ੴ

# ਵਾਰਾਂ ਭਾਈ ਗੁਰਦਾਸ ਜੀ ਸੰਪ੍ਰਦਾਈ ਸਟੀਕ

## ਭਾਗ ਪਹਿਲਾ

(ਵਾਰ 1 ਤੋਂ 18 ਤਕ)

*ਟੀਕਾਕਾਰ :*

**ਦਾਸਨਿ ਦਾਸ**

**ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**



ੴ ਸਤਿਗੁਰਪ੍ਰਸਾਦਿ ॥



# ਵਾਰਾਂ ਭਾਈ ਗੁਰਦਾਸ ਜੀ
## ਸੰਪ੍ਰਦਾਈ ਸਟੀਕ

### ਭਾਗ ਪਹਿਲਾ
[ਵਾਰ ੧ ਤੋਂ ੧੯ ਤਕ]

*ਟੀਕਾਕਾਰ :*

**ਦਾਸਨਿ ਦਾਸ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**



**ਸਾਤਵਿਕ**
**ਬੁੱਕਸ**

VĀRĀṄ BHĀĪ GURDĀS JĪ - SAMPARDĀĪ STEEK VOL. I

[An annotation of Bhai Gurdas' Vars]

*by*

**HARI SINGH 'RANDHAWE WALE'**

**GURMAT VIDYALA, JATHA RANDHAWA**

CHANDIGARH ROAD, NEAR GURDWARA JYOTI SAROOP,

DISTT. FATEHGARH SAHIB, PUNJAB (INDIA)

MOBILE : 98158-35035, 98551-03132, 99149-36036



ISBN 81-87526-97-1

ਪਹਿਲੀ ਵਾਰ ਅਕਤੂਬਰ ੨੦੨੨

**ਭੇਟਾ : ੧੩੦੦-੦੦ ਰੁਪਏ (ਦੋਵੇਂ ਭਾਗ)**

*ਡਿਸਟ੍ਰੀਬਿਊਟਰਜ਼ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

ਫੋਨ : 0183-2545787, ਮੋਬਾਇਲ : 99150-48005

•

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

ਫੋਨ : 0183-2543965, 2550739

*E-mail :* singhbro1@yahoo.co.in *Website :* www.singhbrothers.com

*ਪ੍ਰਕਾਸ਼ਕ :*

**ਸਾਤਵਿਕ ਬੁੱਕਸ**

225, ਸਿਟੀ ਸੈਂਟਰ, ਅੰਮ੍ਰਿਤਸਰ - 143 001

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਮੰਗਲਾਚਰਣ

ਜੱਗ ਕਰਤਾ ਹਰਤਾ ਪ੍ਰਭੂ; ਸਚ ਚਿਤ ਅਨਦ ਸਰੂਪ।
ਭਰਤਾ ਜੋ ਸਭ ਜਗਤ ਕਾ; ਬੰਦੌਂ ਅਮਰ ਅਨੂਪ॥੧॥

ਗੁਰੂ ਨਾਨਕ ਸੁੱਖ ਸਿੰਧ ਕੋ; ਬੰਦੌਂ ਜੁਗ ਕਰ ਜੋਰਿ।
ਸੂਰ ਰੂਪ ਪ੍ਰਕਾਸ਼ ਹੋਇ; ਹਰਾ ਜਗਤ ਅੰਧ ਘੋਰ॥੨॥

ਗੁਰੂ ਗੋਬਿੰਦ ਮਿਰਗਿੰਦ ਕੋ; ਹਾਥ ਜੋਰਿ ਪ੍ਰਣਾਮ।
ਜਿੰਹ ਕਰੁਣਾ ਤੇ ਜਗ ਤਰੇ; ਸਿਮਰੌਂ ਆਠੋਂ ਜਾਮ॥੩॥

ਸ੍ਰੀ ਗੁਰੂ ਗ੍ਰੰਥ ਸਾਹਿਬ ਕੋ; ਪੁਨ ਪੁਨ ਨਾਵਹੁੰ ਸੀਸ।
ਕਰਹੁ ਸੰਪੂਰਣ ਕਾਰਜ ਕੋ; ਦਇਆ ਧਾਰਿ ਜਗਦੀਸ॥੪॥

ਗੁਰੁ ਸੰਗਤ ਬੰਦੌਂ ਸਕਲ; ਬੰਦੌਂ ਪੰਥ ਮਹਾਨ।
ਮਮ ਵਿਦਿਆ ਗੁਰ ਬੰਦਨਾ; ਬੰਦੌਂ ਸੰਤ ਸੁਜਾਨ॥੫॥

ਵਾਰਾਂ ਭਾਈ ਗੁਰਦਾਸ ਜੋ; ਕੁੰਜੀ ਗਿਰਾ ਮਹਾਨ।
ਤਿਨਿ ਟੀਕੇ ਕੀ ਚਾਹਿ ਉਰਿ; ਕਰੁ ਕ੍ਰਿਪਾ ਦਾਸ ਜਾਨ॥੬॥

ਬਿਘਨ ਹਰੋ, ਕ੍ਰਿਪਾ ਕਰੋ; ਕਾਜ ਕਰੋ ਜਗਦੇਵ।
ਸਰਣ ਗਹੇ ਕੀ ਲਾਜ ਰਖੁ; ਹੇ ਪ੍ਰਭੁ ਸ੍ਰੀ ਗੁਰਦੇਵ॥੭॥

*(ਟੀਕਾਕਾਰ ਵੱਲੋਂ)*

# ਮੂਲ ਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥
ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

# ਗੁਰਮੰਤ੍ਰ

ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ

# ਤਤਕਰਾ

# ਤਤਕਰਾ ਸਾਖੀਆਂ

# ਮੁਖਬੰਧ

ਭਾਈ ਗੁਰਦਾਸ ਜੀ ਦੀ ਮਹਾਨ ਰਚਨਾ ਦਾ ਸਟੀਕ ਸਰਲ ਬੋਲੀ ਤੇ ਸੌਖੇ ਢੰਗ ਤਰੀਕਿਆਂ ਨਾਲ ਲਿਖਿਆ ਹੈ ਤੇ ਹਰ ਇਕ ਤੁਕ ਦਾ ਅਰਥ ਨਾਲ ਹੀ ਕੀਤਾ ਹੈ, ਪਦ-ਅਰਥਾਂ ਨੂੰ ਵੀ ਵਿਚ ਹੀ ਗੁੰਥਨ ਕਰ ਦਿੱਤਾ ਹੈ, ਪਦ-ਅਰਥ ਵੱਖਰਾ ਭੀ ਦਿਸੇ ਤੇ ਅਰਥ ਦੀ ਲੜੀ ਭੀ ਨਾ ਟੁੱਟੇ, ਜੋ ਸਾਨੂੰ ਸਤਿਕਾਰਯੋਗ ਟੀਕਾਕਾਰਾਂ ਦੇ ਟੀਕੇ ਮਿਲਦੇ ਹਨ, ਉਨ੍ਹਾਂ ਵਿਚ ਪਉੜੀ ਦਾ ਮੂਲ ਪਾਠ ਇਕ ਥਾਂ 'ਤੇ ਅਤੇ ਅਰਥ ਸਾਰੇ ਇਕ ਥਾਂ ਕੀਤੇ ਹੋਏ ਹਨ, ਜਿਸ ਕਰਕੇ ਪੜ੍ਹਨ ਵਾਲਿਆਂ ਨੂੰ ਔਖ ਮਹਿਸੂਸ ਹੁੰਦੀ ਸੀ, ਉਸ ਨੂੰ ਧਿਆਨ ਵਿਚ ਰੱਖ ਕੇ ਪੰਕਤੀਆਂ ਦੇ ਵੱਖਰੇ-ਵੱਖਰੇ ਅਰਥ ਕੀਤੇ ਹਨ। ਸੰਪ੍ਰਦਾਈ ਅਰਥਾਂ ਨੂੰ ਮੁੱਖ ਰੱਖ ਕੇ ਜੋ ਸੰਪ੍ਰਦਾ ਦਮਦਮੀ ਟਕਸਾਲ ਦੇ ਮਹਾਂਪੁਰਖਾਂ, ਵਿਦਵਾਨ ਗਿਆਨੀ ਸਿੰਘ ਸਾਹਿਬਾਨਾਂ ਤੋਂ ਪ੍ਰਾਪਤ ਹੋਏ, ਉਨ੍ਹਾਂ ਨੂੰ ਕਲਮ-ਬੰਦ ਕਰਨ ਦਾ ਉਪਰਾਲਾ ਕੀਤਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਬਾਣੀ ਅਰਥ ਭੰਡਾਰ ਸਟੀਕ ਸੰਪੂਰਨ ਹੋਣ ਤੋਂ ਬਾਅਦ ਬਹੁਤ ਸਾਰੇ ਸਟੀਕਾਂ ਤੋਂ ਲਾਭ ਉਠਾਉਣ ਵਾਲੇ ਗਿਆਨੀ ਸਿੰਘ ਸਾਹਿਬਾਨ ਅਤੇ ਪੰਥ ਦੀਆਂ ਸਤਿਕਾਰਤ ਹਸਤੀਆਂ ਤੋਂ ਇਹ ਪ੍ਰੇਰਨਾ ਮਿਲ ਰਹੀ ਸੀ ਕਿ ਗੁਰਬਾਣੀ ਦੇ ਸਟੀਕ ਦੀ ਤਰ੍ਹਾਂ ਭਾਈ ਗੁਰਦਾਸ ਜੀ ਦੀ ਰਚਨਾ ਦਾ ਵੀ ਸਟੀਕ ਤਿਆਰ ਹੋਵੇ, ਸੋ ਇਉਂ ਗਿਆਨੀ ਸਿੰਘ ਸਾਹਿਬਾਨਾਂ ਤੇ ਪ੍ਰਚਾਰਕਾਂ ਤੋਂ ਪ੍ਰੇਰਿਤ ਹੋ ਕੇ ਦਾਸ ਨੇ ਇਹ ਜਤਨ ਅਰੰਭ ਕੀਤਾ ਸੀ, ਜੋ ਮਹਾਰਾਜ ਜੀ ਦੀ ਕ੍ਰਿਪਾ ਦਾ ਸਦਕਾ ਇਹ ਕਾਰਜ ਸੰਪੂਰਨ ਹੋਇਆ ਹੈ ਅਤੇ ਕਬਿੱਤ ਸਵੱਈਆਂ ਦਾ ਸਟੀਕ ਭੀ ਮੁਕੰਮਲ ਹੋ ਚੁੱਕਾ ਹੈ। ਅਖ਼ੀਰ ਵਿਚ ਦਾਸ ਅਦਭੁਤ ਸੰਸਾਰ ਦੇ ਮਾਲਕ ਨਿਰਾਕਾਰ ਤੋਂ ਸਾਕਾਰ ਰੂਪ ਦੇ ਅੰਦਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਦਸਾਂ ਪਾਤਸ਼ਾਹੀਆਂ ਦੇ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸਾਰੇ ਗੁਰੂ ਸਾਹਿਬਾਨਾਂ ਦਾ ਰੋਮ ਰੋਮ ਕਰਕੇ ਧੰਨਵਾਦ ਕਰਦਾ ਹੈ ਤੇ ਅਮਰ ਸ਼ਹੀਦ ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫ਼ਤਹਿ ਸਿੰਘ ਜੀ ਤੇ ਪਰਮ ਪੂਜਨੀਕ ਮਾਤਾ ਗੁਜਰ ਕੌਰ ਜੀ ਦਾ ਧੰਨਵਾਦ ਕਰਦਾ ਹੈ, ਜਿਨ੍ਹਾਂ ਦੇ ਯਾਦਗਾਰੀ ਅਸਥਾਨ ਜੋਤੀ ਸਰੂਪ ਸਾਹਿਬ ਦੇ ਨਜ਼ਦੀਕ ਗੁਰਮਤਿ ਵਿਦਿਆਲਾ, ਜੱਥਾ ਰੰਧਾਵਾ ਦੇ ਅਸਥਾਨ 'ਤੇ ਇਸ ਸਟੀਕ ਦੇ ਲਿਖਣ ਦੀ ਸੇਵਾ ਹੋਈ ਅਤੇ ਆਪਣੇ ਵਿੱਦਿਆ ਦਾਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਪੈਦਾ ਕੀਤੇ ਚੋਣਵੇਂ ਵਿਦਵਾਨਾਂ ਵਿੱਚੋਂ ਸੰਤ ਗਿਆਨੀ ਇੰਦਰਜੀਤ ਸਿੰਘ ਜੀ ਰਕਬੇ ਵਾਲੇ, ਜਿਨ੍ਹਾਂ ਨੇ ਦਾਸ ਨੂੰ ਵਿੱਦਿਆ ਦੇ ਅੱਖਰ ਬਖ਼ਸ਼ੇ, ਦਾਸ ਉਨ੍ਹਾਂ ਦਾ ਸਦਾ ਹੀ ਧੰਨਵਾਦ ਕਰਦਾ ਹੈ ਤੇ ਜਥੇ ਦੇ ਵਿਦਿਆਰਥੀ ਭਾਈ ਗੁਰਸ਼ਰਨ ਸਿੰਘ (ਸਰਹਿੰਦ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ) ਤੇ ਭਾਈ ਮਨਦੀਪ ਸਿੰਘ (ਖਰੜ, ਜ਼ਿਲ੍ਹਾ ਮੋਹਾਲੀ), ਜੋ ਇਸ ਸਟੀਕ ਦੇ ਸਹਾਇਕ ਲਿਖਾਰੀ ਦੇ ਤੌਰ 'ਤੇ ਦਾਸ ਦੇ ਨਾਲ ਸੇਵਾ ਕਰਦੇ ਰਹੇ ਅਤੇ ਜਿਨ੍ਹਾਂ ਨੇ ਕਈ ਵਾਰ ਤਾੜਨਾ ਸਹਿ ਕੇ ਵੀ ਇਹ ਸੇਵਾ ਤੋੜ ਨਿਭਾਈ; ਇਸ ਲਈ ਦਾਸ ਇਨ੍ਹਾਂ ਦਾ ਵੀ ਧੰਨਵਾਦ ਕਰਦਾ ਹੈ ਅਤੇ ਭਾਈ ਚਮਕੌਰ ਸਿੰਘ (ਪਿੰਡ ਭੱਠਲ, ਜ਼ਿਲ੍ਹਾ ਤਰਨ ਤਾਰਨ) ਤੇ ਭਾਈ ਨਵਦੀਪ ਸਿੰਘ (ਪਿੰਡ ਨਸਰਾਲੀ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ), ਜੋ ਸਟੀਕ ਲਿਖਣ ਵਿਚ ਇਨ੍ਹਾਂ ਨੂੰ ਕੰਮ ਦਿੱਤਾ ਜਾਂਦਾ ਸੀ, ਉਹ ਵਿੱਦਿਆ ਪੜ੍ਹਨ ਦੇ ਨਾਲ ਨਾਲ ਜ਼ਿੰਮੇਵਾਰੀ ਨਿਭਾਉਂਦੇ ਰਹੇ, ਇਸ ਕਰਕੇ ਦਾਸ ਇਨ੍ਹਾਂ ਦਾ ਵੀ ਧੰਨਵਾਦ ਕਰਦਾ ਹੈ। ਡਾ. ਭਾਈ ਵੀਰ ਸਿੰਘ, ਪੰਡਿਤ ਨਰੈਣ ਸਿੰਘ ਮੁਜੰਗਾਂ ਵਾਲੇ, *ਮਹਾਨ ਕੋਸ਼* ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਰਸਨਾ ਤੋਂ ਉਚਾਰਨ ਕੀਤੇ ਅਰਥ ਭਗਤ ਜਸਵੰਤ ਸਿੰਘ ਜੀ ਦੇ ਰਾਹੀਂ ਪ੍ਰਾਪਤ ਹੋਏ, ਦਾਸ ਉਨ੍ਹਾਂ ਦਾ ਵੀ ਰੋਮ ਰੋਮ ਕਰਕੇ ਧੰਨਵਾਦ ਕਰਦਾ ਹੈ। ਅੰਤ ਵਿਚ ਸਨਿਮਰ ਬੇਨਤੀ ਹੈ ਕਿ ਜਿਥੇ ਮੂਲ ਪਾਠ ਵਿਚ ਅਤੇ ਅਰਥ ਵਿਚ ਗ਼ਲਤੀ ਹੋਵੇ ਤਾਂ ਉਹ ਵਿਦਵਾਨ ਸੱਜਣ ਲਿਖ ਭੇਜਣ ਤਾਂ ਕਿ ਅਗਲੀ ਐਡੀਸ਼ਨ ਵਿਚ ਸੋਧ ਹੋ ਸਕੇ।

*ਦਾਸਨਿ ਦਾਸ :*
**ਹਰੀ ਸਿੰਘ**
ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ

# ਭਾਈ ਗੁਰਦਾਸ ਜੀ ਦਾ ਜੀਵਨ

**ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ॥**
**ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ ॥੩॥**

*(ਭੈਰਉ ਮ: ੪, ਅੰਗ ੧੧੩੫)*

ਇਹ ਪੰਕਤੀਆਂ ਚੌਥੇ ਸਰੂਪ ਵਿਚ ਬਿਰਾਜ ਕੇ ਗੁਰੂ ਜੋਤੀ ਨੇ ਕਥਨ ਕੀਤੀਆਂ ਹਨ, ਇਹ ਪੰਕਤੀਆਂ ਉਨ੍ਹਾਂ ਸਤਿਪੁਰਸ਼ਾਂ ਦੀ ਵੰਸ ਨੂੰ ਧੰਨਤਾ ਯੋਗ ਕਥਨ ਕਰ ਰਹੀਆਂ ਹਨ ਕਿ ਉਨ੍ਹਾਂ ਦੀ ਵੰਸ ਧੰਨ ਹੈ, ਉਨ੍ਹਾਂ ਦਾ ਪਿਤਾ ਵੀ ਧੰਨ ਹੈ, ਉਨ੍ਹਾਂ ਨੂੰ ਜਨਮ ਦੇਣ ਵਾਲੀ ਮਾਤਾ ਵੀ ਧੰਨ ਹੈ ਅਤੇ ਉਹ ਆਪ ਵੀ ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਸਾਸ ਗਿਰਾਸ ਵਾਹਿਗੁਰੂ ਦਾ ਸਿਮਰਨ ਕੀਤਾ ਹੈ। ਇਹ ਪੰਕਤੀਆਂ ਸਮੁੱਚੇ ਸੰਸਾਰ ਦੇ ਸਤਿਪੁਰਸ਼ਾਂ ਲਈ ਢੁੱਕਦੀਆਂ ਹਨ, ਜਿਨ੍ਹਾਂ ਵਿੱਚੋਂ ਇਕ ਸਤਿਪੁਰਖ ਭਾਈ ਗੁਰਦਾਸ ਜੀ ਹਨ। ਇਨ੍ਹਾਂ ਦੀ ਵੰਸ ਦਾ ਵੇਰਵਾ ਭਾਈ ਸੰਤੋਖ ਸਿੰਘ ਜੀ ਨੇ ਇਉਂ ਦਿੱਤਾ ਹੈ, ਜੈਸਾ ਕਿ :

**ਇਕ ਬਾਸੁਰ ਕੇ ਗ੍ਰਾਮ ਹੈ, ਤਹਿਂ ਬਸਹਿ ਨਿਕੇਤੰ।**
**ਤੇਜੋ ਛੱਤ੍ਰੀ ਭਾਗ ਬਡ, ਨਿਸ ਦਿਨ ਪ੍ਰਭੁ ਚੇਤੰ ॥੨॥**
**ਭਲੇ ਕਰਮ ਮਹਿ ਪ੍ਰੀਤਿ ਉਰ, ਭੱਲਜਨ ਕੁਲ ਮਾਂਹੀ।**
**ਧੀਰਜ ਧਰਮ ਬਿਸ਼ਾਲ ਜਿਹ, ਅਵਗੁਨ ਚਿਤ ਨਾਂਹੀ।**
**ਤਿਨਕੇ ਸੁਤ ਉਤਪਤਿ ਭਏ, ਸ਼੍ਰੀ ਅਮਰ ਬਡੇਰੇ।**
**ਅਪਰ ਭਏ ਪੁਨ ਤੀਨ ਸੁਤ, ਹਰਖਤਿ ਭਾ ਹੇਰੇ ॥੩॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੧੪)*

ਭੱਲਿਆਂ ਦੀ ਵੰਸ ਦੇ ਬਜ਼ੁਰਗ ਬਾਬਾ ਤੇਜ ਭਾਨ ਜੀ ਹੋਏ ਹਨ, ਜੋ ਪੰਡਿਤ ਨਰਾਇਣ ਸਿੰਘ ਜੀ ਦੀ ਲੇਖਣੀ ਅਨੁਸਾਰ ਇਹ ਤਿੰਨ ਭਰਾ ਸਨ, ਉਨ੍ਹਾਂ ਤਿੰਨਾਂ ਦੇ ਵਿੱਚੋਂ ਵੱਡੇ ਦਾ ਨਾਮ ਤੇਜ ਭਾਨ ਜੀ, ਦੂਸਰੇ ਦਾ ਚੰਦ੍ਰ ਭਾਨ ਜੀ ਤੇ ਤੀਸਰੇ ਭਰਾ ਦਾ ਨਾਮ ਲਿਖਤ ਵਿਚ ਨਹੀਂ ਆਇਆ। ਇਹ ਭੱਲਿਆਂ ਦੇ ਬਜ਼ੁਰਗ ਬਾਸਰਕੇ ਗਿੱਲਾਂ ਨਗਰ ਵਿਚ ਵੱਸਦੇ ਸਨ। ਬਾਸਰਕੇ ਗਿੱਲਾਂ ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਤਰਨ ਤਾਰਨ, ਥਾਣਾ ਘਰਿੰਡਾ ਦਾ ਇਕ ਪਿੰਡ, ਜੋ ਰੇਲਵੇ ਸਟੇਸ਼ਨ ਛੇਹਰਟਾ ਤੋਂ ਤਿੰਨ ਮੀਲ ਦੱਖਣ-ਪੱਛਮ ਹੈ ਅਤੇ ਸ਼ਹਿਰ ਅੰਮ੍ਰਿਤਸਰ ਤੋਂ ਤਿੰਨ ਕੋਹ ਪੱਛਮ ਹੈ। ਇਹ ਗੁਰੂ ਅਮਰਦਾਸ ਜੀ ਦਾ ਜਨਮ ਅਸਥਾਨ ਹੈ। ਇਸ ਗ੍ਰਾਮ ਤੋਂ ਇਕ ਫ਼ਰਲਾਂਗ 'ਤੇ ਗੁਰੂ ਅਮਰਦਾਸ ਜੀ ਦਾ ਗੁਰਦੁਆਰਾ 'ਸੰਨ੍ਹ ਸਾਹਿਬ' ਹੈ।

ਜਦੋਂ ਗੁਰੂ ਅਮਰਦਾਸ ਜੀ, ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਖਡੂਰ ਸਾਹਿਬ ਹਾਜ਼ਰ ਹੋਏ ਤਾਂ ਬਾਰਾਂ ਸਾਲ ਸੇਵਾ ਕਰ ਕੇ ਗੁਰੂ ਜੀ ਦੀਆਂ ਬਖ਼ਸ਼ਿਸ਼ਾਂ ਲਈਆਂ ਤੇ ਗੁਰਤਾ-ਗੱਦੀ ਦੇ ਮਾਲਕ ਬਣੇ। ਅਜੇ ਸੇਵਾ ਦੇ ਵਿਚ ਸਨ, ਜਦੋਂ ਗੋਂਦੇ ਖੱਤਰੀ ਨੇ ਨਗਰ ਵਸਾਉਣ ਵਾਸਤੇ ਗੁਰੂ ਅੰਗਦ ਦੇਵ ਜੀ ਨੂੰ ਬੇਨਤੀ ਕੀਤੀ, ਪਰ ਗੁਰੂ ਅੰਗਦ ਦੇਵ ਜੀ ਦੇ ਪੁੱਤਰਾਂ (ਦਾਤੂ, ਦਾਸੂ) ਨੇ ਇਹ ਨਗਰ ਵਸਾਉਣ ਦੇ ਲਈ ਜਾਣ ਤੋਂ ਇਨਕਾਰ ਕਰ ਦਿੱਤਾ ਸੀ ਤਾਂ ਫਿਰ ਗੁਰੂ ਅਮਰਦਾਸ ਜੀ ਨੂੰ ਬਖ਼ਸ਼ਿਸ਼ ਦੇ ਕੇ ਭੇਜਿਆ ਤੇ ਗੋਂਦੇ ਖੱਤਰੀ ਦੇ ਨਾਮ 'ਤੇ ਗੋਇੰਦਵਾਲ ਨਗਰ ਵਸਾਇਆ। ਆਪਣੇ ਪਰਿਵਾਰ ਦੀ ਰਿਹਾਇਸ਼ ਵੀ ਇਥੇ ਕਰਵਾ ਲਈ। ਉਸ ਵੇਲੇ ਇਨ੍ਹਾਂ ਦੇ ਛੋਟੇ ਭਰਾ ਖੇਮ ਚੰਦ ਜੀ, ਕਲਿਆਣ ਚੰਦ ਜੀ (ਜਿਨ੍ਹਾਂ ਨੂੰ ਦਾਤਾਰ ਚੰਦ ਵੀ ਕਹਿੰਦੇ ਸੀ) ਤੇ ਈਸ਼ਰ ਦਾਸ ਜੀ। ਈਸ਼ਰ ਦਾਸ ਜੀ ਦੇ ਘਰ ੧੬੦੪ **ਵਾ:** ੧੬੦੫ ਬਿਕ੍ਰਮੀ ਸੰਮਤ ਨੂੰ ਭਾਈ ਗੁਰਦਾਸ ਜੀ ਦਾ ਗੋਇੰਦਵਾਲ ਸਾਹਿਬ ਵਿਖੇ ਜਨਮ ਹੋਇਆ, ਜੋ ਗਰਭ ਕਾਲ ਤੋਂ ਹੀ ਮਾਂ ਦੇ ਚੰਗੇ ਸੰਸਕਾਰ ਲੈ

ਕੇ ਜਨਮੇ ਸਨ। ਜਨਮ ਤੋਂ ਬਾਲ ਅਵਸਥਾ ਵਿਚ ਆਪਣੇ ਤਾਇਆ ਜੀ ਸ੍ਰੀ ਗੁਰੂ ਅਮਰਦਾਸ ਜੀ ਤੋਂ ਅਸੀਸਾਂ ਪ੍ਰਾਪਤ ਹੁੰਦੀਆਂ ਰਹੀਆਂ ਕਿਉਂਕਿ ਇਨ੍ਹਾਂ ਦੇ ਜਨਮ ਤੋਂ ਚਾਰ-ਪੰਜ ਸਾਲ ਬਾਅਦ ਹੀ ਗੁਰੂ ਅਮਰਦਾਸ ਜੀ ਸਨਿੱਚਰਵਾਰ, ਚੇਤ ਸੁਦੀ ੧, ੩੦ ਚੇਤ, ੧੬੦੯ ਬਿਕ੍ਰਮੀ ਸੰਮਤ ਨੂੰ ਗੁਰਤਾ-ਗੱਦੀ ਦੇ ਮਾਲਕ ਬਣੇ। ਭਾਈ ਗੁਰਦਾਸ ਜੀ ਬਚਪਨ ਵਿਚ ਨਾ ਹੀ ਬੱਚਿਆਂ ਨਾਲ ਖੇਡਦੇ ਸਨ ਤੇ ਨਾ ਹੀ ਇਨ੍ਹਾਂ ਦਾ ਬੱਚਿਆਂ ਵਾਲਾ ਸੁਭਾਅ ਸੀ। ਇਹ ਬਹੁਤਾ ਸਮਾਂ ਸ੍ਰੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਹੀ ਬਤੀਤ ਕਰਦੇ ਸਨ। ਇਉਂ ਪਰਿਵਾਰ ਦੇ ਵਿਚ ਹੀ ਗੁਰਤਾ-ਗੱਦੀ ਦੇ ਮਾਲਕ ਗੁਰੂ ਅਮਰਦਾਸ ਜੀ ਦੀ ਸੰਗਤ ਪ੍ਰਾਪਤ ਹੋ ਗਈ। ਅੰਤਰਜਾਮੀ ਸਤਿਗੁਰੂ ਜੀ ਅਪਣੇ ਪੁੱਤਰ ਮੋਹਨ ਤੇ ਮੋਹਰੀ ਜੀ ਨਾਲੋਂ ਆਪਣੇ ਭਤੀਜੇ ਗੁਰਦਾਸ ਜੀ ਨਾਲ ਬਹੁਤ ਸਨੇਹ ਕਰਦੇ ਸਨ ਔਰ ਇਨ੍ਹਾਂ ਦਾ ਨਾਮ ਭੀ ਈਸ਼ਰ ਦਾਸ ਜੀ ਨੇ ਆਪਣੇ ਵੱਡੇ ਭਰਾਤਾ ਗੁਰੂ ਅਮਰਦਾਸ ਜੀ ਕੋਲੋਂ ਰਖਵਾਇਆ ਸੀ। ਗੁਰੂ ਅਮਰਦਾਸ ਜੀ ਨੇ, ਜੋ ਗੁਰੂ ਦੇ ਦਾਸਾ-ਭਾਵ ਦੇ ਵਿੱਚੋਂ ਖੱਟੀ ਖੱਟੀ ਸੀ ਅਤੇ ਗੁਰੂ ਦੀ ਸੇਵਾ ਤੋਂ ਮਹਾਨ ਬਖ਼ਸ਼ਿਸ਼ਾਂ, ਰਿਧੀਆਂ, ਸਿਧੀਆਂ ਪ੍ਰਾਪਤ ਕੀਤੀਆਂ ਸਨ ਤਾਂ ਉਨ੍ਹਾਂ ਨੇ ਆਪਣੇ ਭਤੀਜੇ ਦਾ ਨਾਮ ਰੱਖਣ ਦੇ ਬਹਾਨੇ ਵਰਦਾਨ ਦਿੱਤਾ ਅਤੇ ਨਾਮ ਰੱਖਿਆ ਸੀ (ਗੁਰ + ਦਾਸ) ਗੁਰਦਾਸ ਅਤੇ ਆਪਣੇ ਛੋਟੇ ਭਰਾਤਾ ਈਸ਼ਰ ਦਾਸ ਨੂੰ ਕਿਹਾ ਕਿ ਮੇਰਾ ਭਤੀਜਾ ਤਨੋਂ ਮਨੋਂ ਗੁਰੂ ਨਾਨਕ ਦੀ ਗੱਦੀ ਦਾ ਦਾਸ ਰਹੇਗਾ ਅਰ ਵੱਡਾ ਹੋ ਕੇ ਗੁਰਸਿੱਖੀ ਦਾ ਬਹੁਤ ਪ੍ਰਚਾਰ ਕਰੇਗਾ, ਜਿਹੜਾ ਵੱਡਾ ਭਾਰੀ ਵਿਦਵਾਨ ਬਣ ਕੇ ਵੀ ਗੁਰੂ ਦਾਸ ਹੀ ਕਹਾਏਗਾ। ਇਹ ਬਚਨ ਸਤਿਗੁਰੂ ਜੀ ਦੇ ਸਫਲੇ ਹੋਏ, ਗੋਇੰਦਵਾਲ ਵਿਚ ਗੁਰਮਤਿ ਵਿੱਦਿਆ, ਗੁਰਮੁਖੀ ਅੱਖਰ ਗੁਰੂ ਅਮਰਦਾਸ ਜੀ ਤੋਂ ਸਿੱਖੇ, ਬਾਬਾ ਬੁੱਢਾ ਸਾਹਿਬ ਵਰਗੇ ਪੁਰਾਤਨ ਸਿੱਖਾਂ ਦੀ ਸਹਾਇਤਾ ਨਾਲ ਮੁੱਢਲੀ ਵਿੱਦਿਆ ਦੇ ਨਾਲ ਨਾਲ ਗੋਇੰਦਵਾਲ ਵਿਚ ਹੀ ਦੂਸਰੇ ਮੱਤਾਂ ਦੇ ਵਿਦਵਾਨਾਂ ਤੋਂ ਹਿੰਦੀ, ਉਰਦੂ, ਸੰਸਕ੍ਰਿਤ, ਰੂਪ ਦੀਪ ਪਿੰਗੁਲ ਅਤੇ ਵਿਆਕਰਣ ਆਦਿ ਦੇ ਚੰਗੇ ਜਾਣੂ ਹੋ ਗਏ ਅਤੇ ਗੁਰੂ ਦੀ ਕਿਰਪਾ ਦਾ ਸਦਕਾ ਬਚਪਨ ਤੋਂ ਜਵਾਨ ਹੁੰਦੇ ਤਕ ਗੁਰਸਿੱਖਾਂ ਵਿਚ ਹੋਣਹਾਰ ਵਿਦਵਾਨ ਜਾਣੇ ਜਾਣ ਲੱਗੇ। ਫਿਰ ਸਮੇਂ ਨੇ ਕਰਵਟ ਲਈ, ਗੁਰਤਾ-ਗੱਦੀ ਚੌਥੇ ਥਾਂ ਗੁਰੂ ਰਾਮਦਾਸ ਜੀ ਕੋਲ ਆ ਗਈ, ਜਿਥੇ ਗੁਰਤਾ-ਗੱਦੀ ਤਬਦੀਲ ਹੋ ਕੇ ਚੌਥੇ ਜਾਮੇ ਵਿਚ ਆ ਗਈ, ਉਥੇ ਭਾਈ ਗੁਰਦਾਸ ਜੀ ਦਾ ਪਹਿਲਾ ਰਿਸ਼ਤਾ ਜੋ ਗੁਰੂ ਦੇ ਨਾਲ ਤਾਏ-ਭਤੀਜੇ ਵਾਲਾ ਸੀ, ਜੋ ਪਿਉ-ਪੁੱਤਰ ਵਰਗਾ ਹੀ ਰਿਸ਼ਤਾ ਹੋਇਆ ਕਰਦਾ ਹੈ, ਕਿਉਂਕਿ ਪਿਤਾ ਦਾ ਭਰਾ ਪੂਜਣਯੋਗ ਪਿਤਾ ਦੇ ਸਮਾਨ ਹੀ ਹੁੰਦਾ ਹੈ ਤੇ ਹੁਣ ਰਿਸ਼ਤੇਦਾਰੀ ਗੁਰੂ ਦੀ ਚੌਥੀ ਪੀੜ੍ਹੀ ਨਾਲ ਸਾਲੇ-ਭਣਵੱਈਏ ਦੀ ਰਿਸ਼ਤੇਦਾਰੀ ਬਣ ਗਈ, ਕਿਉਂਕਿ ਬੀਬੀ ਭਾਨੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਸੀ, ਕਿਉਂਕਿ ਗੁਰੂ ਅਮਰਦਾਸ ਜੀ ਦੀ ਸੰਤਾਨ ਦੋ ਪੁੱਤਰ, ਦੋ ਪੁੱਤਰੀਆਂ ਸਨ। ਬਾਬਾ ਮੋਹਨ ਜੀ ਵੱਡੇ ਸਪੁੱਤਰ ਤੇ ਛੋਟੇ ਸਪੁੱਤਰ ਬਾਬਾ ਮੋਹਰੀ ਜੀ ਸਨ। ਦੋ ਪੁੱਤਰੀਆਂ ਬੀਬੀ ਦਾਨੀ ਤੇ ਬੀਬੀ ਭਾਨੀ ਸਨ। ਬੀਬੀ ਭਾਨੀ ਦੇ ਭਾਵੇਂ ਸਕੇ ਭਰਾ ਮੋਹਨ ਤੇ ਮੋਹਰੀ ਹੀ ਸਨ, ਪਰ ਇਨ੍ਹਾਂ ਦਾ ਭੈਣ-ਭਰਾ ਦਾ ਗੂੜ੍ਹਾ ਪ੍ਰੇਮ ਚਾਚੇ ਈਸ਼ਰ ਦਾਸ ਦੇ ਪੁੱਤਰ ਭਾਈ ਗੁਰਦਾਸ ਜੀ ਨਾਲ ਸੀ। ਹੁਣ ਰਿਸ਼ਤੇਦਾਰੀ ਭਾਵੇਂ ਸਾਲੇ-ਭਣਵੱਈਏ ਦੀ ਬਰਾਬਰਤਾ ਵਾਲੀ ਹੋ ਜਾਂਦੀ ਹੈ, ਪਰ ਦੁਨਿਆਵੀ ਰਿਸ਼ਤੇਦਾਰੀ ਲਾਂਭੇ ਰੱਖ ਕੇ ਜਿਵੇਂ ਪਿਤਾ ਸਮਾਨ ਤਾਏ ਨੂੰ ਤਾਇਆ ਨਹੀਂ ਬਲਕਿ ਗੁਰੂ ਨਾਨਕ ਸਾਹਿਬ ਸਮਝ ਕੇ ਪੂਜਦੇ ਰਹੇ, ਇਸੇ ਤਰ੍ਹਾਂ ਹੁਣ ਭਣਵੱਈਆ ਸਮਝ ਕੇ ਨਹੀਂ ਗੁਰੂ ਨਾਨਕ ਸਮਝ ਕੇ ਹੀ ਪੂਜਦੇ ਰਹੇ ਤੇ ਗੁਰੂ ਰਾਮਦਾਸ ਜੀ ਨੇ ਭਾਈ ਗੁਰਦਾਸ ਜੀ ਦੀ ਵਿਦਵਤਾ ਦੀ ਕਦਰ ਕਰਦਿਆਂ ਹੋਇਆਂ ਤੇ ਪੂਰਨ ਗੁਰਸਿੱਖਾਂ ਵਾਲੇ ਗੁਣ ਦੇਖ-ਪਰਖ ਕੇ ਕਿ ਭਾਈ ਗੁਰਦਾਸ ਜੀ ਉਸ ਅਵਸਥਾ ਵਿਚ ਚਲੇ ਗਏ ਹਨ, ਜਿਥੇ ਗੁਰੂ ਤੇ ਸਿੱਖ ਵਿਚ ਕੋਈ ਅੰਤਰ ਨਹੀਂ ਰਹਿੰਦਾ, ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥** *(ਆਸਾ ਮ: ੪, ਅੰਗ ੪੪੪)*

ਇਉਂ ਕਰਨੀ ਵਿਚ ਪੂਰੇ ਜਾਣ ਕੇ ਭਾਈ ਗੁਰਦਾਸ ਜੀ ਨੂੰ ਮੁਖੀ ਸਿੱਖਾਂ ਵਿਚ ਸ਼ਾਮਲ ਕੀਤਾ ਅਤੇ

ਦੇਸਾਂ-ਪ੍ਰਦੇਸਾਂ ਵਿਚ ਪ੍ਰਚਾਰ ਕਰਨ ਦੀ ਜ਼ਿੰਮੇਵਾਰੀ ਸੌਂਪੀ। ਆਪ ਜੀ ਦੀ ਪ੍ਰਚਾਰਕ ਫੇਰੀ ਵਿਚ ਬੇਅੰਤ ਨਗਰ ਸ਼ਹਿਰ ਆਏ। ਜਦੋਂ ਆਪ ਜੀ ਆਗਰੇ ਵਿਚ ਗੁਰਮਤਿ ਪ੍ਰਚਾਰ ਕਰ ਰਹੇ ਸਨ ਤਾਂ ਉਸ ਸਮੇਂ ਗੁਰੂ ਰਾਮਦਾਸ ਜੀ ਜੋਤੀ-ਜੋਤਿ ਸਮਾ ਗਏ ਅਤੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਗੁਰਤਾ-ਗੱਦੀ ਦਾ ਮਾਲਕ ਆਪਣੇ ਤਿੰਨਾਂ ਪੁੱਤਰਾਂ ਵਿੱਚੋਂ ਯੋਗ ਸਮਝ ਕੇ ਛੋਟੇ ਪੁੱਤਰ ਦੀ ਚੋਣ ਕੀਤੀ। ਵੱਡੇ ਪੁੱਤਰ ਬਾਬਾ ਪ੍ਰਿਥੀ ਚੰਦ ਜੀ, ਦੂਜੇ ਬਾਬਾ ਮਹਾਂਦੇਵ ਜੀ ਇਨ੍ਹਾਂ ਦੋਹਾਂ ਨੂੰ ਛੱਡ ਕੇ ਗੁਰਤਾ-ਗੱਦੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਸੁਭਾਇਮਾਨ ਕਰ ਦਿੱਤਾ। ਇਹ ਕਨਸੋਅ ਗੁਰਸਿੱਖਾਂ ਦੇ ਰਾਹੀਂ ਭਾਈ ਗੁਰਦਾਸ ਜੀ ਨੇ ਸੁਣੀ। ਗੁਰੂ ਦੇ ਵਿਛੋੜੇ ਵਿਚ ਮਨ ਬਿਹਬਲ ਹੋਇਆ। ਜਿਥੇ ਗੁਰੂ ਦੇ ਸਰੀਰ ਤੋਂ ਸਦਾ ਲਈ ਵਿੱਛੜਨ ਦਾ ਦੁੱਖ ਹੋਇਆ, ਇਸ ਦੇ ਨਾਲ ਹੀ ਪਿਆਰੀ ਭੈਣ ਦੇ ਵਿਧਵਾ ਹੋਣ ਦਾ ਦੁੱਖ ਵੀ ਸੀਨੇ ਵਿਚ ਚੁਭਿਆ। ਇਉਂ ਦੋਹਰੇ ਦੁੱਖ ਦੀਆਂ ਪੀੜਾਂ ਨੂੰ ਭਾਣਾ ਮੰਨਣ ਦੇ ਬਲ ਨਾਲ ਸਹਿਣ ਕਰਦਿਆਂ ਹੋਇਆਂ ਆਪ ਜੀ ਜਲਦੀ ਨਾਲ ਅੰਮ੍ਰਿਤਸਰ ਦੀ ਧਰਤੀ 'ਤੇ ਜਾਣ ਲਈ ਤਿਆਰ ਹੋਏ। ਪਤਾ ਲੱਗਦਿਆਂ ਹੀ ਬਹੁਤ ਗੁਰਸਿੱਖ ਮਾਈ-ਭਾਈ ਵੀ ਨਾਲ ਜਾਣ ਲਈ ਤਿਆਰ ਹੋਏ। ਵੱਡੀ ਗਿਣਤੀ ਵਿਚ ਸ਼ਰਧਾਲੂਆਂ ਦਾ ਕਾਫ਼ਲਾ ਮੰਜ਼ਲਾਂ ਤੈਅ ਕਰਦਾ ਹੋਇਆ, ਕਿਉਂਕਿ ਮੰਜ਼ਲ ਬਾਰਾਂ ਕੋਹਾਂ ਦੀ ਮੰਨੀ ਜਾਂਦੀ ਹੈ, ਮੰਜ਼ਲ ਦਰ ਮੰਜ਼ਲ ਵਾਟ ਨਿਬੇੜਦਿਆਂ ਗੋਇੰਦਵਾਲ ਸਾਹਿਬ ਦੇ ਨਾਲ ਲੱਗਦੇ ਦਰਿਆ ਬਿਆਸ ਦੇ ਪਰਲੇ ਕਿਨਾਰੇ 'ਤੇ ਆ ਪਹੁੰਚੇ। ਸ਼ਾਮ ਦਾ ਵਕਤ ਹੋਇਆ ਸੀ ਤੇ ਬੇੜੀਆਂ ਦੇ ਮਲਾਹ ਆਪਣੇ ਘਰਾਂ ਨੂੰ ਜਾ ਚੁੱਕੇ ਸਨ। ਸਰਦੀ ਦਾ ਮੌਸਮ ਸੀ, ਜਿਸ ਕਰਕੇ ਦਰਿਆ ਦੇ ਕਿਨਾਰੇ ਰਾਤ ਕੱਟਣੀ ਬਹੁਤ ਮੁਸ਼ਕਲ ਸੀ। ਰਸਤੇ ਦੀ ਥਕਾਵਟ ਤੇ ਢਿੱਡੋਂ ਭੁੱਖੇ ਤੇ ਉਪਰੋਂ ਜ਼ੋਰਾਂ ਦੀ ਸਰਦੀ ਸੀ। ਬੱਚੇ ਤੇ ਬਿਰਧ ਸਰੀਰਾਂ ਦਾ ਸਰਦੀ ਕਰਕੇ ਬੁਰਾ ਹਾਲ ਹੋ ਰਿਹਾ ਸੀ ਤਾਂ ਸਾਰੀ ਸੰਗਤ ਦੀ ਜ਼ੁਬਾਨ 'ਤੇ ਇੱਕੋ ਹੀ ਸਵਾਲ ਸੀ ਕਿ ਭਾਈ ਸਾਹਿਬ ਜੀ ਹੁਣ ਕੀ ਹੋਵੇਗਾ ? ਇਹ ਸਰਦੀ ਦੇ ਕਾਰਨ ਬੱਚਿਆਂ ਤੇ ਬਿਰਧਾਂ ਦਾ ਕੀ ਹਾਲ ਹੋਵੇਗਾ ? ਭੁੱਖ ਤਾਂ ਚਲੋ ਕੱਟੀ ਜਾ ਸਕਦੀ ਹੈ, ਪਰ ਸਰਦੀ ਕੱਟਣੀ ਬਹੁਤ ਔਖੀ ਹੈ। ਤਾਂ ਭਾਈ ਸਾਹਿਬ ਜੀ ਦੇ ਅੰਦਰ ਖ਼ਿਆਲ ਪੈਦਾ ਹੋ ਰਹੇ ਸਨ, ਜਿਵੇਂ ਦਰਿਆ ਕਿਨਾਰਿਆਂ ਤਕ ਉੱਛਲਿਆ ਹੋਇਆ ਆਪਣੀਆਂ ਲਹਿਰਾਂ ਵਿਚ ਠਾਠਾਂ ਮਾਰ ਰਿਹਾ ਸੀ, ਇਸੇ ਤਰ੍ਹਾਂ ਭਾਈ ਗੁਰਦਾਸ ਜੀ ਦੇ ਅੰਦਰ ਸਿਦਕ ਦਾ ਦਰਿਆ ਪ੍ਰੇਮ ਦੀਆਂ ਲਹਿਰਾਂ ਨਾਲ ਠਾਠਾਂ ਮਾਰ ਰਿਹਾ ਸੀ। ਭਾਈ ਸਾਹਿਬ ਨੇ ਗੁਰੂ ਨਾਨਕ ਸਾਹਿਬ 'ਤੇ ਨਿਸਚਾ ਰੱਖਦੇ ਹੋਏ ਸਾਰੀ ਸੰਗਤ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਸੰਗਤ ਜੀ, ਇਹ ਦਰਿਆ ਤਾਂ ਬਹੁਤ ਛੋਟਾ ਜਿਹਾ ਹੈ, ਗੁਰੂ ਨਾਨਕ ਸਾਹਿਬ ਦਾ ਬਖ਼ਸ਼ਿਆ ਵਾਹਿਗੁਰੂ ਨਾਮ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ, ਫਿਰ ਇਹ ਨਿੱਕਾ ਜਿਹਾ ਦਰਿਆ ਪਾਰ ਕਰਨਾ ਕੀ ਔਖਾ ਹੈ। ਭਾਈ ਸਾਹਿਬ ਨੇ ਸੰਗਤ ਨੂੰ ਜਨਮਸਾਖੀ ਦੀ ਗੱਲ ਚੇਤੇ ਕਰਾਈ ਕਿ ਸਮੁੰਦਰ ਦੀਆਂ ਲਹਿਰਾਂ ਦੇਖ ਕੇ ਮਰਦਾਨਾ ਡਰ ਗਿਆ ਸੀ ਤਾਂ ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤਰ ਦੇ ਆਸਰੇ ਭਾਈ ਬਾਲੇ, ਭਾਈ ਮਰਦਾਨੇ ਸਮੇਤ ਸਮੁੰਦਰ ਪਾਰ ਕੀਤਾ ਸੀ ਤੇ ਆਪਣਿਆਂ ਸਿੱਖਾਂ ਨੂੰ ਸਮੁੰਦਰ ਵਿਚ ਡੁੱਬਣ ਨਹੀਂ ਸੀ ਦਿੱਤਾ ਅਤੇ ਮੂਲ ਮੰਤਰ ਦੀ ਸ਼ਕਤੀ ਦੱਸੀ ਸੀ। ਸੋ ਆਉ, ਅੱਜ ਵੀ ਉਹੀ ਮੌਕਾ ਹੈ, ਗੁਰੂ ਨਾਨਕ ਸਾਹਿਬ ਮੂਲ ਮੰਤਰ ਦੁਆਰਾ ਸਾਡੀ ਰੱਖਿਆ ਕਰਨਗੇ। ਮੈਂ ਅੱਗੇ ਤੁਰਾਂਗਾ, ਤੁਸੀਂ ਮੇਰੇ ਮਗਰ ਮੂਲ ਮੰਤਰ ਦਾ ਜਾਪ ਕਰਦੇ ਆਉਣਾ। ਸੋ ਭਾਈ ਸਾਹਿਬ ਮੂਲ ਮੰਤਰ ਦਾ ਜਾਪ ਕਰਦੇ ਹੋਏ ਅੱਗੇ ਤੁਰੇ ਤੇ ਪਿੱਛੇ ਸਾਰੀ ਸੰਗਤ ਨਾਲ ਨਾਲ ਜਾਪ ਕਰਦੀ ਹੋਈ ਪੂਰਨ ਭਰੋਸਾ ਰੱਖ ਕੇ ਤੁਰ ਪਈ। ਐਸੀ ਕਲਾ ਵਰਤੀ ਕਿ ਜਿਵੇਂ ਆਰਾਮ ਨਾਲ ਧਰਤੀ ਦੇ ਉੱਤੇ ਤੁਰੇ ਜਾਈਦਾ ਹੈ ਤੇ ਵੱਡਿਆਂ ਦੇ ਗਿੱਟੇ ਤਕ ਤੇ ਛੋਟੇ ਬੱਚਿਆਂ ਦੇ ਗੋਡਿਆਂ ਤਕ ਪਾਣੀ ਆਇਆ ਤੇ ਦਰਿਆ ਪਾਰ ਕਰ ਕੇ ਗੋਇੰਦਵਾਲ ਸਾਹਿਬ ਪਹੁੰਚ ਗਏ ਤੇ ਗੋਇੰਦਵਾਲ ਸਾਹਿਬ ਪਹਿਲਾਂ ਹੀ ਸੰਗਤ ਦੇਖ ਕੇ ਲੰਗਰ ਤਿਆਰ ਕਰ ਲਿਆ ਸੀ ਤੇ ਸੰਗਤ ਨੇ ਲੰਗਰ ਛਕ ਕੇ ਆਰਾਮ ਕੀਤਾ ਅਤੇ ਗੁਰੂ ਦੀ ਮਹਿਮਾ ਦੀ ਵਿਚਾਰ ਹੁੰਦੀ ਰਹੀ ਕਿ ਸ਼ਬਦ ਦੀਆਂ ਕਿੰਨੀਆਂ ਬਰਕਤਾਂ ਹਨ, ਜਿਹੜਾ ਦਰਿਆ ਬੇੜੀ ਰਾਹੀਂ ਲੰਘਣਾ ਵੀ ਮੁਸ਼ਕਲ ਸੀ,

ਉਸ ਪਾਣੀ ਦਾ ਗੋਡੇ-ਗਿੱਟੇ ਹੋ ਜਾਣਾ, ਇਹ ਪ੍ਰਤੱਖ ਗੁਰੂ ਦੀ ਕਲਾ ਨਹੀਂ ਤਾਂ ਹੋਰ ਕੀ ਹੈ? ਭਾਵੇਂ ਭਾਈ ਗੁਰਦਾਸ ਜੀ ਨੂੰ ਆਗਰੇ ਹੀ ਗੁਰੂ ਰਾਮਦਾਸ ਜੀ ਦੇ ਜੋਤੀ-ਜੋਤਿ ਸਮਾਉਣ ਦੇ ਨਾਲ ਹੀ ਗੁਰਤਾ ਗੱਦੀ 'ਤੇ ਪੰਜਵੇਂ ਥਾਂ ਗੁਰੂ ਅਰਜਨ ਦੇਵ ਜੀ ਦੇ ਗੁਰੂ ਹੋਣ ਦਾ ਪਤਾ ਲੱਗ ਚੁੱਕਾ ਸੀ, ਪਰ ਮਨ ਦੇ ਵਿਚ ਕੁਝ ਸੂਖਮ ਵਿਚਾਰਾਂ ਫੁਰੀਆਂ ਕਿ ਵੱਡੇ ਗੁਰੂਆਂ ਵਰਗੀਆਂ ਬਰਕਤਾਂ ਹੋਣਗੀਆਂ। ਇਸ ਦੇ ਨਾਲ ਹੀ ਥੋੜ੍ਹਾ ਜਿਹਾ ਸੂਖਮ ਹੰਕਾਰ ਫੁਰਿਆ ਕਿ ਨਾ ਤਾਂ ਇਸ ਤਰ੍ਹਾਂ ਕੋਈ ਸਿੱਖ ਦਰਿਆ ਪਾਰ ਕਰ ਸਕਦਾ ਹੈ ਤੇ ਨਾ ਹੀ ਕਰਾ ਸਕਦਾ ਹੈ, ਇਹ ਸਭ ਕੁਝ ਮੇਰੇ ਹਿੱਸੇ ਵਿੱਚ ਆਇਆ ਹੈ, ਸਵੇਰੇ ਉੱਠੇ ਤੇ ਆਪਣੇ ਭਾਈਚਾਰੇ, ਪਰਿਵਾਰ ਨੂੰ ਮਿਲੇ, ਗੁਰੂ ਰਾਮਦਾਸ ਜੀ ਤੇ ਗੁਰੂ ਅਮਰਦਾਸ ਜੀ ਦੇ ਅੰਗੀਠਿਆਂ 'ਤੇ ਨਮਸਕਾਰ ਕੀਤੀ ਤੇ ਬਉਲੀ ਸਾਹਿਬ ਤੀਰਥ 'ਤੇ ਇਸ਼ਨਾਨ ਕੀਤਾ ਤੇ ਜਦੋਂ ਗੋਇੰਦਵਾਲ ਸਾਹਿਬ ਤੋਂ ਅੰਮ੍ਰਿਤਸਰ ਸਾਹਿਬ ਨੂੰ ਸਵੇਰ ਦਾ ਭੋਜਨ ਛਕ-ਛਕਾ ਕੇ ਤੁਰਨ ਲੱਗੇ ਤਾਂ ਸਾਹਮਣੇ ਬੱਚੇ ਖੇਡ ਰਹੇ ਸਨ ਤਾਂ ਉਨ੍ਹਾਂ ਬੱਚਿਆਂ ਵਿੱਚੋਂ ਇਹ ਆਵਾਜ਼ ਆਈ ਕਿ ਦੇਖੋ ਬਈ ਕੌਣ ਜਿੱਤੇਗਾ, ਕੌਣ ਜਿੱਤੇਗਾ ਤਾਂ ਫਿਰ ਬੱਚਿਆਂ ਦੇ ਵਿੱਚੋਂ ਬੱਚਿਆਂ ਦੀ ਆਵਾਜ਼ ਆਈ ਕਿ ਉਹ ਜਿੱਤੇਗਾ, ਜਿਸ ਉੱਤੇ ਗੁਰੂ ਅਮਰਦਾਸ ਜੀ ਦੀ ਕਿਰਪਾ ਹੋਵੇਗੀ। ਇਹ ਸੁਣਦਿਆਂ ਹੀ ਭਾਈ ਗੁਰਦਾਸ ਜੀ ਦੀਆਂ ਅੱਖਾਂ ਵਿੱਚੋਂ ਪਾਣੀ ਆ ਗਿਆ ਤੇ ਉਨ੍ਹਾਂ ਦੇ ਮੁੱਖੋਂ ਆਪ-ਮੁਹਾਰੇ ਨਿਕਲਿਆ ਕਿ ਧੰਨ ਗੁਰੂ ਨਾਨਕ ਸਾਹਿਬ ਜੀ, ਧੰਨ ਗੁਰੂ ਅੰਗਦ ਦੇਵ ਜੀ, ਧੰਨ ਗੁਰੂ ਅਮਰਦਾਸ ਜੀ, ਧੰਨ ਗੁਰੂ ਰਾਮਦਾਸ ਜੀ ਤੇ ਧੰਨ ਇਹ ਨਗਰੀ ਹੈ, ਜੈਸਾ ਕਿ:

**ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥**

*(ਬਿਲਾਵਲੁ ਬਾਣੀ ਰਵਿਦਾਸ ਭਗਤ ਕੀ, ਅੰਗ ੮੫੮)*

ਧੰਨ ਇਸ ਨਗਰੀ ਦੇ ਬੱਚੇ, ਜਿਨ੍ਹਾਂ ਨੂੰ ਖੇਡ ਵਿੱਚ ਵੀ ਗੁਰੂ ਅਮਰਦਾਸ ਜੀ ਦੀ ਕਿਰਪਾ ਨਜ਼ਰ ਆ ਰਹੀ ਹੈ। ਮੇਰੇ ਨਾਲੋਂ ਇਹ ਬੱਚੇ ਸਿਦਕ ਵਿੱਚ ਪੱਕੇ ਨਿਕਲੇ, ਜਿਨ੍ਹਾਂ ਦੇ ਵਿੱਚ ਰਾਈ ਮਾਤਰ ਵੀ ਅਹੰ-ਭਾਵ ਨਹੀਂ ਹੈ ਅਤੇ ਮੇਰਾ ਮਨ ਹਉਮੈ ਨੇ ਗ੍ਰਸ ਲਿਆ ਕਿ ਮੈਂ ਦਰਿਆ ਪਾਰ ਕਰਾਉਣ ਵਾਲਾ ਹਾਂ, ਜਦੋਂ ਕਿ ਇਹ ਸਾਰੀ ਕਿਰਪਾ ਗੁਰੂ ਦੀ ਸੀ, ਸਾਡੀ ਕੇਵਲ ਅਰਦਾਸ ਸੀ, ਜੋ ਦਾਤੇ ਨੇ ਨੇੜੇ ਹੋ ਕੇ ਸੁਣੀ। 'ਹੇ ਦਾਤਾ! ਬਖ਼ਸ਼ ਲਈਂ, ਬਖ਼ਸ਼ ਲਈਂ!' ਇਹ ਕਹਿ ਕੇ ਬੱਚਿਆਂ ਦੇ ਪੈਰੀਂ ਪੈ ਗਏ ਅਤੇ ਦੇਖਣ ਵਾਲੀ ਸੰਗਤ ਵੀ ਹੈਰਾਨ ਹੋ ਗਈ ਤੇ ਬੱਚੇ ਭੀ ਹੈਰਾਨ ਹੋ ਕੇ ਕਹਿਣ ਲੱਗੇ ਕਿ ਤੁਸੀਂ ਇਹ ਕੀ ਕਰਦੇ ਹੋ, ਤੁਸੀਂ ਵੱਡੇ ਹੋ। ਤਾਂ ਭਾਈ ਸਾਹਿਬ ਨੇ ਕਿਹਾ ਕਿ ਵੱਡਾ ਕੋਈ ਵਿੱਦਿਆ ਜਾਂ ਉਮਰ ਕਰਕੇ ਨਹੀਂ ਹੁੰਦਾ, ਵੱਡੀ ਨਿਮਰਤਾ ਹੁੰਦੀ ਹੈ। ਇਸ ਲਈ ਮੈਂ ਤੁਹਾਡੀ ਨਿਮਰਤਾ ਨੂੰ ਨਮਸਕਾਰ ਕੀਤੀ ਹੈ। ਇਥੋਂ ਫਿਰ ਸੰਗਤਾਂ ਸਮੇਤ ਭਾਈ ਗੁਰਦਾਸ ਜੀ ਅੰਮ੍ਰਿਤਸਰ ਸਾਹਿਬ ਨੂੰ ਚੱਲ ਪਏ। ਹੁਣ ਅੱਜ ਦੇ ਪੈਮਾਨੇ ਅਨੁਸਾਰ ਗੋਇੰਦਵਾਲ ਸਾਹਿਬ ਤੋਂ ਅੰਮ੍ਰਿਤਸਰ ਸਾਹਿਬ ੫੦ ਕਿਲੋਮੀਟਰ 'ਤੇ ਹੈ, ਜਿਸ ਦੇ ੩੧ ਮੀਲ ਬਣ ਜਾਂਦੇ ਹਨ। ਸੰਗਤ ਵਿਚ ਬਿਰਧ ਤੇ ਬੱਚੇ ਵੀ ਹਨ ਅਤੇ ਆਗਰੇ ਤੋਂ ਤੁਰ ਕੇ ਹੀ ਸੰਗਤਾਂ ਪੈਦਲ ਚੱਲ ਕੇ ਆ ਰਹੀਆਂ ਹਨ। ਬਹੁਤ ਸਿਦਕ ਦੀ ਬਾਤ ਹੈ, ਅੰਮ੍ਰਿਤਸਰ ਸਾਹਿਬ ਪਹੁੰਚ ਕੇ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਗੁਰੂ ਸਾਹਿਬ ਜੀ ਦੇ ਜਾ ਕੇ ਦਰਸ਼ਨ ਕੀਤੇ। ਹੁਣ ਗੁਰਤਾ-ਗੱਦੀ 'ਤੇ ਬਿਰਾਜਮਾਨ ਗੁਰੂ ਅਰਜਨ ਦੇਵ ਜੀ, ਭਾਈ ਸਾਹਿਬ ਜੀ ਦੇ ਭਾਣਜੇ ਲੱਗਦੇ ਸਨ। ਜਿਵੇਂ ਗੁਰਤਾ-ਗੱਦੀ ਦੀ ਪੀੜ੍ਹੀ ਤਬਦੀਲ ਹੋਈ, ਇਉਂ ਭਾਈ ਸਾਹਿਬ ਜੀ ਦੀ ਰਿਸ਼ਤੇਦਾਰੀ ਤਬਦੀਲ ਹੋਈ। ਇਉਂ ਭਾਈ ਸਾਹਿਬ ਜੀ ਦੀ ਰਿਸ਼ਤੇਦਾਰੀ ਮਾਮੇ-ਭਾਣਜੇ ਦੇ ਰੂਪ ਵਿੱਚ ਤਬਦੀਲ ਹੋ ਗਈ, ਭਾਵੇਂ ਮਾਮੇ-ਭਾਣਜੇ ਦੀ ਰਿਸ਼ਤੇਦਾਰੀ ਪਿਉ ਤੇ ਪੁੱਤ ਵਰਗੀ ਹੁੰਦੀ ਹੈ ਤੇ ਭਾਣਜੇ ਲਈ ਮਾਮਾ ਪਿਤਾ ਦੇ ਸਮਾਨ ਹੀ ਹੋਇਆ ਕਰਦਾ ਹੈ।

ਪਰ ਭਾਈ ਗੁਰਦਾਸ ਸਾਹਿਬ ਜੀ ਦੀ ਭਾਵਨਾ ਦੇ ਵਿਚ ਕੋਈ ਤਬਦੀਲੀ ਨਹੀਂ ਹੈ, ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਰੂਪ ਜਾਣ ਕੇ ਨਮਸਕਾਰ ਕੀਤੀ ਤੇ ਗੁਰੂ ਅਰਜਨ ਦੇਵ

ਜੀ ਨੇ ਭਾਈ ਗੁਰਦਾਸ ਜੀ ਦਾ ਉੱਠ ਕੇ ਸਤਿਕਾਰ ਕੀਤਾ ਅਤੇ ਕਿਹਾ ਕਿ ਭਾਈ ਗੁਰਦਾਸ ਜੀ! ਤੁਸੀਂ ਧੰਨ ਹੋ ਅਤੇ ਮੇਰੀ ਮਾਤਾ ਦੇ ਭਰਾਤਾ ਹੋਣ ਦੇ ਨਾਤੇ ਮੇਰੇ ਸਤਿਕਾਰ ਯੋਗ ਹੋ ਤੇ ਹੁਣ ਭਾਈ ਗੁਰਦਾਸ ਜੀ ਦੇ ਅੰਦਰ ਜੋ ਤਨਿਕ ਮਾਤਰ ਇਹ ਵਿਚਾਰ ਸੀ, ਏਡੀ ਵੱਡੀ ਗੁਰਤਾ-ਗੱਦੀ ਦੇ ਮਾਲਕ ਜੋ ਬਣੇ ਹਨ ਕਿ ਇਨ੍ਹਾਂ ਵਿਚ ਬਰਕਤਾਂ ਭੀ ਵੱਡੇ ਗੁਰੂਆਂ ਵਰਗੀਆਂ ਹਨ, ਜੇ ਹਨ ਤਾਂ ਦਰਿਆ ਪਾਰ ਕਰਨ ਵਾਲੀ ਵਾਰਤਾ ਗੁਰੂ ਜੀ ਅੰਤਰਯਾਮਤਾ ਨਾਲ ਆਪਣੇ ਮੁੱਖੋਂ ਕਹਿਣ। ਤਾਂ ਅੰਤਰਜਾਮੀ ਸਤਿਗੁਰੂ ਜੀ ਨੇ ਪਹਿਲਾ ਬਚਨ ਹੀ ਇਹੀ ਕੀਤਾ ਕਿ ਭਾਈ ਸਾਹਿਬ, ਤੁਸੀਂ ਇਸ ਕਰਕੇ ਵੀ ਧੰਨ ਹੋ ਕਿ ਗੁਰੂ ਦੀਆਂ ਸੰਗਤਾਂ ਨੂੰ ਸਰਦੀ ਤੋਂ ਬਚਾ ਕੇ ਸ਼ਬਦ ਦੇ ਸਿਦਕ ਨਾਲ ਦਰਿਆ ਪਾਰ ਕਰ ਕੇ ਬੜਾ ਪਰਉਪਕਾਰ ਕੀਤਾ ਅਤੇ ਫਿਰ ਬੱਚਿਆਂ ਦੀ ਗੱਲ ਸੁਣ ਕੇ ਬੱਚਿਆਂ ਦੇ ਪੈਰੀਂ ਪੈ ਕੇ ਤਾਂ ਨਿਮਰਤਾ ਦੀ ਹੱਦ ਹੀ ਕਰ ਦਿੱਤੀ ਹੈ। ਬਸ ਫਿਰ ਕੀ ਸੀ? ਭਾਈ ਸਾਹਿਬ ਜੀ ਦੁਬਾਰਾ ਫਿਰ ਗੁਰੂ ਦੇ ਚਰਨੀਂ ਢਹਿ ਪਏ। ਭਾਈ ਸਾਹਿਬ ਦੀ ਇਸ ਭਾਵਨਾ ਨੂੰ ਜੇ ਬਾਨੀ ਦੁਆਰਾ ਸਮਝਣਾ ਹੋਵੇ ਤਾਂ ਇਸ ਪ੍ਰਕਾਰ ਹੈ। ਜੈਸਾ ਕਿ:

**ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ॥**
**ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ॥**
**ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ॥**
**ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ॥**
**ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ॥੧੬॥** *(ਜੈਤਸਰੀ ਕੀ ਵਾਰ ਮ: ੫, ਅੰਗ ੭੦੯)*

ਇਉਂ ਪ੍ਰੇਮ ਦੀ ਵਾਰਤਾ ਕੁਝ ਸਮਾਂ ਹੋਣ ਬਾਅਦ ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਸੰਗਤਾਂ ਨੂੰ ਲੰਗਰ ਪਾਣੀ ਛਕਾਓ ਤੇ ਨਾਲੇ ਆਪ ਛਕੋ ਤੇ ਲੰਗਰ ਬਿਲਕੁਲ ਸਾਦਾ ਸੀ, ਮਿੱਸੀਆਂ ਰੋਟੀਆਂ ਤੇ ਗੰਢੇ ਵਰਤਾਏ ਜਾ ਰਹੇ ਸੀ ਤਾਂ ਭਾਈ ਸਾਹਿਬ ਜੀ ਸੰਗਤਾਂ ਲਈ ਲੰਗਰ ਤੋਂ ਬਾਅਦ ਆਰਾਮ ਦਾ ਪ੍ਰਬੰਧ ਕਰ ਕੇ ਗੁਰੂ ਸਾਹਿਬ ਜੀ ਕੋਲ ਆਏ ਤੇ ਆ ਕੇ ਪ੍ਰਸ਼ਨ ਕੀਤਾ ਕਿ ਮਹਾਰਾਜ ਇਹ ਕੀ ਭਾਣਾ ਵਰਤ ਗਿਆ ਹੈ, ਲੰਗਰ ਇਤਨਾ ਮਸਤਾਨਾ ਕਿਉਂ ਹੋ ਗਿਆ ਹੈ? ਵੱਡੇ ਗੁਰੂ ਸਾਹਿਬ ਵੇਲੇ ਤਾਂ ਖੀਰ ਵਿਚ ਵੀ ਘਿਓ ਪਾਇਆ ਜਾਂਦਾ ਸੀ। ਜੈਸਾ ਕਿ:

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥** *(ਰਾਮਕਲੀ ਕੀ ਵਾਰ, ਅੰਗ ੯੬੭)*

ਹੁਣ ਲੰਗਰ ਮਿੱਸੀਆਂ ਰੋਟੀਆਂ 'ਤੇ ਆ ਗਿਆ, ਇਸ ਦਾ ਕੀ ਕਾਰਣ ਹੈ ਤਾਂ ਗੁਰੂ ਸਾਹਿਬ ਨੇ ਆਪਣੀ ਰਸਨਾ ਤੋਂ ਪ੍ਰਿਥੀ ਚੰਦ ਲਈ ਕੋਈ ਵੀ ਮੰਦਾ ਸ਼ਬਦ ਨਾ ਕਹਿੰਦਿਆਂ ਹੋਇਆਂ, ਭਾਈ ਸਾਹਿਬ ਜੀ ਨੂੰ ਤਰੀਕੇ ਨਾਲ ਟਾਲ ਦਿੱਤਾ ਅਤੇ ਕਿਹਾ, "ਤੁਸੀਂ ਆਪਣੀ ਭੈਣ ਤੇ ਸਾਡੀ ਮਾਤਾ ਜੀ ਨੂੰ ਮਿਲ ਲਵੋ, ਉਥੇ ਤੁਹਾਨੂੰ ਲੰਗਰ ਦੇ ਮਸਤਾਨੇ ਹੋਣ ਦਾ ਕਾਰਨ ਭੀ ਪਤਾ ਲੱਗ ਜਾਵੇਗਾ।" ਭਾਈ ਸਾਹਿਬ ਜੀ ਬੀਬੀ ਭਾਨੀ ਜੀ ਕੋਲ ਪਹੁੰਚੇ, ਜੋ ਲੰਗਰ ਦੀ ਜ਼ੁੰਮੇਵਾਰੀ ਨਿਭਾਅ ਰਹੇ ਸਨ। ਭੈਣ ਜੀ ਦੇ ਚਰਨਾਂ 'ਤੇ ਜਾ ਮੱਥਾ ਟੇਕਿਆ ਤੇ ਬੀਬੀ ਭਾਨੀ ਜੀ ਨੇ ਅਸੀਸ ਦੇਂਦਿਆਂ ਸੁੱਖ-ਸਾਂਦ ਪੁੱਛੀ ਤੇ ਕੁਝ ਚਿਰ ਗੁਰੂ ਰਾਮਦਾਸ ਜੀ ਦੇ ਵਿਛੋੜੇ ਦਾ ਦੁੱਖ ਸਾਂਝਾ ਕੀਤਾ ਤੇ ਫਿਰ ਆਪਣੀ ਮਨ ਦੀ ਭਾਵਨਾ ਪ੍ਰਗਟ ਕੀਤੀ ਕਿ ਲੰਗਰ ਦਾ ਮਸਤਾਨਾ ਪਹਿਰਾ ਕਿਉਂ ਤੇ ਕਿਵੇਂ ਹੋ ਗਿਆ ਹੈ, ਜਦੋਂ ਕਿ ਵੱਡੇ ਗੁਰੂ ਸਾਹਿਬਾਨ ਵੇਲੇ ਤਾਂ ਰਸ ਭਰਪੂਰ ਖੀਰ ਆਦਿਕ ਦਾ ਲੰਗਰ ਬਣਦਾ ਸੀ। ਹੁਣ ਦਾਲ ਸਬਜ਼ੀ ਤੋਂ ਬਿਨਾਂ ਮਿੱਸੀਆਂ ਰੋਟੀਆਂ 'ਤੇ ਲੰਗਰ ਪਹੁੰਚ ਗਿਆ ਹੈ। ਬੀਬੀ ਭਾਨੀ ਜੀ ਨੇ ਦੁੱਖ ਪ੍ਰਗਟ ਕਰਦਿਆਂ ਕਿਹਾ ਕਿ ਭਰਾ ਜੀ, ਸ਼ੁਕਰ ਕਰੋ, ਅੱਜ ਤੁਹਾਨੂੰ ਰੋਟੀਆਂ ਤਾਂ ਮਿਲੀਆਂ ਭਾਵੇਂ ਮਿੱਸੀਆਂ ਹੀ ਸੀ, ਏਥੇ ਤਾਂ ਕਈ ਵਾਰ ਸਾਰਾ ਦਿਨ ਲੰਗਰ ਮਸਤਾਨਾ ਭੀ ਹੋ ਜਾਂਦਾ ਹੈ। ਇਹ ਸਾਰੀ ਕਰਤੂਤ ਤੁਹਾਡੇ ਵੱਡੇ ਭਾਣਜੇ ਪ੍ਰਿਥੀ ਚੰਦ ਦੀ ਹੈ, ਜੋ ਚਲਾਕੀ ਨਾਲ ਆਪਣੇ ਮਸੰਦਾਂ ਰਾਹੀਂ ਸੰਗਤਾਂ ਦੀ ਕਾਰ-ਭੇਟ

ਆਪਣੇ ਕਾਬੂ ਕਰ ਲੈਂਦਾ ਹੈ। ਗੁਰਤਾ-ਗੱਦੀ 'ਤੇ ਬਿਰਾਜਣ ਵੇਲੇ ਤੁਹਾਡੇ ਭਾਣਜੇ ਦਾ ਅਤਿਅੰਤ ਨਿਮਰਤਾ ਵਾਲਾ ਸੁਭਾਅ ਹੋਣ ਕਰਕੇ, ਜੋ ਕਦੇ ਕਿਸੇ ਨੂੰ ਕੁਝ ਨਹੀਂ ਆਖਦੇ, ਇਨ੍ਹਾਂ ਦੀ ਨਿਮਰਤਾ ਦਾ ਉਹ ਨਾਜਾਇਜ਼ ਲਾਭ ਉਠਾ ਰਿਹਾ ਹੈ। ਭੇਟਾ ਕੋਲ ਰੱਖ ਕੇ ਪ੍ਰਸ਼ਾਦਾ ਛਕਣ ਲਈ ਸੰਗਤਾਂ ਨੂੰ ਸਾਡੇ ਕੋਲ ਭੇਜ ਦਿੰਦਾ ਹੈ। ਸੰਗਤਾਂ ਦੇ ਦੋ-ਚਾਰ ਸਰੀਰਾਂ ਨੂੰ ਭੀ ਲੰਗਰ ਨਹੀਂ ਛਕਾਉਂਦਾ। ਇਸ ਲਈ ਆਮਦਨ ਰੁਕ ਗਈ ਤੇ ਲੰਗਰ ਦਾ ਖ਼ਰਚਾ ਵੱਧ ਗਿਆ। ਕੁਝ ਸਿਦਕੀ ਸਿੱਖ ਜੋ ਜਾਣੂ ਹਨ ਕਿ ਗੁਰਦਾ-ਗੱਦੀ 'ਤੇ ਬਿਰਾਜਮਾਨ ਗੁਰੂ ਅਰਜਨ ਦੇਵ ਜੀ ਹਨ, ਉਨ੍ਹਾਂ ਦੀ ਭੇਟਾ ਨਾਲ ਥੋੜ੍ਹਾ-ਬਹੁਤ ਲੰਗਰ ਚੱਲਦਾ ਹੈ, ਬਾਕੀ ਭੋਲੀਆਂ-ਭਾਲੀਆਂ ਸੰਗਤਾਂ ਨੂੰ ਪ੍ਰਿਥੀ ਚੰਦ ਲੁੱਟੀ ਜਾਂਦਾ ਹੈ। ਇਹ ਸੁਣ ਕੇ ਭਾਈ ਸਾਹਿਬ ਜੀ ਸੋਚੀਂ ਪੈ ਗਏ ਤੇ ਉਪਰਾਲਾ ਕਰਨ ਲਈ ਵਿਉਂਤਾਂ ਬਣਾਉਣ ਲੱਗੇ ਕਿ ਸਿੱਖ ਹੋਣ ਦੇ ਨਾਤੇ ਸਾਨੂੰ ਕੁਝ ਕਰਨਾ ਚਾਹੀਦਾ ਹੈ। ਇਸ ਕਰਕੇ ਸਵੇਰੇ ਉੱਠਦਿਆਂ ਹੀ ਪੂਜਾ-ਪਾਠ, ਨਿੱਤਨੇਮ ਤੋਂ ਵਿਹਲੇ ਹੋ ਕੇ ਕੁਝ ਜ਼ੁੰਮੇਵਾਰ ਗੁਰਸਿੱਖਾਂ ਨੂੰ ਨਾਲ ਲੈ ਕੇ ਲਾਹੌਰ ਤੋਂ ਅੰਮ੍ਰਿਤਸਰ ਸਾਹਿਬ ਆਉਣ ਵਾਲੇ ਰਸਤੇ 'ਤੇ, ਜਿਥੇ ਹੁਣ ਪਿੱਪਲੀ ਸਾਹਿਬ ਗੁਰਦੁਆਰਾ ਸੋਭ ਰਿਹਾ ਹੈ, ਉਥੇ ਚਾਦਰ ਵਿਛਾ ਕੇ ਬੈਠ ਗਏ। ਉਧਰੋਂ ਕਾਬਲ, ਕੰਧਾਰ, ਪਿਸ਼ਾਵਰ ਆਦਿਕ ਥਾਵਾਂ ਦੀਆਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਆ ਰਹੀਆਂ ਸਨ। ਸਾਰੀਆਂ ਸੰਗਤਾਂ ਨੂੰ ਬਿਠਾ ਕੇ ਜਲ ਆਦਿਕ ਛਕਾ ਕੇ ਸਾਰੀ ਵਾਰਤਾ ਕਹਿ ਕੇ ਸੁਣਾਈ ਕਿ ਗੁਰੂ ਰਾਮਦਾਸ ਜੀ ਦੇ ਤਿੰਨ ਸਪੁੱਤਰ ਹਨ। ਗੁਰਤਾ-ਗੱਦੀ ਦੇ ਮਾਲਕ ਕੇਵਲ ਗੁਰੂ ਅਰਜਨ ਦੇਵ ਜੀ ਹਨ ਅਤੇ ਕਾਰ-ਭੇਟ, ਤੁਹਾਡੇ ਧਰਮ-ਕਿਰਤ ਦਾ ਦਸਵੰਧ ਉਨ੍ਹਾਂ ਨੂੰ ਹੀ ਅਰਪਣ ਹੋਣੀ ਚਾਹੀਦੀ ਹੈ ਤਾਂ ਹੀ ਤੁਹਾਡੀ ਭੇਟਾ ਸਫਲ ਹੋਵੇਗੀ। ਤਾਂ ਸੰਗਤਾਂ ਨੇ ਹੱਥ ਜੋੜ ਕੇ ਸੀਸ ਝੁਕਾਇਆ ਤੇ ਸਾਰੀ ਭੇਟਾ ਭਾਈ ਸਾਹਿਬ ਅੱਗੇ ਰੱਖ ਦਿੱਤੀ ਤੇ ਬੇਨਤੀ ਕੀਤੀ ਕਿ ਸਾਨੂੰ ਗੁਰੂ ਜੀ ਦੇ ਚਰਨੀਂ ਪਾਉ ਤੇ ਆਪ ਆਗੂ ਬਣ ਕੇ ਸੰਗਤਾਂ ਨੂੰ ਉਥੇ ਲੈ ਚੱਲੋ। ਫਿਰ ਭਾਈ ਸਾਹਿਬ ਜੀ ਦੀ ਪ੍ਰੇਰਨਾ ਨਾਲ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਭੇਟਾ ਦੇ ਅੰਬਾਰ ਲੱਗਣ ਲੱਗੇ। ਪ੍ਰਿਥੀ ਚੰਦ ਦੇ ਮਸੰਦਾਂ ਨੇ ਬਹੁਤ ਸੰਗਤਾਂ ਨੂੰ ਪ੍ਰੇਰਿਆ ਕਿ ਵੱਡੇ ਪੁੱਤਰ ਪ੍ਰਿਥੀ ਚੰਦ ਗੁਰਤਾ-ਗੱਦੀ ਦੇ ਮਾਲਕ ਹਨ, ਉਨ੍ਹਾਂ ਦੇ ਦਰਸ਼ਨ ਕਰੋ ਤਾਂ ਸੰਗਤਾਂ ਨੇ ਉਨ੍ਹਾਂ ਮਸੰਦਾਂ ਨੂੰ ਕਿਹਾ ਕਿ ਭੇਟਾ ਤਾਂ ਭਾਈ ਗੁਰਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਪਹੁੰਚਾ ਦਿੱਤੀ ਹੈ ਤੇ ਖ਼ਾਲੀ ਹੱਥ ਗੁਰੂ ਦੇ ਵੱਡੇ ਸਪੁੱਤਰ ਦੇ ਵੀ ਦਰਸ਼ਨ ਕਰ ਲੈਂਦੇ ਹਾਂ। ਤਾਂ ਅੱਗੋਂ ਕ੍ਰੋਧ ਵੱਸ ਹੋ ਕੇ ਮਸੰਦਾਂ ਨੇ ਮਾੜੇ ਬਚਨ ਕਹੇ ਕਿ ਜਦੋਂ ਤੁਹਾਡੇ ਕੋਲ ਭੇਟਾ ਹੀ ਨਹੀਂ ਹੈ ਤਾਂ ਉਥੇ ਜਾ ਕੇ ਜਣਦਿਆਂ ਨੂੰ ਰੋਣ ਜਾਣਾ ਹੈ! ਫਿਰ ਜਦੋਂ ਮਸੰਦਾਂ ਰਾਹੀਂ ਪ੍ਰਿਥੀ ਚੰਦ ਨੂੰ ਪਤਾ ਲੱਗਿਆ ਤਾਂ ਮਸਤਾਨੀ ਬਿਰਤੀ ਵਾਲੇ ਆਪਣੇ ਛੋਟੇ ਭਰਾ ਮਹਾਂਦੇਵ ਨੂੰ ਨਾਲ ਲੈ ਕੇ ਭਾਈ ਗੁਰਦਾਸ ਜੀ ਕੋਲ ਪਹੁੰਚੇ ਅਤੇ ਜਾ ਕੇ ਕਿਹਾ ਕਿ ਮਾਮਾ ਜੀ, ਕੀ ਤੁਸੀਂ ਇਕੱਲੇ ਅਰਜਨ ਦੇਵ ਜੀ ਦੇ ਹੀ ਮਾਮਾ ਹੋ? ਸਾਡੇ ਕੁਝ ਨਹੀਂ ਲੱਗਦੇ? ਅਸੀਂ ਵੀ ਤੁਹਾਡੇ ਭਾਣਜੇ ਹਾਂ, ਫਿਰ ਇਤਨਾ ਪੱਖਪਾਤ ਕਿਉਂ? ਤੁਸੀਂ ਸਿਆਣੇ ਹੋ ਕਿ ਵਡਿਆਈ ਵੱਡੇ ਨੂੰ ਮਿਲਦੀ ਹੈ ਜਾਂ ਛੋਟੇ ਨੂੰ? ਤਾਂ ਭਾਈ ਸਾਹਿਬ ਨੇ ਇਕ ਉਦਾਹਰਣ ਦੇ ਕੇ ਸਮਝਾਇਆ ਕਿ ਹੱਥ ਦੀਆਂ ਵੱਡੀਆਂ ਉਂਗਲਾਂ ਨੂੰ ਛੱਡ ਕੇ ਮੁੰਦਰੀ ਦੀ ਵਡਿਆਈ ਸਭ ਤੋਂ ਛੋਟੀ ਚੀਚੀ ਉਂਗਲ ਨੂੰ ਮਿਲਦੀ ਹੈ। ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਵੱਡੀਆਂ ਉਂਗਲਾਂ ਦੀ ਨਿਆਈਂ ਤੁਹਾਨੂੰ ਛੱਡ ਕੇ ਗੁਰੂ ਅਰਜਨ ਦੇਵ ਜੀ ਨੂੰ ਵਡਿਆਈ ਦੇ ਦਿੱਤੀ ਹੈ। ਫਿਰ ਭਾਈ ਸਾਹਿਬ ਨੇ ੩੫ਵੀਂ ਤੇ ੩੬ਵੀਂ ਵਾਰ ਵਿਚ ਬਹੁਤ ਸਾਰੀਆਂ ਪਉੜੀਆਂ ਇਨ੍ਹਾਂ ਦੇ ਪਰਥਾਏ ਉਚਾਰਨ ਕੀਤੀਆਂ ਕਿ ਪੂਜਾ ਦਾ ਧਾਨ ਇਕ ਕਿਸਮ ਦੀ ਜ਼ਹਿਰ ਹੈ। ਜੈਸਾ ਕਿ:

**ਜਿਉ ਮਿਰਜਾਦਾ ਹਿੰਦੂਆਂ ਗਊ ਮਾਸੁ ਅਖਾਜੁ।**
**ਮੁਸਲਮਾਣਾ ਸੂਅਰਹੁ ਸਉਗੰਦ ਵਿਆਜੁ।**
**ਸਹੁਰਾ ਘਰਿ ਜਾਵਾਈਐ ਪਾਣੀ ਮਦ ਰਾਜੁ।**
**ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ।**

**ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ।**
**ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥੧੨॥** *(ਵਾਰ ੩੫, ਪਉੜੀ ੧੨)*

ਇਹ ਕਰੜੇ ਜਵਾਬ ਸੁਣ ਕੇ ਪ੍ਰਿਥੀ ਚੰਦ ਆਪਣੇ ਘਰ ਨੂੰ ਤੁਰ ਪਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੁੱਛਿਆ ਕਿ ਭਾਈ ਬੜੀ ਦੇਰ ਤੋਂ ਕਦੇ ਇਤਨਾ ਭੇਟਾ-ਪਦਾਰਥ ਇਕੱਠਾ ਨਹੀਂ ਸੀ ਹੋਇਆ ਤੇ ਹੁਣ ਸੇਵਾਦਾਰਾਂ ਤੋਂ ਸਾਂਭਿਆ ਨਹੀਂ ਜਾਂਦਾ। ਇਸ ਦਾ ਕੀ ਕਾਰਨ ਹੈ ? ਤਾਂ ਸੰਗਤਾਂ ਨੇ ਬੜੇ ਚਾਅ-ਉਤਸ਼ਾਹ ਨਾਲ ਗੁਰੂ ਜੀ ਨੂੰ ਦੱਸਿਆ ਕਿ ਇਹ ਭਾਈ ਗੁਰਦਾਸ ਜੀ ਦਾ ਉੱਦਮ ਹੈ, ਜਿਨ੍ਹਾਂ ਨੇ ਸੰਗਤ ਨੂੰ ਪ੍ਰੇਰ ਕੇ ਸਹੀ ਰਸਤਾ ਦਿਖਾਇਆ ਹੈ। ਤਾਂ ਗੁਰੂ ਸਾਹਿਬ ਜੀ ਨੇ ਸੁਨੇਹਾ ਦੇ ਕੇ ਭਾਈ ਸਾਹਿਬ ਜੀ ਨੂੰ ਆਪਣੇ ਕੋਲ ਸੱਦਿਆ ਤੇ ਕਹਿਣ ਲੱਗੇ ਕਿ ਤੁਸੀਂ ਇਹ ਉੱਦਮ ਕਿਸ ਵਾਸਤੇ ਮਨ ਵਿਚ ਚਿਤਵਿਆ ਹੈ, ਜਦੋਂ ਕਿ ਸਾਰਿਆਂ ਜੀਵਾਂ ਦੇ ਆਹਾਰ ਦਾ ਫ਼ਿਕਰ ਉਸ ਪਰਮਾਤਮਾ ਨੂੰ ਹੈ, ਜਿਹੜਾ ਪੱਥਰਾਂ ਦੇ ਵਿਚ ਕੀੜਿਆਂ ਨੂੰ ਵੀ ਰੋਜ਼ੀ ਦੇ ਰਿਹਾ ਹੈ, ਕੀ ਸਾਨੂੰ ਨਹੀਂ ਦੇਵੇਗਾ ? ਜੈਸਾ ਕਿ :

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥**
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**

*(ਸੋ ਦਰੁ, ਗੂਜਰੀ ਮ: ੫, ਅੰਗ ੧੦)*

ਇਉਂ ਭਾਈ ਗੁਰਦਾਸ ਜੀ ਨੇ ਇਸ ਤਰੀਕੇ ਨਾਲ ਕਾਵਿ-ਰਚਨਾ ਵਿਚ ਵਾਰਾਂ, ਕਬਿੱਤ, ਸਵੱਈਏ ਰਚ ਕੇ ਇਤਨਾ ਪ੍ਰਚਾਰ ਕੀਤਾ, ਜਿਸ ਦਾ ਪ੍ਰਭਾਵ ਬਹੁਤ ਵੱਡੇ ਪੱਧਰ 'ਤੇ ਪਿਆ। ਪ੍ਰਚਾਰ ਤਾਂ ਭਾਵੇਂ ਹੋਰ ਸਿੱਖ ਸਿੱਖਣੀਆਂ ਵੀ ਕਰਦੇ ਸੀ, ਜਿਨ੍ਹਾਂ ਨੂੰ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਤੇ ੭੨ ਪੀੜ੍ਹੇ ਬਖ਼ਸ਼ੇ, ਪਰ ਭਾਈ ਗੁਰਦਾਸ ਜੀ ਦੇ ਪ੍ਰਚਾਰ ਦਾ ਕੋਈ ਵੀ ਮੁਕਾਬਲਾ ਨਹੀਂ ਸੀ ਬਣਦਾ, ਕਿਉਂਕਿ ਇਨ੍ਹਾਂ ਦੀ ਕਰਨੀ ਅਤਿ ਉੱਤਮ ਸੀ। ਇਨ੍ਹਾਂ ਦੀ ਕਥਨੀ ਤੇ ਕਰਨੀ ਦਾ ਰੂਪ ਇਕ ਸੀ, ਜਿਸ ਕਰਕੇ ਪ੍ਰਚਾਰ ਦਾ ਅਸਰ ਜਾਦੂ ਵਰਗਾ ਹੁੰਦਾ ਸੀ। ਫਿਰ ਭਾਈ ਗੁਰਦਾਸ ਜੀ ਨੂੰ ਇਹ ਭੀ ਮਾਨ ਪ੍ਰਾਪਤ ਹੋਇਆ ਕਿ ਤੁਹਾਡੀ ਉਚਾਰਨ ਕੀਤੀ ਬਾਣੀ 'ਗੁਰਬਾਣੀ ਦੀ ਕੁੰਜੀ' ਕਹਿਲਾਵੇਗੀ, ਕਿਉਂਕਿ ਤੁਹਾਡੀ ਬਾਣੀ ਵਿਚ ਵੱਡੇ-ਵੱਡੇ ਸਿਧਾਂਤਾਂ ਦੇ ਜਿੰਦਰੇ ਖੋਲ੍ਹਣ ਦੀ ਜੁਗਤਿ ਹੈ ਅਤੇ ਵੱਡੀਆਂ ਗੱਲਾਂ ਨੂੰ ਥੋੜ੍ਹੇ ਅੱਖਰਾਂ ਵਿਚ ਕਥਨ ਕਰ ਦਿੰਦੇ ਹੋ, ਜੈਸਾ ਕਿ :

**ਗੁਰਬਾਣੀ ਕੀ ਕੂੰਜੀ ਬਾਣੀ ਜੋ ਭਾਈ ਗੁਰਦਾਸ ਵਖਾਣੀ।**

(੨) ਗੁਰਸਿੱਖਾਂ ਦਾ ਅਸਲੀ ਰਹਿਤਨਾਮਾ ਕਿ ਗੁਰਸਿੱਖ ਕਿਹੋ ਜਿਹਾ ਹੁੰਦਾ ਹੈ, ਉਹ ਰਹਿਣੀ ਬਹਿਣੀ ਦਾ ਸਰੂਪ ਤੁਹਾਡੀ ਬਾਣੀ ਵਿਚ ਮੌਜੂਦ ਹੈ, ਇਸ ਲਈ ਇਹ ਸਿੱਖਾਂ ਦਾ ਰਹਿਤਨਾਮਾ ਭੀ ਹੈ।

(੩) ਉਸ ਸਿੱਖ ਨੂੰ ਸਿੱਖੀ ਪ੍ਰਾਪਤ ਹੋਵੇਗੀ, ਜੋ ਤੁਹਾਡੀ ਰਚਨਾ ਚੰਗੀ ਤਰ੍ਹਾਂ ਪੜ੍ਹ ਲਵੇਗਾ। ਜੈਸਾ ਕਿ :

**ਜੋ ਬਾਣੀ ਗੁਰਦਾਸ ਕੀ ਗੁਰ ਮਹਿਮਾ ਭਾਰੀ।**
**ਸਿੱਖੀ ਪ੍ਰਾਪਤਿ ਪਠੇ ਤੇ ਇਮ ਲੇਹੁ ਬਿਚਾਰੀ ॥੧੪॥** *(ਸ੍ਰੀ ਗੁ.ਪ੍ਰ.ਸੂ. ਗ੍ਰੰਥ, ਰਾਸਿ ੩, ਅੰਸੂ ੩੩)*

ਫਿਰ ਭਾਈ ਗੁਰਦਾਸ ਜੀ ਨੂੰ ਇਹ ਭੀ ਮਾਨ ਪ੍ਰਾਪਤ ਹੋਇਆ ਕਿ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪੜ੍ਹਾਉਣ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਦੇ ਕੋਲ ਭੇਜਿਆ ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਗੁਰਮੁਖੀ ਵਿੱਦਿਆ ਪੜ੍ਹਾਉਣ ਦੀ ਸ਼ੁਰੂਆਤ ਕੀਤੀ। ਗੁਰੂ ਚਰਨਾਂ ਵਿਚ ਅਰਦਾਸ ਕਰ ਕੇ ਵਿੱਦਿਆ ਪੜ੍ਹਾਉਣੀ ਸ਼ੁਰੂ ਕੀਤੀ। ਪੱਟੀ ਦੇ ਉੱਤੇ ਪੂਰਨੇ ਬਾਬਾ ਬੁੱਢਾ ਸਾਹਿਬ ਜੀ ਨੇ ਪਾ ਕੇ ਦਿੱਤੇ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਦਿਨ ਵਿਚ ਹੀ ੩੫ ਅੱਖਰ ਪੜ੍ਹ ਲਏ ਸਨ। ਬਾਕੀ ਵਿੱਦਿਆ ਭਾਈ ਗੁਰਦਾਸ ਜੀ ਨੇ ਪੜ੍ਹਾਈ। ਇਉਂ ਭਾਈ ਗੁਰਦਾਸ ਜੀ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪੜ੍ਹਾਉਣ ਦਾ ਮਾਨ ਭੀ ਪ੍ਰਾਪਤ ਹੋਇਆ ਅਤੇ ਸਭ ਤੋਂ ਵੱਡਾ ਮਾਨ ਭਾਈ ਗੁਰਦਾਸ ਜੀ ਨੂੰ ਉਸ ਵੇਲੇ ਪ੍ਰਾਪਤ ਹੋਇਆ,

ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਗੁਰੂ ਅਰਜਨ ਦੇਵ ਜੀ ਨੇ ਕਰਵਾਈ। ਸੰਮਤ ੧੬੬੦ ਬਿਕ੍ਰਮੀ ਵਿਚ ਰਾਮਸਰ ਵਾਲੀ ਜਗ੍ਹਾ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਵਾਈ ਸ਼ੁਰੂ ਹੋਈ। ਲੱਖਾਂ ਸਿੱਖਾਂ ਵਿੱਚੋਂ ਇਕ ਲਿਖਾਰੀ ਦੀ ਚੋਣ ਕਰਨੀ ਸੀ ਤਾਂ ਉਹ ਭਾਈ ਗੁਰਦਾਸ ਜੀ ਹੋਏ। '੧ਓ' ਤੋਂ 'ਅਠਾਰਹ ਦਸ ਬੀਸ' ਤਕ ਅੱਖਰ ਅੱਖਰ ਭਾਈ ਗੁਰਦਾਸ ਜੀ ਨੇ ਲਿਖਿਆ ਤੇ ਗੁਰੂ ਅਰਜਨ ਦੇਵ ਜੀ ਨੇ ਲਿਖਵਾਇਆ। ਸੋ ਇਸ ਮਹਾਨ ਕਾਰਜ ਦੇ ਮਹਾਨ ਲਿਖਾਰੀ ਭਾਈ ਗੁਰਦਾਸ ਜੀ ਹੋਏ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਣ ਲਈ ਲਾਹੌਰ ਨੂੰ ਤੁਰਨ ਲੱਗੇ, ਉਦੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਮਰ ਬਹੁਤ ਛੋਟੀ ਸੀ ਅਤੇ ਉਨ੍ਹਾਂ ਨੂੰ ਗੁਰਤਾ-ਗੱਦੀ ਦੀ ਵੱਡੀ ਜ਼ੁੰਮੇਵਾਰੀ ਸੌਂਪਣ ਤੋਂ ਪਹਿਲਾਂ ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਨੂੰ ਜ਼ੁੰਮੇਵਾਰੀ ਸੌਂਪੀ ਕਿ ਤੁਸੀਂ ਸਾਹਿਬਜ਼ਾਦੇ ਦਾ ਖ਼ਿਆਲ ਰੱਖਣਾ ਅਤੇ ਗੁਰੂ ਘਰ ਦੀ ਚੱਲ ਰਹੀ ਰਹੁ-ਰੀਤ ਵਿਚ ਕੋਈ ਫ਼ਰਕ ਨਹੀਂ ਪੈਣ ਦੇਣਾ। ਜਿਵੇਂ ਪਾਤਸ਼ਾਹ ਕੋਲ ਰਾਜ-ਕਾਜ ਦਾ ਕੰਮ ਚਲਾਉਣ ਲਈ ਵਜ਼ੀਰ ਹੁੰਦੇ ਹਨ, ਇਸੇ ਤਰ੍ਹਾਂ ਗੁਰੂ ਘਰ, ਜੋ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਇਹ ਦੋਵੇਂ ਗੁਰਸਿੱਖ ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਵਜ਼ੀਰਾਂ ਦੀ ਨਿਆਈਂ ਗੁਰੂ ਘਰ ਦੀ ਸੇਵਾ ਨਿਭਾਉਂਦੇ ਰਹੇ। ਭਾਈ ਗੁਰਦਾਸ ਜੀ ਨੂੰ ਇਹ ਮਾਨ ਭੀ ਪ੍ਰਾਪਤ ਹੋਇਆ। ਫਿਰ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਜ਼ਾਲਮਾਂ ਨੇ ਸ਼ਹੀਦ ਕਰ ਦਿੱਤੇ ਤਾਂ ਗੁਰਤਾ-ਗੱਦੀ ਦੀ ਪੀੜ੍ਹੀ ਉੱਤੇ ਛੇਵੇਂ ਥਾਂ 'ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰੂ ਰੂਪ ਵਿਚ ਇਸਥਿਤ ਹੋਏ। ਜਿਵੇਂ ਹੀ ਗੁਰਤਾ-ਗੱਦੀ ਦੀ ਪੀੜ੍ਹੀ ਬਦਲਦੀ ਰਹੀ, ਇਉਂ ਭਾਈ ਗੁਰਦਾਸ ਜੀ ਦੀ ਰਿਸ਼ਤੇਦਾਰੀ ਵੀ ਤਬਦੀਲ ਹੁੰਦੀ ਗਈ। ਭਾਣਜੇ ਦਾ ਪੁੱਤਰ ਪੋਤਰੇ ਦੀ ਨਿਆਈਂ ਹੁੰਦਾ ਹੈ। ਜਿਥੋਂ ਭਾਈ ਗੁਰਦਾਸ ਜੀ ਦੀ ਜ਼ਿੰਦਗੀ ਸ਼ੁਰੂ ਹੁੰਦੀ ਹੈ, ਪਿਤਾ ਦੀ ਨਿਆਈਂ ਤਾਇਆ ਗੁਰੂ, ਗੁਰੂ ਅਮਰਦਾਸ ਜੀ, ਭਰਾਵਾਂ ਦੀ ਨਿਆਈਂ ਬਰਾਬਰ ਦੀ ਰਿਸ਼ਤੇਦਾਰੀ ਭਣਵੱਈਆ ਗੁਰੂ, ਗੁਰੂ ਰਾਮਦਾਸ ਜੀ, ਪੁੱਤਰਾਂ ਦੀ ਨਿਆਈਂ ਭਾਣਜਾ ਗੁਰੂ, ਗੁਰੂ ਅਰਜਨ ਦੇਵ ਜੀ ਤੇ ਹੁਣ ਪੋਤਰਾ ਰੂਪ ਗੁਰੂ ਹਰਿਗੋਬਿੰਦ ਸਾਹਿਬ ਜੀ; ਇਨ੍ਹਾਂ ਚਾਰੇ ਰਿਸ਼ਤੇਦਾਰੀਆਂ ਵਿਚ ਗੁਰਤਾ-ਗੱਦੀ 'ਤੇ ਬਿਰਾਜਣ ਵਾਲੇ ਗੁਰੂ ਦੇ ਉੱਤੇ ਭਾਈ ਸਾਹਿਬ ਜੀ ਦਾ ਸਿਦਕ ਗੁਰੂ ਨਾਨਕ ਰੂਪ ਵਿਚ ਅਡੋਲ ਨਿਸਚਾ ਰਿਹਾ ਅਤੇ ਆਪਣੇ ਨਿਸਚੇ ਨੂੰ ਇਉਂ ਪ੍ਰਗਟ ਕੀਤਾ। ਜੈਸਾ ਕਿ :

**ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।**
**ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।**
**ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।**
**ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।**
**ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।**
**ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।**
**ਕਲਿਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ।**
**ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ॥੪੮॥** *(ਵਾਰ ੧, ਪਉੜੀ ੪੮)*

ਸੋ ਇਉਂ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ, ਭਾਈ ਸਾਹਿਬ ਜੀ ਦੀ ਭਾਵਨਾ ਇਕ-ਰਸ ਚਲੀ ਆ ਰਹੀ ਹੈ। ਗੁਰੂ ਘਰ ਦੀ ਮਹਿਮਾ ਭਰਪੂਰ ਕਬਿੱਤ, ਸਵੱਈਏ ਤੇ ਵਾਰਾਂ ਦੇ ਰੂਪ ਵਿਚ ਆਪ ਜੀ ਮਹਾਨ ਰਚਨਾ ਕਰਦੇ ਸਨ ਅਰ ਉਸ ਰਚਨਾ ਦੀ ਗੁਰਸਿੱਖਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਵਿਆਖਿਆ ਕਰ ਕੇ ਨਿਹਾਲ ਕਰਿਆ ਕਰਦੇ ਸਨ। ਇਕ ਦਿਨ ਆਪ ਜੀ ਨੇ ਸਿੱਖ ਦੇ ਸਿਦਕ 'ਤੇ ਪਉੜੀ ਉਚਾਰਨ ਕਰ ਕੇ ਵਿਆਖਿਆ ਸੁਣਾਈ। ਜੈਸਾ ਕਿ :

**ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ।**
**ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ।**

**ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੈ ਨਾਰੇ।**
**ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ।**
**ਜੇ ਮਦੁ ਪੀਤਾ ਬਾਮਣੀ ਲੋਇ ਲੁਝਣਿ ਸਾਰੇ।**
**ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ॥੨੦॥** *(ਵਾਰ ੩੫, ਪਉੜੀ ੨੦)*

ਉਪਰੋਕਤ ਪਉੜੀ ਦੀ ਵਿਚਾਰ ਸੁਣ ਕੇ ਬਾਬਾ ਬੁੱਢਾ ਸਾਹਿਬ ਜੀ ਨੇ ਭਾਈ ਗੁਰਦਾਸ ਸਾਹਿਬ ਜੀ ਨੂੰ ਕਿਹਾ ਕਿ ਭਾਈ ਸਾਹਿਬ ਜੀ, ਆਪ ਇਤਨੇ ਵੱਡੇ ਵਿਦਵਾਨ ਹੋ, ਇਸ ਤੁਕ ਦਾ ਸਿਧਾਂਤ ਗੁਰਮਤਿ ਤੋਂ ਉਲਟ ਹੈ, ਕਿਉਂਕਿ ਜੇ ਗੁਰੂ ਸਾਂਗ ਵਰਤਦਾ ਹੈ ਤਾਂ ਸਿੱਖ ਦਾ ਸਿਦਕ ਸਾਬਤ ਨਹੀਂ ਰਹਿ ਸਕਦਾ, ਕਿਉਂਕਿ ਜਦੋਂ ਹਨੇਰੀ ਚੱਲਦੀ ਹੈ ਤਾਂ ਕੋਈ ਬ੍ਰਿਛ ਐਸਾ ਨਹੀਂ ਜਿਸ ਦੇ ਪੱਤੇ ਨਹੀਂ ਹਿੱਲਦੇ, ਬਲਕਿ ਕਈ ਕਮਜ਼ੋਰ ਜੜ੍ਹਾਂ ਵਾਲੇ ਬ੍ਰਿਛ ਤਾਂ ਜੜ੍ਹੋਂ ਹੀ ਪੁੱਟੇ ਜਾਂਦੇ ਹਨ। ਬਾਕੀ ਬ੍ਰਿਛਾਂ ਦੀਆਂ ਭਾਵੇਂ ਜੜ੍ਹਾਂ ਨਹੀਂ ਪੁੱਟੀਆਂ ਜਾਂਦੀਆਂ, ਪਰ ਪੱਤੇ ਸਾਰਿਆਂ ਦੇ ਹਿੱਲ ਜਾਂਦੇ ਹਨ। ਬਾਬਾ ਬੁੱਢਾ ਸਾਹਿਬ ਜੀ ਨੇ ਆਪਣੇ ਨਾਲ ਬੀਤੀ ਵਾਰਤਾ ਨੂੰ ਧਿਆਨ ਵਿਚ ਰੱਖ ਕੇ ਕਿਹਾ ਸੀ, ਕਿਉਂਕਿ ਗੁਰੂ ਨਾਨਕ ਸਾਹਿਬ ਦੇ ਸਾਂਗ ਅੱਗੇ ਬ੍ਰਿਛ ਦੇ ਪੱਤੇ ਹਿੱਲਣ ਵਾਂਗ ਬਾਬਾ ਬੁੱਢਾ ਸਾਹਿਬ ਦਾ ਵੀ ਮਨ ਹਿੱਲ ਗਿਆ ਸੀ ਤਾਂ ਭਾਈ ਗੁਰਦਾਸ ਜੀ ਨੇ ਉੱਤਰ ਦਿੱਤਾ ਕਿ ਬਾਬਾ ਬੁੱਢਾ ਸਾਹਿਬ ਜੀ, ਤੁਹਾਡੀ ਇਹ ਗੱਲ ਤਾਂ ਠੀਕ ਹੈ ਕਿ ਹਨੇਰੀ ਆਈ ਤੋਂ ਸਾਰੇ ਬ੍ਰਿਛਾਂ ਦੇ ਪੱਤੇ ਹਿੱਲ ਜਾਂਦੇ ਹਨ, ਪਰ ਪਹਾੜ ਤਾਂ ਕਦੇ ਨਹੀਂ ਹਿੱਲਿਆ। ਇਹ ਵਾਰਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਸੁਣ ਲਈ ਕਿ ਭਾਈ ਗੁਰਦਾਸ ਜੀ ਇਤਨੇ ਸਿਆਣੇ ਹੋ ਕੇ ਕਿਤਨੀ ਵੱਡੀ ਗ਼ਲਤੀ ਕਰ ਬੈਠੇ ਹਨ। ਫਿਰ ਗ਼ਲਤੀ ਸੁਧਾਰਨ ਲਈ ਬਾਬਾ ਬੁੱਢਾ ਸਾਹਿਬ ਨੇ ਗੁਰਮਤਿ ਦੀ ਗੱਲ ਕਹੀ, ਪਰ ਭਾਈ ਗੁਰਦਾਸ ਜੀ ਦੇ ਅੰਦਰ ਸੂਖਮ ਹੰਕਾਰ ਨੇ ਪੈਰ ਪਸਾਰੇ ਹੋਏ ਹਨ, ਜਿਸ ਕਰਕੇ ਬਾਬਾ ਬੁੱਢਾ ਸਾਹਿਬ ਜੀ ਦੀ ਗੱਲ ਨਹੀਂ ਮੰਨੀ, ਜਿਵੇਂ ਸੁਨਿਆਰਾ ਸੋਨੇ ਦੀ ਥੋੜ੍ਹੀ ਜਿਹੀ ਖੋਟ ਨੂੰ ਭੀ ਸਹਿਨ ਨਹੀਂ ਕਰਦਾ, ਉਸ ਨੂੰ ਕੁਠਾਲੀ ਵਿਚ ਪਾ ਕੇ ਸੁਹਾਗੇ ਨਾਲ ਢਾਲ ਕੇ ਮੈਲ ਕੱਢਦਾ ਹੈ। ਇਉਂ ਭਾਈ ਗੁਰਦਾਸ ਜੀ ਦੀ ਮੈਲ ਕੱਟਣ ਲਈ ਕੌਤਕ ਆਰੰਭਿਆ, ਉਹ ਇਤਿਹਾਸ ਵਿਚ ਬਹੁਤ ਵਿਸਥਾਰ ਨਾਲ ਹੈ। ਇਥੇ ਕੇਵਲ ਟੂਕ ਮਾਤਰ ਦਿੰਦੇ ਹਾਂ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਦਿਨ ਦੀਵਾਨ ਵਿਚ ਕਿਹਾ ਕਿ ਆਉਣ ਵਾਲੇ ਸਮੇਂ ਨੂੰ ਧਿਆਨ ਵਿਚ ਰੱਖ ਕੇ ਸੁੰਦਰ ਘੋੜੇ ਕਾਬਲ ਦੀ ਮੰਡੀ ਵਿੱਚੋਂ ਖ਼ਰੀਦੇ ਜਾਣ। ਘੋੜੇ ਖ਼ਰੀਦਣ ਲਈ ਧਨ ਦੀਆਂ ਥੈਲੀਆਂ ਭਾਈ ਗੁਰਦਾਸ ਜੀ ਦੇ ਸਪੁਰਦ ਕੀਤੀਆਂ, ਨਾਲ ਇਕ-ਦੋ ਸਿੱਖ ਭੇਜ ਦਿੱਤੇ ਤੇ ਨਾਲ ਹਦਾਇਤ ਕੀਤੀ ਕਿ ਘੋੜੇ ਖ਼ਰੀਦ ਕੇ ਪਹਿਲਾਂ ਅੰਮ੍ਰਿਤਸਰ ਭੇਜੇ ਜਾਣ। ਜਦੋਂ ਅਸੀਂ ਘੋੜੇ ਪਸੰਦ ਕਰ ਲਈਏ, ਫਿਰ ਪੈਸੇ ਉਤਾਰਨੇ, ਜੇ ਨਾ ਪਸੰਦ ਹੋਏ ਤਾਂ ਘੋੜੇ ਵਾਪਸ ਕਰ ਦੇਵਾਂਗੇ। ਸੋ ਐਸਾ ਹੀ ਹੋਇਆ। ਵਧੀਆ ਨਸਲ ਦੇ ਘੋੜੇ ਵਾਪਾਰੀਆਂ ਤੋਂ ਖ਼ਰੀਦੇ, ਗੁਰੂ ਸਾਹਿਬ ਦੇ ਪ੍ਰਤਾਪ ਦੇ ਜਾਣੂ ਵਾਪਾਰੀਆਂ ਨੇ ਭਾਈ ਗੁਰਦਾਸ ਜੀ 'ਤੇ ਵਿਸ਼ਵਾਸ ਕੀਤਾ ਤੇ ਬਿਨਾਂ ਪੈਸੇ ਲਏ ਗੁਰੂ ਸਾਹਿਬ ਦੀ ਪਸੰਦੀ ਲਈ ਘੋੜੇ ਅੰਮ੍ਰਿਤਸਰ ਭੇਜ ਦਿੱਤੇ। ਵਪਾਰੀਆਂ ਨੇ ਭਾਈ ਗੁਰਦਾਸ ਜੀ ਨੂੰ ਕਿਹਾ, "ਸਾਨੂੰ ਆਪਣਿਆਂ ਘੋੜਿਆਂ 'ਤੇ ਵਿਸ਼ਵਾਸ ਹੈ। ਗੁਰੂ ਸਾਹਿਬ ਦੇ ਦੇਖਦਿਆਂ ਹੀ ਪਸੰਦ ਆ ਜਾਣਗੇ। ਤੁਸੀਂ ਆਪਣੇ ਪੈਸੇ ਤਿਆਰ ਰੱਖਣੇ। ਜਿੰਨੀ ਰਕਮ ਬਣਦੀ ਸੀ, ਭਾਈ ਸਾਹਿਬ ਨੇ ਉਹ ਗਿਣ ਕੇ ਤਿਆਰ ਰੱਖੀ ਤੇ ਘੋੜੇ ਗੁਰੂ ਸਾਹਿਬ ਨੇ ਪਸੰਦ ਕਰ ਲਏ ਅਤੇ ਭਾਈ ਸਾਹਿਬ ਦਾ ਸਿਦਕ ਪਰਖਣ ਤੇ ਹੰਕਾਰ ਕੱਢਣ ਲਈ ਸਾਂਗ ਵਰਤਾ ਦਿੱਤਾ। ਜਦੋਂ ਤੰਬੂ ਵਿਚ ਪੈਸਿਆਂ ਅਤੇ ਮੋਹਰਾਂ ਦੀ ਥਾਂ ਠੀਕਰੀਆਂ ਬਣੀਆਂ ਦੇਖੀਆਂ, ਭਾਈ ਸਾਹਿਬ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ ਕਿ ਵਾਪਾਰੀ ਲੋਕ ਕੀ ਕਹਿਣਗੇ ਕਿ ਸਿੱਖ ਹੋ ਕੇ ਏਡੀਆਂ-ਏਡੀਆਂ ਠੱਗੀਆਂ ਮਾਰ ਰਹੇ ਹਨ। ਪਰਦੇਸ ਦਾ ਮਾਮਲਾ ਹੈ ਤੇ ਫੜ ਕੇ ਕਾਨੂੰਨ ਅਨੁਸਾਰ ਜੇਲ੍ਹ ਵਿਚ ਸੁੱਟਣਗੇ। ਇਸ ਤੋਂ ਬਚਣ ਲਈ ਇਕ ਹੀ ਉਪਾਅ ਸੁੱਝਿਆ ਕਿ ਤੰਬੂ

ਪਾੜ ਕੇ ਭਾਈ ਸਾਹਿਬ ਜੀ ਪਿੱਛੋਂ ਦੀ ਨਿਕਲ ਗਏ ਤੇ ਨਾ ਅੰਮ੍ਰਿਤਸਰ ਆਉਣ ਜੋਗੇ ਰਹੇ ਤੇ ਨਾ ਹੀ ਕਾਬਲ ਵਿਚ ਰਹਿਣ ਜੋਗੇ ਰਹੇ। ਮੰਜ਼ਿਲ-ਦਰ-ਮੰਜ਼ਿਲ ਤੈਅ ਕਰਦੇ ਹੋਏ ਕਾਂਸ਼ੀ ਵਿਚ ਜਾ ਵੜੇ ਤਾਂ ਕਾਂਸ਼ੀ ਵਿਚ ਗੁਰੂ ਨਾਨਕ ਸਾਹਿਬ ਦਾ ਸਿੱਖੀ ਦਾ ਬੀਜਿਆ ਬੀਜ ਪੁੰਗਰਿਆ ਹੋਇਆ ਸੀ। ਉਸ ਨੂੰ ਉਪਦੇਸ਼ ਦਾ ਪਾਣੀ ਦੇਣ ਲੱਗੇ ਤੇ ਹੌਲੀ ਹੌਲੀ ਕਥਾ ਦਾ ਪ੍ਰਭਾਵ ਇਥੋਂ ਤਕ ਵੱਧ ਗਿਆ ਕਿ ਰਾਜ ਦਰਬਾਰ ਵਿਚ ਰਾਜੇ ਨੇ ਕਥਾ ਕਰਨ ਲਈ ਨਿਯੁਕਤ ਕਰ ਦਿੱਤਾ। ਰਾਜਾ ਖ਼ੁਦ ਇਨ੍ਹਾਂ ਦਾ ਸ਼ਰਧਾਲੂ ਬਣ ਗਿਆ, ਜਿਸ ਨੂੰ ਦੇਖ ਕੇ ਕਾਂਸ਼ੀ ਦੇ ਵਿਦਵਾਨ ਈਰਖਾ ਕਰਨ ਲੱਗੇ ਅਤੇ ਬੜੇ ਬੜੇ ਦਿੱਗਯ ਬਿਜਯ ਕਰਨ ਵਾਲੇ ਭਾਈ ਗੁਰਦਾਸ ਜੀ ਨਾਲ ਚਰਚਾ ਕਰਨ ਆਏ ਕਿ ਰਾਜੇ 'ਤੇ ਸਾਡਾ ਪ੍ਰਭਾਵ ਬਣੇ, ਪਰ ਉਹ ਚਰਚਾ ਵਿਚ ਭਾਈ ਸਾਹਿਬ ਤੋਂ ਹਾਰ ਗਏ, ਜਿਸ ਕਰਕੇ ਭਾਈ ਸਾਹਿਬ ਦੀ ਸਾਰੀ ਕਾਂਸ਼ੀ ਵਿਚ ਸੋਭਾ ਦੂਣ-ਸਵਾਈ ਹੋ ਗਈ ਤੇ ਰਾਜੇ ਨੇ ਭਾਈ ਸਾਹਿਬ ਨੂੰ ਰਾਜ-ਗੁਰੂ ਦੀ ਪਦਵੀ ਦੇਣ ਦੀ ਗੱਲ ਕਹੀ, ਪਰ ਭਾਈ ਸਾਹਿਬ ਨੇ ਕਿਹਾ ਕਿ ਮੈਂ ਸਿੱਖ ਹਾਂ, ਗੁਰੂ ਨਹੀਂ ਕਹਾ ਸਕਦਾ। ਫਿਰ ਵੀ ਰਾਜੇ ਨੇ ਭਾਈ ਸਾਹਿਬ ਦਾ ਰਾਜ-ਗੁਰੂ ਵਾਲਾ ਸਤਿਕਾਰ ਰੱਖਿਆ। ਉਧਰ ਦੂਸਰੇ ਪਾਸੇ ਕਾਬਲ ਦੀ ਵਾਰਤਾ ਇਉਂ ਹੋਈ ਕਿ ਜਦੋਂ ਭਾਈ ਸਾਹਿਬ ਜੀ ਤੰਬੂ ਦੇ ਵਿੱਚੋਂ ਬਾਹਰ ਨਿਕਲੇ ਹੀ ਸਨ ਤਾਂ ਭਾਈ ਸਾਹਿਬ ਦੇ ਨਾਲ ਜੋ ਸਿੱਖ ਆਏ ਸਨ, ਉਨ੍ਹਾਂ ਨੂੰ ਵਾਪਾਰੀ ਕਹਿਣ ਲੱਗੇ ਕਿ ਕੀ ਗੱਲ ਭਾਈ ਗੁਰਦਾਸ ਜੀ ਪੈਸੇ ਲੈ ਕੇ ਕਿਉਂ ਨਹੀਂ ਆ ਰਹੇ। ਪਹਿਲਾਂ ਤਾਂ ਇਹ ਕਹਿ ਕੇ ਟਿਕਾਉਂਦੇ ਰਹੇ ਕਿ ਆ ਜਾਣਗੇ, ਪੈਸੇ ਗਿਣਦੇ ਹੋਣਗੇ। ਜਦੋਂ ਬਹੁਤ ਦੇਰ ਹੋ ਗਈ ਤਾਂ ਭਾਈ ਪਿਰਾਣਾ ਜੀ ਅੰਦਰ ਗਏ ਤਾਂ ਹੈਰਾਨ ਹੋ ਗਏ ਕਿ ਮੋਹਰਾਂ ਖਿੰਡੀਆਂ ਹੋਈਆਂ ਹਨ, ਤੰਬੂ ਪਾਟਾ ਹੋਇਆ ਹੈ, ਭਾਈ ਸਾਹਿਬ ਜੀ ਨਜ਼ਰ ਨਹੀਂ ਆਉਂਦੇ। ਨਾਲ ਦੇ ਸਾਥੀਆਂ ਦੀ ਸਹਾਇਤਾ ਨਾਲ ਭਾਈ ਪਿਰਾਣਾ ਜੀ ਨੇ ਮੋਹਰਾਂ ਸਾਂਭੀਆਂ ਤੇ ਘੋੜਿਆਂ ਦੀ ਰਕਮ ਉਤਾਰੀ ਤੇ ਭਾਈ ਗੁਰਦਾਸ ਜੀ ਦਾ ਇੰਤਜ਼ਾਰ ਕਰਦੇ ਰਹੇ। ਜਦੋਂ ਦੋ ਤਿੰਨ ਦਿਨ ਭਾਈ ਸਾਹਿਬ ਜੀ ਨਾ ਆਏ ਤਾਂ ਉਨ੍ਹਾਂ ਨੇ ਉਥੋਂ ਚੱਲਣਾ ਕੀਤਾ ਤੇ ਅੰਮ੍ਰਿਤਸਰ ਸਾਹਿਬ ਗੁਰੂ ਦੇ ਚਰਨਾਂ ਵਿਚ ਪਹੁੰਚ ਕੇ ਸਾਰੀ ਵਾਰਤਾ ਸੁਣਾਉਣੀ ਕੀਤੀ। ਇਹ ਗੁਪਤ ਭੇਦ ਗੁਰੂ ਜੀ ਨੇ ਪ੍ਰਗਟ ਨਹੀਂ ਕੀਤਾ। ਭਾਈ ਸਾਹਿਬ ਜੀ ਗੁਰੂ ਦੇ ਵਿਛੋੜੇ ਵਿਚ ਦਿਨ-ਰਾਤ ਤੜਫ਼ਣ ਲੱਗੇ। ਉਸ ਵਿਛੋੜੇ ਦੇ ਬੋਲ ਉਨ੍ਹਾਂ ਦੀ ਰਚਨਾ ਵਿੱਚੋਂ ਮਿਲ ਜਾਂਦੇ ਹਨ। ਰਾਤ ਨੂੰ ਬੁੱਕਲ ਵਿਚ ਮੂੰਹ ਦੇ ਦੇ ਕੇ ਰੋਇਆ ਕਰਨ ਕਿ ਗੁਰੂ ਜੀ ਮੈਨੂੰ ਬਖ਼ਸ਼ ਦਿਉ। ਜੈਸਾ ਕਿ :

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥** *(ਸਲੋਕ ਕਬੀਰ ਜੀ, ਅੰਗ ੧੩੭੬)*

ਸੋ ਇਹ ਪੁਕਾਰ ਗੁਰੂ-ਦਰ ਅੱਪੜਦੀ ਰਹੀ, ਪਰ ਜਾਣ-ਬੁੱਝ ਕੇ ਗੁਰੂ ਜੀ ਨੇ ਕੋਈ ਸੁਨੇਹਾ ਨਹੀਂ ਭੇਜਿਆ, ਪਰ ਇਕ ਦਿਨ ਸੁਪਨੇ ਵਿਚ ਦਰਸ਼ਨ ਦਿੱਤੇ। ਉਸ ਸਾਰੀ ਵਾਰਤਾ ਦਾ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਵਰਣਨ ਕੀਤਾ ਹੈ। ਜੈਸਾ ਕਿ :

**ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈ।**
**ਪਰਮ ਦਇਆਲ ਲਾਲ ਲੋਚਨ ਬਿਸਾਲ ਮੁਖ ਬਚਨ ਰਸਾਲ ਮਧੁ ਮਧੁਰ ਪੀਆਏ ਹੈ।**
**ਸੋਭਿਤ ਸਿਜਾਸਨ ਬਿਲਾਸਨ ਦੈ ਅੰਕਮਾਲ ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ।**
**ਚਾਤ੍ਰਿਕ ਸਬਦ ਸੁਨਿ ਅਖੀਆ ਉਘਰਿ ਗਈ ਭਈ ਜਲ ਮੀਨ ਗਤਿ ਬਿਰਹ ਜਗਾਏ ਹੈ ॥੨੦੫॥**

*(ਭਾਈ ਗੁਰਦਾਸ ਜੀ, ਕਬਿੱਤ ੨੦੫)*

ਸੁਪਨੇ ਤੋਂ ਉੱਠ ਕੇ ਭਾਈ ਸਾਹਿਬ ਜੀ ਨੇ ਇਹ ਭਾਵ ਪ੍ਰਗਟ ਕੀਤੇ। ਫਿਰ ਪ੍ਰੇਮ ਦੇ ਵੱਸ ਹੋਏ ਸਤਿਗੁਰੂ ਜੀ ਨੇ ਮੇਵੜਾ ਭੇਜਿਆ। ਉਸ ਦੇ ਹੱਥ ਹੁਕਮਨਾਮਾ ਕਾਂਸ਼ੀ ਦੇ ਰਾਜੇ ਪ੍ਰਤੀ ਦਿੱਤਾ ਕਿ ਤੇਰੀ ਨਗਰੀ ਵਿਚ

ਗੁਰਦਾਸ ਨਾਮ ਦਾ ਸਾਡਾ ਚੋਰ ਆਇਆ ਹੈ, ਉਸ ਦੀਆਂ ਮੁਸ਼ਕਾਂ ਬੰਨ੍ਹ ਕੇ ਸਿੱਖ ਦੇ ਹਵਾਲੇ ਕਰੋ। ਇਹ ਮੇਵੜਾ ਕਾਂਸ਼ੀ ਦੇ ਰਾਜੇ ਨੂੰ ਮਿਲਿਆ ਤੇ ਹੁਕਮਨਾਮਾ ਦਿੱਤਾ। ਰਾਜਾ, ਜੋ ਗੁਰੂ ਘਰ ਦਾ ਸ਼ਰਧਾਲੂ ਬਣ ਚੁੱਕਾ ਸੀ, ਭਾਈ ਗੁਰਦਾਸ ਜੀ 'ਤੇ ਉਸ ਨੂੰ ਕੋਈ ਸ਼ੱਕ ਹੀ ਨਹੀਂ ਹੋਇਆ। ਸਾਰੇ ਸ਼ਹਿਰ ਵਿਚ ਡੌਂਡੀ ਪਿਟਵਾਈ ਕਿ ਜਾਂ ਤਾਂ ਚੋਰ ਆਪਣੇ ਆਪ ਹਾਜ਼ਰ ਹੋ ਜਾਵੇ, ਨਹੀਂ ਤਾਂ ਪਕੜੇ ਜਾਣ ਤੋਂ ਬਾਅਦ ਕਰੜੀ ਸਜ਼ਾ ਮਿਲੇਗੀ। ਇਹ ਡੌਂਡੀ ਵਾਲੇ ਦੀ ਆਵਾਜ਼ ਭਾਈ ਗੁਰਦਾਸ ਜੀ ਦੇ ਕੰਨੀਂ ਪਈ, ਹਿਰਦਾ ਖ਼ੁਸ਼ੀ ਵਿਚ ਭਰ ਗਿਆ ਤੇ ਕਾਂਸ਼ੀ ਦੇ ਰਾਜੇ ਕੋਲ ਜਾ ਪੇਸ਼ ਹੋਇਆ। ਰਾਜੇ ਨੇ ਗੁਰੂ ਜੀ ਦਾ ਹੁਕਮਨਾਮਾ ਦਿਖਾਇਆ ਅਤੇ ਚੋਰ ਬਾਬਤ ਗੱਲ ਸਾਂਝੀ ਕੀਤੀ। ਹੁਣ ਭਾਈ ਸਾਹਿਬ ਦੇ ਹਿਰਦੇ ਵਿੱਚੋਂ ਹੰਗਤਾ ਦੀ ਮੈਲ ਨਿਕਲ ਚੁੱਕੀ ਸੀ। ਇਹ ਪਸਚਾਤਾਪ ਦੇ ਪਾਣੀ, ਬੇਨਤੀਆਂ ਦੇ ਸਾਬਣ ਨਾਲ ਸ਼ੁੱਧ ਅੰਤਸ਼ਕਰਨ ਦੇ ਬੋਲ ਰਸਨਾ ਦੁਆਰਾ ਬਾਹਰ ਆਏ। ਕਹਿੰਦੇ ਹੇ ਰਾਜਨ! ਉਹ ਗੁਰੂ ਘਰ ਦਾ ਚੋਰ ਮੈਂ ਹੀ ਹਾਂ, ਰਾਜਾ ਹੈਰਾਨ ਹੋ ਕੇ ਕਹਿੰਦਾ ਕਿ ਤੁਸੀਂ ਤਾਂ ਗੁਰੂ ਘਰ ਦੀ ਮਹਿਮਾ ਘਰ-ਘਰ ਪਹੁੰਚਾ ਦਿੱਤੀ ਹੈ। ਚੋਰ ਕੋਈ ਹੋਰ ਹੈ, ਜਿਸ ਨੂੰ ਤੁਸੀਂ ਲੁਕਾ ਰਹੇ ਹੋ ਤਾਂ ਭਾਈ ਸਾਹਿਬ ਨੇ ਸਾਰੀ ਵਾਰਤਾ ਕਹਿ ਸੁਣਾਈ ਔਰ ਨਾਲ ਹੀ ਕਿਹਾ ਕਿ ਹੁਣ ਦੇਰੀ ਕਰਨੀ ਨਾ ਤੁਹਾਡੇ ਵਾਸਤੇ ਤੇ ਨਾ ਮੇਰੇ ਵਾਸਤੇ ਠੀਕ ਹੈ। ਜਲਦੀ ਤੁਰਨ ਦੀ ਤਿਆਰੀ ਕੀਤੀ। ਰਾਜੇ ਸਮੇਤ ਕਾਂਸ਼ੀ ਦੇ ੭੦੦ ਸ਼ਰਧਾਲੂ ਸਿੱਖੀ ਧਾਰਨ ਲਈ ਗੁਰੂ ਚਰਨਾਂ ਵਿਚ ਜਾਣ ਲਈ ਤਿਆਰ ਹੋ ਗਏ। ਭਾਈ ਸਾਹਿਬ ਜੀ ਨੇ ਕਹਿ ਕੇ ਆਪਣੇ ਹੱਥ ਪਿੱਛੇ ਨੂੰ ਬੰਨ੍ਹਵਾ ਲਏ। ਹੁਣ ਲੰਮਾ ਪੈਂਡਾ ੯੧੭ ਮੀਲ ਤੇ ਹੁਣ ਦੇ ਹਿਸਾਬ ਨਾਲ ੧੩੧੫ ਕਿਲੋਮੀਟਰ ਬਣ ਜਾਂਦੇ ਹਨ, ਇਤਨੇ ਲੰਮੇ ਸਫ਼ਰ ਵਿਚ ਹੁਕਮਨਾਮੇ ਵਾਲੇ ਸਿੱਖ ਤੇ ਕਾਂਸ਼ੀ ਦੇ ਰਾਜੇ ਤੇ ਸੰਗਤ ਸਮੇਤ ਫ਼ੈਸਲਾ ਕੀਤਾ ਕਿ ਭਾਈ ਸਾਹਿਬ ਦੀਆਂ ਮੁਸ਼ਕਾਂ ਖੋਲ੍ਹ ਦਿੱਤੀਆਂ ਜਾਣ ਤਾਂ ਕਿ ਤੁਰਨ ਵਿਚ ਮੁਸ਼ਕਲ ਨਾ ਆਵੇ। ਭਾਵੇਂ ਭਾਈ ਸਾਹਿਬ ਇਸ ਗੱਲ ਨਾਲ ਸਹਿਮਤ ਨਹੀਂ ਸਨ ਕਿ ਮੁਸ਼ਕਾਂ ਖੋਲ੍ਹ ਦਿੱਤੀਆਂ ਜਾਣ, ਪਰ ਸੰਗਤ ਨੂੰ ਗੁਰੂ ਦਾ ਸਰੂਪ ਜਾਣ ਕੇ ਫ਼ੈਸਲਾ ਸਿਰ-ਮੱਥੇ ਮੰਨਿਆ, ਸਫ਼ਰ ਤੈਅ ਕਰਦਿਆਂ ਅੰਮ੍ਰਿਤਸਰ ਦੀ ਹੱਦ 'ਤੇ ਪਹੁੰਚ ਕੇ ਮੁਸ਼ਕਾਂ ਬੰਨ੍ਹ ਲਈਆਂ। ਮੇਵੜੇ ਨੇ ਗੁਰੂ ਸਾਹਿਬ ਨੂੰ ਸੁਨੇਹਾ ਘੱਲ ਦਿੱਤਾ ਤੇ ਉਸ ਸਮੇਂ ਗੁਰੂ ਸਾਹਿਬ ਜੀ ਅਕਾਲ ਤਖ਼ਤ 'ਤੇ ਬਿਰਾਜੇ ਹੋਏ ਸਨ ਤਾਂ ਭਾਈ ਸਾਹਿਬ ਗੁਰੂ ਦੇ ਅੱਗੇ ਪੇਸ਼ ਹੋਏ। ਸਾਰੀ ਸੰਗਤ ਬੜੀ ਹੈਰਾਨੀ ਨਾਲ ਦੇਖ ਰਹੀ ਸੀ। ਗੁਰੂ ਸਾਹਿਬ ਨੇ ਹੁਕਮ ਦਿੱਤਾ ਕਿ ਮੁਸ਼ਕਾਂ ਖੋਲ੍ਹ ਦਿੱਤੀਆਂ ਜਾਣ ਤੇ ਗੁਰੂ ਜੀ ਨੇ ਇੱਕੋ ਬਚਨ ਤਿੰਨ ਵਾਰ ਉਚਾਰਨ ਕੀਤਾ ਕਿ ਭਾਈ ਸਾਹਿਬ ਜੀ **"ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ"** ਇਹ ਪੰਕਤੀਆਂ ਭਾਈ ਸਾਹਿਬ ਤੁਸੀਂ ਹੀ ਉਚਾਰਨ ਕੀਤੀਆਂ ਹਨ ਤੇ ਭਾਈ ਸਾਹਿਬ ਦੇ ਹੱਥ ਜੋੜੇ ਹੋਏ ਸਨ ਤੇ ਸਿਰ ਨੀਵਾਂ ਕੀਤਾ ਹੋਇਆ ਸੀ, ਕੁਝ ਵੀ ਨਾ ਬੋਲੇ ਤੇ ਸਤਿਗੁਰੂ ਜੀ ਨੇ ਫਿਰ ਕਿਹਾ **"ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ"** ਤਾਂ ਭਾਈ ਸਾਹਿਬ ਜੀ ਫਿਰ ਚੁੱਪ ਰਹੇ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਜਦੋਂ ਗੁਰੂ ਨੇ ਸਾਂਗ ਵਰਤਾਇਆ ਤਾਂ ਸਿੱਖ ਕਾਬਲ ਤੋਂ ਕਾਂਸ਼ੀ ਕਿਉਂ ਜਾ ਵੜਿਆ ? ਸਿਦਕ ਕਿਉਂ ਨਾ ਰੱਖਿਆ ? ਕੀ ਇਹ ਸਿਦਕ ਦਾ ਪਾਠ ਹੋਰਾਂ ਨੂੰ ਪੜ੍ਹਾਉਣ ਵਾਸਤੇ ਹੀ ਸੀ ? ਅੱਜ ਛੇਵੇਂ ਪਾਤਸ਼ਾਹ ਦੇ ਦਰਬਾਰ ਵਿਚ ਅਜੀਬ ਕਿਸਮ ਦਾ ਵਾਤਾਵਰਣ ਸੀ, ਕਿਸੇ ਨੂੰ ਕੁਝ ਸਮਝ ਨਹੀਂ ਸੀ ਆ ਰਿਹਾ। ਗੁਰੂ ਸਾਹਿਬ ਨੇ ਕਿਹਾ ਭਾਈ ਸਾਹਿਬ ਉੱਤਰ ਦਿਉ, ਮੈਂ ਤੀਸਰੀ ਵਾਰ ਪੁੱਛਦਾ ਹਾਂ ਕਿ **"ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ।"** ਸਭਾ ਵਿਚ ਬੈਠੇ ਬਾਬਾ ਬੁੱਢਾ ਸਾਹਿਬ ਜੀ, ਭਾਈ ਪਿਰਾਣਾ, ਭਾਈ ਬਿਧੀ ਚੰਦ ਜੀ ਬੇਨਤੀ ਕਰਨ ਲੱਗੇ ਕਿ ਮਹਾਰਾਜ ਬਖ਼ਸ਼ ਦਿਉ ਅਸੀਂ ਸਿੱਖ ਭੁੱਲਣਹਾਰ ਹਾਂ। ਬਾਬਾ ਬੁੱਢਾ ਸਾਹਿਬ ਸੋਚ ਰਹੇ ਸਨ ਕਿ ਜੇ ਭਾਈ ਸਾਹਿਬ ਮੇਰੀ ਉਦੋਂ ਗੱਲ ਮੰਨ ਲੈਂਦੇ ਤਾਂ ਗੁਰੂ ਜੀ ਦੇ ਸਾਂਗ ਦਾ ਇਤਨਾ ਕਸ਼ਟ ਭਾਈ ਸਾਹਿਬ ਨਾ ਸਹਾਰਦੇ। ਹੁਣ ਭਾਈ ਸਾਹਿਬ ਦੀਆਂ ਅੱਖਾਂ ਵਿੱਚੋਂ ਤ੍ਰਿਪ-ਤ੍ਰਿਪ ਹੰਝੂ ਵਗ ਰਹੇ ਸਨ, ਨੇਤਰ ਉੱਪਰ ਚੁੱਕੇ, ਨੇਤਰਾਂ ਰੂਪ ਅੰਜੁਲੀ ਦੇ ਵਿੱਚੋਂ ਹੰਝੂਆਂ ਦੇ ਫੁੱਲ ਭੇਟ ਕਰ ਕੇ ਖਿਮਾ ਦੀ ਜਾਚਨਾ ਕੀਤੀ ਕਿ ਹੇ ਮਹਾਰਾਜ! ਬਖ਼ਸ਼ ਲਉ, ਬਖ਼ਸ਼ ਲਉ, ਬਖ਼ਸ਼ ਲਉ। ਇਹ ਮੇਰੀ ਭੁੱਲ ਸੀ। ਤੇ ਉੱਥੇ ਖੜ੍ਹਿਆਂ ਦੀ ਆਪਣੀ

ਰਚਨਾ ਵਿਚ ਇਕ ਹੋਰ ਪਉੜੀ ਉਚਾਰਨ ਕੀਤੀ, ਜਿਸ ਨਾਲ ਭੁੱਲ ਦੀ ਦਰੁਸਤੀ ਹੋਈ ਅਤੇ ਕਿਹਾ, ਸਤਿਗੁਰੂ ਜੀ :

**ਜੇ ਮਾਉ ਪੁਤੈ ਵਿਸੁ ਦੇ ਤਿਸਤੇ ਕਉਣ ਪਿਆਰਾ।**
**ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ।**
**ਬੇੜੀ ਡੋਬੈ ਪਾਤਣੀ ਕਿਉ ਪਾਰਿ ਉਤਾਰਾ।**
**ਆਗੂ ਲੈ ਉਝੜਿ ਪਵੈ ਕਿਸੁ ਕਰੈ ਪੁਕਾਰਾ।**
**ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ।**
**ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ॥੨੨॥** *(ਵਾਰ ੩੫, ਪਉੜੀ ੨੨)*

ਗੁਰੂ ਸਾਹਿਬ ਜੀ ਨੇ ਇਹ ਸੁਣ ਕੇ ਬਹੁਤ ਪ੍ਰਸੰਨ ਹੋ ਕੇ ਕਿਹਾ ਕਿ ਇਕ ਗਿਆ ਸੀ ਕਾਂਸ਼ੀ ਤੋਂ ਸੱਤ ਸੌ ਲੈ ਕੇ ਆਇਆ ਹੈ। ਭਾਈ ਸਾਹਿਬ ਨੇ ਕਿਹਾ ਕਿ ਮੈਂ ਆਪਣੀ ਪਹਿਲੀ ਪਉੜੀ ਰਚਨਾ ਵਿੱਚੋਂ ਕੱਢ ਦਿੰਦਾ ਹਾਂ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਐਸਾ ਨਹੀਂ ਕਰਨਾ, ਇਹ ਦੋਵੇਂ ਪਉੜੀਆਂ ਤੋਂ ਆਉਣ ਵਾਲੇ ਸਮੇਂ ਵਿਚ ਸਿੱਖ ਸਿੱਖਿਆ ਪ੍ਰਾਪਤ ਕਰਨਗੇ ਅਤੇ ਨਿਮਰਤਾ ਵਿਚ ਜੀਊਣ ਦੀ ਜਾਚ ਸਿੱਖਦੇ ਰਹਿਣਗੇ। ਭਾਈ ਸਾਹਿਬ ਜੀ ਦੀ ਵਿਦਵਤਾ ਦੇ ਨਾਲ ਨਾਲ ਉਨ੍ਹਾਂ ਦੀ ਨਿਮਰਤਾ ਅਤਿ ਦਰਜੇ ਦੇ ਸਿੱਖੀ ਸਰੂਪ ਨੂੰ ਮੂਰਤੀਵਾਨ ਕਰਦੀ ਹੈ ਅਤੇ ਗੁਰੂ-ਕਾਲ ਦੇ ਵਿੱਚ ਜੋ ਵੱਡੀਆਂ ਜ਼ੁੰਮੇਵਾਰੀਆਂ ਨਿਭਾਈਆਂ ਤੇ ਚਾਰ ਗੁਰੂਆਂ ਦੀ ਸੰਗਤ ਭਾਈ ਸਾਹਿਬ ਨੂੰ ਪ੍ਰਾਪਤ ਹੋਈ। ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਚਾਰਕ ਬਣ ਕੇ ਦੇਸਾਂ-ਪ੍ਰਦੇਸਾਂ ਵਿਚ ਗੁਰਮਤਿ ਪ੍ਰਚਾਰ ਲਹਿਰ ਨੂੰ ਪ੍ਰਚੰਡ ਕੀਤਾ ਅਤੇ ਸੰਗਤ ਨੂੰ ਦਰਿਆ ਪਾਰ ਕਰਨ ਵਾਲੀਆਂ ਘਟਨਾਵਾਂ ਆਪ ਜੀ ਦੀ ਨਾਮ ਕਮਾਈ ਦੀ ਮਹਾਨਤਾ ਨੂੰ ਦਰਸਾਉਂਦੀਆਂ ਹਨ। ਬੱਚਿਆਂ ਦੇ ਪੈਰੀਂ ਪੈਣਾ, ਅਕਾਲ ਤਖ਼ਤ 'ਤੇ ਮੁਸ਼ਕਾਂ ਬੰਨ੍ਹ ਕੇ ਪੇਸ਼ ਹੋਣਾ, ਇਹ ਉਨ੍ਹਾਂ ਦੀ ਨਿਮਰਤਾ ਦੀ ਮਹਾਨਤਾ ਨੂੰ ਪ੍ਰਗਟਾਉਂਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵੇਲੇ ਜੋ ਸੇਵਾ ਨਿਭਾਈ, ਇਹ ਉਨ੍ਹਾਂ ਦੇ ਲਿਖਾਰੀ ਹੋਣ ਦੀ ਮਹਾਨਤਾ ਨੂੰ ਪ੍ਰਗਟਾਉਂਦੀ ਹੈ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਬਚਪਨ ਵਿੱਚ ਵਿੱਦਿਆ ਪੜ੍ਹਾਉਣ ਕਰਕੇ ਅਤੇ ਹੋਰ ਬਹੁਤ ਸਾਰੇ ਸਿੱਖਾਂ ਨੂੰ ਗੁਰਮਤਿ ਦੀ ਵਿੱਦਿਆ ਪੜ੍ਹਾਉਣ ਕਰਕੇ ਉਨ੍ਹਾਂ ਦੀ ਇਕ ਚੰਗਾ ਅਧਿਆਪਕ ਹੋਣ ਦੀ ਮਹਾਨਤਾ ਨੂੰ ਪ੍ਰਗਟਾਉਂਦਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਵੇਲੇ ਦੋ ਹੀ ਸਿੱਖ ਚੂਨਾ ਅਤੇ ਇੱਟਾਂ ਲਿਆਉਣ ਲਈ ਚੁਣੇ ਸਨ, ਕਿਸੇ ਰਾਜ-ਮਿਸਤਰੀ ਨੂੰ ਹੱਥ ਨਹੀਂ ਸੀ ਲਾਉਣ ਦਿੱਤਾ ਤੇ ਨਾ ਹੀ ਕਿਸੇ ਹੋਰ ਵਿਅਕਤੀ ਨੂੰ ਲਾਉਣ ਦਿੱਤਾ ਸੀ। ਜੈਸਾ ਕਿ :

**ਕਿਸੇ ਰਾਜ ਨਹਿ ਹਾਥ ਲਗਾਯੋ, ਬੁੱਢੇ ਔਰ ਗੁਰਦਾਸ ਬਨਾਯੋ।**

ਸੋ ਇਹ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਇਤਿਹਾਸ ਦੋ ਸਿੱਖਾਂ ਨੂੰ ਮਹਾਨ ਸਿੱਖ ਹੋਣ ਦੀ ਸਾਖ ਭਰਦਾ ਹੈ। ਗੁਰੂ ਘਰ ਦੇ ਲੰਗਰ ਮਸਤਾਨੇ ਹੋਣ 'ਤੇ ਸੰਗਤਾਂ ਨੂੰ ਪ੍ਰੇਰ ਕੇ ਗੁਰੂ ਰਾਮਦਾਸ ਜੀ ਦੇ ਲੰਗਰ ਦੀ ਚੜ੍ਹਦੀ ਕਲਾ ਕਰਾਉਣ ਵਿਚ ਭਾਈ ਗੁਰਦਾਸ ਜੀ ਦੀ ਮਹਾਨ ਸੇਵਕ ਹੋਣ ਦੀ ਮਹਾਨਤਾ ਪ੍ਰਗਟਾਉਂਦਾ ਹੈ। ਆਪ ਜੀ ਦੀਆਂ ੪੦ ਵਾਰਾਂ ਦੀ ਰਚਨਾ ਅਤੇ ੬੭੫ ਕਬਿੱਤ ਸਵੱਈਆਂ ਦੀ ਰਚਨਾ ਆਪ ਜੀ ਦੀ ਮਹਾਨਤਾ ਦੁਆਪੁਰ ਦੇ ਮਹਾਨ ਲੇਖਕ, ਯੁੱਗ-ਪੁਰਸ਼ ਵੇਦ-ਵਿਆਸ ਜੀ ਤੋਂ ਬਾਅਦ ਕਲਯੁੱਗ ਦੇ ਸਮੇਂ ਵਿਚ ਗੁਰੂ ਸਾਹਿਬਾਨ ਨੇ ਆਪ ਜੀ ਨੂੰ ਗੁਰੂ-ਘਰ ਦਾ ਵੇਦ-ਵਿਆਸ ਦਾ ਰੁਤਬਾ ਬਖ਼ਸ਼ਿਆ। ਸੋ ਆਪ ਜੀ ਦੀ ਰਚਨਾ ਨੂੰ ਚਾਰ ਮਾਨ ਪ੍ਰਾਪਤ ਹਨ :

(੧) ਗੁਰਬਾਣੀ ਦੀ ਕੁੰਜੀ, (੨) ਗੁਰਸਿੱਖੀ ਦਾ ਰਹਿਤਨਾਮਾ, (੩) ਪੜ੍ਹਨ ਤੋਂ ਸਿੱਖੀ ਦੀ ਪ੍ਰਾਪਤੀ ਹੋਣ

ਦਾ ਵਰ, (੪) ਵੇਦ ਵਿਆਸ ਦੀ ਰਚਨਾ ਦੇ ਬਰਾਬਰ ਆਪ ਜੀ ਦੀ ਰਚਨਾ ਨੂੰ ਪ੍ਰਮਾਣਿਤ ਕੀਤਾ।

ਸੋ ਇਉਂ ਭਾਈ ਸਾਹਿਬ ਜੀ ਨੇ ਇਤਨੇ ਵੱਡੇ ਵੱਡੇ ਕਾਰਜ ਕਰ ਕੇ, ਸਰੀਰ ਤਿਆਗਣ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਤੋਂ ਭੁੱਲਾਂ ਦੀ ਮਾਫ਼ੀ ਮੰਗੀ ਅਤੇ ਜਾਣ ਦੀ ਆਗਿਆ ਮੰਗੀ ਤਾਂ ਗੁਰੂ ਸਾਹਿਬ ਜੀ ਨੇ ਖ਼ੁਸ਼ ਹੋ ਕੇ ਕਿਹਾ ਕਿ ਆਪ ਜੀ ਨੇ ਸਾਰੀ ਜ਼ਿੰਦਗੀ ਬਾਲ-ਜਤੀ ਰਹਿ ਕੇ ਆਪਣੇ ਤਨ ਮਨ ਨੂੰ ਇਤਨਾ ਪਵਿੱਤਰ ਰੱਖਿਆ ਕਿ ਵਿਕਾਰਾਂ ਨੇ ਤੁਹਾਡੇ ਤਨ ਮਨ ਨੂੰ ਛੂਹਿਆ ਤਕ ਨਹੀਂ ਤੇ ਸੰਕਲਪਾਂ ਵਿਚ ਵੀ ਵਿਕਾਰ ਨਹੀਂ ਫੁਰਿਆ। ਗ੍ਰਿਹਸਥੀ ਜੀਵਨ ਨਾ ਹੋਣ ਕਰਕੇ ਤੁਹਾਡੇ ਅੰਤ ਵੇਲੇ ਦੀ ਕਿਰਿਆ ਮੈਂ ਆਪ ਕਰਾਂਗਾ ਭਾਵ ਤੁਹਾਡੀ ਚਿਖਾ ਨੂੰ ਅੱਗ ਮੈਂ ਦਿਆਂਗਾ ਤਾਂ ਕਿ ਦੇਖਣ ਵਾਲਿਆਂ ਨੂੰ ਸਮਝ ਆ ਜਾਏ ਕਿ ਸਿੱਖ ਹੀ ਗੁਰੂ ਨਾਲ ਪਿਆਰ ਨਹੀਂ ਕਰਦਾ, ਬਲਕਿ ਗੁਰੂ ਸਿੱਖ ਨਾਲ ਉਸ ਤੋਂ ਵੱਧ ਪਿਆਰ ਕਰਦਾ ਹੈ। ਗੁਰੂ ਸਾਹਿਬ ਨੇ ਪੁੱਛਿਆ, ਭਾਈ ਸਾਹਿਬ ਜੀ, ਸਸਕਾਰ ਸੰਬੰਧੀ ਹੋਰ ਕੋਈ ਆਪ ਜੀ ਦੀ ਵਿਚਾਰ ਹੋਵੇ ਤਾਂ ਸੰਕੋਚ ਨਹੀਂ ਕਰਨਾ ਤਾਂ ਭਾਈ ਸਾਹਿਬ ਨੇ ਕਿਹਾ ਕਿ ਮੈਂ ਚਾਹੁੰਦਾ ਹਾਂ ਕਿ ਮੇਰੇ ਸਸਕਾਰ ਤੋਂ ਬਾਅਦ ਸਾਰੀ ਰਾਖ ਦਰਿਆ ਬਿਆਸਾ ਵਿਚ ਪ੍ਰਵਾਹ ਕਰ ਦਿੱਤੀ ਜਾਵੇ। ਸਸਕਾਰ ਵਾਲੀ ਜ਼ਮੀਨ ਨੂੰ ਬਾਕੀ ਦੀ ਜ਼ਮੀਨ ਵਿਚ ਮਿਲਾ ਕੇ ਕੋਈ ਨਿਸ਼ਾਨੀ ਨਾ ਛੱਡੀ ਜਾਵੇ ਕਿ ਸਸਕਾਰ ਕਿਥੇ ਹੋਇਆ ਸੀ। ਮੇਰੇ ਪਿਆਰ ਵਾਲੇ ਪਿਆਰ ਵਿਚ ਆ ਕੇ ਜੇ ਮੇਰੀ ਮੜ੍ਹੀ ਦੀ ਪੂਜਾ ਕਰਨ ਲੱਗ ਪਏ ਤਾਂ ਮੇਰੀ ਜ਼ਿੰਦਗੀ ਦੀ ਪ੍ਰਚਾਰ ਰਾਹੀਂ ਕੀਤੀ ਹੋਈ ਸੇਵਾ ਨਿਸਫਲ ਹੋ ਜਾਏਗੀ ਕਿਉਂਕਿ ਮੈਂ ਮੜ੍ਹੀਆਂ ਮਸਾਣਾਂ ਦੀ ਪੂਜਾ ਤੋਂ ਵਰਜਦਾ ਰਿਹਾ ਹਾਂ। ਇਸ ਲਈ ਮੇਰੀ ਇਹ ਬੇਨਤੀ ਸਵੀਕਾਰ ਕਰ ਲੈਣੀ। ਇਹ ਕਹਿ ਕੇ ਜਪੁਜੀ ਸਾਹਿਬ ਦਾ ਪਾਠ ਕਰ ਕੇ ਗੁਰੂ ਚਰਨਾਂ ਵਿਚ ਮੱਥਾ ਟੇਕ ਕੇ, ਗੁਰੂ ਸਾਹਿਬ ਦੇ ਸਰੂਪ ਦੇ ਧਿਆਨ ਵਿਚ ਨਿਮਗਨ ਹੋ ਕੇ 'ਵਾਹਿਗੁਰੂ' ਕਹਿੰਦਿਆਂ ਹੀ ਸਰੀਰ ਤਿਆਗ ਕੇ ਸਚਖੰਡ ਜਾ ਬਿਰਾਜੇ। ਇਨ੍ਹਾਂ ਦੇ ਸਚਖੰਡ ਬਿਰਾਜਣ ਵਿਚ ਵਿਦਵਾਨਾਂ ਵਿਚ ਕੁਝ ਦੋ ਸਾਲ ਦਾ ਅੰਤਰਾ ਦੇਖਿਆ ਗਿਆ ਹੈ। *ਮਹਾਨ ਕੋਸ਼* ਅਨੁਸਾਰ ਭਾਦਰੋਂ ਸੁਦੀ ੮, ੧੬੯੪ ਬਿਕ੍ਰਮੀ ਤੇ ਪੰਡਿਤ ਨਰਾਇਣ ਸਿੰਘ ਮੁਜੰਗਾਂ ਵਾਲਿਆਂ ਦੀ ਲੇਖਣੀ ਅਨੁਸਾਰ ੧੭ ਅੱਸੂ, ੧੬੯੬ ਬਿਕ੍ਰਮੀ ਨੂੰ ਗੋਇੰਦਵਾਲ ਸਾਹਿਬ ਸਰੀਰ ਤਿਆਗਿਆ। ਸਤਿਗੁਰੂ ਜੀ ਨੇ ਦਰਿਆ ਬਿਆਸਾ ਵਿਚ ਅੰਗੀਠਾ ਜਲ-ਪ੍ਰਵਾਹ ਕਰਾ ਕੇ ਤੇ ਫਿਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਆ ਕੇ ਭਾਈ ਸਾਹਿਬ ਜੀ ਦੇ ਨਮਿੱਤ ਸਹਿਜ ਪਾਠ ਕਰਵਾਇਆ ਅਤੇ ਭੋਗ 'ਤੇ ਬਹੁਤ ਵੱਡਾ ਭੰਡਾਰਾ ਕੀਤਾ।

ਸੋ ਇਥੇ ਭਾਈ ਸਾਹਿਬ ਦੀ ਸੰਖੇਪ ਜੀਵਨੀ ਸੰਪੂਰਨ ਕੀਤੀ ਜਾਂਦੀ ਹੈ।

# ਉਥਾਨਕਾ

ਭਾਈ ਗੁਰਦਾਸ ਜੀ ਦੀ ਮਹਾਨ ਰਚਨਾ ੪੦ ਵਾਰਾਂ ਦੀ ਉਥਾਨਕਾ ਦੇ ਅੱਖਰ ਲਿਖਣ ਤੋਂ ਪਹਿਲਾਂ ਉਥਾਨਕਾ ਪਦ ਨੂੰ ਸਮਝਣ ਦੀ ਲੋੜ ਹੈ। ਸੰਸਕ੍ਰਿਤ ਵਿਚ ਉਥਾਨਿੱਕਾ ਪਦ ਹੈ, ਜਿਸ ਦਾ ਭਾਵ ਕਿਸੇ ਵੀ ਪ੍ਰਸੰਗ ਨੂੰ ਉਥਾਨ = ਉਠਾਣ ਤੋਂ ਪਹਿਲਾਂ ਕੀਤੀ ਗਈ ਵਿਆਖਿਆ। ਇਸ ਨੂੰ 'ਭੂਮਿਕਾ' ਵੀ ਕਹਿੰਦੇ ਹਨ। ਇਹ ਉਥਾਨਕਾ ਦੇ ਅੱਖਰੀ ਅਰਥ ਹਨ। ਭਾਈ ਸਾਹਿਬ ਨੇ ਜੋ ੪੦ ਵਾਰਾਂ ਉਚਾਰਨ ਕੀਤੀਆਂ ਹਨ, ਇਨ੍ਹਾਂ ਦੀ ਗੱਲ ਕਰਨ ਤੋਂ ਪਹਿਲਾਂ ਥੋੜ੍ਹਾ ਜਿਹਾ ਪਿੱਛੋਂ ਵਿਚਾਰ ਲਈ ਜਾਂਦੀ ਹੈ, ਜਿਸ ਵੇਲੇ ਆਪ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕਰਵਾ ਰਹੇ ਸਨ, ਜੋ ਕਰਤਾਰਪੁਰ ਸਾਹਿਬ ਵਾਲੀ ਬੀੜ ਹੈ ਤੇ ਜਦੋਂ ਸਤਿਗੁਰੂ ਜੀ ਭਗਤਾਂ ਦੀ ਬਾਨੀ ਲਿਖਵਾਉਣ ਲੱਗੇ ਤਾਂ ਭਾਈ ਸਾਹਿਬ ਜੀ ਨੇ ਸ਼ੰਕਾ ਕੀਤੀ ਕਿ ਮਹਾਰਾਜ ਜੀ, ਇਹ ਤਾਂ ਕਦੋਂ ਦੇ ਜੋਤੀ-ਜੋਤਿ ਸਮਾ ਗਏ ਹਨ, ਫਿਰ ਉਨ੍ਹਾਂ ਦਾ ਨਾਮ ਲੈ ਕੇ ਆਪ ਜੀ ਬਾਨੀ ਉਚਾਰਨ ਕਰਦੇ ਹੋ। ਜਦੋਂ ਕਿ ਬਾਨੀ ਤੁਹਾਡੀ ਹੈ, ਭਗਤਾਂ ਦਾ ਨਾਮ ਲਿਖਣ ਵਾਲੀ ਗੱਲ ਮੇਰੀ ਸਮਝ ਵਿਚ ਨਹੀਂ ਆਈ ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਭਾਈ ਸਾਹਿਬ ਜੀ, ਇਹ ਬਾਨੀ ਭਗਤ ਆਪ ਆ ਕੇ ਲਿਖਵਾਉਂਦੇ ਹਨ। ਤਾਂ ਭਾਈ ਸਾਹਿਬ ਨੇ ਦਰਸ਼ਨਾਂ ਦੀ ਇੱਛਾ ਪ੍ਰਗਟਾਈ ਤਾਂ ਮਹਾਰਾਜ ਜੀ ਨੇ ਕਿਹਾ ਕਿ ਜਿਹੜੇ ਵੇਲੇ ਹਰ ਰੋਜ਼ ਆਉਂਦੇ ਹੋ, ਉਸ ਤੋਂ ਥੋੜ੍ਹਾ ਸਮਾਂ ਪਹਿਲਾਂ ਹਾਜ਼ਰ ਹੋ ਜਾਣਾ ਤਾਂ ਭਗਤਾਂ ਦੇ ਦਰਸ਼ਨ ਹੋ ਜਾਣਗੇ। ਜਦੋਂ ਭਾਈ ਸਾਹਿਬ ਜੀ ਅੰਮ੍ਰਿਤ ਵੇਲੇ ਆਏ ਤਾਂ ਉਸ ਵੇਲੇ ਭਗਤ ਮਹਾਰਾਜ ਸਾਹਿਬ ਜੀ ਦੇ ਦਰਸ਼ਨ ਕਰ ਕੇ ਬਾਹਰ ਨਿਕਲ ਰਹੇ ਸਨ ਤਾਂ ਪੰਦਰਾਂ ਹੀ ਭਗਤਾਂ ਵਿਚੋਂ ਸਭ ਤੋਂ ਅੱਗੇ ਕਬੀਰ ਸਾਹਿਬ ਸਨ। ਭਾਈ ਸਾਹਿਬ ਜੀ ਦੇਖ ਕੇ ਵਿਸਮਾਦ ਹੋ ਗਏ ਤੇ ਭਗਤਾਂ ਨੂੰ ਨਮਸਕਾਰ ਕਰਨ ਲੱਗੇ ਤੇ ਭਗਤਾਂ ਨੇ ਭਾਈ ਸਾਹਿਬ ਜੀ ਨੂੰ ਨਮਸਕਾਰ ਕੀਤੀ ਤੇ ਕਹਿਣ ਲੱਗੇ, ਭਾਈ ਸਾਹਿਬ ਜੀ, ਆਪ ਧੰਨ ਹੋ, ਜੋ ਇਤਨੇ ਵੱਡੇ ਕਾਰਜ ਵਿਚ ਸੇਵਾ ਨਿਭਾ ਰਹੇ ਹੋ। ਭਾਈ ਸਾਹਿਬ ਜੀ ਦੇ ਪੁੱਛਣ 'ਤੇ ਭਗਤਾਂ ਨੇ ਦੱਸਿਆ ਕਿ ਅਸੀਂ ਗੁਰੂ ਦੇ ਹੁਕਮ ਵਿਚ ਆਪਣੀ ਬਾਨੀ ਲਿਖਵਾਉਣ ਆਉਂਦੇ ਹਾਂ ਤਾਂ ਭਾਈ ਸਾਹਿਬ ਜੀ ਦੀ ਸ਼ੰਕਾ ਮਿਟ ਗਈ ਤੇ ਗੁਰੂ ਦੇ ਚਰਨਾਂ ਵਿਚ ਜਾ ਕੇ ਨਮਸਕਾਰ ਕੀਤੀ ਤੇ ਲਿਖਣ ਦੇ ਕਾਰਜ ਵਿਚ ਲੱਗ ਗਏ ਤੇ ਮਨ ਵਿੱਚੋਂ ਫੁਰਨਾ ਫੁਰਿਆ ਕਿ ਗੁਰੂ ਸਾਹਿਬ ਭਗਤਾਂ ਨੂੰ ਜੀਵਤ ਕਰ ਕੇ ਉਨ੍ਹਾਂ ਦੀ ਬਾਨੀ ਲਿਖਵਾ ਰਹੇ ਹਨ ਤੇ ਗੁਰੂ ਸਾਹਿਬ ਨੇ ਮੇਰੀ ਰਚਨਾ ਨੂੰ ਲਿਖਵਾਉਣ ਦੀ ਆਗਿਆ ਨਹੀਂ ਕੀਤੀ। ਗੁਰੂ ਸਾਹਿਬ ਜੀ ਨੇ ਫੁਰਨਾ ਬੁੱਝ ਕੇ ਭਾਈ ਸਾਹਿਬ ਨੂੰ ਕਿਹਾ ਕਿ ਭਾਈ ਸਾਹਿਬ ਜੀ, ਕੱਲ੍ਹ ਨੂੰ ਤੁਸੀਂ ਵੀ ਆਪਣੀ ਰਚਨਾ ਲੈ ਕੇ ਆਇਓ, ਤੁਹਾਡੀ ਬਾਨੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚਾੜ੍ਹ ਦਿਆਂਗੇ ਤਾਂ ਭਾਈ ਸਾਹਿਬ ਜੀ ਬਹੁਤ ਪ੍ਰਸੰਨ ਹੋਏ ਤੇ ਜਦੋਂ ਰਾਤ ਨੂੰ ਬਿਰਾਜ ਗਏ ਤਾਂ ਸੁਪਨਾ ਆਇਆ ਤੇ ਸਮੁੰਦਰ ਵਿਚ ਆਪਣੇ ਆਪ ਨੂੰ ਦੇਖਿਆ ਤੇ ਇਕ ਅਜੀਬ ਕੌਤਕ ਵਰਤਿਆ। ਜੇ ਆਪਣੀ ਬਾਨੀ ਪੜ੍ਹਦੇ ਹਨ ਤਾਂ ਸਮੁੰਦਰ ਵਿਚ ਡੁੱਬਣ ਲੱਗ ਜਾਂਦੇ ਹਨ, ਜੇ ਗੁਰੂ ਸਾਹਿਬ ਦੀ ਬਾਨੀ ਪੜ੍ਹਦੇ ਹਨ ਤਾਂ ਸਮੁੰਦਰ ਵਿਚ ਤੈਰਨ ਲੱਗ ਜਾਂਦੇ ਹਨ। ਦੋ-ਤਿੰਨ ਵਾਰੀ ਇਸ ਤਰ੍ਹਾਂ ਹੋਇਆ, ਜਦੋਂ ਜਾਗ ਖੁੱਲ੍ਹੀ ਤਾਂ ਬੜੇ ਹੈਰਾਨ ਹੋਏ। ਜਦੋਂ ਮਹਾਰਾਜ ਸਾਹਿਬ ਜੀ ਦੀ ਹਜ਼ੂਰੀ ਵਿਚ ਪਹੁੰਚੇ ਤਾਂ ਮਹਾਰਾਜ ਸਾਹਿਬ ਨੇ ਕਿਹਾ, "ਲਿਆਉ ਭਾਈ ਸਾਹਿਬ ਜੀ, ਤੁਹਾਡੀ ਬਾਨੀ ਚਾੜ੍ਹ ਦੇਈਏ।" ਤਾਂ ਨਿਮਰਤਾ ਵਿਚ ਭਾਈ ਸਾਹਿਬ ਨੇ ਹੱਥ ਜੋੜ ਕੇ ਕਿਹਾ ਕਿ ਮੇਰੀ ਭੁੱਲ ਬਖ਼ਸ਼ ਦਿਉ, ਮੇਰੀ ਰਚਨਾ ਤੁਹਾਡੀ ਰਚਨਾ ਦੇ ਬਰਾਬਰ ਨਹੀਂ ਹੋ ਸਕਦੀ। ਮੈਂ ਰਾਤੀਂ ਇਹ ਸੁਪਨਾ ਦੇਖਿਆ ਕਿ ਜਦੋਂ ਮੈਂ ਆਪਣੀ ਬਾਨੀ ਪੜ੍ਹਦਾ ਸੀ ਤਾਂ ਡੁੱਬਣ ਲੱਗ ਜਾਂਦਾ ਸੀ ਤੇ ਜਦੋਂ ਤੁਹਾਡੀ ਬਾਨੀ ਪੜ੍ਹਦਾ ਸੀ ਤਾਂ ਉਦੋਂ ਤੈਰਨ ਲੱਗ ਜਾਂਦਾ ਸੀ। ਮਹਾਰਾਜ ਜੀ ਨੇ ਕਿਹਾ ਕਿ ਸੁਪਨਿਆਂ

ਦੀ ਗੱਲ ਸੱਚ ਨਹੀਂ ਹੁੰਦੀ, ਤੁਸੀਂ ਭਰਮ ਨਾ ਕਰੋ, ਤੁਹਾਡੀ ਬਾਣੀ ਗੁਰੂ-ਜਸ ਨਾਲ ਭਰਪੂਰ ਹੈ, ਤੁਸੀਂ ਲਿਖਵਾਉ। ਤਿੰਨ ਵਾਰੀ ਸਤਿਗੁਰਾਂ ਦੇ ਕਹਿਣ ਤੋਂ ਭਾਈ ਸਾਹਿਬ ਜੀ ਨੇ ਹੱਥ ਹੀ ਜੋੜੇ ਕਿ ਮਹਾਰਾਜ ਜੀ ਖਿਮਾ ਕਰੋ। ਫਿਰ ਉਸ ਵੇਲੇ ਮਹਾਰਾਜ ਜੀ ਨੇ ਭਾਈ ਸਾਹਿਬ ਦੀ ਰਚਨਾ ਨੂੰ ਇਹ ਕਹਿ ਕੇ ਨਿਵਾਜਿਆ ਕਿ ਤੁਹਾਡੀ ਰਚਨਾ 'ਗੁਰਬਾਣੀ ਦੀ ਕੁੰਜੀ' ਹੋਵੇਗੀ ਅਤੇ ਪੜ੍ਹਨ ਵਾਲੇ ਨੂੰ ਗੁਰਸਿੱਖੀ ਦਾ ਜੀਵਨ ਪ੍ਰਾਪਤ ਹੋਵੇਗਾ। ਤੁਹਾਡੀ ਬਾਣੀ ਪੜ੍ਹ ਕੇ ਗੁਰਬਾਣੀ ਦੇ ਗੂੜ੍ਹ ਭੇਦ ਖੁੱਲ੍ਹਿਆ ਕਰਨਗੇ। ਤੁਸੀਂ ਆਪਣੀ ਰਚਨਾ ਦੀਆਂ ੪੦ ਵਾਰਾਂ ਲਿਖੋ। ਤਾਂ ਭਾਈ ਸਾਹਿਬ ਜੀ ਨੇ ਗੁਰੂ ਸਾਹਿਬ ਦਾ ਹੁਕਮ ਪਾ ਕੇ ੪੦ ਵਾਰਾਂ ਦੀ ਰਚਨਾ ਕੀਤੀ। *ਗੁਰਬਿਲਾਸ* ਵਿਚ ਇਹ ਬਚਨ ਇਉਂ ਹਨ, ਜੈਸਾ ਕਿ :

**ਸ੍ਰੀ ਅਰਜਨੁ ਆਗਿਆ ਇਹ ਦੀਨੀ।**
**ਚਾਲੀਸ ਵਾਰ ਤੁਮ ਰਚੋ ਨਵੀਨੀ।**

ਇਉਂ ਭਾਈ ਸਾਹਿਬ ਨੇ ੪੦ ਵਾਰਾਂ ਰਚੀਆਂ ਤੇ ਕਬਿੱਤ ਸਵੱਈਆਂ ਦੀ ਰਚਨਾ ਛੇਵੇਂ ਪਾਤਸ਼ਾਹ ਦੇ ਸਮੇਂ ਕੀਤੀ। ਜਦੋਂ ਕਾਬਲ ਤੋਂ ਕਾਂਸ਼ੀ ਪਹੁੰਚੇ ਸਨ, ਉਦੋਂ ਕਾਂਸ਼ੀ ਵਿਚ ਕਬਿੱਤ ਸਵੱਈਆਂ ਦੀ ਰਚਨਾ ਕੀਤੀ। ੪੧ਵੀਂ ਵਾਰ ਭਾਈ ਵਹਿਲੋ ਦੇ ਗੁਰਦਾਸ ਦੀ ਲਿਖੀ ਹੋਈ ਹੈ, ਜਿਹੜਾ ਪਹਿਲਾਂ ਰਾਮਰਾਏ ਦੇ ਨਾਲ ਰਿਹਾ ਸੀ। ਰਾਮਰਾਏ ਦੇ ਸਰੀਰ ਤਿਆਗਣ ਤੋਂ ਬਾਅਦ ਮਸੰਦਾਂ ਨੇ ਵਿਗਾੜ ਪਾ ਕੇ ਰਾਮਰਾਏ ਦੀ ਪਤਨੀ ਪੰਜਾਬ ਕੌਰ ਨੂੰ ਕਹਿ ਕੇ ਇਸ ਨੂੰ ਕਢਾ ਦਿੱਤਾ ਸੀ ਤੇ ਗੁਰੂ ਸਾਹਿਬ ਨੇ ਮਸੰਦਾਂ ਦਾ ਚੰਗੀ ਤਰ੍ਹਾਂ ਸੋਧਾ ਲਾਇਆ ਸੀ ਤੇ ਇਸ ਨੂੰ ਸ਼ਰਨ ਆਇਆ ਜਾਣ ਕੇ ਬਖ਼ਸ਼ਿਆ ਤੇ ਆਪਣੇ ਕੋਲ ਰੱਖਿਆ। ਫਿਰ ਇਹ ਸਾਰੀ ਜ਼ਿੰਦਗੀ ਗੁਰੂ ਸਾਹਿਬ ਦੇ ਚਰਨਾਂ ਵਿਚ ਰਿਹਾ।

ਇਸ ਕਰਕੇ ਭਾਈ ਗੁਰਦਾਸ ਜੀ ਦੀਆਂ ੪੦ ਵਾਰਾਂ ਦੇ ਨਾਲ ਇਹ ੪੧ਵੀਂ ਵਾਰ ਪੋਥੀ ਦੀ ਜਿਲਦ ਵਿਚ ਆਈ। ਇਸ ਕਰਕੇ ੪੧ ਵਾਰਾਂ ਦਾ ਟੀਕਾ ਇਕੱਠਾ ਕੀਤਾ ਜਾਂਦਾ ਹੈ।

ਆਪ ਜੀ ਦੀ ਰਚਨਾ ਭਾਵੇਂ ਵਾਰਾਂ, ਭਾਵੇਂ ਕਬਿੱਤ ਸਵੱਈਏ ਹਨ, ਇਹ ਗੁਰਮਤਿ ਫ਼ਲਸਫ਼ੇ ਦੇ ਸਿਧਾਂਤਾਂ ਨੂੰ ਬ੍ਰਹਮ ਅਦ੍ਵੈਤ, ਸਰੂਪ ਦਾ ਕਥਨ, ਸ੍ਰਿਸ਼ਟੀ ਦੀ ਰਚਨਾ, ਗੁਰੂ ਭਗਤੀ, ਗੁਰਮੁਖ ਪਦਵੀ, ਮਨਮੁਖ ਦੀ ਪਛਾਣ, ਪਾਖੰਡ ਦਾ ਖੰਡਨ ਕਰਦਿਆਂ ਗੁਰਬਾਣੀ ਦੀ ਇਕ ਤੁਕ ਲੈ ਕੇ ਉਸੇ ਸਿਧਾਂਤ ਨੂੰ ਕਾਵਿ-ਰੂਪ ਵਿਚ ਕਥਨ ਕਰਦੇ ਹਨ, ਜਦੋਂ ਗੁਰੂ ਅਰਜਨ ਦੇਵ ਜੀ ਦੀ ਗੁਰਤਾ ਗੱਦੀ ਦੇ ਵਿਰੋਧੀਆਂ ਦਾ ਐਸਾ ਖੰਡਨ ਕੀਤਾ, ਜੋ ਬਲਹੀਣ ਹੋ ਕੇ ਆਪਣੇ ਆਪ ਨੂੰ ਕਮਜ਼ੋਰ ਮਹਿਸੂਸ ਕਰਨ ਲੱਗੇ। ਸੋ ਇਉਂ ਭਾਈ ਸਾਹਿਬ ਜੀ ਦੀ ਰਚਨਾ ਐਸੀ ਬਲਵਾਨ ਹੈ, ਇਸ ਕਰਕੇ ਸਿੱਖ ਵਿਦਵਾਨ ਵਿਦਵਾਨੀ ਵਿਚ ਉਤਨੀ ਦੇਰ ਤਕ ਅਧੂਰਾ ਹੈ, ਜਿਤਨੀ ਦੇਰ ਤਕ ਭਾਈ ਸਾਹਿਬ ਦੀ ਰਚਨਾ ਨੂੰ ਨਾ ਪੜ੍ਹ ਲਵੇ, ਇਹ ਰਚਨਾ ਦੀ ਬੋਲੀ ਠੇਠ ਪੰਜਾਬੀ ਹੈ, ਪਰ ਸਮੇਂ ਦੀ ਤਬਦੀਲੀ ਨਾਲ ਇਹ ਪੁਰਾਣੀ ਬੋਲੀ ਜਾਪਣ ਲੱਗ ਪਈ ਹੈ ਤੇ ਅਨੇਕਾਂ ਹੀ ਪਦਾਂ ਦੇ ਅਰਥ ਜੋ ਲੁਪਤ ਹੁੰਦੇ ਜਾ ਰਹੇ ਸਨ, ਉਨ੍ਹਾਂ ਨੂੰ ਟੀਕਿਆਂ ਰਾਹੀਂ ਅਮਰ ਰੱਖਿਆ ਜਾ ਸਕਦਾ ਹੈ ਤੇ ਹਰ ਇਕ ਗ੍ਰੰਥ ਦੇ ਵਿਚ ਪੁਰਾਤਨ ਵਿਧਾਨ ਅਨੁਸਾਰ ਗ੍ਰੰਥ-ਕਰਤਾ ਆਪਣੇ ਗ੍ਰੰਥ ਵਿਚ ਚਾਰ ਅਨੁਬੰਧ ਲਿਖਿਆ ਕਰਦਾ ਹੈ : ੧. ਵਿਸ਼ੈ, ੨. ਪ੍ਰਯੋਜਨ, ੩. ਅਧਿਕਾਰੀ, ੪. ਸਬੰਧ।

੧. **ਵਿਸ਼ੈ—**ਭਾਈ ਸਾਹਿਬ ਜੀ ਨੇ ਸਤਿਨਾਮੁ ਮੰਤ੍ਰ ਦੁਆਰਾ ਇਕ ਅਦੁੱਤੀ ਆਤਮਾ ਦਾ ਜੋ ਗਿਆਨ ਪ੍ਰਦਾਨ ਕੀਤਾ ਹੈ ਅਤੇ ਜੀਵ-ਈਸ਼ ਦੀ ਏਕਤਾ ਇਹ ਗ੍ਰੰਥ ਦਾ ਵਿਸ਼ਾ ਰੱਖਿਆ ਹੈ।

੨. **ਪ੍ਰਯੋਜਨ—**ਪ੍ਰੇਮਾ-ਭਗਤੀ ਦੁਆਰਾ ਗੁਰਸਿੱਖੀ ਪ੍ਰਾਪਤੀ ਇਹ ਇਸ ਗ੍ਰੰਥ ਦਾ ਪ੍ਰਯੋਜਨ ਰੱਖਿਆ ਹੈ।

੩. **ਅਧਿਕਾਰੀ—**ਗੁਰਸਿੱਖੀ ਦੀ ਇੱਛਾ ਵਾਲਾ, ਨਿਸ਼ਕਾਮ ਸੇਵਾ, ਸਿਮਰਨ ਕਰਨ ਵਾਲਾ ਇਸ ਗ੍ਰੰਥ ਦਾ ਅਧਿਕਾਰੀ ਹੈ।

੪. **ਸਬੰਧ**—ਵਿਸ਼ੇ ਅਰ ਬਾਣੀ ਦਾ ਪਰਸਪਰ, ਪ੍ਰਤਿਪਾਦਨ, ਪ੍ਰਤਿਪਾਦਕ, ਇਹ ਗ੍ਰੰਥ ਦਾ ਸਬੰਧ ਸੂਚਿਤ ਕੀਤਾ ਹੈ।

ਕਿਉਂਕਿ ਇਨ੍ਹਾਂ ਸਬੰਧਾਂ ਨੂੰ ਜਾਣ ਕੇ ਵਿਚਾਰਵਾਨ ਪੁਰਸ਼ ਗ੍ਰੰਥ ਵਿਚ ਪਰਵਿਰਤ ਹੁੰਦਾ ਹੈ। ਹੁਣ ਇਹ ਆਦਿ ਤੋਂ ਚੱਲੀ ਆਉਂਦੀ ਮਰਯਾਦਾ ਅਨੁਸਾਰ ਕਿ ਭਗਤੀ ਭਾਵਨਾ ਵਾਲੇ ਹਰ ਕਾਰਜ ਦੇ ਅਰੰਭ ਵਿਚ ਪਰਮਾਤਮਾ ਦਾ ਚਿੰਤਨ ਕਰਦੇ ਹਨ ਅਤੇ ਗ੍ਰੰਥ ਦੀ ਨਿਰਵਿਘਨ ਸਮਾਪਤੀ ਲਈ ਆਪਣੀ ਰਚਨਾ ਵਿਚ ਮੰਗਲ ਕਰਦੇ ਹਨ ਤੇ ਭਾਈ ਗੁਰਦਾਸ ਸਾਹਿਬ ਜੀ ਨੇ ਪਹਿਲਾਂ ਮੰਗਲ ਕੀਤਾ ਹੈ, ਜਿਵੇਂ ਬ੍ਰਿਛ ਦੇ ਮੁੱਢ ਨੂੰ ਪਾਣੀ ਪਾਉਣ ਨਾਲ ਬ੍ਰਿਛ ਦੇ ਪੱਤਿਆਂ, ਟਹਿਣੀਆਂ ਤਕ ਪਹੁੰਚ ਜਾਂਦਾ ਹੈ ਕਿਉਂਕਿ ਮੁੱਢ ਦਾ ਸਬੰਧ ਸਾਰੇ ਬ੍ਰਿਛ ਦੇ ਟਹਿਣ, ਪੱਤਿਆਂ ਨਾਲ ਹੈ। ਇਸੇ ਤਰ੍ਹਾਂ ਗੁਰੂ ਸਾਹਿਬਾਨ ਨੂੰ ਨਿਰੰਕਾਰ ਦਾ ਸਾਖ਼ਸ਼ਾਤ ਸਰਗੁਣ ਸਰੂਪ ਜਾਣ ਕੇ 'ਗੁਰਦੇਵ' ਸ਼ਬਦ ਵਰਤ ਕੇ ਗੁਰੂ ਨਾਨਕ ਦੇਵ ਜੀ ਦਾ ਮੰਗਲ ਉਚਾਰਨ ਕਰਦੇ ਹਨ। ਸੋ ਚਾਰੇ ਅਨੁਬੰਧਾਂ ਨੂੰ ਸੂਚਿਤ ਕਰ ਕੇ ਮੰਗਲ ਦੁਆਰਾ ਆਪਣੇ ਗ੍ਰੰਥ ਦੀ ਪ੍ਰਾਰੰਭਤਾ ਕਰਦੇ ਹਨ।

**ਮੰਗਲ**—ਅਨੰਦ, ਖ਼ੁਸ਼ੀ, ਉਤਸਵ ਆਦਿ ਅਰਥ ਭੀ ਇਸ ਦੇ ਹਨ। ਵਿਦਵਾਨਾਂ ਨੇ ਇਹ ਵੀ ਮੰਨਿਆ ਹੈ ਕਿ ਵਿਘਨਾਂ ਤੋਂ ਭਿੰਨ ਹੋਵੇ ਤੇ ਵਿਘਨ ਨਾਸ਼ਕ ਹੋਵੇ ਅਤੇ ਪਰਾਰੰਭ ਕਰਨ ਦੀ ਇੱਛਾ ਰੂਪ ਕਾਰਜ ਵਿਘਨ, ਧਵੰਸ ਦਾ ਅਸਾਧਾਰਨ ਕਾਰਜ ਹੋਵੇ, ਗ੍ਰੰਥ ਦੇ ਮੁੱਢ ਵਿਚ ਪਰਮਾਤਮਾ ਅਤੇ ਇਸ਼ਟ ਦੇਵ ਦਾ ਨਿਰਵਿਘਨ ਸਮਾਪਤੀ ਲਈ ਕੀਤਾ ਆਰਾਧਨ, ਉਸ ਨੂੰ ਮੰਗਲ ਕਿਹਾ ਜਾਂਦਾ ਹੈ।

ਪੁਰਾਣੇ ਗ੍ਰੰਥਾਂ ਵਿਚ ਮੰਗਲ ਦੇ ਤਿੰਨ ਭੇਦ ਲਿਖੇ ਹੋਏ ਮਿਲਦੇ ਹਨ:

੧. **ਵਸਤੂ ਨਿਰਦੇਸ਼ਾਤਮਕ ਮੰਗਲ**—ਗ੍ਰੰਥ ਵਿਚ ਜਿਸ ਦਾ ਕਥਨ ਕਰਨਾ ਹੈ, ਉਸ ਦੇ ਗੁਣ, ਮਹਿਮਾ, ਲੱਛਣ ਬੋਧ ਕਰਾਉਣ ਵਾਲਾ ਮੰਗਲ ਵਸਤੂ ਨਿਰਦੇਸ਼ਾਤਮਕ ਮੰਗਲ ਹੁੰਦਾ ਹੈ। ਜੈਸਾ ਕਿ:

**੧ੴ ਸਤਿਗੁਰ ਪ੍ਰਸਾਦਿ॥**

੨. **ਆਸ਼ੀਰਵਾਦਾਤਮਕ ਮੰਗਲ**—ਗ੍ਰੰਥ ਦੀ ਨਿਰਵਿਘਨਤਾ ਸਮਾਪਤੀ ਲਈ ਕੀਤੀ ਜਾਚਨਾ **ਵਾ:** ਆਪਣੀ ਕਲਿਆਣ ਲਈ, ਇਹ ਆਸ਼ੀਰਵਾਦਾਤਮਕ ਮੰਗਲ ਹੁੰਦਾ ਹੈ। ਜੈਸਾ ਕਿ:

**ਵਾਹਿਗੁਰੂ ਜੀ ਕੀ ਫ਼ਤਹਿ॥**

**ਵਾ:**

**ਜੈ ਤੇਗੰ ਸ੍ਰੀ ਜੈ ਤੇਗੰ।**

੩. **ਨਮਸਕਾਰਾਤਮਕ ਮੰਗਲ**—ਜਿਸ ਵਿਚ ਪ੍ਰਣਾਮ ਕੀਤਾ ਜਾਵੇ, ਇਸ ਨੂੰ ਨਮਸਕਾਰਾਤਮਕ ਮੰਗਲ ਕਹਿੰਦੇ ਹਨ।

ਇਨ੍ਹਾਂ ਤਿੰਨ ਮੰਗਲਾਂ ਤੋਂ ਇਲਾਵਾ ਚੌਥਾ ਮੰਗਲ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਸਿੱਧ ਕੀਤਾ ਹੈ। ਉਸ ਦੇ ਅਨੁਸਾਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਕਥਾ ਦੌਰਾਨ ਵਰਣਨ ਕੀਤਾ ਹੈ। ਕੇਵਲ ਕਹਿਣ ਮਾਤਰ ਨਹੀਂ, ਗੁਰਬਾਣੀ ਦੁਆਰਾ ਸਿੱਧ ਕੀਤਾ ਹੈ। ਉਹ ਚੌਥਾ ਮੰਗਲ ਆਤਮ-ਚਿੰਤਨ ਮੰਗਲ ਹੈ। ਜੈਸਾ ਕਿ:

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰੁ ਹਥ॥੧॥** *(ਗਉੜੀ ਮ: ੫, ਅੰਗ ੨੫੬)*

ਇਸ ਸਲੋਕ ਵਿਚ ਚਾਰੇ ਮੰਗਲ ਹਨ:

੧. **ਸਰਬ ਕਲਾ ਸਮਰਥ**—ਇਹ ਵਸਤੂ ਨਿਰਦੇਸ਼ਾਤਮਕ ਮੰਗਲ ਹੈ।

੨. **ਡੋਲਨ ਤੇ ਰਾਖਹੁ ਪ੍ਰਭੂ**—ਇਹ ਆਸ਼ੀਰਵਾਦਾਤਮਕ ਮੰਗਲ ਹੈ।

੩. **ਨਾਨਕ ਦੇ ਕਰੁ ਹਥ**—ਇਹ ਆਤਮਚਿੰਤਨ ਮੰਗਲ ਹੈ। ਕਰੁ ਨਾਮ ਵੀ ਹੱਥ ਤੇ ਹੱਥ ਨਾਮ ਵੀ ਹੱਥ ਦਾ ਹੈ, ਜਿਵੇਂ ਹੱਥ ਦੇ ਉੱਤੇ ਹੱਥ ਰੱਖ ਦਈਏ, ਦੋਵੇਂ ਹੱਥ ਇਕ ਦੂਜੇ ਦੇ ਨੇੜੇ ਹੋ ਜਾਂਦੇ ਹਨ। ਇਸੇ ਤਰ੍ਹਾਂ ਆਤਮਾ ਨੂੰ ਆਪਣਾ ਰੂਪ ਜਾਣ ਕੇ ਚਿੰਤਨ ਕਰਨਾ **ਵਾ:** ਆਪਣੀ ਆਤਮਾ ਨੂੰ ਬ੍ਰਹਮ ਸਰੂਪ ਜਾਣ ਕੇ ਚਿੰਤਨ ਕਰਨਾ, ਇਹ ਆਤਮ-ਚਿੰਤਨ ਮੰਗਲ ਹੈ।

੪. **ਡੰਡਉਤਿ ਬੰਦਨ ਅਨਿਕ ਬਾਰ—**ਇਹ ਨਮਸਕਾਰਾਤਮਕ ਮੰਗਲ ਹੈ।

ਸੋ ਇਉਂ ਭਾਈ ਸਾਹਿਬ ਜੀ ਨਮਸਕਾਰਾਤਮਕ ਮੰਗਲ ਕਰ ਕੇ ਗੁਰੂ ਨਾਨਕ ਦੇਵ ਜੀ ਨੂੰ ਨਿਰੰਕਾਰ ਦਾ ਸਾਖ਼ਸ਼ਾਤ ਸਰਗੁਣ ਸਰੂਪ ਜਾਣ ਕੇ ਤੇ ਗੁਰਦੇਵ ਪਦ ਵਰਤਦੇ ਹੋਏ ਆਪਣੇ ਗ੍ਰੰਥ ਦੀ ਪ੍ਰਾਰੰਭਤਾ ਕਰਦੇ ਹਨ।

# ਵਾਰ ੧

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਕਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਮੂਲ ਮੰਗਲਾਚਰਣ)

## ਨਮਸਕਾਰ ਗੁਰਦੇਵ ਕੋ; ਸਤਿਨਾਮੁ ਜਿਸ ਮੰਤ੍ਰ ਸੁਣਾਇਆ।

ਨਮਸਕਾਰ = ਬੰਦਨਾ, ਮੱਥਾ ਟੇਕਣਾ ਭਾਵ ਗੁਰਦੇਵ = ਗੁਰੂ ਸਾਹਿਬ ਕੋ = ਨੂੰ ਅੰਤਰੀਵ ਭਾਵ ਵਿਚ ਸਿਰ ਝੁਕਾ ਕੇ ਮੱਥਾ ਟੇਕਦਾ ਹਾਂ।

ਜੋ ਉਪਰੋਕਤ ਤੁਕ ਵਿਚ ਗੁਰਦੇਵ ਪਦ ਆਇਆ ਹੈ, ਇਸ ਦਾ ਅਰਥ ਗੁਰੂ ਨਾਨਕ (ਕੜਾਹ ਕੁੰਡਲ ਨਿਆਂ ਸੇ ਹੈ) ਕੜਾਹ ਕੁੰਡਲ ਉਸ ਨੂੰ ਕਹਿੰਦੇ ਹਨ ਕਿ ਕੜਾਹੇ ਦੇ ਦੋਹਾਂ ਕੁੰਡਿਆਂ ਨੂੰ ਫੜ ਕੇ ਚੁੱਕ ਲਈਏ ਤਾਂ ਕੜਾਹਾ ਆਪ ਹੀ ਚੁੱਕਿਆ ਜਾਂਦਾ ਹੈ। ਇਸ ਤਰ੍ਹਾਂ (ਗੁਰ+ਦੇਵ) ਦੇ ਵਿਚ ਨਾਨਕ ਪਦ ਆਪ ਹੀ ਆ ਜਾਂਦਾ ਹੈ, ਕਿਉਂਕਿ ਭਾਈ ਸਾਹਿਬ ਨੇ ਇਹ ਗੁਰਦੇਵ ਪਦ ਗੁਰੂ ਨਾਨਕ ਦੇਵ ਜੀ ਲਈ ਵਰਤਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਗੁਰੂ ਨੂੰ ਨਿਰਵਿਘਨਤਾ ਲਈ ਅਰਦਾਸ ਹੈ, ਜਿਸ ਗੁਰੂ ਸਾਹਿਬ ਨੇ ਸੰਸਾਰ ਦੀ ਕਲਿਆਣ ਲਈ ਸਾਰੇ ਬੇਦ ਸ਼ਾਸਤਰਾਂ ਤੋਂ ਵਿਸ਼ੇਸ਼ ਪਰਮਾਤਮਾ ਦਾ ਨਾਮ ਦਰਗਾਹੋਂ ਸਤਿਨਾਮੁ = ਮੂਲ ਮੰਤਰ ਲੈ ਕੇ ਆਂਦਾ ਅਤੇ ਸੰਸਾਰ ਦੀ ਕਲਿਆਣ ਲਈ ਬੇਈ ਨਦੀ ਵਿੱਚੋਂ ਬਾਹਰ ਆ ਕੇ ਜਿਥੇ ਸੰਤ ਘਾਟ ਗੁਰਦੁਆਰਾ ਹੈ, ਉਥੇ ਬੈਠ ਕੇ ਆਪਣੀ ਰਸਨਾ ਤੋਂ ੧ਓ ਤੋਂ...ਨਾਨਕ ਹੋਸੀ ਭੀ ਸਚੁ ॥ ਤਕ ਮੂਲ ਮੰਤਰ ਪਹਿਲੀ ਵਾਰ ਸੁਣਾਇਆ ਸੀ। ਇਸ ਵਜ੍ਹਾ ਕਰਕੇ ਗੁਰੂ ਜੀ ਦੇ ਯਾਦਗਾਰੀ ਅਸਥਾਨ ਗੁਰਦੁਆਰਾ ਸਾਹਿਬ ਦੀ ਕੰਧ ਉੱਤੇ ੧ਓ ਤੋਂ ਨਾਨਕ ਹੋਸੀ ਭੀ ਸਚੁ ਤਕ ਮੂਲ ਮੰਤਰ ਲਿਖਿਆ ਹੋਇਆ ਹੈ।

## ਭਵਜਲ ਵਿਚੋਂ ਕਢਿ ਕੇ; ਮੁਕਤਿ ਪਦਾਰਥ ਮਾਹਿ ਸਮਾਇਆ।

ਇਸ ਨਾਮ ਮੰਤ੍ਰ ਨੂੰ ਜਪਣ ਦਾ ਇਹ ਫਲ ਹੋਇਆ ਕਿ ਭਵਜਲ = ਭੈਦਾਇਕ ਸੰਸਾਰ-ਸਮੁੰਦਰ ਵਿੱਚੋਂ ਕੱਢ ਕੇ = ਉਬਾਰ ਕੇ ਭਾਵ ਕਿ ਮੁਕਤਿ = ਸੁਤੰਤਰ ਭਾਵ ਮੁਕਤੀ ਰੂਪ ਪਦਾਰਥ = ਵਸਤੂ ਪ੍ਰਾਪਤ ਕਰ ਕੇ **ਵਾ:** ਜੰਮਣ ਮਰਨ ਤੋਂ ਰਹਿਤ ਕਰ ਕੇ ਪਰਮਾਤਮਾ ਮਾਹਿ = ਵਿਚ ਸਮਾਇਆ = ਅਭੇਦ ਹੋ ਗਏ।

ਇਹ ਮੂਲ ਮੰਤ੍ਰ ਦੇ ਸਿਮਰਨ ਦਾ ਫਲ ਹੋਇਆ। ਭਾਈ ਸਾਹਿਬ ਨੇ ਇਥੇ ਮੁਕਤੀ ਨੂੰ ਪਦਾਰਥ ਰੂਪ ਵਿਚ ਲਿਖਿਆ ਹੈ। ਪੁਰਾਤਨ ਸ਼ਾਸਤਰਾਂ ਵਿਚ ਚਾਰੇ ਪਦਾਰਥ ਮੰਨੇ ਹਨ, ਜਿਨ੍ਹਾਂ ਦੀ ਪੁਸ਼ਟੀ ਗੁਰਬਾਣੀ ਵਿੱਚੋਂ ਵੀ ਹੁੰਦੀ ਹੈ। ਧਰਮ, ਅਰਥ, ਕਾਮ, ਮੋਖ; ਇਸ ਤਰਤੀਬ ਅਨੁਸਾਰ ਚੌਥੀ ਥਾਂ 'ਤੇ ਇਕ ਪਦਾਰਥ ਮੰਨਿਆ ਹੈ। ਜਿਥੇ ਵੀ ਸਤਿਨਾਮ ਪਦ ਭਾਈ ਸਾਹਿਬ ਦੀ ਰਚਨਾ ਵਿਚ ਜਾਂ ਗੁਰਬਾਣੀ ਵਿਚ ਜਪਣ ਦੇ ਭਾਵ ਵਿਚ ਆਇਆ ਹੈ, ਇਸ ਦਾ ਭਾਵ ਮੂਲ ਮੰਤਰ ਦਾ ਸੰਖੇਪ ਰੂਪ ਸਮਝਣਾ। ਮੂਲ ਮੰਤਰ ਦਾ ਸਿਮਰਨ ਨਿਰੰਕਾਰ

ਦੀ ਦਰਗਾਹ ਵਿਚ ਪਰਵਾਨ ਹੈ, ਇਸ ਲਈ ਭਾਈ ਸਾਹਿਬ ਜੀ ਨੇ ਅੱਗੇ ਚੱਲ ਕੇ ਇਉਂ ਲਿਖਿਆ ਹੈ। ਜੈਸਾ ਕਿ :

**ਸਤਿਗੁਰ ਸਤਿ ਸਰੂਪ ਹੈ; ਧਿਆਨ ਮੂਲ ਗੁਰ ਮੂਰਤਿ ਜਾਣੈ।**
**ਸਤਿਨਾਮੁ ਕਰਤਾ ਪੁਰਖੁ; ਮੂਲ ਮੰਤ੍ਰ ਸਿਮਰਣ ਪਰਵਾਣੈ।** *(ਵਾਰ ੬, ਪਉੜੀ ੧੯)*

## ਜਨਮ ਮਰਣ ਭਉ ਕਟਿਆ; ਸੰਸਾ ਰੋਗ ਵਿਯੋਗ ਮਿਟਾਇਆ।

ਜਨਮ = ਜਨਮ ਲੈਣਾ, ਜਨਮ ਵੇਲੇ ਦੀਆਂ ਪੀੜਾਂ ਜੋ ਬੜੀਆਂ ਭਿਆਨਕ ਤੇ ਦੁਖਦਾਈ ਹਨ, ਜਿਸ ਦਾ ਵਰਨਨ ਜਨਮ ਲੈਣ ਵਾਲਾ ਬੋਲ ਕੇ ਨਹੀਂ ਦੱਸ ਸਕਦਾ, ਪਰ ਉਨ੍ਹਾਂ ਪੀੜਾਂ ਤੋਂ ਦੁਖੀ ਹੋ ਕੇ ਭਉ = ਡਰ ਕੇ, ਰੋ ਕੇ ਜ਼ਾਹਰ ਕਰਦਾ ਹੈ ਅਤੇ ਮਰਣ = ਅੰਤ ਵੇਲੇ ਭਾਵ ਸਰੀਰ ਤਿਆਗਣ ਵੇਲੇ ਦਾ ਜੋ ਦੁੱਖ ਹੈ, ਜਿਸ ਨੂੰ ਗੁਰਬਾਣੀ ਵਿਚ ਇਉਂ ਵਰਣਨ ਕੀਤਾ ਹੈ। ਜੈਸਾ ਕਿ :

**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥** *(ਸਲੋਕ ਫਰੀਦ ਜੀ, ਅੰਗ ੧੩੭੭)*

ਉਪਰੋਕਤ ਦੁੱਖਾਂ ਨੂੰ ਸਤਿਪੁਰਸ਼ਾਂ ਨੇ ਇਉਂ ਵਰਣਨ ਕੀਤਾ ਹੈ ਕਿ ਜਿਵੇਂ ਸੁਨਿਆਰਾ ਸੋਨੇ ਦੀ ਤਾਰ ਨੂੰ, ਸੁਨਿਆਰੇ ਦਾ ਜੋ ਬਾਰੀਕ ਸੁਰਾਖ਼ ਵਾਲਾ ਔਜ਼ਾਰ ਹੈ, ਜਿਸ ਨੂੰ 'ਜਿੰਦੀ' ਵੀ ਕਹਿੰਦੇ ਹਨ, ਉਸ ਦੇ ਵਿੱਚੋਂ ਤਾਰ ਨੂੰ ਖਿੱਚਦਾ ਹੈ, ਜਿਸ 'ਤੇ ਤਾਰ ਬਾਰੀਕ ਹੋ ਜਾਂਦੀ ਹੈ, ਕਿਉਂਕਿ ਸੁਰਾਖ਼ ਤੰਗ ਹੁੰਦਾ ਹੈ, ਤਾਰ ਮੋਟੀ ਹੁੰਦੀ ਹੈ। ਇਹ ਪ੍ਰਮਾਣ ਦਿੱਤਾ ਗਿਆ ਹੈ, ਇਸ ਤਰ੍ਹਾਂ ਮਾਤਾ ਦਾ ਜਨਮ-ਅਸਥਾਨ ਦਾ ਸੁਰਾਖ਼ ਤੰਗ ਹੁੰਦਾ ਹੈ, ਬੱਚੇ ਦਾ ਸਰੀਰ ਬਹੁਤ ਮੋਟਾ ਹੁੰਦਾ ਹੈ। ਜਦੋਂ ਦਾਈਆਂ ਜਨਮ ਦਿਵਾਉਂਦੀਆਂ ਹਨ ਤਾਂ ਸੁਨਿਆਰ ਦੀ ਤਰ੍ਹਾਂ ਬੱਚੇ ਨੂੰ ਗਰਭ ਵਿੱਚੋਂ ਖਿੱਚ ਕੇ ਬਾਹਰ ਕੱਢਿਆ ਜਾਂਦਾ ਹੈ। ਉਸ ਵੇਲੇ ਜਨਮ ਦੇਣ ਵਾਲੀ ਮਾਂ ਦੀਆਂ ਚੀਕਾਂ ਨਿਕਲ ਜਾਂਦੀਆਂ ਹਨ। ਉਹ ਆਪਣੇ ਦੁੱਖ ਨੂੰ ਬੋਲ ਕੇ ਦੱਸ ਸਕਦੀ ਹੈ, ਜਦੋਂ ਕਿ ਬੱਚਾ ਬੋਲ ਕੇ ਦੱਸ ਵੀ ਨਹੀਂ ਸਕਦਾ। ਜਿਸ ਦਾ ਹਾਲ ਸੁਨਿਆਰੇ ਦੀ ਤਾਰ ਵਰਗਾ ਹੋ ਕੇ ਸਰੀਰ ਨਿਢਾਲ ਹੋ ਜਾਂਦਾ ਹੈ। ਕਈ ਬੱਚੇ ਜੰਮਣ ਵੇਲੇ ਦੇ ਦੁੱਖ ਵਿਚ ਮਰ ਜਾਂਦੇ ਹਨ ਅਤੇ ਕਈ ਬੇਹੋਸ਼ ਹੋ ਜਾਂਦੇ ਹਨ। ਇਸ ਤਰ੍ਹਾਂ ਮਰਣ = ਮੌਤ ਦਾ ਸਮਾਂ ਹੈ, ਉਹ ਵੀ ਜੰਮਣ ਵੇਲੇ ਦੇ ਦੁੱਖ ਨਾਲੋਂ ਘੱਟ ਨਹੀਂ ਹੈ। ਉਸ ਦਾ ਪ੍ਰਮਾਣ ਦਿੱਤਾ ਹੈ ਕਿ ਜਿਵੇਂ ਬਾਰੀਕ ਕੰਢਿਆਂ ਵਾਲੀ ਕੰਡਿਆਲੀ ਝਾੜੀ ਮੂੰਹ ਥਾਣੀਂ ਪਾ ਕੇ ਗੁਦਾ ਥਾਣੀਂ ਨਿਕਾਲ ਦਿੱਤੀ ਜਾਵੇ, ਜਿੰਨੀ ਤਕਲੀਫ਼ ਉਸ ਝਾੜੀ ਨੂੰ ਖਿੱਚਣ ਵੇਲੇ ਹੁੰਦੀ ਹੈ, ਇਤਨਾ ਦੁੱਖ ਜੀਵ ਆਤਮਾ ਨੂੰ ਸਰੀਰ ਦੇ ਮਰਣ ਵੇਲੇ ਹੁੰਦਾ ਹੈ। ਦੂਸਰਾ 'ਆਤਮ ਪੁਰਾਣ' ਵਿਚ ਲਿਖਿਆ ਹੈ ਕਿ ਸੱਤਰ ਹਜ਼ਾਰ ਬਿੱਛੂ ਇਕੱਠਾ ਡੰਗ ਮਾਰੇ, ਜਿਤਨੀ ਤਕਲੀਫ਼ ਬਿੱਛੂਆਂ ਦੇ ਡੰਗ ਤੋਂ ਹੁੰਦੀ ਹੈ, ਉਤਨੀ ਤਕਲੀਫ਼ ਜੀਵ ਆਤਮਾ ਨੂੰ ਸਰੀਰ ਤਿਆਗਣ ਵੇਲੇ ਹੁੰਦੀ ਹੈ। ਇਕ ਬਿੱਛੂ ਦੇ ਡੰਗ ਮਾਰਨ ਦੀ ਪ੍ਰਤੱਖ ਮਿਸਾਲ ਦਾਸ ਨੇ ਅੱਖੀਂ ਵੇਖੀ ਹੈ। ਸੰਨ ੧੯੭੧ ਵਿਚ ਵਰਖਾ ਰੁੱਤ ਸੀ, ਰਿਖੀਕੇਸ਼ ਗੁਰਦੁਆਰੇ ਦੇ ਬਾਹਰਲੇ ਪਾਸੇ, ਜਿਥੇ ਅੱਜ ਰਹਿਣ ਦੇ ਲਈ ਸਰਾਵਾਂ ਬਣੀਆਂ ਹੋਈਆਂ ਹਨ, ਇਥੇ ਬਾਰੀਕ ਝਾੜੀਆਂ ਦਾ ਜੰਗਲ ਹੁੰਦਾ ਸੀ। ਇਕ ਨਿਰਮਲੇ ਮਹਾਤਮਾ ਨੂੰ ਬਿੱਛੂ ਨੇ ਡੰਗ ਦਿੱਤਾ ਸੀ। ਜਿਵੇਂ ਦੁੱਖ ਵਿਚ ਮਹਾਤਮਾ ਚੀਕਿਆ, ਉਹਦਾ ਦੁੱਖ ਅੱਖਰਾਂ ਵਿਚ ਲਿਖਣਾ ਮੁਸ਼ਕਲ ਹੈ। ਇਤਨਾ ਹੀ ਕਾਫ਼ੀ ਹੋਵੇਗਾ ਕਿ ਜਦੋਂ ਦਾਸ ਨੇ ਉਸ ਨੂੰ ਇਹ ਕਿਹਾ ਕਿ ਮਹਾਤਮਾ ਜੀ ਆਪਣੇ ਭੇਖ ਦਾ ਕੁਝ ਤਾਂ ਖ਼ਿਆਲ ਕਰੋ ਤਾਂ ਉਸ ਨੇ ਉੱਤਰ ਦਿੱਤਾ, ਜੇ ਮੇਰੀ ਲੱਤ ਨੂੰ ਕੁਹਾੜੇ ਨਾਲ ਵੱਢ ਦੇਵੋ ਤਾਂ ਇਤਨੀ ਤਕਲੀਫ਼ ਨਹੀਂ ਹੋਵੇਗੀ। ਮੈਨੂੰ ਤਾਂ ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਮੱਚਦੀ ਭੱਠ ਵਿਚ ਮੇਰੀ ਲੱਤ ਦੇ ਦਿੱਤੀ ਹੋਵੇ। ਇਤਨੀ ਤਕਲੀਫ਼ ਹੋ ਰਹੀ ਹੈ। ਇਤਨੇ ਨੂੰ ਇਕ ਗੁਰਮੁਖ ਇਲਾਜ ਕਰਨ ਵਾਲਾ ਆਇਆ, ਜਿਸ ਨੇ ਬੂਟੀ ਲੱਭ ਕੇ ਲਿਆਂਦੀ, ਸਤਿਨਾਮ ਦਾ ਜਾਪ ਕਰਦੇ ਹੋਏ ਉਸ ਦਾ ਇਲਾਜ ਕੀਤਾ ਅਤੇ ਉਹ ਤੰਦਰੁਸਤ ਹੋਇਆ। ਸਾਡੇ ਇਹ ਕਹਾਣੀ ਲਿਖਣ ਦਾ ਭਾਵ ਇਹ ਹੈ ਕਿ ਇਕ ਬਿੱਛੂ ਦੇ ਡੰਗ ਦੀ ਇਤਨੀ ਤਕਲੀਫ਼ ਹੁੰਦੀ ਹੈ

ਤਾਂ ਸੱਤਰ ਹਜ਼ਾਰ ਦੀ ਕਿੰਨੀ ਹੋਵੇਗੀ ? ਇਹ ਸੰਸਾਰ ਜੰਮਣ-ਮਰਨ ਦਾ ਭਉ = ਡਰ ਸੀ, ਇਹ ਸਤਿਗੁਰਾਂ ਨੇ ਕਟਿਆ = ਕੱਟ ਦਿੱਤਾ ਭਾਵ ਜੰਮਣ ਤੇ ਮਰਨ ਦਾ ਦੁੱਖ ਕੱਟ ਦਿੱਤਾ, ਸੰਸਾ = ਅੰਦੇਸ਼ਾ ਸੀ ਅਤੇ ਹਉਮੈ ਦਾ ਰੋਗ = ਬਿਮਾਰੀ ਸੀ ਤੇ ਜੋ ਵਿਯੋਗ = ਵਿਛੋੜਾ ਸੀ, ਇਹ ਸਤਿਗੁਰੂ ਜੀ ਨੇ ਨਾਮ ਮੰਤਰ ਦੁਆਰਾ ਮਿਟਾਇਆ = ਮੇਟ ਦਿੱਤਾ ਹੈ।

## ਸੰਸਾ ਇਹੁ ਸੰਸਾਰੁ ਹੈ; ਜਨਮ ਮਰਣ ਵਿਚਿ ਦੁਖ ਸਬਾਇਆ।

ਇਹੁ = ਇਹ ਸੰਸਾਰੁ = (ਸੰਸਾ + ਆਰ) ਰਾਰੇ ਅੱਖਰ ਨੂੰ ਸਵਰਨੀ ਮੰਨ ਕੇ ਇਸ ਦੀ ਥਾਂ ਪਦ ਬਣਿਆ ਆਲ ਭਾਵ ਸੰਸਾ = ਗ਼ਮਾਂ ਦਾ ਆਲ = ਘਰ, ਇਸ ਨੂੰ ਸੰਸਾਰ ਕਹਿੰਦੇ ਹਨ ਭਾਵ ਇਹ ਗ਼ਮਾਂ, ਫ਼ਿਕਰਾਂ ਦਾ ਘਰ ਹੈ। ਜਿਸ ਦੇ ਵਿਚ ਜੀਵਾਂ ਨੂੰ ਸਬਾਇਆ = ਬਹੁਤਾ ਜੰਮਣ ਮਰਨ ਦਾ ਦੁੱਖ ਵਿਆਪ ਰਿਹਾ ਹੈ।

## ਜਮਦੰਡ ਸਿਰੋਂ ਨਾ ਉਤਰੈ; ਸਾਕਤ ਦੁਰਜਨ ਜਨਮੁ ਗਵਾਇਆ।

ਸਾਕਤ = ਕਠੋਰ ਚਿੱਤ, ਦੁਰਜਨ (ਦੁਰ + ਜਨ) ਦੁਰ = ਭੈੜੇ ਜਨ = ਪੁਰਸ਼ ਭਾਵ ਪਾਪ ਆਤਮਾ ਦੁਰਾਚਾਰੀ ਉਨ੍ਹਾਂ ਨੇ ਮਨੁੱਖਾ ਜਨਮ ਭਾਵ ਮਨੁੱਖਾ ਸਰੀਰ ਜੋ ਅਮੋਲਕ ਵਸਤੂ ਸੀ, ਭਜਨ ਸਿਮਰਨ ਤੋਂ ਬਿਨਾਂ ਐਵੇਂ ਹੀ ਗਵਾਇਆ = ਨਾਸ ਕਰ ਲਿਆ ਹੈ। ਜਿਸ ਕਰਕੇ ਜਮ = ਜਮਦੂਤਾਂ ਦਾ ਦੰਡ = ਡੰਡਾ ਸਿਰੋਂ = ਸਿਰ ਉਪਰੋਂ ਉਤਰੈ = ਲਹਿੰਦਾ ਹੀ ਨਹੀਂ ਹੈ।

## ਚਰਨ ਗਹੇ ਗੁਰਦੇਵ ਦੇ; ਸਤਿ ਸਬਦ ਦੇ ਮੁਕਤ ਕਰਾਇਆ।

ਜਦੋਂ ਗੁਰਦੇਵ = ਗੁਰੂ ਨਾਨਕ ਦੇਵ ਜੀ ਦੇ ਸ਼ਬਦ ਰੂਪ ਚਰਨ = ਪੈਰ ਗਹੇ = ਪਕੜਨਾ ਕੀਤੇ ਤਾਂ ਸਤਿਗੁਰੂ ਜੀ ਨੇ ਸਤਿ = ਨਾਸ ਤੋਂ ਰਹਿਤ ਪਰਮੇਸ਼ਰ ਦਾ ਸਬਦ = ਉਪਦੇਸ਼ ਦੇ ਕਰਕੇ ਸੰਸਾਰ ਤੋਂ ਮੁਕਤ = ਜੰਮਣ-ਮਰਨ ਤੋਂ ਰਹਿਤ ਕਰਾਇਆ = ਕਰਾ ਦਿੱਤਾ ਹੈ।

## ਭਾਉ ਭਗਤਿ ਗੁਰਪੁਰਬ ਕਰਿ; ਨਾਮ ਦਾਨ ਇਸਨਾਨ ਦ੍ਰਿੜਾਇਆ।

ਇਉਂ ਗੁਰਮਤਿ ਵਿਚ ਨਾਮ, ਪਰਮੇਸ਼ਰ ਦਾ ਚਿੰਤਨ ਅਤੇ ਦਾਨ = ਹੱਥੋਂ ਪਦਾਰਥ ਦੇਣ ਦੀ ਕਿਰਿਆ ਅਤੇ ਅੰਮ੍ਰਿਤ ਵੇਲੇ ਇਸਨਾਨ = ਨਹਾਉਣਾ ਦ੍ਰਿੜਾਇਆ = ਪੱਕਾ ਕੀਤਾ ਹੈ ਕਿ ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਨਾ ਹੀ ਕਰਨਾ ਹੈ ਅਤੇ ਪਰਮੇਸ਼ਰ ਦੇ ਨਾਮ ਨੂੰ ਭਾਉ = ਪ੍ਰੇਮ ਸਹਿਤ ਜਪਣਾ ਹੈ, ਭਗਤਿ = ਭਗਤੀ ਕਰਨੀ ਹੈ ਭਾਵ ਪ੍ਰੇਮਾ-ਭਗਤੀ ਕਰਨੀ ਹੈ ਅਤੇ ਗੁਰਪੁਰਬ ਮਨਾਉਣਾ ਕਰਿ = ਕਰਦੇ ਹਨ।

## ਜੇਹਾ ਬੀਉ; ਤੇਹਾ ਫਲੁ ਪਾਇਆ ॥੧॥

ਜੀਵ ਮਨੁੱਖਾ ਸਰੀਰ ਰੂਪੀ ਧਰਤੀ ਵਿਚ ਜੇਹਾ = ਜਿਹੋ ਜਿਹਾ ਸ਼ੁਭ ਅਸ਼ੁਭ ਕਰਮਾਂ ਰੂਪੀ ਬੀਜ ਬੀਜੇਗਾ, ਤੇਹਾ = ਉਹੋ ਦੁੱਖ ਅਰ ਸੁਖ ਰੂਪ ਵਿਚ ਫਲ ਪਾਇਆ = ਪਾ ਲਵੇਗਾ **ਵਾ:** ਮੰਦ ਕਰਮ ਰੂਪੀ ਬੀਜ ਦਾ ਫਲ ਨਰਕ, ਟੇਢੀਆਂ ਵਿੰਗੀਆਂ ਜੂਨਾਂ, ਸਰੀਰਕ ਦੁੱਖ ਤੇ ਪੁੰਨ ਕਰਮ ਰੂਪ ਬੀਜ ਦਾ ਫਲ ਸਵਰਗ, ਸ੍ਰੇਸ਼ਟ ਸਰੀਰ, ਸਰੀਰਕ ਸੁੱਖ, ਧਨ ਪਦਾਰਥ ਦੀ ਬਹੁਲਤਾ ਰੂਪ ਫਲ ਪਾਇਆ = ਪਾ ਲਵੇਗਾ। ਜੈਸਾ ਕਿ :

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** *(ਮਾਂਝ ਬਾਰਹਮਾਹਾ ਮ: ੫, ਅੰਗ ੧੩੪)*

**ਵਾ:** ਜਿਨ੍ਹਾਂ ਨੇ ਨਿਸ਼ਕਾਮ ਰੂਪੀ ਬੀਜ ਬੀਜਿਆ ਹੈ, ਉਨ੍ਹਾਂ ਨੇ ਪਰਮਾਤਮਾ ਦੀ ਪ੍ਰਾਪਤੀ ਰੂਪ ਫਲ ਪਾ ਲਿਆ ਹੈ ਅਥਵਾ ਨਿਸ਼ਕਾਮ ਕਰਮਾਂ ਰੂਪੀ ਬੀਜ ਨਾਲ ਮਨ ਦੀ ਸ਼ੁੱਧਤਾ ਪ੍ਰਾਪਤ ਕਰ ਕੇ ਗਿਆਨ ਰੂਪ ਫਲ ਪਾ ਲਿਆ ਹੈ, ਜਿਸ ਤੋਂ ਗੁਰਸਿੱਖ ਜਨਮ ਮਰਨ ਤੋਂ ਰਹਿਤ ਹੋ ਕੇ ਵਾਹਿਗੁਰੂ ਵਿਚ ਅਭੇਦ ਹੋ ਜਾਂਦਾ ਹੈ ॥੧॥

## ਪਉੜੀ ੨ (ਜਗਤ ਰਚਨਾ)

# ਪ੍ਰਿਥਮੈ ਸਾਸ ਨ ਮਾਸ ਸਨ; ਅੰਧ ਧੁੰਧ ਕਛੁ ਖਬਰ ਨ ਪਾਈ।

ਇਸ ਪਉੜੀ ਵਿਚ ਭਾਈ ਗੁਰਦਾਸ ਜੀ ਸੰਸਾਰ ਦੀ ਉਤਪਤੀ ਦਾ ਪ੍ਰਕਾਰ ਦਰਸਾਉਂਦੇ ਹਨ। ਪ੍ਰਿਥਮੈ = ਪਹਿਲਾਂ ਕੁਝ ਵੀ ਨਹੀਂ ਸੀ ਤੇ ਨਾ ਹੀ ਸਾਸ = ਸਾਹ ਲੈਣ ਵਾਲੇ ਜੀਵ ਜਿਨ੍ਹਾਂ ਦਾ ਜੀਵਨ ਪ੍ਰਾਣ-ਵਾਯੂ ਤੇ ਜੀਵਤ ਹੈ, ਉਹ ਭੀ ਨ = ਨਹੀਂ ਸਨ, ਅਤੇ ਨਾ ਹੀ ਮਾਸ = ਸਰੀਰ ਦੀ ਬਨਾਵਟ ਵਾਲੇ ਸਨ। ਅੰਧ ਧੁੰਧ = ਅੰਧਾ ਹਨੇਰ ਸੀ ਭਾਵ ਘੁੱਪ ਹਨੇਰ ਸੀ। ਇਸ ਦੀ ਖਬਰ = ਜਾਣਕਾਰੀ ਕੁਝ ਭੀ ਕਿਸੇ ਨੂੰ ਨਹੀਂ ਸੀ, ਨਾ ਕਿਸੀ ਰਿਸ਼ੀ-ਮੁਨੀ, ਨਾ ਕਿਸੀ ਦੇਵੀ-ਦੇਵਤੇ, ਨਾ ਕਿਸੀ ਪੀਰ-ਪੈਗ਼ੰਬਰ ਆਦਿ, ਨਾ ਕੋਈ ਸੋਝੀ, ਖ਼ਬਰ ਨਹੀਂ ਪਾਈ, ਉਹ ਆਪਣੀ ਰਚਨਾ ਆਪ ਹੀ ਜਾਣਦਾ ਹੈ। ਜੈਸਾ ਕਿ :

**ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥** *(ਗੋਂਡ ਮ: ੫, ਅੰਗ ੮੬੩)*

# ਰਕਤਬਿੰਦ ਕੀ ਦੇਹਿ ਰਚਿ; ਪਾਂਚ ਤਤ ਕੀ ਜੜਤ ਜੜਾਈ।

ਪਰਮੇਸ਼ਰ ਨੇ ਮਾਤਾ ਦੇ ਰਕਤ = ਲਹੂ ਅਤੇ ਪਿਤਾ ਦੇ ਬਿੰਦ = ਵੀਰਜ ਤੋਂ ਦੇਹਿ = ਸਰੀਰ ਕੀ = ਦੀ ਰਚਨਾ ਰਚੀ ਹੈ ਪਰ ਇਹ ਰਚਨਾ ਪਾਂਚ = ਪੰਜ ਤੱਤਾਂ ਦੀ ਜੜਤ ਆਪਣੇ ਹੁਕਮ ਵਿਚ ਜੜਾਈ = ਜੜੀ ਹੈ ਭਾਵ ਆਪਣੇ ਹੁਕਮ ਵਿਚ ਮਾਇਆ ਰਚੀ ਤੇ ਮਾਇਆ ਤੋਂ ਮਹਿ ਤੱਤਵ ਰਚੇ ਤੇ ਸੂਖਮ ਤੱਤ ਸ਼ਬਦ, ਸਪਰਸ਼, ਰੂਪ, ਰਸ, ਗੰਧ ਰਚੇ। ਜੈਸਾ ਕਿ :

**ਕੇਤੇ ਜੁਗ ਵਰਤੇ ਗੁਬਾਰੈ ॥** *(ਮਾਰੂ ਸੋਲਹੇ ਮ: ੧, ਅੰਗ ੧੦੨੬)*

**ਕੀਤਾ ਪਸਾਉ ਏਕੋ ਕਵਾਉ ॥** *(ਜਪੁਜੀ ਸਾਹਿਬ, ਅੰਗ ੩)*

**ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥** *(ਮਾਰੂ ਸੋਲਹੇ ਮ: ੧, ਅੰਗ ੧੦੨੨)*

**ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥** *(ਸਿਰੀਰਾਗੁ ਮ: ੧, ਅੰਗ ੬੩)*

# ਪਉਣ ਪਾਣੀ ਬੈਸੰਤਰੋ; ਚਉਥੀ ਧਰਤੀ ਸੰਗਿ ਮਿਲਾਈ।

ਫਿਰ ਪਰਮੇਸ਼ਰ ਨੇ ਸੂਖਮ ਤੱਤਾਂ ਤੋਂ ਅਸਥੂਲ ਤੱਤ ਪਉਣ = ਹਵਾ, ਪਾਣੀ = ਜਲ, ਬੈਸੰਤਰੋ = ਅਗਨੀ, ਚਉਥੀ ਧਰਤੀ (ਧਰ + ਤੀ) ਪਰਮੇਸ਼ਰ ਦੇ ਹੁਕਮ ਵਿਚ ਧਰ = ਜੋ ਟਿਕਾਈ ਹੋਈ ਹੈ, ਉਸ ਨੂੰ ਧਰਤੀ ਕਹਿੰਦੇ ਹਨ, ਤੀ = ਉਸ ਦੀ ਤ੍ਰੀਮਤ ਭਾਵ ਉਸ ਦੀ ਮਾਇਆ ਰੂਪੀ ਤ੍ਰੀਮਤ ਦੀ ਜੋ ਟਿਕਾਈ ਹੋਈ ਹੈ, ਉਸ ਨੂੰ ਧਰਤੀ ਕਹਿੰਦੇ ਹਨ, ਉਨ੍ਹਾਂ ਤੱਤਾਂ ਦੇ ਸੰਗਿ = ਨਾਲ ਮਿਲਾਈ ਹੋਈ ਹੈ।

# ਪੰਚਮਿ ਵਿਚਿ ਆਕਾਸ ਕਰਿ; ਕਰਤਾ ਛਟਮੁ ਅਦਿਸਟੁ ਸਮਾਈ।

ਉਪਰੋਕਤ ਤੱਤਾਂ ਵਿਚ ਜੋ ਆਕਾਸ਼ ਤੱਤ ਹੈ, ਇਨ੍ਹਾਂ ਚਾਰੇ ਤੱਤਾਂ ਤੋਂ ਜੋ ਬਹੁਤ ਸੂਖਮ ਹੈ ਭਾਵ ਖ਼ਾਲੀ ਪੁਲਾੜ ਹੈ, ਉਹ ਪੰਚਮਿ = ਪੰਜਵਾਂ ਇਨ੍ਹਾਂ ਤੱਤਾਂ ਦੇ ਵਿਚ ਆਕਾਸ਼ ਨਾਲ ਮਿਲਾਉਣਾ ਕਰਿ = ਕੀਤਾ ਹੋਇਆ ਹੈ ਅਤੇ ਛਟਮੁ = ਛੇਵਾਂ ਕਰਤਾ = ਕਰਨ ਵਾਲਾ ਭਾਵ ਆਪਣਾ ਚੇਤਨ ਸਰੂਪ ਦਾ ਅੰਗ ਅਦਿਸਟੁ = ਨਾ ਦ੍ਰਿਸ਼ਟੀ ਆਉਣ ਵਾਲਾ, ਉਸ ਵਿਚ ਸਮਾਈ = ਸਮਾਇਆ ਹੋਇਆ ਹੈ ਭਾਵ ਸਮਾਨ ਚੇਤਨ ਹੋ ਕਰਕੇ ਸਮਾਇਆ ਹੋਇਆ ਹੈ।

## ਪੰਚ ਤਤ ਪੰਚੀਸਿ ਗੁਨਿ; ਸਤ੍ਰ ਮਿਤ੍ਰ ਮਿਲਿ ਦੇਹਿ ਬਣਾਈ।

ਪੰਜੇ ਅਸਥੂਲ ਤੱਤ ਇਕ ਇਕ ਤੱਤ ਤੋਂ ਪੰਜ ਪੰਜ ਉਸ ਦੇ ਭਾਗ ਕਰਕੇ ਪੰਚੀਸਿ = ਪੱਚੀ ਗੁਣ ਮਿਲਾ ਕੇ ਪੱਚੀ ਪ੍ਰਕਿਰਤੀਆਂ ਬਣਦੀਆਂ ਹਨ। ਇਹ ਤੱਤ ਇਕ ਦੂਜੇ ਦੇ ਵਿਰੋਧੀ ਹਨ, ਪਰ ਵਾਹਿਗੁਰੂ ਦੀ ਐਸੀ ਅਸਚਰਜਤਾ ਹੈ ਕਿ ਪਾਣੀ ਅੱਗ ਦਾ ਸਤ੍ਰ = ਵੈਰੀ ਹੈ ਤੇ ਅੱਗ ਪਾਣੀ ਦੀ ਸਤ੍ਰ = ਵੈਰਨ ਹੈ, ਪਰ ਪਰਮੇਸ਼ਰ ਨੇ ਇੱਕੋ ਸਰੀਰ ਵਿਚ ਇਉਂ ਇਕੱਠੇ ਕਰ ਦਿੱਤੇ ਹਨ ਜਿਵੇਂ ਮਿਤ੍ਰ = ਦੋਸਤ, ਪਿਆਰ ਵਾਲਾ ਮਿਲ ਕੇ, ਕੋਈ ਕਾਰਯ ਕਰਨ ਇਸ ਤਰ੍ਹਾਂ ਵਿਰੋਧੀ ਤੱਤਾਂ ਦੇ ਮਿਲਿ = ਮਿਲਾਪ ਤੋਂ ਦੇਹਿ = ਕਾਂਇਆਂ, ਸਰੀਰ ਦੀ ਬਣਤਰ ਬਣਾਈ = ਬਣਾਉਣਾ ਕੀਤੀ ਹੈ। ਜੈਸਾ ਕਿ :

**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ; ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥**

*(ਸੂਹੀ ਮ: ੪, ਅੰਗ ੭੩੬)*

| | ਪ੍ਰਿਥਵੀ ↓ | ਜਲ ↓ | ਅੱਗ ↓ | ਹਵਾ ↓ | ਆਕਾਸ ↓ |
|---|---|---|---|---|---|
| ਪ੍ਰਿਥਵੀ ↠ | ਅਸਥ (o) | ਮਾਸ | ਨਾੜੀਆਂ | ਚਮੜੀ | ਰੋਮ |
| ਜਲ ↠ | ਰੁਧਰ | ਵੀਰਜ (o) | ਪਿਤ | ਸਵੇਤ | ਲਾਹ |
| ਅੱਗ ↠ | ਆਲਸ | ਮੁਖ ਪ੍ਰਭਾ | ਛੁਧਾ (o) | ਪਿਆਸ | ਨਿੰਦ੍ਰਾ |
| ਹਵਾ ↠ | ਸੰਕੋਚਨਾ | ਚਲਣਾ | ਕੁੱਦਣਾ | ਦੌੜਨਾ (o) | ਪਸਰਨਾ |
| ਆਕਾਸ਼ ↠ | ਕਮਰ | ਉਦਰ | ਹਿਰਦਾ | ਕੰਠ | ਸਿਰ (o) |

*ਨੋਟ*—(o) ਇਹ ਨਿਸ਼ਾਨੀ ਮੁੱਖ ਭਾਗ ਦੀ ਹੈ।
↠ ਇਹ ਨਿਸ਼ਾਨੀ ਤੱਤਾਂ ਦੇ ਵੰਡ ਸਮੇਂ ਆਏ ਹਿੱਸਿਆਂ ਦੀ ਹੈ।
↓ ਇਹ ਨਿਸ਼ਾਨੀ ਵੰਡ ਤੋਂ ਪਹਿਲਾਂ ਆਪਣੇ ਹਿੱਸਿਆਂ ਦੀ ਹੈ।

## ਖਾਣੀ ਬਾਣੀ ਚਲਿਤ ਕਰਿ; ਆਵਾਗਉਣੁ ਚਰਿਤ੍ਰ ਦਿਖਾਈ।[੧]

ਪਰਮੇਸ਼ਰ ਨੇ ਚਾਰ ਖਾਣੀ = ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਅਤੇ ਬਾਣੀ = ਆਵਾਜ਼ ਜੋ ਚਾਰ ਪ੍ਰਕਾਰ ਦੀ ਹੈ, ਪਰਾ, ਪਸੰਤੀ, ਮੱਧਮਾ, ਬੈਖਰੀ; ਇਉਂ ਚਾਰ ਖਾਣੀਆਂ ਤੇ ਚਾਰ ਬਾਣੀਆਂ ਰਚ ਕੇ ਮਾਨੋ ਚਲਿਤ = ਕੌਤਕ ਕਰਿ = ਕੀਤਾ ਹੈ ਅਤੇ ਆਵਾਗਉਣ (ਆਵਾ + ਗਉਣ) ਆਵਾ = ਆਉਣਾ ਗਉਣੁ = ਗਵਨ ਕਰਨਾ, ਭਾਵ ਜਨਮ ਕਰਕੇ ਆਉਣਾ, ਮਰ ਕੇ ਜਾਣਾ ਇਹ ਚਰਿਤ੍ਰ = ਕੌਤਕ ਦਿਖਾਈ = ਦਿਖ ਆਇਆ ਹੈ ਜਾਂ ਪਰਮਾਤਮਾ ਨੇ ਸੰਸਾਰ ਨੂੰ ਜੰਮਣ ਮਰਨ ਰੂਪ ਕੌਤਕ ਦਿਖਾਇਆ ਹੈ। ਜੈਸਾ ਕਿ :

**ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥** *(ਤੁਖਾਰੀ ਮ: ੧ ਛੰਤ, ਅੰਗ ੧੧੦੯)*

---

੧. ਇਸ ਤੁਕ ਤੋਂ ਅੱਗੇ ਇਕ ਪੁਰਾਤਨ ਲਿਖਤ ਅਨੁਸਾਰ ਇਕ ਹੋਰ ਤੁਕ ਭੀ ਹੈ, ਜਿਸ ਦਾ ਹਵਾਲਾ ਭਾਈ ਵੀਰ ਸਿੰਘ ਜੀ ਨੇ ਦਿੱਤਾ ਹੈ :

**ਜਨਮ ਮਰਨੁ ਦੋਇ ਸਾਹਿਆ ਤਿਸਿ ਵਿਚਿ ਆਵੈ ਸਭ ਲੁਕਾਈ।**

**ਚਾਰ ਖਾਣੀਆਂ**

੧. **ਅੰਡਜ**—ਆਂਡਿਆਂ ਤੋਂ ਪੈਦਾ ਹੋਏ—ਪੰਛੀ ਆਦਿ।

੨. **ਜੇਰਜ**—ਜੇਰ ਤੋਂ ਪੈਦਾ ਹੋਏ—ਮਨੁੱਖ ਅਤੇ ਪਸ਼ੂ ਆਦਿ।

੩. **ਸੇਤਜ**—ਪਸੀਨੇ ਤੋਂ ਪੈਦਾ ਹੋਏ—ਜੂੰਆਂ, ਲੀਖਾਂ ਆਦਿ।

੪. **ਉਤਭੁਜ**—ਜ਼ਮੀਨ ਨੂੰ ਪਾੜ ਕੇ ਉਤਾਹਾਂ ਨੂੰ ਨਿਕਲਣ ਵਾਲੇ—ਬ੍ਰਿਛ ਆਦਿ।

**ਚਾਰ ਬਾਣੀਆਂ**

੧. **ਪਰਾ**—ਜਿਹੜੀ ਨਾਭੀ ਵਿਚ ਫੁਰਨਾ ਰੂਪ ਹੋ ਕੇ ਫੁਰਦੀ ਹੈ।

੨. **ਪਸੰਤੀ**—ਨਾਭੀ ਵਿੱਚੋਂ ਉੱਠ ਕੇ ਹਿਰਦੇ 'ਚ ਧੁਨੀ ਰੂਪ ਹੋ ਕੇ ਸ਼ਬਦਾਂ ਦੀ ਆਵਾਜ਼ ਆਉਂਦੀ ਹੈ।

੩. **ਮੱਧਮਾ**—ਹਿਰਦੇ ਤੋਂ ਕੰਠ 'ਚ ਆਇਆ ਸ਼ਬਦ ਜਿਵੇਂ ਬਾਬਾ ਮੋਹਨ ਜੀ ਦਾ ਕੰਠ ਵਿਚ ਜਾਪ ਹੁੰਦਾ ਸੀ।

੪. **ਬੈਖਰੀ**—ਮੁੱਖ ਵਿੱਚੋਂ ਉਚਾਰਣ ਹੋਇਆ ਸ਼ਬਦ ਭਾਵ ਇਹ ਚਾਰ ਬਾਣੀਆਂ ਨਹੀਂ ਸਗੋਂ ਹੋਰ ਕਿਤਨੀਆਂ ਹੀ ਬਾਣੀਆਂ ਹਨ। ਇਸੇ ਪ੍ਰਕਾਰ ਚਾਰ ਬਾਣੀਆਂ ਬ੍ਰਹਿਮੰਡ ਦੀਆਂ ਮੰਨੀਆਂ ਗਈਆਂ ਹਨ। ਜਿਵੇਂ ਕਿ:

(ੳ) **ਤਾਂਤਕ ਬਾਣੀ**—ਜਿਸ ਵਿਚ ਤੱਤਾਂ ਦੀ ਆਵਾਜ਼ ਸੁਣੀ ਜਾਂਦੀ ਹੈ। ਜਿਵੇਂ ਹਵਾ ਵਿਚ ਸਾਂ-ਸਾਂ, ਅੱਗ ਵਿਚ ਭੜ-ਭੜ, ਪਾਣੀ ਵਿੱਚੋਂ ਚੁਲ-ਚੁਲ ਦੀ ਆਵਾਜ਼ ਆਉਂਦੀ ਹੈ। ਆਕਾਸ਼ ਵਿੱਚੋਂ ਪ੍ਰਤੀ ਧੁਨੀ ਅਤੇ ਧਰਤੀ ਵਿੱਚੋਂ ਠਕ-ਠਕ ਦੀ ਆਵਾਜ਼ ਆਉਂਦੀ ਹੈ।

(ਅ) **ਤ੍ਰਿਗੁਣ ਆਤਮਿਕ ਬਾਣੀ**—ਜੋ ਤਿੰਨ ਮਾਇਆ ਦੇ ਗੁਣਾਂ ਨੂੰ ਵਿਸ਼ੇ ਕਰਦੀ ਹੈ। ਜੈਸਾ ਕਿ:

**ਤ੍ਰੈਗੁਣਯ ਵਿਸ਼ਿਆ ਵੇਦਾ, ਨਿਸ ਤ੍ਰੈ ਗੁਣਯੋ ਭਵਾਰਜੁਨ।** *(ਗੀਤਾ ਅਧਿਆਇ ੨, ਸਲੋਕ ੪੫)*

ਜਿਵੇਂ ਗਿਆਨ ਕਾਂਡ ਦੀ ਬਾਣੀ ਸਾਂਤਕੀ ਹੈ। ਕਰਮ-ਕਾਂਡ ਦੀ ਬਾਣੀ ਰਾਜਸੀ ਹੈ। ਯੱਗ ਆਦਿ ਦੀ ਬਾਣੀ ਤਾਮਸੀ ਹੈ।

(ੲ) **ਮਹੀਤਤਕ ਬਾਣੀ**—ਕਿਸੇ ਨੂੰ ਇਲਹਾਮ ਭਾਵ ਆਕਾਸ਼ਵਾਣੀ ਹੋਣੀ।

(ਸ) **ਪ੍ਰਕਿਰਤਕ ਬਾਣੀ**—ਬੰਬ ਆਦਿ ਦੇ ਚੱਲਣ ਤੋਂ ਪ੍ਰਕਿਰਤੀ ਵਿਚ ਹੋਏ ਧਮਾਕੇ ਆਦਿ ਦੀ ਆਵਾਜ਼ ਹੋਣੀ।

# ਚਉਰਾਸੀਹ ਲਖ; ਜੋਨਿ ਉਪਾਈ ॥੨॥

ਇਉਂ ਪਰਮੇਸ਼ਰ ਨੇ ਗਿਣਤੀ ਵਿਚ ਚਉਰਾਸੀ ਲੱਖ ਜੋਨਿ = ਜੋਨੀਆਂ ਉਪਾਈ = ਪੈਦਾ ਕੀਤੀਆਂ ਹਨ। ਇਕ ਇਕ ਖਾਣੀ ਵਿਚ ਇੱਕੀ ਇੱਕੀ ਲੱਖ ਜੂਨ ਰਚੀ ਹੈ। ਇਉਂ ੨੧ × ੪ = ੮੪ (ਚਉਰਾਸੀ) ਬਣਦੇ ਹਨ। ਇਹ ਪਰਮੇਸ਼ਰ ਦੀ ਅਦਭੁਤ ਰਚਨਾ ਹੈ, ਜਿਸ ਦੇ ਪੈਦਾ ਹੋਣ ਦੀ ਕੋਈ ਥਿੱਤ ਵਾਰ ਨਹੀਂ ਦੱਸ ਸਕਦਾ, ਨਾ ਹੀ ਕੋਈ ਰੁੱਤ ਮਹੀਨਾ ਦੱਸ ਸਕਦਾ ਹੈ। ਉਹ ਕਰਤਾ ਪੁਰਖ ਜਿਸ ਨੇ ਸ੍ਰਿਸ਼ਟੀ ਰਚੀ ਹੈ, ਉਹੀ ਜਾਣਦਾ ਹੈ॥੨॥ ਜੈਸਾ ਕਿ:

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥** *(ਜਪੁ ਜੀ ਸਾਹਿਬ, ਅੰਗ ੪)*

ਚਉਰਾਸੀ ਲੱਖ ਜੂਨ ਤੇ ਹੋਰ ਭੀ ਬਹੁਤ ਸਾਰੇ ਪ੍ਰਮਾਣ ਹਨ, ਜੋ ਜੀਵਾਂ ਦੀ ਚਉਰਾਸੀ ਲੱਖ ਜੂਨ ਹੋਣ ਦੀ ਸਾਖ ਭਰਦੇ ਹਨ। ਜੈਸਾ ਕਿ:

**ਲਖ ਚਉਰਾਸੀਹ ਜੋਨਿ ਸਬਾਈ॥ ਮਾਨਸ ਕਉ ਪ੍ਰਭਿ ਦੀਈ ਵਡਿਆਈ॥**

*(ਮਾਰੂ ਸੋਲਹੇ ਮ: ੫, ਅੰਗ ੧੦੭੬)*

**ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ।** *(ਵਾਰ ੧, ਪਉੜੀ ੩)*

**ਚਉਰਾਸੀ ਲਖ ਜੂਨਿ ਵਿਚਿ ਉਤਮ ਮਾਣਸ ਜੂਨਿ ਭਲੇਰੇ।** *(ਵਾਰ ੧੫, ਪਉੜੀ ੧੯)*

ਇਉਂ ਚਉਰਾਸੀ ਲੱਖ ਜੋਨਿ ਬਾਰੇ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿੱਚੋਂ ਬਹੁਤ ਪ੍ਰਮਾਣ ਮਿਲਦੇ ਹਨ। ਉਪਰੋਕਤ ਵਿਚਾਰ ਵਿਚ ਵਿਦਵਾਨਾਂ ਵਿਚ ਅਤੇ ਗ੍ਰੰਥਾਂ ਵਿਚ ਜੂਨਾਂ ਦੇ ਵੇਰਵੇ ਵਿਚ ਅਲੱਗ-ਅਲੱਗ ਵਿਚਾਰ ਹਨ। ਜਿਥੇ ਇਕ-ਇਕ ਖਾਣੀ ਵਿਚ ਇੱਕੀ-ਇੱਕੀ ਲੱਖ ਜੂਨਾਂ ਦੇ ਹਿਸਾਬ ਨਾਲ ਚਉਰਾਸੀ ਲੱਖ ਜੋਨਿ ਮੰਨੀ ਹੈ, ਉਥੇ ਕੁਝ ਵਿਦਵਾਨ ਸਤਿਪੁਰਸ਼ਾਂ ਨੇ ਵੀਹ ਲੱਖ ਅਸਥਾਵਰ ਭਾਵ ਥਿਰ ਰਹਿਣ ਵਾਲੇ ਜਿਵੇਂ ਬ੍ਰਿਛ, ਪੱਥਰ ਆਦਿ ਅਤੇ ਨੌਂ ਲੱਖ ਜਲ ਵਿਚ ਵਿਚਰਣ ਵਾਲੇ ਅਤੇ ਗਿਆਰਾਂ ਲੱਖ ਕੱਛੂਕੁੰਮੇ ਆਦਿ, ਦਸ ਲੱਖ ਪੰਛੀ, ਤੀਹ ਲੱਖ ਪਸ਼ੂ ਅਤੇ ਚਾਰ ਲੱਖ ਬਾਂਦਰ ਆਦਿ, ਇਉਂ ਚਉਰਾਸੀ ਲੱਖ ਮੰਨੇ ਹਨ। ਜੈਸਾ ਕਿ :

**ਬੀਸ ਲਾਖ ਅਸਥਾਵਰ ਜਾਨੋ, ਨੌ ਲਾਖ ਜਲ ਚਰ ਸਭ ਮਾਨੋ।**
**ਗਿਆਰਾ ਲਾਖ ਕੂਰਮ ਕਵੀ ਗਾਇ, ਪੰਖੀ ਗਣ ਦਸ ਲਾਖ ਬਿਤਾਏ।**
**ਤੀਸ ਲਾਖ ਪਸੁ ਜਾਨੋ ਭਾਈ, ਚਾਰ ਲਾਖ ਬਾਨਰ ਦੁਖ ਦਾਈ।**
**ਜਬ ਚੌਰਾਸੀ ਜੂਨ ਕੱਟ ਆਵੈ, ਤਬ ਮਾਨਸ ਕੇ ਤਨ ਕੋ ਪਾਵੈ।**

ਸੋ ਇਉਂ ੮੩ ਲੱਖ ੯੯ ਹਜ਼ਾਰ ੯੯੯ ਜੂਨਾਂ ਦਾ ਚੱਕਰ ਕੱਟ ਕੇ ਮਨੁੱਖਾ ਸਰੀਰ ਪ੍ਰਾਪਤ ਹੋਇਆ ਹੈ। ਇਕ ਘੱਟ ਚੌਰਾਸੀ ਲੱਖ ਜੂਨਾਂ ਵਿਚ ਮਨੁੱਖਾ ਜੂਨ ਪਾ ਕੇ ਚੌਰਾਸੀ ਲੱਖ ਜੂਨਾਂ ਬਣਦੀਆਂ ਹਨ। ਇਕ ਘੱਟ ਚੌਰਾਸੀ ਲੱਖ ਜੂਨਾਂ ਦਾ ਲੰਮਾ ਚੱਕਰ ਕੱਟ ਕੇ ਮਨੁੱਖਾ ਸਰੀਰ ਮਿਲਿਆ ਹੈ, ਇਸ 'ਤੇ ਸਤਿਪੁਰਸ਼ਾਂ ਦਾ ਇਕ ਦ੍ਰਿਸ਼ਟਾਂਤ ਕਲਪਿਆ ਹੋਇਆ ਹੈ।

**ਦ੍ਰਿਸ਼ਟਾਂਤ—**ਇਸ ਉੱਪਰ ਇਕ ਦ੍ਰਿਸ਼ਟਾਂਤ ਜਿਵੇਂ ਇਕ ਧਰਮ ਧੁਜਾ ਨਾਮ ਦਾ ਧਰਮਾਤਮਾ ਰਾਜਾ ਸੀ। ਉਸ ਦਾ ਜੋ ਕਿਲ੍ਹਾ ਬਣਾਇਆ ਹੋਇਆ ਸੀ, ਉਸ ਦੇ ਚੌਰਾਸੀ ਬੂਹੇ ਰੱਖੇ ਹੋਏ ਸਨ। ਇਕ ਬੂਹਾ ਖੁੱਲ੍ਹਾ ਸੀ ਤੇ ਬਾਕੀ ਬੰਦ ਸਨ। ਇਸ 'ਤੇ ਦ੍ਰਿਸ਼ਟਾਂਤ ਕਲਪਿਆ ਹੋਇਆ ਹੈ। ਖੁੱਲ੍ਹੇ ਦਰਵਾਜ਼ੇ ਉੱਤੇ ਸ਼ਹਿਦ ਦਾ ਛੱਤਾ ਲੱਗਾ ਹੋਇਆ ਸੀ। ਉਸ ਕਿਲ੍ਹੇ ਵਿਚ ਇਕ ਅੱਖਾਂ ਤੋਂ ਅੰਨ੍ਹਾਂ, ਹੱਥਾਂ ਤੋਂ ਟੁੰਡਾ ਤੇ ਸਿਰੋਂ ਗੰਜਾ ਬੰਦਾ ਪ੍ਰਵੇਸ਼ ਹੋ ਗਿਆ। ਇਧਰ-ਉਧਰ ਠੋਕਰਾਂ ਖਾਂਦਾ ਦੁੱਖਾਂ ਤੋਂ ਦੁਖੀ ਹੋ ਕੇ ਉਸ ਨੇ ਕੂਕ ਪੁਕਾਰ ਕੀਤੀ ਕਿ ਕੋਈ ਮੇਰੇ 'ਤੇ ਤਰਸ ਕਰ ਕੇ ਮੈਨੂੰ ਕਿਲ੍ਹੇ ਤੋਂ ਬਾਹਰ ਜਾਣ ਦਾ ਰਸਤਾ ਦੱਸ ਦੇਵੇ। ਇਕ ਜਾਣਕਾਰ ਨੇ ਉਸ ਦੀ ਪੁਕਾਰ ਸੁਣ ਕੇ ਉਸ 'ਤੇ ਦਇਆ ਕੀਤੀ ਅਤੇ ਜੁਗਤ ਦੱਸੀ ਕਿ ਜਿਹੜਾ ਤੇਰਾ ਹੱਥ ਸਾਬਤ ਹੈ, ਇਸ ਦੇ ਨਾਲ ਕਿਲ੍ਹੇ ਦੀ ਕੰਧ ਨੂੰ ਟੋਂਹਦਾ ਜਾਵੀਂ। ਤਿਰਾਸੀ ਬੂਹੇ ਬੰਦ ਮਿਲਣਗੇ। ਚੌਰਾਸੀਵਾਂ ਜਿਹੜਾ ਬੂਹਾ ਖੁੱਲ੍ਹਾ ਹੈ, ਉਸ ਦੇ ਵਿਚਦੀ ਬਾਹਰ ਲੰਘ ਜਾਵੀਂ। ਇਹ ਦੁਖਿਆਰਾ ਉਸ ਦੀ ਗੱਲ 'ਤੇ ਭਰੋਸਾ ਕਰ ਕੇ ਤੁਰ ਪਿਆ ਤੇ ਟੋਂਹਦਾ ਗਿਆ। ਬੰਦ ਦਰਵਾਜ਼ੇ ਮਿਲਦੇ ਗਏ ਤੇ ਕਰਮਾਂ ਦੀ ਐਸੀ ਮਾਰ ਪਈ ਕਿ ਜਦੋਂ ਖੁੱਲ੍ਹੇ ਬੂਹੇ ਦੇ ਅੱਗੇ ਗਿਆ ਤਾਂ ਹੱਥ ਮਖਿਆਲ ਵਿਚ ਜਾ ਵੱਜਾ। ਮੱਖੀਆਂ ਉੱਡੀਆਂ ਤੇ ਗੰਜ ਵਿਚ ਡੰਗ ਮਾਰਿਆ। ਹੱਥ ਤਾਂ ਇਕ ਸੀ, ਜਿਸ ਨਾਲ ਟੋਂਹਦਾ ਸੀ, ਉਸੇ ਨਾਲ ਖੁਰਕ ਕਰਨ ਲੱਗ ਪਿਆ ਅਤੇ ਤੁਰਦਾ ਗਿਆ। ਮੁੜ ਕੇ ਫਿਰ ਉਸੇ ਚੱਕਰ ਵਿਚ ਪੈ ਗਿਆ।

**ਦਾ ਦ੍ਰਿਸ਼ਟਾਂਤ—**ਅਕਾਲ ਪੁਰਖ ਜੋ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਉਸ ਨੇ ਸੰਸਾਰ ਰੂਪੀ ਕਿਲ੍ਹਾ ਬਣਾਇਆ ਹੈ, ਜਿਸ ਦੇ ਚੌਰਾਸੀ ਲੱਖ ਜੂਨਾਂ ਦੇ ਚੌਰਾਸੀ ਬੂਹੇ ਲੱਗੇ ਹੋਏ ਹਨ। ਕਿਲ੍ਹੇ ਦੇ ਇਕ ਮਨੁੱਖ ਸਰੀਰ

ਤੋਂ ਬਿਨਾਂ ਜੀਵ ਨੂੰ ਕਿਸੇ ਵੀ ਜੂਨ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਕੋਈ ਸਾਧਨ ਨਹੀਂ ਹੈ। ਸਭ ਬੰਦ ਬੂਹਿਆਂ ਦੀ ਨਿਆਈਂ ਹਨ। ਇਕ ਮਨੁੱਖਾ ਜਨਮ ਹੀ ਜੀਵ ਲਈ ਖੁੱਲ੍ਹੇ ਦਰਵਾਜ਼ੇ ਦੀ ਨਿਆਈਂ ਹੈ। ਵੈਰਾਗ ਤੇ ਬਿਬੇਕ ਦੇ ਨੇਤਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ। ਸਤਿ-ਸੰਤੋਖ ਆਦਿ ਸ਼ੁਭ ਗੁਣ ਨਾ ਹੋਣ ਕਰਕੇ ਗੰਜਾ ਹੈ ਅਤੇ ਪ੍ਰੇਮ ਰੂਪੀ ਹੱਥ ਨਾ ਹੋਣ ਕਰਕੇ ਟੁੰਡਾ ਹੈ। ਵਿਸ਼ੇ ਰੂਪੀ ਸ਼ਹਿਦ ਦਾ ਛੱਤਾ ਹੈ, ਮਾਇਆ ਰੂਪ ਮੱਖੀ ਦਾ ਸੰਕਲਪ ਰੂਪ ਡੰਗ ਮਾਰਨਾ ਭੋਗਾਂ ਦੀ ਇੱਛਾ ਰੂਪ ਖੁਰਕ ਕਰਦਾ ਹੋਇਆ ਜੀਵ, ਜੈਸਾ ਕਿ:

**ਮਾਖੀ ਰਾਮ ਕੀ ਤੂ ਮਾਖੀ॥**
**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥੧॥ਰਹਾਉ॥** *(ਸਾਰਗ ਮ: ੫, ਅੰਗ ੧੨੨੭)*

ਸੋ ਮਨੁੱਖਾ ਜਨਮ ਰੂਪੀ ਦਰਵਾਜ਼ਾ, ਵਿਕਾਰਾਂ ਦੀ ਇੱਛਾ ਰੂਪ ਖੁਰਕ ਵਿਚ ਲੰਘ ਗਿਆ ਭਾਵ ਕਾਮ, ਕ੍ਰੋਧ ਦੇ ਫੁਰਨਿਆਂ ਵਿਚ ਉਮਰ ਲੰਘ ਗਈ। ਇਸੇ ਅਣਜਾਣਪੁਣੇ ਵਿਚ ਲੰਮਾ ਚੱਕਰ ਮੁੜ ਉਹੀ ਚੌਰਾਸੀ ਦਾ ਪੈ ਗਿਆ। ਪਰ ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਮਾਇਆ ਆਦਿ ਪਦਾਰਥਾਂ ਤੋਂ ਦੁਖੀ ਹੋ ਕੇ ਸਤਿਸੰਗਤ ਦੁਆਰਾ ਸਤਿਗੁਰੂ ਜੀ ਅੱਗੇ ਪੁਕਾਰ ਕੀਤੀ, ਉਨ੍ਹਾਂ ਤਾਈਂ ਕ੍ਰਿਪਾਲੂ ਸਤਿਗੁਰੂ ਜੀ ਨੇ ਨਾਮ-ਅੰਮ੍ਰਿਤ ਦੀ ਦਾਤ ਦੇ ਕੇ ਅਤੇ ਨਾਮ-ਅਭਿਆਸ ਕਰਾ ਕੇ ਆਪਣੀ ਕ੍ਰਿਪਾ-ਦ੍ਰਿਸ਼ਟੀ ਨਾਲ ਉਨ੍ਹਾਂ ਦੇ ਮਨਾਂ ਨੂੰ ਵਿਕਾਰਾਂ ਵੱਲੋਂ ਮੋੜ ਕੇ ਚੌਰਾਸੀ ਤੋਂ ਖਹਿੜਾ ਛੁਡਾ ਕੇ ਮੁਕਤ ਕਰ ਦਿੱਤਾ ਹੈ। ਸ਼ੁਭ ਗੁਣ ਦੇ ਕੇ ਗੰਜ ਨੂੰ ਖ਼ਤਮ ਕਰ ਦਿੱਤਾ। ਪ੍ਰੇਮ ਰੂਪੀ ਹੱਥ ਦੇ ਕੇ ਅੰਗ ਸਾਬਤ ਕਰ ਦਿੱਤੇ। ਵੈਰਾਗ, ਬਿਬੇਕ ਦੇ ਨੇਤਰ ਦੇ ਕੇ ਪਰਮਾਤਮਾ ਦੇ ਦਰਸ਼ਨਾਂ ਦੇ ਅਧਿਕਾਰੀ ਬਣਾ ਦਿੱਤਾ। ਜੈਸਾ ਕਿ:

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੧॥** *(ਰਾਗ ਵਡਹੰਸੁ ਮ: ੫, ਅੰਗ ੫੭੭)*

## ਪਉੜੀ ੩ (ਮਨੁੱਖਾ ਜਨਮ ਦਾ ਮਹਾਤਮ)

# ਚਉਰਾਸੀਹ ਲਖ ਜੋਨਿ ਵਿਚਿ; ਉਤਮ ਜਨਮ ਸੁ ਮਾਣਸਿ ਦੇਹੀ।

ਚਉਰਾਸੀਹ ਲਖ ਜੋਨਿ = ਜੂਨਾਂ ਵਿੱਚ ਮਾਣਸਿ = ਮਨੁੱਖ ਜਨਮ = ਸਰੀਰ ਉਤਮ = ਸ੍ਰੇਸ਼ਟ ਹੈ, ਇਸ ਦੀ ਬਰਾਬਰਤਾ ਕੋਈ ਜੂਨ ਵੀ ਨਹੀਂ ਕਰ ਸਕਦੀ। ਦੇਹੀ = ਦੇਹ ਦੇ ਮਾਲਕ ਜੀਵ ਨੂੰ ਮਨੁੱਖ ਦੇਹੀ ਸੁ = ਸ੍ਰੇਸ਼ਟ ਮਿਲੀ ਹੋਈ ਹੈ। ਜੈਸਾ ਕਿ:

**ਕਬੀਰ ਮਾਨਸ ਜਨਮੁ ਦੁਲੰਭੁ ਹੈ; ਹੋਇ ਨ ਬਾਰੈ ਬਾਰ॥** *(ਸਲੋਕ ਕਬੀਰ ਜੀ, ਅੰਗ ੧੩੬੬)*

# ਅਖੀ ਵੇਖਣੁ ਕਰਨਿ ਸੁਣਿ; ਮੁਖਿ ਸੁਭ ਬੋਲਣੁ ਬਚਨ ਸਨੇਹੀ।

ਕਿਉਂਕਿ ਅਖੀ = ਨੇਤਰ, ਕਰਨਿ = ਕੰਨ ਇਹ ਸ਼ੁਭ ਅਸ਼ੁਭ ਵੇਖ ਸੁਣ ਸਕਦੇ ਹਨ, ਮੁਖਿ = ਜੀਭ ਨਾਲ ਸੁਭ = ਸ੍ਰੇਸ਼ਟ ਪਰਮੇਸ਼ਰ ਦਾ ਜੱਸ ਬੋਲਣ ਵਾਲੇ ਬਚਨ = ਸ਼ਬਦ ਸਨੇਹੀ = ਪ੍ਰੇਮ ਵਾਲੇ ਬਚਨ ਬੋਲ ਸਕਦੇ ਹਨ, ਮਨੁੱਖੀ ਅੱਖ ਸ਼ੁਭ-ਅਸ਼ੁਭ ਦਾ ਨਿਰਣਾ ਕਰ ਸਕਦੀ ਹੈ। ਵੇਖਦੇ ਤਾਂ ਪਸ਼ੂ-ਪੰਛੀ ਵੀ ਹਨ, ਪਰ ਉਨ੍ਹਾਂ ਦੀ ਅੱਖ ਸ਼ੁਭ ਨਹੀਂ ਦੇਖ ਸਕਦੀ, ਕੇਵਲ ਵੇਖ ਸਕਦੀ ਹੈ। ਸਤਿਪੁਰਸ਼ਾਂ ਦੇ, ਗੁਰਮੁਖਾਂ ਦੇ ਦਰਸ਼ਨ ਕਰ ਕੇ ਪਸ਼ੂ ਕੋਈ ਲਾਭ ਨਹੀਂ ਲੈ ਸਕਦਾ। ਵਿਸ਼ੇਸ਼ ਕਰਕੇ ਤਾਂ ਮਨੁੱਖਾ ਸਰੀਰ ਦੇ ਅੰਗ ਹੀ ਹਨ ਜੋ ਨੇਤਰਾਂ ਨਾਲ ਸਤਿਗੁਰੂ ਜੀ ਦੇ ਤੇ ਸਤਿਪੁਰਸ਼ਾਂ ਦੇ, ਸਤਿਸੰਗਤ ਦੇ ਦਰਸ਼ਨ ਕਰ ਸਕਦਾ ਹੈ ਅਤੇ ਕੰਨਾਂ ਨਾਲ ਗੁਰਬਾਣੀ, ਗੁਰ-ਉਪਦੇਸ਼, ਪਰਮੇਸ਼ਰ ਦਾ ਜੱਸ ਸੁਣ ਸਕਦਾ ਹੈ ਅਤੇ ਮੁਖ ਨਾਲ ਗੁਰਬਾਣੀ ਦਾ ਪਾਠ, ਗੁਰਬਾਣੀ ਦਾ ਕੀਰਤਨ, ਪਰਮੇਸ਼ਰ ਦੀ ਉਸਤਤ ਅਤੇ ਪਰਮੇਸ਼ਰ ਦਾ ਨਾਮ ਰਸਨਾ ਨਾਲ ਉਚਾਰ ਕੇ ਮਨੁੱਖਾ ਜਨਮ ਨੂੰ ਸਫਲਾ ਕਰ ਸਕਦਾ ਹੈ, ਪਰ ਪਸ਼ੂ ਕੁਝ ਵੀ ਨਹੀਂ ਕਰ ਸਕਦਾ। ਜੈਸਾ ਕਿ:

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥**
**ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥**
**ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥**
**ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥੧॥** *(ਗੂਜਰੀ ਕੀ ਵਾਰ ਮ: ੫, ਅੰਗ ੫੧੭)*

## ਹਥੀ ਕਾਰ ਕਮਾਵਣੀ; ਪੈਰੀ ਚਲਿ ਸਤਿਸੰਗਿ ਮਿਲੇਹੀ।

ਹਥੀ = ਹੱਥਾਂ ਨਾਲ ਸੇਵਾ ਰੂਪ ਕਾਰ = ਕਰਨੀ ਕਰ ਕੇ ਅਤੇ ਪੈਰੀ = ਪੈਰਾਂ ਨਾਲ ਸਤਿਸੰਗਤ ਵਿਚ ਜਾ ਕੇ ਮਿਲੇਹੀ = ਮਿਲਾਪ ਕਰ ਕੇ ਤੇ ਮਨੁੱਖ ਲਾਭ ਲੈ ਸਕਦਾ ਹੈ, ਜਦੋਂ ਕਿ ਹੱਥ ਪੈਰ ਤਾਂ ਬਾਂਦਰ ਆਦਿ ਜੀਵਾਂ ਦੇ ਵੀ ਹਨ, ਪਰ ਉਨ੍ਹਾਂ ਨਾਲ ਨਾ ਸੇਵਾ ਕਰ ਸਕਦਾ ਹੈ, ਨਾ ਸਤਿਸੰਗਤ ਵਿਚ ਚੱਲ ਕੇ ਜਾ ਸਕਦਾ ਹੈ। ਇਸ ਕਰਕੇ ਮਨੁੱਖਾ ਸਰੀਰ ਦੇ ਉਪਰੋਕਤ ਸਾਧਨਾਂ ਨਾਲ ਅੰਗ ਸਫਲੇ ਹੋ ਸਕਦੇ ਹਨ।

## ਕਿਰਤਿ ਵਿਰਤਿ ਕਰਿ ਧਰਮ ਦੀ; ਖਟਿ ਖਵਾਲਣ ਕਾਰਿ ਕਰੇਹੀ।

ਜਿਸ ਕਿਰਤ ਵਿਚ ਬੇਈਮਾਨੀ ਨਾ ਹੋਵੇ, ਉਹ ਕਿਰਤਿ = ਕੰਮ ਧਰਮ ਦਾ ਕਹਿਲਾਉਂਦਾ ਹੈ, ਜੋ ਧਰਮ ਦੀ ਪਾਲਣਾ ਕਰਦੇ ਹੋਏ ਉਪਜੀਵਕਾ ਦਾ ਸਾਧਨ ਹੈ, ਉਸ ਨੂੰ ਧਰਮ ਕਿਰਤ ਕਿਹਾ ਜਾਂਦਾ ਹੈ। ਕਿਰਤਿ = ਕਰਮ, ਵਿਰਤਿ = ਉਪਜੀਵਕਾ ਲਈ ਖਟਿ = ਖੱਟੀ ਕਰ ਕੇ ਤੇ ਦੂਸਰੇ ਨੂੰ ਵੀ ਖਵਾਲਣ = ਖਵਾਉਣ ਦੀ ਕਾਰ ਕਰੇਹੀ = ਕਰਨਾ ਕਰੇ। ਜੈਸਾ ਕਿ :

**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥**

*(ਸਾਰੰਗ ਕੀ ਵਾਰ ਮ: ੪, ਅੰਗ ੧੨੪੫)*

## ਗੁਰਮੁਖਿ ਜਨਮੁ ਸਕਾਰਥਾ; ਗੁਰਬਾਣੀ ਪੜਿ ਸਮਝਿ ਸੁਣੇਹੀ।

('ਪੜ੍ਹਿ' ਭਾਰਾ ਬੋਲੋ)

ਅਜਿਹੇ ਕਰਤਵ ਕਰਨ ਵਾਲੇ ਨੂੰ ਗੁਰਮੁਖਿ ਕਿਹਾ ਹੈ, ਗੁਰਮੁਖਿ (ਗੁਰ + ਮੁਖਿ) ਜਿਸ ਨੇ ਗੁਰ = ਗੁਰੂ ਨੂੰ ਮੁਖਿ = ਮੁਖੀ ਭਾਵ ਹਰ ਕਰਮ ਵਿਚ ਗੁਰੂ ਦੀ ਸਿੱਖਿਆ ਨੂੰ ਮੁੱਖ ਰੱਖਿਆ ਹੋਇਆ ਹੈ, ਉਸ ਨੂੰ ਗੁਰਮੁਖਿ ਕਿਹਾ ਜਾਂਦਾ ਹੈ ਤੇ ਉਨ੍ਹਾਂ ਗੁਰਮੁਖਾਂ ਦਾ ਜਨਮੁ = ਜਨਮ ਲੈਣਾ ਭਾਵ ਸੰਸਾਰ ਵਿਚ ਆਉਣਾ ਸਕਾਰਥਾ = ਸਫਲਾ ਹੈ ਕਿਉਂਕਿ ਗੁਰਸਿੱਖ ਗੁਰਬਾਣੀ ਨੂੰ ਪੜਿ = ਪੜ੍ਹਨਾ ਕਰਦੇ ਹਨ ਅਤੇ ਅਰਥਾਂ ਨੂੰ ਸਮਝਣਾ ਕਰਦੇ ਹਨ ਅਤੇ ਸੁਣੇਹੀ = ਸੁਣਨਾ ਕਰਦੇ ਹਨ।

## ਗੁਰਭਾਈ ਸੰਤੁਸਟਿ ਕਰਿ; ਚਰਣਾਮ੍ਰਿਤੁ ਲੈ ਮੁਖਿ ਪਿਵੇਹੀ।

ਗੁਰਭਾਈ = ਗੁਰਭਰਾਵਾਂ ਭਾਵ ਗੁਰਸਿੱਖਾਂ ਨੂੰ ਸੰਤੁਸਟਿ = ਪ੍ਰਸੰਨ ਕਰਿ = ਕਰਦੇ ਹਨ ਅਤੇ ਚਰਣਾਮ੍ਰਿਤੁ = ਚਰਨ ਧੋ ਕੇ ਮੁਖਿ = ਮੂੰਹ ਵਿਚ ਲੈ ਕੇ ਪਿਵੇਹੀ = ਪੀਂਦੇ ਹਨ ਭਾਵ ਅੰਗੂਠਾ ਧੋ ਕੇ ਰੰਚਕ ਮਾਤਰ ਚਰਣਾਮ੍ਰਿਤੁ ਪੀਂਦੇ ਹਨ। ਜੈਸਾ ਕਿ :

**ਚਰਨ ਸਾਧ ਕੇ ਧੋਇ ਧੋਇ ਪੀਉ॥ ਅਰਪਿ ਸਾਧ ਕਉ ਅਪਨਾ ਜੀਉ॥**

*(ਗਉੜੀ ਸੁਖਮਨੀ ਮ: ੫, ਅੰਗ ੨੮੩)*

ਅਰਥਾਤ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈ ਕੇ ਨੌਵੇਂ ਸਰੂਪ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਤਕ

ਪਹਿਲਾਂ ਚਰਣਾਮ੍ਰਿਤ ਦੀ ਮਰਯਾਦਾ ਸੀ। ਜਿਸ ਮਾਈ-ਭਾਈ ਨੇ ਗੁਰਸਿੱਖੀ ਧਾਰਨ ਕਰਨੀ ਹੁੰਦੀ ਸੀ, ਉਹ ਸਤਿਗੁਰਾਂ ਦੀ ਚਰਨ-ਪਾਹੁਲ ਲੈਂਦਾ ਸੀ। ਚਰਨ ਪਾਹੁਲ ਦਾ ਭਾਵ ਅਤਿ ਨਿਮਰਤਾ ਤੋਂ ਹੁੰਦਾ ਸੀ। ਜਿਹੜੇ ਮਨਮੁਖ ਲੋਕ ਸਨ, ਉਹ ਚਰਣਾਮ੍ਰਿਤ ਨੂੰ ਮਖ਼ੌਲ ਕਰਦੇ ਸਨ ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਹੰਕਾਰ ਹੁੰਦਾ ਸੀ। ਪਰ ਦਸਵੇਂ ਜਾਮੇ ਵਿਚ ਸਤਿਗੁਰਾਂ ਨੇ ਚਰਣਾਮ੍ਰਿਤ ਦੀ ਮਰਯਾਦਾ ਨੂੰ ਖੰਡੇ-ਬਾਟੇ ਦੀ ਮਰਯਾਦਾ ਵਿਚ ਬੰਨ੍ਹ ਕੇ ਉਸ ਵਿਚ ਲੀਨ ਕਰ ਦਿੱਤਾ ਕਿ ਅੱਜ ਤੋਂ ਬਾਅਦ ਅੰਮ੍ਰਿਤਧਾਰੀ ਗੁਰਸਿੱਖ ਚਰਣਾਮ੍ਰਿਤ ਨਹੀਂ ਲੈ ਸਕਦਾ।

## ਪੈਰੀ ਪਵਣੁ ਨ ਛੋਡੀਐ; ਕਲੀ ਕਾਲਿ ਰਹਰਾਸਿ ਕਰੇਹੀ।

(ਪਾਠਾਂਤ੍ਰ 'ਪੈਰੀ ਪਉਣ')

ਨਾਮ ਕਮਾਈ ਵਾਲੇ ਗੁਰਸਿੱਖਾਂ ਦੇ ਪੈਰੀ = ਚਰਨਾਂ ਵਿੱਚ ਪਵਣੁ = ਪੈਣਾ ਛੋਡੀਐ = ਛੱਡਣਾ ਨ = ਨਾ ਕਰੀਏ, ਕਿਉਂਕਿ ਕਲੀ = ਕਲਯੁਗ ਦੇ ਕਾਲਿ = ਸਮੇਂ ਵਿਚ ਇਹੋ ਨਿਮਰਤਾ ਵਾਲੀ ਰਹਰਾਸਿ = ਰਹੁ-ਰੀਤੀ ਕਰੇਹੀ = ਕਰਨੀ ਚਾਹੀਦੀ ਹੈ। ਅਰਥਾਤ ਜਦੋਂ ਸ੍ਰੀ ਦਸਮੇਸ਼ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਗੁਰਤਾ-ਗੱਦੀ 'ਤੇ ਸੁਭਾਏਮਾਨ ਕਰ ਦਿੱਤਾ ਸੀ, ਉਸ ਦਿਨ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਅੰਦਰ ਪੈਰੀਂ ਹੱਥ ਲਾਉਣੇ ਅਤੇ ਲਵਾਉਣੇ ਮਨਮਤਿ ਹੈ ਅਤੇ ਪਾਪ ਰੂਪ ਕਰਮ ਹੈ। ਇਸ ਲਈ ਭਾਵੇਂ ਕੋਈ ਕਿੰਨੀ ਵੀ ਸਤਿਕਾਰਤ ਹਸਤੀ ਹੋਵੇ, ਗੁਰੂ ਦੀ ਪਾਵਨ ਹਜ਼ੂਰੀ ਵਿਚ ਇਹ ਕਰਮ ਬੇਅਦਬੀ ਰੂਪ ਹੋਣ ਕਰਕੇ ਇਸ ਤੋਂ ਸ਼ਰਧਾਵਾਨਾਂ ਨੂੰ ਬਚਣਾ ਚਾਹੀਦਾ ਹੈ।

## ਆਪਿ ਤਰੇ; ਗੁਰ ਸਿਖ ਤਰੇਹੀ ॥੩॥

ਉਪਰੋਕਤ ਕਰਮ ਨਾਲ ਗੁਰਸਿੱਖ ਆਪ ਸੰਸਾਰ ਤੋਂ ਤਰੇ = ਤਰਦੇ ਹਨ ਅਤੇ ਹੋਰਨਾਂ ਨੂੰ ਗੁਰ = ਗੁਰੂ ਦੀ ਸਿਖ = ਸਿੱਖਿਆ ਦੇ ਕੇ ਤਰੇਹੀ = ਤਾਰ ਲੈਂਦੇ ਹਨ ਕਿਉਂਕਿ ਨਿਮਰਤਾ ਅਹੰ ਭਾਵ ਨੂੰ ਨੇੜੇ ਨਹੀਂ ਆਉਣ ਦਿੰਦੀ। ਇਸ ਲਈ ਇਹ ਕਰਮ ਸਰਵ-ਸ੍ਰੇਸ਼ਟ ਹੈ॥੨॥ ਜੈਸਾ ਕਿ :

**ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥** *(ਸਿਰੀਰਾਗ ਮ: ੫, ਅੰਗ ੮੦)*

**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥**
*(ਸਲੋਕ ਵਾਰਾਂ ਤੇ ਵਧੀਕ ਮ: ੪, ਅੰਗ ੧੪੨੪)*

### ਪਉੜੀ ੪ (ਜਗਤ ਦਾ ਕਾਰਣ)

## ਓਅੰਕਾਰੁ ਆਕਾਰ ਕਰਿ; ਏਕ ਕਵਾਉ ਪਸਾਉ ਪਸਾਰਾ।

ਸਭ ਤੋਂ ਪਹਿਲਾਂ ਨਿਰਾਕਾਰ ਪਰਮੇਸ਼ਰ ਵਾਹਿਗੁਰੂ ਨੇ ਜੋ ਸ੍ਰਿਸ਼ਟੀ ਦੇ ਰਚਣ ਲਈ ਧੁਨ ਉਚਾਰੀ ਹੈ, ਉਹ ਧੁਨ ਓਅੰਕਾਰੁ ਸ਼ਬਦ ਹੀ ਹੈ। ਪਰਮਾਤਮਾ ਨੇ ਓਅੰਕਾਰੁ ਧੁਨ ਤੋਂ ਹੀ ਆਕਾਰ = ਵਿਸਥਾਰ ਵਾਲਾ ਸੰਸਾਰ ਰਚਨਾ ਕਰਿ = ਕੀਤਾ ਹੈ। ਉਸ ਇਕ ਅਖੰਡ ਸਰੂਪ ਵਾਹਿਗੁਰੂ ਦੇ ਕਵਾਉ = ਬਚਨ ਤੋਂ ਸੰਸਾਰ ਦਾ ਪਸਾਉ = ਫੈਲਾਅ ਦਾ ਪਸਾਰਾ = ਪਸਰਨਾ ਹੋਇਆ ਹੈ। ਜੈਸਾ ਕਿ :

**ਪ੍ਰਿਥਮੈ ਓਅੰਕਾਰ ਤਿਨਿ ਕਹਾ॥ ਸੋ ਧੁਨਿ ਪੂਰ ਜਗਤ ਮੋ ਰਹਾ॥**
*(ਦਸਮ ਗ੍ਰੰਥ, ੨੪ ਅਵਤਾਰ, ਮੱਛ, ਅੰਗ ੧੫੫-੧੫੭)*

**ਕੀਤਾ ਪਸਾਉ ਏਕੋ ਕਵਾਉ ॥** *(ਜਪੁ ਜੀ ਸਾਹਿਬ, ਅੰਗ ੩)*

## ਪੰਚ ਤਤ ਪਰਵਾਣੁ ਕਰਿ; ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ।

(ਪਾਠਾਂਤ੍ਰ 'ਪੰਜ')

ਫਿਰ ਪਰਮੇਸ਼ਰ ਨੇ ਮਾਇਆ ਦੁਆਰਾ ਆਕਾਸ਼, ਵਾਯੂ, ਅਗਨੀ, ਪਾਣੀ ਤੇ ਧਰਤੀ; ਇਹ ਪੰਜ ਤੱਤਾਂ ਦੁਆਰਾ ਬ੍ਰਹਿਮੰਡਾਂ ਦੀ ਰਚਨਾ ਕੀਤੀ ਅਤੇ ਇਨ੍ਹਾਂ ਪੰਜਾਂ ਤੱਤਾਂ ਦਾ ਪਰਵਾਣੁ = ਤੋਲ ਮਾਪ ਇੱਕੋ ਜਿਹਾ ਰੱਖਿਆ ਹੈ, ਕੋਈ ਤੱਤ ਇਕ ਦੂਜੇ 'ਤੇ ਬਲਵਾਨ ਨਾ ਪਵੇ। ਇੱਕੋ ਜਿਹੇ ਪਰਵਾਣੁ = ਮਨਜ਼ੂਰ ਕੀਤੇ ਹਨ। ਘਟਿ ਘਟਿ = ਸਰੀਰਾਂ ਸਰੀਰਾਂ ਅੰਦਰਿ = ਵਿਚ ਆਪ ਜੋ ਤ੍ਰਿਭਵਣੁ = ਤਿੰਨਾਂ ਭਵਨਾਂ ਦਾ ਸਾਰਾ = ਸਾਰ ਰੂਪ ਹੈ, ਉਹ ਬ੍ਰਹਮ ਸੱਤਾ ਦੇ ਰਿਹਾ ਹੈ।

## ਕਾਦਰੁ ਕਿਨੇ ਨ ਲਖਿਆ; ਕੁਦਰਤਿ ਸਾਜਿ ਕੀਆ ਅਵਤਾਰਾ।

(ਪਾਠਾਂਤ੍ਰ 'ਕਿਨੈ')

ਕਾਦਰੁ = ਕੁਦਰਤ ਦਾ ਕਰਤਾ ਕਿਨੇ = ਕਿਸੇ ਨੇ ਭੀ ਨ = ਨਹੀਂ ਲਖਿਆ = ਡਿੱਠਾ, ਉਸ ਨੇ ਪਹਿਲਾਂ ਕੁਦਰਤਿ = ਮਾਇਆ ਸਾਜਿ = ਬਣਾ ਕੇ ਅਵਤਾਰਾ = ਬ੍ਰਹਮਾ ਆਦਿਕ ਅਵਤਾਰੀ ਪੁਰਖ ਪੈਦਾ ਕੀਤੇ।

## ਇਕ ਦੂ ਕੁਦਰਤਿ ਲਖ ਕਰਿ; ਲਖ ਬਿਅੰਤ ਅਸੰਖ ਅਪਾਰਾ।

(ਦੋਵੇਂ 'ਲਖ' ਪਦ ਕੱਸ ਕੇ ਬੋਲੋ)

ਇਕ = ਅਖੰਡ ਸਰੂਪ ਤੇ ਦੂ = ਦੂਸਰੀ ਕੁਦਰਤਿ = ਮਾਇਆ ਤੋਂ ਲਖ = ਲੱਖਾਂ ਦੀ ਗਿਣਤੀ ਵਿਚ ਬ੍ਰਹਿਮੰਡਾਂ ਦੀ ਰਚਨਾ ਕਰਿ = ਕੀਤੀ ਹੈ ਤੇ ਉਸ ਨੇ ਲੱਖਾਂ ਹੀ ਖੰਡ ਬ੍ਰਹਿਮੰਡ ਪੈਦਾ ਕਰ ਦਿੱਤੇ। ਅਸੰਖ = ਜਿਸ ਦੀ ਗਿਣਤੀ ਨਹੀਂ ਹੈ, ਅਪਾਰਾ = ਪਾਰਾਵਾਰ ਤੋਂ ਰਹਿਤ ਰਚਨਾ, ਇਸ ਲਈ ਉਸ ਨੂੰ ਬਿਅੰਤ = ਅੰਤ ਤੋਂ ਰਹਿਤ ਕਿਹਾ ਜਾਂਦਾ ਹੈ। ਨਾ ਉਸ ਦਾ ਅੰਤ ਹੈ, ਨਾ ਹੀ ਉਸ ਦੀ ਰਚਨਾ ਦਾ ਅੰਤ ਹੈ। ਜੈਸਾ ਕਿ :

**ਕਰਤੇ ਕੈ ਕਰਣੈ ਨਾਹੀ ਸੁਮਾਰੁ ॥** *(ਜਪੁ ਜੀ ਸਾਹਿਬ, ਅੰਗ ੩)*

## ਰੋਮ ਰੋਮ ਵਿਚਿ ਰਖਿਓਨਿ; ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।

ਵਾਹਿਗੁਰੂ ਨੇ ਆਪਣੇ ਇਕ ਇਕ ਰੋਮ ਰੋਮ = ਵਾਲ ਵਾਲ ਵਿਚ ਕਰੋੜਿ = ਕਰੋੜਾਂ ਦੀ ਸੁਮਾਰਾ = ਗਿਣਤੀ ਦੇ ਬ੍ਰਹਿਮੰਡਾਂ ਦੀ ਰਚਨਾ ਕਰਿ = ਕਰ ਕੇ ਭਾਵ ਸਥਾਪਿਤ ਕਰ ਕੇ ਰਖਿਓਨਿ = ਰੱਖੇ ਹਨ। ਜੈਸਾ ਕਿ :

**ਰੋਮ ਰੋਮ ਕੋਟਿ ਬ੍ਰਹਿਮਾਂਡ ਕੋ ਨਿਵਾਸੁ ਜਾਸੁ, ਮਾਨਸ ਅਉਤਾਰ ਧਾਰ ਦਰਸ ਦਿਖਾਏ ਹੈ ॥੩੫॥**

*(ਭਾਈ ਗੁਰਦਾਸ ਜੀ, ਕਬਿੱਤ)*

## ਇਕਸ ਇਕਸ ਬ੍ਰਹਮੰਡਿ ਵਿਚਿ; ਦਸ ਦਸ ਕਰਿ ਅਵਤਾਰ ਉਤਾਰਾ।

ਇਕਸ ਇਕਸ = ਇਕ ਇਕ ਬ੍ਰਹਿਮੰਡ ਵਿਚ ਦਸ ਦਸ ਅਵਤਾਰ ਕਰਿ = ਰਚ ਕੇ ਉਤਾਰੇ ਹੋਏ ਹਨ, ਭਾਵ ਬੇਅੰਤ ਹੀ ਬ੍ਰਹਿਮੰਡ ਹਨ, ਬੇਅੰਤ ਹੀ ਅਵਤਾਰ ਹਨ। ਜੈਸਾ ਕਿ :

**ਏਕ ਸਿਵ ਭਏ ਏਕ ਗਏ ਏਕ ਫੇਰ ਭਏ, ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈ ॥**
**ਬ੍ਰਹਮਾ ਅਰੁ ਬਿਸਨੁ ਕੇਤੇ ਬੇਦ ਔ ਪੁਰਾਨ ਕੇਤੇ, ਸਿੰਮ੍ਰਿਤ ਸਮੂਹਨ ਕੇ ਹੁਇ ਹੁਇ ਬਿਤਏ ਹੈ ॥**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ, ਅੰਸਾ ਅਵਤਾਰ ਕੇਤੇ ਕਾਲ ਬਸਿ ਭਏ ਹੈ ॥**
**ਪੀਰ ਔ ਪਿਕਾਬਰ ਕੇਤੇ ਗਨੇ ਨ ਪਰਤ ਏਤੇ, ਭੂਮਿ ਹੀ ਤੇ ਹੁਇ ਕੈ ਫੇਰ ਭੂਮਿ ਹੀ ਮਿਲਏ ਹੈ ॥੭॥**

*(ਅਕਾਲ ਉਸਤਤ, ੭੭)*

# ਕੇਤੇ ਬੇਦ ਬਿਆਸ ਕਰਿ; ਕਈ ਕਤੇਬ ਮੁਹੰਮਦ ਯਾਰਾ।

ਕੇਤੇ = ਕਿੰਨੇ ਹੀ ਬੇਦ = ਵੇਦਾਂ ਦੇ ਵਖਿਆਨ ਕਰਿ = ਕਰਨ ਵਾਲੇ ਰਿਖੀ ਬਿਆਸ ਰਚੇ ਹੋਏ ਹਨ। ਕਈ = ਕਿਤਨੀਆਂ ਹੀ ਕਤੇਬ = ਧਾਰਮਿਕ ਪੁਸਤਕਾਂ ਅਤੇ ਕਿਤਨੇ ਹੀ ਮੁਹੰਮਦ ਇਸਲਾਮ ਦੇ ਪੈਗ਼ੰਬਰ ਅਤੇ ਕਿਤਨੇ ਹੀ ਉਨ੍ਹਾਂ ਦੇ ਯਾਰਾ = ਯਾਰ ਰਚੇ ਹੋਏ ਹਨ, ਕਿਉਂਕਿ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰੇ ਰਚੇ ਹਨ ਅਤੇ ਇਸੇ ਤਰ੍ਹਾਂ ਮੁਹੰਮਦ ਸਾਹਿਬ ਨੇ ਚਾਰ ਯਾਰ ਬਣਾਏ ਹਨ। ਇਸੇ ਕਰਕੇ ਚਾਰ ਯਾਰੀ ਮੁਹੰਮਦੀ ਕਹਾਉਂਦੀ ਹੈ। ਮੁਹੰਮਦ ਦੇ ਚਾਰ ਯਾਰ ਹਨ : ੧. ਉਮਰਾ, ੨. ਅਬੂਬਕਰ, ੩. ਉਸਮਾਨ, ੪. ਅਲੀ। ਅਲੀ ਨੂੰ ਆਪਣੀ ਬੇਟੀ ਫ਼ਾਤਮਾ ਵਿਆਹ ਕੇ ਯਾਰ ਕੀਤਾ। ਗੁਰੂ ਜੀ ਨੇ ਚਾਰ ਯਾਰੀ ਖ਼ਤਮ ਕਰ ਕੇ 'ਪੰਚ ਪਰਵਾਨ' ਕੀਤੇ। ਪੰਜ ਪਿਆਰੇ ਸਾਜ ਕੇ ਖ਼ਾਲਸਾ ਪੰਥ ਦੇ ਮੋਢੀ ਸਥਾਪਿਤ ਕੀਤੇ। ਚਾਰ ਯਾਰੀ ਖ਼ਤਮ ਕੀਤੀ। ਯਾਰ ਤੋਂ ਭਾਵ ਖ਼ਲੀਫ਼ਾ ਹੈ। ਚਾਰ ਖ਼ਲੀਫ਼ੇ ਹਨ। ਅਰਬੀ ਵਿਚ ਖ਼ਲਫ਼ ਪਦ ਤੋਂ ਖ਼ਲੀਫ਼ਾ ਹੈ, ਜਿਸ ਦਾ ਅਰਥ ਹੈ ਪਿੱਛੇ ਛੱਡਣਾ। ਭਾਵ ਇਹ ਹੈ ਕਿ ਆਪਣਾ ਪ੍ਰਤਿਨਿਧ ਆਪਣੀ ਗ਼ੈਰ-ਹਾਜ਼ਰੀ ਵਿਚ ਮੁਕੱਰਰ ਕਰਨਾ। ਮੁਹੰਮਦ ਸਾਹਿਬ ਦੇ ਮਰਨ ਪਿੱਛੋਂ ਜੋ ਇਸਲਾਮ ਦੇ ਮੁਖੀ ਹੋਏ, ਪੈਗ਼ੰਬਰ ਦੀ ਥਾਂ ਰਾਜ ਦਾ ਪ੍ਰਬੰਧ ਕਰਨ ਵਾਲੇ ਅਤੇ ਧਰਮ ਪ੍ਰਚਾਰਕ ਹੋਏ। ਉਨ੍ਹਾਂ ਦੀ ਖ਼ਲੀਫ਼ਾ ਸੰਗਿਆ ਹੈ। ਪਹਿਲਾਂ ਖ਼ਲੀਫ਼ੇ ਮੱਕੇ ਵਿਚ ਸਨ, ਜਿਨ੍ਹਾਂ ਵਿੱਚੋਂ ਚਾਰ ਸਨ, ਜੋ ਪ੍ਰਬਲ ਸਨ।

੧. **ਅਬੂਬਕਰ** : ਇਹ ਹਿਜਰੀ ੧੧ ਵਿਚ ਖ਼ਲੀਫ਼ਾ ਰਸੂਲ ਅੱਲ੍ਹਾ ੬੦ ਵਰ੍ਹੇ ਦੀ ਉਮਰ ਵਿਚ ਮੁਕੱਰਰ ਹੋਇਆ। ਇਹ ਮੁਹੰਮਦ ਸਾਹਿਬ ਦੀ ਇਸਤਰੀ 'ਆਯਸ਼ਾ' ਦਾ ਪਿਤਾ ਸੀ। ਇਹ ਕੇਵਲ ਸਵਾ ਦੋ ਵਰ੍ਹੇ ਖ਼ਲੀਫ਼ਾ ਰਹਿ ਕੇ ੨੩ ਅਗਸਤ ਸੰਨ ੬੩੪ ਮਦੀਨੇ ਮਰ ਗਿਆ।

੨. **ਉਮਰਾ** : ਖਤਾਬ ਦਾ ਪੁੱਤਰ, ਇਹ ਸੰਨ ਹਿਜਰੀ ੧੩ ਵਿਚ ਖ਼ਲੀਫ਼ਾ ਹੋਇਆ ਭਾਵ ਥਾਪਿਆ ਗਿਆ। ਇਹ ਮੁਹੰਮਦ ਸਾਹਿਬ ਦੀ ਤੀਜੀ ਇਸਤਰੀ 'ਹਫ਼ਸ਼ਾਂ' ਦਾ ਪਿਤਾ ਸੀ। ਇਸ ਦਾ ਖ਼ਿਤਾਬ ਅਮੀਰਲ-ਮੋਮਿਨੀਨ ਸੀ। ਇਸ ਨੇ ਫ਼ਰਾਂਸ ਅਤੇ ਮਿਸਰ ਫ਼ਤਹਿ ਕੀਤਾ। ਜਗਤ ਦਾ ਪ੍ਰਸਿੱਧ ਪੁਸਤਕਾਲਯ ਇਹ ਕਹਿ ਕੇ ਭਸਮ ਕਰ ਦਿੱਤਾ ਕਿ ਇਸ ਵਿਚ ਕੁਰਾਨ ਦੇ ਵਿਰੁੱਧ ਪੁਸਤਕਾਂ ਹਨ। ਤਦ ਰੱਖਣ ਦੀ ਕੋਈ ਲੋੜ ਨਹੀਂ ਜੇ ਕੁਰਾਨ ਅਨੁਸਾਰ ਹਨ, ਤਦ ਉਨ੍ਹਾਂ ਕਿਤਾਬਾਂ ਦਾ ਗਿਆਨ ਕੁਰਾਨ ਵਿਚ ਆਇਆ ਹੈ, ਇਸ ਲਈ ਰੱਖਣੀਆਂ ਯੋਗ ਨਹੀਂ। ਇਸ ਨੇ ਯਰੂਸ਼ਲਮ ਫ਼ਤਹਿ ਕਰ ਕੇ ਉਸ ਦੀ ਥਾਂ ਭਾਰੀ ਮਸੀਤ ਬਣਵਾਈ। ਜੋ ਹੁਣ ਤਕ ਇਸ ਦੇ ਨਾਂ ਨਾਲ ਬੁਲਾਈ ਜਾਂਦੀ ਹੈ। ਇਸ ਨੇ ਮੁਹੰਮਦੀ ਸ਼ਰ੍ਹਾ ਅਨੁਸਾਰ ਕਾਨੂੰਨ ਬਣਾਏ। ੩ ਨਵੰਬਰ, ਸੰਨ ੬੪੪ ਨੂੰ ਜਦ ਕਿ ਇਮਾਮ ਉਮਰ ਸਵੇਰ ਦੀ ਨਮਾਜ਼ ਮਸਜਿਦ ਵਿਚ ਪੜ੍ਹ ਰਿਹਾ ਸੀ, ਉਸ ਵੇਲੇ ਫ਼ਿਰੋਜ਼ ਗ਼ੁਲਾਮ ਨੇ ਖ਼ੰਜਰ ਨਾਲ ਜ਼ਖ਼ਮੀ ਕਰ ਦਿੱਤਾ ਅਤੇ ਤਿੰਨ ਦਿਨ ਪਿੱਛੋਂ ਦੇਹਾਂਤ ਹੋਇਆ।

੩. **ਉਸਮਾਨ** : ਅਫ਼ਾਨ ਦਾ ਪੁੱਤਰ, ਇਹ ਸੰਨ ਹਿਜਰੀ ੨੪ ਵਿਚ ਖ਼ਲੀਫ਼ਾ ਮੁਕੱਰਰ ਹੋਇਆ। ਉਸਮਾਨ ਮੁਹੰਮਦ ਸਾਹਿਬ ਦੀਆਂ ਦੋ ਪੁੱਤਰੀਆਂ ਦਾ ਪਤੀ ਸੀ। ਪੁੱਤਰੀਆਂ ਰੁਕੀਅਹ ਅਤੇ ਉਮੂਕਲਸੂਮ ਇਸ ਨੂੰ ਅਬੂਬਕਰ ਦੇ ਬੇਟੇ ਮੁਹੰਮਦ ਨੇ ਮਦੀਨੇ ਵਿਚ ੩੦ ਜੂਨ ਸੰਨ ੬੬੫ ਨੂੰ ਕਤਲ ਕਰ ਦਿੱਤਾ।

੪. **ਅਲੀ** : ਇਹ ਅਬੂ ਤਾਲਿਬ ਦਾ ਪੁੱਤਰ ਅਤੇ ਮੁਹੰਮਦ ਸਾਹਿਬ ਦੀ ਪੁੱਤਰੀ ਫ਼ਾਤਮਾ ਦਾ ਪਤੀ ਸੀ। ਇਸ ਦਾ ਜਨਮ ਸੰਨ ੫੯੯ ਵਿਚ ਹੋਇਆ। ਇਹ ਚੌਥਾ ਖ਼ਲੀਫ਼ਾ ਥਾਪਿਆ ਗਿਆ, ਪਰ ਕਰੀਬ ਪੰਜ ਵਰ੍ਹੇ ਖ਼ਲਾਫ਼ਤ ਕਰ ਕੇ ਆਪਣੇ ਅਹੁਦੇ ਨੂੰ ਛੱਡਣ ਲਈ ਮਜਬੂਰ ਹੋਇਆ। ਕੂਫ਼ਾ ਦੇ ਮੁਕਾਮ ਪੁਰ ਅਬਦੁਰ ਰਹਿਮਾਨ ਦੇ ਹੱਥੋਂ ਜ਼ਹਿਰੀਲੀ ਤਲਵਾਰ ਦੀ ਧਾਰ ਨਾਲ ਖ਼ਲੀਫ਼ਾ ਅਲੀ ਜ਼ਖ਼ਮੀ ਹੋਇਆ ਅਤੇ ਚਾਰ ਦਿਨਾਂ ਪਿੱਛੋਂ ਸੰਨ ੬੬੧ ਵਿਚ ਮਰ ਗਿਆ। ਇਸ ਦੀ ਕਬਰ 'ਨਜ਼ਫ਼' ਨਾਮਕ ਨਗਰ ਵਿਚ ਮੁਸਲਮਾਨਾਂ ਦਾ ਪ੍ਰਸਿੱਧ ਤੀਰਥ

ਹੈ। ਇਮਾਮ ਅਲੀ ਦੇ ਸਾਰੇ ਅਠਾਰਾਂ ਪੁੱਤਰ ਅਤੇ ਅਠਾਰਾਂ ਹੀ ਪੁੱਤਰੀਆਂ ਹੋਈਆਂ। ਇਨ੍ਹਾਂ ਵਿੱਚੋਂ ਮੁਹੰਮਦ ਸਾਹਿਬ ਦੀ ਸਪੁੱਤਰੀ ਫ਼ਾਤਮਾ ਦੇ ਦੋ ਪੁੱਤਰ ਹਸਨ, ਹੁਸੈਨ ਪੈਦਾ ਹੋਏ ਸਨ।[੧]

ਇਹ ਚਾਰੇ ਖ਼ਲੀਫ਼ੇ ਚਾਰ ਯਾਰ ਕਰਕੇ ਪ੍ਰਸਿੱਧ ਹਨ। ਪੰਜਵਾਂ ਖ਼ਲੀਫ਼ਾ ਅਲੀ ਦਾ ਪੁੱਤਰ ਹਸਨ ਕੇਵਲ ਛੇ ਮਹੀਨੇ ਰਿਹਾ। ਇਸ ਪਿੱਛੋਂ ਦਮਿਸ਼ਕ ਦੇ ਹਾਕਮ ੧੪ ਖ਼ਲੀਫ਼ੇ ਹੋਏ। ਇਨ੍ਹਾਂ ਨੇ ਸੰਨ ੬੬੧ ਤੋਂ ਸੰਨ ੭੪੯ ਤਕ ਖ਼ਲਾਫ਼ਤ ਕੀਤੀ। ਫਿਰ ਖ਼ਲਾਫ਼ਤ ਬਗ਼ਦਾਦ ਦੇ ਹਾਕਮਾਂ ਪਾਸ ਚਲੀ ਗਈ, ਜੋ ਸੰਨ ੭੫੦ ਤੋਂ ਸੰਨ ੧੨੫੮ ਤਕ ਇਨ੍ਹਾਂ ਦੇ ਕਬਜ਼ੇ ਵਿਚ ਰਹੀ। ਇਸ ਪਿੱਛੋਂ ਖ਼ਲਾਫ਼ਤ ਰੂਮ ਦੇ ਬਾਦਸ਼ਾਹ ਹੱਥ ਆ ਗਈ। ੧੨ ਨਵੰਬਰ ਸੰਨ ੧੯੨੨ ਨੂੰ ਰੂਮ ਦੀ ਕੌਮੀ ਸਭਾ ਨੇ ਸੁਲਤਾਨ ਵਾਹਿਦੁੱਦੀਨ ਤੋਂ ਖ਼ਲਾਫ਼ਤ ਖੋਹ ਕੇ ਅਬਦੁਲ ਮਜੀਦ ਨੂੰ ਖ਼ਲੀਫ਼ਾ ਬਣਾਇਆ ਅਤੇ ਸਲਤਨਤ ਦਾ ਕੰਮ ਖ਼ਲੀਫ਼ੇ ਦੇ ਹੱਥ ਕੁਝ ਨਾ ਰਹਿਣ ਦਿੱਤਾ। ਕੇਵਲ ਧਰਮ ਦਾ ਆਗੂ ਉਸ ਨੂੰ ਥਾਪਿਆ। ਅੰਤ ਨੂੰ ਮਾਰਚ ੧੯੨੪ ਵਿਚ ਖ਼ਲਾਫ਼ਤ ਦਾ ਭੋਗ ਹੀ ਪਾ ਦਿੱਤਾ ਗਿਆ।

ਉੱਪਰ ਲਿਖੇ ਖ਼ਲੀਫ਼ਿਆਂ ਤੋਂ ਬਿਨਾਂ ਅਰਬ, ਮਿਸਰ, ਫ਼ਰਾਂਸ, ਰੂਮ ਆਦਿ ਦੇ ਅਨੇਕ ਬਾਦਸ਼ਾਹ ਪੁਰਾਣੇ ਸਮੇਂ ਵਿਚ ਆਪਣੇ ਤਾਈਂ ਸੁਤੰਤਰ ਖ਼ਲੀਫ਼ਾ ਮੰਨਦੇ ਰਹੇ ਹਨ ਅਤੇ ਹੁਣ ਵੀ ਕਈ ਖ਼ਲੀਫ਼ਾ ਅਖਵਾਉਂਦੇ ਹਨ। ਦਿੱਲੀ ਦੇ ਬਾਦਸ਼ਾਹ ਅਲਾਉਦੀਨ ਖਿਲਜੀ ਅਤੇ ਮੁਗ਼ਲ ਬਾਦਸ਼ਾਹ ਅਕਬਰ ਆਦਿ ਵੀ ਆਪਣੇ ਤਾਈਂ ਖ਼ਲੀਫ਼ਾ ਲਿਖਦੇ ਸਨ। ਇਸੇ ਕਾਰਨ ਰਾਜਧਾਨੀ ਦਾ ਨਾਮ 'ਦਾਰੁਲ ਖ਼ਿਲਾਫ਼ਤ' ਪ੍ਰਸਿੱਧ ਹੋਇਆ। ਸੁੰਨੀ ਮਤ ਦੇ ਮੁਸਲਮਾਨਾਂ ਦਾ ਨਿਸਚਾ ਹੈ ਕਿ ਖ਼ਲੀਫ਼ਾ ਕੁਰੈਸ਼ ਵੰਸ਼ ਤੋਂ ਬਿਨਾਂ ਹੋਰ ਕਿਸੇ ਜਾਤ ਦਾ ਨਹੀਂ ਹੋ ਸਕਦਾ। ਸ਼ੀਆ ਮਤ ਦੇ ਮੁਸਲਮਾਨ ਖ਼ਲੀਫ਼ਾ ਅਲੀ ਦੀ ਵੰਸ਼ ਵਿੱਚੋਂ ਹੀ ਹੋਣਾ ਯੋਗ ਸਮਝਦੇ ਹਨ।

## ਕੁਦਰਤਿ ਇਕੁ; ਏਤਾ ਪਾਸਾਰਾ ॥੪॥

ਭਾਵ ਪਰਮਾਤਮਾ ਦੀ ਕੁਦਰਤਿ = ਮਾਇਆ ਤਾਂ ਇਕ ਹੈ, ਜਿਸ ਦਾ ਏਤਾ = ਏਡਾ ਵੱਡਾ ਭਾਵ ਕਰੋੜਾਂ ਬ੍ਰਹਿਮੰਡਾਂ ਆਦਿ ਦਾ ਪਾਸਾਰਾ = ਫੈਲਾਅ ਹੋਇਆ ਹੈ॥੪॥

### ਪਉੜੀ ੫ (ਜੁਗਾਂ ਦੀ ਮਰਯਾਦਾ)

## ਚਾਰਿ ਜੁਗਿ ਕਰਿ ਥਾਪਨਾ; ਸਤਿਜੁਗ ਤ੍ਰੇਤਾ ਦੁਆਪਰੁ ਸਾਜੇ।

('ਸਾਜੇ' ਕੱਸ ਕੇ ਬੋਲੋ)

ਹੁਣ ਭਾਈ ਸਾਹਿਬ ਜੀ ਪੁਰਾਤਨ ਸਮੇਂ ਜੋ ਜੁਗਾਂ ਦੀ ਮਰਯਾਦਾ ਬਣੀ, ਉਸ ਦਾ ਪ੍ਰਕਾਰ ਦੱਸਦੇ ਹਨ ਕਿ ਗਿਣਤੀ ਵਿਚ ਜੁਗਿ = ਸਮਿਆਂ ਦੀ ਚਾਰ ਪ੍ਰਕਾਰ ਦੀ ਥਾਪਨਾ = ਸਥਾਪਨਾ ਕਰਿ = ਕਰ ਕੇ ਸਤਿਜੁਗ (ਸਤਿ + ਜੁਗ) ਜੋ ਸਤਿ ਦੇ ਪ੍ਰਭਾਵ ਵਾਲੇ ਸਤਿ = ਸੱਚ ਦਾ ਜੁਗ = ਸਮਾਂ ਸੀ। ਤ੍ਰੇਤਾ = ਜਿਸ ਵਿਚ ਤਿੰਨਾਂ ਗੁਣਾਂ ਦਾ ਪ੍ਰਭਾਵ ਆਣ ਪਿਆ ਤੇ ਦੁਆਪਰੁ = ਦੁਆਪਣ ਵਾਲਾ, ਜਿਸ ਵਿਚ ਦ੍ਵੈਸ਼ ਬਹੁਤ ਵੱਧ ਗਈ। ਇਸ ਪ੍ਰਕਾਰ ਦੇ ਸਮੇਂ ਸਾਜੇ = ਸਾਜਣਾ ਕੀਤੇ।

## ਚਉਥਾ ਕਲਿਜੁਗ ਥਾਪਿਆ; ਚਾਰਿ ਵਰਨਿ ਚਾਰੋਂ ਕੇ ਰਾਜੇ।

('ਰਾਜੇ' ਪੋਲਾ ਬੋਲੋ)

ਗਿਣਤੀ ਵਿਚ ਚਉਥਾ ਕਲਿਜੁਗ (ਕਲਿ + ਜੁਗ) ਕਲਿ = ਕਲੇਸ਼ਾਂ ਵਾਲਾ ਭਾਵ ਲੜਾਈ-ਝਗੜਿਆਂ ਵਾਲਾ ਜੁਗ = ਸਮਾਂ ਥਾਪਿਆ = ਬਣਾਇਆ ਅਤੇ ਚਾਰਿ ਵਰਨਿ = ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼ ਅਤੇ ਚਾਰਾਂ

---

੧. ਭਾਈ ਕਾਨ੍ਹ ਸਿੰਘ ਨਾਭਾ ਨੇ ਇਕ ਜਗ੍ਹਾ ਫ਼ਾਤਮਾ ਦੇ ਦੋ ਪੁੱਤਰ ਹਸਨ, ਹੁਸੈਨ ਲਿਖੇ ਹਨ ਤੇ ਇਕ ਜਗ੍ਹਾ ਤਿੰਨ ਲਿਖੇ ਹਨ— ਹਸਨ, ਹੁਸੈਨ, ਮੁਹਸਿਨ।

ਦੇ ਰਾਜੇ = ਹਕੂਮਤ ਕਰਨ ਵਾਲੇ ਚਾਰ ਪ੍ਰਭਾਵ ਦੇ ਚਹੁੰ ਜੁਗਾਂ ਦੇ ਰਾਜੇ ਸਥਾਪਤ ਕੀਤੇ। ਜੇ ਕੋਈ ਸ਼ੰਕਾਵਾਦੀ ਸ਼ੰਕਾ ਕਰੇ ਕਿ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਇਹ ਵੱਖਰੇ-ਵੱਖਰੇ ਸੱਚ ਬੋਲਣ ਵਾਲੇ ਸਤਿਪ੍ਰਤਗੀ ਅਤੇ ਤਿੰਨਾਂ ਗੁਣਾਂ ਦੇ ਪ੍ਰਭਾਵ ਵਾਲੇ ਅਤੇ ਦ੍ਵੈਸ਼ ਵਾਲੇ ਅਤੇ ਕਲੇਸ਼ਾਂ ਵਾਲੇ ਵੱਖਰੇ-ਵੱਖਰੇ ਕਿਉਂ ਪੈਦਾ ਕੀਤੇ ਹਨ ? ਇਸ ਦਾ ਉੱਤਰ ਇਹ ਹੈ ਕਿ ਜੀਵਾਂ ਦੀ ਪ੍ਰਾਲਬਧ ਅਨੁਸਾਰ ਪਰਮਾਤਮਾ ਨੇ ਕਰਮ ਫਲ ਭੁਗਤਾਉਣ ਲਈ ਇਹ ਚਾਰੇ ਫ਼ਰਕ ਵਾਲੇ ਸਮਿਆਂ ਦੀ ਮਰਯਾਦਾ ਬੰਨ੍ਹੀ ਹੈ। ਹੁਣ ਅੱਗੇ ਚਾਰੇ ਪ੍ਰਕਾਰ ਦੇ ਹਕੂਮਤ ਕਰਨ ਵਾਲਿਆਂ ਦੀ ਗੱਲ ਸਮਝੀਏ। ੧. ਸਤਿਜੁਗ ਵਿਚ ਰਾਜ ਬ੍ਰਾਹਮਣਾਂ ਦਾ ਸੀ। ੨. ਤ੍ਰੇਤੇ ਵਿਚ ਰਾਜ ਛੱਤ੍ਰੀਆਂ ਦਾ ਸੀ। ੩. ਦੁਆਪਰ ਵਿਚ ਰਾਜ ਵੈਸ਼ਾਂ ਦਾ ਸੀ। ੪. ਕਲਿਜੁਗ ਵਿਚ ਰਾਜ ਸ਼ੂਦਰਾਂ ਦਾ ਕਿਹਾ ਹੈ।

## ਬ੍ਰਹਮਣ ਛਤ੍ਰੀ ਵੈਸ ਸੂਦ੍ਰ; ਜੁਗੁ ਜੁਗੁ ਏਕੋ ਵਰਨ ਬਿਰਾਜੇ।

(ਪਾਠਾਂਤ੍ਰ 'ਖਤ੍ਰੀ', 'ਬਿਰਾਜੇ' ਕੱਸ ਕੇ ਬੋਲੋ)

ਬ੍ਰਾਹਮਣ, ਛਤ੍ਰੀ, ਵੈਸ਼, ਸ਼ੂਦ੍ਰ ਇਹ ਚਾਰੇ ਵਰਨ ਹਨ, ਪਰ ਆਪ ਪਰਮੇਸ਼ਰ ਚੇਤਨ ਸੱਤਾ ਰੂਪ ਹੋ ਕਰ ਕੇ ਏਕੋ = ਅਖੰਡ ਸਰੂਪ ਆਪਣੀ ਚੇਤਨਾ ਸੱਤਾ ਵਾਲਾ ਵਰਨ = ਰੂਪ ਹੋ ਕੇ ਬਿਰਾਜੇ = ਫੱਬ ਰਿਹਾ ਹੈ।

## ਸਤਿਜੁਗਿ ਹੰਸ ਅਉਤਾਰੁ ਧਰਿ; ਸੋਹੰ ਬ੍ਰਹਮ ਨ ਦੂਜਾ ਪਾਜੇ।

('ਪਾਜੇ' ਕੱਸ ਕੇ ਬੋਲੋ)

ਸਤਿਜੁਗ ਵਿਚ ਪਰਮੇਸ਼ਰ ਨੇ ਹੰਸ ਰੂਪ ਵਿਚ ਅਉਤਾਰੁ = ਆਉਣਾ ਕੀਤਾ ਅਤੇ ਇਹ ਰੂਪ ਧਰਿ = ਧਾਰ ਕੇ ਸੋਹੰ ਬ੍ਰਹਮ ਦਾ ਸਰੂਪ ਵਰਣਨ ਕੀਤਾ। ਇਸ ਤੋਂ ਬਿਨਾਂ ਦੂਜਾ = ਦੂਸਰਾ ਪਾਜੇ = ਪਖੰਡ ਨ = ਨਹੀਂ ਕੀਤਾ। ਦੂਜਾ = ਦ੍ਵੈਸ਼ ਨੂੰ ਲਾਂਭੇ ਕਰ ਦਿੱਤਾ। ਅਖੰਡ ਸਰੂਪ ਬ੍ਰਹਮ ਦਾ ਹੀ ਗਿਆਨ ਕਰਵਾਇਆ। ਸਤਿਜੁਗ ਵਿਚ ਹੰਸ ਅਵਤਾਰ ਉਦੋਂ ਧਾਰਿਆ ਜਦੋਂ ਸਨਕਾਦਕਾਂ ਨੇ ਆਪਣੇ ਪਿਤਾ ਤੋਂ ਪੁੱਛਿਆ ਸੀ ਕਿ ਦਸੋ ਮਨ, ਬਾਣੀ, ਇੰਦਰਿਆਂ ਤੋਂ ਪਰੇ ਜਿਹੜੀ ਅਦੁੱਤੀ ਆਤਮਾ ਹੈ, ਉਸ ਨੂੰ ਕਿਸ ਤਰ੍ਹਾਂ ਜਾਣਿਆ ਜਾਵੇ ? ਬ੍ਰਹਮਾ ਜੀ ਨਿਰਉੱਤਰ ਹੋ ਗਏ ਅਤੇ ਚਿੰਤਾ ਵਿਚ ਪੈ ਗਏ। ਉਦੋਂ ਵਿਸ਼ਨੂੰ ਜੀ ਨੇ ਹੰਸ ਅਵਤਾਰ ਧਾਰ ਕੇ ਖੰਭਾਂ ਉੱਤੇ ਬੇਦਾਂ ਦੀਆਂ ਰਿਚਾ ਲਿਖੀਆਂ ਹੋਈਆਂ ਸਨ। ਸਨਕਾਦਿਕ ਸਮਝ ਗਏ ਕਿ ਅਦੁੱਤੀ ਆਤਮਾ ਨੂੰ ਸ਼ਬਦ ਦੁਆਰਾ ਜਾਣਿਆ ਜਾਂਦਾ ਹੈ। ਜੈਸਾ ਕਿ :

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ॥** *(ਆਸਾ ਦੀ ਵਾਰ ਮ: ੧, ਅੰਗ ੪੭੦)*

## ਏਕੋ ਬ੍ਰਹਮ ਵਖਾਣੀਐ; ਮੋਹ ਮਾਇਆ ਤੇ ਬੇਮੁਹਤਾਜੇ।

ਏਕੋ = ਇਕ ਹੀ ਬ੍ਰਹਮ = ਵਿਆਪਕ ਪਰਮਾਤਮਾ ਦਾ ਵਖਾਣੀਐ = ਵਖਿਆਨ ਹੁੰਦਾ ਸੀ। ਮਾਇਆ ਦੇ ਮੋਹ = ਖਿੱਚ ਤੋਂ ਲੋਕ ਬੇਮੁਹਤਾਜੇ = ਬੇ-ਪਰਵਾਹ ਰਹਿੰਦੇ ਸਨ ਅਤੇ ਤਿਆਗ ਇਤਨਾ ਸੀ ਕਿ ਕੋਈ ਆਪਣੇ ਨਿਵਾਸ ਲਈ ਮਕਾਨ ਵੀ ਨਹੀਂ ਬਣਾਉਂਦਾ ਸੀ।

## ਕਰਨਿ ਤਪਸਿਆ ਬਨਿ ਵਿਖੈ; ਵਖਤ ਗੁਜਾਰਨਿ ਪਿੰਨੀ ਸਾਗੇ।

('ਤਪਸਿਆ' ਤੇ 'ਸਾਗੇ' ਕੱਸ ਕੇ ਬੋਲੋ)

ਬਨਿ = ਜੰਗਲ ਦੇ ਵਿਖੈ = ਵਿਚ ਤਪਸਿਆ ਕਰਨਿ = ਕਰਦੇ ਸਨ ਅਤੇ ਉਪਜੀਵਕਾ ਲਈ ਭਾਵ ਪੇਟ ਭਰਨ ਲਈ ਬਨਸਪਤੀ ਦੇ ਖਾਣ ਯੋਗ ਪੌਦਿਆਂ ਦੇ ਸਾਗੇ = ਸਾਗ ਦੇ ਪੱਤੇ ਉਬਾਲ ਕੇ ਪਿੰਨੀ = ਗੋਲਾਕਾਰ ਪਦਾਰਥ ਬਣਾ ਕੇ ਖਾਂਦੇ ਸਨ ਭਾਵ ਜਿਵੇਂ ਖੋਏ ਦੀ ਪਿੰਨੀ ਬਣਾਈਦੀ ਹੈ, ਇਸੇ ਤਰ੍ਹਾਂ ਪੱਤਿਆਂ ਦੀਆਂ ਪਿੰਨੀਆਂ ਬਣਾ ਕੇ ਖਾਂਦੇ ਸਨ ਭਾਵ ਕੰਦ-ਮੂਲ ਖਾ ਕੇ ਸਮਾਂ ਗੁਜਾਰਨਿ = ਲੰਘਾਉਂਦੇ ਸਨ। ਜੈਸਾ ਕਿ :

**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥** *(ਸਿਧ ਗੋਸਟਿ, ਰਾਮਕਲੀ ਮ: ੧, ਅੰਗ ੯੩੮)*

ਅਥਵਾ ਜਿਮੀਂਕੰਦ ਵਰਗਾ ਇਕ ਫਲ ਜੋ ਧਰਤੀ ਵਿਚ ਹੁੰਦਾ ਹੈ, ਇਹ ਖਾ ਕੇ ਗੁਜ਼ਾਰਾ ਕਰਦੇ ਸਨ।

## ਲਖ ਵਰ੍ਹਿਆਂ ਦੀ ਆਰਜਾ; ਕੋਠੇ ਕੋਟਿ ਨ ਮੰਦਿਰ ਸਾਜੇ।

(‘ਸਾਜੇ’ ਕੱਸ ਕੇ ਬੋਲੋ)

ਸਤਿਜੁਗ ਵਿਚ ਲਖ = ਸੌ ਹਜ਼ਾਰ ਵਰ੍ਹਿਆਂ = ਵਰਸਾਂ ਦੀ ਆਰਜਾ = ਉਮਰ ਸੀ, ਪਰ ਤਿਆਗ ਬਿਰਤੀ ਹੋਣ ਕਰਕੇ ਰਹਿਣ ਦੇ ਲਈ ਕੋਠੇ = ਕੱਚੇ ਮਕਾਨ ਮੰਦਿਰ = ਪੱਕੇ ਮਕਾਨ ਕੋਟਿ = ਕਿਲ੍ਹੇ, ਕੋਠੇ ਮਿੱਟੀ ਦੇ ਹੁੰਦੇ ਸਨ ਅਤੇ ਮੰਦਿਰ ਕਲੀ-ਚੂਨੇ ਦੇ ਹੁੰਦੇ ਸਨ। ਇਹ ਭੀ ਸਾਜੇ = ਬਣਾਉਂਦੇ ਨਹੀਂ ਸਨ। ਨਾ ਕੱਚੇ, ਨਾ ਪੱਕੇ, ਰਿਹਾਇਸ਼ੀ ਥਾਂ ਨਹੀਂ ਬਣਾਉਂਦੇ ਸਨ, ਕਿਉਂਕਿ ਇਹ ਸੋਚਦੇ ਸਨ ਕਿ ਮਕਾਨ ਬਣਾਉਣ ਦਾ ਝੰਜਟ ਕੌਣ ਕਰੇ, ਜਦੋਂ ਕਿ ਚਲੇ ਤਾਂ ਜਾਣਾ ਹੀ ਹੈ। ਜੈਸਾ ਕਿ:

**ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥** *(ਸੂਹੀ ਕੀ ਵਾਰ ਮ: ੩, ਅੰਗ ੭੮੭)*

## ਇਕ ਬਿਨਸੈ; ਇਕ ਅਸਥਿਰੁ ਗਾਜੇ॥੫॥

(‘ਗਾਜੇ’ ਕੱਸ ਕੇ ਬੋਲੋ, ਪਾਠਾਂਤ੍ਰ ‘ਬਿਨਸੇ’)

ਇਕ ਗਿਆਨਵਾਨ ਆਪਣੀ ਦੇਹ ਨੂੰ ਬਿਨਸੈ = ਨਾਸਵਾਨ ਮੰਨਦੇ ਸਨ, ਇਕ ਅਗਿਆਨੀ ਆਪਣੇ ਆਪ ਨੂੰ ਅਸਥਿਰੁ = ਹਮੇਸ਼ਾਂ ਰਹਿਣ ਵਾਲੇ ਮੰਨ ਕੇ ਗਾਜੇ = ਗਰਜਦੇ ਸਨ, ਪਰ ਵਰਤਮਾਨ ਵਿਚ ਲੋਕ ਹੰਕਾਰ ਵਿਚ ਆਪਣੇ ਆਪ ਨੂੰ ਅਟੱਲ ਮੰਨਦੇ ਸਨ ਭਾਵ ਸਤਿਜੁਗ ਵਾਲੇ ਲੋਕ ਆਪਣੇ ਆਪ ਨੂੰ ਅਸਥਿਰ ਮੰਨਦੇ ਸਨ, ਪਰ ਇਕ ਕਲਿਜੁਗ ਦੇ ਲੋਕ ਹਨ, ਜਿਹੜੇ ਸੌ ਵਰ੍ਹਿਆਂ ਦੀ ਉਮਰ ਤਕ ਵੀ ਮਸਾਂ ਮਸਾਂ ਅੱਪੜਦੇ ਹਨ, ਇਹ ਹੰਕਾਰ ਵਿਚ ਬੜੇ ਬੜੇ ਮਹਿਲ, ਕੋਠੀਆਂ, ਕਿਲ੍ਹੇ ਉਸਾਰ ਕੇ ਗੱਜਦੇ ਹਨ॥੫॥ ਜੈਸਾ ਕਿ:

**ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥੧॥**

*(ਧਨਾਸਰੀ ਭਗਤ ਨਾਮਦੇਵ ਜੀ, ਅੰਗ ੬੯੨)*

**ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ॥੧॥** *(ਗਉੜੀ ਮ: ੯, ਅੰਗ ੨੧੯)*

ਸਤਿਜੁਗ ਦੇ ਵਿਚ ਪ੍ਰਾਣੀ ਦੀ ਉਮਰ ਇਕ ਲੱਖ ਵਰ੍ਹਿਆਂ ਦੀ ਸੀ ਤੇ ਤ੍ਰੇਤੇ ਵਿਚ ਦਸ ਹਜ਼ਾਰ ਵਰ੍ਹਿਆਂ ਦੀ ਸੀ, ਦੁਆਪਰ ਵਿਚ ਇਕ ਹਜ਼ਾਰ ਵਰ੍ਹੇ ਦੀ ਸੀ ਤੇ ਕਲਿਜੁਗ ਵਿਚ ਸੌ ਵਰ੍ਹਿਆਂ ਦੀ ਰਹਿ ਗਈ।

### ਪਉੜੀ ੬ (ਤਿੰਨਾਂ ਜੁਗਾਂ ਦੇ ਧਰਮ)

## ਤ੍ਰੇਤੇ ਛਤ੍ਰੀ ਰੂਪ ਧਰਿ; ਸੂਰਜ ਬੰਸੀ ਵਡਿ ਅਵਤਾਰਾ।

ਤ੍ਰੇਤੇ ਜੁਗ ਵਿਚ ਛਤ੍ਰੀ ਵਰਨ ਦਾ ਰੂਪ ਧਰਿ = ਧਾਰ ਕੇ ਰਾਮਚੰਦਰ ਜੀ ਸੂਰਜ ਦੀ ਬੰਸੀ = ਕੁਲ ਵਿਚ ਵਡਿ ਅਵਤਾਰਾ = ਵੱਡੇ ਅਵਤਾਰੀ ਰਾਜਾ ਹੋਏ, ਭਾਵ ਵਿਸ਼ਨੂੰ ਜੀ ਦੇ ਚੌਵੀ ਅਵਤਾਰਾਂ ਵਿੱਚੋਂ ਜੁਗ ਅਵਤਾਰ ਰਾਮ ਜੀ ਹੋਏ।

## ਨਉ ਹਿਸੇ ਗਈ ਆਰਜਾ; ਮਾਇਆ ਮੋਹੁ ਅਹੰਕਾਰੁ ਪਸਾਰਾ।

ਮਾਇਆ ਦੇ ਮੋਹ ਅਤੇ ਅਹੰਕਾਰੁ = ਹਉਮੈ ਦਾ ਪਸਾਰਾ = ਫੈਲਾਅ ਹੋਣ ਕਰਕੇ ਅਤੇ ਲੱਖ ਵਰ੍ਹੇ ਦੀ ਉਮਰ ਵਿੱਚੋਂ ਨੌਂ ਹਿੱਸੇ ਭਾਵ ਨੱਬੇ ਹਜ਼ਾਰ ਉਮਰ ਘੱਟ ਗਈ। ਦਸ ਹਜ਼ਾਰ ਵਰ੍ਹਾ ਰਹਿ ਗਈ ਕਿਉਂਕਿ ਤ੍ਰੇਤੇ ਵਿਚ ਦਸ ਹਜ਼ਾਰ ਵਰ੍ਹੇ ਦੀ ਉਮਰ ਆਮ ਲੋਕਾਂ ਦੀ ਸੀ।

## ਦੁਆਪਰਿ ਜਾਦਵ ਵੰਸ ਕਰਿ; ਜੁਗਿ ਜੁਗਿ ਅਉਧ ਘਟੈ ਆਚਾਰਾ।

ਦੁਆਪਰ ਜੁਗ ਵਿਚ ਯਾਦਵ ਵੰਸੀ ਰਾਜੇ ਵਾਸਦੇਵ ਦੇ ਘਰ ਭਗਵਾਨ ਕ੍ਰਿਸ਼ਨ ਜੀ ਨੇ ਆਪਣਾ ਰੂਪ ਧਾਰਨ ਕਰਿ = ਕੀਤਾ। ਇਹ ਅਵਤਾਰ ਚੰਦ੍ਰ ਵੰਸ਼ੀ ਕੁੱਲ ਵਿਚ ਹੋਇਆ, ਕਿਉਂਕਿ ਯਾਦਵ ਵੰਸ਼ੀ ਚੰਦ੍ਰ-ਵੰਸ਼ੀਆਂ ਵਿੱਚੋਂ ਹਨ। ਜੁਗਿ ਜੁਗਿ = ਜੁਗ ਤੋਂ ਬਾਅਦ ਦੂਸਰੇ ਜੁਗ ਵਿਚ ਅਉਧ = ਉਮਰ ਘਟੈ = ਘਟਦੀ ਹੀ ਗਈ, ਕਿਉਂਕਿ ਆਚਾਰਾ = ਕਰਤੱਵਾਂ ਕਰਕੇ ਉਮਰ ਘੱਟਦੀ ਹੀ ਗਈ ਭਾਵ ਨੌਂ ਹਿੱਸੇ ਹੋਰ ਘੱਟ ਗਈ ਭਾਵ ਦਸ ਹਜ਼ਾਰ ਵਰ੍ਹੇ ਵਿੱਚੋਂ ਨੌਂ ਹਜ਼ਾਰ ਘੱਟ ਕੇ ਇਕ ਹਜ਼ਾਰ ਵਰ੍ਹਾ ਰਹਿ ਗਈ, ਕਿਉਂਕਿ ਦੁਆਪਰ ਵਿਚ ਇਕ ਹਜ਼ਾਰ ਵਰ੍ਹੇ ਦੀ ਉਮਰ ਮੰਨੀ ਹੈ।

## ਰਿਗ ਬੇਦ ਮਹਿ ਬ੍ਰਹਮ ਕ੍ਰਿਤਿ; ਪੂਰਬ ਮੁਖਿ ਸੁਭ ਕਰਮ ਬਿਚਾਰਾ।

(ਪਾਠਾਂਤ੍ਰ 'ਵਿਚਾਰਾ')

ਹਿੰਦੂ ਧਰਮ ਦੇ ਮੰਨੇ ਜਾਂਦੇ ਚਾਰ ਵੇਦਾਂ ਵਿਚ ਰਿਗ ਵੇਦ ਮਹਿ = ਵਿਚ ਬ੍ਰਾਹਮਣਾਂ ਦੇ ਕ੍ਰਿਤਿ = ਕਰਮ ਕਹੇ ਹਨ ਅਤੇ ਪੂਰਬ ਦਿਸ਼ਾ ਵੱਲ ਮੁਖਿ = ਮੂੰਹ ਕਰ ਕੇ ਸੁਭ = ਸ੍ਰੇਸ਼ਟ ਕਰਮਾਂ ਦੀ ਬਿਚਾਰਾ = ਵਿਚਾਰ ਕਰਦੇ ਸਨ ਕਿਉਂਕਿ ਉਹ ਪੂਰਬ ਦਿਸ਼ਾ ਵੱਲ ਹਰੀ ਪਰਮਾਤਮਾ ਦਾ ਵਾਸਾ ਮੰਨਦੇ ਸਨ ਅਥਵਾ ਰਿਗ ਵੇਦ ਵਿਚ ਇਕ ਬ੍ਰਾਹਮਣ ਭਾਗ ਹੈ, ਉਸ ਦੇ ਅਨੁਸਾਰ ਸ੍ਰੇਸ਼ਟ ਕਰਮ ਕਰਦੇ ਕਰਾਉਂਦੇ ਸਨ।

## ਖਤ੍ਰੀ ਥਾਪੇ ਜੁਜਰੁ ਵੇਦਿ; ਦਖਣ ਮੁਖਿ ਬਹੁ ਦਾਨ ਦਾਤਾਰਾ।

ਫਿਰ ਖਤ੍ਰੀ = ਛਤ੍ਰੀਆਂ ਨੇ ਜੁਜਰ ਵੇਦ ਥਾਪੇ = ਸਥਾਪਨ ਕਰ ਲਿਆ ਭਾਵ ਲੈ ਲਿਆ ਅਤੇ ਦਿਸ਼ਾ ਬਦਲ ਕੇ ਮੁਖਿ = ਮੂੰਹ ਦੱਖਣ ਵੱਲ ਕਰ ਕੇ ਪੂਜਾ-ਪਾਠ ਕਰਨ ਲੱਗੇ ਬਹੁ = ਬਹੁਤ ਪ੍ਰਕਾਰ ਦੇ ਕਰਮ ਕਰਨ ਲੱਗੇ ਅਤੇ ਦਾਤਾਰਾ = ਦਾਨ ਦੇਣ ਵਾਲੇ ਦਾਨੇ ਲੋਕ ਦਾਨ ਦਿੰਦੇ ਸਨ।

## ਵੈਸੋਂ ਥਾਪਿਆ ਸਿਆਮ ਵੇਦੁ; ਪਛਮ ਮੁਖਿ ਕਰਿ ਸੀਸੁ ਨਿਵਾਰਾ।

ਵੈਸ਼ ਲੋਕਾਂ ਨੇ ਸਿਆਮ ਵੇਦ ਪੜ੍ਹ ਕੇ ਇਹ ਕਰਮ ਥਾਪਿਆ = ਸਥਾਪਨ ਕਰ ਲਿਆ ਅਤੇ ਪੂਜਾ-ਪਾਠ ਵੇਲੇ ਪੱਛਮ ਦਿਸ਼ਾ ਵੱਲ ਮੁਖਿ = ਮੂੰਹ ਕਰ ਕੇ ਸੀਸੁ = ਸਿਰ ਨਿਵਾਰਾ = ਨਿਵਾਉਣਾ ਕੀਤਾ। ਜੈਸਾ ਕਿ :

**ਕਾਹੂੰ ਲਖਿਓ ਹਰਿ ਅਵਾਚੀ ਦਿਸਾ ਮਹਿ, ਕਾਹੂੰ ਪਛਾਹ ਕੋ ਸੀਸ ਨਿਵਾਇਓ॥**

*(ਅਕਾਲ ਉਸਤਤ-੩੦/੨, ਅੰਗ ੧੩-੧੫)*

## ਰਿਗਿ ਨੀਲੰਬਰ ਜੁਜਰ ਪੀਤ; ਸ੍ਵੇਤੰਬਰਿ ਕਰਿ ਸਿਆਮ ਸੁਧਾਰਾ।

('ਸੁਏਤੰਬਰਿ' ਬੋਲੋ)

ਰਿਗ ਵੇਦ ਪੜ੍ਹਨ ਵਾਲੇ ਨੀਲੰਬਰ (ਨੀਲ + ਅੰਬਰ) ਨੀਲ = ਨੀਲੇ ਅੰਬਰ = ਵਸਤਰ ਪਹਿਨ ਕੇ ਜੁਜਰ ਵੇਦ ਦੇ ਪੜ੍ਹਨ ਵੇਲੇ ਪੀਤ = ਪੀਲੇ ਵਸਤਰ ਅਤੇ ਸਿਆਮ ਵੇਦ ਦੇ ਪੜ੍ਹਨ ਵਾਲੇ ਸ੍ਵੇਤੰਬਰਿ (ਸ੍ਵੇਤ + ਅੰਬਰ) ਸ੍ਵੇਤ = ਚਿੱਟੇ ਅੰਬਰ = ਵਸਤਰ ਨੂੰ ਪਹਿਨ ਕੇ ਵੇਦ ਦਾ ਪਾਠ ਕਰਦੇ ਸਨ ਅਤੇ ਭਗਵਾਨ ਕ੍ਰਿਸ਼ਨ ਅਤੇ ਹੰਸ ਅਵਤਾਰ ਦੇ ਉਪਾਸ਼ਕ ਹੋ ਕੇ ਆਪਣੇ ਆਪਣੇ ਧਰਮ ਦੇ ਕਰਮ ਕਰਦੇ ਸਨ।

## ਤ੍ਰਿਹੁ ਜੁਗੀ; ਤ੍ਰੈ ਧਰਮ ਉਚਾਰਾ॥੬॥

ਤਿੰਨਾਂ ਜੁਗੀ = ਜੁਗਾਂ ਦੇ ਤ੍ਰੈ = ਤਿੰਨ ਧਰਮ = ਨਿਯਮ ਵੱਖੋ-ਵੱਖਰੇ ਉਚਾਰਦੇ ਸਨ, ਜਿਸ ਦਾ ਵਰਣਨ ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਵਿਚ ਚੰਗੀ ਤਰ੍ਹਾਂ ਖੋਲ੍ਹਿਆ ਹੈ। ਜੈਸਾ ਕਿ :

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ॥...**
**ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ॥**

*(ਆਸਾ ਦੀ ਵਾਰ ਮ: ੧, ਅੰਗ ੪੭੦)*

ਉਪਰੋਕਤ ਵਿਚਾਰ ਵਿਚ ਇਹ ਫ਼ਰਕ ਹੈ ਕਿ ਸਾਮ ਵੇਦ ਬ੍ਰਾਹਮਣਾਂ ਨੇ, ਰਿਗ ਛਤ੍ਰੀਆਂ ਨੇ, ਜੁਜਰ ਵੇਦ ਵੈਸ਼ਾਂ ਨੇ ਥਾਪਿਆ ਸੀ, ਸੂਦ੍ਰਾਂ ਨੂੰ ਵੇਦਾਂ ਦਾ ਕੋਈ ਅਧਿਕਾਰ ਨਹੀਂ ਸੀ। ਚੌਥਾ ਅਥਰਬਣ ਵੇਦ ਕਲਿਜੁਗ ਦਾ ਹੈ, ਇਸ ਨੂੰ ਪਹਿਲਾਂ ਤ੍ਰਿਬੇਦੀ ਨਹੀਂ ਮੰਨਦੇ ਸੀ। ਸਤਿਜੁਗ ਦਾ ਵੇਦ ਸਾਮ ਵੇਦ ਪੜ੍ਹਨ ਵਾਲਿਆਂ ਦੇ ਵਸਤਰ ਚਿੱਟੇ ਹੁੰਦੇ ਸਨ, ਅਵਤਾਰ ਹੰਸ ਦੀ ਉਮਰ ਲੱਖ ਵਰ੍ਹੇ ਦੀ ਸੀ, ਤ੍ਰੇਤੇ ਦਾ ਵੇਦ ਰਿਗ ਵੇਦ ਪੜ੍ਹਨ ਵਾਲਿਆਂ ਦੇ ਵਸਤਰ ਲਾਲ ਜਾਂ ਨੀਲੇ, ਅਵਤਾਰ ਸ੍ਰੀ ਰਾਮਚੰਦਰ ਜੀ ਦੀ ਉਮਰ ਦਸ ਹਜ਼ਾਰ ਵਰਸ ਦੀ ਸੀ। ਭਗਵਾਨ ਰਾਮ ਜੀ ਦੀ ਕਲਾ ਦੀ ਗਿਣਤੀ ਚੌਦਾਂ ਸੀ। ਦੁਆਪਰ ਦੇ ਵੇਦ ਜੁਜਰ ਵੇਦ ਪੜ੍ਹਨ ਵਾਲਿਆਂ ਦੇ ਵਸਤਰ ਪੀਲੇ ਹੁੰਦੇ ਸਨ, ਅਵਤਾਰ ਸ੍ਰੀ ਕ੍ਰਿਸ਼ਨ ਜੀ ਸੋਲ੍ਹਾਂ ਕਲਾਂ ਸੰਪੂਰਨ ਸਨ, ਜਿਨ੍ਹਾਂ ਦੀ ਉਮਰ ਇਕ ਹਜ਼ਾਰ ਵਰਸ ਸੀ। ਕਲਿਜੁਗ ਦਾ ਵੇਦ ਅਥਰਬਣ ਵੇਦ ਪੜ੍ਹਨ ਵਾਲਿਆਂ ਦੇ ਵਸਤਰਾਂ ਦਾ ਰੰਗ ਕਾਲਾ ਕਿਹਾ ਹੈ। ਨਿਹਕਲੰਕ ਅਵਤਾਰ ਦੀ ਉਮਰ ਸੌ ਵਰ੍ਹੇ ਦੀ ਹੋਣੀ ਮੰਨੀ ਹੈ ਅਤੇ ਕਲਿਜੁਗ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਤੇ ਆਪਣਾ ਨਾਮ ਗੁਪਤ ਹੀ ਰੱਖਿਆ ਹੈ। ਹੰਸ ਅਵਤਾਰ ਦੇ ਚਿੱਟੇ ਵਸਤਰ, ਰਾਮ ਜੀ ਦੇ ਲਾਲ ਵਸਤਰ, ਕ੍ਰਿਸ਼ਨ ਜੀ ਦੇ ਪੀਲੇ ਵਸਤਰ, ਕਲਕੀ ਅਵਤਾਰ ਦੇ ਕਾਲੇ ਵਸਤਰ, ਜੋਗੀਆਂ ਦੇ ਨੀਲੇ ਵਸਤਰ ਇਹ ਪੰਜ ਰੰਗ ਦੱਸੇ ਹਨ॥੬॥

## ਪਉੜੀ ੭

## ਕਲਿਜੁਗ ਚਉਥਾ ਥਾਪਿਆ; ਸੂਦ੍ਰ ਬਿਰਤਿ ਜਗ ਮਹਿ ਵਰਤਾਈ।

ਤਿੰਨਾਂ ਜੁਗਾਂ ਦੇ ਵਰਤਾਰੇ ਤੋਂ ਬਾਅਦ ਚਉਥਾ ਕਲਿਜੁਗ (ਕਲਿ + ਜੁਗ) ਕਲਿ = ਕਲੇਸ਼ਾਂ ਵਾਲਾ ਭਾਵ ਲੜਾਈ ਝਗੜਿਆਂ ਵਾਲਾ ਜੁਗ = ਸਮਾਂ ਥਾਪਿਆ = ਬਣਾਇਆ। ਸ਼ੂਦਰਾਂ ਦੀ ਬਿਰਤੀ ਜਗ = ਜਗਤ ਮਹਿ = ਵਿਚ ਵਰਤਾਈ = ਵਰਤ ਗਈ ਅਰਥਾਤ ਲੋਕਾਂ ਦੇ ਸੁਭਾਅ ਸ਼ੂਦਰਾਂ ਵਰਗੇ ਹੋ ਗਏ ਭਾਵ ਬਿਰਤ ਉਪਜੀਵਕਾ ਪਰਾਈ ਕਿਰਤ ਕਰਨੀ ਸ਼ੂਦਰ ਰੂਪ ਬਿਰਤੀ ਹੋ ਗਈ। ਜਗਤ ਦੇ ਲੋਕ ਇਮਾਨਦਾਰੀ ਦੀ ਮਿਹਨਤ ਰੂਪੀ ਕਮਾਈ ਨੂੰ ਛੱਡ ਕੇ ਪਰਾਇਆ ਹੱਕ ਖਾਣ ਲੱਗ ਗਏ।

## ਕਰਮ ਸੁ ਰਿਗਿ ਜੁਜਰ ਸਿਆਮ ਕੇ; ਕਰੇ ਜਗਤੁ ਰਿਦਿ ਬਹੁ ਸੁਕਚਾਈ।

ਰਿਗ, ਜੁਜਰ ਅਤੇ ਸਿਆਮ = ਸਾਮ ਵੇਦ ਦੇ ਸੁ = ਉਹ ਕਰਮ = ਕੰਮ ਜਗਤੁ = ਸੰਸਾਰ ਦੇ ਲੋਕ ਰਿਦਿ = ਹਿਰਦੇ ਵਿਚ ਬਹੁ = ਬਹੁਤ ਸੁਕਚਾਈ = ਸੰਕੋਚ ਕਰੇ = ਕਰਨ ਲੱਗੇ ਭਾਵ ਕਿ ਇਨ੍ਹਾਂ ਦੋਵਾਂ ਵੇਦਾਂ ਵਿਚ ਦੱਸੇ ਹੋਏ ਕਰਮਾਂ ਤੋਂ ਲੋਕ ਦੂਰ ਹਟਣ ਲੱਗੇ ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਵਿਚਾਰ ਸੀ ਕਿ ਇਨ੍ਹਾਂ ਦਾ ਫਲ ਛੇਤੀ ਪ੍ਰਾਪਤ ਨਹੀਂ ਹੁੰਦਾ।

## ਮਾਇਆ ਮੋਹੀ ਮੇਦਨੀ; ਕਲਿ ਕਲਿਵਾਲੀ ਸਭਿ ਭਰਮਾਈ।

ਮਾਇਆ ਨੇ ਮੇਦਨੀ = ਧਰਤੀ 'ਤੇ ਰਹਿਣ ਵਾਲੇ ਜੀਵ ਮੋਹੀ = ਮੋਹਿਤ ਕਰ ਲਏ, ਕਲਿ = ਕਲਿਜੁਗ ਦੀ ਕਲਿਵਾਲੀ = ਕਲੇਸ਼ਾਂ ਵਾਲੀ ਕਿਰਿਆ ਨੇ ਸਭਿ = ਸਾਰੀ ਸ੍ਰਿਸ਼ਟੀ ਭਰਮਾ ਦਿੱਤੀ ਭਾਵ ਸ਼ੂਦਰ ਬਿਰਤੀ ਅਰਥਾਤ ਜੋ ਪਰਾਏ ਹੱਕ ਦੀ ਕਮਾਈ ਹੈ, ਉਹ ਕਲੇਸ਼ ਵਾਲੀ ਹੈ।

## ਉਠੀ ਗਿਲਾਨਿ ਜਗਤ ਵਿਚਿ; ਹਉਮੈ ਅੰਦਰਿ ਜਲੈ ਲੁਕਾਈ।

ਜਗਤ = ਸੰਸਾਰ ਵਿਚ ਗਿਲਾਨਿ = ਨਫ਼ਰਤ ਉੱਠ ਖਲੋਤੀ, ਹਉਮੈ = ਅਭਿਮਾਨ ਅੰਦਰਿ = ਵਿਚ ਲੁਕਾਈ = ਦੁਨੀਆਂ ਜਲੈ = ਸੜਨ ਲੱਗੀ।

## ਕੋਇ ਨਾ ਕਿਸੈ ਪੂਜਦਾ; ਊਚ ਨੀਚ ਸਭਿ ਗਤਿ ਬਿਸਰਾਈ।

ਕੋਇ = ਕੋਈ ਭੀ ਕਿਸੇ ਦੂਸਰੇ ਨੂੰ ਪੂਜਦਾ = ਮੰਨਦਾ ਨਹੀਂ ਭਾਵ ਸਤਿਕਾਰ ਨਹੀਂ ਕਰਦੇ, ਊਚ = ਵੱਡੇ, ਨੀਚ = ਨੀਵੇਂ ਭਾਵ ਛੋਟੇ-ਵੱਡਿਆਂ ਦੀ ਸਭ ਤਰ੍ਹਾਂ ਦੀ ਗਤਿ = ਮਰਯਾਦਾ ਬਿਸਰਾਈ = ਭੁਲਾ ਦਿੱਤੀ ਹੈ, ਆਪੋ-ਆਪਣੀ ਪੂਜਾ ਕਰਵਾਉਣ ਦੀ ਪਈ ਹੋਈ ਹੈ। ਜੈਸਾ ਕਿ :

**ਆਪੁ ਆਪੁ ਪਾਰਬ੍ਰਹਮ ਕਹੈ ਹੈ॥ ਨੀਚ ਊਚ ਕਹ ਸੀਸ ਨ ਨੈ ਹੈ॥**
**ਏਕ ਏਕ ਮਤ ਇਕ ਇਕ ਧਾਮਾ॥ ਘਰ ਘਰ ਹੋਇ ਬੈਠ ਹੈ ਰਾਮਾ॥੧੨॥**

*(੨੪ ਅਵਤਾਰ, ਨਿਹਕਲੰਕ ੧੭/੪)*

## ਭਏ ਬਿਅਦਲੀ ਪਾਤਸਾਹ; ਕਲਿ ਕਾਤੀ ਉਮਰਾਇ ਕਸਾਈ।

ਪਾਤਸਾਹ = ਬਾਦਸ਼ਾਹ ਬਿਅਦਲੀ = ਬੇਇਨਸਾਫ਼ੀ ਕਰਨ ਵਾਲੇ ਭਏ = ਹੋ ਗਏ, ਕਲਿ = ਕਲਿਜੁਗ ਦੀ ਕਿਰਿਆ ਕਾਤੀ = ਕੈਂਚੀ ਵਰਗੀ ਤੇ ਉਮਰਾਇ = ਅਹਿਲਕਾਰ ਕਸਾਈ = ਕਤਲ ਕਰਨ ਵਾਲਾ, ਜੀਵ ਹੱਤਿਆ ਕਰਨ ਵਾਲਾ ਭਾਵ ਪਰਜਾ ਬੱਕਰੀਆਂ ਦੀ ਨਿਆਈਂ ਕਮਜ਼ੋਰ ਹੋ ਚੁੱਕੀ ਹੈ। ਬਾਦਸ਼ਾਹ ਦੇ ਉਮਰਾਉ ਅਹਿਲਕਾਰ ਕਸਾਈ ਬਣ ਕੇ ਪਰਜਾ ਦਾ ਧਨ-ਮਾਲ ਖਾਣ ਰੂਪ ਅਤੇ ਪ੍ਰਤੱਖ ਵੀ ਉਨ੍ਹਾਂ ਨੂੰ ਮਾਰਦੇ ਹਨ।

## ਰਹਿਆ ਤਪਾਵਸੁ ਤ੍ਰਿਹੁ ਜੁਗੀ; ਚਉਥੇ ਜੁਗਿ ਜੋ ਦੇਇ ਸੁ ਪਾਈ।

ਤ੍ਰਿਹੁ = ਤਿੰਨਾਂ ਜੁਗੀ = ਜੁਗਾਂ ਦਾ ਤਪਾਵਸੁ = ਇਨਸਾਫ਼ ਰਹਿਆ = ਰਹਿ ਚੁੱਕਾ ਹੈ ਭਾਵ ਇਨਸਾਫ਼ ਨਹੀਂ ਮਿਲਦਾ ਅਤੇ ਤਿੰਨਾਂ ਜੁਗਾਂ ਤੋਂ ਚਉਥੇ ਜੁਗ ਦੀ ਇਹ ਵਿਸ਼ੇਸ਼ਤਾ ਹੈ ਕਿ ਜੋ ਪਦਾਰਥ ਦੇਇ = ਦੇਵੇਗਾ ਭਾਵ ਦਾਨ ਕਰੇਗਾ, ਉਸ ਦਾ ਫਲ ਸੁ = ਉਹੋ ਪਾਈ = ਪ੍ਰਾਪਤ ਕਰ ਲਵੇਗਾ।

## ਕਰਮ ਭ੍ਰਿਸਟਿ; ਸਭਿ ਭਈ ਲੋਕਾਈ॥੭॥

ਸਭਿ = ਸਾਰੀ ਲੋਕਾਈ = ਦੁਨੀਆਂ ਅਤੇ ਆਪਣੇ ਆਪਣੇ ਕਰਮ-ਧਰਮ ਤੋਂ ਭ੍ਰਿਸ਼ਟ ਭਈ = ਹੋ ਗਈ, ਆਪਣੇ ਕਰਮ ਤੋਂ ਧਿਰਕਾਰੀ ਗਈ ਭਾਵ ਇਹ ਸ਼ੁਭ ਕਰਮਾਂ ਤੋਂ ਪਤਿਤ ਹੋ ਗਏ। ਸਤਿਜੁਗ ਵਿਚ ਜੇ ਇਕ ਪਾਪ ਕਰੇ ਤਾਂ ਫਲ ਸਾਰੇ ਦੇਸ਼ ਨੂੰ ਮਿਲਦਾ ਸੀ, ਤ੍ਰੇਤੇ ਵਿਚ ਇਕ ਪਾਪ ਕਰੇ ਤਾਂ ਫਲ ਸਾਰੀ ਨਗਰੀ ਨੂੰ ਮਿਲਦਾ ਸੀ, ਦੁਆਪਰ ਵਿਚ ਇਕ ਪਾਪ ਕਰੇ ਤਾਂ ਫਲ ਪੀੜ੍ਹੀਆਂ ਭਾਵ ਵੰਸ਼, ਪਰਿਵਾਰ ਨੂੰ ਮਿਲਦਾ ਸੀ, ਕਲਿਜੁਗ ਵਿਚ ਜੇ ਇਕ ਪਾਪ ਕਰੇ ਤਾਂ ਇਕੱਲੇ ਨੂੰ ਫਲ ਭੁਗਤਣਾ ਪੈਂਦਾ ਹੈ॥੭॥

### ਪਉੜੀ ੮ (ਖਟ ਸ਼ਾਸਤਰ ਅਤੇ ਚਾਰ ਵੇਦਾਂ ਦਾ ਵਰਣਨ)

## ਚਹੁ ਬੇਦਾਂ ਕੇ ਧਰਮ ਮਥਿ; ਖਟਿ ਸਾਸਤ੍ਰ ਮਥਿ ਰਿਖਿ ਸੁਣਾਵੈ।

ਚਹੁ = ਚਾਰ ਵੇਦਾਂ ਦੇ, ਭਾਵ ਸਾਮ, ਰਿਗ, ਯਜੁਰ ਅਤੇ ਅਥਰਬਣ, ਇਨ੍ਹਾਂ ਕੇ = ਦੇ ਧਰਮ = ਨਿਯਮਾਂ ਨੂੰ ਮਥਿ = ਮਥਨ ਕਰ ਕੇ, ਭਾਵ ਵਿਚਾਰ ਕਰ ਕੇ ਅਤੇ ਖਟਿ = ਛੇ ਸਾਸਤ੍ਰ = ਧਰਮ ਗ੍ਰੰਥ, ਭਾਵ ਸਾਂਖ, ਨਿਆਏ,

ਵਿਸ਼ੇਸ਼ਕ, ਪੂਰਬ ਮੀਮਾਂਸਾ, ਪਤੰਜਲ, ਵੇਦਾਂਤ, ਇਨ੍ਹਾਂ ਦੇ ਸਿਧਾਂਤਾਂ ਨੂੰ ਬਿਆਸ ਆਦਿ ਦੇ ਛੇ ਰਿਖਿ = ਰਿਸ਼ੀਆਂ ਨੇ ਮਥਿ = ਵਿਚਾਰ ਕੇ ਸੁਣਾਵੈ = ਸੁਣਾਇਆ।

## ਬ੍ਰਹਮਾਦਿਕ ਸਨਕਾਦਿਕਾਂ; ਜਿਉ ਤਿਹ ਕਹਾ ਤਿਵੈ ਜਗੁ ਗਾਵੈ।

ਬ੍ਰਹਮਾਦਿਕ (ਬ੍ਰਹਮਾ + ਆਦਿਕ) ਬ੍ਰਹਮਾ ਆਦਿ ਤੇ ਹੋਰ ਮੁਖੀ ਦੇਵਤੇ ਅਤੇ ਸਨਕਾਦਿਕਾਂ (ਸਨਕ + ਆਦਿਕਾਂ) ਸਨਕ, ਸਨੰਦਨ, ਸਨਾਤਨ, ਸਨਤਕੁਮਾਰ ਇਹ ਚਾਰੇ ਅਤੇ ਹੋਰ ਦੇਵਤਿਆਂ ਨੇ ਜਿਉ = ਜਿਵੇਂ ਤਿਹ = ਤਿਨਾਂ ਨੇ ਕਹਾ = ਕਥਨ ਕੀਤਾ, ਤਿਵੈ = ਉਸੇ ਤਰ੍ਹਾਂ ਸੰਸਾਰ ਵਿਚ ਪੜ੍ਹਨਾ-ਪੜ੍ਹਾਉਣਾ ਅਤੇ ਵੇਦਾਂ ਦੀਆਂ ਰਿਚਾਂ ਨੂੰ ਗਾਇਣ ਕਰਨਾ ਸ਼ੁਰੂ ਕੀਤਾ।

## ਗਾਵਨਿ ਪੜਨਿ ਬਿਚਾਰਿ ਬਹੁ; ਕੋਟਿ ਮਧੇ ਵਿਰਲਾ ਗਤਿ ਪਾਵੈ।

('ਪੜ੍ਹਨਿ' ਭਾਰਾ ਬੋਲੋ ਤੇ 'ਮਧੇ' ਥੋੜ੍ਹਾ ਕੱਸ ਕੇ ਬੋਲੋ)

ਉਪਰੋਕਤ ਧਾਰਮਿਕ ਗ੍ਰੰਥਾਂ ਨੂੰ ਗਾਵਨਿ = ਗਾਉਂਦੇ, ਪੜਨਿ = ਪੜ੍ਹਦੇ ਬਹੁ = ਬਹੁਤੇ ਅਰਥਾਂ ਸਹਿਤ ਬਿਚਾਰਿ = ਨਿਰਣਾ ਕਰਦੇ ਅਤੇ ਇਨ੍ਹਾਂ ਦੀ ਗਿਣਤੀ ਕੋਟਿ = ਕਰੋੜਾਂ ਮਧੇ = ਵਿਚ ਹੈ, ਪਰ ਗਤਿ = ਮੁਕਤੀ ਕੋਈ ਵਿਰਲਾ = ਟਾਵਾਂ ਟਾਵਾਂ ਹੀ ਪਾਵੈ = ਪਾਉਂਦਾ ਹੈ।

## ਇਹਿ ਅਚਰਜ ਮਨ ਆਵਦੀ; ਪੜਤਿ ਗੁੜਤਿ ਕਛੁ ਭੇਦ ਨ ਆਵੈ।

(ਨੋਟ : 'ਆਵੈ' ਪਾਠ ਸ਼ੁੱਧ ਹੈ, ਪਾਠਾਂਤ੍ਰ 'ਗੁਣਤਿ ਕਛ ਭੇਦ ਨ ਪਾਵੈ')

ਇਹਿ = ਇਹੋ ਹੀ ਮਨ ਵਿਚ ਅਚਰਜ = ਵਿਸਮਾਦਤਾਈ ਦੀ ਗੱਲ ਸਮਝ ਵਿਚ ਆਵਦੀ = ਆਉਂਦੀ ਹੈ। ਇਹ ਖਟ ਸ਼ਾਸਤ੍ਰਾਂ ਨੂੰ ਅਤੇ ਵੇਦਾਂ ਨੂੰ ਪ੍ਰਚੱਲਤ ਭਰੋਸੇ ਨਾਲ ਮੰਨਦੇ ਸਨ ਅਤੇ ਪੜਤਿ = ਪੜ੍ਹਦਿਆਂ ਗੁੜਤਿ = ਵਿਚਾਰਦਿਆਂ ਬ੍ਰਹਮ ਦੀ ਕਛੁ = ਕੁਝ ਭੀ ਭੇਦ = ਜਾਣਕਾਰੀ ਨ = ਨਹੀਂ ਆਵੈ = ਆਉਂਦੀ **ਵਾ:** ਜਾਣਕਾਰੀ ਨਹੀਂ ਪਾਵੈ = ਪ੍ਰਾਪਤ ਕਰਦੇ।

***ਨੋਟ :*** ਇਥੇ ਪੜ੍ਹਨ ਵਿਚਾਰਨ ਵਾਲਿਆਂ ਦੀ ਗੱਲ ਕਥਨ ਕਰ ਕੇ ਅਗਲੀਆਂ ਚਾਰ ਤੁਕਾਂ ਵਿਚ ਆਪਸ ਵਿਚ ਮੱਤਾਂ ਦੇ ਫ਼ਰਕ ਦੱਸਦੇ ਹਨ।

## ਜੁਗ ਜੁਗ ਇਕੋ ਵਰਨ ਹੈ; ਕਲਿਜੁਗਿ ਕਿਉ ਬਹੁਤੇ ਦਿਖਲਾਵੈ।

ਜੁਗ ਜੁਗ = ਚਾਰੇ ਜੁਗਾਂ ਜੁਗਾਂ ਵਿਚ ਪਰਮਾਤਮਾ ਦਾ ਇਕੋ ਵਰਨ = ਰੂਪ ਹੈ, ਪਰ ਕਲਿਜੁਗ ਵਿਚ ਲੋਕ ਕਿਉਂ ਬਹੁਤੇ ਜ਼ਿਆਦਾ ਦਿਖਲਾਵੈ = ਦਿਖਾਉਂਦੇ ਹਨ, ਭਾਵ ਦੱਸਦੇ ਹਨ ਭਾਵ ਪਰਮਾਤਮਾ ਦਾ ਅਲੱਗ ਅਲੱਗ ਕਿਉਂ ਕਥਨ ਕਰਦੇ ਹਨ।

## ਜੰਦ੍ਰੇ ਵਜੇ ਤ੍ਰਿਹੁ ਜੁਗੀ; ਕਥਿ ਪੜ੍ਹਿ ਰਹੈ ਭਰਮ ਨਹਿ ਜਾਵੈ।

ਸਤਿਜੁਗ, ਤ੍ਰੇਤਾ, ਦੁਆਪਰ ਤਿੰਨਾਂ ਜੁਗੀ = ਜੁਗਾਂ ਵਿਚ ਜੰਦ੍ਰੇ = ਤਾਲੇ ਹੀ ਵਜੇ = ਲੱਗੇ ਹੋਏ ਹਨ ਅਤੇ ਕਥਿ = ਕਥਨ ਕਰਨ ਵਾਲੇ ਭਾਵ ਵਖਿਆਨ ਕਰਨ ਵਾਲੇ ਪੜ੍ਹਿ = ਪੜ੍ਹਨ ਵਾਲੇ, ਪੜ੍ਹਨ-ਪੜ੍ਹਾਉਣ ਦੇ ਸਾਧਨ ਕਰ ਰਹੈ = ਰਹੇ ਹਨ, ਪਰ ਹਿਰਦੇ ਵਿੱਚੋਂ ਭਰਮ = ਭੁਲੇਖਾ ਨਹਿ = ਨਹੀਂ ਜਾਵੈ = ਜਾਂਦਾ, ਅਗਿਆਨ-ਵੱਸ ਹੋਣ ਕਰਕੇ ਸਰੋਤੇ ਵਕਤੇ ਦੇ ਮਨ ਵਿੱਚੋਂ ਭਰਮ = ਭੁਲੇਖਾ ਨਹੀਂ ਜਾਂਦਾ, ਸਤਿਜੁਗ ਵਿਚ ਬ੍ਰਾਹਮਣਾਂ ਦਾ ਰਾਜ ਸੀ, ਤ੍ਰੇਤੇ ਵਿਚ ਛਤ੍ਰੀਆਂ ਦਾ ਰਾਜ ਸੀ, ਦੁਆਪਰ ਵਿਚ ਵੈਸ਼ਾਂ ਦਾ ਰਾਜ ਸੀ, ਕਲਿਜੁਗ ਵਿਚ ਸ਼ੂਦਰ ਰਾਜ ਕਥਨ ਕੀਤਾ ਹੈ। ਤਿੰਨ ਯਮ, ਯੋਗ, ਨੇਮ ਪੂਜਦਿਆਂ ਨੂੰ ਜਿੰਦਰੇ ਵੱਜ ਰਹੇ ਹਨ, ਭਾਵ

ਇਹ ਸਾਧਨ ਫਲ ਰਹਿਤ ਹੋ ਰਹੇ ਹਨ। ਵੇਦ ਸ਼ਾਸਤਰਾਂ ਦੇ ਮਤਾਂ-ਮਤਾਂਤਰਾਂ ਦੇ ਆਪਸ ਵਿਚ ਝਗੜੇ ਹਨ, ਇਸ ਲਈ ਤਿੰਨਾਂ ਜੁਗਾਂ ਵਿਚ ਜਿੰਦਰੇ ਵੱਜ ਰਹੇ ਕਿਹਾ ਹੈ ਕਿਉਂਕਿ ਭੇਦ ਦਾ ਖ਼ਜ਼ਾਨਾ ਗੁਪਤ ਹੋ ਰਿਹਾ ਹੈ।

## ਜਿਉ ਕਰਿ ਕਥਿਆ ਚਾਰਿ ਬੇਦ; ਖਟਿ ਸਾਸਤ੍ਰਿ ਸੰਗਿ ਸਾਖ ਸੁਣਾਵੈ।

ਜਿਉ = ਜਿਵੇਂ ਚਾਰ ਵੇਦਾਂ ਨੇ ਕਥਿਆ = ਵਰਣਨ ਕਰਿ = ਕੀਤਾ ਹੈ ਅਤੇ ਉਸ ਦੇ ਸੰਗਿ = ਨਾਲ ਛੇ ਸ਼ਾਸਤਰਾਂ ਦੀ ਸਾਖ = ਗਵਾਈ ਸੁਣਾਵੈ = ਸੁਣਾਉਂਦੇ ਹਨ।

## ਆਪੋ ਆਪਣੇ; ਮਤ ਸਭਿ ਗਾਵੈ ॥੮॥

ਆਪੋ ਆਪਣੀ ਮਤ = ਬੁੱਧ ਅਨੁਸਾਰ ਸਭਿ = ਸਾਰੇ ਹਉਮੈ ਸਹਿਤ ਗਾਵੈ = ਗਾਉਂਦੇ ਹਨ, ਭਾਵ ਆਪਣੇ ਨਿਸਚੇ ਦੇ ਕਥਨ ਦੇ ਦਾਅਵੇ ਮੰਨਦੇ ਹਨ। ਇਹ ਆਪੋ ਆਪਣੇ ਧਰਮ ਵੱਲ ਖਿੱਚਦੇ ਹਨ, ਪੱਖ ਰਹਿਤ ਕੋਈ ਨਹੀਂ ਹੈ॥੮॥

### ਪਉੜੀ ੯ (ਨਯਾਯ)

## ਗੋਤਮ ਤਪੇ ਬਿਚਾਰਿਕੈ; ਰਿਗਿ ਵੇਦ ਕੀ ਕਥਾ ਸੁਣਾਈ।

ਗੌਤਮ ਤਪੇ = ਰਿਸ਼ੀ ਨੇ ਬਿਚਾਰਿਕੈ = ਸੋਚ ਕੇ ਰਿਗ ਵੇਦ ਦੀ ਕਥਾ ਸੁਣਾਈ = ਸੁਣਾ ਦਿੱਤੀ, ਭਾਵ ਗੌਤਮ ਤਪੇ ਨੇ ਰਿਗ ਵੇਦ ਨੂੰ ਵਿਚਾਰ ਕੇ ਨਿਆਇ ਸ਼ਾਸਤਰ ਰਚਿਆ, ਜੋ ਈਸ਼ਵਰ ਨੂੰ ਇਕ ਦੇਸੀ ਮੰਨਦਾ ਹੈ।

## ਨਿਆਇ ਸਾਸਤ੍ਰ ਕੋ ਮਥਿ ਕਰਿ; ਸਭਿ ਬਿਧਿ ਕਰਤੇ ਹਥਿ ਜਣਾਈ।

ਨਿਆਇ ਸ਼ਾਸਤ੍ਰ ਕੋ = ਨੂੰ ਚੰਗੀ ਤਰ੍ਹਾਂ ਮਥਿ = ਮਥਨ ਕਰ ਕੇ ਭਾਵ ਵਿਚਾਰ ਦਾ ਘੋਟਾ ਲਾ ਕੇ ਸਭਿ = ਸਾਰੀ ਬਿਧਿ = ਜੁਗਤੀ ਕਰਤੇ = ਈਸ਼ਵਰ ਦੇ ਹੱਥ ਵਿਚ ਜਣਾਈ = ਦੱਸੀ ਹੈ, ਭਾਵ ਕਿ ਈਸ਼ਵਰ ਸਭ ਕੁਝ ਕਰਦਾ ਹੈ।

## ਸਭ ਕਛੁ ਕਰਤੇ ਵਸਿ ਹੈ; ਹੋਰ ਬਾਤ ਵਿਚਿ ਚਲੇ ਨ ਕਾਈ।

ਸਭ ਕਛੁ = ਸਾਰਾ ਕੁਝ, ਭਾਵ ਉਤਪਤ, ਲੈਤਾ, ਪਾਲਣ ਦੀ ਸ਼ਕਤੀ ਕਰਤੇ = ਈਸ਼ਵਰ ਦੇ ਵਸਿ = ਅਧੀਨ ਹੈ, ਹੋਰ ਬਾਤ = ਗੱਲ ਵਿਚ ਕਾਈ = ਕੋਈ ਹੋਰ ਦੂਸਰੀ ਗੱਲ ਨਹੀਂ ਚਲੇ = ਚੱਲਦੀ, ਭਾਵ ਇਹ ਸ਼ਾਸਤਰ ਭੇਦਵਾਦੀ ਹੈ। ਨਿਆਇ ਕਰਕੇ ਆਪਣਾ ਪੱਖ ਦਿਖਾਉਂਦਾ ਹੈ ਆਤਮਾ ਨੂੰ ਗੁਣ ਮੰਨਦਾ ਹੈ, ਸੁਪਨ ਅਵਸਥਾ ਪ੍ਰਤੀਤ ਨਾੜੀ ਨਾਲ ਸੰਬੰਧ ਹੈ, ਇਹ ਇਸ ਦਾ ਸਿਧਾਂਤ ਹੈ।

ਹੁਣ ਭਾਈ ਸਾਹਿਬ ਜੀ ਆਪਣੀ ਰਾਇ ਦਿੰਦੇ ਹਨ:

## ਦੁਹੀ ਸਿਰੀ ਕਰਤਾਰ ਹੈ; ਆਪਿ ਨਿਆਰਾ ਕਰਿ ਦਿਖਲਾਈ।

ਦੁਹੀ = ਦੋਨਾਂ ਹੀ ਸਿਰੀ = ਪਾਸਿਆਂ ਵਿਚ ਕਰਤਾਰ = ਪਰਮਾਤਮਾ ਆਪ ਹੈ।

ਇਸ ਅੱਧੀ ਤੁਕ ਵਿਚ ਭਾਈ ਸਾਹਿਬ ਨੇ ਆਪਣੀ ਰਾਇ ਦਿੱਤੀ ਹੈ ਕਿ ਜੀਵ ਅਤੇ ਈਸ਼ਵਰ ਦੋਨਾਂ ਵਿਚ ਚੇਤਨ ਸੱਤਾ ਰੂਪ ਹੋ ਕੇ ਆਪ ਵੱਸਦਾ ਹੈ। ਹੁਣ ਅੱਗੇ ਅੱਧੀ ਤੁਕ ਵਿਚ ਨਿਆਇ ਸ਼ਾਸਤਰ ਦੇ ਸਿਧਾਂਤ

ਦੀ ਗੱਲ ਦੱਸਦੇ ਹਨ ਕਿ ਉਸ ਨੇ ਕਰਤਾਰ = ਈਸ਼ਵਰ ਨੂੰ ਨਿਆਰਾ = ਅਲੱਗ ਕਰ ਕੇ ਕਥਨ ਰੂਪ ਵਿਚ ਦਿਖਲਾਈ = ਦਿਖਲਾਇਆ ਹੈ।

## ਕਰਤਾ ਕਿਨੈ ਨ ਦੇਖਿਆ; ਕੁਦਰਤਿ ਅੰਦਰਿ ਭਰਮਿ ਭੁਲਾਈ।

ਕਰਤਾ = ਰਚਨਹਾਰ ਅਦ੍ਰਿਸ਼ਟਾ ਹੋਣ ਕਰਕੇ ਕਿਨੈ = ਕਿਸੇ ਨੇ ਭੀ ਨ = ਨਹੀਂ ਦੇਖਿਆ = ਤੱਕਿਆ, ਸਾਰੀ ਸ੍ਰਿਸ਼ਟੀ ਕੁਦਰਤਿ = ਮਾਇਆ ਦੇ ਅੰਦਰਿ = ਵਿਚ ਭਰਮਿ = ਭੁਲੇਖੇ ਦੀ ਭੁਲਾਈ ਹੋਈ ਹੈ।

## ਸੋਹੰ ਬ੍ਰਹਮੁ ਛਪਾਇਕੈ; ਪੜਦਾ ਭਰਮੁ ਕਰਤਾਰੁ ਸੁਣਾਈ।

('ਪੜਦਾ' ਪੋਲਾ ਬੋਲੋ)

ਜੋ ਸਾਮ ਵੇਦ ਦਾ ਤਤ੍ਵਮਸੀ ਮਹਾਂਵਾਕ ਹੈ (ਸੋ + ਹੰ) ਸੋ = ਉਹ ਇਹ ਹੈ ਕਿ ਤਤ ਪਦ ਦਾ ਲਖ ਅਰਥ ਕਿ ਮੈਂ ਬ੍ਰਹਮ ਹੰ = ਹਾਂ, ਉਸ ਦੇ ਯਥਾਰਥ ਗਿਆਨ ਨੂੰ ਛਪਾਇਕੈ = ਲੁਕੋ ਕੇ ਅਤੇ ਭਰਮੁ = ਭੁਲੇਖੇ ਦੇ ਪੜਦੇ ਦੀ ਗੱਲ ਕਰਤਾਰੁ = ਈਸ਼ਵਰ ਦੀ ਸੁਣਾਈ = ਸੁਣਾਉਣਾ ਕੀਤੀ ਹੈ।

## ਰਿਗੁ ਕਹੈ ਸੁਣਿ ਗੁਰਮੁਖਹੁ; ਆਪੇ ਆਪ ਨ ਦੂਜੀ ਰਾਈ।

ਭਾਈ ਸਾਹਿਬ ਜੀ ਆਪਣੀ ਰਾਇ ਦਿੰਦੇ ਹਨ ਕਿ ਗੁਰਮੁਖਹੁ = ਅਧਿਕਾਰੀ ਜਨੋਂ ਸੁਣਨਾ ਕਰੋ! ਰਿਗ ਵੇਦ ਦਾ ਇਹ ਸਿਧਾਂਤ ਹੈ ਕਿ ਉਹ ਬ੍ਰਹਮ ਆਪੇ ਆਪ = ਆਪ ਹੀ ਆਪ ਹੈ। ਉਸ ਵਿਚ ਰਾਈ = ਰੱਤੀ ਜਿੰਨੀ ਵੀ ਦੂਜੀ = ਦ੍ਵੈਤ ਨ = ਨਹੀਂ ਹੈ। ਹੁਣ ਅੱਗੇ ਭਾਈ ਸਾਹਿਬ ਅੱਧੀ ਤੁਕ ਵਿਚ ਪਉੜੀ ਦਾ ਨਿਚੋੜ ਕੱਢ ਕੇ ਆਪਣਾ ਗੁਰਮਤਿ ਸਿਧਾਂਤ ਪ੍ਰਗਟਾਉਂਦੇ ਹਨ।

## ਸਤਿਗੁਰ ਬਿਨਾ; ਨ ਸੋਝੀ ਪਾਈ॥੯॥

ਪੂਰਨ ਸਤਿਗੁਰੂ ਜੋ ਕਲਿਜੁਗ ਵਿਚ ਗੁਰੂ ਨਾਨਕ ਤੋਂ ਕਈ ਦੇਹਾਂ ਵਿਚ ਬਦਲ ਕੇ ਬਾਣੀ ਦੁਆਰਾ ਸਿੱਖਾਂ ਨੂੰ ਬ੍ਰਹਮ ਗਿਆਨ ਦੇ ਰਹੇ ਹਨ ਅਤੇ ਸੱਚੇ ਸਤਿਗੁਰੂ ਤੋਂ ਬਿਨਾਂ ਕਿਸੇ ਨੂੰ ਭੀ ਪਰਮਾਤਮਾ ਦੀ ਪ੍ਰਾਪਤੀ ਦੀ **ਵਾ:** ਬ੍ਰਹਮ ਸਿਖਿਆਤਾਕਾਰ ਦੀ ਸੋਝੀ = ਸਮਝ ਨ = ਨਹੀਂ ਪਾਈ = ਪ੍ਰਾਪਤ ਹੁੰਦੀ, ਭਾਵ ਉਪਰੋਕਤ ਕਥਨ ਦਾ ਸਿਧਾਂਤ ਗੁਰਬਾਣੀ ਵਿਚ ਇਉਂ ਆਇਆ ਹੈ। ਜੈਸਾ ਕਿ :

**ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ, ਇਨ੍ ਪੜਿਆ ਮੁਕਤਿ ਨ ਹੋਈ॥**

*(ਸੂਹੀ ਮ: ੫, ਅੰਗ ੭੪੭)*

ਭਾਈ ਗੁਰਦਾਸ ਜੀ ਦੀ ਅਖ਼ੀਰਲੀ ਅੱਧੀ ਤੁਕ ਵਿਚ ਜੋ ਸਿਧਾਂਤ ਆਇਆ ਹੈ, ਉਹ ਗੁਰਬਾਣੀ ਦੇ ਅਨੁਸਾਰ ਹੈ। ਜੈਸਾ ਕਿ :

**ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ॥**

*(ਆਸਾ ਦੀ ਵਾਰ ਮ: ੧, ਅੰਗ ੪੬੬)*

### ਪਉੜੀ ੧੦ (ਜੈਮਨਿ ਕ੍ਰਿਤ ਮਿਮਾਂਸਾ ਸ਼ਾਸਤ੍ਰ)

## ਫਿਰ ਜੈਮਨਿ ਰਿਖ ਬੋਲਿਆ; ਜੁਜਰ ਵੇਦਿ ਮਥਿ ਕਥਾ ਸੁਣਾਵੈ।

ਫਿਰ ਦੂਸਰਾ ਜੈਮਨਿ ਰਿਸ਼ੀ ਨੇ ਮਿਮਾਂਸਾ ਸ਼ਾਸਤਰ ਰਚ ਕੇ ਉਸ ਵਿਚ ਜੁਜਰ ਵੇਦ ਦਾ ਮਥਿ = ਮਥਨ ਕਰ ਕੇ, ਭਾਵ ਵਿਚਾਰ ਕੇ ਕਥਾ = ਵਿਆਖਿਆ ਉਚਾਰ ਕੇ ਸੁਣਾਵੈ = ਸੁਣਾਉਂਦਾ ਹੈ ਅਤੇ ਬੋਲਿਆ = ਕਹਿੰਦਾ ਹੈ।

## ਕਰਮਾ ਉਤੇ ਨਿਬੜੈ; ਦੇਹੀ ਮਧਿ ਕਰੇ ਸੋ ਪਾਵੈ।

ਜੀਵ ਜੋ ਵੀ ਚੰਗਾ ਅਤੇ ਮਾੜਾ ਕਰਮਾ = ਕੰਮ ਕਰਦਾ ਹੈ, ਉਸ ਉੱਤੇ ਹੀ ਦੁੱਖ ਅਤੇ ਸੁੱਖ ਦਾ ਨਿਬੜੈ = ਨਿਬੇੜਾ ਹੁੰਦਾ ਹੈ, ਭਾਵ ਪਾਪ ਪੁੰਨ ਰੂਪ ਜੋ ਦੇਹੀ = ਸਰੀਰ ਦੇ ਮਧਿ = ਵਿਚ ਕਰਦਾ ਹੈ, ਸੋ = ਉਸ ਦਾ ਫਲ ਦੁੱਖ-ਸੁੱਖ ਦੇ ਰੂਪ ਵਿਚ ਪਾਵੈ = ਪਾਉਂਦਾ ਹੈ। ਜੈਸਾ ਕਿ :

**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥੩॥** *(ਗਉੜੀ ਮ: ੧, ਅੰਗ ੧੫੭)*

## ਥਾਪਯੋ ਸੁ ਕਰਮ ਸੰਸਾਰ ਵਿਚਿ; ਕਰਮ ਵਾਸ ਕਰਿ ਆਵੈ ਜਾਵੈ।

(ਪਾਠਾਂਤ੍ਰ 'ਥਾਪਸਿ')

ਸੰਸਾਰ = ਜਗਤ ਵਿਚ ਸੁ = ਉਹ ਕਰਮ ਵਿਧਾਨ ਦੀ ਥਾਪਯੋ = ਸਥਾਪਨ ਕਰ ਕੇ, ਭਾਵ ਨਿੱਤ, ਨਮਿੱਤ, ਕਾਮਯਕ, ਪ੍ਰਾਸਚਿਤ, ਨਖਿੱਧ ਕਰਮਾਂ ਦੀ ਸਥਾਪਨਾ ਕਰ ਕੇ, ਭਾਵ ਕਰਮ-ਕਾਂਡ ਕਰ ਕੇ ਕਰਮ ਦੇ ਵਾਸ = ਵੱਸ ਪਿਆ ਹੋਇਆ ਆਵੈ ਜਾਵੈ = ਆਉਂਦਾ ਜਾਂਦਾ ਹੈ **ਵਾ:** ਆਵੈ = ਜਨਮ ਲੈ ਕੇ ਆਉਣਾ, ਜਾਵੈ = ਮਰ ਕੇ ਜਾਣਾ ਕਰਿ = ਕਰਦਾ ਹੈ, ਕਰਮ ਵਾਸ਼ਨਾ ਇਸ ਨੂੰ ਬੰਨ੍ਹ ਕੇ ਆਉਣ-ਜਾਣ ਵਿਚ ਪਾਉਂਦੀ ਹੈ।

ਅੱਗੇ ਤਿੰਨ ਪ੍ਰਕਾਰ ਦੇ ਕਰਮ ਇਹ ਵੀ ਹਨ : ਸੰਚਿਤ, ਪਰਾਲਬਧ, ਕਿਰੇਮਾਨ।

## ਸਹਸਾ ਮਨਹੁ ਨਾ ਚੁਕਈ; ਕਰਮਾ ਅੰਦਰਿ ਭਰਮਿ ਭੁਲਾਵੈ।

ਜੀਵ ਦੇ ਮਨਹੁ = ਮਨ ਵਿੱਚੋਂ ਸਹਸਾ = ਗ਼ਮ ਅਤੇ ਫ਼ਿਕਰ ਨਾ = ਨਹੀਂ ਚੁਕਈ = ਚੁੱਕਿਆ ਜਾਂਦਾ ਅਤੇ ਕਰਮ-ਕਾਂਡ ਦੇ ਅੰਦਰਿ = ਵਿਚ ਹੀ ਅਗਿਆਨ ਕਰਕੇ ਭਰਮਿ = ਭੁਲੇਖੇ ਵਿਚ ਭੁਲਾਵੈ = ਭੁੱਲਿਆ ਰਹਿੰਦਾ ਹੈ।

## ਕਰਮ ਵਰਤਣਿ ਜਗਤਿ ਕੀ; ਇਕੋ ਮਾਇਆ ਬ੍ਰਹਮ ਕਹਾਵੈ।

***ਨੋਟ :*** ਡਾ. ਭਾਈ ਵੀਰ ਸਿੰਘ ਨੇ 'ਕਰਮ' ਦੀ ਜਗ੍ਹਾ 'ਤੇ 'ਭਰਮ' ਪਾਠ ਮੰਨ ਕੇ ਅਰਥ ਕੀਤਾ ਹੈ। ਪੁਰਾਣੀ ਪੋਥੀ ਪੰਡਿਤ ਨਰੈਣ ਸਿੰਘ ਜੀ ਨੇ 'ਕਰਮ' ਪਾਠ ਮੰਨਿਆ ਹੈ, ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਵੀ 'ਕਰਮ' ਪਾਠ ਮੰਨਿਆ ਹੈ।

ਜਗਤਿ = ਸੰਸਾਰ ਕੀ = ਦੀ ਬਣਤਰ ਦਾ ਵਰਤਣਿ = ਵਰਤਾਵਾਂ ਕਰਮਾਂ ਅਨੁਸਾਰ ਦੱਸਿਆ ਹੈ। ਇਕ ਮਾਇਆ ਹੀ ਬ੍ਰਹਮ ਕਹਾਵੈ = ਕਹਿਲਾਉਂਦੀ ਹੈ। ਕਿਉਂਕਿ ਇਹ ਸ਼ਾਸਤਰ ਕਰਮਵਾਦੀ ਹੈ, ਇਸ ਕਰਕੇ ਮਾਇਆ ਨੂੰ ਹੀ ਬ੍ਰਹਮ ਮੰਨਦਾ ਹੈ।

## ਜੁਜਰ ਵੇਦ ਕੋ ਮਥਨਿ ਕਰਿ; ਤਤ ਬ੍ਰਹਮ ਵਿਚਿ ਭਰਮਿ ਮਿਲਾਵੈ।

ਜੁਜਰ ਵੇਦ ਕੋ = ਦਾ ਮਥਨਿ = ਵਿਚਾਰ ਕਰਿ = ਕਰ ਕੇ ਤਤ = ਸਿਧਾਂਤ ਰੂਪ, ਭਾਵ ਸ਼ੁੱਧ ਬ੍ਰਹਮ ਵਿਚ ਭਰਮਿ = ਭੁਲੇਖੇ ਨਾਲ ਮਿਲਾਵੈ = ਮਿਲਾ ਦਿੱਤਾ ਹੈ।

## ਕਰਮ ਦ੍ਰਿੜਾਇ ਜਗਤਿ ਵਿਚਿ; ਕਰਮ ਬੰਧਿ ਕਰਿ ਆਵੈ ਜਾਵੈ।

ਕਰਮ = ਕਰਮ-ਕਾਂਡ ਦਾ ਹੀ ਜਗਤਿ = ਸੰਸਾਰ ਵਿਚ ਦ੍ਰਿੜਾਇ = ਪੱਕਾ ਉਪਦੇਸ਼ ਦਿੱਤਾ ਹੈ, ਭਾਵ ਇਹ ਸ਼ਾਸਤਰ ਨੇ ਕਰਮ ਦੀ ਪਰਪੱਕਤਾ ਦੱਸੀ ਹੈ, ਜੀਵ ਕਰਮ ਦਾ ਬੰਧਿ = ਬੰਨ੍ਹਿਆ ਹੋਇਆ ਆਵੈ ਜਾਵੈ = ਆਉਂਦਾ ਜਾਂਦਾ ਹੈ, ਭਾਵ ਜੰਮਦਾ ਮਰਦਾ ਹੈ।

## ਸਤਿਗੁਰ ਬਿਨਾ; ਨ ਸਹਸਾ ਜਾਵੈ ॥੧੦॥

ਪੂਰਨ ਸਤਿਗੁਰੂ ਤੋਂ ਬਿਨਾ = ਬਗ਼ੈਰ ਸਹਸਾ = ਸੰਸਾ ਨ = ਨਹੀਂ ਜਾਵੈ = ਜਾਂਦਾ। ਇਹ ਭਾਈ ਗੁਰਦਾਸ ਜੀ ਨੇ ਗੁਰਮਤਿ ਸਿਧਾਂਤ ਦੀ ਝਲਕ ਦਿੱਤੀ ਹੈ, ਭਾਵ ਮਿਮਾਂਸਾ ਸ਼ਾਸਤਰਾਂ ਦੇ ਕਰਤਾ ਜੈਮਨਿ ਮੁਨੀ ਨੇ ਕਰਮ-ਕਾਂਡਾਂ ਦੀ ਸਿੱਖਿਆ ਦੇ ਕੇ ਲੋਕਾਂ ਨੂੰ ਕਰਮ ਦੀ ਬੇੜੀ ਵਿਚ ਬਿਠਾ ਕੇ ਬੰਨ੍ਹ ਦਿੱਤਾ ਹੈ, ਜਿਸ ਨੂੰ ਸਵਰਗ ਦੀ ਲੋੜ ਹੈ, ਯੱਗ ਕਰੇ ॥੧੦॥

### ਪਉੜੀ ੧੧ (ਬਿਆਸ ਦੀ ਰਚਨਾ ਵੇਦਾਂਤ ਸ਼ਾਸਤਰ)

## ਸਿਆਮ ਵੇਦ ਕਉ ਸੋਧਿ ਕਰਿ; ਮਥਿ ਵੇਦਾਂਤ ਬਿਆਸ ਸੁਣਾਇਆ।

ਮਹਾਂਰਿਸ਼ੀ ਬਿਆਸ ਜੀ ਨੇ ਸਾਮ ਵੇਦ ਕਉ = ਨੂੰ ਸੋਧਿ = ਵਿਚਾਰ ਕਰਿ = ਕਰਕੇ ਤੇ ਵੇਦ ਦਾ ਮਥਿ = ਮਥਨ ਭਾਵ ਨਿਚੋੜ ਕੱਢ ਕੇ ਵੇਦਾਂਤ ਸ਼ਾਸਤਰ ਬਣਾਇਆ ਅਤੇ ਸੰਸਾਰ ਨੂੰ ਸੁਣਾਇਆ = ਸੁਣਾਉਣਾ ਕੀਤਾ। ਵੇਦਾਂਤ ਦਾ ਅਰਥ ਹੀ ਗਿਆਨ ਹੈ ਅਥਵਾ ਜੋ ਵੇਦ ਦੇ ਅੰਤਲੇ ਕਾਂਡ ਵਿਚ ਜੋ ਜੀਵ ਈਸ਼ ਦੀ ਏਕਤਾ ਦਾ ਗਿਆਨ ਹੈ, ਉਸ ਨੂੰ ਵੇਦਾਂਤ ਕਹਿੰਦੇ ਹਨ।

## ਕਥਨੀ ਬਦਨੀ ਬਾਹਰਾ; ਆਪੇ ਆਪਣਾ ਬ੍ਰਹਮ ਜਣਾਇਆ।

ਬਦਨੀ = ਮੂੰਹ ਤੋਂ ਜੋ ਕਥਨੀ = ਵਿਆਖਿਆ ਕਰਨ ਤੋਂ ਬਾਹਰਾ = ਬਾਹਰ ਹੈ, ਭਾਵ ਬ੍ਰਹਮ ਵਿਆਖਿਆ ਵਿਚ ਨਹੀਂ ਆਉਂਦਾ, ਵਿਆਖਿਆ ਉਸ ਦਾ ਜੱਸ ਕਰਨ ਲਈ ਕੀਤੀ ਜਾਂਦੀ ਹੈ ਅਤੇ ਆਪਣੇ ਆਪ ਨੂੰ ਬ੍ਰਹਮ ਰੂਪ ਜਣਾਇਆ ਹੈ।

## ਨਦਰੀ ਕਿਸੈ ਨ ਲਿਆਵਈ; ਹਉਮੈ ਅੰਦਰਿ ਭਰਮਿ ਭੁਲਾਇਆ।

ਕਿਸੇ ਭੀ ਵਿਅਕਤੀ ਦੀ ਨਦਰੀ = ਨਿਗ੍ਹਾ ਉਸ ਬ੍ਰਹਮ ਨੂੰ ਆਪਣੇ ਅਧੀਨ ਨਹੀਂ ਲਿਆਵਈ = ਲਿਆ ਸਕਦੀ, ਭਾਵ ਮਨੁੱਖੀ ਅੱਖ ਉਸ ਨੂੰ ਦੇਖ ਨਹੀਂ ਸਕਦੀ, ਕਿਉਂਕਿ ਉਹ ਅੱਖਾਂ ਦਾ ਵਿਸ਼ਾ ਹੀ ਨਹੀਂ ਹੈ ਅਤੇ ਇਹ ਜੀਵ ਹਉਮੈ = ਹੰਗਤਾ ਦੇ ਅੰਦਰਿ = ਵਿਚ ਭਰਮ ਨੇ ਭੁਲਾਇਆ = ਭੁਲਾ ਦਿੱਤਾ ਹੈ।

## ਆਪ ਪੁਜਾਇ ਜਗਤਿ ਵਿਚਿ; ਭਾਉ ਭਗਤਿ ਦਾ ਮਰਮੁ ਨ ਪਾਇਆ।

ਪ੍ਰੇਮਾ-ਭਗਤੀ ਤੋਂ ਬਿਨਾਂ ਕੇਵਲ ਵੇਦਾਂਤੀਆਂ ਦਾ ਖ਼ੁਸ਼ਕ ਗਿਆਨ ਪੜ੍ਹ ਕੇ ਬਹੁਤ ਸਾਰੇ ਲੋਕ ਤੇ ਬਿਆਸ ਜੀ ਆਪ = ਆਪਣੇ ਆਪ ਨੂੰ ਜਗਤ ਵਿਚ ਪੁਜਾਇ = ਪੁਜਵਾਉਣ ਲੱਗ ਪਏ, ਭਾਉ ਭਗਤਿ = ਪ੍ਰੇਮਾ-ਭਗਤੀ ਦਾ ਮਰਮੁ = ਭੇਦ ਨ = ਨਹੀਂ ਪਾਇਆ = ਪਾਉਣਾ ਕੀਤਾ।

## ਤ੍ਰਿਪਤਿ ਨ ਆਵੀ ਵੇਦ ਮਥਿ; ਅਗਨੀ ਅੰਦਰ ਤਪਤਿ ਤਪਾਇਆ।

ਬਿਆਸ ਜੀ ਨੂੰ ਸਾਰਾ ਵੇਦ ਮਥਿ = ਘੋਟ, ਭਾਵ ਵਿਚਾਰ ਕੇ ਤ੍ਰਿਪਤਿ = ਤ੍ਰਿਪਤੀ, ਭਾਵ ਸ਼ਾਂਤੀ ਨਹੀਂ ਆਵੀ = ਆਈ ਅਤੇ ਭਰਮ ਦੀ ਅਗਨੀ = ਅੱਗ ਦੀ ਤਪਤਿ = ਤਪਸ਼ ਦਾ ਤਪਾਇਆ ਹੋਇਆ ਅਸ਼ਾਂਤ ਰਹਿਣ ਲੱਗਾ।

## ਮਾਇਆ ਡੰਡ ਨ ਉਤਰੇ; ਜਮਡੰਡੇ ਬਹੁ ਦੁਖਿ ਰੂਆਇਆ।

ਮਾਇਆ ਦਾ ਡੰਡ ਉਸ ਦੇ ਸਿਰੋਂ ਨ = ਨਹੀਂ ਉਤਰੇ = ਲਹਿਆ ਅਤੇ ਜਮਾਂ ਦੇ ਡੰਡੇ ਨਾ ਸਹਾਰਦਾ

ਹੋਇਆ ਬਹੁ = ਬਹੁਤੇ ਦੁੱਖ ਵਿਚ ਰੁਆਇਆ = ਰੋਇਆ, ਭਾਵ ਇਸ ਦੁੱਖ ਤੋਂ ਦੁਖੀ ਹੋਇਆ ਕਿ ਸ਼ਾਂਤੀ ਨਹੀਂ ਆ ਰਹੀ। ਨਾਰਦ ਮੁਨੀ ਪਾਸ ਜਾ ਕੇ ਆਪਣਾ ਦੁੱਖ ਰੋਇਆ, ਮਨ ਦੀ ਪੀੜਾ ਕਹੀ। ਫਿਰ ਨਾਰਦ ਜੀ ਨੇ ਪ੍ਰੇਮਾ-ਭਗਤੀ ਦਾ ਉਪਦੇਸ਼ ਦਿੱਤਾ।

## ਨਾਰਦਿ ਮੁਨਿ ਉਪਦੇਸਿਆ; ਮਥਿ ਭਾਗਵਤ ਗੁਨਿ ਗੀਤ ਕਰਾਇਆ।

ਫਿਰ ਨਾਰਦ ਮੁਨੀ ਜੀ ਨੇ ਬਿਆਸ ਜੀ ਨੂੰ ਉਪਦੇਸਿਆ = ਸਿੱਖਿਆ ਦਿੱਤੀ ਕਿ ਭਾਗਵਤ = ਭਗਵੰਤ ਦੇ ਗੁਣਾਂ ਨੂੰ ਮਥਿ = ਮਥਨ ਕਰ ਕੇ ਭਾਵ ਵਿਚਾਰ ਕੇ ਉਸ ਦੇ ਅਨੁਸਾਰ ਪਰਮਾਤਮਾ ਦੀਆਂ ਗੁਨਿ = ਸ੍ਰੇਸ਼ਟ ਖ਼ੂਬੀਆਂ ਨੂੰ ਗੀਤ = ਕੀਰਤਨ ਦੇ ਰੂਪ ਵਿਚ ਕਰਾਇਆ = ਕਰਾਉਣਾ ਕੀਤਾ ਅਤੇ ਪ੍ਰੇਮਾ-ਭਗਤੀ ਵਿਚ ਜੋੜਿਆ, ਜਿਸ 'ਤੇ ਬਿਆਸ ਜੀ ਨੂੰ ਸ਼ਾਂਤੀ ਆਈ।

## ਬਿਨੁ ਸਰਨੀ; ਨਹਿ ਕੋਇ ਤਰਾਇਆ ॥੧੧॥

ਪੂਰਨ ਗੁਰਾਂ ਦੀ ਸਰਨੀ = ਸ਼ਰਨ ਤੋਂ ਬਿਨਾਂ ਕੋਇ = ਕੋਈ ਭੀ ਤਰਾਇਆ (ਤਰ + ਆਇਆ) ਭਾਵ ਕਿਸੇ ਨੂੰ ਭੀ ਸੰਸਾਰ ਤੋਂ ਤਰ = ਤਰਨਾ ਆਪਣੇ ਆਪ ਆਇਆ ਨਹੀਂ, ਭਾਵ ਬਿਆਸ ਜੀ ਨੇ ਵੇਦਾਂ ਦਾ ਸਿਧਾਂਤ ਰੂਪ ਗ੍ਰੰਥ ਵੇਦਾਂਤ ਬਣਾਇਆ, ਅਠਾਰਾਂ ਪੁਰਾਣ ਬਣਾਏ ਪਰ ਮਨ ਨੂੰ ਸ਼ਾਂਤੀ ਨਹੀਂ ਆਈ। ਇਕ ਦਿਨ ਸਰਸੁਤੀ ਨਦੀ ਦੇ ਕੰਢੇ 'ਤੇ ਬੈਠਾ ਸੀ, ਗੱਲ ਨੂੰ ਸੋਚਦਾ ਹੋਇਆ ਕਿ ਮਨ ਨੂੰ ਸ਼ਾਂਤੀ ਨਹੀਂ ਆਈ ਤਾਂ ਜਮਾਂ ਦਾ ਡੰਡ ਸਿਰ ਤੋਂ ਕਿਵੇਂ ਹਟ ਸਕਦਾ ਹੈ। ਇਸ ਵਿਚਾਰ ਦੇ ਹੁੰਦੇ ਹੀ ਰੋਣ ਲੱਗ ਪਿਆ। ਬਹੁਤ ਰੋਇਆ ਤਾਂ ਉਸ ਵੇਲੇ ਨਾਰਦ ਜੀ ਆ ਗਏ। ਉਨ੍ਹਾਂ ਦੇ ਪੁੱਛਣ 'ਤੇ ਇਸ ਨੇ ਆਪਣਾ ਸਾਰਾ ਦੁੱਖ ਪ੍ਰਗਟ ਕੀਤਾ। ਉਸ ਵੇਲੇ ਨਾਰਦ ਜੀ ਨੇ ਤਰਸ ਕਰ ਕੇ ਚਤੁਰ ਸਲੋਕੀ ਭਾਗਵਤ ਦਾ ਉਪਦੇਸ਼ ਦਿੱਤਾ, ਉਸ ਦੀ ਵਿਚਾਰ ਕਰਦੇ ਹੋਏ ਬਿਆਸ ਜੀ ਨੇ ਭਗਵੰਤ ਦੇ ਗੁਣਾਂ ਵਾਲੀ ਗੀਤਾ ਦਾ ਗ੍ਰੰਥ 'ਸ੍ਰੀਮਦ ਭਾਗਵਤ' ਬਣਾਇਆ ਅਤੇ ਸ਼ਾਂਤੀ ਪਾ ਕੇ ਸੁਖੀ ਹੋਇਆ। ਭਾਈ ਸਾਹਿਬ ਉਪਦੇਸ਼ ਦਿੰਦੇ ਹਨ ਕਿ ਗੁਰੂ ਜੀ ਦੀ ਸ਼ਰਨੀਂ ਆਏ ਤੋਂ ਬਿਨਾਂ ਕੋਈ ਭੀ ਤਰਿਆ ਨਹੀਂ ਹੈ। ਭਾਈ ਸਾਹਿਬ ਜੀ ਨੇ ਬਿਆਸ ਜੀ ਦਾ ਪ੍ਰਮਾਣ ਦੇ ਕੇ ਇਹ ਸਮਝਾਇਆ ਹੈ ਕਿ ਜੇ ਏਡਾ ਵੱਡਾ ਵਿਦਵਾਨ ਰਿਸ਼ੀ ਵੀ ਗੁਰੂ ਸ਼ਰਨ ਅਤੇ ਪ੍ਰੇਮਾ-ਭਗਤੀ ਤੋਂ ਬਿਨਾਂ ਨਹੀਂ ਤਰਿਆ ਤੇ ਹੋਰ ਕੋਈ ਕਿਵੇਂ ਤਰ ਸਕੇਗਾ, ਭਾਵ ਨਹੀਂ ਤਰ ਸਕਦਾ, ਕੇਵਲ ਗੁਰੂ ਸ਼ਰਨ ਹੀ ਤਾਰ ਸਕਦੀ ਹੈ ॥੧੧॥ ਜੈਸਾ ਕਿ :

**ਸਤਿਗੁਰ ਆਇਓ ਸਰਣਿ ਤੁਹਾਰੀ ॥**
**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ਰਹਾਉ॥**

*(ਟੋਡੀ ਮ: ੫, ਅੰਗ ੭੧੩)*

## ਪਉੜੀ ੧੨ (ਸਾਂਖ ਸ਼ਾਸਤਰ ਦੇ ਰਚਿਤ ਕਪਲ ਮੁਨੀ)

## ਦੁਆਪਰਿ ਜੁਗ ਬੀਤਤ ਭਏ; ਕਲਜੁਗਿ ਕੇ ਸਿਰਿ ਛਤ੍ਰ ਫਿਰਾਈ।

ਕਪਲ ਰਿਖੀ ਦਾ ਸਾਂਖ ਸ਼ਾਸਤਰ ਦਾ ਸਿਧਾਂਤ ਭਾਈ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਦੋਂ ਦੁਆਪਰ ਜੁਗ = ਸਮੇਂ ਦਾ ਵਰਤਾਰਾ ਬੀਤਤ = ਬੀਤ ਗਿਆ, ਭਾਵ ਸਮਾਪਤ ਭਏ = ਹੋ ਗਿਆ, ਅੱਗੇ ਹੁਣ ਕਲਿਜੁਗ ਦੇ ਰਾਜ ਦਾ ਛਤ੍ਰ = ਬਾਦਸ਼ਾਹੀ ਚਿੰਨ੍ਹ, ਜੋ ਬਾਦਸ਼ਾਹ ਹੋਣ ਦੀ ਇਕ ਨਿਸ਼ਾਨੀ ਸਿਰ ਉੱਪਰ ਧੁੱਪ ਅਤੇ ਉੱਡਦੇ ਪੰਛੀ ਵਿੱਠ ਆਦਿ ਕਰਨ ਤੋਂ ਬਚਾਅ ਲਈ ਰਾਜੇ ਦੇ ਸਿਰ ਉੱਤੇ ਇਕ ਵੱਡੀ ਛਤ੍ਰੀ ਨੂੰ ਛਤ੍ਰ ਕਿਹਾ ਜਾਂਦਾ ਹੈ ਅਤੇ ਛੋਟੇ ਛਤ੍ਰ ਨੂੰ ਛਤ੍ਰੀ ਕਿਹਾ ਜਾਂਦਾ ਹੈ, ਜੋ ਹਕੂਮਤ ਕਰਨ ਵਾਲੇ ਦਾ ਇਕ ਚਿੰਨ੍ਹ ਹੈ। ਇਥੇ ਭਾਈ

ਸਾਹਿਬ ਜੀ ਨੇ ਕਲਿਜੁਗ ਦੇ ਭਾਵ ਦਾ ਛਤ੍ਰ ਉਚਾਰਿਆ ਹੈ। ਇਹ ਹੁਕਮ ਦਾ ਛਤ੍ਰ ਫਿਰਾਈ = ਫਿਰਾਇਆ ਹੈ, ਭਾਵ ਕਲਿਜੁਗ ਦਾ ਸਮਾਂ ਆਪਣਾ ਪ੍ਰਭਾਵ ਪਾ ਕੇ ਦੁਆਪਰ ਵਾਲੀ ਮਰਯਾਦਾ ਨੂੰ ਬਦਲ ਕੇ ਆਪਣਾ ਪ੍ਰਭਾਵ ਲੈ ਆਇਆ ਹੈ। ਇਹ ਕਲੇਸ਼ ਰੂਪ ਹੈ। ਇਹ ਸ਼ਾਸਤਰ ਦਾ ਕਰਤਾ ਕਪਲ ਮੁਨੀ ਬ੍ਰਹਮਾ ਦਾ ਅਵਤਾਰ ਹੋਇਆ ਹੈ। ਇਕ ਹੋਰ ਕਪਲ ਮੁਨੀ ਵਿਸ਼ਨੂੰ ਦਾ ਅਵਤਾਰ ਭੀ ਹੋਇਆ ਹੈ ਜੋ ਅਨਿਸ਼ਵਰਵਾਦੀ ਹੈ ਅਤੇ ਤਤਵਾਦੀ ਹੈ ਜੋ ਚੌਵੀ ਤੱਤ ਅਤੇ ਪੱਚੀਵਾਂ ਪੁਰਖ ਨੂੰ ਮੰਨਦਾ ਹੈ, ਪਰ ਪੁਰਖ ਨੂੰ ਕਿਸੇ ਦਾ ਕਾਰਨ ਕਾਰਜ ਨਹੀਂ ਮੰਨਦਾ। ਇਹ ਕੇਵਲ ਜਾਣਕਾਰੀ ਲਈ ਦੂਸਰੇ ਕਪਿਲ ਮੁਨੀ ਦੀ ਗੱਲ ਕੀਤੀ ਹੈ ਪਰ ਇਸ ਦਾ ਇਸ ਤੁਕ ਨਾਲ ਸੰਬੰਧ ਨਹੀਂ।

## ਵੇਦ ਅਥਰਬਣਿ ਥਾਪਿਆ; ਉਤਰਿ ਮੁਖਿ ਗੁਰਮੁਖਿ ਗੁਨ ਗਾਈ।

ਅਥਰਬਣ ਵੇਦ ਦਾ ਤੋਰਾ ਭਾਵ ਚਾਲਾ ਥਾਪਿਆ = ਸਥਾਪਨ ਕਰ ਦਿੱਤਾ ਗਿਆ ਅਤੇ ਉੱਤਰ ਵਾਲਾ, ਭਾਵ ਪਹਾੜ ਵੱਲ ਮੁਖਿ = ਮੂੰਹ ਕਰ ਕੇ ਇਨ੍ਹਾਂ ਦੇ ਗੁਰਮੁਖਿ = ਸ਼ਰਧਾਲੂ ਸ਼ਿਸ਼ ਆਪਣੇ ਗੁਰੂ ਦੀ ਸਿੱਖਿਆ ਨੂੰ ਮੁੱਖ ਰੱਖ ਕੇ ਉੱਤਰ ਦਿਸ਼ਾ ਵੱਲ ਮੂੰਹ ਕਰ ਕੇ ਗੁਨ = ਜੱਸ ਗਾਈ = ਗਾਉਣ ਲੱਗੇ।

## ਕਪਲ ਰਿਖੀਸੁਰ ਸਾਂਖ ਮਥਿ; ਅਥਰਬਣਿ ਵੇਦ ਕੀ ਰਿਚਾ ਸੁਣਾਈ।

ਕਪਲ ਨਾਮ ਦਾ ਰਿਖੀਸੁਰ (ਰਿਖੀ + ਈਸ਼ਰ) ਭਾਵ ਰਿਸ਼ੀਆਂ ਦਾ ਈਸਰੁ = ਮਾਲਕ ਮਹਾਂਰਿਸ਼ੀ, ਵੱਡਾ ਰਿਸ਼ੀ ਆਮ ਰਿਸ਼ੀਆਂ ਨਾਲੋਂ ਸਤਿਕਾਰਤ ਹਸਤੀ, ਜਿਸ ਨੇ ਅਥਰਬਣ ਵੇਦ ਦਾ ਮਥਿ = ਵਿਚਾਰ ਰੂਪ ਰਿੜਕਣਾ ਕਰ ਕੇ ਰਿਚਾ = ਸ਼੍ਰੁਤੀ ਦਾ ਨਾਮ ਸਾਂਖ ਸ਼ਾਸਤਰ ਸੁਣਾਈ = ਸੁਣਾਇਆ ਹੈ।

## ਗਿਆਨ ਮਹਾ ਰਸ ਪੀਅਕੈ; ਸਿਮਰੇ ਨਿਤ ਅਨਿਤ ਨਿਆਈ।

ਮਹਾ = ਵੱਡੇ ਗਿਆਨ ਰੂਪੀ ਅੰਮ੍ਰਿਤ ਰਸ ਨੂੰ ਜਗਿਆਸੂ ਜਨਾਂ ਨੂੰ ਪੀਅਕੈ = ਪੀਆ ਕਰ ਕੇ ਨਿਤ = ਹਮੇਸ਼ਾਂ ਰਹਿਣ ਵਾਲੇ ਬ੍ਰਹਮ ਦਾ, ਅਨਿਤ = ਨਾਸ ਰੂਪ, ਝੂਠ ਰੂਪ ਸੰਸਾਰ ਦਾ ਨਿਆਈ = ਨਿਤਾਰਾ ਕਰਨਾ ਕੀਤਾ ਭਾਵ ਸੱਚ ਝੂਠ ਦਾ ਨਿਰਣਾ ਕਰ ਕੇ ਝੂਠ ਦਾ ਤਿਆਗ, ਸੱਚ ਦਾ ਗ੍ਰਹਿਣ ਕਰੇ। ਜੈਸਾ ਕਿ :

**ਸਤਿ ਨਿਰਤਿ ਬੂਝੈ ਜੇ ਕੋਇ॥ ਨਾਮੁ ਜਪਤ ਤਾ ਕੀ ਗਤਿ ਹੋਇ॥**

*(ਗਉੜੀ ਸੁਖਮਨੀ ਮ: ੫, ਅੰਗ ੨੮੪)*

## ਗਿਆਨ ਬਿਨਾ ਨਹਿ ਪਾਈਐ; ਜੇ ਕੋਈ ਕੋਟਿ ਜਤਨ ਕਰਿ ਧਾਈ।

ਹੁਣ ਭਾਈ ਸਾਹਿਬ ਜੀ ਆਪਣੀ ਦਲੀਲ ਦਿੰਦੇ ਹੋਏ ਉਚਾਰਦੇ ਹਨ ਕਿ ਬ੍ਰਹਮ ਦਾ **ਵਾ:** ਆਤਮਾ ਦਾ ਜੋ ਗਿਆਨ = ਜਾਨਣਾ ਹੈ, ਉਸ ਦੇ ਬਿਨਾਂ ਜੰਮਣ ਮਰਨ ਤੋਂ ਛੁਟਕਾਰਾ ਰੂਪ ਮੁਕਤੀ ਨਹਿ = ਨਹੀਂ ਪਾਈਐ = ਪ੍ਰਾਪਤ ਹੁੰਦੀ, ਜੇ = ਜੇਕਰ ਕੋਈ ਭੀ ਕੋਟਿ = ਕਰੋੜਾਂ ਜਤਨ = ਉਪਾਅ ਕਰਿ = ਕਰਨ ਲਈ ਧਾਈ = ਦੌੜਿਆ ਫਿਰੇ। ਜੈਸਾ ਕਿ :

**ਮੰਨੈ; ਪਾਵਹਿ ਮੋਖੁ ਦੁਆਰੁ॥** *(ਜਪੁ ਜੀ ਸਾਹਿਬ, ਅੰਗ ੩)*

## ਕਰਮ ਜੋਗ ਦੇਹੀ ਕਰੇ; ਸੋ ਅਨਿਤ ਖਿਨ ਟਿਕੇ ਨ ਰਾਈ।

ਜਿਹੜਾ ਜੀਵ ਕਰਮ-ਕਾਂਡ ਨਾਲ ਦੇਹੀ = ਦੇਹ ਧਾਰ ਕੇ ਜੋਗ = ਜੁੜਨਾ ਕਰੇਗਾ, ਸੋ = ਉਹ ਅਨਿਤ = ਨਿਤਤਾ ਤੋਂ ਰਹਿਤ, ਭਾਵ ਝੂਠ ਹੋਵੇਗਾ ਕਿਉਂਕਿ ਕਰਮ-ਕਾਂਡ ਝੂਠਾ ਹੈ, ਇਸ ਨਾਲ ਮੁਕਤੀ

ਨਹੀਂ ਹੁੰਦੀ, ਇਕ ਖਿਨ = ਨਿਮਖ ਜਿੰਨਾ ਸਮਾਂ ਵੀ **ਵਾ:** ਰਾਈ ਜਿੰਨਾ ਸਮਾਂ ਵੀ ਟਿਕੇਗਾ ਨਹੀਂ ਭਾਵ ਅਗਿਆਨ ਕਰਕੇ ਅਸ਼ਾਂਤ ਰਹੇਗਾ।

## ਗਿਆਨ ਮਤੇ ਸੁਖੁ ਊਪਜੈ; ਜਨਮ ਮਰਨ ਕਾ ਭਰਮੁ ਚੁਕਾਈ।

('ਮਤੇ' ਕੱਸ ਕੇ ਬੋਲੋ)

ਗਿਆਨ = ਆਤਮ ਗਿਆਨ ਦੇ ਮਤੇ = ਮੱਤ ਕਰਕੇ ਸੁਖ ਊਪਜੈ = ਪੈਦਾ ਹੋਵੇਗਾ ਅਤੇ ਜਨਮ ਮਰਨ = ਆਵਾਗਉਣ ਦਾ ਭਰਮੁ = ਭੁਲੇਖਾ ਚੁਕਾਈ (ਚੁਕ + ਆਈ) ਚੁੱਕ ਆਈ = ਆਵੇਗਾ, ਭਾਵ ਇਹ ਭਰਮ ਮਿਟ ਜਾਵੇਗਾ।

## ਗੁਰਮੁਖਿ ਗਿਆਨੀ; ਸਹਜਿ ਸਮਾਈ ॥੧੨॥

ਗੁਰਮੁਖਿ = ਮੁਖੀ ਗੁਰੂ ਦੁਆਰਾ ਬ੍ਰਹਮ ਗਿਆਨ ਦੇ ਗਿਆਨੀ = ਜਾਨਣ ਵਾਲਾ ਸਹਜਿ = ਸਹਿਜੇ ਹੀ ਸੋਇ ਸਰੂਪ ਵਿੱਚ ਸਮਾਈ = ਲੀਨ ਹੋ ਜਾਂਦਾ ਹੈ, ਭਾਵ ਭਾਈ ਗੁਰਦਾਸ ਜੀ ਨੇ ਸਾਂਖ ਸ਼ਾਸਤਰ ਦੀ ਰਾਇ ਦੱਸੀ ਹੈ, ਜਿਸ ਭਾਗ ਵਿਚ ਸਾਂਖ ਮਤ ਵਾਲਿਆਂ ਦਾ ਕੋਈ ਫ਼ਿਰਕਾ ਮੰਨੀ ਬੈਠਾ ਹੈ। ਚਾਹੀਦਾ ਤਾਂ ਸਤਿ-ਅਸਤਿ ਦਾ ਨਿਰਣਾ ਸੀ, ਇਨ੍ਹਾਂ ਨੇ ਇਸ ਦੀ ਲੋੜ ਨਹੀਂ ਰੱਖੀ, ਕਿਉਂਕਿ ਸਾਂਖ ਸ਼ਾਸਤਰ ਕਰਤਾਰ ਨੂੰ ਨਹੀਂ ਮੰਨਦਾ, ਇਸ ਦਾ ਨਿਰਣਾ ਕਰ ਕੇ ਭਾਈ ਸਾਹਿਬ ਨੇ ਆਪਣੀ ਰਾਇ ਦੇਣਾ ਕੀਤੀ ਹੈ ਕਿ ਨਾਮ ਸਿਮਰਨ ਦੁਆਰਾ ਜੋ ਆਤਮ-ਗਿਆਨ ਪੈਦਾ ਹੁੰਦਾ ਹੈ, ਉਸ ਗਿਆਨ ਨੂੰ ਹੀ ਮੁਕਤੀ ਦਾ ਹਿਤੂ ਗਿਆਨ ਮੰਨਿਆ ਹੈ ॥੧੨॥

### ਪਉੜੀ ੧੩ (ਕਨਾਦ ਮੁਨੀ ਦਾ ਰਚਿਤ ਵੈਸੇਖਕ ਸ਼ਾਸਤਰ)

## ਬੇਦ ਅਥਰਬਨ ਮਥਨ ਕਰਿ; ਗੁਰਮੁਖਿ ਬਾਸੇਖਕ ਗੁਨ ਗਾਵੈ।

ਹੇ ਗੁਰਮੁਖੋ! ਕਨਾਦ ਮੁਨੀ ਨੇ ਅਥਰਬਣ ਵੇਦ ਨੂੰ ਵਿਚਾਰ ਰੂਪ ਮਥਨ = ਰਿੜਕਣਾ ਕਰਿ = ਕਰ ਕੇ ਬਾਸੇਖਕ = ਕਨਾਦ ਮੁਨੀ ਦੁਆਰਾ ਰਚਿਤ ਗ੍ਰੰਥ ਨਾਮੇ ਸ਼ਾਸਤਰ ਦਾ ਗੁਨ = ਜੱਸ ਗਾਵੈ = ਗਾਉਣਾ ਕੀਤਾ ਹੈ। ਇਹ ਸ਼ਾਸਤਰ ਕਾਲਵਾਦੀ ਹੈ।

## ਜੇਹਾ ਬੀਜੈ ਸੋ ਲੁਣੈ; ਸਮੇ ਬਿਨਾ ਫਲੁ ਹਥਿ ਨ ਆਵੈ।

ਜੇਹਾ = ਜਿਸ ਤਰ੍ਹਾਂ ਦਾ ਕੋਈ ਬੀਜੈ = ਕਰਮ ਰੂਪੀ ਬੀਜ ਬੀਜੇਗਾ, ਭਾਵ ਜਿਸ ਤਰ੍ਹਾਂ ਦਾ ਕੋਈ ਕਰਮ ਕਮਾਵੇਗਾ, ਉਸ ਨੂੰ ਉਸੇ ਤਰ੍ਹਾਂ ਕਰਮ ਰੂਪੀ ਫ਼ਸਲ ਨੂੰ ਲੁਣੈ = ਵੱਢਣਾ ਪਵੇਗਾ, ਸਮੇਂ ਤੋਂ ਬਿਨਾਂ ਕੀਤੇ ਹੋਏ ਕੰਮ ਦੀ ਫਲ ਰੂਪੀ ਸਫਲਤਾ ਹੱਥ ਵਿਚ ਨ = ਨਹੀਂ ਆਵੈ = ਆਉਂਦੀ।

## ਹੁਕਮੈ ਅੰਦਰਿ ਸਭੁ ਕੋ; ਮੰਨੈ ਹੁਕਮੁ ਸੋ ਸਹਜਿ ਸਮਾਵੈ।

ਇਸ ਸ਼ਾਸਤਰ ਦਾ ਕਰਤਾ ਕਾਲਵਾਦੀ ਹੈ। ਇਸ ਕਰਕੇ ਇਹ ਇਉਂ ਮੰਨਦਾ ਹੈ ਕਿ ਹੁਕਮੈ = ਕਾਲ ਦੇ ਹੁਕਮ ਭਾਵ ਆਗਿਆ ਅੰਦਰਿ = ਵਿਚ ਸਭੁ = ਸਾਰੀ ਸ੍ਰਿਸ਼ਟੀ ਹੈ, ਜੋ ਕਾਲ ਦਾ ਹੁਕਮੁ = ਉਦੇਸ਼, ਭਾਵ ਆਗਿਆ ਮੰਨੇਗਾ, ਸੋ = ਉਹ ਸਹਜਿ = ਮੁਕਤੀ ਪਦ ਵਿਚ ਸਮਾਵੈ = ਸਮਾ, ਭਾਵ ਲੀਨ ਹੋਵੇਗਾ। ਇਸੇ ਪੰਗਤੀ ਵਿਚ ਭਾਈ ਸਾਹਿਬ ਦੀ ਰਾਇ ਜਾਣਨੀ ਕਿ ਪਰਮਾਤਮਾ ਦੇ ਹੁਕਮ ਅੰਦਰ ਹੀ ਸਭ ਕੁਝ ਹੈ। ਜੋ ਪਰਮਾਤਮਾ ਦੇ ਹੁਕਮ ਨੂੰ ਸਤਿ ਕਰਕੇ ਮੰਨੇਗਾ, ਨਾਮ ਚਿੰਤਨ ਕਰਦਾ ਹੋਇਆ ਭਾਣੇ ਵਿਚ ਰਹੇਗਾ, ਉਹ ਸਹਜਿ = ਆਤਮ ਪਦ ਵਿਚ ਲੀਨ ਹੋ ਜਾਵੇਗਾ। ਜੈਸਾ ਕਿ :

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥** *(ਜਪੁ ਜੀ ਸਾਹਿਬ, ਅੰਗ ੧)*

## ਆਪੋ ਕਛੂ ਨ ਹੋਵਈ; ਬੁਰਾ ਭਲਾ ਨਹਿ ਮੰਨਿ ਵਸਾਵੈ।

ਆਪੋ = ਆਪਣੇ ਵੱਸ ਅਧੀਨ ਕਛੂ = ਕੁਝ ਭੀ ਨ = ਨਹੀਂ ਹੋਵਈ = ਹੁੰਦਾ, ਬੁਰਾ ਅਤੇ ਭਲਾ ਮਨ ਵਿਚ ਨਹਿ = ਨਾ ਵਸਾਵੈ = ਵਸਾਉਣਾ ਕਰੇ ਕਿ ਮੈਂ ਕੀਤਾ ਹੈ, ਇਹ ਸਭ ਕੁਝ ਸਮਾਂ ਹੀ ਕਰਦਾ ਹੈ। ਇਹ ਸ਼ਾਸਤਰ ਦਾ ਕਰਤਾ ਆਪਣਾ ਰੁਖ਼ ਕਰਤਾਰ ਨੂੰ ਛੱਡ ਕੇ ਕਾਲ ਵਾਲੇ ਪਾਸੇ ਨੂੰ ਰੱਖ ਰਿਹਾ ਹੈ।

## ਜੈਸਾ ਕਰੇ ਤੈਸਾ ਲਹੈ; ਰਿਖਿ ਕਣਾਦਿਕ ਭਾਖਿ ਸੁਣਾਵੈ।

(ਪਾਠਾਂਤ੍ਰ 'ਕਰਿ')

ਜੈਸਾ = ਜਿਹੋ ਜਿਹਾ ਜੀਵ ਕਰਮ ਕਰੇ = ਕਰੇਗਾ, ਤੈਸਾ = ਤੇਹੋ ਜਿਹਾ ਹੀ ਫਲ ਲਹੈ = ਲੈ ਲਵੇਗਾ, ਇਸ ਗੱਲ ਨੂੰ ਕਣਾਦਿਕ ਨਾਮੇ ਰਿਖੀ ਭਾਖਿ = ਉਚਾਰਨ ਕਰ ਕੇ ਲੋਕਾਂ ਨੂੰ ਇਸ ਸ਼ਾਸਤਰ ਦੁਆਰਾ ਸੁਣਾਵੈ = ਸੁਣਾਉਂਦਾ ਹੈ।

## ਸਤਿਜੁਗਿ ਕਾ ਅਨਿਆਇ ਸੁਣਿ; ਇਕ ਫੇੜੇ ਸਭੁ ਜਗਤ ਮਰਾਵੈ।

ਸਤਿਜੁਗ ਦੇ ਅਨਿਆਇ = ਬੇਇਨਸਾਫ਼ੀ ਸਮੇਂ ਦੀ ਗੱਲ ਸੁਣਿ = ਸੁਣੋ, ਇਸ ਜੁਗ ਵਿਚ ਜਦੋਂ ਕੋਈ ਇਕ ਪੁਰਸ਼ ਪਾਪ ਕਰਮ ਫੇੜੇ = ਕਰਦਾ ਸੀ ਤਾਂ ਉਸ ਦੇ ਬਦਲੇ ਸਭੁ = ਸਾਰਾ ਜਗਤ = ਸੰਸਾਰ ਮਰਾਵੈ = ਮਰਦਾ ਸੀ।

## ਤ੍ਰੇਤੇ ਨਗਰੀ ਪੀੜੀਐ; ਦੁਆਪਰਿ ਵੰਸੁ ਕੁਵੰਸੁ ਕੁਹਾਵੈ।

ਤ੍ਰੇਤੇ ਜੁਗ ਵਿਚ ਜੇ ਇਕ ਪੁਰਸ਼ ਮਾੜਾ ਕਰਮ ਕਰਦਾ ਸੀ, ਤਾਂ ਉਸ ਦੇ ਬਦਲੇ ਨਗਰੀ = ਸ਼ਹਿਰ ਨੂੰ ਉਸ ਦੇ ਪਾਪ ਦੀ ਸਜ਼ਾ ਮਿਲਦੀ ਸੀ ਤੇ ਦੁੱਖ ਵਿਚ ਪੀੜੀਐ = ਪੀੜਤ ਹੁੰਦਾ ਸੀ। ਦੁਆਪੁਰ ਜੁਗ ਵਿਚ ਜੇ ਕੋਈ ਬੁਰਾ ਕਰਮ ਕਰਦਾ ਸੀ ਤਾਂ ਉਸ ਦੀ ਸਜ਼ਾ ਵੰਸੁ = ਕੁਲ ਨੂੰ ਕੁਵੰਸੁ = ਬੁਰੀ ਵੰਸ ਜਾਣ ਕੇ ਕੁਹਾਵੈ = ਮਾਰਿਆ ਜਾਂਦਾ ਸੀ।

## ਕਲਿਜੁਗ ਜੋ ਫੇੜੇ; ਸੋ ਪਾਵੈ ॥੧੩॥

ਕਲਿਜੁਗ ਵਿਚ ਜਿਹੜਾ ਜਿਸ ਤਰ੍ਹਾਂ ਦਾ ਬੁਰਾ ਕਰਮ ਫੇੜੇ = ਕਮਾਉਂਦਾ ਹੈ, ਸੋ = ਉਸੇ ਤਰ੍ਹਾਂ ਦਾ ਹੀ ਫਲ ਪਾਵੈ = ਪਾਉਂਦਾ ਹੈ, ਭਾਵ ਜੋ ਕਰੇਗਾ, ਉਹੀ ਫਲ ਪਾਵੇਗਾ। ਜੈਸਾ ਕਿ :

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ, ਕੋਈ ਨ ਪਕੜੀਐ ਕਿਸੈ ਥਾਇ ॥੩॥**

*(ਆਸਾ ਮ: ੫, ਅੰਗ ੪੦੬)*

(੧) ਸਤਿਜੁਗ ਦੇ ਸਮੇਂ ਵਿਚ ਇਕ ਦੰਡਕ ਨਾਮੇ ਰਾਜੇ ਨੇ ਕਾਮ-ਵਾਸ਼ਨਾ ਅਧੀਨ ਹੋ ਕੇ ਦੈਂਤਾਂ ਦੇ ਗੁਰੂ ਸ਼ੁਕਰਾਚਾਰੀਆ ਦੀ ਲੜਕੀ ਦੇਵਜਾਨੀ ਨਾਲ ਜ਼ਬਰਦਸਤੀ ਸਰੀਰਕ ਸੰਬੰਧ ਕਾਇਮ ਕੀਤਾ। ਇਸ ਪਾਪ ਦੇ ਬਦਲੇ ਸਾਰੇ ਦੇਸ਼ ਵਿਚ ਗਰਮ ਰੇਤੇ ਦਾ ਮੀਂਹ ਪਿਆ, ਜਿਸ ਨੇ ਸਭ ਨੂੰ ਸਾੜਿਆ, ਜਿਸ 'ਤੇ ਦੰਡਕਬਨ ਬਣ ਗਿਆ ਸੀ, ਉਸ ਤੋਂ ਬਾਅਦ ਤ੍ਰੇਤੇ ਜੁਗ ਦੇ ਅਵਤਾਰ ਰਾਮ ਜੀ ਨੇ ਚੌਦਾਂ ਵਰ੍ਹੇ ਬਨਵਾਸ ਦੇ ਸਮੇਂ ਉਸ ਵਿਚ ਪਰਨ ਕੁਟੀਆ ਬਣਾ ਕੇ ਜਪ-ਤਪ ਕੀਤਾ। ਉਸ ਜਪ-ਤਪ ਦੇ ਪ੍ਰਤਾਪ ਅਤੇ ਆਪਣੀ ਚਰਨ ਛੋਹ ਨਾਲ ਇਸ ਦੰਡਕ ਬਨ ਦਾ ਸਰਾਪ ਨਿਵਿਰਤ ਕੀਤਾ ਅਤੇ ਇਸ ਨੂੰ ਇਤਿਹਾਸਕ ਜੰਗਲ ਬਣਾ ਦਿੱਤਾ।

(੨) ਤ੍ਰੇਤੇ ਜੁਗ ਵਿਚ ਰਾਮ ਜੀ ਦੇ ਭਰਾ ਲਛਮਣ ਨੇ ਸਰੂਪਨਖਾਂ ਦਾ ਨੱਕ ਵੱਢਿਆ। ਔਰਤ ਦੇ ਅਪਮਾਨ ਦਾ ਭਾਵ ਅਯੁੱਧਿਆ ਨਗਰੀ ਸਾਰੀ ਨੂੰ ਭੋਗਣਾ ਪਿਆ ਅਤੇ ਹੰਕਾਰੀ ਰਾਵਣ ਨੇ ਇਸ ਜੁਗ ਵਿਚ ਹੀ ਸਤਵੰਤੀ

ਸੀਤਾ ਨੂੰ ਉਸ ਦੀ ਮਰਜ਼ੀ ਦੇ ਖ਼ਿਲਾਫ਼ ਜ਼ਬਰਦਸਤੀ ਚੁੱਕਿਆ ਅਤੇ ਉਸ ਨਾਲ ਕਾਮ-ਵਾਸ਼ਨਾ ਪੂਰੀ ਕਰਨ ਲਈ ਲੰਕਾ ਵਿਚ ਆਪਣੇ ਹੀ ਅਸ਼ੋਕ ਵਾਟਿਕਾ ਵਿਚ ਰੱਖਿਆ ਅਤੇ ਸ਼ਾਦੀ ਲਈ ਮਨਾਉਂਦਾ ਰਿਹਾ। ਭਾਵੇਂ ਸੀਤਾ ਦੇ ਸਤ ਪ੍ਰਭਾਵ ਦੇ ਕਾਰਨ ਉਸ ਨਾਲ ਜ਼ਬਰਦਸਤੀ ਸਰੀਰਕ ਸੰਬੰਧ ਤਾਂ ਨਹੀਂ ਕਰ ਸਕਿਆ, ਪਰ ਪਰਾਈ ਇਸਤਰੀ ਚੁਰਾਉਣ ਦੇ ਪਾਪ ਬਦਲੇ ਆਪਣੇ ਪੁੱਤਰਾਂ ਸਮੇਤ ਸਾਰੀ ਨਗਰੀ ਤਬਾਹ ਕਰਾ ਬੈਠਿਆ। ਇਕ ਰਾਵਣ ਦੇ ਪਾਪ ਦੇ ਬਦਲੇ ਸਾਰੀ ਲੰਕਾ ਨੂੰ ਪਾਪ ਦਾ ਫਲ ਤਬਾਹੀ ਦੇ ਰੂਪ ਵਿਚ ਭੋਗਣਾ ਪਿਆ।

(੩) ਦੁਆਪਰ ਵਿਚ ਦੁਰਯੋਧਨ ਦੇ ਕਹਿਣ ਤੋਂ ਦੁਹਸ਼ਾਸਨ ਨੇ ਦਰੋਪਤੀ ਨੂੰ ਬਸਤਰ-ਹੀਣ ਕਰਨ ਦਾ ਮਨਸੂਬਾ ਧਾਰ ਕਰਕੇ ਉਸ ਦੇ ਨਿਵਾਸ ਸਥਾਨ ਤੋਂ ਕੇਸਾਂ ਤੋਂ ਘਸੀਟ ਕੇ ਰਾਜ ਸਭਾ ਵਿਚ ਲਿਆਂਦਾ ਅਤੇ ਨਗਨ ਕਰਨ ਦਾ ਯਤਨ ਕੀਤਾ, ਪਰ ਭਗਵਾਨ ਦੀ ਸਹਾਇਤਾ ਕਰਕੇ ਨਗਨ ਤਾਂ ਨਹੀਂ ਕਰ ਸਕਿਆ, ਪਰ ਇਸ ਪਾਪ ਦੇ ਬਦਲੇ ਸਾਰੀ ਵੰਸ ਮਾਰੀ ਗਈ। ਇਹ ਦੁਆਪਰ ਯੁਗ ਦਾ ਨਿਆਇ ਸੀ, ਜੇਕਰ ਇਕ ਪਾਪ ਕਰਦਾ ਸੀ ਤਾਂ ਸਾਰੀ ਕੁਲ ਨੂੰ ਪਾਪ ਦਾ ਫਲ ਭੋਗਣਾ ਪੈਂਦਾ ਸੀ।

(੪) ਕਲਿਜੁਗ ਵਿਚ ਜੋ ਪਾਪ ਕਰਦਾ ਹੈ, ਫਲ ਕੇਵਲ ਉਸ ਵਿਅਕਤੀ ਨੂੰ ਹੀ ਮਿਲਦਾ ਹੈ। ਤਿੰਨੇ ਜੁਗਾਂ ਦਾ ਨਿਆਇ ਰਹਿ ਚੁੱਕਾ ਹੈ, ਕਲਿਜੁਗ ਦਾ ਇਹ ਨਿਆਇ ਸ਼ਲਾਘਾਯੋਗ ਹੈ, ਜੋ ਕਰੇ ਉਹੀ ਫਲ ਪਾਵੇ, ਬਲਕਿ ਜੇ ਕੋਈ ਵਿਅਕਤੀ ਸੱਜੇ ਹੱਥ ਨਾਲ ਪਾਪ ਕਰਦਾ ਹੈ ਤਾਂ ਉਸ ਦਾ ਫਲ ਸੱਜੇ ਹੱਥ ਨੂੰ ਹੀ ਭੋਗਣਾ ਪੈਂਦਾ ਹੈ, ਖੱਬੇ ਨੂੰ ਨਹੀਂ॥੧੩॥ ਜੈਸਾ ਕਿ :

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ, ਕੋਈ ਨ ਪਕੜੀਐ ਕਿਸੈ ਥਾਇ॥੩॥**

*(ਆਸਾ ਮ: ੫, ਅੰਗ ੪੦੬)*

## ਪਉੜੀ ੧੪ (ਪਤੰਜਲ ਕ੍ਰਿਤਿ ਪਤੰਜਲ ਸ਼ਾਸਤਰ)

# ਸੇਖਨਾਗ ਪਾਤੰਜਲ ਮਥਿਆ; ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।

ਨਾਗਾਂ ਵਿੱਚੋਂ ਸ਼ਿਰੋਮਣੀ ਸੇਸ਼ਨਾਗ ਦੇ ਅਵਤਾਰ ਪਤੰਜਲ ਮੁਨੀ ਨੇ ਅਥਰਬਣ ਵੇਦ ਨੂੰ ਗੁਰਮੁਖਿ = ਮੁਖੀ ਗੁਰੂ ਦੁਆਰਾ ਵਿਚਾਰ ਰੂਪੀ ਮਥਿਆ = ਰਿੜਕਣਾ ਕੀਤਾ ਅਤੇ ਨਾਗ ਨਾਮੇ ਸ਼ਾਸਤਰ ਨੂੰ ਰਚ ਕੇ ਲੋਕਾਂ ਨੂੰ ਉਸ ਦੀ ਸਿੱਖਿਆ ਸੁਣਾਈ = ਸੁਣਾਉਣਾ ਕੀਤੀ ਕਿ ਅਥਰਬਣ ਵੇਦ ਦਾ ਇਹ ਸਿਧਾਂਤ ਹੈ ਕਿ ਜੋਗਾ ਅਭਿਆਸ ਦੁਆਰਾ ਮਨ ਟਿਕਦਾ ਹੈ। ਨਾਗ ਸ਼ਾਸਤਰ ਨੂੰ ਹੀ ਪਤੰਜਲ ਸ਼ਾਸਤਰ ਕਿਹਾ ਜਾਂਦਾ ਹੈ। ਇਸੇ ਨੂੰ ਜੋਗ ਸ਼ਾਸਤਰ ਕਹਿੰਦੇ ਹਨ। ਇਹ ਤਿੰਨੇ ਨਾਮ (ਜੋਗ, ਪਤੰਜਲ, ਨਾਗ ਸ਼ਾਸਤਰ) ਇੱਕੋ ਦੇ ਹੀ ਹਨ।

ਉਪਰੋਕਤ ਤੁਕ ਵਿਚ 'ਸੇਖਨਾਗ' ਸ਼ਬਦ ਆਇਆ ਹੈ। ਇਸ 'ਤੇ ਥੋੜ੍ਹੀ ਜਿਹੀ ਵਿਚਾਰ ਕਰਨ ਯੋਗ ਹੈ ਕਿ ਨਾਗ ਵੰਸ ਵਿਚ ਇਸ ਨਾਮ ਦਾ ਇਕ ਭਗਤ ਪੈਦਾ ਹੋਇਆ ਜਾਪਦਾ ਹੈ ਕਿ ਨਾਗ ਕੁਲ ਨੂੰ ਸੱਪਾਂ ਦੀ ਕੁਲ ਮੰਨ ਕੇ ਇਸ ਨੂੰ ਸੱਪ ਮੰਨ ਲਿਆ ਗਿਆ, ਜਦੋਂ ਕਿ ਅੱਠੇ ਪਹਿਰ ਨਾਮ ਜਪਣ ਵਾਲਾ ਇਕ ਭਗਤ ਸੀ, ਜਿਸ ਨੇ ਪਰਮਾਤਮਾ ਦੀ ਪ੍ਰਾਪਤੀ ਵੇਲੇ ਪਰਮਾਤਮਾ ਦੇ ਖ਼ੁਸ਼ ਹੋਣ ਤੋਂ ਆਪਣੀ ਭਗਤੀ ਦਾ ਪ੍ਰਤਾਪ ਹੋਰ ਵਧਾਉਣ ਵਾਸਤੇ ਹੋਰ ਹਜ਼ਾਰ ਮੂੰਹ ਮੰਗ ਲਿਆ, ਇਸ ਤਰ੍ਹਾਂ ਉਸ ਦਾ ਹਜ਼ਾਰ ਮੂੰਹ ਹੋ ਗਿਆ। ਵਿਸ਼ੇ-ਵਿਕਾਰਾਂ ਤੋਂ ਬਚਣ ਲਈ ਜਿਵੇਂ ਇਕ ਰਿਸ਼ੀ ਨੇ ਆਪਣਾ ਸਰੂਪ ਕਾਂ ਦਾ ਬਣਾਇਆ ਹੋਇਆ ਸੀ, ਇਸ ਲਈ ਉਸ ਨੂੰ ਕਾਗ ਭਸੁੰਡ ਰਿਸ਼ੀ ਕਹਿੰਦੇ ਹਨ ਅਤੇ ਇਸ ਤਰ੍ਹਾਂ ਇਕ ਭਗਤ ਨੇ ਵਿਸ਼ਨੂੰ ਜੀ ਦੀ ਸਵਾਰੀ ਹੋਣ ਰੂਪ ਗਰੁੜ ਪੰਛੀ ਰੂਪ ਧਾਰਨ ਕੀਤਾ ਹੋਇਆ ਹੈ, ਇਸ ਤਰ੍ਹਾਂ ਇਸ ਰਿਸ਼ੀ ਨੇ ਆਪਣਾ ਸਰੂਪ ਪਰਮਾਤਮਾ ਦੀ ਆਗਿਆ ਵਿਚ ਹਜ਼ਾਰ ਮੂੰਹਾਂ ਵਾਲੇ ਸੱਪ ਦੇ ਰੂਪ ਵਿਚ ਰਹਿ ਕੇ ਧਰਤੀ ਦੀ ਜ਼ਿੰਮੇਵਾਰੀ ਦਾ ਭਾਰ ਚੁੱਕਿਆ ਹੋਇਆ ਹੈ। ਇਸ ਦੇ ਦੋ ਪ੍ਰਮਾਣ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਇਕ ਸ੍ਰੀ ਦਸਮ ਗ੍ਰੰਥ ਵਿਚ ਅੰਕਿਤ ਹਨ। ਜੈਸਾ ਕਿ :

**ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥**

*(ਮਾਰੂ ਸੋਲਹੇ ਮ: ੫, ਅੰਗ ੧੦੮੩)*

**ਸੇਸ ਨਾਗ; ਸਿਰ ਸਹਸ ਬਨਾਈ ॥ ਦ੍ਵੈ ਸਹੰਸ; ਰਸਨਾਹ ਸੁਹਾਈ ॥**
**ਰਟਤ ਅਬ ਲਗੇ; ਨਾਮ ਅਪਾਰਾ ॥ ਤੁਮਰੋ; ਤਊ ਨ ਪਾਵਤ ਪਾਰਾ ॥੬॥**

*(ਸ੍ਰੀ ਦਸਮ ਗ੍ਰੰਥ, ਬਚਿੱਤ੍ਰ ਨਾਟਕ)*

## ਵੇਦ ਅਥਰਬਣ ਬੋਲਿਆ; ਜੋਗ ਬਿਨਾ ਨਹਿ ਭਰਮੁ ਚੁਕਾਈ।

ਇਸ ਸ਼ਾਸਤਰ ਵਿਚ ਅਰਥਬਣ ਵੇਦ ਦੇ ਸਿਧਾਂਤ ਨੂੰ ਬੋਲਿਆ = ਉਚਾਰਿਆ ਹੈ ਕਿ ਜੋਗ ਤੋਂ ਬਿਨਾਂ ਭਰਮ ਨਹੀਂ ਚੁਕਾਈ = ਚੁੱਕਿਆ ਜਾਂਦਾ। ਇਸ ਲਈ ਜੋਗ ਪ੍ਰਾਣਾਯਾਮ ਕਰਨਾ ਸ੍ਰੇਸ਼ਟ ਹੈ, ਇਸ ਲਈ ਮਨ ਨੂੰ ਸ਼ੁੱਧ ਕਰਨ ਲਈ ਪ੍ਰਮਾਣ ਅੱਗੇ ਦਿੱਤਾ ਹੈ। ਜੋਗ, ਸਾਂਖ, ਵਿਸ਼ੇਸ਼ਕ ਇਹ ਤਿੰਨੇ ਅਥਰਬਣ ਵੇਦ ਤੋਂ ਬਣੇ ਹਨ।

## ਜਿਉ ਕਰਿ ਮੈਲੀ ਆਰਸੀ; ਸਿਕਲ ਬਿਨਾ ਨਹਿ ਮੁਖਿ ਦਿਖਾਈ।

ਜਿਉ ਕਰਿ = ਜਿਵੇਂ ਕਿ ਮੈਲੀ = ਮੈਲ ਨਾਲ ਮੱਧਮ ਹੋਇਆ ਆਰਸੀ = ਸ਼ੀਸ਼ਾ ਸਿਕਲ = ਸਾਫ਼ ਕੀਤੇ ਤੋਂ ਬਿਨਾਂ ਮੁਖਿ = ਮੂੰਹ ਨਹੀਂ ਦਿਖਾਈ = ਦਿਖਾਉਂਦਾ, ਭਾਵ ਦੇਖਣ ਵਾਲੇ ਨੂੰ ਆਪਣਾ ਚਿਹਰਾ ਵਿਚ ਨਹੀਂ ਦਿੱਸਦਾ। ਪੁਰਾਣੇ ਸਮੇਂ ਵਿਚ ਲੋਹੇ ਨੂੰ ਸਿਕਲ ਕਰ ਕੇ, ਭਾਵ ਪਾਰੇ ਅਤੇ ਕਲੀ ਨਾਲ ਇਤਨਾ ਚਮਕਾ ਦਿੰਦੇ ਸਨ ਕਿ ਜਿਸ ਵਿਚ ਜਿਉਂ ਦਾ ਤਿਉਂ ਚਿਹਰਾ ਨਜ਼ਰ ਆਉਂਦਾ ਸੀ। ਲੋਹੇ ਨੂੰ ਸਾਫ਼ ਕਰਨ ਦੀ ਕਿਰਿਆ ਨੂੰ ਸਿਕਲ ਕਿਹਾ ਜਾਂਦਾ ਹੈ। ਲੋਹੇ ਨੂੰ ਸਿਕਲ ਕਰਨਾ ਭਾਵ ਚਮਕਾਉਣਾ, ਇਸ 'ਤੇ ਅੱਜ ਤਕ ਲੋਹੇ ਦੇ ਔਜ਼ਾਰ ਅਤੇ ਸ਼ਸਤਰ ਬਣਾਉਣ ਵਾਲਿਆਂ ਨੂੰ ਸਿਕਲੀਗਰ ਕਿਹਾ ਜਾਂਦਾ ਹੈ। ਹੁਣ ਇਸ ਪ੍ਰਮਾਣ ਤੋਂ ਬਾਅਦ ਅਗਲੀ ਤੁਕ ਵਿਚ ਮਨ ਨੂੰ ਆਰਸੀ ਦੀ ਨਿਆਈਂ ਸ਼ੁੱਧ ਕਰਨ ਦਾ ਯੋਗ ਸਾਧਨ ਦੱਸਦੇ ਹਨ।

## ਜੋਗ ਪਦਾਰਥ ਨਿਰਮਲਾ; ਅਨਹਦ ਧੁਨਿ ਅੰਦਰਿ ਲਿਵਲਾਈ।

ਜੋਗ = ਜੁੜਨ ਦਾ ਤਰੀਕਾ ਜੋਗ ਸ਼ਬਦ ਵਿਚ ਪਦਾਰਥ = ਪਦ ਅਰਥ ਰੱਖਿਆ ਹੋਇਆ ਹੈ ਕਿ ਜੋਗ ਅਭਿਆਸ ਦੁਆਰਾ ਮਨ ਨਿਰਮਲਾ (ਨਿਰ + ਮਲਾ) ਰਾਗ ਦ੍ਵੈਸ਼ ਦੀ ਮਲਾ = ਮੈਲ ਤੋਂ ਨਿਰ = ਰਹਿਤ ਹੋ ਜਾਂਦਾ ਹੈ ਅਤੇ ਦਸਮ ਦੁਆਰ ਵਿਚ ਅਨਹਦ = ਪੰਜ ਪ੍ਰਕਾਰ ਦੇ ਸ਼ਬਦਾਂ ਦੀ ਧੁਨਿ = ਆਵਾਜ਼ ਦੇ ਅੰਦਰਿ = ਵਿਚ ਲਿਵ = ਬਿਰਤੀ ਲਾਈ = ਲੱਗ ਜਾਂਦੀ ਹੈ, ਜਦੋਂ ਮਨ ਇਕਾਗਰ ਹੋ ਕੇ ਬਿਰਤੀ ਲੱਗਣ ਲੱਗ ਜਾਂਦੀ ਹੈ, ਫਿਰ ਸਿੱਧੀ ਬਲ ਪ੍ਰਾਪਤ ਹੋ ਜਾਂਦਾ ਹੈ।

## ਅਸਟਦਸਾ ਸਿਧਿ ਨਉ ਨਿਧੀ; ਗੁਰਮੁਖਿ ਜੋਗੀ ਚਰਨ ਲਗਾਈ।

ਇਸ ਦਾ ਫਲ ਇਹ ਹੈ ਕਿ ਅਸਟਦਸਾ = ਅੱਠ ਤੇ ਦਸ ਭਾਵ ਅਠਾਰਾਂ ਪ੍ਰਕਾਰ ਦੀ ਸਿਧਿ = ਸ਼ਕਤੀ ਅਤੇ ਨੌਂ ਪ੍ਰਕਾਰ ਦੀ ਨਿਧੀ = ਨਿਧੀਆਂ ਸਾਧਕ, ਗੁਰਮੁਖ ਜੋਗੀ ਦੇ ਚਰਨ = ਪੈਰੀਂ ਆ ਲੱਗਦੀਆਂ ਹਨ, ਭਾਵ ਅਧੀਨ ਹੋ ਜਾਂਦੀਆਂ ਹਨ।

## ਤ੍ਰਿਹੁ ਜੁਗਾ ਕੀ ਬਾਸਨਾ; ਕਲਿਜੁਗ ਵਿਚਿ ਪਾਤੰਜਲਿ ਪਾਈ।

ਤ੍ਰਿਹੁ = ਤਿੰਨਾਂ ਜੁਗਾ = ਸਮਿਆਂ ਕੀ = ਦੀ, ਭਾਵ ਸਤਿਜੁਗ, ਤ੍ਰੇਤਾ, ਦੁਆਪਰ ਦੀ ਬਾਸਨਾ = ਇੱਛਾਵਾਂ

ਜੋ ਪਿੱਛੇ ਅਧੂਰੀਆਂ ਰਹੀਆਂ ਸਨ, ਪਤੰਜਲ ਸ਼ਾਸਤਰ ਦੇ ਜੋਗ ਸਾਧਨਾਂ ਅਨੁਸਾਰ ਕਲਿਜੁਗ ਵਿਚ ਉਹ ਇੱਛਾ ਪੂਰੀਆਂ ਕਰ ਲੈਂਦਾ ਹੈ। ਇਸ ਤੋਂ ਅੱਗੇ ਹੁਣ ਭਾਈ ਸਾਹਿਬ ਜੀ ਗੁਰਮਤਿ ਸਿਧਾਂਤ ਦੱਸਣਗੇ।

## ਹਥੋ ਹਥੀ ਪਾਈਐ; ਭਗਤਿ ਜੋਗ ਕੀ ਪੂਰ ਕਮਾਈ।

ਹੁਣ ਭਾਈ ਸਾਹਿਬ ਜੀ ਆਪਣਾ ਸਿਧਾਂਤ ਸੱਤਵੀਂ ਅਤੇ ਅੱਠਵੀਂ ਤੁਕ ਵਿਚ ਖੋਲ੍ਹਦੇ ਹਨ ਕਿ ਛੇ ਸ਼ਾਸਤਰਾਂ ਦੀ ਜਾਣਕਾਰੀ ਦੇ ਕੇ ਕਿ ਕੋਈ ਕਾਲਵਾਦੀ ਹੈ, ਕੋਈ ਕਰਮਵਾਦੀ ਹੈ ਅਤੇ ਕੋਈ ਜੋਗਵਾਦੀ ਹੈ, ਕੋਈ ਅਨਿਸ਼ਵਰਵਾਦੀ ਹੈ ਅਤੇ ਕੋਈ ਕੇਵਲ ਖ਼ੁਸ਼ਕ ਭਗਤੀ ਰਹਿਤ ਗਿਆਨਵਾਦੀ ਹੈ। ਹੁਣ ਭਗਤੀ ਸਹਿਤ ਗਿਆਨ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਜਿਹੜਾ ਭਗਤਿ = ਭਗਤੀ ਦੇ ਜੋਗ = ਜੁੜਨ ਕੀ = ਦੀ, ਭਾਵ ਸਿਮਰਨ ਦੀ ਪ੍ਰੇਮਾ-ਭਗਤੀ ਪੂਰ ਕਮਾਈ = ਪੂਰਨ ਕਮਾਈ ਕਰਦਾ ਹੈ, ਉਹ ਪਰਮਾਤਮਾ ਦੀ ਪ੍ਰਾਪਤੀ ਦਾ ਗਿਆਨ ਅਤੇ ਪਰਮਾਤਮਾ ਨੂੰ ਗੁਰੂ ਦੇ ਉਪਦੇਸ਼ ਰੂਪ ਹਥੋ = ਹੱਥਾਂ ਨਾਲ ਸਿੱਖ ਆਪਣੇ ਮਨ ਰੂਪੀ ਹਥੀ = ਹੱਥਾਂ ਵਿਚ ਪਾਈਐ = ਪਾ ਲੈਂਦਾ ਹੈ। ਸਿੱਖ ਨੂੰ ਛੇ ਸ਼ਾਸਤਰਾਂ ਦੇ ਝਗੜੇ ਵਿਚ ਪੈਣ ਦੀ ਲੋੜ ਨਹੀਂ, ਜਿਨ੍ਹਾਂ ਦਾ ਮਤ ਆਪਸ ਵਿਚ ਹੀ ਟਕਰਾਉਂਦਾ ਹੈ। ਜੈਸਾ ਕਿ :

**ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ, ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥**

*(ਆਸਾ ਮ: ੪, ਅੰਗ ੪੯੨)*

## ਨਾਮ ਦਾਨ; ਇਸਨਾਨੁ ਸੁਭਾਈ ॥੧੪॥

ਗੁਰਮਤਿ ਸਿਧਾਂਤ ਵਿਚ ਜਾਂ ਕਹੋ ਗੁਰਮਤਿ ਜੋਗ ਵਿਚ ਗੁਰਸਿੱਖ ਜੋਗੀ ਨੂੰ ਗੁਰੂ ਸਾਹਿਬਾਨ ਨੇ ਨਾਮ ਦਾ ਚਿੰਤਨ ਅਤੇ ਪ੍ਰਤੱਖ ਹੱਥਾਂ ਨਾਲ ਪਦਾਰਥ ਅੰਨ, ਬਸਤਰ ਆਦਿ ਦਾਨ = ਦੇਣਾ, ਭਾਵ ਲੋੜਵੰਦਾਂ ਦੀ ਸਹਾਇਤਾ ਕਰਨੀ ਸਰੀਰ ਸ਼ੁੱਧੀ ਵਾਸਤੇ ਪਹਿਰ ਰਾਤ ਰਹਿੰਦੀ ਇਸਨਾਨੁ = ਨਹਾਉਣਾ ਤੇ ਸੁਭਾਈ (ਸੁ + ਭਾਈ) ਸੁ = ਸ੍ਰੇਸ਼ਟ ਭਾਈ = ਪ੍ਰੇਮ ਨਾਲ ਕਾਮਨਾ ਰਹਿਤ ਹੋ ਕੇ ਪ੍ਰੇਮਾ-ਭਗਤੀ ਕਰੇ।

### ਛੇ ਸ਼ਾਸਤਰ

(੧) **ਸਾਂਖ ਸ਼ਾਸਤਰ** (ਕਰਤਾ ਕਪਲ ਮੁਨੀ ਜੀ)—ਇਹ ਸ਼ਾਸਤਰ ਈਸ਼ਵਰ ਨੂੰ ਨਹੀਂ ਮੰਨਦਾ। ਇਹ ਅਨਿਸ਼ਵਰਵਾਦੀ ਹੈ। ੨੪ ਤੱਤਵਾਦੀ ਭਾਵ (ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਇਕ ਮਨ, ਪੰਜ ਸੂਖਮ ਤੱਤ, ਪੰਜ ਸਥੂਲ, ਮਹੀਤੱਤ ਤੇ ਪ੍ਰਕਿਰਤੀ, ਤ੍ਰਿਧਾ ਹੰਕਾਰ) ਇਨ੍ਹਾਂ ੨੪ ਤੱਤਾਂ ਨੂੰ ਮੰਨਦਾ ਹੈ। ਇਹ ਇਨ੍ਹਾਂ ੨੪ ਤੱਤਾਂ ਤੋਂ ਹੀ ਸ੍ਰਿਸ਼ਟੀ ਦੀ ਰਚਨਾ ਮੰਨਦਾ ਹੈ। ਪੱਚੀਵਾਂ 'ਪੁਰਖ' ਨੂੰ ਹੀ ਮੰਨਦਾ ਹੈ, ਪਰ ਉਸ ਪੁਰਖ ਨੂੰ ਕਿਸੇ ਦਾ ਕਾਰਨ ਕਾਰਜ ਰੂਪ ਨਹੀਂ ਮੰਨਦਾ। ਪ੍ਰਕਿਰਤੀ ਕਰਕੇ ਪੰਜ ਗੁਣਾਂ ਦੀ ਸਾਮਿਅਵਸਥਾ ਨੂੰ ਪ੍ਰਧਾਨ ਮੰਨਦਾ ਹੈ। ਜੈਸਾ ਕਿ :

**ਗੁਣ ਕੀ ਸਾਮਯ ਅਵਸਥਾ ਜੋਈ ॥ ਨਾਮ ਪਰਧਾਨ ਕਹਾਵੈ ਸੋਈ ॥** *(ਮੋਖਸ਼ ਪੰਥ, ਪੰਨਾ ੯)*

ਇਹ ਆਧੀ, ਬਿਆਧੀ, ਉਪਾਧੀ ਦੀ ਨਵਿਰਤੀ ਨੂੰ ਮੋਖ ਮੰਨਦਾ ਹੈ। ਇਸ ਨੇ ਭੋਗ ਰੂਪੀ ਮਾਇਆ ਨੂੰ ਬੰਧਨ ਤੇ ਵਿਚਾਰ ਰੂਪੀ ਮਾਇਆ ਨੂੰ ਮੋਖ ਮੰਨਿਆ ਹੈ। 'ਅਸੰਗੋ ਹੀਅਯੰ ਪੁਰਖਾ' ਇਸ ਦੀ ਸ੍ਰੁਤੀ ਹੈ। ਸਾਂਖ ਸ਼ਾਸਤਰ ਸਾਖੀ ਚੇਤਨ ਸਰੂਪ ਨੂੰ ਜਾਨਣ ਵਾਸਤੇ ਸਹਾਇਕ ਹੈ।

(੨) **ਨਿਆਇ ਸ਼ਾਸਤਰ** (ਕਰਤਾ ਗੌਤਮ ਮੁਨੀ ਜੀ)—ਇਹ ਜੁਗਤੀ ਨੂੰ ਪ੍ਰਧਾਨ ਮੰਨਦਾ ਹੈ। ਇਸ ਅਨੁਸਾਰ ਜੁਗਤੀ ਚਿੰਤਨ ਦੁਆਰਾ ਪੁਰਸ਼ ਦੀ ਬੁੱਧੀ ਤੀਖਸ਼ਣ ਹੁੰਦੀ ਹੈ। ਤਦ ਇਹ ਮੰਨਣ ਕਰਨ ਵਿਚ ਸਮਰੱਥ ਹੁੰਦਾ ਹੈ। ਇਹ ਕਰਤਾ ਕਰਤਰੀ ਭਾਵ ਨੂੰ ਸਿੱਧ ਕਰਦਾ ਹੈ। ਨਿਆਇਕ ਜਾਤੀ ਤੇ ਆਕਾਸ਼ ਨੂੰ ਸਤਿ ਮੰਨਦਾ

ਹੈ। ਅਨੰਦਮਯ ਕੋਸ਼ ਨੂੰ ਆਤਮਾ ਮੰਨਦਾ ਹੈ। ਆਤਮਾ ਵਿਚ ਗਿਆਨ ਗੁਣ ਮੰਨਦਾ ਹੈ। ਪਰ ਆਤਮਾ ਨੂੰ ਗਿਆਨ ਰੂਪ ਨਹੀਂ ਮੰਨਦਾ। ਜੈਸਾ ਕਿ ਟਟਹਿਣੇ ਦਾ ਅੱਧਾ ਹਿੱਸਾ ਪ੍ਰਕਾਸ਼ ਸਹਿਤ ਤੇ ਅੱਧਾ ਹਿੱਸਾ ਹਨੇਰੇ ਵਾਲਾ ਹੁੰਦਾ ਹੈ। ਇਸੇ ਪ੍ਰਕਾਰ ਹੀ ਆਤਮਾ ਜਾਗ੍ਰਿਤ ਤੇ ਸੁਪਨ 'ਚ ਗਿਆਨ ਕਰਦਾ ਹੈ। ਉਹ ਸੁਖੋਪਤ ਵਿਚ ਗਿਆਨ ਨਹੀਂ ਕਰਦਾ। ਭਾਵੇਂ ਕੋਲੋਂ ਕੋਈ ਚੀਜ਼ ਚੁੱਕ ਕੇ ਲੈ ਜਾਵੇ। ਉਸ ਸਮੇਂ ਮਨ, ਬੁੱਧ ਅਵਿੱਦਿਆ ਵਿਚ ਲੀਨ ਹੋ ਜਾਂਦੇ ਹਨ। ਜਦੋਂ ਮਨ ਦਾ ਚਮੜੀ ਨਾਲ ਸੰਬੰਧ ਹੁੰਦਾ ਹੈ, ਉਸ ਸਮੇਂ ਗਿਆਨ ਹੁੰਦਾ ਹੈ। ਪਰ ਵੇਦਾਂਤ ਵਿਚ ਇਸ ਦਾ ਖੰਡਨ ਹੈ। ਜਦੋਂ ਕੋਈ ਇਹ ਕਹਿੰਦਾ ਹੈ ਕਿ ਮੈਂ ਇਤਨਾ ਸੁਖ ਨਾਲ ਸੁੱਤਾ ਕਿ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ, ਉਸ ਸੁਖ ਨਾਲ ਸੌਣ ਤੇ ਸੁਪਨਾ ਨਾ ਆਉਣ ਨੂੰ ਅਨੁਭਵ ਕਰਨ ਵਾਲਾ ਜੋ ਹੈ, ਉਹੀ ਚੇਤਨ ਆਤਮਾ ਹੈ। ਜੋ ਜਾਗ੍ਰਿਤ, ਸੁਪਨ, ਸੁਖੋਪਤ ਤਿੰਨਾਂ ਦਾ ਸਾਖੀ ਹੈ। ਇਸ ਅਨੁਸਾਰ ਜਿਵੇਂ ਛੋਟਾ ਜਿਹਾ ਮਕਾਨ ਵੀ ਕਰਤਾ (ਕਾਰੀਗਰ) ਤੋਂ ਬਿਨਾਂ ਨਹੀਂ ਬਣਦਾ, ਉਵੇਂ ਇਹ ਸੰਸਾਰ ਕਰਤੇ ਤੋਂ ਬਿਨਾਂ ਨਹੀਂ ਬਣਿਆ। ਉਹ ਈਸ਼ਵਰ ਨੂੰ ਕਰਤਾ ਮੰਨਦਾ ਹੈ। ਇਨ੍ਹਾਂ ਨੌਂ ਦਰਬਾਂ—੧. ਪ੍ਰਿਥਵੀ, ੨. ਜਲ, ੩. ਵਾਯੂ. ੪. ਅਗਨੀ, ੫. ਆਕਾਸ਼, ੬. ਕਾਲ, ੭. ਦਿਸ਼ਾ ੮. ਆਤਮਾ, ੯. ਮਨ ਨੂੰ ਮੰਨਦਾ ਹੈ ਅਤੇ ਸੱਤ ਪਦਾਰਥਾਂ ਨੂੰ ਮੰਨਦਾ ਹੈ—੧. ਦਰਬ, ੨. ਗੁਣ, ੩. ਕਰਮ, ੪. ਸਮਾਨ, ੫. ਵਿਸ਼ੇਸ਼, ੬. ਸਮਵਾਯ, ੭. ਅਭਾਵ। ਇਹ ਈਸ਼ਵਰ ਨੂੰ ਇਕ-ਦੇਸ਼ੀ ਮੰਨਦਾ ਹੈ, ਜਿਵੇਂ ਇਕ ਰਾਜਾ ਇਕ ਥਾਂ 'ਤੇ ਬੈਠ ਕੇ ਸਾਰਾ ਰਾਜ-ਪ੍ਰਬੰਧ ਚਲਾਉਂਦਾ ਹੈ, ਉਵੇਂ ਈਸ਼ਵਰ ਸ੍ਰਿਸ਼ਟੀ ਨੂੰ ਚਲਾਉਂਦਾ ਹੈ। ਇਹ ਪ੍ਰਮਾਣੂਆਂ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ। ਕਹਿੰਦਾ ਹੈ ਕਿ ਦੋ ਜੁੜ ਕੇ ਦੁਣਕਾ, ਤਿੰਨ ਜੁੜ ਕੇ ਤਿਣਕਾ ਹੁੰਦਾ ਹੈ। ਇਹ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਬਣਤਰ ਮੰਨਦਾ ਹੈ। ਇਹ ਇੱਕੀ ਪ੍ਰਕਾਰ ਦੇ ਦੁੱਖਾਂ ਦੀ ਨਵਿਰਤੀ ਨੂੰ ਮੁਕਤੀ ਮੰਨਦਾ ਹੈ। ਇੱਕੀ ਪ੍ਰਕਾਰ ਦੇ ਦੁੱਖਾਂ ਦਾ ਵੇਰਵਾ—ਸ੍ਰੋਤ (ਕੰਨ), ਤ੍ਵਚਾ (ਚਮੜੀ), ਨੇਤ੍ਰ, ਰਸਨਾ, ਘ੍ਰਾਣ (ਨੱਕ) ਅਤੇ ਮਨ। ਇਹ ਛੇ ਇੰਦਰੇ, ਛੇ ਹੀ ਇਨ੍ਹਾਂ ਦੇ ਵਿਸ਼ੇ ਅਤੇ ਛੇ ਹੀ ਇਨ੍ਹਾਂ ਦੇ ਗਿਆਨ (ਅਠਾਰਾਂ ਇਹ ਹਨ) ਉੱਨੀਵਾਂ ਸਰੀਰ, ਵੀਹਵਾਂ ਸੁਖ, ਇੱਕੀਵਾਂ ਦੁੱਖ। ਇਹ ਈਸ਼ਵਰਵਾਦੀ ਹੈ, ਪਰੰਤੂ ਜੀਵ ਈਸ਼ ਵਿਚ ਭੇਦ ਮੰਨਦਾ ਹੈ ਅਤੇ ਜੀਵ ਨੂੰ ਜੰਮਣ-ਮਰਨ ਵਾਲਾ ਕਥਨ ਕਰਦਾ ਹੈ। ਇਸ ਤੋਂ ਇਹ ਗੁਣ ਲਉ ਕਿ ਈਸ਼ਵਰ ਵਿਚ ਕਰਤਰੀ ਭਾਵ ਸਿੱਧ ਹੁੰਦਾ ਹੈ ਕਿ ਕਰਤਾ ਪਰਮੇਸ਼ਰ ਹੈ।

੩. **ਵਿਸ਼ੇਸ਼ਕ ਸ਼ਾਸਤਰ** (ਕਰਤਾ ਕਣਾਦ (ਕਨਭੁਕ) ਮੁਨੀ ਜੀ)—ਇਹ ਕਾਲਵਾਦੀ ਹੈ। ਸਮੇਂ ਨੂੰ ਇਹ ਸਤਿ ਮੰਨਦਾ ਹੈ। ਇਹ ਜੁਗਤੀ ਨੂੰ ਹੀ ਪ੍ਰਧਾਨ ਮੰਨਦਾ ਹੈ। ਕਾਫ਼ੀ ਕੁਝ ਇਸ ਦਾ ਨਿਆਇ ਸ਼ਾਸਤਰ ਨਾਲ ਮਿਲਦਾ ਹੈ। ਇਹ ਛੇ ਪਦਾਰਥ ਮੰਨਦਾ ਹੈ ਤੇ ਸੱਤਵੇਂ ਅਭਾਵ ਪਦਾਰਥ ਨੂੰ ਨਹੀਂ ਮੰਨਦਾ। ਇਹ ਅਨੀਸ਼ਵਰਵਾਦੀ ਹੈ। ਇਸ ਦਾ ਕਹਿਣਾ ਹੈ ਕਿ ਸਮੇਂ ਦੇ ਨਾਲ ਹੀ ਸਾਰੀ ਸ੍ਰਿਸ਼ਟੀ ਖ਼ਤਮ ਹੋ ਜਾਵੇਗੀ। ਹੋਰ ਕਰਤਾ ਕੋਈ ਨਹੀਂ ਹੈ। ਇਸ ਅਨੁਸਾਰ ਜਿਵੇਂ ਪਿਆਜੀ, ਬਾਥੂ, ਭੱਖੜਾ, ਇਟਸਿਟ, ਸਵਾਂਕ, ਡੀਲਾ ਆਦਿ ਦੇ ਬੀਜ ਧਰਤੀ 'ਤੇ ਪਏ ਰਹਿੰਦੇ ਹਨ, ਸਮਾਂ ਆਉਣ 'ਤੇ ਆਪ ਹੀ ਉੱਗ ਆਉਂਦੇ ਹਨ ਅਤੇ ਫਿਰ ਪੱਕ ਕੇ ਗਿਰ ਜਾਂਦੇ ਹਨ। ਇਵੇਂ ਸਮੇਂ ਦੇ ਨਾਲ ਹੀ ਸ੍ਰਿਸ਼ਟੀ ਪੈਦਾ ਹੋਈ ਤੇ ਖ਼ਤਮ ਹੋ ਜਾਵੇਗੀ। ਜੈਸਾ ਕਿ :

**ਦੋਹਰਾ—ਅੰਨਿ ਅੰਨਿ ਤੇ ਹੋਤੁ ਜਯੋ ਘਾਸਿ ਘਾਸਿ ਤੇ ਹੋਇ॥**
**ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੮੩)*

ਇਸ ਤੋਂ ਸਮੇਂ ਦੀ ਕਦਰ ਕਰਨ ਦੀ ਸਿੱਖਿਆ ਮਿਲਦੀ ਹੈ।

(੪) **ਪੂਰਬ ਮੀਮਾਂਸਾ** (ਕਰਤਾ ਜੈਮਿਨੀ ਮੁਨੀ ਜੀ)—ਇਹ ਕਰਮਵਾਦੀ ਹੈ। ਪੰਜ ਪ੍ਰਕਾਰ ਦੇ ਕਰਮ ਮੰਨਦਾ ਹੈ—੧. ਨਿੱਤ, ੨. ਨਮਿੱਤ, ੩. ਕਾਮਕ, ੪. ਪ੍ਰਾਸ਼ਚਿਤ, ੫. ਨਖਿੱਧ ਕਰਮ ਜਿਵੇਂ ਬ੍ਰਹਮ ਹੱਤਿਆ ਆਦਿ। ਵਿਧੀ ਕਰਮ ਚਾਰ ਪ੍ਰਕਾਰ ਦਾ ਮੰਨਦਾ ਹੈ, ਜਿਸ ਦੁਆਰਾ ਅੰਤਹਕਰਣ ਦੀ ਸ਼ੁੱਧੀ ਦੁਆਰਾ ਮੋਖਸ਼ ਮੰਨਦਾ ਹੈ ਅਥਵਾ ਸਵਰਗ ਦੀ ਪ੍ਰਾਪਤੀ ਨੂੰ ਹੀ ਮੋਖਸ਼ ਮੰਨਦਾ ਹੈ। ਸ਼ਾਸਤ੍ਰ ਵਿਹਤ ਕਰਮਾ ਨੂੰ ਹੀ ਮੋਖਸ਼ ਦੇ ਸਾਧਨ

ਮੰਨਦਾ ਹੈ। ਆਤਮਾ ਨੂੰ ਵੱਖਰਾ ਮੰਨਦਾ ਹੈ ਅਤੇ ਜੜ੍ਹ ਚੇਤਨ ਦੋਨੋਂ ਰੂਪ ਮੰਨਦਾ ਹੈ। ਇਸ ਅਨੁਸਾਰ ਬ੍ਰਹਮਾਦਿਕ ਪਦਵੀਆਂ ਕਰਮਾਂ ਕਰਕੇ ਹੀ ਹਨ ਅਤੇ ਸਵਰਗ ਆਦਿ ਦੀ ਪ੍ਰਾਪਤੀ ਵੀ ਕਰਮਾਂ ਕਰਕੇ ਹੀ ਹੈ। ਕਰਮਾਂ ਦੇ ਅਭਾਵ ਹੋਣ ਤੋਂ ਸ੍ਰਿਸ਼ਟੀ ਦੀ ਪਰਲੋ ਮੰਨਦਾ ਹੈ। ਸ੍ਰੇਸ਼ਟ ਕਰਮਾਂ ਕਰਕੇ ਹੀ ਹੈ, ਗਿਆਨ ਤੋਂ ਬਿਨਾਂ ਮੁਕਤੀ ਮੰਨਦਾ ਹੈ। 'ਭੋਗੇ ਬਿਨ ਭਾਗੇ ਨਹੀਂ ਕਰਮ ਗਤੀ ਬਲਵਾਨ' ਦਾ ਸਿਧਾਂਤ ਮੰਨਦਾ ਹੈ ਇਸ ਦੀ ਸ੍ਰੁਤੀ ਇਸ ਪ੍ਰਕਾਰ ਹੈ :

**ਅਵੱਸਯ ਮੇਵ ਭੁਕਤਬਯੰ ਕ੍ਰਿਤਮ ਕਰਮ ਸ਼ੁਭਾਸ਼ੁਭੰ।**
**ਭੁਕਤੰ ਨ ਖੀਯਤੇ ਕਰਮ ਕਲਪ ਕੋਟਿ ਸਤਈ।**

ਇਸ ਤੋਂ ਸ੍ਰੇਸ਼ਟ ਕਰਮ ਕਰਨ ਦੀ ਸਿੱਖਿਆ ਮਿਲਦੀ ਹੈ।

(੫) **ਪਤੰਜਲ (ਯੋਗ ਸ਼ਾਸਤਰ)** (ਕਰਤਾ ਪਤੰਜਲ ਮੁਨੀ ਜੀ)—ਇਹ ਈਸ਼ਵਰਵਾਦੀ ਹੈ। ਇਸ ਦਾ ਉਦੇਸ਼ 'ਯੋਗਾਸ ਚਿਤ ਬ੍ਰਿਤੀ ਨਿਰੋਧਾ' ਹੈ। ਪੰਜ ਪ੍ਰਕਾਰ ਦੀਆਂ ਬਿਰਤੀਆਂ—੧. ਪ੍ਰਮਾਣੂ, ੨. ਵਿਪਰਜੇ, ੩. ਨਿੰਦ੍ਰਾ, ੪. ਵਿਕਲਪ, ੫. ਸਿੰਮ੍ਰਿਤੀ ਨੂੰ ਰੋਕ ਕੇ ਪੰਜ ਕਲੇਸ਼ਾਂ—੧. ਅਵਿੱਦਿਆ, ੨. ਅਸੰਮਤਾ, ੩. ਅਭਿੰਨਵੇਸ, ੪. ਰਾਗ, ੫. ਦ੍ਵੈਸ਼ ਦੀ ਨਵਿਰਤੀ ਦੱਸਦਾ ਹੈ। ਦਸਵੇਂ ਦੁਆਰ ਵਿੱਚੋਂ ਪ੍ਰਾਣਾਂ ਨੂੰ ਕੱਢ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਨੂੰ ਮੁਕਤੀ ਮੰਨਦਾ ਹੈ। ਪ੍ਰਮਾਣੂਆਂ ਦੁਆਰਾ ਜਗਤ ਦੀ ਰਚਨਾ ਤੇ ਜੀਵ ਈਸ਼ ਦੇ ਭੇਦ ਗਿਆਨ ਨੂੰ ਸਤਿ ਮੰਨਦਾ ਹੈ। ਜੋਗ ਅਭਿਆਸ ਨਾਲ ਸਰੀਰ ਤੇ ਅੰਤਹਕਰਣ ਦੀ ਸ਼ੁੱਧੀ ਮੰਨਦਾ ਹੈ। ਜਿਵੇਂ ਲੋਹੇ ਨੂੰ ਚੰਗੀ ਤਰ੍ਹਾਂ ਮਾਂਜ ਕੇ ਚਮਕਾ ਲਿਆ ਜਾਵੇ ਤਾਂ ਉਸ ਵਿੱਚੋਂ ਮੂੰਹ ਦਿੱਸਣ ਲੱਗ ਪੈਂਦਾ ਹੈ, ਇਉਂ ਜੋਗ ਨਾਲ ਅੰਤਸ਼ਕਰਣ ਮਾਂਜਿਆਂ ਜਾਵੇ ਤਾਂ ਆਪਣਾ ਸਰੂਪ ਦਿੱਸ ਪੈਂਦਾ ਹੈ। ਇਸ ਤੋਂ ਇਹ ਗੁਣ ਗ੍ਰਹਿਣ ਕਰਨਾ ਬਣਦਾ ਹੈ ਕਿ ਬਿਰਤੀ ਨੂੰ ਰੋਕ ਕੇ ਨਾਮ ਸਿਮਰਨ ਵਿਚ ਲਾਉਣਾ ਚਾਹੀਦਾ ਹੈ।

(੬) **ਵੇਦਾਂਤ ਸ਼ਾਸਤਰ** (ਕਰਤਾ ਵਿਆਸ ਰਿਖੀ ਜੀ)—'ਦ੍ਰਿਸ਼ਟਾ ਦ੍ਰਿਸ਼ਟ ਦੋਊ ਪਦਾਰਥਾ' ਨੂੰ ਮੰਨਦਾ ਹੈ। ਅਪ੍ਰੋਖ ਗਿਆਨ ਦੁਆਰਾ ਜੀਵ ਈਸ਼ ਦੀ ਏਕਤਾ ਨੂੰ ਮੁਕਤੀ ਮੰਨਦਾ ਹੈ। ਦਿਸਣ ਵਾਲੇ ਸੰਸਾਰ ਨੂੰ ਮਿੱਥਿਆ ਅਤੇ ਦ੍ਰਿਸ਼ਟਾ, ਜੋ ਬ੍ਰਹਮ ਹੈ, ਉਸ ਨੂੰ ਸਤਿ ਮੰਨਦਾ ਹੈ। ਉਸ ਨੂੰ ਵਿਆਪਕ ਮੰਨਦਾ ਹੈ। ਅਗਿਆਨ ਤੋਂ ਸ੍ਰਿਸ਼ਟੀ ਦੀ ਰਚਨਾ ਮੰਨਦਾ ਹੈ ਤੇ ਆਤਮਾ ਨੂੰ ਗਿਆਨ ਸਰੂਪ ਮੰਨਦਾ ਹੈ। ਸੁਖੋਪਤ ਅਵਸਥਾ ਵਿਚ ਚੇਤਨ ਸੱਤਾ ਮਾਤਰ ਹੋ ਕੇ ਅਵਿੱਦਿਆ ਬਿਰਤੀ ਨੂੰ ਪ੍ਰਕਾਸ਼ਦਾ ਹੈ। ਜੋ ਜਾਗ ਕਰ ਕੇ ਕਹਿੰਦਾ ਹੈ ਕਿ ਅੱਜ ਕੋਈ ਸੁਪਨਾ ਨਹੀਂ ਆਇਆ। ਜੇ ਆਤਮਾ ਗਿਆਨ ਸਰੂਪ ਨਾ ਹੋਵੇ ਤਾਂ ਇਸ ਨੂੰ ਸੁਖੋਪਤੀ ਵਾਲਾ ਅਨੁਭਵ ਕੌਣ ਦੱਸੇ ? ਕਿਉਂਕਿ ਮਨ ਤੇ ਬੁੱਧ ਜੋ ਜਾਗ੍ਰਿਤ ਤੇ ਸੁਪਨ ਅਵਸਥਾ ਵਿਚ ਅਨੁਭਵ ਕਰਨ ਵਾਲੇ ਹਨ, ਇਹ ਸੁਖੋਪਤ ਅਵਸਥਾ ਵਿਚ ਅਵਿੱਦਿਆ ਵਿਚ ਲੀਨ ਹੋ ਜਾਂਦੇ ਹਨ। ਇਸ ਕਰਕੇ ਇਹ ਆਤਮਾ ਨੂੰ ਗਿਆਨ ਨਹੀਂ ਬਲਕਿ ਗਿਆਨ ਸਰੂਪ ਮੰਨਦਾ ਹੈ। ਇਸ ਵਿਚ ਜਾਗ੍ਰਿਤ, ਸੁਪਨ, ਸੁਖੋਪਤ ਤਿੰਨ ਅਵਸਥਾਵਾਂ ਵਿਭਚਾਰੀ ਹਨ, ਪਰ ਉਹ ਇਕ-ਰਸ ਵਾਲਾ ਹੈ ਅਤੇ ਸਾਰਿਆਂ ਦਾ ਪ੍ਰਕਾਸ਼ਕ ਹੈ। ਇਸ ਵਿੱਚੋਂ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਸਾਖਸ਼ਾਤ ਕਰਨ ਦਾ ਗੁਣ ਗ੍ਰਹਿਣ ਕਰਨਾ ਚਾਹੀਦਾ ਹੈ।

ਇਸ ਤਰ੍ਹਾਂ ਛੇ ਸ਼ਾਸਤਰਾਂ ਦੇ ਛੇ ਹੀ ਕਰਤਾ ਤੇ ਛੇ ਹੀ ਉਪਦੇਸ਼ ਹਨ॥੧੪॥

## ਪਉੜੀ ੧੫ (ਜੁਗਾਂ ਵਿਚ ਪ੍ਰਚਲਿਤ ਰਹੁ-ਰੀਤ ਦਾ ਕਥਨ)

# ਜੁਗਿ ਜੁਗਿ ਮੇਰੁ ਸਰੀਰ ਕਾ; ਬਾਸਨਾ ਬਧਾ ਆਵੈ ਜਾਵੈ।

('ਬਧਾ' ਕੱਸ ਕੇ ਬੋਲੋ)

ਜੁਗਿ ਜੁਗਿ = ਜੁਗਾਂ ਜੁਗਾਂਤਰਾਂ ਵਿਚ ਜੁਗ ਜੁਗ ਬਹੁ-ਵਚਨ ਹੈ, ਜਿਸ ਦਾ ਇਸ਼ਾਰਾ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਵੱਲ ਜਾਨਣਾ, ਸਾਰੇ ਜੁਗਾਂ ਵਿਚ ਸਰੀਰ = ਦੇਹ ਕਾ = ਦਾ ਮੇਰੁ = ਸ਼ਿਰੋਮਣੀ ਪਰਮੇਸ਼ਰ ਦੀ ਅੰਸ਼, ਭਾਵ ਜੀਵ ਆਤਮਾ ਬਾਸਨਾ = ਇੱਛਾ ਕਾ ਬਧਾ = ਬੰਨ੍ਹਿਆ ਹੋਇਆ ਚਉਰਾਸੀ ਲੱਖ ਜੂਨਾਂ ਵਿਚ

ਜਨਮ ਲੈ ਕੇ ਆਵੈ = ਆਉਂਦਾ ਹੈ, ਇਥੋਂ ਕਰਮ ਫਲ ਭੋਗ ਕੇ ਮਰ ਕਰ ਕੇ ਜਾਵੈ = ਚਲਾ ਜਾਂਦਾ ਹੈ। ਇਉਂ ਚਉਰਾਸੀ ਲੱਖ ਜੂਨਾਂ ਵਿਚ ਭਟਕਦਾ ਰਹਿੰਦਾ ਹੈ।

## ਫਿਰਿ ਫਿਰਿ ਫੇਰਿ ਵਟਾਈਐ; ਗਿਆਨੀ ਹੋਇ ਮਰਮੁ ਕਉ ਪਾਵੈ।

ਫਿਰਿ ਫਿਰਿ = ਮੁੜ ਮੁੜ ਕੇ ਚਉਰਾਸੀ ਦੇ ਫੇਰਿ = ਫੇਰਿਆਂ ਵਿਚ ਜੀਵ ਆਤਮਾ ਵਟਾਈਐ = ਬਦਲਦਾ ਰਹਿੰਦਾ ਹੈ, ਸਰੀਰ ਰੱਥ ਦੀ ਨਿਆਈਂ ਹੈ, ਇੰਦਰੇ ਘੋੜਿਆਂ ਦੀ ਨਿਆਈਂ ਹਨ, ਮਨ ਬਾਂਗਾਂ ਦੀ ਨਿਆਈਂ ਹੈ, ਜੀਵ ਆਤਮਾ ਇਹ ਸਰੀਰ ਰੂਪੀ ਰੱਥ ਅਤੇ ਇੰਦਰਿਆਂ ਦਾ ਮਾਲਕ ਹੈ, ਇਸ ਕਰਕੇ ਇਹ ਸਰੀਰ ਰੂਪੀ ਰੱਥ ਅਤੇ ਇੰਦਰਿਆਂ ਰੂਪੀ ਘੋੜੇ ਵਟਾਈਐ = ਬਦਲਦੇ ਰਹਿੰਦੇ ਹਨ, ਜੀਵ ਆਤਮਾ ਇੱਕੋ ਹੀ ਹੈ, ਪਰ ਜਨਮ ਮਰਨ ਵਿਚ ਆਉਂਦਾ ਜਾਂਦਾ ਰਹਿੰਦਾ ਹੈ, ਪਰ ਇਸ ਗੱਲ ਨੂੰ ਗਿਆਨੀ = ਗਿਆਨਵਾਨ ਬਿਬੇਕ ਬੁੱਧ ਵਾਲਾ ਹੋਇ = ਹੋ ਕੇ ਇਸ ਮਰਮੁ = ਭੇਦ ਕਉ = ਨੂੰ ਪਾਵੈ = ਪਾਉਂਦਾ ਹੈ, ਭਾਵ ਜਾਣਦਾ ਹੈ।

## ਸਤਿਜੁਗ ਦੂਜਾ ਭਰਮੁ ਕਰਿ; ਤ੍ਰੇਤੇ ਵਿਚਿ ਜੋਨੀ ਫਿਰ ਆਵੈ।

ਹੁਣ ਦੱਸਦੇ ਹਨ ਕਿ ਸਤਿਜੁਗ ਦੂਜਾ = ਦ੍ਵੈਸ਼-ਭਾਵ ਦੇ ਭਰਮੁ = ਭੁਲੇਖੇ ਕਰਕੇ ਭਾਵ ਭਰਮ ਦਾ ਭਰਮਾਇਆ ਹੋਇਆ ਤ੍ਰੇਤੇ ਜੁਗ ਵਿਚ ਜੋਨੀ = ਜੂਨਾਂ ਵਿਚ, ਭਾਵ ਦੇਹਾਂ ਵਿਚ ਫਿਰ = ਫਿਰਦਾ ਹੋਇਆ ਆਵੈ = ਆਉਂਦਾ ਹੈ।

## ਤ੍ਰੇਤੇ ਕਰਮਾ ਬਾਂਧਤੇ; ਦੁਆਪਰਿ ਫਿਰਿ ਅਵਤਾਰ ਕਰਾਵੈ।

ਤ੍ਰੇਤੇ ਜੁਗ ਵਿਚ ਕੀਤੇ ਹੋਏ ਕਰਮਾਂ ਦੇ ਬਾਂਧਤੇ = ਬੰਧਨਾਂ ਨਾਲ ਬੰਨ੍ਹਿਆ ਹੋਇਆ ਦੁਆਪਰ ਜੁਗ ਵਿਚ ਫਿਰਿ = ਫਿਰ ਅਵਤਾਰ = ਆਉਣਾ ਕਰਾਵੈ = ਕਰਦਾ ਹੈ।

## ਦੁਆਪਰਿ ਮਮਤਾ ਅਹੰਕਾਰ; ਹਉਮੈ ਅੰਦਰਿ ਗਰਬਿ ਗਲਾਵੈ।

(ਪਾਠਾਂਤ੍ਰ 'ਗਰਭਿ')

ਦੁਆਪਰ ਵਿਚ ਫਿਰ ਮਮਤਾ = ਕਿਸੇ ਪਦਾਰਥ ਦੇ ਮੇਰ ਦੀ ਖਿੱਚ ਅਤੇ ਅਹੰਕਾਰ = ਅਹੰ-ਭਾਵ ਦਾ ਬੰਨ੍ਹਿਆ ਹੋਇਆ ਹਉਮੈ (ਹਉ + ਮੈ) ਹਉ = ਹੰਗਤਾ ਮੈ = ਮਮਤਾ, ਹਉਮੈ ਸ਼ਬਦ ਹੰਗਤਾ ਮਮਤਾ ਦਾ ਸਾਂਝਾ ਪ੍ਰਤੀਕ ਹੈ, ਇਸ ਕਰਕੇ ਹੰਗਤਾ ਮਮਤਾ ਦੇ ਅੰਦਰਿ = ਵਿਚ ਹੋਣ ਕਰਕੇ ਗਰਬਿ = ਹੰਕਾਰ ਵਿਚ **ਵਾ:** ਗਰਭਿ = ਜੂਨਾਂ ਵਿਚ ਗਲਾਵੈ = ਗਲਦਾ ਹੈ, ਭਾਵ ਜੀਵ ਆਤਮਾ ਉਹੀ ਹੈ, ਹਉਮੈ ਹੀ ਇਸ ਨੂੰ ਗਾਲਦੀ ਰਹਿੰਦੀ ਹੈ।

## ਤ੍ਰਿਹੁ ਜੁਗਾ ਕੇ ਕਰਮ ਕਰਿ; ਜਨਮ ਮਰਨ ਸੰਸਾ ਨ ਚੁਕਾਵੈ।

ਤ੍ਰਿਹੁ = ਤਿੰਨ ਜੁਗਾ = ਸਮਿਆਂ ਕੇ = ਦੇ ਕਰਮ = ਕੰਮ ਕਰਦਾ ਜੀਵ ਜਨਮ ਮਰਨ = ਜੰਮਣ ਮਰਨ ਦਾ ਸੰਸਾ = ਫ਼ਿਕਰ ਨ = ਨਹੀਂ ਚੁਕਾਵੈ = ਚੁੱਕਿਆ ਜਾਂਦਾ, ਭਾਵ ਜਨਮ ਮਰਨ ਬਣਿਆ ਰਹਿੰਦਾ ਹੈ। ਇਹ ਤਿੰਨੇ ਜੁਗਾਂ ਦੀ ਵਾਸਨਾ ਦਾ ਫਲ ਹੈ, ਜਿਸ ਨੇ ਇਸ ਨੂੰ ਜੁਗਾਂ ਤਕ ਭਰਮਾ ਦਿੱਤਾ।

## ਫਿਰਿ ਕਲਿਜੁਗ ਅੰਦਰਿ ਦੇਹਿ ਧਰਿ; ਕਰਮਾਂ ਅੰਦਰਿ ਫੇਰ ਫਸਾਵੈ।

ਫਿਰ ਪਿਛਲੇ ਜੁਗ—ਸਤਿਜੁਗ, ਤ੍ਰੇਤਾ, ਦੁਆਪਰ ਦੀ ਵਾਸ਼ਨਾ ਦਾ ਭਰਮਾਇਆ ਹੋਇਆ ਚਉਥੇ ਜੁਗ ਕਲਿਜੁਗ ਅੰਦਰਿ = ਵਿਚ ਦੇਹਿ = ਸਰੀਰ ਧਰਿ = ਧਾਰ ਕੇ ਉਹਨਾਂ ਕਰਮਾਂ ਦੇ ਅੰਦਰਿ = ਵਿਚ ਫੇਰ = ਮੁੜ ਕੇ ਫਸਾਵੈ = ਫਸ ਜਾਂਦਾ ਹੈ, ਭਾਵ ਆਪਣੇ ਆਪ ਨੂੰ ਕਰਮਾਂ ਵਿਚ ਫਸਾ ਲੈਂਦਾ ਹੈ। ਮੁਕਤ ਹੋਣ ਦਾ ਉਪਾਅ ਨਹੀਂ ਕਰਦਾ। ਉਹ ਉਪਾਅ ਮਨੁੱਖ ਸਰੀਰ ਵਿਚ ਹੀ ਹੋ ਸਕਦਾ ਹੈ। ਜੈਸਾ ਕਿ :

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥** *(ਸੋਰਠਿ ਮ: ੯, ਅੰਗ ੬੩੧)*

## ਅਉਸਰੁ ਚੁਕਾ; ਹਥ ਨ ਆਵੈ ॥੧੫॥

ਇਸ ਜੀਵ ਦੇ ਕੋਲੋਂ ਅਉਸਰੁ = ਸਮਾਂ ਜਦੋਂ ਚੁਕਾ = ਚੁੱਕਿਆ ਗਿਆ, ਭਾਵ ਸਮਾਂ ਨਿਕਲ ਗਿਆ, ਫਿਰ ਇਸ ਜੀਵ ਦੇ ਹੱਥ ਵਿਚ ਕੁਝ ਨ = ਨਹੀਂ ਆਵੈ = ਆਵੇਗਾ। ਇਸ ਲਈ ਮਨੁੱਖਾ ਸਰੀਰ ਵਿਚ ਹੀ ਮੁਕਤ ਹੋਣ ਦਾ ਯਤਨ ਕਰਨਾ ਚਾਹੀਦਾ ਹੈ। ਜਿਸ ਵਾਸਨਾ ਅਤੇ ਕਰਮਾਂ ਨੇ ਚਾਰ ਜੁਗਾਂ ਵਿਚ ਭਰਮਾਇਆ ਹੈ, ਉਸ ਨੂੰ ਗੁਰ-ਉਪਦੇਸ਼ ਅਤੇ ਨਾਮ ਚਿੰਤਨ ਦੁਆਰਾ ਮਿਟਾ ਦੇਣਾ ਚਾਹੀਦਾ ਹੈ॥੧੫॥ ਜੈਸਾ ਕਿ:

**ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ॥** *(ਗਉੜੀ ਮ: ੯, ਅੰਗ ੨੨੦)*

**ਪਉੜੀ ੧੬ (ਕਲਿਜੁਗ ਵਿਚ ਨਾਮ ਦੀ ਮਹਾਨਤਾ ਦੱਸਦੇ ਹਨ)**

## ਕਲਿਜੁਗ ਕੀ ਸੁਣ ਸਾਧਨਾ;
## ਕਰਮ ਕਿਰਤ ਕੀ ਚਲੈ ਨ ਕਾਈ।

ਕਲਿਜੁਗ ਦੀ ਸਾਧਨਾ = ਘਾਲਣਾ, ਭਾਵ ਯਤਨ ਸੁਣ = ਸੁਣੋ, ਇਸ ਜੁਗ ਵਿਚ ਕਰਮ-ਕਾਂਡ ਤੇ ਯੱਗ ਆਦਿਕ ਕਿਰਤ = ਕਰਨ ਕੀ = ਦੀ ਕਾਈ = ਕੋਈ ਭੀ ਰਾਈ ਜਿੰਨੀ ਗੱਲ ਨਹੀਂ ਚੱਲ ਸਕਦੀ, ਕਿਉਂਕਿ ਇਸ ਜੁਗ ਦੀ ਆਪਣੀ ਰਹੁ-ਰੀਤ ਹੈ।

## ਬਿਨਾ ਭਜਨ ਭਗਵਾਨ ਕੇ;
## ਭਾਉ ਭਗਤਿ ਬਿਨ ਠੌਰ ਨ ਥਾਈ।

ਜੋ ਭਗਵਾਨ = ਖਟ ਭਗਾ ਸੰਪੰਨ ਪਰਮੇਸ਼ਰ ਹੈ, ਉਸ ਦੇ ਭਜਨ = ਜੱਸ ਕੇ = ਦੇ ਬਿਨਾਂ ਅਤੇ ਭਾਉ ਭਗਤਿ = ਪ੍ਰੇਮਾ-ਭਗਤੀ ਤੋਂ ਬਿਨ = ਬਗ਼ੈਰ ਕਿਸੇ ਨੂੰ ਵੀ ਥਾਈ = ਥਾਂ ਠੌਰ = ਟਿਕਾਣਾ ਨ = ਨਹੀਂ ਮਿਲੇਗਾ, ਭਾਵ ਲੋਕ-ਪ੍ਰਲੋਕ ਵਿਚ ਕਿਤੇ ਵੀ ਥਾਂ ਨਹੀਂ ਮਿਲੇਗੀ।

## ਲਹੇ ਕਮਾਣਾ ਏਤ ਜੁਗਿ; ਪਿਛਲੀ ਜੁਗੀਂ ਕਰੀ ਕਮਾਈ।

ਪਿਛਲੇ ਜੁਗੀਂ = ਜੁਗਾਂ ਵਿਚ, ਭਾਵ ਸਤਿਜੁਗ, ਤ੍ਰੇਤਾ, ਦੁਆਪਰ ਵਿਚ ਜੋ ਪਰਮਾਤਮਾ ਦੇ ਨਾਮ ਦੀ ਕਮਾਈ ਕਰੀ = ਕੀਤੀ ਹੈ, ਉਸ ਦਾ ਕਮਾਣਾ = ਕਮਾਇਆ ਹੋਇਆ ਫਲ ਏਤ = ਇਸ ਜੁਗਿ = ਸਮੇਂ ਭਾਵ ਕਲਿਜੁਗ ਵਿਚ ਲਹੇ = ਲੈ ਲੈਂਦਾ ਹੈ, ਭਾਵ ਪਾਉਂਦਾ ਹੈ, ਭਾਵ ਸਤਿਜੁਗ ਵਿਚ ਜੋਗ ਕਰਨ ਕਰਕੇ ਤ੍ਰੇਤੇ ਵਿਚ ਜਨਮ ਮਿਲਿਆ, ਤ੍ਰੇਤੇ ਵਿਚ ਯੱਗ ਕਰਨ ਕਰਕੇ ਦੁਆਪਰ ਵਿਚ ਦੇਹੀ ਮਿਲੀ, ਦੁਆਪਰ ਵਿਚ ਪੂਜਾ, ਤਪ ਆਦਿਕ ਕਰਮ ਕਰਕੇ ਕਲਿਜੁਗ ਵਿਚ ਦੇਹੀ ਮਿਲੀ ਹੈ।

## ਪਾਇਆ ਮਾਨਸ ਦੇਹਿ ਕਉ; ਐਥੋ ਚੁਕਿਆ ਠੌਰ ਨ ਠਾਈ।

ਹੇ ਜੀਵ! ਤੂੰ ਹੁਣ ਮਾਨਸ = ਮਨੁੱਖਾ ਦੇਹਿ = ਦੇਹੀ ਕਉ = ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ, ਦੇਖੀਂ ਜੇ ਐਥੋ = ਇਸ ਸਮੇਂ ਤੋਂ ਚੁਕਿਆ = ਭੁੱਲ ਗਿਆ ਤਾਂ ਲੋਕ ਪ੍ਰਲੋਕ ਦੇ ਵਿਚ ਠਾਈ = ਠਹਿਰਣ ਦੀ ਠੌਰ = ਥਾਂ ਨ = ਨਹੀਂ ਮਿਲੇਗੀ। ਜੈਸਾ ਕਿ:

**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥੧॥**

*(ਬਿਲਾਵਲ ਮ: ੩, ਅੰਗ ੭੯੬)*

## ਕਲਿਜੁਗ ਕੇ ਉਪਕਾਰ ਸੁਣਿ; ਜੈਸੇ ਬੇਦ ਅਥਰਬਣ ਗਾਈ।

ਕਲਿਜੁਗ ਕੇ = ਦੇ ਉਪਕਾਰ = ਪਰਉਪਕਾਰ, ਭਾਵ ਭਲਾਈ ਸੁਣਿ = ਸੁਣੋ, ਜੈਸੇ = ਜਿਸ ਤਰ੍ਹਾਂ ਅਥਰਬਣ ਵੇਦ ਨੇ ਗਾਈ = ਗਵਾਹੀ ਦਿੱਤੀ ਹੈ।

## ਭਾਉ ਭਗਤਿ ਪਰਵਾਣ ਹੈ; ਜਗ ਹੋਮ ਤੇ ਪੁਰਬ ਕਮਾਈ।

ਭਾਉ ਭਗਤਿ = ਪ੍ਰੇਮਾ-ਭਗਤੀ ਹੀ ਪਰਵਾਣ = ਪਰਵਾਨਨੀਕ ਹੈ ਅਤੇ ਹੋਰ ਯੱਗ ਵਿਧੀ-ਪੂਰਵ ਕਰਨੇ ਅਤੇ ਹੋਮ = ਅਗਨੀ ਵਿਚ ਮੰਤਰਾਂ ਦੇ ਨਾਲ ਹਵਨ ਕਰਨਾ, ਜੋ ਪੁਰਬ = ਪੂਰਬਲੇ, ਭਾਵ ਪਿਛਲੇ ਜੁਗਾਂ ਦੀ ਕਮਾਈ = ਕਿਰਤ ਸੀ, ਕਲਿਜੁਗ ਵਿਚ ਪ੍ਰੇਮਾ-ਭਗਤੀ ਹੀ ਪਰਵਾਨ ਹੈ, ਪਰ ਇਸ ਵਿਚ ਇਹ ਨਿਯਮ ਜ਼ਰੂਰੀ ਹੈ ਕਿ :

## ਕਰਿਕੇ ਨੀਚ ਸਦਾਵਣਾ; ਤਾ ਪ੍ਰਭੁ ਲੇਖੈ ਅੰਦਰਿ ਪਾਈ।

ਨਿਸ਼ਕਾਮ ਕਰਮ ਕਰ ਕੇ ਪ੍ਰੇਮਾ-ਭਗਤੀ ਕਰਦੇ ਹੋਏ ਆਪਣੇ ਆਪ ਨੂੰ ਨੀਚ = ਨੀਵਾਂ ਸਦਾਵਣਾ = ਕਹਾਉਣਾ ਤਾਂ ਇਸ ਭਾਵਨਾ ਸਹਿਤ ਕੀਤੇ ਕਰਮ ਨੂੰ ਪ੍ਰਭੁ = ਪਰਮਾਤਮਾ ਸੱਚਖੰਡ ਦੇ ਲੇਖੈ = ਹਿਸਾਬ ਅੰਦਰਿ = ਵਿਚ ਪਾਈ = ਪਾਉਂਦਾ ਹੈ, ਭਾਵ ਵਾਹਿਗੁਰੂ ਨਿਸ਼ਕਾਮ ਕਰਮ ਅਤੇ ਪ੍ਰੇਮਾ-ਭਗਤੀ ਨੂੰ ਪ੍ਰਵਾਣਨੀਕ ਕਰ ਲੈਂਦਾ ਹੈ। ਜੈਸਾ ਕਿ :

**ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥** *(ਆਸਾ ਦੀ ਵਾਰ ਮ: ੧, ਅੰਗ ੪੭੦)*

## ਕਲਿਜੁਗ ਨਾਵੈ ਕੀ; ਵਡਿਆਈ ॥੧੬॥

ਹੁਣ ਸਿੱਟਾ ਇਹ ਨਿਕਲਿਆ ਕਿ ਕਲਿਜੁਗ ਵਿਚ ਨਾਵੈ = ਨਾਮ ਕੀ = ਦੀ ਹੀ ਵਡਿਆਈ = ਸੋਭਾ ਹੈ, ਭਾਵ ਜੋ ਪ੍ਰੇਮਾ-ਭਗਤੀ ਦੁਆਰਾ ਨਾਮ ਦਾ ਆਸਰਾ ਨਾ ਛੱਡੇ ਤਾਂ ਲੋਕ ਪ੍ਰਲੋਕ ਵਿਚ ਵਡਿਆਈ = ਸੋਭਾ ਮਿਲਦੀ ਹੈ, ਜਿਵੇਂ ਜੰਞ ਲਾੜੇ ਨਾਲ ਹੀ ਸੋਭਦੀ ਹੈ, ਲਾੜੇ ਤੋਂ ਬਿਨਾਂ ਨਹੀਂ। ਇਸੇ ਤਰ੍ਹਾਂ ਸਾਧਨ ਨਾਮ ਨਾਲ ਹੀ ਸੋਭਦੇ ਹਨ, ਨਾਮ ਤੋਂ ਬਿਨਾਂ ਨਹੀਂ॥੧੬॥ ਜੈਸਾ ਕਿ :

**ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥** *(ਸੂਹੀ ਮ: ੧ ਛੰਤ, ਅੰਗ ੭੬੫)*

**ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ ॥** *(ਆਸਾ ਮ: ੩, ਅੰਗ ੪੨੯)*

### ਪਉੜੀ ੧੭ (ਜੁਗ ਤਬਦੀਲੀ ਦਾ ਪ੍ਰਭਾਵ)

## ਜੁਗ ਗਰਦੀ ਜਬ ਹੋਵਹੇ; ਉਲਟੇ ਜੁਗੁ ਕਿਆ ਹੋਇ ਵਰਤਾਰਾ।

ਜਬ = ਜਦੋਂ ਜੁਗ = ਸਮਾਂ ਗਰਦੀ = ਤਬਦੀਲੀ ਹੋਵਹੇ = ਹੋਣ ਲੱਗਦਾ ਹੈ, ਉਦੋਂ ਜੁਗ ਦੇ ਅੰਦਰ ਰਹਿਣ ਵਾਲੇ ਜੀਵਾਂ ਦੇ ਮਨ ਉਲਟੇ = ਪਲਟ ਜਾਂਦੇ ਹਨ। ਫਿਰ ਕੀ ਵਰਤਾਰਾ = ਵਰਤਾਵਾ ਹੋਇ = ਹੁੰਦਾ ਹੈ, ਇਸ ਦਾ ਉੱਤਰ ਅੱਗੇ ਦਿੰਦੇ ਹਨ।

## ਉਠੇ ਗਿਲਾਨਿ ਜਗਤਿ ਵਿਚਿ; ਵਰਤੇ ਪਾਪ ਭ੍ਰਿਸਟਿ ਸੰਸਾਰਾ।

ਜਗਤਿ = ਸੰਸਾਰ ਵਿਚਿ = ਵਿਖੇ ਵੈਰ-ਭਾਵ ਜੀਵਾਂ ਨੂੰ ਹੋ ਜਾਂਦਾ ਹੈ, ਜਿਸ ਕਰਕੇ ਪਾਪ = ਦੁਰਾਚਾਰ ਸੰਸਾਰਾ = ਜਗਤ ਨੂੰ ਭ੍ਰਿਸਟਿ = ਅਪਵਿੱਤਰ, ਮੈਲਾ ਕਰ ਦਿੰਦਾ ਹੈ, ਜਿਸ ਕਰਕੇ ਸੰਸਾਰ ਵਿਚ ਗਿਲਾਨਿ = ਨਫ਼ਰਤ ਫੈਲ ਜਾਂਦੀ ਹੈ।

## ਵਰਨਾਵਰਨ ਨਾ ਭਾਵਨੀ; ਖਹਿ ਖਹਿ ਜਲਨ ਬਾਂਸ ਅੰਗਿਆਰਾ।

ਇਕ ਵਰਨ ਨੂੰ ਦੂਸਰਾ ਵਰਨ ਅਵਰਨ ਰੂਪ ਲੱਗਦਾ ਹੈ, ਨਫ਼ਰਤ ਦੇ ਕਾਰਨ ਇਕ ਵਰਨ ਨੂੰ ਦੂਜਾ ਵਰਨ ਭਾਵਨੀ = ਭਾਉਂਦਾ ਨਹੀਂ, ਭਾਵ ਚੰਗਾ ਨਹੀਂ ਲੱਗਦਾ। ਨਫ਼ਰਤ ਨਾਲ ਖਹਿ ਖਹਿ ਕੇ ਜਲਨ = ਜਲਦੇ ਹਨ, ਭਾਵ ਸੜਦੇ ਹਨ, ਜਿਵੇਂ ਬਾਂਸ ਖਹਿ ਖਹਿ ਕੇ ਅੱਗ ਪੈਦਾ ਕਰ ਲੈਂਦਾ ਹੈ ਅਤੇ ਫਿਰ ਦੋਵੇਂ ਬਾਂਸ ਅੱਗ ਦੇ ਅੰਗਿਆਰ ਬਣ ਜਾਂਦੇ ਹਨ ਅਤੇ ਤਪਦੇ ਹਨ ਅਤੇ ਹੋਰ ਜੰਗਲ ਨੂੰ ਭੀ ਸਾੜ ਦਿੰਦੇ ਹਨ। ਇਸੇ ਤਰ੍ਹਾਂ ਈਰਖਾ ਰੂਪੀ ਅੱਗ ਨਾਲ ਸ਼ਬਦਾਂ ਰੂਪ ਖਹਿਣਾ ਕਰਦੇ ਹਨ, ਭਾਵ ਦੋਨਾਂ ਪਾਸਿਆਂ ਤੋਂ ਬੋਲ-ਕੁਬੋਲ ਬੋਲਦੇ ਹਨ, ਦੰਗਾ-ਫ਼ਸਾਦ ਕਰ ਕੇ ਆਪ ਵੀ ਸੜ ਮਰਦੇ ਹਨ ਅਤੇ ਹੋਰ ਵੇਲ ਬੂਟਿਆਂ ਦੀ ਨਿਆਈਂ ਪਰਿਵਾਰ ਦੇ ਜੀਵ ਤੇ ਹੋਰ ਲੋਕਾਂ ਨੂੰ ਮਾਰ ਦਿੰਦੇ ਹਨ। ਈਰਖਾ, ਦ੍ਵੈਸ਼ ਇਥੋਂ ਤਕ ਫੈਲ ਜਾਂਦੀ ਹੈ ਕਿ ਨਾਸਤਕ ਹੋ ਕੇ :

## ਨਿੰਦਿਆ ਚਲੇ ਵੇਦ ਕੀ; ਸਮਝਨਿ ਨਹਿ ਅਗਿਆਨਿ ਗੁਬਾਰਾ।

ਦ੍ਵੈਸ਼ੀ ਲੋਕ ਪਰਮੇਸ਼ਰ ਦੇ ਵੇਦ = ਗਿਆਨ ਦੀ ਨਿੰਦਿਆ = ਅਪਕੀਰਤੀ ਚਲੇ = ਚਲਾਉਂਦੇ ਹਨ, ਭਾਵ ਪਾਪ ਕਰਦੇ ਹਨ, ਅਗਿਆਨਿ = ਬੇਸਮਝੀ ਦੇ ਗੁਬਾਰਾ = ਹਨੇਰੇ ਵਿਚ ਕਿਸੇ ਦੀ ਕੋਈ ਗੱਲ ਨਹੀਂ ਸਮਝਨਿ = ਸਮਝਦੇ, ਬਲਕਿ :

## ਬੇਦ ਗਿਰੰਥ ਗੁਰ ਹਟਿ ਹੈ; ਜਿਸੁ ਲਗਿ ਭਵਜਲ ਪਾਰਿ ਉਤਾਰਾ।

ਬੇਦ = ਗਿਆਨ ਗੁਰੂ ਦੀ ਹਟਿ = ਹੱਟੀ ਦਾ ਗਰੰਥ ਹੈ ਗੁਰੂ ਦੇ ਉਪਦੇਸ਼ ਜਿਸ ਵਿਚ ਲਿਖੇ ਹੋਣ ਅਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਹੋਵੇ, ਉਸ ਨੂੰ ਵੇਦ ਕਹੀਦਾ ਹੈ, ਜਿਸੁ = ਜਿਸ ਦੇ ਆਸਰੇ ਲੱਗ ਕੇ ਭਵਜਲ = ਭੈ-ਦਾਇਕ ਸੰਸਾਰ ਤੋਂ ਪਾਰ ਉਤਾਰਾ = ਉਤਰ ਜਾਈਦਾ ਹੈ, ਭਾਵ ਸੰਸਾਰ-ਸਮੁੰਦਰ ਤੋਂ ਪਾਰ ਲੰਘ ਕੇ ਮੁਕਤ ਰੂਪ ਕਿਨਾਰੇ 'ਤੇ ਅੱਪੜ ਜਾਈਦਾ ਹੈ। 'ਸ਼ਿਵ ਸੰਹਿਤਾ' ਨਾਮੇ ਗ੍ਰੰਥ ਵਿਚ ਲਿਖਿਆ ਮਿਲਦਾ ਹੈ ਕਿ ਵਿਦਵਾਨ ਲੋਕ ਵੇਦ ਨੂੰ ਵੇਦ ਨਹੀਂ ਕਹਿੰਦੇ, ਗਿਆਨ ਕਹਿੰਦੇ ਹਨ। ਪਰਮਾਤਮਾ ਜਿਸ ਵਿਚ ਜਾਨਿਆ ਜਾਏ, ਉਸ ਨੂੰ ਗਿਆਨੀਆਂ ਨੇ ਵੇਦ ਕਿਹਾ ਹੈ, ਉਸੇ ਨੂੰ ਹੀ ਵੇਦ ਕਿਹਾ ਜਾਂਦਾ ਹੈ।

## ਸਤਿਗੁਰ ਬਾਝੁ ਨ ਬੁਝੀਐ; ਜਿਚਰੁ ਧਰੇ ਨ ਪ੍ਰਭੁ ਅਵਤਾਰਾ।

('ਬੁਝੀਐ' ਕੱਸ ਕੇ ਬੋਲੋ)

ਸੱਚੇ ਗੁਰੂ ਤੋਂ ਬਾਝੁ = ਬਿਨਾਂ ਪਰਮੇਸ਼ਰ ਦੇ ਗਿਆਨ ਦੀ ਬੁਝੀਐ = ਸਮਝ ਨਹੀਂ ਪੈਂਦੀ, ਭਾਵ ਨਕਲੀ ਗੁਰੂ ਥਾਂ-ਥਾਂ ਮਿਲ ਸਕਦੇ ਹਨ, ਪਰ ਬ੍ਰਹਮਨੇਸਟੀ, ਬ੍ਰਹਮਸਰੋਤਰੀ ਗੁਰੂ ਮਿਲਣਾ ਦੁਰਲੱਭ ਹੈ, ਜਿਚਰੁ = ਜਿੰਨੀ ਦੇਰ ਤਕ ਬ੍ਰਹਮਨੇਸ਼ਟੀ, ਬ੍ਰਹਮਸਰੋਤਰੀ ਗੁਰੂ ਨਹੀਂ ਲੱਭਦਾ, ਉਤਨੀ ਦੇਰ ਭਲਾ ਨਹੀਂ ਹੁੰਦਾ। ਜਿੰਨੀ ਦੇਰ ਤਕ ਗੁਰੂ ਰੂਪ ਦੇ ਵਿਚ ਪ੍ਰਭੂ ਆਪ ਅਵਤਾਰ ਨਹੀਂ ਧਰੇ = ਧਾਰਨ ਕਰਦਾ, ਉਤਨੀ ਦੇਰ ਤਕ ਸੰਸਾਰ ਦਾ ਭਲਾ ਨਹੀਂ ਹੁੰਦਾ। ਹੁਣ ਗੁਰ ਪਰਮੇਸ਼ਰ ਦੀ ਅਭੇਦਤਾ ਦਰਸਾਉਂਦੇ ਹਨ :

## ਗੁਰ ਪਰਮੇਸਰ ਇਕੁ ਹੈ; ਸਚਾ ਸਾਹੁ ਜਗਤੁ ਵਣਜਾਰਾ।

ਪਰਮੇਸਰ = (ਪਰਮ + ਈਸ਼ਵਰ) ਪਰਮ = ਵੱਡਾ ਈਸਰ = ਪਰਮਾਤਮਾ ਕਿਉਂਕਿ ਛੋਟੇ ਈਸਰ ਪੰਜ ਹਨ, ਪਰ ਜੋ ਇਨ੍ਹਾਂ ਈਸ਼ਰਾਂ ਦਾ ਈਸਰ ਹੈ, ਉਸ ਨੂੰ ਪਰਮ-ਈਸਰ ਕਿਹਾ ਜਾਂਦਾ ਹੈ, ਉਹ ਜੋ ਪਰਮਾਤਮਾ ਹੈ, ਗੁਰੂ ਉਸ ਦਾ ਸਰਗੁਣ ਸਰੂਪ ਹੈ। ਇਸ ਲਈ ਗੁਰੂ ਤੇ ਪਰਮੇਸਰ ਇਕ ਹਨ, ਗੁਰੂ ਸੱਚਾ ਸਾਹੁ = ਸ਼ਾਹੂਕਾਰ ਹੈ,

ਜਗਤੁ = ਸੰਸਾਰ ਉਪਦੇਸ਼ ਲੈ ਕੇ ਵਣਜਾਰਾ = ਵਣਜ ਕਰਨ ਵਾਲਾ ਹੋ ਰਿਹਾ ਹੈ, ਭਾਵ ਗੁਰੂ ਤੋਂ ਉਪਦੇਸ਼ ਲੈ ਕੇ ਹੋਰਾਂ ਨੂੰ ਉਪਦੇਸ਼ ਦੇਣ ਦਾ ਵਾਪਾਰ ਕਰ ਰਿਹਾ ਹੈ। ਜੈਸਾ ਕਿ :

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** *(ਸਿਰੀਰਾਗੁ ਮ: ੫, ਅੰਗ ੫੩)*

# ਚੜੇ ਸੂਰ; ਮਿਟਿ ਜਾਇ ਅੰਧਾਰਾ ॥੧੭॥

(‘ਚੜ੍ਹੇ’ ਭਾਰਾ ਬੋਲੋ)

ਜਿਵੇਂ ਸੂਰ = ਸੂਰਜ ਦੇ ਚੜੇ = ਪ੍ਰਗਟ ਹੋਣ ਤੋਂ ਅੰਧਾਰਾ = ਅੰਧੇਰਾ ਮਿਟਿ ਜਾਇ = ਮਿਟ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਦੇ ਉਪਦੇਸ਼ ਰੂਪੀ ਸੂਰਜ ਪ੍ਰਗਟ ਹੋਣ ਨਾਲ ਅਗਿਆਨ ਦਾ ਅੰਧੇਰਾ ਮਿਟ ਜਾਂਦਾ ਹੈ ॥੧੭॥ ਜੈਸਾ ਕਿ :

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ਰਹਾਉ॥**

*(ਬਿਲਾਵਲੁ ਮ: ੫, ਅੰਗ ੮੨੧)*

## ਪਉੜੀ ੧੮ (ਬੋਧ ਮਤ ਦਾ ਵਰਣਨ)

# ਕਲਿਜੁਗਿ ਬੌਧੁ ਅਉਤਾਰੁ ਹੈ; ਬੋਧ ਅਬੋਧੁ ਨ ਦ੍ਰਿਸਟੀ ਆਵੈ।

(ਪਾਠਾਂਤ੍ਰ ‘ਬੋਧ’)

ਕਲਿਜੁਗਿ = (ਕਲਿ + ਜੁਗਿ) ਕਲਿ = ਕਲੇਸ਼ਾਂ, ਲੜਾਈ-ਝਗੜੇ ਵਾਲੇ ਜੁਗਿ = ਸਮੇਂ ਵਿਚ ਬੌਧੁ = ਬੁੱਧ ਧਰਮ, ਭਾਵ ਮਹਾਤਮਾ ਬੁੱਧ ਦਾ ਅਉਤਾਰੁ = ਆਉਣਾ ਹੋਇਆ, ਪਰ ਬੋਧ = ਗਿਆਨ ਤੇ ਅਬੋਧ = ਅਗਿਆਨ ਵਿਚ ਨਿਰਣਾ ਹੋਇਆ ਕਿਤੇ ਵੀ ਦ੍ਰਿਸਟੀ = ਨਜ਼ਰ ਨਹੀਂ ਆਉਂਦਾ, ਭਾਵ ਅਜੇ ਵੀ ਜਗਤ ਅੰਦਰ ਜ਼ਿਆਦਾਤਰ ਗਿਣਤੀ ਅਗਿਆਨੀ ਲੋਕਾਂ ਦੀ ਹੈ, ਉਨ੍ਹਾਂ ਨੂੰ ਅਜੇ ਵੀ ਚੰਗੇ-ਮੰਦੇ ਦੀ ਪਰਖ ਨਹੀਂ। ਇਸ ਪੰਗਤੀ ਵਿਚ ਅਬੋਧ ਭਾਵ ਗਿਆਨ ਰਹਿਤ ਹੋਣਾ, ਬੋਧੀਆਂ ਦਾ ਪੱਥਰ ਪੂਜਾ ਕਰਨ ਵੱਲ ਇਸ਼ਾਰਾ ਹੈ। ਇਸ ਦੇ ਵਿਚ ਗਿਆਨ ਆਪਣੇ ਆਪੇ ਦਾ ਨਜ਼ਰ ਨਹੀਂ ਆਉਂਦਾ।

### ਬੁੱਧ ਦਾ ਜੀਵਨ

ਗੌਤਮ ਗੋਤ੍ਰ ਵਿਚ ਸ਼ਾਕਯਵਾਂਸੀ ਰਾਜਾ ਸੰਧੋਦਨ ਦੇ ਘਰ, ਮਾਤਾ ਮਾਇਆ ਦੇਵੀ ਦੇ ਉਦਰ ਤੋਂ ਕਪਲਵਸਤੀ ਨਗਰੀ ਦੇ ਲਬੀਨੀ ਬਾਗ਼ ਵਿਚ (ਬੀ.ਸੀ.) ੬੩੪, ਮਾਘ ਸੁਦੀ ੧੫ ਨੂੰ ਬੁੱਧ ਦਾ ਜਨਮ ਹੋਇਆ। ਇਹ ਮਹਾਤਮਾ ਦੇ ਸਿੱਧਾਰਥ (ਸ੍ਵਾਰਥਸਿੱਧ) ਸ਼ਾਕਯਮੁਨਿ ਅਤੇ ਗੌਤਮੀ ਭੀ ਨਾਮ ਹਨ। ਜਦੋਂ ਇਸ ਮਹਾਤਮਾ ਦੀ ਉਮਰ ੧੯ ਵਰ੍ਹੇ ਦੀ ਹੋਈ ਤਾਂ ਇਨ੍ਹਾਂ ਦੇ ਪਿਤਾ ਨੇ ਦੰਡ ਪਾਨੀ ਦੀ ਪੁੱਤਰੀ ਗੋਪਾ ਨਾਲ ਸ਼ਾਦੀ ਕਰਵਾ ਦਿੱਤੀ, ਜਿਸ ਤੋਂ ਇਨ੍ਹਾਂ ਦੇ ਘਰ ਇਕ ਪੁੱਤਰ ਰਾਹੁਲ ਨਾਮ ਦਾ ਪੈਦਾ ਹੋਇਆ। ਇਸ ਮਹਾਤਮਾ ਦਾ ਪੂਰਬਲਾ ਕਰਮ ਜਾਗਿਆ, ਜਿਸ ਕਰਕੇ ਥੋੜ੍ਹੇ ਜਿਹੇ ਬਹਾਨੇ ਨਾਲ ਹੀ ਇਸ ਨੂੰ ਵੈਰਾਗ ਜਾਗਰਤ ਹੋ ਗਿਆ। ਕਿਉਂਕਿ ਇਨ੍ਹਾਂ ਦੇ ਪਿਤਾ ਨੇ ਇਨ੍ਹਾਂ ਨੂੰ ਇਕਾਂਤ ਵਿਚ ਚੰਗਿਆਂ ਉਸਤਾਦਾਂ ਤੋਂ ਵਿੱਦਿਆ ਪੜ੍ਹਾਈ ਸੀ, ਇਸ ਨੇ ਕਦੇ ਬੁੱਢਾ ਪੁਰਸ਼, ਰੋਗੀ ਪੁਰਸ਼ ਅਤੇ ਮੁਰਦਾ ਨਹੀਂ ਸੀ ਦੇਖਿਆ। ਜਦੋਂ ਇਨ੍ਹਾਂ ਦੇ ਪਿਤਾ ਰਾਜੇ ਸੰਧੋਦਨ ਨੇ ਯੁਵਰਾਜ ਘੋਸ਼ਿਤ ਕਰ ਦਿੱਤਾ ਤਾਂ ਪਰਜਾ ਨੂੰ ਦਿਖਾਉਣ ਵਾਸਤੇ ਰਥ ’ਤੇ ਸਵਾਰ ਕਰ ਕੇ ਸ਼ਹਿਰ ਵਿਚ ਭੇਜ ਦਿੱਤਾ ਤਾਂ ਅਚਾਨਕ ਇਕ ਬੁੱਢਾ ਆਦਮੀ ਰਥ ਦੇ ਅੱਗੇ ਹੌਲੀ ਹੌਲੀ ਤੁਰਦਾ ਨਜ਼ਰ ਆਇਆ ਤਾਂ ਇਸ ਨੇ ਸਾਰਥੀ ਨੂੰ ਰਥ ਰੋਕਣ ਲਈ ਕਿਹਾ ਅਤੇ ਉਸ ਬੁੱਢੇ ਪੁਰਖ ਦੀ ਜਾਣਕਾਰੀ ਲਈ ਪੁੱਛਿਆ ਕਿ

ਇਹ ਇਸ ਤਰ੍ਹਾਂ ਦਾ ਕਮਜ਼ੋਰ ਕਿਉਂ ਹੈ ? ਤਾਂ ਸਾਰਥੀ ਨੇ ਉੱਤਰ ਦਿੱਤਾ ਕਿ ਹਰ ਮਨੁੱਖ ਜਵਾਨੀ ਭੋਗ ਕੇ ਇਸੇ ਤਰ੍ਹਾਂ ਹੋ ਜਾਂਦਾ ਹੈ। ਤਾਂ ਉਸ ਨੇ ਪੁੱਛਿਆ ਕਿ ਮੈਂ ਭੀ ਇਸੇ ਤਰ੍ਹਾਂ ਹੋ ਜਾਵਾਂਗਾ ? ਤਾਂ ਸਾਰਥੀ ਨੇ ਕਿਹਾ ਕਿ ਹਾਂ, ਤੁਸੀਂ ਵੀ ਇਕ ਦਿਨ ਐਸੇ ਹੋ ਜਾਉਗੇ। ਤਾਂ ਇਸ ਦੇ ਮਨ ਨੂੰ ਠੋਕਰ ਵੱਜੀ ਕਿ ਮੈਂ ਵੀ ਇਕ ਦਿਨ ਬੁੱਢਾ ਹੋ ਜਾਵਾਂਗਾ। ਕਿਉਂਕਿ ਇਸ ਨੇ ਕਦੇ ਇਹ ਸੋਚਿਆ ਵੀ ਨਹੀਂ ਸੀ। ਉਸ ਤੋਂ ਅੱਗੇ ਚੱਲ ਕੇ ਇਕ ਰੋਗੀ ਦੇਖਿਆ ਤੇ ਫਿਰ ਇਸ ਨੇ ਫੇਰ ਪੁੱਛਿਆ ਕਿ ਇਹ ਪੁਰਖ ਇਸ ਤਰ੍ਹਾਂ ਦਾ ਕਿਉਂ ਹੈ। ਤਾਂ ਸਾਰਥੀ ਨੇ ਕਿਹਾ ਕਿ ਇਸ ਨੂੰ ਬਿਮਾਰੀ ਲੱਗੀ ਹੋਈ ਹੈ। ਤਾਂ ਸਾਰਥੀ ਨੂੰ ਪੁੱਛਿਆ ਕਿ ਮੈਨੂੰ ਵੀ ਬਿਮਾਰੀ ਲੱਗ ਸਕਦੀ ਹੈ ? ਤਾਂ ਉਸ ਨੇ ਕਿਹਾ ਕਿ ਹਾਂ, ਬਿਮਾਰੀ ਕਿਸੇ ਨੂੰ ਵੀ ਲੱਗ ਸਕਦੀ ਹੈ। ਉਸ ਤੋਂ ਥੋੜ੍ਹਾ ਹੋਰ ਅੱਗੇ ਚੱਲ ਕੇ ਇਸ ਨੇ ਇਕ ਮੁਰਦਾ ਪਿਆ ਦੇਖਿਆ ਤਾਂ ਇਸ ਨੇ ਸਾਰਥੀ ਨੂੰ ਪੁੱਛਿਆ ਕਿ ਇਸ ਪੁਰਖ 'ਤੇ ਚਿੱਟੇ ਕੱਪੜੇ ਕਿਉਂ ਪਾਏ ਹੋਏ ਹਨ ਤਾਂ ਉਸ ਨੇ ਕਿਹਾ ਕਿ ਇਹ ਆਪਣਾ ਜੀਵਨ ਸਮਾਪਤ ਕਰ ਕੇ ਪ੍ਰਲੋਕ ਨੂੰ ਗਵਨ ਕਰ ਗਿਆ ਹੈ। ਤਾਂ ਉਸ ਨੇ ਪੁੱਛਿਆ ਕਿ ਇਕ ਦਿਨ ਮੈਂ ਵੀ ਮਰ ਜਾਵਾਂਗਾ ? ਤਾਂ ਉਸ ਨੇ ਕਿਹਾ ਕਿ ਹਾਂ, ਇਹ ਤਾਂ ਸਭ ਨੂੰ ਹੀ ਮਰਨਾ ਪੈਂਦਾ ਹੈ। ਇਨ੍ਹਾਂ ਤਿੰਨਾਂ ਘਟਨਾਵਾਂ ਤੋਂ ਇਸ ਨੂੰ ਵੈਰਾਗ ਪੈਦਾ ਹੋ ਗਿਆ।

ਅਠਾਈ ਵਰ੍ਹਿਆਂ ਦੀ ਉਮਰ ਵਿਚ ਨਿੱਤ ਸੁੱਖ ਦੀ ਤਲਾਸ਼ ਵਿਚ ਘਰ-ਬਾਰ ਤਿਆਗ ਕੇ ਸੰਨਿਆਸੀ ਬਣ ਗਿਆ। ਗਯਾ ਦੇ ਪਾਸ ਇਕ ਪਿੱਪਲ ਦੇ ਹੇਠ ਧਿਆਨ ਸਾਧਨਾ ਕਰਦਾ ਰਿਹਾ ਤੇ ਇਕ ਦਿਨ ਇਸ ਨੂੰ ਪਰਮਾਤਮਾ ਵੱਲੋਂ ਬੋਧ ਗਿਆਨ ਦੀ ਪ੍ਰਾਪਤੀ ਹੋਈ, ਜਿਸ 'ਤੇ ਇਸ ਦਾ ਨਾਮ ਬੁੱਧ ਹੋਇਆ। ਵੈਦਿਕ ਧਰਮ ਦੀ ਥਾਂ ਇਸ ਨੇ ਆਪਣਾ ਮੱਤ ਚਲਾਇਆ, ਜਿਸ ਦਾ ਮੁੱਖ ਨੇਮ ਅਹਿੰਸਾ ਹੈ। ਮੁਕਤੀ ਦੇ ਅੱਠ ਸਾਧਨ ਦੱਸੇ :

੧. ਸਦਵਿਸ਼ਵਾਸ, ੨. ਸਦਵਿਚਾਰ, ੩. ਸਦਵਾਕਯ, ੪. ਸਤਕਰਮ, ੫. ਸਦਜੀਵਨ, ੬. ਸਤਪ੍ਰਯਤਨ, ੭. ਸਤਚਿੰਤਨ, ੮. ਸਦਧਯਾਨ।

ਇਉਂ ਅੱਸੀ ਵਰ੍ਹੇ ਉਮਰ ਭੋਗ ਕੇ ਬੁੱਧ ਦਾ ਪੇਚਿਸ਼ ਰੋਗ ਨਾਲ ਕੁਸ਼ੀ ਨਗਰ ਵਿਚ ਦੇਹਾਂਤ ਹੋ ਗਿਆ ਅਤੇ ਮਰਨ ਵੇਲੇ ਬੁੱਧ ਨੇ ਆਪਣੇ ਸ਼ਿਸ਼ਾਂ ਨੂੰ ਚਾਰ ਉਪਦੇਸ਼ ਦਿੱਤੇ :

੧. ਇੰਦ੍ਰਿਆਂ ਨੂੰ ਕਾਬੂ ਵਿਚ ਰੱਖਣਾ।
੨. ਆਪਣੇ ਆਪ ਨੂੰ ਜਗਾਉਣਾ ਅਤੇ ਆਪਣੇ ਆਪ ਦੀ ਪਰੀਖਿਆ ਕਰਨੀ।
੩. ਜਿਵੇਂ ਜਲ ਤੋਂ ਪੈਦਾ ਹੋਇਆ ਚਿੱਕੜ ਜਲ ਨਾਲ ਹੀ ਧੋਤਾ ਜਾਂਦਾ ਹੈ, ਤਿਵੇਂ ਮਨ ਦੇ ਵਿਕਾਰ ਮਨ ਕਰਕੇ ਹੀ ਦੂਰ ਹੁੰਦੇ ਹਨ। ਜੈਸਾ ਕਿ :

**ਜਲ ਕਰ ਕਰਦਮ ਉਪਜ ਹੈ; ਜਲ ਕਰ ਪੰਕ ਵਿਨਾਸ॥**
**ਮਨ ਕਰ ਉਪਜਤ ਪਾਪ ਕਿਲ; ਮਨ ਕਰ ਹੀ ਅਘ ਨਾਸ॥੩॥** *(ਸਾਰੁਕਤਾਵਲੀ)*

੪. ਜਿਨ੍ਹਾਂ ਦਾ ਸੰਕਲਪ, ਬਾਣੀ ਅਤੇ ਕਿਰਿਆ ਪਵਿੱਤਰ ਹੈ, ਉਨ੍ਹਾਂ ਦੇ ਨਾਲ ਸ਼ਾਂਤੀ ਅਤੇ ਸੁਖ ਇਸ ਤਰ੍ਹਾਂ ਰਹਿੰਦੇ ਹਨ, ਜੈਸੇ ਸਰੀਰ ਨਾਲ ਛਾਇਆ।

## ਕੋਇ ਨ ਕਿਸੈ ਵਰਜਈ; ਸੋਈ ਕਰੇ ਜੋਈ ਮਨਿ ਭਾਵੈ।

ਕੋਇ = ਕੋਈ ਭੀ ਕਿਸੇ ਨੂੰ ਅਗਿਆਨੀ ਕਿਰਿਆ ਭਾਵ ਪੱਥਰ-ਪੂਜਾ ਤੋਂ ਵਰਜਈ = ਰੋਕਦਾ ਨ = ਨਹੀਂ, ਹੋਰ ਭੀ ਕਈ ਕੰਮ ਐਸੇ ਹਨ, ਜੋ ਅਗਿਆਨ-ਵੱਸ ਹੋ ਕੇ ਹਰ ਕੋਈ ਸੋਈ = ਉਹੀ ਕਰਦਾ ਹੈ, ਜੋਈ = ਜੋ ਉਸ ਦੇ ਮਨ ਨੂੰ ਭਾਵੈ = ਚੰਗਾ ਲੱਗਦਾ ਹੈ, ਕਿਉਂਕਿ ਗਿਆਨਵਾਨ ਤਾਂ ਪਰਮਾਤਮਾ ਦੀ ਰਜ਼ਾ ਵਿਚ ਚੱਲਦੇ ਹਨ। ਇਹ ਲੋਕ ਮਨ ਦੇ ਮਗਰ ਤੁਰ ਕੇ ਮਨਮਾਨੀ ਕਰਦੇ ਹਨ ਤੇ ਸ੍ਰੇਸ਼ਟ ਮਤ ਨੂੰ ਧਾਰਨ ਨਹੀਂ ਕਰਦੇ।

## ਕਿਸੇ ਪੁਜਾਈ ਸਿਲਾ ਸੁੰਨਿ; ਕੋਈ ਗੋਰੀ ਮੜ੍ਹੀ ਪੁਜਾਵੈ।

ਇਸੇ ਕਰਕੇ ਕਿਸੇ ਨੇ ਤਾਂ ਸਿਲਾ = ਪੱਥਰ ਦਾ ਵੱਟਾ ਦੂਸਰਿਆਂ ਕੋਲੋਂ ਪੁਜਾਈ = ਪੁਜਵਾਉਣਾ ਕੀਤਾ, ਕਿਉਂਕਿ ਬੋਧੀ ਬੁੱਧ ਦੀਆਂ ਮੂਰਤਾਂ ਮੱਠ ਆਦਿ ਦੀ ਪੂਜਾ ਕਰਦੇ ਹਨ। ਕਿਸੇ ਨੇ ਸੁੰਨਤ ਕਰਵਾ ਲਈ, ਫਿਰ ਇਹ ਗਿਆਨ ਦੀ ਥਾਂ ਅਗਿਆਨ ਹੀ ਹੋਇਆ ਅਤੇ ਕਿਸੇ ਨੇ ਗੋਰੀ = ਕਬਰ ਅਤੇ ਕਿਸੇ ਨੇ ਮੜ੍ਹੀ = ਮਰੇ ਹੋਏ ਦੀ ਰਾਖ਼ ਇਕੱਠੀ ਕਰ ਕੇ ਅਤੇ ਇੱਟਾਂ ਲਾ ਕੇ ਸਮਾਧ ਬਣਾ ਲਈ ਤੇ ਉਸ ਦੀ ਪੂਜਾ ਕਰ ਰਿਹਾ ਹੈ ਅਤੇ ਹੋਰਾਂ ਤੋਂ ਪੁਜਾਵੈ = ਪੁਜਵਾ ਰਿਹਾ ਹੈ।

## ਤੰਤ੍ਰ ਮੰਤ੍ਰ ਪਾਖੰਡ ਕਰਿ; ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ।

ਕਈ ਲੋਕ ਤਾਂਤ੍ਰਿਕ ਵਿੱਦਿਆ ਕਰਨ ਵਾਲੇ ਕਈ ਚੀਜ਼ਾਂ ਇਕੱਠੀਆਂ ਕਰ ਕੇ ਟੂਣਾ ਕਰਦੇ ਹਨ, ਉਸ ਨੂੰ ਤੰਤ੍ਰ ਕਿਹਾ ਜਾਂਦਾ ਹੈ, ਮੰਤ੍ਰ = ਕਾਰਜ ਸਿੱਧੀ ਵਾਸਤੇ ਜਪਣ ਯੋਗ ਸ਼ਬਦ, ਉਸ ਨੂੰ ਮੰਤ੍ਰ ਕਿਹਾ ਜਾਂਦਾ ਹੈ। ਇਹ ਬਹੁਤ ਕਲਪੇ ਹੋਏ ਹਨ, ਇਉਂ ਕਈ ਲੋਕ ਤੰਤ੍ਰ ਮੰਤ੍ਰ ਦੁਆਰਾ ਸੰਸਾਰ ਵਿਚ ਪਾਖੰਡ = ਦਿਖਾਵੇ ਦੇ ਭਾਵ ਲੋਕਾਂ ਨੂੰ ਭਰਮਾਉਣ ਦੇ ਕਰਮ ਕਰਿ = ਕਰ ਕੇ ਆਪਣੇ ਸੁਆਰਥ ਲਈ ਜਾਂ ਆਪਣੀ ਪੂਜਾ ਜਾਂ ਧਨ ਕਮਾਉਣ ਲਈ ਐਸਾ ਕਰਮ ਕਰਦੇ ਹਨ। ਕ੍ਰੋਧੁ = ਗ਼ੁੱਸੇ ਵਿਚ ਕਲਹਿ = ਲੜਾਈ ਵਾਦਿ = ਝਗੜੇ ਬਹੁ = ਬਹੁਤ ਵਧਾਵੈ = ਵਧਾਏ ਹੋਏ ਹਨ, ਪਰਮਾਤਮਾ ਦੀ ਪੂਜਾ ਨਹੀਂ ਕਰਦੇ।

## ਆਪੋ ਧਾਪੀ ਹੋਇ ਕੈ; ਨਿਆਰੇ ਨਿਆਰੇ ਧਰਮ ਚਲਾਵੈ।

ਆਪੋ ਧਾਪੀ = ਆਪੋ ਆਪਣੀ ਮਰਜ਼ੀ ਦੀ ਦੌੜ ਵਿਚ ਦੌੜ ਪਏ ਹਨ, ਭਾਵ ਨਿਰੋਲ ਇਕ ਪਰਮਾਤਮਾ ਦਾ ਰਸਤਾ ਛੱਡ ਦਿੱਤਾ ਹੈ ਤੇ ਲੋਕ ਨਿਆਰੇ ਨਿਆਰੇ = ਅੱਡੋ-ਅੱਡ ਧਰਮ ਚਲਾਵੈ = ਚਲਾਉਣ ਲੱਗ ਪਏ ਹਨ, ਭਾਵ ਬੁੱਧ ਧਰਮ ਤੋਂ ਬਿਨਾਂ ਅਨੇਕਾਂ ਮਤ ਹੋਰ ਵੀ ਪ੍ਰਚਲਿਤ ਹਨ।

## ਕੋਈ ਪੂਜੈ ਚੰਦੁ ਸੂਰੁ; ਕੋਈ ਧਰਤਿ ਅਕਾਸੁ ਮਨਾਵੈ।

ਅਗਿਆਨ-ਵੱਸ ਹੋ ਕੇ ਕੋਈ ਚੰਦ ਨੂੰ ਚੰਦਰਮਾ ਦੇਵਤਾ, ਸੂਰਜ ਨੂੰ ਸੂਰਜ ਦੇਵਤਾ ਅਤੇ ਕੋਈ ਧਰਤੀ ਨੂੰ ਦੇਵਤਾ ਮੰਨ ਕੇ ਅਤੇ ਆਕਾਸ਼ ਨੂੰ ਪੂਜਣ ਯੋਗ ਮੰਨ ਕੇ ਲੋਕਾਂ ਤੋਂ ਮਨਾਵੈ = ਮਨਾਉਣ ਲੱਗ ਪਏ ਹਨ **ਵਾ:** ਇਨ੍ਹਾਂ ਦੇ ਅਭਿਮਾਨੀ ਦੇਵਤਿਆਂ ਨੂੰ ਮੰਨਦੇ ਹਨ ਤੇ ਲੋਕਾਂ ਤੋਂ ਮਨਾਉਂਦੇ ਹਨ ਅਤੇ ਕਈ ਹੋਰ ਕਲਪਤ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਕਰਾਉਂਦੇ ਹਨ।

## ਪਉਣ ਪਾਣੀ ਬੈਸੰਤਰੋ; ਧਰਮਰਾਜ ਕੋਈ ਤ੍ਰਿਪਤਾਵੈ।

ਕੋਈ ਅਗਿਆਨ-ਵੱਸ ਹੋ ਕੇ ਪਉਣ = ਹਵਾ, ਪਾਣੀ = ਜਲ, ਬੈਸੰਤਰੋ = ਅਗਨੀ ਨੂੰ ਅਤੇ ਕੋਈ ਧਰਮਰਾਜ ਆਦਿ ਦੀ ਪੂਜਾ ਕਰ ਕੇ ਉਪਰੋਕਤ ਦੇਵੀ ਦੇਵਤਿਆਂ ਨੂੰ ਤ੍ਰਿਪਤਾਵੈ = ਪ੍ਰਸੰਨ ਕਰਨ ਵਿਚ ਲੱਗੇ ਹੋਏ ਹਨ। ਐਸਾ ਕਿਉਂ ਹੋ ਰਿਹਾ ਹੈ, ਇਸ ਦਾ ਇਹ ਕਾਰਨ ਹੈ:

## ਫੋਕਟਿ ਧਰਮੀ; ਭਰਮਿ ਭੁਲਾਵੈ ॥੧੮॥

ਪਰਮਾਤਮਾ ਦੀ ਪ੍ਰੇਮਾ-ਭਗਤੀ ਤੋਂ ਹੀਣ ਫੋਕਟਿ = ਫੋਕੇ ਧਰਮੀ = ਧਰਮ ਵਾਲੇ ਭਰਮਿ = ਭੁਲੇਖੇ ਵਿਚ ਭੁਲਾਵੈ = ਭੁੱਲੇ ਹੋਏ ਹਨ **ਵਾ:** ਇਨ੍ਹਾਂ ਲੋਕਾਂ ਦੀ ਬਿਰਤੀ (ਭੁਲ + ਆਵੈ) ਭੁਲ = ਭੁਲੇਖੇ ਵਿਚ ਆਵੈ = ਆਈ ਹੋਈ ਹੈ, ਭਾਵ ਆਪ ਭੁਲੇਖੇ ਵਿਚ ਹਨ ਅਤੇ ਹੋਰਨਾਂ ਨੂੰ ਭਰਮ ਦੇ ਭੁਲੇਖੇ ਵਿਚ ਪਾ ਰਹੇ ਹਨ॥੧੮॥

### ਪਉੜੀ ੧੯ (ਪ੍ਰਚਲਿਤ ਭੇਖਾਂ ਦਾ ਵਰਣਨ)

## ਭਈ ਗਿਲਾਨਿ ਜਗਤ ਵਿਚਿ; ਚਾਰ ਵਰਨ ਆਸ੍ਰਮ ਉਪਾਏ।

ਜਗਤ = ਸੰਸਾਰ ਦੇ ਵਿਚ ਗਿਲਾਨਿ = ਨਫ਼ਰਤ ਪੈਦਾ ਭਈ = ਹੋ ਗਈ ਹੈ, ਭਾਵ ਇਕ ਦੂਜੇ ਨਾਲ ਨਫ਼ਰਤ ਕਰਨ ਲੱਗ ਪਏ ਹਨ। ਚਾਰ ਵਰਨ (ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ) ਅਤੇ ਚਾਰ ਆਸ਼ਰਮ (ਬ੍ਰਹਮਚਾਰੀ, ਗ੍ਰਿਹਸਥੀ, ਬਾਨਪ੍ਰਸਤੀ, ਸੰਨਿਆਸੀ) ਉਪਾਏ = ਪੈਦਾ ਹੋ ਗਏ।

## ਦਸ ਨਾਮਿ ਸੰਨਿਆਸੀਆ; ਜੋਗੀ ਬਾਰਹ ਪੰਥਿ ਚਲਾਏ।

ਸੰਨਿਆਸ ਮਤ ਵਿਚ ਇਨ੍ਹਾਂ ਦੇ ਫ਼ਿਰਕਿਆਂ ਦੇ ਦਸ ਨਾਮ ਹਨ ਅਤੇ ਜੋਗੀਆਂ ਦੇ ਪੰਥ ਵਿਚ ਬਾਰਹ = ਬਾਰਾਂ ਫ਼ਿਰਕੇ ਹਨ, ਜੋ ਚਲਾਏ = ਚੱਲੇ ਹੋਏ ਹਨ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:

**ਸੰਨਿਆਸੀ—**ਤੀਰਥੀ, ਆਸ਼ਰਮ, ਬਨ, ਅਰਣਯ, ਗਿਰੀ, ਪੁਰੀ, ਦੰਡੀ, ਸਾਗਰ, ਸਰਸੁਤੀ, ਭਾਰਤੀ।

**ਜੋਗੀਆਂ ਦੇ ਬਾਰਾਂ ਪੰਥ—**ਹੇਤੂ, ਪਾਵ, ਆਈ, ਗੰਮਯ, ਪਾਗਲ, ਗੋਪਾਲ, ਕੰਥੜੀ, ਬਨ, ਧੁਜੀ, ਚੇਲੀ, ਰਾਵਲ, ਦਾਸ।

## ਜੰਗਮ ਅਤੇ ਸਰੇਵੜੇ; ਦਗੇ ਦਿਗੰਬਰਿ ਵਾਦਿ ਕਰਾਏ।

ਜੰਗਮ = ਸ਼ੈਵ ਮਤ ਦਾ ਇਕ ਫ਼ਿਰਕਾ, ਭਾਵ ਸ਼ਿਵਜੀ ਨੂੰ ਮੰਨਣ ਵਾਲਿਆਂ ਦਾ ਇਕ ਪੰਥ, ਜੋ ਜੋਗੀਆਂ ਦੀ ਇਕ ਸ਼ਾਖ਼ਾ ਹੈ। ਜੰਗਮ ਸਿਰ ਉੱਤੇ ਸਰਪ ਦੀ ਸ਼ਕਲ ਦੀ ਰੱਸੀ ਅਤੇ ਧਾਤ ਦਾ ਚੰਦਰਮਾ ਪਹਿਨਦੇ ਹਨ। ਕੰਨਾਂ ਵਿਚ ਮੁੰਦਰਾਂ ਦੀ ਥਾਂ ਪਿੱਤਲ ਦੇ ਫੁੱਲ ਮੋਰ-ਪੰਖਾਂ ਨਾਲ ਸੱਜੇ ਹੋਏ ਧਾਰਨ ਕਰਦੇ ਹਨ। ਜੰਗਮ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ। ਧਤਸ਼੍ਥਲ (ਵਿਰਦੂ) ਦੂਜੇ ਗੁਰੁਸ਼੍ਥਲ (ਗ੍ਰਿਹਸਥੀ) ਅਤੇ ਸਰੇਵੜੇ = ਜੈਨ ਮਤ ਨੂੰ ਮੰਨਣ ਵਾਲੇ ਦਿਗੰਬਰਿ (ਦਿਗ + ਅੰਬਰ) ਦਿਗ = ਦਿਸ਼ਾ ਦੇ ਹੀ ਅੰਬਰ = ਬਸਤਰ ਪਹਿਨਦੇ ਹਨ, ਭਾਵ ਅਲਫ਼ ਨਗਨ ਰਹਿੰਦੇ ਹਨ। ਦਗੇ = ਦੰਗੇ, ਵਾਦਿ = ਝਗੜੇ ਕਰਾਏ = ਕਰਦੇ ਹਨ। ਹੁਣ ਇਸੇ ਝਗੜਿਆਂ ਦੀ ਲੜੀ ਵਿਚ ਬ੍ਰਾਹਮਣ ਬਾਬਤ ਦੱਸਦੇ ਹਨ:

## ਬ੍ਰਹਮਣਿ ਬਹੁ ਪਰਕਾਰਿ ਕਰਿ; ਸਾਸਤ੍ਰਿ ਵੇਦ ਪੁਰਾਣ ਲੜਾਏ।

ਚਾਰ ਵਰਨਾਂ ਵਿੱਚੋਂ ਆਪਣੇ ਆਪ ਨੂੰ ਉੱਤਮ ਮੰਨਣ ਵਾਲੇ ਬ੍ਰਾਹਮਣ ਉਪਰੋਕਤ ਝਗੜਿਆਂ ਤੋਂ ਅਲੱਗ ਹੋਰ ਫ਼ਿਰਕਿਆਂ ਵਾਲੇ ਝਗੜੇ ਕਰਦੇ ਕਰਾਉਂਦੇ ਹਨ, ਪਰ ਬ੍ਰਾਹਮਣਾਂ ਨੇ ਤਾਂ ਬਹੁ = ਬਹੁਤ ਪਰਕਾਰਿ = ਢੰਗ ਤਰੀਕਿਆਂ ਨਾਲ ਚਾਰ ਵੇਦ, ਛੇ ਸ਼ਾਸਤਰ, ਅਠਾਰਾਂ ਪੁਰਾਣ ਕਰਿ = ਕਰ ਕੇ, ਭਾਵ ਰਚ ਕੇ ਆਪੋ ਵਿਚ ਗ੍ਰੰਥਾਂ ਨੂੰ ਲੜਾਏ = ਲੜਾ ਦਿੱਤਾ ਹੈ, ਭਾਵ ਇਕ ਦੂਜੇ ਦੇ ਵਿਰੋਧੀ ਸ਼ਾਸਤਰ ਰਚੇ ਹੋਏ ਹਨ, ਜੋ ਅਗਿਆਨ-ਵੱਸ ਹੋ ਕੇ ਝਗੜਿਆਂ ਦਾ ਕਾਰਨ ਬਣੇ ਹੋਏ ਹਨ।

## ਖਟਿ ਦਰਸਨ ਬਹੁ ਵੈਰਿ ਕਰਿ; ਨਾਲ ਛਤੀਸਿ ਪਖੰਡ ਰਲਾਏ।

ਖਟਿ = ਛੇ ਦਰਸਨ = ਮਤ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬ੍ਰਾਹਮਣ) ਬਹੁਤ ਸਾਰੀ ਵੈਰਿ = ਦੁਸ਼ਮਣੀ ਕਰਿ = ਕਰ ਕੇ ਛਤੀਸਿ = ਨਾਨਾ ਪ੍ਰਕਾਰ ਦੇ ਪਖੰਡ = ਦਿਖਾਵੇ ਦੇ ਕਰਮ ਨਾਲ ਰਲਾਏ = ਰਲਾ ਦਿੱਤੇ ਹਨ।

## ਤੰਤ ਮੰਤ ਰਾਸਾਇਣਾ; ਕਰਾਮਾਤਿ ਕਾਲਖਿ ਲਪਟਾਏ।

ਤੰਤ = ਕਈ ਤਰ੍ਹਾਂ ਦੀਆਂ ਸੁਆਹਾਂ ਸਿਰ 'ਤੇ ਧੂੜ ਕੇ ਵੱਸ ਕਰਨ ਲਈ ਆਦਿਕ ਕਿਰਿਆ ਤੰਤ੍ਰ ਕਹੀ ਜਾਂਦੀ ਹੈ, ਮੰਤ = ਕਈ ਤਰ੍ਹਾਂ ਦੇ ਜੋੜੇ ਹੋਏ ਪਦਾਂ ਦੇ ਪਾਠ ਨੂੰ ਮੰਤ੍ਰ ਕਿਹਾ ਜਾਂਦਾ ਹੈ, ਜਿਨ੍ਹਾਂ ਦੇ ਪਾਠ ਨਾਲ ਮਨ ਦੀ ਕਾਮਨਾ ਪੂਰੀ ਕੀਤੀ ਜਾਂਦੀ ਹੈ। ਰਾਸਾਇਣਾ (ਰਸ + ਆਇਣਾ) ਰਸ = ਰਸਾਂ ਦਾ ਆਇਣਾ = ਘਰ ਭਾਵ ਸਿੱਕਾ, ਪਾਰਾ, ਤਾਂਬਾ, ਚਾਂਦੀ ਤੋਂ ਸੋਨਾ ਬਣਾਉਣ ਵਾਲੀ ਵਿੱਦਿਆ ਦਾ ਨਾਮ ਰਸਾਇਣੀ ਵਿੱਦਿਆ ਹੈ। ਉਪਰੋਕਤ ਕਿਰਿਆ ਕਰ ਕੇ ਲੋਕਾਂ ਨੂੰ ਕਰਾਮਾਤਿ = ਸ਼ਕਤੀ ਦਿਖਾ ਕੇ ਆਪਣੀ ਪੂਜਾ ਕਰਾਉਂਦੇ ਹਨ, ਜਿਸ ਕਰਕੇ ਰਾਗ ਦ੍ਵੈਸ਼ ਦੀ ਕਾਲਖਿ = ਕਾਲਸ ਦੇ ਵਿਚ ਲਪਟਾਏ = ਲੰਪਟ, ਭਾਵ ਖਚਿਤ ਹੋ ਰਹੇ ਹਨ।

## ਇਕਸਿ ਤੇ ਬਹੁ ਰੂਪਿ ਕਰਿ; ਰੂਪ ਕਰੂਪੀ ਘਣੇ ਦਿਖਾਏ।

ਇਕ ਰੂਪ ਤੋਂ ਸਿੱਧੀ ਬਲ ਨਾਲ ਬਹੁ = ਬਹੁਤੇ ਰੂਪ = ਸ਼ਕਲਾਂ ਕਰਿ = ਕਰ ਕੇ ਸਿੱਧ ਲੋਕ ਲੋਕਾਂ ਨੂੰ ਭਰਮਾਉਂਦੇ ਹਨ, ਜੋ ਰੂਪ = ਸ਼ਕਲ ਪਰਮਾਤਮਾ ਨੇ ਦਿੱਤੀ ਹੈ ਤੇ ਉਸ ਤੋਂ ਉਲਟ ਸਿੱਧੀ ਬਲ ਦੁਆਰਾ ਕਰੂਪ = ਬਿਕਰਾਲ, ਭੈੜੀ ਸ਼ਕਲ ਦਿਖਾਏ = ਦਿਖਾ ਕੇ ਘਣੇ = ਬਹੁਤੇ ਲੋਕਾਂ ਨੂੰ ਭਰਮਾ ਲੈਂਦੇ ਹਨ **ਵਾ:** ਇਨ੍ਹਾਂ ਨੂੰ ਘਣੇ = ਬਹੁਤੀਆਂ ਸ਼ਕਤੀਆਂ ਦਿਖਾਉਣ ਕਰਕੇ ਲੋਕ ਮੰਨ ਲੈਂਦੇ ਹਨ ਕਿ ਇਹ ਮਹਾਨ ਪੁਰਸ਼ ਹਨ **ਵਾ:** ਜੋ ਪਰਮਾਤਮਾ ਨੇ ਸੁੰਦਰ ਰੂਪ = ਸਰੂਪ ਮਨੁੱਖਾ ਦੇਹੀ ਬਖ਼ਸ਼ੀ ਹੈ, ਉਸ ਦੇ ਦਾੜ੍ਹੀ ਕੇਸ ਮੁਨਾ ਕੇ ਰੱਬੀ ਸ਼ਕਲ ਨੂੰ ਕਰੂਪੀ = ਭੈੜੀ ਬਣਾ ਲਿਆ ਹੈ **ਵਾ:** ਸੁਆਹ ਆਦਿ ਮਲ ਕੇ ਆਪਣੀ ਰੂਪ = ਸ਼ਕਲ ਨੂੰ ਬਦਸ਼ਕਲ ਬਣਾ ਲਿਆ ਹੈ। ਇਸ ਤਰ੍ਹਾਂ ਦੀਆਂ ਸ਼ਕਲਾਂ (ਦਿਖ + ਆਏ) ਦਿਖ = ਦਿਖਣ ਵਿਚ ਘਣੇ = ਬਹੁਤ ਆਏ = ਆਉਂਦੀਆਂ ਹਨ।

ਹੁਣ ਭਾਈ ਸਾਹਿਬ ਜੀ ਆਪਣੀ ਰਾਇ ਦਿੰਦੇ ਹਨ:

## ਕਲਿਜੁਗਿ ਅੰਦਰਿ; ਭਰਮਿ ਭੁਲਾਏ ॥੧੯॥

ਕਲਿਜੁਗ ਦੇ ਅੰਦਰਿ = ਵਿਚ ਲੋਕੀਂ ਭਰਮਿ = ਭੁਲੇਖੇ ਨੇ ਪਰਮਾਤਮਾ ਵੱਲੋਂ **ਵਾ:** ਸੱਚ ਤੇ ਪ੍ਰੇਮਾ-ਭਗਤੀ ਦੇ ਰਾਹ ਵੱਲੋਂ ਭੁਲਾਏ = ਭੁਲਾ ਦਿੱਤੇ ਹਨ **ਵਾ:** ਭੁੱਲ ਗਏ ਹਨ। ਉਪਰੋਕਤ ਪਉੜੀ ਵਿਚ ਹਿੰਦੂਆਂ ਦੇ ਅਤੇ ਜੈਨੀਆਂ ਆਦਿ ਮਤ-ਮਤਾਂਤਰਾਂ ਦੇ ਜੋ ਵੈਰ-ਵਿਰੋਧ, ਝਗੜੇ ਆਦਿ ਹਨ, ਉਨ੍ਹਾਂ ਦਾ ਉਚਾਰਨ ਕਰ ਕੇ ਭਾਈ ਸਾਹਿਬ ਜੀ ਨੇ ਨਫ਼ਰਤ ਦਾ ਰੂਪ ਵਰਣਨ ਕੀਤਾ ਹੈ ਅਤੇ ਵਾਹਿਗੁਰੂ ਦਾ ਸਿਮਰਨ ਸ਼ੁੱਧ ਆਚਰਨ ਅਤੇ ਭਗਤੀ ਦੀ ਥਾਂ 'ਤੇ ਮਤ-ਭੇਦ ਤੇ ਝਗੜਿਆਂ ਨੇ ਇਹ ਜਗ੍ਹਾ ਮੱਲ ਲਈ ਹੈ ਅਤੇ ਨਫ਼ਰਤ ਦਾ ਹੁਣ ਅਗਲੀ ਪਉੜੀ ਵਿਚ ਹੋਰ ਰੂਪ ਵਰਣਨ ਕਰਦੇ ਹਨ॥੧੯॥

### ਪਉੜੀ ੨੦ (ਮੁਸਲਮਾਨੀ ਮਤ)

## ਬਹੁ ਵਾਟੀ ਜਗਿ ਚਲੀਆ; ਤਬ ਹੀ ਭਏ ਮੁਹੰਮਦਿ ਯਾਰਾ।

ਜਦੋਂ ਇਸ ਧਰਤੀ 'ਤੇ ਇਸਲਾਮ ਦੇ ਆਖ਼ਰੀ ਪੈਗ਼ੰਬਰ ਮੁਹੰਮਦ ਸਾਹਿਬ ਜੀ ਹੋਏ, ਉਨ੍ਹਾਂ ਨੇ ਆਪਣੇ ਧਰਮ ਦਾ ਪ੍ਰਚਾਰ ਕਰਨ ਲਈ ਇਸਲਾਮ ਦੀ ਉੱਨਤੀ ਲਈ ਯੋਗਤਾ ਦੇ ਉਧਾਰ 'ਤੇ ਚਾਰ ਵਫ਼ਾਦਾਰ ਵਿਅਕਤੀਆਂ ਨੂੰ ਚੁਣਿਆ। ਉਨ੍ਹਾਂ ਨੂੰ ਚਾਰ ਯਾਰੀ ਜਗਤ ਵਿਚ ਪ੍ਰਸਿੱਧ ਕੀਤੀ—(੧) ਅਬੂਬਕਰ ਸਦੀਕ, (੨) ਉਮਰ ਫ਼ਾਰੂਕ, (੩) ਉਸਮਾਨ ਗ਼ਨੀ, (੪) ਹਜ਼ਰਤ ਅਲੀ; ਇਨ੍ਹਾਂ ਚਾਰਾਂ ਤੋਂ ਬਹੁ = ਬਹੁਤ ਕਿਸਮ ਦੀਆਂ ਵਾਟੀ = ਵਾਟਾਂ, ਭਾਵ ਰਾਹ, ਸ਼ਾਖ਼ਾਂ ਜਗਿ = ਸੰਸਾਰ ਵਿਚ ਚੱਲੀਆਂ ਭਾਵ ਪ੍ਰਚਲਿਤ ਹੋਈਆਂ। ਇਹ ਸਭ ਮੁਹੰਮਦ ਸਾਹਿਬ ਤੋਂ ਚਾਰ ਯਾਰ ਭਏ = ਹੋਏ, ਤਬ = ਤਦੋਂ ਹੀ ਸਾਰੀਆਂ ਸ਼ਾਖ਼ਾਂ ਚੱਲੀਆਂ।

## ਕੌਮ ਬਹਤਰਿ ਸੰਗਿ ਕਰਿ; ਬਹੁ ਬਿਧਿ ਵੈਰੁ ਵਿਰੋਧੁ ਪਸਾਰਾ।

(ਪਾਠਾਂਤ੍ਰ 'ਕਉਮਿ')

ਉਸ ਸਮੇਂ ਮੁਹੰਮਦ ਸਾਹਿਬ ਤੋਂ ਜੋ ਚਾਰ ਯਾਰ ਹੋਏ, ਇਨ੍ਹਾਂ ਦੇ ਸੰਗਿ = ਨਾਲ ਮਿਲਾਪ ਕਰ ਕੇ ਅੱਗੇ ਬਹੱਤਰ ਕੌਮ = ਫ਼ਿਰਕੇ ਹੋ ਗਏ, ਜਿਨ੍ਹਾਂ ਵਿਚ ਸ਼ੀਆ, ਸੁੰਨੀ, ਰਾਫ਼ਜ਼ੀ, ਅਮਾਮ ਸਾਫ਼ੀਆਂ ਦਾ ਬਹੁ ਬਿਧਿ = ਬਹੁਤ ਢੰਗਾਂ ਨਾਲ ਵੈਰ ਵਿਰੋਧ ਦਾ ਪਸਾਰਾ = ਵਾਧਾ ਹੋ ਗਿਆ। ਵੈਰ = ਦੁਸ਼ਮਣੀ ਜੋ ਲੰਮਾ ਸਮਾਂ ਹੋਵੇ, ਵਿਰੋਧ = ਝਗੜਾ ਜੋ ਥੋੜ੍ਹੇ ਸਮੇਂ ਦਾ ਹੋਵੇ, ਭਾਵ ਕਈਆਂ ਦਾ ਤਾਜ਼ੀਏ ਪਿੱਟਣ 'ਤੇ ਵਿਰੋਧ ਹੈ ਕਿ ਪੈਗ਼ੰਬਰ ਸਾਹਿਬ ਦਾ ਹੁਕਮ ਨਹੀਂ, ਕਈ ਹਸਨ, ਹੁਸੈਨ ਨੂੰ ਤ੍ਰਿਪਤ ਕਰਨ ਵਾਸਤੇ ਪਾਣੀ ਜ਼ਮੀਨ 'ਤੇ ਡੋਲ੍ਹਦੇ ਹਨ ਅਤੇ ਕਈ ਉਸ ਦਾ ਵਿਰੋਧ ਕਰਦੇ ਹਨ, ਇਉਂ ਮੁਸਲਮਾਨਾਂ ਵਿਚ ਵੈਰ ਵਿਰੋਧ ਚੱਲ ਪਏ।

## ਰੋਜੇ ਈਦ[1] ਨਿਮਾਜਿ ਕਰਿ; ਕਰਮੀ ਬੰਦਿ ਕੀਆ ਸੰਸਾਰਾ।

('ਰੋਜੇ' ਕੱਸ ਕੇ ਬੋਲੋ)

ਰੋਜੇ = ਰੋਜ, ਜੋ ਫ਼ਾਰਸੀ ਵਿਚ ਦਿਨ ਦਾ ਨਾਮ ਹੈ, ਭਾਵ ਤੀਹ ਦਿਨ ਦਿਨ ਵੇਲੇ ਭੋਜਨ ਨਾ ਖਾਣਾ, ਪਾਣੀ ਵੀ ਨਾ ਪੀਣਾ ਤੇ ਰਾਤ ਵੇਲੇ ਖਾਣਾ ਜਾਂ ਪਹੁ-ਫੁਟਾਲੇ ਤੋਂ ਪਹਿਲਾਂ ਖਾਣਾ, ਇਉਂ ਸਾਰਾ ਰਮਜ਼ਾਨ ਦਾ ਮਹੀਨਾ ਇਸ ਤਰ੍ਹਾਂ ਕਰਨਾ। ਇਉਂ ਤੀਹ ਰੋਜ਼ਿਆਂ ਦਾ ਵਿਧਾਨ ਇਨ੍ਹਾਂ ਦੇ ਮਤ ਵਿਚ ਹੈ, ਜੋ ਇਨ੍ਹਾਂ ਦੇ ਨਿਯਮ ਅਨੁਸਾਰ ਚੰਦਰਮਾ ਦੀ ਥਿੱਤ ਨਾਲ ਈਦਾਂ ਮਨਾਈਆਂ ਜਾਂਦੀਆਂ ਹਨ। ਹਰ ਰੋਜ਼ ਪੰਜ ਸਮੇਂ ਖ਼ੁਦਾ ਦੀ ਨਿਮਾਜਿ = ਬੰਦਗੀ ਕਰਿ = ਕਰ ਕੇ ਤੇ ਸੰਸਾਰ ਨੂੰ ਕਰਮੀ = ਕਰਮ ਨਾਲ, ਭਾਵ ਇਸ ਕਿਰਿਆ ਨਾਲ ਬੰਦਿ = ਬੰਨ੍ਹਣਾ ਕੀਆ = ਕੀਤਾ ਹੈ, ਭਾਵ ਕਰਮ ਦੇ ਨਾਲ ਸੰਸਾਰ ਨੂੰ ਬੰਨ੍ਹ ਦਿੱਤਾ ਹੈ, ਪ੍ਰੇਮਾ-ਭਗਤੀ ਦੇ ਥਾਂ ਇਹ ਕਰਮ ਰਹਿ ਗਿਆ।

## ਪੀਰ ਪੈਕੰਬਰ ਅਉਲੀਏ; ਗਉਸ ਕੁਤਬ ਬਹੁ ਭੇਖ ਸਵਾਰਾ।

ਪੀਰ = ਪੂਜਣ ਯੋਗ ਗੁਰੂ, ਪੈਕੰਬਰ = ਅੰਬਰੋਂ ਖ਼ੁਦਾ ਦਾ ਪੈਗ਼ਾਮ ਲਿਆਉਣ ਵਾਲਾ, ਅਉਲੀਏ = ਵਲੀ ਪੁਰਸ਼ **ਵਾ:** ਕਰਾਮਾਤ ਵਾਲੇ ਫ਼ਕੀਰ ਗਉਸ = ਫ਼ਰਿਆਦ ਸੁਣਨ ਵਾਲਾ, ਭਾਵ ਮੁਸਲਮਾਨ ਫ਼ਕੀਰਾਂ ਦਾ ਖ਼ਾਸ ਦਰਜਾ, ਕੁਤਬ = ਕਿਤਾਬਾਂ ਦੇ ਅਰਥ ਦੱਸਣ ਵਾਲੇ ਆਦਿ ਬਹੁ = ਬਹੁਤ ਭੇਖ = ਭੇਸ ਸਵਾਰਾ = ਸਵਾਰਨਾ ਕੀਤੇ, ਭਾਵ ਬਣਾਉਣਾ ਕੀਤੇ ਹਨ। ਆਪਣੇ ਝਗੜੇ ਨਿੱਬੜੇ ਨਹੀਂ ਅਤੇ ਹਿੰਦੂ ਧਰਮ ਨੂੰ ਤੰਗ ਕਰਨ ਲਈ, ਬਰਬਾਦ ਕਰਨ ਲਈ ਇਉਂ ਕੀਤਾ:

## ਠਾਕੁਰ ਦੁਆਰੇ ਢਾਹਿਕੈ; ਤਿਹਿ ਠਉੜੀ ਮਾਸੀਤ ਉਸਾਰਾ।

ਠਾਕੁਰ = ਵਿਸ਼ਨੂੰ ਦਾ ਦੁਆਰੇ = ਮੰਦਰ, ਜਿਥੇ ਠਾਕੁਰ ਦੀ ਪੂਜਾ ਕੀਤੀ ਜਾਂਦੀ ਹੈ, ਉਨ੍ਹਾਂ ਦੀਆਂ ਇਮਾਰਤਾਂ ਨੂੰ, ਭਾਵ ਮੰਦਰਾਂ ਨੂੰ ਢਾਹਿਕੈ = ਗਿਰਾ ਕੇ ਤਿਹਿ = ਉਨ੍ਹਾਂ ਠਉੜੀ = ਥਾਂ 'ਤੇ ਮਾਸੀਤ = ਮਸਜਿਦਾਂ ਉਸਾਰਾ = ਬਣਾ ਦਿੱਤੀਆਂ, ਭਾਵ ਨਿਰਦਈ ਹੋ ਕੇ ਜ਼ੁਲਮ ਆਰੰਭ ਕਰ ਦਿੱਤੇ। ਜਿਵੇਂ ਅਯੁੱਧਿਆ ਵਿਚ ਰਾਮ ਜੀ ਦੇ ਜਨਮ ਅਸਥਾਨ 'ਤੇ ਮਸੀਤ ਬਣਾਈ ਅਤੇ ਮਥੁਰਾ ਵਿਚ ਭਗਵਾਨ ਕ੍ਰਿਸ਼ਨ ਦੇ ਜਨਮ ਅਸਥਾਨ 'ਤੇ ਮਸੀਤ ਬਣਾਈ ਅਤੇ ਹਿੰਦੂ ਧਰਮ ਦੇ ਆਗੂਆਂ ਨੇ ਵੱਖਰੇ ਥਾਂ 'ਤੇ ਥੋੜ੍ਹੇ ਜਿਹੇ ਫ਼ਾਸਲਿਆਂ 'ਤੇ ਯਾਦਾਂ ਕਾਇਮ ਰੱਖੀਆਂ ਹੋਈਆਂ ਹਨ।

---

੧. ਈਦ—ਰੋਜ਼ਿਆਂ ਦਾ ਮਹੀਨਾ ਗੁਜ਼ਰਨ 'ਤੇ ਜੋ ਖ਼ੁਸ਼ੀ ਦਾ ਦਿਨ ਮੁਸਲਮਾਨ ਮਨਾਉਂਦੇ ਹਨ।

## ਮਾਰਨਿ ਗਊ ਗਰੀਬ ਨੂੰ; ਧਰਤੀ ਉਪਰਿ ਪਾਪੁ ਬਿਥਾਰਾ।

(ਪਾਠਾਂਤ੍ਰ 'ਨੋ', 'ਵਿਥਾਰਾ')

ਗਊਆਂ ਅਤੇ ਗਰੀਬ = ਪਦਾਰਥੋਂ ਹੀਣੇ ਲੋਕਾਂ ਨੂੰ ਕਲਮਾ ਪੜ੍ਹ ਕੇ ਮਾਰਨਿ = ਕੋਹਣ ਲੱਗੇ। ਇਉਂ ਧਰਤੀ ਉਪਰਿ = ਉੱਤੇ ਪਾਪੁ = ਜ਼ੁਲਮ ਦਾ ਬਿਥਾਰਾ = ਵਿਸਥਾਰਾ ਹੋ ਗਿਆ, ਭਾਵ ਪਾਪ ਕਰਮ ਵੱਧ ਗਿਆ।

## ਕਾਫਰ ਮੁਲਹਦ ਇਰਮਨੀ; ਰੂਮੀ ਜੰਗੀ ਦੁਸਮਣਿ ਦਾਰਾ।

ਕਾਫਰ = ਰੱਬ ਦੀ ਹੋਂਦ ਨੂੰ ਨਾ ਮੰਨਣ ਵਾਲਾ ਨਾਸਤਕ, ਮੁਲਹਦ = ਧਰਮ ਤੋਂ ਬੇਮੁੱਖ ਆਦਿਕ ਮਨੁੱਖ ਪੈਦਾ ਹੋ ਕੇ ਫਿਰ ਆਪਣੇ ਆਪਣੇ ਦੇਸ਼ਾਂ ਵਿਚ ਇਰਮਨੀ = ਇਰਮਨ ਦਾ ਵਸਨੀਕ, ਰੂਮੀ = ਰੂਮ ਦੇਸ਼ ਦਾ ਵਸਨੀਕ ਹੋ ਕੇ ਆਪਸ ਵਿਚ ਹੀ ਦੁਸਮਣਿ = ਦੁਸ਼ਮਣੀ ਕਰ ਕੇ ਦਾਰਾ = ਰੱਖਣ ਵਾਲਾ ਹੋ ਕੇ ਜੰਗੀ = ਜੰਗ ਕਰਨ ਵਾਲੇ **ਵਾ:** ਦਾਰਾ = ਇਸਤਰੀ ਦੇ ਵਾਸਤੇ ਦੁਸਮਣਿ = ਦੁਸ਼ਮਣੀ ਕਰ ਕੇ ਜੰਗੀ = ਜੰਗ ਕਰਦੇ ਰਹੇ, ਭਾਵ ਇਉਂ ਆਪਸ ਵਿਚ ਮਾਰ-ਧਾੜ ਵਿਚ ਰੁੱਝੇ ਰਹੇ। ਇਉਂ ਇਸਤਰੀ ਵਾਸਤੇ ਇਹ ਕੁਕਰਮ ਫੈਲ ਗਏ।

## ਪਾਪੇ ਦਾ; ਵਰਤਿਆ ਵਰਤਾਰਾ ॥੨੦॥

ਇਸ ਪ੍ਰਕਾਰ ਪਾਪੇ = ਪਾਪ ਕਰਮ ਦਾ ਵਰਤਾਰਾ ਵਰਤ ਗਿਆ, ਭਾਵ ਗ਼ਰੀਬ ਕਮਜ਼ੋਰ ਅਤੇ ਇਸਤਰੀ ਜਾਤੀ ਤੇ ਹਿੰਦੂ ਧਰਮ ਉੱਤੇ ਜ਼ੁਲਮ ਹੋਣ ਲੱਗੇ। ਇਹ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਦਾ ਹਾਲ ਭਾਈ ਸਾਹਿਬ ਨੇ ਵਰਣਨ ਕੀਤਾ ਹੈ॥੨੦॥

### ਪਉੜੀ ੨੧ (ਹਿੰਦੂ ਮੁਸਲਮਾਨਾਂ ਦਾ ਪਰਸਪਰ ਟਾਕਰਾ)

## ਚਾਰਿ ਵਰਨ ਚਾਰਿ ਮਜਹਬਾ; ਜਗਿ ਵਿਚਿ ਹਿੰਦੂ ਮੁਸਲਮਾਣੇ।

ਜਗਿ = ਜਗਤ ਵਿਚ ਹਿੰਦੂਆਂ ਦੇ ਚਾਰ ਵਰਨ = ਭੇਦ, ਭਾਵ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਅਤੇ ਮੁਸਲਮਾਨਾਂ ਦੇ ਚਾਰ ਮਜਹਬਾ = ਧਰਮ, ਭਾਵ ਸ਼ੀਆ, ਸੁੰਨੀ, ਰਾਫ਼ਜ਼ੀ, ਇਮਾਮ ਸਾਫ਼ੀ ਬਣੇ ਹੋਏ ਹਨ।

## ਖੁਦੀ ਬਖੀਲੀ ਤਕਬਰੀ; ਖਿੰਚੋਤਾਣ ਕਰੇਨਿ ਧਿਙਾਣੇ।

('ਤਕੱਬਰੀ' ਅੱਧਕ ਸਹਿਤ ਬੋਲੋ)

ਇਹ ਸਭ ਖੁਦੀ = ਖ਼ੁਦਗ਼ਰਜ਼ੀ ਵਿਚ ਆ ਕੇ ਬਖੀਲੀ = ਈਰਖਾ ਅਤੇ ਤਕਬਰੀ = ਹੰਕਾਰ ਕਰਕੇ ਆਪਣੇ ਆਪਣੇ ਪੰਥ ਵੱਲ ਖਿੰਚੋਤਾਣ = ਖਿੱਚਾ-ਖਿੱਚੀ, ਭਾਵ ਮੱਲੋ-ਮੱਲੀ ਅਤੇ ਧਿਙਾਣੇ = ਧੱਕਾ ਕਰਨ ਲੱਗ ਪਏ ਹਨ।

## ਗੰਗ ਬਨਾਰਸ ਹਿੰਦੂਆਂ; ਮਕਾ ਕਾਬਾ ਮੁਸਲਮਾਣੇ।

('ਮੱਕਾ' ਅਤੇ 'ਕਾਬਾ' ਅੱਧਕ ਸਹਿਤ ਬੋਲੋ)

ਹਿੰਦੂਆਂ ਨੇ ਆਪਣੀ ਧਾਰਮਿਕ ਜਗ੍ਹਾ ਗੰਗਾ ਦੇ ਕਿਨਾਰੇ ਹਰਿਦੁਆਰ ਅਤੇ ਦੂਸਰੀ ਬਨਾਰਸ = ਕਾਂਸ਼ੀ ਇਹ ਮਿੱਥ ਲਈਆਂ ਅਤੇ ਮੁਸਲਮਾਨਾਂ ਨੇ ਮੱਕੇ ਸ਼ਹਿਰ ਵਿਚ ਕਾਬਾ = ਮਸੀਤ ਬਣਾ ਕੇ ਖ਼ੁਦਾ ਦਾ ਘਰ ਮੰਨ ਲਿਆ ਅਤੇ ਉਸ ਦੀ ਯਾਤਰਾ (ਜ਼ਾਰਤ) ਕਰਨੀ ਆਰੰਭ ਕਰ ਦਿੱਤੀ।

**ਮੱਕਾ—**ਮੱਕਾ ਅਰਬ ਦਾ ਪ੍ਰਸਿੱਧ ਨਗਰ ਹੈ, ਜੋ ਮੁਹੰਮਦ ਸਾਹਿਬ ਦਾ ਜਨਮ ਅਸਥਾਨ ਹੈ, ਇਸ ਵਿਚ ਇਸਲਾਮ ਦਾ ਸਭ ਤੋਂ ਉੱਤਮ ਮੰਦਰ 'ਕਾਅਬਾ' ਹੈ। ਇਹ ਜੱਦਹ ਬੰਦਰ ਤੋਂ ਕਰੀਬ ਸੱਠ-ਸੱਤਰ ਮੀਲ ਪਥਰੀਲੀ

ਅਤੇ ਰੇਤਲੀ ਜ਼ਮੀਨ ਵਿਚ ਹੈ। ਸਿਵਾਇ ਹੱਜ ਆਏ ਯਾਤਰੀਆਂ ਦੇ ਇਲਾਵਾ ਇਥੇ ਹੋਰ ਕੋਈ ਰੌਣਕ ਦੀ ਗੱਲ ਨਹੀਂ ਹੈ। ਪਾਣੀ ਖੂਹਾਂ ਦਾ ਬਹੁਤ ਖਾਰਾ ਹੈ। ਛੇ-ਸੱਤ ਮੀਲ ਤੋਂ ਪਾਣੀ ਪੀਣ ਲਾਇਕ ਆਉਂਦਾ ਹੈ। ਮੱਕੇ ਦਾ ਪਹਿਲਾ ਨਾਮ ਬੱਕਾ ਹੈ। ਉਨ੍ਹਾਂ ਦੀ ਉਚਾਈ ੫੦੦ ਫ਼ੁੱਟ ਤੋਂ ਵੱਧ ਨਹੀਂ। ਮਿਸ਼ਕਾਤ ਵਿਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਨੇ ਆਖਿਆ ਸੀ ਕਿ ਮੱਕਾ ਆਦਮੀ ਨੇ ਨਹੀਂ, ਖ਼ੁਦਾ ਨੇ ਪਵਿੱਤਰ ਥਾਪਿਆ ਹੈ। ਇਸ ਨਗਰ ਦਾ ਸਨਮਾਨ ਕਰਨ ਨਾਲ ਅਗਲੀ ਦੁਨੀਆਂ ਵਿਚ ਵੀ ਸੁੱਖ ਮਿਲੇਗਾ। ਮੱਕੇ ਦਾ ਨਾਉਂ ਉੱਮਲਕੁਰਾ ਅਰਥਾਤ ਨਗਰਾਂ ਦੀ ਮਾਂ ਭੀ ਦੇਖਿਆ ਜਾਂਦਾ ਹੈ। ਇਹ ਸਭ ਪੈਗ਼ੰਬਰਾਂ ਦਾ ਦਿੱਤਾ ਹੋਇਆ ਆਪਣੀ ਉੱਮਤ ਨੂੰ ਵਿਸ਼ਵਾਸ ਹੈ। ਹਰ ਧਰਮ ਦਾ ਆਚਰਯ ਅਤੇ ਅਵਤਾਰੀ ਪੁਰਖ ਆਪਣੇ ਸ਼ਰਧਾਲੂਆਂ ਨੂੰ ਦਿੰਦਾ ਆਇਆ ਹੈ। ਜਿਵੇਂ ਹਿੰਦੂਆਂ ਦਾ ਜਗਨਨਾਥ ਮੰਦਰ ਆਦਿ ਅਤੇ ਮੱਕੇ ਦੀ ਬਾਬਤ 'ਤਵਾਰੀਖ਼ ਗੁਰੂ ਖ਼ਾਲਸਾ' ਵਿਚ ੨੧੯ ਪੰਨੇ 'ਤੇ ਇਸ ਦੀ ਕਥਾ ਫ਼ੁਟਨੋਟ ਵਿਚ ਇਉਂ ਲਿਖੀ ਹੈ:

ਕਾਬਾ ਅਰਬ ਦੇਸ਼ ਮੱਕੇ ਸ਼ਹਿਰ ਦੇ ਵਿਚਕਾਰ ਮੁਸਲਮਾਨਾਂ ਦਾ ਪੂਜਯ ਮੰਦਰ ਹੈ। ਇਬਰਾਹੀਮ ਦਾ ਬਾਪ ਕੁਰੈਸ਼ੀ ਤਰਖਾਣ ਆਜਰ ਨਾਮ ਏਸ ਕੋਠੇ ਵਿਚ ਪੱਥਰ ਦੀਆਂ ਮੂਰਤਾਂ ਘੜ ਘੜ ਕੇ ਵੇਚਦਾ ਹੁੰਦਾ ਸੀ। ਇਬਰਾਹੀਮ ਕਿਸੇ ਬ੍ਰਹਮ ਗਿਆਨੀ ਦੀ ਸੰਗਤ ਕਰਦੇ ਹੋਏ ਮੂਰਤ-ਪੂਜਾ ਦਾ ਨਿਖੇਧ ਕਰਦਾ ਰਹਿੰਦਾ। ਇਕ ਦਿਨ ਮੌਕਾ ਪਾ ਕੇ ਰਾਤ ਇਬਰਾਹੀਮ ਨੇ ਸਭ ਮੂਰਤਾਂ ਤੋੜ ਫੋੜ ਕਰ ਕੇ ਇਕ ਵੱਡੀ ਮੂਰਤ ਦੇ ਮੋਢੇ 'ਤੇ ਕੁਹਾੜਾ ਰੱਖ ਦਿੱਤਾ ਤੇ ਚਲਾ ਗਿਆ। ਪੁਜਾਰੀ ਆਏ, ਦੇਖ ਕੇ ਬਿਸਮਾਏ, ਲੱਗੇ ਆਖਣ—ਕੌਣ ਤੋੜ ਗਿਆ? ਇਬਰਾਹੀਮ ਬੋਲਿਆ—ਆਪਸ ਵਿਚ ਲੜ ਰਹੇ ਹੋਣਗੇ, ਵੱਡੇ ਬੁੱਤ ਨੇ ਖਿਝ ਕੇ ਵੱਢ ਘੱਤੇ। ਤਾਂਹੀ ਮੋਢੇ 'ਤੇ ਕੁਹਾੜਾ ਰੱਖੀ ਖੜਾ ਹੈ। ਲੋਕਾਂ ਆਖਿਆ—ਇਹ ਤਾਂ ਪੱਥਰ ਦੇ ਜੜ੍ਹ ਬੁੱਤ ਕੁਝ ਨਹੀਂ ਕਰ ਸਕਦੇ। ਉਨ੍ਹਾਂ ਕਿਹਾ—ਫੇਰ ਪੂਜਣ ਵਾਲਿਆਂ ਨੂੰ ਕੀ ਲਾਭ ਹੈ? ਸੱਚੇ ਰੱਬ ਦੀ ਭਗਤੀ ਕਰੋ, ਜੋ ਸਾਰੀ ਦੁਨੀਆਂ ਨੂੰ ਪੈਦਾ ਕਰ ਕੇ ਪਾਲਣਾ ਤੇ ਸੰਘਾਰ ਕਰ ਰਿਹਾ ਹੈ। ਬਹੁਤ ਸਾਰੇ ਲੋਕ ਉਸ ਦੇ ਅਨੁਸਾਰੀ ਹੋ ਕੇ ਮੂਰਤੀ ਪੂਜਾ ਛੱਡ ਕੇ ਪਰਮੇਸ਼ਰ ਦੀ ਭਗਤੀ ਕਰਨ ਲੱਗੇ। ਹੌਲੀ-ਹੌਲੀ ਇਬਰਾਹੀਮ ਪੈਗ਼ੰਬਰ ਮਸ਼ਹੂਰ ਹੋ ਗਿਆ। ਇਸੇ ਕੋਠੇ ਵਿਚ (ਜੋ ਹੁਣ ਕਾਬਾ ਹੈ) ਇਬਰਾਹੀਮ ਭਜਨ ਕਰਦਾ ਹੁੰਦਾ ਸੀ। ਲੋਕ ਉਸ ਨੂੰ ਬਾਹਰੋਂ ਮੱਥਾ ਟੇਕ ਕੇ ਚਲੇ ਜਾਂਦੇ। ਉਸ ਦੇ ਮੋਏ ਤੋਂ ਭੀ ਉਹੋ ਚਾਲ ਰਹੀ, ਜੋ ਹੁਣ ਤਕ ਹੈ। ਇਹ ਕੋਠਾ ੧੨ ਗਜ਼ ਲੰਮਾ ੧੦ ਗਜ਼ ਚੌੜਾ, ਵਿਚ ੩ ਥੰਮ੍ਹ, ਇਕ ਕੋਠੜੀ ਅੰਮਾ ਹੱਵਾ ਦੀ ਇਕ ਥੜ੍ਹਾ ਬਾਬੇ ਆਦਮ ਦਾ ਹੈ। ਪੂਰਬ ਵੱਲ ਇੱਕੋ ਦਰਵਾਜ਼ਾ ਹੈ, ਬੂਹੇ ਦੇ ਖੱਬੇ ਸੰਗ ਅਸਵਦ ਨਾਲ ਕਾਲਾ ਪੱਥਰ ੫ ਫ਼ੁੱਟ ਉੱਚਾ ਤੇ ਅੱਗੇ ਸੰਗ ਮਨਾਤ ਨਾਮ ੬ ਫ਼ੁੱਟ ਉੱਚਾ ਹੈ। ਇਨ੍ਹਾਂ ਦੋਹਾਂ ਦੇ ਗਿਰਦੇ ਜੰਗਲ ਹੈ ਤੇ ਅੱਗੇ ਇਨ੍ਹਾਂ ਪੱਥਰਾਂ 'ਤੇ ਕੋਠੇ ਉੱਤੇ ਰੇਸ਼ਮੀ ਗਲਾਫ਼ ਸ਼ਾਹ ਰੂਮ ਦੀ ਤਰਫ਼ੋਂ ਚੜ੍ਹੇ ਰਹਿੰਦੇ ਹਨ, ਜੋ ਹਰ ਸਾਲ ਬਦਲੇ ਜਾਂਦੇ ਹਨ। ਉਹ ਕੱਪੜਾ ਪਵਿੱਤਰ ਮੰਨ ਕੇ ਪ੍ਰਸ਼ਾਦ ਵਜੋਂ ਹਾਜੀ ਲੈ ਕੇ ਆਂਵਦੇ ਹਨ। ਜੋ ਮੁਰਦੇ ਉੱਤੇ ਪਾ ਕੇ ਦੱਬਣ ਲੱਗੇ ਲਾਹ ਲੈਂਦੇ ਹਨ। ਇਸੇ ਤਰ੍ਹਾਂ ਹਿੰਦੂ ਜਗਨਨਾਥ ਦੇ ਚੋਲੇ ਦਾ ਕੱਪੜਾ ਲੈ ਆਂਵਦੇ ਹਨ। ਕਾਬੇ ਦੇ ਬੂਹੇ ਤੋਂ ਸੱਜੇ ਪਾਸੇ ਆਬੇ ਜਮਜਮ ਖੂਹ ਹੈ। ਜਿਸ ਦੀ ਕਥਾ ਇਉਂ ਉਸ ਦੇ ਮੁਰੀਦਾਂ ਪਾਸੋਂ ਸੁਣਨ ਵਿਚ ਆਈ ਹੈ ਕਿ ਜਦ ਇਬਰਾਹੀਮ ਥੋੜ੍ਹੇ ਦਿਨਾਂ ਦਾ ਖੇਡ ਰਿਹਾ ਸੀ, ਉਦੋਂ ਮੱਕੇ ਵਿਚ ਪਾਣੀ ਘੱਟ ਸੀ, ਇਸ ਦੀ ਮਾਈ ਤ੍ਰਿਹਾਈ ਹੋਈ ਤਾਂ ਬਾਲਕ ਦੇ ਅੱਡੀ ਘਸਾਉਣ ਨਾਲ ਜੋ ਟੋਆ ਹੋਇਆ, ਉਥੇ ਚਸ਼ਮਾ ਨਿਕਲ ਗਿਆ, ਜੋ ਫਿਰ ਵੱਡਾ ਚੌੜਾ ਖੂਹ ਬਣਾਇਆ ਗਿਆ, ਉਸ ਨੂੰ ਆਬੇ-ਜਮਜਮ ਆਖਦੇ ਹਨ। ਹਾਜੀ ਲੋਕ ਇਸ ਨੂੰ ਗੰਗਾ ਜਲ ਵਾਂਗੂੰ ਵਰਤਦੇ ਹਨ। ਹੱਜ ਦੀ ਜਗ੍ਹਾ ਹਿਦ ਪਹਾੜੀ ਅਰਨਾਦ ਨਾਮੀ ਮੱਕੇ ਸ਼ਹਿਰ ਤੋਂ ੯ ਕੋਹ ਦੱਖਣ ਵੱਲ ਹੈ। ਈਦ ਤੋਂ ਇਕ ਦਿਨ ਪਹਿਲੇ ਸਭ ਹਾਜੀ ਉਥੇ ਇਕੱਠੇ ਹੁੰਦੇ ਹਨ ਤੇ ਰੂਮ ਸ਼ਾਮ ਦੇ ਰਸਤੇ ਵੱਲ ਤੱਕਦੇ ਰਹਿੰਦੇ ਹਨ। ਉਸੇ ਦਿਨ ਦੋ ਕਾਜ਼ੀ ਊਠਣੀਆਂ ਉੱਤੇ ਚੜ੍ਹੇ ਹੋਏ, ਇਕ ਸ਼ਾਹ ਰੂਮ ਵੱਲੋਂ, ਦੂਜਾ ਸ਼ਾਹ ਸ਼ਾਮ ਦੀ ਤਰਫ਼ੋਂ ਪੈਗ਼ੰਬਰ ਦੀਆਂ ਚੀਜ਼ਾਂ ਵਾਲੇ ਸੰਦੂਕ ਲੈ ਕੇ ਆਉਂਦੇ ਹਨ। ਉਨ੍ਹਾਂ ਦੇ ਦੇਖਣ ਨੂੰ ਹੱਜ ਆਖਦੇ

ਹਨ। ਉਹ ਕਾਜ਼ੀ ਚੜ੍ਹੇ-ਚੜ੍ਹਾਏ ਮੁੜ ਜਾਂਦੇ ਹਨ, ਉਤਰਦੇ ਨਹੀਂ। ਉਸੇ ਪਹਾੜੀ ਪਰ ਇਕ ਮਸੀਤ ਹੈ। ਆਖਦੇ ਹਨ—ਇਥੇ ਮੁਹੰਮਦ ਸਾਹਿਬ ਨੇ ਯਹੂਦੀਆਂ ਨੂੰ ਚੰਦ ਦੇ ਦੋ ਟੁਕੜੇ ਕਰ ਕੇ ਦਿਖਾਏ ਸੀ। ਇਕ ਟੁਕੜਾ ਪੈਗ਼ੰਬਰ ਦੀ ਆਸਤੀਨ ਵਿਚ ਆ ਕੇ ਮਸੀਤ ਦੇ ਬੂਹੇ ਨਿਕਲ ਗਿਆ, ਦੂਜਾ ਮਸੀਤ ਦੀ ਕੰਧ ਪਾੜ ਕੇ ਨਿਕਲ ਗਿਆ। ਉਸ ਮੋਰੀ ਦਾ ਦਰਸ਼ਨ ਵੀ ਹਾਜੀ ਕਰਦੇ ਹਨ। ਜੱਦੇ ਵਿਚ ਮਾਈ ਹੱਵਾ ਦੀ ਕਬਰ ਦੀ ਜਿਆਰਤ ਹੁੰਦੀ ਹੈ, ਬਾਬੇ ਆਦਮ ਦੀ ਕਬਰ ਸੰਗਲਾਦੀਪ ਵਿਚ ਹੈ। ਜੱਦੇ ਤੋਂ ੪੦ ਕੋਹ ਮੱਕਾ ਹੈ, ਹਾਜੀ ਇਥੋਂ ਹੀ ਬ੍ਰਹਮਚਾਰਯ ਹੀ ਧਾਰ ਲੈਂਦੇ ਹਨ, ਅਦਬ ਨਾਲ ਭਜਨ ਕਰਦੇ ਮੱਕੇ ਵਿਚ ਪਹੁੰਚ ਜਾਂਦੇ ਤੇ ਆਪਣੇ ਆਪਣੇ ਮੁਲਕਾਂ ਦੀ ਤਰਫ਼ ਦੇ ਦਾਲਾਨਾਂ ਵਿਚ ਖੜੇ ਹੋ ਕੇ ਨਮਾਜ਼ ਪੜ੍ਹ ਕੇ ਕਾਬੇ ਦੀ ਪਰਿਕਰਮਾ ਲੈਂਦੇ ਹਨ। ਫਿਰ ਆਬੇ-ਜਮਜਮ ਦਾ ਜਲ ਪੀਂਦੇ, ਕਾਬੇ ਦੀ ਕੰਧ ਨਾਲ ਰਲ-ਮਿਲ ਕੇ ਸੰਗ ਅਸਵਦ ਨੂੰ ਚੁੰਮਦੇ ਹਨ, ਕੋਈ ਕੋਈ ਮਜਾਵਰਾਂ ਨੂੰ ਲਾਲਚ ਦੇ ਕੇ ਕਾਬੇ ਦੇ ਅੰਦਰ ਭੀ ਜਾਂਦੇ ਹਨ, ਪਰ ਮਜਾਵਰ ਉਨ੍ਹਾਂ ਨੂੰ ਇਧਰ-ਉਧਰ ਤੇ ਉੱਪਰ ਵੇਖਣ ਨਹੀਂ ਦਿੰਦੇ, ਹੇਠਾਂ ਮੂੰਹ ਰਖਾਂਵਦੇ ਹਨ। ਥੰਮ੍ਹ ਨੂੰ ਜੱਫੀ ਪਵਾ ਕੇ ਬਾਹਰ ਕਰ ਦਿੰਦੇ ਹਨ। ਕੋਈ ਕੋਈ ਛੇਤੀ ਨਮਾਜ਼ ਭੀ ਅੰਦਰ ਪੜ੍ਹ ਆਂਵਦੇ ਹਨ। ਭਾਵੇਂ ਨਾਨਕ ਕਲੰਦਰ ਦੇ ਮਕਾਨ ਤਾਂ ਉਨ੍ਹਾਂ ਦੇਸ਼ਾਂ ਵਿਚ ਬਹੁਤ ਹਨ, ਪਰ ਪੰਜ ਮਕਾਨ ਬੜੇ ਉੱਘੇ ਹਨ: ੧. ਅਦਨ ਵਿਚ, ੨. ਜੱਦੇ ਵਿਚ, ੩. ਮੱਕੇ ਵਿਚ, ੪. ਮਦੀਨੇ ਵਿਚ, ੫. ਬਗ਼ਦਾਦ ਵਿਚ। ਇਹ ਸਭ ਮਕਾਨ ਮਸੀਤਾਂ ਦੇ ਢੰਗ ਪੁਰ ਇੱਕੋ ਨਮੂਨੇ ਦੇ ਬਣੇ ਹੋਏ ਤੇ ਸੋਨੇ ਦੇ ਕਲਸ਼ ਵਾਲੇ ਹਨ। ਸਭਨਾਂ ਵਿਚ ਇਕ ਥੜ੍ਹਾ ਹੈ। ਅਦਨ ਤੋਂ ਬਿਨਾਂ ਹੋਰ ਚੌਹਾਂ ਵਿਚ ਸ਼ਾਹ ਰੂਮ ਦੀ ਵੱਲੋਂ ਪੁੰਨਯ ਦੇ ਲੰਗਰ ਲੱਗੇ ਹੋਏ ਹਨ। ਮਜਾਵਰਾਂ ਨੂੰ ਨੌਕਰੀ ਮਿਲਦੀ ਹੈ, ਲਿਬਾਸ ਉਨ੍ਹਾਂ ਦੀ ਮੋਟੀ ਪਿੰਨੀ ਤੋਂ ਉੱਪਰ ਗੋਡੇ ਤੋਂ ਹੇਠਾਂ ਤਾਈਂ ਕੱਛ ਜੈਸਾ, ਰੰਗ ਨੀਲਾ ਜਾਂ ਕਬੀਲੀ ਹੁੰਦੀ ਹੈ।

ਇਹ ਕਥਾ (੧) ਹਾਜੀ ਗ਼ੁਲਾਮ ਰੰਗਪੁਰੇ ਵਾਲੇ ਦੀ ਜ਼ਬਾਨੀ, (੨) ਹਾਜੀ ਗ਼ੁਲਾਮ ਮੁਹੱਉੱਦੀਨ ਦੀਨ ਮੌਲਵੀ ਤੋਂ, (੩) ਇਲਾਹੀ ਬਖ਼ਸ਼ ਦੇ ਬੇਟੇ ਹਾਜੀ ਗ਼ੁਲਾਮ ਮੁਹੰਮਦ ਸਿਆਲਕੋਟੀਏ ਤੋਂ, (੪) ਹਾਜੀ ਫ਼ਤਹਿ ਖ਼ਾਂ, ਜਹਾਜ਼ਾਂ ਦੇ ਦਲਾਲ, ਬੰਬਈ ਰਹਿਣ ਵਾਲੇ ਤੋਂ, (੫) ਸ਼ਾਹਬਾਜ਼ ਖ਼ਾਂ, ਸ਼ਾਹਜ਼ਾਦਾ ਕਾਬਲ ਤੋਂ, (੬) ਹਾਜੀ ਕੁਤਬ ਦੀਨ ਲਾਹੌਰੀ ਤੋਂ, (੭) ਹਾਜੀ ਇਮਾਮ ਬਖ਼ਸ਼ ਦੇਹਲਵੀ ਤੋਂ ਸੁਣੀ ਹੈ। ਇਹੋ ਜਿਹੇ ਹੋਰ ਵੀ ਅਨੇਕ ਲੋਕ ਦੱਸਦੇ ਹਨ ਕਿ ਜੋ ਤੁਸਾਂ ਲਿਖਿਆ ਹੈ, ਸਭ ਸੱਚ ਹੈ।

ਉਪਰੋਕਤ ਵਿਚਾਰ ਤਵਾਰੀਖ਼ ਦੇ ਹਵਾਲੇ ਦੀ ਹੈ, ਇਸ ਤੋਂ ਅੱਗੇ ਗੱਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਇਉਂ ਕਥਨ ਕੀਤਾ ਹੈ ਕਿ ਜਿਹੜੇ ਬੁੱਤ ਇਬਰਾਹੀਮ ਨੇ ਤੁੜਵਾਏ ਜਾਂ ਤੋੜੇ ਸਨ, ਉਹ ਪੱਥਰ ਕਾਫ਼ੀ ਦੇਰ ਤਕ ਉਵੇਂ ਹੀ ਪਏ ਰਹੇ, ਜਦੋਂ ਮੁਹੰਮਦ ਸਾਹਿਬ ਦਾ ਸਮਾਂ ਆਇਆ ਤਾਂ ਉਸ ਨੇ ਸਾਰੇ ਬੁੱਤ ਨਦੀ ਵਿਚ ਸੁਟਵਾ ਦਿੱਤੇ ਸਨ। ਕੇਵਲ ਸ਼ਿਵਲਿੰਗ ਰੱਖ ਲਿਆ ਤੇ ਫਿਰ ਸਤਿਕਾਰ ਨਾਲ ਚਾਦਰ ਆਪਣੇ ਹੱਥੀਂ ਤੇ ਸਾਰਿਆਂ ਦੇ ਹੱਥ ਲੁਆ ਕੇ ਉਸ ਦੇ ਉੱਪਰ ਪਾਈ ਤੇ ਫਿਰ ਉਸ ਸ਼ਿਲਵਿੰਗ ਦਾ ਪੱਥਰ ਮੁਹੰਮਦ ਸਾਹਿਬ ਨੇ ਆਪਣੇ ਹੱਥੀਂ ਸਥਾਪਨ ਕੀਤਾ, ਜਿਸ ਦਾ ਹੱਜ ਸ਼ਰਧਾ ਨਾਲ ਮੁਸਲਮਾਨ ਕਰਦੇ ਹਨ ਅਤੇ ਮੱਕੇ ਦੀ ਜ਼ਿਆਰਤ ਜਾਂਦੇ ਹਨ।

## ਸੁੰਨਤਿ ਮੁਸਲਮਾਣ ਦੀ; ਤਿਲਕ ਜੰਞੂ ਹਿੰਦੂ ਲੋਭਾਣੇ।

ਮੁਸਲਮਾਨਾਂ ਦੀ ਸ਼ਰ੍ਹਾ ਅਨੁਸਾਰ ਗੁਪਤ ਅੰਗ ਇੰਦ੍ਰੀ ਦਾ ਮੂਹਰਲਾ ਮਾਸ ਕੱਟਣਾ ਸੁੰਨਤ ਕਹਿਲਾਉਂਦਾ ਹੈ। ਬਚਪਨ ਵਿਚ ਹੀ ਇਹ ਰੀਤ ਕਰ ਕੇ ਇਸਲਾਮ ਧਾਰਨੀ ਮੰਨਿਆ ਜਾਂਦਾ ਹੈ, ਫਿਰ ਉਸ ਨੂੰ ਮੁਸਲਮਾਨ ਦੀ ਮਾਨਤਾ ਪ੍ਰਾਪਤ ਹੁੰਦੀ ਹੈ ਅਤੇ ਹਿੰਦੂ ਧਰਮ ਦੀ ਰੀਤ ਮੱਥੇ 'ਤੇ ਤਿਲਕ = ਚਿੰਨ੍ਹ, ਜੋ ਚੰਦਨ, ਕੇਸਰ ਜਾਂ ਮਿੱਟੀ ਆਦਿ ਦਾ ਕਈ ਤਰ੍ਹਾਂ ਦੀ ਬਨਾਵਟ ਦਾ ਮੰਨਿਆ ਹੋਇਆ ਹੈ ਅਤੇ ਜੰਞੂ = ਸੂਤਰ ਦੀ ਡੋਰ ਧਰਮ ਰੀਤ ਅਨੁਸਾਰ ਉਸ ਨੂੰ ਵੱਟ ਚਾੜ੍ਹ ਕੇ ਉਸ ਦੀਆਂ ਗੰਢਾਂ ਦੇ ਕੇ ਗਲ ਵਿਚ ਪਾਉਂਦੇ ਹਨ। ਹਿੰਦੂ ਧਰਮ ਦੀ ਰੀਤ ਵਿਚ ਲੋਭਾਣੇ = ਆਕਰਸ਼ਤ ਹੋਏ, ਭਾਵ ਪ੍ਰੀਤ ਕਰਦੇ ਹਨ।

## ਰਾਮ ਰਹੀਮ ਕਹਾਇਦੇ; ਇਕੁ ਨਾਮੁ ਦੁਇ ਰਾਹ ਭੁਲਾਣੇ।

ਰਾਮ ਰਹੀਮ = ਦੋਵੇਂ ਨਾਮ ਇਕ ਪਰਮਾਤਮਾ ਦੇ ਹੀ ਹਨ, ਅੰਤਰਾ ਕੇਵਲ ਭਾਸ਼ਾ ਦਾ ਹੈ। ਸੰਸਕ੍ਰਿਤ ਵਿਚ ਰਾਮ ਤੇ ਅਰਬੀ ਵਿਚ ਰਹੀਮ ਅਤੇ ਪਰਮਾਤਮਾ ਦੇ ਗੁਣਾਂ ਦੇ ਆਧਾਰ 'ਤੇ ਵੱਖਰੇ-ਵੱਖਰੇ ਦਿੱਸ ਰਹੇ ਹਨ।

ਰਾਮ = ਰਮਿਆ ਹੋਇਆ ਪਰਮਾਤਮਾ ਰਹੀਮ = ਰਹਿਮ ਕਰਨ ਵਾਲਾ, ਤਰਸ ਕਰਨ ਵਾਲਾ ਖ਼ੁਦਾ ਇਕ ਪਰਮਾਤਮਾ ਦੇ ਦੋ ਨਾਮ ਕਹਾਇਦੇ = ਕਹੇ ਜਾਂਦੇ ਹਨ, ਪਰ ਅਗਿਆਨੀ ਪੁਰਸ਼ਾਂ ਨੇ ਰਹੀਮ ਮੁਸਲਮਾਨਾਂ ਦਾ ਮੰਨ ਕੇ ਅਤੇ ਰਾਮ ਹਿੰਦੂਆਂ ਦਾ ਮੰਨ ਕੇ ਦੁਇ = ਦ੍ਵੈਸ਼ ਕਰਨ ਵਾਲੇ ਪਰਮਾਤਮਾ ਦੀ ਪ੍ਰੇਮਾ-ਭਗਤੀ ਦੇ ਰਾਹ = ਰਸਤੇ ਤੋਂ ਭੁਲਾਣੇ = ਭੁੱਲ ਗਏ ਹਨ, ਪਰ ਗੁਰੂ ਘਰ ਵਿਚ ਦੋਵਾਂ ਦੀ ਐਸੀ ਏਕਤਾ ਹੈ, ਜੈਸਾ ਕਿ :

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥** *(ਰਾਮਕਲੀ ਮ: ੫, ਅੰਗ ੮੮੫)*

## ਬੇਦ ਕਤੇਬ ਭੁਲਾਇਕੈ; ਮੋਹੇ ਲਾਲਚ ਦੁਨੀ ਸੈਤਾਣੇ।

ਹਿੰਦੂ ਧਰਮ ਦੇ ਜੋ ਚਾਰੇ ਵੇਦ ਹਨ (ਸਾਮ ਵੇਦ, ਰਿਗ ਵੇਦ, ਜੁਜਰ ਵੇਦ, ਅਥਰਬਣ ਵੇਦ) ਅਤੇ ਇਸਲਾਮ ਦੀਆਂ ਚਾਰ ਕਤੇਬ = ਕਿਤਾਬਾਂ, ਧਾਰਮਿਕ ਪੁਸਤਕਾਂ (ਕੁਰਾਨ, ਅੰਜੀਰ, ਤੌਰੇਤ, ਜੰਬੂਰ) ਇਉਂ ਦੋਨੋਂ ਧਰਮ ਆਪਣੇ-ਆਪਣੇ ਧਾਰਮਿਕ ਗ੍ਰੰਥਾਂ ਦੇ ਸਿਧਾਂਤ ਨੂੰ ਭੁਲਾਇਕੈ = ਵਿਸਾਰ ਕੇ ਪਦਾਰਥਾਂ ਦੇ ਲਾਲਚ = ਲੋਭ ਵਿਚ ਮੋਹੇ = ਖਿੱਚੇ ਗਏ। ਦੁਨੀ = ਦੁਨੀਆਂ ਦੇ ਲੋਕ ਸੈਤਾਣੇ = ਸ਼ੈਤਾਨ ਹੋ ਗਏ, ਭਾਵ ਬੁਰਿਆਈਆਂ ਵੱਲ ਲੱਗ ਗਏ। ਸੈਤਾਣੇ = ਸ਼ੈਤਾਨ, ਜੋ ਕੁਰਾਨ ਅਤੇ ਬਾਈਬਲ ਵਿਚ ਬੁਰਿਆਈਆਂ ਵੱਲ ਪ੍ਰੇਰਣ ਵਾਲਾ ਇਕ ਫ਼ਰਿਸ਼ਤਾ ਮੰਨਿਆ ਹੈ, ਇਉਂ ਲੋਕ ਉਸ ਦਾ ਰੂਪ ਹੋ ਗਏ, ਜਿਸ ਕਰਕੇ :

## ਸਚ ਕਿਨਾਰੇ ਰਹਿ ਗਇਆ; ਖਹਿ ਮਰਦੇ ਬਾਹਮਣ ਮਉਲਾਣੇ।

ਇਉਂ ਸੱਚ, ਭਾਵ ਸਤਿ ਕਿਨਾਰੇ = ਪਾਸੇ ਰਹਿ ਗਿਆ ਤੇ ਆਪਸ ਵਿਚ ਹੀ ਖਹਿ = ਟਕਰਾ ਟਕਰਾ ਕੇ ਧਰਮ ਦੇ ਆਗੂ ਬ੍ਰਾਹਮਣ ਅਤੇ ਮਉਲਾਣੇ = ਮੌਲਵੀ ਮਰਦੇ = ਮਰ ਰਹੇ ਹਨ। ਜੈਸਾ ਕਿ :

**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥** *(ਮਾਝ ਕੀ ਵਾਰ ਮ: ੧, ਅੰਗ ੧੪੫)*

## ਸਿਰੋ ਨ ਮਿਟੇ; ਆਵਣ ਜਾਣੇ॥੨੧॥

ਇਉਂ ਈਰਖਾਲੂ ਧਰਮੀ ਕਹਿਲਾਉਣ ਵਾਲਿਆਂ ਦੇ ਸਿਰੋ = ਸਿਰਾਂ ਉੱਤੋਂ ਆਵਣ ਜਾਣੇ = ਜੰਮਣਾ-ਮਰਨਾ, ਭਾਵ ਆਵਣ = ਜੰਮ ਕੇ ਆਉਣਾ, ਜਾਣੇ = ਮਰ ਕੇ ਜਾਣਾ ਮਿਟੇ = ਨਾਸ਼ ਨਹੀਂ ਹੁੰਦਾ॥੨੧॥

### ਪਉੜੀ ੨੨ (ਧਰਮ ਦੀ ਹਾਲਤ)

## ਚਾਰੇ ਜਾਗੇ ਚਹੁ ਜੁਗੀ; ਪੰਚਾਇਣੁ ਪ੍ਰਭੁ ਆਪੇ ਹੋਆ।

ਚਹੁ = ਚਾਰ ਜੁਗੀ = ਜੁਗਾਂ (ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਵਿਚ ਚਾਰੇ = ਚਾਰ ਸਾਧਨ ਜਾਗੇ = ਪ੍ਰਗਟ ਹੋਏ, ਭਾਵ ਸੱਤ, ਯੱਗ, ਪੂਜਾ, ਦਾਨ। ਇਹ ਚਾਰ ਸਾਧਨ ਚਾਰੇ ਜੁਗਾਂ ਦੇ ਪ੍ਰਸਿੱਧ ਹੋਏ ਅਤੇ ਪੰਚਾਇਣੁ = ਪੰਜਵਾਂ ਸਾਧਨ ਪ੍ਰਭੁ = ਪਰਮਾਤਮਾ ਨੇ ਆਪ ਗੁਰੂ ਨਾਨਕ ਰੂਪ ਪ੍ਰਗਟ ਹੋ ਕਰਕੇ ਨਾਮ ਦੀ ਵਿਸ਼ੇਸ਼ਤਾ ਵਾਲਾ ਪ੍ਰਗਟ ਕੀਤਾ। ਇਉਂ ਪੰਜਵਾਂ ਸ੍ਰੇਸ਼ਟ ਕਰਮ ਕਲਿਜੁਗ ਵਿਚ ਨਾਮ ਦਾ ਪ੍ਰਗਟ ਹੋਆ = ਹੋਇਆ ਹੈ। ਜੈਸਾ ਕਿ :

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥** *(ਗਉੜੀ ਰਵਿਦਾਸ, ਅੰਗ ੩੪੬)*

## ਆਪੇ ਪਟੀ ਕਲਮਿ ਆਪਿ; ਆਪੇ ਲਿਖਣਿਹਾਰਾ ਹੋਆ।

('ਪੱਟੀ' ਅੱਧਕ ਸਹਿਤ ਬੋਲੋ)

ਪ੍ਰਭੂ ਆਪੇ = ਆਪ ਹੀ ਜੀਵਾਂ ਦੇ ਮੱਥੇ ਰੂਪ ਪਟੀ = ਤਖ਼ਤੀ ਦੇ ਉੱਤੇ ਹੁਕਮ ਰੂਪੀ ਕਲਮਿ = ਲੇਖਣੀ ਨਾਲ ਆਪੇ = ਆਪਣੇ ਆਪ ਜੀਵਾਂ ਦਾ ਕਰਮ ਲਿਖਣਿਹਾਰਾ = ਲਿਖਣ ਵਾਲਾ ਹੋਆ = ਹੋਇਆ ਹੈ।

## ਬਾਝੁ ਗੁਰੂ ਅੰਧੇਰੁ ਹੈ; ਖਹਿ ਖਹਿ ਮਰਦੇ ਬਹੁ ਬਿਧਿ ਲੋਆ।

ਕਿਉਂਕਿ ਪੂਰਨ ਗੁਰੂ ਤੋਂ ਬਾਝੁ = ਬਿਨਾਂ ਅਗਿਆਨਤਾ ਦਾ ਅੰਧੇਰੁ = ਹਨੇਰਾ ਹੈ ਅਤੇ ਲੋਆ = ਲੋਕ ਬਹੁ = ਬਹੁਤ ਈਰਖਾ ਦੇ ਬਿਧਿ = ਤਰੀਕਿਆਂ ਨਾਲ ਖਹਿ ਖਹਿ = ਟਕਰਾ ਟਕਰਾ ਕੇ ਮਰਦੇ ਹਨ।

## ਵਰਤਿਆ ਪਾਪੁ ਜਗਤ੍ਰ ਤੇ; ਧਉਲ ਉਡੀਣਾ ਨਿਸਿਦਿਨ ਰੋਆ।

('ਜਗੱਤ੍ਰ' ਅੱਧਕ ਸਹਿਤ ਬੋਲੋ)

ਇਸ ਢੰਗ ਨਾਲ ਸਾਰੇ ਜਗਤ੍ਰ = ਸੰਸਾਰ 'ਤੇ ਪਾਪੁ = ਅਪਰਾਧ, ਮੰਦ ਕਰਮ ਦਾ ਵਰਤਾਰਾ ਵਰਤਿਆ = ਵਰਤ ਗਿਆ, ਜਿਸ ਕਰਕੇ ਧਰਮ ਰੂਪੀ ਧਉਲ = ਬੈਲ ਉਡੀਣਾ = ਉਦਾਸ ਹੋ ਕੇ ਨਿਸਿਦਿਨ = ਰਾਤ ਦਿਨ ਰੋਆ = ਰੋਇਆ ਕਿ ਮੇਰੀ ਰੱਖਿਆ ਨਹੀਂ ਹੋ ਰਹੀ।

## ਬਾਝੁ ਦਇਆ ਬਲਹੀਣ ਹੋਇ; ਨਿਘਰ ਚਲੇ ਰਸਾਤਲਿ ਟੋਆ।

ਦਇਆ = ਤਰਸ ਤੋਂ ਬਾਝੁ = ਬਿਨਾਂ ਬਲਹੀਣ = ਕਮਜ਼ੋਰ ਹੋਇ = ਹੋ ਕਰਕੇ ਰਸਾਤਲਿ = ਨਰਕਾਂ ਦੇ ਟੋਆ = ਖਾਤੇ ਵਿਚ ਸੰਸਾਰ ਨਿਘਰ = ਗ਼ਰਕ ਚਲੇ = ਚੱਲਿਆ ਹੈ।

## ਖੜਾ ਇਕਤੇ ਪੈਰ ਤੇ; ਪਾਪਾ ਸੰਗਿ ਬਹੁ ਭਾਰਾ ਹੋਆ।

('ਖੜ੍ਹਾ' ਭਾਰਾ ਬੋਲੋ)

ਸਤਿਜੁਗ ਵਿਚ ਧਰਮ ਰੂਪੀ ਧਉਲ ਦੇ ਚਾਰ ਪੈਰ (ਸਤਿ, ਯੱਗ, ਪੂਜਾ, ਦਾਨ) ਸਨ, ਕਲਿਜੁਗ ਵਿਚ ਇਕ ਦਾਨ ਰੂਪੀ ਇਕਤੇ = ਇਕ ਪੈਰ = ਪਾਂਵ ਤੇ ਖੜਾ = ਟਿਕਿਆ ਹੋਇਆ ਹੈ, ਪਰ ਇਕ ਪੈਰ ਹੋਣ ਕਰਕੇ ਪਾਪਾ = ਗੁਨਾਹਾਂ ਨਾਲ ਭਾਰਾ = ਬੋਝ ਬਹੁ = ਬਹੁਤਾ ਹੋਆ = ਹੋ ਗਿਆ ਹੈ, ਜਿਸ ਕਰਕੇ ਟਿਕਣਾ ਔਖਾ ਹੋ ਗਿਆ।

## ਥੰਮੇ ਕੋਇ ਨ ਸਾਧੁ ਬਿਨੁ; ਸਾਧੁ ਨ ਦਿਸੈ ਜਗਿ ਵਿਚਿ ਕੋਆ।

ਪੂਰਨ ਸਾਧੁ = ਸਾਧੂ ਤੋਂ ਬਿਨੁ = ਬਿਨਾਂ ਥੰਮੇ = ਟਿਕਾਣਾ ਕੋਇ = ਕੋਈ ਭੀ ਨ = ਨਹੀਂ ਦੇ ਸਕਦਾ, ਇਹੋ ਜਿਹੇ ਸੰਸਾਰ ਨੂੰ ਰੁੜ੍ਹੇ ਜਾਂਦੇ ਨੂੰ ਧਰਮ ਦਾ ਥੰਮ੍ਹ ਦੇਣ ਵਾਲਾ ਸਾਧ ਕੋਈ ਜਗਿ = ਜਗਤ ਵਿਚ ਕੋਆ = ਕੋਈ ਭੀ ਨ = ਨਹੀਂ ਦਿਸੈ = ਦਿੱਸਦਾ। ਥੋੜ੍ਹੇ ਥੋੜ੍ਹੇ ਜਗ੍ਹਾ ਦੇ ਅੰਦਰ ਨਾਮ ਜਪਣ ਵਾਲੇ ਸਾਧੂ ਧਰਮ ਦੇ ਉਪਦੇਸ਼ ਕਰਦੇ ਹੋਏ ਧਰਮ ਦੀ ਰੱਖਿਆ ਕਰਦੇ ਹਨ, ਪਰ ਪੂਰੇ ਸੰਸਾਰ ਨੂੰ ਤਾਰਨ ਦੀ ਸਮਰੱਥਾ ਕਿਸੇ ਵਿਚ ਵੀ ਨਹੀਂ ਸੀ, ਉਹ ਸਮਰੱਥਾ ਗੁਰੂ ਨਾਨਕ ਸਾਹਿਬ ਵਿਚ ਹੋਈ। ਜੈਸਾ ਕਿ:

**ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥੨॥**

*(ਬਿਲਾਵਲੁ ਮ: ੫, ਅੰਗ ੮੨੭)*

# ਧਰਮ ਧਉਲ ਪੁਕਾਰੇ; ਤਲੈ ਖੜੋਆ ॥੨੨॥

(ਪਾਠਾਂਤ੍ਰ ‘ਖਲੋਆ’)

ਇਸ ਲਈ ਧਰਮ ਰੂਪੀ ਧਉਲ = ਬੈਲ ਸੰਸਾਰ ਦੇ ਪਾਪਾਂ ਰੂਪ ਧਰਤੀ ਦੇ ਤਲੈ = ਹੇਠਾਂ ਖੜੋਆ = ਖਲੋਤਾ ਹੋਇਆ ਦੁੱਖ ਭਰੀ ਆਵਾਜ਼ ਦਿੰਦਾ ਹੈ ਕਿ ਮੈਨੂੰ ਹੁਣ ਪਾਪਾਂ ਦੇ ਭਾਰ ਨੇ ਡੋਬ ਹੀ ਦੇਣਾ ਹੈ॥੨੨॥

**ਪਉੜੀ ੨੩ (ਗੁਰੂ ਨਾਨਕ ਅਵਤਾਰ)**

# ਸੁਣੀ ਪੁਕਾਰਿ ਦਾਤਾਰ ਪ੍ਰਭੁ; ਗੁਰੁ ਨਾਨਕ ਜਗ ਮਾਹਿ ਪਠਾਇਆ।

ਧਰਮ ਰੂਪੀ ਧੌਲ ਦੀ ਪੁਕਾਰਿ = ਫ਼ਰਿਆਦ ਸੁਣੀ = ਸੁਣ ਕੇ ਦਾਤਾਰ = ਦਾਤਾਂ ਦੇਣ ਵਾਲੇ ਪ੍ਰਭੁ = ਪਰਮਾਤਮਾ ਨੇ ਜਗਤ ਦੀ ਕਲਿਆਣ ਵਾਸਤੇ ਗੁਰੂ ਨਾਨਕ ਸਾਹਿਬ ਨੂੰ ਜਗ = ਸੰਸਾਰ ਦੇ ਮਾਹਿ = ਵਿਚ ਪਠਾਇਆ = ਭੇਜਣਾ ਕੀਤਾ। ਇਹ ਇਕ ਅਕਾਲ ਪੁਰਖ ਦੀ ਖੇਡ ਹੈ, ਜੋ ਨਿਰੰਕਾਰ ਸਰੂਪ ਹੋ ਕੇ ਹੁਕਮ ਦਿੰਦਾ ਹੈ ਤੇ ਗੁਰੂ ਨਾਨਕ ਸਰੂਪ ਹੋ ਕੇ ਹੁਕਮ ਮੰਨਦਾ ਹੈ। ਇਹ ਸੰਸਾਰ ਨੂੰ ਸਮਝਾਉਣ ਵਾਸਤੇ ਦੋ ਰੂਪ ਬਣਾਏ ਹਨ। ਜਿਵੇਂ ਕਿ :

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** *(ਸਵਈਏ ਮਹਲੇ ਪੰਜਵੇ ਕੇ, ਅੰਗ ੧੪੦੮)*

# ਚਰਨ ਧੋਇ ਰਹਰਾਸਿ ਕਰਿ; ਚਰਣਾਮ੍ਰਿਤੁ ਸਿਖਾਂ ਪੀਲਾਇਆ।

ਗੁਰੂ ਸਾਹਿਬ ਨੇ ਰਹਰਾਸਿ = ਰਹੁ-ਰੀਤੀ ਕਰਿ = ਕਰ ਕੇ ਚਰਨ = ਪੈਰ ਦਾ ਸੱਜਾ ਅੰਗੂਠਾ ਧੋਇ = ਧੋ ਕੇ ਚਰਣਾਮ੍ਰਿਤ = ਚਰਨਾਂ ਦਾ ਅੰਮ੍ਰਿਤ ਸਿੱਖਾਂ ਨੂੰ ਪੀਲਾਇਆ = ਪਿਲਾਉਣਾ ਕੀਤਾ।

# ਪਾਰਬ੍ਰਹਮ ਪੂਰਨ ਬ੍ਰਹਮ; ਕਲਿਜੁਗ ਅੰਦਰਿ ਇਕ ਦਿਖਾਇਆ।

ਪੂਰਨ = ਪਰੀਪੂਰਨ, ਬ੍ਰਹਮ = ਵਿਆਪਕ ਪਾਰਬ੍ਰਹਮ = ਪਰਮਾਤਮਾ ਨੂੰ ਕਲਿਜੁਗ ਅੰਦਰਿ = ਵਿਚ ਇਕ ਕਰਕੇ ਦਿਖਾਇਆ = ਵਿਖਾ ਦਿੱਤਾ, ਭਾਵ ਅਨੇਕਾਂ ਕਰਮ-ਕਾਂਡਾਂ, ਪੂਜਾ ਆਦਿ ਵਿਚ ਫਸੇ ਲੋਕਾਂ ਨੂੰ ਇਕ ਪਰਮਾਤਮਾ ਦਾ ਨਾਮ ਦ੍ਰਿੜ੍ਹ ਕਰਵਾਇਆ।

# ਚਾਰੇ ਪੈਰ ਧਰਮ ਦੇ; ਚਾਰਿ ਵਰਨ ਇਕ ਵਰਨੁ ਕਰਾਇਆ।

ਧਰਮ ਦੇ ਚਾਰ ਪੈਰਾਂ (ਸਤਿ, ਯੱਗ, ਪੂਜਾ, ਦਾਨ) ਦਾ ਨਿਚੋੜ ਇਕ ਨਾਮ ਜਪਣਾ ਦਰਸਾ ਦਿੱਤਾ ਅਤੇ ਚਾਰ ਵਰਨਾਂ ਨੂੰ ਨਾਮ ਜਪਣ ਦਾ ਇੱਕੋ ਜਿਹਾ ਅਧਿਕਾਰ ਦਿੱਤਾ। ਜੋ ਵਰਨਾਂ ਦੀ ਵੰਡ ਦੇ ਬਖੇੜੇ ਸਨ, ਉਹ ਦੂਰ ਕਰ ਕੇ ਇਕ ਨਿਰਮਲ ਪੰਥ ਭਾਉ ਭਗਤੀ ਦੇ ਰਸਤੇ ਵਾਲਾ, ਏਕਤਾ ਵਾਲਾ ਸਥਾਪਨ ਕਰ ਦਿੱਤਾ।

(***ਨੋਟ :*** ਕਈ ਗ੍ਰੰਥਾਂ ਵਿਚ ਸਤਿ, ਯੱਗ, ਤਪ, ਦਾਨ; ਧਰਮ ਦੇ ਇਹ ਚਾਰ ਪੈਰ ਮੰਨੇ ਹਨ।)

# ਰਾਣਾ ਰੰਕ ਬਰਾਬਰੀ; ਪੈਰੀ ਪਵਣਾ ਜਗਿ ਵਰਤਾਇਆ।

ਰਾਣਾ = ਛੋਟੇ ਰਾਜਿਆਂ, ਰੰਕ = ਗ਼ਰੀਬਾਂ ਨੂੰ ਇਕ ਬਰਾਬਰੀ = ਸਮਾਨਤਾ ਵਿਚ ਕੀਤਾ, ਭਾਵ ਅਮੀਰ ਗ਼ਰੀਬ ਨੂੰ ਇੱਕੋ ਜਿਹਾ ਬਣਾ ਦਿੱਤਾ ਅਤੇ ਪੈਰੀਂ ਪਵਣਾ = ਨਿਮਰਤਾ ਦਾ ਗੁਣ ਜਗਿ = ਸੰਸਾਰ ਵਿਚ ਵਰਤਾਇਆ = ਵਰਤਾਉਣਾ ਕੀਤਾ ਅਤੇ ਪੈਰੀਂ ਪੈਣਾ ਬੋਲਾ ਜਗਤ ਵਿਚ ਵਰਤਾਉਣਾ ਕੀਤਾ।

## ਉਲਟਾ ਖੇਲੁ ਪਿਰੰਮ ਦਾ; ਪੈਰਾ ਉਪਰਿ ਸੀਸੁ ਨਿਵਾਇਆ।

ਪਿਰੰਮ = ਪਰਮੇਸ਼ਰ ਦਾ ਉਲਟਾ ਖੇਲੁ = ਕੌਤਕ ਦੇਖੋ ਕਿ ਪੈਰਾਂ ਉਪਰਿ = ਉੱਤੇ ਸੀਸ ਨਿਵਾਇਆ = ਝੁਕਾਉਣਾ ਕੀਤਾ, ਭਾਵ ਜਗਤ ਨੂੰ ਨਿਮਰਤਾ ਸਹਿਤ ਝੁਕਣ ਦੀ ਜਾਚ ਸਿਖਾਈ।

## ਕਲਿਜੁਗ ਬਾਬੇ ਤਾਰਿਆ; ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।

ਕਲਿਜੁਗ ਵਿਚ ਬਾਬੇ = ਗੁਰੂ ਨਾਨਕ ਦੇਵ ਜੀ ਨੇ ਸਤਿਨਾਮੁ = ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਮੰਤ੍ਰ ਨੂੰ ਪੜ੍ਹ ਕੇ ਸੁਣਾਇਆ = ਸੁਣਾਉਣਾ ਕੀਤਾ ਤੇ ਜਗਤ ਦੇ ਜੀਵਾਂ ਨੂੰ ਤਾਰਿਆ = ਤਾਰਨਾ ਕੀਤਾ।

(***ਨੋਟ :*** ਸਤਿਨਾਮ ਮੰਤ੍ਰ ਬਾਰੇ ਪਉੜੀ ਪਹਿਲੀ ਵਿਚ ਵਿਸਥਾਰ ਪੂਰਵਕ ਆਇਆ ਹੈ।)

## ਕਲਿ ਤਾਰਣ; ਗੁਰੁ ਨਾਨਕ ਆਇਆ ॥੨੩॥

ਕਲਿ = ਕਲਿਜੁਗ ਵਿਚ ਜਗਤ ਦੇ ਕਲਿਆਣ ਵਾਸਤੇ ਗੁਰੂ ਨਾਨਕ ਸਾਹਿਬ ਨੇ ਜਗਤ ਵਿਚ ਆਇਆ = ਆਉਣਾ ਕੀਤਾ ॥੨੩॥

### ਪਉੜੀ ੨੪ (ਗੁਰੂ ਮਹਾਰਾਜ ਜੀ ਦੀ ਤਪੱਸਿਆ)

## ਪਹਿਲਾ ਬਾਬੇ ਪਾਯਾ ਬਖਸੁ ਦਰਿ; ਪਿਛੋ ਦੇ ਫਿਰਿ ਘਾਲ ਕਮਾਈ।

('ਪਾਇਆ' ਬੋਲੋ)

ਹੁਣ ਭਾਈ ਗੁਰਦਾਸ ਜੀ ਬਾਬੇ = ਗੁਰੂ ਨਾਨਕ ਸਾਹਿਬ ਜੀ ਦਾ ਪਹਿਲਾ = ਆਦਿ ਤੋਂ ਪ੍ਰਸੰਗ ਸ਼ੁਰੂ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਦਾ ਬਹਾਨਾ ਬਣਾ ਕੇ ਸੱਚਖੰਡ ਜਾਣਾ ਕੀਤਾ, ਪਰਮੇਸ਼ਰ ਦੇ ਦਰਿ = ਦਰਗਾਹ ਵਿੱਚੋਂ ਬਖਸੁ = ਬਖ਼ਸ਼ਿਸ਼ ਪਾਯਾ = ਪ੍ਰਾਪਤ ਕੀਤੀ ਅਤੇ ਫਿਰ ਪਿੱਛੋਂ ਪ੍ਰੇਮਾ-ਭਗਤੀ ਦੀ ਘਾਲ = ਘਾਲਣਾ, ਮਿਹਨਤ ਕਮਾਈ = ਕਮਾਉਣਾ ਕੀਤੀ ਅਤੇ :

## ਰੇਤੁ ਅਕੁ ਆਹਾਰੁ ਕਰਿ; ਰੋੜਾ ਕੀ ਗੁਰ ਕਰੀ ਵਿਛਾਈ।

ਫਿਰ ਕਰੜੀ ਤਪੱਸਿਆ ਕਰ ਕੇ ਰੇਤ ਅਤੇ ਅੱਕ ਦਾ ਆਹਾਰੁ = ਭੋਜਨ ਕਰ ਕੇ ਅਤੇ ਸੁੱਖ ਆਰਾਮ ਛੱਡ ਕੇ ਗੁਰੂ ਸਾਹਿਬ ਨੇ ਰੋੜਾ[੧] = ਕੰਕਰਾਂ ਕੀ = ਦੀ ਵਿਛਾਈ ਕਰੀ = ਕੀਤੀ।

ਉਪਰੋਕਤ ਤੁਕ ਵਿਚ ਰੇਤ ਅਤੇ ਅੱਕ ਦਾ ਭੋਜਨ ਕੀਤਾ ਲਿਖਿਆ ਹੈ, ਇਤਿਹਾਸ ਅਤੇ ਬਹੁਤ ਸਾਰੇ ਟੀਕਿਆਂ ਵਿਚ ਇਹੋ ਅਰਥ ਪ੍ਰਾਪਤ ਹੁੰਦਾ ਹੈ। ਹੁਣ ਥੋੜ੍ਹਾ ਜਿਹਾ ਵਿਚਾਰ ਕੇ ਦੇਖੀਏ ਕਿ ਰੇਤ ਦਾ ਭੋਜਨ ਇਕ ਜਾਂ ਦੋ ਡੰਗ ਕੀਤਾ ਵੀ ਸਰੀਰ ਨੂੰ ਤੰਦਰੁਸਤ ਨਹੀਂ ਰੱਖ ਸਕਦਾ। ਬਹੁਤ ਕੁਝ ਖੋਜਣ ਤੋਂ ਬਾਅਦ ਇਹ ਗੱਲ ਸਾਹਮਣੇ ਆਈ ਹੈ ਕਿ ਅਸਲ ਵਿਚ ਰੇਤ ਸ਼ਬਦ ਸਾਡੀ ਭਾਸ਼ਾ ਦਾ ਨਾ ਹੋਣ ਕਰਕੇ ਸਿੱਧਾ ਰੇਤੇ ਦਾ ਭੁਲੇਖਾ ਪਾਉਂਦਾ ਹੈ, ਕਿਉਂਕਿ ਸਾਡੀ ਬੋਲੀ ਵਿਚ ਰੇਤ ਦਾ ਅਰਥ ਰੇਤਾ ਹੀ ਹੈ, ਪਰ ਅਰਬੀ ਭਾਸ਼ਾ ਵਿਚ ਰੇਤ ਦਾ ਅਰਥ ਪਾਣੀ ਹੈ ਅਤੇ ਦੂਸਰੀ ਬਾਤ ਅੱਕ ਦਾ ਭੋਜਨ, ਅੱਕ ਦੇ ਫੁੱਲਾਂ ਵਿਚ ਇਕ ਭੰਬੀਰੀ ਦੀ ਸ਼ਕਲ ਦਾ ਪਦਾਰਥ ਹੁੰਦਾ ਹੈ, ਜਿਸ ਨੂੰ ਅੱਕ ਦਾ ਲੌਂਗ ਕਿਹਾ ਜਾਂਦਾ ਹੈ। ਇਹ ਆਯੁਰਵੈਦਿਕ ਵਿਚ ਕੀਟਨਾਸ਼ਕ

---

੧. ਸੈਦਪੁਰ (ਏਮਨਾਬਾਦ) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਸਥਾਨ, ਜਿਥੇ ਗੁਰੂ ਸਾਹਿਬ ਜੀ ਰੋੜਾਂ ਦੀ ਵਿਛਾਈ ਕਰ ਕੇ ਬਿਰਾਜੇ ਸਨ।

ਦਵਾਈ ਅਤੇ ਮਿਹਦੇ ਨੂੰ ਸ਼ਕਤੀ ਦੇਣ ਵਾਲਾ ਪਦਾਰਥ ਐਂਟੀ-ਬਾਇਟਿਕ ਮੰਨਿਆ ਹੈ। ਉਪਰੋਕਤ ਤੁਕ ਦਾ ਅਰਥ ਸਿੱਧ ਹੋਇਆ ਕਿ ਪਾਣੀ ਅਤੇ ਅੱਕ ਦੇ ਲੌਂਗ ਦਾ ਪ੍ਰਯੋਗ ਕਰ ਕੇ ਕਰੜੀ ਘਾਲਣਾ ਦਾ ਇਕ ਨਮੂਨਾ ਦਰਸਾਇਆ ਹੈ। ਗੁਰੂ ਨਾਨਕ ਸਾਹਿਬ ਦੇ ਸਰੀਰ ਦੀ ਅਗੰਮੀ ਖੇਡ ਸੀ, ਜੋ ਕਈ ਕਈ ਦਿਨ ਭੁੱਖੇ ਪਿਆਸੇ ਰਹਿ ਕੇ ਭੀ ਸਰੀਰ ਨੂੰ ਕੋਈ ਮਾੜਾ ਅਸਰ ਨਹੀਂ ਪੈਣ ਦਿੰਦੇ ਸਨ, ਭਾਵ ਪੌਣ ਆਹਾਰੀ ਹੋਣਾ ਗੁਰੂ ਦੀ ਖੇਡ ਸੀ। ਪਰ ਇਥੇ ਲੋਕਾਂ ਨੂੰ ਤਪੱਸਿਆ ਦਾ ਨਮੂਨਾ ਦਿਖਾਉਣ ਲਈ ਘਾਲਣਾ ਘਾਲ ਕੇ ਦੱਸੀ। ਆਮ ਤਪੱਸਵੀ ਘਾਲਣਾ ਘਾਲ ਕੇ ਵਾਹਿਗੁਰੂ ਦੇ ਦਰ-ਪਰਵਾਨ ਹੁੰਦੇ ਹਨ, ਪਰ ਗੁਰੂ ਨਾਨਕ ਸਾਹਿਬ ਜੀ ਦਰ ਪਰਵਾਨ ਹੋ ਕੇ ਘਾਲਣਾ ਘਾਲਦੇ ਹਨ। ਇਥੋਂ ਇਹ ਬਾਤ ਸਿੱਧ ਹੋਈ ਕਿ ਜਿਵੇਂ ਰਾਜੇ ਦਾ ਯੁਵਰਾਜ ਪਹਿਲਾਂ ਹੀ ਪ੍ਰਮਾਣੀਕ ਹੁੰਦਾ ਹੈ, ਪਰ ਉਹ ਰਾਜੇ ਦਾ ਆਗਿਆਕਾਰੀ ਹੋ ਕੇ ਇਹ ਦਰਸਾਉਂਦਾ ਹੈ ਕਿ ਪਿਤਾ ਦਾ ਸਤਿਕਾਰ ਆਗਿਆਕਾਰੀ ਹੋਣਾ ਪੁੱਤਰ ਦਾ ਧਰਮ ਹੈ। ਇਉਂ ਗੁਰੂ ਨਾਨਕ ਸਾਹਿਬ ਨਿਰਗੁਣ ਦਾ ਸਰਗੁਣ ਸਰੂਪ ਹੁੰਦੇ ਹੋਏ ਭੀ ਨਿਮਰਤਾ, ਪਿਆਰ, ਪ੍ਰੇਮਾ-ਭਗਤੀ, ਆਗਿਆਕਾਰੀ ਦਾ ਸਬੂਤ ਦਿੰਦੇ ਹਨ ਅਤੇ ਤਪੱਸਿਆ ਦੇ ਨਾਂ 'ਤੇ ਲੋਕ-ਦਿਖਾਵਾ ਕਰਨ ਵਾਲਿਆਂ ਨੂੰ ਅਜ਼ਮਾਇਸ਼ੀ ਸਿੱਖਿਆ ਦਿੰਦੇ ਹਨ। ਰਹੀ ਗੱਲ ਰੋੜਾਂ 'ਤੇ ਵਿਛਾਈ ਕਰਨ ਦੀ, ਇਹ ਜ਼ਮੀਨ ਉੱਤੇ ਆਸਣ ਰੱਖਣ ਦਾ ਰੋੜ-ਕੰਕਰਾਂ ਵਾਲੀ ਜ਼ਮੀਨ 'ਤੇ ਸਰੀਰ ਨੂੰ ਬੇ-ਆਰਾਮ ਕਰਨ ਵਾਲੀ ਧਰਤੀ 'ਤੇ ਲੇਟਣ ਦਾ ਭਾਵ ਹੈ ਕਿ ਸਰੀਰ ਨੂੰ ਸੁੱਖ ਆਰਾਮ ਦੇਣ ਵਾਲੇ ਪਦਾਰਥਾਂ ਤੋਂ ਬਚ ਕੇ ਘਾਲਣਾ ਘਾਲੀ ਹੈ। ਸਾਦਾ ਭੋਜਨ ਤੇ ਸਾਦਾ ਰਹਿਣ-ਸਹਿਣ ਦੀ ਸਿੱਖਿਆ ਦਿੱਤੀ ਹੈ।

## ਭਾਰੀ ਕਰੀ ਤਪਸਿਆ; ਵਡੇ ਭਾਗੁ ਹਰਿ ਸਿਉ ਬਣਿ ਆਈ।

ਭਾਰੀ = ਬਹੁਤੀ ਵੱਡੀ ਤਪਸਿਆ = ਤਪ-ਸਾਧਨਾ ਕਰੀ = ਕੀਤੀ, ਭਾਵ ਰਜੋ ਗੁਣ ਤੇ ਸਤੋ ਗੁਣ ਸੰਮਿਲਤ ਤਪੱਸਿਆ ਕੀਤੀ। ਇਸ ਕਰਕੇ ਵਡੇ = ਸ੍ਰੇਸ਼ਟ ਭਾਗੁ = ਕਰਮ ਕਰ ਕੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤੀ ਬਣ ਆਈ, ਭਾਵ ਕਰਤਾਰ ਨੇ ਵੀ ਆਪ ਜੀ ਦੇ ਨਾਲ ਪ੍ਰੇਮ ਕੀਤਾ ਅਤੇ ਘਾਲਣਾ ਪ੍ਰਵਾਨ ਕੀਤੀ। ਉਸ ਘਾਲਣਾ ਪਰ ਪਰਮੇਸ਼ਰ ਜੀ ਪ੍ਰਸੰਨ ਹੋਏ।

## ਬਾਬਾ ਪੈਧਾ ਸਚਖੰਡਿ; ਨਉ ਨਿਧਿ ਨਾਮੁ ਗਰੀਬੀ ਪਾਈ।

ਬਾਬਾ = ਗੁਰੂ ਨਾਨਕ ਸਾਹਿਬ ਜੀ ਸੱਚਖੰਡ, ਜੋ ਸੱਚੇ ਪਰਮੇਸ਼ਰ ਵਾਹਿਗੁਰੂ ਜੀ ਦਾ ਸੱਚਾ ਟਿਕਾਣਾ ਹੈ, ਉਥੇ ਅਕਾਲ ਪੁਰਖ ਦੇ ਦਰ 'ਤੇ ਪੈਧਾ = ਜਾਣਾ ਕੀਤਾ। ਅਕਾਲ ਪੁਰਖ ਵਾਹਿਗੁਰੂ ਵੱਲੋਂ ਬਖ਼ਸ਼ਿਸ਼ਾਂ ਦੇ ਰੂਪ ਵਿਚ ਨਉ ਨਿਧਿ = ਨੌਂ ਪ੍ਰਕਾਰ ਦੀ ਧਨ-ਰਾਸ਼ੀ ਦੀ ਬਰਕਤ, ਨਿਧਿ ਨਾਮ ਖ਼ਜ਼ਾਨੇ ਦਾ ਹੁੰਦਾ ਹੈ, ੧੮ ਪ੍ਰਕਾਰ ਦੀ ਸਿੱਧੀ, ੯ ਪ੍ਰਕਾਰ ਦੀ ਨਿਧੀ ਅਤੇ ਮੂਲ-ਮੰਤਰ ਦੇ ਰੂਪ ਵਿਚ ਨਾਮ ਅਤੇ ਗਰੀਬੀ = ਨਿਮਰਤਾ ਦੀ ਦਾਤ ਪ੍ਰਾਪਤ ਕੀਤੀ।

ਜਦੋਂ ਗੁਰੂ ਨਾਨਕ ਸਾਹਿਬ ਜੀ ਵੇਈਂ ਨਦੀ ਵਿਚ ਪ੍ਰਵੇਸ਼ ਹੋ ਕੇ ਸੱਚਖੰਡ ਗਏ, ਉਸ ਵੇਲੇ ਦੀ ਉਮਰ ਦਾ ਵੇਰਵਾ ਸੰਤ ਗਣੇਸ਼ਾ ਸਿੰਘ ਜੀ ਨੇ ੨੮ ਸਾਲ ਦੀ ਉਮਰ ਲਿਖੀ ਹੈ, ਜੋ ਸਹੀ ਢੁੱਕਦੀ ਹੈ ਕਿ ਜਦੋਂ ਪਰਮਾਤਮਾ ਦੀ ਪ੍ਰਾਪਤੀ ਗੋਰਖ ਨਾਥ ਨੂੰ ਹੋਈ ਤਾਂ ਗੋਰਥ ਨਾਥ ਨੇ ਪਰਮਾਤਮਾ ਤੋਂ ਗ਼ਰੀਬੀ ਮੰਗੀ ਸੀ ਤਾਂ ਪਰਮੇਸ਼ਰ ਨੇ ਆਖਿਆ ਸੀ ਕਿ ਅੱਧੀ ਗ਼ਰੀਬੀ ਤਾਂ ਮੈਂ ਪਹਿਲਾਂ ਹੀ ਧੀਆਂ ਤੇ ਗਊਆਂ ਨੂੰ ਵੰਡੀ ਹੋਈ ਹੈ ਅਤੇ ਜੋ ਅੱਧੀ ਬਚਦੀ ਸੀ, ਉਹ ਸਾਰੀ ਦੀ ਸਾਰੀ ਗੁਰੂ ਨਾਨਕ ਸਾਹਿਬ ਲੈ ਗਏ। ਗੋਰਖ ਨਾਥ ਨੂੰ ਨਿਰਾਸ਼ ਹੋਣਾ ਪਿਆ।

## ਬਾਬਾ ਦੇਖੈ ਧਿਆਨ ਧਰਿ; ਜਲਤੀ ਸਭਿ ਪ੍ਰਿਥਵੀ ਦਿਸਿ ਆਈ।

ਜਦੋਂ ਬਾਬਾ = ਗੁਰੂ ਨਾਨਕ ਸਾਹਿਬ ਜੀ ਨੇ ਧਿਆਨ ਧਰਿ = ਧਾਰ ਕੇ ਦਿੱਬ ਨੇਤਰਾਂ ਨਾਲ ਸੰਸਾਰ ਦੀ ਹਾਲਤ ਨੂੰ ਦੇਖੈ = ਤੱਕਿਆ ਤਾਂ ਸਭ = ਸਾਰੇ ਪ੍ਰਿਥਵੀ = ਮਾਤ-ਲੋਕ ਦੇ ਜੀਵਾਂ ਦੀ ਹਾਲਤ ਕਾਮ, ਕ੍ਰੋਧ, ਈਰਖਾ

ਦੀ ਅੱਗ ਵਿਚ ਜਲਤੀ = ਸੜਦੀ ਦਿਸਿ ਆਈ = ਦ੍ਰਿਸ਼ਟੀ ਆਈ, ਭਾਵ ਨਿਗ੍ਹਾ ਵਿਚ ਆਈ। ਇਹ ਪ੍ਰਿਥਵੀ ਕਿਉਂ ਸੜ ਰਹੀ ਹੈ, ਦੱਸਦੇ ਹਨ:

## ਬਾਝਹੁ ਗੁਰੂ ਗੁਬਾਰ ਹੈ; ਹੈ ਹੈ ਕਰਦੀ ਸੁਣੀ ਲੁਕਾਈ।

ਪੂਰਨ ਗੁਰੂ ਤੋਂ ਬਾਝਹੁ = ਬਿਨਾਂ ਅਗਿਆਨ ਦਾ ਗੁਬਾਰ = ਗਾੜ੍ਹਾ ਅੰਧੇਰਾ ਹੈ। ਇਸ ਲਈ ਹੈ ਹੈ = ਹਾਹਾਕਾਰ ਕਰਦੀ ਹੋਈ ਲੁਕਾਈ = ਦੁਨੀਆਂ ਸੁਣੀ। ਫਿਰ ਸੰਸਾਰ ਨੂੰ ਤਾਰਨ ਲਈ:

## ਬਾਬੇ ਭੇਖ ਬਣਾਇਆ; ਉਦਾਸੀ ਕੀ ਰੀਤਿ ਚਲਾਈ।

ਬਾਬੇ = ਗੁਰੂ ਨਾਨਕ ਸਾਹਿਬ ਨੇ ਭੇਖ = ਲਿਬਾਸ ਉਦਾਸੀ = ਉਪਰਾਮਤਾ ਵਾਲਾ ਬਣਾਇਆ = ਧਾਰਿਆ, ਫਿਰ ਜਗਤ ਵਿਚ ਉਦਾਸੀ ਭੇਖ ਕੀ = ਦੀ ਰੀਤਿ = ਮਰਿਆਦਾ, ਰਹਿਣੀ-ਬਹਿਣੀ ਚਲਾਈ = ਚਲਾਉਣਾ ਕੀਤੀ। ਇਥੇ ਇਹ ਬਾਤ ਸਿੱਧ ਹੋ ਗਈ ਕਿ ਉਦਾਸੀ ਪੰਥ ਗੁਰੂ ਨਾਨਕ ਸਾਹਿਬ ਨੇ ਆਪ ਤੋਰਿਆ ਅਤੇ ਉਪਰਾਮਤਾ ਦੇ ਚਿੰਨ੍ਹਾਂ ਵਿਚ ਸਾਬਤ-ਸੂਰਤ ਰਹਿਣਾ ਅਤੇ ਕੇਸੀਂ ਇਸ਼ਨਾਨ ਕਰਨਾ, ਦੋ ਚਾਦਰਾਂ ਤੋਂ ਵੱਧ ਕੋਈ ਬਸਤਰ ਨਾ ਰੱਖਣਾ, ਇਕ ਹੇਠਾਂ ਵਿਛਾਉਣ ਲਈ, ਇਕ ਉੱਪਰ ਲੈਣ ਲਈ। ਤਨ ਢਕਣ ਦੇ ਲਈ ਗਾਤੀ (ਬਿਨਾਂ ਸੀਤੇ) ਵਸਤਰ ਦੁਆਰਾ ਤਨ ਢਕਣ ਦੀ ਰੀਤ ਗਾਤੀ ਕਹੀ ਜਾਂਦੀ ਹੈ। ਇਕ ਗਲ ਵਿਚ ਡੇਢ ਗਜ਼ ਦਾ ਪਰਨਾ ਰੱਖਣਾ ਅਤੇ ਇਹ ਉਦਾਸੀ ਦੀ ਮੁੱਢਲੀ ਰੀਤ ਸੀ, ਜੋ ਗੁਰੂ ਜੀ ਨੇ ਆਪ ਧਾਰਨ ਕੀਤੀ। ਜੋ ਉਦਾਸੀ ਦੀ ਰੀਤ ਵਿਚ ਇਹ ਸਮੱਗਰੀ ਵਰਤੀ ਸੀ, ਬਾਅਦ ਵਿਚ ਸ੍ਰੀ ਚੰਦ ਜੀ ਨੇ ਇਸ ਵਿਚ ਹੋਰ ਵਾਧਾ ਕੀਤਾ। ਜਟਾ-ਜੂਟ ਰਹਿਣ ਦੀ ਮਰਿਆਦਾ ਸੀ, ਬਾਬਾ ਸ੍ਰੀ ਚੰਦ ਜੀ ਨੂੰ ਮੰਨਣ ਵਾਲੇ ਉਦਾਸੀ ਕੋਈ ਇਕ ਰੋਮ ਵੀ ਨਹੀਂ ਕੱਟਦੇ ਹੁੰਦੇ ਸਨ। ਅੱਜ ਸਭ ਕੁਝ ਬਦਲ ਗਿਆ ਹੈ। ਸਿਰ-ਮੂੰਹ ਮੁਨਾ ਕੇ ਭੀ ਆਪਣੇ ਆਪ ਨੂੰ ਉਦਾਸੀ ਕਹਿਲਾਉਂਦੇ ਹਨ। ਗੁਰਦੁਆਰਾ ਸੁਧਾਰ ਲਹਿਰ ਤੋਂ ਬਾਅਦ ਡੇਰਿਆਂ ਦੀਆਂ ਜਾਇਦਾਦਾਂ ਬਚਾਉਣ ਲਈ ਸਿੱਖਾਂ ਦੇ ਧੱਕੇ ਤੋਂ ਤੰਗ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਥਾਂ ਸਵਾਹ ਦਾ ਗੋਲਾ ਪੂਜਣ ਲੱਗ ਪਏ। ਕਈ ਥਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਥਾਂ ਗੀਤਾ ਦਾ ਪ੍ਰਕਾਸ਼ ਕਰ ਲਿਆ ਅਤੇ ਮੂਲ ਮੰਤਰ ਦੀ ਥਾਂ ਸੋਹੰ ਦਾ ਜਾਪ ਅਰੰਭ ਕਰ ਕੇ ਆਪਣਾ ਮਤ ਸਨਕਾਦਿਕਾਂ ਤੋਂ ਪ੍ਰਚਾਰਨਾ ਸ਼ੁਰੂ ਕਰ ਦਿੱਤਾ ਅਤੇ ਸੰਨਿਆਸੀਆਂ ਦਾ ਭਗਵਾਂ ਰੰਗ ਪ੍ਰਵਾਣਨੀਕ ਕਰ ਲਿਆ। ਦੋਨਾਂ ਧਿਰਾਂ ਦੀ ਗ਼ਲਤੀ ਨਾਲ ਇਹ ਗੁਰੂ-ਘਰ ਦੀ ਸ਼ਾਖ਼ਾ ਗੁਰੂ-ਘਰ ਤੋਂ ਦੂਰ ਹੋ ਗਈ, ਪਰ ਅਜੇ ਵੀ ਬਹੁਤ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਤੇ ਗੁਰੂ ਬਾਬੇ ਦੀ ਚਲਾਈ ਉਦਾਸੀ ਦੀ ਰਹੁ-ਰੀਤ ਕਿਤੇ-ਕਿਤੇ ਨਜ਼ਰ ਆ ਰਹੀ ਹੈ। ਇਸ ਪ੍ਰਸੰਗ ਦੀ ਇਥੇ ਲੋੜ ਨਹੀਂ ਸੀ, ਪਰ ਜਾਣਕਾਰੀ ਹਿਤ ਸੂਖਮ ਰੂਪ ਵਿਚ ਲਿਖਿਆ ਹੈ ਤਾਂ ਕਿ ਸਾਨੂੰ ਸਾਰਿਆਂ ਦੀ ਪਹਿਚਾਣ ਰਹੇ ਤੇ ਸਾਂਝ ਵੀ ਬਣੀ ਰਹੇ।

## ਚੜ੍ਹਿਆ ਸੋਧਣਿ; ਧਰਤਿ ਲੁਕਾਈ ॥੨੪॥

ਗੁਰੂ ਨਾਨਕ ਸਾਹਿਬ ਜੀ ਲੁਕਾਈ = ਖ਼ਲਕਤ ਦਾ ਸੋਧਣਿ = ਸੁਧਾਰ ਕਰਨ ਵਾਸਤੇ ਧਰਤੀ ਉੱਤੇ ਚੜ੍ਹਿਆ = ਚੜ੍ਹ ਪਏ, ਭਾਵ ਜਗਤ ਨੂੰ ਤਾਰਨ ਵਾਸਤੇ ਚੱਲ ਪਏ ॥੨੪॥

### ਪਉੜੀ ੨੫ (ਤੀਰਥਾਂ ਦੀ ਦਸ਼ਾ)

## ਬਾਬਾ ਆਇਆ ਤੀਰਥੀਂ; ਤੀਰਥ ਪੁਰਬ ਸਭੇ ਫਿਰਿ ਦੇਖੈ।

(ਪਾਠਾਂਤ੍ਰ 'ਤੀਰਥੈ')

ਬਾਬਾ = ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਤੀਰਥੀਂ = ਹਿੰਦੂਆਂ ਦੇ ਪਵਿੱਤਰ ਸਥਾਨਾਂ 'ਤੇ

ਆਇਆ = ਆਉਣਾ ਕੀਤਾ ਤਾਂ ਉਥੇ ਤੀਰਥ ਪੁਰਬ = ਤੀਰਥਾਂ ਦੇ ਕੁੰਭ, ਗ੍ਰਹਿਣ ਆਦਿ ਧਾਰਮਿਕ ਮੇਲੇ ਸਭੇ = ਸਾਰੇ ਫਿਰਿ = ਘੁੰਮ ਕੇ ਦੇਖੈ = ਦੇਖਣਾ ਕੀਤੇ।

## ਪੂਰਬ ਧਰਮ ਬਹੁ ਕਰਮ ਕਰਿ; ਭਾਉ ਭਗਤਿ ਬਿਨੁ ਕਿਤੇ ਨ ਲੇਖੈ।

ਲੋਕ ਪੂਰਬ = ਪਹਿਲੇ ਜੁਗਾਂ ਦੇ ਧਰਮ ਤੇ ਕਰਮ = ਕੰਮ ਬਹੁ = ਬਹੁਤ ਕਰਦੇ ਸਨ, ਪਰ ਭਾਉ ਭਗਤਿ = ਪ੍ਰੇਮਾ-ਭਗਤੀ ਤੋਂ ਬਿਨੁ = ਬਿਨਾਂ ਇਹ ਕਰਮ ਧਰਮ ਕਿਤੇ = ਕਿਸੇ ਦੇ ਵੀ ਲੇਖੈ = ਹਿਸਾਬ ਵਿਚ ਨਹੀਂ ਪੈਂਦੇ। ਕਿਉਂਕਿ :

## ਭਾਉ ਨ ਬ੍ਰਹਮੈ ਲਿਖਿਆ; ਚਾਰਿ ਬੇਦਿ ਸਿੰਮ੍ਰਿਤਿ ਪੜ੍ਹਿ ਪੇਖੈ।

(ਪਾਠਾਂਤ੍ਰ 'ਦੇਖੈ')

ਭਾਉ = ਪ੍ਰੇਮ ਤਾਂ ਬ੍ਰਹਮਾ ਨੇ ਵੀ ਵੇਦਾਂ ਦੇ ਵਖਿਆਨ ਵਿਚ ਕਿਤੇ ਨਹੀਂ ਲਿਖਿਆ। ਚਾਰੇ ਵੇਦ ਅਤੇ ੨੭ ਸਿੰਮ੍ਰਿਤੀਆਂ ਪੜ੍ਹ ਕੇ ਅਤੇ ਵਿਚਾਰ ਕੇ ਪੇਖੈ = ਵੇਖ ਲਵੋ **ਵਾ:** ਪੰਡਤ ਲੋਕ ਪੜ੍ਹਦੇ ਬਥੇਰੇ ਦੇਖੇ ਗਏ ਹਨ, ਪਰ ਪ੍ਰੇਮਾ-ਭਗਤੀ ਤੋਂ ਕੋਰੇ ਹਨ।

## ਢੂੰਢੀ ਸਗਲੀ ਪ੍ਰਿਥਵੀ; ਸਤਿਜੁਗਿ ਆਦਿ ਦੁਆਪਰਿ ਤ੍ਰੇਤੈ।

ਸਗਲੀ = ਸਾਰੀ ਪ੍ਰਿਥਵੀ = ਧਰਤੀ ਢੂੰਢੀ = ਫਿਰ ਤੁਰ ਕੇ, ਲੱਭ ਕੇ ਵੇਖ ਲਈ ਅਤੇ ਸਤਿਜੁਗ, ਤ੍ਰੇਤਾ, ਦੁਆਪਰ ਆਦਿ ਜੁਗ ਵਿਚ ਲਿਖੇ ਹਾਲਾਤ ਪੜਚੋਲ ਕੀਤੇ। ਪਰ :

## ਕਲਿਜੁਗਿ ਧੁੰਧੂਕਾਰ ਹੈ; ਭਰਮਿ ਭੁਲਾਈ ਬਹੁ ਬਿਧਿ ਭੇਖੈ।

ਕਲਿਜੁਗ ਵਿਚ ਇਹ ਦੇਖਿਆ ਗਿਆ ਕਿ ਅਗਿਆਨ ਦਾ ਧੁੰਧੂਕਾਰ = ਘੁੱਪ ਹਨੇਰਾ ਹੈ। ਬਹੁਤ ਸਾਰੇ ਭੇਖੀ ਲੋਕ ਜਿਨ੍ਹਾਂ ਕੋਲ ਜੀਵਨ ਦੀ ਥਾਂ ਕੇਵਲ ਲਿਬਾਸ ਸੀ ਅਤੇ ਬਹੁ = ਬਹੁਤ ਬਿਧਿ = ਤਰੀਕਿਆਂ ਨਾਲ ਲੋਕਾਂ ਨੂੰ ਭਰਮਿ = ਭੁਲੇਖਿਆਂ ਵਿਚ ਭੁਲਾਈ = ਭੁਲਾ ਦਿੱਤਾ ਹੈ। ਜੈਸਾ ਕਿ :

**ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ॥** *(ਸਿਰੀਰਾਗ ਮ: ੩, ਅੰਗ ੩੫)*

## ਭੇਖੀ ਪ੍ਰਭੂ ਨ ਪਾਈਐ; ਆਪੁ ਗਵਾਏ ਰੂਪ ਨ ਰੇਖੈ।

ਕੇਵਲ ਭੇਖੀ = ਲਿਬਾਸ ਧਾਰਨ ਕਰਨ ਨਾਲ ਪ੍ਰਭੂ = ਪਰਮਾਤਮਾ ਨੂੰ ਪਾਈਐ = ਪ੍ਰਾਪਤ ਨ = ਨਹੀਂ ਕਰੀਦਾ, ਭਾਵ ਪਰਮਾਤਮਾ ਨਹੀਂ ਪਾਈਐ = ਪਾਈਦਾ। ਮਿਲਦਾ ਕਿਵੇਂ ਹੈ ? ਆਪੁ = ਆਪਾ-ਭਾਵ ਹੰਕਾਰ ਗਵਾਏ = ਨਾਸ਼ ਕਰ ਦੇਵੇ ਤਾਂ ਫਿਰ ਉਹ ਪਰਮਾਤਮਾ ਜਿਸ ਦਾ ਰੂਪ = ਸਰੂਪ ਅਤੇ ਰੇਖੈ = ਰੇਖਾ ਨ = ਨਹੀਂ ਹੈ, ਭਾਵ ਚਿੱਟਾ, ਕਾਲਾ, ਨੀਲਾ ਆਦਿ ਰੂਪ ਨਹੀਂ ਹੈ, ਮੱਛ, ਕੱਛ ਆਦਿ ਰੇਖਾ ਚਿੰਨ੍ਹ ਨਹੀਂ ਹੈ। ਇਉਂ ਹਉਮੈ ਤਿਆਗ ਕੇ ਐਸਾ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ। ਜੈਸਾ ਕਿ :

**ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥** *(ਮਾਰੂ ਵਾਰ ਮ: ੫, ਅੰਗ ੧੦੯੯)*

## ਗੁਰਮੁਖਿ ਵਰਨੁ ਅਵਰਨ ਹੋਇ; ਨਿਵ ਚਲਣਾ ਗੁਰਸਿਖ ਵਿਸੇਖੈ।

(ਪਾਠਾਂਤ੍ਰ 'ਚਲੈ')

ਗੁਰਮੁਖਿ = ਗੁਰਸਿੱਖ ਭਾਵੇਂ ਉੱਤਮ ਵਰਣ ਦਾ ਹੋਵੇ, ਭਾਵ ਉੱਚੀ ਜਾਤ ਦਾ ਹੋਵੇ, ਭਾਵੇਂ ਅਵਰਨ = ਨੀਵੀਂ ਜਾਤ ਦਾ ਹੋਇ = ਹੋਵੇ, ਪਰ ਗੁਰੂ ਦੀ ਮਤ ਦੁਆਰਾ ਨਿਵ = ਨਿਮਰਤਾ ਨਾਲ ਪ੍ਰੇਮਾ-ਭਗਤੀ

ਦੇ ਰਸਤੇ 'ਤੇ ਚੱਲਣਾ ਕਰੇ। ਫਿਰ ਉਹ ਗੁਰੂ ਦਰ ਪ੍ਰਵਾਨ ਹੋ ਜਾਂਦਾ ਹੈ। ਇਹ ਬਾਕੀ ਦੇ ਵਰਣਾਂ ਨਾਲੋਂ ਵਿਸੇਖੈ = ਵਿਸ਼ੇਸ਼ਤਾ ਹੈ। ਐਸਾ ਕਰਨ ਵਾਲੇ ਗੁਰਸਿੱਖ ਪ੍ਰਵਾਣਨੀਕ ਹਨ।

## ਤਾ ਕਛੁ ਘਾਲਿ; ਪਵੈ ਦਰਿ ਲੇਖੈ ॥੨੫॥

ਤਾ = ਤਦ ਉਸ ਦੀ ਕਛੁ = ਕੁਝ ਘਾਲਿ = ਸਾਧਨਾ ਕੀਤੀ ਹੋਈ ਪਰਮੇਸ਼ਰ ਦੇ ਦਰ = ਦਰਗਾਹ ਦੇ ਲੇਖੈ = ਹਿਸਾਬ ਵਿਚ ਪਵੈ = ਪੈਂਦੀ ਹੈ, ਭਾਵ ਗੁਰਸਿੱਖ ਦਰਗਹ ਵਿਚ ਪ੍ਰਵਾਣਨੀਕ ਹੋ ਜਾਂਦਾ ਹੈ। ਨਿਮਰਤਾ, ਭਾਉ-ਭਗਤੀ ਦੀ ਇਹ ਮਹਾਨਤਾ ਪ੍ਰਤੱਖ ਹੈ, ਉਦਾਸੀ ਚਿੰਨ੍ਹ ਵਿਚ ਸਾਬਤ-ਸੂਰਤ ਦੀ ਬਾਤ ਤਾਂ ਹੈ, ਪਰ ਜੋ ਬਨਾਵਟੀ ਜਟਾਂ ਬਣਾਉਣ ਦੀ ਰੀਤ ਹੈ, ਇਹ ਗੁਰੂ ਨਾਨਕ ਸਾਹਿਬ ਦੀ ਰੀਤ ਨਹੀਂ ਹੈ। ਗੁਰੂ ਨਾਨਕ ਸਾਹਿਬ ਜੀ ਜਟਾਧਾਰੀ ਨਹੀਂ ਸਨ। ਜੇ ਬਾਬਾ ਸ੍ਰੀ ਚੰਦ ਦੇ ਸਿਰ 'ਤੇ ਜਟਾਂ ਸਨ, ਇਹ ਅਸਲ ਵਿਚ ਘੁੰਗਰਾਲੇ ਵਾਲ ਹੋਣ ਕਰਕੇ ਆਪਣੇ ਆਪ ਕੁਦਰਤੀ ਜਟਾਂ ਬਣ ਗਈਆਂ ਸਨ। ਪਰ ਪਿੱਛੋਂ ਇਹ ਰੀਤ ਜਟਾਂ ਦੀ ਉਦਾਸੀਆਂ ਵਿਚ ਚੱਲ ਪਈ॥੨੫॥

### ਪਉੜੀ ੨੬ (ਭੇਖਾਂ ਦਾ ਵਰਣਨ)

## ਜਤੀ ਸਤੀ ਚਿਰੁਜੀਵਣੇ; ਸਾਧਿਕ ਸਿਧ ਨਾਥ ਗੁਰ ਚੇਲੇ।

ਜਤੀ = ਇੰਦ੍ਰੀਆਂ 'ਤੇ ਕਾਬੂ ਰੱਖਣ ਵਾਲੇ, ਸਤੀ = ਸੰਤੋਖੀ, ਸਤਿ-ਪ੍ਰਤੱਗੀ, ਚਿਰੁਜੀਵਣੇ = ਲੰਮਾਂ ਸਮਾਂ ਜੀਊਣ ਵਾਲੇ, ਸਾਧਿਕ = ਸਾਧਨਾ ਕਰਨ ਵਾਲੇ, ਭਾਵ ਅਭਿਆਸੀ ਸਿਧ = ਰਿਧੀਆਂ-ਸਿਧੀਆਂ ਵਾਲੇ, ਨਾਥ = ਜੋਗੀਆਂ ਦੀ ਇਕ ਉਪਾਧੀ, ਨੌਂ ਨਾਥ—੧. ਗੋਰਖ ਨਾਥ, ੨. ਮਛਿੰਦ੍ਰ ਨਾਥ, ੩. ਚਰਪਟ ਨਾਥ, ੪. ਮੰਗਲ ਨਾਥ, ੫. ਘੁੱਘੂ ਨਾਥ, ੬. ਗੋਪੀ ਨਾਥ, ੭. ਪ੍ਰਾਣ ਨਾਥ, ੮. ਸੂਰਤ ਨਾਥ, ੯. ਚੰਬਾ ਨਾਥ, ਗੁਰੂ ਅਤੇ ਚੇਲੇ = ਸ਼ਿਸ਼।

## ਦੇਵੀ ਦੇਵ ਰਿਖੀਸੁਰਾ; ਭੈਰਉ ਖੇਤ੍ਰਪਾਲਿ ਬਹੁ ਮੇਲੇ।

ਦੇਵੀ = ਦੇਵੀਆਂ, ਦੇਵ = ਸਵਰਗ ਪੁਰੀ ਦੇ ਦੇਵਤੇ, ਰਿਖੀਸੁਰਾ = (ਰਿਖੀ + ਈਸੁਰਾ) ਰਿਖੀਆਂ ਦੇ ਈਸੁਰਾ = ਮਾਲਕ, ਭਾਵ ਵੱਡੇ ਰਿਸ਼ੀ, ਭੈਰਉ = ਡਰਾਉਣੀ ਸ਼ਕਲ ਦਾ ਇਕ ਬੀਰ, ਪੁਰਾਣਾਂ ਵਿਚ ਭੈਰਉ ਦੇ ਅੱਠ ਰੂਪ ਹਨ—੧. ਅਸਿਹਾਂਗ, ੨. ਸੰਹਾਰ, ੩. ਰੁਰੁ, ੪. ਕਾਲ, ੫. ਕ੍ਰੋਧ, ੬. ਤਾਮਚੂੜ, ੭. ਚੰਦ੍ਰਚੂੜ, ੮. ਮਹਾਨ, ਖੇਤ੍ਰਪਾਲਿ (ਖੇਤ੍ਰ + ਪਾਲਿ) ਜਿਵੇਂ ਖੇਤ ਦੀ ਪਾਲ = ਵੱਟ ਪਾਣੀ ਰੋਕ ਕੇ ਖੇਤ ਦੀ ਰੱਖਿਆ ਕਰਦੀ ਹੈ, ਇਉਂ ਖੇਤਾਂ ਦੀ ਰੱਖਿਆ ਕਰਨ ਵਾਲਾ ਇਕ ਕਲਪਿਤ ਦੇਵਤਾ ਕਹਿ ਕੇ ਉਸ ਦੇ ਨਾਮ ਦਾ ਦੀਵਾ ਜਗਾਉਂਦੇ ਹਨ ਕਿ ਇਹ ਖੇਤਾਂ ਦੀ ਰੱਖਿਆ ਕਰਦਾ ਹੈ। ਇਉਂ ਇਹ ਅਗਿਆਨ-ਵੱਸ ਹੋ ਕੇ ਬਹੁ = ਬਹੁਤ ਮੇਲੇ = ਇਕੱਠੇ ਕੀਤੇ ਹੋਏ ਦੇਵੀ-ਦੇਵਤੇ ਹਨ। ਪਰਮੇਸ਼ਰ ਨੂੰ ਭੁੱਲ ਕੇ ਇਨ੍ਹਾਂ ਦੀ ਪੂਜਾ ਕਰਦੇ ਹਨ।

## ਗਣ ਗੰਧਰਬ ਅਪਸਰਾ; ਕਿੰਨਰ ਜਖ ਚਲਿਤਿ ਬਹੁ ਖੇਲੇ।

('ਅਪੱਸਰਾ' ਅੱਧਕ ਸਹਿਤ ਬੋਲੋ, ਪਾਠਾਂਤ੍ਰ 'ਜਛ')

ਗਣ = ਨੰਦੀ, ਭ੍ਰਿੰਗੀ, ਟੋਨਾ, ਸੋਨਾ ਸ਼ਿਵਜੀ ਦੇ ਸੇਵਕ, ਗੰਧਰਬ = ਰਾਗੀ, ਜੋ ਦੇਵਪੁਰੀ ਵਿਚ ਗਾਇਨ ਕਰਨ ਵਾਲੇ ਹਨ, ਅਪਸਰਾ = ਸਵਰਗ ਵਿਚ ਨ੍ਰਿਤਕਾਰੀ ਕਰਨ ਵਾਲੀਆਂ, ਕਿੰਨਰ = ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ, ਭਾਵ ਹੱਥ, ਪੈਰ, ਧੜ ਪੁਰਖ ਦਾ ਤੇ ਮੂੰਹ ਘੋੜੇ ਦਾ (ਜਦੋਂ ਕੁਬੇਰ ਦੀ ਸਭਾ ਵਿਚ ਗੰਧਰਬ ਗਾਇਨ ਕਰਦੇ ਹਨ, ਤਦ ਕਿੰਨਰ ਨਾਚ ਨੱਚਦੇ ਹਨ, ਇਹ ਸਵਰਗ ਲੋਕ ਵਿਚ ਨ੍ਰਿਤਕਾਰੀ ਕਰਦੇ

ਹਨ, ਜੋ ਪੁਲਸੱਤਯ ਰਿਖੀ ਦੀ ਔਲਾਦ ਹਨ ਤੇ ਜਖ = ਦੇਵਤਿਆਂ ਦੀ ਜਾਤੀ ਵਿੱਚੋਂ (ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ) ਨ੍ਰਿਤਕਾਰੀ ਕਰਨ ਵਾਲੇ ਜੱਛ, ਪੁਰਾਣਾਂ ਵਿਚ ਇਨ੍ਹਾਂ ਦਾ ਰੂਪ ਐਸਾ ਹੀ ਵਰਣਨ ਕੀਤਾ ਹੈ। ਇਹ ਬਹੁ = ਬਹੁਤੇ ਚਲਿਤਿ = ਕੌਤਕ ਕਰ ਕੇ ਨੱਚਣ-ਟੱਪਣ ਦੀਆਂ ਖੇਲੇ = ਖੇਡਾਂ ਕਰਦੇ ਹਨ, ਪਰ ਪਰਮੇਸ਼ਰ ਤੋਂ ਭੁੱਲੇ ਹੋਏ ਹਨ।

## ਰਾਕਸਿ ਦਾਨੋ ਦੈਤ ਲਖ; ਅੰਦਰਿ ਦੂਜਾ ਭਾਉ ਦੁਹੇਲੇ।

ਰਾਕਸਿ = ਰਾਖਸ਼, ਭਾਵ ਦੇਵਤਿਆਂ ਤੋਂ ਵਿਰੁੱਧ ਇਕ ਜਾਤੀ ਜੋ ਅਸੁਰ ਬਿਰਤੀ ਰੱਖਣ ਵਾਲੇ ਹਨ, ਦਾਨੋ = ਦਾਨਵ ਦੇ ਪੁੱਤਰ, ਦੈਂਤ ਜੋ ਲੱਖਾਂ ਦੀ ਗਿਣਤੀ ਵਿਚ ਦੂਜਾ = ਦ੍ਵੈਸ਼ ਭਾਉ = ਭਾਵਨਾ ਅੰਦਰਿ = ਵਿਚ ਦੁਹੇਲੇ = ਦੁਖੀ ਰਹਿੰਦੇ ਹਨ। ਪਰਮਾਤਮਾ ਤੋਂ ਭੁੱਲ ਕੇ ਦੁਖੀ ਹੋ ਰਹੇ ਹਨ।

## ਹਉਮੈ ਅੰਦਰਿ ਸਭਿ ਕੋ; ਡੁਬੇ ਗੁਰੂ ਸਣੇ ਬਹੁ ਚੇਲੇ।

ਉਪਰੋਕਤ ਕਥਨ ਕੀਤੇ ਹੋਏ ਸਭਿ = ਸਾਰੇ ਹਉਮੈ = ਹੰਗਤਾ ਮਮਤਾ ਅੰਦਰਿ = ਵਿਚ ਡੁੱਬੇ ਹੋਏ ਹਨ ਤੇ ਪਾਖੰਡੀ ਗੁਰੂ ਤੇ ਬਹੁ = ਬਹੁਤ ਸਾਰੇ ਚੇਲਿਆਂ ਸਣੇ = ਸਮੇਤ ਹਉਮੈ ਦੇ ਸਮੁੰਦਰ ਵਿਚ ਡੁੱਬ ਕੇ ਆਤਮਿਕ ਜੀਵਨ ਵੱਲੋਂ ਮਰ ਗਏ ਹਨ।

## ਗੁਰਮੁਖਿ ਕੋਇ ਨ ਦਿਸਈ; ਢੂੰਡੇ ਤੀਰਥਿ ਜਾਤ੍ਰੀ ਮੇਲੇ।

(ਪਾਠਾਂਤ੍ਰ 'ਢੂੰਢੈ')

ਤੀਰਥਿ = ਪਵਿੱਤਰ ਅਸਥਾਨਾਂ 'ਤੇ ਵੱਡੇ-ਵੱਡੇ ਮੇਲੇ = ਇਕੱਠ ਜਾਤ੍ਰੀ = ਯਾਤਰਾ ਕਰਨ ਵਾਲਿਆਂ ਵਿੱਚੋਂ ਢੂੰਡੇ = ਲੱਭਿਆਂ ਵੀ ਸਮ-ਦ੍ਰਿਸ਼ਟੀ ਵਾਲਾ ਗੁਰਮੁਖ **ਵਾ:** ਅਮਲੀ ਰੂਪ ਵਿਚ ਮੁਖ = ਮੁਖੀ ਗੁਰ = ਗੁਰੂ ਦਾ ਪੂਰਨ ਉਪਦੇਸ਼ ਕਮਾਉਣ ਵਾਲਾ ਅਤੇ ਪਾਖੰਡ ਰਹਿਤ ਹੋ ਕੇ ਪਰਮਾਤਮਾ ਦੀ ਪੂਜਾ ਕਰਨ ਵਾਲਾ ਕੋਇ = ਕੋਈ ਨਹੀਂ ਦਿਸਈ = ਦਿੱਸਦਾ।

## ਡਿਠੇ ਹਿੰਦੂ ਤੁਰਕਿ ਸਭਿ; ਪੀਰ ਪੈਕੰਬਰਿ ਕਉਮਿ ਕਤੇਲੇ।

ਹੁਣ ਅੱਗੇ ਦੋ ਵੱਡੇ ਧਰਮਾਂ ਦੇ ਲੋਕਾਂ ਦਾ ਜ਼ਿਕਰ ਕਰਦੇ ਹਨ ਕਿ ਹਿੰਦੂ ਧਰਮ ਵਿੱਚੋਂ ਪੰਡਿਤ ਵਿਦਵਾਨ ਅਤੇ ਇਨ੍ਹਾਂ ਦੀ ਸਿੱਖਿਆ ਲੈਣ ਵਾਲੇ ਹਿੰਦੂ ਧਰਮ ਦੇ ਧਾਰਨੀ ਜਨੇਊ ਪਹਿਨਣ ਵਾਲੇ ਤੇ ਤੁਰਕਿ = ਇਸਲਾਮ ਦੇ ਧਾਰਨੀ, ਮੁਸਲਿਮ ਧਰਮ ਦੇ ਸਭਿ = ਸਾਰੇ ਅਤੇ ਪੀਰ = ਮੁਸਲਮਾਨਾਂ ਦੇ ਗੁਰੂ, ਪੈਕੰਬਰਿ = ਅੰਬਰੋਂ ਪੈਗ਼ਾਮ ਲਿਆਉਣ ਵਾਲੇ ਇਹਨਾਂ ਦੇ ਰਹਿਬਰ, ਕਤੇਲੇ = ਕਿਤਨੇ ਹੀ ਇਨ੍ਹਾਂ ਦੇ ਕਉਮਿ = ਵੱਖਰੇ-ਵੱਖਰੇ ਟੋਲਿਆਂ ਵਿਚ ਵੰਡੇ ਹੋਏ ਹਨ **ਵਾ:** ਕੇਸਾਂ ਦੇ ਕਤੇਲੇ = ਕਤਲ ਕਰਨ ਵਾਲੇ, ਜਿਨ੍ਹਾਂ ਨੇ ਕੇਸ ਕਤਲ ਕਰਨਾ ਹੀ ਧਰਮ ਚਿੰਨ੍ਹ ਸਥਾਪਿਤ ਕਰ ਲਿਆ ਹੈ। ਇਹ ਸਭ :

## ਅੰਧੀ ਅੰਧੇ; ਖੂਹੇ ਠੇਲੇ ॥੨੬॥

ਵਿਚਾਰ ਨੇਤਰਾਂ ਦੁਆਰਾ ਦੇਖਿਆ ਜਾ ਰਿਹਾ ਹੈ ਕਿ ਅੰਧੇ = ਅਗਿਆਨੀ ਆਗੂਆਂ ਨੇ ਦੁਨੀਆਂ ਨੂੰ, ਅੰਧੀ = ਅਗਿਆਨੀ ਜਗਿਆਸੂਆਂ ਨੂੰ ਨਰਕਾਂ ਦੇ ਖੂਹੇ = ਖੂਹ ਵਿਚ ਠੇਲੇ = ਧੱਕ ਦਿੱਤਾ ਹੈ ਅਤੇ ਆਪ ਵੀ ਜੀਵਨ ਗੁਆ ਬੈਠੇ ਅਤੇ ਚੇਲਿਆਂ ਦਾ ਵੀ ਗੁਆ ਦਿੱਤਾ॥੨੬॥ ਜੈਸਾ ਕਿ :

**ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥**
**ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥** *(ਸਲੋਕ ਕਬੀਰ ਜੀ, ਅੰਗ ੧੩੬੯-੭੦)*

**ਸਾਖੀ ਅੰਧੇ ਪੁਰਸ਼ ਨੂੰ ਅੰਧੇ ਦੁਆਰਾ ਖੂਹ ਵਿਚ ਸੁੱਟਣ ਦੀ—**ਭਾਈ ਸਾਹਿਬ ਨੇ ਅਲੌਕਿਕ ਪ੍ਰਮਾਣਾਂ ਵਿੱਚੋਂ ਇਥੇ ਇਕ ਵਰਤੇ ਹੋਏ ਵਰਤਾਰੇ ਨੂੰ ਦ੍ਰਿਸ਼ਟਾਂਤ ਵਜੋਂ ਵਰਤਿਆ ਹੈ। ਇਕ ਨੇਤਰਹੀਣ ਪੁਰਸ਼ ਆਪਣੇ ਪਰਿਵਾਰ ਵਿਚ ਬੈਠਾ ਕਹਿਣ ਲੱਗਾ ਕਿ ਮੈਂ ਬਾਹਰ ਘੁੰਮ ਕੇ ਆਉਣਾ ਹੈ। ਬਾਹਰ ਲੈ ਕੇ ਜਾਣ ਵਾਲਾ ਕੋਈ ਹੈ ਹੀ ਨਹੀਂ ਸੀ। ਇਸ ਨੇ ਕਿਹਾ ਕਿ ਮੈਂ ਆਪ ਹੀ ਸੋਟੀ ਦੇ ਸਹਾਰੇ ਫਿਰ-ਤੁਰ ਕੇ ਵਾਪਸ ਆ ਜਾਵਾਂਗਾ। ਘਰ ਵਿਚ ਸਿਆਣੀਆਂ ਬੀਬੀਆਂ ਨੇ ਕਿਹਾ ਕਿ ਜੇ ਜਾਣਾ ਹੀ ਹੈ ਤਾਂ ਇਕ ਤਾਂ ਬਹੁਤੀ ਦੂਰ ਨਾ ਜਾਈਂ, ਨੇੜੇ ਹੀ ਘੁੰਮ-ਫਿਰ ਲੈ ਅਤੇ ਅਚਾਨਕ ਜੇ ਭੁੱਲ ਕੇ ਜਲਦੀ ਘਰ ਵਾਪਸ ਨਾ ਪਰਤਿਆ ਤਾਂ ਭੁੱਖ ਲੱਗੀ ਤੋਂ ਚੂਰੀ ਖਾ ਲਈਂ। ਉਸ ਦੇ ਲੜ ਚੂਰੀ ਬੰਨ੍ਹ ਦਿੱਤੀ। ਇਹ ਪੁਰਸ਼ ਜੰਗਲ ਵਿਚ ਚਲਾ ਗਿਆ। ਰਸਤਾ ਭੁੱਲ ਕੇ ਘਰ ਨੂੰ ਆਉਣ ਦੀ ਜਗ੍ਹਾ ਬਸਤੀ ਤੋਂ ਦੂਰ ਚਲਾ ਗਿਆ। ਜਦ ਇਸ ਨੂੰ ਨਿਸਚਾ ਹੋ ਗਿਆ ਕਿ ਮੈਂ ਕਿਸੇ ਦੇ ਸਹਾਰੇ ਤੋਂ ਬਿਨਾਂ ਆਪਣੇ ਘਰ ਨਹੀਂ ਪਹੁੰਚ ਸਕਦਾ ਤਾਂ ਇਸ ਨੇ ਸਹਾਰੇ ਲਈ ਪੁਕਾਰ ਕੀਤੀ ਕਿ ਕੋਈ ਜੰਗਲ ਵਿਚ ਮੇਰੇ 'ਤੇ ਤਰਸ ਕਰ ਕੇ ਮੇਰੀ ਬਾਂਹ ਫੜ ਕੇ ਮੇਰੇ ਘਰ ਪਹੁੰਚਾ ਦੇਵੇ ਤਾਂ ਅੱਗੋਂ ਉੱਤਰ ਵਿਚ ਇਕ ਆਵਾਜ਼ ਆਈ, ਜੋ ਕਿਸੇ ਪੁਰਸ਼ ਦੀ ਸੀ, ਜਿਸ ਨੇ ਦਾਅਵਾ ਕੀਤਾ ਕਿ ਮੈਂ ਤੈਨੂੰ ਤੇਰੇ ਘਰ ਸਹੀ-ਸਲਾਮਤ ਪਹੁੰਚਾ ਦੇਵਾਂਗਾ। ਪਰ ਇਹ ਵਾਧੂ ਦੀ ਸਿਰ-ਦਰਦੀ ਕਰਨ ਦਾ ਮੈਨੂੰ ਕੀ ਲਾਭ ਹੋਵੇਗਾ। ਤਾਂ ਉਸ ਅੰਧੇ ਪੁਰਸ਼ ਨੇ ਕਿਹਾ ਕਿ ਤੂੰ ਕੈਸਾ ਇਨਸਾਨ ਹੈਂ, ਤੈਨੂੰ ਮੇਰੀ ਨੇਤਰਹੀਣਤਾ 'ਤੇ ਤਰਸ ਨਹੀਂ ਆਉਂਦਾ। ਤੂੰ ਮੇਰੇ ਕੋਲੋਂ ਲਾਭ ਲੈਣਾ ਚਾਹੁੰਦਾ ਹੈਂ, ਪਰ ਭਰਾਵਾ ਮੇਰੇ ਕੋਲ ਪੈਸਾ ਤਾਂ ਕੋਈ ਨਹੀਂ ਹੈ, ਪਰ ਮੇਰੇ ਕੋਲ ਚੂਰੀ ਜ਼ਰੂਰ ਹੈ, ਜੋ ਇਸ ਬਦਲੇ ਤੈਨੂੰ ਖਾਣ ਵਾਸਤੇ ਦੇ ਸਕਦਾ ਹਾਂ। ਤਾਂ ਉਸ ਭਾਈ ਨੇ ਕਿਹਾ ਕਿ ਮੈਨੂੰ ਭੁੱਖ ਲੱਗੀ ਹੋਈ ਹੈ, ਖਾਣ ਲਈ ਚੂਰੀ ਦੇ। ਤਾਂ ਇਸ ਨੇ ਉਸ ਨੂੰ ਸਾਰੀ ਚੂਰੀ ਦੇ ਦਿੱਤੀ ਅਤੇ ਨਾਲ ਕਿਹਾ ਕਿ ਭੁੱਖ ਤਾਂ ਮੈਨੂੰ ਵੀ ਲੱਗੀ ਹੋਈ ਹੈ, ਆਪਾਂ ਦੋਵੇਂ ਅੱਧੋ-ਅੱਧੀ ਖਾ ਲੈਂਦੇ ਹਾਂ। ਤਾਂ ਉਸ ਨੇ ਝੂਠ ਬੋਲ ਕੇ ਕਿਹਾ ਕਿ ਮੈਂ ਇਕ ਮੁਸਾਫ਼ਰ ਹਾਂ, ਮੇਰਾ ਘਰ ਦੂਰ ਹੈ, ਇਸ ਲਈ ਮੈਂ ਸਾਰੀ ਚੂਰੀ ਖਾ ਕੇ ਤੈਨੂੰ ਤੇਰੇ ਘਰ ਪਹੁੰਚਾ ਦੇਵਾਂਗਾ, ਤੂੰ ਉਥੇ ਚੱਲ ਕੇ ਖਾਣਾ ਖਾ ਲਵੀਂ। ਅੰਧੇ ਪੁਰਸ਼ ਨੇ ਵਿਸ਼ਵਾਸ ਕੀਤਾ, ਚੂਰੀ ਖਾਣ ਵਾਲੇ ਨੂੰ ਆਪਣੀ ਬਾਂਹ ਪਕੜਾ ਦਿੱਤੀ ਅਤੇ ਜਾਂਦਿਆਂ-ਜਾਂਦਿਆਂ ਰਸਤੇ ਵਿਚ ਐਸਾ ਭਾਣਾ ਵਰਤਿਆ ਕਿ ਇਕਦਮ ਖੂਹ ਵਿਚ ਡਿੱਗ ਪਏ ਤਾਂ ਚੂਰੀ ਖਵਾਉਣ ਵਾਲੇ ਭਾਈ ਨੇ ਕ੍ਰੋਧ ਵਿਚ ਆ ਕੇ ਉਸ ਨੂੰ ਉੱਚੀ-ਉੱਚੀ ਪੁਕਾਰ ਕੇ ਕਿਹਾ—ਹੇ ਨਿਰਦਈ ਲਾਲਚੀ ਪੁਰਸ਼ ਤੇਰਾ ਕਿਤੇ ਭਲਾ ਨਾ ਹੋਵੇ, ਤੂੰ ਇਕ ਅੰਨ੍ਹੇ ਪੁਰਸ਼ ਦੀ ਚੂਰੀ ਖਾ ਕੇ ਖੂਹ ਵਿਚ ਸੁੱਟ ਦਿੱਤਾ ਹੈ। ਉਹ ਖੂਹ ਦੇਰ ਦਾ ਖੜਾ ਹੋਣ ਕਰਕੇ ਉਸ ਵਿਚ ਰੇਤਾ ਚੜ੍ਹਿਆ ਹੋਇਆ ਸੀ, ਜਿਸ ਕਰਕੇ ਇਹ ਮਰਨ ਤੋਂ ਤਾਂ ਬਚ ਗਿਆ। ਜਦੋਂ ਇਸ ਨੇ ਉੱਚੀ ਆਵਾਜ਼ ਨਾਲ ਬੁਰਾ-ਭਲਾ ਕਿਹਾ ਤਾਂ ਉਸੇ ਖੂਹ ਵਿੱਚੋਂ ਬਿਲਕੁਲ ਨੇੜੇ ਤੋਂ ਚੂਰੀ ਖਾਣ ਵਾਲੇ ਨੇ, ਅੰਧੇ ਦੀ ਬਾਂਹ ਫੜਨ ਵਾਲੇ ਪੁਰਸ਼ ਨੇ ਕਿਹਾ ਕਿ ਗਾਲ੍ਹਾਂ ਨਾ ਕੱਢ, ਮੈਂ ਵੀ ਤੇਰੇ ਨਾਲ ਹੀ ਡਿੱਗਿਆ ਪਿਆ ਹਾਂ। ਤਾਂ ਇਸ ਨੇ ਹੈਰਾਨ ਹੋ ਕੇ ਪੁੱਛਿਆ ਕਿ ਇਹ ਕਿਵੇਂ ਹੋ ਗਿਆ ਤਾਂ ਉਸ ਨੇ ਕਿਹਾ ਕਿ ਅਸਲ ਗੱਲ ਤਾਂ ਇਹ ਹੈ ਕਿ ਮੈਂ ਭੀ ਨੇਤਰਹੀਣ ਹਾਂ। ਫਿਰ ਇਸ ਨੇ ਕਿਹਾ ਕਿ ਤੂੰ ਮੇਰੀ ਬਾਂਹ ਕਿਉਂ ਫੜੀ। ਤੂੰ ਸੱਚ ਕਿਉਂ ਨਹੀਂ ਬੋਲਿਆ, ਫ਼ਰੇਬ ਕਿਉਂ ਕੀਤਾ ਤਾਂ ਚੂਰੀ ਖਾਣ ਵਾਲੇ ਨੇ ਕਿਹਾ ਕਿ ਇਹ ਸਭ ਕੁਝ ਮੈਂ ਚੂਰੀ ਖਾਣ ਦੇ ਲਾਲਚ ਵਿਚ ਕੀਤਾ ਹੈ।

ਇਥੇ ਭਾਈ ਸਾਹਿਬ ਨੇ ਅੰਧੇ ਪੁਰਸ਼ ਦੁਆਰਾ ਅੰਧੇ ਨੂੰ ਖੂਹ ਵਿਚ ਸੁੱਟਣ ਦਾ ਪ੍ਰਮਾਣ ਦਿੱਤਾ ਹੈ। ਉਪਰੋਕਤ ਤੁਕਾਂ ਵਿਚ ਆਏ ਹੋਏ ਜ਼ਿਕਰ ਦਾ ਸਿੱਟਾ ਇਹ ਕੱਢਿਆ ਹੈ ਕਿ ਅਗਿਆਨੀ ਗੁਰੂ ਅਗਿਆਨੀ ਚੇਲਿਆਂ ਦੀ ਸ਼ਰਧਾ-ਰੂਪ ਬਾਂਹ ਫੜ ਲੈਂਦੇ ਹਨ, ਪਦਾਰਥਾਂ ਰੂਪ ਚੂਰੀ ਖਾ ਕੇ ਸੰਸਾਰ ਦੇ ਅੰਨ੍ਹੇ ਖੂਹ ਵਿਚ ਸੁੱਟ ਦਿੰਦੇ ਹਨ। ਵੈਰਾਗ, ਬਿਬੇਕ ਦੇ ਨੇਤਰ ਨਾ ਹੋਣ ਕਰਕੇ ਸ਼ਬਦਾਂ ਦੇ ਪਾਖੰਡ ਜਾਲ ਵਿਚ ਫਸਾ ਕੇ ਨਰਕਾਂ ਦੇ ਖੂਹ ਵਿਚ ਧੱਕ ਰਹੇ ਹਨ। ਆਪਣੀ ਪੂਜਾ ਮੰਨਤਾ ਕਰਾਉਂਦੇ ਹਨ। ਚੇਲਿਆਂ ਸਮੇਤ ਡੁੱਬ ਰਹੇ ਹਨ। ਪਰਮਾਤਮਾ ਦੀ ਭਾਉ-ਭਗਤੀ ਤੋਂ ਸੱਖਣੇ ਹੋ ਰਹੇ ਹਨ। ਜੈਸਾ ਕਿ :

**ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥** *(ਰਾਮਕਲੀ ਕੀ ਵਾਰ ਮ: ੩, ਅੰਗ ੯੫੧)*

### ਪਉੜੀ ੨੭ (ਸੂਰਜ ਰੂਪ ਗੁਰੂ ਦਾ ਪ੍ਰਗਟ ਹੋਣਾ)

## ਸਤਿਗੁਰ ਨਾਨਕ ਪ੍ਰਗਟਿਆ; ਮਿਟੀ ਧੁੰਧੁ ਜਗਿ ਚਾਨਣੁ ਹੋਆ।

(‘ਮਿਟੀ’ ਪੋਲਾ ਬੋਲੋ)

ਜਿਸ ਵੇਲੇ ਸ੍ਰਿਸ਼ਟੀ ਦੀ ਰੱਖਿਆ ਕਰਨ ਲਈ ਕੋਈ ਵੀ ਦੇਵੀ-ਦੇਵਤਾ ਅਵਤਾਰੀ ਪੁਰਸ਼ ਕਲਜੁਗੀ ਜੀਵਾਂ ਦੀ ਰੱਖਿਆ ਕਰਨ ਲਈ ਸਮਰੱਥ ਸਾਬਤ ਨਾ ਹੋਇਆ ਤਾਂ ਖ਼ੁਦ ਹੀ ਪਰਮੇਸ਼ਰ ਸਤਿਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟਿਆ = ਪ੍ਰਗਟ ਹੋਇਆ, ਜਿਨ੍ਹਾਂ ਦੇ ਆਉਣ ਨਾਲ ਅਗਿਆਨਤਾ ਦੀ ਧੁੰਧੁ = ਗੁਬਾਰ ਮਿਟੀ = ਨਵਿਰਤ ਹੋ ਗਈ, ਜਗਿ = ਜਗਤ ਦੇ ਜੀਵਾਂ ਦੇ ਹਿਰਦਿਆਂ ਵਿਚ ਗਿਆਨ ਦਾ ਚਾਨਣੁ = ਪ੍ਰਕਾਸ਼ ਹੋਇਆ। ਆਪ ਹੀ ਨਿਰੰਕਾਰ ਸਾਕਾਰ ਰੂਪ ਵਿਚ ਪ੍ਰਗਟ ਹੋਇਆ। ਜੈਸਾ ਕਿ :

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** *(ਸਵਈਏ ਮਹਲੇ ਪੰਜਵੇ ਕੇ, ਅੰਗ ੧੪੦੮)*

## ਜਿਉ ਕਰਿ ਸੂਰਜੁ ਨਿਕਲਿਆ; ਤਾਰੇ ਛਪੇ ਅੰਧੇਰੁ ਪਲੋਆ।

(ਪਾਠਾਂਤ੍ਰ ‘ਤਾਰੇ ਛਪਿ’)

ਸਤਿਗੁਰੂ ਜੀ ਦਾ ਆਉਣਾ ਇਉਂ ਹੋਇਆ, ਜਿਉ = ਜਿਵੇਂ ਕਰਿ = ਕਿ ਸੂਰਜ ਦੇ ਨਿਕਲਿਆ = ਚੜ੍ਹਿਆ ਆਕਾਸ਼ ਦੇ ਤਾਰੇ ਛਪੇ = ਅਲੋਪ ਹੋ ਜਾਂਦੇ ਹਨ ਅਤੇ ਅੰਧੇਰੁ = ਹਨੇਰਾ ਪਲੋਆ = ਦੌੜ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਰੂਪੀ ਸੂਰਜ ਦੇ ਨਿਕਲਿਆ = ਪ੍ਰਗਟ ਹੋਣ ਨਾਲ ਤਾਰਿਆਂ ਦੀ ਨਿਆਈਂ ਪਾਖੰਡੀ ਲੋਕ ਜੋ ਰਿਧੀਆਂ-ਸਿਧੀਆਂ ਕਰਾਮਾਤਾਂ ਦੇ ਚਮਕਾਰੇ ਮਾਰਦੇ ਸਨ, ਉਹ ਗੁਰੂ ਜੀ ਦੇ ਪ੍ਰਤਾਪ ਅੱਗੇ ਛਪੇ = ਛਿਪ ਗਏ। ਜਿਵੇਂ ਤਾਰਿਆਂ ਦੇ ਚਾਨਣ ਦਾ ਸੂਰਜ ਦੀ ਰੌਸ਼ਨੀ ਅੱਗੇ ਵੱਸ ਨਹੀਂ ਚੱਲਦਾ, ਇਸ ਤਰ੍ਹਾਂ ਗੁਰੂ ਦੇ ਗਿਆਨ ਦੇ ਚਾਨਣੇ ਅੱਗੇ ਪਾਖੰਡ ਦਾ ਛਿਪਣਾ ਹੋ ਰਿਹਾ ਹੈ ਅਤੇ ਅਗਿਆਨਤਾ ਦਾ ਅੰਧੇਰੁ = ਹਨੇਰਾ ਪਲੋਆ = ਦੌੜ ਹੀ ਗਿਆ ਹੈ। ਜੈਸਾ ਕਿ :

**ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥**
*(ਸੂਹੀ ਕੀ ਵਾਰ ਮ: ੩, ਅੰਗ ੭੯੧)*

## ਸਿੰਘ ਬੁਕੇ ਮਿਰਗਾਵਲੀ; ਭੰਨੀ ਜਾਇ ਨ ਧੀਰਿ ਧਰੋਆ।

ਜਿਵੇਂ ਸਿੰਘ = ਸ਼ੇਰ ਦੇ ਬੁਕੇ = ਭਬਕਿਆਂ ਮਿਰਗਾਵਲੀ (ਮਿਰਗ + ਆਵਲੀ) ਮਿਰਗ = ਹਿਰਨਾਂ ਦੀ ਆਵਲੀ = ਡਾਰ ਭੰਨੀ = ਭੱਜੀ ਜਾਇ = ਜਾਂਦੀ ਹੈ ਅਤੇ ਧੀਰਿ = ਧੀਰਜ ਨ = ਨਹੀਂ ਧਰੋਆ = ਧਾਰਦੀ। ਮਿਰਗਾਂ ਦੀ ਡਾਰ ਸ਼ੇਰ ਤੋਂ ਏਨਾ ਡਰ ਜਾਂਦੀ ਹੈ ਕਿ ਹੌਂਸਲਾ ਹਾਰ ਕੇ ਦੌੜਦੀ ਹੈ। ਉਨ੍ਹਾਂ ਨੂੰ ਭਾਜੜ ਪੈ ਜਾਂਦੀ ਹੈ। ਇਸੇ ਤਰ੍ਹਾਂ ਸ਼ੇਰ ਦੀ ਨਿਆਈਂ ਗੁਰੂ ਨਾਨਕ ਸਾਹਿਬ ਨੇ ਜਦੋਂ ਸ਼ਬਦ ਰੂਪੀ ਬੁਕੇ = ਭਬਕ ਮਾਰੀ ਤਾਂ ਮਿਰਗਾਂ ਦੀ ਡਾਰ ਦੀ ਨਿਆਈਂ ਦੰਭੀ, ਪਾਖੰਡੀ ਗੁਰੂ ਭੱਜ ਨਿਕਲੇ ਤੇ ਕਿਸੇ ਨੇ ਗੁਰੂ ਜੀ ਅੱਗੇ ਠਹਿਰਨ ਰੂਪ ਧੀਰਜ ਨਹੀਂ ਧਾਰੀ। ਜੈਸਾ ਕਿ :

**ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥**
*(ਕਾਨੜੇ ਕੀ ਵਾਰ ਮ: ੪, ਅੰਗ ੧੩੧੫)*

# ਜਿਥੈ ਬਾਬਾ ਪੈਰ ਧਰੇ; ਪੂਜਾ ਆਸਣੁ ਥਾਪਣਿ ਸੋਆ।

(ਪਾਠਾਂਤ੍ਰ 'ਧਰਿ')

ਜਿਥੈ = ਜਿਸ ਜਗ੍ਹਾ 'ਤੇ ਬਾਬਾ = ਗੁਰੂ ਨਾਨਕ ਸਾਹਿਬ ਜੀ ਆਪਣਾ ਪੈਰ = ਚਰਨ ਧਰੇ = ਟਿਕਾ ਦਿੰਦੇ ਸਨ ਤੇ ਉਥੇ ਪਰਮਾਤਮਾ ਦੀ ਪੂਜਾ = ਪੂਜਣ ਦਾ ਆਸਣੁ = ਟਿਕਾਣਾ ਧਰਮਸਾਲ ਦੇ ਰੂਪ ਵਿਚ ਥਾਪਣਿ = ਸਥਾਪਨ ਕਰ ਦਿੰਦੇ ਸਨ ਅਤੇ ਇਕ ਗੁਰਮੁਖ ਨੂੰ ਧਰਮ ਪ੍ਰਚਾਰ ਲਈ ਉਸ ਜਗ੍ਹਾ ਦਾ ਮੁਖੀ ਸਥਾਪਨ ਕਰ ਦਿੰਦੇ ਸਨ। ਸਥਾਪਨ ਕਰ ਕੇ ਆਪ ਪਰਮਾਤਮਾ ਦੀ ਸੋਆ = ਸੋਭਾ ਵਾਲਾ ਬਣਾ ਦਿੰਦੇ ਸਨ। ਜੈਸਾ ਕਿ :

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥** *(ਆਸਾ ਮ: ੪ ਛੰਤ, ਅੰਗ ੪੫੦)*

# ਸਿਧ ਆਸਣਿ ਸਭ ਜਗਤ ਦੇ; ਨਾਨਕ ਆਦਿ ਮਤੇ ਜੇ ਕੋਆ।

('ਮਤੇ' ਥੋੜ੍ਹਾ ਕੱਸ ਕੇ ਬੋਲੋ)

ਜਗਤ = ਸੰਸਾਰ ਦੇ ਸਿਧ = ਪ੍ਰਸਿੱਧ ਆਸਣਿ = ਅਸਥਾਨ ਸਭ = ਸਾਰੇ ਸਨ, ਉਹ ਸਾਰੇ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੋਣ ਲੱਗੇ। ਨਾਨਕ ਮਤੇ ਤੋਂ ਆਦਿ ਲੈ ਕੇ ਜੇ = ਜੋ ਕੋਆ = ਕੋਈ ਸਨ, ਉਹ ਸਭ ਅਕਾਲ ਪੁਰਖ ਦੀ ਪੂਜਾ ਦਾ ਅਸਥਾਨ ਹੋਣ ਲੱਗੇ। ਜੋ ਪਹਿਲਾਂ ਜੋਗੀਆਂ ਦੇ ਸਨ ਅਤੇ ਆਪਣੀ ਪੂਜਾ-ਮੰਨਤਾ ਦਾ ਅੱਡਾ ਬਣਾਇਆ ਹੋਇਆ ਸੀ।

**ਸਾਖੀ ਨਾਨਕ ਮਤੇ ਦੀ**—ਜਿਸ ਵੇਲੇ ਗੁਰੂ ਨਾਨਕ ਸਾਹਿਬ ਨਾਨਕਮਤੇ ਵਾਲੀ ਜਗ੍ਹਾ ਬੈਠੇ ਸਨ, ਜਿਸ ਦਾ ਪੂਰਾ ਵੇਰਵਾ 'ਨਾਨਕ ਪ੍ਰਕਾਸ਼' ਵਿਚ ਪੜ੍ਹਿਆ ਜਾ ਸਕਦਾ ਹੈ, ਪਰ ਇਥੇ ਟੂਕ ਮਾਤਰ ਜਾਣਕਾਰੀ ਹਿੱਤ ਲਿਖ ਰਹੇ ਹਾਂ ਕਿ ਸਿੱਧਾਂ ਨੇ ਗੁਰੂ ਸਾਹਿਬ ਨਾਲ ਈਰਖਾ ਕਰ ਕੇ ਗੁਰੂ ਸਾਹਿਬ ਨੂੰ ਉਠਾਉਣਾ ਚਾਹਿਆ। ਗੁਰੂ ਜੀ ਨਾ ਉੱਠੇ। ਫਿਰ ਇਨ੍ਹਾਂ ਨੇ ਸਿੱਧੀ ਬਲ ਨਾਲ ਸ਼ਕਤੀਆਂ ਦਿਖਾ ਕੇ ਭਜਾਉਣਾ ਚਾਹਿਆ, ਪਰ ਗੁਰੂ ਜੀ ਦੀ ਰੂਹਾਨੀਅਤ ਸ਼ਕਤੀ ਅੱਗੇ ਹਾਰ ਗਏ ਤੇ ਫਿਰ ਇਸ ਧਰਤੀ ਨੂੰ ਆਪਣੀ ਸਾਬਤ ਕਰਨ ਲਈ ਜ਼ਮੀਨ ਵਿਚ ਇਕ ਟੋਆ ਪੁੱਟ ਕੇ ਇਕ ਬੱਚਾ, ਜੋ ਸਿੱਧਾਂ ਨੂੰ ਕਿਸੇ ਗ੍ਰਿਹਸਥੀ ਨੇ ਅਰਪਣ ਕੀਤਾ ਹੋਇਆ ਸੀ, ਉਸ ਨੂੰ ਟੋਏ ਵਿਚ ਬਿਠਾ ਕੇ ਇਹ ਕਹਿ ਕੇ ਜਦੋਂ ਅਸੀਂ ਧਰਤੀ 'ਤੇ ਹੱਥ ਮਾਰ ਕੇ ਬੁਲਾਉਣਾ ਚਾਹੀਏ, ਉਦੋਂ ਧਰਤੀ ਰੂਪ ਵਿਚ ਆਵਾਜ਼ ਦੇ ਦੇਵੀਂ। ਟੋਏ ਦੇ ਉੱਪਰ ਥੋੜ੍ਹੀ ਜਿਹੀ ਛੱਤ ਪਾ ਕੇ ਉੱਤੇ ਜ਼ਮੀਨ ਦੀ ਮਿੱਟੀ ਇੱਕੋ ਜਿਹੀ ਕਰ ਦਿੱਤੀ ਅਤੇ ਗੁਰੂ ਨਾਨਕ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਇਹ ਧਰਤੀ ਗੋਰਖ ਮਤਾ ਹੈ, ਭਾਵ ਗੋਰਖ ਮਤ ਵਾਲੇ ਸਿੱਧਾਂ ਦੀ ਜਗ੍ਹਾ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਇਸ ਨੂੰ ਸਿੱਧ ਕਰ ਕੇ ਵਿਖਾਉ। ਤਾਂ ਸਿੱਧਾਂ ਨੇ ਕਿਹਾ ਕਿ ਆਪਾਂ ਧਰਤੀ ਨੂੰ ਬੁਲਾ ਲੈਂਦੇ ਹਾਂ। ਤਾਂ ਗੁਰੂ ਜੀ ਨੇ ਕਿਹਾ ਕਿ ਧਰਤੀ ਨੂੰ ਬੁਲਾਉ। ਤਾਂ ਸਿੱਧਾਂ ਨੇ ਜ਼ਮੀਨ 'ਤੇ ਹੱਥ ਮਾਰ ਕੇ ਕਿਹਾ ਕਿ ਬੋਲ ਧਰਤੀ ਤੂੰ ਕਿਸ ਦੀ ਹੈਂ ? ਤੂੰ ਗੁਰੂ ਨਾਨਕ ਦੀ ਹੈਂ ਜਾਂ ਗੋਰਖ ਦੀ। ਤਾਂ ਟੋਏ ਵਿੱਚੋਂ ਬੱਚੇ ਨੇ ਕਿਹਾ ਕਿ ਗੋਰਖ ਮਤਾ, ਗੋਰਖ ਮਤਾ। ਤਾਂ ਗੁਰੂ ਜੀ ਨੇ ਕਿਹਾ ਤੁਹਾਨੂੰ ਧਰਤੀ ਨਹੀਂ ਬੁਲਾਉਣੀ ਆਈ, ਤੁਸੀਂ ਤਾਂ ਕੁਝ ਹੋਰ ਹੀ ਬੁਲਾ ਦਿੱਤਾ ਹੈ। ਤੁਹਾਡੇ ਬੁਲਾਇਆਂ ਧਰਤੀ ਬੋਲੀ ਨਹੀਂ। ਜੇ ਆਖੋ ਤਾਂ ਅਸੀਂ ਬੁਲਾ ਦੇਈਏ ਤਾਂ ਸਿੱਧ ਬੜੇ ਖ਼ੁਸ਼ ਹੋਏ, ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਬੋਲੇਗਾ ਤਾਂ ਬੱਚਾ ਹੀ, ਚਾਹੇ ਅਸੀਂ ਬੁਲਾਈਏ, ਚਾਹੇ ਇਹ ਬੁਲਾਉਣ। ਤਾਂ ਸਿੱਧਾਂ ਨੇ ਗੁਰੂ ਜੀ ਨੂੰ ਧਰਤੀ ਬੁਲਾਉਣ ਲਈ ਕਿਹਾ ਤਾਂ ਸਤਿਗੁਰੂ ਜੀ ਨੇ ਜਦੋਂ ਬੁਲਾਇਆ ਤਾਂ ਬੱਚਾ ਬੋਲਣ ਲੱਗਾ ਤਾਂ ਗੁਰੂ ਜੀ ਨੇ ਕਿਹਾ ਕਿ ਤੂੰ ਅਜੇ ਬੋਲ ਹੀ ਰਿਹਾ ਹੈਂ, ਮੈਂ ਤਾਂ ਧਰਤੀ ਨੂੰ ਬੁਲਾਇਆ ਹੈ। ਤੂੰ ਵਿਚ ਬੋਲਣ ਵਾਲਾ ਕੌਣ ਹੈਂ। ਤਾਂ ਸਿੱਧ ਆਪਣੀ ਚਲਾਕੀ ਨਾਲ ਸੋਚਣ ਲੱਗੇ। ਬੱਚਾ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਸਤਿਗੁਰੂ ਜੀ ਨੇ ਜਦ ਆਵਾਜ਼ ਦਿੱਤੀ, ਹੇ ਧਰਤੀ! ਤੂੰ ਕਿਸ ਦੀ ਹੈਂ। ਫਿਰ ਧਰਤੀ ਦੀ ਆਵਾਜ਼ ਆਈ 'ਨਾਨਕ ਮਤਾ, ਨਾਨਕ ਮਤਾ, ਨਾਨਕ ਮਤਾ।'

ਫਿਰ ਜਿਥੇ ਗੁਰੂ ਸਾਹਿਬ ਬੈਠੇ ਸਨ, ਉਥੇ ਪਿੱਪਲ ਦਾ ਵੱਡਾ ਦਰੱਖ਼ਤ ਸੀ, ਜੋ ਉਨ੍ਹਾਂ ਨੇ ਸ਼ਕਤੀ ਨਾਲ

ਅਕਾਸ਼ ਵੱਲ ਨੂੰ ਉਡਾਉਣਾ ਸ਼ੁਰੂ ਕੀਤਾ ਤਾਂ ਗੁਰੂ ਨਾਨਕ ਸਾਹਿਬ ਨੇ ਆਪਣਾ ਪੰਜਾ ਲਾ ਕੇ ਉਸ ਪਿੱਪਲ ਨੂੰ ਰੋਕਿਆ। ਉਦੋਂ ਧਰਤੀ ਤੋਂ ਜੜ੍ਹਾਂ ਪੁੱਟੀਆਂ ਗਈਆਂ ਸਨ। ਗੁਰੂ ਸਾਹਿਬ ਜੀ ਦੀ ਸ਼ਕਤੀ ਨਾਲ ਉਵੇਂ ਖੜਾ ਰਿਹਾ। ਇਉਂ ਸਿੱਧ ਸਭ ਹਾਰ ਗਏ ਅਤੇ ਮਾਫ਼ੀਆਂ ਮੰਗੀਆਂ। ਗੁਰੂ ਨਾਨਕ ਸਾਹਿਬ ਜੀ ਦੇ ਨਾਂ ਨਾਲ ਇਹ ਜਗ੍ਹਾ ਪ੍ਰਸਿੱਧ ਹੈ। ਬਾਬਾ ਅਲਮਸਤ ਜੀ ਨੇ, ਜੋ ਉਦਾਸੀਆਂ ਦੇ ਚਾਰ ਧੂਣਿਆਂ ਵਿੱਚੋਂ ਇਕ ਧੂਣੇ ਦਾ ਮਹੰਤ ਹੋਇਆ, ਇਸ ਜਗ੍ਹਾ ਦੀ ਸੇਵਾ-ਸੰਭਾਲ ਕੀਤੀ। ਉੱਚਾ ਚੌਂਤਰਾ ਬੰਨ੍ਹ ਕੇ ਉਸ ਦੀਆਂ ਜੜ੍ਹਾਂ ਲੁਕੋਈਆਂ। ਥੜ੍ਹੇ ਉੱਤੇ ਧੂਪ ਦੀਪ ਕਰਨੀ ਆਰੰਭ ਕੀਤੀ। ਗੁਰੂ ਨਾਨਕ ਸਾਹਿਬ ਜੀ ਦਾ ਪੰਜਾ ਲੱਗਣ ਕਰਕੇ ਹਰ ਪੱਤੇ ਉੱਤੇ ਪੰਜੇ ਦਾ ਨਿਸ਼ਾਨ ਪੈਦਾ ਹੁੰਦਾ ਰਿਹਾ। ਜਦੋਂ ਅਲਮਸਤ ਜੀ ਨੂੰ ਛੇਵੇਂ ਪਾਤਸ਼ਾਹ ਦੇ ਸਮੇਂ ਸਿੱਧਾਂ ਨੇ ਕੁੱਟਿਆ ਮਾਰਿਆ, ਕਬਜ਼ਾ ਕਰਨ ਦੀ ਇੱਛਾ ਨਾਲ ਇਤਿਹਾਸ ਨੂੰ ਮਿਟਾਉਣਾ ਚਾਹਿਆ, ਲੱਕੜਾਂ ਇਕੱਠੀਆਂ ਕਰ ਕੇ ਅੱਗ ਲਾ ਦਿੱਤੀ, ਜਿਸ 'ਤੇ ਪਿੱਪਲ ਸੜ ਗਿਆ। ਸਿੱਧਾਂ ਦਾ ਖ਼ਿਆਲ ਸੀ ਕਿ ਜੇ ਮਾਰਨ-ਕੁੱਟਣ ਤੋਂ ਇਹ ਗੁਰੂ ਨਾਨਕ ਦਾ ਸ਼ਰਧਾਲੂ ਸੰਤ ਇਸ ਜਗ੍ਹਾ ਦੀ ਪੂਜਾ-ਮੰਨਤਾ ਨਹੀਂ ਛੱਡਦਾ ਤਾਂ ਜਗ੍ਹਾ ਸਾੜਨ ਨਾਲ ਆਪੇ ਹੀ ਚਲਾ ਜਾਵੇਗਾ। ਤਾਂ ਇਸ ਨੇ ਛੇਵੇਂ ਪਾਤਸ਼ਾਹ ਜੀ ਨੂੰ ਆਰਾਧਿਆ ਕਿ ਆਪਣੇ ਪਹਿਲੇ ਜਾਮੇ ਦੇ ਅਸਥਾਨ ਦੀ ਆਪ ਹੀ ਰੱਖਿਆ ਕਰੋ। ਮੇਰੇ ਗ਼ਰੀਬ ਦੀ ਸਹਾਇਤਾ ਕਰੋ। ਮੈਨੂੰ ਗੁਰ-ਅਸਥਾਨ ਆਪਣੀ ਜਾਨ ਤੋਂ ਵੀ ਪਿਆਰਾ ਹੈ। ਤਾਂ ਗੁਰੂ ਸਾਹਿਬ ਜੀ ਬਿਧੀ ਚੰਦ ਆਦਿਕ ੫੦੦ ਸੂਰਮਿਆਂ ਨੂੰ ਨਾਲ ਲੈ ਕੇ ਜਦੋਂ ਜਾਣ ਲੱਗੇ ਤਾਂ ਭਾਈ ਕੀ ਡਰੌਲੀ, ਜਿਥੇ ਸਾਈਂ ਦਾਸ ਨਵਾਂ ਮਕਾਨ ਬਣਾ ਕੇ ਆਰਾਧ ਰਿਹਾ ਸੀ। ਪਰਿਵਾਰ ਨੂੰ ਭਾਈ ਕੀ ਡਰੌਲੀ ਤੋਰ ਕੇ ਆਪ ਮੰਜ਼ਲਾਂ ਮਾਰਦੇ ਹੋਏ ਯੂ.ਪੀ. ਨਾਨਕ ਮਤੇ ਪਹੁੰਚੇ। ਸੰਤ ਜੀ ਨੂੰ ਨਿਹਾਲ ਕੀਤਾ। ਸਿੱਧਾਂ ਨੂੰ ਐਸਾ ਡਰ ਪਾਇਆ ਕਿ ਸਿੱਧਾਂ ਨੇ ਫਿਰ ਕਦੇ ਇਸ ਅਸਥਾਨ 'ਤੇ ਕਬਜ਼ਾ ਕਰਨ ਦਾ ਹੌਂਸਲਾ ਨਾ ਕੀਤਾ। ਬਾਬਾ ਅਲਮਸਤ ਨੇ ਵੈਰਾਗ ਵਿਚ ਹੰਝੂ ਵਹਾਉਂਦਿਆਂ ਗੁਰੂ ਜੀ ਨੂੰ ਉਹ ਜਗ੍ਹਾ ਦਿਖਾਈ, ਜਿਥੇ ਗੁਰੂ ਨਾਨਕ ਜੀ ਬਿਰਾਜੇ ਸਨ। ਸਿੱਧਾਂ ਦਾ ਇਹ ਜ਼ੁਲਮ ਪਿੱਪਲ ਨੂੰ ਸਾੜਨ ਦਾ ਗੁਰੂ ਜੀ ਨੇ ਦੇਖ ਕੇ ਦੁੱਖ ਮਨਾਇਆ। ਅਲਮਸਤ ਨੂੰ ਪੁੱਛਿਆ ਕਿ ਤੂੰ ਦੱਸ ਹੋਰ ਕੀ ਚਾਹੁੰਦਾ ਹੈਂ। ਤਾਂ ਅਸਲਮਤ ਨੇ ਹੱਥ ਜੋੜ ਕੇ ਕਿਹਾ ਕਿ ਗ਼ਰੀਬ ਨਿਵਾਜ਼, ਜਿਵੇਂ ਪਹਿਲੇ ਜਾਮੇ ਵਿਚ ਰਾਜੇ ਸ਼ਿਵਨਾਭ ਦਾ ਸੁੱਕਾ ਬਾਗ਼ ਹਰਾ ਕਰ ਦਿੱਤਾ ਸੀ, ਇਹ ਪਿੱਪਲ ਗੁਰੂ ਨਾਨਕ ਜੀ ਦੀ ਨਿਸ਼ਾਨੀ ਹੈ, ਇਸ ਨੂੰ ਹਰਾ-ਭਰਾ ਕਰ ਦਿਉ ਤਾਂ ਕਿ ਗੁਰੂ ਨਾਨਕ ਸਾਹਿਬ ਦੀ ਨਿਸ਼ਾਨੀ ਸਦਾ ਲਈ ਇਤਿਹਾਸ ਬਣ ਕੇ ਪ੍ਰਸਿੱਧ ਰਹੇ। ਤਾਂ ਛੇਵੇਂ ਪਾਤਸ਼ਾਹ ਜੀ ਨੇ ਆਪਣੇ ਸ਼ਰਧਾਲੂ ਸੰਤ ਦੀ ਬੇਨਤੀ ਮੰਨ ਕੇ ਪਾਣੀ ਵਿਚ ਕੇਸਰ ਘੋਲਿਆ ਤੇ ਪਿੱਪਲ 'ਤੇ ਛਿੜਕਿਆ, ਜਿਸ 'ਤੇ ਪਿੱਪਲ ਮੁੜ ਹਰਾ ਹੋਇਆ, ਜੋ ਅਜੇ ਤਕ ਹਰਾ ਹੈ।। ਫਿਰ ਅਲਮਸਤ ਨੇ ਬੇਨਤੀ ਕੀਤੀ ਕਿ ਮਹਾਰਾਜ! ਉਨ੍ਹਾਂ ਪੱਤਿਆਂ ਉੱਤੇ ਪੰਜੇ ਦਾ ਨਿਸ਼ਾਨ ਸੀ, ਮੁੜ ਇਸੇ ਤਰ੍ਹਾਂ ਹੋਵੇ ਤਾਂ ਛੇਵੇਂ ਪਾਤਸ਼ਾਹ ਜੀ ਨੇ ਕਿਹਾ ਕਿ ਜੇ ਉਹੀ ਨਿਸ਼ਾਨੀ ਰਹੀ ਤਾਂ ਕਿਸੇ ਨੇ ਵੀ ਸਾੜਨ ਵਾਲੀ ਬਾਤ ਨੂੰ ਮੰਨਣਾ ਨਹੀਂ, ਇਸ ਲਈ ਹੁਣ ਕੇਸਰ ਛਿੜਕੇ ਦੀ ਨਿਸ਼ਾਨੀ ਸਦਾ ਵਾਸਤੇ ਰਹੇਗੀ। ਅਜੇ ਵੀ ਉਨ੍ਹਾਂ ਪੱਤਿਆਂ ਉੱਤੇ, ਜਦੋਂ ਸੁੱਕ ਜਾਂਦੇ ਹਨ ਤਾਂ ਕੇਸਰ ਦੇ ਨਿਸ਼ਾਨ ਪ੍ਰਤੱਖ ਰੂਪ ਵਿਚ ਦਿੱਸਦੇ ਹਨ। ਜੈਸਾ ਕਿ:

**ਸੂਕੇ ਹਰੇ ਕੀਏ ਖਿਨ ਮਾਹੇ॥** *(ਗਉੜੀ ਮ: ੫, ਅੰਗ ੧੯੧)*

ਉਥੇ ਜਾਣ ਵਾਲੇ ਸਾਰੇ ਸ਼ਰਧਾਲੂ ਇਹ ਕਰਾਮਾਤ ਪ੍ਰਤੱਖ ਦੇਖਦੇ ਹਨ। ਦਾਸ ਨੇ ਵੀ ਇਹ ਕਰਾਮਾਤ ਅੱਖੀਂ ਦੇਖੀ ਹੈ। ਸੋ ਇਉਂ ਨਾਨਕ ਮਤੇ ਆਦਿ ਤੋਂ ਲੈ ਕੇ ਸਿੱਧਾਂ ਦੇ ਪਾਖੰਡ ਆਸਣ ਖ਼ਤਮ ਹੋਏ ਤੇ ਪਰਮਾਤਮਾ ਦੀ ਪੂਜਾ ਦਾ ਅਸਥਾਨ ਸਥਾਪਤ ਕੀਤਾ।

## ਘਰਿ ਘਰਿ ਅੰਦਰਿ ਧਰਮਸਾਲ; ਹੋਵੈ ਕੀਰਤਨ ਸਦਾ ਵਿਸੋਆ।

ਸੋ ਇਉਂ ਘਰਿ ਘਰਿ = ਨਗਰ ਨਗਰ ਅੰਦਰਿ = ਵਿਚ ਧਰਮਸਾਲ = ਧਰਮ ਦੀਆਂ ਜਗ੍ਹਾ ਬਣਨ

ਲੱਗੀਆਂ ਅਤੇ ਕੀਰਤਨ = ਪਰਮੇਸ਼ਰ ਦਾ ਜੱਸ ਸਦਾ = ਹਮੇਸ਼ਾਂ ਹੀ ਹੋਵੈ = ਹੋਣ ਲੱਗਾ। ਜਿਵੇਂ ਦੇਸ਼ ਵਾਸੀ ਮੌਸਮੀ ਤਿਉਹਾਰ ਵੈਸਾਖੀ ਦਾ ਤਿਉਹਾਰ ਉਤਸ਼ਾਹ ਨਾਲ ਮਨਾਉਂਦੇ ਹਨ, ਇਹ ਸਦਾ ਹੀ ਵਿਸੋਆ = ਵੈਸਾਖੀ ਦੀ ਨਿਆਈਂ ਕਥਾ-ਕੀਰਤਨ ਦੇ ਉਤਸਵ ਹੋਣ ਲੱਗੇ। **'ਸਦਾ ਦੀਵਾਲੀ ਸਾਧ ਕੀ ਅਠੇ ਪਹਰ ਬਸੰਤ'** ਲੌਕਿਕ ਪ੍ਰਮਾਣ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੀ ਰਸਨਾ ਦੁਆਰਾ ਸੁਣਿਆ ਹੈ **ਵਾ:** ਸ਼ਬਦ ਹਿਰਦੇ ਵਿਚ ਵਿਸੋਆ = ਵਸਾ ਕੇ ਗੁਰਮੁਖ ਕੀਰਤਨ ਕਰਨ ਲੱਗੇ। ਕਈ ਵਿਦਵਾਨ ਵਿਸੋਆ ਦਾ ਵੈਸਾਖੀ ਭਾਵ ਲੈ ਕੇ ਗੁਰੂ ਜੀ ਦਾ ਅਵਤਾਰ ਵੈਸਾਖੀ ਦਾ ਦੱਸਣ ਲੱਗ ਪਏ ਹਨ। ਇਹ ਅਰਥ ਖਿੱਚਾ-ਖਿੱਚੀ ਦਾ ਹੈ। ਜਿਵੇਂ ਸਰਸੇ ਵਾਲੇ ਪਾਖੰਡੀ ਗੁਰਬਾਣੀ ਦੀ ਤੁਕ ਪੜ੍ਹ ਕੇ **'ਸੰਤ ਸਾਜਨ ਭਏ ਸਰਸੇ'** ਪ੍ਰਮਾਣ ਦੇ ਕੇ ਆਪਣੇ ਆਪ ਨੂੰ ਸਰਸੇ ਦੇ ਪ੍ਰਸਿੱਧ ਸੰਤ ਸਾਬਤ ਕਰਦੇ ਹਨ ਕਿ ਉਹ ਅਸੀਂ ਹਾਂ, ਜਿਨ੍ਹਾਂ ਨੂੰ ਗੁਰਬਾਣੀ ਵਿਚ ਲਿਖਿਆ ਹੈ। ਈਸਾਈ ਲੋਕ ਈਸਾ ਨੂੰ ਜਗਤ ਦਾ ਮਾਲਕ, ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰਨ ਕੀਤੀ ਤੁਕ ਦਾ ਪ੍ਰਮਾਣ ਦੇ ਕੇ ਕਰਦੇ ਹਨ। ਜੈਸਾ ਕਿ :

**ਸ੍ਰੀ ਅਸਿਕੇਤੁ ਜਗਤ ਕੇ ਈਸਾ॥** *(ਸ੍ਰੀ ਦਸਮ ਗ੍ਰੰਥ, ਚਰਿਤ੍ਰ ੪੦੪)*

ਜਿਵੇਂ ਇਹ ਉਪਰੋਕਤ ਦੋਵੇਂ ਦਲੀਲਾਂ ਮਨੋ-ਕਲਪਿਤ ਹਨ, ਗੁਰਬਾਣੀ ਦੇ ਅਰਥ ਸਿਧਾਂਤ ਤੋਂ ਉਲਟ ਕਰਦੇ ਹਨ, ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦਾ ਵੈਸਾਖੀ ਦਾ ਪ੍ਰਮਾਣ ਅਵਤਾਰ ਧਾਰਨ ਦਾ ਗ਼ਲਤ ਅਰਥ ਕੱਢ ਕੇ ਈਸਾਈਆਂ ਤੇ ਸਰਸੇ ਵਾਲਿਆਂ ਦੀ ਤਰ੍ਹਾਂ ਸਿੱਧ ਕਰਨਾ ਚਾਹੁੰਦੇ ਹਨ, ਪਰ ਇਹ ਹੋ ਨਹੀਂ ਸਕਦਾ, ਕਿਉਂਕਿ ਭਾਈ ਗੁਰਦਾਸ ਸਾਹਿਬ ਨੇ ਸਰਦ ਰੁੱਤ ਦੇ ਚੰਦਰਮਾ ਭਾਵ ਪੂਰਨਮਾਸ਼ੀ ਦੀ ਰਾਤ ਨੂੰ ਗੁਰੂ ਨਾਨਕ ਸਾਹਿਬ ਪ੍ਰੀਤਮ ਦੇ ਆਉਣ ਦੀ ਵਾਰੀ ਕਹੀ ਹੈ। ਜੈਸਾ ਕਿ :

**ਕਾਰਤਕ ਮਾਸ ਰੁਤਿ ਸਰਦ ਪੂਰਨਮਾਸੀ ਆਠ ਜਾਮ ਸਾਠਿ ਘਰੀ ਆਜੁ ਤੇਰੀ ਬਾਰੀ ਹੈ॥**

*(ਕਬਿੱਤ ੩੪੫/੪)*

## ਬਾਬੇ ਤਾਰੇ ਚਾਰਿ ਚਕ; ਨਉਖੰਡਿ ਪ੍ਰਿਥਮੀ ਸਚਾ ਢੋਆ।

ਬਾਬੇ = ਗੁਰੂ ਨਾਨਕ ਸਾਹਿਬ ਨੇ ਚਾਰਿ ਚਕ = ਚਾਰ ਦਿਸ਼ਾ ਭਾਵ ਪੂਰਬ, ਪੱਛਮ, ਉੱਤਰ, ਦੱਖਣ ਦੇ ਲੋਕਾਂ ਦਾ ਚਾਰ ਉਦਾਸੀਆਂ ਧਾਰਨ ਕਰ ਕੇ ਉਪਦੇਸ਼ ਦੇ ਕੇ ਤਾਰੇ = ਤਾਰਨਾ ਕੀਤਾ, ਨਉਖੰਡਿ = ਨੌਂ ਟੁਕੜਿਆਂ ਵਾਲੀ ਪ੍ਰਿਥਮੀ = ਧਰਤੀ ਨੂੰ ਸੱਚ ਦਾ ਢੋਆ = ਮੇਲ ਹੋਇਆ, ਭਾਵ ਗੁਰੂ ਨਾਨਕ ਸਾਹਿਬ ਨੇ ਸੱਚ ਦਾ ਮੇਲ ਕਰਾਇਆ।

## ਗੁਰਮੁਖਿ ਕਲਿ ਵਿਚਿ; ਪਰਗਟ ਹੋਆ॥੨੭॥

ਕਲਿ = ਕਲਿਜੁਗ ਦੇ ਸਮੇਂ ਵਿਚਿ = ਵਿਚਕਾਰ ਗੁਰਮੁਖਿ (ਗੁਰ + ਮੁਖਿ) ਮੁਖਿ = ਮੁਖੀ, ਸ਼ਿਰੋਮਣੀ ਗੁਰੂ ਪਰਗਟ = ਪ੍ਰਸਿੱਧ ਹੋਇਆ। ਅਗਿਆਨ ਅਤੇ ਪਾਪਾਂ ਦਾ ਅੰਧਕਾਰ ਦੂਰ ਕਰ ਕੇ ਜੀਵਾਂ ਨੂੰ ਨਿਹਾਲ ਕੀਤਾ॥੨੭॥

### ਪਉੜੀ ੨੮ (ਗੁਰੂ ਜੀ ਦਾ ਸੁਮੇਰ ਪਰਬਤ ਜਾਣਾ)

## ਬਾਬੇ ਡਿਠੀ ਪਿਰਥਮੀ; ਨਵੈ ਖੰਡਿ ਜਿਥੈ ਤਕਿ ਆਹੀ।

(ਪਾਠਾਂਤ੍ਰ 'ਜਿਥੋ')

ਬਾਬੇ = ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਪਿਰਥਮੀ = ਧਰਤੀ, ਜੋ ਨਵੈ = ਨੌਂ ਖੰਡਿ = ਟੁਕੜਿਆਂ ਵਿਚ ਜਿਥੈ = ਜਿਥੋਂ ਤਕ ਆਹੀ = ਹੈ, ਆਪ ਜੀ ਨੇ ਚੱਲ ਕੇ, ਫਿਰ ਤੁਰ ਕੇ ਡਿਠੀ = ਵੇਖੀ। ਭਾਈ ਗੁਰਦਾਸ

ਜੀ ਨੇ ਇਸ ਪਉੜੀ ਵਿਚ ਗੁਰੂ ਜੀ ਦੀ ਲੰਮੀ ਯਾਤਰਾ ਨੂੰ ਥੋੜ੍ਹੇ ਅੱਖਰਾਂ ਵਿਚ ਪ੍ਰਗਟ ਕੀਤਾ ਹੈ ਤੇ ਮੈਦਾਨੀ ਇਲਾਕਿਆਂ ਵਿਚ ਫਿਰਦਿਆਂ ਹੋਇਆਂ ਜਦੋਂ ਪਹਾੜਾਂ ਵਾਲੇ ਪਾਸੇ ਵਿਚਰਨਾ ਕੀਤਾ:

## ਫਿਰਿ ਜਾਇ ਚੜ੍ਹਿਆ ਸੁਮੇਰ ਪਰ; ਸਿਧ ਮੰਡਲੀ ਦ੍ਰਿਸਟੀ ਆਈ।

ਜਦੋਂ ਗੁਰੂ ਨਾਨਕ ਦੇਵ ਜੀ ਯਾਤਰਾ ਤੋਂ ਫਿਰਿ = ਫੇਰ ਸੁਮੇਰ ਪਰਬਤ, ਜੋ ਸੋਨੇ ਦਾ ਮੰਨਿਆ ਹੈ, ਉਸ ਦੇ ਪਰ = ਉੱਪਰ ਜਾ ਚੜ੍ਹੇ, ਜਿਥੇ ਸਿੱਧਾਂ ਦਾ ਨਿਵਾਸ ਸੀ, ਇਸ ਲਈ ਸਿਧ = ਸਿੱਧੀਆਂ ਦੇ ਮਾਲਕ ਜੋਗੀ ਉਨ੍ਹਾਂ ਦੀ ਮੰਡਲੀ = ਸਭਾ ਦ੍ਰਿਸਟੀ ਆਈ = ਨਿਗ੍ਹਾ ਆਈ ਤੇ ਸੁਮੇਰ ਪਰਬਤ ਨੂੰ ਭਾਈ ਵੀਰ ਸਿੰਘ ਜੀ ਨੇ ਕੈਲਾਸ਼ ਦਾ ਇਲਾਕਾ ਮੰਨਿਆ ਹੈ, ਜਿਥੇ ਮਾਨ-ਸਰੋਵਰ ਦੀ ਝੀਲ ਹੈ, ਉਸ ਮੰਡਲੀ ਵਿਚ ਪ੍ਰਮੁੱਖ ਗੋਰਖ ਨਾਥ ਜੀ ਬੈਠੇ ਸਨ।

ਸਤਿਗੁਰੂ ਜੀ ਦੀ ਸੁਮੇਰ ਪਰਬਤ ਵੇਲੇ ਸਰੀਰ ਦੀ ਉਮਰ ੪੫ ਸਾਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਆਪਣੀ ਵਿਆਖਿਆ ਵਿਚ ਕਥਨ ਕੀਤੀ ਹੈ ਕਿ ਜਦੋਂ ਸਤਿਗੁਰੂ ਜੀ ਨੌਂ ਖੰਡ ਪਿਰਥਮੀ ਘੁੰਮਦੇ ਹੋਏ ਮਰਦਾਨੇ ਦੇ ਕਹਿਣ ਤੋਂ ਕਿ ਮੈਨੂੰ ਮੱਕੇ ਦੀ ਯਾਤਰਾ ਕਰਾਉ, ਮੱਕੇ ਮਦੀਨੇ ਆਦਿ ਦੀ ਯਾਤਰਾ ਕਰਾ ਕੇ ਫਿਰ ਸੁਮੇਰ ਪਰਬਤ 'ਤੇ ਜਾਣਾ ਕੀਤਾ। ਸੋਨੇ ਦੀ ਧਰਤੀ ਅਤੇ ਅੰਮ੍ਰਿਤ ਰਸ ਦੀ ਨਦੀ ਵਗਦੀ ਦੇਖ ਕੇ ਮਰਦਾਨੇ ਨੇ ਕਿਹਾ ਸੀ ਕਿ ਇਹ ਰਸ ਅਜਾਈਂ ਜਾ ਰਿਹਾ ਹੈ ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਇਹ ਰਸ ਅਜਾਈਂ ਨਹੀਂ ਜਾ ਰਿਹਾ, ਰੱਬ ਨੇ ਬੰਦਗੀ ਕਰਨ ਵਾਲੇ ਪਿਆਰਿਆਂ ਵਾਸਤੇ ਪੈਦਾ ਕੀਤਾ ਹੈ। ਤਾਂ ਮਰਦਾਨੇ ਨੇ ਬੇਨਤੀ ਕੀਤੀ ਕਿ ਮੈਂ ਸਾਰੀ ਜ਼ਿੰਦਗੀ ਆਪ ਜੀ ਦੇ ਨਾਲ ਰਿਹਾ ਹਾਂ, ਇਕ ਤਾਂ ਇਹ ਦੱਸੋ ਕਿ ਪੀਣ ਵਾਲੇ ਨੂੰ ਫਲ ਕੀ ਮਿਲਦਾ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਉਸ ਦੀ ਭੁੱਖ ਤ੍ਰੇਹ ਮਿਟ ਜਾਂਦੀ ਹੈ ਤਾਂ ਮਰਦਾਨੇ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ, ਇਹ ਅੰਮ੍ਰਿਤ ਰਸ ਮੈਨੂੰ ਬਖ਼ਸ਼ੋ ਤਾਂ ਮਰਦਾਨੇ ਨੇ ਉਹ ਰਸ ਪੀਤਾ। ਉਸੇ ਵੇਲੇ ਤੋਂ ਮਰਦਾਨੇ ਦੀ ਭੁੱਖ-ਤ੍ਰੇਹ ਸਦਾ ਲਈ ਮੇਟ ਦਿੱਤੀ ਤੇ ਨਾਲ ਮਰਦਾਨੇ ਨੇ ਇਹ ਵੀ ਕਿਹਾ ਸੀ ਕਿ ਜਰਨ ਸ਼ਕਤੀ ਵੀ ਬਖ਼ਸ਼ੋ। ਇਹ ਅੰਮ੍ਰਿਤ ਰਸ ਪੀਣ ਤੋਂ ਮਰਦਾਨੇ ਦੀ ਸੰਤੋਖ ਸਮਾਧੀ ਲੱਗ ਗਈ, ਉਸ ਦਿਨ ਤੋਂ ਮਰਦਾਨਾ ਸੁਖੀ ਹੋ ਗਿਆ।

## ਚਉਰਾਸੀਹ ਸਿਧ ਗੋਰਖਾਦਿ; ਮਨ ਅੰਦਰਿ ਗਣਤੀ ਵਰਤਾਈ।

ਜਿਥੇ ਸਿੱਧ ਮੰਡਲੀ ਗੋਰਖਾਦਿ (ਗੋਰਖ + ਆਦਿ) ਗੋਰਖ ਆਦਿ ਤੋਂ ਲੈ ਕੇ ਚਉਰਾਸੀਹ ਸਿੱਧ ਸਨ, ਉਨ੍ਹਾਂ ਦੇ ਮਨ ਅੰਦਰਿ = ਵਿਚ ਗਣਤੀ = ਗਿਣਤੀਆਂ-ਮਿਣਤੀਆਂ ਵਰਤਾਈ = ਵਰਤ ਗਈਆਂ, ਭਾਵ ਜਿਥੇ ਅਸੀਂ ਸੁਮੇਰ ਪਰਬਤ ਪਰ ਬੈਠੇ ਹਾਂ, ਉਥੇ ਆਮ ਮਨੁੱਖ ਕੋਈ ਪਹੁੰਚ ਨਹੀਂ ਸਕਦਾ, ਇਹ ਕਿਵੇਂ ਪਹੁੰਚ ਗਏ। ਸਿੱਧ ਮੰਡਲੀ ਦੇ ਅਸਥਾਨ ਤੋਂ ੧੫੦੦ ਕੋਹ 'ਤੇ ਭਰਥਰੀ ਦਾ ਅਸਥਾਨ ਸੀ, ਜਿਸ ਨੇ ਗੁਰੂ ਨਾਨਕ ਦੇਵ ਜੀ ਦੇ ਪਹੁੰਚਣ ਤੋਂ ਪਹਿਲਾਂ ਹੀ ਦੱਸ ਦਿੱਤਾ ਸੀ ਕਿ ਪ੍ਰਤਾਪੀ ਪੁਰਖ ਆ ਰਿਹਾ ਹੈ, ਕਿਉਂਕਿ ਭਰਥਰੀ ਦਾ ਨਿਸਤਾਰਾ ਗੁਰੂ ਜੀ ਨੇ ਕਰ ਦਿੱਤਾ ਸੀ। ਭਰਥਰੀ ਨੂੰ ਗੁਰੂ ਸਾਹਿਬ 'ਤੇ ਅਥਾਹ ਸ਼ਰਧਾ ਹੋ ਆਈ ਸੀ, ਹੁਣ ਸਿੱਧਾਂ ਨੇ ਰੋਕਣ ਵਿਚ ਪੂਰਾ ਬਲ ਲਾਇਆ, ਬਾਰ-ਬਾਰ ਸ਼ਕਤੀਆਂ ਵਾਲਿਆਂ ਸਿੱਧਾਂ ਨੂੰ ਭੇਜਿਆ ਪਰ ਮੁੜ ਕੇ ਹਾਰਦੇ ਰਹੇ, ਜਦੋਂ ਗੁਰੂ ਜੀ ਇਨ੍ਹਾਂ ਦੇ ਰੋਕੇ ਤੋਂ ਨਾ ਰੁਕੇ ਤਾਂ ਸਿੱਧਾਂ ਨੇ ਸਵਾਲ ਪੁੱਛਿਆ:

## ਸਿਧ ਪੁਛਣਿ ਸੁਣਿ ਬਾਲਿਆ; ਕਉਣ ਸਕਤਿ ਤੁਹਿ ਏਥੇ ਲਿਆਈ।

ਸਿੱਧ ਪੁਰਸ਼ਾਂ ਨੇ ਪੁਛਣਿ = ਪੁੱਛਿਆ ਕਿ ਹੇ ਬਾਲਿਆ = ਬਾਲਕਿਆ! ਸੁਣ, ਕਉਣ = ਕਿਹੜੀ ਸਕਤਿ = ਤਾਕਤ ਤੁਹਿ = ਤੁਹਾਨੂੰ ਏਥੇ = ਇਸ ਜਗ੍ਹਾ, ਭਾਵ ਸੁਮੇਰ ਪਰਬਤ 'ਤੇ ਲਿਆਈ ਹੈ, ਕਿਉਂਕਿ ਇਥੇ ਤਾਂ ਸਿੱਧਾਂ ਤੋਂ ਬਗ਼ੈਰ ਕੋਈ ਆ ਹੀ ਨਹੀਂ ਸਕਦਾ। ਤਾਂ ਗੁਰੂ ਜੀ ਨੇ ਉੱਤਰ ਵਿਚ ਇਉਂ ਕਿਹਾ:

## ਹਉ ਜਪਿਆ ਪਰਮੇਸਰੋ; ਭਾਉ ਭਗਤਿ ਸੰਗਿ ਤਾੜੀ ਲਾਈ।

ਗੁਰੂ ਜੀ ਨੇ ਕਿਹਾ ਹਉ = ਮੈਂ ਪਰਮੇਸਰੋ (ਪਰਮ + ਈਸਰੋ) ਪਰਮ = ਵੱਡੇ ਈਸਰੋ = ਈਸ਼ਵਰ, ਭਾਵ ਅਕਾਲ ਪੁਰਖ ਦਾ ਨਾਮ ਜਪਿਆ = ਆਰਾਧਿਆ ਹੈ ਅਤੇ ਭਾਉ ਭਗਤਿ = ਪ੍ਰੇਮਾ-ਭਗਤੀ ਸੰਗਿ = ਨਾਲ ਤਾੜੀ = ਸਮਾਧੀ ਲਾਈ ਹੈ, ਉਸ ਸ਼ਕਤੀ ਨੇ ਸਾਨੂੰ ਇਥੇ ਪਹੁੰਚਾ ਦਿੱਤਾ, ਭਾਵ ਅਸੀਂ ੴ ਦਾ ਜਾਪ ਜਪਿਆ, ਉਸ ਦੇ ਬਲ ਨਾਲ ਇਥੇ ਆਏ ਹਾਂ ਫਿਰ ਸਿੱਧਾਂ ਨੇ ਗੁਰੂ ਜੀ ਨੂੰ ਕਿਹਾ :

## ਆਖਣਿ ਸਿਧ ਸੁਣਿ ਬਾਲਿਆ; ਆਪਣਾ ਨਾਉ ਤੁਮ ਦੇਹੁ ਬਤਾਈ।

ਸਿਧ = ਸਿਧੀਆਂ ਦੇ ਮਾਲਕ ਗੋਰਖ ਨਾਥ ਆਦਿ ਆਖਣਿ = ਕਹਿਣ ਲੱਗੇ ਕਿ ਹੇ ਬਾਲਿਆ = ਬਾਲਕਿਆ ! ਸਾਡਾ ਬਚਨ ਸੁਣ, ਤੁਮ = ਤੁਸੀਂ ਆਪਣਾ ਨਾਉ = ਨਾਮ ਦੇਹੁ ਬਤਾਈ = ਦੱਸਣਾ ਕਰੋ। ਜਨਮ ਸਾਖੀ ਵਿਚ ਭੀ ਅਤੇ ਸ੍ਰੀ ਨਾਨਕ ਪ੍ਰਕਾਸ਼, ਭਾਈ ਗੁਰਦਾਸ ਜੀ ਦੀ ਰਚਨਾ ਵਿਚ ਬਾਲਿਆ ਸ਼ਬਦ ਵਾਰ-ਵਾਰ ਇਸ ਕਰਕੇ ਆ ਰਿਹਾ ਹੈ, ਸਿੱਧਾਂ ਦੀਆਂ ਵੱਡੀਆਂ-ਵੱਡੀਆਂ ਉਮਰਾਂ ਸਨ। ਗੁਰੂ ਜੀ ਦੀ ਉਮਰ ੪੫ ਵਰ੍ਹਿਆਂ ਦੀ ਸੀ। ਸਿੱਧਾਂ ਦੀਆਂ ਲੰਮੀਆਂ ਉਮਰਾਂ ਦੇ ਬਰਾਬਰ ਗੁਰੂ ਜੀ ਦੀ ਛੋਟੀ ਉਮਰ ਹੋਣ ਕਰਕੇ ਬਾਲਕਾ ਸ਼ਬਦ ਸੰਬੋਧਨ ਕਰਦੇ ਸਨ, ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਗਿਆਨ ਦਾ ਸੰਬੰਧ ਉਮਰ ਨਾਲ ਨਹੀਂ ਹੁੰਦਾ, ਇਸ ਕਰਕੇ ਧੋਖਾ ਖਾ ਰਹੇ ਹਨ।

## ਬਾਬਾ ਆਖੇ ਨਾਥ ਜੀ; ਨਾਨਕ ਨਾਮ ਜਪੇ ਗਤਿ ਪਾਈ।

ਬਾਬਾ = ਗੁਰੂ ਨਾਨਕ ਦੇਵ ਜੀ ਨੇ ਆਖੇ = ਕਹਿਣਾ ਕੀਤਾ ਕਿ ਹੇ ਨਾਥ ਜੀ = ਸਿੱਧਾਂ ਦੇ ਸੁਆਮੀ ਗੋਰਖ ਨਾਥ ਜੀ ! ਕਿ ਮੇਰੇ ਸਰੀਰ ਦਾ ਨਾਮ ਨਾਨਕ ਹੈ, ਪਰ ਜੇ ਕਲਿਆਣ ਚਾਹੁੰਦੇ ਹੋ ਤਾਂ ਪਰਮਾਤਮਾ ਦੇ ਨਾਮ ਨੂੰ ਜਪੇ = ਜਪ ਕੇ ਗਤਿ ਪਾਈ = ਮੁਕਤੀ ਪਾਈਦੀ ਹੈ। ਇਹ ਉਪਦੇਸ਼ ਸਿੱਧਾਂ ਨੂੰ ਗੁਰੂ ਨਾਨਕ ਸਾਹਿਬ ਨੇ ਦਿੱਤਾ।

## ਨੀਚ ਕਹਾਇ; ਊਚ ਘਰਿ ਆਈ ॥੨੮॥

ਆਪਣੇ ਆਪ ਨੂੰ ਜਿਸ ਨੇ ਨੀਚ = ਨੀਵਾਂ ਕਹਾਇ = ਕਹਾਇਆ ਹੈ, ਭਾਵ ਨਿਮਰਤਾ ਵਿਚ ਆਪਣਾ ਛੋਟਾ ਨਾਮ ਕਹਾਇਆ ਹੈ, ਆਪਣਾ ਮਾਣ ਵਧਾਉਣ ਲਈ ਵੱਡੇ-ਵੱਡੇ ਨਾਵਾਂ ਨਾਲ ਆਪਣੀ ਪੂਜਾ ਨਹੀਂ ਕਰਾਈ, ਇਸ ਦੇ ਫਲਸਰੂਪ ਪਰਮਾਤਮਾ ਦੇ ਊਚ = ਉੱਚੇ ਘਰਿ = ਸੱਚਖੰਡ ਵਿਚ ਆਈ = ਆ ਜਾਂਦਾ ਹੈ, ਭਾਵ ਪਰਮੇਸ਼ਰ ਦੇ ਦਰ ਆ ਜਾਂਦਾ ਹੈ, ਜਿਥੇ ਹੰਕਾਰੀਆਂ ਨੂੰ ਕੋਈ ਟਿਕਾਣਾ ਨਹੀਂ ਹੈ। ਅਵਤਾਰਾਂ ਅਤੇ ਪੀਰ-ਪੈਗੰਬਰਾਂ ਦਾ ਅਤੇ ਗੁਰੂ ਸਾਹਿਬ ਦਾ ਇਤਿਹਾਸ ਪੜ੍ਹ ਕੇ ਇਹ ਸਿੱਟਾ ਨਿਕਲਦਾ ਹੈ ਕਿ ਜਿਤਨੀ ਯਾਤਰਾ ਲੰਮੇਰੀ ਗੁਰੂ ਨਾਨਕ ਸਾਹਿਬ ਜੀ ਨੇ ਕੀਤੀ ਹੈ, ਇਨ੍ਹਾਂ ਦੇ ਮੁਕਾਬਲੇ ਕਿਸੇ ਨੇ ਵੀ ਨਹੀਂ ਕੀਤੀ। ਇਸ ਲਈ ਗੁਰੂ ਸਾਹਿਬ ਦੀ ਮਹਾਨਤਾ ਸਾਰਿਆਂ ਤੋਂ ਵੱਡੀ ਹੈ, ਕਿਉਂਕਿ ਆਪ ਜੀ ਨੇ ਵੱਡੇ ਹੋਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਨੀਵਾਂ ਕਹਾਇਆ ਹੈ॥੨੮॥ ਜੈਸਾ ਕਿ :

**ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥**

*(ਗਉੜੀ ਸੁਖਮਨੀ ਮ: ੫, ਅੰਗ ੨੬੬)*

**ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥੨॥**

*(ਆਸਾ ਦੀ ਵਾਰ ਮ: ੧, ਅੰਗ ੪੭੦)*

**ਕਰਿ ਕੇ ਨੀਚ ਸਦਾਵਣਾ; ਤਾ ਪ੍ਰਭੁ ਲੇਖੈ ਅੰਦਰਿ ਪਾਈ।** *(ਵਾਰ ੧, ਪਉੜੀ ੧੬)*

## ਪਉੜੀ ੨੯ (ਸਿੱਧਾਂ ਨਾਲ ਵਿਚਾਰ-ਵਟਾਂਦਰਾ)

## ਫਿਰਿ ਪੁਛਣਿ ਸਿਧਿ ਨਾਨਕਾ; ਮਾਤ ਲੋਕ ਵਿਚਿ ਕਿਆ ਵਰਤਾਰਾ।

ਫਿਰ ਤਦ ਸਿੱਧ ਗੁਰੂ ਨਾਨਕ ਸਾਹਿਬ ਜੀ ਨੂੰ ਪੁਛਣਿ = ਪੁੱਛਦੇ ਹਨ ਕਿ ਨਾਨਕਾ = ਹੇ ਨਾਨਕ ! ਮਾਤ ਲੋਕ = ਭਾਰਤ ਖੰਡ ਵਿਚ ਵਰਤਾਰਾ = ਵਰਤਮਾਨ ਸਮੇਂ ਦਾ ਹਾਲ ਕਿਆ = ਕਿਸ ਤਰ੍ਹਾਂ ਦਾ ਹੈ, ਕਿਉਂਕਿ :

## ਸਭ ਸਿਧੀ ਇਹ ਬੁਝਿਆ; ਕਲਿ ਤਾਰਣਿ ਨਾਨਕ ਅਵਤਾਰਾ।

ਸਭ = ਸਾਰੇ ਸਿਧੀ = ਸਿੱਧਾਂ ਨੇ ਇਹ ਬੁਝਿਆ = ਜਾਣ ਲਿਆ ਕਿ ਕਲਿ = ਕਲਿਜੁਗ ਦੇ ਜੀਵਾਂ ਨੂੰ ਤਾਰਣਿ = ਤਾਰਨ ਵਾਸਤੇ ਪਰਮਾਤਮਾ ਆਪ ਹੀ ਨਾਨਕ = ਗੁਰੂ ਨਾਨਕ ਸਾਹਿਬ ਜੀ ਦਾ ਅਵਤਾਰ ਧਾਰਨ ਕਰ ਕੇ ਆਏ ਹਨ। ਸਿੱਧਾਂ ਨੇ ਇਹ ਗੁਰੂ ਨਾਨਕ ਸਾਹਿਬ ਦਾ ਪ੍ਰਤਾਪ ਮੰਨ ਲਿਆ।

## ਬਾਬੇ ਆਖਿਆ ਨਾਥ ਜੀ; ਸਚੁ ਚੰਦ੍ਰਮਾਂ ਕੂੜੁ ਅੰਧਾਰਾ।

ਬਾਬੇ = ਗੁਰੂ ਨਾਨਕ ਸਾਹਿਬ ਨੇ ਸਿੱਧਾਂ ਦੀ ਇਹ ਗੱਲ ਸੁਣ ਕੇ ਉਨ੍ਹਾਂ ਨੂੰ ਉੱਤਰ ਦੇਣ ਲਈ ਆਖਿਆ = ਕਿਹਾ ਕਿ ਹੇ ਨਾਥ ਜੀ = ਗੋਰਖ ਨਾਥ ਜੀ ! ਕਿਉਂਕਿ ਗੋਰਖ ਨਾਥ ਇਸ ਮੰਡਲੀ ਦੇ ਸ਼ਿਰੋਮਣੀ ਹੋਣ ਕਰਕੇ ਉਨ੍ਹਾਂ ਨੂੰ ਸੰਬੋਧਨ ਕੀਤਾ ਹੈ। ਜੋ ਤੁਸੀਂ ਮਾਤ ਲੋਕ ਦੇ ਵਰਤਾਰੇ ਦੀ ਗੱਲ ਪੁੱਛੀ ਹੈ, ਉਸ ਦਾ ਉੱਤਰ ਇਹ ਹੈ ਕਿ ਸੱਚ ਜੋ ਚੰਦਰਮਾ ਦੀ ਨਿਆਈਂ ਸ਼ਾਂਤੀ ਦਾ ਮਿੱਠਾ ਚਾਨਣਾ ਦੇਣ ਵਾਲਾ ਸੀ, ਉਹ ਨਜ਼ਰ ਨਹੀਂ ਆਉਂਦਾ। ਉਸ ਦੇ ਥਾਂ ’ਤੇ ਕੂੜੁ = ਝੂਠ ਦਾ ਅਤੇ ਅਵਿੱਦਿਆ ਦਾ ਅੰਧਾਰਾ = ਹਨੇਰਾ ਦਿੱਸ ਰਿਹਾ ਹੈ। ਜਿਵੇਂ ਚੰਦਰਮਾ ਦੇ ਸੰਪੂਰਨ ਅਲੋਪ ਹੋਣ ਨਾਲ ਪ੍ਰਭਾਵ ਪੈਂਦਾ ਹੈ। ਹੁਣ ਅੱਗੇ ਉਹ ਕਥਨ ਕਰਦੇ ਹਨ :

## ਕੂੜੁ ਅਮਾਵਸਿ ਵਰਤਿਆ; ਹਉ ਭਾਲਣਿ ਚੜ੍ਹਿਆ ਸੰਸਾਰਾ।

ਕੂੜੁ = ਝੂਠ ਦਾ ਪ੍ਰਭਾਵ ਤਾਂ ਅਮਾਵਸਿ = ਮੱਸਿਆ ਦੀ ਰਾਤ ਵਾਂਗੂੰ ਵਰਤਿਆ = ਵਰਤ ਰਿਹਾ ਹੈ, ਹਉ = ਮੈਂ ਸੰਸਾਰਾ = ਸੰਸਾਰ ਦੇ ਵਿਚ ਸੱਚ ਨੂੰ ਭਾਲਣਿ = ਲੱਭਣ ਲਈ ਚੜ੍ਹਿਆ ਹਾਂ, ਭਾਵ ਸੱਚ ਨੂੰ ਲੱਭਣ ਲਈ ਮੈਂ ਮੈਦਾਨੀ ਇਲਾਕੇ ਤੋਂ ਲੈ ਕੇ ਉੱਚੇ ਟਿੱਲੇ ਪਰਬਤਾਂ, ਜਿਥੇ ਆਪਣੇ ਆਪ ਨੂੰ ਸੱਚ ਦਾ ਡੰਕਾ ਵਜਾਉਣ ਵਾਲੇ ਸਾਧਕ ਬੈਠੇ ਹਨ, ਲੱਭਣ ਲਈ ਫਿਰ ਰਿਹਾ ਹਾਂ। ਪਰ :

## ਪਾਪ ਗਿਰਾਸੀ ਪਿਰਥਮੀ; ਧਉਲੁ ਖੜਾ ਧਰਿ ਹੇਠ ਪੁਕਾਰਾ।

ਪਿਰਥਮੀ = ਧਰਤੀ ਇਹ ਸਾਰੀ ਪਾਪ = ਗੁਨਾਹਾਂ ਨੇ ਗਿਰਾਸੀ = ਨਿਗਲ ਲਈ ਹੈ ਤੇ ਹੁਣ ਧਰਮ ਦੀ ਹਾਲਤ ਇਹ ਹੋ ਗਈ ਹੈ ਕਿ ਧਰਮ ਰੂਪੀ ਧਉਲੁ = ਬਲਦ ਨਿਮਰਤਾ ਦੀ ਧਰਤੀ ਦੇ ਹੇਠ = ਨੀਚੇ ਖੜਾ = ਖੜੋਤਾ ਪੁਕਾਰਾ = ਫ਼ਰਿਆਦਾਂ ਕਰ ਰਿਹਾ ਹੈ ਤੇ ਹੁਣ ਸਿੱਧਾਂ ’ਤੇ ਚੋਟ ਕਰਦਿਆਂ ਹੋਇਆਂ ਕਿ ਅਜਿਹੀ ਅੰਧਾ-ਧੁੰਦ ਵਿਚ ਤੁਸੀਂ ਆਪਣੀ ਜ਼ਿੰਮੇਵਾਰੀ ਤੋਂ ਮੂੰਹ ਫੇਰ ਕੇ ਕੰਦਰਾਂ ਵਿਚ ਜਾ ਛਿਪੇ ਹੋ। ਕਹਿੰਦੇ ਹਨ ਕਿ :

## ਸਿਧ ਛਪਿ ਬੈਠੇ ਪਰਬਤੀ; ਕਉਣੁ ਜਗਤਿ ਕਉ ਪਾਰਿ ਉਤਾਰਾ।

(ਪਾਠਾਂਤ੍ਰ ‘ਜਗਤੁ’)

ਤੁਸੀਂ ਜੋ ਸਿਧ = ਸਿੱਧੀਆਂ ਦੇ ਮਾਲਕ ਪਰਬਤੀ = ਪਹਾੜਾਂ ਦੇ ਵਿਚ ਛਪਿ = ਲੁਕ ਕੇ ਬੈਠੇ = ਬੈਠ ਗਏ ਹੋ, ਇਥੇ ਆਪਣੇ ਆਸਣ ਜਮਾਈ ਬੈਠੇ ਹੋ, ਹੁਣ ਜਗਤਿ = ਸੰਸਾਰ ਕਉ = ਨੂੰ ਇਸ ਅਗਿਆਨਤਾ ਦੇ ਹਨੇਰੇ ਵਿੱਚੋਂ ਕੌਣ ਪਾਰਿ ਉਤਾਰਾ = ਪਾਰ ਉਤਾਰੇਗਾ, ਭਾਵ ਹਨੇਰਾ ਜੋ ਸਮੁੰਦਰ ਦੇ ਪਾਣੀ ਦੀ ਤਰ੍ਹਾਂ ਹੋ ਰਿਹਾ ਹੈ,

ਉਸ ਤੋਂ ਕੌਣ ਪਾਰ ਉਤਾਰੇਗਾ, ਪਰ ਤੁਸੀਂ ਤਾਂ ਖ਼ੁਦ ਹੀ ਗਿਆਨ ਤੋਂ ਮੂੰਹ ਮੋੜ ਕੇ ਮਦਾਰੀ ਦੀ ਤਰ੍ਹਾਂ ਰਿੱਧੀਆਂ-ਸਿੱਧੀਆਂ ਦੇ ਪ੍ਰਭਾਵ ਨਾਲ ਲੋਕਾ ਨੂੰ ਵੱਸ ਕਰ ਰਹੇ ਹੋ।

## ਜੋਗੀ ਗਿਆਨ ਵਿਹੂਣਿਆ; ਨਿਸਦਿਨ ਅੰਗਿ ਲਗਾਇਨਿ ਛਾਰਾ।

ਹੇ ਜੋਗੀ ਜਨੋਂ! ਹਉਮੈ ਦੇ ਸਹਿਤ ਹੋਣ ਕਰਕੇ ਗਿਆਨ = ਬ੍ਰਹਮ ਗਿਆਨ ਤੋਂ ਵਿਹੂਣਿਆ = ਸੱਖਣੇ ਹੋ ਰਹੇ ਹੋ ਅਤੇ ਨਿਸਦਿਨ = ਰਾਤ ਦਿਨ ਆਪਣੇ ਅੰਗਿ = ਸਰੀਰ ਨੂੰ ਛਾਰਾ = ਸੁਆਹ ਹੀ ਲਗਾਇਨਿ = ਲਗਾ ਰਹੇ ਹੋ। ਜੋਗੀਆਂ ਨੇ ਤਾਂ ਪਿੰਡੇ ਨੂੰ ਸੁਆਹ ਮਲਣਾ ਹੀ ਬ੍ਰਹਮ ਗਿਆਨ ਸਮਝਿਆ ਹੋਇਆ ਹੈ। ਜਿਹੜੇ ਆਪ ਹੀ ਸੁਆਹ ਮਲਣ ਰੂਪ ਅਗਿਆਨ ਵਿਚ ਹਨ, ਫਿਰ ਸੰਸਾਰ ਨੇ ਕੀ ਤਰਨਾ ਹੈ।

## ਬਾਝੁ ਗੁਰੂ; ਡੁਬਾ ਜਗੁ ਸਾਰਾ॥੨੯॥

ਪੂਰਨ ਗੁਰੂ ਤੋਂ ਬਿਨਾਂ, ਭਾਵ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਗੁਰੂ ਤੋਂ ਬਾਝੁ = ਬਿਨਾਂ ਜਗੁ = ਜਗਤ ਸਾਰਾ = ਸਾਰਾ ਹੀ ਅਗਿਆਨ ਦੇ ਵਿਚ ਡੁੱਬ ਰਿਹਾ ਹੈ। ਜਿਵੇਂ ਕੋਈ ਸਮੁੰਦਰ ਦੇ ਪਾਣੀ ਵਿਚ ਡੁੱਬਦਾ ਹੋਵੇ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਚੇਤੇ ਕਰਾਇਆ ਕਿ ਤੁਸੀਂ ਸੰਸਾਰ ਨੂੰ ਚੰਗੇ ਰਸਤੇ ਲਾਉਣਾ ਸੀ, ਪਰ ਤੁਸੀਂ ਐਸਾ ਨਹੀਂ ਕੀਤਾ, ਇਸ ਕਰਕੇ ਇਸ ਕਲੇਸ਼ ਦੇ ਜ਼ਿੰਮੇਵਾਰ ਤੁਸੀਂ ਵੀ ਹੋ॥੨੯॥

### ਪਉੜੀ ੩੦ (ਸੰਸਾਰ ਵਿਚ ਵਰਤ ਰਹੇ ਅੰਧਾ-ਧੁੰਦ ਦੀ ਹਾਲਤ)

## ਕਲਿ ਆਈ ਕੁਤੇ ਮੁਹੀ; ਖਾਜੁ ਹੋਇਆ ਮੁਰਦਾਰ ਗੁਸਾਈ।

(ਪਾਠਾਂਤ੍ਰ 'ਖਾਜੁ ਹੋਆ')

ਗੁਰੂ ਜੀ ਦੱਸਦੇ ਹਨ ਕਿ ਹੇ ਆਪਣੇ ਆਪ ਨੂੰ ਗੁਸਾਈ = ਮਾਲਕ ਕਹਾਉਣ ਵਾਲੇ ਸਿੱਧੋ! ਕਲਿ ਆਈ = ਕਲਿਜੁਗ ਦੇ ਆਉਣ ਨਾਲ ਲੋਕਾਂ ਵਿਚ ਖਾਣ-ਪੀਣ, ਭੋਗਣ ਦਾ ਲਾਲਚ ਕੁੱਤੇ ਦੀ ਨਿਆਈਂ ਹੋ ਗਿਆ ਹੈ ਅਤੇ ਮੁਹੀ = ਮੂੰਹ ਵਿੱਚੋਂ ਨਿੰਦਿਆ ਰੂਪ ਭੌਂਕਣਾ ਹੋ ਰਿਹਾ ਹੈ ਅਤੇ ਮੁਰਦਾਰ = ਮਰਿਆ ਹੋਇਆ ਪਸ਼ੂ, ਜਿਵੇਂ ਕੁੱਤੇ ਦਾ ਖਾਜੁ = ਖਾਣਾ ਹੁੰਦਾ ਹੈ, ਇਸੇ ਤਰ੍ਹਾਂ ਪਰਾਇਆ ਹੱਕ ਮੁਰਦਾਰ ਰੂਪ ਹੋ ਗਿਆ ਹੈ, ਭਾਵ ਜਿਵੇਂ ਕੁੱਤਾ ਹਰ ਇਕ ਚੀਜ਼ ਵਿਚ ਮੂੰਹ ਪਾ ਲੈਂਦਾ ਹੈ, ਨਾ ਖਾਣ-ਯੋਗ ਗੰਦਗੀ ਖਾ ਲੈਂਦਾ ਹੈ। ਜੈਸਾ ਕਿ :

**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥** *(ਸਿਰੀਰਾਗ ਮ: ੫, ਅੰਗ ੫੦)*

ਇਸੇ ਤਰ੍ਹਾਂ ਪਰਾਈ ਨਿੰਦਿਆ, ਪਰਾਏ ਸਰੀਰਾਂ ਨਾਲ ਵਿਭਚਾਰ ਕਰਨਾ, ਇਉਂ ਲੋਕ ਕੁੱਤਿਆਂ ਵਿੱਚੋਂ ਭੀ ਜਿਹੜਾ ਭੈੜਾ ਕੁੱਤਾ ਹਲਕ ਗਿਆ ਹੋਵੇ, ਉਸ ਵਰਗੇ ਹੋ ਰਹੇ ਹਨ, ਜਿਵੇਂ ਹਲਕਿਆ ਕੁੱਤਾ ਹਰ ਇਕ ਨੂੰ ਮੂੰਹ ਪਾ ਲੈਂਦਾ ਹੈ, ਇਹ ਵੀ ਹਰ ਕਿਸੇ ਦੇ ਪਰਾਏ ਤਨ, ਧਨ ਨੂੰ ਮੂੰਹ ਪਾਉਣ ਰੂਪ ਖਾਂਦੇ, ਭੋਗਦੇ ਹਨ। ਜੈਸਾ ਕਿ :

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥**

*(ਨਟ ਮ: ੪ ਅਸਟਪਦੀ ੬, ਅੰਗ ੯੮੩)*

## ਰਾਜੇ ਪਾਪ ਕਮਾਵਦੇ; ਉਲਟੀ ਵਾੜ ਖੇਤ ਕਉ ਖਾਈ।

ਐਸਾ ਵਰਤਾਰਾ ਹੋ ਰਿਹਾ ਹੈ ਕਿ ਜਿਹੜੇ ਰਾਜੇ = ਬਾਦਸ਼ਾਹਾਂ ਨੇ ਆਪਣੀ ਪਰਜਾ ਦੀ ਰਾਖੀ ਕਰਨੀ ਸੀ ਅਤੇ ਸੁੱਖ ਦੇਣਾ ਸੀ, ਉਹ ਰਾਜੇ ਖ਼ੁਦ ਆਪ ਹੀ ਪਾਪ = ਅਪਰਾਧ ਕਮਾਉਣ ਵਾਲੇ ਹੋ ਰਹੇ ਹਨ। ਐਸੀ

ਉਲਟੀ = ਪੁੱਠੀ ਬਾਤ ਹੋ ਰਹੀ ਹੈ ਕਿ ਜਿਵੇਂ ਵਾੜ ਨੇ ਤਾਂ ਖੇਤ ਦੀ ਰਾਖੀ ਕਰਨੀ ਹੁੰਦੀ ਹੈ, ਰਾਜਿਆਂ ਦੀ ਰਾਖੀ ਰੂਪ ਜੋ ਵਾੜ ਸੀ, ਉਹ ਤਾਂ ਪਰਜਾ ਰੂਪੀ ਖੇਤ = ਜਗ੍ਹਾ ਨੂੰ ਖਾਈ = ਖਾ ਰਹੀ ਹੈ।

## ਪਰਜਾ ਅੰਧੀ ਗਿਆਨ ਬਿਨੁ; ਕੂੜੁ ਕੁਸਤਿ ਮੁਖਹੁ ਆਲਾਈ।

('ਕੁਸੱਤ' ਅੱਧਕ ਸਹਿਤ ਬੋਲੋ)

ਪਰਜਾ = ਲੋਕਾਈ ਅਗਿਆਨ ਵਿਚ ਅੰਧੀ = ਅੰਨ੍ਹੀ ਅਗਿਆਨ ਵੱਸ ਗਿਆਨ ਤੋਂ ਬਿਨੁ = ਬਿਨਾਂ ਹੋ ਕਰਕੇ ਕੂੜੁ = ਝੂਠ, ਕੁਸਤਿ = ਕੁਧਰਮ, ਭਾਵ ਝੂਠ ਵਾਲੀ ਹੋ ਰਹੀ ਹੈ ਤੇ ਮੁਖਹੁ = ਮੂੰਹ ਤੋਂ ਅਜਿਹੇ ਬੋਲ ਆਲਾਈ = ਬੋਲਦੀ ਹੈ। ਪਰਮਾਤਮਾ ਨੂੰ ਭੁਲਾ ਕੇ ਦੰਭੀਆਂ ਪਾਖੰਡੀਆਂ ਨੂੰ ਹੀ ਪਰਮੇਸ਼ਰ ਮੰਨੀ ਬੈਠੇ ਹਨ। ਜੈਸਾ ਕਿ :

**ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ ਭਾਉ ਦੂਜਾ ॥੨੨॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਅੰਗ ੧੪੧੨)*

## ਚੇਲੇ ਸਾਜ ਵਜਾਇਦੇ; ਨਚਨਿ ਗੁਰੂ ਬਹੁਤ ਬਿਧਿ ਭਾਈ।

ਚੇਲੇ = ਸ਼ਿਸ਼ ਤਾਂ ਗਾਉਣ ਦੀ ਸਹਾਇਤਾ ਕਰਨ ਵਾਲੇ ਸਾਜ਼ ਵਜਾਇਦੇ = ਵਜਾਉਂਦੇ ਹਨ, ਭਾਵ ਵਜੰਤਰੀ ਬਣੇ ਹੋਏ ਹਨ ਅਤੇ ਗੁਰੂ ਕਹਾਉਣ ਵਾਲੇ ਨਚਨਿ = ਨਾਚੇ ਬਹੁਤ ਬਿਧਿ = ਢੰਗਾਂ ਨਾਲ ਨੱਚਣਾ ਕਰਦੇ ਹਨ ਤੇ ਇਹ ਕਿਰਿਆ ਉਨ੍ਹਾਂ ਨੂੰ ਭਾਈ = ਚੰਗੀ ਲੱਗਦੀ ਹੈ। ਇਸ ਕਰਕੇ ਐਸਾ ਕਰਦੇ ਹਨ, ਭਾਵ ਰਾਸ-ਲੀਲ੍ਹਾ ਵਿਚ ਕ੍ਰਿਸ਼ਨ ਬਲਭੱਦਰ ਆਦਿ ਰੂਪ ਧਾਰ ਕੇ ਨੱਚਦੇ ਹਨ। ਜਿਨ੍ਹਾਂ ਦੀ ਪੂਜਾ ਕਰਨੀ ਸੀ, ਉਨ੍ਹਾਂ ਦਾ ਨੱਚ ਕੇ ਅਪਮਾਨ ਕਰ ਰਹੇ ਹਨ। ਜੈਸਾ ਕਿ :

**ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ੍ ਸਿਰ ॥** *(ਆਸਾ ਦੀ ਵਾਰ ਮ: ੧, ਅੰਗ ੪੬੫)*

## ਸੇਵਕ ਬੈਠਨਿ ਘਰਾਂ ਵਿਚਿ; ਗੁਰ ਉਠਿ ਘਰੀ ਤਿਨਾੜੇ ਜਾਈ।

ਸੇਵਕ = ਸੇਵਾ ਕਰਨ ਵਾਲੇ ਸ਼ਾਹੂਕਾਰ ਸੇਵਕ ਤਾਂ ਆਪਣੇ ਘਰਾਂ ਦੇ ਵਿਚ ਬੈਠਨਿ = ਬੈਠੇ ਰਹਿੰਦੇ ਹਨ ਤੇ ਗੁਰੂ ਕਹਾਉਣ ਵਾਲੇ ਪਾਖੰਡੀ ਲੋਕ ਆਪਣੇ ਅਸਥਾਨਾਂ ਤੋਂ ਉੱਠ ਕੇ ਤਿਨਾੜੇ = ਤਿਨ੍ਹਾਂ ਦੇ ਘਰੀ = ਘਰਾਂ ਵਿਚ ਜਾਈ = ਜਾਂਦੇ ਹਨ, ਜਿਵੇਂ ਸ਼ਿਕਾਰੀ ਜਾਲ ਲਾ ਕੇ ਚਿੜੀਆਂ ਆਦਿ ਨੂੰ ਫੜਦਾ ਹੈ, ਇਹ ਪਾਖੰਡ ਦਾ ਜਾਲ ਲਾ ਕੇ ਧਰਮ ਕਿਰਤ ਕਰਨ ਵਾਲੇ ਸ਼ਰਧਾਲੂਆਂ ਨੂੰ ਪਾਖੰਡ ਦੇ ਜਾਲ ਵਿਚ ਫਸਾਉਂਦੇ ਹਨ। ਹੁਣ ਇਸ ਤੋਂ ਅੱਗੇ ਧਰਮ ਦੇ ਆਗੂ ਕਾਜ਼ੀ ਮੌਲਾਣਿਆਂ ਦੀ ਹਾਲਤ ਦੱਸਦੇ ਹਨ :

## ਕਾਜੀ ਹੋਏ ਰਿਸਵਤੀ; ਵਢੀ ਲੈ ਕੇ ਹਕ ਗਵਾਈ।

ਇਸਲਾਮ ਦੇ ਧਾਰਮਿਕ ਆਗੂ ਜੋ ਲੋਕਾਂ ਨੂੰ ਨਿਆਂ ਦੇਣ ਵਾਲੇ ਸਨ, ਜੋ ਕਾਜੀ = ਫ਼ੈਸਲਾ ਕਰਨ ਵਾਲਾ, ਨਿਆਂ ਦੇਣ ਵਾਲਾ ਨਿਆਇਕਾਰ ਸੀ, ਉਹ ਤਾਂ ਆਪ ਹੀ ਰਿਸਵਤੀ = ਰਿਸ਼ਵਤ ਲੈਣ ਵਾਲੇ, ਪੈਸਿਆਂ ਦੇ ਬਦਲੇ ਬੇਇਨਸਾਫ਼ੀ ਕਰਨ ਵਾਲੇ ਹੋਇ = ਹੋ ਰਹੇ ਹਨ। ਵਢੀ = ਵੱਢਣ ਵਾਲਾ, ਭਾਵ ਜੋ ਦੂਜੇ ਦਾ ਹੱਕ ਵੱਢ ਦੇਵੇ, ਉਹ ਵੱਢੀਖ਼ੋਰ ਹੈ, ਉਹ ਰਿਸ਼ਵਤ ਲੈ ਕੇ ਹਕ = ਅਧਿਕਾਰ ਗਵਾਈ = ਨਾਸ਼ ਕਰਨ ਵਾਲੇ ਹੋ ਗਏ।

**ਸਾਖੀ ਕਾਜ਼ੀ ਦੀ**—ਭਾਈ ਗੁਰਦਾਸ ਜੀ ਦੀ ਇਸ ਤੁਕ 'ਤੇ ਇਕ ਢੁੱਕਵੀਂ ਸਾਖੀ ਜੋ ਲੌਕਿਕ ਪ੍ਰਮਾਣਾਂ ਵਿਚ ਸਿੱਧ ਹੈ, ਉਹ ਇਉਂ ਹੈ ਕਿ ਇਕ ਜ਼ਿਮੀਂਦਾਰ ਸੀ ਅਤੇ ਏਸੇ ਨਗਰ ਵਿਚ ਇਕ ਜੁਲਾਹਾ ਰਹਿੰਦਾ ਸੀ। ਇਨ੍ਹਾਂ ਦੋਵਾਂ ਦਾ ਇਕ ਸਾਂਝੀ ਜਗ੍ਹਾ 'ਤੇ ਝਗੜਾ ਪੈ ਗਿਆ ਤੇ ਜੁਲਾਹਾ ਕਹੇ ਕਿ ਇਹ ਜਗ੍ਹਾ ਮੇਰੀ ਹੈ। ਪਰ ਇਹ ਜਗ੍ਹਾ ਪਿਤਾ-ਪੁਰਖੀ ਜੁਲਾਹੇ ਦੀ ਚੱਲੀ ਆ ਰਹੀ ਸੀ, ਪਰ ਜੱਟ ਨੇ ਧੱਕੇ ਨਾਲ ਆਪਣੇ ਕਬਜ਼ੇ ਵਿਚ ਕਰ ਲਈ। ਜੁਲਾਹੇ ਨੇ ਪਿੰਡ ਵਿਚ ਚੌਧਰੀ ਕੋਲ ਫ਼ਰਿਆਦ ਕੀਤੀ ਕਿ ਜੱਟ ਮੇਰੇ ਨਾਲ ਧੱਕਾ ਕਰ

ਰਿਹਾ ਹੈ। ਜੱਟ ਦਾ ਪ੍ਰਭਾਵ ਮੰਨ ਕੇ ਚੌਧਰੀ ਨੇ ਕੋਈ ਨਿਆਂ ਨਾ ਕੀਤਾ ਤਾਂ ਜੁਲਾਹੇ ਨੇ ਕਾਜ਼ੀ ਕੋਲ ਜਾ ਫ਼ਰਿਆਦ ਕੀਤੀ। ਕਿਸੇ ਸਿਆਣੇ ਬੰਦੇ ਨੇ ਜੁਲਾਹੇ ਨੂੰ ਕਿਹਾ ਕਿ ਕਾਜ਼ੀ ਰਿਸ਼ਵਤੀ ਹੈ, ਤੂੰ ਆਪਣਾ ਕੋਈ ਹੀਲਾ ਕਰ। ਤਾਂ ਜੁਲਾਹੇ ਨੇ ਇਕ ਬਹੁਤ ਬਰੀਕ ਸੂਤ ਕੱਤ ਕੇ ਪੱਗ ਤਿਆਰ ਕੀਤੀ ਅਤੇ ਕਾਜ਼ੀ ਦੇ ਘਰ ਜਾ ਕੇ ਰਿਸ਼ਵਤ ਵਜੋਂ ਪੱਗ ਕਾਜ਼ੀ ਨੂੰ ਦੇ ਦਿੱਤੀ ਅਤੇ ਕਿਹਾ ਕਿ ਅਜਿਹੀ ਪੱਗ ਹਰੇਕ ਜੁਲਾਹਾ ਨਹੀਂ ਬਣਾ ਸਕਦਾ, ਇਹ ਮੈਂ ਤੁਹਾਡੀ ਭੇਟਾ ਲੈ ਕੇ ਆਇਆ ਹਾਂ ਅਤੇ ਇਸ ਕਰਕੇ ਹੁਣ ਤੁਸੀਂ ਮੇਰੀ ਇੱਜ਼ਤ ਦਾ ਖ਼ਿਆਲ ਰੱਖਣਾ ਅਤੇ ਚੱਲ ਰਿਹਾ ਮੁਕੱਦਮਾ ਮੇਰੇ ਪੱਖ ਵਿਚ ਕਰ ਦੇਣਾ, ਮੈਂ ਤੁਹਾਡੀ ਪੱਗ ਦਾ ਖ਼ਿਆਲ ਰੱਖਿਆ ਹੈ, ਹੁਣ ਤੁਸੀਂ ਮੇਰੀ ਪੱਗ ਦਾ ਖ਼ਿਆਲ ਰੱਖਿਓ। ਤਾਂ ਕਾਜ਼ੀ ਨੇ ਕਿਹਾ ਕਿ ਤੂੰ ਫ਼ਿਕਰ ਨਾ ਕਰ, ਫ਼ੈਸਲਾ ਮੈਂ ਤੇਰੇ ਹੱਕ ਵਿਚ ਹੀ ਕਰਾਵਾਂਗਾ। ਜੁਲਾਹਾ ਇਸ ਖ਼ੁਸ਼ੀ ਵਿਚ ਘਰ ਪਰਤਿਆ ਕਿ ਹੁਣ ਮੁਕੱਦਮਾ ਤਾਂ ਮੇਰੇ ਪੱਖ ਵਿਚ ਹੀ ਹੋਣਾ ਹੈ। ਹੋਸ਼ਪੁਣੇ ਵਿਚ ਗੱਲ ਬਾਹਰ ਕੱਢ ਬੈਠਾ ਕਿ ਮੈਂ ਕਾਜ਼ੀ ਨੂੰ ਆਪਣੇ ਪੱਖ ਵਿਚ ਕਰ ਲਿਆ ਹੈ। ਇਸ ਗੱਲ ਦੀ ਕਨਸੋਅ ਜੱਟ ਨੂੰ ਵੀ ਮਿਲ ਗਈ ਤਾਂ ਜੱਟ ਨੇ ਇਕ ਤਾਜ਼ੀ ਸੂਈ ਹੋਈ ਗਾਂ ਜਿਸ ਦੇ ਮਗਰ ਵੱਛਾ ਸੀ, ਉਹ ਕਾਜ਼ੀ ਦੇ ਘਰ ਜਾ ਬੰਨ੍ਹੀ। ਕਿਉਂਕਿ ਕਾਜ਼ੀ ਦੇ ਘਰ ਵਿਚ ਦੁੱਧ ਨਾ ਹੋਣ ਕਰਕੇ ਇਹ ਤੰਗੀ ਸੀ। ਜੱਟ ਨੇ ਕਾਜ਼ੀ ਨੂੰ ਆਪਣੀਆਂ ਗੱਲਾਂ ਵਿਚ ਭਰਮਾ ਲਿਆ ਕਿ ਮੇਰੇ ਕੋਲ ਤਾਂ ਦੁੱਧ ਲਈ ਹੋਰ ਵੀ ਲਵੇਰੀਆਂ ਹਨ, ਪਰ ਤੁਹਾਡੇ ਬੱਚੇ ਦੁੱਧ ਤੋਂ ਤੰਗ ਹਨ, ਮੈਂ ਸੋਚਿਆ ਕਿ ਬੱਚੇ ਤਾਂ ਸਭ ਦੇ ਸਾਂਝੇ ਹਨ, ਬੰਦੇ ਨੂੰ ਦੁੱਖ ਵਿਚ ਕੰਮ ਆਉਣਾ ਚਾਹੀਦਾ ਹੈ। ਕਾਜ਼ੀ ਬੜਾ ਖ਼ੁਸ਼ ਹੋਇਆ ਅਤੇ ਜੱਟ ਨੂੰ ਕਿਹਾ ਕਿ ਅਗਰ ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਦੱਸੀਂ। ਜੱਟ ਨੇ ਕਿਹਾ ਕਿ ਮੇਰਾ ਝਗੜਾ ਜੁਲਾਹੇ ਨਾਲ ਚੱਲਦਾ ਹੈ, ਬੱਸ ਉਹ ਮੁਕੱਦਮਾ ਮੇਰੇ ਪੱਖ ਵਿਚ ਕਰਨ ਦੀ ਮਿਹਰਬਾਨੀ ਕਰ ਦੇਣੀ। ਜਦੋਂ ਕਾਜ਼ੀ ਫ਼ੈਸਲਾ ਕਰਨ ਲਈ ਬੈਠਿਆ ਤਾਂ ਜੁਲਾਹੇ ਨੇ ਦੇਖਿਆ ਕਿ ਕਾਜ਼ੀ ਦਾ ਰੁਖ਼ ਜੱਟ ਵਾਲੇ ਪਾਸੇ ਨੂੰ ਹੈ ਤਾਂ ਜੁਲਾਹਾ ਮੁੜ ਮੁੜ ਕੇ ਆਪਣੀ ਪੱਗ ਨੂੰ ਹੱਥ ਲਾ ਕੇ ਕਹੇ ਕਿ ਕਾਜ਼ੀ ਜੀ, ਮੇਰੀ ਪੱਗ ਦਾ ਖ਼ਿਆਲ ਰੱਖਣਾ। ਤਾਂ ਕਾਜ਼ੀ ਨੇ ਜੱਟ ਦੇ ਹੱਕ ਵਿਚ ਫ਼ੈਸਲਾ ਸੁਣਾਦਿਆਂ ਕਿਹਾ ਕਿ ਮੈਂ ਤੇਰੀ ਪੱਗ ਨੂੰ ਕੀ ਕਰਾਂ, ਤੇਰੀ ਪੱਗ ਜੱਟ ਦਾ ਵੱਛਾ ਤੇ ਗਾਂ ਖਾ ਗਈ। ਇਹ ਕਹਿੰਦਿਆਂ ਜੁਲਾਹੇ ਦਾ ਹੱਕ ਆਪਣੀ ਕਲਮ ਨਾਲ ਵੱਢ ਦਿੱਤਾ। ਇਸ ਕਰਕੇ ਭਾਈ ਸਾਹਿਬ ਜੀ ਨੇ ਵੱਢੀ ਲੈ ਕੇ ਹੱਕ ਗਵਾਉਣ ਭਾਵ ਨਾਸ਼ ਕਰਨ ਦੀ ਗੱਲ ਕਹੀ ਹੈ।

ਇਸ ਤੋਂ ਅੱਗੇ ਕਲਿਜੁਗ ਦੇ ਇਸਤਰੀ ਪੁਰਸ਼ਾਂ ਦੀ ਦਸ਼ਾ ਦੱਸਦੇ ਹਨ:

## ਇਸਤ੍ਰੀ ਪੁਰਖੈ ਦਾਮ ਹਿਤ; ਭਾਵੈ ਆਇ ਕਿਥਾਊ ਜਾਈ।

ਇਸਤ੍ਰੀ = ਔਰਤ, ਪੁਰਖੈ = ਪੁਰਸ਼, ਜਿਨ੍ਹਾਂ ਦਾ ਦਾਮ = ਦਮੜਿਆਂ, ਭਾਵ ਪੈਸਿਆਂ ਨਾਲ ਹੀ ਚਿਤ = ਪ੍ਰੇਮ ਲੱਗ ਰਿਹਾ ਹੈ, ਔਰਤ ਦਾ ਪਤੀਬ੍ਰਤਾ ਧਰਮ ਤੇ ਪੁਰਸ਼ ਦਾ ਇਸਤਰੀਬ੍ਰਤਾ ਧਰਮ ਦੋਵੇਂ ਅਲੋਪ ਹੋ ਗਏ। ਬਹੁਤ ਸਾਰੇ ਪੁਰਸ਼ ਪੈਸਿਆਂ ਦੇ ਲਾਲਚ ਵਿਚ ਆਪਣੀ ਇਸਤਰੀ ਤੋਂ ਵਿਭਚਾਰ ਕਰਾਉਂਦੇ ਹਨ ਤੇ ਇਸਤਰੀਆਂ ਦਾ ਦਮੜਿਆਂ ਨਾਲ ਹਿਤ ਹੋ ਰਿਹਾ ਹੈ, ਪਤੀ ਨਾਲ ਨਹੀਂ। ਔਰਤ ਨੂੰ ਪੈਸੇ ਚਾਹੀਦੇ ਹਨ, ਪਤੀ ਭਾਵੈ = ਭਾਵੇਂ ਆਇ = ਆਵੇ, ਭਾਵੇਂ ਕਿਥਾਊ = ਕਿਧਰੇ ਚਲਾ ਜਾਈ = ਜਾਵੇ। ਇਹ ਪਾਪ ਵਰਤ ਰਿਹਾ ਹੈ।

## ਵਰਤਿਆ ਪਾਪ; ਸਭਸ ਜਗ ਮਾਂਹੀ ॥੩੦॥

ਇਉਂ ਸਭਸ = ਸਾਰੇ ਜਗ = ਸੰਸਾਰ ਮਾਂਹੀ = ਵਿਚ ਪਾਪ = ਪਾਪਾਂ, ਗੁਨਾਹਾਂ ਦਾ ਵਰਤਾਰਾ ਵਰਤਿਆ = ਵਰਤ ਗਿਆ ਹੈ ॥੩੦॥

### ਪਉੜੀ ੩੧ (ਸਿੱਧਾਂ ਵੱਲੋਂ ਗੁਰੂ ਜੀ ਦੀ ਪਰਖਣਾ)

## ਸਿਧੀ ਮਨੇ ਬੀਚਾਰਿਆ; ਕਿਵੇ ਦਰਸਨ ਏ ਲੇਵੈ ਬਾਲਾ।

(ਪਾਠਾਂਤ੍ਰ 'ਵੀਚਾਰਿਆ', 'ਕਿਵੈ')

ਸਿਧੀ = ਸਿੱਧਾਂ ਨੇ ਆਪਣੇ ਮਨੇ = ਮਨ ਵਿਚ ਬੀਚਾਰਿਆ = ਨਿਰਣਾ ਕੀਤਾ ਕਿ ਕਿਵੇਂ ਏ = ਇਹ ਬਾਲਾ = ਬਾਲਕ ਸਾਡਾ ਦਰਸਨ = ਭੇਖ ਧਾਰਨ ਕਰ ਲੇਵੈ = ਲਵੇ, ਇਹ ਜੁਗਤ ਕਰਨ ਲੱਗੇ ਕਿ ਇਸ ਨੂੰ ਸ਼ਕਤੀ ਵਿਚ ਨਿਊਨਤਾ ਵਿਖਾ ਕੇ ਇਕ ਵਾਰੀ ਆਪਣਾ ਚੇਲਾ ਬਣਾ ਲਈਏ, ਫਿਰ ਸਾਡੇ ਪੰਥ ਦੀ ਜੈ-ਜੈਕਾਰ ਹੋ ਜਾਵੇਗੀ।

## ਐਸਾ ਜੋਗੀ ਕਲੀ ਮਹਿ; ਹਮਰੇ ਪੰਥ ਕਰੇ ਉਜਿਆਲਾ।

ਐਸਾ = ਇਹੋ ਜਿਹਾ ਜੋਗੀ = ਜੋਗ ਧਾਰਨ ਕਰਨ ਵਾਲਾ ਕਲੀ = ਕਲਿਜੁਗ ਮਹਿ = ਵਿਚ ਹਮਰੇ = ਸਾਡੇ ਜੋਗੀਆਂ ਦੇ ਪੰਥ = ਰਸਤੇ ਨੂੰ ਉਜਿਆਲਾ = ਚਾਨਣੇ ਵਾਲਾ, ਭਾਵ ਰੌਸ਼ਨ ਕਰ ਦੇਵੇਗਾ। ਪਰਖਣਾ ਲਈ :

## ਖਪਰ ਦਿਤਾ ਨਾਥ ਜੀ; ਪਾਣੀ ਭਰਿ ਲੈਵਣਿ ਉਠਿ ਚਾਲਾ।

('ਖੱਪਰ' ਬੋਲੋ)

ਜੋਗੀਆਂ ਦੇ ਨਾਥ = ਮਾਲਕ, ਭਾਵ ਗੋਰਖ ਨਾਥ ਜੀ ਨੇ ਗੁਰੂ ਸਾਹਿਬ ਜੀ ਨੂੰ ਖਪਰ = ਅੱਧੀ ਚਿੱਪੀ (ਖੋਪਰੀ ਦੇ ਆਕਾਰ ਵਾਂਗੂੰ ਲੱਕੜ ਦਾ ਇਕ ਭਾਂਡਾ, ਜਿਸ ਵਿਚ ਜੋਗੀ ਮੰਗਦੇ ਹਨ) ਪਾਣੀ = ਜਲ ਦੀ ਭਰ ਕੇ ਲੈਵਣਿ = ਲਿਆਉਣ ਲਈ ਭੇਜਿਆ ਤੇ ਗੁਰੂ ਜੀ ਜੋਗੀਆਂ ਕੋਲੋਂ ਉੱਠ ਕੇ ਪਾਣੀ ਲੈਣ ਲਈ ਚਾਲਾ = ਤੁਰ ਪਏ। ਜੋਗੀਆਂ ਨੇ ਸ਼ਕਤੀ ਨਾਲ ਪਾਣੀ ਦੀ ਥਾਂ ਕੀਮਤੀ ਪਦਾਰਥ ਬਣਾਏ। ਸਿੱਧਾਂ ਦਾ ਮਨੋਰਥ ਸੀ ਕਿ ਤਪਾ ਜੀ ਨੂੰ ਲਾਲਚ ਵਿਚ ਫਸਾ ਲਈਏ।

## ਬਾਬਾ ਆਇਆ ਪਾਣੀਐ; ਡਿਠੇ ਰਤਨ ਜਵਾਹਰ ਲਾਲਾ।

ਬਾਬਾ = ਗੁਰੂ ਨਾਨਕ ਜੀ ਜਦੋਂ ਪਾਣੀ ਵਾਲੀ ਜਗ੍ਹਾ 'ਤੇ ਆਇਆ = ਪਹੁੰਚੇ ਤੇ ਪਾਣੀਐ = ਪਾਣੀ ਦੀ ਥਾਂ ਪਾਣੀ ਤਾਂ ਨਹੀਂ ਹੈ, ਪਾਣੀ ਦੀ ਜਗ੍ਹਾ ਕੀਮਤੀ ਰਤਨ, ਜਵਾਹਰ ਅਤੇ ਲਾਲਾ = ਲਾਲ ਡਿਠੇ = ਦੇਖੇ। ਸਿੱਧ ਸਤਿਗੁਰੂ ਜੀ ਨੂੰ ਨਹੀਂ ਜਾਣਦੇ ਸਨ ਕਿ ਕੈਸੇ ਤਿਆਗੀ ਹਨ ਤੇ ਕੈਸੀ ਉਪਮਾ ਦੇ ਮਾਲਕ ਹਨ ?

## ਸਤਿਗੁਰ ਅਗਮ ਅਗਾਧਿ ਪੁਰਖੁ; ਕੇਹੜਾ ਝਲੇ ਗੁਰੂ ਦੀ ਝਾਲਾ।

ਸਤਿਗੁਰ = ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਇਹੋ ਜਿਹੇ ਵੱਡੇ ਹਨ ਕਿ ਜਿਥੇ ਸਿੱਧਾਂ ਦੀ ਅਗਮ (ਅ + ਗਮ) ਗਮ = ਗਮਤਾ ਅ = ਨਹੀਂ ਹੈ, ਭਾਵ ਜਿਥੇ ਸਿੱਧਾਂ ਦੀ ਅਕਲ ਨਹੀਂ ਪਹੁੰਚ ਸਕਦੀ ਤੇ ਜਿਨ੍ਹਾਂ ਦਾ ਆਸਾ ਅਗਾਧ = ਡੂੰਘਾ ਹੈ, ਜਿਸ ਦਾ ਅੰਤ ਨਹੀਂ, ਐਸੇ ਪੁਰਖੁ = ਵਿਆਪਕ ਦਾ ਸਰੂਪ ਹਨ, ਹੁਣ ਕੇਹੜਾ = ਕੌਣ ਐਸਾ ਸਿੱਧ ਹੈ ਜੋ ਗੁਰੂ ਜੀ ਦੀ ਸ਼ਕਤੀ ਦਾ ਝਾਲਾ = ਤੇਜ ਪ੍ਰਤਾਪ ਝਲੇ = ਝੱਲ ਸਕੇ, ਭਾਵ ਸਹਿਣ ਕਰ ਸਕੇ।

## ਫਿਰਿ ਆਇਆ ਗੁਰ ਨਾਥ ਜੀ; ਪਾਣੀ ਠਉੜ ਨਹੀ ਉਸਿ ਤਾਲਾ।

ਫਿਰ ਸਤਿਗੁਰੂ ਜੀ ਨੇ ਸਿੱਧਾਂ ਦੀ ਚਲਾਕੀ ਨੂੰ ਸਮਝਦਿਆਂ ਹੋਇਆਂ ਮਾਇਆਵੀ ਸ਼ਕਤੀ ਨਾਲ ਬਣੇ ਰਤਨ ਪਦਾਰਥਾਂ ਨੂੰ ਹੀ ਅਲੋਪ ਕਰ ਦਿੱਤਾ ਅਤੇ ਆ ਕੇ ਕਿਹਾ ਕਿ ਹੇ ਜੋਗੀ ਜਨੋਂ ! ਮੈਂ ਤਾਂ ਉਥੇ ਫਿਰਿ = ਘੁੰਮ ਕੇ ਆ ਗਿਆ ਹਾਂ। ਨਾਥ ਜੀ = ਗੋਰਖ ਨਾਥ ਜੀ ! ਜਿਥੇ ਤੁਸੀਂ ਮੈਨੂੰ ਭੇਜਿਆ ਸੀ, ਉਸ ਠਉੜ = ਥਾਂ 'ਤੇ

ਤਾਲਾ = ਤਾਲ ਵਿਚ ਪਾਣੀ = ਜਲ ਨਹੀਂ ਹੈ, ਇਸ ਲਈ ਆਪਣੀ ਖ਼ਾਲੀ ਚਿੱਪੀ ਸੰਭਾਲੋ। ਹੁਣ ਗੋਰਖ ਨਾਥ ਦਾ ਛਲ ਗੁਰੂ ਜੀ ਨੇ ਨੰਗਾ ਕਰ ਦਿੱਤਾ ਤੇ ਪਾਣੀ ਤੋਂ ਜਵਾਬ ਭੀ ਨਹੀਂ ਦਿੱਤਾ ਅਤੇ ਪਾਣੀ ਲਿਆ ਕੇ ਭੀ ਨਹੀਂ ਦਿੱਤਾ। ਸਿੱਧਾਂ ਦੇ ਛਲ ਦਾ ਜਵਾਬ ਆਪਣੀ ਸ਼ਕਤੀ ਨਾਲ ਦੇ ਦਿੱਤਾ। ਸਿੱਧ ਸ਼ਰਮਸਾਰ ਹੋਏ। ਇਉਂ ਗੁਰੂ ਜੀ ਨੇ :

## ਸਬਦਿ ਜਿਤੀ ਸਿਧਿ ਮੰਡਲੀ; ਕੀਤੋਸੁ ਅਪਣਾ ਪੰਥ ਨਿਰਾਲਾ।

('ਜਿੱਤੀ' ਅੱਧਕ ਸਹਿਤ ਬੋਲੋ)

ਜੋ ਸਿੱਧਾਂ ਨਾਲ ਚਰਚਾ ਹੋਈ, ਗੁਰੂ ਜੀ ਨੇ ਸ਼ਬਦ ਦੀ ਬਰਕਤ ਨਾਲ ਸਾਰੀ ਸਿੱਧ ਮੰਡਲੀ = ਜਮਾਤ ਨੂੰ ਜਿਤੀ = ਜਿੱਤ ਲਿਆ ਅਤੇ ਆਪਣਾ ਭਾਉ-ਭਗਤੀ ਦਾ ਪੰਥ = ਰਸਤਾ ਬਿਨਾਂ ਪਾਖੰਡ ਫ਼ਰੇਬ ਤੋਂ ਨਿਰਾਲਾ = ਨਿਰੋਲ ਦਿਖਾਉਣਾ ਕੀਤੋਸੁ = ਕੀਤਾ। ਗੁਰੂ ਜੀ ਦੀ ਜੈ-ਜੈਕਾਰ ਹੋਈ ਤੇ ਸਿੱਧਾਂ ਨੇ ਸ਼ੁਭ ਬਚਨ ਬੋਲੇ। ਜੈਸਾ ਕਿ :

**ਸਿਧਿ ਬੋਲਨਿ ਸੁਭ ਬਚਨ; ਧਨੁ ਨਾਨਕ ਤੇਰੀ ਵਡੀ ਕਮਾਈ।** *(ਵਾਰ ੧, ਪਉੜੀ ੪੪)*

## ਕਲਿਜੁਗਿ ਨਾਨਕ; ਨਾਮੁ ਸੁਖਾਲਾ ॥੩੧॥

ਨਾਨਕ = ਸਤਿਗੁਰੂ ਨਾਨਕ ਦੇਵ ਜੀ ਨੇ (ਕਲਿ + ਜੁਗ) ਇਸ ਕਲਿ = ਕਲੇਸ਼ਾਂ ਦੇ ਜੁਗਿ = ਸਮੇਂ ਵਿਚ ਪਰਮਾਤਮਾ ਦੇ ਨਾਮ ਨੂੰ, ਭਾਵ ਮੂਲਮੰਤਰ, ਗੁਰਮੰਤਰ ਨੂੰ ਸਿੱਖਾਂ ਲਈ ਪਰਮਾਤਮਾ ਦੇ ਨਾਮ ਨੂੰ ਸੁਖਾਲਾ (ਸੁਖ + ਆਲਾ) ਸੁਖ = ਸੁੱਖਾਂ ਦਾ ਆਲਾ = ਘਰ ਦੱਸਿਆ ਹੈ, ਗੁਰੂ ਜੀ ਨੇ ਸਿੱਧਾਂ ਨੂੰ ਇਹ ਜਣਾ ਦਿੱਤਾ ਕਿ ਰਿਧੀਆਂ-ਸਿਧੀਆਂ ਅਤੇ ਪਾਖੰਡ ਦੇ ਪ੍ਰਭਾਵ ਨਾਲ ਤੁਸੀਂ ਲੋਕਾਂ ਨੂੰ ਵੱਸ ਕਰ ਸਕਦੇ ਹੋ, ਪਰ ਪਰਮਾਤਮਾ ਨੂੰ ਨਹੀਂ। ਮੁਕਤੀ ਅਤੇ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਕਲਿਜੁਗ ਵਿਚ ਨਾਮ ਹੀ ਸੌਖਾ ਸਾਧਨ ਹੈ ॥੩੧॥ ਜੈਸਾ ਕਿ :

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥** *(ਬਸੰਤ ਮਃ ੫, ਅੰਗ ੧੧੮੫)*

### ਪਉੜੀ ੩੨ (ਮੱਕੇ ਦੀ ਯਾਤਰ)[੧]

## ਬਾਬਾ ਫਿਰਿ ਮਕੇ ਗਇਆ; ਨੀਲ ਬਸਤ੍ਰ ਧਾਰੇ ਬਨਵਾਰੀ।

ਬਾਬਾ = ਗੁਰੂ ਨਾਨਕ ਸਾਹਿਬ ਜੀ ਸਿੱਧ ਮੰਡਲੀ ਨੂੰ ਜਿੱਤਣ ਤੋਂ ਫਿਰਿ = ਬਾਅਦ ਇਸਲਾਮ ਦੇ ਆਗੂਆਂ ਦੇ ਸੁਧਾਰ ਲਈ ਮੁਸਲਮਾਨਾਂ ਦੇ ਪੂਜਯ ਅਸਥਾਨ, ਜੋ ਮੱਕੇ ਸ਼ਹਿਰ ਵਿਚ ਮਸੀਤ ਹੈ, ਉਥੇ ਗੁਰੂ ਨਾਨਕ ਸਾਹਿਬ ਜੀ ਗਇਆ = ਗਏ ਤੇ ਆਪ ਜੀ ਨੇ ਹਾਜੀਆਂ ਵਰਗੇ ਨੀਲ ਬਸਤ੍ਰ = ਨੀਲੇ ਕੱਪੜੇ ਸਰੀਰ ਉੱਤੇ ਧਾਰੇ = ਪਹਿਨ ਲਏ ਤੇ ਬਨਵਾਰੀ (ਬਨ + ਵਾਰੀ) ਬਨ = ਸੰਸਾਰ ਰੂਪੀ ਜੰਗਲ ਦੇ ਵਾਰੀ = ਮਾਲਕ, ਭਾਵ ਸੰਸਾਰ ਰੂਪ ਬਨ ਦੇ ਮਾਲਕ ਪਰਮੇਸ਼ਰ ਸਰੂਪ ਗੁਰੂ ਨਾਨਕ ਸਾਹਿਬ ਜੀ ਕਾਜ਼ੀਆਂ ਦਾ ਹੰਕਾਰ ਤੋੜਨ ਲਈ ਮੱਕੇ ਵਿਚ ਪਹੁੰਚੇ। ਆਪ ਜੀ ਦੇ ਸਰੀਰ ਉੱਤੇ ਜੋ ਬਸਤਰ ਸਨ, ਉਸ ਦਾ ਅੱਗੇ ਕਥਨ ਕਰਦੇ ਹਨ :

## ਆਸਾ ਹਥਿ ਕਿਤਾਬ ਕਛਿ; ਕੂਜਾ ਬਾਂਗ ਮੁਸਲਾ ਧਾਰੀ।

(ਪਾਠਾਂਤ੍ਰ 'ਮੁਸੱਲਾ' ਅੱਧਕ ਸਹਿਤ ਹੈ)

ਸਤਿਗੁਰੂ ਜੀ ਦੇ ਸੱਜੇ ਹੱਥ ਵਿਚ ਆਸਾ = ਸੋਟਾ ਅਤੇ ਖੱਬੀ ਕਛਿ = ਬਗਲ ਵਿਚ ਕਿਤਾਬ = ਪੋਥੀ,

---

੧. 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿਚ ਪਹਿਲਾਂ ਮੱਕੇ ਜਾਣਾ ਲਿਖਿਆ ਹੈ, ਫਿਰ ਸੁਮੇਰ ਪਰਬਤ 'ਤੇ ਜਾਣਾ ਲਿਖਿਆ ਹੈ।

ਜੋ ਮੋਢੇ ਉੱਤੇ ਝੋਲਾ ਪਾਇਆ ਹੋਇਆ ਸੀ, ਉਸੇ ਝੋਲੇ ਵਿਚ ਆਪਣੀ ਉਚਾਰਨ ਕੀਤੀ ਹੋਈ ਬਾਣੀ ਅੰਕਿਤ ਸੀ, ਜਿਸ ਨੂੰ ਭਾਈ ਸਾਹਿਬ ਨੇ ਕੱਛ ਵਿਚ ਕਿਤਾਬ ਲਿਖਿਆ ਹੈ। ਹੋਰ ਕੋਈ ਕਿਤਾਬ ਨਹੀਂ, ਗੁਰਬਾਣੀ ਦੀ ਪੋਥੀ ਸੀ, ਜਿਸ ਨੂੰ ਹਾਜੀ ਲੋਕ ਕੁਰਾਨ ਸਮਝਦੇ ਸਨ, ਕਿਉਂਕਿ ਭੇਸ ਹਾਜੀਆਂ ਵਾਲਾ ਸੀ। ਖੱਬੇ ਹੱਥ ਵਿਚ ਪਾਣੀ ਵਾਲਾ ਕੂਜਾ = ਲੋਟਾ ਅਤੇ ਬਾਂਗ = ਕੁਦਰਤੀ ਦੀ ਬਨਾਵਟ ਦਾ ਛੇ ਤਣੀਆਂ ਵਾਲਾ ਬਾਂਗਾ ਧਾਰੀ = ਧਾਰਨ ਕੀਤਾ ਭਾਵ ਪਹਿਨਿਆ ਹੋਇਆ ਸੀ ਤੇ ਜਾਣਕਾਰੀ ਹਿਤ ਬਾਂਗ ਦਾ ਦੂਜਾ ਅਰਥ ਜੋ ਮੁੱਲਾਂ ਮਸੀਤ ਦੇ ਮੁਨਾਰੇ 'ਤੇ ਚੜ੍ਹ ਕੇ ਉੱਚੀ ਧੁਨ ਨਾਲ ਆਵਾਜ਼ ਦਿੰਦਾ ਹੈ ਕਿ ਨਮਾਜ਼ ਪੜ੍ਹਨ ਵਾਲੇ ਸੁਚੇਤ ਹੋ ਜਾਣ ਅਤੇ ਨਮਾਜ਼ ਪੜਨ। ਇਸ ਦੇ ਅੱਖਰ ਇਹ ਹਨ ਜੋ ਅਰਬੀ ਭਾਸ਼ਾਂ ਦੇ ਹਨ 'ਹਜਲਲ ਸਾਲਾਹ ਹਜ਼ਲਲ ਫ਼ਲਾਹ' ਚਾਰ ਵਾਰੀ 'ਅੱਲ੍ਹਾ ਹੂ ਅਕਬਰ' ਛੇ ਵਾਰੀ ਕੰਨਾਂ ਵਿਚ ਉਂਗਲ ਦੇ ਕੇ ਆਵਾਜ਼ ਦਿੰਦੇ ਹਨ। ਜਿਸ ਦਾ ਅਰਥ ਹੈ 'ਅਉ ਲਉ ਸਿਫ਼ਤੀ ਅੱਲ੍ਹਾ ਦੀ' ਤੇ ਮੁਸਲਾ = ਆਸਣ ਵਾਲਾ ਬਸਤਰ, ਜਿਸ ਨੂੰ ਵਿਛਾ ਕੇ ਨਮਾਜ਼ ਪੜ੍ਹੀਦੀ ਹੈ, ਉਹੋ ਜਿਹਾ ਭੇਸ ਬਣਾ ਕੇ ਮੱਕੇ ਜਾ ਪਹੁੰਚੇ।

## ਬੈਠਾ ਜਾਇ ਮਸੀਤ ਵਿਚਿ; ਜਿਥੈ ਹਾਜੀ ਹਜਿ ਗੁਜਾਰੀ।

ਗੁਰੂ ਜੀ ਮਸੀਤ = ਕਾਬੇ[੧] ਦੇ ਵਿਚ ਜਾਇ = ਜਾ ਕੇ ਬੈਠਾ = ਇਸਥਿਤ ਹੋ ਗਏ, ਭਾਵ ਆਸਣ ਜਮਾ ਕੇ ਬੈਠ ਗਏ, ਜਿਥੈ = ਜਿਹੜੀ ਜਗ੍ਹਾ 'ਤੇ ਹਜਿ = ਯਾਰਤ ਕਰਨ ਵਾਲੇ ਹਾਜੀ = ਯਾਤਰੂ ਆਪਣੇ ਧਰਮ ਦੀ ਰਸਮ ਗੁਜਾਰੀ = ਗੁਜ਼ਾਰ ਰਹੇ ਸਨ, ਭਾਵ ਕਰ ਰਹੇ ਸਨ। ਕਾਬੇ ਵਿਚ ਮੱਕੇ ਦੀ ਹੱਜ ਕਰਨ ਵਾਲਿਆਂ ਨੂੰ ਹਾਜੀ ਕਹਿੰਦੇ ਹਨ, ਉਥੇ ਕਾਲੇ ਰੰਗ ਦਾ ਸੰਗਮਰਮਰ ਦਾ ਪੱਥਰ ਹੈ, ਉਸ ਦਾ ਚੁੰਮਨ ਕਰਦੇ ਹਨ, ਇਸ ਨੂੰ ਕਹਿੰਦੇ ਹਨ ਕਿ ਹੱਜ ਮਨਜ਼ੂਰ ਹੋ ਗਿਆ। ਇਸ ਦੇ ਜਲ ਦਾ ਚੂਲਾ ਲੈਂਦੇ ਹਨ, ਜਿਸ ਨੂੰ ਆਬੇ-ਹਯਾਤ (ਅੰਮ੍ਰਿਤ) ਮੰਨਦੇ ਹਨ। ਫਿਰ ਉਸ ਤੋਂ ਤਿੰਨ ਮੀਲ 'ਤੇ ਮਜੌਰ ਝੰਡਾ ਲਹਿਰਾਉਂਦੇ ਹਨ, ਇਸ ਨੂੰ ਦੇਖ ਕੇ ਕਹਿੰਦੇ ਹਨ ਕਿ ਹੱਜ ਮਨਜ਼ੂਰ ਹੋ ਗਿਆ।

## ਜਾ ਬਾਬਾ ਸੁਤਾ ਰਾਤਿ ਨੋ; ਵਲਿ ਮਹਰਾਬੇ ਪਾਇ ਪਸਾਰੀ।

ਜਾ = ਜਦੋਂ ਰਾਤਿ = ਰਾਤਰੀ ਪੈ ਗਈ ਤਾਂ ਬਾਬਾ = ਗੁਰੂ ਜੀ ਸਰੀਰ ਨੋ = ਨੂੰ ਆਰਾਮ ਦੇਣ ਲਈ ਸੁਤਾ = ਸੌਂ ਗਏ ਅਤੇ ਸੁਭਾਵਿਕ ਹੀ ਮਹਰਾਬੇ = ਮਸੀਤ ਵਲਿ = ਤਰਫ਼ ਪਾਇ = ਪੈਰ, ਭਾਵ ਚਰਨ ਪਸਾਰੀ = ਪਸਾਰ ਕੇ ਆਰਾਮ ਕਰਨ ਲੱਗੇ ਤਾਂ :

## ਜੀਵਣਿ ਮਾਰੀ ਲਤਿ ਦੀ; ਕੇਹੜਾ ਸੁਤਾ ਕੁਫਰ ਕੁਫਾਰੀ।

ਜੀਵਨ ਨਾਮ ਦੇ ਮੁੱਲਾਂ ਨੇ ਗੁਰੂ ਜੀ ਦੇ ਕੋਲ ਆ ਕੇ ਕ੍ਰੋਧ ਵਿਚ ਲੱਤ ਦੀ ਚੋਟ ਮਾਰੀ = ਮਾਰ ਦਿੱਤੀ, ਭਾਵ ਕ੍ਰੋਧ ਵਿਚ ਲੱਤ ਮਾਰੀ ਅਤੇ ਮੁੱਖੋਂ ਕਿਹਾ ਕੇਹੜਾ = ਕੌਣ ਕੁਫਰ ਕੁਫਾਰੀ = ਕਾਫ਼ਰਾਂ ਦਾ ਵੀ ਕਾਫ਼ਰ ਭਾਵ ਵੱਡਾ ਕਾਫ਼ਰ **ਵਾ:** ਕੁਫਰ = ਖ਼ੁਦਾ ਦੀ ਏਕਤਾ ਨੂੰ ਨਾ ਮੰਨਣ ਵਾਲਾ, ਕੁਫਾਰੀ = ਨਾ-ਸ਼ੁਕਰਾ ਸੁਤਾ = ਸੌਂ ਰਿਹਾ ਹੈ, ਇਹ ਨਿਰਾਦਰ ਕਰਕੇ ਨਿਰਾਦਰ ਦੇ ਬਚਨ ਮੁੱਲਾ ਨੇ ਬੋਲੇ।

***ਨੋਟ :*** 'ਜੀਵਣਿ' ਸ਼ਬਦ ਇਸਲਾਮ ਦਾ ਨਹੀਂ ਜਾਪਦਾ, ਬਲਕਿ ਹਿੰਦੂ ਧਰਮ ਤੋਂ ਤਬਦੀਲ ਹੋਏ ਵਿਅਕਤੀ ਜਿਸ ਨੇ ਆਪਣਾ ਪਹਿਲਾ ਨਾਮ ਹੀ ਰੱਖਿਆ ਅਤੇ ਇਸਲਾਮ ਦਾ ਧਾਰਨੀ ਹੋਇਆ, ਜਿਵੇਂ ਹਿੰਦੂ ਧਰਮ ਵਿਚ ਲੋਕ ਘਰ-ਬਾਰ ਛੱਡ ਕੇ ਤਿਆਗੀ ਹੋ ਕੇ ਤੀਰਥਾਂ 'ਤੇ ਜਾ ਰਹਿੰਦੇ ਸਨ, ਇਸੇ ਤਰ੍ਹਾਂ ਮੁਸਲਮਾਨ ਵੀ ਬਹੁਤ ਸਾਰੇ ਘਰ-ਬਾਰ ਛੱਡ ਕੇ ਵੈਰਾਗੀ ਹੋ ਕੇ ਮੱਕੇ ਵਿਚ ਜਾ ਨਿਵਾਸ ਕਰ ਲੈਂਦੇ ਸਨ, ਉਨ੍ਹਾਂ ਵਿੱਚੋਂ ਜੀਵਨ ਨਾਮ ਦਾ ਮੁੱਲਾਂ ਸੀ।

---

੧. ਵਿਸਥਾਰ ਸਹਿਤ ਕਾਬੇ ਪਰ ਇਸੇ ਵਾਰ ਦੀ ੨੧ਵੀਂ ਪਉੜੀ ਵਿਚ ਦੇਖੋ।

## ਲਤਾ ਵਲਿ ਖੁਦਾਇਦੇ; ਕਿਉ ਕਰਿ ਪਇਆ ਹੋਇ ਬਜਿਗਾਰੀ।

ਹੇ ਪੁਰਸ਼ਾ ! ਤੂੰ ਹਾਜੀ ਦੇ ਭੇਸ ਵਿਚ ਐਸਾ ਖੋਟਾ ਕਰਮ ਕਰ ਰਿਹਾ ਹੈਂ, ਲਤਾ = ਪੈਰ ਖੁਦਾਇਦੇ = ਖ਼ੁਦਾ ਦੇ, ਭਾਵ ਰੱਬ ਦੇ ਵਲਿ = ਪਾਸੇ ਕਿਉ ਕਰਿ = ਕਿਸ ਕਰਕੇ ਪਇਆ = ਪਿਆ ਹੈਂ, ਤੇ ਤੂੰ ਬਜਿਗਾਰੀ = ਗੁਨਾਹਗਾਰ, ਭਾਵ ਖ਼ੁਦਾ ਦਾ ਨਿਰਾਦਰ ਰੂਪ ਗੁਨਾਹਗਾਰ ਹੋਇ = ਹੋ ਕੇ ਪਿਆ ਹੈਂ, ਤਾਂ ਮਹਾਰਾਜ ਨੇ ਕਿਹਾ ਕਿ ਜੇ ਅਚਾਨਕ ਮੇਰੇ ਪੈਰ ਖ਼ੁਦਾ ਵੱਲ ਹੋ ਗਏ ਤਾਂ ਭਾਈ ਕ੍ਰੋਧ ਕਿਉਂ ਕਰਦਾ ਹੈਂ ਜੇ ਤੈਨੂੰ ਇਤਨਾ ਗਿਆਨ ਹੈ ਕਿ ਖ਼ੁਦਾ ਇਕ ਪਾਸੇ ਹੀ ਹੈ ਤਾਂ ਜਿਸ ਪਾਸੇ ਖ਼ੁਦਾ ਨਹੀਂ ਹੈ, ਮੇਰੀਆਂ ਲੱਤਾਂ ਉਸ ਪਾਸੇ ਕਰ ਦੇ ਤਾਂ ਜੀਵਨ ਕਾਜ਼ੀ ਨੇ ਗ਼ੁੱਸੇ ਵਿਚ ਆ ਕੇ :

## ਟੰਗੋਂ ਪਕੜਿ ਘਸੀਟਿਆ; ਫਿਰਿਆ ਮਕਾ ਕਲਾ ਦਿਖਾਰੀ।

ਗੁਰੂ ਜੀ ਨੂੰ ਟੰਗੋਂ = ਲੱਤਾਂ ਤੋਂ ਪਕੜਿ = ਫੜ ਕੇ ਘਸੀਟਿਆ ਤਾਂ ਐਸੀ ਕਲਾ = ਸ਼ਕਤੀ ਗੁਰੂ ਜੀ ਨੇ ਦਿਖਾਰੀ = ਦਿਖਾਲੀ, ਮੁੱਲਾਂ ਜਿਧਰ ਨੂੰ ਵੀ ਪੈਰ ਕਰਦਾ ਹੈ ਤਾਂ ਸਾਰਾ ਮੱਕਾ ਸ਼ਹਿਰ ਉਸ ਮਸੀਤ ਦੇ ਸਮੇਤ ਫਿਰਿਆ = ਘੁੰਮ ਕੇ ਚਰਨਾਂ ਵੱਲ ਹੀ ਰਹਿੰਦਾ ਹੈ। ਦੋ-ਤਿੰਨ ਵਾਰ ਐਸਾ ਕਰਨ ਤੋਂ ਚਕ੍ਰਿਤ ਹੋ ਕੇ :

## ਹੋਇ ਹੈਰਾਨੁ; ਕਰੇਨਿ ਜੁਹਾਰੀ ॥੩੨॥

ਤਾਂ ਮੁੱਲਾਂ ਸਮੇਤ ਕਾਜ਼ੀ, ਮੌਲਾਣੇ, ਪੀਰ, ਫ਼ਕੀਰ ਹੈਰਾਨੁ = ਅਸਚਰਜ ਹੋਇ = ਹੋ ਗਏ, ਜੁਹਾਰੀ = ਨਮਸਕਾਰਾਂ ਕਰੇਨਿ = ਕਰਨ ਲੱਗੇ ਅਤੇ ਗੁਰੂ ਬਾਬਾ ਜੀ ਦੇ ਸਿਧਾਂਤ ਨੂੰ ਸਮਝਿਆ ਕਿ ਖ਼ੁਦਾ ਹਰ ਇਕ ਜਗ੍ਹਾ ਹੈ। ਇਉਂ ਕਾਜ਼ੀ ਮੁੱਲਾਂ ਦਾ ਹੰਕਾਰ ਤੋੜਿਆ ॥੩੨॥

### ਪਉੜੀ ੩੩ (ਕਾਜ਼ੀਆਂ ਮੁੱਲਾਂ ਨਾਲ ਪ੍ਰਸ਼ਨੋਤਰ)

## ਪੁਛਨਿ ਗਲ ਈਮਾਨ ਦੀ; ਕਾਜੀ ਮੁਲਾਂ ਇਕਠੇ ਹੋਈ।

('ਮੁੱਲਾਂ' ਅਤੇ 'ਇਕੱਠੇ' ਅੱਧਕ ਸਹਿਤ ਬੋਲੋ)

ਕਾਜੀ = ਨਿਆਇ ਕਰਨ ਵਾਲਾ ਨਿਆਇਕਾਰ, ਭਾਵ ਫ਼ਤਵਾ ਲਾਉਣ ਵਾਲਾ, ਮੁਲਾਂ = ਜੋ ਵਿੱਦਿਆ ਨਾਲ ਪੂਰਨ ਹੋਏ, ਆਲਮ, ਵਿੱਦਿਆ ਪੜ੍ਹਾਉਣ ਵਾਲਾ, ਇਹ ਇਕਠੇ = ਇਕੱਤਰ ਹੋ ਕਰਕੇ ਗੁਰੂ ਨਾਨਕ ਸਾਹਿਬ ਜੀ ਤੋਂ ਈਮਾਨ = ਧਰਮ ਦੀ ਗੱਲ ਪੁੱਛਣ ਲੱਗੇ, ਭਾਵ ਆਪ ਜੀ ਦਾ ਧਰਮ ਕਿਹੜਾ ਹੈ, ਆਪ ਜੀ ਹਿੰਦੂ ਹੋ ਜਾਂ ਮੁਸਲਮਾਨ ?

## ਵਡਾ ਸਾਂਗ ਵਰਤਾਇਆ; ਲਖਿ ਨ ਸਕੈ ਕੁਦਰਤਿ ਕੋਈ।

ਤਦ ਗੁਰੂ ਨਾਨਕ ਸਾਹਿਬ ਨੇ ਵਡਾ ਸਾਂਗ = ਕੌਤਕ ਵਰਤਾਇਆ = ਵਰਤਾਉਣਾ ਕੀਤਾ, ਪਰ ਉਨ੍ਹਾਂ ਦੀ ਕੁਦਰਤਿ = ਤਾਕਤ ਨੂੰ ਕੋਈ ਲਖਿ = ਜਾਣ ਨ = ਨਹੀਂ ਸਕੈ = ਸਕਿਆ, ਭਾਵ ਕਾਜ਼ੀ ਤੇ ਮੁੱਲਾਂ ਉਨ੍ਹਾਂ ਦੇ ਬਾਹਰਲੇ ਲਿਬਾਸ ਨੂੰ ਦੇਖ ਕੇ ਉਨ੍ਹਾਂ ਦੇ ਪਰਮੇਸ਼ਰ ਸਰੂਪ ਨੂੰ ਪਛਾਣ ਨਹੀਂ ਸਕੇ ਅਤੇ ਗੁਰੂ ਜੀ ਨੂੰ ਪੁੱਛਣ ਲੱਗੇ ਕਿ ਤੁਸੀਂ ਦੱਸੋ ਤੁਹਾਡੀ ਪੁਸਤਕ ਵਿਚ ਦੋਨਾਂ ਧਰਮਾਂ ਵਿੱਚੋਂ ਕਿਸ ਨੂੰ ਵੱਡਾ ਲਿਖਿਆ ਹੈ :

## ਪੁਛਨਿ ਫੋਲਿ ਕਿਤਾਬ ਨੋ; ਹਿੰਦੂ ਵਡਾ ਕਿ ਮੁਸਲਮਾਨੋਈ।

ਫਿਰ ਕਾਜ਼ੀ ਮੁੱਲਾਂ ਗੁਰੂ ਨਾਨਕ ਸਾਹਿਬ ਜੀ ਨੂੰ ਪੁੱਛਣ ਲੱਗੇ ਕਿ ਆਪਣੀ ਕਿਤਾਬ = ਪੋਥੀ ਨੋ = ਨੂੰ

ਫੋਲਿ = ਫਰੋਲ ਕੇ, ਭਾਵ ਪੜ੍ਹ ਕੇ ਦੱਸੋ ਕਿ ਤੁਹਾਡੇ ਧਰਮ ਤੇ ਤੁਹਾਡੀ ਪੁਸਤਕ ਵਿਚ, ਜੋ ਤੁਹਾਡੇ ਕੋਲ ਹੈ, ਉਸ ਦੇ ਅਨੁਸਾਰ ਹਿੰਦੂ ਧਰਮ ਵੱਡਾ ਹੈ ਕਿ = ਜਾਂ ਮੁਸਲਮਾਣੋਈ = ਮੁਸਲਮਾਨ ਧਰਮ ਵੱਡਾ ਹੈ। ਕਾਜ਼ੀ ਮੌਲਾਣਿਆਂ ਨੇ ਇਸ ਕਰਕੇ ਪੁੱਛਿਆ ਕਿਉਂਕਿ ਉਨ੍ਹਾਂ ਦੀਆਂ ਧਾਰਮਿਕ ਪੁਸਤਕਾਂ ਵਿਚ ਇਸਲਾਮ ਨੂੰ ਵੱਡਾ ਮਜ਼ਹਬ ਮੰਨਿਆ ਹੈ। ਇਸ ਤੋਂ ਇਲਾਵਾ ਸਾਰਿਆਂ ਨੂੰ ਕਾਫ਼ਰ ਕਹਿੰਦੇ ਹਨ। ਉਨ੍ਹਾਂ ਦੀ ਗੱਲ ਸੁਣ ਕੇ ਗੁਰੂ ਜੀ ਨੇ ਇਉਂ ਕਿਹਾ :

## ਬਾਬਾ ਆਖੇ ਹਾਜੀਆ; ਸੁਭ ਅਮਲਾਂ ਬਾਝਹੁ ਦੋਨੋ ਰੋਈ।

ਬਾਬਾ = ਗੁਰੂ ਨਾਨਕ ਸਾਹਿਬ ਜੀ ਹਾਜੀਆ = ਹੱਜ ਕਰਨ ਵਾਲੇ ਕਾਜ਼ੀ ਮੁੱਲਾਂ ਆਦਿ ਨੂੰ ਸਿੱਖਿਆ ਦਿੰਦੇ ਹੋਏ ਆਖੇ = ਆਖਦੇ ਹਨ ਕਿ ਸੁਭ = ਚੰਗੇ ਅਮਲਾਂ = ਕਰਮਾਂ ਦੀ ਕਮਾਈ ਤੋਂ ਬਾਝਹੁ = ਬਿਨਾਂ ਦੋਨੋ = ਦੋਵੇਂ ਭਾਵ ਹਿੰਦੂ ਤੇ ਮੁਸਲਮਾਨ ਅੰਤ ਨੂੰ ਪਸਚਾਤਾਪ ਕਰਦੇ ਹੋਏ ਰੋਈ = ਰੋਣਗੇ, ਅਤੇ :

## ਹਿੰਦੂ ਮੁਸਲਮਾਨ ਦੁਇ; ਦਰਗਹ ਅੰਦਰਿ ਲਹਨਿ ਨ ਢੋਈ।

ਦੁਇ = ਦ੍ਵੈਸ਼ ਵਾਲੇ ਭਾਵੇਂ ਹਿੰਦੂ ਹੋਣ, ਭਾਵੇਂ ਮੁਸਲਮਾਨ, ਉਥੇ ਦ੍ਵੈਤਵਾਦੀ ਅਤੇ ਪਾਪ ਕਰਨ ਵਾਲੇ ਦਰਗਹ = ਰੱਬੀ ਦਰਬਾਰ ਅੰਦਰਿ = ਵਿਚ ਢੋਈ = ਆਸਰਾ ਨ = ਨਹੀਂ ਲਹਨਿ = ਲੈਣਗੇ, ਭਾਵ ਅਦ੍ਵੈਤਵਾਦੀਆਂ ਨੂੰ ਹੀ ਉਥੇ ਜਗ੍ਹਾ ਮਿਲੇਗੀ, ਭਾਵੇਂ ਉਹ ਹਿੰਦੂ ਹੋਣ ਜਾਂ ਮੁਸਲਮਾਨ। ਕੇਵਲ ਧਰਮ ਦੇ ਨਾਂ-ਮਾਤਰ ਹੋਣ ਕਰਕੇ ਕਿ ਇਹ ਹਿੰਦੂ ਹੈ ਜਾਂ ਮੁਸਲਮਾਨ, ਇਸ ਦੀ ਲਿਹਾਜ਼ ਨਹੀਂ ਕੀਤੀ ਜਾਵੇਗੀ ਬਲਕਿ ਕਰਮਾਂ ਦੇ ਅਨੁਸਾਰ ਲੇਖਾ-ਜੋਖਾ ਹੋਵੇਗਾ। ਸ਼ੁਭ ਕਰਮਾਂ ਤੋਂ ਬਿਨਾਂ ਸਾਰੇ ਹੀ ਘਾਟੇ ਵਿਚ ਰਹਿਣਗੇ। ਜੈਸਾ ਕਿ :

**ਕਰਣੀ ਬਾਝਹੁ ਘਟੇ ਘਟਿ॥** *(ਸਿਰੀਰਾਗ ਮ: ੧, ਅੰਗ ੨੫)*

ਇਹ ਮਜ਼ਹਬੀ ਰੰਗ ਇਉਂ ਕੱਚੇ ਹਨ :

## ਕਚਾ ਰੰਗੁ ਕਸੁੰਭ ਦਾ; ਪਾਣੀ ਧੋਤੈ ਥਿਰੁ ਨ ਰਹੋਈ।

ਜਿਵੇਂ ਕਸੁੰਭ = ਕਸੁੰਭੇ ਦੀ ਬੂਟੀ ਦਾ ਰੰਗ, ਜੋ ਬਸਤਰਾਂ ਨੂੰ ਦਿੱਤਾ ਜਾਂਦਾ ਹੈ, ਇਹ ਰੰਗ ਅਤਿਅੰਤ ਕੱਚਾ ਹੁੰਦਾ ਹੈ। ਬਸਤਰ ਨੂੰ ਲੱਗਿਆਂ ਕੁਝ ਚਿਰ ਬਹੁਤ ਸੁਹਣਾ ਦਿੱਸਦਾ ਹੈ। ਜੇ ਬਸਤਰ ਨੂੰ ਪਾਣੀ ਨਾਲ ਧੋਤੈ = ਧੋਇਆ ਜਾਏ ਜਾਂ ਧੁੱਪ ਲੱਗ ਜਾਏ ਤਾਂ ਇਹ ਰੰਗ ਥਿਰੁ = ਸਥਿਤ ਨ = ਨਹੀਂ ਰਹੋਈ = ਰਹਿੰਦਾ, ਭਾਵ ਲਹਿ ਜਾਂਦਾ ਹੈ। ਇਸੇ ਤਰ੍ਹਾਂ ਦ੍ਵੈਸ਼ ਵਾਲੇ ਧਰਮਾਂ ਦੇ ਅਗਿਆਨੀ ਪੁਰਸ਼ਾਂ ਦਾ ਮਜ਼ਹਬੀ ਰੰਗ ਕਸੁੰਭੇ ਵਰਗਾ ਹੈ, ਜੋ ਸਥਿਰ ਰਹਿਣ ਵਾਲਾ ਨਹੀਂ ਹੈ। ਫਿਰ ਇਹ :

## ਕਰਨਿ ਬਖੀਲੀ ਆਪਿ ਵਿਚਿ; ਰਾਮ ਰਹੀਮ ਕੁਥਾਇ ਖਲੋਈ।

(ਦੂਸਰਾ ਪਾਠ 'ਇਕ ਥਾਇ')

ਆਪਿ = ਆਪਣੇ ਧਰਮ ਦਾ ਪੱਖ ਲੈਂਦਿਆਂ ਦ੍ਵੈਸ਼ ਵਿਚ ਆ ਕੇ ਬਖੀਲੀ = ਈਰਖਾ ਕਰਦੇ ਹਨ ਤੇ ਰਾਮ ਅਤੇ ਰਹੀਮ ਇਹ ਦੋਨੋਂ ਪਰਮਾਤਮਾ ਦੇ ਨਾਮ ਹਨ, ਇਨ੍ਹਾਂ ਨਾਮਾਂ ਦੀ ਏਕਤਾ ਨੂੰ ਛੱਡ ਕੇ ਦ੍ਵੈਸ਼ ਰੂਪੀ ਕੁਥਾਇ = ਖੋਟੇ ਥਾਂ 'ਤੇ ਖਲੋਈ = ਖੜੇ ਹਨ **ਵਾ:** ਜਿਸ ਦੇ ਅਰਥਾਂ ਦੀ ਇਕ ਥਾਇ = ਇੱਕੋ ਥਾਂ ਹੈ, ਰਮਿਆ ਹੋਣ ਕਰਕੇ ਰਾਮ, ਰਹਿਮਤ ਕਰਨ ਵਾਲਾ ਹੋਣ ਕਰਕੇ ਰਹੀਮ, ਇਕ ਦੇ ਹੀ ਦੋ ਨਾਂ ਹਨ, ਪਰ ਇਨ੍ਹਾਂ ਸ਼ਬਦਾਂ ਦੁਆਰਾ ਪਰਮਾਤਮਾ ਨੂੰ ਵੀ ਵੰਡ ਲਿਆ। ਹਿੰਦੂਆ ਦਾ ਰਾਮ ਤੇ ਮੁਸਲਮਾਨਾਂ ਦਾ ਰਹੀਮ। ਇਹ ਵਾਜਬ ਨਹੀਂ ਹੈ। ਉਹ ਤਾਂ ਇੱਕੋ ਹੀ ਹੈ।

## ਰਾਹਿ ਸੈਤਾਨੀ; ਦੁਨੀਆ ਗੋਈ ॥੩੩॥

ਦੁਨੀਆ = ਲੋਕਾਈ ਸੈਤਾਨੀ = ਬਦੀ ਦੇ ਰਾਹਿ = ਰਸਤਿਆਂ ਵਿਚ ਅਗਿਆਨ ਨੇ **ਵਾ:** ਅਵਿੱਦਿਆ ਨੇ ਇਨ੍ਹਾਂ ਦੀ ਅਕਲ ਗੋਈ = ਗੁਪਤ ਕਰ ਦਿੱਤੀ ਹੈ, ਭਾਵ ਭੁਲਾ ਦਿੱਤੀ ਹੈ। ਦ੍ਵੈਸ਼ ਵਾਲੇ ਲੋਕ ਸ਼ੁਭ ਕਰਮਾਂ ਦੀ ਕਰਣੀ ਤੋਂ ਬਿਨਾਂ ਸ਼ੁਭ ਰਸਤੇ 'ਤੇ ਨਹੀਂ ਚੱਲ ਰਹੇ, ਈਰਖਾ ਦੇ ਰਸਤੇ 'ਤੇ ਚੱਲ ਰਹੇ ਹਨ॥੩੩॥

### ਪਉੜੀ ੩੪ (ਮੱਕੇ ਦੀ ਜਿੱਤ)

## ਧਰੀ ਨਿਸਾਨੀ ਕਉਸ ਦੀ; ਮਕੇ ਅੰਦਰਿ ਪੂਜ ਕਰਾਈ।

('ਮੱਕੇ' ਨੂੰ ਅੱਧਕ ਸਹਿਤ ਬੋਲੋ, ਪਾਠਾਂਤ੍ਰ 'ਨੀਸਾਣੀ')

ਗੁਰੂ ਨਾਨਕ ਸਾਹਿਬ ਜੀ ਨੇ ਮੱਕੇ ਅੰਦਰਿ = ਵਿਚ ਇਕ ਪਰਮਾਤਮਾ ਦੀ ਪੂਜ = ਪੂਜਾ ਕਰਵਾਈ, ਭਾਵ ਇਕ ਪਰਮਾਤਮਾ ਦਾ ਨਾਮ ਦ੍ਰਿੜ੍ਹ ਕਰਵਾਇਆ ਤੇ ਆਪਣੀ ਕਉਸ = ਖੂੰਟੀ ਤੋਂ ਬਿਨਾਂ ਖੜਾਂਵ ਦੀ ਨਿਸਾਨੀ = ਨਿਸ਼ਾਨੀ ਧਰੀ = ਰੱਖਣਾ ਕੀਤੀ **ਵਾ:** ਗੁਰੂ ਸਾਹਿਬ ਜੀ ਨੂੰ ਖ਼ੁਦਾ ਦਾ ਰੂਪ ਜਾਣ ਕੇ ਹੀ ਮੱਕੇ ਅੰਦਰ ਗੁਰੂ ਬਾਬਾ ਜੀ ਦੀ ਪੂਜਾ ਕੀਤੀ ਤੇ ਪੂਜਣ ਵਾਸਤੇ ਗੁਰੂ ਬਾਬਾ ਜੀ ਤੋਂ ਨਿਸ਼ਾਨੀ ਮੰਗੀ ਤਾਂ ਗੁਰੂ ਬਾਬਾ ਜੀ ਨੇ ਆਪਣੀ ਖੜਾਂਵ ਨਿਸ਼ਾਨੀ ਵਜੋਂ ਦਿੱਤੀ, ਜੋ ਖੂੰਟੀ ਤੋਂ ਬਿਨਾਂ ਸੀ।

### ਗੁਰੂ ਜੀ ਦੀ ਖੜਾਂਵ ਦੀ ਪੂਜਾ ਬਾਬਤ

*ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਵਾਰਧ* ਦੇ ਪ੫ਵੇਂ ਅਧਜਾਯ ਦੇ ੩੬ਵੇਂ ਛੰਦ 'ਤੇ ਭਾਈ ਵੀਰ ਸਿੰਘ ਜੀ ਨੇ ਇਹ ਫ਼ੁੱਟਨੋਟ ਲਿਖਿਆ ਹੈ:

"ਹੇਠ ਲਿਖੀ ਬਾਤ ਭਾਈ ਸਾਹਿਬ ਸੰਤ ਸੰਗਤ ਸਿੰਘ ਜੀ 'ਉਚ' ਤੋਂ ਆਪ ਪਤਾ ਕਰ ਕੇ ਆਏ ਹਨ, ਰਿਆਸਤ ਬਹਾਵਲਪੁਰ ਵਿਚ 'ਉੱਚ ਸ਼ਰੀਫ਼' ਨਾਮ ਕਰਕੇ ਇਕ ਜਗ੍ਹਾ ਹੈ, ਜਿਥੇ ਸੱਯਦ 'ਜਲਾਲ ਸਾਨੀ', 'ਮਖ਼ਦੂਮ ਰੁਕਨੁੱਦੀਨ', 'ਅੱਬਲ ਫਤੇ' ਹੋਏ ਹਨ। ਇਹ ਹਜ਼ਰਤ ਅਲੀ ਨਬੀ ਦੇ ਖ਼ਾਨਦਾਨ ਦੇ ਸੱਯਦ ਸਾਹਿਬ ਸਨ। ਭਾਵੇਂ ਇਹ ਅਰਬ ਤੋਂ ਹਿੰਦ ਵਿਚ ਆ ਗਏ ਸਨ, ਪਰ ਜਦੋਂ ਇਹ ਮੱਕੇ ਸ਼ਰੀਫ਼ ਜਾਂਦੇ ਸਨ, ਤਦ ਇਹ ਉਥੋਂ ਦੇ ਸ਼ਰੀਫ਼ ਸਮਾਨ ਹੁੰਦੇ ਸਨ। ਜਦੋਂ ਗੁਰੂ ਬਾਬਾ ਜੀ ਮੱਕੇ ਗਏ ਤਦੋਂ 'ਮਖ਼ਦੂਮ ਰੁਕਨੁੱਦੀਨ' ਸਾਹਿਬ ਭੀ ਉਥੇ ਹੀ ਸਨ, ਇਨ੍ਹਾਂ ਦੇ ਨਾਲ 'ਲਾਲ ਜਤੀ' ਆਦਿਕ ਕਈ ਹਿੰਦੀ ਫ਼ਕੀਰ ਭੀ ਉਥੇ ਹੀ ਸਨ। ਜਦੋਂ ਸਤਿਗੁਰੂ ਬਾਬੇ ਜੀ ਦੇ ਚਰਨਾਂ ਨਾਲ ਕਾਬਾ ਫਿਰਿਆ ਤਾਂ ਸਾਰੇ ਮੁਸਲਮਾਨਾਂ ਨੇ ਗੁਰੂ ਬਾਬੇ ਨਾਲ ਧਰਮ ਵਿਸ਼ੇ ਦੇ ਪ੍ਰਸ਼ਨ-ਉੱਤਰਾਂ ਲਈ 'ਮਖ਼ਦੂਮ ਰੁਕਨੁੱਦੀਨ' ਜੀ ਨੂੰ ਹੀ ਅੱਗੇ ਕੀਤਾ। ਆਪ ਦਾ ਨਾਮ ਹੀ ਜਨਮ ਸਾਖੀਆਂ ਵਿਚ 'ਰੁਕਨੁੱਲ' ਲਿਖਿਆ ਹੈ। ਜਦ ਹਰ ਤਰ੍ਹਾਂ ਗੁਰੂ ਬਾਬੇ ਜੀ ਵੱਲੋਂ ਆਪ ਨੂੰ ਤਸੱਲੀਬਖ਼ਸ਼ ਜਵਾਬ ਮਿਲੇ ਤੇ ਅੱਖੀਂ ਬਰਕਤ ਵੇਖੀ, ਆਪ ਗੁਰੂ ਜੀ ਦੇ ਸਾਦਕ ਬਣ ਗਏ ਤੇ ਨਿਸ਼ਾਨੀ ਮੰਗੀ। ਤਦੋਂ ਸਤਿਗੁਰੂ ਜੀ ਨੇ ਆਪਣੀ ਕੌਸ ਬਖ਼ਸ਼ੀ। ਕੌਸ ਉਸ ਖੜਾਂਵ ਨੂੰ ਆਖਦੇ ਹਨ, ਜਿਸ ਦੀ ਖੂੰਟੀ ਨਾ ਹੋਵੇ। ਇਹ ਕੌਸ ਆਪ ਮੱਕੇ ਵਿਚ ਪਾਸ ਰੱਖ ਕੇ ਬੜੇ ਸਤਿਕਾਰ ਨਾਲ ਆਪ ਦਰਸ਼ਨ ਕਰਦੇ ਤੇ ਹੋਰ ਸਾਦਕਾਂ ਨੂੰ ਕਰਾਉਂਦੇ ਰਹੇ। ਜਦੋਂ ਆਪ ਹਿੰਦ ਨੂੰ ਆਏ ਤਾਂ ਪਿਆਰੇ ਗੁਰੂ ਦੀ ਨਿਸ਼ਾਨੀ, ਉਹ ਕੌਸ ਨਾਲ ਹੀ ਲੈ ਆਏ। ਇਹ ਖੜਾਵਾਂ ਅੱਜ ਤਕ ਸਤਿਕਾਰ ਨਾਲ ਉੱਚ ਸ਼ਰੀਫ਼ ਦੇ ਪੀਰ ਜੀ ਦੇ ਤੋਸ਼ੇਖ਼ਾਨੇ ਵਿਚ ਮੌਜੂਦ ਹਨ ਅਤੇ ਬੜੇ ਸਤਿਕਾਰ ਨਾਲ ਉਨ੍ਹਾਂ ਨੇ ਰੱਖੀਆਂ ਹੋਈਆਂ ਹਨ। ਕਈ ਵੇਰ ਧਨਵਾਨ ਸਿੱਖਾਂ ਨੇ ਬਹੁਤ ਸਾਰੀ ਨਕਦੀ ਜ਼ਮੀਨ ਆਦਿ ਨਜ਼ਰਾਨਾ ਦੇ ਕੇ ਇਹ ਖੜਾਵਾਂ ਲੈਣੀਆਂ ਚਾਹੀਆਂ ਹਨ, ਪਰ ਉਥੋਂ ਦੇ ਪੀਰ ਸਾਹਿਬ ਜੀ ਨੇ ਮੁਕੱਦਸ ਚੀਜ਼ਾਂ ਸਮਝ ਕੇ ਨਹੀਂ ਦਿੱਤੀਆਂ। ਹਾਂ, ਕਦੇ ਦਰਸ਼ਨ ਕਰਵਾ ਦਿੰਦੇ ਹਨ, ਪਰ ਖ਼ਾਸ ਖ਼ਾਸ ਮੇਲਿਆਂ 'ਤੇ ਕੱਢਦੇ

ਹਨ। ਉੱਚ ਦੇ ਪੀਰ ਕੇਸ ਰੱਖਦੇ ਤੇ ਗੁਰੂ ਨੂੰ ਮੰਨਦੇ ਸਨ। ਗੁਰੂ ਗੋਬਿੰਦ ਸਿੰਘ ਜੀ ਤਦੇ ਉੱਚ ਦੇ ਪੀਰਾਨ-ਪੀਰ ਕਹਾਏ। ਦੱਖਣ ਜਾਂਦਿਆਂ ਦਸਮ ਗੁਰੂ ਜੀ ਉੱਚ ਦੇ ਪੀਰ ਨੂੰ ਵਰ ਦੇ ਗਏ ਸਨ। ਮਹਾਰਾਜਾ ਰਣਜੀਤ ਸਿੰਘ ਨੇ ਉਸ ਵਰ ਦਾ ਸਤਿਕਾਰ ਕੀਤਾ।

## ਜਿਥੈ ਜਾਇ ਜਗਤਿ ਵਿਚਿ; ਬਾਬੇ ਬਾਝੁ ਨ ਖਾਲੀ ਜਾਈ।

(ਪਾਠਾਂਤ੍ਰ 'ਜਿਥੇ')

ਬਾਬੇ = ਗੁਰੂ ਨਾਨਕ ਸਾਹਿਬ ਜੀ ਨੇ ਜਗਤਿ = ਸੰਸਾਰ ਵਿਚ ਜਿਥੈ = ਜਿਸ ਦੀ ਜਗ੍ਹਾ 'ਤੇ ਜਾਇ = ਜਾਣਾ ਕੀਤਾ, ਕੋਈ ਵੀ ਜਗ੍ਹਾ ਖ਼ਾਲੀ ਨਹੀਂ ਜਾਈ = ਗਈ, ਭਾਵ ਪਰਮਾਤਮਾ ਦੇ ਨਾਮ ਤੋਂ ਬਿਨਾਂ ਕੋਈ ਵੀ ਜਗ੍ਹਾ ਖ਼ਾਲੀ ਨਹੀਂ ਰਹੀ।

## ਘਰਿ ਘਰਿ ਬਾਬਾ ਪੂਜੀਐ; ਹਿੰਦੂ ਮੁਸਲਮਾਨ ਗੁਆਈ।

ਹਿੰਦੂ ਅਤੇ ਮੁਸਲਮਾਨ ਆਪਣੇ ਮਜ਼ਹਬ ਪ੍ਰਤੀ ਨਫ਼ਰਤ ਭਾਵ ਦ੍ਵੈਸ਼ਤਾ ਨੂੰ ਗੁਆਈ = ਖ਼ਤਮ ਕਰ ਕੇ ਘਰਿ ਘਰਿ = ਹਰੇਕ ਨਗਰ ਨਗਰ ਵਿਚ ਬਾਬਾ = ਗੁਰੂ ਨਾਨਕ ਸਾਹਿਬ ਨੂੰ ਪਰਮੇਸ਼ਰ ਸਮਝ ਕੇ ਪੂਜੀਐ = ਪੂਜਣ ਲੱਗ ਪਏ। ਹਿੰਦੂਆਂ ਨੇ ਪਰਮੇਸ਼ਰ ਸਮਝ ਕੇ ਅਤੇ ਮੁਸਲਮਾਨਾਂ ਨੇ ਖ਼ੁਦਾ ਸਮਝ ਕੇ ਪੂਜਿਆ।

## ਛਪੇ ਨਾਹਿ ਛਪਾਇਆ; ਚੜਿਆ ਸੂਰਜੁ ਜਗ ਰੁਸਨਾਈ।

('ਚੜ੍ਹਿਆ' ਭਾਰਾ ਕਰ ਕੇ ਬੋਲੋ)

ਜਿਵੇਂ ਸੂਰਜ ਦੇ ਚੜਿਆ = ਚੜ੍ਹਨ ਨਾਲ ਜਗ = ਜਗਤ ਵਿਚ ਰੁਸਨਾਈ = ਰੌਸ਼ਨੀ ਹੋ ਜਾਂਦੀ ਹੈ, ਫਿਰ ਸੂਰਜ ਛਪੇ = ਲੁਕਾਇਆਂ ਨਹੀਂ ਛਪਾਇਆ = ਲੁਕਦਾ, ਉਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦਾ ਉਪਦੇਸ਼ ਅਤੇ ਗਿਆਨ ਸੂਰਜ ਨਿਆਈਂ ਹਨ, ਜਿਨ੍ਹਾਂ ਦਾ ਉਪਦੇਸ਼ ਅਤੇ ਗਿਆਨ ਅਗਿਆਨਤਾ ਦੇ ਹਨੇਰੇ ਵਿਚ ਲੁਕਾਇਆਂ ਨਹੀਂ ਲੁਕਦੇ।

## ਬੁਕਿਆ ਸਿੰਘ ਉਜਾੜ ਵਿਚਿ; ਸਭਿ ਮਿਰਗਾਵਲਿ ਭੰਨੀ ਜਾਈ।

ਜਿਵੇਂ ਸਿੰਘ = ਸ਼ੇਰ ਉਜਾੜ = ਜੰਗਲ ਵਿਚ ਬੁਕਿਆ = ਭਬਕ ਮਾਰਦਾ ਹੈ ਤੇ ਸਭਿ = ਸਾਰੀ ਮਿਰਗਾਵਲਿ (ਮਿਰਗ + ਆਵਲਿ) ਮਿਰਗ = ਹਿਰਨਾਂ ਦੀ ਆਵਲਿ = ਪੰਗਤੀ ਭਾਵ ਹਿਰਨਾਂ ਦੀ ਡਾਰ ਭੰਨੀ = ਭੱਜ ਜਾਂਦੀ ਹੈ, ਉਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਸ਼ੇਰ ਦੀ ਨਿਆਈਂ ਹਨ ਤੇ ਦੰਭੀ, ਪਾਖੰਡੀ ਲੋਕ ਹਿਰਨਾਂ ਦੀ ਨਿਆਈਂ ਹਨ। ਗੁਰੂ ਨਾਨਕ ਸਾਹਿਬ ਜੀ ਦੇ ਸ਼ੇਰ ਰੂਪੀ ਉਪਦੇਸ਼ਾਂ ਦੀ ਦਹਾੜ ਨਾਲ ਸਾਰੇ ਹਿਰਨ ਰੂਪੀ ਦੰਭੀ-ਪਾਖੰਡੀ ਗੁਰੂ ਦੌੜ ਗਏ।

## ਚੜਿਆ ਚੰਦੁ ਨ ਲੁਕਈ; ਕਢਿ ਕੁਨਾਲੀ ਜੋਤਿ ਛਪਾਈ।

ਜਿਸ ਤਰ੍ਹਾਂ ਚੜਿਆ = ਪ੍ਰਗਟ ਹੋਇਆ ਚੰਦ = ਚੰਦ੍ਰਮਾ ਚੜ੍ਹਨ ਤੋਂ ਬਾਅਦ ਲੁਕਦਾ ਨਹੀਂ, ਪਰ ਜੇ ਕੋਈ ਕੁਨਾਲੀ = ਮਿੱਟੀ ਦੀ ਪਰਾਂਤ ਨਾਲ ਉਸ ਨੂੰ ਲੁਕਈ = ਲੁਕਾਉਣ ਦਾ ਯਤਨ ਕਰੇ, ਫਿਰ ਵੀ ਚੰਦਰਮਾ ਦੀ ਜੋਤਿ = ਰੌਸ਼ਨੀ ਨੂੰ ਛਪਾਈ = ਛੁਪਾ ਨਹੀਂ ਸਕਦਾ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਦਾ ਉਪਦੇਸ਼ ਤੇ ਗਿਆਨ ਚੰਦਰਮਾ ਦੀ ਨਿਆਈਂ ਹਨ, ਜੋ ਬਲਦੀ ਲੋਕਾਈ ਨੂੰ ਠੰਢਕ ਪਹੁੰਚਾਉਣ ਵਾਲੇ ਹਨ, ਜੋ ਕੱਚੀ ਮਿੱਟੀ ਦੀ ਪਰਾਤ ਦੀ ਤਰ੍ਹਾਂ ਕੱਚੀ ਮਤ ਰੂਪੀ ਅਗਿਆਨ ਨਾਲ ਲੁਕਦੇ ਨਹੀਂ।

# ਉਗਵਣਹੁ ਤੈ ਆਥਵਣਹੁ; ਨਉ ਖੰਡ ਪ੍ਰਿਥਮੀ ਸਭਾ ਝੁਕਾਈ।

('ਸਭਾ' ਕੱਸ ਕੇ ਬੋਲੋ)

ਉਗਵਣਹੁ = ਚੜ੍ਹਦੇ ਵਾਲੇ ਪਾਸੇ ਪੂਰਬ ਤੋਂ ਲੈ ਕੇ ਆਥਵਣਹੁ = ਲਹਿੰਦੇ ਵਾਲੇ ਪਾਸੇ ਪੱਛਮ ਤਕ ਨਉ ਖੰਡ = ਨੌਂ ਟੁਕੜਿਆਂ ਵਾਲੀ ਸਭਾ = ਸਾਰੀ ਪ੍ਰਿਥਮੀ = ਧਰਤੀ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਉਪਦੇਸ ਦ੍ਰਿੜ੍ਹ ਕਰਵਾ ਕੇ ਇਕ ਪਰਮਾਤਮਾ ਪ੍ਰਤੀ ਉਪਦੇਸ਼ਾਂ ਨਾਲ ਝੁਕਾਈ = ਝੁਕਾ ਦਿੱਤੀ।

# ਜਗਿ ਅੰਦਰਿ; ਕੁਦਰਤਿ ਵਰਤਾਈ ॥੩੪॥

ਗੁਰੂ ਨਾਨਕ ਸਾਹਿਬ ਜੀ ਨੇ ਜਗਿ = ਸੰਸਾਰ ਅੰਦਰਿ = ਵਿਚ ਕੁਦਰਤਿ = ਸ਼ਕਤੀ ਵਰਤਾਈ = ਵਰਤਾਉਣਾ ਕੀਤੀ, ਭਾਵ ਗੁਰੂ ਨਾਨਕ ਸਾਹਿਬ ਨੇ ਸਾਰੇ ਜਗਤ ਵਿਚ ਸ਼ਬਦ-ਗੁਰੂ ਦੀ ਐਸੀ ਕਲਾ ਵਰਤਾਈ, ਜਿਸ ਨੂੰ ਕੋਈ ਮੇਟ ਨਹੀਂ ਸਕਦਾ ॥੩੪॥

## ਪਉੜੀ ੩੫ (ਬਗ਼ਦਾਦ ਫੇਰੀ)

# ਫੇਰਿ ਬਾਬਾ ਗਇਆ ਬਗਦਾਦ ਨੋ; ਬਾਹਰਿ ਜਾਇ ਕੀਆ ਅਸਥਾਨਾ।

ਫੇਰਿ = ਫਿਰ ਬਾਬਾ = ਗੁਰੂ ਨਾਨਕ ਸਾਹਿਬ ਜੀ ਮੱਕੇ ਮਦੀਨੇ ਤੋਂ ਚੱਲ ਕੇ ਬਗ਼ਦਾਦ ਸ਼ਹਿਰ ਨੂੰ ਗਇਆ = ਗਏ ਤੇ ਸ਼ਹਿਰ ਤੋਂ ਬਾਹਰ ਅਰਬ ਵਿਚ ਨੌਸ਼ੀਰਵਾਂ ਦਾ ਵਸਾਇਆ ਹੋਇਆ ਇਕ ਨਗਰ, ਜਿਥੇ ਦਰਿਆ ਦਜਲਾ ਤੇ ਫ਼ਰਾਤ ਦਾ ਸੰਗਮ ਹੁੰਦਾ ਹੈ, ਉਥੇ ਜਾਇ = ਜਾ ਕੇ ਗੁਰੂ ਜੀ ਨੇ ਅਸਥਾਨਾ = ਡੇਰਾ ਕੀਆ = ਕੀਤਾ।

# ਇਕ ਬਾਬਾ ਅਕਾਲ ਰੂਪ; ਦੂਜਾ ਰਬਾਬੀ ਮਰਦਾਨਾ।

ਬਗ਼ਦਾਦ ਯਾਤਰਾ ਸਮੇਂ ਇਕ ਅਕਾਲ = ਕਾਲ ਤੋਂ ਰਹਿਤ ਪਰਮੇਸ਼ਰ ਰੂਪ = ਸਰੂਪ ਬਾਬਾ = ਗੁਰੂ ਨਾਨਕ ਸਾਹਿਬ ਜੀ ਅਤੇ ਦੂਜਾ = ਦੂਸਰਾ ਰਬਾਬੀ = ਰਬਾਬ ਵਜਾਉਣ ਵਾਲਾ ਭਾਈ ਮਰਦਾਨਾ ਸੀ। ਇਥੇ ਦੂਜਾ ਮਰਦਾਨਾ ਜੋ ਲਿਖਿਆ ਹੈ, ਇਸ ਦਾ ਭਾਵ ਇਹ ਬਿਲਕੁਲ ਨਹੀਂ ਕਿ ਬਾਲਾ ਜੀ ਨਾਲ ਨਹੀਂ ਸਨ। ਇਥੇ ਭਾਈ ਸਾਹਿਬ ਜੀ ਨੇ ਵਾਜੰਤ੍ਰੀ, ਭਾਵ ਸਾਜ਼ ਵਜਾਉਣ ਵਾਲੇ ਦੀ ਗੱਲ ਕੀਤੀ ਹੈ। ਜਦੋਂ ਗੁਰੂ ਜੀ ਕੀਰਤਨ ਕਰਦੇ, ਨਾ ਤਾਂ ਕੋਈ ਤਬਲੇ ਵਾਲਾ ਹੁੰਦਾ ਸੀ, ਨਾ ਹੋਰ ਸਾਜ਼ ਵਾਲਾ। ਇਕ ਆਪ ਅਤੇ ਦੂਜਾ ਮਰਦਾਨਾ ਹੀ ਹੁੰਦਾ ਸੀ। ਇਸ ਦਾ ਗ਼ਲਤ ਅਰਥ ਕੱਢ ਕੇ ਭਾਈ ਬਾਲੇ ਦਾ ਗਲ ਨਹੀਂ ਘੁੱਟਣਾ ਚਾਹੀਦਾ ਕਿ ਉਹ ਹੈ ਹੀ ਨਹੀਂ ਸੀ। ਇਹ ਨਿਯਮ ਹੈ ਕਿ ਜਦੋਂ ਕੀਰਤਨੀਆਂ ਦੀ ਗਿਣਤੀ ਹੋਵੇਗੀ ਤਾਂ ਕੇਵਲ ਸਾਜ਼ੀਆਂ ਦਾ ਨਾਮ ਅੰਕਿਤ ਕੀਤਾ ਜਾਂਦਾ ਹੈ, ਸੁਣਨ ਵਾਲੇ ਦਾ ਨਹੀਂ। ਭਾਈ ਬਾਲਾ ਜੀ ਸਰੋਤਿਆਂ ਵਿਚ ਸਨ, ਸਾਜ਼ੀਆਂ ਵਿਚ ਨਹੀਂ ਸੀ, ਪਰ ਗੁਰੂ ਸਾਹਿਬ ਜੀ ਦੇ ਨਾਲ ਹੀ ਸਨ।

# ਦਿਤੀ ਬਾਂਗਿ ਨਿਵਾਜਿ ਕਰਿ; ਸੁੰਨਿ ਸਮਾਨਿ ਹੋਆ ਜਹਾਨਾ।

ਜਦੋਂ ਗੁਰੂ ਨਾਨਕ ਸਾਹਿਬ ਜੀ ਨੇ ਨਿਵਾਜਿ = ਭਜਨ ਬੰਦਗੀ ਕਰ ਕੇ 'ਸਤਿਨਾਮੁ ਕਰਤਾ ਪੁਰਖੁ' ਭਾਵ ਮੂਲ ਮੰਤਰ ਦੀ ਉੱਚੀ ਧੁਨ ਵਿਚ ਮੁਸਲਮਾਨਾਂ ਦੀ ਤਰ੍ਹਾਂ ਉਸ ਸੁਰਤਾਲ ਵਿਚ ਆਵਾਜ਼ ਦਿੱਤੀ, ਜਿਸ ਨੂੰ ਉਹ ਬਾਂਗ ਕਹਿੰਦੇ ਹਨ। ਜਿਸ ਕਰਕੇ ਸੁੰਨਿ = ਹਰਕਤ ਰਹਿਤ ਸਮਾਨਿ = ਸੁੰਨਿ ਦੇ ਬਰਾਬਰ ਜਹਾਨਾ = ਜਹਾਨ ਹੋਆ = ਹੋ ਗਿਆ, ਭਾਵ ਜੜ੍ਹ ਹੋ ਗਏ। ਇਕ ਹੋਰ ਭੀ ਵਿਚਾਰ ਹੈ ਕਿ ਜਨਮਸਾਖੀ ਵਿਚ ਜੋ ਬਾਂਗ ਦਿੱਤੀ, ਉਸ ਦਾ ਸਰੂਪ 'ਗੁਰਬਰ ਅਕਾਲ, ਸਤਿ ਸ੍ਰੀ ਅਕਾਲ, ਚਿੱਤ ਚਰਨ ਨਾਮ ਇੱਛਸ ਜਮਾਲ' ਇਹ ਬੋਲਾ ਗੁਰੂ

ਜੀ ਨੇ ਪਹਿਲੀ ਵਾਰ ਬੋਲਿਆ, ਜਿਥੋਂ ਸਿੱਖਾਂ ਵਿਚ ਸਤਿ ਸ੍ਰੀ ਅਕਾਲ ਬੁਲਾਉਣ ਦੀ ਧੁਨ ਸ਼ੁਰੂ ਹੋਈ। ਪਰ ਅੱਜ ਇਸ ਦਾ ਸਰੂਪ ਵਿਗਾੜ ਕੇ ਅਸ਼ੁੱਧ ਉਚਾਰਨ ਕੀਤਾ ਜਾਂਦਾ ਹੈ। ਇਸ ਕਰਕੇ ਸ਼ੁੱਧ ਬੋਲਣਾ ਚਾਹੀਏ। ਇਥੋਂ ਅਕਾਲ ਦੇ ਜੈਕਾਰੇ ਦਾ ਬੋਲਾ ਸ਼ੁਰੂ ਹੋਇਆ। ਇਹ ਵਾਰਤਾ ਇਉਂ ਹੈ ਕਿ ਜਦੋਂ ਗੁਰੂ ਜੀ ਨੇ ਮਰਦਾਨੇ ਨੂੰ ਇਸ਼ਨਾਨ ਕਰਨ ਲਈ ਭੇਜਿਆ ਤਾਂ ਮਰਦਾਨਾ ਜਪੁਜੀ ਸਾਹਿਬ ਦਾ ਪਾਠ ਕਰਦਾ ਆ ਰਿਹਾ ਸੀ। ਜਦੋਂ ਮਰਦਾਨਾ ਜੀ ਨੇ ਉੱਚੀ ਧੁਨ ਵਿਚ ਪਾਠ ਕਰਦਿਆਂ ਇਹ ਤੁਕ ਪੜ੍ਹੀ **'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ'।** ਇਹ ਆਵਾਜ਼ ਦਸਤਗੀਰ ਦੇ ਇਕ ਚੇਲੇ ਨੇ ਸੁਣੀ। ਅੱਗੇ ਦਸਤਗੀਰ ਪੀਰ ਨੂੰ ਜਾ ਦੱਸਿਆ ਕਿ ਆਪਣੀ ਨਗਰੀ ਵਿਚ ਜਿਥੇ ਤੁਹਾਡੀ ਬਹੁਤ ਵੱਡੀ ਜ਼ਿੰਮੇਵਾਰੀ ਹੈ, ਉਥੇ ਅੱਜ ਸ਼ਰ੍ਹਾ ਦੀ ਬਗ਼ਾਵਤ ਕਰਨ ਵਾਲੇ ਤਿੰਨ ਫ਼ਕੀਰ ਬਾਹਰ ਬੈਠੇ ਹਨ। ਪਹਿਲੀ ਗੱਲ ਆਪਣੇ ਧਰਮ ਵਿਚ ਸਰੋਤ ਬੰਦ ਹੈ। ਰਾਗ ਅਲਾਪਣਾ ਸ਼ਰ੍ਹਾ ਤੋਂ ਉਲਟ ਹੈ। ਇਹ ਉੱਚੀ ਧੁਨ ਵਿਚ ਸੰਗੀਤ ਅਲਾਪ ਰਹੇ ਹਨ। ਦੂਸਰਾ ਇਨ੍ਹਾਂ ਨੇ ਕੁਰਾਨ ਪਾਕ ਦਾ ਇਹ ਕਹਿ ਕੇ ਘੋਰ ਅਪਮਾਨ ਕਰ ਦਿੱਤਾ ਕਿ ਆਕਾਸ਼ ਤੇ ਪਾਤਾਲ ਲੱਖਾਂ ਹੀ ਹਨ। ਜਦੋਂ ਕਿ ਕੁਰਾਨ ਵਿਚ ਸੱਤ ਪਾਤਾਲ ਤੇ ਸੱਤ ਆਕਾਸ਼, ਭਾਵ ੧੪ ਤਬਕ ਮੰਨੇ ਹਨ। ਹੁਣ ਪਿੱਛੇ ਜੋ ਮੱਕੇ ਵਿਚ ਗੁਰੂ ਬਾਬਾ ਜੀ ਨਾਲ ਹੋਈ ਸੀ, ਉਨ੍ਹਾਂ ਨੇ ਤਾਂ ਟੰਗੋਂ ਪਕੜ ਕੇ ਘਸੀਟਿਆ ਹੀ ਸੀ। ਕੇਵਲ ਪੈਰ ਦੀ ਚੋਟ ਹੀ ਮਾਰੀ ਸੀ, ਪਰ ਇਨ੍ਹਾਂ ਕੱਟੜਵਾਦੀਆਂ ਨੇ ਗੁਰੂ ਬਾਬਾ ਜੀ ਨੂੰ ਝੂਠ ਬੋਲਣ ਵਾਲਾ ਕਿਹਾ ਹੀ ਸੀ ਪਰ ਪੀਰ ਜੀ ਨੇ ਪੱਥਰ ਮਾਰ-ਮਾਰ ਕੇ ਮਾਰਨ ਦੀ ਸਜ਼ਾ ਸੁਣਾ ਦਿੱਤੀ ਕਿ ਪੱਥਰ ਮਾਰ ਮਾਰ ਕੇ ਇਸ ਝੂਠ ਬੋਲਣ ਵਾਲੇ ਨੂੰ ਮਾਰ ਦਿਉ। ਫਿਰ ਇਹ ਸਾਰੇ ਪੀਰ ਦੇ ਇਸ਼ਾਰੇ 'ਤੇ ਪੱਥਰ ਚੁੱਕ ਕੇ ਮਾਰਨ ਲਈ ਆਏ। ਵਿਉਂਤ ਬਣਾਈ ਕਿ ਇੱਕੋ ਵਾਰੀ ਸਾਰਿਆਂ ਨੂੰ ਪੱਥਰ ਮਾਰ ਕੇ ਇਨ੍ਹਾਂ ਨੂੰ ਮਾਰਨਾ ਹੈ। ਜਦੋਂ ਮਾਰਨ ਲਈ ਆਏ, ਜਿਵੇਂ ਸਾਵਣ-ਭਾਦੋਂ ਦੀਆਂ ਘਟਾਵਾਂ ਉਮੜ ਕੇ ਆਉਂਦੀਆਂ ਹਨ, ਨਫ਼ਰਤ ਦੇ ਭਰੇ ਹੋਏ 'ਮਾਰ ਲਉ, ਮਾਰ ਲਉ' ਦੀ ਆਵਾਜ਼ ਕਰਦੇ ਹੋਏ ਆਏ ਤਾਂ ਮਰਦਾਨਾ ਦੇਖ ਕੇ ਘਬਰਾਇਆ ਤਾਂ ਗੁਰੂ ਜੀ ਨੇ ਕਿਹਾ, ਦੇਖ ਮਰਦਾਨਿਆ, ਘਬਰਾ ਨਾ, ਨਿਰੰਕਾਰ ਰੱਖੇਗਾ। ਤੂੰ ਅਕਾਲ ਪੁਰਖ ਦਾ ਕੀਰਤਨੀਆ ਹੈਂ। ਉਹ ਆਪਣਿਆਂ ਦੀ ਪੈਜ ਰੱਖਦਾ ਆਇਆ ਹੈ। ਤਾਂ ਜਦੋਂ ਮਾਰਨ ਲਈ ਉਨ੍ਹਾਂ ਨੇ ਹੱਥ ਉੱਪਰ ਉਠਾਏ ਤਾਂ ਗੁਰੂ ਜੀ ਨੇ ਉਪਰੋਕਤ ਧੁਨ ਉਚਾਰੀ 'ਗੁਰ ਬਰ ਅਕਾਲ ਸਤਿ ਸ੍ਰੀ ਅਕਾਲ' ਜਿਸ ਦੇ ਅਰਥ ਹਨ ਕਿ ਮੇਰਾ ਗੁਰ = ਗੁਰੂ ਬਰ = ਸ੍ਰੇਸ਼ਟ ਅਕਾਲ = ਕਾਲ ਰਹਿਤ ਹੈ, ਸ੍ਰੀ = ਸ਼੍ਰੋਮਣੀ ਸਤਿ = ਹਮੇਸ਼ਾਂ ਰਹਿਣ ਵਾਲਾ ਹੈ ਅਤੇ ਕਾਲ ਤੋਂ ਰਹਿਤ ਹੈ। ਉਸ ਨੂੰ ਮੰਨਣ ਵਾਲਾ ਵੀ ਕਾਲ ਤੋਂ ਰਹਿਤ ਹੈ, ਉਸ ਨੂੰ ਮੰਨਣ ਵਾਲੇ ਅਸੀਂ ਵੀ ਕਾਲ ਰਹਿਤ ਹਾਂ। ਇਸ ਕਰਕੇ ਭਾਈ ਸਾਹਿਬ ਨੇ ਉਪਰੋਕਤ ਤੁਕ ਵਿਚ ਕਿਹਾ ਹੈ ਕਿ ਬਾਬਾ ਅਕਾਲ ਰੂਪ ਸੀ ਤਾਂ ਉਸ ਵੇਲੇ ਕਲਾ ਵਰਤ ਗਈ, ਜਿਹੜੇ ਹੱਥ ਮਾਰਨ ਲਈ ਉੱਪਰ ਉੱਠੇ ਸਨ, ਸਾਰੇ ਦੇ ਸਾਰੇ ਪੱਥਰ ਦੀ ਨਿਆਈਂ ਜੜ੍ਹ ਹੋ ਗਏ। ਬਾਹਾਂ ਉੱਪਰ ਚੁੱਕੀਆਂ ਰਹਿ ਗਈਆਂ ਤਾਂ ਕਿਸੇ ਦੇਖਣ ਵਾਲੇ ਰਾਹਗੀਰ ਨੇ ਦੌੜ ਕੇ ਇਹ ਖ਼ਬਰ ਦਸਤਗੀਰ ਪੀਰ ਨੂੰ ਜਾ ਦੱਸੀ ਕਿ ਤੇਰੇ ਭੇਜੇ ਲੋਕਾਂ ਦਾ ਇਹ ਹਾਲ ਹੋ ਗਿਆ ਹੈ ਤਾਂ ਦਸਤਗੀਰ ਖ਼ੁਦ ਪਹੁੰਚਿਆ।

## ਸੁੰਨ ਮੁੰਨਿ ਨਗਰੀ ਭਈ; ਦੇਖਿ ਪੀਰ ਭਇਆ ਹੈਰਾਨਾ।

ਨਗਰੀ = ਬਗ਼ਦਾਦ ਸ਼ਹਿਰ ਪੀਰ ਦਸਤਗੀਰ ਦਾ ਨਗਰ ਸੁੰਨ = ਚੇਤਨਾ ਰਹਿਤ ਮੁੰਨਿ = ਮੋਨ ਹੋ ਗਿਆ, ਸਰੀਰ ਵਿਚ ਚੇਤਨਾ ਨਾ ਰਹੀ, ਬੋਲਣ ਵਿਚ ਜ਼ੁਬਾਨ ਕੰਮ ਕਰਨ ਤੋਂ ਹਟ ਗਈ, ਜਦੋਂ ਇਹ ਵਾਰਤਾ ਭਈ = ਹੋਈ ਪੀਰ = ਦਸਤਗੀਰ ਨੇ ਦੇਖ ਲਈ ਤੇ ਦੇਖ ਕੇ ਹੈਰਾਨਾ = ਅਸਚਰਜ ਭਇਆ = ਹੋ ਗਿਆ, ਭਾਵ ਹੱਕਾ-ਬੱਕਾ ਰਹਿ ਗਿਆ। ਫਿਰ :

## ਵੇਖੈ ਧਿਆਨੁ ਲਗਾਇ ਕਰਿ; ਇਕੁ ਫਕੀਰੁ ਵਡਾ ਮਸਤਾਨਾ।

ਜਦੋਂ ਪੀਰ ਨੇ ਆਪਣੀ ਸ਼ਕਤੀ ਨਾਲ ਧਿਆਨੁ = ਸੁਰਤਿ ਲਗਾਇ ਕਰਿ = ਲਗਾ ਕਰ ਕੇ

ਵੇਖੈ = ਦੇਖਿਆ, ਭਾਵ ਸੁਰਤਿ ਜੋੜ ਕਰਕੇ ਦੇਖਿਆ ਕਿ ਇਹ ਇਕ ਫ਼ਕੀਰ ਵਡਾ = ਬਹੁਤ ਹੀ ਸਕਤੀ ਵਾਲਾ ਹੈ ਅਤੇ ਮਸਤਾਨਾ = ਬੇਪਰਵਾਹ ਹੈ ਤੇ ਖ਼ੁਦਾ ਤੋਂ ਬਿਨਾਂ ਕਿਸੇ ਦੀ ਖ਼ੁਆਇਸ਼ ਨਹੀਂ ਰੱਖਦਾ। ਸਾਰੀ ਨਗਰੀ ਦੇ ਲੋਕਾਂ ਤੋਂ ਕੀ ਡਰਨਾ, ਸਗੋਂ ਸਾਰੀ ਨਗਰੀ ਭੈ-ਭੀਤ ਕਰ ਦਿੱਤੀ ਹੈ। ਇਸ ਲਈ ਮੈਂ ਇਸ ਦੀ ਵਾਕਫ਼ੀਅਤ ਲਵਾਂ ਕਿ ਐਸਾ ਵਲੀ ਇਸ ਧਰਤੀ ਵਿਚ ਕਿਥੋਂ ਪ੍ਰਗਟ ਹੋ ਆਇਆ ਹੈ।

## ਪੁਛਿਆ ਫਿਰਿ ਕੈ ਦਸਤਗੀਰ; ਕਉਣ ਫਕੀਰ ਕਿਸ ਕਾ ਘਰਿਹਾਨਾ।

ਫਿਰ ਦਸਤਗੀਰ = ਬਗ਼ਦਾਦ ਦਾ ਇਕ ਪ੍ਰਸਿੱਧ ਪੀਰ ਅਬਦੁਲ ਕਾਦਿਰ, ਜੋ ਫ਼ਾਰਸ ਦੇ ਜ਼ੀਲਾਨ ਨਗਰ ਵਿਚ ਸੰਨ ੧੦੭੮ ਵਿਚ ਜਨਮਿਆ ਅਤੇ ਵੱਡਾ ਕਰਨੀ ਵਾਲਾ ਸਾਧੂ ਹੋਇਆ। ੨੨ ਫ਼ਰਵਰੀ, ਸੰਨ ੧੧੬੬ ਨੂੰ ਇਹ ਮਹਾਤਮਾ ਬਗ਼ਦਾਦ ਵਿਖੇ ਮੋਇਆ, ਜਿਥੇ ਇਸ ਦਾ ਮਕਬਰਾ ਵਿਦਯਮਾਨ ਹੈ। ਇਸ ਪੀਰ ਦਾ ਪ੍ਰਸਿੱਧ ਨਾਮ ਦਸਤਗੀਰ ਹੈ। ਇਸ ਸੰਪ੍ਰਦਾਇ ਦੇ ਦਰਵੇਸ਼ 'ਕਾਦਿਰੀ' ਕਹਾਉਂਦੇ ਹਨ। ਜਿਵੇਂ ਫ਼ਰੀਦ ਜੀ ਦੀ ਗੱਦੀ ਦੇ ਸਾਧੂ 'ਫ਼ਰੀਦ', ਤਿਵੇਂ ਹੀ ਦਸਤਗੀਰ ਦੇ ਜਾਨਸ਼ੀਨ 'ਦਸਤਗੀਰ' ਪਦਵੀ ਵਾਲੇ ਹਨ। ਇਹ ੨੭ਵਾਂ ਦਸਤਗੀਰ ਪੀਰ ਸੀ।[੧] ਦਸਤਗੀਰ ਨੇ ਗੁਰੂ ਜੀ ਨੂੰ ਸਨਿਮਰ ਹੋ ਕਰਕੇ ਪੁੱਛਿਆ ਕਿ ਤੂੰ ਕਉਣ = ਕਿਹੜਾ ਫ਼ਕੀਰ ਹੈਂ ? ਇਹ ਦਰਵੇਸ਼ੀ ਕਿਥੋਂ ਪਾਈ ਹੈ ? ਘਰਿਹਾਨਾ = ਘਰਾਣਾ ਭਾਵ ਕਿਸ ਘਰਾਣੇ ਦਾ ਫ਼ਕੀਰ ਹੈਂ ? ਤੂੰ ਐਡੀ ਸ਼ਕਤੀ ਵਾਲਾ ਹੈਂ ਤੇ ਇਸਲਾਮ ਦੇ ਪੀਰਾਂ-ਫ਼ਕੀਰਾਂ ਦੇ ਉੱਤੇ ਕੋਈ ਮਾਮੂਲੀ ਸ਼ਕਤੀ ਵਾਲਾ ਫ਼ਕੀਰ ਪ੍ਰਭਾਵ ਨਹੀਂ ਪਾ ਸਕਦਾ, ਮੈਨੂੰ ਆਪਣੀ ਵਾਕਫ਼ੀਅਤ ਦੱਸ ਤਾਂ ਗੁਰੂ ਜੀ ਚੁੱਪ ਰਹੇ ਤੇ ਮਰਦਾਨਾ ਬੋਲਿਆ :

## ਨਾਨਕ ਕਲਿ ਵਿਚ ਆਇਆ; ਰਬ ਫਕੀਰ ਇਕੋ ਪਹਿਚਾਨਾ।

ਮਰਦਾਨੇ ਨੇ ਕਿਹਾ ਕਿ ਇਹ ਕਲਿ = ਕਲਿਜੁਗ ਵਿਚ ਮੇਰਾ ਖ਼ੁਦਾ ਨਾਨਕ ਬਣ ਕੇ ਆਇਆ ਹੈ, ਇਸ ਕਰਕੇ ਮੈਂ ਰਬ = ਖ਼ੁਦਾ ਤੇ ਨਾਨਕ ਫ਼ਕੀਰ ਇਕ ਰੂਪ ਪਹਿਚਾਨਾ = ਜਾਣੇ ਹਨ ਤੇ ਤੁਸੀਂ ਵੀ ਇਕ ਰੂਪ ਜਾਣੋ। ਜਿਸ ਦੇ ਵਿਚ ਦ੍ਵੈਸ਼ ਨਹੀਂ, ਏਕਤਾ ਦਾ ਪ੍ਰਚਾਰ ਕਰਦਾ ਹੈ। ਤੁਸੀਂ ਇਸ ਨਾਲ ਈਰਖਾ ਕਰਨ ਆਏ ਹੋ। ਅਜੇ ਕੱਲ੍ਹ ਦੀਆਂ ਗੱਲਾਂ ਹਨ ਕਿ ਇਨ੍ਹਾਂ ਦੇ ਚਰਨਾਂ ਨਾਲ ਮੱਕਾ ਘੁੰਮਿਆ ਹੈ। ਇਸ ਗੱਲ ਨੂੰ ਜਾ ਕੇ ਕਾਜ਼ੀ ਮੁੱਲਾਂ ਕੋਲੋਂ ਪੁੱਛ ਲਵੋ। ਇਸ ਦਾ ਪ੍ਰਤਾਪ ਤਾਂ ਇਕੱਲੇ ਬਗ਼ਦਾਦ ਵਿਚ ਨਹੀਂ, ਪੂਰੇ ਸੰਸਾਰ ਵਿਚ ਹੈ।

***ਨੋਟ :*** ਪਾਠ ਹੈ 'ਰਬ ਫਕੀਰ', ਇਸ ਦਾ ਅਰਥ ਇਹ ਲੱਗਦਾ ਹੈ। ਹੁਣ ਇਕ ਪਾਠ ਲੱਭਿਆ ਹੈ, 'ਰਦ ਫਕੀਰ'। ਇਸ ਦਾ ਭਾਵ ਬਣੇਗਾ ਕਿ ਕਿਸ ਘਰਾਣੇ ਦਾ ਫ਼ਕੀਰ ਹੈ। ਕਿਹੜੀ ਟੋਪੀ ਹੈ, ਕਿਹੜਾ ਭੇਖ ਹੈ। ਅਜਿਹੇ ਫ਼ਕੀਰੀ ਦੇ ਕਲਪੇ ਹੋਏ ਨਿਸ਼ਾਨ ਉਸ ਨੇ ਰੱਦ ਕਰ ਦਿੱਤੇ ਤੇ ਵਿਆਪਕ ਪ੍ਰਭੂ ਨੂੰ, ਜੋ ਇਕ ਹੈ, ਇਹ ਪਛਾਣ ਫ਼ਕੀਰੀ ਦੀ ਰੱਖੀ ਹੈ।

## ਧਰਤਿ ਆਕਾਸ; ਚਹੂੰ ਦਿਸ ਜਾਨਾ॥੩੫॥

ਧਰਤਿ = ਧਰਤੀ, ਭਾਵ ਜੀਵਾਂ ਨੂੰ ਧਾਰਨ ਕਰਨ ਵਾਲੀ, ਆਕਾਸ = ਖ਼ਾਲੀ ਪੁਲਾੜ, ਚਹੂੰ ਦਿਸ = ਚਾਰੇ ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਇਨ੍ਹਾਂ ਸਾਰੇ ਥਾਵਾਂ 'ਤੇ ਗੁਰੂ ਜੀ ਨੂੰ ਲੋਕਾਂ ਨੇ ਰੱਬ ਕਰਕੇ ਜਾਨਾ = ਜਾਣਿਆ ਹੈ। ਫਿਰ ਪੀਰ ਜੀ ਨੇ ਨਿਮਰਤਾ ਵਿਚ ਆ ਕੇ ਹੱਥ ਜੋੜੇ ਅਤੇ ਆਪਣੀ ਨਗਰੀ ਦੇ ਲੋਕਾਂ ਦੀ ਖ਼ੈਰ ਮੰਗੀ ਕਿ ਇਨ੍ਹਾਂ ਦੀ ਜੜ੍ਹ ਅਵਸਥਾ ਦੂਰ ਕਰ ਕੇ ਚੇਤਨਾ ਬਖ਼ਸ਼ੋ। ਤਾਂ ਗੁਰੂ ਸਾਹਿਬ ਜੀ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਮੂਲ ਮੰਤਰ ਪੜ੍ਹ ਕੇ ਚੇਤਨਾ ਬਖ਼ਸ਼ੀ। ਫਿਰ ਉਸ ਨੂੰ ਇਹ ਸ਼ੰਕਾ ਸੀ ਕਿ ਜੋ ਕੁਰਾਨ ਵਿਚ ਲਿਖਿਆ ਹੈ, ਉਹ ਗ਼ਲਤ ਨਹੀਂ ਹੋ ਸਕਦਾ। ਹੁਣ ਤੁਸੀਂ ਸ਼ਕਤੀਸ਼ਾਲੀ ਪੀਰ ਮੇਰੇ ਸਾਹਮਣੇ

---

੧. ਪਰ *ਬਾਬੇ ਦੀ ਬਗ਼ਦਾਦ ਫੇਰੀ* ਪੁਸਤਕ ਵਿਚ ਇਹ ਪੰਜਵਾਂ ਪੀਰ ਮੰਨਿਆ ਹੈ।

ਬੈਠੇ ਹੋ, ਤੁਹਾਨੂੰ ਵੀ ਝੂਠ ਨਹੀਂ ਕਿਹਾ ਜਾ ਸਕਦਾ, ਹੁਣ ਦੋਨੋਂ ਗੱਲਾਂ ਸੱਚੀਆਂ ਕਿਵੇਂ ਹਨ। ਇਸ ਦਾ ਨਿਰਣਾ ਇਸਲਾਮ ਮੰਨਣ ਵਾਲੇ ਲੋਕਾਂ ਦੇ ਸਾਹਮਣੇ ਕਰੋ ਤਾਂ ਗੁਰੂ ਜੀ ਨੇ ਜੋ ਕਿਹਾ ਤੇ ਜੋ ਹੋਇਆ, ਉਸ ਨੂੰ ਭਾਈ ਗੁਰਦਾਸ ਜੀ ਅਗਲੀ ਪਉੜੀ ਵਿਚ ਕਥਨ ਕਰਦੇ ਹਨ॥੩੫॥

### ਪਉੜੀ ੩੬ (ਪਰਤੱਖ ਕਲਾ)

## ਪੁਛੇ ਪੀਰ ਤਕਰਾਰ ਕਰਿ; ਏਹ ਫਕੀਰ ਵਡਾ ਆਤਾਈ।

ਹੁਣ ਇਸਲਾਮ ਦਾ ਪੀਰ = ਗੁਰੂ ਦਸਤਗੀਰ ਤਕਰਾਰ = ਵਿਵਾਦ ਕਰ ਕੇ ਗੁਰੂ ਸਾਹਿਬ ਨੂੰ ਪੁੱਛਣ ਲੱਗਾ ਅਤੇ ਨਾਲ ਸੋਚਦਾ ਵੀ ਹੈ ਕਿ ਇਹ ਫਕੀਰ = ਦਰਵੇਸ਼ ਵਡਾ ਆਤਾਈ = ਸ਼ਕਤੀਵਾਨ ਹੈ, ਭਾਵ ਰਿਧੀਆਂ-ਸਿਧੀਆਂ ਤੇ ਕਰਾਮਾਤਾਂ ਦੇ ਸੰਜੁਗਤ ਹੈ।

## ਏਥੇ ਵਿਚਿ ਬਗਦਾਦ ਦੇ; ਵਡੀ ਕਰਾਮਾਤਿ ਦਿਖਲਾਈ।

ਕਿਉਂਕਿ ਇਥੇ ਬਗ਼ਦਾਦ ਸ਼ਹਿਰ ਦੇ ਵਿਚ ਅਸਾਂ ਦੇ ਸਾਹਮਣੇ ਸਾਡੇ ਇਸਲਾਮ ਦੇ ਲੋਕਾਂ ਨੂੰ ਜੜ੍ਹ ਕਰਨ ਦੀ (ਜੋ ਪੱਥਰ ਮਾਰਨ ਭੇਜੇ ਸਨ) ਉਨ੍ਹਾਂ ਨੂੰ ਵੱਡੀ ਕਰਾਮਾਤਿ = ਸ਼ਕਤੀ ਦਿਖਲਾਈ = ਦਿਖਾ ਦਿੱਤੀ ਹੈ, ਜਿਸ ਕਰਕੇ ਸਾਰੇ ਲੋਕ ਭੈ-ਭੀਤ ਹੋ ਗਏ, ਪਰ ਜੋ ਇਹ ਆਪਣੀ ਕਲਾਮ ਵਿਚ ਕਹਿੰਦਾ ਹੈ:

## ਪਾਤਾਲਾ ਆਕਾਸ ਲਖ; ਓੜਕਿ ਭਾਲੀ ਖਬਰੁ ਸੁਣਾਈ।

ਕਿ ਲੱਖਾਂ ਹੀ ਆਕਾਸ਼ ਅਤੇ ਲੱਖਾਂ ਹੀ ਪਾਤਾਲ ਹਨ, ਇਹ ਤਾਂ ਇਸ ਨੇ ਓੜਕਿ = ਅਖ਼ੀਰ ਨੂੰ ਭਾਲੀ = ਭਾਲਦਿਆਂ ਅਸਚਰਜ ਖਬਰੁ = ਜਾਣਕਾਰੀ ਆਪਣੀ ਇਸ ਬਾਣੀ ਦੁਆਰਾ ਸੁਣਾਈ ਹੈ, ਇਸ ਨੇ ਗੁਰੂ ਜੀ ਨੂੰ ਕਿਹਾ:

## ਫੇਰਿ ਦੁਰਾਇਣ ਦਸਤਗੀਰ; ਅਸੀ ਭਿ ਵੇਖਾ ਜੋ ਤੁਹਿ ਪਾਈ।

ਫਿਰ ਉਪਰੋਕਤ ਗੱਲ ਤੋਂ ਬਾਅਦ ਦਸਤਗੀਰ ਪੀਰ ਦੁਰਾਇਣ = ਦੁਹਰਾ ਕੇ, ਭਾਵ ਆਪਣੀ ਪਿਛਲੀ ਗੱਲ ਨੂੰ ਦੁਬਾਰਾ ਬੋਲਿਆ ਕਿ ਜਿਹੜੀ ਸ਼ਕਤੀ ਨਾਲ ਤੁਸਾਂ ਲੱਖਾਂ ਪਾਤਾਲ ਆਕਾਸ਼ ਲੱਭੇ ਹਨ, ਅਸੀਂ ਭੀ ਇਨ੍ਹਾਂ ਲੱਖਾਂ ਪਾਤਾਲਾਂ ਆਕਾਸ਼ਾਂ ਨੂੰ ਵੇਖਾ = ਦੇਖਣਾ ਚਾਹੁੰਦੇ ਹਾਂ, ਜੋ ਤੁਹਿ = ਤੁਸੀਂ ਇਹ ਜਾਣਕਾਰੀ ਖ਼ੁਦਾ ਵੱਲੋਂ ਪਾਈ = ਪ੍ਰਾਪਤ ਕੀਤੀ ਹੈ, ਅਸੀਂ ਭੀ ਦੇਖ ਲਈਏ। ਪੀਰ ਨੇ ਇਕ ਸ਼ਿਕਵਾ ਕਰਦਿਆਂ ਤੇ ਆਪਣੇ ਪੈਗ਼ੰਬਰ 'ਤੇ ਈਮਾਨ ਰੱਖਦਿਆਂ ਹੋਇਆਂ ਅਤੇ ਗੁਰੂ ਜੀ ਦੀ ਵੱਡੀ ਬਰਕਤ ਵਾਲੇ ਹੋਣ ਦਾ ਡਰ ਮੰਨਦਿਆਂ ਨਿਮਰਤਾ ਨਾਲ ਇਉਂ ਕਿਹਾ ਕਿ ਤੁਸੀਂ ਇਹ ਗੱਲ ਦੱਸੋ ਕਿ ਸਾਡੇ ਮੁਹੰਮਦ ਸਾਹਿਬ ਤੇ ਰਹਿਬਰਾਂ ਨੇ ਜੋ ਸੱਤ ਪਾਤਾਲ, ਸੱਤ ਆਕਾਸ਼ ਮੰਨੇ ਹਨ, ਉਨ੍ਹਾਂ ਨੇ ਝੂਠ ਬੋਲਿਆ ਹੈ? ਜੇ ਉਨ੍ਹਾਂ ਨੇ ਸੱਚ ਬੋਲਿਆ ਤਾਂ ਫਿਰ ਤੁਹਾਡੀ ਗੱਲ ਸੱਚ ਕਿਵੇਂ ਹੈ? ਤਾਂ ਹੁਣ ਸਾਡੇ ਵਿਚ ਇਹ ਹਿੰਮਤ ਨਹੀਂ ਕਿ ਅਸੀਂ ਆਪਣੇ ਪੈਗ਼ੰਬਰਾਂ ਨੂੰ ਝੂਠਾ ਕਹੀਏ, ਸਾਡੇ ਵਿਚ ਇਹ ਵੀ ਹਿੰਮਤ ਨਹੀਂ ਕਿ ਇਤਨੀ ਵੱਡੀ ਕਰਾਮਾਤ ਦੇਖਣ ਤੋਂ ਬਾਅਦ ਤੁਹਾਨੂੰ ਝੂਠਾ ਕਹੀਏ। ਹੁਣ ਜੋ ਇਨ੍ਹਾਂ ਦੋਨਾਂ ਗੱਲਾਂ ਦਾ ਫ਼ਰਕ ਹੈ, ਉਹ ਨਿਰਣਾ ਕਰ ਕੇ ਦੱਸੋ ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਨਾ ਤੁਹਾਡੇ ਪੈਗ਼ੰਬਰ ਨੇ ਝੂਠ ਬੋਲਿਆ ਹੈ, ਨਾ ਅਸਾਂ ਝੂਠ ਬੋਲਿਆ ਹੈ। ਇਸ ਨੂੰ ਸਮਝੋ ਕਿ ਇਕ ਬੰਦੇ ਦੀ ਨਿਗ੍ਹਾ ਬਹੁਤ ਦੂਰ ਪਈਆਂ ਵਸਤੂਆਂ ਨੂੰ ਵੇਖ ਲੈਂਦੀ ਹੈ, ਇਕ ਬੰਦੇ ਦੀ ਨਿਗ੍ਹਾ ਦੂਰ ਪਈਆਂ ਵਸਤੂਆਂ ਨੂੰ ਨਹੀਂ ਦੇਖ ਸਕਦੀ ਤੇ ਕੋਲ ਪਈਆਂ ਨੂੰ ਦੇਖ ਸਕਦੀ ਹੈ। ਇਕ ਦ੍ਰਿਸ਼ਟੀ ਅਸਮਾਨ ਵਿਚ ਦਿਨੇ ਵੀ ਤਾਰੇ ਦੇਖ ਲੈਂਦੀ ਹੈ ਤੇ ਇਕ ਕੇਵਲ ਰਾਤ ਨੂੰ ਹੀ ਤਾਰੇ ਦੇਖ ਸਕਦੀ ਹੈ। ਇਨ੍ਹਾਂ ਦੋਹਾਂ

ਵਿੱਚੋਂ ਸੱਚ ਕੀ ਹੈ, ਝੂਠ ਕੀ ਹੈ? ਬਲਕਿ ਦ੍ਰਿਸ਼ਟੀ ਦੇ ਆਧਾਰ 'ਤੇ ਦੋਨੇ ਹੀ ਸੱਚੇ ਹਨ, ਇਨ੍ਹਾਂ ਵਿਚ ਇਕ ਦੀਰਘ-ਦ੍ਰਿਸ਼ਟੀ ਵਾਲਾ ਹੈ, ਇਕ ਲਘੂ-ਦ੍ਰਿਸ਼ਟੀ ਵਾਲਾ ਹੈ। ਸਮਝਣ ਦੀ ਲੋੜ ਹੈ, ਇਉਂ ਖ਼ੁਦਾ ਨੇ ਸਭ ਨੂੰ ਦ੍ਰਿਸ਼ਟੀ ਇੱਕੋ ਜਿਹੀ ਨਹੀਂ ਦਿੱਤੀ, ਭਾਵੇਂ ਅੰਤਰੀਵ ਦ੍ਰਿਸ਼ਟੀ ਹੈ, ਭਾਵੇਂ ਬਾਹਜ ਦ੍ਰਿਸ਼ਟੀ ਹੈ। ਸੋ ਖ਼ੁਦਾ ਨੇ ਤੁਹਾਡੇ ਪੈਗ਼ੰਬਰਾਂ ਨੂੰ ਜਿਤਨੀ ਦ੍ਰਿਸ਼ਟੀ ਦਿੱਤੀ, ਉਨ੍ਹਾਂ ਨੇ ਭੀ ਸੱਚ ਲਿਖਿਆ ਹੈ, ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਚੌਦਾਂ ਤਬਕ ਹੀ ਆਏ ਹਨ ਭਾਵ ਸੱਤ ਪਾਤਾਲ ਤੇ ਸੱਤ ਆਕਾਸ਼, ਪਰ ਸਾਨੂੰ ਜੋ ਖ਼ੁਦਾ ਨੇ ਦ੍ਰਿਸ਼ਟੀ ਦਿੱਤੀ ਹੈ, ਅਸਾਂ ਜੋ ਦੇਖਿਆ ਹੈ, ਉਹ ਸੱਚ ਉਚਾਰਿਆ ਹੈ। ਪੀਰ ਕਹਿਣ ਲੱਗਾ ਕਿ ਜੇ ਤੁਹਾਡੀ ਗੱਲ ਸੱਚ ਹੈ ਤਾਂ ਇਸ ਨੂੰ ਸਿੱਧ ਕਰ ਕੇ ਦਿਖਾਉ, ਸਾਨੂੰ ਅੱਖੀਂ ਦਿਖਾਉ, ਫਿਰ ਅਸੀਂ ਨਿਸਚਾ ਕਰਾਂਗੇ ਕਿ ਤੁਹਾਡੀ ਗੱਲ ਸੱਚ ਹੈ ਤਾਂ ਮਹਾਰਾਜ ਜੀ ਨੇ ਕਿਹਾ ਆਉ ਪੀਰ ਜੀ, ਤੁਹਾਨੂੰ ਅੱਖੀਂ ਵਿਖਾ ਦਿੰਦੇ ਹਾਂ ਤਾਂ ਦਸਤਗੀਰ ਨੇ ਕਿਹਾ, ਮੈਂ ਬਿਰਧ ਹਾਂ, ਥੱਕ ਜਾਵਾਂਗਾ, ਤੁਸੀਂ ਮੇਰੇ ਪੁੱਤਰ ਨੂੰ ਇਸ ਸੱਚਾਈ ਦੇ ਜਾਣਨ ਲਈ ਨਾਲ ਲੈ ਜਾਵੋ ਤਾਂ ਗੁਰੂ ਜੀ ਨੇ:

## ਨਾਲਿ ਲੀਤਾ ਬੇਟਾ ਪੀਰ ਦਾ; ਅਖੀ ਮੀਟਿ ਗਇਆ ਹਾਵਾਈ।

ਪੀਰ = ਦਸਤਗੀਰ ਦਾ ਬੇਟਾ = ਪੁੱਤਰ ਨਾਲਿ ਲੀਤਾ = ਲੈ ਲਿਆ ਤਾਂ ਉਸ ਨੂੰ ਕਿਹਾ ਆਪਣੀਆਂ ਅੱਖੀ = ਅੱਖਾਂ ਮੀਟਿ = ਬੰਦ ਕਰ ਤੇ ਉਸ ਦੀ ਸੁਰਤਿ ਨੂੰ ਹਾਵਾਈ = ਹਵਾ ਦੀ ਤਰ੍ਹਾਂ ਤੇਜ਼ ਗਤੀ ਨਾਲ ਆਕਾਸ਼ ਪਾਤਾਲ ਦੀ ਯਾਤਰਾ ਨੂੰ ਦਿਖਲਾਉਣ ਲਈ ਗਇਆ = ਪਹੁੰਚੇ।

## ਲਖ ਆਕਾਸ ਪਾਤਾਲ ਲਖ; ਅਖਿ ਫਰੱਕ ਵਿਚਿ ਸਭਿ ਦਿਖਲਾਈ।

('ਫਰੱਕ' ਅੱਧਕ ਸਹਿਤ ਬੋਲੋ)

ਇਉਂ ਅੱਖ ਦੇ ਫਰੱਕ = ਝਮਕਣ ਜਿੰਨੇ ਸਮੇਂ ਵਿਚ ਸਭਿ = ਸਾਰੇ ਥਾਵਾਂ 'ਤੇ ਫੇਰ ਕੇ ਪਹਿਲਾਂ ਲੱਖਾਂ ਆਕਾਸ਼ ਦਰ ਆਕਾਸ਼ ਦਿਖਾਏ, ਫਿਰ ਲੱਖਾਂ ਹੀ ਪਾਤਾਲਾਂ ਦਰ ਪਾਤਾਲ ਦਿਖਲਾਈ = ਦਿਖਾਏ। ਜਦ ਪੀਰ ਦੇ ਬੇਟੇ ਨੇ ਕਿਹਾ ਕਿ ਜਿਵੇਂ ਆਕਾਸ਼ ਅੱਗੇ ਤੋਂ ਅੱਗੇ ਹਨ, ਅੰਤ ਨਹੀਂ ਆਇਆ, ਇਸੇ ਤਰ੍ਹਾਂ ਪਾਤਾਲਾਂ ਤੋਂ ਅੱਗੇ ਹੋਰ ਵੀ ਪਾਤਾਲ ਹਨ, ਜੋ ਮੁੱਕਣ ਵਿਚ ਨਹੀਂ ਆਉਂਦੇ। ਮੈਨੂੰ ਮਿਹਰਬਾਨੀ ਕਰ ਕੇ ਵਾਪਸ ਲੈ ਚੱਲੋ। ਮੈਨੂੰ ਤਾਂ ਸੈਂਕੜੇ ਸਾਲ ਤੁਹਾਡੇ ਨਾਲ ਫਿਰਦਿਆਂ ਨੂੰ ਹੋ ਗਏ ਹਨ ਤਾਂ ਗੁਰੂ ਜੀ ਨੇ ਆਖਿਆ ਕਿ ਪੀਰ ਦੀ ਤਸੱਲੀ ਕਰਾਉਣ ਲਈ ਕੋਈ ਨਿਸ਼ਾਨੀ ਲਿਜਾਣੀ ਜ਼ਰੂਰੀ ਹੈ। ਪੀਰ ਦਾ ਪੁੱਤਰ ਤਾਂ ਕਹਿੰਦਾ ਸੀ ਕਿ ਮੈਂ ਆਪ ਹੀ ਪੀਰ ਦੀ ਤਸੱਲੀ ਕਰਾ ਦਿਆਂਗਾ ਪਰ ਗੁਰੂ ਜੀ ਨੇ ਕਿਹਾ ਕਿ ਇਕ ਪਾਤਾਲ ਵਿਚ ਸਾਡੀ ਸੰਗਤ ਯਾਦ ਕਰ ਰਹੀ ਹੈ, ਉਨ੍ਹਾਂ ਨੂੰ ਮਿਲ ਕੇ ਆਪਾਂ ਵਾਪਸ ਚੱਲਾਂਗੇ ਤਾਂ ਗੁਰੂ ਜੀ ਨੇ ਸੰਗਤ ਨੂੰ ਜਾ ਦਰਸ਼ਨ ਦਿੱਤੇ। ਸੰਗਤ ਨੂੰ ਕਿਰਤਾਰਥ ਕੀਤਾ, ਕੜਾਹ ਪ੍ਰਸ਼ਾਦਿ ਨੂੰ ਭੋਗ ਲਾਇਆ ਅਤੇ ਪੀਰ ਲਈ:

## ਭਰਿ ਕਚਕੌਲ ਪ੍ਰਸਾਦਿ ਦਾ; ਧੁਰੋ ਪਤਾਲੋ ਲਈ ਕੜਾਹੀ।

ਇਕ ਕਚਕੌਲ = ਬਰਤਨ ਪ੍ਰਸ਼ਾਦਿ ਦਾ ਭਰ ਕੇ ਕੜਾਹੀ = ਕੜਾਹ ਪ੍ਰਸ਼ਾਦਿ ਧੁਰੋ = ਪਾਤਾਲੋਂ ਲੈ ਕੇ ਵਾਪਸ ਪਰਤੇ। ਕਚਕੌਲ = ਲੱਕੜ ਦਾ ਇਕ ਬਰਤਨ ਜੋ ਕੌਲ ਦੀ ਸ਼ਕਲ ਦਾ ਹੁੰਦਾ ਹੈ, ਜਿਸ ਵਿਚ ਚਾਰ ਪੰਚ ਕੱਚੇ ਸੇਰ ਦੀ ਵਸਤੂ ਪੈ ਜਾਂਦੀ ਹੈ, ਉਹ ਲੈ ਕੇ ਵਾਪਸ ਆਏ।

## ਜਾਹਰ ਕਲਾ; ਨ ਛਪੈ ਛਪਾਈ ॥੩੬॥

ਜਾਹਰ = ਪ੍ਰਗਟ ਹੀ ਕਲਾ = ਸ਼ਕਤੀ ਜੋ ਛਪਾਈ = ਗੁਪਤ ਕੀਤੀ ਹੋਈ ਛਪੈ = ਛੁਪੀ ਨ = ਨਹੀਂ, ਪ੍ਰਗਟ ਹੋ ਗਈ, ਭਾਵ ਗੁਪਤ ਨਹੀਂ ਰਹੀ। ਜਦੋਂ ਨੇਤਰ ਖੋਲ੍ਹੇ ਤਾਂ ਪੀਰ ਨੇ ਹੈਰਾਨ ਹੋ ਕੇ ਪੁੱਛਿਆ ਕਿ ਪੁੱਤਰ ਇਤਨੀ ਜਲਦੀ ਕੀ ਦੇਖਿਆ ਹੈ? ਕਿਉਂਕਿ ਸਮਾਂ ਤਾਂ ਅੱਖ ਫਰਕਣ ਜਿੰਨਾ ਹੀ ਬਤੀਤ ਹੋਇਆ ਹੈ ਤਾਂ ਉਸ ਨੇ

ਲੱਖਾਂ ਪਾਤਾਲ ਆਕਾਸ਼ ਤਸੱਲੀ ਨਾਲ ਦੱਸੇ ਅਤੇ ਕੜਾਹ ਪ੍ਰਸ਼ਾਦਿ ਦਾ ਬਰਤਨ ਆਪਣੇ ਪੀਰ ਦੇ ਅੱਗੇ ਕੀਤਾ ਕਿ ਧੁਰੋਂ ਪਾਤਾਲੋਂ ਲੈ ਕੇ ਆਇਆ ਹਾਂ ਤੇ ਦਸਤਗੀਰ ਪੀਰ ਫਿਰ ਤਨੋਂ ਮਨੋਂ ਗੁਰੂ ਜੀ ਦਾ ਸ਼ਰਧਾਲੂ ਬਣਿਆ। ਉਸ ਦੀ ਸੰਪ੍ਰਦਾਇ ਦੇ ਆਪਣੇ ਆਪ ਨੂੰ ਕਾਦਰੀ ਕਹਾਉਂਦੇ ਹਨ ਅਤੇ ਗੁਰੂ-ਘਰ ਦੇ ਪ੍ਰੇਮੀ ਹਨ। ਇਹ ਸਾਰੀ ਵਾਰਤਾ ਹੋਣ ਤੋਂ ਬਾਅਦ ਇਕ ਹੋਰ ਇਤਿਹਾਸਕ ਤੱਥ ਸਾਹਮਣੇ ਆਉਂਦਾ ਹੈ, ਜਿਸ ਦਾ ਜ਼ਿਕਰ ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿਚ ਕੀਤਾ ਹੈ ਕਿ ਜਦੋਂ ਸਤਿਗੁਰੂ ਜੀ ਦਾ ਪ੍ਰਤਾਪ ਸਾਰੇ ਬਗ਼ਦਾਦ ਵਿਚ ਛਾ ਗਿਆ, ਬਗ਼ਦਾਦ ਵਿਚ ਲੋਕਾਂ ਨੂੰ ਪਾਣੀ ਦੇ ਪੱਖੋਂ ਇਕ ਬਹੁਤ ਵੱਡੀ ਮੁਸ਼ਕਲ ਖੜੀ ਹੋਈ ਵੀ ਸੀ। ਜਿੰਨੇ ਵੀ ਖੂਹ ਲਗਵਾਏ ਗਏ, ਸਭ ਦਾ ਪਾਣੀ ਖਾਰਾ ਹੀ ਨਿਕਲਦਾ ਰਿਹਾ। ਲੋਕਾਂ ਨੇ ਗੁਰੂ ਜੀ ਨੂੰ ਸਭ ਤੋਂ ਵੱਡਾ ਬਲੀ ਪੀਰ ਮੰਨ ਕੇ ਬੇਨਤੀ ਕੀਤੀ ਕਿ ਸਾਡੀ ਪਾਣੀ ਦੀ ਮੁਸ਼ਕਲ ਹੱਲ ਕਰੋ ਤਾਂ ਗੁਰੂ ਨਾਨਕ ਸਾਹਿਬ ਜੀ ਨੇ ਜਿਥੇ ਆਗਿਆ ਕਰ ਕੇ ਖੂਹ ਲਗਵਾਇਆ, ਉਸ ਦਾ ਪਾਣੀ ਮਿੱਠਾ ਨਿਕਲਿਆ, ਜੋ ਹੁਣ ਤਕ ਵੀ ਮਿੱਠਾ ਹੈ, ਬਾਕੀ ਦੇ ਖੂਹਾਂ ਦਾ ਪਾਣੀ ਖਾਰਾ ਹੈ। ਇਥੇ ਹੀ ਗੁਰੂ ਜੀ ਦੇ ਇਕ ਵੱਡੇ ਪੱਥਰ 'ਤੇ ਬੈਠਿਆਂ ਦੀ ਤਸਵੀਰ ਕਿਸੇ ਕਾਰੀਗਰ ਨੇ ਆਪਣੇ ਹੱਥੀਂ ਬਣਾਈ, ਜੋ ਸਾਰੀਆਂ ਤਸਵੀਰਾਂ ਵਿੱਚੋਂ ਗੁਰੂ ਜੀ ਦੀ ਅਸਲੀ ਤਸਵੀਰ ਮੰਨੀ ਜਾਂਦੀ ਹੈ ਕਿਉਂਕਿ ਚਿਤੇਰੇ ਨੇ ਤਸਵੀਰ ਸਾਹਮਣੇ ਬੈਠ ਕੇ ਚਿਤਰੀ ਸੀ, ਫਿਰ ਗੁਰੂ ਜੀ ਇਸ ਤੋਂ ਅੱਗੇ ਸੰਸਾਰ ਨੂੰ ਤਾਰਨ ਲਈ ਤੁਰੇ॥੩੬॥

## ਪਉੜੀ ੩੭ (ਸਤਿਨਾਮ ਦਾ ਚੱਕਰ)

# ਗੜ ਬਗਦਾਦੁ ਨਿਵਾਇਕੈ; ਮਕਾ ਮਦੀਨਾ ਸਭੇ ਨਿਵਾਇਆ।

('ਮੱਕਾ', 'ਸੱਭੇ' ਅੱਧਕ ਸਹਿਤ ਬੋਲੋ)

ਮੁਸਲਮਾਨਾਂ ਦਾ ਬਗ਼ਦਾਦ ਸ਼ਹਿਰ ਜੋ ਗੜ = ਕਿਲ੍ਹੇ ਦੀ ਨਿਆਈਂ ਸੀ ਤੇ ਜੋ ਆਕੀ ਸੀ, ਜੋ ਕਿਸੇ ਧਰਮ ਦੇ ਲੋਕਾਂ ਤੋਂ ਜਿੱਤਿਆ ਨਹੀਂ ਸੀ ਜਾਂਦਾ, ਉਹ ਆਪਣੀ ਸ਼ਰ੍ਹਾ ਵਿਚ ਕਿਲ੍ਹੇ ਦੀ ਨਿਆਈਂ ਪੱਕੇ ਸਨ, ਇਸ ਨੂੰ ਗੁਰੂ ਬਾਬਾ ਜੀ ਨਿਵਾਇਕੈ = ਨਿਮਰਤਾ ਵਿਚ ਲਿਆ ਕੇ ਮੱਕੇ ਤੇ ਮਦੀਨੇ ਵਿਚ ਸਭੇ = ਸਾਰਿਆਂ ਨੂੰ ਨਿਵਾਇਆ = ਝੁਕਾ ਦਿੱਤਾ। ਕਿਉਂਕਿ ਉਹ ਕਹਿੰਦੇ ਸਨ ਕਿ ਹਿੰਦੂ ਕਾਫ਼ਰ ਹਨ ਅਤੇ ਅਗਿਆਨੀ ਹਨ ਕਿਉਂਕਿ ਉਹ ਤਿੰਨ ਲੋਕਾਂ ਦੀ ਜਾਣਕਾਰੀ ਰੱਖਦੇ ਹਨ, ਭਾਵ ਮਾਤ ਲੋਕ, ਪਾਤਾਲ ਲੋਕ, ਸਵਰਗ ਲੋਕ; ਸਾਡਾ ਧਰਮ ਚੌਦਾਂ ਲੋਕਾਂ ਦੀ ਜਾਣਕਾਰੀ ਰੱਖਦਾ ਹੈ, ਉਨ੍ਹਾਂ ਨੂੰ ਨਿਵਾਉਣ ਦਾ ਭਾਵ ਇਹੀ ਹੈ ਕਿ ਉਨ੍ਹਾਂ ਦੀ ਹਉਮੈ ਨਵਿਰਤ ਕਰ ਕੇ ਲੱਖਾਂ ਪਾਤਾਲ ਆਕਾਸ਼ ਦੱਸੇ ਹੀ ਨਹੀਂ ਹਨ, ਬਲਕਿ ਪ੍ਰਤੱਖ ਦਿਖਾ ਦਿੱਤੇ ਅਤੇ ਮੱਕੇ ਸ਼ਹਿਰ ਤੋਂ ਮਦੀਨਾ ੨੪੦ ਮੀਲ 'ਤੇ ਹੈ, ਉਥੇ ਪਹੁੰਚੇ ਕਿਉਂਕਿ ਮਰਦਾਨੇ ਨੇ ਬੇਨਤੀ ਕੀਤੀ, ਜਿਵੇਂ ਮੈਨੂੰ ਮੱਕੇ, ਕਾਬੇ ਦੀ ਯਾਤਰਾ ਕਰਾ ਦਿੱਤੀ, ਹੁਣ ਮੈਨੂੰ ਮਦੀਨੇ ਦੇ ਦਰਸ਼ਨ ਕਰਨ ਦੀ ਇੱਛਾ ਹੈ, ਜਿਥੇ ਮੁਹੰਮਦ ਸਾਹਿਬ ਦੀ ਕਬਰ ਹੈ। ਗੁਰੂ ਜੀ ਉਥੇ ਪਹੁੰਚੇ ਅਤੇ ਜਦੋਂ ਮੁਹੰਮਦ ਸਾਹਿਬ ਦੀ ਕਬਰ ਕੋਲ ਪਹੁੰਚੇ ਤਾਂ ਕਬਰ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵੱਲ ਝੁਕੀ। ਮਿੱਟੀ ਜੜ੍ਹ ਹੈ, ਜੜ੍ਹ ਵਸਤੂ ਆਪਣੇ ਆਪ ਨਹੀਂ ਝੁਕਦੀ, ਇਹ ਸਭ ਅਕਾਲ ਪੁਰਖ ਦੀ ਸ਼ਕਤੀ ਹੈ, ਜੋ ਗੁਰੂ ਨਾਨਕ ਸਾਹਿਬ ਨੂੰ ਹਿੰਦੂ ਮੁਸਲਮਾਨਾਂ ਤੋਂ ਵੱਡਾ ਕਰ ਕੇ ਦਰਸਾ ਰਹੀ ਹੈ।

# ਸਿਧ ਚਉਰਾਸੀਹ ਮੰਡਲੀ; ਖਟਿ ਦਰਸਨਿ ਪਾਖੰਡਿ ਜਿਣਾਇਆ।

ਚਉਰਾਸੀ ਸਿੱਧਾਂ ਦੀਆਂ ਮੰਡਲੀ = ਜਮਾਤਾਂ ਅਤੇ ਖਟਿ = ਛੇ ਦਰਸਨਿ = ਭੇਖਾਂ ਦੇ ਲੋਕਾਂ ਨੂੰ ਪਾਖੰਡਿ = ਦਿਖਾਵਾ ਕਰਨ ਵਾਲੇ ਜਿਣਾਇਆ = ਦੱਸ ਦਿੱਤਾ ਕਿ ਤੁਸੀਂ ਪਾਖੰਡ ਕਰਦੇ ਹੋ **ਵਾ:** ਇਨ੍ਹਾਂ ਨੂੰ ਜਿਣਾਇਆ = ਜਿੱਤ ਲਿਆ, ਭਾਵ ਚਰਚਾ ਤੇ ਸੱਚਾਈ ਵਿਚ ਹਰਾ ਦਿੱਤਾ ਤੇ ਆਪਣੇ ਅੱਗੇ ਝੁਕਾ ਲਿਆ ਹੈ।

## ਪਾਤਾਲਾ ਆਕਾਸ ਲਖ; ਜੀਤੀ ਧਰਤੀ ਜਗਤੁ ਸਬਾਇਆ।

ਲੱਖਾਂ ਪਾਤਾਲਾਂ ਤੇ ਆਕਾਸ਼ਾਂ ਨੂੰ ਜਿੱਤਿਆ ਅਤੇ ਧਰਤੀ = ਅਨੇਕਾਂ ਜੀਵਾਂ ਨੂੰ ਧਾਰਨ ਵਾਲੀ ਪ੍ਰਿਥਵੀ ਨੂੰ ਜੀਤੀ = ਜਿੱਤਿਆ, ਭਾਵ ਕਿ ਗੁਰੂ ਜੀ ਦੇ ਅੱਗੇ ਕੋਈ ਵੀ ਦੇਵ, ਦਾਨਵ, ਮਾਨਵ ਅੜ ਨਾ ਸਕਿਆ। ਮੁੱਕਦੀ ਗੱਲ ਸਬਾਇਆ = ਸਾਰਾ ਹੀ ਜਗਤੁ = ਸੰਸਾਰ ਜਿੱਤ ਲਿਆ। ਅਤੇ :

## ਜੀਤੀ ਨਵਖੰਡ ਮੇਦਨੀ; ਸਤਿਨਾਮੁ ਦਾ ਚਕ੍ਰ ਫਿਰਾਇਆ।

ਗੁਰੂ ਨਾਨਕ ਸਾਹਿਬ ਜੀ ਨੇ ਉਸ ਸਤਿਨਾਮੁ (ਸਤਿ + ਨਾਮੁ) ਸਤਿ = ਨਾਸ਼ ਤੋਂ ਰਹਿਤ ਤੇ ਜੋ ਨਾਮੁ = ਪ੍ਰਸਿੱਧ ਹੈ, ਜਿਸ ਦਾ ਨਾਮ ਸਤਿ ਹੈ, ਉਸ ਦੇ ਸਤਿਨਾਮ ਮੰਤ੍ਰ ਦਾ ਚਕ੍ਰ ਫਿਰਾਇਆ = ਫਿਰਾ ਦਿੱਤਾ, ਭਾਵ ਹੁਕਮੀ ਰੂਪੀ ਚੱਕਰ ਫਿਰਾ ਕੇ ਨਵਖੰਡ = ਨੌਂ ਹਿੱਸਿਆਂ ਵਾਲੀ ਮੇਦਨੀ = ਧਰਤੀ ਨੂੰ ਜੀਤੀ = ਜਿੱਤ ਲਿਆ।

## ਦੇਵਦਾਨੋ ਰਾਕਸਿ ਦੈਤ ਸਭ; ਚਿਤਿ ਗੁਪਤਿ ਸਭਿ ਚਰਨੀ ਲਾਇਆ।

ਦੇਵ = ਦੇਵਤੇ, ਦਾਨੋ = ਦਾਨੇ ਪੁਰਸ਼, ਭਾਵ ਮਨੁੱਖ, ਦੈਤ (ਦੈ + ਤ) ਦੈ = ਦਇਆ ਦਾ ਤ = ਅੰਤ ਕਰਨ ਵਾਲੇ, ਭਾਵ ਜਿਨ੍ਹਾਂ ਵਿਚ ਦਇਆ ਨਹੀਂ, ਐਸੇ ਸਭ = ਸਾਰੇ ਰਾਖ਼ਸ਼ ਲੋਕ ਅਤੇ ਚਿੱਤਰ ਗੁਪਤ ਇਹ ਸਭਿ = ਸਾਰੇ ਗੁਰੂ ਬਾਬਾ ਜੀ ਨੇ ਆਪਣੇ ਚਰਨੀ = ਪੈਰੀਂ ਲਾਇਆ = ਲਾ ਲਏ, ਭਾਵ ਇਹ ਹੈ ਕਿ 'ਸਤਿਨਾਮੁ ਕਰਤਾ ਪੁਰਖੁ' ਮੂਲ ਮੰਤਰ ਦੀ ਸ਼ਕਤੀ ਅੱਗੇ ਆਪਣਾ ਕੋਈ ਬਲ ਨਹੀਂ ਪਾ ਸਕਿਆ।

## ਇੰਦ੍ਰਾਸਣਿ ਅਪਛਰਾਂ; ਰਾਗ ਰਾਗਨੀ ਮੰਗਲੁ ਗਾਇਆ।

('ਅਪੱਛਰਾਂ' ਅੱਧਕ ਸਹਿਤ ਬੋਲੋ)

ਇੰਦ੍ਰਾਸਣਿ (ਇੰਦ੍ਰ + ਆਸਣ) ਇੰਦ੍ਰ = ਤੇਤੀ ਕਰੋੜ ਦੇਵੀ-ਦੇਵਤਿਆਂ ਦੇ ਰਾਜੇ ਦਾ ਨਾਮ ਹੈ, ਜੋ ਸਵਰਗ ਦੇ ਆਸਣਿ = ਤਖ਼ਤ 'ਤੇ ਬੈਠ ਕੇ ਹਕੂਮਤ ਕਰਦਾ ਹੈ, ਉਸ ਨੂੰ ਇੰਦ੍ਰਾਸਣਿ ਕਿਹਾ ਹੈ, ਅਪਛਰਾਂ = ਸਵਰਗ ਦੀਆਂ ਗਾਉਣ ਵਾਲੀਆਂ ਪਰੀਆਂ, ਜਿਨ੍ਹਾਂ ਨੇ ਰਾਗ ਅਤੇ ਰਾਗਣੀਆਂ ਵਿਚ ਗੁਰੂ ਨਾਨਕ ਦੇਵ ਜੀ ਦੇ ਮੰਗਲ = ਖ਼ੁਸ਼ੀ ਦੇ ਸੋਹਿਲੇ ਗਾਇਆ = ਗਾਏ ਹਨ, ਜਿਨ੍ਹਾਂ ਅਪਛਰਾਂ ਨੇ ਇੰਦਰ ਦੇ ਅੱਗੇ ਇਹ ਖ਼ੁਸ਼ਖ਼ਬਰੀ ਦਿੱਤੀ ਸੀ ਕਿ ਗੁਰੂ ਜੀ ਦਾ ਅਵਤਾਰ ਸੰਸਾਰ ਵਿਚ ਹੋ ਗਿਆ ਹੈ, ਇਹ ਖ਼ੁਸ਼ੀ ਪ੍ਰਗਟਾਈ ਕਿ ਹੁਣ ਧਰਮ ਦੀ ਰੱਖਿਆ ਹੋਏਗੀ। ਇਹ ਖ਼ੁਸ਼ੀ ਦੇਵ ਲੋਕ ਵਿਚ ਮਨਾਈ ਗਈ।

## ਭਇਆ ਅਨੰਦ ਜਗਤੁ ਵਿਚਿ; ਕਲਿ ਤਾਰਨ ਗੁਰ ਨਾਨਕ ਆਇਆ।

ਸੋ ਇਉਂ ਜਗਤੁ (ਜ + ਗਤੁ) ਜੋ ਜ = ਜਨਮ ਲੈ ਕੇ ਗਤੁ = ਨਾਸ਼ ਹੋ ਜਾਵੇ ਤੇ ਐਸੇ ਨਾਸ਼ਵਾਨ ਸੰਸਾਰ ਦੇ ਜੀਵਾਂ ਵਿਚ ਅਨੰਦ = ਖ਼ੁਸ਼ੀ ਭਇਆ = ਹੋ ਗਈ ਤੇ ਕਲਿ = ਕਲੇਸ਼ ਵਿਚ ਰਹਿ ਰਹੇ ਜੀਵਾਂ ਨੂੰ ਭਾਵ ਕਲਜੁਗੀ ਜੀਵਾਂ ਨੂੰ ਤਾਰਨ = ਪਾਰ ਲੰਘਾਉਣ ਲਈ ਗੁਰ ਨਾਨਕ = ਸਤਿਗੁਰ ਨਾਨਕ ਦੇਵ ਜੀ ਆਇਆ = ਆਏ।

## ਹਿੰਦੂ ਮੁਸਲਮਾਨ; ਨਿਵਾਇਆ ॥੩੭॥

ਗੁਰੂ ਸਾਹਿਬ ਨੇ ਹਿੰਦੂ ਧਰਮ ਦੇ ਵਿਦਵਾਨ ਬ੍ਰਾਹਮਣ ਤੇ ਮੁਸਲਮਾਨ = ਇਸਲਾਮ ਦੇ ਵੱਡੇ-ਵੱਡੇ ਕਾਜ਼ੀ ਮੁਲਾਣੇ ਅਤੇ ਪੀਰ ਆਪਣੇ ਸੱਚ ਦੇ ਸਿਧਾਂਤ ਅੱਗੇ ਨਿਵਾਇਆ = ਝੁਕਾ ਦਿੱਤੇ ॥੩੭॥

***ਨੋਟ :*** ਭਾਈ ਵੀਰ ਸਿੰਘ ਨੇ ਟਿੱਪਣੀ ਦਿੱਤੀ ਹੈ ਕਿ ੩੫ਵੀਂ, ੩੬ਵੀਂ ਪਉੜੀ ਪਹਿਲੋਂ ਆਉਣੀ ਚਾਹੀਦੀ ਸੀ ਤੇ ੩੨ਵੀਂ, ੩੩ਵੀਂ, ੩੪ਵੀਂ ਪਿੱਛੋਂ, ਕਿਉਂਕਿ ਇਥੇ ਜਾਪਦਾ ਹੈ ਕਿ ਪਹਿਲੋਂ ਬਗ਼ਦਾਦ ਦੀ ਦਿਗਬਿਜੈ ਕੀਤੀ ਹੈ, ਫਿਰ ਮੱਕੇ ਮਦੀਨੇ ਗਏ ਹਨ, ਅਰ ਸਫ਼ਰ ਦੇ ਹਿਸਾਬ ਮੂਜਬ ਜੇ ਖ਼ੁਸ਼ਕੀ ਦੇ ਰਸਤੇ ਗਏ ਹਨ, ਤਦ ਪਹਿਲੇ ਬਗ਼ਦਾਦ ਤੇ ਫਿਰ ਮੱਕਾ ਚਾਹੀਦਾ ਹੈ। ਪਰ ਜਨਮ ਸਾਖੀਆਂ ਤੋਂ ਪਤਾ ਚੱਲਦਾ ਹੈ ਕਿ ਸਮੁੰਦਰਾਂ ਦੇ ਰਸਤੇ ਗਏ ਹਨ ਤਾਂ ਪਹਿਲੇ ਮੱਕਾ, ਫੇਰ ਮਦੀਨਾ ਤੇ ਫਿਰ ਬਗ਼ਦਾਦ ਠੀਕ ਜਾਪਦਾ ਹੈ। ਇਥੇ ਭਾਵ ਫਿਰ ਇਹ ਬਣਦਾ ਹੈ ਕਿ ਮੱਕਾ ਮਦੀਨਾ ਪਹਿਲੋਂ ਨਿਵਾ ਚੁੱਕੇ ਹਨ।

## ਪਉੜੀ ੩੮ (ਕਰਤਾਰਪੁਰ ਦੀ ਵਾਪਸੀ)

## ਫਿਰਿ ਬਾਬਾ ਆਇਆ ਕਰਤਾਰਪੁਰਿ; ਭੇਖ ਉਦਾਸੀ ਸਗਲ ਉਤਾਰਾ।

ਫਿਰਿ = ਫੇਰ ਤਦ ਬਾਬਾ = ਗੁਰੂ ਨਾਨਕ ਸਾਹਿਬ ਜੀ ਨੌਂ ਖੰਡਾਂ ਵਿਚ ਪ੍ਰਚਾਰ ਫੇਰੀ ਕਰਨ ਤੋਂ ਬਾਅਦ ਕਰਤਾਰਪੁਰ ਸਾਹਿਬ ਆਇਆ = ਆ ਗਏ ਅਤੇ ਉਦਾਸੀ = ਤਿਆਗੀ (ਉਦਾਸੀਆਂ) ਦਾ ਲਿਬਾਸ ਮੰਜੀਠੀ ਰੰਗ ਦਾ ਚੋਲਾ, ਗਲ ਕਾਲੀ ਸੇਲ੍ਹੀ, ਹੱਥ ਤੂੰਬਾ ਅਤੇ ਸਿਰ ਉੱਚੀ ਟੋਪੀ ਹੈ, ਉਦਾਸੀਆਂ ਵਾਲਾ ਸਗਲ = ਸਾਰਾ ਭੇਖ = ਲਿਬਾਸ ਉਤਾਰਾ = ਲਾਹ ਦਿੱਤਾ।

## ਪਹਰਿ ਸੰਸਾਰੀ ਕਪੜੇ; ਮੰਜੀ ਬੈਠ ਕੀਆ ਅਵਤਾਰਾ।

ਗੁਰੂ ਨਾਨਕ ਸਾਹਿਬ ਜੀ ਨੇ ਸੰਸਾਰੀ = ਗ੍ਰਿਹਸਥੀਆਂ ਵਾਲੇ ਕਪੜੇ = ਬਸਤਰ ਪਹਰਿ = ਪਹਿਨ ਕੇ ਤੇ ਮੰਜੀ = ਗੁਰੂ ਸਾਹਿਬ ਦੇ ਬੈਠਣ ਦੀ ਵਿਸ਼ੇਸ਼ ਥਾਂ, ਭਾਵ ਮੰਜੀ ਸਾਹਿਬ ਉੱਤੇ ਬੈਠ = ਬਿਰਾਜਮਾਨ ਹੋ ਕੇ ਜੀਵਾਂ ਦੀ ਬਿਪਤਾ ਤੇ ਰੱਖਿਆ ਕਰਨ ਰੂਪ **ਵਾ:** ਚਾਰ ਉਦਾਸੀਆਂ ਤੋਂ ਬਾਅਦ ਅਵਤਾਰਾ (ਅਵ + ਤਾਰਾ) ਅਵ = ਹੁਣ ਜੀਵਾਂ ਨੂੰ ਕਰਤਾਰਪੁਰ ਸਾਹਿਬ ਬੈਠ, ਉਪਦੇਸ਼ ਦੇ ਕੇ ਤਾਰਾ = ਤਾਰਨਾ ਕੀਤਾ **ਵਾ:** ਜਿਹੜੇ ਜੀਵ ਚੌਰਾਸੀ ਦਾ ਗੇੜ ਕੱਟ ਕੇ ਮਨੁੱਖਾ ਜਨਮ ਵਿਚ ਅਵਤਾਰਾ = ਆਏ, ਭਾਵ ਅਵਤਰਨ ਹੋਏ, ਗੁਰੂ ਜੀ ਨੇ ਉਨ੍ਹਾਂ ਜੀਵਾਂ ਨੂੰ ਤਾਰਨ ਲਈ **ਵਾ:** ਉਨ੍ਹਾਂ ਜੀਵਾਂ ਦਾ ਭਲਾ ਕਰਨ ਲਈ ਅਵਤਾਰਾਂ ਵਾਲਾ ਕਰਤਬ ਕੀਤਾ, ਜਿਨ੍ਹਾਂ ਦੀ ਕਰਨੀ ਨੇ ਅਵਤਾਰਾਂ ਤੋਂ ਵੀ ਵੱਡੇ ਅਵਤਾਰ ਸਿੱਧ ਕਰ ਦਿੱਤਾ। ਜੈਸਾ ਕਿ :

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥** *(ਸੂਹੀ ਮ: ੫, ਅੰਗ ੭੫੦)*

## ਉਲਟੀ ਗੰਗ ਵਹਾਈਓਨਿ; ਗੁਰ ਅੰਗਦੁ ਸਿਰਿ ਉਪਰਿ ਧਾਰਾ।

ਗੁਰੂ ਨਾਨਕ ਸਾਹਿਬ ਨੇ ਉਲਟੀ = ਪੁੱਠੀ ਗੰਗ = ਗੰਗਾ ਵਹਾਈਓਨਿ = ਵਹਾ ਦਿੱਤੀ, ਜੋ ਆਪ ਜੀ ਨੇ ਆਪਣੇ ਸੇਵਕ ਭਾਈ ਲਹਿਣਾ ਜੀ ਦੇ ਪੈਰਾਂ ਉੱਪਰ ਆਪਣਾ ਸਿਰ ਧਾਰਾ = ਧਰ ਦਿੱਤਾ, ਭਾਵ ਭਾਈ ਲਹਿਣਾ ਜੀ ਨੂੰ ਗੁਰੂ ਥਾਪ ਕੇ ਉਨ੍ਹਾਂ ਅੱਗੇ ਆਪਣਾ ਮਸਤਕ ਝੁਕਾ ਕੇ ਗੁਰੂ ਚੇਲਾ ਚੇਲਾ ਗੁਰੂ ਦੀ ਮਰਿਆਦਾ ਕਾਇਮ ਕੀਤੀ ਅਤੇ ਭਾਈ ਲਹਿਣੇ ਤੋਂ ਅੰਗ ਪਰਸ ਕੇ ਗੁਰੂ ਅੰਗਦ ਸਾਹਿਬ ਬਣਾ ਦਿੱਤਾ। ਜੈਸਾ ਕਿ :

**ਗੁਰੁ ਨਾਨਕ ਕੇ ਅੰਗ ਪਰਸ ਲਹਿਣਾ ਅੰਗਦ ਹੋਏ।**
**ਜਿਉਂ ਦੀਪਕ ਕੇ ਸੰਗ ਦੀਪ ਜੋਤ ਉਹਾਂ ਹੀ ਸੋਏ।** *(ਕਵਿ ਅੰਬਾਲਵੀ, ਜੱਥਾ ਰੰਧਾਵਾ)*

## ਪੁਤ੍ਰੀ ਕਉਲ ਨ ਪਾਲਿਆ; ਮਨਿ ਖੋਟੇ ਆਕੀ ਨਸਿਆਰਾ।

('ਪੁਤ੍ਰੀਂ' ਬਿੰਦੀ ਸਹਿਤ ਬੋਲੋ)

ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ ਦੋਨਾਂ ਪੁਤ੍ਰੀ = ਪੁੱਤਰਾਂ ਨੇ ਗੁਰੂ ਨਾਨਕ ਦੇਵ ਜੀ ਦਾ ਕਉਲ = ਬਚਨ,

ਭਾਵ ਆਗਿਆ ਨ = ਨਹੀਂ ਪਾਲਿਆ = ਪਾਲੀ, ਭਾਵ ਮੰਨੀ **ਵਾ:** ਹਰ ਆਗਿਆ ਨੂੰ ਸਤਿ ਕਰ ਕੇ ਨਾ ਮੰਨਿਆ, ਕਿਉਂਕਿ ਕੁਝ ਆਗਿਆ ਐਸੀ ਸੀ, ਜਿਹੜੀ ਪੁੱਤਰਾਂ ਨੂੰ ਸੰਸਾਰੀ ਪੱਖ ਤੋਂ ਠੀਕ ਨਹੀਂ ਸੀ ਲੱਗਦੀ। ਜਿਵੇਂ ਚਿੱਕੜ ਵਿੱਚੋਂ ਕੌਲ ਕੱਢਣ ਆਦਿ ਰੂਪ, ਵਿਹੜੇ ਵਿਚ ਮਰਿਆ ਚੂਹਾ ਸੁੱਟਣ ਅਤੇ ਅੱਧੀ ਰਾਤ ਕੱਪੜੇ ਧੋਣ ਦੀ ਇਹ ਆਗਿਆ ਹੈ ਤਾਂ ਕਸਵੱਟੀ ਸੀ। ਇਸ ਆਗਿਆ ਤੋਂ ਪੁੱਤਰ ਇਨਕਾਰੀ ਹੋ ਗਏ। ਇਹ ਬਚਨ ਪਾਲ ਨਾ ਸਕੇ।

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥** *(ਰਾਮਕਲੀ ਵਾਰ, ਅੰਗ ੯੬੭)*

ਇਹੀ ਮਨਿ = ਅੰਤਸ਼ਕਰਣ ਵਿਚ ਖੋਟੇ = ਆਪਣੇ ਮਨ ਦੀ ਮਤ ਦੁਆਰਾ ਭੁੱਲ ਦੀ ਖੋਟ ਕਰ ਬੈਠੇ। ਗੁਰੂ ਦੀ ਸ਼ੁੱਧ ਆਗਿਆ ਵਿਚ ਆਪਣੀ ਮਨਮੱਤ ਦੀ ਖੋਟੇ = ਮਿਲਾਵਟ ਦੁਆਰਾ ਗੁਰੂ ਸਾਹਿਬ ਦੀ ਆਗਿਆ ਤੋਂ ਆਕੀ = ਬਾਗ਼ੀ ਹੋ ਕੇ ਗੁਰੂ ਸਾਹਿਬ ਦੇ ਉਪਦੇਸ਼ ਤੋਂ ਪੂਰਨ ਆਗਿਆ ਨਾ ਮੰਨਣ ਰੂਪ ਨਸਿਆਰਾ = ਨੱਸਣ ਲੱਗੇ।

## ਬਾਣੀ ਮੁਖਹੁ ਉਚਾਰੀਐ; ਹੁਇ ਰੁਸਨਾਈ ਮਿਟੈ ਅੰਧਿਆਰਾ।

(ਪਾਠਾਂਤ੍ਰ 'ਅੰਧਾਰਾ')

ਗੁਰੂ ਜੀ ਨੇ ਮੁਖਹੁ = ਮੂੰਹ ਤੋਂ ਉਪਦੇਸ਼ ਰੂਪ ਬਾਣੀ ਉਚਾਰੀਐ = ਉਚਾਰਨ ਕੀਤੀ, ਜਿਸ ਨਾਲ ਲੋਕਾਂ ਦਾ ਅਗਿਆਨਤਾ ਦਾ ਅੰਧਿਆਰਾ = ਹਨੇਰਾ ਦੂਰ ਹੋਇਆ ਅਤੇ ਗਿਆਨ ਦਾ ਰੁਸਨਾਈ = ਚਾਨਣਾ ਹੋਇਆ।

## ਗਿਆਨ ਗੋਸਟਿ ਚਰਚਾ ਸਦਾ; ਅਨਹਦਿ ਸਬਦਿ ਉਠੇ ਧੁਨਕਾਰਾ।

ਸਦਾ = ਹਮੇਸ਼ਾਂ ਭਾਵ ਹਰ ਰੋਜ਼ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਗੋਸਟਿ = ਵਿਚਾਰ-ਵਟਾਂਦਰਾ **ਵਾ:** ਆਤਮਿਕ ਵਿਚਾਰ ਦੀ ਚਰਚਾ ਹੋਣ ਲੱਗੀ, ਅਨਹਦਿ = ਇਕ-ਰਸ, ਵਿਆਪਕ ਸ਼ਬਦ ਦੀ ਧੁਨਕਾਰਾ = ਧੁਨੀ ਉਠੇ = ਉੱਠਣ ਲੱਗੀ, ਭਾਵ ਐਸਾ ਏਕਤਾ ਦਾ ਉਪਦੇਸ਼ ਹੋਣ ਲੱਗਾ। ਕਰਤਾਰਪੁਰ ਸਾਹਿਬ ਇਹ ਗੁਰਸਿੱਖਾਂ ਲਈ ਨਿਯਮ ਬੰਨ੍ਹੇ।

## ਸੋ ਦਰ ਆਰਤੀ ਗਾਵੀਐ; ਅੰਮ੍ਰਿਤ ਵੇਲੇ ਜਾਪੁ ਉਚਾਰਾ।

ਸੰਝ ਦੇ ਸਮੇਂ 'ਸੋ ਦਰੁ' ਤੇ 'ਆਰਤੀ' ਗਾਵੀਐ = ਗਾਈ ਜਾਣ ਲੱਗੀ ਅਤੇ ਅੰਮ੍ਰਿਤ ਵੇਲੇ = ਪ੍ਰਭਾਤ ਦੇ ਸਮੇਂ 'ਜਪੁ ਜੀ ਸਾਹਿਬ' ਦੀ ਬਾਣੀ ਦਾ ਪਾਠ ਉਚਾਰਾ = ਉਚਾਰਨ ਹੋਣ ਲੱਗ ਪਿਆ।

ਇਥੇ ਜੋ ਭਾਈ ਗੁਰਦਾਸ ਜੀ ਨੇ ਉਪਰੋਕਤ ਤੁਕ ਵਿਚ 'ਸੋ ਦਰ', 'ਆਰਤੀ' ਅਤੇ 'ਜਪੁ ਜੀ ਸਾਹਿਬ' ਦਾ ਇਸ਼ਾਰਾ ਕੀਤਾ ਹੈ। ਭਾਈ ਲਹਿਣਾ ਜੀ ਨੂੰ ਗੁਰਤਾ-ਗੱਦੀ ਬਖ਼ਸ਼ਦਿਆਂ ਹੋਇਆਂ ਆਪਣੇ ਤੋਰੇ ਹੋਏ ਨਿਰਮਲ ਪੰਥ ਦੀ ਤਿੰਨ ਵੇਲੇ ਨਿੱਤਨੇਮ ਦੀ ਮਰਿਆਦਾ ਤੋਰੀ। ਅੰਮ੍ਰਿਤ ਵੇਲੇ 'ਜਪੁ ਜੀ ਸਾਹਿਬ' ਦਾ ਪਾਠ, ਸੰਧਿਆ ਦੇ ਸਮੇਂ 'ਸੋ ਦਰੁ' ਦਾ ਪਾਠ ਤੇ 'ਆਰਤੀ' ਅਤੇ ਸੌਣ ਵੇਲੇ 'ਕੀਰਤਨ ਸੋਹਿਲਾ'। 'ਸੋ ਦਰੁ' ਦੀ ਬਾਣੀ ਵਿਚ 'ਸੋ ਦਰੁ' ਵਾਲਾ ਸ਼ਬਦ 'ਸੁਣਿ ਵਡਾ', 'ਆਖਾ ਜੀਵਾ' ਵਾਲਾ ਸ਼ਬਦ, 'ਤਿਤ ਸਰਵਰੜੈ' ਇਹ ਚਾਰੇ ਸ਼ਬਦਾਂ ਦੀ ਮਰਿਆਦਾ ਪਹਿਲੇ ਪਾਤਸ਼ਾਹ ਜੀ ਨੇ ਬੰਨ੍ਹੀ ਸੀ। ਪੰਜਵੇਂ ਪਾਤਸ਼ਾਹ ਜੀ ਦੇ ਸਮੇਂ ਹੋਰ ਇਹ ਸ਼ਬਦਾਂ ਦਾ ਵਾਧਾ ਹੋਇਆ 'ਹਰਿ ਕੇ ਜਨ', 'ਕਾਹੇ ਰੇ ਮਨ', 'ਸੋ ਪੁਰਖ ਨਿਰੰਜਨ', 'ਤੂ ਕਰਤਾ ਸਚਿਆਰ', 'ਭਈ ਪਰਾਪਤਿ ਮਾਨੁਖ ਦੇਹੁਰੀਆ'। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਫਿਰ ਰਹਰਾਸਿ ਦਾ ਵਿਸਥਾਰ ਕੀਤਾ ਗਿਆ। ਸ੍ਰੀ ਦਮਦਮੀ ਬੀੜ ਵਿਚ ੯ ਸ਼ਬਦ ਦਰਜ ਕੀਤੇ ਗਏ। ਦਸਵੇਂ ਪਾਤਸ਼ਾਹ ਜੀ ਦੀ ਬਾਣੀ ਵਿਚ ਚੌਪਈ, ਦੋਹਰੇ, ਸ੍ਵੈਯੇ ਆਦਿ ਛੰਦ ਤੇ ਅਨੰਦੁ ਸਾਹਿਬ, ਮੁੰਦਾਵਣੀ ਆਦਿ ਸ਼ਬਦ ਮਿਲਾ ਕੇ 'ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ' ਤਕ ਸੰਪੂਰਨ ਰਹਰਾਸਿ ਕਰ ਦਿੱਤੀ ਗਈ। ਜੋ ਭਾਈ ਮਨੀ ਸਿੰਘ ਜੀ ਨੇ ਪੰਜ ਗ੍ਰੰਥੀ ਵਿਚ

ਲਿਖ ਦਿੱਤਾ ਹੈ। ਜਾਣਕਾਰੀ ਲਈ ਬਾਬਾ ਗੁਰਦਿੱਤਾ ਜੀ ਦਾ ਗੁਟਕਾ ਸਾਹਿਬ, ਜੋ ਕੀਰਤਪੁਰ ਸ਼ੀਸ਼ ਮਹਲ 'ਚ ਹੈ, ਉਸ ਵਿਚ ੯ ਸ਼ਬਦ ਰਹਰਾਸਿ ਸਾਹਿਬ ਦੇ ਹਨ। ਗੁਰੂ ਦਸਮੇਸ਼ ਜੀ ਦਾ ਗੁਟਕਾ, ਜੋ ਧੌਲਪੁਰ (ਰਾਜਸਥਾਨ) ਦੇ ਮਹਿਲਾਂ ਵਿਚ ਹੈ, ਉਸ ਵਿਚ ਸੰਪੂਰਨ ਟਕਸਾਲੀ ਰਹਰਾਸਿ ਹੈ। ਤਖ਼ਤਾਂ ਉੱਤੇ ਥੋੜ੍ਹੇ ਜਿਹੇ ਫ਼ਰਕ ਨਾਲ ਸ੍ਰੀ ਕੇਸਗੜ੍ਹ ਸਾਹਿਬ ਚੌਪਈ 'ਮਹਾਕਾਲ ਜੋ ਸਰਣਿ ਪਰੈ', ਸ੍ਰੀ ਹਜ਼ੂਰ ਸਾਹਿਬ 'ਪੁਨ ਰਾਛਸ ਕਾ ਕਾਟਾ ਮਾਥਾ॥ ਸ੍ਰੀ ਅਸਿਕੇਤ ਜਗਤ ਕੇ ਨਾਥਾ॥' ਸ੍ਰੀ ਅਕਾਲ ਤਖ਼ਤ ਸਾਹਿਬ 'ਤੇ 'ਪੁਨਿ ਰਾਛਸ ਕਾ ਕਾਟਾ ਸੀਸਾ॥ ਸ੍ਰੀ ਅਸਿਕੇਤ ਜਗਤ ਕੇ ਈਸਾ॥' ਇਹ ਪਾਠ ਹੁੰਦਾ ਰਿਹਾ। ਅਕਾਲੀ ਲਹਿਰ ਵੇਲੇ ਸੈਂਟਰਲ ਜੇਲ੍ਹ ਵਾਲਿਆਂ ਨੇ ਨੌਂ ਸ਼ਬਦ ਪੜ੍ਹਨੇ ਸ਼ੁਰੂ ਕੀਤੇ ਅਤੇ ਭਸੌੜ ਵਾਲਿਆਂ ਨੇ ੨੭ ਪਉੜੀਆਂ ਹੀ ਸ਼ੁਰੂ ਕੀਤੀਆਂ। ਇਉਂ ਮਰਿਆਦਾ ਵਿਚ ਫ਼ਰਕ ਪਿਆ। ਫਿਰ ਭਸੌੜੀਆਂ ਦੇ ਜ਼ੋਰ ਦੇਣ 'ਤੇ ੨੫ ਪੌੜੀਆਂ ਹੀ ਅਕਾਲ ਤਖ਼ਤ ਸਾਹਿਬ 'ਤੇ ਪੜ੍ਹਨ ਲੱਗੇ। ਇਹ ਸਭ ਕੁਝ ਸੰਤ ਗੁਰਬਚਨ ਸਿੰਘ ਜੀ ਨੇ ਅੱਖੀਂ ਵੇਖਿਆ ਤੇ ਰਸਨਾ ਤੋਂ ਉਚਾਰਨ ਕੀਤਾ ਹੈ। ਸਾਰੇ ਤਖ਼ਤਾਂ 'ਤੇ ਰਹਰਾਸਿ ਦੀ ਮਰਿਆਦਾ ਇਕ ਹੀ ਸੀ, ਪਰ ਸਿੱਖ ਕੌਮ ਵਿਚ ਫੁੱਟ ਪਾਉਣ ਲਈ ਅੰਗਰੇਜ਼ਾਂ ਦੇ ਕਹਿਣ 'ਤੇ ਭਸੌੜੀਆਂ ਨੇ ਇਹ ਮਰਿਆਦਾ ਬਦਲੀ ਸੀ।

## ਗੁਰਮੁਖਿ ਭਾਰੁ; ਅਥਰਬਣ ਤਾਰਾ ॥੩੮॥

ਸਤਿਗੁਰੂ ਜੀ ਦੇ ਉਪਦੇਸ਼ ਨਾਲ ਗੁਰਮੁਖਿ = ਗੁਰਸਿੱਖਾਂ ਨੇ ਅਥਰਬਣ = ਚੌਥੇ ਵੇਦ ਦਾ ਜੋ ਵਾਧੂ ਭਾਰੁ = ਬੋਝ ਸੀ, ਉਹ ਗੁਰੂ ਦੀ ਬਾਣੀ ਦੇ ਉਪਦੇਸ਼ ਦੁਆਰਾ ਤਾਰਾ = ਤਾਰ, ਭਾਵ ਲਾਹ ਦਿੱਤਾ, ਭਾਵ ਰੱਬ ਨਾਲ ਜੋੜਨ ਵਾਲੀਆਂ ਗੱਲਾਂ ਤੋਂ ਬਿਨਾਂ ਹੋਰ ਵਾਧੂ ਦਾ ਕਰਮ-ਕਾਂਡ ਦਾ ਜਾਂ ਉਪਾਸਨਾ ਦਾ ਵਾਧੂ ਭਾਰ ਸੀ ਜਾਂ ਬੋਝ ਸੀ, ਉਹ ਗੁਰਸਿੱਖਾਂ ਨੇ ਗੁਰੂ ਦੀ ਬਾਣੀ 'ਤੇ ਭਰੋਸਾ ਕਰ ਕੇ ਤਾਰਾ = ਲਾਹ ਦਿੱਤਾ ॥੩੮॥

### ਪਉੜੀ ੩੯ (ਸ਼ਿਵਰਾਤਰੀ ਦਾ ਮੇਲਾ ਅੱਚਲ ਵਟਾਲੇ)

## ਮੇਲਾ ਸੁਣਿ ਸਿਵਰਾਤਿ ਦਾ; ਬਾਬਾ ਅਚਲ ਵਟਾਲੇ ਆਈ।

('ਅੱਚਲ' ਅੱਧਕ ਸਹਿਤ ਬੋਲੋ)

ਸਿਵਰਾਤਿ = ਪੁਰਾਣਾਂ ਅਨੁਸਾਰ ਸ਼ਿਵ ਦੀ ਪਿਆਰੀ ਦੁਰਗਾ ਦੀ ਮੰਗਲਮਯ ਰਾਤਰੀ ਫੱਗਣ ਵਦੀ ੧੪ ਦਾ ਮੋਹਣੀ ਅਵਤਾਰ ਵੇਲੇ ਸ਼ਿਵ ਦਾ ਚਿੱਤ ਅਨਿਸਥਰ ਹੋਇਆ, ਮਛਿੰਦਰ ਨਾਥ, ਗੋਰਖ ਨਾਥ ਦਾ ਜਨਮ ਹੋਇਆ। ਉਸ ਨੂੰ ਸਿੱਧ ਸ਼ਿਵਰਾਤਰੀ ਮੰਨਦੇ ਹਨ। ਸਿੱਧ ਜੋਗੀ ਗੋਰਖਾਦਿ ਦਾ ਜਨਮ ਜਾਣ ਕੇ ਸ਼ਿਵਰਾਤਰੀ ਦਾ ਮੇਲਾ ਮੰਨਦੇ ਹਨ। ਸਿੱਧਾਂ ਦੀ ਇਸ ਸਮੇਂ ਤੋਂ ਉਤਪਤੀ ਮੰਨੀ ਹੈ। ਮੇਲਾ = ਲੋਕਾਂ ਦਾ ਇਕੱਤਰ ਹੋਇਆ ਸਮੁਦਾਯ ਸੁਣ ਕੇ ਬਾਬਾ = ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਤੋਂ ਚੱਲ ਕੇ ਅੱਚਲ ਵਟਾਲੇ ਆ ਗਏ, ਜਿਸ ਨੂੰ ਅੱਜ 'ਬਟਾਲਾ' ਵੀ ਕਿਹਾ ਜਾਂਦਾ ਹੈ। ਜਿਥੇ ਗੁਰੂ ਨਾਨਕ ਸਾਹਿਬ ਦੀ ਸ਼ਾਦੀ ਹੋਈ ਸੀ। ਇਸ ਸ਼ਹਿਰ ਵਿਚ ਗੁਰੂ ਨਾਨਕ ਦੇਵ ਜੀ ਦੀ ਨਿਸ਼ਾਨੀ ਵਜੋਂ ਕੰਧ ਹੈ। ਬਚਨ ਹੋਇਆ ਕਿ ਇਹ ਨਿਸ਼ਾਨੀ ਕਈ ਸਦੀਆਂ ਤਕ ਰਹੇਗੀ। ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅਜਿਹਾ ਪ੍ਰਭਾਵ ਸੀ :

## ਦਰਸਨੁ ਵੇਖਣਿ ਕਾਰਨੇ; ਸਗਲੀ ਉਲਟਿ ਪਈ ਲੋਕਾਈ।

ਗੁਰੂ ਨਾਨਕ ਸਾਹਿਬ ਜੀ ਦਾ ਦਰਸਨੁ = ਦੀਦਾਰ ਕਰਨ ਵਾਸਤੇ ਅਤੇ ਵੇਖਣ ਵਾਸਤੇ ਸਗਲੀ = ਸਾਰੀ ਲੋਕਾਈ = ਖ਼ਲਕਤ ਮੰਦਰਾਂ ਵੱਲੋਂ ਉਲਟਿ = ਮੁੜ ਪਈ।

## ਲਗੀ ਬਰਸਣਿ ਲਛਮੀ; ਰਿਧਿ ਸਿਧਿ ਨਉ ਨਿਧਿ ਸਵਾਈ।

ਲਛਮੀ = ਮਾਇਆ ਮੀਂਹ ਵਾਂਗੂੰ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਬਰਸਣਿ = ਵਰ੍ਹਨ ਲੱਗੀ ਅਤੇ

ਰਿਧਿ ਸਿਧਿ = ਕਰਾਮਾਤੀ ਸ਼ਕਤੀਆਂ, ਜੋ ਜੋਗੀ ਕਰੜੀ ਘਾਲਣਾ ਉਪਰੰਤ ਪ੍ਰਾਪਤ ਕਰਦੇ ਹਨ ਅਤੇ ਨਉ ਨਿਧਿ = ਕੁਬੇਰ ਦੇ ਨੌਂ ਰਤਨ, ਨੌਂ ਖ਼ਜ਼ਾਨੇ ਵੀ ਸਵਾਈ = ਅਧਿਕ ਹੋਣ ਲੱਗੇ। ਇਹ ਬਰਕਤਾਂ ਵੀ ਹਾਜ਼ਰ ਹੋ ਗਈਆਂ।

## ਜੋਗੀ ਦੇਖਿ ਚਲਿਤ੍ਰ ਨੋ; ਮਨ ਵਿਚਿ ਰਿਸਕਿ ਘਨੇਰੀ ਖਾਈ।

ਮੇਲੇ ਵਿਚ ਇਕੱਠੇ ਹੋਏ ਜੋਗੀਆਂ ਨੇ ਗੁਰੂ ਸਾਹਿਬ ਦੇ ਇਸ ਚਲਿਤ੍ਰ = ਕੌਤਕ ਨੂੰ ਵੇਖ ਕੇ ਆਪਣੀ ਮਾਨਤਾ ਘਟਦੀ ਦੇਖ ਕੇ ਮਨ = ਅੰਤਸ਼ਕਰਣ ਵਿਚ ਬੜੀ ਰਿਸਕਿ = ਈਰਖਾ ਖਾਈ = ਖਾਧੀ, ਭਾਵ ਬਹੁਤ ਗ਼ੁੱਸਾ ਆਇਆ।

## ਭਗਤੀਆ ਪਾਈ ਭਗਤਿ; ਆਣਿ ਲੋਟਾ ਜੋਗੀ ਲਇਆ ਛਪਾਈ।

ਭਗਤੀਆ = ਰਾਸਧਾਰੀਆਂ ਨੇ ਕ੍ਰਿਸ਼ਨ, ਰਾਧਿਕਾ ਆਦਿਕਾਂ ਦੇ ਭੇਖ ਬਣਾ ਕੇ ਸ਼ਿਵਰਾਤ੍ਰੀ ਦੇ ਮੇਲੇ ਵਿਚ ਆ ਕੇ ਭਗਤਿ = ਰਾਸ ਪਾਈ = ਪਾਉਂਦਿਆਂ ਮਾਇਆ ਵਾਸਤੇ ਗਾਉਣਾ ਤੇ ਨੱਚਣਾ ਸ਼ੁਰੂ ਕੀਤਾ ਤੇ ਈਰਖਾ ਵੱਸ ਹੋ ਕੇ ਜੋਗੀਆਂ ਵਿੱਚੋਂ ਭੰਗਰ ਨਾਥ ਜੋਗੀ ਨੇ ਆਪਣੀ ਸ਼ਕਤੀ ਨਾਲ ਉਨ੍ਹਾਂ ਦਾ ਲੋਟਾ = ਗੜਵਾ ਆਣਿ = ਲਿਆ ਕੇ ੩੦੦ ਮੀਲ ਉੱਚਾ ਅਕਾਸ਼ ਵਿਚ ਛਪਾਈ = ਛੁਪਾ ਲਿਆ, ਜਿਸ ਵਿਚ ਲੋਕੀਂ ਰਾਸ ਵੇਖਣ ਬਦਲੇ ਮਾਇਆ ਪਾ ਕੇ ਜਾਂਦੇ ਸਨ।

## ਭਗਤੀਆ ਗਈ ਭਗਤਿ ਭੁਲਿ; ਲੋਟੇ ਅੰਦਰਿ ਸੁਰਤਿ ਭੁਲਾਈ।

ਲੋਟੇ ਨੂੰ ਗ਼ਾਇਬ ਹੋਇਆ ਦੇਖ ਕੇ ਭਗਤੀਆ = ਰਾਸਧਾਰੀਆਂ ਨੂੰ ਭਗਤਿ = ਰਾਸ ਪਾਉਣੀ ਭੁੱਲ ਗਈ, ਕਿਉਂਕਿ ਉਨ੍ਹਾਂ ਦੀ ਸੁਰਤਿ = ਅੰਤਹਕਰਣ ਦਾ ਉਹ ਭੇਦ, ਜਿਸ ਦਾ ਕੰਮ ਚੇਤਾ ਹੈ, ਧਿਆਨ ਮਾਇਆ ਦੇ ਲੋਟੇ = ਗੜਵੇ ਅੰਦਰਿ = ਵਿਚ ਭੁਲਾਈ = ਭੁੱਲਿਆ ਹੋਇਆ ਸੀ, ਜਿਸ ਵਾਸਤੇ ਉਹ ਰਾਸ ਪਾ ਰਹੇ ਸਨ।

## ਬਾਬਾ ਜਾਣੀ ਜਾਣ ਪੁਰਖ; ਕਢਿਆ ਲੋਟਾ ਜਹਾ ਲੁਕਾਈ।

ਪੁਰਖ = ਪੂਰਨ ਬਾਬਾ = ਗੁਰੂ ਨਾਨਕ ਸਾਹਿਬ ਜੀ ਜਾਣੀ ਜਾਣ = ਅੰਤਰਜਾਮੀ ਸਨ, ਜੋਗੀਆਂ ਨੇ ਜਿਥੇ ਸਿੱਧੀ ਦੇ ਬਲ ਨਾਲ ਲੋਟਾ = ਗੜਵਾ ਲੁਕਾਈ = ਲੁਕਾਇਆ ਹੋਇਆ ਸੀ, ਉਥੋਂ ਕਢਿਆ = ਕੱਢ ਲਿਆ ਤੇ ਰਾਸਧਾਰੀਆਂ ਨੂੰ ਦੇ ਦਿੱਤਾ।

## ਵੇਖਿ ਚਲਿਤ੍ਰਿ; ਜੋਗੀ ਖੁਣਿਸਾਈ॥੩੯॥

ਗੁਰੂ ਨਾਨਕ ਸਾਹਿਬ ਜੀ ਦੇ ਇਸ ਚਲਿਤ੍ਰਿ = ਕੌਤਕ ਨੂੰ ਵੇਖ = ਦੇਖ ਕੇ ਜੋਗੀਆਂ ਨੇ ਮਨ ਵਿਚ ਖੁਣਿਸਾਈ = ਈਰਖਾ, ਭਾਵ ਗ਼ੁੱਸਾ ਕਰਨਾ ਕੀਤਾ॥੩੯॥

### ਪਉੜੀ ੪੦ (ਸਿੱਧਾਂ ਨਾਲ ਵਿਚਾਰ-ਵਟਾਂਦਰਾ)

## ਖਾਧੀ ਖੁਣਸਿ ਜੁਗੀਸਰਾਂ; ਗੋਸਟਿ ਕਰਨਿ ਸਭੇ ਉਠਿ ਆਈ।

ਸ਼ਿਵਰਾਤ੍ਰੀ ਦੇ ਮੇਲੇ ਵਿਚ ਕੀਤੇ ਕੌਤਕ ਨੂੰ ਵੇਖ ਕੇ ਜੁਗੀਸਰਾਂ = ਜੋਗੀਆਂ ਨੇ ਮਨ ਵਿਚ ਖੁਣਸਿ = ਈਰਖਾ ਖਾਧੀ, ਭਾਵ ਗ਼ੁੱਸਾ ਕੀਤਾ ਤੇ ਗੁਰੂ ਨਾਨਕ ਸਾਹਿਬ ਨਾਲ ਗੋਸਟਿ = ਵਿਚਾਰ-ਵਟਾਂਦਰਾ ਕਰਨ ਵਾਸਤੇ ਸਭੇ = ਸਾਰੇ ਉਠਿ = ਖੜੇ ਹੋ ਕੇ ਆਈ = ਆ ਗਏ।

## ਪੁਛੇ ਜੋਗੀ ਭੰਗਰ ਨਾਥੁ; ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ।

ਕੀਤੇ ਕੌਤਕ ਤੋਂ ਈਰਖਾ ਖਾ ਕੇ ਜੋਗੀ ਭੰਗਰ ਨਾਥ ਨੇ ਗੁਰੂ ਨਾਨਕ ਸਾਹਿਬ ਨੂੰ ਪੁਛੇ = ਪੁੱਛਿਆ ਕਿ ਤੁਹਿ = ਤੁਸੀਂ ਦੁੱਧ ਵਿਚ ਕਿਉ = ਕਿਸ ਵਾਸਤੇ ਕਾਂਜੀ ਪਾਈ = ਪਾ ਦਿੱਤੀ ਹੈ। (ਕਾਂਜੀ ਇਕ ਪ੍ਰਕਾਰ ਦਾ ਖੱਟਾ ਰਸ, ਜੋ ਰਾਈ ਆਦਿਕ ਦੇ ਮੇਲ ਤੋਂ ਬਣਦਾ ਹੈ, ਜਿਸ ਨਾਲ ਦੁੱਧ ਖੱਟਾ ਹੋ ਜਾਂਦਾ ਹੈ, ਉਸ ਦਾ ਨਾਮ ਕਾਂਜੀ ਹੈ।)

## ਫਿਟਿਆ ਚਾਟਾ ਦੁਧ ਦਾ; ਰਿੜਕਿਆ ਮਖਣੁ ਹਥਿ ਨ ਆਈ।

ਦੁੱਧ ਦਾ ਚਾਟਾ = ਮਿੱਟੀ ਦਾ ਵੱਡਾ ਘੜਾ (ਜਿਸ ਨੂੰ ਤੌਲਾ ਵੀ ਕਿਹਾ ਜਾਂਦਾ ਹੈ) ਫਿਟਿਆ = ਫਿੱਟ ਗਿਆ ਹੈ, ਜਿਸ ਕਰਕੇ ਹੁਣ ਦੁੱਧ ਰਿੜਕਣ ਨਾਲ ਮੱਖਣ ਹੱਥ ਵਿਚ ਨਹੀਂ ਆਈ = ਆਉਣਾ, ਭਾਵ ਸੰਨਿਆਸ ਦੇ ਚਾਟੇ ਵਿਚ ਸੰਸਾਰੀ ਰੀਤ ਦੀ ਕਾਂਜੀ ਪਾ ਦਿੱਤੀ ਹੈ, ਹੁਣ ਗਿਆਨ ਮੱਖਣ ਨਹੀਂ ਨਿਕਲੇਗਾ ਤੇ ਨਾ ਹੀ ਮੁਕਤੀ ਪ੍ਰਾਪਤ ਹੋਵੇਗੀ।

## ਭੇਖੁ ਉਤਾਰਿ ਉਦਾਸਿ ਦਾ; ਵਤਿ ਕਿਉ ਸੰਸਾਰੀ ਰੀਤਿ ਚਲਾਈ।

ਤੁਸੀਂ ਉਦਾਸਿ = ਤਿਆਗੀਆਂ (ਉਦਾਸੀਆਂ ਦਾ ਲਿਬਾਸ ਮੰਜੀਠੀ ਰੰਗ ਦਾ ਚੋਲਾ, ਗਲ ਕਾਲੀ ਸੇਲ੍ਹੀ, ਹੱਥ ਤੂੰਬਾ, ਸਿਰ ਉੱਚੀ ਟੋਪੀ) ਵਾਲਾ ਭੇਖੁ = ਲਿਬਾਸ ਉਤਾਰਿ = ਉਤਾਰ ਕੇ ਵਤਿ = ਮੁੜ ਦੁਬਾਰਾ ਕਿਉ = ਕਿਸ ਵਾਸਤੇ ਸੰਸਾਰੀ = ਗ੍ਰਿਹਸਥੀਆਂ ਵਾਲੀ ਰੀਤ ਚਲਾਈ = ਚਲਾ ਲਈ ਹੈ।

## ਨਾਨਕ ਆਖੇ ਭੰਗਰ ਨਾਥ; ਤੇਰੀ ਮਾਉ ਕੁਚਜੀ ਆਹੀ।

('ਕੁਚੱਜੀ' ਅੱਧਕ ਸਹਿਤ ਬੋਲੋ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਖੇ = ਕਿਹਾ ਕਿ ਹੇ ਭੰਗਰ ਨਾਥ! ਤੇਰੀ ਮਾਉ = ਮਾਂ ਰੂਪੀ ਬੁੱਧ ਕੁਚਜੀ = ਬੁਰੇ ਆਚਾਰ ਵਾਲੀ ਤੇਰੇ ਅੰਤਸ਼ਕਰਣ ਵਿਚ ਆਈ ਹੈ **ਵਾ:** ਤੇਰੀ ਸਿੱਖਿਆ ਦੇਣ ਵਾਲੀ ਮਾਂ ਵਤ ਗੋਰਖ ਨਾਥ ਖੋਟੀ ਮਤ ਵਾਲਾ ਨਿਕਲਿਆ।

## ਭਾਂਡਾ ਧੋਇ ਨ ਜਾਤਿਓਨਿ; ਭਾਇ ਕੁਚਜੇ ਫੁਲੁ ਸੜਾਈ।

ਜਿਸ ਨੇ ਨਿਸ਼ਕਾਮ ਕਰਮਾਂ ਰੂਪ ਪਾਣੀ ਨਾਲ ਅੰਤਸ਼ਕਰਣ ਰੂਪ ਭਾਂਡਾ ਨਹੀਂ ਧੋਇ = ਧੋਇਆ, ਅੰਤਸ਼ਕਰਣ ਦੀ ਮਲੀਨਤਾ ਨੂੰ ਨਹੀਂ ਜਾਤਿਓਨਿ = ਜਾਣਿਆ, ਇਸ ਕਰਕੇ ਕੁਚਜੇ = ਖੋਟੇ ਚੱਜ ਆਚਾਰ ਕਰਕੇ, ਭਾਵ ਕਰਤੱਵ ਕਰਕੇ ਤੇ ਉਪਦੇਸ਼ ਨੂੰ ਜੋ ਸ਼ੁਭ ਗੁਣਾਂ ਦਾ ਫਲ ਲੱਗਣਾ ਸੀ, ਉਸ ਦੇ ਤਾਂ ਸ਼ੁਭ ਗੁਣਾਂ ਦੇ ਫੁੱਲ ਹੀ ਸੜ ਗਏ ਅਤੇ ਬ੍ਰਹਮ ਗਿਆਨ ਦਾ ਫਲ ਕਿਥੋਂ ਲੱਗਣਾ ਸੀ।

## ਹੋਇ ਅਤੀਤੁ ਗ੍ਰਿਹਸਤਿ ਤਜਿ; ਫਿਰਿ ਉਨਹੁ ਕੇ ਘਰਿ ਮੰਗਣਿ ਜਾਈ।

ਤੁਸੀਂ ਗ੍ਰਿਹਸਥ ਨੂੰ ਤਿਆਗ ਕੇ ਅਤੀਤੁ = ਵਿਰਕਤ ਤਿਆਗੀ ਹੋਇ = ਹੋ ਗਏ ਹੋ, ਫਿਰ = ਫੇਰ ਦੁਬਾਰਾ ਉਨਹੁ = ਉਨ੍ਹਾਂ ਦੇ ਘਰ ਵਿਚ ਮੰਗਣਿ ਜਾਈ = ਜਾਂਦੇ ਹੋ। ਫਿਰ ਉਸੇ ਗ੍ਰਿਹਸਥ ਨੂੰ ਮਾੜਾ ਕਹਿੰਦੇ ਹੋ, ਨਫ਼ਰਤ ਕਰਦੇ ਹੋ, ਆਪਣੇ ਆਪ ਨੂੰ ਹੰਕਾਰ ਵਿਚ ਵੱਡੇ ਸਮਝਦੇ ਹੋ, ਭਾਵ ਮਾਂ ਕਹਿ ਕੇ ਮੰਗਦੇ ਹੋ, ਇਸਤਰੀ ਜਾਣ ਕੇ ਲੁਭਾਇਮਾਨ ਹੁੰਦੇ ਹੋ, ਇਹ ਅਸਲ ਦੇ ਵਿਚ ਅਤੀਤਪੁਣੇ ਦੇ ਦੁੱਧ ਵਿਚ ਕੁਰੀਤੀ ਰੂਪ ਕਾਂਜੀ ਤੁਸੀਂ ਪਾਈ ਹੈ। ਜੈਸਾ ਕਿ :

**ਬਿੰਦੁ ਨ ਰਾਖਹਿ ਜਤੀ ਕਹਾਵਹਿ॥ ਮਾਈ ਮਾਗਤ ਤ੍ਰੈ ਲੋਭਾਵਹਿ॥** *(ਰਾਮਕਲੀ ਮ: ੧, ਅੰਗ ੯੦੩)*

## ਬਿਨੁ ਦਿਤੇ; ਕਛੁ ਹਥਿ ਨ ਆਈ ॥੪੦॥

ਉਨ੍ਹਾਂ ਗ੍ਰਿਹਸਥੀਆਂ ਦੇ ਦਿੱਤੇ ਤੋਂ ਬਿਨੁ = ਬਗ਼ੈਰ ਤੁਹਾਡੇ ਹਥਿ = ਹੱਥਾਂ ਵਿਚ ਕਛੁ = ਕੁਝ ਵੀ ਖਾਣ-ਪੀਣ ਦਾ ਪਦਾਰਥ ਨ = ਨਹੀਂ ਆਈ = ਆਉਣਾ। ਫਿਰ ਉਹ ਗ੍ਰਿਹਸਥ ਜੋ ਦਾਤੇ ਦੀ ਨਿਆਈਂ ਹੈ ਤੇ ਤੁਸੀਂ ਗ੍ਰਿਹਸਥ ਦੇ ਦਰ 'ਤੇ ਮੰਗਣ ਵਾਲਿਆਂ ਦੀ ਨਿਆਈਂ ਹੋ, ਫਿਰ ਦਾਤੇ ਦੀ ਨਿਆਈਂ ਗ੍ਰਿਹਸਥ ਨੂੰ ਮਾੜਾ ਕਿਉਂ ਆਖਦੇ ਹੋ ॥੪੦॥

### ਪਉੜੀ ੪੧ (ਸਿੱਧਾਂ ਦੀ ਕਰਾਮਾਤ)

## ਇਹ ਸੁਣਿ ਬਚਨ ਜੋਗੀਸਰਾਂ; ਮਾਰਿ ਕਿਲਕਿ ਬਹੁ ਰੂਇ ਉਠਾਈ।

ਗੁਰੂ ਨਾਨਕ ਸਾਹਿਬ ਜੀ ਦੇ ਇਹ ਬਚਨ = ਬੋਲ, ਵਾਕ ਸੁਣਿ = ਸੁਣ ਕੇ ਜੋਗੀਸਰਾਂ (ਜੋਗੀ + ਈਸਰਾਂ) ਜੋਗੀਆਂ ਦਾ ਈਸਰਾਂ = ਮਾਲਕ ਗੋਰਖ ਨਾਥ **ਵਾ:** ਕਰਾਮਾਤਾਂ ਵਿਚ ਸਿੱਧ ਜੋਗੀ ਜੋ ਜੋਗੀਆਂ ਦੇ ਭੇਖ ਵਿਚ ਕਰਾਮਾਤਾਂ ਦੇ ਪੱਖ ਤੋਂ ਪੂਜੇ ਜਾਂਦੇ ਸਨ, ਉਸ ਗੋਰਖ ਨਾਥ ਨੇ ਈਰਖਾ ਵੱਸ ਹੋ ਕੇ ਬਹੁ = ਬਹੁਤ ਰੂਇ = ਗ਼ੁੱਸੇ ਵਿਚ ਆ ਕੇ ਕਿਲਕਿ = ਕਿਲਕਾਰੀ, ਭਾਵ ਉੱਚੀ ਧੁਨ ਦੀ ਚੀਕ ਡਰਾਉਣ ਵਾਸਤੇ ਉਠਾਈ, ਭਾਵ ਮਾਰੀ **ਵਾ:** ਰੂਇ = ਰੂਹਾਂ ਕਰਾਮਾਤਾਂ ਨਾਲ, ਭਾਵ ਜੰਤਰਾਂ, ਮੰਤਰਾਂ ਦੀ ਸ਼ਕਤੀ ਨਾਲ ਡਰਾਉਣ ਲਈ ਉਠਾਈ = ਉਠਾ ਕੇ ਭੇਜੀਆਂ।

## ਖਟ ਦਰਸਨ ਕਉ ਖੇਦਿਆ; ਕਲਿਜੁਗਿ ਨਾਨਕ ਬੇਦੀ ਆਈ।

ਬੇਦੀ ਵੰਸ਼ ਦੇ ਗੁਰੂ ਨਾਨਕ ਦੇਵ ਜੀ ਨੇ ਕਲਿਜੁਗ ਵਿਚ ਆਈ = ਆ ਕੇ ਖਟ = ਛੇ ਦਰਸਨ = ਭੇਖਾਂ ਦੇ ਜੋਗੀਆਂ ਕਉ = ਨੂੰ ਨੀਵਾਂ ਦਿਖਾਉਣ ਰੂਪ ਖੇਦਿਆ = ਦੁਖੀ ਕਰ ਦਿੱਤਾ।

## ਸਿਧਿ ਬੋਲਨਿ ਸਭ ਅਉਖਧੀਆਂ; ਤੰਤ੍ਰ ਮੰਤ੍ਰ ਕੀ ਧੁਨੋ ਚੜਾਈ।

ਫਿਰ ਸਿਧਿ = ਸਿੱਧਾਂ ਨੇ ਤੰਤ੍ਰ = ਉਹ ਸ਼ਾਸਤਰ ਜਿਨ੍ਹਾਂ ਵਿਚ ਰਿਧੀਆਂ-ਸਿਧੀਆਂ ਪ੍ਰਾਪਤ ਕਰਨ ਦੇ ਤਰੀਕੇ ਹਨ, ਮੰਤ੍ਰ = ਦੇਵਤਿਆਂ ਨੂੰ ਰਿਝਾਉਣ ਲਈ **ਵਾ:** ਕਾਰਜ-ਸਿੱਧੀ ਲਈ ਜਪਣ ਯੋਗ ਸ਼ਬਦਾਂ ਕੀ = ਦੀ ਧੁਨੋ = ਆਵਾਜ਼ ਚੜਾਈ = ਚੜ੍ਹਾ ਕੇ ਸਭ = ਸਾਰੀਆਂ ਅਉਖਧੀਆਂ = ਦਵਾਈਆਂ ਬੋਲਨਿ = ਬੋਲ ਕੇ ਦੱਸਣ ਲੱਗੇ।

## ਰੂਪ ਵਟਾਏ ਜੋਗੀਆਂ; ਸਿੰਘ ਬਾਘਿ ਬਹੁ ਚਲਿਤ ਦਿਖਾਈ।

ਕਈ ਜੋਗੀਆਂ ਨੇ ਆਪਣਾ ਰੂਪ = ਭੇਸ ਸਿੱਧੀ ਦੇ ਬਲ ਨਾਲ ਵਟਾਏ = ਬਦਲ ਲਿਆ। ਕੋਈ ਸਿੰਘ = ਸ਼ੇਰ, ਕੋਈ ਬਾਘਿ = ਬਘਿਆੜ ਬਣ ਕੇ ਬਹੁ = ਬਹੁਤ ਚਲਿਤ = ਕੌਤਕ ਦਿਖਾਈ = ਵਿਖਾਉਣ ਲੱਗੇ। ਗੁਰੂ ਜੀ ਦੇ ਉੱਤੇ ਕਰਾਮਾਤਾਂ ਦਾ ਪ੍ਰਭਾਵ ਪਾਉਣ ਦੇ ਲਈ:

## ਇਕਿ ਪਰਿ ਕਰਿ ਕੈ ਉਡਰਨਿ; ਪੰਖੀ ਜਿਵੇ ਰਹੇ ਲੀਲਾਈ।

(ਪਾਠਾਂਤ੍ਰ 'ਰਹੈ')

ਇਕ ਆਪਣੇ ਸਰੀਰ ਉੱਤੇ ਪਰਿ = ਖੰਭ ਲਾ ਕਰਕੇ ਉਡਰਨਿ = ਉੱਡਣ ਲੱਗੇ, ਜਿਵੇ = ਜਿਸ ਤਰ੍ਹਾਂ ਪੰਖੀ = ਪੰਛੀ ਲੀਲਾਈ = ਖੇਲ ਕਰਦਾ, ਉਡਾਰੀਆਂ ਮਾਰਦਾ ਰਹੇ = ਰਹਿੰਦਾ ਹੈ ਅਥਵਾ ਜਿਵੇਂ ਮੁਰਗਾਬੀ ਆਦਿਕ ਪੰਛੀ ਪਾਣੀ ਉੱਤੇ ਤਾਰੀਆਂ ਲਾਉਂਦੇ ਰਹਿੰਦੇ ਹਨ।

## ਇਕਨਾ ਨਾਗ ਹੋਇ ਪਉਣ ਛੋਡਿਆ; ਇਕਨਾ ਵਰਖਾ ਅਗਨਿ ਵਸਾਈ।

ਇਕਨਾ = ਇਕ ਨਾਗ = ਸੱਪ ਹੋਇ = ਹੋ ਕੇ ਪਉਣ = ਹਵਾ ਛੋਡਿਆ = ਛੱਡਣ ਲੱਗੇ, ਭਾਵ ਫੁੰਕਾਰੇ

ਛੱਡਣ ਲੱਗ ਪਏ। ਇਕਨਾਂ ਨੇ ਆਕਾਸ਼ ਵਿਚ ਜਾ ਕੇ ਅਗਨਿ = ਅੱਗ ਦਾ ਵਰਖਾ = ਮੀਂਹ ਵਸਾਈ = ਵਰਸਾਇਆ।

## ਤਾਰੇ ਤੋੜੇ ਭੰਗਰਿ ਨਾਥ; ਇਕ ਚੜਿ ਮਿਰਗਾਨੀ ਜਲ ਤਰਿ ਜਾਈ।

ਭੰਗਰ ਨਾਥ ਆਕਾਸ਼ ਵਿਚ ਜਾ ਕੇ ਤਾਰੇ ਤੋੜਨ ਲੱਗਾ ਅਤੇ ਇਕ ਮਿਰਗਾਨੀ = ਮਿਰਗ ਦੀ ਖੱਲੜੀ ਭਾਵ ਮਿਰਗਸ਼ਾਲਾ ਉੱਤੇ ਚੜਿ = ਬੈਠ ਕੇ ਜਲਿ = ਪਾਣੀ ਵਿਚ ਤੈਰ ਕੇ ਜਾਈ = ਜਾ ਰਿਹਾ ਹੈ ਭਾਵ ਕੋਈ ਮਿਰਗਸ਼ਾਲਾ 'ਤੇ ਬੈਠ ਕੇ ਤੈਰਨ ਲੱਗ ਪਿਆ ਕਿ ਕਿਵੇਂ ਨਾ ਕਿਵੇਂ ਕਰਾਮਾਤ ਦੇ ਪ੍ਰਭਾਵ ਹੇਠ ਗੁਰੂ ਜੀ ਆ ਜਾਣ।

## ਸਿਧਾਂ; ਅਗਨਿ ਨ ਬੁਝੈ ਬੁਝਾਈ ॥੪੧॥

('ਬੁਝੈ ਬੁਝਾਈ' ਦੋਵੇਂ ਪਦ ਪੋਲੇ ਬੋਲੋ)

ਸਿੱਧਾਂ ਦੀ ਕ੍ਰੋਧ ਦੀ ਅਗਨਿ = ਅੱਗ ਬੁਝਾਈ = ਬੁਝਾਇਆਂ ਵੀ ਬੁਝਦੀ ਨ = ਨਹੀਂ ਹੈ, ਭਾਵ ਈਰਖਾ, ਦ੍ਵੈਸ਼, ਕ੍ਰੋਧ ਦੇ ਭਾਂਬੜ ਮੱਚਦੇ ਦਿੱਸ ਰਹੇ ਹਨ, ਜੋ ਤਰ੍ਹਾਂ ਤਰ੍ਹਾਂ ਦੀਆਂ ਸ਼ਕਤੀਆਂ ਦਿਖਾ ਕੇ ਡਰਾਉਣਾ ਚਾਹੁੰਦੇ ਸਨ ॥੪੧॥

### ਪਉੜੀ ੪੨ (ਸਿੱਧਾਂ ਨਾਲ ਗੋਸ਼ਟ)

## ਸਿਧ ਬੋਲਨਿ ਸੁਣਿ ਨਾਨਕਾ; ਤੁਹਿ ਜਗਿ ਨੋ ਕਰਾਮਾਤ ਦਿਖਲਾਈ।

ਸਿੱਧ ਗੁਰੂ ਨਾਨਕ ਦੇਵ ਜੀ ਨੂੰ ਪੁਕਾਰ ਕੇ ਬੋਲਣਿ = ਕਹਿਣ ਲੱਗੇ ਕਿ ਹੇ ਨਾਨਕ ਸੁਣ! ਤੁਹਿ = ਤੁਸੀਂ ਜਗਿ = ਸੰਸਾਰ ਨੂੰ ਕਰਾਮਾਤ = ਸ਼ਕਤੀ ਦਿਖਲਾਈ = ਵਿਖਲਾਈ ਹੈ।

## ਕੁਝ ਵਿਖਾਇ ਅਸਾਂ ਨੋ; ਤੁਹਿ ਕਿਉ ਢਿਲ ਅਵੇਹੀ ਲਾਈ।

ਕੁਝ ਅਸਾਂ = ਸਾਨੂੰ ਵੀ ਵਿਖਾਇ = ਦਿਖਾਉ, ਤੁਹਿ = ਤੁਸੀਂ ਅਵੇਹੀ = ਅਜਿਹੀ ਢਿੱਲ ਕਿਉ = ਕਿਸ ਵਾਸਤੇ ਲਾਈ ਹੋਈ ਹੈ।

## ਬਾਬਾ ਬੋਲੇ ਨਾਥ ਜੀ; ਅਸਾਂ ਵੇਖਨਿ ਜੋਗੀ ਵਸਤੁ ਨ ਕਾਈ।

ਬਾਬਾ = ਗੁਰੂ ਨਾਨਕ ਦੇਵ ਜੀ ਬੋਲੇ = ਕਹਿਣ ਲੱਗੇ ਕਿ ਹੇ ਨਾਥ ਜੀ! ਅਸਾਂ = ਅਸੀਂ ਵੇਖਨਿ = ਦੇਖ ਲਿਆ ਹੈ ਕਿ ਜੋਗੀ = ਗੋਰਖ ਨਾਥ ਦੇ ਮਤ ਅਨੁਸਾਰ ਜੋਗ ਭੇਖ ਧਾਰਨ ਕਰਨ ਵਾਲੀ ਕੋਈ ਵਸਤੁ = ਚੀਜ਼ ਹੀ ਨਹੀਂ ਹੈ। ਜੇ ਤੁਸੀਂ ਦੇਖਣਾ ਚਾਹੁੰਦੇ ਹੋ ਤਾਂ ਸਾਡੇ ਕੋਲ ਇਹ ਕਰਾਮਾਤ ਹੈ:

## ਗੁਰ ਸੰਗਤ ਬਾਣੀ ਬਿਨਾ; ਦੂਜੀ ਓਟ ਨਹੀਂ ਹੈ ਰਾਈ।

ਗੁਰੂ ਦੀ ਸੰਗਤ ਅਤੇ ਗੁਰੂ ਦੀ ਬਾਣੀ ਤੋਂ ਬਿਨਾਂ ਹੋਰ ਦੂਜੀ ਓਟ = ਆਸਰਾ ਰਾਈ = ਰਤਾ ਜਿੰਨਾ ਭੀ ਨਹੀਂ ਹੈ।

## ਸਿਵ ਰੂਪੀ ਕਰਤਾ ਪੁਰਖ; ਚਲੇ ਨਾਹੀ ਧਰਤਿ ਚਲਾਈ।

ਸਿਵ = ਕਲਿਆਨ ਰੂਪੀ = ਸਰੂਪ ਵਾਲਾ ਕਰਤਾ = ਸ੍ਰਿਸ਼ਟੀ ਨੂੰ ਰਚਣ ਵਾਲਾ ਵਾਹਿਗੁਰੂ ਜੋ ਪੁਰਖ = ਵਿਆਪਕ ਹੈ, ਕਲਿਆਣ ਸਰੂਪ ਕਰਤਾ ਪੁਰਖ ਜੋ ਵਾਹਿਗੁਰੂ ਹੈ ਗੁਰੂ ਜੀ ਉਸ ਦਾ ਸਰੂਪ ਹਨ, ਸਿੱਧਾਂ ਦੀਆਂ ਕਰਾਮਾਤਾਂ ਨਾਲ ਚਲੇ = ਚਲਾਏਮਾਨ ਨਾਹੀ = ਨਹੀਂ ਹੋਏ, ਜਿਵੇਂ ਧਰਤੀ ਅਚੱਲ ਹੈ, ਇਸ ਤਰ੍ਹਾਂ ਗੁਰੂ ਜੀ

ਅਡੋਲ ਰਹੇ, ਉਨ੍ਹਾਂ ਦੀ ਕਰਾਮਾਤ ਚਲਾਈ = ਚਲਾਈਆਂ ਹੋਈਆਂ, ਭਾਵ ਵਰਤੀਆਂ ਹੋਈਆਂ ਵਿਅਰਥ ਹੋ ਗਈਆਂ, ਗੁਰੂ ਜੀ ਅਚੱਲ ਰਹੇ।

## ਸਿਧਿ ਤੰਤ੍ਰ ਮੰਤ੍ਰ ਕਰਿ ਝੜਿ ਪਏ; ਸਬਦਿ ਗੁਰੂ ਕੇ ਕਲਾ ਛਪਾਈ।

ਤੰਤ੍ਰ = ਕੁਝ ਵਸਤੂਆਂ ਇਕੱਠੀਆਂ ਕਰ ਕੇ ਸ਼ਕਤੀ ਪ੍ਰਗਟ ਕਰਨੀ, ਮੰਤ੍ਰ = ਕੁਝ ਅੱਖਰ ਇਕੱਠੇ ਕਰ ਕੇ ਬਣਾਇਆ ਹੋਇਆ ਪਦ, ਉਸ ਦੀ ਸਿੱਧੀ ਨਾਲ ਕਰਾਮਾਤ ਕਰ ਕੇ ਦਿਖਾਉਣੀ, ਸਿੱਧ ਇਹ ਸਭ ਕੁਝ ਕਰ ਕੇ ਝੜ = ਹਾਰ ਪਏ। ਕਿਉਂਕਿ ਗੁਰੂ ਜੀ ਦੇ ਸ਼ਬਦ ਨੇ ਉਨ੍ਹਾਂ ਦੀ ਕਲਾ = ਤਾਕਤ ਛਪਾਈ = ਲੁਕਾ ਦਿੱਤੀ, ਭਾਵ ਸਿੱਧਾਂ ਨੇ ਤੰਤ੍ਰ-ਮੰਤ੍ਰ ਕਰ ਕੇ ਗੁਰੂ ਜੀ ਦੇ ਮਨ ਨੂੰ ਡੁਲਾਉਣਾ ਚਾਹਿਆ, ਪਰ ਕਾਮਯਾਬ ਨਾ ਹੋ ਸਕੇ।

## ਦਦੇ ਦਾਤਾ ਗੁਰੂ ਹੈ; ਕਕੇ ਕੀਮਤਿ ਕਿਨੈ ਨ ਪਾਈ।

ਦਦੇ ਦਾ ਅਰਥ ਦਾਤਾ = ਦਾਤਾਂ ਦੇਣ ਵਾਲਾ ਗੁਰੂ ਆਪ ਹੀ ਹੈ, ਕੱਕੇ ਦਾ ਅਰਥ ਕਰਾਮਾਤਾਂ ਕਰ ਕੇ ਉਸ ਦੀ ਕੀਮਤਿ = ਮੁੱਲ ਕਿਨੈ = ਕਿਸੇ ਨੇ ਵੀ ਨ = ਨਹੀਂ ਪਾਈ = ਪਾਇਆ, ਭਾਵ ਕੋਈ ਵੀ ਅੰਤ ਨਹੀਂ ਪਾ ਸਕਿਆ।

## ਸੋ ਦੀਨ; ਨਾਨਕ ਸਤਿਗੁਰ ਸਰਣਾਈ ॥੪੨॥

ਅੰਤ ਨੂੰ ਸੋ = ਉਹ ਸਿੱਧ ਤੇ ਜੋਗੀ ਦੀਨ = ਨਿਮਰਤਾ ਵੱਸ ਹੋ ਕੇ ਸਤਿਗੁਰ = ਸਤਿਗੁਰੂ ਨਾਨਕ ਦੇਵ ਜੀ ਦੀ ਸਰਣਾਈ = ਸ਼ਰਨ ਵਿਚ ਆ ਗਏ **ਅਥਵਾ** ਦੱਦੇ ਕੱਕੇ ਦਾ ਭਾਵ ਇਕ (ੳਰ) ਹੋ ਕੇ ਸ਼ਰਣੀਂ ਪੈ ਗਏ। ਪੁਰਾਤਨ ਗਿਆਨੀ ਸਿੰਘ ਇਹ ਅਰਥ ਵੀ ਕਰਦੇ ਆ ਰਹੇ ਹਨ॥੪੨॥

### ਪਉੜੀ ੪੩ (ਸਤਿਨਾਮ ਦਾ ਪ੍ਰਤਾਪ)

## ਬਾਬਾ ਬੋਲੇ ਨਾਥ ਜੀ; ਸਬਦੁ ਸੁਨਹੁ ਸਚੁ ਮੁਖਹੁ ਅਲਾਈ।

ਬਾਬਾ = ਗੁਰੂ ਨਾਨਕ ਸਾਹਿਬ ਜੀ ਬੋਲੇ = ਬੋਲਣ ਲੱਗੇ ਕਿ ਹੇ ਨਾਥ ਜੀ ! ਮੈਂ ਸੱਚ ਮੁਖਹੁ = ਮੂੰਹ ਵਿੱਚੋਂ ਅਲਾਈ = ਬੋਲਦਾ ਹਾਂ ਤੇ ਤੁਸੀਂ ਉਸ ਸ਼ਬਦ ਨੂੰ ਸੁਨਹੁ = ਸੁਣਨਾ ਕਰੋ। ਕਿਉਂਕਿ :

## ਬਾਝੋਂ ਸਚੇ ਨਾਮ ਦੇ; ਹੋਰ ਕਰਾਮਾਤ ਅਸਾਂ ਤੇ ਨਾਹੀ।

ਇਕ ਪਰਮਾਤਮਾ ਦੇ ਸੱਚੇ ਨਾਮ ਤੋਂ ਬਾਝੋਂ = ਬਿਨਾਂ ਹੋਰ ਕਰਾਮਾਤ = ਸ਼ਕਤੀਆਂ ਅਸਾਂ ਤੇ = ਸਾਡੇ ਕੋਲ ਨਾਹੀ = ਨਹੀਂ ਹਨ।

## ਬਸਤਰਿ ਪਹਿਰੋ ਅਗਨਿ ਕੇ; ਬਰਫ ਹਿਮਾਲੇ ਮੰਦਰਿ ਛਾਈ।

ਜੇਕਰ ਮੈਂ ਗਰਮੀ ਦੇ ਵਿਚ ਅਗਨਿ = ਅੱਗ ਦੇ ਬਸਤਰਿ = ਕੱਪੜੇ ਪਹਿਰੋ = ਪਹਿਨ ਲਵਾਂ, ਜੇਕਰ ਸਰਦੀ ਦੀ ਰੁੱਤ ਅੰਦਰ ਹਿਮਾਲੇ = ਹਿਮਾਲਿਆ ਦੇ ਪਰਬਤ ਦੀ ਬਰਫ਼ ਵਿਚ ਮੰਦਰਿ = ਘਰ ਛਾਈ = ਬਣਾ ਲਵਾਂ।

## ਕਰੋ ਰਸੋਈ ਸਾਰ ਦੀ; ਸਗਲੀ ਧਰਤੀ ਨਥਿ ਚਲਾਈ।

ਜੇਕਰ ਮੈਂ ਸਾਰ = ਲੋਹੇ[1] ਦਾ ਰਸੋਈ = ਭੋਜਨ ਬਣਾ ਕੇ ਖਾਣਾ ਕਰੋ = ਕਰਾਂ, ਸਗਲੀ = ਸਾਰੀ

---

੧. ੨੧ ਮਣ ਲੋਹੇ ਨੂੰ ਅੱਗ ਵਿਚ ਪਾ ਪਾ ਕੇ ਤੇ ਕੁੱਟ ਕੇ ਮੈਲ ਲਾਹੁੰਦਿਆਂ ਜਦੋਂ ੨੧ ਮਣ ਲੋਹੇ ਵਿੱਚੋਂ ਇਕ ਸੇਰ ਪੱਕਾ ਰਹਿ ਜਾਵੇ, ਉਸ ਨੂੰ 'ਸਾਰ ਲੋਹਾ' ਕਹਿੰਦੇ ਹਨ।

ਧਰਤੀ = ਪ੍ਰਿਥਵੀ ਨੂੰ ਨਥਿ = ਨਕੇਲ ਪਾ ਕੇ ਆਪਣੇ ਹੁਕਮ ਵਿਚ ਚਲਾਈ = ਚਲਾਉਣਾ ਕਰਾਂ, ਭਾਵ ਜਿਵੇਂ ਨੱਥ ਵਾਲੇ ਪਸ਼ੂ ਨੂੰ ਆਪਣੇ ਅਧੀਨ ਕਰ ਕੇ ਤੋਰ ਲਈਦਾ ਹੈ, ਇਉਂ ਧਰਤੀ ਨੂੰ ਤੋਰ ਲਵਾਂ।

## ਏਵਡ ਕਰੀ ਵਿਥਾਰ ਕਉ; ਸਗਲੀ ਧਰਤੀ ਹਕੀ ਜਾਈ।

ਜੇਕਰ ਏਵਡ = ਇਤਨਾ ਵੱਡਾ ਵਿਥਾਰ = ਵਿਸਥਾਰ ਕਉ = ਨੂੰ ਕਰੀ = ਕਰ ਲਵਾਂ ਕਿ ਸਗਲੀ = ਸਾਰੀ ਧਰਤੀ = ਪ੍ਰਿਥਵੀ ਹਕੀ = ਹੱਕ ਕੇ ਅੱਗੇ ਅੱਗੇ ਚਲਾਈ = ਚਲਾਉਣਾ ਕਰਾਂ।

## ਤੋਲੀ ਧਰਤਿ ਅਕਾਸ ਦੁਇ; ਪਿਛੇ ਛਾਬੇ ਟੰਕ ਚੜਾਈ।

ਜੇਕਰ ਧਰਤਿ = ਪ੍ਰਿਥਵੀ ਤੇ ਅਕਾਸ = ਅਸਮਾਨ ਦੁਇ = ਦੋਹਾਂ ਨੂੰ ਤੱਕੜੀ ਵਿਚ ਪਾ ਕੇ ਤੋਲੀ = ਤੋਲਾਂ ਤੇ ਪਿੱਛੋਂ ਛਾਬੇ = ਤੱਕੜੀ ਦੇ ਇਕ ਪੱਲੜੇ ਵਿਚ ਟੰਕੁ = ਚਾਰ ਮਾਸੇ ਦਾ ਤੋਲ ਚੜਾਈ = ਚਾੜ੍ਹ ਦੇਵਾਂ, ਭਾਵ ਧਰਤੀ ਤੇ ਆਕਾਸ਼ ਦੋਵਾਂ ਦਾ ਵਜ਼ਨ ਚਾਰ ਮਾਸੇ ਕਰ ਦੇਵਾਂ, ਭਾਵ ਸ਼ਕਤੀ ਨਾਲ ਇਤਨਾ ਸੂਖਮ ਕਰ ਦੇਵਾਂ।

## ਏਹ ਬਲੁ ਰਖਾਂ ਆਪੁ ਵਿਚਿ; ਜਿਸ ਆਖਾ ਤਿਸ ਪਾਸਿ ਕਰਾਈ।

ਏਹ = ਇਤਨਾ ਬਲੁ = ਜ਼ੋਰ ਆਪਣੇ ਵਿਚਿ = ਅੰਦਰ ਰੱਖਾਂ ਕਿ ਜਿਸ ਨੂੰ ਜੋ ਵੀ ਆਖਾਂ ਤਿਸ = ਉਸ ਪਾਸਿ = ਪਾਸੋਂ ਕਰਾਈ = ਕਰਵਾ ਲਵਾਂ, ਪਰ ਇਹ ਸਭ ਕੁਝ ਨਾਮ ਤੋਂ ਬਿਨਾਂ ਬੇਕਾਰ ਹੈ।

## ਸਤਿਨਾਮੁ ਬਿਨ; ਬਾਦਰਿ ਛਾਈ ॥੪੩॥

ਸਤਿਨਾਮੁ = ਸੱਚੇ ਨਾਮ ਤੋਂ ਬਿਨ = ਬਗ਼ੈਰ ਇਹ ਸਭ ਕੁਝ ਬਾਦਰਿ = ਬੱਦਲਾਂ ਦੀ ਛਾਈ = ਛਾਂ ਵਾਂਗੂੰ ਅਨਿਸਥਰ ਹੈ ਭਾਵ ਨਾਸ਼ਵਾਨ ਹੈ॥੪੩॥ ਜੈਸਾ ਕਿ :

**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ...॥** *(ਟੋਡੀ ਮ: ੫, ਅੰਗ ੭੧੭)*

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥** *(ਸਿਰੀਰਾਗ ਮ: ੧, ਅੰਗ ੧੪)*

### ਪਉੜੀ ੪੪ (ਮੁਲਤਾਨ ਦੀ ਯਾਤਰਾ)

## ਬਾਬੇ ਕੀਤੀ ਸਿਧਿ ਗੋਸ਼ਟਿ; ਸਬਦਿ ਸਾਂਤਿ ਸਿਧਾ ਵਿਚਿ ਆਈ।

ਬਾਬੇ = ਗੁਰੂ ਨਾਨਕ ਦੇਵ ਜੀ ਨੇ ਸਿਧਿ = ਸਿੱਧੀਆਂ ਵਾਲੇ ਜੋਗੀਆਂ ਨਾਲ ਗੋਸ਼ਟਿ = ਵਿਚਾਰ-ਵਟਾਂਦਰਾ ਕੀਤਾ ਅਤੇ ਸ਼ਬਦ-ਗੁਰੂ ਦੇ ਪ੍ਰਤਾਪ ਨਾਲ ਸਿੱਧਾਂ ਦੇ ਮਨ ਵਿਚ ਸਾਂਤਿ = ਸ਼ਾਂਤੀ, ਭਾਵ ਸਹਿਜ ਅਡੋਲਤਾ ਆਈ = ਆ ਗਈ।

## ਜਿਣਿ ਮੇਲਾ ਸ਼ਿਵਰਾਤਿ ਦਾ; ਖਟ ਦਰਸਨ ਆਦੇਸਿ ਕਰਾਈ।

ਗੁਰੂ ਨਾਨਕ ਸਾਹਿਬ ਜੀ ਨੇ ਸ਼ਬਦ ਦੇ ਪ੍ਰਤਾਪ ਨਾਲ ਸ਼ਿਵਰਾਤ੍ਰੀ ਦਾ ਮੇਲਾ ਜਿਣਿ = ਜਿੱਤ ਲਿਆ ਤੇ ਖਟ = ਛੇ ਦਰਸਨ = ਭੇਖਾਂ ਵਾਲੇ ਜੋਗੀਆਂ ਨੇ ਗੁਰੂ ਨਾਨਕ ਸਾਹਿਬ ਨੂੰ ਆਦੇਸਿ = ਨਮਸਕਾਰ ਕਰਾਈ = ਕੀਤੀ।

## ਸਿਧਿ ਬੋਲਨਿ ਸੁਭ ਬਚਨ; ਧੰਨੁ ਨਾਨਕ ਤੇਰੀ ਵਡੀ ਕਮਾਈ।

ਸਿੱਧ ਸ਼ੁਭ = ਸ੍ਰੇਸ਼ਟ ਬਚਨ = ਬੋਲ ਬੋਲਨਿ = ਕਹਿਣ ਲੱਗੇ ਕਿ ਨਾਨਕ = ਹੇ ਗੁਰੂ ਨਾਨਕ ਸਾਹਿਬ ਜੀ! ਤੁਸੀਂ ਧੰਨ ਹੋ ਅਤੇ ਤੇਰੀ = ਤੁਹਾਡੀ ਕਮਾਈ = ਕਰਨੀ ਵੀ ਬਹੁਤ ਵੱਡੀ ਹੈ, ਭਾਵ ਤੁਹਾਡੀ ਘਾਲਣਾ ਕਮਾਈ ਬਹੁਤ ਸ੍ਰੇਸ਼ਟ ਤੇ ਉੱਚੀ ਹੈ।

## ਵਡਾ ਪੁਰਖੁ ਪ੍ਰਗਟਿਆ; ਕਲਿਜੁਗ ਅੰਦਰ ਜੋਤਿ ਜਗਾਈ।

ਵੱਡਾ = ਸ਼ਿਰੋਮਣੀ ਪੁਰਖ = ਜੋ ਸਭ ਵਿਚ ਵਿਆਪਕ ਹੈ, ਭਾਵ ਪਰਮਾਤਮਾ ਰੂਪ ਹੋ ਕਰਕੇ ਪ੍ਰਗਟਿਆ = ਜ਼ਾਹਰ ਹੋਇਆ ਹੈ ਅਤੇ ਕਲਿਜੁਗ (ਕਲਿ + ਜੁਗ) ਕਲਿ = ਕਲੇਸ਼ਾਂ, ਭਾਵ ਲੜਾਈ ਝਗੜਿਆਂ ਵਾਲੇ ਸਮੇਂ ਅੰਦਰ = ਵਿਚ ਪਰਮਾਤਮਾ ਦੇ ਨਾਮ ਦੀ ਜੋਤਿ = ਰੋਸ਼ਨੀ ਜਗਾਈ = ਜਗਾ ਦਿੱਤੀ ਹੈ।

## ਮੇਲਿਓ ਬਾਬਾ ਉਠਿਆ; ਮੁਲਤਾਨੇ ਦੀ ਜਾਰਤਿ ਜਾਈ।

ਸਿੱਧਾਂ ਦੇ ਮਨ ਨੂੰ ਸ਼ਾਂਤੀ ਬਖ਼ਸ਼ ਕੇ ਬਾਬਾ = ਗੁਰੂ ਨਾਨਕ ਸਾਹਿਬ ਜੀ ਸ਼ਿਵਰਾਤ੍ਰੀ ਦੇ ਮੇਲਿਓ = ਮੇਲੇ ਤੋਂ ਉੱਠ ਕੇ ਮੁਲਤਾਨ ਦੀ ਜਾਰਤਿ = ਯਾਤਰਾ ਵਾਸਤੇ ਜਾਈ = ਚੱਲ ਪਏ। ਸਿੱਧਾਂ ਨੂੰ ਸਿੱਧੇ ਰਸਤੇ ਪਾ ਕੇ ਗੁਰੂ ਜੀ ਨੇ ਸੁਣਿਆ ਕਿ ਮੁਲਤਾਨ ਦੇ ਪੀਰ ਖ਼ੁਦਾ ਦੀ ਬੰਦਗੀ ਛੱਡ ਕੇ ਆਪਣੀ ਪੂਜਾ ਕਰਵਾ ਰਹੇ ਹਨ ਤਾਂ ਗੁਰੂ ਜੀ ਇਨ੍ਹਾਂ ਨੂੰ ਸਿੱਧੇ ਰਸਤੇ ਪਾਉਣ ਲਈ, ਨਾਮ ਨਾਲ ਜੋੜਨ ਲਈ ਹੁਣ ਸਿੱਧਾਂ ਤੋਂ ਬਾਅਦ ਮੁਲਤਾਨ ਦੇ ਪੀਰਾਂ ਨੂੰ ਸਰ ਕਰਨ ਲਈ ਤੁਰ ਪਏ।

## ਅਗੋ ਪੀਰ ਮੁਲਤਾਨ ਦੇ; ਦੁਧਿ ਕਟੋਰਾ ਭਰਿ ਲੈ ਆਈ।

ਅਗੋ = ਅੱਗੇ ਮੁਲਤਾਨ ਦੇ ਪੀਰ ਦੁੱਧ ਦਾ ਕਟੋਰਾ = ਖੁੱਲ੍ਹੇ ਮੂੰਹ ਦਾ ਧਾਤ ਦਾ ਪਿਆਲਾ, ਛੰਨਾ ਕਿਨਾਰਿਆਂ ਤਕ ਭਰ ਕੇ ਲੈ ਆਈ = ਆਏ। ਮੁਲਤਾਨ ਦੇ ਪੀਰਾਂ ਨੂੰ ਗੁਰੂ ਜੀ ਦਾ ਨਾਮ ਸੁਣ ਕੇ ਹਫ਼ੜਾ-ਦਫ਼ੜੀ ਪੈ ਗਈ ਕਿ ਲੋਕੀਂ ਸਿੱਧਾਂ ਨੂੰ ਛੱਡ ਕੇ ਪਰਮਾਤਮਾ ਨੂੰ ਮੰਨਣ ਲੱਗ ਪਏ ਹਨ। ਇਹ ਉਨ੍ਹਾਂ ਨੂੰ ਜਿੱਤ ਕੇ ਆਏ ਹਨ। ਅਸੀਂ ਇਨ੍ਹਾਂ ਨੂੰ ਇਸ ਤਰੀਕੇ ਨਾਲ ਮੋੜ ਦੇਈਏ ਤੇ ਦੁੱਧ ਦਾ ਕਟੋਰਾ ਭਰ ਕੇ ਲਿਆਉਣ ਦਾ ਮਤਲਬ ਸੀ ਕਿ ਇਥੇ ਮੁਲਤਾਨ ਰੂਪੀ ਕਟੋਰਾ ਤਾਂ ਪੀਰਾਂ ਰੂਪ ਦੁੱਧ ਨਾਲ ਪਹਿਲਾਂ ਹੀ ਭਰਿਆ ਹੋਇਆ ਹੈ। ਤੁਸੀਂ ਹੁਣ ਇਨ੍ਹਾਂ ਵਿਚ ਕਿਵੇਂ ਸਮਾਵੋਗੇ। ਇਹ ਸੂਚਨਾ ਕਟੋਰੇ ਦੁਆਰਾ ਸੈਨਤ ਨਾਲ ਸਮਝਾਈ ਕਿ ਜਿਵੇਂ ਦੁੱਧ ਦੇ ਕਟੋਰੇ ਵਿਚ ਹੋਰ ਕੁਝ ਨਹੀਂ ਪਾਇਆ ਜਾ ਸਕਦਾ, ਇਸੇ ਤਰ੍ਹਾਂ ਮੁਲਤਾਨ ਵਿਚ ਹੋਰ ਓਪਰਾ ਪੀਰ ਨਹੀਂ ਠਹਿਰ ਸਕਦਾ। ਤੁਸੀਂ ਇਨ੍ਹਾਂ ਪੀਰਾਂ ਵਿਚ ਕਿਵੇਂ ਟਿਕੋਗੇ?

## ਬਾਬੇ ਕਢਿ ਕਰਿ ਬਗਲ ਤੇ;<br>ਚੰਬੇਲੀ ਦੁਧ ਵਿਚਿ ਮਿਲਾਈ।

ਬਾਬੇ = ਗੁਰੂ ਨਾਨਕ ਸਾਹਿਬ ਜੀ ਨੇ ਬਗਲ = ਝੋਲੀ ਵਿੱਚੋਂ ਮਿਸ਼ਰੀ ਕੱਢ ਕਰ ਕੇ ਦੁੱਧ ਵਿਚ ਮਿਲਾਈ = ਮਿਲਾ ਦਿੱਤੀ ਭਾਵ ਜਿਵੇਂ ਦੁੱਧ ਵਿਚ ਮਿਸ਼ਰੀ ਮਿਲ ਕੇ ਦੁੱਧ ਨੂੰ ਮਿੱਠਾ ਕਰ ਦੇਂਦੀ ਹੈ, ਇਸੇ ਤਰ੍ਹਾਂ ਅਸੀਂ ਤੁਹਾਡੇ ਵਿਚ ਮਿਲ ਕੇ ਤੁਹਾਡੇ ਅੰਦਰ ਮਿਸ਼ਰੀ ਦੀ ਨਿਆਈਂ ਪ੍ਰੇਮਾ-ਭਗਤੀ ਦੀ ਮਿਠਾਸ ਪੈਦਾ ਕਰ ਕੇ ਜਾਵਾਂਗੇ ਅਤੇ ਚੰਬੇਲੀ = ਚੰਦਰਮਾ ਜਿਹੇ ਚਿੱਟੇ ਫੁੱਲਾਂ ਦੀ ਵੇਲ ਨਾਲੋਂ ਫੁੱਲ ਤੋੜ ਕੇ ਦੁੱਧ ਉੱਤੇ ਰੱਖ ਦਿੱਤਾ ਅਤੇ ਜਣਾਇਆ ਕਿ ਜਿਵੇਂ ਚਮੇਲੀ ਦਾ ਫੁੱਲ ਦੁੱਧ ਉੱਤੇ ਰਹਿ ਕੇ ਕਟੋਰੇ ਨੂੰ ਉੱਛਲਣ ਵੀ ਨਹੀਂ ਦਿੰਦਾ ਅਤੇ ਦੁੱਧ ਨਾਲ ਮਿਲਾਪ ਵੀ ਕਰ ਲੈਂਦਾ ਹੈ ਅਤੇ ਰਹਿੰਦਾ ਵੀ ਨਿਰਲੇਪ ਹੈ। ਇਸੇ ਤਰ੍ਹਾਂ ਮੁਲਤਾਨ

ਰੂਪ ਕਟੋਰੇ ਦੇ ਦੁੱਧ ਵਾਂਗ ਬਹੁਤ ਗਿਣਤੀ ਦੇ ਪੀਰਾਂ ਵਿਚ ਨਿਰਲੇਪ ਵੀ ਰਹਾਂਗੇ, ਸਿਧਾਂਤ ਕਰਕੇ ਤੁਹਾਡੇ ਵਿਚ ਮਿਲੇ ਵੀ ਰਹਾਂਗੇ ਤੇ ਸਿਧਾਂਤ ਕਰਕੇ ਨਿਰਲੇਪ ਵੀ ਰਹਾਂਗੇ। ਇਸ ਗੱਲ ਦੀ ਕੋਈ ਚਿੰਤਾ ਨਾ ਕਰੋ ਕਿ ਤੁਹਾਡੇ ਵਿਚ ਕਿਵੇਂ ਰਹਾਂਗੇ।

***ਨੋਟ :*** ਮਿਸ਼ਰੀ ਦੀ ਗੱਲ ਪੁਰਾਣੇ ਟੀਕੇ ਵਿਚ ਪੰਡਿਤ ਨਾਰਾਇਣ ਸਿੰਘ ਮੁਜੰਗਾਂ ਵਾਲਿਆਂ ਨੇ ਕੀਤੀ ਹੈ। ਹੋਰ ਕਿਸੇ ਟੀਕੇ ਵਿਚ ਨਹੀਂ ਮਿਲਦੀ।

## ਜਿਉ ਸਾਗਰ ਵਿਚਿ; ਗੰਗ ਸਮਾਈ ॥੪੪॥

ਜਿਉ = ਜਿਸ ਤਰ੍ਹਾਂ ਸਾਗਰ = ਸਮੁੰਦਰ ਵਿਚ ਗੰਗਾ ਸਮਾਈ = ਲੀਨ ਹੋ ਜਾਂਦੀ ਹੈ। ਜਿਵੇਂ ਗੰਗਾ ਸਾਗਰ ਵਿਚ ਜਾ ਕੇ ਇਕ-ਮਿਕ ਹੋ ਗਈ। ਖਾਰੇ ਪਾਣੀ ਨਾਲ ਗੰਗਾ ਦਾ ਪਾਣੀ ਵਿਰੋਧ ਨਹੀਂ ਕਰਦਾ, ਇਕ-ਮਿਕ ਹੋ ਗਏ। ਗੰਗਾ ਦਾ ਪਾਣੀ ਨਿਰਮਲ ਤੇ ਮਿਠਾਸ ਵਾਲਾ ਹੈ। ਅਸੀਂ ਨਿਰੰਕਾਰ ਦੇ ਨਿਰਮਲ ਸਿਧਾਂਤ ਦੀ ਗੰਗਾ ਲੈ ਕੇ ਆਏ ਹਾਂ ਜੋ ਤੁਹਾਡੇ ਖਾਰੇਪਣ ਨੂੰ ਮਿੱਠਾ ਤਾਂ ਕਰੇਗੀ ਪਰ ਤੁਹਾਨੂੰ ਵੱਖਰੇਪਣ ਦੀ ਤਕਲੀਫ਼ ਵੀ ਨਹੀਂ ਹੋਣ ਦੇਵੇਗੀ। ਮੈਂ ਭਗਤੀ ਦੀ ਮਿਠਾਸ ਨਾਲ ਤੁਹਾਡੇ ਵਿਚ ਪਿਆਰ ਵੰਡ ਕੇ ਜਾਵਾਂਗਾ। ਤੁਹਾਡੇ ਦ੍ਵੈਸ਼ ਰੂਪੀ ਖਾਰੇਪਣ ਨੂੰ ਦੂਰ ਕਰ ਕੇ ਪਿਆਰ ਦੀ ਮਿਠਾਸ ਪੈਦਾ ਕਰ ਕੇ ਜਾਵਾਂਗਾ।

ਉਪਰੋਕਤ ਤੁਕਾਂ ਵਿਚ ਜੋ ਮੁਲਤਾਨ ਦੇ ਪੀਰਾਂ ਦੀ ਵਾਰਤਾ ਲਿਖੀ ਹੈ, ਅਸਲ ਵਿਚ ਇਨ੍ਹਾਂ ਪੀਰਾਂ ਵਿੱਚੋਂ ਇਕ ਪੀਰ ਮੱਕੇ ਵਿਚ ਗੁਰੂ ਜੀ ਦੇ ਦਰਸ਼ਨ ਕਰ ਚੁੱਕਾ ਸੀ। ਗੁਰੂ ਜੀ ਦੀ ਬਰਕਤ ਤੋਂ ਚੰਗੀ ਤਰ੍ਹਾਂ ਜਾਣੂ ਸੀ, ਜਿਸ ਦੀ ਬਰਕਤ ਨਾਲ ਮੱਕਾ ਘੁੰਮਿਆ। ਇਸ ਪੀਰ ਨੇ ਦੁੱਧ ਦਾ ਕਟੋਰਾ ਭਰ ਕੇ ਲਿਆਂਦਾ ਸੀ, ਤਰੀਕੇ ਨਾਲ ਜਣਾਇਆ ਸੀ ਕਿ ਇਥੇ ਹੋਰ ਕੋਈ ਪੀਰ ਸਮਾਅ ਨਹੀਂ ਸਕਦਾ। ਗੁਰੂ ਜੀ ਨੇ ਦੁੱਧ ਵਿਚ ਦੋ ਚੀਜ਼ਾਂ ਮਿਲਾਉਣ ਦਾ ਉਨ੍ਹਾਂ ਨੂੰ ਇਸ਼ਾਰਾ ਕੀਤਾ ਕਿ ਮੁਲਤਾਨ ਦੇ ਪੀਰਾਂ ਵਿਚ ਮੇਰੇ ਲਈ ਇਉਂ ਜਗ੍ਹਾ ਹੁੰਦੀ ਹੈ ਜਿਵੇਂ ਦੁੱਧ ਦੇ ਉਪਰ ਚਮੇਲੀ ਦੇ ਫੁੱਲ ਦੀ ਜਗ੍ਹਾ ਹੁੰਦੀ ਹੈ, ਜਿਵੇਂ ਮਿਸ਼ਰੀ ਦੁੱਧ ਵਿਚ ਮਿਲ ਕੇ ਦੁੱਧ ਨੂੰ ਮਿੱਠਾ ਤਾਂ ਕਰਦੀ ਹੈ, ਪਰ ਦੁੱਧ ਨੂੰ ਕੋਈ ਤਕਲੀਫ਼ ਵੀ ਨਹੀਂ ਦਿੰਦੀ ਅਤੇ ਦੁੱਧ ਦੇ ਵਿਚ ਮਿਲ ਜਾਂਦੀ ਹੈ। ਮਿਸ਼ਰੀ ਤਾਂ ਦੁੱਧ ਵਿਚ ਮਿਲ ਕੇ ਲੀਨ ਹੋ ਜਾਂਦੀ ਹੈ। ਅਸੀਂ ਭਗਤੀ ਦੀ ਮਿਠਾਸ, ਖ਼ੁਦਾ ਦਾ ਪ੍ਰੇਮ ਮਿਸ਼ਰੀ ਵਿਚ ਮਿਲਾ ਕੇ ਚਮੇਲੀ ਦੇ ਫੁੱਲ ਦੀ ਤਰ੍ਹਾਂ ਨਿਰਲੇਪ ਤੇ ਵੱਖਰੇ ਹੀ ਰਹਾਂਗੇ। ਮਿਸ਼ਰੀ ਦੀ ਤਰ੍ਹਾਂ ਤੁਹਾਡਾ ਰੂਪ ਨਹੀਂ ਬਣਾਂਗੇ॥੪੪॥

### ਪਉੜੀ ੪੫ (ਸ੍ਰੀ ਗੁਰੂ ਅੰਗਦ ਦੇਵ ਜੀ)

## ਜਾਰਤਿ ਕਰਿ ਮੁਲਤਾਨ ਦੀ; ਫਿਰਿ ਕਰਤਾਰਪੁਰੇ ਨੋ ਆਇਆ।

ਮੁਲਤਾਨ ਦੀ ਜਾਰਤਿ = ਯਾਤਰਾ ਸਮੇਂ ਜਿੱਤ ਪ੍ਰਾਪਤ ਕਰਿ = ਕਰ ਕੇ ਫਿਰਿ = ਫੇਰ ਗੁਰੂ ਨਾਨਕ ਦੇਵ ਜੀ ਕਰਤਾਰਪੁਰੇ = ਕਰਤਾਰਪੁਰ ਸਾਹਿਬ ਨੋ = ਨੂੰ ਆਇਆ = ਆ ਗਏ। ਇਉਂ ਮਹਾਰਾਜ ਸਾਰੀਆਂ ਦਿਸ਼ਾਂ ਦੇ ਸਿੱਧਾਂ, ਪੀਰਾਂ ਨੂੰ ਜਿੱਤ ਕੇ ਵਾਪਸ ਆ ਗਏ।

## ਚੜੈ ਸਵਾਈ ਦਿਹਿ ਦਿਹੀ; ਕਲਿਜੁਗ ਨਾਨਕ ਨਾਮ ਧਿਆਇਆ।

ਗੁਰੂ ਜੀ ਦਾ ਪ੍ਰਤਾਪ ਦਿਹਿ ਦਿਹੀ = ਦਿਨੋ ਦਿਨ ਸਵਾਈ = ਅਧਿਕ ਤੋਂ ਅਧਿਕ ਚੜੈ = ਚੜ੍ਹ ਰਿਹਾ ਹੈ ਕਿਉਂਕਿ ਕਲਿਜੁਗ (ਕਲਿ + ਜੁਗ) ਭਾਵ ਕਲਿ = ਕਲੇਸ਼ਾਂ, ਭਾਵ ਝਗੜਿਆਂ ਵਾਲੇ ਸਮੇਂ ਅੰਦਰ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦਾ ਨਾਮ ਧਿਆਇਆ = ਧਿਆਉਣਾ ਕੀਤਾ ਅਤੇ ਲੋਕਾਂ ਨੂੰ ਧਿਆਉਣ ਦੀ ਪ੍ਰੇਰਨਾ ਦਿੱਤੀ ਹੈ।

## ਵਿਣੁ ਨਾਵੈ ਹੋਰੁ ਮੰਗਣਾ; ਸਿਰਿ ਦੁਖਾ ਦੇ ਦੁਖ ਸਬਾਇਆ।

ਪਰਮਾਤਮਾ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਜੋ ਰਿਧੀਆਂ ਸਿਧੀਆਂ ਆਦਿਕ ਦਾ **ਵਾ:** ਹੋਰ ਪਦਾਰਥਾਂ ਦਾ ਮੰਗਣਾ ਹੈ, ਉਸ ਨਾਲ ਦੁੱਖਾਂ ਦੇ ਸਿਰ ਦੁੱਖ ਮਿਲਦਾ ਹੈ, ਭਾਵ ਕਸ਼ਟ ਸਬਾਇਆ = ਵਿਆਪਦਾ ਹੈ। ਜੈਸਾ ਕਿ :

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥** *(ਰਾਮਕਲੀ ਕੀ ਵਾਰ ਮ: ੫, ਅੰਗ ੯੫੮)*

## ਮਾਰਿਆ ਸਿਕਾ ਜਗਤਿ ਵਿਚਿ; ਨਾਨਕ ਨਿਰਮਲ ਪੰਥ ਚਲਾਇਆ।

ਗੁਰੂ ਨਾਨਕ ਦੇਵ ਜੀ ਨੇ ਸਤਿਨਾਮ ਰੂਪੀ ਉਪਦੇਸ਼ ਦਾ ਸਿੱਕਾ ਜਗਤਿ = ਸੰਸਾਰ ਵਿਚ ਮਾਰਿਆ = ਚਲਾਇਆ ਅਤੇ ਨਿਰਮਲ = ਮੈਲ ਤੋਂ ਰਹਿਤ, ਸ਼ੁੱਧ, ਭਾਵ ਹਉਮੈ ਰੂਪੀ ਮੈਲ ਤੋਂ ਰਹਿਤ ਪੰਥ = ਰਸਤਾ ਚਲਾਇਆ = ਤੋਰਿਆ ਹੈ। ਅੱਗੇ ਚੱਲ ਕੇ ਦਸਵੇਂ ਜਾਮੇ ਵਿਚ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਦਾ ਨਾਂ ਦਿੱਤਾ। ਖ਼ਾਲਸਾ ਸ਼ਬਦ ਫ਼ਾਰਸੀ ਦਾ ਹੈ, ਜਿਸ ਦਾ ਅਰਥ ਵੀ ਨਿਰਮਲ ਭਾਵ ਸ਼ੁੱਧ ਹੈ। ਦੋਨਾਂ ਸ਼ਬਦਾਂ ਦੀ ਅਭੇਦਤਾ ਹੈ—ਸ਼ੁੱਧ ਅਤੇ ਖ਼ਾਲਸ।

## ਥਾਪਿਆ ਲਹਿਣਾ ਜੀਵਦੇ; ਗੁਰਿਆਈ ਸਿਰਿ ਛਤ੍ਰ ਫਿਰਾਇਆ।

ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਜੀਵਦੇ = ਜੀਵਨ ਕਾਲ ਵਿਚ ਹੀ ਭਾਈ ਲਹਿਣਾ ਜੀ ਨੂੰ ਆਪਣੀ ਗੁਰਤਾ ਗੱਦੀ ਦਾ ਵਾਰਸ ਇਸਥਿਤ ਕੀਤਾ, ਭਾਵ ਟਿਕਾਇਆ ਅਤੇ ਉਨ੍ਹਾਂ ਦੇ ਸਿਰ ਉੱਤੇ ਗੁਰਿਆਈ = ਗੁਰੂ ਪਦਵੀ ਦਾ ਛਤ੍ਰ = ਜੱਸ ਫਿਰਾਇਆ = ਝੁਲਾ ਦਿੱਤਾ ਅਤੇ ਪ੍ਰਤੱਖ ਛਤ੍ਰ ਭੀ ਗੁਰਤਾ ਗੱਦੀ ਦਾ ਚਿੰਨ੍ਹ ਬਖ਼ਸ਼ਿਆ।

## ਜੋਤੀ ਜੋਤਿ ਮਿਲਾਇਕੈ; ਸਤਿਗੁਰ ਨਾਨਕ ਰੂਪ ਵਟਾਇਆ।

ਗੁਰੂ ਜੀ ਨੇ ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਦੀ ਜੋਤਿ ਨਾਲ ਮਿਲਾਇਕੈ = ਮਿਲਾ ਦਿੱਤੀ ਤੇ ਸਤਿਗੁਰੂ ਨਾਨਕ ਦੇਵ ਜੀ ਨੇ ਆਪਣਾ ਰੂਪ = ਸਰੂਪ ਹੀ ਵਟਾਇਆ = ਬਦਲਿਆ, ਮਾਨੋ ਆਪਣਾ ਸਰੀਰ ਰੂਪੀ ਲਿਬਾਸ ਹੀ ਬਦਲਿਆ ਤੇ ਜੋਤਿ ਉਹੀ ਹੈ। ਜੈਸਾ ਕਿ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*(ਰਾਮਕਲੀ ਕੀ ਵਾਰ, ਬਲਵੰਡ ਸਤਾ, ਅੰਗ ੯੬੬)*

## ਲਖ ਨ ਕੋਈ ਸਕਈ; ਆਚਰਜੇ ਆਚਰਜ ਦਿਖਾਇਆ।

('ਲਖ' ਪੋਲਾ ਬੋਲੋ)

ਗੁਰੂ ਨਾਨਕ ਦੇਵ ਜੀ ਦੇ ਇਸ ਭੇਦ ਨੂੰ ਕੋਈ ਲਖ = ਜਾਣ ਨ = ਨਹੀਂ ਸਕਈ = ਸਕਿਆ, ਜੋ ਆਚਰਜੇ = ਵਿਸਮਾਦ ਰੂਪ ਗੁਰੂ ਨੇ ਆਚਰਜ = ਵਿਸਮਾਦ ਰੂਪ ਕੌਤਕ ਵਿਖਾਇਆ ਹੈ, ਭਾਵ ਹੈਰਾਨ ਕਰਨ ਵਾਲਾ ਕੌਤਕ ਵਿਖਾਇਆ ਹੈ।

## ਕਾਇਆ ਪਲਟ; ਸਰੂਪ ਬਣਾਇਆ॥੪੫॥

ਗੁਰੂ ਜੀ ਨੇ ਕਾਇਆ = ਸਰੀਰ ਨੂੰ ਪਲਟ = ਬਦਲ ਕੇ ਦੂਜਾ ਸਰੂਪ ਬਣਾ ਦਿੱਤਾ, ਭਾਵ ਭਾਈ ਲਹਿਣਾ ਜੀ ਅੰਦਰ ਆਪਣੀ ਜੋਤਿ ਟਿਕਾ ਕੇ ਗੁਰੂ ਅੰਗਦ ਸਾਹਿਬ ਬਣਾ ਕੇ ਗੁਰੂ ਪਦਵੀ ਬਖ਼ਸ਼ ਦਿੱਤੀ॥੪੫॥

## ਪਉੜੀ ੪੬ (ਸ੍ਰੀ ਗੁਰੂ ਅਮਰਦਾਸ ਜੀ)

# ਸੋ ਟਿਕਾ ਸੋ ਛਤ੍ਰ ਸਿਰਿ; ਸੋਈ ਸਚਾ ਤਖਤੁ ਟਿਕਾਈ।

(‘ਟਿੱਕਾ’ ਅੱਧਕ ਸਹਿਤ ਬੋਲੋ)

ਗੁਰੂ ਨਾਨਕ ਦੇਵ ਜੀ ਵੱਲੋਂ ਬਖ਼ਸ਼ਿਆ ਸੋ = ਉਹੀ ਟਿਕਾ = ਤਿਲਕ, ਸੋ = ਉਹੀ ਛਤ੍ਰ ਸਿਰ ਉਪਰ ਝੁੱਲ ਰਿਹਾ ਹੈ। ਸੋਈ = ਉਹੀ ਸੱਚੇ ਤਖਤ = ਸਿੰਘਾਸਣ ਉੱਪਰ ਟਿਕਾਈ = ਬਿਰਾਜਮਾਨ ਹਨ, ਭਾਵ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਵੱਲੋਂ ਬਖ਼ਸ਼ੇ ਸਿੰਘਾਸਣ ਉੱਪਰ ਬਿਰਾਜਮਾਨ ਹੋ ਕਰਕੇ ਹਰੀ ਪਰਮੇਸ਼ਰ ਦੇ ਜੱਸ ਦਾ ਛਤ੍ਰ ਝੁਲਾ ਰਹੇ ਹਨ।

# ਗੁਰ ਨਾਨਕ ਹੰਦੀ ਮੁਹਰ ਹਥਿ; ਗੁਰ ਅੰਗਦ ਦੀ ਦੋਹੀ ਫਿਰਾਈ।

ਗੁਰੂ ਨਾਨਕ ਦੇਵ ਜੀ ਹੰਦੀ = ਦੀ ਮੁਹਰ = ਛਾਪ, ਭਾਵ ਪਰਮਾਤਮਾ ਦੀ ਭਾਉ-ਭਗਤੀ ਦੀ ਮੋਹਰ ਹੁਣ ਗੁਰੂ ਅੰਗਦ ਦੇਵ ਜੀ ਦੇ ਹੱਥ ਵਿਚ ਦੇ ਦਿੱਤੀ ਅਤੇ ਗੁਰੂ ਅੰਗਦ ਦੇਵ ਜੀ ਦਾ ਦੋਹੀ = ਢੰਡੋਰਾ ਫਿਰਾਈ = ਫਿਰ ਗਿਆ, ਭਾਵ ਹਰ ਪਾਸੇ ਜੱਸ ਫੈਲ ਗਿਆ, ਕਿਉਂਕਿ ਆਪ ਵੀ ਗੁਰੂ ਨਾਨਕ ਸਾਹਿਬ ਜੀ ਵਾਂਗ ਪਰਮਾਤਮਾ ਦੇ ਭਾਉ-ਭਗਤੀ ਉਪਦੇਸ਼ਾਂ ਨੂੰ ਲੋਕਾਂ ਦੇ ਹਿਰਦੇ ਵਿਚ ਵਸਾ ਰਹੇ ਹਨ।

# ਦਿਤਾ ਛੋੜਿ ਕਰਤਾਰਪੁਰੁ; ਬੈਠਿ ਖਡੂਰੇ ਜੋਤਿ ਜਗਾਈ।

ਗੁਰੂ ਨਾਨਕ ਦੇਵ ਜੀ ਦੇ ਹੁਕਮ ਵਿਚ ਗੁਰਤਾ-ਗੱਦੀ ’ਤੇ ਇਸਥਿਤ ਹੋਣ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਨੇ ਕਰਤਾਰਪੁਰ ਸਾਹਿਬ ਛੋੜਿ = ਛੱਡ ਦਿੱਤਾ ਅਤੇ ਖਡੂਰੇ = ਖਡੂਰ ਸਾਹਿਬ ਆ ਕੇ ਗੁਰਤਾ ਗੱਦੀ ਦੇ ਸਿੰਘਾਸਣ ’ਤੇ ਬੈਠ ਕੇ ਪਰਮਾਤਮਾ ਦੇ ਨਾਮ ਦੀ ਗੁਰਸਿੱਖਾਂ ਦੇ ਹਿਰਦੇ ਅੰਦਰ ਜੋਤਿ ਜਗਾਈ।

# ਜੰਮੇ ਪੂਰਬਿ ਬੀਜਿਆ; ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।

ਪੂਰਬਿ = ਪਿਛਲਾ ਬੀਜਿਆ ਹੋਇਆ ਕਰਮ ਹੀ ਜੰਮੇ = ਉੱਗਦਾ ਹੈ, ਭਾਵ ਪਿਛਲੇ ਕਰਮਾਂ ਅਨੁਸਾਰ ਹੀ ਫਲ ਮਿਲਦਾ ਹੈ ਅਤੇ ਵਿਚਿ ਵਿਚਿ = ਵਿਚ-ਵਿਚਾਲੇ ਦੀਆਂ ਹੋਰ ਚਤੁਰਾਈ = ਚਲਾਕੀਆਂ ਕੂੜੀ = ਝੂਠੀਆਂ ਹਨ, ਭਾਵ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਸਾਹਿਬ ਜੀ ਵੱਲੋਂ ਲਈ ਹਰ ਪ੍ਰੀਖਿਆ ਵਿਚ ਪਾਸ ਹੋ ਕੇ ਗੁਰਤਾ ਗੱਦੀ ਦੇ ਵਾਰਸ ਬਣੇ ਕਿਉਂਕਿ ਪਿਛਲਾ ਜੰਮਿਆ ਹੋਇਆ ਹੀ ਉੱਗਦਾ ਹੈ। ਉਨ੍ਹਾਂ ਦੇ ਪੁੱਤਰ ਸ੍ਰੀ ਚੰਦ ਤੇ ਲਖਮੀ ਦਾਸ ਦੇ ਮਨ ਵਿਚ ਚਤੁਰਾਈ ਤੇ ਚਲਾਕੀ ਭਰੀ ਸੀ। ਅਸੀਂ ਕਰੜੀ ਘਾਲ ਕਮਾਈ ਤੋਂ ਬਿਨਾਂ ਹੀ ਪੁੱਤਰ ਹੋਣ ਦੇ ਨਾਤੇ ਗੁਰਤਾ ਗੱਦੀ ਲੈ ਲਈਏ।

# ਲਹਣੇ ਪਾਈ ਨਾਨਕੋ; ਦੇਣੀ ਅਮਰਦਾਸਿ ਘਰਿ ਆਈ।

ਜਿਨ੍ਹਾਂ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ, ਭਾਵ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕੋ = ਨਾਨਕ ਦੇਵ ਜੀ ਦੇ ਹੁਕਮ ਵਿਚ ਰਹਿ ਕੇ ਤੇ ਸੇਵਾ-ਭਾਵਨਾ ਕਰ ਕੇ ਗੁਰਤਾ ਗੱਦੀ ਪਾਈ = ਪ੍ਰਾਪਤ ਕੀਤੀ। ਅੱਗੋਂ ਗੁਰੂ ਅਮਰਦਾਸ ਜੀ ਦੀ ਨਿਮਰਤਾ, ਸੇਵਾ ਅਤੇ ਕਰੜੀ ਘਾਲ ਕਮਾਈ ਕਰਕੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ ਉਨ੍ਹਾਂ ਦੇ ਘਰ ਦੇਣੀ ਆਈ, ਭਾਵ ਉਨ੍ਹਾਂ ਨੂੰ ਗੁਰਤਾ ਗੱਦੀ ਬਖ਼ਸ਼ ਦਿੱਤੀ।

# ਗੁਰੁ ਬੈਠਾ ਅਮਰੁ ਸਰੂਪ ਹੋਇ; ਗੁਰਮੁਖਿ ਪਾਈ ਦਾਤਿ ਇਲਾਹੀ।

ਗੁਰੂ ਅਮਰਦਾਸ ਜੀ ਅਮਰ ਸਰੂਪ ਗੁਰੁ = ਗੁਰੂ ਹੋਇ = ਹੋ ਕੇ ਬੈਠ ਗਏ ਅਤੇ ਆਪਣੇ

ਗੁਰਮੁਖਿ (ਗੁਰ + ਮੁਖਿ) ਗੁਰੂ ਅੰਗਦ ਦੇਵ ਜੀ ਦੇ ਮੁੱਖ ਤੋਂ ਇਹ ਗੁਰਤਾ ਗੱਦੀ ਦੀ ਇਲਾਹੀ = ਅਗੰਮੀ ਦਾਤਿ = ਬਖ਼ਸ਼ਿਸ਼ ਪ੍ਰਾਪਤ ਕੀਤੀ।

## ਫੇਰ ਵਸਾਇਆ ਗੋਇੰਦਵਾਲੁ; ਅਚਰਜੁ ਖੇਲੁ ਨ ਲਖਿਆ ਜਾਈ।

ਫੇਰ = ਹੁਣ ਗੁਰੂ ਅਮਰਦਾਸ ਜੀ ਨੇ ਗੁਰਤਾ ਗੱਦੀ ਦੀ ਇਲਾਹੀ ਬਖ਼ਸ਼ਿਸ਼ ਕਰਕੇ ਖਡੂਰ ਸਾਹਿਬ ਤੋਂ ਆ ਕੇ ਗੋਇੰਦਵਾਲ ਸਾਹਿਬ ਨਗਰ ਦੀ ਵਸਾਇਆ = ਵੱਸੋਂ ਕਰ ਦਿੱਤੀ ਅਤੇ ਇਸ ਅਚਰਜੁ = ਹੈਰਾਨਗੀ ਭਰੇ ਖੇਲੁ = ਕੌਤਕ ਨੂੰ ਕੋਈ ਲਖਿਆ = ਜਾਣ ਨਹੀਂ ਸਕਿਆ।

## ਦਾਤਿ ਜੋਤਿ; ਖਸਮੈ ਵਡਿਆਈ ॥੪੬॥

ਗੁਰਤਾ ਗੱਦੀ ਦੀ ਦਾਤਿ = ਬਖ਼ਸ਼ਿਸ਼ ਤੇ ਗੁਰੂ ਨਾਨਕ ਸਾਹਿਬ ਵਾਲੀ ਜੋਤਿ, ਜੋ ਆਦਿ ਧੁਰਾਂ ਤੋਂ ਆਈ ਸੀ, ਇਹ ਅੱਗੇ ਕਿਸ ਸਰੂਪ ਦੇ ਵਿਚ ਬਿਰਾਜਮਾਨ ਕਰਨੀ ਸੀ, ਇਹ ਜੋਤਿ ਮਾਲਕ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਦੇ ਸਰੀਰ ਵਿਚ ਟਿਕਾਈ, ਇਹ ਸਭ ਖਸਮੈ = ਮਾਲਕ ਪਰਮੇਸ਼ਰ ਦੀ ਬਖ਼ਸ਼ੀ ਹੋਈ ਵਡਿਆਈ = ਸੋਭਾ ਹੈ ॥੪੬॥

### ਪਉੜੀ ੪੭ (ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ)

## ਦਿਚੈ ਪੂਰਬਿ ਦੇਵਣਾ; ਜਿਸਦੀ ਵਸਤੁ ਤਿਸੈ ਘਰਿ ਆਵੈ।

ਜੇਕਰ ਪੂਰਬਿ = ਪਿਛਲੇ ਜਨਮ ਦੇ ਕੀਤੇ ਹੋਏ ਕਰਮ ਦਾ ਫਲ ਦਿਚੈ = ਦੇਣਾ ਜ਼ੁੰਮੇ ਹੋਵੇ ਤਾਂ ਉਹ ਦੇਵਣਾ = ਦੇਣਾ ਪੈਂਦਾ ਹੈ, ਜਿਸਦੀ = ਉਸ ਦੀ ਵਸਤੁ = ਪਿਛਲੇ ਜਨਮ ਦੀ ਭਗਤੀ ਤਿਸੈ = ਉਸ ਦੇ ਘਰਿ = ਗ੍ਰਿਹ ਵਿਚ ਆਵੈ = ਆਉਂਦੀ ਹੈ, ਭਾਵ ਮਨੁੱਖ ਦੇ ਪਿਛਲੇ ਜਨਮ ਦੇ ਕੀਤੇ ਹੋਏ ਕਰਮਾਂ ਦਾ ਫਲ ਹਰ ਮਨੁੱਖ ਨੂੰ ਉਸ ਦੇ ਅਗਲੇ ਜੀਵਨ ਵਿਚ ਜ਼ਰੂਰ ਪ੍ਰਾਪਤ ਹੁੰਦਾ ਹੈ।

## ਬੈਠਾ ਸੋਢੀ ਪਾਤਿਸਾਹੁ; ਰਾਮਦਾਸੁ ਸਤਿਗੁਰੂ ਕਹਾਵੈ।

ਗੁਰੂ ਰਾਮਦਾਸ ਜੀ ਸੋਢੀ = ਸੋਢ ਵੰਸ ਵਿਚ ਪਾਤਿਸ਼ਾਹ ਬਣ ਕੇ ਗੁਰੂ ਅਮਰਦਾਸ ਸਾਹਿਬ ਜੀ ਦੀ ਗੁਰਤਾ ਗੱਦੀ 'ਤੇ ਬੈਠਾ = ਸੁਭਾਇਮਾਨ ਹੋ ਕਰਕੇ ਸਤਿਗੁਰੂ = ਸੱਚੇ ਗੁਰੂ ਕਹਾਵੈ = ਕਹਾਏ। ਗੁਰੂ ਰਾਮਦਾਸ ਜੀ ਪ੍ਰਸਿੱਧ ਹੋ ਗਏ। ਲੋਕਾਂ ਨੇ ਧੰਨਤਾਯੋਗ ਸ਼ਬਦ ਕਹੇ।

## ਪੂਰਨ ਤਾਲ ਖਟਾਇਆ; ਅੰਮ੍ਰਿਤਸਰ ਵਿਚਿ ਜੋਤਿ ਜਗਾਵੈ।

ਸ੍ਰੀ ਗੁਰੂ ਰਾਮਦਾਸ ਜੀ ਨੇ ਜੋ ਤਾਲ = ਸਰੋਵਰ ਕੱਚੇ ਰੂਪ ਵਿਚ ਸੀ, ਉਸ ਨੂੰ ਖਟਾਇਆ = ਪੁੱਟ ਕੇ ਪੂਰਨ = ਪੂਰਾ ਕੀਤਾ ਅਤੇ ਅੰਮ੍ਰਿਤ ਦੇ ਸਰ = ਸਰੋਵਰ **ਵਾ:** ਇਸ ਦੇ ਨਾਮ 'ਤੇ ਸ਼ਹਿਰ ਵਸਾ ਕੇ ਅਤੇ ਇਥੇ ਨਿਵਾਸ ਕੀਤਾ, ਜਿਵੇਂ ਬਾਹਜ ਕੱਚੇ ਤਾਲ ਨੂੰ ਖੁਣਵਾ ਕੇ ਹੋਰ ਪੂਰਾ ਕੀਤਾ, ਇਸੇ ਤਰ੍ਹਾਂ ਸਿੱਖਾਂ ਦੇ ਕੱਚੇ ਤਾਲ ਦੀ ਨਿਆਈਂ ਅਗਿਆਨ ਦੀ ਕਚਿਆਈ ਕਰਕੇ ਜੋ ਹਿਰਦੇ ਰੂਪੀ ਤਾਲ ਸਨ, ਉਨ੍ਹਾਂ ਵਿਚ ਬ੍ਰਹਮ ਗਿਆਨ ਦਾ ਜੋਤਿ = ਪ੍ਰਕਾਸ਼ ਕਰ ਕੇ ਪੂਰੇ ਗਿਆਨਵਾਨ ਬ੍ਰਹਮ ਗਿਆਨੀ ਬਣਾ ਦਿੱਤਾ ਤੇ ਹਿਰਦੇ ਵਿਚ ਬ੍ਰਹਮ ਗਿਆਨ ਜਗਾਵੈ = ਪ੍ਰਗਟ ਕਰ ਦਿੱਤਾ।

## ਉਲਟਾ ਖੇਲ ਖਸੰਮ ਦਾ; ਉਲਟੀ ਗੰਗ ਸਮੁੰਦ੍ਰਿ ਸਮਾਵੈ।

ਖਸੰਮ = ਮਾਲਕ ਦਾ ਖੇਲ = ਕੌਤਕ ਸੰਸਾਰ ਤੋਂ ਉਲਟਾ ਹੁੰਦਾ ਹੈ, ਜਿਵੇਂ ਗੰਗ = ਗੰਗਾ ਨਦੀ ਸਾਰੀਆਂ

ਨਦੀਆਂ ਨਾਲੋਂ ਉਲਟੀ = ਵੱਖਰੀ ਹੋ ਕੇ ਸਮੁੰਦਰ ਵਿਚ ਜਾ ਸਮਾਵੈ = ਸਮਾਉਂਦੀ ਹੈ, ਭਾਵ ਜਿਸ ਤਰ੍ਹਾਂ ਗੰਗਾ ਉਲਟੀ ਹੋ ਕੇ ਚੜ੍ਹਦੇ ਵੱਲ ਨੂੰ ਹੋ ਕੇ ਸਮੁੰਦਰ ਵਿਚ ਸਮਾਉਂਦੀ ਹੈ, ਇਸ ਤਰ੍ਹਾਂ ਸੰਸਾਰ ਵੱਲੋਂ ਬਿਰਤੀ ਪਲਟਾ ਕੇ ਪਰਮਾਤਮਾ ਵੱਲ ਜੋੜੀ।

## ਦਿਤਾ ਲਈਐ ਆਪਣਾ; ਅਣਿਦਿਤਾ ਕਛੁ ਹਥਿ ਨ ਆਵੈ।

ਆਪਣਾ ਹੀ ਪੁੰਨ ਦਾਨ ਦਿੱਤਾ ਹੋਇਆ ਤੇ ਕਰਮ, ਜਪ ਤਪ, ਘਾਲ ਕਮਾਈ ਕੀਤੀ ਹੋਈ ਉਸ ਦਾ ਫਲ ਆਪ ਹੀ ਲਈਦਾ ਹੈ, ਜੇ ਘਾਲ ਨਾ ਘਾਲੀ ਹੋਵੇ ਤਾਂ ਉਹ ਅਣਦਿੱਤਾ ਕੁਝ ਹੱਥ ਨਹੀਂ ਆਉਂਦਾ, ਇਸ ਲਈ ਘਾਲਣਾ ਬਖ਼ਸ਼ਿਸ਼ ਦੀ ਵਸਤੂ ਹੈ, ਜਿਸ ਕਰਕੇ ਗੁਰੂ ਰਾਮਦਾਸ ਜੀ ਦੇ ਹੱਥ ਆਵੈ = ਆਈ। ਫਿਰ ਉਹਨਾਂ ਤੋਂ ਅੱਗੇ :

## ਫਿਰਿ ਆਈ ਘਰਿ ਅਰਜਣੇ; ਪੁਤ ਸੰਸਾਰੀ ਗੁਰੂ ਕਹਾਵੈ।

ਫਿਰਿ = ਫੇਰ ਗੁਰਤਾ ਗੱਦੀ ਗੁਰੂ ਅਰਜਨ ਦੇਵ ਜੀ ਦੇ ਘਰ ਵਿਚ ਆਈ, ਕਿਉਂਕਿ ਗੁਰੂ ਅਰਜਨ ਦੇਵ ਜੀ ਸੰਸਾਰੀ ਤੌਰ 'ਤੇ ਗੁਰੂ ਰਾਮਦਾਸ ਜੀ ਦੇ ਸਪੁੱਤਰ ਸਨ, ਪਰ ਕਰੜੀ ਘਾਲ ਕਮਾਈ ਕਰਕੇ ਸੰਸਾਰੀ ਪੁੱਤਰ ਤੋਂ ਹਟ ਕੇ ਸੇਵਕ ਬਣ ਕੇ ਗੁਰਤਾ ਗੱਦੀ 'ਤੇ ਇਸਥਿਤ ਹੋਕੇ ਗੁਰੂ ਕਹਾਵੈ = ਕਹਾਏ।

## ਜਾਣਿ ਨ ਦੇਸਾਂ ਸੋਢੀਓਂ; ਹੋਰਸਿ ਅਜਰੁ ਨ ਜਰਿਆ ਜਾਵੈ।

ਬੀਬੀ ਭਾਨੀ ਜੀ ਨੇ ਪਿਤਾ ਜੀ ਨੂੰ ਕਿਹਾ ਕਿ ਇਹ ਗੁਰਤਾ ਗੱਦੀ ਸੋਢੀਆਂ ਦੀ ਕੁੱਲ ਤੋਂ ਬਾਹਰ ਨਹੀਂ ਜਾਣ ਦੇਸਾਂ = ਦਿੱਤੀ ਜਾਵੇਗੀ, ਕਿਉਂਕਿ ਅਮੁੱਲ ਚੀਜ਼ ਹੋਣ ਕਰਕੇ ਹੋਰਸਿ = ਹੋਰ ਕਿਸੇ ਕੋਲੋ ਅਜਰੁ = ਨਾ ਜਰੇ ਜਾਣ ਵਾਲੀ ਚੀਜ਼ ਜਰਿਆ = ਜਰੀ ਨਹੀਂ ਜਾਵੇਗੀ। ਇਸ ਲਈ :

## ਘਰ ਹੀ ਕੀ ਵਥੁ; ਘਰੇ ਰਹਾਵੈ ॥੪੭॥

ਘਰ ਕੀ = ਦੀ ਵਥੁ = ਵਸਤੂ ਘਰ ਵਿਚ ਹੀ ਰਹਾਵੈ = ਰਹੇ, ਭਾਵ ਗੁਰਤਾ ਗੱਦੀ ਘਰ ਵਿਚ ਹੀ ਬਣੀ ਰਹੇ ॥੪੭॥

ਉਪਰੋਕਤ ਪਉੜੀ ਵਿਚ ਜੋ ਤੁਕਾਂ ਆਈਆਂ ਹਨ : **'ਦਿਚੈ ਪੂਰਬਿ ਦੇਵਣਾ ਜਿਸਦੀ ਵਸਤੁ ਤਿਸੈ ਘਰਿ ਆਵੈ'** ਵਾ: **'ਦਿਤਾ ਲਈਐ ਆਪਣਾ ਅਣਦਿਤਾ ਕਛੁ ਹਥਿ ਨ ਆਵੈ'** ਵਾ: **'ਜਾਣਿ ਨ ਦੇਸਾਂ ਸੋਢੀਓਂ'**, **'ਘਰਿ ਹੀ ਕੀ ਵਥੁ ਘਰੇ ਰਹਾਵੈ'** ਇਨ੍ਹਾਂ ਪੰਗਤੀਆਂ ਦਾ ਇਸ਼ਾਰਾ ਸਮਝਣ ਲਈ ਸਾਨੂੰ ਕੁਝ ਇਤਿਹਾਸ ਦੇ ਪੰਨੇ ਸਮਝਣ ਦੀ ਲੋੜ ਹੈ, ਉਨ੍ਹਾਂ ਨੂੰ ਸਮਝਣ ਤੋਂ ਬਿਨਾਂ ਇਨ੍ਹਾਂ ਤੁਕਾਂ ਦੇ ਸਿਧਾਂਤ ਦੇ ਅਰਥ ਅਧੂਰੇ ਰਹਿਣਗੇ। ਇਨ੍ਹਾਂ ਲਈ ਸਾਨੂੰ ਥੋੜ੍ਹਾ ਜਿਹਾ ਇਤਿਹਾਸ ਦਾ ਪਿਛੋਕੜ ਲੈਣਾ ਪਵੇਗਾ। *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਬਹੁਤਾ ਵਿਸਥਾਰ ਦਿੱਤਾ ਹੋਇਆ ਹੈ। ਗਿਆਨੀ ਗਿਆਨ ਸਿੰਘ ਜੀ ਨੇ ਇਸ ਵਾਰਤਾ ਨੂੰ ਲਿਖਦਿਆਂ ਵੱਡਾ ਸਰੋਤ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸ੍ਰੀ ਦਸਮ ਗ੍ਰੰਥ ਨੂੰ ਰੱਖਿਆ ਹੈ। ਹੁਣ ਅਸੀਂ ਇਸ ਵਾਰਤਾ ਦਾ ਸੰਖੇਪ ਰੂਪ ਲੈਂਦੇ ਹਾਂ। ਸੰਸਾਰ ਵਿਚ ਦੋ ਵੰਸ਼ਾਂ ਪੁਰਾਤਨ ਸਮੇਂ ਤੋਂ ਚੱਲੀਆਂ ਆ ਰਹੀਆਂ ਹਨ। ਇਕ ਚੰਦਰਵੰਸ਼ੀ ਤੇ ਦੂਜੀ ਸੂਰਜਵੰਸ਼ੀ। ਸੂਰਜਵੰਸ਼ੀ ਵਿਚ ਬੜੇ-ਬੜੇ ਪ੍ਰਤਾਪੀ ਰਾਜੇ ਪੈਦਾ ਹੋਏ, ਜਿਨ੍ਹਾਂ ਦੀਆਂ ਕਥਾਵਾਂ ਜਗਤ ਪ੍ਰਸਿੱਧ ਹਨ। ਸੂਰਜਵੰਸ਼ੀ ਵਿਚ ਦਾਨ ਦੇ ਪੱਖ ਤੋਂ ਵੱਖਰੀ ਪਹਿਚਾਣ ਰੱਖਣ ਵਾਲਾ ਰਘੂਵੰਸ਼ੀ ਰਾਜਾ ਹੋਇਆ, ਜਿਸ ਦੇ ਦਾਨ ਪ੍ਰਤਾਪ ਨਾਲ ਸੂਰਜਵੰਸ਼ੀ ਰਘੂਵੰਸ਼ੀ ਕਹੇ ਜਾਣ ਲੱਗੇ। ਅੱਗੇ ਚੱਲ ਕੇ ਇਸੇ ਛਤ੍ਰੀ ਵੰਸ਼ ਵਿਚ ਮਹਾਰਾਜਾ ਦਸ਼ਰਥ ਪੈਦਾ ਹੋਇਆ, ਜਿਸ ਦੀਆਂ ਤਿੰਨ ਰਾਣੀਆਂ—ਕੁਸ਼ੱਲਿਆ, ਕੈਕਈ, ਸੁਮਿੱਤਰਾ ਸਨ। ਦਸ਼ਰਥ ਦੇ ਸੰਜੋਗ ਤੋਂ ਮਾਤਾ ਕੁਸ਼ੱਲਿਆ ਤੋਂ ਸ੍ਰੀ ਰਾਮਚੰਦਰ ਜੀ ਪ੍ਰਗਟ ਹੋਏ। ਕੁਸ਼ੱਲਿਆ ਪੰਜਾਬ ਦੀ ਪ੍ਰਸਿੱਧ

ਰਿਆਸਤ ਪਟਿਆਲਾ ਨਗਰ ਘੜਾਮ ਤੋਂ ਸਨ। ਕੈਕਈ ਤੋਂ ਭਰਤ; ਸੁਮਿੱਤਰਾ ਤੋਂ ਲਛਮਣ ਅਤੇ ਸ਼ਤਰੂਘਨ ਸਨ। ਅੱਗੋਂ ਇਨ੍ਹਾਂ ਦੀ ਸੰਤਾਨ ਤੋਂ ਚਾਰ ਕੁਲਾਂ ਵਿੱਚੋਂ ਵੱਡੀ ਕੁਲ, ਜਿਸ ਨਾਲ ਸਾਡੇ ਇਤਿਹਾਸ ਦੀ ਵੱਡੀ ਸਾਂਝ ਹੈ, ਉਸ ਦਾ ਵੇਰਵਾ ਭਾਵੇਂ ਪਹਿਲੇ ਨੰਬਰ 'ਤੇ ਦੇਣਾ ਚਾਹੀਦਾ ਸੀ, ਪਰ ਉਸ ਤੋਂ ਅੱਗੇ ਗੁਰੂ ਜੀ ਦੀ ਕੁੱਲ ਦੀ ਲੜੀ ਸ਼ੁਰੂ ਹੋਣੀ ਹੈ। ਇਸ ਲਈ ਰਾਮ ਜੀ ਦੇ ਛੋਟੇ ਭਰਾਵਾਂ ਦੀ ਕੁਲ ਦਾ ਵੇਰਵਾ ਪਹਿਲਾਂ ਦਿੱਤਾ ਜਾਂਦਾ ਹੈ। ਰਾਮ ਜੀ ਦੇ ਛੋਟੇ ਭਰਾ, ਜੋ ਕੈਕਈ ਤੋਂ ਪੈਦਾ ਹੋਏ ਸਨ, ਉਸ ਭਰਤ ਤੋਂ ਭੱਲਿਆਂ ਦੀ ਵੰਸ਼ ਸ਼ੁਰੂ ਹੋਈ ਤੇ ਰਾਮ ਚੰਦਰ ਜੀ ਦੇ ਭਰਾ ਲਛਮਣ ਤੋਂ ਤੱਖਨਾਮੀ ਪੁੱਤਰ ਪੈਦਾ ਹੋਇਆ, ਜਿਸ ਤੋਂ ਤ੍ਰੇਹਣ ਵੰਸ਼ ਚੱਲੀ, ਜਿਸ ਕੁਲ ਵਿੱਚੋਂ ਗੁਰੂ ਅੰਗਦ ਦੇਵ ਜੀ ਦਾ ਅਵਤਾਰ ਹੋਇਆ। ਰਾਮ ਚੰਦਰ ਜੀ ਦੇ ਦੋ ਪੁੱਤਰ ਲਘੂ ਤੇ ਕੁਸ਼ ਸਨ, ਜਿਨ੍ਹਾਂ ਤੋਂ ਦੋ ਕੁਲਾਂ ਚੱਲੀਆਂ। ਰਾਮ ਚੰਦਰ ਜੀ ਤੋਂ ਬਾਅਦ ਉਨ੍ਹਾਂ ਦੇ ਦੋਵੇਂ ਪੁੱਤਰ ਲਘੂ ਨੇ ਲਾਹੌਰ ਵਸਾਇਆ ਤੇ ਆਪਣੀ ਰਾਜਧਾਨੀ ਕਾਇਮ ਕਰ ਲਈ ਅਤੇ ਕੁਸ਼ ਨੇ ਕਸੂਰ ਵਸਾ ਕੇ ਕਸੂਰ ਆਪਣੀ ਰਾਜਧਾਨੀ ਕਾਇਮ ਕਰ ਲਈ। ਇਨ੍ਹਾਂ ਦੋਹਾਂ ਦੀ ਸੰਤਾਨ ਬੜੇ ਚਿਰ ਤਕ ਰਾਜ ਕਰਦੀ ਰਹੀ ਤੇ ਅਖ਼ੀਰ ਜੈਸਾ ਕਿ :

**ਧਨ ਅਰੁ ਭੂਮਿ ਪੁਰਾਤਨ ਬੈਰਾ।** *(ਸ੍ਰੀ ਦਸਮ ਗ੍ਰੰਥ, ਬਚਿੱਤ੍ਰ ਨਾਟਕ)*

ਤੇ ਗੁਰੂ ਜੀ ਨੇ ਬਚਿੱਤ੍ਰ ਨਾਟਕ ਵਿਚ ਇਉਂ ਦਿੱਤਾ ਹੈ ਕਿ ਮਹਾਰਾਜ ਦਸ਼ਰਥ ਦੇ ਘਰ ਪਹਿਲਾਂ ਰਾਮਚੰਦਰ ਜੀ ਪ੍ਰਗਟ ਹੋਏ। ਜੈਸਾ ਕਿ :

**ਪ੍ਰਿਥਮ ਜਯੋ ਤਿਹ ਰਾਮ ਕੁਮਾਰਾ॥ ਭਰਥ ਲਛਮਨ ਸਤ੍ਰ ਬਿਦਾਰਾ॥**
**ਬਹੁਤ ਕਾਲ ਤਿਨ ਰਾਜ ਕਮਾਯੋ॥ ਕਾਲ ਪਾਇ ਸੁਰ ਪੁਰਹਿ ਸਿਧਾਯੋ॥੨੨॥** *(ਬਚਿੱਤ੍ਰ ਨਾਟਕ)*

ਤੇ ਉਨ੍ਹਾਂ ਦੇ ਪਿੱਛੋਂ :

**ਸੀਅ ਸੁਤ ਬਹੁਰਿ ਭਏ ਦੁਇ ਰਾਜਾ॥ ਰਾਜ ਪਾਟ ਉਨਹੀ ਕਉ ਛਾਜਾ॥**
**ਮਦ੍ਰ ਦੇਸ ਏਸੂਰਜ ਬਰੀ ਜਬ॥ ਭਾਂਤਿ ਭਾਂਤਿ ਕੇ ਜੱਗ ਕੀਏ ਤੱਬ॥**
**ਤਹੀ ਤਿਨੈ ਬਾਂਧੇ ਦੁਇ ਪੁਰਵਾ॥ ਏਕ ਕਸੂਰ ਦੁਤੀਯ ਲਹੁਰਵਾ॥**
**ਅਧਿਕ ਪੁਰੀ ਤੇ ਦੋਊ ਬਿਰਾਜੀ॥। ਨਿਰਖਿ ਸੰਕ ਅਮਰਾਵਤਿ ਲਾਜੀ॥** *(ਸ੍ਰੀ ਦਸਮ ਗ੍ਰੰਥ, ਅੰਗ ੪੮)*

ਉਸ ਤੋਂ ਬਾਅਦ ਬਹੁਤ ਸਮਾਂ ਰਾਜ ਕਰ ਕੇ ਜਦੋਂ ਕਾਲ ਵੱਸ ਹੋ ਗਏ ਤਾਂ ਉਨ੍ਹਾਂ ਦੇ ਪੁੱਤਰ ਪੋਤਰੇ ਰਾਜ ਕਰਦੇ ਰਹੇ, ਜਿਨ੍ਹਾਂ ਦੀ ਗਿਣਤੀ ਕਰਨੀ ਮੁਸ਼ਕਲ ਹੈ। ਜੈਸਾ ਕਿ :

**ਬਹੁ ਕਾਲ ਤਿਨ ਰਾਜੁ ਕਮਾਯੋ॥ ਜਾਲ ਕਾਲ ਤੇ ਅੰਤਿ ਫਸਾਯੋ॥**
**ਤਿਨ ਕੇ ਪੁਤ੍ਰ ਪੌਤ੍ਰ ਜੋ ਵਏ॥ ਰਾਜ ਕਰਤ ਇਹ ਜਗ ਕੋ ਭਏ॥** *(ਸ੍ਰੀ ਦਸਮ ਗ੍ਰੰਥ, ਅੰਗ ੪੯)*

ਕਸੂਰ ਵਾਲੀ ਰਾਜਧਾਨੀ ਵਿਚ ਕੁਸ਼ ਦੀ ਕੁੱਲ ਤੋਂ ਕਾਲਕੇਤ ਅਤੇ ਲਘੂ ਦੀ ਰਾਜਧਾਨੀ ਲਾਹੌਰ ਤੋਂ ਕਾਲ ਰਾਏ, ਇਨ੍ਹਾਂ ਦੋਹਾਂ ਦਾ ਆਪਸ ਵਿਚ ਹੀ ਬਹੁਤ ਵੱਡਾ ਵੈਰ ਹੋ ਗਿਆ। ਕਈ ਬਰਸ ਲੜਦੇ ਰਹੇ। ਅਖ਼ੀਰ ਵਿਚ ਕਾਲਕੇਤ ਨੇ ਕਾਲ ਰਾਏ ਨੂੰ ਪੰਜਾਬ ਵਿੱਚੋਂ ਕੱਢ ਦਿੱਤਾ। ਜੈਸਾ ਕਿ :

**ਕਾਲਕੇਤ ਭਯੋ ਬਲੀ ਅਪਾਰਾ॥ ਕਾਲ ਰਾਇ ਜਿਨਿ ਨਗਰ ਨਿਕਾਰਾ॥** *(ਸ੍ਰੀ ਦਸਮ ਗ੍ਰੰਥ)*

ਇਨ੍ਹਾਂ ਨੂੰ ਹਰਾ ਕੇ ਕਾਲਕੇਤ ਨੇ ਕਾਲ ਰਾਏ ਨੂੰ ਕੱਢ ਦਿੱਤਾ। ਇਥੋਂ ਜਾਨ ਬਚਾ ਕੇ ਸਨੌਢ ਦੇਸ਼ ਚਲੇ ਗਏ। ਸਨੌਢ ਦੇਸ਼, ਜੋ ਮਥਰਾ, ਆਗਰਾ ਤੋਂ ਅਮਰਕੋਟ ਤਕ ਹੈ। ਉਸੇ ਵਿਚ ਚਕ੍ਰੈਲ ਬਣੇ ਫਿਰਦੇ ਰਹੇ। ਅਮਰਕੋਟ ਵਾਲੇ ਰਾਜੇ 'ਤੇ ਚੜ੍ਹਾਈ ਕਰ ਕੇ ਉਸ ਦਾ ਰਾਜ ਦੱਬਣ ਲੱਗੇ। ਉਸ ਦੇ ਬੇਟਾ ਨਹੀਂ ਸੀ, ਕੇਵਲ ਸਨੌਢੀ ਨਾਮ ਦੀ ਇਕ ਲੜਕੀ ਸੀ। ਉਸ ਨੇ ਆਪਣੇ ਵਕੀਲ ਦੂਤ ਭੇਜ ਕੇ ਗੱਲ ਕੀਤੀ ਕਿ ਛਤ੍ਰੀ ਮਰੇ-ਮਾਰੇ ਬਿਨਾਂ ਰਾਜ ਨਹੀਂ ਦਿਆ ਕਰਦਾ। ਮਨੁੱਖ ਸਰੀਰ ਬੜਾ ਅਨਮੋਲ ਹੈ, ਇਸ ਲਈ ਮੈਂ ਉਹਨੂੰ ਮਰਨ-ਮਾਰਨ ਵਿਚ

ਗਵਾਉਣਾ ਨਹੀਂ ਚਾਹੁੰਦਾ। ਮੈਂ ਰਾਜ ਕਰ ਕੇ ਇਸ ਰਾਜ ਤੋਂ ਅੱਕ ਚੁੱਕਾ ਹਾਂ। ਜੇ ਤੈਨੂੰ ਰਾਜ ਦੀ ਲੋੜ ਹੈ ਤਾਂ ਸਿੱਧੇ ਰਾਹ ਆ, ਜੰਗ ਵਾਲਾ ਰਾਹ ਖ਼ਤਰਨਾਕ ਹੈ। ਵਿਅਰਥ ਲੋਕਾਂ ਨੂੰ ਮਰਵਾ ਕੇ ਰਾਜ ਪ੍ਰਾਪਤ ਕਰਨਾ ਇਕ ਨਿੱਜੀ ਹਿੱਤ ਹੋਇਆ ਕਰਦਾ ਹੈ। ਇਸ ਲਈ ਜੰਗ ਬੰਦ ਕਰ, ਸੁਲਹ-ਸਫ਼ਾਈ ਨਾਲ ਆਪਣਾ ਬਜ਼ੁਰਗ ਮੰਨ ਕੇ ਮੇਰੇ ਪਾਸ ਆ। ਤੂੰ ਚੰਗੇ ਘਰਾਣੇ ਤੇ ਚੰਗੀ ਵੰਸ਼ ਦਾ ਪੁੱਤਰ ਲੱਗਦਾ ਹੈਂ। ਮੇਰੇ ਇੱਕੋ ਬੇਟੀ ਹੈ। ਅਗਰ ਤੂੰ ਜੰਗ ਵਾਲੀ ਹਉਮੈ ਤਿਆਗ ਕੇ ਮੇਰੇ ਨਾਲ ਸੁਲਹ ਕਰਨ ਲਈ ਤਿਆਰ ਹੈਂ ਤਾਂ ਮੈਂ ਤੈਨੂੰ ਆਪਣੀ ਲੜਕੀ ਦਾ ਰਿਸ਼ਤਾ ਕਰਨ ਲਈ ਤਿਆਰ ਹਾਂ। ਮੈਂ ਹੁਣ ਰਾਜ ਤਿਆਗ ਕੇ ਇਕਾਂਤਵਾਸ ਚਾਹੁੰਦਾ ਹਾਂ। ਇਹ ਰਾਜ ਮੈਂ ਤੈਨੂੰ ਧੀ ਦੇ ਵਿਆਹ ਵਿਚ ਦਾਜ ਵੱਜੋਂ ਦੇ ਦਿਆਂਗਾ। ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ ਕਿ ਕਾਲ ਰਾਏ ਸਨੌਢ ਦੇਸ਼ ਜਾਨ ਬਚਾ ਕੇ ਚਲਾ ਗਿਆ ਤੇ ਉਥੇ ਉਸ ਰਾਜੇ ਦੀ ਲੜਕੀ ਨਾਲ ਸ਼ਾਦੀ ਕਰ ਲਈ। ਜੈਸਾ ਕਿ :

**ਭਾਜਿ ਸਨੌਢ ਦੇਸਿ ਤੇ ਗਏ॥ ਤਹੀ ਭੂਪਜਾ ਬਿਆਹਤ ਭਏ॥੨੮॥** *(ਸ੍ਰੀ ਦਸਮ ਗ੍ਰੰਥ)*

ਤੇ ਉਸ ਸਨੌਢੀ ਨਾਮੀ ਲੜਕੀ ਦੇ ਪੇਟ 'ਚੋਂ ਜੋ ਬੱਚਾ ਪੈਦਾ ਹੋਇਆ, ਉਸ ਦਾ ਅੱਧਾ ਨਾਮ ਮਾਤਾ ਤੇ ਅੱਧਾ ਨਾਮ ਪਿਤਾ ਤੋਂ ਜੋੜ ਕੇ ਸਨੌਢ ਤੋਂ ਸੋਢੀ ਤੇ ਕਾਲਰਾਏ ਤੋਂ ਰਾਏ ਪਦ ਲੈ ਕੇ ਸੋਢੀ ਰਾਏ ਰੱਖਿਆ। ਜੈਸਾ ਕਿ :

**ਤਿਹ ਕੇ ਪੁਤ੍ਰ ਭਯੋ ਜੋ ਧਾਮਾ॥ ਸੋਢੀ ਰਾਇ ਧਰਾ ਤਿਹਿ ਨਾਮਾ॥**
**ਬੰਸ ਸਨੌਢ ਤਦਿਨ ਤੇ ਥੀਆ॥ ਪਰਮ ਪਵਿਤੁ ਪੁਰਖ ਜੁ ਦੀਆ॥**
**ਤਾਤੇ ਪੁਤ੍ਰ ਪੌਤ੍ਰ ਹੁਇ ਆਏ॥ ਤੇ ਸੋਢੀ ਸਭ ਜਗਤਿ ਕਹਾਏ॥** *(ਸ੍ਰੀ ਦਸਮ ਗ੍ਰੰਥ, ਅੰਗ ੪੯)*

ਤੇ ਕੁਝ ਵਿਦਵਾਨਾਂ ਦਾ ਇਹ ਵੀ ਖ਼ਿਆਲ ਹੈ ਕਿ ਸਸੋਦ ਪਦ ਤੋਂ ਸੋਢੀ ਬਣਿਆ ਹੈ, ਕਿਉਂਕਿ ਸਸੋਦ ਗੋਤ ਦੇ ਛਤ੍ਰੀ ਹੁਣ ਵੀ ਨੈਪਾਲੀਏ, ਉਦੈਪੁਰੀਏ ਆਦਿਕ ਬਹੁਤ ਹਨ। ਸੋਢੀ ਰਾਏ ਤੋਂ ਪੰਜਵੀਂ ਪੀੜ੍ਹੀ ਤੋਂ ਵਿਜੇ ਰਾਏ ਮਹਾਰਾਜੇ ਨੇ ਪੁਰਾਣਾ ਵੰਸ਼ ਵੈਰ ਚਿਤਾਰ ਕੇ ਜਿਹੜੀ ਕੁਸ਼ ਦੀ ਕੁਲ 'ਤੇ ਰਾਜ ਕਰਨ ਵਾਲੇ ਮਹਾਰਾਜਾ ਧੀਰ ਰਾਏ ਸਨ, ਉਸ 'ਤੇ ਚੜ੍ਹਾਈ ਕਰ ਦਿੱਤੀ। ਜੰਗ ਇਕ ਜੂਏ ਦੀ ਬਾਜ਼ੀ ਹੈ, ਪਤਾ ਨਹੀਂ ਕਿਸ ਨੂੰ ਰਾਸ ਜਾਂ ਕਿਸ ਨੂੰ ਪੁੱਠੀ ਪੈ ਜਾਏ। ਕੁਸ਼ ਦੀ ਸੰਤਾਨ ਰਾਜਾ ਧੀਰ ਰਾਏ ਇਸ ਜੰਗ 'ਚ ਹਾਰ ਗਿਆ ਅਤੇ ਕਾਲ ਰਾਏ ਦੀ ਵੰਸ਼ ਵਿੱਚੋਂ ਵਿਜੇ ਰਾਇ ਜਿੱਤ ਗਿਆ। ਵਿਜੇ ਰਾਏ ਨੇ ਧੀਰ ਰਾਏ ਨੂੰ ਐਸੀ ਹਾਰ ਦਿੱਤੀ ਕਿ ਉਸ ਨੂੰ ਜਿੱਤ ਕੇ ਪੰਜਾਬ ਵਿੱਚੋਂ ਬਾਹਰ ਕੱਢ ਦਿੱਤਾ। ਜੈਸਾ ਕਿ :

**ਲਵੀ ਸਰਬ ਜੀਤੇ ਕੁਸੀ ਸਰਬ ਹਾਰੇ॥ ਬਚੇ ਜੋ ਬਲੀ ਪ੍ਰਾਨ ਲੈ ਕੇ ਸਿਧਾਰੇ॥**
**ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ॥ ਘਨੈ ਬਰਖ ਕੀਨੋ ਤਹਾਂ ਹੀ ਨਿਵਾਸੰ॥**

*(ਸ੍ਰੀ ਦਸਮ ਗ੍ਰੰਥ, ਅੰਗ ੫੨)*

ਕੁਸ਼ ਦੀ ਸੰਤਾਨ ਵਾਲੇ ਜੋ ਹਾਰ ਖਾ ਕੇ ਪੰਜਾਬ ਛੱਡ ਗਏ ਸਨ, ਉਹ ਪੂਰਬ ਦੇਸ਼ ਅਯੁੱਧਿਆ ਦੇ ਜ਼ਿਲ੍ਹੇ ਜ਼ਿਮੀਂਦਾਰਾ ਸਾਂਭ ਕੇ ਧਨੀ ਬਣ ਗਏ। ਹੁਣ ਵੀ ਉਨ੍ਹਾਂ ਦੀ ਸੰਤਾਨ ਇਸ ਦੇਸ਼ ਵਿਚ ਠਾਕੁਰ ਕਹਾਉਂਦੀ ਹੈ। ਉਹ ਪੂਰਬ ਦੇਸ਼ ਵਿਚ ਜਾ ਕੇ ਤਲਵਾਰ ਦੇ ਜ਼ੋਰ ਨਾਲ ਬਹੁਤ ਸਰਦਾਰ ਬਣ ਬੈਠੇ। ਜੋ ਹੁਣ ਬਾਰਾਂਬੰਕੀ, ਨਵਾਬ ਗੰਜ ਦੇ ਇਰਦ-ਗਿਰਦ ਸਦਾਉਂਦੇ ਹਨ। ਕੁਸ਼ੀਆਂ ਦੀ ਸੰਤਾਨ ਵਿੱਚੋਂ ਇਕ ਅੰਮ੍ਰਿਤ ਰਾਏ ਨਾਮ ਦੇ ਮਹਾਂਪੁਰਸ਼ ਨੇ ਕਾਂਸ਼ੀ 'ਚ ਰਹਿ ਕੇ ਐਸੀ ਵੇਦ ਵਿੱਦਿਆ ਪੜ੍ਹੀ ਕਿ ਆਪਣੀ ਇਸ ਵਿੱਦਿਆ ਦੇ ਕਾਰਨ ਬੇਦੀ ਨਾਮ ਪ੍ਰਸਿੱਧ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਪਾਵਨ ਬਚਨ ਉਚਾਰਨ ਕੀਤਾ ਹੈ। ਜੈਸਾ ਕਿ :

**ਜਿਨੈ ਬੇਦ ਪਠਿਯੋ ਸੁ ਬੇਦੀ ਕਹਾਏ॥ ਤਿਨੈ ਧਰਮ ਕੇ ਕਰਮ ਨੀਕੇ ਚਲਾਏ॥**

*(ਸ੍ਰੀ ਦਸਮ ਗ੍ਰੰਥ, ਅੰਗ ੫੨)*

ਬੇਦੀ ਅੰਮ੍ਰਿਤ ਰਾਏ ਸਭ ਦੇਸ਼ ਵਿਦੇਸ਼ ਵਿਚ ਇਤਨੇ ਪ੍ਰਸਿੱਧ ਹੋ ਗਏ ਕਿ ਜਿਸ ਦਾ ਮੁਕਾਬਲਾ ਕਰਨ ਵਾਲਾ ਉਸ ਵੇਲੇ ਕੋਈ ਵੀ ਵਿਦਵਾਨ ਨਜ਼ਰ ਨਹੀਂ ਸੀ ਆਉਂਦਾ। ਬੇਦੀ ਸਾਹਿਬ ਦੀ ਚਰਚਾ ਸੰਸਾਰ ਦੇ ਵਿਦਵਾਨਾਂ ਕੋਲ ਕੋਨੇ ਕੋਨੇ ਵਿਚ ਪਹੁੰਚ ਗਈ। ਉਧਰ ਦੂਸਰੇ ਪਾਸੇ ਇਨ੍ਹਾਂ ਦੇ ਸ਼ਰੀਕ ਭਰਾਵਾਂ ਵਿੱਚੋਂ ਇਕ ਬੜਾ ਧਰਮੀ ਰਾਜਾ, ਜਿਸ ਦਾ ਨਾਮ ਮੁਲਕ ਰਾਏ ਸੀ, ਉਹ ਸਤਿਪੁਰਸ਼ਾਂ ਨੂੰ ਬੜਾ ਸਤਿਕਾਰ ਦਿੰਦਾ ਸੀ। ਆਪਣੀ ਪਰਜਾ ਵਿਚ ਉਨ੍ਹਾਂ ਦੇ ਕੋਲੋਂ ਰੱਬ ਦੇ ਨਾਮ ਦੀ ਕਥਾ ਕਰਵਾਉਂਦਾ। ਇਥੇ ਪੰਜਾਬ ਦੀ ਪਵਿੱਤਰ ਧਰਤੀ, ਜਿਸ ਨੂੰ ਉਸ ਵੇਲੇ ਮਦਰ ਦੇਸ਼ ਕਿਹਾ ਜਾਂਦਾ ਸੀ, ਇਸ ਦੇ ਵਿਚ ਪਵਿੱਤਰ ਤੀਰਥ, ਜਿਥੇ ਇਖਵਾਕਸਰ ਨਾਮ ਦੇ ਤੀਰਥ ਨੂੰ ਬੇਅੰਤ ਰਿਸ਼ੀ ਮੁਨੀ ਸੇਵਦੇ ਸਨ। ਇਥੇ ਬਿਆਸਾ ਤੇ ਸੱਕੀ ਨਦੀ ਦਾ ਸੰਗਮ ਹੋਣ ਕਰਕੇ ਇਹ ਅਸਥਾਨ ਸਾਧੂਆਂ ਕਰਕੇ ਅਤਿਅੰਤ ਸੁਸ਼ੋਭਿਤ ਹੋ ਰਿਹਾ ਸੀ। ਇਥੇ ਮੁਲਕ ਰਾਏ ਉਨ੍ਹਾਂ ਸਾਧੂਆਂ ਦੀ ਸੇਵਾ ਵਿਚ ਹਾਜ਼ਰ ਹੁੰਦਾ ਰਹਿੰਦਾ ਸੀ ਤੇ ਸੇਵਾ ਕਰ ਕੇ ਪ੍ਰਸੰਨਤਾ ਲੈਂਦਾ ਸੀ। ਜਦੋਂ ਮਹਾਤਮਾ ਦੇ ਕੋਲੋਂ ਕਾਂਸ਼ੀ ਵਿਚ ਰਹਿਣ ਵਾਲੇ ਮਹਾਨ ਵਿਦਵਾਨ ਬੇਦੀ ਦੀ ਚਰਚਾ ਵਿਚਰਨ ਵਾਲੇ ਸਾਧੂਆਂ ਦੇ ਕੋਲੋਂ ਸੁਣੀ ਕਿ ਐਸਾ ਸਤਿਪੁਰਸ਼ ਕਾਂਸ਼ੀ ਵਿਚ ਪ੍ਰਗਟ ਹੋਇਆ ਹੈ, ਜਿਸ ਨੇ ਵੇਦ ਵਿੱਦਿਆ ਵਿਚ ਸਾਰੀ ਦੁਨੀਆਂ ਦੇ ਪੰਡਤਾਂ ਨੂੰ ਹਰਾ ਦਿੱਤਾ ਹੈ। ਕੁਦਰਤੀ ਗੱਲ ਹੈ ਕਿ ਜਿਸ ਦੀ ਪ੍ਰਸਿੱਧੀ ਸੰਸਾਰ ਭਰ ਵਿਚ ਹੋਵੇ, ਜਿਥੇ ਉਸ ਦੀ ਜਾਣ-ਪਹਿਚਾਣ ਦੀ ਗੱਲ ਹੈ, ਉਥੇ ਲੋਕਾਂ ਨੂੰ ਉਸ ਦੇ ਮਾਤਾ-ਪਿਤਾ, ਉਸ ਦਾ ਖ਼ਾਨਦਾਨ, ਉਸ ਦੀ ਕੁਲ ਜਾਣਨ ਦੀ ਇੱਛਾ ਹੁੰਦੀ ਹੈ। ਮੁਲਕ ਰਾਏ ਨੇ ਜਦੋਂ ਪਤਾ ਕਰਵਾਇਆ ਕਿ ਇਹ ਸਤਿਪੁਰਸ਼ ਕਿਸ ਘਰਾਣੇ ਤੇ ਕਿਸ ਖ਼ਾਨਦਾਨ ਦਾ ਹੈ ਤਾਂ ਬੜਾ ਹੈਰਾਨ ਹੋਇਆ ਕਿ ਇਹ ਤਾਂ ਸਾਡਾ ਛਤ੍ਰੀ ਭਰਾ, ਜਿਸ ਨਾਲ ਸਾਡਾ ਖ਼ੂਨ ਦਾ ਰਿਸ਼ਤਾ ਹੈ, ਮੇਰੇ ਆਪਣੇ ਖ਼ਾਨਦਾਨ ਵਿੱਚੋਂ ਹੈ। ਫਿਰ ਉਸ ਦੇ ਮਿਲਣ ਦੀ ਮਮਤਾ ਜਾਗੀ, ਮਿਲਾਪ ਕਰਨ ਲਈ ਆਪਣਾ ਦੂਤ ਚਿੱਠੀ ਦੇ ਕੇ ਭੇਜਿਆ। ਜੈਸਾ ਕਿ :

**ਪਠੇ ਕਾਗਦੰ ਮਦ੍ਰ ਰਾਜਾ ਸੁਧਾਰੰ॥ ਆਪੋ ਆਪ ਮੋ ਬੈਰ ਭਾਵੰ ਬਿਸਾਰੰ॥**

*(ਸ੍ਰੀ ਦਸਮ ਗ੍ਰੰਥ, ਅੰਗ ੫੨)*

ਚਿੱਠੀ ਵਿਚ ਸਮੁੰਦਰ ਦੀਆਂ ਲਹਿਰਾਂ ਦੀ ਤਰ੍ਹਾਂ ਪਿਆਰ ਦੀਆਂ ਪੰਗਤੀਆਂ ਲਿਖੀਆਂ, ਜਿਸ ਵਿਚ ਪਿਆਰ ਉਮੜ-ਉਮੜ ਕੇ ਪੈਂਦਾ ਸੀ। ਬੇਦੀ ਸਾਹਿਬ ਨੂੰ ਲਿਖਿਆ ਕਿ ਆਪ ਸਾਡੀ ਹੀ ਕੁਲ ਦੇ ਭਰਾ ਹੋ। ਤੁਹਾਡੀ ਪ੍ਰਸਿੱਧੀ ਨੂੰ ਸੁਣ ਕੇ ਬੜੀ ਖ਼ੁਸ਼ੀ ਹੋਈ ਕਿ ਮੇਰੇ ਇਕ ਭਰਾ ਦੀ ਵਿੱਦਿਆ ਨੇ ਅੰਬਰਾਂ ਨੂੰ ਛੋਹਿਆ ਹੈ। ਇਸ ਲਈ ਆਪਣਾ ਭਰਾ ਸਮਝ ਕੇ ਬੀਤੇ ਸਮੇਂ ਦੇ ਬਜ਼ੁਰਗਾਂ ਦੇ ਵੈਰ-ਵਿਰੋਧ ਨੂੰ ਭੁਲਾ ਕੇ ਆਪਣੇ ਮੁਲਕ ਵਿਚ ਆਉ। ਮੈਂ ਤੁਹਾਡੀ ਰਸਨਾ ਤੋਂ ਵੇਦਾਂ ਦਾ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਹਾਂ। ਜਦੋਂ ਇਹ ਚਿੱਠੀ ਬੇਦੀਆਂ ਨੇ ਪੜ੍ਹੀ ਤਾਂ ਆਪਣੇ ਮੁਲਕ ਅਤੇ ਆਪਣੇ ਭਰਾਵਾਂ ਨੂੰ ਮਿਲਣ ਦਾ ਸੰਸਕਾਰ ਜਾਗ ਆਇਆ। ਬੇਦੀ ਚੱਲ ਕੇ ਮਦਰ ਦੇਸ਼, ਭਾਵ ਪੰਜਾਬ ਵਿਚ ਕਾਂਸ਼ੀ ਤੋਂ ਪਧਾਰੇ। ਆ ਕੇ ਮੁਲਕ ਰਾਏ ਨੂੰ ਪ੍ਰਣਾਮ ਕੀਤੀ ਅਤੇ ਮੁਲਕ ਰਾਏ ਨੇ ਪਿਆਰ ਦੇ ਗਲਾਵੇਂ ਵਿਚ ਲਿਆ। ਬੇਦੀਆਂ ਦਾ ਬੜਾ ਸਵਾਗਤ ਕੀਤਾ। ਜੈਸਾ ਕਿ :

**ਸਭੈ ਬੇਦ ਪਾਠੀ ਚਲੇ ਮਦ੍ਰ ਦੇਸੰ॥ ਪ੍ਰਨਾਮੰ ਕੀਯੋ ਆਨ ਕੈ ਕੈ ਨਰੇਸੰ॥੨॥**

*(ਸ੍ਰੀ ਦਸਮ ਗ੍ਰੰਥ, ਅੰਗ ੫੩)*

ਮੁਲਕ ਰਾਏ ਨੇ ਬੇਨਤੀ ਕਰ ਕੇ ਅੰਮ੍ਰਿਤ ਰਾਏ ਤੋਂ ਵੇਦਾਂ ਦੀ ਕਥਾ ਸੁਣਨੀ ਸ਼ੁਰੂ ਕੀਤੀ ਅਤੇ ਹੋਰ ਵੀ ਬਹੁਤ ਸਾਰੇ ਰਿਸ਼ੀ ਮੁਨੀ ਕਥਾ ਸੁਣਨ ਲਈ ਆਏ।

ਇਸ ਤੀਰਥ ਦੀ ਮਹਿਮਾ ਦੇਖ ਕੇ ਬੇਦੀ ਸਾਹਿਬ ਬਹੁਤ ਖ਼ੁਸ਼ ਹੋਏ। ਬੇਦ ਦੀਆਂ ਰਿਚਾਂ ਸਾਂਗੋ-ਪਾਂਗ (ਹੱਥਾਂ ਅਤੇ ਮੂੰਹ ਦੀਆਂ ਸੈਨਤਾਂ ਦੇ ਨਾਲ-ਨਾਲ) ਰਾਗ ਦੇ ਸੁਰਤਾਲ ਭਰ-ਭਰ ਕੇ ਅਜਿਹੇ ਤਰੀਕੇ ਨਾਲ ਸੁਣਾਈਆਂ, ਜਿਸ ਨੂੰ ਸੁਣ ਕੇ ਅਨਪੜ੍ਹ ਤੋਂ ਅਨਪੜ੍ਹ ਵੀ ਪ੍ਰਭਾਵਤ ਹੁੰਦਾ। ਇਥੇ ਮੁਲਕ ਰਾਏ ਨੇ ਵੇਦ ਸੁਣੇ।

ਤਿੰਨ ਵੇਦ ਸੁਣ ਕੇ ਅਜਿਹਾ ਵੈਰਾਗ ਪੈਦਾ ਹੋਇਆ ਕਿ ਬੇਦੀ ਰਾਏ ਨੂੰ ਭੇਟਾ ਵਿਚ ਆਪਣਾ ਰਾਜ-ਭਾਗ ਦਾ ਮੱਥਾ ਟੇਕ ਦਿੱਤਾ। ਰਾਜ ਤਿਲਕ ਦੇ ਕੇ ਆਪ ਈਸ਼ਵਰੀ ਭਗਤੀ ਵਿਚ ਚਲਾ ਗਿਆ। ਜੈਸਾ ਕਿ :

**ਧੁਨੰ ਬੇਦ ਕੀ ਭੂਪ ਤਾ ਤੇ ਕਰਾਈ॥ ਸਭੈ ਪਾਸ ਬੈਠੇ ਸਭਾ ਬੀਚ ਭਾਈ॥**
**ਪੜੇ ਸਾਮ ਬੇਦੰ ਜੁਜਰ ਬੇਦ ਕੱਥੰ॥ ਰਿਗੰ ਬੇਦ ਪਠਿਯੰ ਕਰੋ ਭਾਵ ਹੱਥੰ॥**
**ਅਥਰ੍ਵ ਬੇਦ ਪਠਿਯੰ॥ ਸੁਨੈ ਪਾਪ ਨਠਯੰ॥ ਰਹਾ ਰੀਝ ਰਾਜਾ॥ ਦੀਆ ਸਰਬ ਸਾਜਾ॥**
**ਲਯੋ ਬੱਨਬਾਸੰ॥ ਮਹਾਂ ਪਾਪ ਨਾਸੰ॥ ਰਿਖੰ ਭੇਸ ਕੀਯੰ॥ ਤਿਸੈ ਰਾਜ ਦੀਯੰ॥੫॥**

*(ਸ੍ਰੀ ਦਸਮ ਗ੍ਰੰਥ, ਅੰਗ ੫੩)*

ਜਦੋਂ ਤਿੰਨ ਬੇਦ ਸੁਣ ਕੇ ਮੁਲਕ ਰਾਏ ਨੇ ਅੰਮ੍ਰਿਤ ਰਾਏ ਬੇਦੀ ਨੂੰ ਰਾਜ ਅਰਪਣ ਕਰ ਦਿੱਤਾ ਤਾਂ ਉਸ ਵੇਲੇ ਇਹ ਮਹਾਂਪੁਰਸ਼, ਜਿਸ ਨੂੰ ਬ੍ਰਹਮ ਵਿੱਦਿਆ ਦੇ ਨਾਲ ਰਿੱਧੀਆਂ-ਸਿੱਧੀਆਂ ਵੀ ਪ੍ਰਾਪਤ ਸਨ, ਪੂਰੇ ਸੰਸਾਰ ਦਾ ਹਸਤਾਮਲ ਗਿਆਨ ਸੀ। ਆਉਣ ਵਾਲੇ ਸਮੇਂ ਭਵਿੱਖ ਨੂੰ ਮੁੱਖ ਰੱਖਦੇ ਹੋਏ ਅੰਮ੍ਰਿਤ ਰਾਏ ਬੇਦੀ ਨੇ ਮੁਲਕ ਰਾਏ ਬਾਦਸ਼ਾਹ ਨੂੰ ਵਰਦਾਨ ਦਿੱਤਾ ਤੇ ਨਾਲ ਕਿਹਾ ਕਿ ਜਿਵੇਂ ਤੁਸੀਂ ਤਿੰਨ ਵੇਦ ਸੁਣ ਕੇ ਆਪਣਾ ਰਾਜ-ਭਾਗ ਮੈਨੂੰ ਸੌਂਪ ਦਿੱਤਾ ਹੈ ਤੇ ਚੌਥਾ ਵੇਦ ਸ਼ੁਰੂ ਹੁੰਦੇ ਹੀ ਤੁਸਾਂ ਵੈਰਾਗ ਧਾਰਨ ਕਰ ਕੇ ਰਾਜ ਅਰਪਣ ਕੀਤਾ ਹੈ। ਜੈਸਾ ਕਿ :

**ਤ੍ਰਿਤੀਯ ਬੇਦ ਸੁਨਬੇ ਤੁਮ ਕੀਆ॥ ਚਤੁਰ ਬੇਦ ਸੁਨਿ ਭੂਅ ਕੋ ਦੀਆ॥**
**ਤੀਨ ਜਨਮ ਹਮਹੂੰ ਜਬ ਧਰ ਹੈ॥ ਚਉਥੇ ਜਨਮ ਗੁਰੂ ਤੁਹਿ ਕਰਿ ਹੈ॥**

'ਤੀਨ ਜਨਮ ਹਮਹੂੰ ਜਬ ਧਰ ਹੈ' ਇਹਦਾ ਭਾਵ ਇਹ ਨਹੀਂ ਹੈ ਕਿ ਬੇਦੀ ਅੰਮ੍ਰਿਤ ਰਾਏ ਇਹ ਕਹਿ ਰਿਹਾ ਹੋਵੇ ਕਿ ਜਦੋਂ ਅਸੀਂ ਤਿੰਨ ਜਾਮੇ ਧਾਰਨ ਕਰਾਂਗੇ, ਚੌਥੇ ਥਾਂ ਗੁਰੂ ਤੁਹਾਨੂੰ ਕਰਾਂਗੇ। ਇਸ ਦਾ ਭਾਵ ਹੈ ਕਿ (ਤੀਨ ਜਨਮ) ਭਾਵ ਜਦੋਂ ਪਰਮੇਸ਼ਰ ਤਿੰਨ ਜਾਮੇ ਬੇਦੀ, ਤ੍ਰੇਹਣ, ਭੱਲੇ ਕੁਲ ਵਿਚ ਪੈਦਾ ਹੋ ਕੇ ਜੋ ਅੱਗੇ ਗੁਰੂ ਕੁਲ ਚੱਲੇਗੀ, ਉਸ ਦੇ ਅੱਗੇ ਜਦੋਂ ਤਿੰਨ ਜਨਮ ਹੋ ਜਾਣਗੇ। 'ਹਮਹੂੰ' ਤੋਂ ਭਾਵ ਸਾਡੀ ਕੁਲ ਵਿਚ ਬੇਦੀ ਖ਼ਾਨਦਾਨ ਵਿਚ ਜਬ = ਜਦੋਂ ਧਰਿ ਹੈ = ਪਰਮੇਸ਼ਰ ਧਾਰਨ ਕਰੇਗਾ।

(ਚਉਥੇ ਜਨਮ ਗੁਰੂ ਤੁਹਿ ਕਰਿ ਹੈ) ਚੌਥੇ ਥਾਂ 'ਤੇ ਤੁਹਿ = ਤੁਹਾਨੂੰ ਸੋਢੀਆਂ ਨੂੰ ਸੋਢੀ ਖ਼ਾਨਦਾਨ ਦੇ ਵਿਚ ਗੁਰਗੱਦੀ ਆ ਜਾਵੇਗੀ। ਚੌਥੇ ਥਾਂ 'ਤੇ ਰਾਜਯੋਗ ਦੀ ਗੱਦੀ ਤੁਹਾਨੂੰ ਪਰਮੇਸ਼ਰ ਸਾਡੀ ਕੁਲ ਵਿਚ ਪੈਦਾ ਹੋ ਕੇ ਤੁਹਾਡੀ ਕੁਲ ਵਾਲਿਆਂ ਨੂੰ ਅਰਪਣ ਕਰੇਗਾ।

ਬੇਦੀ ਸਾਹਿਬ ਨੇ ਜੇ ਇਹ ਗੱਲ ਕਹੀ ਹੁੰਦੀ ਕਿ ਤਿੰਨ ਜਨਮ ਬੇਦੀਆਂ ਦੀ ਵੰਸ਼ ਵਿਚ ਰਾਜ-ਜੋਗ ਗੱਦੀ ਹੋਵੇਗੀ, ਫੇਰ ਤਾਂ ਮੰਨ ਲੈਂਦੇ, ਪਰ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰਤਾ ਗੱਦੀ 'ਤੇ ਤ੍ਰੇਹਣ ਵੰਸ਼ ਦੇ ਗੁਰੂ ਅੰਗਦ ਦੇਵ ਜੀ, ਭੱਲੇ ਵੰਸ਼ ਦੇ ਗੁਰੂ ਅਮਰਦਾਸ ਜੀ ਬਿਰਾਜਮਾਨ ਹੋਏ। ਇਸ ਤੋਂ ਇਹ ਗੱਲ ਸਾਬਤ ਹੋ ਜਾਂਦੀ ਹੈ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਨਹੀਂ ਕਿਹਾ ਕਿ ਅਸੀਂ ਇਹ ਤਿੰਨ ਜਨਮ ਧਾਰਨ ਕਰਾਂਗੇ, ਬਲਕਿ ਬੇਦੀ ਵੰਸ਼ ਤੋਂ ਚੱਲੀ ਹੋਈ ਰਾਜ-ਜੋਗ ਦੀ ਗੱਦੀ ਚੌਥੇ ਥਾਂ ਤੁਹਾਡੀ ਵੰਸ਼ ਵਿਚ ਭਾਵ ਸੋਢੀਆਂ ਵਿਚ ਆ ਜਾਵੇਗੀ। ਇਹ ਤੁਹਾਡੇ ਰਾਜ ਦਾ ਦਿੱਤਾ ਹੋਇਆ ਦਾਨ ਤੁਹਾਡੀ ਵੰਸ਼ ਵਿਚ ਉਸ ਵੇਲੇ ਚੌਥੇ ਥਾਂ ਪ੍ਰਫੁੱਲਿਤ ਹੋਵੇਗਾ, ਇਸ ਲਈ ਭਾਈ ਸਾਹਿਬ ਜੀ ਨੇ **'ਦਿਚੈ ਪੂਰਬ ਦੇਵਣਾ' ਵਾ: 'ਜਿਸਦੀ ਵਸਤੁ ਤਿਸੈ ਘਰ ਆਵੈ'** ਇਸ ਤੁਕਾਂ ਵੱਲ ਇਸ਼ਾਰੇ ਕੀਤੇ ਹਨ। ਸੋ ਸਾਡੀ ਸਮਝ ਵਿਚ ਤਾਂ ਇਤਨਾ ਹੀ ਆਇਆ ਹੈ, ਬਾਕੀ ਗੁਰੂ ਦੀਆਂ ਗੁਰੂ ਜਾਣੇ।

### ਪਉੜੀ ੪੮ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ)

## ਪੰਜਿ ਪਿਆਲੇ ਪੰਜਿ ਪੀਰ; ਛਠਮ ਪੀਰ ਬੈਠਾ ਗੁਰ ਭਾਰੀ।

ਪੰਜ ਪੀਰ = ਪੰਜ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ

ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ) ਪੂਰਨ ਗੁਰੂ ਹੋਏ ਤੇ ਸ਼ੁਭ ਗੁਣਾਂ ਦੇ ਪੰਜਿ ਪਿਆਲੇ = ਸਤਿ, ਸੰਤੋਖ, ਦਯਾ, ਧਰਮ, ਧੀਰਜ ਦੇ ਪਿਆਲੇ ਪੀਤੇ ਤੇ ਛਠਮ = ਛੇਵੇਂ ਪੀਰ = ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਰੀ = ਵੱਡੇ ਪ੍ਰਤਾਪੀ ਗੁਰੂ ਹੋ ਕੇ, ਭਾਵ ਮੀਰੀ-ਪੀਰੀ ਦੀਆਂ ਤਲਵਾਰਾਂ ਪਹਿਨ ਕੇ ਗੁਰਤਾ-ਗੱਦੀ ਦੇ ਸਿੰਘਾਸਨ 'ਤੇ ਬੈਠਾ = ਇਸਥਿਤ ਹੋ ਗਏ ਤੇ ਸ਼ਾਂਤ ਰਸ ਦੇ ਨਾਲ ਬੀਰ ਰਸ ਪਿਆਲੇ ਪੀਤੇ। ਭਾਰੀ ਗੁਰੂ ਤੋਂ ਭਾਵ ਦਸੇ ਸਰੂਪ, ਦਸੇ ਗੁਰੂ ਸਾਹਿਬਾਨ ਵਿੱਚੋਂ ਸਰੀਰਕ ਤੌਰ 'ਤੇ ਸਭ ਤੋਂ ਭਾਰੀ = ਬਲਵਾਨ ਛੇਵੇਂ ਪਾਤਸ਼ਾਹ ਹੋਏ।

## ਅਰਜੁਨ ਕਾਇਆ ਪਲਟਿ ਕੈ; ਮੂਰਤ ਹਰਿਗੋਬਿੰਦ ਸਵਾਰੀ।

ਗੁਰੂ ਨਾਨਕ ਦੇਵ ਜੀ ਵਾਂਗ ਗੁਰੂ ਅਰਜਨ ਦੇਵ ਜੀ ਨੇ ਵੀ ਆਪਣਾ ਕਾਇਆ = ਸਰੀਰ ਪਲਟਿ = ਬਦਲ ਕੇ ਆਪਣੀ ਮੂਰਤ = ਸਰੂਪ ਨੂੰ ਗੁਰੂ ਹਰਿਗੋਬਿੰਦ ਸਾਹਿਬ ਵਿਚ ਸਵਾਰੀ = ਸਵਾਰਣਾ ਕੀਤਾ।

## ਚਲੀ ਪੀੜੀ ਸੋਢੀਆ; ਰੂਪ ਦਿਖਾਵਣਿ ਵਾਰੋ ਵਾਰੀ।

ਸੋਢੀਆ = ਸੋਢ ਵੰਸ਼ ਦੀ ਪੀੜੀ = ਕੁਲ ਚਲੀ = ਚੱਲ ਪਈ ਤੇ ਵਾਰੋ ਵਾਰੀ ਗੁਰੂ ਰੂਪ = ਸਰੂਪ ਹੋ ਕੇ ਦਿਖਾਵਣਿ = ਦਿੱਸਣ ਲੱਗੇ, ਭਾਵ ਪੀੜ੍ਹੀ ਦਰ ਪੀੜ੍ਹੀ ਸੋਢੀਆਂ ਵਿੱਚੋਂ ਹੀ ਗੁਰੂ ਸਰੂਪ ਹੋ ਕੇ ਆਏ।

## ਦਲ ਭੰਜਨ ਗੁਰ ਸੂਰਮਾ; ਵਡ ਜੋਧਾ ਬਹੁ ਪਰਉਪਕਾਰੀ।

ਦਲ = ਫ਼ੌਜਾਂ ਦੇ ਸਮੂਹ ਨੂੰ, ਭਾਵ ਮਲੇਛਾਂ ਦੀਆਂ ਫ਼ੌਜਾਂ ਨੂੰ ਭੰਜਨ = ਨਾਸ਼ ਕਰਨ ਵਾਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਡੇ ਸੂਰਮੇ, ਵਡ ਜੋਧਾ = ਯੁੱਧ ਵਿਚ ਬਹਾਦਰੀ ਨਾਲ ਲੜਨ ਵਾਲੇ ਹੋਏ। ਭਾਈ ਸਾਹਿਬ ਨੇ ਵਡ ਯੋਧੇ ਇਸ ਕਰਕੇ ਕਿਹਾ ਕਿ ਗਿਣਤੀ ਦੇ ਨਾਲ ਪਾਤਸ਼ਾਹੀ ਫ਼ੌਜਾਂ ਦਾ ਮੁਕਾਬਲਾ ਕਰਦੇ ਹੋਏ ਚਾਰ ਜੰਗ ਜਿੱਤੇ ਸਨ—੧. ਅੰਮ੍ਰਿਤਸਰ ਸਾਹਿਬ, ੨. ਹਰਿਗੋਬਿੰਦਪੁਰ, ੩. ਮਰਾਜ, ੪. ਕਰਤਾਰਪੁਰ। ਇਨ੍ਹਾਂ ਚਾਰ ਜੰਗਾਂ ਵਿਚ ਉਤਨੀ ਦੇਰ ਤਕ ਘੋੜੇ ਦੀਆਂ ਵਾਗਾਂ ਨਹੀਂ ਮੋੜੀਆਂ, ਜਿੰਨੀ ਦੇਰ ਤਕ ਜਿੱਤ ਨਹੀਂ ਲਿਆ। ਅਤੇ (ਪਰ + ਉਪਕਾਰੀ) ਪਰ = ਪਰਾਇਆਂ ਦਾ ਬਹੁ = ਬਹੁਤਾ ਉਪਕਾਰੀ = ਭਲਾ ਕਰਨ ਵਾਲੇ ਹੋਏ। ਅੱਜ ਤਕ ਜਿਹੜੇ ਗੁਰੂ ਹੋਏ, ਉਹ ਗੁਰੂ ਹੀ ਹੋਏ, ਸੂਰਮੇ ਨਹੀਂ ਹੋਏ। ਜਿਹੜੇ ਸੂਰਮੇ ਬੜੇ-ਬੜੇ ਬਹਾਦਰ ਹੋਏ, ਉਹ ਬ੍ਰਹਮ ਗਿਆਨ ਉਪਦੇਸ਼ ਦੇਣ ਵਾਲੇ ਗੁਰੂ ਨਹੀਂ ਹੋਏ ਕੁਝ ਯੋਧੇ ਹੋਏ, ਕੁਝ ਸੂਰਮੇ ਨਹੀਂ ਹੋਏ, ਕਿਉਂਕਿ ਯੋਧਾ ਉਹ ਹੁੰਦਾ ਹੈ, ਜੋ ਸੌ ਦਾ ਮੁਕਾਬਲਾ ਕਰੇ। ਮਹਾਂਬਲੀ ਉਹ ਹੁੰਦਾ ਹੈ ਜੋ ੧੦ ਹਜ਼ਾਰ ਦਾ ਮੁਕਾਬਲਾ ਕਰੇ। ਸੂਰਮਾ ਉਹ ਹੁੰਦਾ ਹੈ ਜਿਹੜਾ ਲੱਖਾਂ ਦਾ ਮੁਕਾਬਲਾ ਕਰੇ। ਸੋ ਗੁਰੂ ਵਿਚ ਇਹ ਸਾਰੇ ਗੁਣ ਯੋਧਾ, ਮਹਾਂਬਲੀ ਤੇ ਸੂਰਮਿਆਂ ਵਾਲੇ ਅਤੇ ਬ੍ਰਹਮ ਗਿਆਨ ਦੇਣ ਵਾਲੇ ਪੂਰਨ ਗੁਰੂ ਅਤੇ ਕੁਝ ਗੁਰੂ, ਕੁਝ ਯੋਧੇ, ਕੁਝ ਮਹਾਂਬਲੀ ਇਕੱਲੇ-ਇਕੱਲੇ ਤਾਂ ਹੋਏ ਸਨ ਪਰ ਇਕੱਠੇ ਗੁਣ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਿਨਾਂ ਕਿਸੇ ਵਿਚ ਵੀ ਨਾ ਪਾਏ ਗਏ। ਛੇਵੇਂ, ਦਸਵੇਂ ਜਾਮੇ ਵਿਚ ਇਹ ਗੁਣ ਸਾਰੇ ਪਾਏ ਗਏ, ਪਰ ਹੁਣ ਇਥੇ ਗੱਲ ਗੁਰੂ ਦੇ ਛੇਵੇਂ ਜਾਮੇ ਦੀ ਹੈ ਤੇ ਕਰਨੀ ਭੀ ਉਹੀ ਬਣਦੀ ਹੈ। ਸੰਸਾਰ ਵਿਚ ਕੁਝ ਕੇਵਲ ਦਾਨੀ ਹੋਏ, ਜੋ ਲੋਕਾਂ ਨੂੰ ਦਾਨ ਦੇ ਕੇ ਪਰਉਪਕਾਰ ਕਰਦੇ ਰਹੇ, ਜਿਵੇਂ ਕਿ ਰਾਜਾ ਹਰੀ ਚੰਦ ਹੋਇਆ। ਉਹ ਕੇਵਲ ਦਾਨੀ ਤਾਂ ਸੀ ਪਰ ਸੂਰਮਾ ਨਹੀਂ ਹੋਇਆ। ਮਹਾਂਬਲੀ ਕਰਣ ਸੂਰਮੇ ਦੇ ਨਾਲ ਦਾਨਵੀਰ ਕਰਕੇ ਵੀ ਜਾਣਿਆ ਗਿਆ। ਇਸ ਦੇ ਵਿਚ ਬ੍ਰਹਮ ਗਿਆਨ ਦੇਣ ਵਾਲਾ ਗੁਣ ਨਹੀਂ ਸੀ। ਕੁਝ ਲੋਕ ਭਲਾਈ ਦੇ ਕੰਮ ਪਰਉਪਕਾਰ ਕਰਨ ਵਾਲੇ ਬਹੁਤ ਸਾਰੇ ਮਹਾਂਪੁਰਸ਼ ਹੋਏ, ਜੋ ਪਰਉਪਕਾਰੀ ਤਾਂ ਕਹੇ ਗਏ, ਦਾਨੀ ਅਤੇ ਸੂਰਮੇ ਨਹੀਂ ਕਹੇ ਗਏ, ਕਿਉਂਕਿ ਉਨ੍ਹਾਂ ਵਿਚ ਇਹ ਗੁਣ ਨਹੀਂ ਸਨ, ਪਰ ਹੁਣ ਇਹ ਸਾਰੇ ਗੁਣਾਂ ਦਾ ਸਮੱਗਰ ਗੁਰੂ ਹਰਿਗੋਬਿੰਦ ਸਾਹਿਬ ਵਿਚ ਮੌਜੂਦ ਹੈ। ਜੋ ਕੇਵਲ ਪਰਉਪਕਾਰੀ ਨਹੀਂ, ਬਹੁਤ ਵੱਡੇ ਪਰਉਪਕਾਰੀ ਹੋਏ, ਜਿਨ੍ਹਾਂ ਦੇ

ਪਰਉਪਕਾਰ ਦੇ ਕਰਤੱਵ ਇਤਿਹਾਸ ਵਿਚ ਪੜ੍ਹ ਕੇ ਪਤਾ ਲੱਗਦਾ ਹੈ ਕਿ ੫੨ ਉਮਰ ਭਰ ਦੇ ਕੈਦੀ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਛੁਡਾਏ ਤੇ ਲੁਧਾਈਕੇ ਸੱਪ ਦੀ ਜੂਨ ਵਿਚ ਪਏ ਪਾਖੰਡੀ ਦਾ ਉੱਧਾਰ ਕੀਤਾ, ਐਸੇ ਬਹੁਤ ਪਰਉਪਕਾਰ ਕੀਤੇ ਹਨ। ਇਸ ਲਈ ਭਾਈ ਗੁਰਦਾਸ ਜੀ ਨੇ ਇੱਕੋ ਹੀ ਪੰਗਤੀ ਵਿਚ ਉਨ੍ਹਾਂ ਦੇ ਸਾਰੇ ਗੁਣਾਂ ਦਾ ਵਰਣਨ ਕੀਤਾ ਹੈ। ਹੁਣ ਇਸ ਤੋਂ ਅੱਗੇ ਸਿੱਖਾਂ ਨੇ ਜੋ ਬੇਨਤੀ ਕੀਤੀ, ਗੁਰੂ ਜੀ ਤੋਂ ਆਉਣ ਵਾਲੇ ਸਮੇਂ ਦੀ ਵਾਰਤਾ ਪੁੱਛੀ। ਹੁਣ ਉਹ ਲਿਖਦੇ ਹਨ :

## ਪੁਛਨਿ ਸਿਖ ਅਰਦਾਸ ਕਰਿ; ਛਿਅ ਮਹਲਾ ਤਕ ਦਰਸ ਨਿਹਾਰੀ।

ਫਿਰ ਸਿੱਖ ਗੁਰੂ ਸਾਹਿਬ ਜੀ ਨੂੰ ਅਰਦਾਸ = ਜੋਦੜੀ ਕਰਿ = ਕਰ ਕੇ ਪੁੱਛਣ ਲੱਗੇ ਕਿ ਅਸੀਂ ਛੇ ਮਹਲਾ = ਛੇ ਗੁਰੂਆਂ ਤਕ ਦਰਸ ਨਿਹਾਰੀ = ਵੇਖ ਲਏ ਹਨ, ਭਾਵ ਦਰਸ਼ਨ ਕੀਤੇ ਹਨ, ਹੋਰ ਇਸ ਗੁਰਤਾ ਗੱਦੀ 'ਤੇ ਤੁਹਾਡੇ ਵਰਗੇ ਕਿੰਨੇ ਸਰੂਪ ਹੋਣਗੇ। ਇਹ ਸੁਣ ਕੇ :

## ਅਗਮ ਅਗੋਚਰ ਸਤਿਗੁਰੂ; ਬੋਲੇ ਮੁਖ ਤੇ, ਸੁਣਹੁ ਸੰਸਾਰੀ।

ਅਗਮ = ਜਿਥੋਂ ਤਕ ਬੁੱਧੀ ਦੀ ਪਹੁੰਚ ਨਾ ਹੋਵੇ, ਅਗੋਚਰ = ਇੰਦਰੀਆਂ ਦੇ ਵਿਸ਼ੇ ਤੋਂ ਪਰੇ ਸਤਿਗੁਰੂ = ਸੱਚੇ ਗੁਰੂ ਹਰਿਗੋਬਿੰਦ ਸਾਹਿਬ ਜੀ ਮੁਖ = ਮੂੰਹ ਤੋਂ ਬੋਲੇ ਕਿ ਹੇ ਸੰਸਾਰੀ ਲੋਕੋ ! ਆਪਣੇ ਪ੍ਰਸ਼ਨ ਦਾ ਉੱਤਰ ਸੁਣਹੁ = ਸੁਣਨਾ ਕਰੋ :

## ਕਲਿਜੁਗਿ ਪੀੜ੍ਹੀ ਸੋਢੀਆਂ; ਨਿਹਚਲ ਨੀਵ ਉਸਾਰ ਖਿਲਾਰੀ।

ਕਲਿਜੁਗਿ (ਕਲਿ + ਜੁਗਿ) ਕਲਿ = ਕਲੇਸ਼ਾਂ ਵਾਲੇ, ਭਾਵ ਲੜਾਈ ਝਗੜਿਆਂ ਵਾਲੇ ਜੁਗਿ = ਸਮੇਂ ਵਿਚ ਨਿਹਚਲ = ਅਚੱਲ ਨੀਵ = ਨੀਂਹ ਉਸਾਰ = ਬਣਾ ਕੇ ਉਸ ਉੱਪਰ ਸੋਢੀਆਂ = ਸੋਢ ਵੰਸ਼ ਦੀ ਪੀੜ੍ਹੀ = ਕੁਲ ਖਿਲਾਰੀ = ਟਿਕਾਈ ਹੈ।

## ਜੁਗਿ ਜੁਗਿ ਸਤਿਗੁਰ; ਧਰੇ ਅਵਤਾਰੀ ॥੪੮॥

ਜੁਗਿ ਜੁਗਿ = ਦੋ + ਦੋ = ਚਾਰ ਸਤਿਗੁਰੂ ਹੋਰ ਅਵਤਾਰੀ ਰੂਪ ਧਰੇ = ਧਾਰਨ ਕਰਨਗੇ, ਭਾਵ ਸਾਡੇ ਤੋਂ ਬਾਅਦ ਇਸ ਗੱਦੀ ਉੱਤੇ ਸਾਡੇ ਵਰਗੇ ਚਾਰ ਸਰੂਪ ਹੋਣਗੇ।

***ਦੂਜਾ ਅਰਥ :*** ਫਿਰ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਦਸਵੇਂ ਜਾਮੇ ਤੋਂ ਬਾਅਦ ਕੀ ਸਿੱਖ ਗੁਰੂ ਤੋਂ ਵਾਂਝੇ ਹੋ ਜਾਣਗੇ ? ਤਾਂ ਸਤਿਗੁਰੂ ਜੀ ਨੇ ਇਸ ਸਿਧਾਂਤ ਨੂੰ ਮੁੜ ਦੁਹਰਾਇਆ ਕਿ ਨਹੀਂ ਭਾਈ ਐਸਾ ਕਿਵੇਂ ਹੋ ਸਕਦਾ ਹੈ। ਦਸਵੇਂ ਜਾਮੇ ਵਿਚ ਅਜਿਹੇ ਗੁਰੂ ਦੇ ਲੜ ਲਾਵਾਂਗੇ, ਫਿਰ ਜੁਗ ਤਾਂ ਬਦਲਣਗੇ, ਸਿੱਖਾਂ ਦਾ ਗੁਰੂ ਨਹੀਂ ਬਦਲੇਗਾ। ਜੁਗਿ ਜੁਗਿ = ਜੁਗਾਂ ਜੁਗਾਂਤਰਾਂ ਵਿਚ ਸ਼ਬਦ ਰੂਪ ਅਵਤਰਣ ਹੋਵੇਗਾ। ਇਸ਼ਾਰਾ ਕੀਤਾ ਕਿ ਗੁਰਤਾ ਗੱਦੀ 'ਤੇ ਗੁਰੂ ਗ੍ਰੰਥ ਸਾਹਿਬ ਜੀ ਸੁਭਾਇਮਾਨ ਹੋਣਗੇ। ਸਤਿਗੁਰੂ ਜੀ ਨੇ ਇਥੇ ਭਵਿੱਖਤ ਬਚਨ ਕੀਤੇ ਤੇ ਫਿਰ ਦਸਵੇਂ ਜਾਮੇ ਵਿਚ ਗੁਰਤਾ ਗੱਦੀ ਸ਼ਬਦ-ਗੁਰੂ ਨੂੰ ਦੇ ਕੇ ਅਤੇ ਪੰਜ ਪਿਆਰਿਆਂ ਦੁਆਰਾ ਪੰਥ ਖ਼ਾਲਸੇ ਦੀ ਅਗਵਾਈ ਅਤੇ ਸਮੁੱਚੇ ਪੰਥ ਨੂੰ ਆਪਣੀ ਸੰਤਾਨ ਮੰਨ ਕੇ ਜੁਗਾਂ-ਜੁਗਾਂਤਰਾਂ ਵਿਚ ਸੋਢ ਵੰਸ਼ ਦੀ ਪੀੜ੍ਹੀ ਨਿਹਚਲ, ਅਚੱਲ ਰੱਖੀ ਸਾਬਤ ਹੋ ਗਈ॥੪੮॥

## ਪਉੜੀ ੪੯ (ਵਾਹਿਗੁਰੂ ਮੰਤ੍ਰ)

### ਪਹਿਲਾ ਅਰਥ ਸ਼ੁਰੂ ਕਰਨ ਤੋਂ ਪਹਿਲਾਂ ਕੁਝ ਵਿਚਾਰ

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਪਹਿਲੀ ਵਾਰ ਦੀ ੪੯ਵੀਂ ਪਉੜੀ ਬੜੀ ਮਹੱਤਵਪੂਰਨ ਹੈ।

ਜੇ ਇਸ ਵਿਚ ਅਰਥ ਕਰਨ ਲੱਗਿਆਂ ਅਨਵੈ ਰੀਤ ਨੂੰ ਅੱਖੋਂ ਪਰੋਖੇ ਕਰ ਦਿੱਤਾ ਜਾਵੇ ਤਾਂ ਇਸ ਦੇ ਅਰਥ ਸਹੀ ਨਹੀਂ ਹੋਣਗੇ। ਅਨਵੈ ਦੇ ਇਸ ਨਿਯਮ ਅਨੁਸਾਰ ਮੂਲ ਤੁਕ ਭਾਵੇਂ ਜਿਵੇਂ ਮਰਜ਼ੀ ਲਿਖੀ ਹੋਵੇ, ਅਰਥ ਦੀ ਲੜੀ ਜੋੜਨ ਵਾਸਤੇ ਅਗਲੀਆਂ ਤੁਕਾਂ ਪਿੱਛੇ ਤੇ ਪਿਛਲੀਆਂ ਤੁਕਾਂ ਅੱਗੇ ਕਰ ਕੇ ਅਰਥ-ਲੜੀ ਨੂੰ ਸਹੀ ਜੋੜਨਾ ਹੁੰਦਾ ਹੈ। ਇਸ ਦਾ ਪੂਰਾ ਖ਼ੁਲਾਸਾ ਇਸ ਪਉੜੀ ਦੇ ਦੂਸਰੇ ਅਰਥਾਂ ਦੇ ਵਿਚ ਦਿੱਤਾ ਜਾਵੇਗਾ, ਉਥੇ ਹੀ ਅਨਵੈ ਰੀਤ ਅਨੁਸਾਰ ਅਰਥ ਕੀਤੇ ਜਾਣਗੇ ਅਤੇ ਸ਼ੰਕਾ ਨਵਿਰਤੀ ਵਾਸਤੇ ਕੁਝ ਠੋਸ ਪ੍ਰਮਾਣ ਅਤੇ ਗੁਰਮਤਿ ਅਨੁਸਾਰ ਉਹ ਅਰਥ, ਜਿਨ੍ਹਾਂ ਦੀ ਪੁਸ਼ਟੀ ਗੁਰਬਾਣੀ ਵਿਚ ਭੀ ਹੋਵੇ। ਹੁਣ ਇਥੇ ਪਹਿਲੇ ਅਰਥਾਂ ਵਿਚ ਅਰਥਾਂ ਦੀ ਸਰਲਤਾ ਨੂੰ ਮੁੱਖ ਰੱਖ ਕੇ ਅਤੇ ਜੋ ਵਿਆਖਿਆ ਭਾਵੇਂ ਟੀਕੇ ਦੇ ਰੂਪ ਵਿਚ, ਭਾਵੇਂ ਸੰਪ੍ਰਦਾਈ ਵਿਦਵਾਨਾਂ ਦੀ ਰਸਨਾ ਦੁਆਰਾ ਵਿਆਖਿਆ ਹੋਵੇ, ਅਸੀਂ ਉਸ ਵਿਆਖਿਆ ਤੋਂ ਪਰੇ ਨਹੀਂ ਜਾ ਸਕਦੇ, ਇਸ ਲਈ ਪਹਿਲਾ ਅਰਥ ਇਸ ਪ੍ਰਕਾਰ ਹੈ:

### ਪਹਿਲਾ ਅਰਥ

## ਸਤਿਜੁਗਿ ਸਤਿਗੁਰ ਵਾਸਦੇਵ; ਵਵਾ ਵਿਸਨਾ ਨਾਮੁ ਜਪਾਵੈ।

ਸਤਿਜੁਗ ਦੇ ਵਿਚ ਵਿਸਨਾ = ਮਹਾਂ ਵਿਸ਼ਨੂੰ ਜੀ ਦਾ ਨਾਮ ਵਾਸਦੇਵ ਕਰ ਕੇ ਪ੍ਰਚਲਿਤ ਹੋਇਆ ਅਤੇ ਇਸ ਜੁਗ ਦਾ ਅਵਤਾਰ ਹੰਸਾ ਅਵਤਾਰ **ਵਾ:** ਬਾਵਨ ਅਵਤਾਰ ਹੋਇਆ। ਬ੍ਰਹਮਾ ਜੀ ਤੋਂ ਵਾਸਦੇਵ ਮੰਤ੍ਰ ਨਾਰਦ ਨੂੰ ਪ੍ਰਾਪਤ ਹੋਇਆ ਤੇ ਨਾਰਦ ਜੀ ਨੇ ਧ੍ਰੂ ਪ੍ਰਹਿਲਾਦ ਆਦਿ ਭਗਤਾਂ ਤੋਂ ਇਹ ਜਪਾਵੈ = ਜਪਾਇਆ, ਜੋ ਬ੍ਰਹਮਾ ਨੂੰ ਪਰਮਾਤਮਾ ਦਾ ਨਾਮ ਸਫੁਰਨ ਹੋਇਆ ਸੀ, ਉਸ ਬੀਜ ਰੂਪ ਵਾਵੇ ਤੋਂ ਵਾਸਦੇਵ ਸ਼ਬਦ ਬਣਿਆ। ਇਸ ਦਾ ਵਾਵਾ ਅੱਖਰ ਪਹਿਲੇ ਸਥਾਨ 'ਤੇ ਸਤਿਗੁਰ = ਗੁਰੂ ਨਾਨਕ ਦੇਵ ਜੀ ਨੇ ਗੁਰ ਮੰਤ੍ਰ ਵਿਚ ਜੋੜਿਆ, ਜੋ ਨਿਰਾਕਾਰ ਦੇ ਰੂਪ ਵਿਚ 'ਵਵਾ' ਸੋਧਿਆ ਸੀ, ਉਹ ਬੀਜ ਰੂਪ 'ਵਵੇ' ਅੱਖਰ ਤੋਂ ਵਾਸਦੇਵ ਜਾਪ ਆਪ ਹੀ ਚਾਰੇ ਜੁਗਾਂ ਦੇ ਜਾਪਾਂ ਵਿੱਚੋਂ ੪ ਅੱਖਰ ਵੰਡੇ ਸੀ, ਹੁਣ ਆਪ ਹੀ ਕਲਿਜੁਗ ਵਿਚ ਗੁਰੂ ਨਾਨਕ ਰੂਪ ਹੋ ਕੇ ਇਕੱਠੇ ਕਰ ਰਹੇ ਹਨ।

## ਦੁਆਪੁਰਿ ਸਤਿਗੁਰੁ ਹਰੀ ਕ੍ਰਿਸਨ; ਹਾਹਾ ਹਰਿ ਹਰਿ ਨਾਮੁ ਜਪਾਵੈ।

ਦੁਆਪਰ ਜੁਗ ਵਿਚ ਅਵਤਾਰੀ ਪੁਰਖ ਹਰਿ = ਹਰੀ ਪਰਮਾਤਮਾ ਦਾ ਸਰੂਪ ਕ੍ਰਿਸ਼ਨ ਜੀ ਹੋਏ, ਜਿਨ੍ਹਾਂ ਤੋਂ 'ਹਾਹੇ' ਅੱਖਰ ਦੁਆਰਾ ਹਰਿ ਹਰਿ ਨਾਮ ਪ੍ਰਚਲਿਤ ਹੋਇਆ, ਭਾਵ 'ਹਰੇ ਕ੍ਰਿਸ਼ਨਾ, ਹਰੇ ਕ੍ਰਿਸ਼ਨਾ, ਕ੍ਰਿਸ਼ਨਾ ਕ੍ਰਿਸ਼ਨਾ, ਹਰੇ ਹਰੇ' ਦਾ ਜਾਪ ਭਗਤ ਜਪਣ ਲੱਗੇ। ਇਸ ਜਾਪ ਦਾ ਮੂਲ ਅੱਖਰ 'ਹਾਹਾ' ਹੈ ਜੋ ਨਿਰਾਕਾਰ ਰੂਪ ਵਿਚ ਇਹ ਬੀਜ ਰੂਪ ਅੱਖਰ ਤਿਆਰ ਕੀਤਾ ਗਿਆ ਸੀ, ਜਿਸ ਦਾ ਵੇਰਵਾ ਦੂਜੇ ਅਰਥ ਵਿਚ ਆਵੇਗਾ। ਉਹੀ ਬੀਜ ਰੂਪ ਹਾਹਾ ਅੱਖਰ ਸਤਿਗੁਰੁ = ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰ ਮੰਤ੍ਰ ਦਾ ਦੂਸਰਾ ਅੱਖਰ ਜੋੜਨਾ ਕੀਤਾ।

## ਤ੍ਰੇਤੇ ਸਤਿਗੁਰ ਰਾਮ ਜੀ; ਰਾਰਾ ਰਾਮ ਜਪੇ ਸੁਖੁ ਪਾਵੈ।

ਤ੍ਰੇਤੇ ਜੁਗ ਵਿਚ ਵਿਸ਼ਨੂੰ ਜੀ ਦੇ ਅਵਤਾਰ ਰਾਮ ਚੰਦਰ ਜੀ ਹੋਏ, ਜਿਨ੍ਹਾਂ ਤੋਂ ਰਾਮ ਸ਼ਬਦ ਦਾ ਜਾਪ ਲੈ ਕੇ, ਭਾਵ ਉਨ੍ਹਾਂ ਦਾ ਨਾਮ ਲੈ ਕੇ ਭਗਤ ਜਨ ਸੁਖੁ ਪਾਵੈ = ਪਾਉਣ ਲੱਗੇ ਤੇ ਸਤਿਗੁਰੂ ਜੀ ਨੇ ਪਰਮਾਤਮਾ ਦੇ ਰਾਮ ਸ਼ਬਦ ਤੋਂ ਰਾਰਾ ਅੱਖਰ ਗੁਰ ਮੰਤ੍ਰ ਦਾ ਚੌਥੇ ਥਾਂ 'ਤੇ ਜੋੜਿਆ।

## ਕਲਿਜੁਗਿ ਨਾਨਕ ਗੁਰ ਗੋਵਿੰਦ; ਗਗਾ ਗੋਵਿੰਦ ਨਾਮੁ ਅਲਾਵੈ।

(ਪਾਠਾਂਤ੍ਰ 'ਜਪਾਵੈ')

ਕਲਿਜੁਗ ਵਿਚ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲਾ, ਜੋ

ਪਰਮਾਤਮਾ ਹੈ, ਉਸ ਦਾ ਰੂਪ ਗੁਰੂ ਨਾਨਕ ਦੇਵ ਜੀ ਹੋਏ ਅਤੇ ਕਲਕੀ ਅਵਤਾਰ ਕਲਿਜੁਗ ਦੇ ਅੰਤ ਵਿਚ ਹੋਵੇਗਾ, ਜਿਸ ਨੂੰ ਨਿਹਕਲੰਕ ਵੀ ਕਿਹਾ ਜਾਂਦਾ ਹੈ। ਗੋਵਿੰਦ ਨਾਮ ਦੇ ਸ਼ਬਦ ਵਿੱਚੋਂ ਸਤਿਗੁਰੂ ਜੀ ਨੇ 'ਗੱਗਾ' ਅੱਖਰ ਲੈ ਕੇ ਗੁਰ ਮੰਤ੍ਰ ਦਾ ਤੀਸਰਾ ਅੱਖਰ ਜੋੜਿਆ, ਇਉਂ ਚਾਰੇ ਅੱਖਰ ਜੋ ਬੀਜ ਰੂਪ ਸੀ, ਉਹ ਇਕੱਠੇ ਕੀਤੇ ਅਤੇ ਨਾਲ ਜੁਗ ਅਵਤਾਰਾਂ ਦਾ ਨਾਮ ਜਪਾਉਣ ਕਰਕੇ ਸ਼ਲਾਘਾ ਵੀ ਕੀਤੀ ਅਤੇ ਆਪ ਫਿਰ ਗੁਰ ਮੰਤ੍ਰ ਦਾ ਜਾਪ ਜਪਣ ਲਈ ਅਲਾਵੈ = ਉਚਾਰਿਆ, ਭਾਵ ਕਿਹਾ ਕਿ ਜਪੋ।

## ਚਾਰੇ ਜਾਗੇ ਚਹੁ ਜੁਗੀ; ਪੰਚਾਇਣ ਵਿਚਿ ਜਾਇ ਸਮਾਵੈ।

ਚਾਰੇ ਜੁਗਾਂ ਵਿਚ ਵਿਸ਼ਨੂੰ ਦੇ ਚਾਰ ਅਵਤਾਰ ਜਾਗੇ = ਪ੍ਰਗਟ ਹੋਣ ਦਾ ਜੋ ਹੁਕਮ ਸੀ, ਉਸ ਦੇ ਅਨੁਸਾਰ ਪ੍ਰਗਟ ਹੋਏ, ਚਹੁ ਜੁਗੀ = ਚਾਰ ਜੁਗ, ਭਾਵ ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਜੁਗ ਅਤੇ ਸਤਿਜੁਗ ਵਿਚ ਹੰਸਾ ਅਵਤਾਰ **ਵਾ:** ਬਾਵਨ ਅਵਤਾਰ ਤ੍ਰੇਤੇ ਵਿਚ ਰਾਮ ਚੰਦਰ ਜੀ, ਦੁਆਪਰ ਵਿਚ ਸ਼੍ਰੀ ਕ੍ਰਿਸ਼ਨ ਜੀ ਤੇ ਕਲਿਜੁਗ ਵਿਚ ਕਲਕੀ ਅਵਤਾਰ ਹੋਵੇਗਾ, ਜਿਸ ਨੂੰ ਦੂਸਰੇ ਸ਼ਬਦਾਂ ਵਿਚ ਨਿਹਕਲੰਕ ਅਵਤਾਰ ਵੀ ਕਿਹਾ ਜਾਂਦਾ ਹੈ ਅਤੇ ਪੰਚਾਇਣ = ਪੰਜਵਾਂ ਅਕਾਲ ਪੁਰਖ ਦਾ ਸਰਗੁਣ ਸਰੂਪ ਗੁਰੂ ਨਾਨਕ ਦੇਵ ਜੀ ਦੇ ਸਾਰੇ ਜਾਮੇ ਆਪਣੇ ਆਪ ਨੂੰ ਅਵਤਾਰ ਨਾ ਕਹਾ ਕੇ ਵੀ ਪੰਜਵੇਂ ਇਨ੍ਹਾਂ ਚਹੁੰ ਅਵਤਾਰਾਂ ਤੋਂ ਵਿਸ਼ੇਸ਼ ਰੂਪ ਵਿਚ ਸਮਾਵੈ = ਅਭੇਦ ਹੋਏ।

## ਚਾਰੋ ਅਛਰ ਇਕੁ ਕਰਿ; ਵਾਹਿਗੁਰੂ ਜਪੁ ਮੰਤ੍ਰ ਜਪਾਵੈ।

(ਪਾਠਾਂਤ੍ਰ 'ਸੁਣਾਵੈ')

ਚਾਰੋ = ਚਾਰੇ ਭਾਵ ਵਾਵਾ, ਹਾਹਾ, ਗੱਗਾ, ਰਾਰਾ; ਇਹ ਬੀਜ ਰੂਪ ਚਾਰੇ ਅੱਖਰ ਇਕ ਪਦ ਵਿਚ ਇਕੱਠੇ ਕਰ ਕੇ ਪਰਮਾਤਮਾ ਦਾ ਸ਼ਕਤੀਸ਼ਾਲੀ ਨਾਮ ਵਾਹਿਗੁਰੂ ਮੰਤ੍ਰ ਦਾ ਭਾਵ ਜਪੁ = ਜਪਣ ਯੋਗ ਗੁਰ ਮੰਤ੍ਰ ਦਾ ਜਾਪ ਗੁਰਸਿਖਾਂ ਤੋਂ ਜਪਾਵੈ = ਜਪਾਉਣਾ ਕੀਤਾ **ਵਾ:** ਗੁਰਸਿੱਖਾਂ ਨੂੰ ਸੁਣਾਵੈ = ਸੁਣਾਉਣਾ ਕੀਤਾ, ਜਿਸ ਦਾ ਫਲ ਇਹ ਹੋਇਆ :

## ਜਹਾਂ ਤੇ ਉਪਜਿਆ; ਫਿਰਿ ਤਹਾਂ ਸਮਾਵੈ ॥੪੯॥੧॥

ਜਹਾਂ = ਜਿਥੇ ਤੇ = ਤੋਂ ਇਹ ਜੀਵ ਅਗਿਆਨ ਕਰਕੇ ਉਪਜਿਆ = ਪੈਦਾ ਹੋਇਆ ਸੀ ਫਿਰ ਇਹ ਵਾਹਿਗੁਰੂ ਮੰਤ੍ਰ ਦਾ ਜਾਪ ਜਪ ਕੇ ਮਨੁੱਖਾ ਸਰੀਰ ਦੇ ਫਿਰ = ਫੇਰੇ ਤੋਂ ਬਾਅਦ ਉਸ ਪਰਮਾਤਮਾ ਦੇ ਵਿਚ ਸਮਾਵੈ = ਅਭੇਦ ਹੋ ਜਾਂਦਾ ਹੈ॥੪੯॥੧॥

***ਨੋਟ :*** ਉਪਰੋਕਤ ਪਉੜੀ ਵਿਚ ਜੋ ਭਾਈ ਗੁਰਦਾਸ ਜੀ ਨੇ ਤਰਤੀਬ ਰੱਖੀ ਹੈ, ਉਸ ਦੇ ਵਿਚ ਸਤਿਜੁਗ ਤੋਂ ਬਾਅਦ ਦੁਆਪਰ ਦੀ ਪੰਕਤੀ ਪਹਿਲਾਂ ਆਈ ਹੈ, ਸ਼ੰਕਾਵਾਦੀ ਕਹਿ ਸਕਦਾ ਹੈ ਕਿ ਭਾਈ ਗੁਰਦਾਸ ਜੀ ਨੇ ਇਹ ਭੁੱਲ ਕਿਵੇਂ ਕਰ ਲਈ, ਕਿਉਂਕਿ ਸਤਿਜੁਗ ਤੋਂ ਬਾਅਦ ਤਾਂ ਤ੍ਰੇਤਾ ਆਉਂਦਾ ਹੈ, ਇਸ ਦੇ ਦੋ ਕਾਰਨ ਦਿੱਸਦੇ ਹਨ—ਇਕ ਤਾਂ ਸਮੇਂ ਦੀ ਵੰਡ ਅਨੁਸਾਰ ਸਤਿਜੁਗ ਇਕ, ਦੁਆਪਰ ਦੂਸਰਾ ਜੁਗ ਸੀ, ਭਾਵ ਦੁਆਪਰ ਦੂਜੇ ਦਾ ਨਾਂ ਹੈ ਤੇ ਤ੍ਰੇਤਾ ਤੀਸਰਾ ਜੁਗ ਸੀ, ਭਾਵ ਤ੍ਰਿਤੀ ਨਾਮ ਤੀਸਰੇ ਦਾ ਹੁੰਦਾ ਹੈ ਅਤੇ ਕਲਿਜੁਗ ਚੌਥੇ ਥਾਂ 'ਤੇ। ਇਹ ਪਰਮਾਤਮਾ ਨੇ ਜੁਗਾਂ ਦੀ ਤਰਤੀਬ ਬੰਨ੍ਹੀ ਸੀ, ਪਰ ਆਪਣੇ ਭਗਤ ਮਹਾਨ ਰਿਸ਼ੀ ਗੌਤਮ ਜੀ ਦੇ ਕਾਰਨ ਆਪਣਾ ਨਿਯਮ ਬਦਲਿਆ, ਆਪਣੇ ਭਗਤ ਦਾ ਬਚਨ ਮੁੱਖ ਰੱਖਿਆ, ਜਦੋਂ ਸਤਿਜੁਗ ਵਿਚ ਇੰਦਰ ਨੇ ਚੰਦਰ ਦੇਵ ਦੀ ਸਹਾਇਤਾ ਨਾਲ ਅਤੇ ਅਹੱਲਿਆ ਦੀ ਸਹਿਮਤੀ ਨਾਲ ਉਸ ਨਾਲ ਵਿਭਚਾਰ ਕੀਤਾ ਤਾਂ ਗੌਤਮ ਜੀ ਨੇ ਇਨ੍ਹਾਂ ਤਿੰਨਾਂ ਨੂੰ ਸਰਾਪ ਦੇ ਦਿੱਤਾ ਸੀ। ਚੰਦਰ ਨੂੰ ਖਈ ਰੋਗ ਅਤੇ ਇੰਦਰ ਨੂੰ ਸਹਸ ਭਗਾਂ ਦਾ ਅਤੇ ਅਹੱਲਿਆ ਨੂੰ ਪੱਥਰ ਦੀ ਸਿਲਾ ਬਣਨ ਦਾ। ਇੰਦਰ ਅਤੇ ਚੰਦਰ ਦੇਵ ਨੇ ਤਾਂ ਆਪਣੇ

ਗੁਰੂ ਬ੍ਰਹਸਪਤੀ ਦੀ ਸ਼ਰਨ ਦੁਆਰਾ ਤਬਦੀਲ ਕਰਾਏ ਸਹਸ ਭਗਾਂ ਤੋਂ ਸਹਸ ਨੇਤ੍ਰ ਇੰਦਰ ਦੇ ਹੋਏ ਅਤੇ ਚੰਦਰ ਦੇਵ ਦੇ ਖਈ ਰੋਗ ਦੀ ਨਵਿਰਤੀ ਦਾ ਉਪਾਅ ਦੱਸਿਆ ਅਤੇ ਅਹੱਲਿਆ ਨੇ ਜਦੋਂ ਆਪਣੇ ਪਤੀ ਗੌਤਮ ਰਿਸ਼ੀ ਦੇ ਚਰਨ ਫੜੇ, ਮੈਂ ਇਤਨਾ ਸਮਾਂ ਤੁਹਾਡੀ ਸੇਵਾ ਕੀਤੀ, ਮੈਂ ਤੁਹਾਡੀ ਅਰਧੰਗਣੀ ਰਹੀ ਹਾਂ, ਮੈਥੋਂ ਇਹ ਗ਼ਲਤੀ ਹੋਈ ਹੈ, ਮੈਂ ਹੁਣ ਤੁਹਾਡੀ ਸ਼ਰਨ ਵਿਚ ਹਾਂ। ਇਸ ਸਰਾਪ ਦੀ ਨਵਿਰਤੀ ਦਾ ਉਪਾਅ ਦੱਸੋ ਤਾਂ ਰਿਸ਼ੀ ਨੇ ਫਿਰ ਸ਼ਰਨਾਗਤ ਧਰਮ ਦੀ ਪਾਲਣਾ ਕਰਦੇ ਹੋਏ ਪ੍ਰਸੰਨ ਹੋ ਕੇ ਕਿਹਾ ਕਿ ਤ੍ਰੇਤੇ ਵਿਚ ਰਾਮ ਜੀ ਆਉਣਗੇ, ਉਹਨਾਂ ਦੇ ਚਰਨ ਤੇਰੇ ਨਾਲ ਸਪਰਸ਼ ਕਰਦਿਆਂ ਹੀ ਤੇਰੀ ਕਲਿਆਣ ਹੋ ਜਾਵੇਗੀ ਤਾਂ ਅਹੱਲਿਆ ਨੇ ਬੇਨਤੀ ਕੀਤੀ ਕਿ ਸੁਆਮੀ ਜੀ, ਸਤਿਜੁਗ ਤੋਂ ਬਾਅਦ ਦੁਆਪਰ ਜੁਗ ਆਵੇਗਾ ਤੇ ਫਿਰ ਤ੍ਰੇਤਾ, ਮੇਰੇ ਸਰਾਪ ਨੂੰ ਕਿਰਪਾ ਕਰ ਕੇ ਛੋਟਾ ਕਰ ਦਿਉ ਤਾਂ ਰਿਸ਼ੀ ਨੇ ਆਪਣੀ ਤਪੱਸਿਆ ਦੇ ਬਲ ਨਾਲ ਜੁਗ ਤਬਦੀਲ ਕੀਤਾ। ਕਿਹਾ ਸਤਿਜੁਗ ਤੋਂ ਬਾਅਦ ਹੁਣ ਦੁਆਪਰ ਨਹੀਂ, ਤ੍ਰੇਤਾ ਜੁਗ ਹੀ ਆਵੇਗਾ, ਇਸ ਲਈ ਤ੍ਰੇਤਾ ਜੁਗ ਦੂਸਰੇ ਨੰਬਰ 'ਤੇ ਗਿਣਿਆ ਜਾਣ ਲੱਗਾ। ਪਰਮਾਤਮਾ ਨੇ ਆਪਣਾ ਬਿਰਦ ਪਛਾਣਦਿਆਂ ਭਗਤਾਂ ਪਿੱਛੇ ਆਪਣਾ ਬਚਨ ਬਦਲ ਲਿਆ। ਜੈਸਾ ਕਿ :

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥** *(ਸਾਰੰਗ ਨਾਮਦੇਵ ਜੀ, ਅੰਗ ੧੨੫੨)*

ਇਹ ਧਰਮ ਆਦਿ ਤੋਂ ਹੀ ਚਲਿਆ ਆ ਰਿਹਾ ਹੈ, ਪਰਮਾਤਮਾ ਆਪਣੇ ਬਚਨ ਫੇਰ ਕੇ ਭਗਤਾਂ ਦੇ ਕੀਤੇ ਬਚਨਾਂ ਨੂੰ ਮੁੱਖ ਰੱਖਦਾ ਹੈ। ਗੌਤਮ ਦੀ ਗੱਲ ਪੂਰੀ ਕਰਨ ਲਈ ਜੁਗ ਤਬਦੀਲ ਕੀਤਾ। ਸੋ ਭਾਈ ਗੁਰਦਾਸ ਜੀ ਨੇ ਇਥੇ ਪਹਿਲੀ ਰੀਤ ਅਨੁਸਾਰ, ਭਾਵ ਜੁਗ ਤਬਦੀਲ ਹੋਣ ਤੋਂ ਪਹਿਲਾਂ ਸਤਿਜੁਗ, ਦੁਆਪਰ, ਤ੍ਰੇਤਾ ਤੇ ਕਲਿਜੁਗ, ਇਸ ਪਹਿਲੀ ਰੀਤ ਨੂੰ ਭਾਈ ਸਾਹਿਬ ਜੀ ਨੇ ਮੁੱਖ ਰੱਖਿਆ। ਰਿਸ਼ੀ ਤੋਂ ਜੁਗ ਤਬਦੀਲ ਹੋਈ ਰੀਤ ਅਨੁਸਾਰ ਤੁਕਾਂ ਉਚਾਰਨ ਨਹੀਂ ਕੀਤੀਆਂ ਤੇ ਦੂਸਰਾ ਕਾਰਨ ਵਾਵਾ, ਹਾਹਾ, ਗੱਗਾ, ਰਾਰਾ ਇਥੇ ਚਾਰੇ ਅੱਖਰਾਂ ਨੂੰ ਬਿਨਾਂ ਮਾਤਰਾ ਤੋਂ ਜੁਗਤੀ ਨਾਲ ਉਚਾਰ ਕੇ ਗੁਰ ਮੰਤ੍ਰ ਦੀ ਮਹਾਨਤਾ ਦੱਸੀ। ਅਦ੍ਵੈਤਵਾਦ ਦਾ ਪੱਖ ਧਿਆਨ ਵਿਚ ਰੱਖਦੇ ਹੋਏ ਵਾਹਿਗੁਰੂ ਮੰਤ੍ਰ ਦੇ ਅੱਖਰਾਂ ਦੇ ਨਾਲ ਨਾਲ ਅਵਤਾਰੀ ਪੁਰਸ਼ਾਂ ਦੀ ਸੋਭਾ ਭੀ ਉਵੇਂ ਜਿਵੇਂ ਕਰ ਦਿੱਤੀ, ਜਿਵੇਂ ਭੱਟਾਂ ਨੇ ਆਪਣੇ ਸਵੱਯੇ ਵਿਚ ਇਕ ਨਿਰਾਕਾਰ ਸ਼ਕਤੀ ਦੇ ਹੀ ਚਾਰ ਰੂਪ ਵਰਨਣ ਕੀਤੇ ਹਨ ਤੇ ਸਤਿਗੁਰੂ ਜੀ ਦੀ ਇਨ੍ਹਾਂ ਸਰੂਪਾਂ ਨਾਲ ਅਭੇਦਤਾ ਦਰਸਾਈ। ਅਨਵੈ ਰੀਤ ਅਨੁਸਾਰ ਰਾਮ ਤ੍ਰੇਤੇ ਦਾ ਚੌਥਾ ਅੱਖਰ ਰੱਖਿਆ, ਦੁਆਪਰ ਦਾ ਹਾਹਾ ਦੂਜੇ ਥਾਂ 'ਤੇ ਰੱਖਿਆ, ਗੱਗਾ ਅੱਖਰ ਤੀਜੇ ਅਸਥਾਨ 'ਤੇ ਰੱਖਿਆ। ਇਸ ਰੀਤ ਨਾਲ ਚਾਰ ਅੱਖਰ ਇਕੱਠੇ ਕੀਤੇ, ਵਾਵਾ ਅੱਖਰ ਪਹਿਲੇ ਅਸਥਾਨ 'ਤੇ ਜਿਉਂ ਦਾ ਤਿਉਂ ਰਿਹਾ, ਤਿੰਨ ਅੱਖਰਾਂ 'ਤੇ ਹੀ ਅਨਵੈ ਲਾਇਆ ਹੈ। ਅਤੇ ਅਵਤਾਰੀ ਪੁਰਸ਼ਾਂ ਦੀ ਸੋਭਾ ਭੀ ਪਿਛਲੀ ਰੀਤ ਅਨੁਸਾਰ ਕਰ ਕੇ ਏਕਤਾ ਜਣਾਈ ਤੇ ਗੁਰਬਾਣੀ ਵਿਚ ਪਹਿਲਾਂ ਵੀ ਪ੍ਰਮਾਣ ਆਏ ਹਨ। ਜੈਸਾ ਕਿ :

**ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥**
**ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥**
**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥**
**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥**

*(ਸਵਈਏ ਮਹਲੇ ਪਹਿਲੇ ਕੇ (ਭੱਟ ਕਲ੍ਹ), ਅੰਗ ੧੩੯੦)*

ਉਹੀ ਜੁਗਤ ਗੁਰਬਾਣੀ ਵਾਲੀ ਭਾਈ ਗੁਰਦਾਸ ਜੀ ਨੇ ਮੁੱਖ ਰੱਖ ਕੇ ਵਾਹਿਗੁਰੂ ਮੰਤ੍ਰ ਦੀ ਵਡਿਆਈ ਨਾਲ ਅਵਤਾਰਾਂ ਦੀ ਸੋਭਾ ਭੀ ਕਰ ਦਿੱਤੀ ਅਤੇ ਆਪਣੀ ਭਾਵਨਾ ਉਨ੍ਹਾਂ ਸਰੂਪਾਂ ਵਿਚ ਵੀ ਗੁਰੂ ਨਾਨਕ ਨੂੰ ਦੇਖ ਰਹੀ ਹੈ। ਜੈਸਾ ਕਿ :

**ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ਰਹਾਉ॥** *(ਆਸਾ ਮ: ੧, ਅੰਗ ੩੫੫)*

ਸੋ ਪਹਿਲਾ ਅਰਥ ਸਰਲ ਰੂਪ ਵਿਚ ਭਾਈ ਸਾਹਿਬ ਦੀ ਰਚਨਾ ਦੇ ਟੀਕਾਕਾਰ ਜਾਂ ਸੰਪ੍ਰਦਾਇ ਵਿਦਵਾਨ ਮਹਾਂਪੁਰਖ ਕਰਦੇ ਆਏ ਹਨ, ਉਸ ਵਿਆਖਿਆ ਦੇ ਸਿਧਾਂਤ ਨੂੰ ਮੁੱਖ ਰੱਖ ਕੇ ਇਥੇ ਪਹਿਲਾ ਅਰਥ ਕੀਤਾ ਗਿਆ ਹੈ।

ਅਰਥ ਨੰ: ੨ ਵਿਚ ਬਦਲਾਅ ਆਵੇਗਾ। ਗੁਰਬਾਣੀ ਅਨੁਸਾਰ ਅਰਥਾਂ ਦੀ ਲੜੀ ਜੋੜਨ ਦੀ ਕੋਸ਼ਿਸ਼ ਕੀਤੀ ਗਈ ਹੈ, ਫਿਰ ਵੀ ਜੋ ਉਕਾਈ ਨਜ਼ਰ ਆਵੇ, ਉਹ ਸਾਡੇ ਧਿਆਨ ਵਿਚ ਲਿਆਂਦੀ ਜਾਵੇ, ਧੰਨਵਾਦੀ ਹੋਵਾਂਗੇ ਤੇ ਅਗਲੀ ਐਡੀਸ਼ਨ ਵਿਚ ਉਸ ਦੀ ਸੁਧਾਈ ਹੋ ਜਾਵੇਗੀ।

ਭਾਈ ਗੁਰਦਾਸ ਜੀ ਦੀ ਮਹਾਨ ਰਚਨਾ, ਜੋ ਗੁਰਬਾਣੀ ਦੀ ਕੁੰਜੀ ਕਰਕੇ ਪ੍ਰਮਾਣਿਤ ਹੈ, ਉਨ੍ਹਾਂ ਦੀਆਂ ੪੦ ਵਾਰਾਂ ਵਿਚ ਭਾਈ ਸਾਹਿਬ ਜੀ ਨੇ ਦੋ ਥਾਂ 'ਤੇ ਗੁਰੂ ਸਾਹਿਬਾਨ ਵੱਲੋਂ ਦਿੱਤੇ ਹੋਏ ਨਾਮ ਮੰਤ੍ਰ ਨੂੰ ਵਿਸ਼ੇਸ਼ ਕਰਕੇ ਖੋਲ੍ਹਿਆ ਹੈ। ਇਹ ਨਾਮ ਮੂਲ ਮੰਤ੍ਰ ਤੇ ਗੁਰ ਮੰਤ੍ਰ ਦੇ ਰੂਪ ਵਿਚ ਗੁਰੂ ਨਾਨਕ ਸਾਹਿਬ ਨੇ ਬਖ਼ਸ਼ਿਆ ਹੈ ਕਿ ਭਾਈ ਗੁਰਦਾਸ ਜੀ ਆਪਣੀ ਰਚਨਾ ਵਿਚ ਕਈ ਵਾਰ ਅਜਿਹੀ ਸੈਨਤ ਕਰ ਜਾਂਦੇ ਹਨ, ਜਿਥੇ ਵੱਡੇ ਵੱਡੇ ਬੁੱਧੀਵਾਨਾਂ ਦੀ ਬੁੱਧ ਚਕ੍ਰਿਤ ਹੋ ਜਾਂਦੀ ਹੈ ਅਤੇ ਸਿਆਣੇ ਸਿਆਣੇ ਵਿਦਵਾਨ ਵੀ ਇਸ ਭੁਲੇਖੇ ਦੀ ਮਾਰ ਵਿਚ ਆਏ ਦੇਖੇ ਜਾਂਦੇ ਹਨ। ਕਈ ਵਿਦਵਾਨ ਇਸ ਪੰਗਤੀ ਦੇ ਅਰਥ ਕਰਦਿਆਂ ਧੋਖਾ ਖਾ ਬੈਠੇ ਹਨ। ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਦੇ ਵਿਚ ਪਰਮਾਤਮਾ ਦੇ ਪ੍ਰਸਿੱਧ ਨਾਵਾਂ ਨੂੰ ਨੰਬਰਵਾਰ ਜੋੜਨ ਵਿਚ ਸ਼ੰਕਾ ਸਿੱਧ ਕਰਦੇ ਹਨ, ਅਗਰ ਇਸ ਨੂੰ ਸਮਝਣ ਵਿਚ ਥੋੜ੍ਹਾ ਜਿਹਾ ਗਹਿਰਾਈ ਦਾ ਪੱਖ ਲਿਆ ਜਾਵੇ ਤਾਂ ਇਸ ਪਉੜੀ ਦੇ ਟੀਕਾਕਾਰ ਦੀਆਂ ਸ਼ੰਕਾਵਾਂ ਨਿਰਮੂਲ ਹੋ ਜਾਂਦੀਆਂ ਹਨ। ਇਸ ਪਉੜੀ ਦੇ ਅਰਥ ਕੇਵਲ ਇਕ ਵਿਦਵਾਨ ਦੀ ਰਾਇ ਨਾਲ ਸਹੀ ਨਹੀਂ ਹੋ ਸਕਦੇ, ਇਸ ਵਿਚ ਸਾਨੂੰ ਸ਼ੰਕਾ ਨਵਿਰਤੀ ਅਰਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਅਤੇ ਕਲਗ਼ੀਧਰ ਪਾਤਸ਼ਾਹ ਜੀ ਦੀ ਰਚਨਾ ਵਿੱਚੋਂ ਸਹਾਰਾ ਲੈਣ ਦੀ ਲੋੜ ਹੈ ਅਤੇ ਫਿਰ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਵਿੱਚੋਂ ਸਹਾਇਤਾ ਕੰਮ ਕਰੇਗੀ। ਸੋ ਹੁਣ ਅੱਗੇ ਭਾਈ ਗੁਰਦਾਸ ਜੀ ਦੀ ਪਉੜੀ ਦੇ ਅਰਥ ਸਮਝਣ ਲਈ ਉਨ੍ਹਾਂ ਦੇ ਕੀਤੇ ਇਸ਼ਾਰੇ ਦੀ ਦਿਸ਼ਾ ਪਕੜੀਏ, ਕਿਉਂਕਿ ਵਾਹਿਗੁਰੂ ਮੰਤ੍ਰ ਚਾਰੇ ਜੁਗਾਂ ਵਿਚ ਕਿਸੇ ਰਿਸ਼ੀ-ਮੁਨੀ, ਅਵਤਾਰ, ਪੈਗ਼ੰਬਰ ਨੇ ਨਹੀਂ ਵਰਤਿਆ ਤੇ ਨਾ ਹੀ ਵਰਤਣਾ ਉਨ੍ਹਾਂ ਦੇ ਵੱਸ ਦੀ ਬਾਤ ਸੀ। ਇਹ ਮੰਤ੍ਰ ਸੰਸਾਰ ਦੇ ਮਾਲਕ ਨਿਰਾਕਾਰ ਨੇ ਆਪ ਰਚਿਆ ਹੈ। ਇਸ ਦੇ ਇਕ-ਇਕ ਅੱਖਰ ਨੂੰ ਨੌਂ-ਨੌਂ ਜੁਗਾਂ ਵਿਚ ਜਪ ਕੇ ਇਤਨਾ ਸ਼ਕਤੀਸ਼ਾਲੀ ਬਣਾ ਦਿੱਤਾ। ਇਸ ਦੇ ਮੁਕਾਬਲੇ ਹੋਰ ਕੋਈ ਪਰਮਾਤਮਾ ਦਾ ਨਾਮ ਇਤਨਾ ਸ਼ਕਤੀਸ਼ਾਲੀ ਨਹੀਂ ਹੈ। ਨੌਂ-ਨੌਂ ਜੁਗ ਇਕ-ਇਕ ਅੱਖਰ ਦੀ ਗੱਲ ਨੂੰ ਭਾਈ ਮਨੀ ਸਿੰਘ ਜੀ ਨੇ ਆਪਣੀ ਰਚਿਤ ਜਨਮਸਾਖੀ ਵਿਚ ਆਪਣੇ ਤਰੀਕੇ ਨਾਲ ਲਿਖਿਆ ਹੈ। ਇਹ ਸੇਧ ਭਾਈ ਮਨੀ ਸਿੰਘ ਜੀ ਨੇ ਜਨਮ ਸਾਖੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਤੋਂ ਅਤੇ ਉਨ੍ਹਾਂ ਦੇ ਸ੍ਰੀ ਮੁਖਵਾਕ ਤੋਂ ਲਈ। ਇਸੇ ਗੱਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ *ਸ੍ਰੀ ਸਰਬ ਲੋਹ ਪ੍ਰਕਾਸ਼ ਗ੍ਰੰਥ* ਵਿਚ ਵਿਸ਼ੇਸ਼ ਕਰਕੇ ਖੋਲ੍ਹਿਆ ਹੈ। ਉਥੇ ਵੀ ਨੌਂ-ਨੌਂ ਜੁਗਾਂ ਦੀ ਗੱਲ ਨੂੰ ਵਿਸ਼ੇਸ਼ ਕਰਕੇ ਖੋਲ੍ਹਿਆ ਹੈ ਅਤੇ ਨਾਲ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਇਕ ਅੱਖਰ ਨੂੰ ਇਕ ਇਕ ਕਲਪ ਵਿਚ ਸੋਧਿਆ, ਉਹ ਪ੍ਰਮਾਣ ਅਸੀਂ ਅੱਗੇ ਦਿਆਂਗੇ, ਇਥੇ ਪੈਦਾ ਹੋਣ ਵਾਲੀ ਨਵੀਂ ਸ਼ੰਕਾ ਜੋ ਕੀਤੀ ਜਾ ਸਕਦੀ ਹੈ, ਉਸ ਦੇ ਉੱਤਰ ਲਿਖਦੇ ਹਾਂ। ਸ਼ੰਕਾਵਾਦੀ ਇਹ ਸ਼ੰਕਾ ਕਰ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਤਾਂ ਉਮਰ ਸੱਤਰ ਵਰ੍ਹਿਆਂ ਤੋਂ ਵੀ ਘੱਟ ਸੀ, ਫਿਰ ਇਹ ਛੱਤੀ ਜੁਗ ਜਾਂ ਚਾਰ ਕਲਪਾਂ ਦੀ ਗੱਲ ਕਿਵੇਂ ਜੁੜ ਸਕਦੀ ਹੈ ? ਆਉ, ਇਸ ਗੱਲ ਨੂੰ ਗੁਰਬਾਣੀ ਦਾ ਅਤੇ ਦਸਮ ਬਾਣੀ ਦਾ ਸਹਾਰਾ ਲੈ ਕੇ ਸਮਝੀਏ। ਇਥੇ ਗੁਰੂ ਨਾਨਕ ਦੇਵ ਜੀ ਨੇ ਅੱਖਰਾਂ ਦੇ ਜਪਣ ਦੀ ਜੋ ਗੱਲ ਹੈ, ਉਹ ਗੁਰੂ ਨਾਨਕ ਦੇਵ ਜੀ ਦੇ ਵਾਸਤਕ ਰੂਪ ਨਿਰਾਕਾਰ ਵਿਚ ਹੈ, ਜਦੋਂ ਅਜੇ ਸ੍ਰਿਸ਼ਟੀ ਨਹੀਂ ਸੀ ਸਾਜੀ, ਅੰਧਾ ਧੁੰਦ ਸੀ। ਦੇਵਤੇ, ਦੈਂਤ, ਮਨੁੱਖ, ਬ੍ਰਹਮਾ,

ਵਿਸ਼ਨੂੰ, ਸ਼ਿਵਜੀ ਕੋਈ ਭੀ ਪੈਦਾ ਨਹੀਂ ਸੀ ਹੋਇਆ। ਇਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਆਪ ਕੀਤਾ ਹੈ, ਕਿਉਂਕਿ ਉਸ ਸਮੇਂ ਉਹ ਆਪ ਹੀ ਜਾਣਦੇ ਸਨ, ਹੋਰ ਕੋਈ ਨਹੀਂ ਸੀ ਜਾਣਦਾ। ਇਸ ਦੀ ਜਾਣਕਾਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਦਿੱਤੀ ਹੈ। ਜੈਸਾ ਕਿ:

**ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥**
**ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥੧॥**
**ਜੁਗ ਛਤੀਹ ਤਿਨੈ ਵਰਤਾਏ॥ ਜਿਉ ਤਿਸੁ ਭਾਣਾ ਤਿਵੈ ਚਲਾਏ॥**
**ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ॥੨॥** *(ਮਾਰੂ ਮ: ੧, ਅੰਗ ੧੦੨੬)*

ਫਿਰ ਤੀਸਰੇ ਜਾਮੇ ਵਿਚ ਗੁਰੂ ਅਮਰਦਾਸ ਰੂਪ ਹੋ ਕਰਕੇ ਫਿਰ ਉਹੀ ਬਚਨ ਦੁਹਰਾਉਣਾ ਕੀਤੇ ਤੇ ਨਾਲ ਛੱਤੀ ਜੁਗਾਂ ਦਾ ਵੇਰਵਾ ਫਿਰ ਦਿੱਤਾ:

**ਜੁਗ ਛਤੀਹ ਕੀਓ ਗੁਬਾਰਾ॥ ਤੂ ਆਪੇ ਜਾਣਹਿ ਸਿਰਜਣਹਾਰਾ॥** *(ਮਾਰੂ ਮ: ੧, ਅੰਗ ੧੦੬੧)*

ਹੁਣ ਇਨ੍ਹਾਂ ਪ੍ਰਮਾਣਾਂ ਤੋਂ ਸਿੱਧ ਹੋ ਗਿਆ ਕਿ ਸੰਸਾਰ ਦੇ ਸਿਰਜਣਹਾਰ ਨੇ ਛੱਤੀ ਜੁਗ ਦੀ ਸਮਾਧੀ ਲਾਈ। ਇਹ ਜਾਣਕਾਰੀ ਕੇਵਲ ਪਰਮਾਤਮਾ ਨੂੰ ਹੀ ਸੀ ਕਿ ਕਿਤਨਾ ਚਿਰ ਮੈਂ ਸਮਾਧੀ ਲਾਈ। ਫਿਰ ਗੁਰੂ ਰੂਪ ਵਿਚ ਪ੍ਰਗਟ ਹੋ ਕਰਕੇ ਵਾਸਤਵ ਰੂਪ ਦੀ ਸਮਾਧੀ ਦਾ ਜ਼ਿਕਰ ਕੀਤਾ ਹੈ। ਉਸੇ ਨੂੰ ਕਲਪ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਵਰਣਨ ਕੀਤਾ। ਨੌਂ-ਨੌਂ ਜੁਗ ਵਾਵਾ, ਹਾਹਾ, ਗਗਾ, ਰਾਰਾ ਇਕ ਇਕ ਅੱਖਰ ਦੀ ਧੁਨ ਉਚਾਰਨ ਕੀਤੀ। ਜਿਸ ਦਾ ਜ਼ਿਕਰ ਗੁਰੂ ਗੋਬਿੰਦ ਸਿੰਘ ਜੀ ਇਉਂ ਕਰਦੇ ਹਨ:

**ਸਾਰ ਮੰਤ੍ਰ ਚਾਰੋ ਕਾ ਚਾਰ॥ ਵਾਹਿਗੁਰੂ ਮੰਤ੍ਰ ਨਿਰਧਾਰ॥**
**ਕਲਪ ਕਲਪ ਪ੍ਰਤ ਅਖਛਰ ਕਹੀ॥ ਸ੍ਰੀ ਗੁਰ ਨਾਨਕ ਜਪਯੋ ਸਹੀ॥**
**ਨਿਜ ਆਤਮ ਪਰਮਾਤਮ ਦਰਸਾਯੋ॥ ਚਾਰ ਕਲਪ ਮਹਿ ਮੰਤ੍ਰ ਸਰਸਾਯੋ॥**
**ਸਾ ਮੰਤ੍ਰ ਪ੍ਰਭ ਖਾਲਸਹ ਦੀਨਾ॥ ਵਾਹਿਗੁਰੂ ਪਦ ਪਾਵਨ ਕੀਨਾ॥** *(ਸ੍ਰੀ ਸਰਬ ਲੋਹ ਪ੍ਰਕਾਸ਼ ਗ੍ਰੰਥ)*

ਇਥੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਨਾਮ ਲਿਖ ਕੇ ਸਿੱਧ ਕਰ ਦਿੱਤਾ ਕਿ ਵਾਹਿਗੁਰੂ ਮੰਤ੍ਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਵਾਸਤਵ ਰੂਪ ਨਿਰਾਕਾਰ ਵਿਚ ਜਪਿਆ। ਇਕ ਇਕ ਅੱਖਰ ਨੂੰ ਜਾਪ ਦੀ ਸ਼ਕਤੀ ਬਖ਼ਸ਼ੀ ਤਾਂ ਕਿ ਜਪਣ ਵਾਲਿਆਂ ਨੂੰ ਥੋੜ੍ਹਾ ਜਪਣ ਨਾਲ ਵੱਡਾ ਫਲ ਮਿਲ ਸਕੇ। ਗੁਰੂ ਜੀ ਨੇ ਫ਼ੁਰਮਾਇਆ ਕਿ ਉਹ ਮੰਤ੍ਰ ਅਕਾਲ ਪੁਰਖ ਦੇ ਹੁਕਮ ਵਿਚ ਖ਼ਾਲਸੇ ਨੂੰ ਬਖ਼ਸ਼ਿਆ ਹੈ, ਜਿਵੇਂ ਬਾਕੀ ਦੇ ਸਾਰੇ ਧਰਮਾਂ ਵਿੱਚੋਂ ਖ਼ਾਲਸਾ ਸ਼ਿਰੋਮਣ ਹੈ, ਇਸੇ ਤਰ੍ਹਾਂ ਪਰਮਾਤਮਾ ਦੇ ਸਾਰੇ ਨਾਵਾਂ ਵਿੱਚੋਂ ਵਾਹਿਗੁਰੂ ਨਾਮ ਸ਼ਿਰੋਮਣ ਹੈ। ਜੈਸਾ ਕਿ:

**ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ॥** *(ਸਵਈਏ ਮਹਲੇ ਤੀਜੇ ਕੇ, ਅੰਗ ੧੩੯੨)*

ਫਿਰ ਇਹ ਨਾਮ ਦਾ ਕੇਵਲ ਬੀਜ ਰੂਪ ਇਕ ਇਕ ਅੱਖਰ ਚਾਰ ਜੁਗਾਂ ਦਾ ਚਾਰ ਵਿਅਕਤੀਆਂ ਨੂੰ ਬਖ਼ਸ਼ਿਆ। ਜਿਥੇ ਇਹ ਚਾਰੇ ਜੁਗਾਂ ਦਾ ਜਾਪ ਵੱਖਰਾ-ਵੱਖਰਾ ਪ੍ਰਸਿੱਧ ਹੋਇਆ। ਸਤਿਜੁਗ ਦੇ ਵਿਚ ਬ੍ਰਹਮਾ ਨੂੰ ਪਰਮਾਤਮਾ ਨੇ ਵਾਸਦੇਵ ਮੰਤ੍ਰ ਸਫੁਰਨ ਕਰਾਇਆ। ਇਸ ਤੋਂ ਪਹਿਲਾਂ ਕੋਈ (ਸੋਹੰ) ਨਾਮ ਆਦਿ ਨਹੀਂ ਸੀ। ਇਹ ਕਥਾ ਪੁਰਾਣਾਂ ਵਿਚ ਵੀ ਆਉਂਦੀ ਹੈ, ਜਦੋਂ ਬ੍ਰਹਮਾ ਜੀ ਨੂੰ ਪਰਮੇਸ਼ਰ ਨੇ ਆਪਣੀ ਨਾਭੀ ਵਿੱਚੋਂ ਕਮਲ ਫੁੱਲ ਪੈਦਾ ਕਰ ਕੇ ਉਸ ਉੱਪਰ ਮਾਇਆਵੀ ਸ਼ਕਤੀ ਨਾਲ ਇਸਥਿਤ ਕੀਤਾ। ਬ੍ਰਹਮਾ ਤੋਂ ਸ੍ਰਿਸ਼ਟੀ ਪੈਦਾ ਕਰਵਾਉਣੀ ਸੀ, ਪਰ ਉਸ ਨੂੰ ਪਹਿਲਾਂ ਹੀ ਅਗਿਆਨਤਾ ਦਾ ਪੜਦਾ ਐਸਾ ਪੈ ਗਿਆ, ਸੋਚਣ ਲੱਗਾ ਕਿ ਮੈਂ ਕਿਵੇਂ ਪੈਦਾ ਹੋਇਆ ਹਾਂ। ਬ੍ਰਹਮਾ ਦੇ ਹੰਕਾਰ ਨੇ ਉਸ ਨੂੰ ਇਹ ਜਣਾ ਦਿੱਤਾ ਕਿ ਮੇਰਾ ਕਰਤਾ ਕੋਈ ਨਹੀਂ, ਮੈਂ ਆਪ ਹੀ ਆਪ ਹਾਂ। ਹੁਣ ਪਰਮਾਤਮਾ ਦੇ ਭੁੱਲਣ ਵਿਚ ਸਾਰੇ ਦੁੱਖ ਆ ਵਿਆਪਦੇ ਹਨ। ਜੈਸਾ ਕਿ:

**ਦੁਖੁ ਤਦੇ ਜਾ ਵਿਸਰਿ ਜਾਵੈ॥** *(ਮਾਝ ਮ: ੫, ਅੰਗ ੯੮)*

**ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ॥** *(ਬਿਲਾਵਲ ਮ: ੫, ਅੰਗ ੮੧੩)*

ਬ੍ਰਹਮਾ ਦੇ ਆਪੇ ਆਪ ਪੈਦਾ ਹੋਣ ਦੇ ਅਹੰ ਭਾਵ ਕਰਕੇ ਫਿਰ ਅੰਦਰੋਂ ਐਸਾ ਖ਼ਿਆਲ ਪੈਦਾ ਹੋਇਆ ਕਿ ਸਾਰੇ ਪਾਣੀ ਹੀ ਪਾਣੀ ਹੈ ਜਾਂ ਇਸ ਪਾਣੀ ਵਿਚ ਕਮਲ ਫੁੱਲ ਤੇ ਤੀਸਰਾ ਮੈਂ ਹਾਂ। ਪਾਣੀ ਵਿੱਚੋਂ ਕਮਲ ਫੁੱਲ ਤਾਂ ਪੈਦਾ ਹੋ ਸਕਦਾ ਹੈ ਕਿ ਮੈਂ ਇਸ ਕਮਲ ਫੁੱਲ ਵਿੱਚੋਂ ਪੈਦਾ ਕਿਵੇਂ ਹੋਇਆ। ਇਹ ਸੋਚ ਕੇ ਕਮਲ ਫੁੱਲ ਦੇ ਹੇਠਾਂ ਲੱਤਾਂ ਲਮਕਾ ਕੇ ਨਾਲੀ ਤੇ ਲੱਤ ਮਾਰੀ, ਜਿਸ ਦੇ ਆਸਰੇ ਕਮਲ ਫੁੱਲ ਸੀ ਤੇ ਕਮਲ ਫੁੱਲ ਦੇ ਆਸਰੇ ਬ੍ਰਹਮਾ ਸੀ। ਉਹ ਨਾਲੀ ਇਧਰ-ਉਧਰ ਹੋ ਗਈ, ਪਰ ਟੁੱਟੀ ਨਹੀਂ। ਪਰਮਾਤਮਾ ਨੇ ਪਹਿਲੀ ਭੁੱਲ ਜਾਣ ਕੇ ਖਿਮਾ ਹੀ ਕੀਤੀ। ਉਸ ਨੇ ਦੂਸਰੀ ਵਾਰ ਫਿਰ ਲੱਤ ਮਾਰ ਦਿੱਤੀ। ਪਰਮਾਤਮਾ ਨੇ ਫਿਰ ਮੁਆਫ਼ ਕਰ ਦਿੱਤਾ, ਕੋਈ ਸਜ਼ਾ ਨਹੀਂ ਦਿੱਤੀ। ਬ੍ਰਹਮਾ ਦੀ ਇਸ ਭੁੱਲ 'ਤੇ ਪਰਮੇਸ਼ਰ ਹੱਸਿਆ ਕਿ ਜੀਵ ਜਦੋਂ ਆਪਣੇ ਜਨਮ ਦੇਣ ਵਾਲੇ ਨੂੰ ਭੁੱਲ ਜਾਏ। ਉਸੇ ਦੇ ਹੀ ਲੱਤਾਂ ਮਾਰੇ ਤਾਂ ਬਿਪਤਾ ਨੂੰ ਸਹੇੜਨਾ ਹੈ। ਇਹ ਨਿਯਮ ਸਾਧਾਰਨ ਜੀਵ ਤੋਂ ਲੈ ਕੇ ਬ੍ਰਹਮਾ ਵਰਗੇ ਜ਼ਿੰਮੇਵਾਰ 'ਤੇ ਇਕਸਾਰ ਲਾਗੂ ਹੁੰਦਾ ਹੈ। ਇਸ ਲਈ ਜਦੋਂ ਬ੍ਰਹਮਾ ਨੇ ਤੀਸਰੀ ਵਾਰ ਲੱਤ ਮਾਰੀ, ਫਿਰ ਪਰਮੇਸ਼ਰ ਨੇ ਐਸੀ ਕਲਾ ਵਰਤਾਈ ਕਿ ਕਮਲ ਫੁੱਲ ਦੀ ਨਾਲੀ ਦਾ ਮੂੰਹ ਖੋਲ੍ਹ ਦਿੱਤਾ। ਉਸ ਵਿਚ ਇਉਂ ਡਿੱਗਾ ਜਿਵੇਂ ਖੂਹ ਵਿਚ ਰੋੜ ਸੁੱਟ ਦਈਦਾ ਹੈ। ਸਿਰ ਹੇਠਾਂ, ਲੱਤਾਂ ਉਤਾਂਹ ਨੂੰ। ਅਠਾਰਾਂ ਯੁਗ ਨੀਚੇ ਜਾਂਦਿਆਂ ਨੂੰ ਹੀ ਬੀਤ ਗਏ ਤੇ ਜਿਸ ਨੇ ਇਸ ਨੂੰ ਜਨਮ ਦਿੱਤਾ, ਭਾਵ ਪਰਮਤਾਮਾ ਚੇਤੇ ਆਇਆ। ਜਿਸ ਸ਼ਕਤੀ ਨੇ ਮੈਨੂੰ ਜਨਮ ਦਿੱਤਾ, ਮੈਨੂੰ ਉਸ ਟਿਕਾਣੇ 'ਤੇ ਨਿਵਾਸ ਦਿੱਤਾ ਜਾਵੇ। ਜਦੋਂ ਅਠਾਰਾਂ ਜੁਗ ਹੇਠਾਂ ਜਾਂਦਿਆਂ ਅਤੇ ਅਠਾਰਾਂ ਜੁਗ ਉੱਪਰ ਆਉਂਦਿਆਂ, ਇਉਂ ਛੱਤੀ ਜੁਗ ਬਤੀਤ ਹੋ ਗਏ। ਬੇਨਤੀਆਂ ਕਰਨ ਤੋਂ ਮੁੜ ਕਮਲ ਫੁੱਲ ਉੱਤੇ ਇਸਥਿਤ ਹੋਇਆ ਤੇ ਜੋ ਅਕਾਲ ਪੁਰਖ ਨੇ ਇਸੇ ਛੱਤੀ ਜੁਗ ਦੀ ਸਮਾਧੀ, ਫਿਰ ਆਪਣੇ ਸਾਧੇ ਹੋਏ ਚਾਰੇ ਅੱਖਰ ਵਾਵਾ, ਹਾਹਾ, ਗੱਗਾ, ਰਾਰਾ, ਨੌਂ ਨੌਂ ਜੁਗ ਜਪ ਕੇ ਆਪਣੀ ਵਰਗੀ ਸ਼ਕਤੀ ਇਨ੍ਹਾਂ ਚੌਂਹਾਂ ਅੱਖਰਾਂ ਵਿਚ ਭਰ ਦਿੱਤੀ। ਫਿਰ ਬ੍ਰਹਮਾ ਨੇ ਪਸਚਾਤਾਪ ਕੀਤਾ ਤਾਂ ਆਕਾਸ਼ਬਾਣੀ ਹੋਈ ਕਿ ਬ੍ਰਹਮਾ, ਤੇਰੇ ਤੋਂ ਸ੍ਰਿਸ਼ਟੀ ਦੀ ਸਾਜਨਾ ਕਰਾਉਣੀ ਸੀ, ਪਰ ਹੁਣ ਤੂੰ ਹੰਗਤਾ ਕਰ ਕੇ ਆਪਣੇ ਮਨ ਨੂੰ ਮੈਲਾ ਕਰ ਲਿਆ ਹੈ। ਹਉਮੈ ਦੀ ਨਵਿਰਤੀ ਅਰਥੇ ਤੈਨੂੰ ਘੋਰ ਤਪ ਕਰਨਾ ਪਵੇਗਾ। ਤਿੰਨ ਵਾਰੀ ਆਵਾਜ਼ ਆਈ ਕਿ ਬ੍ਰਹਮਾ ਤਪ ਕਰ, ਤਪ ਕਰ, ਤਪ ਕਰ। ਬ੍ਰਹਮਾ ਜੀ ਨੇ ਬੇਨਤੀ ਕੀਤੀ ਕਿ ਕਿਸ ਨਾਮ ਦੇ ਆਸਰੇ ਤਪ ਕਰਾਂ ਤਾਂ ਪਰਮਾਤਮਾ ਨੇ ਵਾਵੇ ਅੱਖਰ ਦੁਆਰਾ ਵਾਸਦੇਵ ਨਾਮ ਸਫੁਰਨ ਕਰਾਇਆ। ਬ੍ਰਹਮਾ ਜੀ ਨੇ ਵਾਸਦੇਵ ਨਾਮ ਜਪ ਕੇ ਹਉਮੈ ਦੀ ਮੈਲ ਲਾਹੀ ਤੇ ਸ੍ਰਿਸ਼ਟੀ ਦੀ ਸਾਜਨਾ ਸ਼ੁਰੂ ਕੀਤੀ, ਜੋ ਬ੍ਰਹਮਾ ਜੀ ਨੂੰ ਵਾਵੇ ਅੱਖਰ ਦੁਆਰਾ ਵਾਸਦੇਵ ਨਾਮ ਪ੍ਰਾਪਤ ਹੋਇਆ। ਇਸ ਦਾ ਜ਼ਿਕਰ ਭਾਈ ਗੁਰਦਾਸ ਜੀ ਇਉਂ ਕਰਦੇ ਹਨ:

## ਦੂਸਰਾ ਅਰਥ

**ਸਤਿਜੁਗਿ ਸਤਿਗੁਰ ਵਾਸਦੇਵ; ਵਵਾ ਵਿਸਨਾ ਨਾਮ ਜਪਾਵੈ।**

***ਨੋਟ:*** ਇਸ ਪਉੜੀ ਦੇ ਅਰਥ ਅੰਨ੍ਵਯ ਰੀਤ ਅਨੁਸਾਰ ਹੋਣਗੇ।

ਬੀਜ ਰੂਪ ਵਾਵੇ ਅੱਖਰ ਤੋਂ ਵਾਸਦੇਵ ਜੋ ਸਤਿਜੁਗ ਦਾ ਜਾਪ ਬ੍ਰਹਮਾ ਜੀ ਤੋਂ ਜਪਾਵੈ = ਜਪਾਇਆ ਸੀ, ਜੋ ਵਿਸਨਾ = ਮਹਾਂ ਵਿਸ਼ਨੂੰ ਹੈ **ਵਾ:** ਜਿਸ ਵਿਚ (ਵਿਸ + ਨਾ) ਵਿਸ = ਵਿਹੁ, ਜ਼ਹਿਰ ਨਾ = ਨਹੀਂ ਹੈ, ਭਾਵ ਇਸ ਸ਼ੁੱਧ ਸਰੂਪ ਵਿਚ ਕਾਮ ਕ੍ਰੋਧ **ਵਾ:** ਮਾਇਆ ਦੀ ਵਿਸ = ਜ਼ਹਿਰ ਨਾ = ਨਹੀਂ ਹੈ, ਉਸ ਦਾ ਨਾਮ ਜੋ ਸਤਿਜੁਗ ਦੇ ਵਿਚ ਬ੍ਰਹਮਾ, ਨਾਰਦ, ਧ੍ਰੂ, ਪ੍ਰਹਿਲਾਦ, ਸੰਤਾਂ, ਭਗਤਾਂ ਆਦਿ ਅੱਗੇ ਤੋਂ ਅੱਗੇ ਜਪਾਵੈ = ਜਪਾਇਆ, ਇਥੋਂ ਸਤਿਗੁਰੂ ਜੀ ਨੇ ਗੁਰਮੰਤ੍ਰ ਦਾ ਪਹਿਲਾ ਅੱਪਰ ਵਾਵਾ ਕਥਨ ਕੀਤਾ।

## ਵਾਸਦੇਵ ਅਤੇ ਵਿਸਨ ਪਦ 'ਤੇ ਵਿਸ਼ੇਸ਼ ਵਿਚਾਰ

ਇਥੇ ਤਿੰਨਾਂ ਦੇਵਤਿਆਂ ਵਿੱਚੋਂ ਵਿਸ਼ਨੂੰ ਦਾ ਅਰਥ ਕਰ ਕੇ ਸਾਰਾ ਸਿਧਾਂਤ ਹੀ ਉਲਟ ਹੋ ਜਾਂਦਾ ਹੈ, ਉਹ ਇਸ ਨੂੰ ਤਿੰਨਾਂ ਦੇਵਤਿਆਂ ਵਿੱਚੋਂ ਸਤਿਕਾਰਤ ਹਸਤੀ ਤਾਂ ਹੈ, ਪਰ ਇਸ ਤੁਕ ਵਿਚ ਉਸ ਵਿਸ਼ਨੂੰ ਦਾ ਕੋਈ ਸੰਬੰਧ ਨਹੀਂ ਜੁੜਦਾ, ਇਥੇ ਕੇਵਲ ਜਗਤ ਨਾਥ ਪਰਮਾਤਮਾ ਅਕਾਲ ਪੁਰਖ ਦਾ ਨਾਮ ਹੀ 'ਵਿਸਨਾ' ਕਿਹਾ ਗਿਆ ਹੈ। ਹੋਰ ਬਹੁਤ ਸਾਰੇ ਥਾਵਾਂ 'ਤੇ 'ਵਾਸਦੇਵ' ਸ਼ਬਦ ਪਰਮਾਤਮਾ ਦਾ ਵਾਚਕ ਗੁਰਬਾਣੀ ਵਿਚ ਆਇਆ ਹੈ। ਜੈਸਾ ਕਿ :

**ਵਾਸੁਦੇਵ ਜਲ ਥਲ ਮਹਿ ਰਵਿਆ॥** *(ਗਉੜੀ ਬਾਵਨ ਅਖਰੀ ਮ: ੫, ਅੰਗ ੨੬੦)*

**ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ॥** *(ਗਉੜੀ ਬਾਵਨ ਅਖਰੀ ਮ: ੫, ਅੰਗ ੨੬੦)*

ਇਹੋ ਜਿਹੇ ਹੋਰ ਬਹੁਤ ਪ੍ਰਮਾਣ ਦਿੱਤੇ ਜਾ ਸਕਦੇ ਹਨ, ਜੋ ਵਾਸਦੇਵ ਨੂੰ ਜਗਤ ਨਾਥ ਸਰਬ-ਵਿਆਪੀ ਸਿੱਧ ਕਰਦੇ ਹਨ। ਹੁਣ ਅੱਗੇ ਵਿਸਨ ਪਦ ਦੇ ਪ੍ਰਮਾਣ ਦੇ ਕੇ ਭਾਈ ਗੁਰਦਾਸ ਜੀ ਦੀ ਤੁਕ ਦੇ ਸਿਧਾਂਤ ਦੀ ਪੁਸ਼ਟੀ ਕਰਨ ਦੇ ਇਕ ਦੋ ਪ੍ਰਮਾਣ ਦਿੱਤੇ ਜਾ ਰਹੇ ਹਨ। ਜੈਸਾ ਕਿ :

**ਵਵਾ ਬਾਰ ਬਾਰ ਬਿਸਨ ਸਮ੍ਹਾਰਿ॥ ਬਿਸਨ ਸੰਮ੍ਹਾਰਿ ਨ ਆਵੈ ਹਾਰਿ॥**
*(ਗਉੜੀ ਬਾਵਨ ਅਖਰੀ, ਭਗਤ ਕਬੀਰ, ਅੰਗ ੩੪੨)*

**ਵਿਸਨ ਮਿਲੇ ਸਭ ਹੀ ਸਚੁ ਪਾਵੈ ॥੩੭॥** *(ਗਉੜੀ ਬਾਵਨ ਅਖਰੀ, ਭਗਤ ਕਬੀਰ, ਅੰਗ ੩੪੨)*

ਸੋ ਇਨ੍ਹਾਂ ਪ੍ਰਮਾਣਾਂ ਵਿਚ ਵਾਸਦੇਵ ਤੇ ਵਿਸਨ ਦਾ ਅਰਥ ਉਹ ਸਰਬ ਸ਼ਕਤੀਮਾਨ ਪਰਮਾਤਮਾ ਦਾ ਆਇਆ ਹੈ, ਜਿਸ ਦੇ ਇਕ-ਇਕ ਰੋਮ ਵਿਚ ਕਰੋੜਾ ਬ੍ਰਹਿਮੰਡਾਂ ਦਾ ਅਤੇ ਬ੍ਰਹਮਾ ਵਿਸ਼ਨੂੰ ਸ਼ਿਵਜੀ ਦਾ ਵਾਸਾ ਹੈ, ਜੈਸਾ ਕਿ :

**ਰੋਮ ਰੋਮ ਕੋਟਿ ਬ੍ਰਹਿਮਾਂਡ ਕੋ ਨਿਵਾਸ ਜਾਸ, ਮਾਨਸ ਅਉਤਾਰ ਧਾਰ ਦਰਸ ਦਿਖਾਏ ਹੈ।**
*(ਭਾਈ ਗੁਰਦਾਸ ਜੀ, ਕਬਿੱਤ ੩੫/੪)*

**ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ॥**
**ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰਿ ਜਲੇਸ॥**
*(ਸ੍ਰੀ ਦਸਮ ਗ੍ਰੰਥ, ੨੪ ਅਵਤਾਰ, ਮਧੁ ਕੈਟਭ ਬੱਧ, ੧/੨)*

ਸੋ ਜਿਥੇ ਤਿੰਨ ਦੇਵਤਿਆਂ ਵਾਲੇ ਵਿਸ਼ਨੂੰ ਜੀ ਦਾ ਗੁਰਬਾਣੀ ਵਿਚ ਜਾਂ ਸ੍ਰੀ ਦਸਮ ਗ੍ਰੰਥ ਵਿਚ ਜਾਂ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਜ਼ਿਕਰ ਆਇਆ ਹੈ ਤਾਂ ਉਥੇ ਸਾਫ਼ ਵਿਆਖਿਆ ਵਿਚ ਪ੍ਰਕਰਣ ਅਨੁਸਾਰ ਸਮਝ ਪੈਂਦੀ ਹੈ ਕਿ ਇਹ ਤਿੰਨ ਦੇਵਤਿਆਂ ਵਿੱਚੋਂ ਇਕ ਸਤੋਮਈ ਦੇਵਤੇ ਵਿਸ਼ਨੂੰ ਜੀ ਦਾ ਜ਼ਿਕਰ ਹੋ ਰਿਹਾ ਹੈ। ਸਿੱਧੇ ਤੌਰ 'ਤੇ ਗੁਰਬਾਣੀ ਵਿਚ ਉਸ ਅਕਾਲ ਪੁਰਖ ਦਾ ਜ਼ਿਕਰ ਕਰਦਿਆਂ ਇਨ੍ਹਾਂ ਨੂੰ ਉਸ ਤੋਂ ਬਹੁਤ ਨਿਊਨ ਦਿਖਾਇਆ ਹੈ, ਜੈਸਾ ਕਿ :

**ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥** *(ਸੂਹੀ ਮ: ੪, ਅੰਗ ੭੩੫)*

**ਕੋਟਿ ਬਿਸਨ ਕੀਨੇ ਅਵਤਾਰ॥** *(ਭੈਰਉ ਮ: ੫, ਅੰਗ ੧੧੫੬)*

ਸੋ ਇਨ੍ਹਾਂ ਪ੍ਰਮਾਣਾਂ ਤੋਂ ਵਿਸ਼ਨੂੰ ਇਕ ਦੇਵਤਾ ਸਿੱਧ ਹੋਵੇਗਾ, ਭਾਵੇਂ ਸਾਰੇ ਦੇਵਤਿਆਂ ਦਾ ਸ਼ਿਰੋਮਣੀ ਜ਼ਰੂਰ ਹੈ, ਪਰ ਅਕਾਲ ਪੁਰਖ ਵਾਹਿਗੁਰੂ ਦੀ ਥਾਂ ਨਹੀਂ ਲੈ ਸਕਦਾ। ਸੋ ਜੇ ਇਸ ਵਿਸ਼ਨੂੰ ਦਾ ਨਾਮ ਉਸ ਮਹਾਂ ਵਿਸ਼ਨੂੰ ਅਕਾਲ ਪੁਰਖ ਨਾਲ ਮਿਲਦਾ ਹੈ ਜਾਂ ਕ੍ਰਿਸ਼ਨ ਜੀ ਦੇ ਪਿਤਾ ਵਾਸਦੇਵ ਦਾ ਨਾਮ ਉਸ ਜਗਤ

ਨਾਥ ਨਾਲ ਮਿਲਦਾ ਹੈ ਤਾਂ ਇਸ ਦਾ ਅਰਥ ਖਿੱਚ ਕੇ ਇਨ੍ਹਾਂ ਵਾਲਾ ਲਾਉਣਾ, ਫਿਰ ਭਾਈ ਗੁਰਦਾਸ ਜੀ ਦੀ ਭਾਵਨਾ ਤੋਂ ਉਲਟ ਹੋਵੇਗਾ। ਫਿਰ ਉਨ੍ਹਾਂ ਦੀਆਂ ੪੦ ਵਾਰਾਂ ਵਿੱਚੋਂ ਪਹਿਲੀ ਵਾਰ ਦੀ ੪੯ਵੀਂ ਪਉੜੀ ਤੋਂ ਇਸ ਕਰਕੇ ਮੁਨਕਰ ਹੋ ਜਾਣਾ ਕਿ ਇਹ ਪਉੜੀ ਭਾਈ ਗੁਰਦਾਸ ਜੀ ਦੀ ਨਹੀਂ ਹੈ। ਪੁਰਾਤਨ ਸਮੇਂ ਤੋਂ ਵਿਦਵਾਨ ਸੱਜਣ ਜਿਵੇਂ ਇਸ ਦੇ ਅਰਥ ਕਰਦੇ ਆਏ ਸਨ, ਸਾਨੂੰ ਉਨ੍ਹਾਂ 'ਤੇ ਭਾਵਨਾ ਰੱਖਣੀ ਚਾਹੀਦੀ ਹੈ। ਸੋ ਇਸ ਪ੍ਰਕਾਰ ਵਾਸਦੇਵ ਦਾ ਜਾਪ ਬ੍ਰਹਮਾ ਨੇ ਜਪ ਕੇ ਸੰਸਾਰ ਸਾਜਣ ਦੀ ਸ਼ਕਤੀ ਪਰਮਾਤਮਾ ਤੋਂ ਪ੍ਰਾਪਤ ਕੀਤੀ, ਸ੍ਰਿਸ਼ਟੀ ਦੀ ਰਚਨਾ ਵੇਲੇ ਜਿਹੜਾ ਪਹਿਲਾ ਜੁਗ ਸੀ, ਸਤਿਜੁਗ, ਉਸ ਦਾ ਜਾਪ ਬ੍ਰਹਮਾ ਜੀ ਨੇ ਆਪ ਜਪਿਆ ਤੇ ਅੱਗੇ ਆਪਣੀ ਰਚੀ ਸ੍ਰਿਸ਼ਟੀ ਵਿਚ ਜਪਾਉਣਾ ਸ਼ੁਰੂ ਕੀਤਾ, ਜਿਸ 'ਤੇ ਇਹ ਸਤਿਜੁਗ ਦਾ ਜਾਪ ਪ੍ਰਸਿੱਧ ਹੋਇਆ। ਇਸ ਦੇ ਅੱਗੇ ਬ੍ਰਹਮਾ ਜੀ ਨੇ ਦੋ ਅੱਖਰ ਆਪਣੇ ਕੋਲੋਂ ਨਿਮਰਤਾ ਦੇ ਲਗਾ ਕੇ ਆਪਣੇ ਪਰਮਾਤਮਾ ਦਾ ਨਾਮ ਪ੍ਰਸਿੱਧ ਕੀਤਾ (ਓ ਨਮੋ ਭਗਵਤੇ ਵਾਸਦੇਵਾਯ) ਫਿਰ ਇਹੀ ਜਾਪ ਸਤਿਜੁਗ ਦੇ ਭਗਤ, ਜੋ ਬੜੀ ਪ੍ਰਸਿੱਧੀ ਵਾਲੇ ਹੋਏ, ਉਨ੍ਹਾਂ ਦਾ ਨਾਮ ਧ੍ਰੂ ਤੇ ਪ੍ਰਹਿਲਾਦ ਹੋਇਆ। ਇਹੀ ਜਾਪ ਦੁਆਦਸ਼ੀ ਅੱਖਰ 'ਓ ਨਮੋ ਭਗਵਤੇ ਵਾਸਦੇਵਾਯ' ਜਪ ਕੇ ਜਗਤ ਨਾਥ ਦੀ ਪ੍ਰਾਪਤੀ ਕੀਤੀ ਅਤੇ ਗੁਰਬਾਣੀ ਵਿਚ ਇਹ ਜ਼ਿਕਰ ਆਇਆ ਕਿ ਨਾਮ ਐਸੇ ਜਪੋ, ਜੈਸੇ ਧ੍ਰੂ ਨੇ ਜਪਿਆ, ਨਾਮ ਐਸੇ ਜਪੋ ਜੈਸੇ ਪ੍ਰਹਿਲਾਦ ਨੇ ਜਪਿਆ, ਇਸ ਦਾ ਜ਼ਿਕਰ ਕਬੀਰ ਸਾਹਿਬ ਨੇ ਇਉਂ ਕੀਤਾ ਹੈ, ਜੈਸਾ ਕਿ :

**ਰਾਮ ਜਪਉ ਜੀਅ ਐਸੇ ਐਸੇ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥੧॥**

*(ਗਉੜੀ ਭਗਤ ਕਬੀਰ ਜੀ, ਅੰਗ ੩੩੭)*

ਜੇ ਸ਼ੰਕਾਵਾਦੀ ਕਹੇ ਇਥੇ ਤਾਂ ਕਬੀਰ ਜੀ ਨੇ ਧ੍ਰੂ ਪ੍ਰਹਿਲਾਦ ਦੇ ਰਾਮ ਜਪਣ ਦੀ ਗੱਲ ਕੀਤੀ ਹੈ, ਵਾਸਦੇਵ ਸ਼ਬਦ ਦੀ ਨਹੀਂ। ਇਸ ਦਾ ਉੱਤਰ ਇਹ ਹੈ ਕਿ ਕਬੀਰ ਜੀ ਨੇ ਜੋ ਨਾਮ ਕਲਿਜੁਗ ਵਿਚ ਪ੍ਰਸਿੱਧ ਹੋ ਚੁੱਕਾ ਸੀ, ਉਸ ਦਾ ਜ਼ਿਕਰ ਕੀਤਾ ਹੈ। ਜਿਸ ਜੁਗ ਵਿਚ ਕਬੀਰ ਜੀ ਹਨ, ਉਨ੍ਹਾਂ ਨੇ ਉਸੇ ਨਾਮ ਨੂੰ ਵਰਣਨ ਕੀਤਾ ਹੈ, ਰਾਮ ਸ਼ਬਦ ਉਸੇ ਸਤਿਜੁਗ ਵਾਲੇ ਜਗਤ ਨਾਥ ਨੂੰ ਰਾਮ = ਸਾਰੀ ਜਗ੍ਹਾ ਰਮਿਆ ਹੋਇਆ ਜਾਣ ਕੇ ਚਿੰਤਨ ਕੀਤਾ, ਇਹ ਕੋਈ ਸ਼ੰਕਾ ਨਹੀਂ ਬਣਦੀ। ਸੋ ਧ੍ਰੂ ਨੂੰ ਇਹ ਨਾਮ ਨਾਰਦ ਜੀ ਦੁਆਰਾ ਦੁਆਦਸ਼ੀ ਅੱਖਰ ਵਾਲਾ ਮਿਲਣਾ ਪੌਰਾਣਿਕ ਕਥਾ ਵਿਚ ਸਿੱਧ ਹੈ। ਸੋ ਇਸ ਪ੍ਰਕਾਰ ਭਾਈ ਗੁਰਦਾਸ ਜੀ ਦੀ ਇਸ ਤੁਕ ਦੇ ਵਿਚ ਜੋ ਸਤਿਗੁਰੂ ਜੀ ਦਾ ਜ਼ਿਕਰ ਆਇਆ ਹੈ ਕਿ ਸਤਿਗੁਰੂ ਜੀ ਨੇ ਵਾਵਾ ਅੱਖਰ ਵਾਸਦੇਵ ਤੋਂ ਲਿਆ, ਇਸ ਗੱਲ ਨੂੰ ਸਤਿਗੁਰੂ ਜੀ ਆਪਣੇ ਨਿਰਾਕਾਰ ਦੇ ਰੂਪ ਵਿਚ ਹੋਈ ਗੁੱਝੀ ਵਾਰਤਾ ਨੂੰ ਜਾਣਦੇ ਸਨ, ਇਸ ਕਰਕੇ ਬੀਜ ਰੂਪ ਵਾਵੇ ਅੱਖਰ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਕੀਤਾ ਹੈ।

**ਦੁਆਪੁਰਿ ਸਤਿਗੁਰੁ ਹਰੀ ਕ੍ਰਿਸਨ; ਹਾਹਾ ਹਰਿ ਹਰਿ ਨਾਮੁ ਜਪਾਵੈ।**

**ਤ੍ਰੇਤੇ ਸਤਿਗੁਰ ਰਾਮ ਜੀ; ਰਾਰਾ ਰਾਮ ਜਪੇ ਸੁਖੁ ਪਾਵੈ।**

**ਕਲਿਜੁਗਿ ਨਾਨਕ ਗੁਰ ਗੋਵਿੰਦ; ਗਗਾ ਗੋਵਿੰਦ ਨਾਮੁ ਅਲਾਵੈ।**

***ਨੋਟ :*** ਅੰਨ੍ਵਯ ਰੀਤ ਅਨੁਸਾਰ ਦੂਸਰੀ, ਤੀਸਰੀ ਤੇ ਚੌਥੀ ਤੁਕ ਦੇ ਅਰਥ ਹੋਣਗੇ :

**(ਤ੍ਰੇਤੇ ਰਾਮ ਜੀ)**

ਤ੍ਰੇਤੇ ਜੁਗ ਵਿਚ ਰਾਮ ਜੀ ਜੁਗ ਅਵਤਾਰ ਹੋਏ, ਇਨ੍ਹਾਂ ਦੇ ਨਾਮ ਨੂੰ ਇਥੇ ਸਤਿਕਾਰ ਦੇ ਕੇ ਰਮੇ ਹੋਏ ਰਾਮ ਦਾ ਨਾਮ ਵਰਤਿਆ ਹੈ। ਤ੍ਰੇਤੇ ਜੁਗ ਵਿਚ ਇਕ ਚੱਕਰਵਰਤੀ ਬਾਦਸ਼ਾਹ ਅਵਤਾਰੀ ਪੁਰਖ ਹੋਇਆ ਹੈ, ਉਸ ਦਾ ਨਾਮ ਮਨੁ ਰਾਜਾ ਹੋਇਆ ਹੈ।

**(ਹਾਹਾ ਹਰਿ ਹਰਿ ਨਾਮੁ ਜਪਾਵੈ।)**

ਜਿਸ ਨੂੰ ਪਰਮਾਤਮਾ ਨੇ ਬੀਜ ਰੂਪ ਹਾਹੇ ਅੱਖਰ ਤੋਂ ਹਰਿ ਹਰਿ ਨਾਮ ਸਫੁਰਨ ਕਰਾਇਆ ਤੇ ਉਸ ਨੇ ਆਪ ਜਪਿਆ ਤੇ ਹੋਰਨਾਂ ਨੂੰ ਜਪਾਵੈ = ਜਪਾਇਆ, ਇਥੋਂ (**ਸਤਿਗੁਰ**) ਸਤਿਗੁਰ ਗੁਰੂ ਨਾਨਕ ਦੇਵ ਜੀ ਨੇ ਬੀਜ ਰੂਪ ਹਾਹੇ ਅੱਖਰ ਨੂੰ ਗੁਰ ਮੰਤ੍ਰ ਦਾ ਦੂਸਰਾ ਅੱਖਰ ਕਥਨ ਕੀਤਾ।

ਹਰ ਸ਼ਬਦ ਪਰਮਾਤਮਾ ਦਾ ਆਪਣਾ ਨਾਮ ਹੈ, ਜੈਸਾ ਕਿ :

**ਹਰਿ ਆਪੇ ਰਵਿ ਰਹਿਆ ਬਨਵਾਰੀ॥** *(ਗਉੜੀ ਮ: ੪, ਅੰਗ ੧੬੫)*

**ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥** *(ਤਿਲੰਗ ਮ: ੪, ਅਸਟਪਦੀਆ, ਅੰਗ ੭੨੬)*

**(ਦੁਆਪੁਰਿ ਹਰੀ ਕ੍ਰਿਸਨ)**

ਜੋ ਹਰੀ = ਹਰ ਇਕ ਦੇ ਅੰਦਰ ਵਿਆਪਕ ਹੈ, ਜਿਸ ਵਿਚ ਕ੍ਰਿਸਨ (ਕ੍ਰਿਸ + ਨ) ਕ੍ਰਿਸ = ਕਿਸੇ ਪ੍ਰਕਾਰ ਦੀ ਵੀ ਕਮਜ਼ੋਰੀ ਨ = ਨਹੀਂ ਹੈ, ਸੋ ਕਹੀਏ ਕ੍ਰਿਸ਼ਨ, ਇਹ ਵਿਆਪਕ ਰੂਪ ਪਰਮਾਤਮਾ ਦਾ ਨਾਮ ਹੈ ਤੇ ਦੁਆਪਰ ਵਿਚ ਮਹਾਂਰਿਸ਼ੀ ਬਿਆਸ ਜੀ ਹੋਏ ਹਨ,

**(ਗਗਾ ਗੋਵਿੰਦ ਨਾਮ ਅਲਾਵੈ)**

ਜਿਨ੍ਹਾਂ ਨੂੰ ਪਰਮਾਤਮਾ ਨੇ ਬੀਜ ਰੂਪ ਗਗੇ ਅੱਖਰ ਤੋਂ ਗੋਬਿੰਦ ਨਾਮ ਸਫੁਰਨ ਕਰਾਇਆ ਤੇ ਗੋਬਿੰਦ ਨਾਮ ਮਹਾਂਰਿਸ਼ੀ ਬਿਆਸ ਦੁਆਰਾ ਲੋਕਾਂ ਵਿਚ ਅਲਾਵੈ = ਉਚਾਰਨ ਕਰਵਾਇਆ। ਇਥੋਂ (**ਸਤਿਗੁਰੁ**) ਸਤਿਗੁਰੂ ਨਾਨਕ ਸਾਹਿਬ ਜੀ ਨੇ ਬੀਜ ਰੂਪ ਗੱਗਾ ਅੱਖਰ ਗੁਰ ਮੰਤ੍ਰ ਦਾ ਤੀਸਰਾ ਅੱਖਰ ਕਥਨ ਕੀਤਾ। ਗੋਬਿੰਦ ਨਾਮ ਗੁਰਬਾਣੀ ਵਿਚ ਬਹੁਤ ਜਗ੍ਹਾ ਆਇਆ ਹੈ। ਜੈਸਾ ਕਿ :

**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥** *(ਗੂਜਰੀ ਭਗਤ ਤ੍ਰਿਲੋਚਨ, ਅੰਗ ੫੨੬)*

**ਪਾਰਬ੍ਰਹਮ ਪਰਮੇਸੁਰ ਗੋਬਿੰਦ॥** *(ਗਉੜੀ ਸੁਖਮਨੀ ਮ: ੫, ਅੰਗ ੨੮੩)*

**(ਕਲਿਜੁਗ ਗੋਵਿੰਦ)**

ਜੋ ਪਰਮੇਸ਼ਰ ਗੋਵਿੰਦ (ਗੋ + ਵਿੰਦ) ਗੋ = ਵੇਦਾਂ ਕਰਕੇ ਵਿੰਦ = ਜਾਣਨ ਯੋਗ ਹੈ **ਵਾ:** ਗੋ = ਧਰਤੀ ਦੀ ਵਿੰਦ = ਰੱਖਿਆ ਕਰਨ ਵਾਲਾ ਹੈ, ਉਸ ਦਾ ਨਾਮ ਜਪਾਉਣ ਲਈ ਕਲਿਜੁਗ ਵਿਚ ਸ਼ਿਵਜੀ ਦਾ ਅਵਤਾਰ ਸ਼ੰਕਰਾਚਾਰੀਆ ਜੀ ਹੋਏ ਹਨ,

**(ਰਾਰਾ ਰਾਮ ਜਪੇ ਸੁਖ ਪਾਵੈ)**

ਜਿਨ੍ਹਾਂ ਨੂੰ ਪਰਮੇਸ਼ਰ ਨੇ ਬੀਜ ਰੂਪ ਰਾਰੇ ਅੱਖਰ ਤੋਂ ਰਾਮ ਨਾਮ ਸਫੁਰਨ ਕਰਾਇਆ, ਜਿਸ ਦੇ ਜਪੇ = ਜਪਣ ਨਾਲ ਸੁਖ ਪਾਵੈ = ਪ੍ਰਾਪਤ ਹੋਇਆ।

**(ਨਾਨਕ ਗੁਰ)**

ਇਥੋਂ ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਬੀਜ ਰੂਪ ਰਾਰਾ ਅੱਖਰ ਗੁਰ ਮੰਤ੍ਰ ਦਾ ਅਖ਼ੀਰਲਾ ਅੱਖਰ ਕਥਨ ਕੀਤਾ ਤੇ ਵਾਹਿਗੁਰੂ ਮੰਤ੍ਰ ਸੰਪੂਰਨ ਕੀਤਾ।

ਰਾਮ ਸ਼ਬਦ ਰਮੇ ਹੋਏ ਪਰਮਾਤਮਾ ਦਾ ਵਾਚਕ ਹੈ, ਜੋ ਗੁਰਬਾਣੀ ਵਿਚ ਅਨੇਕਾਂ ਥਾਵਾਂ 'ਤੇ ਆਇਆ ਹੈ। ਜੈਸਾ ਕਿ :

**ਰਾਮੁ ਰਮੈ ਸੋਈ ਰਾਮਾਣਾ॥** *(ਗਉੜੀ ਮ: ੫, ਅੰਗ ੧੯੪)*

**ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ॥** *(ਗਉੜੀ ਥਿਤੀ ਮ: ੫, ਅੰਗ ੨੯੯)*

**ਚਾਰੇ ਜਾਗੇ ਚਹੁ ਜੁਗੀ; ਪੰਚਾਇਣ ਵਿਚਿ ਜਾਇ ਸਮਾਵੈ।**

ਚਾਰੇ = ਚਹੁ ਜੁਗੀ = ਜੁਗਾਂ ਵਿਚ ਚਾਰ ਅਵਤਾਰੀ ਪੁਰਖ ਜਾਗੇ = ਪ੍ਰਗਟ ਹੋਏ **ਵਾ:** ਜਾਗੇ = ਗਿਆਨ ਅਵਸਥਾ ਵਿਚ ਜਾਗੇ ਹੋਏ ਜਿਨ੍ਹਾਂ ਨੂੰ ਪਰਮਾਤਮਾ ਦਾ ਨਾਮ ਬੀਜ ਰੂਪ ਵਿਚ ਇਕ-ਇਕ ਅੱਖਰ ਮਿਲਿਆ। ਪੰਚਾਇਣ (ਪੰਚ + ਆਇਣ) ਪੰਚ = ਪੰਜ ਤੱਤਾਂ ਦਾ ਆਇਣ = ਘਰ, ਭਾਵ ਜਿਸ ਨੇ ਸ੍ਰਿਸ਼ਟੀ ਦੀ ਰਚਨਾ ਲਈ ਪੰਚ ਸੂਖਮ ਅਤੇ ਅਸਥੂਲ ਤੱਤ ਬਣਾਏ ਅਤੇ ਪੰਚ = ਪੰਜਾਂ ਤੋਂ ਬਣਿਆ ਹੋਇਆ ਸੰਸਾਰ, ਜਿਨ੍ਹਾਂ ਵਿਚ ਦੋ ਅੰਸਾ ਨਾਮ ਤੇ ਰੂਪ ਮਾਇਆ ਦੀਆਂ ਤੇ ਤਿੰਨ ਅੰਸਾ ਆਪਣੀਆਂ ਅਸਤੀ, ਭਾਂਤੀ, ਪ੍ਰਿਯ ਭਾਵ ਸਤਿ-ਚਿੱਤ-ਅਨੰਦ ਇਉਂ ਪਰਪੰਚ ਦਾ ਜੋ ਆਇਣ = ਘਰ ਹੈ, ਇਹ ਚਾਰੇ ਜੁਗਾਂ ਦਾ ਜਾਪ ਕਰਨ ਵਾਲੇ ਬ੍ਰਹਮਾ ਮਨਰਾਜਾ, ਬਿਆਸ, ਸ਼ੰਕਰਾਚਾਰੀਆ ਉਸ ਪਾਰਬ੍ਰਹਮ ਦੇ ਵਿਚ ਜਾ ਸਮਾਵੈ = ਸਮਾ ਗਏ ਹਨ।

**ਚਾਰੋ ਅਛਰ ਇਕੁ ਕਰਿ; ਵਾਹਿਗੁਰੂ ਜਪੁ ਮੰਤ੍ਰ ਜਪਾਵੈ।**

ਚਾਰੋ = ਚਾਰੇ ਅਛਰ = ਅੱਖਰ, ਜੋ ਬੀਜ ਰੂਪ ਵਿਚ ਚਾਰੇ ਜੁਗਾਂ ਦੇ ਜਾਪ ਪਰਮਾਤਮਾ ਵੱਲੋਂ ਮਿਲੇ ਅਤੇ ਜੋ ਛੱਤੀ ਜੁਗ, ਜਿਸ ਦਾ ਆਪ ਇਕ-ਇਕ ਅੱਖਰ ਦਾ ਨੌਂ-ਨੌਂ ਜੁਗ ਜਾਪ ਕੀਤਾ, ਸੰਸਾਰ ਸਾਜ ਕੇ ਸਮੇਂ ਦੀ ਵੰਡ ਕੀਤੀ ਅਤੇ ਜੁਗਾਂ ਦਾ ਬੀਜ ਰੂਪ ਵਿਚ ਜੋ ਇਕ-ਇਕ ਅੱਖਰ ਦਿੱਤਾ ਸੀ, ਫਿਰ ਕਲਿਜੁਗ ਵਿਚ ਗੁਰੂ ਨਾਨਕ ਰੂਪ ਹੋ ਕੇ ਬੀਜ ਰੂਪ ਅੱਖਰਾਂ ਨੂੰ ਇਕ ਕਰਿ = ਇਕ ਪਦ ਵਿਚ ਬਣਾ ਦਿੱਤਾ ਅਤੇ ਜਪ = ਜਪਣ ਦੇ ਲਈ ਵਾਹਿਗੁਰੂ ਮੰਤ੍ਰ ਗੁਰਸਿੱਖਾਂ ਪਾਸੋਂ ਜਪਾਵੈ = ਜਪਾਇਆ। ਗੁਰੂ ਨਾਨਕ ਦੇ ਸਿੱਖਾਂ ਦੇ ਵੱਡੇ ਭਾਗ ਹੋਏ, ਜਿਨ੍ਹਾਂ ਨੂੰ ਚਾਰੇ ਜੁਗਾਂ ਦੇ ਭਗਤਾਂ ਤੋਂ ਵੱਡਾ ਜਾਪ ਵਾਹਿਗੁਰੂ ਗੁਰ ਮੰਤ੍ਰ ਪ੍ਰਾਪਤ ਹੋਇਆ। ਉਪਰੋਕਤ ਭਗਤਾਂ ਨੂੰ ਇਕ-ਇਕ ਅੱਖਰ ਤੋਂ ਜਪਣ ਲਈ ਨਾਮ ਪ੍ਰਾਪਤ ਹੋਏ, ਵਾਸਦੇਵ, ਹਰਿ, ਗੋਬਿੰਦ, ਰਾਮ; ਚਾਰੇ ਜੁਗਾਂ ਵਿਚ ਜੋ ਬੀਜ ਰੂਪ ਨੂੰ ਵੰਡਿਆ—ਵ, ਹ, ਗ, ਰ; ਹੁਣ ਕਲਿਜੁਗ ਵਿਚ ਚਾਰੇ ਅੱਖਰ ਇਕ ਇਕ ਕਰਕੇ ਵਾਹਿਗੁਰੂ ਮੰਤ੍ਰ ਬਣਾਇਆ ਹੈ। ਇਨ੍ਹਾਂ ਅੱਖਰਾਂ ਨੂੰ ਕਰਤਾ ਪੁਰਖ ਤੋਂ ਬਿਨਾਂ ਕੋਈ ਇਕੱਠੇ ਨਹੀਂ ਸੀ ਕਰ ਸਕਦਾ, ਇਕੱਠੇ ਕਰ ਕੇ ਗੁਰਸਿੱਖਾਂ ਨੂੰ ਚਾਰੇ ਅੱਖਰ ਇਕ ਰੂਪ ਵਿਚ ਪ੍ਰਾਪਤ ਕਰਾ ਦਿੱਤੇ। ਇਹ ਨਾਮ ਕੋਈ ਰਿਸ਼ੀ-ਮੁਨੀ, ਸੰਤ, ਭਗਤ ਨਹੀਂ ਦੇ ਸਕਦੇ ਸੀ, ਆਪ ਹੀ ਨਿਰਾਕਾਰ ਤੋਂ ਸਾਕਾਰ ਰੂਪ ਹੋ ਕੇ ਗੁਰੂ ਨਾਨਕ ਕਹਾਏ ਅਤੇ ਇਹ ਮੰਤ੍ਰ ਗੁਰਸਿੱਖਾਂ ਦੇ ਕਲਿਆਣ ਲਈ ਦਿੱਤਾ। ਇਸ ਦਾ ਜਪਣ ਵਾਲਿਆਂ ਨੂੰ ਇਹ ਫਲ ਹੋਇਆ।

**ਜਹਾਂ ਤੇ ਉਪਜਿਆ; ਫਿਰ ਤਹਾਂ ਸਮਾਵੈ ॥੪੯॥੧॥**

ਜਹਾਂ = ਜਿਥੇ ਤੇ = ਤੋਂ ਜੀਵ ਉਪਜਿਆ = ਪੈਦਾ ਹੋਇਆ, ਭਾਵ ਇਹ ਸੰਸਾਰ ਪਰਮਾਤਮਾ ਤੋਂ ਪੈਦਾ ਹੋਇਆ ਹੈ, ਇਹ ਗੁਰ ਮੰਤ੍ਰ ਦਾ ਜਾਪ ਜਪ ਕੇ ਚੌਰਾਸੀ ਦੇ ਗੇੜੇ ਤੋਂ ਬਚ ਕੇ ਮਨੁੱਖ ਸਰੀਰ ਦੇ ਫਿਰ = ਫੇਰੇ ਵਿੱਚੋਂ ਹੀ ਤਹਾਂ = ਤਿਸ ਅਕਾਲ ਪੁਰਖ ਵਿਚ ਸਮਾਵੈ = ਅਭੇਦ ਹੋ ਜਾਂਦਾ ਹੈ **ਵਾ:** ਜਿਥੋਂ ਇਹ ਚਾਰੇ ਅੱਖਰਾਂ ਦੀ ਸ਼ਕਤੀ ਨਾਲ ਜਪਣ ਵਾਲੇ ਨੂੰ ਇਹ ਫਲ ਪ੍ਰਾਪਤ ਹੋਇਆ ਤਹਾਂ = ਉਸ ਅਕਾਲ ਪੁਰਖ ਦੇ ਸਰੂਪ ਵਿਚ ਸਮਾਵੈ = ਅਭੇਦ ਹੋ ਗਏ, ਭਾਵ ਆਵਾਗਉਣ ਮਿਟ ਗਿਆ॥੪੯॥੧॥

***ਨੋਟ :*** ਇਸ ਪਉੜੀ ਵਿਚ ਕੁਝ ਗੁਣੀ ਜਨਾਂ ਨੇ ਲਿਖਤੀ ਰੂਪ ਵਿਚ ਸ਼ੰਕੇ ਕਥਨ ਕੀਤੇ ਹਨ, ਜੈਸਾ ਕਿ ਕਈ ਗੁਣੀ ਜਨਾਂ ਦੇ ਗੁੰਮਨਾਮ ਲਿਖ ਕੇ ਕਿਹਾ ਹੈ ਕਿ ਇਹ ਪਉੜੀ ਭਾਈ ਗੁਰਦਾਸ ਜੀ ਦੀ ਨਹੀਂ ਜਾਪਦੀ। ਪਹਿਲੀ ਗੱਲ ਜਾਪਦਾ ਪਦ ਨਿਸਚੇ ਵਾਚਕ ਨਹੀਂ ਹੁੰਦਾ, ਇਸ ਦਾ ਮਤਲਬ ਸਪੱਸ਼ਟ ਹੈ ਕਿ ਨਿਸਚੇ ਵਾਲੀ ਗੱਲ ਨਹੀਂ। ਇਹ ਪਉੜੀ ਭਾਈ ਗੁਰਦਾਸ ਜੀ ਦੀ ਹੋ ਵੀ ਸਕਦੀ ਹੈ ਅਤੇ ਨਹੀਂ ਵੀ, ਜੇ ਇਸ ਦੇ ਅਰਥ ਸਹੀ ਹੋਣ ਤਾਂ ਨਿਰਸੰਦੇਹ ਭਾਈ ਗੁਰਦਾਸ ਦੀ ਹੈ। ਜੇ ਅਰਥਾਂ ਦੀ ਤਰਤੀਬ ਨਾ ਜੁੜੇ ਤਾਂ ਇਹ ਭਾਈ ਗੁਰਦਾਸ ਜੀ ਦੀ ਨਹੀਂ ਵੀ ਹੋ ਸਕਦੀ। ਇਹ ਸ਼ੰਕਾਵਾਦੀਆਂ ਦਾ ਭੁਲੇਖੇਆਤਮ ਸੰਸਾ ਹੈ। ਹੁਣ ਉੱਤਰ

ਦੇਣ ਤੋਂ ਪਹਿਲਾਂ ਹਿਰਦੇ ਦੀਆਂ ਗਹਿਰਾਈਆਂ ਵਿੱਚੋਂ ਉਨ੍ਹਾਂ ਵਿਦਵਾਨਾਂ ਦਾ ਸਤਿਕਾਰ ਮੁੱਖ ਰੱਖਦਿਆਂ ਅਤੇ ਉਨ੍ਹਾਂ ਵਿਦਵਾਨਾਂ ਦੀ ਵਿਦਵਤਾ ਅੱਗੇ ਸੀਸ ਝੁਕਾਉਂਦਿਆਂ ਦਾਸ ਉਨ੍ਹਾਂ ਦੇ ਚਰਨਾਂ ਦੀ ਧੂੜ ਦੇ ਇਕ ਕਣ ਬਰਾਬਰ ਵੀ ਨਹੀਂ ਹੋ ਸਕਦਾ, ਪਰ ਜੋ ਭਾਈ ਗੁਰਦਾਸ ਜੀ ਦੀ ਵਿਆਖਿਆ ਲਿਖਣ ਦੀ ਸੇਵਾ ਸਿੱਖ ਸੰਗਤਾਂ ਅਤੇ ਪੰਥਕ ਵਿਦਵਾਨਾਂ ਵੱਲੋਂ ਪ੍ਰੇਰਨਾ ਹੋਈ, ਉਹ ਜ਼ਿੰਮੇਵਾਰੀ ਦਾ ਅਹਿਸਾਸ ਕਰਦਿਆਂ ਛੋਟਾ ਮੂੰਹ ਅਤੇ ਵੱਡੀ ਗੱਲ ਹੋਣ ਲੱਗੀ ਹੈ, ਜੋ ਦਾਸ ਨੇ ਵੱਡਿਆਂ ਤੋਂ ਪੜ੍ਹਿਆ, ਵਿਚਾਰਿਆ ਅਤੇ ਗੁਰੂ ਨੇ ਸੋਝੀ ਬਖ਼ਸ਼ੀ, ਉਸ ਦੇ ਅਨੁਸਾਰ ਕੁਝ ਲਿਖਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਫਿਰ ਵੀ ਜੋ ਉਕਾਈ ਹੋਵੇ, ਉਹ ਵਿਦਵਾਨ ਦਰੁਸਤ ਕਰਨ ਦਾ ਸੁਝਾਅ ਦੇਣ ਤਾਂ ਉਸ 'ਤੇ ਵਿਚਾਰ ਕਰ ਕੇ ਸੁਧਾਈ ਕੀਤੀ ਜਾ ਸਕਦੀ ਹੈ। ਭਾਈ ਗੁਰਦਾਸ ਜੀ ਦੀ ਇਸ ਪਉੜੀ ਦੇ ਅਰਥਾਂ ਦੇ ਉਪਰੋਕਤ ਸ਼ੰਕਾ ਦੇ ਉੱਤਰ ਦੇ ਦਿੱਤੇ ਹਨ, ਕਿਉਂਕਿ ਸਾਰੇ ਅੱਖਰਾਂ ਦੇ ਨਾਮ ਵਿਆਖਿਆ ਵਿਚ ਪਰਮਾਤਮਾ ਦੇ ਸਿੱਧ ਹੋ ਚੁੱਕੇ ਹਨ। ਰਹੀ ਗੱਲ ਜੁਗਾਂ ਦੇ ਅਨੁਸਾਰ ਨਾਮ ਤਰਤੀਬ ਦੀ ਅਸਲ ਵਿਚ ਭਾਈ ਗੁਰਦਾਸ ਜੀ ਨੇ ਇਥੇ ਦ੍ਰਿਸ਼ਟ ਕੂਟਾਂ ਵਾਲਾ ਢੰਗ ਵਰਤਿਆ ਹੈ, ਜਿਸ ਵਿਚ ਲਿਖੇ ਹੋਏ ਅੱਖਰਾਂ ਦੀ ਤਰਤੀਬ ਭੁਲੇਖਾ ਪਾਵੇ ਅਰਥ ਅਨਵੈ ਰੀਤ ਨਾਲ ਹੋ ਸਕਣ, ਮੂਲ ਸ਼ਬਦ ਉਚਾਰਨ ਵਾਲਾ ਬਹੁਤ ਕੁਝ ਜ਼ਿੰਮੇਵਾਰੀ ਵਿਆਖਿਆ ਕਰਨ ਵਾਲੇ ਤੇ ਛੱਡ ਦਿੰਦਾ ਹੈ। ਵਿਆਖਿਆਕਾਰ ਨੇ ਉਚਾਰਨ ਕੀਤੇ ਮੂਲ ਸ਼ਬਦ ਦੇ ਸਿਧਾਂਤ ਤੋਂ ਵਿਪਰੀਤ ਅਰਥ ਨਹੀਂ ਕਰਨਾ ਹੁੰਦਾ। ਜੇ ਕਰੇ ਤਾਂ ਮੂਲ ਸ਼ਬਦ ਦੇ ਕਰਤਾ ਨਾਲ ਭਾਰੀ ਬੇਇਨਸਾਫ਼ੀ ਹੋ ਜਾਂਦੀ ਹੈ। ਜਿਵੇਂ ਕਬੀਰ ਸਾਹਿਬ ਨੇ ਸ਼ਬਦ ਉਚਾਰਨ ਕੀਤਾ ਹੈ। ਜੈਸਾ ਕਿ :

**ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥**
**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥** *(ਆਸਾ ਭਗਤ ਕਬੀਰ ਜੀ, ਅੰਗ ੪੭੭)*

ਸੋ ਇਸ ਸ਼ਬਦ ਵਿਚ ਤੁਕ ਦਾ ਸੰਕੇਤ ਹਾਥੀ ਦੇ ਰਬਾਬ ਵਜਾਉਣ ਵੱਲ ਅਤੇ ਬਲਦ ਦੇ ਜੋੜੀ ਵਜਾਉਣ ਵੱਲ ਤੇ ਕਾਂ ਦੇ ਕੈਂਸੀਆ ਵਜਾਉਣ ਵੱਲ ਹੈ। ਇਹ ਅਸੰਭਵ ਭਾਵ ਹੈ ਕਿਉਂਕਿ ਹਾਥੀ ਨੇ ਰਬਾਬ, ਬਲਦ ਨੇ ਜੋੜੀ ਤੇ ਕਾਂ ਨੇ ਕੈਂਸੀਆ ਕਦੀ ਵੀ ਨਹੀਂ ਵਜਾਈਆਂ। ਪਰ ਕੋਈ ਵੀ ਵਿਆਖਿਆਕਾਰ ਇਹ ਨਹੀਂ ਕਹੇਗਾ ਕਿ ਇਨ੍ਹਾਂ ਇਹ ਸਾਜ਼ ਵਜਾਏ, ਪਰ ਅੰਤਰੀਵ ਅਰਥ ਵਿਚ ਮਨ ਰੂਪੀ ਹਾਥੀ ਦੇ ਸੁਭਾਅ ਤੋਂ ਮਨ ਨੂੰ ਹਾਥੀ ਕਿ ਆਲਸੀ ਸੁਭਾਅ ਨੂੰ ਬਲਦ ਤੇ ਕ੍ਰੋਧੀ ਸੁਭਾਅ ਨੂੰ ਕਾਂ ਵਰਗਾ ਤੇ ਖੋਤਾ ਨਚਾਰ ਵਾਲਾ ਚੋਲਾ ਪਹਿਨ ਕੇ ਨੱਚਿਆ ਹੋਵੇ ਅਤੇ ਸੰਢੇ ਨੇ ਬੈਂਡ ਮਾਸਟਰੀ ਕੀਤੀ ਹੋਵੇ, ਬਲਕਿ ਅੰਤਰੀਵ ਭਾਵ ਵਿਚ ਕਿਹਾ ਜਾਏਗਾ ਕਿ ਕਾਮ-ਜੁਗਤ ਮਨ ਨੂੰ ਖੋਤਾ ਤੇ ਲੱਜਾ ਰੂਪ ਚੋਲਾ ਪਾ ਕੇ ਨਿਰਣਾ ਕਰਨ ਰੂਪ ਨੱਚਣਾ ਹੈ ਤੇ ਲੋਭ ਰੂਪੀ ਭੈਂਸਾ ਹੁਣ ਆਪ ਭਗਤੀ ਤੇ ਹੋਰਾਂ ਤੋਂ ਕਰਾਉਣ ਲੱਗ ਪਿਆ ਮਨ ਹੁਣ ਭਗਤੀ ਦਾ ਲੋਭ ਕਰਨ ਵਾਲਾ ਹੋ ਗਿਆ। ਇਉਂ ਇਸ ਪ੍ਰਕਾਰ ਇਹ ਸਾਰੇ ਸ਼ਬਦ ਦੇ ਅਰਥ ਪਾਠਕ ਨੂੰ ਹੋਰ ਤਰ੍ਹਾਂ ਦੇ ਲੱਗਦੇ ਹਨ, ਪਰ ਅੰਤਰੀਵ ਭਾਵ ਦੇ ਵਿਚ ਗਹਿਰੀ ਸਿੱਖਿਆ ਹੈ। ਇਉਂ ਮੂਲ ਪਦ ਦੇ ਅਰਥ ਕਰਨ ਦੀ ਰੀਤ ਹੈ ਅਤੇ ਪੰਡਿਤ ਗੁਲਾਬ ਸਿੰਘ ਨੇ ਭਾਵਰਸਾਂਮ੍ਰਿਤ ਦੇ ਅਖ਼ੀਰ ਵਿਚ ਦ੍ਰਿਸ਼ਟਕੂਟਾ ਵਰਗਾ ਸ੍ਵੈਯਾ ਉਚਾਰਨ ਕੀਤਾ, ਜੋ ਇਸ ਪ੍ਰਕਾਰ ਹੈ। ਜੈਸਾ ਕਿ :

**ਮੋ ਮਦ ਕਾਛਰ ਲੋਹ ਦਗਾ ਮਲ; ਸੰਭ ਕਬੀ ਉਰ ਮਾਂਹਿ ਨ ਧਾਰੋ ॥**
**ਰਾਹ ਅਝੋ ਸਖਿ ਦੇ ਮਰਿਯੰਧਮ; ਮਾਵ ਸਦਾ ਉਰ ਤੇ ਨਹਿ ਟਾਰੋ ॥**
**ਸਾਂਗੁ ਭਵੇ ਸੁਸ ਪੰਚ ਇਨੀ ਤਰ, ਜੋ ਦਨ ਦਾ ਥਲੋ ਨੇਤ ਸੰਭਾਰੋ ॥**
**ਜੋ ਇਨ ਤੇ ਹਰਿ ਨਾਂਹਿ ਮਿਲੇ; ਤਬ ਜਾਮਨ ਸਿੰਘ ਗੁਲਾਬ ਤੁਮਾਰੋ ॥੧੨੯॥**

ਸੋ ਇਸ ਸ੍ਵੈਯੇ ਦੇ ਅਰਥ ਅਨਵੈ ਰੀਤ ਅਨੁਸਾਰ ਹੁੰਦੇ ਹਨ। ਮੂਲ ਪਾਠ ਦੇ ਮੋ ਪਦ ਕਾਛਰ ਦਗਾ ਮਲ

ਸੰਭ ਦਾ ਕੋਈ ਅਰਥ ਨਹੀਂ ਬਣਦਾ। ਇਹ ਸੱਤ ਔਗੁਣ ਕਦੇ ਵੀ ਹਿਰਦੇ ਵਿਚ ਧਾਰਨ ਨਾ ਕਰੋ ਤੇ ਹੁਣ ਪੜ੍ਹਨ ਵਾਲੇ ਦੇ ਉਤਨਾ ਚਿਰ ਕੁਝ ਪੱਲੇ ਨਹੀਂ ਪਵੇਗਾ, ਜਿੰਨੀ ਦੇਰ ਤਕ ਅੱਗੇ ਪਿੱਛੇ ਕਰ ਕੇ ਅਰਥ ਨਾ ਕੀਤਾ ਜਾਵੇ। ਇਸ ਨੂੰ ਹੀ ਅਨਵੈ ਕਹਿੰਦੇ ਹਨ। ਇਹੋ ਜਿਹੇ ਸ਼ਬਦ ਹੀ ਦ੍ਰਿਸ਼ਟਕੂਟ ਕਹਿਲਾਉਂਦੇ ਹਨ:

**ਮੋ ਮਦ ਕਾਛਰ ਲੋਹ ਦਗਾ ਮਲ ਸੰਭ**

ਹੁਣ ਇਥੇ ਲੋਹ ਦਾ ਹਾਹਾ ਮੱਮੇ ਅੱਖਰ ਨਾਲ ਲੱਗ ਕੇ ਮੋਹ ਪਦ ਬਣਿਆ ਅਤੇ ਦਗਾ ਸ਼ਬਦ ਦਾ ਦੱਦਾ ਦੂਸਰੇ ਮੱਮੇ ਅੱਖਰ ਨਾਲ ਲੱਗ ਕੇ ਮਦ ਸ਼ਬਦ ਬਣਿਆ ਅਤੇ ਕੰਨੇ ਵਾਲੇ ਗੱਗੇ ਨੂੰ ਦੱਦੇ ਨਾਲ ਜੋੜ ਕੇ ਦਗਾ ਪਦ ਬਣਿਆ, ਕੱਕੇ ਅੱਖਰ ਨੂੰ ਮੱਮੇ ਨਾਲ ਜੋੜ ਕੇ ਕਾਮ ਪਦ ਬਣਿਆ ਅਤੇ ਛੱਛੇ ਅੱਖਰ ਨੂੰ ਲੱਲੇ ਨਾਲ ਜੋੜ ਕੇ ਛਲ ਸ਼ਬਦ ਬਣਿਆ ਅਤੇ ਰਾਰੇ ਅੱਖਰ ਨੂੰ ਟਿੱਪੀ ਵਾਲੇ ਸੱਸੇ ਨਾਲ ਜੋੜ ਕੇ ਰਸੰ ਸ਼ਬਦ ਬਣਿਆ ਤੇ ਲੱਲੇ ਅੱਖਰ ਨੂੰ ਭੱਭੇ ਅੱਖਰ ਨਾਲ ਜੋੜ ਕੇ ਲੋਭ ਸ਼ਬਦ ਬਣਿਆ। ਹੁਣ ਸਿੱਧ ਹੋਇਆ ਕਿ ਮੋਹ, ਮਦ, ਦਗਾ, ਕਾਮ, ਛਲ, ਰਸੰ, ਲੋਭ; ਇਨ੍ਹਾਂ ਨੂੰ ਕਦੇ ਵੀ ਹਿਰਦੇ ਵਿਚ ਧਾਰਨ ਨਾ ਕਰੋ। ਹੁਣ ਅਗਲੇ ਸੱਤ ਅੱਖਰਾਂ ਨੂੰ ਪਿਛਲੇ ਸੱਤ ਅੱਖਰਾਂ ਨਾਲ ਜੋੜ ਕੇ ਸੱਤ ਪਦ ਬਣ ਜਾਂਦੇ ਹਨ। ਸ੍ਵੈਯੇ ਦੀ ਇਸ ਤੁਕ ਵਿਚ ਜਿਵੇਂ ਤਰਤੀਬ ਬਣਾਈ ਹੈ, ਇਸ ਤਰ੍ਹਾਂ ਸ੍ਵੈਯੇ ਦੀਆਂ ਅਗਲੀਆਂ ਤੁਕਾਂ ਦੇ ਇਸ 'ਤੇ ਬਣਦੀਆਂ ਜਾਣਗੀਆਂ। ਸਾਡੇ ਲਿਖਣ ਦਾ ਭਾਵ ਹੈ ਕਿ ਜਿਵੇਂ ਭਗਤ ਕਬੀਰ ਜੀ ਤੇ ਪੰਡਿਤ ਗੁਲਾਬ ਸਿੰਘ ਜੀ ਦੀ ਰਚਨਾ ਵਿੱਚੋਂ ਇਹ ਪ੍ਰਮਾਣ ਮਿਲਦੇ ਹਨ ਤੇ ਹੈ ਹੋਰ ਵੀ ਬਹੁਤ, ਪਰ ਅਸੀਂ ਕੇਵਲ ਦੋ ਹੀ ਪ੍ਰਮਾਣ ਵਜੋਂ ਲਿਖੇ ਹਨ ਅਤੇ ਤੀਸਰਾ ਪ੍ਰਮਾਣ ਗੁਰੂ ਅਰਜਨ ਦੇਵ ਜੀ ਦੀ ਰਸਨਾ ਤੋਂ ਉਚਾਰਨ ਕੀਤੇ ਸ਼ਬਦ ਦਾ ਦਿੰਦੇ ਹਾਂ ਕਿ ਗੁਰੂ ਸਾਹਿਬ ਜੀ ਨੇ ਮੁੰਦਾਵਣੀ ਸ਼ਬਦ ਵਿਚ ਦ੍ਰਿਸ਼ਟਕੂਟ ਵਰਤੀ ਹੈ, ਭਾਵ ਬੁਝਾਰਤ ਵਾਲਾ ਸ਼ਬਦ ਉਚਾਰਿਆ। ਜੈਸਾ ਕਿ:

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥**

*(ਸਲੋਕ ਮ: ੫, ਅੰਗ ੧੪੨੯)*

ਇਹ ਬੁਝਾਰਤ ਸੀ ਕਿ ਲਿਖੀਆਂ ਤਿੰਨ ਵਸਤੂਆਂ ਤੇ ਉਚਾਰਨ ਕੀਤੀਆਂ ਚਾਰ ਅਤੇ ਸਿੱਖਾਂ ਨੂੰ ਪੁੱਛਿਆ ਕਿ ਭਾਈ ਇਸ ਨੂੰ ਬੁੱਝੋ, ਜੈਸਾ ਕਿ:

**ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥**

*(ਸੋਰਠਿ ਕੀ ਵਾਰ ਮ: ੪, ਅੰਗ ੬੪੫)*

ਤੇ ਗੁਰਸਿੱਖਾਂ ਨੇ ਬੁਝਾਰਤ ਨੂੰ ਬੁੱਝਦਿਆਂ ਕਿਹਾ ਕਿ ਗੁਰਬਾਣੀ ਦੇ ਥਾਲ ਵਿਚ ਸਤਿ, ਸੰਤੋਖ, ਬ੍ਰਹਮ ਵਿਚਾਰ, ਅੰਮ੍ਰਿਤ ਨਾਮ ਠਾਕੁਰ ਦਾ ਜਿਸ ਦਾ ਸਾਰਿਆਂ ਨੂੰ ਆਸਰਾ ਹੈ। ਸੋ ਇਸੇ ਤਰ੍ਹਾਂ ਇਕ ਵਿਦਵਾਨ ਨੇ ਦ੍ਰਿਸ਼ਟਕੂਟ ਵਰਤੀ, ਜੈਸਾ ਕਿ:

**ਕਿ ਨਾਰਾਇਣ ਕਿ ਆਦਿ ਮੇ ਅਰ ਬਾਵਨ ਕੇ ਅੰਤ।**
**ਅਕਰ ਮਧ ਜੋ ਸੇਵੀਐ ਵਹੀ ਹਮਾਰੇ ਕੰਤ।**

ਹੁਣ ਅੱਖਰਾਂ ਦਾ ਪਦ ਕੁਝ ਹੋਰ ਕਹਿੰਦਾ, ਪਰ ਅਰਥ ਦੀ ਤਰਤੀਬ ਵਿੱਚੋਂ ਹੋਰ ਨਿਕਲਦੀ ਹੈ:
ਨਾਰਾਇਣ ਦੇ ਪਦ ਦੇ ਆਦਿ = ਮੁੱਢਲਾ ਅੱਖਰ 'ਨਾ' ਹੈ
ਅਤੇ ਬਾਵਨ ਸ਼ਬਦ ਦੇ ਅੰਤ ਵਿਚ ਫਿਰ 'ਨ' ਹੈ
ਅਕਰ ਪਦ ਦੇ ਮਧ = ਵਿਚਕਾਰਲਾ ਅੱਖਰ 'ਕ' ਹੈ
ਹੁਣ ਪਦ 'ਨਾਨਕ' ਸਪੱਸ਼ਟ ਹੋਇਆ ਕਿ ਇਹ ਸਾਡੇ ਮਾਲਕ ਹਨ।

ਇਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ੪੯ਵੀਂ ਪਉੜੀ ਵਿਚ ਦ੍ਰਿਸਟਕੂਟ ਬੁਝਾਰਤ

ਅਨਵੈ ਰੀਤ ਵਾਲਾ ਢੰਗ ਵਰਤ ਕੇ ਵਾਹਿਗੁਰੂ ਗੁਰ ਮੰਤ੍ਰ ਦੀ ਵਡਿਆਈ ਕੀਤੀ ਹੈ, ਜਿਸ ਨੂੰ ਸਮਝਣ ਵਿਚ ਸਾਨੂੰ ਧੋਖਾ ਨਹੀਂ ਖਾਣਾ ਚਾਹੀਦਾ। ਭਾਈ ਸਾਹਿਬ ਦੀਆਂ ੪੦ ਵਾਰਾਂ ਦੀਆਂ ਪਉੜੀਆਂ ਵਿਚ ਇਹੋ ਹੀ ਪਹਿਲੀ ਵਾਰ ਦੀ ੪੯ਵੀਂ ਪਉੜੀ ਬੁਝਾਰਤ ਵਿਚ ਹੈ। ਭਾਈ ਗੁਰਦਾਸ ਜੀ ਦਾ ਇਸ ਪਉੜੀ ਦਾ ਤਾਣਾ-ਪੇਟਾ ਬਹੁਤ ਬਾਰੀਕ ਹੈ, ਜਿਸ ਦੀਆਂ ਤੰਦਾਂ ਉਲਝ ਜਾਂਦੀਆਂ ਹਨ। ਸੋ ਇਸ ਲਈ ਸਾਨੂੰ ਇਨ੍ਹਾਂ ਬਾਰੀਕ ਤੰਦਾਂ ਦਾ ਖ਼ਿਆਲ ਰੱਖ ਕੇ ਵਿਆਖਿਆ ਦਾ ਬਸਤਰ ਬੁਣਨਾ ਚਾਹੀਦਾ ਹੈ, ਜੋ ਸਿੱਖ ਜਗਤ ਦੇ ਹੰਢਾਉਣ ਲਈ ਕੰਮ ਆਵੇਗਾ ਅਤੇ ਸੁਖਦਾਇਕ ਹੋਵੇ, ਸ਼ਾਂਤੀ ਦੀ ਨੀਂਦ ਦੇਵੇਗਾ, ਜਿਸ ਵਿਚ ਸ਼ੰਕਾ ਦੇ ਲੂੰ ਨਾ ਚੁਭਣ ਵਾਲੇ ਹੋਣ, ਜੋ ਸ਼ਾਂਤੀ ਦੀ ਨੀਂਦ ਵਿਚ ਰੁਕਾਵਟ ਪਾਉਣ ਵਾਲੇ ਨਾ ਹੋਣ। ਭਾਈ ਸਾਹਿਬ ਦੀ ਰਚਨਾ ਵਿਚ ਕੇਵਲ ਦੋ ਹੀ ਸ਼ਬਦ ਐਸੇ ਹਨ, ਜਿਸ ਵਿਚ ਸਿੱਖਾਂ ਦੇ ਜਪਣ ਵਾਲੇ ਦੋ ਨਾਮ ਹਨ—ਮੂਲ ਮੰਤ੍ਰ ਤੇ ਗੁਰ ਮੰਤ੍ਰ ਦਾ ਨਿਰਣਾ ਕੀਤਾ ਗਿਆ ਹੈ ਅਤੇ ਉਸ ਦਾ ਮਹਾਤਮ ਦੱਸਿਆ ਗਿਆ ਹੈ। ਪਹਿਲੀ ਵਾਰ ਦੀ ੪੯ਵੀਂ ਪਉੜੀ ਗੁਰ ਮੰਤ੍ਰ ਲਈ ਤੇ ੩੯ਵੀਂ ਵਾਰ ਦੀ ਪਹਿਲੀ ਪਉੜੀ ਸੰਪੂਰਨ ਮੂਲ ਮੰਤ੍ਰ ਲਈ ਇਕ ਨਿਵੇਕਲਾ ਸਥਾਨ ਰੱਖਦੀਆਂ ਹਨ। ਗੁਰਮੰਤ੍ਰ ਦੇ ਲਈ ਇਕ ਹੋਰ ਸ੍ਵੈਯਾ, ਜੈਸਾ ਕਿ :

**ਜੈਸੇ ਅਠਸਠਿ ਤੀਰਥ ਪਰਸ ਕੀਓ ਜੁਗ ਚਾਰਿ ਚੜਿਓ ਕੈਲਾਸ ਰਹਿਓ।**
**ਜੈਸੇ ਲਾਖ ਬਾਰ ਕੁਰਛੇਤਰ ਮੇ ਅਸਮੇਧ ਜਗ ਅਭੰਗ ਠਇਓ।**
**ਜੈਸੇ ਕੋਟ ਬਰਸ ਤਪ ਉਰਧ ਮੁਖੀ ਬੈਸੰਤਰ ਮੇ ਤਨ ਦਾਹ ਦਇਓ।**
**ਫੁਨਿ ਅੰਮ੍ਰਿਤ ਨਾਮ ਵਿਸੇਸ ਇਤੀ ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।**

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਇਨ੍ਹਾਂ ਸ਼ਬਦਾਂ ਵਿਚ ਵਾਹਿਗੁਰੂ ਮੰਤ੍ਰ ਅਤੇ ਮੂਲ ਮੰਤ੍ਰ ਦੀ ਮਹਾਨਤਾ ਪ੍ਰਗਟ ਕੀਤੀ ਗਈ ਹੈ, ਜੋ ਸਾਨੂੰ ਸ਼ੰਕਾ ਦੀਆਂ ਕੰਡਿਆਲੀਆਂ ਝਾੜੀਆਂ ਵਿਚ ਸ਼ਰਧਾ ਦੇ ਬਸਤਰ ਨਹੀਂ ਪਾੜਨੇ ਚਾਹੀਦੇ, ਬਲਕਿ ਲਾਹਾ ਪ੍ਰਾਪਤ ਕਰਨਾ ਚਾਹੀਦਾ ਹੈ, ਅਨਜਾਣਪੁਣੇ ਵਿਚ ਹੋਈਆਂ ਭੁੱਲਾਂ ਦੀ ਗੁਰੂ ਅਤੇ ਗੁਰੂ ਦੀ ਸੰਗਤ ਖਿਮਾ ਬਖ਼ਸ਼ੇ। ਗੁਰਮਤਿ ਅਨੁਸਾਰ ਜੋ ਵਿਦਵਾਨ ਸੁਝਾਅ ਦੇਣਗੇ, ਉਨ੍ਹਾਂ ਦਾ ਸਤਿਕਾਰ ਸਹਿਤ ਵਿਚਾਰ ਸਵੀਕਾਰ ਹੋਵੇਗਾ।

ਇਸ ਪਉੜੀ ਦੇ ਅਰਥ ਕਈ ਵਾਰ ਪੜ੍ਹਨ ਤੋਂ, ਵਿਚਾਰਨ ਤੋਂ ਸਮਝ ਪੈਂਦੇ ਹਨ। ਇਸ ਕਰਕੇ ਧਿਆਨ ਨਾਲ ਪੜ੍ਹ ਕੇ ਸੰਗਤ ਵਿਚ ਸੁਣਾਏ ਜਾਣ।

# ਵਾਰ ੨

## ੧ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਵਸਤੂ ਨਿਰਦੇਸ਼ਕ ਮੰਗਲ)

ਪਿਛਲੀ ਵਾਰ ਦੀ ਅਖ਼ੀਰਲੀ ੪੯ਵੀਂ ਪਉੜੀ ਵਿਚ ਗੁਰ ਮੰਤ੍ਰ ਬਾਬਤ ਉਚਾਰਨ ਕਰ ਕੇ ਸਮਾਪਤੀ ਕੀਤੀ ਹੈ। ਹੁਣ ਭਾਈ ਸਾਹਿਬ ਜੀ ਇਸ ਵਾਰ ਵਿਚ ਦੱਸਦੇ ਹਨ ਕਿ ਬ੍ਰਹਮ ਇੱਕੋ ਹੈ ਤੇ ਆਪੇ ਵੇਖ ਰਿਹਾ ਹੈ। ਉਸ ਪ੍ਰਕਾਰ ਦ੍ਰਿਸ਼ਟਾਂਤਾਂ, ਪ੍ਰਮਾਣਾਂ ਦੁਆਰਾ ਭਾਈ ਸਾਹਿਬ ਜੀ ਨਿਰਣਾ ਕਰ ਕੇ ਦੱਸਦੇ ਹਨ ਕਿ ਗੁਰਬਾਣੀ ਵਿਚ ਵੀ ਇਸ ਸਿਧਾਂਤ ਦੀ ਵਿਆਖਿਆ ਕੀਤੀ ਗਈ ਹੈ। ਜੈਸਾ ਕਿ :

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥੧॥** *(ਗਉੜੀ ਥਿਤੀ ਮ: ੫, ਅੰਗ ੨੯੬)*

ਇਸ ਵਾਰ ਵਿਚ ਭਾਈ ਗੁਰਦਾਸ ਜੀ ਏਕਤਾ ਵਾਲੇ ਬਚਨ ਵਰਣਨ ਕਰਦੇ ਹਨ :

## ਆਪਨੜੈ ਹਥਿ ਆਰਸੀ; ਆਪੇ ਹੀ ਦੇਖੈ।

ਜਿਸ ਪ੍ਰਕਾਰ ਮਨੁੱਖ ਨੇ ਆਪਨੜੈ = ਆਪਣੇ ਹੱਥ ਵਿਚ ਆਰਸੀ = ਸ਼ੀਸ਼ਾ ਪਕੜਿਆ ਹੋਵੇ, ਆਪੇ = ਆਪ ਹੀ ਆਪਣੇ ਚਿਹਰੇ ਨੂੰ ਸ਼ੀਸ਼ੇ ਵਿਚ ਦੇਖੈ = ਦੇਖ ਲੈਂਦਾ ਹੈ, ਲੋਹੇ ਦੀ ਵੀ ਆਰਸੀ ਹੁੰਦੀ ਹੈ। ਲੋਹੇ ਨੂੰ ਪੁਰਾਤਨ ਸਮੇਂ ਵਿਚ ਸਿਕਲ ਕਰ ਕੇ ਇਤਨਾ ਚਮਕਾ ਲੈਂਦੇ ਸਨ ਕਿ ਉਸ ਵਿਚ ਮੂੰਹ ਦਿਸਣ ਲੱਗ ਪੈਂਦਾ ਸੀ। ਅੱਜ ਕਲ੍ਹ ਵਾਂਗੂੰ ਸ਼ੀਸ਼ੇ ਨਹੀਂ ਸਨ ਹੁੰਦੇ ਤੇ ਲੋਹੇ ਨੂੰ ਸਿਕਲ ਕਰ ਕੇ ਚਮਕਾ ਕੇ ਉਸ ਵਿਚ ਆਪਣੀ ਸ਼ਕਲ ਦੇਖਦੇ ਸਨ। ਇਸੇ ਪ੍ਰਕਾਰ ਜੋ ਅੰਗੂਠੀਆਂ ਵਿਚ ਸ਼ੀਸ਼ਾ ਹੁੰਦਾ ਹੈ, ਉਹ ਵੀ ਆਰਸੀ ਹੈ।

## ਆਪੇ ਦੇਖਿ ਦਿਖਾਇਦਾ; ਛਿਅ ਦਰਸਨ ਭੇਖੈ।

ਪਰਮਾਤਮਾ ਆਪੇ = ਆਪ ਹੀ ਆਪਣੇ ਆਪ ਨੂੰ ਦੇਖਿ = ਵੇਖਦਾ ਹੈ ਤੇ ਹੋਰਨਾਂ ਨੂੰ ਵੀ ਚਿਹਰਾ ਆਪਣੇ ਆਪ ਦਿਖਾਇਦਾ = ਵਿਖਾਉਂਦਾ ਹੈ ਅਤੇ ਛਿਅ = ਛੇ ਦਰਸਨ = ਸ਼ਾਸਤ੍ਰ (ਸਾਂਖ, ਨਿਆਇ, ਬਿਸ਼ੇਸ਼ਕ, ਪੂਰਬ-ਮੀਮਾਂਸਾ, ਪਤੰਜਲ ਤੇ ਵੇਦਾਂਤ) ਦੇ ਵੱਖੋ-ਵੱਖਰੇ ਭੇਖੈ = ਲਿਬਾਸ ਦਿਖਾ ਰਿਹਾ ਹੈ।

## ਜੇਹਾ ਮੂੰਹ ਕਰਿ ਭਾਲਿਦਾ; ਤੇਵੇਹੈ ਲੇਖੈ।

ਜੇਹਾ = ਜਿਸ ਤਰ੍ਹਾਂ ਦਾ ਮੂੰਹ ਕਰਿ = ਕਰ ਕੇ ਭਾਲਿਦਾ = ਖੋਜਦਾ ਹੈ, ਤੇਵੇਹੈ = ਉਸੇ ਤਰ੍ਹਾਂ ਦਾ ਲੇਖੈ = ਲਖਦਾ ਹੈ, ਭਾਵ ਜਾਣੀਦਾ ਹੈ।

## ਹਸਦੇ ਹਸਦਾ ਦੇਖੀਐ; ਸੋ ਰੂਪ ਸਰੇਖੈ।

ਹੱਸਦੇ ਨੂੰ ਸ਼ੀਸ਼ੇ ਵਿਚ ਹੱਸਦਾ ਦੇਖੀਐ = ਦੇਖੀਦਾ ਹੈ, ਉਸ ਦੇ ਰੂਪ ਵਰਗਾ ਹੀ ਅਕਸ ਸ਼ੀਸ਼ੇ ਵਿਚ

ਹੁੰਦਾ ਹੈ, ਜਿਸ ਤਰ੍ਹਾਂ ਦਾ ਕੋਈ ਆਪਣਾ ਰੂਪ ਬਣਾ ਲਵੇ, ਉਸ ਨੂੰ ਸ਼ੀਸ਼ੇ ਵਿਚ ਉਹੋ ਜਿਹਾ ਹੀ ਸਰੇਖੈ = ਸਾਰਖਾ, ਭਾਵ ਸਦਰਸ਼ ਉਹਦੇ ਵਰਗਾ ਹੀ ਪ੍ਰਤੀਬਿੰਬ ਪ੍ਰਤੀਤ ਹੁੰਦਾ ਹੈ।

## ਰੋਂਦੇ ਦਿਸੈ ਰੋਵਦਾ; ਹੋਇ ਨਿਮਖ ਨਿਮੇਖੈ।

ਰੋਂਦੇ ਨੂੰ ਰੋਂਦਾ ਹੋਇਆ ਦਿਸੈ = ਦਿੱਸਦਾ ਹੈ, ਜਿਹੜਾ ਅੱਖਾਂ ਦੀਆਂ ਨਿਮੇਖੈ = ਪਲਕਾਂ ਮਾਰੇ, ਉਸ ਨੂੰ ਅੱਖਾਂ ਦੀਆਂ ਪਲਕਾਂ ਵੱਜਦੀਆਂ ਪ੍ਰਤੀਤ ਹੁੰਦੀਆਂ ਹਨ।

## ਆਪੇ ਆਪਿ ਵਰਤਦਾ; ਸਤਿਸੰਗ ਵਿਸੇਖੈ ॥੧॥

ਪਰਮਾਤਮਾ ਆਪੇ ਆਪ ਹਰ ਪਾਸੇ ਵਰਤਦਾ = ਵਰਤ ਰਿਹਾ ਹੈ, ਪਰ ਸਤਿਸੰਗਤ ਵਿਚ ਉਸ ਦੀ ਵਿਸੇਖੈ = ਵਿਸ਼ੇਸ਼ ਜਗ੍ਹਾ ਹੈ। ਜੈਸਾ ਕਿ :

**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥** *(ਮਾਝ ਮ: ੪, ਅੰਗ ੯੪)*

ਭਾਵ ਪਰਮਾਤਮਾ ਹਰ ਪਾਸੇ ਪਸਰ ਰਿਹਾ ਹੈ, ਪਰ ਸਤਿਸੰਗਤ ਕਰਨ ਵਾਲੇ ਨੂੰ ਉਸ ਦਾ ਵਿਸ਼ੇਸ਼ ਗਿਆਨ ਹੁੰਦਾ ਹੈ॥੧॥

### ਦੂਸਰਾ ਅਰਥ

### ਆਪਨੜੈ ਹਥਿ ਆਰਸੀ; ਆਪੇ ਹੀ ਦੇਖੈ।

ਉਸ ਪਾਰਬ੍ਰਹਮ ਪਰਮੇਸ਼ਰ ਦੇ ਅਧੀਨ ਆਪਨੜੈ = ਆਪਣੇ ਹੱਥ ਵਿਚ ਚੇਤਨ ਸੱਤਾ ਰੂਪੀ ਆਰਸੀ ਹੈ, ਪਰਮਾਤਮਾ ਆਪਣੇ ਆਪ ਹੀ ਗੁਰੂ ਰੂਪ ਹੋ ਕੇ ਆਪਣੇ ਬ੍ਰਹਮ ਸਰੂਪ ਨੂੰ ਦੇਖਦਾ ਹੈ ਅਤੇ ਆਪ ਹੀ ਸਿੱਖ ਦੇ ਤਾਈਂ ਵਿਖਾਉਂਦਾ ਹੈ।

### ਆਪੇ ਦੇਖਿ ਦਿਖਾਇਦਾ; ਛਿਅ ਦਰਸਨ ਭੇਖੈ।

ਛਿਅ = ਛੇ ਦਰਸ਼ਨਾਂ ਦੇ ਭੇਖੈ = ਲਿਬਾਸ ਦੀ ਨਿਆਈਂ ਵੱਖੋ-ਵੱਖਰੇ ਪੰਜ ਗਿਆਨ ਇੰਦਰੇ ਤੇ ਛੇਵਾਂ ਮਨ, ਇਨ੍ਹਾਂ ਦੇ ਜਿਹੋ ਜਿਹੇ ਲਿਬਾਸ, ਜਿਹੋ ਜਿਹੇ ਵਿਸ਼ੇ ਸਾਰੇ ਆਪੇ ਆਪ ਹੀ ਦਿਖਾ ਦਿੰਦਾ ਹੈ **ਵਾ:** ਛਿਅ ਦਰਸਨਿ = ਛੇ ਸ਼ਾਸਤਰਾਂ ਦੇ ਵੱਖੋ-ਵੱਖਰੇ ਨਿਰਣਾ ਰੂਪ ਭੇਖ ਨੂੰ ਗੁਰੂ ਰੂਪ ਹੋ ਕੇ ਆਪੇ ਦੇਖਿ = ਦੇਖਦਾ ਹੈ ਤੇ ਸਿੱਖਾਂ ਦੇ ਤਾਈਂ ਦਿਖਾਇਦਾ = ਵਿਖਾਉਂਦਾ ਹੈ।

### ਜੇਹਾ ਮੂੰਹ ਕਰਿ ਭਾਲਿਦਾ; ਤੇਵੇਹੈ ਲੇਖੈ।

ਜੇਹਾ = ਜਿਸ ਤਰ੍ਹਾਂ ਤਾ ਮੂੰਹ ਕਰ ਕੇ ਕੋਈ ਭਾਲਿਦਾ = ਖੋਜਦਾ ਹੈ, ਉਹੋ ਜਿਹਾ ਲੇਖੈ = ਲਖਦਾ ਹੈ, ਜਿਹੋ ਜਿਹਾ ਜਿਸ ਦਾ ਅੰਤਹਕਰਣ ਹੈ, ਤੇਵੇਹੈ = ਉਹੋ ਜਿਹਾ ਉਸ ਨੂੰ ਪਰਮਾਤਮਾ ਪ੍ਰਤੀਤ ਹੁੰਦਾ ਹੈ।

### ਹਸਦੇ ਹਸਦਾ ਦੇਖੀਐ; ਸੋ ਰੂਪ ਸਰੇਖੈ।

ਬ੍ਰਹਮ ਬੇਤੇ ਆਪ ਬ੍ਰਹਮ ਨੂੰ ਪ੍ਰਾਪਤ ਕਰ ਕੇ ਹਸਦੇ = ਅਨੰਦਤ ਹੋ ਗਏ, ਭਾਵ ਪ੍ਰਸੰਨ-ਚਿੱਤ ਹੋ ਗਏ ਹਨ ਅਤੇ ਸੰਸਾਰ ਨੂੰ ਹਸਦਾ = ਅਨੰਦਤ ਦੇਖਦੇ ਹਨ। ਉਨ੍ਹਾਂ ਨੂੰ ਆਪਣੇ ਅਨੰਦ ਦੀ ਬਾਹਰ ਸੰਸਾਰ ਵਿਚ ਝਲਕ ਪੈਂਦੀ ਹੈ, ਇਸ ਕਰਕੇ ਸੰਸਾਰ ਨੂੰ ਅਨੰਦ ਸਰੂਪ ਦੇਖੀਐ = ਦੇਖਦੇ ਹਨ, ਸੋ = ਉਹ ਬ੍ਰਹਮ-ਬੇਤੇ ਸੰਸਾਰ ਨੂੰ ਬ੍ਰਹਮ ਰੂਪ = ਸਰੂਪ ਸਰੇਖੈ = ਸਦਰਸ਼, ਭਾਵ ਵਰਗਾ ਕਰਕੇ ਦੇਖਦੇ ਹਨ।

### ਰੋਂਦੇ ਦਿਸੈ ਰੋਵਦਾ; ਹੋਇ ਨਿਮਖ ਨਿਮੇਖੈ।

ਰੋਂਦਿਆਂ ਨੂੰ ਰੋਂਦਾ ਹੀ ਦਿਸੈ = ਦਿਸਦਾ ਹੈ, ਵੈਰਾਗ ਵਾਲਿਆਂ ਨੂੰ ਵੈਰਾਗ ਵਾਲਾ ਸੰਸਾਰ ਹੀ ਭਾਸਦਾ

ਹੈ, ਜਿਹੜੇ ਅੱਖ ਮਟੱਕੇ ਵਾਲੇ ਚੰਚਲਤਾਈ ਵਾਲੇ ਹਨ, ਉਸ ਨੂੰ ਚੰਚਲਤਾਈ ਵਾਲਾ ਸੰਸਾਰ ਹੀ ਦਿੱਸਦਾ ਹੈ।

**ਆਪੇ ਆਪਿ ਵਰਤਦਾ; ਸਤਿਸੰਗ ਵਿਸੇਖੈ ॥੧॥**

ਪਰਮੇਸ਼ਰ ਆਪੇ ਆਪ ਚੇਤਨਾ ਸੱਤਾ ਰੂਪ ਹੋ ਕਰਕੇ ਵਰਤਦਾ = ਵਰਤ ਰਿਹਾ ਹੈ, ਸਮਾਨ ਰੂਪ ਹੋ ਕਰਕੇ ਤਾਂ ਸਾਰੇ ਹੀ ਵਰਤ ਰਿਹਾ ਹੈ, ਪਰ ਸਤਿਸੰਗਤ ਦੇ ਵਿਚ ਵਿਸੇਖੈ = ਵਿਸ਼ੇਸ਼ ਕਰਕੇ ਪ੍ਰਤੱਖ ਰੂਪ ਵਿਚ ਵਰਤ ਰਿਹਾ ਹੈ, ਭਾਵ ਉਥੇ ਗਿਆਨ ਰੂਪ ਦੇ ਵਿਚ ਪ੍ਰਗਟ ਹੈ॥੧॥ ਜੈਸਾ ਕਿ :

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥** *(ਕਾਨੜਾ ਵਾਰ ਮ: ੪, ਅੰਗ ੧੩੧੪)*

## ਪਉੜੀ ੨ (ਦ੍ਰਿਸ਼ਟਾਂਤ ਵਜੰਤ੍ਰੀ ਦਾ)

# ਜਿਉ ਜੰਤ੍ਰੀ ਹਥਿ ਜੰਤ੍ਰ ਲੈ; ਸਭਿ ਰਾਗ ਵਜਾਏ।

ਜਿਉ = ਜਿਵੇਂ ਜੰਤ੍ਰੀ = ਵਾਜੇ ਵਾਲਾ ਹੱਥ ਵਿਚ ਜੰਤ੍ਰ = ਵਾਜਾ ਲੈ ਕੇ ਸਭਿ = ਸਾਰੇ ਰਾਗਾਂ ਨੂੰ ਸੱਤ ਸੁਰਾਂ ਵਿਚ ਵਜਾਏ = ਵਜਾਉਂਦਾ ਹੈ, ਭਾਵ ਰਿਸ਼ਭ, ਗੰਧਾਰ ਆਦਿ ਸੁਰਾਂ ਦੁਆਰਾ ਰਾਗ ਦੀ ਆਵਾਜ਼ ਕੱਢਦਾ ਹੈ।

# ਆਪੇ ਸੁਣਿ ਸੁਣਿ ਮਗਨੁ ਹੋਇ; ਆਪੇ ਗੁਣ ਗਾਏ।

ਆਪ ਹੀ ਸੁਣ-ਸੁਣ ਕੇ ਮਗਨੁ = ਮਸਤ ਹੋਇ = ਹੁੰਦਾ ਹੈ, ਆਪ ਹੀ ਗੁਣ ਗਾਏ = ਗਾਉਂਦਾ ਹੈ।

# ਸਬਦੁ ਸੁਰਤਿ ਲਿਵਲੀਣੁ ਹੋਇ; ਆਪਿ ਰੀਝਿ ਰੀਝਾਏ।

ਫਿਰ ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਲਿਵਲੀਣੁ (ਲਿਵ + ਲੀਣੁ) ਲਿਵ = ਬਿਰਤੀ ਦੁਆਰਾ ਲੀਣੁ = ਅਭੇਦ ਹੋਇ = ਹੋ ਜਾਂਦਾ ਹੈ, ਫਿਰ ਆਪ ਹੀ ਰੀਝਿ = ਖ਼ੁਸ਼ ਹੋ ਕੇ ਹੋਰਨਾਂ ਨੂੰ ਰੀਝਾਏ = ਖ਼ੁਸ਼ ਕਰਦਾ ਹੈ।

# ਕਥਤਾ ਬਕਤਾ ਆਪਿ ਹੈ; ਸੁਰਤਾ ਲਿਵ ਲਾਏ।

ਆਪ ਹੀ ਕਥਤਾ = ਕਥਾ ਕਰਨ ਵਾਲਾ ਹੈ, ਬਕਤਾ = ਬੋਲਣ ਵਾਲਾ ਹੈ, ਆਪ ਹੀ ਸੁਰਤਾ = ਸਰੋਤਾ, ਭਾਵ ਜਗਿਆਸੂ ਰੂਪ ਹੋ ਕਰਕੇ ਲਿਵ = ਬਿਰਤੀ ਲਾਏ = ਲਾਉਂਦਾ ਹੈ।

# ਆਪੇ ਆਪਿ ਵਿਸਮਾਦੁ ਹੋਇ; ਸਰਬੰਗ ਸਮਾਏ।

ਆਪਣੇ ਆਪ ਹੀ ਵਿਸਮਾਦੁ = ਅਸਚਰਜ ਹੋਇ = ਹੋ ਜਾਂਦਾ ਹੈ, ਆਪ ਹੀ ਸਰਬੰਗ (ਸਰਬ + ਅੰਗ) ਸਰਬ = ਸਾਰੇ ਅੰਗਾਂ ਵਿਚ ਚੇਤਨ ਰੂਪ ਹੋ ਕੇ ਸਮਾਏ = ਸਮਾਇਆ ਹੋਇਆ ਹੈ।

# ਆਪੇ ਆਪਿ ਵਰਤਦਾ; ਗੁਰਮੁਖਿ ਪਤੀਆਏ ॥੨॥

ਪਰਮਾਤਮਾ ਆਪਣੇ ਆਪ ਹੀ ਵਰਤਦਾ = ਵਰਤ ਰਿਹਾ ਹੈ, ਇਸ ਗੱਲ ਦੀ ਪਤੀਆਏ = ਪ੍ਰਤੀਤ ਗੁਰਮੁਖਾਂ ਨੂੰ ਹੈ, ਪਰ ਦੂਸਰਿਆਂ ਨੂੰ ਇਸ ਦਾ ਭਰੋਸਾ ਨਹੀਂ ਹੁੰਦਾ, ਉਸ ਪਰਮਾਤਮਾ ਬਾਰੇ ਸੁਣਦੇ ਸਭ ਹਨ, ਪਰ ਉਨ੍ਹਾਂ ਦਾ ਹਿਰਦਾ ਪਤੀਜਦਾ ਨਹੀਂ, ਪਰ ਗੁਰਮੁਖਾਂ ਦਾ ਚਿੱਤ ਬ੍ਰਹਮ ਚੇਤਨ ਤੋਂ ਬਗ਼ੈਰ ਹੋਰ ਕਿਸੇ ਗੱਲ ਵਿਚ ਨਹੀਂ ਪਰਚਦਾ॥੨॥

## ਦੂਸਰਾ ਅਰਥ

**ਜਿਉ ਜੰਤ੍ਰੀ ਹਥਿ ਜੰਤ੍ਰ ਲੈ; ਸਭਿ ਰਾਗ ਵਜਾਏ।**

ਜਿਉ = ਜਿਵੇਂ ਵਾਹਿਗੁਰੂ ਵਜੰਤਰੀ ਦੀ ਨਿਆਈਂ ਚੇਤਨ ਸਰੀਰ ਰੂਪੀ ਜੰਤ੍ਰ = ਵਾਜਿਆਂ ਨੂੰ ਆਪਣੇ

ਅਧੀਨ ਕਰ ਕੇ ਸਾਰਿਆਂ ਰਾਗਾਂ ਦੀ ਨਿਆਈਂ, ਭਾਵ ਕਿਸੇ ਦਾ ਪਿਆਰ ਹੈ, ਕਿਸੇ ਦਾ ਮੋਹ ਹੈ, ਕਿਸੇ ਨਾਲ ਨਫ਼ਰਤ ਹੈ, ਸਭ ਸੁਰਾਂ ਦੀ ਨਿਆਈਂ ਉਹੋ ਜਿਹੀਆਂ ਆਵਾਜ਼ਾਂ ਪ੍ਰਗਟ ਕਰ ਦਿੰਦਾ ਹੈ।

**ਆਪੇ ਸੁਣਿ ਸੁਣਿ ਮਗਨੁ ਹੋਇ; ਆਪੇ ਗੁਣ ਗਾਏ।**

ਆਪ ਹੀ ਪਰਮਾਤਮਾ ਤਤ-ਬੇਤਾ ਹੋ ਕਰ ਕੇ ਆਪਣੇ ਗੁਣਾਂ ਨੂੰ ਗਾਏ = ਗਾਉਂਦਾ ਹੈ, ਆਪ ਹੀ ਸ਼ਰਧਾ ਅਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸੁਣ ਕੇ ਮਗਨੁ = ਮਸਤ ਹੋਇ = ਹੋ ਜਾਂਦਾ ਹੈ।

**ਸਬਦੁ ਸੁਰਤਿ ਲਿਵਲੀਣੁ ਹੋਇ; ਆਪਿ ਰੀਝਿ ਰੀਝਾਏ।**

ਆਪ ਹੀ ਸਿੱਖ ਰੂਪ ਹੋ ਕੇ, ਸ਼ਬਦ ਰੂਪੀ ਉਪਦੇਸ਼ ਸੁਣ ਕੇ ਸੁਰਤਿ ਜੋੜ ਕੇ ਲਿਵ = ਬਿਰਤੀ ਲਾ ਲੈਂਦਾ ਹੈ, ਲੀਣੁ = ਅਭੇਦ ਹੋ ਜਾਂਦਾ ਹੈ, ਆਪ ਹੀ ਗੁਰੂ ਰੂਪੀ ਉਪਦੇਸ਼ ਨਾਲ ਰੀਝਿ = ਪ੍ਰਸੰਨ ਹੋ ਕੇ ਹੋਰਨਾਂ ਨੂੰ ਰੀਝਾਏ = ਪ੍ਰਸੰਨ ਕਰਦਾ ਹੈ।

**ਕਥਤਾ ਬਕਤਾ ਆਪਿ ਹੈ; ਸੁਰਤਾ ਲਿਵ ਲਾਏ।**

ਜੋ ਅਰਥਾਂ ਨੂੰ ਕਥਤਾ = ਕਥਨ ਕਰਨ ਵਾਲਾ, ਬਕਤਾ = ਵਿਆਖਿਆ ਕਰਨ ਵਾਲਾ ਹੈ, ਉਹ ਪਰਮਾਤਮਾ ਆਪਣੇ ਆਪ ਹੀ ਹੈ, ਜਿਹੜਾ ਸਰੋਤਾ ਬਣ ਕੇ ਲਿਵ ਲਾਉਂਦਾ ਹੈ, ਵੇਦਾਂ ਨੂੰ ਰਚਣ ਵਾਲਾ ਬ੍ਰਹਮਾ ਵੀ ਤੇ ਬਿਆਸ ਆਦਿਕ ਉਨ੍ਹਾਂ ਦਾ ਕਥਨ ਕਰਨ ਵਾਲੇ ਸਰੋਤੇ ਆਦਿਕ ਸਾਰਿਆਂ ਵਿਚ ਪਰਮਾਤਮਾ ਹੈ, ਬਾਣੀ ਨੂੰ ਰਚਣ ਵਾਲਾ ਸਤਿਗੁਰੂ ਵੀ ਆਪ ਹੀ ਹੈ, ਸਿੱਖ ਰੂਪ ਹੋ ਕੇ ਲਿਵ ਲਾਉਣ ਵਾਲਾ ਵੀ ਆਪ ਹੀ ਹੈ।

**ਆਪੇ ਆਪਿ ਵਿਸਮਾਦੁ ਹੋਇ; ਸਰਬੰਗ ਸਮਾਏ।**

ਆਪ ਹੀ ਆਪਣੇ ਸਰੂਪ ਨੂੰ ਪਾ ਕੇ ਵਿਸਮਾਦੁ = ਅਸਚਰਜ ਹੋ ਜਾਂਦਾ ਹੈ, ਇਉਂ ਸਰਬੰਗ = ਸਾਰੇ ਸਰੀਰਾਂ ਵਿਚ ਵਾਹਿਗੁਰੂ ਆਪ ਹੀ ਸਮਾਏ = ਸਮਾਇਆ ਹੋਇਆ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਪਤੀਆਏ ॥੨॥**

ਗੁਰਮੁਖਾਂ ਨੂੰ ਗੁਰੂ ਦੇ ਦਿੱਤੇ ਹੋਏ ਗਿਆਨ ਦੁਆਰਾ ਇਹ ਪਤੀਆਏ = ਪ੍ਰਤੀਤ, ਯਕੀਨ, ਭਰੋਸਾ ਬੱਝ ਗਿਆ ਕਿ ਜੋ ਗੁਰੂ ਨੇ ਬ੍ਰਹਮਾਕਾਰ ਦ੍ਰਿਸ਼ਟੀ ਦਿੱਤੀ ਹੈ, ਉਸ ਦੁਆਰਾ ਆਪੇ ਆਪ ਵਰਤਦਾ ਨਿਸਚੇ ਕੀਤਾ ਹੈ, ਪਰ ਅਗਿਆਨੀ ਲੋਕਾਂ ਨੂੰ ਅਗਿਆਨ ਕਰਕੇ ਆਪੇ ਆਪ ਵਰਤਦਾ ਪ੍ਰਤੀਤ ਨਹੀਂ ਹੁੰਦਾ ॥੨॥

## ਪਉੜੀ ੩ (ਸਭ ਕਿਛੁ ਆਪੇ ਆਪਿ ਹੈ)

## ਆਪੇ ਭੁਖਾ ਹੋਇਕੈ; ਆਪਿ ਜਾਇ ਰਸੋਈ।

ਆਪੇ = ਆਪ ਹੀ ਭੁਖਾ = ਖੁਧਿਆਵੰਤ ਹੋਇਕੈ = ਹੋ ਕਰਕੇ ਆਪ ਹੀ ਰਸੋਈਖ਼ਾਨੇ ਵਿਚ ਜਾਇ = ਜਾਂਦਾ ਹੈ।

## ਭੋਜਨ ਆਪਿ ਬਣਾਇਦਾ; ਰਸ ਵਿਚਿ ਰਸ ਗੋਈ।

ਆਪ ਹੀ ਭੋਜਨ ਬਣਾਇਦਾ = ਤਿਆਰ ਕਰਦਾ ਹੈ, ਰਸਾਂ ਵਿਚ ਰਸ ਜਿਵੇਂ ਮਿੱਠੇ, ਖੱਟੇ, ਕੌੜੇ, ਸਲੂਣੇ ਆਦਿਕ ਰਸਾਂ ਵਿਚ ਰਸ ਗੋਈ = ਮਿਲਾ ਦਿੰਦਾ ਹੈ।

## ਆਪੇ ਖਾਇ ਸਲਾਹਿਕੈ; ਹੋਇ ਤ੍ਰਿਪਤਿ ਸਮੋਈ।

ਆਪ ਹੀ ਭੋਜਨ ਖਾਇ = ਖਾ ਕੇ ਸਲਾਹਿਕੈ = ਸਲਾਹੁੰਦਾ ਹੈ ਅਤੇ ਆਪ ਹੀ ਤ੍ਰਿਪਤਿ = ਸੰਤੁਸ਼ਟ ਹੋ ਕੇ ਅਨੰਦ ਵਿਚ ਸਮੋਈ = ਲੀਨ ਹੋ ਜਾਂਦਾ ਹੈ।

## ਆਪੇ ਰਸੀਆ ਆਪਿ ਰਸ; ਰਸੁ ਰਸਨਾ ਭੋਈ।

ਆਪ ਹੀ ਰਸੀਆ = ਰਸ ਲੈਣ ਵਾਲਾ ਤੇ ਆਪ ਹੀ ਰਸ ਰੂਪ ਹੈ, ਆਪ ਹੀ ਰਸਨਾ = ਜੀਭ ਵਿਚ ਰਸ ਰੂਪ ਹੋ ਕੇ ਭੋਈ = ਮਿਲਿਆ ਹੈ।

## ਦਾਤਾ ਭੁਗਤਾ ਆਪਿ ਹੈ; ਸਰਬੰਗ ਸਮੋਈ।

ਆਪ ਹੀ ਦਾਤਾ = ਦਾਤਾਂ ਦੇਣ ਵਾਲਾ ਹੈ, ਆਪ ਹੀ ਭੁਗਤਾ = ਭੋਗਣ ਵਾਲਾ ਹੈ, ਆਪ ਹੀ ਸਰਬੰਗ (ਸਰਬ + ਅੰਗ) ਸਰਬ = ਸਾਰੇ ਅੰਗਾਂ ਭਾਵ ਸਰੀਰਾਂ ਵਿਚ ਸਮੋਈ = ਸਮੋਇਆ ਭਾਵ ਮਿਲਿਆ ਹੋਇਆ ਹੈ।

## ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਹੋਈ ॥੩॥

ਪਰਮਾਤਮਾ ਆਪੇ ਆਪ ਹੀ ਹਰ ਪਾਸੇ ਵਰਤਦਾ = ਵਰਤ ਰਿਹਾ ਹੈ, ਇਹ ਭਰੋਸਾ ਕਰ ਕੇ ਗੁਰਮੁਖ ਜਨ ਸੁਖੀ ਹੋਈ = ਹੁੰਦੇ ਹਨ ॥੩॥

### ਦੂਸਰਾ ਅਰਥ

**ਆਪੇ ਭੁਖਾ ਹੋਇਕੈ; ਆਪਿ ਜਾਇ ਰਸੋਈ।**

ਆਪ ਹੀ ਭੁਖਾ = ਲੋੜਵੰਦ ਰੂਪ ਅਧਿਕਾਰੀ ਹੋ ਕਰਕੇ ਦਰਸ਼ਨਾਂ ਦੀ ਭੁੱਖ ਲੈ ਕੇ ਸਾਧ ਸੰਗਤ ਰੂਪੀ ਰਸੋਈਖ਼ਾਨੇ ਵਿਚ ਚਲਾ ਜਾਇ = ਜਾਂਦਾ ਹੈ।

**ਭੋਜਨ ਆਪਿ ਬਣਾਇਦਾ; ਰਸ ਵਿਚਿ ਰਸ ਗੋਈ।**

ਆਪ ਹੀ ਇਸੇ ਤਰ੍ਹਾਂ ਰਸਾਂ ਦੀ ਨਿਆਈਂ ਅੰਤਰੀਵ ਭੋਜਨ ਬਣਾਉਣ ਵਾਲਾ ਹੈ ਭਾਵ ਸ੍ਵਣ, ਮੰਨਣ, ਨਿਧਿਆਸਣ, ਤਤ, ਤ੍ਵੰ ਪਦ ਦਾ ਸੰਸ਼ੋਧਨ ਅਸਪਦ ਰੂਪ ਰਸ = ਰਸਾਂ ਵਿਚ ਆਤਮਿਕ ਰਸ ਗੋਈ = ਮਿਲਿਆ ਹੋਇਆ ਹੈ। ਭਾਈ ਗੁਰਦਾਸ ਜੀ ਨੇ ਇਸ ਤੁਕ ਵਿਚ ਉਸ ਸਿਧਾਂਤ ਨੂੰ ਮੁੱਖ ਰੱਖਦਿਆਂ, ਜਿਸ ਦੇ ਵਿਚ ਅੰਤਰੀਵ ਭੋਜਨ ਅਤੇ ਉਸ ਦੀਆਂ ਕਈ ਕਿਸਮਾਂ ਗੁਰਬਾਣੀ ਵਿਚ ਵਰਣਨ ਕੀਤੀਆਂ ਹਨ, ਜੈਸਾ ਕਿ :

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥**
**ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥** *(ਸਿਰੀਰਾਗੁ ਮ: ੧, ਅੰਗ ੧੬)*

**ਆਪੇ ਖਾਇ ਸਲਾਹਿਕੈ; ਹੋਇ ਤ੍ਰਿਪਤਿ ਸਮੋਈ।**

ਆਪ ਹੀ ਪਰਮਾਤਮਾ ਸਤਿਸੰਗਤ ਰੂਪੀ ਰਸੋਈ ਵਿੱਚੋਂ ਬ੍ਰਹਮ ਵਿੱਦਿਆ ਰੂਪੀ ਭੋਜਨ ਖਾਇ = ਖਾ ਕੇ, ਸਲਾਹਿਕੈ = ਸਲਾਹੁੰਦਾ ਹੈ ਤੇ ਸ੍ਵਣ, ਮੰਨਣ, ਨਿਧਿਆਸਣ ਦੀ ਸਿਫ਼ਤ ਕਰਦਾ ਹੈ, ਆਪ ਹੀ ਆਤਮਾ ਦੀ ਤ੍ਰਿਪਤੀ ਕਰ ਕੇ ਸਮੋਈ = ਸਮਾ ਜਾਂਦਾ ਹੈ।

**ਆਪੇ ਰਸੀਆ ਆਪਿ ਰਸ; ਰਸ ਰਸਨਾ ਭੋਈ।**

ਆਪ ਹੀ ਰਸੀਆ ਰੂਪੀ ਗੁਰੂ ਹੈ ਤੇ ਆਪ ਹੀ ਨਾਮ ਰੂਪੀ ਰਸ ਹੈ, ਆਪ ਹੀ ਪ੍ਰੀਤ ਰੂਪੀ ਰਸਨਾ ਹੋ ਕੇ ਪ੍ਰੇਮ ਰਸ ਵਿਚ ਭੋਈ = ਮਿਲਿਆ ਹੋਇਆ ਹੈ। ਜੈਸਾ ਕਿ :

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥** *(ਸਿਰੀਰਾਗੁ ਮ: ੧, ਅੰਗ ੨੩)*

**ਦਾਤਾ ਭੁਗਤਾ ਆਪਿ ਹੈ; ਸਰਬੰਗ ਸਮੋਈ।**

ਆਪ ਹੀ ਨਾਮ ਗਿਆਨ ਦੀ ਦਾਤਾ = ਦਾਤਾਂ ਦੇਣ ਵਾਲਾ ਸਤਿਗੁਰੂ ਹੈ ਤੇ ਆਪ ਹੀ ਨਾਮ ਗਿਆਨ ਦੇ ਅਨੰਦ ਨੂੰ ਭੁਗਤਾ = ਭੋਗਣ ਵਾਲਾ ਸਿੱਖ ਹੋ ਰਿਹਾ ਹੈ, ਪਰਮਾਤਮਾ ਦੀ ਸੱਤਾ ਸਾਰਿਆਂ ਸਰੀਰਾਂ ਵਿਚ ਸਮੋਈ = ਸਮਾਈ ਹੋਈ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਹੋਈ ॥੩॥**

ਪਰਮਾਤਮਾ ਆਪੇ ਆਪ ਹੀ ਹਰ ਪਾਸੇ ਬ੍ਰਹਮ ਸਰੂਪ ਹੋ ਕੇ ਵਿਆਪਕ ਰੂਪ ਵਿਚ ਵਰਤਦਾ = ਵਰਤ ਰਿਹਾ ਹੈ, ਇਹ ਭਰੋਸਾ ਕਰ ਕੇ ਗੁਰਮੁਖ ਸੁਖੀ ਹੋਈ = ਹੁੰਦੇ ਹਨ ॥੩॥

## ਪਉੜੀ ੪ (ਸਿਧਾਂਤ ਪਿਛਲੀ ਪਉੜੀ ਅਨੁਸਾਰ)

## ਆਪੇ ਪਲੰਘੁ ਵਿਛਾਇਕੈ; ਆਪਿ ਅੰਦਰਿ ਸਉਂਦਾ।

ਜੀਵ ਆਪ ਹੀ ਪਲੰਘੁ = ਮੰਜਾ ਡਾਹ ਕੇ ਆਪ ਹੀ ਉਸ ਉੱਤੇ ਬਿਸਤਰਾ ਵਿਛਾਇਕੈ = ਵਿਛਾ ਕੇ ਆਪ ਹੀ ਉਸ ਦੇ ਅੰਦਰਿ = ਵਿਚ ਸੌਂਦਾ ਹੈ।

## ਸੁਪਨੈ ਅੰਦਰਿ ਜਾਇ ਕੈ; ਦੇਸੰਤਰਿ ਭਉਂਦਾ।

(ਪਾਠਾਂਤ੍ਰ 'ਦਿਸੰਤਰ')

ਜੀਵ ਆਪ ਹੀ ਸੁਪਨੈ = ਸੁਪਨੇ ਅੰਦਰਿ = ਵਿਚ ਜਾਇ ਕੈ = ਜਾ ਕੇ ਦੇਸੰਤਰਿ = ਦੇਸਾਂ ਪਰਦੇਸਾਂ ਵਿਚ ਭਉਂਦਾ = ਫਿਰਦਾ ਹੈ।

## ਰੰਕੁ ਰਾਉ ਰਾਉ ਰੰਕੁ ਹੋਇ; ਦੁਖ ਸੁਖ ਵਿਚ ਪਉਂਦਾ।

ਕਈ ਰੰਕੁ = ਕੰਗਾਲ ਜੀਵ ਸੁਪਨੇ ਵਿਚ ਰਾਉ = ਰਾਜੇ ਹੋਇ = ਹੋ ਕੇ ਸੁਖ ਪਉਂਦਾ = ਪਾਉਂਦੇ ਹਨ, ਕਈ ਰਾਉ = ਰਾਜੇ ਸੁਪਨੇ ਵਿਚ ਰੰਕੁ = ਕੰਗਾਲ ਹੋ ਕੇ ਦੁੱਖ ਪਾਉਂਦੇ ਹਨ।

## ਤਤਾ ਸੀਅਰਾ ਹੋਇ ਜਲੁ; ਆਵਟਣ ਖਉਂਦਾ।

('ਤੱਤਾ', 'ਆਵੱਟਣ' ਅੱਧਕ ਸਹਿਤ ਬੋਲੋ)

ਜਲੁ = ਪਾਣੀ ਕਦੇ ਤਤਾ = ਗਰਮ, ਕਦੇ ਸੀਅਰਾ = ਠੰਢਾ ਹੋਇ = ਹੋ ਜਾਂਦਾ ਹੈ, ਕਦੇ ਆਵਟਣ = ਉਬਾਲੇ ਖਉਂਦਾ = ਸਹਾਰਦਾ ਹੈ।

## ਹਰਖ ਸੋਗ ਵਿਚਿ ਧਾਵਦਾ; ਚਾਵਾਏ ਚਉਂਦਾ।

ਸੁਪਨੇ ਵਿਚ ਆਪ ਹੀ ਹਰਖ = ਖ਼ੁਸ਼ੀ, ਸੋਗ = ਗ਼ਮੀ ਵਿਚ ਧਾਵਦਾ = ਦੌੜਦਾ ਹੈ। ਕਿਸੇ ਦੇ ਪੁੱਛਣ ਤੋਂ ਕਿ ਰਾਤ ਕਿਵੇਂ ਬੀਤੀ, ਭਾਵ ਕਿਸੇ ਦਾ ਚਾਵਾਏ = ਬੋਲਾਇਆ ਹੋਇਆ ਚਉਂਦਾ = ਬੋਲਦਾ ਹੈ ਕਿ ਮੈਂ ਰਾਤ ਨੂੰ ਸੁਪਨੇ ਵਿਚ ਬੜਾ ਦੁਖੀ ਹੋਇਆ ਤੇ ਬੜਾ ਸੁਖੀ ਹੋਇਆ। ਸੁਖੋਪਤੀ ਵਿਚ ਬੜਾ ਹਰਖ = ਅਨੰਦ ਵਿਚ ਸੁੱਤਾ ਰਿਹਾ, ਮੈਨੂੰ ਕੋਈ ਪਤਾ ਨਹੀਂ ਕਿ ਮੈਂ ਕਿਥੇ ਪਿਆ ਹਾਂ।

## ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਰਉਂਦਾ ॥੪॥

ਆਪੇ ਆਪ ਹੀ ਪਰਮਾਤਮਾ ਹਰ ਪਾਸੇ ਵਰਤਦਾ = ਪਸਰ ਰਿਹਾ ਹੈ। ਗੁਰਮੁਖ ਉਸ ਸੁਖ ਸਰੂਪ ਦੇ ਤਾਈਂ ਰਉਂਦਾ = ਅਨੰਦ ਮਾਣਦੇ ਹਨ ॥੪॥

## ਦੂਸਰਾ ਅਰਥ

**ਆਪੇ ਪਲੰਘੁ ਵਿਛਾਇਕੈ; ਆਪਿ ਅੰਦਰਿ ਸਉਂਦਾ।**

ਆਪ ਹੀ ਪ੍ਰਭੂ ਅੰਤਹਕਰਣ ਰੂਪੀ ਪਲੰਘ ਹੈ, ਆਪ ਹੀ ਸ਼ਰਧਾ ਰੂਪੀ ਵਿਛਾਈ ਕਰਦਾ ਹੈ, ਆਪ ਹੀ ਨਿਰਵਿਕਲਪ ਰੂਪ ਸਮਾਧੀ ਅੰਦਰਿ = ਵਿਚ ਸੌਂਦਾ ਹੈ।

**ਸੁਪਨੈ ਅੰਦਰਿ ਜਾਇ ਕੈ; ਦੇਸੰਤਰਿ ਭਉਂਦਾ।**

ਆਪ ਹੀ ਜੀਵ ਰੂਪ ਹੈ, ਆਪ ਹੀ ਪਰਮੇਸ਼ਰ ਰੂਪ ਹੈ, ਆਪ ਹੀ ਸੰਸਾਰ ਰੂਪੀ ਸੁਪਨੈ = ਸੁਪਨੇ ਵਿਚ ਜਾ ਕੇ ਜੂਨਾਂ ਰੂਪ ਦੇਸ਼-ਦੇਸ਼ਾਂਤਰਾਂ ਅੰਦਰਿ = ਵਿਚ ਭਉਂਦਾ = ਫਿਰਦਾ ਹੈ।

**ਰੰਕੁ ਰਾਉ ਰਾਉ ਰੰਕੁ ਹੋਇ; ਦੁਖ ਸੁਖ ਵਿਚਿ ਪਉਂਦਾ।**

ਕਈ ਵਾਰੀ ਆਪ ਹੀ ਜੀਵ ਰੂਪ ਹੋ ਕੇ ਪੁੰਨਾਂ ਕਰਕੇ ਰੰਕੁ = ਕੰਗਾਲ ਤੋਂ ਬਾਦਸ਼ਾਹ ਬਣ ਜਾਂਦਾ ਹੈ, ਕਦੇ ਆਪ ਹੀ ਪੁੰਨਾਂ ਤੋਂ ਹੀਣਾ ਹੋ ਕੇ ਬਾਦਸ਼ਾਹ ਤੋਂ ਕੰਗਾਲ ਬਣ ਜਾਂਦਾ ਹੈ, ਕਦੇ ਆਪ ਹੀ ਜੀਵ ਰੂਪ ਹੋ ਕੇ ਅਗਿਆਨ ਕਰਕੇ ਰੰਕੁ = ਕੰਗਾਲ, ਭਾਵ ਅਲਪਗ ਹੋ ਜਾਂਦਾ ਹੈ, ਕਦੇ ਆਪ ਹੀ ਰਾਜਾ ਰੂਪ ਬ੍ਰਹਮ ਬੇਤਾ ਬਣ ਜਾਂਦਾ ਹੈ, ਕਦੇ ਆਪ ਹੀ ਗਿਆਨਵਾਨ, ਰੰਕ ਹੋ ਕੇ, ਭਾਵ ਅਪਲਗ ਹੋ ਕੇ ਦੁੱਖ ਵਿਚ ਪੈਂਦਾ ਹੈ, ਕਦੇ ਆਪ ਹੀ ਤਤਬੇਤਾ ਰਾਜਾ ਰੂਪ ਹੋ ਕੇ ਆਤਮਿਕ ਸੁਖ ਵਿਚ ਪੈਂਦਾ ਹੈ, ਪਰ ਹੈ ਸਭ ਕੁਝ ਆਪੇ ਆਪ ਹੀ।

**ਤਤਾ ਸੀਅਰਾ ਹੋਇ ਜਲੁ; ਆਵਟਣ ਖਉਂਦਾ।**

ਉਹ ਪ੍ਰਭੂ ਆਪ ਹੀ ਜਲ ਦੀ ਨਿਆਈਂ ਜੀਵ ਤਮੋ ਗੁਣ ਕਰਕੇ ਤੱਤਾ ਭਾਵ ਕ੍ਰੋਧੀ ਹੋ ਜਾਂਦਾ ਹੈ, ਆਪ ਹੀ ਸਤੋ ਗੁਣ ਕਰਕੇ ਠੰਢਾ ਭਾਵ ਸ਼ਾਂਤ ਹੋ ਜਾਂਦਾ ਹੈ। ਆਪ ਹੀ ਆਵਾਗਉਣ ਸੰਕਲਪ, ਵਿਕਲਪ ਰੂਪ ਉਬਾਲਿਆਂ ਨੂੰ ਖਾਂਦਾ ਹੈ।

**ਹਰਖ ਸੋਗ ਵਿਚਿ ਧਾਵਦਾ; ਚਾਵਾਏ ਚਉਂਦਾ।**

ਆਪ ਹੀ ਕਦੇ ਕਿਸੇ ਪਦਾਰਥ ਦੀ ਪ੍ਰਾਪਤੀ ਕਰ ਕੇ ਹਰਖ = ਖ਼ੁਸ਼ੀ ਵਿਚ ਦੌੜਦਾ ਫਿਰਦਾ ਹੈ ਤੇ ਆਪ ਹੀ ਕਦੇ ਕਿਸੇ ਪਦਾਰਥ ਦੀ ਨਾ ਪ੍ਰਾਪਤੀ ਕਰਕੇ ਸੋਗ = ਗ਼ਮੀ ਵਿਚ ਦੌੜਦਾ ਫਿਰਦਾ ਹੈ। ਆਪ ਹੀ ਪਰਮੇਸ਼ਰ ਗੁਰੂ ਰੂਪ ਹੋ ਕੇ ਚਾਵਾਏ = ਬੁਲਾਉਂਦਾ ਹੈ ਤੇ ਆਪ ਹੀ ਸਿੱਖ ਰੂਪ ਹੋ ਕੇ ਚਉਂਦਾ = ਬੋਲਦਾ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਰਉਂਦਾ ॥੪॥**

ਵਾਹਿਗੁਰੂ ਆਪੇ ਆਪ ਹੀ ਜੀਵਾਂ ਵਿਚ ਸਾਖੀ ਰੂਪ ਹੋ ਕਰਕੇ ਵਰਤਦਾ ਹੈ। ਜੈਸਾ ਕਿ :

**ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥** *(ਤਿਲੰਗ ਮ: ੪, ਅੰਗ ੭੨੬)*

ਪਰ ਇਸ ਗੱਲ ਨੂੰ ਗੁਰਮੁਖ ਜਨ ਜਾਣ ਕੇ ਸੁਖੁ = ਅਨੰਦ ਨੂੰ ਰਉਂਦਾ = ਮਾਣਦੇ ਹਨ ॥੪॥

## ਪਉੜੀ ੫ (ਸੰਗਤ ਮਿਲਾਪ ਦਾ ਫਲ)

# ਸਮਸਰਿ ਵਰਸੈ ਸ੍ਵਾਂਤ[੧] ਬੂੰਦ; ਜਿਉ ਸਭਨੀ ਥਾਈ।

(‘ਸੁਆਂਤ’ ਬੋਲੋ)

ਜਿਉ = ਜਿਵੇਂ ਸ੍ਵਾਂਤ = ਸਵਾਂਤੀ ਬੂੰਦ ਸਭਨੀ = ਸਾਰੀਆਂ ਥਾਈ = ਥਾਵਾਂ ’ਤੇ ਸਮਸਰਿ = ਬਰਾਬਰ ਵਰਸੈ = ਵਰ੍ਹਦੀ ਹੈ।

੧. **ਸਵਾਂਤ ਬੂੰਦ**—ਸਵਾਂਤ ਨਛੱਤਰ ਵਿਚ ਬੱਦਲ ਦੀ ਵਰ੍ਹਦੀ ਹੋਈ ਬੂੰਦ ਨੂੰ ਸਵਾਂਤੀ ਬੂੰਦ ਕਿਹਾ ਜਾਂਦਾ ਹੈ।

## ਜਲ ਅੰਦਰਿ ਜਲੁ ਹੋਇ ਮਿਲੈ; ਧਰਤੀ ਬਹੁ ਭਾਈ।

ਜਿਵੇਂ ਸਵਾਂਤੀ ਬੂੰਦ ਜਲ = ਪਾਣੀ ਅੰਦਰਿ = ਵਿਚ ਮਿਲੈ = ਮਿਲਦੀ ਹੈ, ਤਾਂ ਜਲੁ = ਪਾਣੀ ਰੂਪ ਹੋਇ = ਹੋ ਜਾਂਦੀ ਹੈ, ਧਰਤੀ ਵਿਚ ਬਹੁ = ਬਹੁਤ ਭਾਈ = ਪ੍ਰਕਾਰ ਨਾਲ ਮਿਲ ਜਾਂਦੀ ਹੈ।

## ਕਿਰਖ ਬਿਰਖੁ ਰਸ ਕਸ ਘਣੇ; ਫਲੁ ਫੁਲੁ ਸੁਹਾਈ।

ਕਿਧਰੇ ਸਵਾਂਤੀ ਬੂੰਦ ਕਿਰਖ = ਖੇਤੀ ਬਿਰਖੁ = ਬ੍ਰਿਛ ਅਤੇ ਘਣੇ = ਬਹੁਤ ਪ੍ਰਕਾਰ ਦੇ ਰਸ = ਰਸਾਂ ਵਾਲੇ ਕਸ = ਕਸੈਲੇ, ਭਾਵ ਸੁਗੰਧੀ ਤੇ ਦੁਰਗੰਧੀ ਵਾਲੇ ਫਲਾਂ ਫੁੱਲਾਂ ਵਿਚ ਮਿਲ ਕੇ ਸੁਹਾਈ = ਸੋਭਦੀ ਹੈ।

## ਕੇਲੇ ਵਿਚਿ ਕਪੂਰੁ ਹੋਇ; ਸੀਤਲੁ ਸੁਖਦਾਈ।

ਸਵਾਂਤੀ ਬੂੰਦ ਕੇਲੇ ਵਿਚ ਪੈ ਕੇ ਕਪੂਰ (ਇਕ ਬਿਰਛ ਅਤੇ ਉਸ ਦੇ ਰਸ ਤੋਂ ਤਿਆਰ ਕੀਤਾ ਚਿੱਟਾ ਸੁਗੰਧ ਵਾਲਾ ਪਦਾਰਥ, ਜੋ ਹਵਾ ਵਿਚ ਉੱਡ ਜਾਂਦਾ ਹੈ ਅਤੇ ਅੱਗ ਵਿਚ ਘਿਉ ਦੀ ਤਰ੍ਹਾਂ ਜਲਦਾ ਹੈ, ਇਸ ਨੂੰ ਆਰਤੀ ਸਮੇਂ ਵੀ ਜਲਾਉਂਦੇ ਹਨ। ਇਹ ਬਹੁਤ ਦਵਾਈਆਂ ਵਿਚ ਵੀ ਵਰਤੀਂਦਾ ਹੈ) ਹੋਇ = ਹੋ ਕੇ ਸੀਤਲੁ = ਠੰਢਾ ਤੇ ਸੁਖਦਾਇਕ ਬਣ ਜਾਂਦਾ ਹੈ।

## ਮੋਤੀ ਹੋਵੈ ਸਿਪ ਮੁਹਿ; ਬਹੁ ਮੋਲ ਮੁਲਾਈ।

ਸਿੱਪ ਦੇ ਮੁਹਿ = ਮੂੰਹ ਵਿਚ ਸਵਾਂਤੀ ਬੂੰਦ ਪੈ ਜਾਵੇ ਤਾਂ ਜਿਹੜਾ ਮੋਤੀ ਹੋਵੈ = ਹੋ ਕੇ ਬਹੁ = ਬਹੁਤ ਵੱਡਾ ਮੋਲ = ਮੁੱਲ ਮੁਲਾਈ (ਮੁਲ + ਆਈ) ਮੁੱਲ ਪੁਆਉਣ ਰੂਪ ਵਾਪਾਰੀਆਂ ਦੀ ਦ੍ਰਿਸ਼ਟੀ ਵਿਚ ਆਈ = ਆ ਜਾਂਦਾ ਹੈ।

## ਬਿਸੀਅਰ ਦੇ ਮੁਹਿ ਕਾਲਕੂਟ; ਚਿਤਵੈ ਬੁਰਿਆਈ।

ਉਹੀ ਸਵਾਂਤੀ ਬੂੰਦ ਬਿਸੀਅਰ = ਸੱਪ ਦੇ ਮੁਹਿ = ਮੂੰਹ ਵਿਚ ਪਵੇ ਤਾਂ ਕਾਲਕੂਟ = ਜ਼ਹਿਰ ਹਮੇਸ਼ਾਂ ਬੁਰਿਆਈ = ਬੁਰਾ ਕਰਨ ਵਾਲੀ ਸਿਆਣਿਆਂ ਨੇ ਚਿਤਵੈ = ਚਿਤਵੀ ਹੈ। ਇਉਂ ਸਵਾਂਤੀ ਬੂੰਦ ਖੋਟੀ ਸੰਗਤ ਦੁਆਰਾ ਜ਼ਹਿਰ ਰੂਪ ਹੋ ਕੇ ਦੂਸਰੇ ਦਾ ਬੁਰਾ ਕਰਨ ਵਾਲੀ ਹੋ ਜਾਂਦੀ ਹੈ।

## ਆਪੇ ਆਪਿ ਵਰਤਦਾ; ਸਤਿਸੰਗਿ ਸੁਭਾਈ॥੫॥

ਆਪੇ ਆਪ ਹੀ ਬ੍ਰਹਮ ਚੇਤਨ ਸਾਰਿਆਂ ਵਿਚ ਵਿਆਪਕ ਰੂਪ ਹੋ ਕੇ ਵਰਤ ਰਿਹਾ ਹੈ, ਸਾਧਸੰਗਤ ਵਿਚ ਸੁਭਾਈ = ਸੋਭਦਾ ਹੈ, ਭਾਵ ਸਤਿਸੰਗਤ ਵਿਚ ਉਸ ਦੇ ਨਾਮ ਦਾ ਪ੍ਰਕਾਸ਼ ਹੁੰਦਾ ਹੈ॥੫॥

### ਦੂਸਰਾ ਅਰਥ

**ਸਮਸਰਿ ਵਰਸੈ ਸ੍ਵਾਂਤ ਬੂੰਦ; ਜਿਉ ਸਭਨੀ ਥਾਈ।**

ਸਵਾਂਤੀ ਬੂੰਦ ਦੀ ਨਿਆਈਂ ਚੇਤਨ ਰੂਪ ਸਤਿਗੁਰੂ ਜੀ ਦਾ ਉਪਦੇਸ਼ ਰੂਪ ਮੀਂਹ (ਵਰਖਾ) ਸਮਸਰਿ = ਬਰਾਬਰ ਭਾਵ ਇੱਕੋ ਜਿਹਾ ਹੋ ਕੇ ਵਰਸੈ = ਵਰਸ ਰਿਹਾ ਹੈ, ਜਿਉ = ਜਿਵੇਂ ਪਰਮੇਸ਼ਰ ਦੀ ਜੋਤ ਚੇਤਨ ਸੱਤਾ ਰੂਪ ਹੋ ਕੇ ਸਭਨੀ ਥਾਈ = ਸਾਰਿਆਂ ਥਾਵਾਂ ਵਿਚ ਹੈ।

**ਜਲ ਅੰਦਰਿ ਜਲੁ ਹੋਇ ਮਿਲੈ; ਧਰਤੀ ਬਹੁ ਭਾਈ।**

ਇਸੇ ਤਰ੍ਹਾਂ ਬੁੱਧ ਰੂਪ ਧਰਤੀ ਵਿਚ ਗੁਰੂ ਰੂਪ ਬੱਦਲ ਦੀ ਉਪਦੇਸ਼ ਰੂਪ ਸਵਾਂਤੀ ਬੂੰਦ ਬਹੁ = ਬਹੁਤਾ

ਕਰਕੇ ਸਿੱਖ ਨੂੰ ਭਾਈ = ਚੰਗੀ ਲੱਗਦੀ ਹੈ। ਗਿਆਨ ਰੂਪ ਸਿੱਖ ਦੇ ਅੰਤਸ਼ਕਰਣ ਰੂਪ ਜਲੁ = ਪਾਣੀ ਵਿਚ ਸਿੱਖਿਅਤਤਾ ਰੂਪ ਜਲ ਇਕ ਰੂਪ ਹੋਇ = ਹੋ ਜਾਂਦੀ ਹੈ, ਭਾਵ ਉਪਦੇਸ਼ ਰੂਪ ਸਵਾਂਤੀ ਬੂੰਦ ਨਾਲ ਆਪਣੀ ਆਤਮਾ ਦੀ ਲਖਤਾ ਹੋ ਕੇ ਬ੍ਰਹਮ ਰੂਪ ਜਲ ਦੇ ਨਾਲ ਆਤਮਾ ਰੂਪ ਜਲ ਇਕ ਹੋ ਜਾਂਦੇ ਹਨ, ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥**

*(ਗਉੜੀ ਸੁਖਮਨੀ ਮ: ੫, ਅੰਗ ੨੭੮)*

**ਕਿਰਖ ਬਿਰਖ ਰਸ ਕਸ ਘਣੇ; ਫਲੁ ਫੁਲੁ ਸੁਹਾਈ।**

ਸ਼ੁਭ ਗੁਣਾਂ ਦੀ ਕਿਰਖ = ਖੇਤੀ ਪੈਦਾ ਹੋ ਜਾਂਦੀ ਹੈ, ਗੁਰੂ ਦੀ ਉਪਦੇਸ਼ ਰੂਪ ਸਵਾਂਤੀ ਬੂੰਦ ਨਾਲ ਸਿੱਖ ਦੇ ਹਿਰਦੇ ਰੂਪ ਧਰਤੀ ਵਿੱਚੋਂ ਵੈਰਾਗ ਰੂਪੀ ਬਿਰਖ = ਬ੍ਰਿਛ ਪੈਦਾ ਹੋ ਜਾਂਦਾ ਹੈ, ਜਿਸ ਦੇ ਸ਼ੁਭ ਗੁਣ ਸਤਿ, ਸੰਤੋਖ ਆਦਿ ਪੱਤੇ ਅਤੇ ਧਰਮ ਰੂਪ ਫੁੱਲ, ਗਿਆਨ ਰੂਪ ਫਲ, ਬ੍ਰਹਮ ਅਨੰਦ ਰੂਪੀ ਰਸ ਤੇ ਪ੍ਰੇਮ ਦੀ ਘਣੇ = ਬਹੁਤੀ ਕਸ = ਕਸ਼ਿਸ਼ ਹੋ ਜਾਂਦੀ ਹੈ। ਇਉਂ ਅੰਤਰੀਵ ਖੇਤੀ ਦਾ ਪ੍ਰਫੁੱਲਤ ਹੋਣਾ ਕਥਨ ਕੀਤਾ ਹੈ।

**ਕੇਲੇ ਵਿਚਿ ਕਪੂਰ ਹੋਇ; ਸੀਤਲੁ ਸੁਖਦਾਈ।**

ਕੇਲੇ ਦੀ ਨਿਆਈਂ ਜਗਿਆਸੂਆਂ ਵਿਚ ਮਹਾਂਵਾਕ ਰੂਪ ਕਪੂਰ ਪੈਦਾ ਹੋ ਕੇ ਸ਼ਾਂਤੀ ਰੂਪ ਸੀਤਲਤਾਈ ਵਾਲਾ ਹੋ ਜਾਂਦਾ ਹੈ ਤੇ ਹੋਰਨਾਂ ਨੂੰ ਭੀ ਉਪਦੇਸ਼ ਦੇ ਕੇ ਸੁਖਦਾਈ = ਸੁਖਦਾਇਕ ਹੋ ਜਾਂਦਾ ਹੈ।

**ਮੋਤੀ ਹੋਵੈ ਸਿਪ ਮੁਹਿ; ਬਹੁ ਮੋਲ ਮੁਲਾਈ।**

ਇਸੇ ਪ੍ਰਕਾਰ ਜਿਹੜੇ ਸਿੱਪ ਦੀ ਨਿਆਈਂ ਉੱਤਮ ਅਧਿਕਾਰੀ ਹਨ, ਉਹ ਗੁਰੂ ਦੇ ਉਪਦੇਸ਼ ਰੂਪ ਸਵਾਂਤੀ ਬੂੰਦ ਨਾਲ ਹਿਰਦੇ ਰੂਪ ਮੁਹਿ = ਮੂੰਹ ਵਿਚ ਨਾਮ ਰੂਪੀ ਮੋਤੀ ਪੈਦਾ ਹੋਵੈ = ਹੋ ਜਾਂਦੇ ਹਨ। ਫਿਰ ਉਹ ਨਾਮ ਜਪ ਕੇ ਬਹੁ = ਬਹੁਤੇ ਮੋਲ = ਮੁੱਲ ਦੇ ਮੁਲਾਈ ਨਾਲ ਕੀਤੇ ਜਾਂਦੇ ਹਨ, ਭਾਵ ਵਡਮੁੱਲੇ ਭਗਤ ਗਿਣੇ ਜਾਂਦੇ ਹਨ। ਜੈਸਾ ਕਿ :

**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ਰਹਾਉ॥** *(ਆਸਾ ਮ: ੫, ਅੰਗ ੪੮੭)*

**ਬਿਸੀਅਰ ਦੇ ਮੁਹਿ ਕਾਲਕੂਟ; ਚਿਤਵੈ ਬੁਰਿਆਈ।**

ਜਿਹੜੇ ਬਿਸੀਅਰ = ਸੱਪ ਦੀ ਨਿਆਈਂ ਕ੍ਰੋਧੀ ਪੁਰਸ਼ ਹਨ, ਉਹ ਆਪਣੇ ਅੰਤਸ਼ਕਰਣ ਰੂਪੀ ਮੁਹਿ = ਮੂੰਹ ਵਿਚ ਕ੍ਰੋਧ ਰੂਪੀ ਕਾਲਕੂਟ = ਜ਼ਹਿਰ ਪੈਦਾ ਕਰ ਲੈਂਦੇ ਹਨ, ਉਹ ਉਸ ਜ਼ਹਿਰ ਨਾਲ ਸਦਾ ਪਰਾਇਆਂ ਲਈ ਬੁਰਿਆਈ ਚਿਤਵੈ = ਚਿਤਵਦੇ ਰਹਿੰਦੇ ਹਨ। ਜੈਸਾ ਕਿ :

**ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥**

*(ਬਿਲਾਵਲੁ ਮ: ੫, ਅੰਗ ੮੨੫)*

## ਆਪੇ ਆਪਿ ਵਰਤਦਾ; ਸਤਿਸੰਗਿ ਸੁਭਾਈ॥੫॥

ਆਪੇ ਆਪ ਹੀ ਬ੍ਰਹਮ ਚੇਤਨ ਸਾਰਿਆਂ ਵਿਚ ਵਿਆਪਕ ਰੂਪ ਹੋ ਕੇ ਵਰਤ ਰਿਹਾ ਹੈ ਤੇ ਆਪ ਹੀ ਸਾਧਸੰਗਤ ਵਿਚ ਸੁਭਾਈ = ਸੋਭ ਰਿਹਾ ਹੈ, ਭਾਵ ਸਤਿਸੰਗਤ ਵਿਚ ਉਸ ਦੇ ਨਾਮ ਦਾ ਪ੍ਰਕਾਸ਼ ਹੁੰਦਾ ਹੈ॥੫॥

## ਪਉੜੀ ੬ (ਸੰਗਤ ਦਾ ਅਸਰ)

# ਸੋਈ ਤਾਂਬਾ ਰੰਗ ਸੰਗਿ; ਜਿਉ ਕੈਹਾ ਹੋਈ।

('ਕੈਂਹਾ' ਬੋਲੋ)

ਸੋਈ = ਉਹੀ ਤਾਂਬਾ ਰੰਗ = ਕਲੀ ਦੇ ਸੰਗਿ = ਨਾਲ ਮਿਲ ਕੇ ਜਿਉ = ਜਿਵੇਂ ਕੈਹਾ = ਕਾਂਸੀ ਧਾਤ ਹੋਈ = ਜਾਂਦਾ ਹੈ।

# ਸੋਈ ਤਾਂਬਾ ਜਿਸਤ ਮਿਲਿ; ਪਿਤਲ ਅਵਲੋਈ।

ਸੋਈ = ਉਹੀ ਤਾਂਬਾ ਜਿਸਤ ਨਾਲ ਮਿਲ ਕੇ ਪਿੱਤਲ ਦੇ ਰੂਪ ਵਿਚ ਅਵਲੋਈ = ਦਿਖਾਈ ਦਿੰਦਾ ਹੈ।

# ਸੋਈ ਸੀਸੇ ਸੰਗਤੀ; ਭੰਗਾਰ ਭਲੋਈ।

ਸੋਈ = ਉਹੀ ਤਾਂਬਾ ਸੀਸੇ = ਸਿੱਕੇ ਦੀ ਸੰਗਤੀ = ਸੰਗਤ ਕਰਕੇ ਭੰਗਾਰ = ਭਰਤ ਭਲੋਈ (ਭ + ਲੋਈ) ਭ = ਭਲੀ ਪ੍ਰਕਾਰ ਉਸ ਦੇ ਲੋਈ = ਪ੍ਰਕਾਸ਼ ਵਾਲਾ ਹੋ ਜਾਂਦਾ ਹੈ।

# ਤਾਂਬਾ ਪਾਰਸਿ ਪਰਸਿਆ; ਹੋਇ ਕੰਚਨ ਸੋਈ।

ਸੋਈ = ਉਹੀ ਤਾਂਬਾ ਪਾਰਸ ਨਾਲ ਪਰਸਿਆ = ਛੂਹ ਕੇ ਕੰਚਨ = ਸੋਨਾ ਹੋਇ = ਹੋ ਜਾਂਦਾ ਹੈ। ਜੈਸਾ ਕਿ :

**ਪਾਰਸ ਕੇ ਸੰਗਿ ਤਾਂਬਾ ਬਿਗਰਿਓ ॥**
**ਸੋ ਤਾਂਬਾ ਕੰਚਨੁ ਹੋਇ ਨਿਬਰਿਓ ॥੩॥** *(ਭੈਰਉ ਭਗਤ ਕਬੀਰ ਜੀ, ਅੰਗ ੧੧੫੮)*

# ਸੋਈ ਤਾਂਬਾ ਭਸਮ ਹੋਇ; ਅਉਖਧ ਕਰਿ ਭੋਈ।

ਸੋਈ = ਉਹੀ ਤਾਂਬਾ ਭਸਮ = ਸੁਆਹ ਹੋਇ = ਹੋ ਕੇ ਭਾਵ ਤਾਂਬਾ ਭਸਮ ਹੋ ਕੇ ਅਉਖਧ = ਦਵਾਈ ਕਰਿ = ਕਰ ਕੇ ਭੋਈ = ਮਿਲਦਾ ਹੈ, ਭਾਵ ਵੈਦ ਲੋਕ ਇਸ ਨੂੰ ਔਸ਼ਧੀ ਦੇ ਰੂਪ ਵਿਚ ਵਰਤਦੇ ਹਨ, ਜੋ ਰੋਗ ਨਵਿਰਤੀ ਦਾ ਕਾਰਨ ਬਣਦਾ ਹੈ।

# ਆਪੇ ਆਪਿ ਵਰਤਦਾ; ਸੰਗਤਿ ਗੁਣ ਗੋਈ ॥੬॥

ਪਰਮਾਤਮਾ ਆਪੇ ਆਪ ਹੀ ਹਰ ਪਾਸੇ ਵਰਤਦਾ = ਵਰਤ ਰਿਹਾ ਹੈ, ਪਰ ਸੰਗਤਿ = ਸਤਿਸੰਗਤ ਵਿਚ ਉਸ ਦੇ ਗੁਣ ਗੋਈ = ਕਥਨ ਕੀਤੇ ਜਾਂਦੇ ਹਨ, ਜਿਵੇਂ ਤਾਂਬਾ ਵੱਖ-ਵੱਖ ਧਾਤਾਂ ਵਿਚ ਮਿਲ ਕੇ ਵੱਖ-ਵੱਖ ਰੂਪ ਹੋ ਜਾਂਦਾ ਹੈ, ਉਸੇ ਤਰ੍ਹਾਂ ਇੱਕੋ ਜੀਵ ਜਿਹੋ ਜਿਹੀ ਸੰਗਤ ਕਰਦਾ ਹੈ, ਉਹੋ ਜਿਹਾ ਫਲ ਪ੍ਰਾਪਤ ਕਰ ਲੈਂਦਾ ਹੈ ॥੬॥

## ਦੂਸਰਾ ਅਰਥ

**ਸੋਈ ਤਾਂਬਾ ਰੰਗ ਸੰਗਿ; ਜਿਉ ਕੈਹਾ ਹੋਈ।**

ਜਿਉ = ਜਿਸ ਪ੍ਰਕਾਰ ਤਾਂਬੇ ਦੀ ਨਿਆਈਂ ਜਿਹੜਾ ਜੀਵ ਹੈ, ਸੋਈ = ਉਹ ਰੰਗ = ਕਲੀ ਦੀ ਨਿਆਈਂ ਉਪਾਸਨਾ ਦੇ ਸੰਗਿ = ਨਾਲ ਮਿਲ ਕੇ ਕਾਂਸੀ ਦੇ ਬਰਤਨ ਦੀ ਨਿਆਈਂ ਇਸ਼ਟ ਦੇਵਤਾ ਦਾ ਰੂਪ ਹੋਇ = ਹੋ ਜਾਂਦਾ ਹੈ।

**ਸੋਈ ਤਾਂਬਾ ਜਿਸਤ ਮਿਲਿ; ਪਿਤਲ ਅਵਲੋਈ।**

ਸੋਈ = ਉਹੀ ਤਾਂਬਾ ਰੂਪ ਜੀਵ ਜਿਸਤ ਰੂਪ ਕਰਮ-ਕਾਂਡੀਆਂ ਨਾਲ ਮਿਲ ਕੇ ਪਿੱਤਲ ਦੀ ਨਿਆਈਂ ਕਰਮ-ਕਾਂਡ ਕਰ ਕੇ ਬ੍ਰਹਮ ਲੋਕ ਵਿਚ ਦੇਵਤਾ ਬਣ ਕੇ ਬ੍ਰਹਮਾ ਦੀ ਉਮਰ ਤਕ ਰਹਿਣ ਵਾਲਾ ਗ੍ਰੰਥਾਂ ਦੁਆਰਾ ਅਵਲੋਈ = ਦੇਖੀਦਾ ਹੈ।

**ਸੋਈ ਸੀਸੇ ਸੰਗਤੀ; ਭੰਗਾਰ ਭਲੋਈ।**

ਉਹੀ ਸ਼ੀਸ਼ੇ ਦੀ ਨਿਆਈਂ ਪਰਮਾਤਮਾ ਦੀ ਪ੍ਰੀਤ ਵਾਲਿਆਂ ਦੀ ਸੰਗਤ ਕਰ ਕੇ ਭੰਗਾਰ = ਭਰਤ ਦੀ ਨਿਆਈਂ ਜਿਹੜਾ ਸਾਰਿਆਂ ਦੀ ਪੂਰਤੀ ਕਰਨ ਵਾਲਾ ਹੈ, ਉਸ ਈਸ਼ਵਰ ਦਾ ਸਰੂਪ ਭਲੋਈ (ਭਲ + ਉਈ) ਭਲ = ਭਲੀ ਪ੍ਰਕਾਰ ਉਈ = ਉਹੀ ਪਰਮਾਤਮਾ ਰੂਪ ਹੋ ਜਾਂਦਾ ਹੈ।

**ਤਾਂਬਾ ਪਾਰਸਿ ਪਰਸਿਆ; ਹੋਇ ਕੰਚਨ ਸੋਈ।**

ਉਹੀ ਤਾਂਬਾ ਰੂਪ ਜੀਵ ਪਾਰਸ ਰੂਪ ਗੁਰੂ ਨਾਲ ਪਰਸਿਆ = ਛੂਹ ਕੇ ਬ੍ਰਹਮ ਰੂਪ ਕੰਚਨ = ਸੋਨਾ ਹੋਇ = ਹੋ ਜਾਂਦਾ ਹੈ।

**ਸੋਈ ਤਾਂਬਾ ਭਸਮ ਹੋਇ; ਅਉਖਧ ਕਰ ਭੋਈ।**

ਸੋਈ = ਉਹੀ ਤਾਂਬਾ ਰੂਪ ਜੀਵ ਆਪਾ-ਭਾਵ ਮੇਟਣ ਰੂਪ ਭਸਮ = ਸੁਆਹ ਕਰਕੇ ਸਰਬ ਦੀ ਰੇਣ ਹੋ ਜਾਂਦਾ ਹੈ, ਉਹ ਦੁਨੀਆਂ ਦੇ ਹਉਮੈ ਦੇ ਰੋਗ, ਅਗਿਆਨ ਦੇ ਰੋਗ ਮੇਟਣ ਵਾਲਾ ਅਉਖਧ = ਦਵਾਈ ਰੂਪ ਹੋ ਕੇ ਭੋਈ = ਮਿਲਦਾ ਹੈ।

**ਆਪੇ ਆਪਿ ਵਰਤਦਾ; ਸੰਗਤਿ ਗੁਣ ਗੋਈ ॥੬॥**

ਪਰਮਾਤਮਾ ਚੇਤਨ ਸੱਤਾ ਰੂਪ ਹੋ ਕੇ ਆਪੇ ਆਪ ਸਾਰਿਆਂ ਜੀਵਾਂ ਵਿਚ ਵਰਤਦਾ = ਵਰਤ ਰਿਹਾ ਹੈ, ਪਰ ਜਿਹੋ ਜਿਹੀ ਜੀਵ ਨੂੰ ਸੰਗਤ ਮਿਲਦੀ ਹੈ, ਮੰਦੀ ਸੰਗਤ ਨਾਲ ਮੰਦਾ, ਚੰਗੀ ਸੰਗਤ ਨਾਲ ਚੰਗਾ, ਇਹ ਗੁਣ ਤੇ ਔਗੁਣਾਂ ਨਾਲ ਗੋਈ = ਮਿਲ ਜਾਂਦਾ ਹੈ ॥੬॥

## ਪਉੜੀ ੭ (ਜਲ ਦਾ ਦ੍ਰਿਸ਼ਟਾਂਤ)

# ਪਾਣੀ ਕਾਲੇ ਰੰਗ ਵਿਚ; ਜਿਉ ਕਾਲਾ ਦਿਸੈ।

(ਦਿੱਸੈ' ਬੋਲੋ)

ਜਿਉ = ਜਿਸ ਤਰ੍ਹਾਂ ਪਾਨੀ ਕਾਲੇ ਰੰਗ ਵਿਚ ਕਾਲਾ ਦਿਸੈ = ਪ੍ਰਤੀਤ ਹੁੰਦਾ ਹੈ।

# ਰਤਾ ਰਤੇ ਰੰਗ ਵਿਚਿ; ਮਿਲਿ ਮੇਲਿ ਸਲਿਸੈ।

('ਰੱਤਾ', 'ਰੱਤੇ' ਤੇ 'ਸਲਿੱਸੈ' ਅੱਧਕ ਸਹਿਤ ਬੋਲੋ)

ਪਾਨੀ ਰਤਾ = ਲਾਲ ਰੰਗ ਵਿਚ ਰਤੇ = ਰੱਤਿਆ ਹੋਇਆ, ਭਾਵ ਰੰਗਿਆ ਹੋਇਆ ਲਾਲ ਰੰਗ ਦੇ ਮੇਲ ਵਿਚ ਪਾਨੀ ਮਿਲ ਕਰਕੇ ਉਸ ਦੇ ਸਲਿਸੈ = ਸਦਰਸ਼ ਭਾਵ ਉਸ ਦੇ ਸਮਾਨ ਲਾਲ ਹੋ ਜਾਂਦਾ ਹੈ।

# ਪੀਲੈ ਪੀਲਾ ਹੋਇ ਮਿਲੈ; ਹਿਤੁ ਜੇਹੀ ਵਿਸੈ।

('ਵਿੱਸੈ' ਬੋਲੋ)

ਪਾਨੀ ਪੀਲੇ ਰੰਗ ਵਿਚ ਮਿਲੈ = ਮਿਲ ਕੇ ਪੀਲਾ ਹੋਇ = ਹੋ ਜਾਂਦਾ ਹੈ, ਜੇਹੀ = ਜਿਸ ਤਰ੍ਹਾਂ ਦਾ ਕੋਈ ਜਿਸ ਨਾਲ ਹਿਤੁ = ਲਗਾਅ ਕਰਦਾ ਹੈ, ਉਹ ਵਿਸੈ = ਵੈਸਾ ਹੀ ਹੋ ਜਾਂਦਾ ਹੈ।

# ਸਾਵਾ[1] ਸਾਵੇ ਰੰਗ ਮਿਲਿ; ਸਭਿ ਰੰਗ ਸਰਿਸੈ।

(‘ਸਰਿੱਸੈ’ ਅੱਧਕ ਸਹਿਤ ਬੋਲੋ)

ਪਾਣੀ ਸਾਵੇ = ਹਰੇ ਰੰਗ ਵਿਚ ਮਿਲ ਕੇ ਸਾਵਾ = ਹਰਾ ਹੋ ਜਾਂਦਾ ਹੈ, ਸਭਿ = ਸਾਰੇ ਰੰਗਾਂ ਨਾਲ ਮਿਲ ਕੇ ਉਨ੍ਹਾਂ ਸਰਿਸੈ = ਸਮਾਨ ਹੋ ਜਾਂਦਾ ਹੈ।

# ਤਤਾ ਠੰਢਾ ਹੋਇਕੈ; ਹਿਤ ਜਿਸੈ ਤਿਸੈ।

(‘ਜਿੱਸੈ’, ‘ਤਿੱਸੈ’ ਬੋਲੋ)

ਅੱਗ ਨਾਲ ਮਿਲ ਕੇ ਪਾਣੀ ਤਤਾ = ਗਰਮ ਹੋ ਜਾਂਦਾ ਹੈ, ਠੰਢਾ = ਠੰਢੇ ਵਾਤਾਵਰਣ ਨਾਲ ਮਿਲ ਕੇ ਠੰਢਾ ਹੋਇਕੈ = ਹੋ ਜਾਂਦਾ ਹੈ, ਜਿਸੈ = ਜਿਸ ਤਰ੍ਹਾਂ ਦਾ ਹਿਤ = ਸਾਥੀ ਹੋਵੇ, ਤਿਸੈ = ਤਿਸ ਤਰ੍ਹਾਂ ਦਾ ਹੋ ਜਾਂਦਾ ਹੈ।

# ਆਪੇ ਆਪਿ ਵਰਤਦਾ; ਗੁਰਮੁਖਿ ਸੁਖ ਜਿਸੈ ॥੭॥

(‘ਜਿੱਸੈ’ ਬੋਲੋ)

ਪਰਮਾਤਮਾ ਆਪੇ ਆਪ ਹੀ ਸਭ ਘਟਾਂ ਵਿਚ ਵਰਤਦਾ = ਪਸਰ ਰਿਹਾ ਹੈ, ਜਿਸੈ = ਜਿਹੜੇ ਗੁਰਮੁਖਾਂ ਨੂੰ ਸਮਝ ਆ ਗਈ ਹੈ, ਉਨ੍ਹਾਂ ਨੇ ਸੁਖ ਪਾਇਆ ਹੈ, ਉਹ ਸਾਰੇ ਰੰਗਾਂ ਵਿਚ ਪਰਮਾਤਮਾ ਨੂੰ ਦੇਖਦੇ ਹਨ ॥੭॥

## ਦੂਸਰਾ ਅਰਥ

**ਪਾਣੀ ਕਾਲੇ ਰੰਗ ਵਿਚ; ਜਿਉ ਕਾਲਾ ਦਿਸੈ।**

ਜਿਉ = ਜਿਸ ਪ੍ਰਕਾਰ ਪਾਣੀ ਦੀ ਨਿਆਈਂ ਜੋ ਜੀਵ ਤਮੋ ਗੁਣ ਰੂਪ ਕਾਲੇ ਰੰਗ ਵਿਚ ਮਿਲ ਕੇ ਤਾਮਸੀ ਸੁਭਾਅ ਨੂੰ ਪ੍ਰਗਟ ਕਰ ਕੇ ਘੋਰ ਤਮੋ ਗੁਣ ਭੁੱਖੇ ਰਹਿਣਾ, ਪਿਆਸੇ ਰਹਿਣਾ, ਕ੍ਰੋਧੀ ਸੁਭਾਅ ਵਾਲਾ ਹੋਣਾ, ਜ਼ਿਆਦਾ ਖਾਣਾ, ਜ਼ਿਆਦਾ ਸੌਣਾ, ਇਹੋ ਜਿਹੇ ਸੁਭਾਅ ਵਾਲਾ ਤਮੋ ਗੁਣ ਰੂਪ ਕਾਲਾ ਦਿਸੈ = ਪ੍ਰਤੀਤ ਹੁੰਦਾ ਹੈ।

**ਰਤਾ ਰਤੇ ਰੰਗ ਵਿਚਿ; ਮਿਲਿ ਮੇਲਿ ਸਲਿਸੈ।**

ਪਾਣੀ ਦੀ ਨਿਆਈਂ ਜਿਹੜੇ ਜੀਵ ਰਜੋ ਗੁਣ ਰੂਪ ਰਤਾ = ਲਾਲ ਰੰਗ ਦੇ ਹਨ, ਉਹ ਰਤੇ = ਲਾਲ ਸੂਹੇ ਰੰਗ ਦੀ ਨਿਆਈਂ ਲੋਭੀਆਂ ਨਾਲ ਮਿਲ ਕੇ ਉਸੇ ਸਲਿਸੈ = ਸਮਾਨ ਲੋਭੀ ਹੋ ਜਾਂਦੇ ਹਨ।

**ਪੀਲੈ ਪੀਲਾ ਹੋਇ ਮਿਲੈ; ਹਿਤੁ ਜੇਹੀ ਵਿਸੈ।**

ਜੀਵ ਰੂਪ ਪਾਣੀ ਪੀਲੇ ਰੰਗ ਦੀ ਨਿਆਈਂ ਵੈਰਾਗੀਆਂ ਨਾਲ ਮਿਲੈ = ਮਿਲ ਕੇ ਵੈਰਾਗੀ ਰੂਪ ਹੋਇ = ਹੋ ਜਾਂਦਾ ਹੈ, ਜੇਹੀ = ਜਿਹੋ ਜਿਹਾ ਹਿਤੁ = ਕਾਰਨ ਹੁੰਦਾ ਹੈ, ਵਿਸੈ = ਤੈਸਾ ਹੀ ਹੋ ਜਾਂਦਾ ਹੈ।

**ਸਾਵਾ ਸਾਵੇ ਰੰਗ ਮਿਲਿ; ਸਭਿ ਰੰਗ ਸਰਿਸੈ।**

ਜੀਵ ਰੂਪ ਪਾਣੀ ਪ੍ਰੇਮਾ-ਭਗਤੀ ਰੂਪ ਸਾਵਾ = ਹਰੇ ਰੰਗ ਵਾਲਿਆਂ ਵਿਚ ਮਿਲ ਕੇ, ਭਾਵ ਉਨ੍ਹਾਂ ਦੀ ਸੰਗਤ ਕਰਕੇ ਪ੍ਰੇਮਾ-ਭਗਤੀ ਰੂਪ **ਵਾ:** ਸ਼ੁਭ ਗੁਣਾਂ ਦੀ ਸਾਵੇ = ਹਰਿਆਵਲਤਾ ਵਾਲਾ ਹੋ ਜਾਂਦਾ ਹੈ, ਫਿਰ ਉਹ ਸਭ ਪ੍ਰਕਾਰ ਕਰਕੇ ਪ੍ਰੇਮਾ-ਭਗਤੀ ਰੂਪ ਰੰਗ ਵਾਲਿਆਂ ਦੇ ਸਰਿਸੈ = ਸਦਰਸ਼ ਹੋ ਜਾਂਦਾ ਹੈ। ਜੈਸਾ ਕਿ :

**ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥** *(ਕਾਨੜਾ ਮ: ੪, ਅੰਗ ੧੨੯੪)*

**ਤਤਾ ਠੰਢਾ ਹੋਇਕੈ; ਹਿਤ ਜਿਸੈ ਤਿਸੈ।**

ਤਤਾ = ਗਰਮ ਸੁਭਾਅ ਵਾਲਿਆਂ ਦੀ ਸੰਗਤ ਕਰਕੇ ਜੀਵ ਗਰਮ ਸੁਭਾਅ ਵਾਲਾ ਬਣ ਜਾਂਦਾ ਹੈ,

---

੧. ਕਾਲਾ ਅਤੇ ਪੀਲਾ ਦੋਵੇਂ ਰੰਗ ਮਿਲ ਕੇ ਸਾਵਾ = ਹਰਾ ਰੰਗ ਬਣਦਾ ਹੈ।

ਭਾਵ ਕ੍ਰੋਧੀ ਹੋ ਜਾਂਦਾ ਹੈ। ਠੰਢਾ = ਨਰਮ ਪੁਰਸ਼ਾਂ ਦੀ ਸੰਗਤ ਕਰਕੇ ਨਰਮ ਸੁਭਾਅ ਵਾਲਾ ਹੋ ਜਾਂਦਾ ਹੈ, ਭਾਵ ਸ਼ਾਂਤ ਹੋ ਜਾਂਦਾ ਹੈ, ਜਿਸੈ = ਜੈਸਾ ਹਿਤ = ਕਾਰਨ ਹੁੰਦਾ ਹੈ, ਤਿਸੈ = ਤੈਸਾ ਹੀ ਉਸ ਦਾ ਸੁਭਾਅ ਬਣ ਜਾਂਦਾ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਸੁਖ ਜਿਸੈ ॥੭॥**

ਜਿਸੈ = ਜਿਸ ਜਗਿਆਸੂ ਨੇ ਗੁਰਮੁਖਿ (ਗੁਰ + ਮੁਖਿ) ਗੁਰ = ਗੁਰੂ ਦੇ ਮੁੱਖ ਤੋਂ ਬ੍ਰਹਮ ਗਿਆਨ ਦਾ ਉਪਦੇਸ਼ ਲੈ ਕੇ ਬ੍ਰਹਮਾਕਾਰ ਦ੍ਰਿਸ਼ਟੀ ਲੈ ਕੇ ਵੈਰਾਗ, ਬਿਬੇਕ ਦੇ ਨੇਤਰਾਂ ਨਾਲ ਪਰਮਾਤਮਾ ਨੂੰ ਆਪੇ ਆਪ ਵਰਤਦਾ ਨਿਸਚੇ ਕੀਤਾ ਹੈ, ਉਨ੍ਹਾਂ ਨੂੰ ਆਤਮਿਕ ਸੁਖ = ਅਨੰਦ ਪ੍ਰਾਪਤ ਹੋਇਆ ਹੈ ॥੭॥

### ਪਉੜੀ ੮ (ਸਿਧਾਂਤ ਉਹੀ, ਦ੍ਰਿਸ਼ਟਾਂਤ ਦੀਵੇ ਦਾ)

## ਦੀਵਾ ਬਲੈ ਬੈਸੰਤਰਹੁ; ਚਾਨਣ ਆਨ੍ਹੇਰੇ।

ਜਿਵੇਂ ਦੀਵਾ ਬੈਸੰਤਰਹੁ = ਅੱਗ ਤੋਂ ਬਲੈ = ਬਲਦਾ ਹੈ ਤੇ ਆਨ੍ਹੇਰੇ = ਹਨੇਰੇ ਵਿਚ ਚਾਨਣ = ਪ੍ਰਕਾਸ਼ ਕਰਦਾ ਹੈ।

## ਦੀਪਕ ਵਿਚਹੁ ਮਸੁ ਹੋਇ; ਕੰਮ ਆਇ ਲਿਖੇਰੇ।

ਦੀਪਕ = ਦੀਵੇ ਵਿਚਹੁ = ਵਿੱਚੋਂ ਮਸੁ = ਸਿਆਹੀ ਪੈਦਾ ਹੋਇ = ਹੁੰਦੀ ਹੈ ਤੇ ਇਹੀ ਸਿਆਹੀ ਲਿਖੇਰੇ = ਲਿਖਾਰੀਆਂ ਦੇ ਕੰਮ ਆਇ = ਆਉਂਦੀ ਹੈ।

## ਕਜਲੁ ਹੋਵੈ ਕਾਮਣੀ; ਸੰਗਿ ਭਲੇ ਭਲੇਰੇ।

(‘ਭਲੇ’, ‘ਭਲੇਰੇ’ ਪੋਲਾ ਬੋਲੋ)

ਉਸੇ ਸਿਆਹੀ ਤੋਂ ਕਾਮਣੀ = ਇਸਤਰੀ ਕਜਲੁ = ਸੁਰਮਾ ਬਣਾਉਂਦੀ ਹੈ, ਕਾਮਣੀਆਂ ਦੇ ਨੇਤਰਾਂ ਨਾਲ ਮਿਲ ਕੇ ਸਿਆਹੀ ਕੱਜਲ ਕਹਾਉਂਦੀ ਹੈ, ਜੇਕਰ ਸਿਆਹੀ ਭਲੇਰੇ = ਚੰਗੇ ਲੋਕਾਂ ਦੀ ਸੰਗਿ = ਸੰਗਤ ਵਿਚ ਆ ਜਾਵੇ ਤਾਂ ਭਲੇ = ਚੰਗੀ ਹੋਵੈ = ਹੋ ਜਾਂਦੀ ਹੈ, ਭਾਵ ਭਲਿਆਂ ਦੀ ਸੰਗਤ ਕਰਕੇ ਭਲਾ ਹੀ ਹੋਈਦਾ ਹੈ।

## ਮਸਵਾਣੀ ਹਰਿ ਜਸੁ ਲਿਖੈ; ਦਫਤਰ ਅਗਲੇਰੇ।

ਉਸੇ ਸਿਆਹੀ ਦੀ ਮਸਵਾਣੀ = ਦਵਾਤ ਤੋਂ ਹਰਿ = ਪਰਮਾਤਮਾ ਦੀ ਜਸੁ = ਵਡਿਆਈ ਲਿਖੈ = ਲਿਖੀਦੀ ਹੈ ਤੇ ਇਸੇ ਸਿਆਹੀ ਦੇ ਨਾਲ ਦਫ਼ਤਰਾਂ ਵਿਚ ਅਗਲੇਰੇ = ਬਹੁਤੇ ਤਰ੍ਹਾਂ ਦੇ ਮੁਨਸ਼ੀ ਪਾਤਸ਼ਾਹ ਦੇ ਹੁਕਮ ਵਿਚ ਲੇਖੇ ਲਿਖਦੇ ਹਨ।

## ਆਪੇ ਆਪਿ ਵਰਤਦਾ; ਗੁਰਮੁਖਿ ਚਉਫੇਰੇ ॥੮॥

ਜਿਵੇਂ ਦੀਵੇ ਦੀ ਸਿਆਹੀ ਅਨੇਕਾਂ ਰੂਪ ਵਿਚ ਵਰਤੀ ਹੈ, ਇਸੇ ਤਰ੍ਹਾਂ ਪਰਮਾਤਮਾ ਆਪਣੇ ਆਪ ਅਨੇਕਾਂ ਰੂਪਾਂ ਵਿਚ ਹਰ ਪਾਸੇ ਵਰਤਦਾ = ਵਰਤ ਰਿਹਾ ਹੈ, ਗੁਰਮੁਖ ਜਨ ਗੁਰੂ ਦੁਆਰਾ ਚਉਫੇਰੇ = ਚਾਰੇ ਪਾਸੇ ਉਸ ਪਰਮਾਤਮਾ ਨੂੰ ਵੇਖਦੇ ਹਨ ॥੮॥

### ਦੂਸਰਾ ਅਰਥ

**ਦੀਵਾ ਬਲੈ ਬੈਸੰਤਰਹੁ; ਚਾਨਣ ਆਨ੍ਹੇਰੇ।**

ਗਿਆਨ ਰੂਪੀ ਦੀਵਾ ਗੁਰੂ ਸਾਹਿਬ ਦੀ ਬ੍ਰਹਮ ਰੂਪੀ ਵਿੱਦਿਆ ਤੇ ਬੈਸੰਤਰਹੁ = ਅਗਨੀ ਰੂਪੀ ਅਭਿਆਸ

ਤੋਂ ਬਣਦਾ ਹੈ, ਅਗਿਆਨ ਰੂਪੀ ਆਨ੍ਹੇਰੇ = ਹਨੇਰੇ ਦੀ ਨਵਿਰਤੀ ਕਰਕੇ ਚਾਰ ਚੁਫੇਰੇ ਬ੍ਰਹਮ ਗਿਆਨ ਦੁਆਰਾ ਪਰਮਾਤਮਾ ਨੂੰ ਦੇਖਣ ਰੂਪ ਚਾਨਣ = ਪ੍ਰਕਾਸ਼ ਵਾਲਾ ਹੋ ਜਾਂਦਾ ਹੈ।

**ਦੀਪਕ ਵਿਚਹੁ ਮਸੁ ਹੋਇ; ਕੰਮ ਆਇ ਲਿਖੇਰੇ।**

ਗਿਆਨ ਰੂਪੀ ਦੀਪਕ = ਦੀਵੇ ਵਿਚਹੁ = ਵਿੱਚੋਂ ਜੋ ਸ਼ਰਧਾ ਰੂਪੀ ਮਸੁ = ਸਿਆਹੀ ਪੈਦਾ ਹੋਇ = ਹੁੰਦੀ ਹੈ, ਉਹ ਸਿਆਹੀ ਜਗਿਆਸੂ ਰੂਪ ਲਿਖੇਰੇ = ਲਿਖਾਰੀ ਦੇ ਪਰਮਾਤਮਾ ਦੇ ਉਪਦੇਸ਼ ਨੂੰ ਹਿਰਦੇ ਰੂਪੀ ਕਾਗ਼ਜ਼ 'ਤੇ ਲਿਖਣ ਰੂਪ ਕੰਮ ਆਇ = ਆਉਂਦੀ ਹੈ। ਗੁਰਬਾਣੀ ਵਿਚ ਇਸ ਤਰ੍ਹਾਂ ਕਥਨ ਕੀਤਾ ਹੈ। ਜੈਸਾ ਕਿ :

**ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥** *(ਸਿਰੀਰਾਗੁ ਮ: ੧, ਅੰਗ ੧੬)*

**ਕਜਲੁ ਹੋਵੈ ਕਾਮਣੀ; ਸੰਗਿ ਭਲੇ ਭਲੇਰੇ।**

ਜਗਿਆਸੂ ਕਾਮਣੀਆਂ ਦੀ ਨਿਆਈਂ ਹਨ, ਉਨ੍ਹਾਂ ਨੂੰ ਗਿਆਨ ਰੂਪ ਕਜਲੁ = ਸੁਰਮਾ ਪ੍ਰਾਪਤ ਹੋ ਜਾਂਦਾ ਹੈ, ਇਉਂ ਭਲੇ = ਚੰਗੇ ਗਿਆਨ ਰੂਪੀ ਸੁਰਮੇ ਦੀ ਸੰਗਿ = ਸੰਗਤ ਕਰਕੇ ਭਲੇਰੇ = ਚੰਗੇ ਗਿਆਨਵਾਨ ਹੋਈਦਾ ਹੈ।

**ਮਸਵਾਣੀ ਹਰਿ ਜਸੁ ਲਿਖੈ; ਦਫਤਰ ਅਗਲੇਰੇ।**

ਇਸੇ ਤਰ੍ਹਾਂ ਜਗਿਆਸੂ ਕੋਲ ਸ਼ਰਧਾ ਰੂਪੀ ਸਿਆਹੀ ਹੈ ਤੇ ਅੰਤਸ਼ਕਰਨ ਰੂਪੀ ਮਸਵਾਣੀ = ਦਵਾਤ ਹੈ, ਹਰਿ = ਹਰੀ ਪਰਮੇਸ਼ਰ ਦੇ ਜੱਸ ਨੂੰ ਹਿਰਦੇ ਰੂਪ ਕਾਗ਼ਜ਼ ਉੱਤੇ ਲਿਖੈ = ਲਿਖ ਲਈਦਾ ਹੈ ਤੇ ਪ੍ਰੇਮ ਰੂਪੀ ਕਲਮ ਦੇ ਨਾਲ ਲਿਖ ਲਈਦਾ ਹੈ ਅਤੇ ਜਿਹੜੇ ਦੁਨਿਆਵੀ ਵਿਵਹਾਰੀ ਲੋਕ ਹਨ, ਉਨ੍ਹਾਂ ਦੀ ਸ਼ਰਧਾ ਵਿਵਹਾਰ ਵਿਚ ਹੈ, ਉਹ ਸ਼ਰਧਾ ਰੂਪ ਸਿਆਹੀ ਨਾਲ ਹਰ ਜੱਸ ਲਿਖਣ ਦੇ ਥਾਂ ਅਗਲੇਰੇ = ਬਹੁਤ ਹੀ ਦਫ਼ਤਰਾਂ ਦੇ ਮੁਨਸ਼ੀਆਂ ਦੀ ਨਿਆਈਂ ਮਾਇਆ ਪ੍ਰਾਪਤੀ ਦੇ ਹਿਸਾਬ-ਕਿਤਾਬ ਹਿਰਦੇ ਰੂਪੀ ਕਾਗ਼ਜ਼ ਉੱਤੇ ਲਿਖਦੇ ਰਹਿੰਦੇ ਹਨ।

**ਆਪੇ ਆਪਿ ਵਰਤਦਾ; ਗੁਰਮੁਖਿ ਚਉਫੇਰੇ॥੮॥**

ਪਰਮਾਤਮਾ ਆਪੇ ਆਪ ਹੀ ਗੁਰਮੁਖਾਂ ਅਤੇ ਮਨਮੁਖਾਂ, ਨਾਸਤਕ ਤੇ ਆਸਤਕਾਂ ਆਦਿ ਵਿਚ ਚੇਤਨ ਰੂਪ ਹੋ ਕਰਕੇ ਵਰਤ ਰਿਹਾ ਹੈ, ਫ਼ਰਕ ਸਿਰਫ਼ ਇਤਨਾ ਹੀ ਹੈ ਕਿ ਗੁਰਮੁਖ ਉਸ ਨੂੰ ਚਉਫੇਰੇ = ਚਹੁੰ ਪਾਸੀਂ, ਭਾਵ ਪੂਰਬ, ਪੱਛਮ, ਉੱਤਰ, ਦੱਖਣ, ਭਾਵ ਕਣ-ਕਣ ਵਿਚ ਉਸ ਨੂੰ ਦੇਖਦੇ ਹਨ, ਜਦੋਂ ਕਿ ਮਨਮੁਖਾਂ ਨੂੰ ਇਸ ਗੱਲ ਦੀ ਸੋਝੀ ਨਹੀਂ॥੮॥ ਜੈਸਾ ਕਿ :

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥**

*(ਸੋਰਠਿ ਮ: ੪, ਅੰਗ ੬੦੭)*

## ਪਉੜੀ ੯ (ਬ੍ਰਿਛ ਪ੍ਰਮਾਣ ਦੁਆਰਾ ਏਕਤਾ ਵਰਣਨ)

## ਬਿਰਖੁ ਹੋਵੈ ਬੀਉ ਬੀਜੀਐ; ਕਰਦਾ ਪਾਸਾਰਾ।

ਜਿਵੇਂ ਇਕ ਬੀਉ = ਬੀਜ ਬੀਜੀਐ = ਬੀਜਣ ਨਾਲ ਬਿਰਖ = ਬ੍ਰਿਛ ਪੈਦਾ ਹੋ ਜਾਂਦਾ ਹੈ, ਉਹ ਵੱਡਾ ਹੋ ਕੇ ਪਾਸਾਰਾ = ਫੈਲਾਉ ਕਰਦਾ ਹੈ।

## ਜੜ ਅੰਦਰਿ ਪੇਡ ਬਾਹਰਾ; ਬਹੁ ਡਾਲ ਬਿਸਥਾਰਾ।

ਜੜ੍ਹ ਜ਼ਮੀਨ ਦੇ ਅੰਦਰਿ = ਵਿਚ ਜਿਸ ਨੂੰ ਮੁੱਢ ਕਿਹਾ ਜਾਂਦਾ ਹੈ ਤੇ ਪੇਡ = ਪੌਦਾ ਬਾਹਰ ਹੁੰਦਾ ਹੈ,

ਜੋ ਜੜ੍ਹ ਤੋਂ ਉੱਪਰ ਨੂੰ ਬੀਜ ਪੁੰਗਰਦਾ ਹੈ, ਉਸ ਨੂੰ ਪੇਡ ਕਿਹਾ ਜਾਂਦਾ ਹੈ। ਅਤੇ ਡਾਲ = ਟਾਹਣਿਆਂ ਦਾ ਬਹੁ = ਬਹੁਤ ਬਿਸਥਾਰਾ = ਫੈਲਾਉ ਹੁੰਦਾ ਹੈ। ਜੈਸਾ ਕਿ :

**ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥** *(ਮਲਾਰ ਵਾਰ ਮ: ੧, ਅੰਗ ੧੨੮੮)*

# ਪਤ ਫੁਲ ਫਲ ਫਲੀ ਦਾ; ਰਸ ਰੰਗ ਸਵਾਰਾ।

('ਪੱਤ' ਅੱਧਕ ਸਹਿਤ ਬੋਲੋ)

ਫਿਰ ਬ੍ਰਿਛ ਪਤ = ਪੱਤਿਆਂ, ਫੁੱਲ ਤੇ ਫਲ ਸਹਿਤ ਫਲੀ ਦਾ = ਪ੍ਰਫੁੱਲਤ ਹੁੰਦਾ ਹੈ, ਫਿਰ ਰਸ ਰੰਗ ਦੇ ਨਾਲ ਸਵਾਰਾ = ਸਵਾਰਿਆ ਜਾਂਦਾ ਹੈ।

# ਵਾਸੁ ਨਿਵਾਸੁ ਉਲਾਸੁ ਕਰਿ; ਹੋਇ ਵਡ ਪਰਵਾਰਾ।

ਫਿਰ ਬ੍ਰਿਛ ਫੁੱਲ ਤੇ ਫਲਾਂ ਵਿਚ ਵਾਸੁ = ਮਹਿਕ ਦਾ ਨਿਵਾਸੁ = ਵਾਸਾ ਕਰ ਕੇ ਲੋਕਾਂ ਵਿਚ ਉਲਾਸੁ = ਉਤਸ਼ਾਹ ਪੈਦਾ ਕਰਿ = ਕਰਦਾ ਹੈ ਤੇ ਬ੍ਰਿਛ ਵਡ = ਵੱਡੇ ਪਰਵਾਰਾ = ਪਰਿਵਾਰ ਵਾਲਾ ਹੋਇ = ਹੋ ਜਾਂਦਾ ਹੈ, ਭਾਵ ਉਸ ਤੋਂ ਹੋਰ ਬ੍ਰਿਛ ਵੀ ਪੈਦਾ ਹੋ ਜਾਂਦੇ ਹਨ **ਵਾ:** ਟਾਹਣੀਆਂ ਰੂਪ ਆਦਿ ਪਰਿਵਾਰ ਵਾਲਾ ਹੋ ਜਾਂਦਾ ਹੈ।

# ਫਲ ਵਿਚਿ ਬੀਉ ਸੰਜੀਉ ਹੋਇ; ਫਲ ਫਲੋ ਹਜਾਰਾ।

(ਪਾਠਾਂਤ੍ਰ 'ਹੋਏ ਫਲੇ ਹਜਾਰਾ')

ਫਲ ਵਿਚ ਬੀਉ = ਬੀਜ ਪੈਦਾ ਹੋਇ = ਹੋ ਕੇ ਸੰਜੀਉ = ਮਿਲਿਆ ਰਹਿੰਦਾ ਹੈ, ਫਿਰ ਇਕ ਫਲ ਤੋਂ ਹਜ਼ਾਰਾਂ ਫਲੋ = ਫਲ ਹੋ ਜਾਂਦੇ ਹਨ।

# ਆਪੇ ਆਪਿ ਵਰਤਦਾ; ਗੁਰਮੁਖਿ ਨਿਸਤਾਰਾ॥੯॥

ਤਿਵੇਂ ਬ੍ਰਿਛ ਦੀ ਨਿਆਈਂ ਇਕ ਪਰਮਾਤਮਾ ਹੀ ਹਰ ਪਾਸੇ ਆਪਣੇ ਆਪ ਵਰਤਦਾ = ਵਰਤ ਰਿਹਾ ਹੈ, ਜਿਸ ਨੂੰ ਜਾਣ ਕੇ ਗੁਰਮੁਖਾਂ ਦਾ ਨਿਸਤਾਰਾ = ਉੱਧਾਰ ਹੋ ਜਾਂਦਾ ਹੈ॥੯॥

## ਦੂਸਰਾ ਅਰਥ

**ਬਿਰਖੁ ਹੋਵੈ ਬੀਉ ਬੀਜੀਐ; ਕਰਦਾ ਪਾਸਾਰਾ।**

ਬ੍ਰਹਮ ਰੂਪ ਧਰਤੀ ਵਿਚ ਈਸ਼ਵਰ ਬੀਉ = ਬੀਜ ਰੂਪ ਹੋਵੈ = ਹੋ ਕੇ ਬਿਰਖੁ = ਬ੍ਰਿਛ ਦੀ ਨਿਆਈਂ ਮੂਲ ਰੂਪ ਵਿਰਾਟ ਹੋ ਜਾਂਦਾ ਹੈ ਤੇ ਖੰਡਾਂ ਬ੍ਰਹਿਮੰਡਾਂ ਦਾ ਪਾਸਾਰਾ = ਵਿਸਥਾਰ ਕਰਦਾ ਹੈ।

**ਜੜ ਅੰਦਰਿ ਪੇਡ ਬਾਹਰਾ; ਬਹੁ ਡਾਲ ਬਿਸਥਾਰਾ।**

ਜੜ੍ਹ ਰੂਪੀ ਪਰਮਾਤਮਾ ਦੀ ਸੱਤਾ ਸਾਰਿਆਂ ਦੇ ਅੰਦਰਿ = ਵਿਚ ਹੈ ਤੇ ਬਾਹਰ, ਭਾਵ ਸੰਸਾਰ ਵਿਚ ਪੇਡ = ਬ੍ਰਿਛ ਦੀ ਨਿਆਈਂ ਪ੍ਰਤੀਤ ਹੋ ਰਿਹਾ ਹੈ ਤੇ ਅਧਿਸ਼ਠਾਨ ਰੂਪ ਬਹੁ = ਬਹੁਤ ਚੰਗੇ ਗੁਣਾਂ ਦੀਆਂ ਡਾਲ = ਟਹਿਣੀਆਂ, ਭਾਵ ਕਰਣਾ, ਮੈਤਰੀ, ਮੁੱਦਤਾ, ਉਪੇਖਿਆ ਦਾ ਬਿਸਥਾਰਾ = ਫੈਲਾਉ ਕੀਤਾ ਹੋਇਆ ਹੈ। ਜੈਸਾ ਕਿ :

**ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥** *(ਮਾਝ ਮ: ੫, ਅੰਗ ੧੦੨)*

**ਪਤ ਫੁਲ ਫਲ ਫਲੀ ਦਾ; ਰਸ ਰੰਗ ਸਵਾਰਾ।**

ਪਤ = ਪੱਤੇ ਕਰਮ ਰੂਪ ਹਨ, ਫੁੱਲ ਉਪਾਸਨਾ ਰੂਪ ਹਨ ਅਤੇ ਫਲ ਗਿਆਨ ਰੂਪ ਫਲੀ ਦਾ = ਫਲਦਾ ਹੈ ਤੇ ਉਹ ਰੰਗ = ਆਤਮਕ ਅਨੰਦ ਦੀ ਰਸ = ਮਿਠਾਸ ਨਾਲ ਸਵਾਰਾ = ਸਵਾਰਿਆ ਹੈ।

**ਵਾਸੁ ਨਿਵਾਸੁ ਉਲਾਸੁ ਕਰਿ; ਹੋਇ ਵਡ ਪਰਵਾਰਾ।**

ਜਿਨ੍ਹਾਂ ਅੰਦਰ ਭਗਤੀ ਦੀ ਵਾਸੁ = ਵਾਸਨਾ ਦਾ ਉਲਾਸੁ = ਉਤਸ਼ਾਹ ਨਿਵਾਸੁ = ਵਾਸਾ ਕਰਿ = ਕਰ ਜਾਂਦਾ ਹੈ, ਉਹ ਵੱਡੇ ਪਰਿਵਾਰ ਵਿਰਾਟ ਦਾ ਰੂਪ ਹੋਇ = ਹੋ ਜਾਂਦਾ ਹੈ, ਭਾਵ ਸਾਰਿਆਂ ਵਿਚ ਆਪਣੀ ਆਤਮਾ ਵੇਖਦੇ ਹਨ, ਆਪਣੀ ਆਤਮਾ ਵਿਚ ਸਾਰਿਆਂ ਨੂੰ ਦੇਖਦੇ ਹਨ। ਇਉਂ ਵੱਡੇ ਪਰਿਵਾਰ ਵਾਲੇ ਹੋ ਜਾਂਦੇ ਹਨ।

**ਫਲ ਵਿਚਿ ਬੀਉ ਸੰਜੀਉ ਹੋਇ; ਫਲ ਫਲੋਂ ਹਜਾਰਾ।**

ਜਿਵੇਂ ਫਲ ਵਿਚ ਬੀਉ = ਬੀਜ ਸੰਜੀਉ = ਮਿਲਿਆ ਹੋਇ = ਹੁੰਦਾ ਹੈ, ਉਸ ਤਰ੍ਹਾਂ ਫਲ ਵਾਂਗ ਬ੍ਰਹਮਵੇਤਿਆਂ ਦੇ ਅੰਦਰ ਬੀਜ ਦੀ ਨਿਆਈਂ ਪਰਮਾਤਮਾ ਮਿਲਿਆ ਹੁੰਦਾ ਹੈ, ਜਿਵੇਂ ਇਕ ਫਲ ਤੋਂ ਹਜ਼ਾਰਾਂ ਫਲ ਬਣ ਜਾਂਦੇ ਹਨ, ਉਸੇ ਤਰ੍ਹਾਂ ਇਕ ਬ੍ਰਹਮਵੇਤੇ ਤੋਂ ਹਜ਼ਾਰਾਂ ਬ੍ਰਹਮਗਿਆਨੀ ਬਣ ਜਾਂਦੇ ਹਨ।

**ਆਪੇ ਆਪਿ ਵਰਤਦਾ; ਗੁਰਮੁਖਿ ਨਿਸਤਾਰਾ॥੯॥**

ਆਪੇ ਆਪ ਪਰਮਾਤਮਾ ਬੀਜ ਰੂਪ ਹੋ ਕੇ ਹਰ ਜੀਵ ਵਿਚ ਸੱਤਾ ਰੂਪ ਹੋ ਕੇ ਵਰਤਦਾ = ਵਰਤ ਰਿਹਾ ਹੈ, ਗੁਰਮੁਖ ਜਨ ਇਸ ਦੀ ਪ੍ਰਤੀਤੀ ਕਰ ਕੇ ਆਪਣਾ ਨਿਸਤਾਰਾ = ਪਾਰ ਉਤਾਰਾ ਕਰ ਲੈਂਦੇ ਹਨ, ਇਸ ਪ੍ਰਤੀਤੀ ਦੀ ਸਮਝ ਗੁਰੂ ਦੇ ਦਰ ਤੋਂ ਪ੍ਰਾਪਤ ਹੁੰਦੀ ਹੈ॥੯॥

## ਪਉੜੀ ੧੦ (ਕਪਾਹ ਦੇ ਸੂਤ ਦਾ ਦ੍ਰਿਸ਼ਟਾਂਤ)

## ਹੋਵੈ ਸੂਤ ਕਪਾਹ ਦਾ; ਕਰਿ ਤਾਣਾ ਵਾਣਾ।

ਜਿਵੇਂ ਕਪਾਹ ਦਾ ਸੂਤ = ਧਾਗਾ ਹੋਵੈ = ਹੁੰਦਾ ਹੈ, ਫਿਰ ਉਸੇ ਧਾਗੇ ਤੋਂ ਤਾਣਾ = ਜੋ ਲੰਮੀਆਂ ਤੰਦਾਂ ਤਾਣੀਆਂ ਜਾਂਦੀਆਂ ਹਨ, ਉਸ ਨੂੰ 'ਤਾਣਾ' ਕਹਿੰਦੇ ਹਨ, ਫਿਰ ਜਿਸ ਧਾਗੇ ਦੇ ਨਾਲ ਬੁਣਤੀ ਕੀਤੀ ਜਾਂਦੀ ਹੈ, ਉਸ ਨੂੰ 'ਵਾਣਾ' ਕਹਿੰਦੇ ਹਨ, ਇੱਕੋ ਹੀ ਇਉਂ ਤਾਣੇ-ਪੇਟੇ ਵਿਚ ਸੂਤ ਇੱਕੋ ਹੀ ਕਰਿ = ਕੀਤਾ ਹੋਇਆ ਹੈ, ਭਾਵ ਤਾਣੇ-ਪੇਟੇ ਤੋਂ ਬਸਤਰ ਬਣਦਾ ਹੈ। ਜੈਸਾ ਕਿ :

**ਸੂਤੁ ਇਕੁ ਜਿਉ ਤਾਣਾ ਪੇਟਾ॥** *(ਵਾਰ ੧੦, ਪਉੜੀ ੧੭)*

## ਸੂਤਹੁ ਕਪੜੁ ਜਾਣੀਐ; ਆਖਾਣ ਵਖਾਣਾ।

ਸੂਤਹੁ = ਧਾਗੇ ਤੋਂ ਕਪੜੁ = ਕੱਪੜਾ ਜਾਣੀਐ = ਜਾਣੀਦਾ ਹੈ, ਭਾਵ ਸੂਤ ਤੋਂ ਹੀ ਕੱਪੜਾ ਬੁਣਿਆ ਜਾਂਦਾ ਹੈ, ਉਸ ਕੱਪੜੇ ਦੇ ਆਖਾਣ = ਕਹਿਣ ਵਿਚ ਕਈ ਨਾਮ ਵਖਾਣਾ = ਵਖਿਆਨ ਕੀਤੇ ਜਾਂਦੇ ਹਨ।

## ਚਉਸੀ ਤੈ ਚਉਤਾਰ ਹੋਇ; ਗੰਗਾ ਜਲੁ ਜਾਣਾ।

ਜਿਵੇਂ ਕਿਸੇ ਦਾ ਨਾਮ ਚਉਸੀ = ਇਕ ਦੇਸੀ ਬਸਤਰ, ਜਿਸ ਦੀ ਚਾਰ ਸੌ ਤੰਦ ਤਾਣੇ ਵਿਚ ਹੁੰਦੀ ਹੈ ਤੇ ਚਉਤਾਰ (ਚਉ + ਤਾਰ) ਚਉ = ਚਾਰ ਤਾਰਾਂ ਵਾਲਾ ਹੋਇ = ਹੁੰਦਾ ਹੈ ਅਤੇ ਗੰਗਾ ਜਲੁ = ਜਲੀ (ਲਹਿਰੀਏਦਾਰ ਬੁਣਤ ਦਾ ਬਸਤਰ) ਆਦਿ ਨਾਮ ਨਾਲ ਜਾਣਾ = ਜਾਣਿਆ ਜਾਂਦਾ ਹੈ, ਭਾਵ ਇੱਕੋ ਸੂਤ ਤੋਂ ਬਣੇ ਬਸਤਰ ਵੱਖ-ਵੱਖ ਨਾਮ ਕਰਕੇ ਜਾਣੇ ਜਾਂਦੇ ਹਨ।

## ਖਾਸਾ ਮਲਮਲ ਸਿਰੀਸਾਫੁ; ਤਨ ਸੁਖ ਮਨਿ ਭਾਣਾ।

(ਦੂਸਰਾ ਪਾਠ 'ਤਨਸੁਖ')

ਖਾਸਾ, ਮਲਮਲ = ਇਕ ਪ੍ਰਕਾਰ ਦਾ ਬਰੀਕ ਬਸਤਰ, ਸਿਰੀਸਾਫੁ = ਬਰੀਕ ਮਲਮਲ, ਇਹ ਵੱਖਰੇ-ਵੱਖਰੇ ਨਾਮ ਵਾਲੇ ਬਸਤਰ ਹਨ ਤੇ ਤਨ ਨੂੰ ਸੁਖ = ਅਨੰਦ ਦਿੰਦੇ ਹਨ ਤੇ ਮਨ ਨੂੰ ਭਾਣਾ = ਭਾਉਂਦੇ, ਚੰਗੇ ਲੱਗਦੇ ਹਨ।

## ਪਗ ਦੁਪਟਾ ਚੋਲਣਾ; ਪਟਕਾ ਪਰਵਾਣਾ।

('ਪੱਗ' ਅਤੇ 'ਦੁਪੱਟਾ' ਅੱਧਕ ਸਹਿਤ ਬੋਲੋ)

ਕਈ ਸੂਤ ਤੋਂ ਬਣੇ ਕੱਪੜੇ ਦੀ ਪਗ = ਦਸਤਾਰ ਬਣਾ ਲੈਂਦੇ ਹਨ, ਕਈ ਦੁਪੱਟਾ, ਕਈ ਚੋਲਣਾ = ਚੋਲਾ ਤੇ ਕਈ ਪਟਕਾ = ਕਮਰ-ਕੱਸੇ ਵਾਲਾ ਸਾਫ਼ਾ ਪਰਵਾਣਾ = ਪਰਵਾਣ ਕਰਦੇ ਹਨ।

## ਆਪੇ ਆਪਿ ਵਰਤਦਾ; ਗੁਰਮੁਖਿ ਰੰਗ ਮਾਣਾ ॥੧੦॥

ਜਿਵੇਂ ਬਸਤਰ ਵਿਚ ਸੂਤ ਆਪੇ ਆਪ ਬੁਣਨ ਰੂਪ ਵਰਤਦਾ ਹੈ, ਇਸੇ ਤਰ੍ਹਾਂ ਸੂਝਵਾਨ ਗੁਰਮੁਖਾਂ ਨੇ ਕਪਾਹ ਦੇ ਬਣੇ ਹੋਏ ਬਸਤਰ ਦੇ ਦ੍ਰਿਸ਼ਟਾਂਤ ਨਾਲ ਅੰਤਰੀਵ ਰੰਗ = ਅਨੰਦ ਨੂੰ ਮਾਣਾ = ਮਾਣਨਾ ਕੀਤਾ ਹੈ, ਭਾਵ ਕਿ ਸਭ ਕੁਝ ਕਪਾਹ ਦੇ ਸੂਤ ਤੋਂ ਬਸਤਰ ਤਕ ਕਪਾਹ ਦਾ ਹੀ ਰੰਗ ਹੈ, ਇਸੇ ਤਰ੍ਹਾਂ ਸਭ ਕੁਝ ਪਰਮਾਤਮਾ ਦਾ ਹੀ ਰੰਗ ਹੈ॥੧੦॥

### ਦੂਸਰਾ ਅਰਥ

### ਹੋਵੈ ਸੂਤ ਕਪਾਹ ਦਾ; ਕਰਿ ਤਾਣਾ ਵਾਣਾ।

ਇਸੇ ਪ੍ਰਕਾਰ ਕਪਾਹ ਦੀ ਨਿਆਈਂ ਜਿਹੜੀ ਅੰਦਰ ਦਇਆ ਹੈ, ਉਨ੍ਹਾਂ ਲਈ ਪਰਮੇਸ਼ਰ ਰੂਪੀ ਨਾਮ ਹੀ ਸੱਚਾ ਸੂਤ ਬਣ ਜਾਂਦਾ ਹੈ। ਉਨ੍ਹਾਂ ਜਗਿਆਸੂਆਂ ਲਈ ਤਾਣੇ ਦੀ ਨਿਆਈਂ ਵੈਰਾਗ ਹੈ ਤੇ ਪੇਟੇ ਦੀ ਨਿਆਈਂ ਬਿਬੇਕ ਹੈ। ਸ੍ਵਣ, ਮੰਨਣ, ਨਿਧਿਆਸਣ ਇਨ੍ਹਾਂ ਸਾਧਨਾਂ ਨੂੰ ਕਰਿ = ਕਰ ਕੇ ਬ੍ਰਹਮ ਦੀ ਪ੍ਰਾਪਤੀ ਰੂਪ ਬਸਤਰ ਵਾਲੇ ਹੋਵੈ = ਹੋ ਜਾਂਦੇ ਹਨ।

### ਸੂਤਹੁ ਕਪੜੁ ਜਾਣੀਐ; ਆਖਾਣ ਵਖਾਣਾ।

ਸੂਤ ਤੋਂ ਹੀ ਕਪੜਾ ਜਾਣੀਐ = ਜਾਣੀਦਾ ਹੈ, ਜਦੋਂ ਜਗਿਆਸੂ ਜਨ ਸ੍ਵਣ, ਮੰਨਣ, ਨਿਧਿਆਸਣ ਇਨ੍ਹਾਂ ਸਾਧਨਾਂ ਨੂੰ ਆਪਣੇ ਅਧਿਆਤਮਿਕ ਜੀਵਨ ਵਿਚ ਧਾਰਨ ਕਰਦੇ ਹਨ, ਭਾਵ ਗੁਰੂ ਉਪਦੇਸ਼ ਦੇ ਰਸਤੇ 'ਤੇ ਚੱਲਦੇ ਹਨ ਤਾਂ ਉਨ੍ਹਾਂ ਜਗਿਆਸੂਆਂ ਕੋਲ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਰੂਪ ਸੂਤ ਤੋਂ ਹੀ ਗਿਆਨ **ਵਾ:** ਪ੍ਰੇਮ ਰੂਪੀ ਬਸਤਰ ਬਣ ਜਾਂਦਾ ਹੈ। ਫਿਰ ਉਹ ਜਗਿਆਸੂ ਸੰਸਾਰ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਆਖਾਣ = ਪ੍ਰਸੰਗ ਵਖਾਣਾ = ਵਖਿਆਨ ਕਰਦੇ ਹਨ।

### ਚਉਸੀ ਤੈ ਚਉਤਾਰ ਹੋਇ; ਗੰਗਾ ਜਲੁ ਜਾਣਾ।

ਚਉਸੀ ਦੀ ਨਿਆਈਂ ਜਿਨ੍ਹਾਂ ਗੁਰਮੁਖਾਂ ਦੀ ਚੌਥੀ ਭੂਮਿਕਾ ਵਾਲੀ ਬਿਰਤੀ ਹੋਇ = ਹੋ ਜਾਂਦੀ ਹੈ ਤੇ ਗੰਗਾ ਜਲ ਦੀ ਨਿਆਈਂ ਜਿਨ੍ਹਾਂ ਦੇ ਅੰਦਰ ਭਗਤੀ ਭਾਵਨਾ ਹੈ, ਉਹ ਗੰਗਾ ਜਲ ਵਾਂਗ ਨਿਰਮਲ ਜਾਣਾ = ਜਾਣੇ ਜਾਂਦੇ ਹਨ, ਇਹੀ ਉਨ੍ਹਾਂ ਲਈ ਗੰਗਾ ਜਲੀ ਬਸਤਰ ਹੈ। ਜੈਸਾ ਕਿ :

ਗੰਗਾ ਜਲੁ ਗੁਰ ਗੋਬਿੰਦ ਨਾਮ॥ *(ਭੈਰਉ ਮ: ੫, ਅੰਗ ੧੧੩੭)*

**ਖਾਸਾ ਮਲਮਲ ਸਿਰੀਸਾਫੁ; ਤਨ ਸੁਖ ਮਨਿ ਭਾਣਾ।**

ਜਿਨ੍ਹਾਂ ਦਾ ਖਾਸਾ ਰੂਪ ਖ਼ਾਸ ਬ੍ਰਹਮ ਵਿਚ ਚਿੱਤ ਲੱਗਾ ਹੋਇਆ ਹੈ, ਉਨ੍ਹਾਂ ਨੇ ਆਪਣੇ ਹਿਰਦੇ ਵਿੱਚੋਂ ਮਲ ਦੋਸ਼ ਨੂੰ ਮਲਮਲ = ਮਲ ਮਲ ਕੇ ਮੈਲ ਨੂੰ ਮਲ ਦਿੱਤਾ, ਭਾਵ ਮੇਟ ਦਿੱਤਾ ਹੈ, ਉਨ੍ਹਾਂ ਨੇ ਹਿਰਦੇ ਵਿੱਚੋਂ ਮਲ ਦੋਸ਼ ਅਵਿੱਦਿਆ ਨੂੰ ਨਵਿਰਤ ਕਰ ਦਿੱਤਾ ਹੈ। ਉਨ੍ਹਾਂ ਨੇ ਆਪਣੇ ਆਤਮਿਕ ਜੀਵਨ ਵਿੱਚੋਂ ਅਹੰਕਾਰ ਨੂੰ ਮੇਟ ਦਿੱਤਾ ਹੈ, ਇਉਂ ਸਿਰੀਸਾਫੁ (ਸਿਰੀ + ਸਾਫੁ) ਸਿਰੀ = ਸ਼ਿਰੋਮਣੀ ਸਾਫੁ = ਸ਼ੁੱਧ ਸਰੂਪ ਬਣ ਜਾਂਦੇ ਹਨ ਅਤੇ ਉਨ੍ਹਾਂ ਦਾ ਮਨ ਆਤਮਕ ਸੁਖ = ਅਨੰਦ ਦੇ ਤਨ = ਸਮੇਤ ਆਤਮਕ ਸ਼ਾਂਤੀ ਵਿਚ ਭਾਣਾ = ਭਾਉਂਦਾ ਹੈ।

**ਪਗ ਦੁਪਟਾ ਚੋਲਣਾ; ਪਟਕਾ ਪਰਵਾਣਾ।**

ਜਦੋਂ ਗੁਰਮੁਖ ਜਨ ਹਿਰਦੇ ਵਿਚ ਨਿਮਰਤਾ ਧਾਰਨ ਕਰਦੇ ਹਨ ਤਾਂ ਸਾਰਿਆਂ ਦੇ ਪਗ = ਚਰਨਾਂ ਦੀ ਧੂੜ ਬਣਦੇ ਹਨ ਤਾਂ ਉਨ੍ਹਾਂ ਨੇ ਦੁਪਟਾ (ਦੁ + ਪਟਾ) ਦੁ = ਦ੍ਵੈਸ਼ ਨੂੰ ਅੰਦਰੋਂ ਪਟਾ = ਨਾਸ਼ ਕਰ ਦਿੱਤਾ ਹੈ, ਇਹ ਦੁਪੱਟਾ ਰੂਪ ਹੋ ਜਾਂਦਾ ਹੈ, ਉਨ੍ਹਾਂ ਗੁਰਮੁਖ ਜਨਾਂ ਨੂੰ ਪ੍ਰੇਮ ਦਾ ਚੋਲਣਾ = ਚੋਲਾ ਪ੍ਰਾਪਤ ਹੋ ਜਾਂਦਾ ਹੈ ਤੇ ਅਗਿਆਨ ਨੂੰ ਅੰਦਰੋਂ ਪਟਕਾ = ਪੱਟ ਕੇ ਵਾਹਿਗੁਰੂ ਨੂੰ ਸਾਰਿਆਂ ਦੇ ਅੰਦਰ ਪਰਵਾਣਾ = ਪ੍ਰਵਾਣਨੀਕ ਜਾਣਦਾ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਰੰਗ ਮਾਣਾ॥੧੦॥**

ਪਰਮਾਤਮਾ ਦੀ ਹੋਂਦ ਨੂੰ ਜਦੋਂ ਗੁਰਮੁਖ ਜਨ ਸਮਝ ਲੈਂਦੇ ਹਨ ਕਿ ਉਹ ਆਪੇ ਆਪ ਕਣ-ਕਣ ਵਿਚ ਵਰਤਦਾ = ਵਰਤ ਰਿਹਾ ਹੈ ਤਾਂ ਉਹ ਪਰਮਾਤਮਾ ਦੇ ਇਸ ਰੰਗ = ਅਨੰਦ ਨੂੰ ਮਾਣਾ = ਮਾਣਦੇ ਹਨ॥੧੦॥

## ਪਉੜੀ ੧੧ (ਦ੍ਰਿਸ਼ਟਾਂਤ ਸੋਨੇ ਦਾ)

# ਸੁਨਿਆਰਾ ਸੁਇਨਾ ਘੜੈ; ਗਹਣੇ ਸਾਵਾਰੇ।

ਜਿਵੇਂ ਸੁਨਿਆਰਾ ਸੁਇਨਾ = ਸੋਨੇ ਦੀ ਘਾੜਤ ਘੜੈ = ਘੜ ਕੇ ਕਈ ਪ੍ਰਕਾਰ ਦੇ ਗਹਿਣੇ ਸਾਵਾਰੇ = ਸਵਾਰਦਾ ਹੈ।

# ਪਿਪਲ ਵਤਰੇ ਵਾਲੀਆਂ; ਤਾਨਉੜੇ ਤਾਰੇ।

('ਤਾ-ਨਉੜੇ' ਬੋਲੋ, ਪਰ ਪਾਠ ਇਕੱਠਾ ਹੈ)

ਪਿਪਲ ਵਤਰੇ = ਪਿੱਪਲ ਦੇ ਪੱਤਿਆਂ ਦੀ ਸ਼ਕਲ ਵਰਗਾ ਇਕ ਗਹਿਣਾ ਤੇ ਵਾਲੀਆਂ, ਤਾਨਉੜੇ = ਮੁਰਕੀਆਂ, ਤਾਰੇ = ਕੰਨਾਂ ਵਿਚ ਪਾਉਣ ਲਈ ਸਿਤਾਰਿਆਂ ਦੀ ਸ਼ਕਲ ਦਾ ਗਹਿਣਾ।

# ਵੇਸਰਿ ਨਥਿ ਵਖਾਣੀਐ; ਕੰਠ ਮਾਲਾ ਧਾਰੇ।

ਵੇਸਰਿ = ਸੁਰਾਹੀ ਦੀ ਸ਼ਕਲ ਦਾ ਲੰਮਾ ਮੋਤੀ ਤੇ ਨਥਿ = ਜਿਸ ਨੂੰ ਇਸਤਰੀਆਂ ਨੱਕ ਵਿਚ ਪਹਿਨਦੀਆਂ ਹਨ, ਕੰਠ = ਗਲੇ ਵਿਚ ਪਹਿਨਣ ਵਾਲੀ ਮਾਲਾ ਦੀ ਸ਼ਕਲ ਦਾ ਗਹਿਣਾ ਉਸ ਨੂੰ ਧਾਰੇ = ਧਾਰਦੇ ਭਾਵ ਪਹਿਨਦੇ ਹਨ, ਜਿਸ ਨੂੰ ਕੰਠਾ ਕਿਹਾ ਜਾਂਦਾ ਹੈ ਆਦਿਕ ਗਹਿਣੇ ਵਖਾਣੀਐ = ਕਹੇ ਜਾਂਦੇ ਹਨ।

# ਟੀਕਤਿ ਮਣੀਆਂ ਮੋਤਿਸਰ; ਗਜਰੇ ਪਾਸਾਰੇ।

ਟੀਕਤਿ = ਟਿੱਕੇ, ਮਣੀਆ ਮੋਤਿਸਰ = ਮੋਤੀਆਂ ਦੀ ਮਾਲਾ ਗਜਰੇ = ਗੋਖਰੂ (ਜੋ ਇਸਤਰੀਆਂ ਦਾ ਇਕ ਪ੍ਰਕਾਰ ਦਾ ਗਹਿਣਾ ਹੈ) ਆਦਿ ਗਹਿਣਿਆਂ ਦਾ ਪਾਸਾਰੇ = ਵਿਸਥਾਰ ਕਰਦਾ ਹੈ।

## ਦੂਰਾ ਬੁਹਟਾ ਗੋਲ ਛਾਪ; ਕਰਿ ਬਹੁ ਪਰਕਾਰੇ।

(ਪਾਠਾਂਤ੍ਰ 'ਦੂਰ' ਅਤੇ 'ਬੁਹੱਟਾ' ਬੋਲੋ)

ਦੂਰਾ = ਮੋਤੀ, ਬੁਹਟਾ = ਬਾਹਾਂ ਦਾ ਗਹਿਣਾ, ਗੋਲ = ਛੱਲਾ, ਛਾਪ = ਮੁੰਦਰੀ ਬਹੁ = ਬਹੁਤ ਪਰਕਾਰੇ = ਪ੍ਰਕਾਰ ਦੇ ਕਰਿ = ਕਰਦਾ ਹੈ।

## ਆਪੇ ਆਪਿ ਵਰਤਦਾ; ਗੁਰਮੁਖਿ ਵੀਚਾਰੇ ॥੧੧॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੧॥

### ਦੂਸਰਾ ਅਰਥ

**ਸੁਨਿਆਰਾ ਸੁਇਨਾ ਘੜੈ; ਗਹਣੇ ਸਾਵਾਰੇ।**

ਭਾਈ ਸਾਹਿਬ ਜੀ ਸੋਨੇ ਦਾ ਦ੍ਰਿਸ਼ਟਾਂਤ ਦਿੰਦੇ ਹੋਏ ਪਰਮਾਤਮਾ ਦੀ ਵਿਆਪਕਤਾ ਨੂੰ ਕਥਨ ਕਰਦੇ ਹਨ। ਜਿਨ੍ਹਾਂ ਗੁਰਮੁਖਾਂ ਦਾ ਧੀਰਜ ਰੂਪੀ ਸੁਨਿਆਰਾ ਬਣਿਆ ਹੋਇਆ ਹੈ, ਉਹ ਸੁਇਨਾ = ਸੋਨੇ ਦੇ ਘੜਨ ਵਾਂਗੂੰ ਚਿੱਤ ਨੂੰ ਸ਼ੁੱਧ ਕਰਨ ਰੂਪੀ ਸੋਨਾ ਘੜੈ = ਘੜਦੇ ਹਨ। ਜਿਵੇਂ ਸੁਨਿਆਰਾ ਸੋਨੇ ਨੂੰ ਸ਼ੁੱਧ ਕਰ ਕੇ ਗਹਿਣਿਆਂ ਨੂੰ ਘੜ ਕੇ ਸੰਵਾਰਦਾ ਹੈ, ਇਉਂ ਗੁਰਮੁਖ ਚਿੱਤ ਨੂੰ ਸ਼ੁੱਧ ਕਰ ਕੇ ਸ਼ੁਭ ਗੁਣਾਂ ਦੇ ਗਹਿਣੇ ਸਾਵਾਰੇ = ਸੰਵਾਰਦੇ ਹਨ।

**ਪਿਪਲ ਵਤਰੇ ਵਾਲੀਆਂ; ਤਾਨਉੜੇ ਤਾਰੇ।**

ਪਿਪਲ ਵਤਰੇ = ਇਕ ਗਹਿਣਾ, ਜੋ ਪਿੱਪਲ ਦੇ ਪੱਤਿਆਂ ਵਰਗਾ ਹੁੰਦਾ ਹੈ, ਪਲ-ਪਲ ਵਿਚ ਵਾਹਿਗੁਰੂ ਦੀ ਪ੍ਰੀਤੀ ਲਾਉਣੀ ਇਹ ਪ੍ਰੀਤ ਰੂਪੀ ਪਿੱਪਲ ਵਤਰੇ ਵਰਤਦੇ ਹਨ, ਵਾਲੀਆਂ = ਮਨ ਨੂੰ ਕਾਮਨਾਵਾਂ ਨਾਲੋਂ ਤੇ ਵਿਸ਼ੇ-ਵਿਕਾਰਾਂ ਵਾਲੇ ਪਾਸਿਉਂ ਵਰਜ ਲੈਣਾ, ਇਹ ਵਾਲੀਆਂ ਹਨ, ਤਾਨਉੜੇ = ਜੋ ਚਿੱਤ ਨੂੰ ਤਾੜ ਕੇ ਅਤੇ ਤਨ ਦੇ ਅਧਿਆਸ ਤੋਂ ਉਰੇ ਹੋ ਜਾਂਦੇ ਹਨ, ਇਹ ਹਨ ਮੁਰਕੀਆਂ, ਪਰਮਾਤਮਾ ਨਾਲ ਪ੍ਰੀਤੀ ਲਾ ਕੇ ਚਿੱਤ ਨੂੰ ਸ਼ੁੱਧ ਕਰ ਕੇ ਤੇ ਤਨ ਅਧਿਆਸ ਤੋਂ ਉਰੇ ਹੋ ਕੇ ਜੋ ਸ਼ੁਭ ਗੁਣ ਉਪਜਦੇ ਹਨ ਤੇ ਜਿਨ੍ਹਾਂ ਨੇ ਆਪਣੇ ਆਪ ਨੂੰ ਤਾਰ ਲਿਆ ਹੈ, ਇਹ ਤਾਰੇ ਸਿਤਾਰੇ ਹਨ।

**ਵੇਸਰਿ ਨਥਿ ਵਖਾਣੀਐ; ਕੰਠ ਮਾਲਾ ਧਾਰੇ।**

ਵੇਸਰਿ = ਜਿਹੜਾ ਸੰਸਾਰ ਦੇ ਵੇਸ ਨੂੰ ਮੇਟ ਦੇਵੇ ਤੇ ਦ੍ਵੈਤ ਨੂੰ ਸਰ ਕਰ ਲਵੇ, ਇਹ ਵੇਸਰ ਹੈ, ਨਥਿ = ਮਨ ਦੇ ਬੁਰੇ ਸੰਕਲਪਾਂ ਨੂੰ ਰੋਕ ਲੈਣਾ ਹੀ ਨੱਥ ਵਖਾਣੀਐ = ਕਹੀਦੀ ਹੈ, ਕੰਠ = ਸੁਰਤਿ ਵਿਚ ਵਾਹਿਗੁਰੂ ਦਾ ਸੁਆਸ-ਸੁਆਸ ਸਿਮਰਨ ਕਰਨਾ ਹੀ ਪਰਮਾਤਮਾ ਦੇ ਨਾਮ ਦੀ ਮਾਲਾ ਧਾਰੇ = ਧਾਰਨ ਕਰਨਾ ਹੈ।

**ਟੀਕਤਿ ਮਣੀਆਂ ਮੋਤਿਸਰ; ਗਜਰੇ ਪਾਸਾਰੇ।**

ਟੀਕਤਿ = ਪਰਮਾਤਮਾ ਨੂੰ ਇਕ ਜਾਣਨਾ ਇਹ ਟਿੱਕਾ ਹੈ, ਮਣੀਆਂ = ਕਰੁਣਾ, ਮੈਤਰੀ, ਮੁੱਦਤਾ ਭਾਵ ਦਇਆ, ਮਿੱਤਰਤਾ ਦਾ ਭਾਵ ਮਰਿਆਦਾ ਇਹ ਮਣੀਆਂ ਹਨ, ਮੋਤਿਸਰ = ਮੁਕਤੀਆ ਸਲੋਕ, ਸਮੀਪ, ਸ੍ਰੂਪ, ਸੂਜਸ ਇਹ ਮੋਤੀ ਹਨ, ਗਜਰੇ = ਹੱਥਾਂ ਨਾਲ ਸੇਵਾ ਕਰਨੀ ਤੇ ਦਾਨ ਕਰਨਾ ਇਹ ਗੋਖਰੂ ਹਨ, ਇਨ੍ਹਾਂ ਗੁਣਾਂ ਦੇ ਰਾਹੀਂ ਪਾਸਾਰੇ = ਵਿਸਥਾਰ ਕੀਤਾ ਹੈ, ਜੈਸਾ ਕਿ :

**ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥** *(ਆਸਾ ਮ: ੧, ਅੰਗ ੩੫੫)*

**ਦੂਰਾ ਬੁਹਟਾ ਗੋਲ ਛਾਪ; ਕਰਿ ਬਹੁ ਪਰਕਾਰੇ।**

ਦੂਰਾ = ਦੁਰਮਤਿ ਦਾ ਤਿਆਗ ਕਰਨਾ ਭਾਵ ਭੈੜੀ ਮਤ ਦਾ ਤਿਆਗ ਕਰਨਾ ਇਹ ਦੂਰਾ ਨਾਮ ਦਾ

ਗਹਿਣਾ ਹੈ ਅਤੇ ਬੁਹਟਾ (ਬੁ + ਹਟਾ) ਮੰਦੀ ਬੁ = ਵਾਸ਼ਨਾ ਵੱਲੋਂ ਹਟਾ = ਹਟ ਜਾਣਾ ਇਹ ਬੁਹਟਾ ਨਾਮ ਦਾ ਗਹਿਣਾ ਹੈ ਤੇ ਭਗਤੀ ਰੂਪੀ ਗੋਲ ਛਾਪ = ਛੱਲਾ ਹੈ। ਇਹ ਬਹੁਤ ਪ੍ਰਕਾਰ ਦੇ ਸ਼ੁਭ ਗੁਣਾਂ ਦੇ ਗਹਿਣੇ ਹਨ।

**ਆਪੇ ਆਪਿ ਵਰਤਦਾ; ਗੁਰਮੁਖਿ ਵੀਚਾਰੇ ॥੧੧॥**

ਇਉਂ ਪਰਮਾਤਮਾ ਆਪਣੇ ਆਪ ਹਰ ਸੱਤਾ ਵਿਚ ਵਰਤਦਾ = ਵਰਤ ਰਿਹਾ ਹੈ। ਗੁਰਮੁਖਾਂ ਨੇ ਇਸ ਬ੍ਰਹਮ ਵਿਚਾਰ ਨੂੰ ਵੀਚਾਰੇ = ਵਿਚਾਰਿਆ, ਭਾਵ ਵਾਚਿਆ ਹੈ।

## ਪਉੜੀ ੧੨ (ਗੰਨੇ ਦਾ ਦ੍ਰਿਸ਼ਟਾਂਤ)

## ਗੰਨਾ ਕੋਲੂ ਪੀੜੀਐ; ਰਸੁ ਦੇ ਦਰਹਾਲਾ।

ਜਦੋਂ ਗੰਨੇ ਨੂੰ ਪੀੜਨ ਵਾਲੀ ਕੋਲੂ = ਮਸ਼ੀਨ ਵਿਚ ਪੀੜੀਐ = ਪੀੜੀਦਾ ਹੈ ਤਾਂ ਆਪਣੇ ਵਿੱਚੋਂ ਦਰਹਾਲਾ = ਤੁਰੰਤ ਰਸ ਕੱਢ ਕੇ ਦੇ = ਦਿੰਦਾ ਹੈ।

## ਕੋਈ ਕਰੇ ਗੁੜੁ ਭੇਲੀਆਂ; ਕੋ ਸਕਰ ਵਾਲਾ।

ਕੋਈ ਉਸ ਰਸ ਨੂੰ ਭੱਠੀ 'ਤੇ ਕਾੜ੍ਹ ਕੇ ਗੁੜ ਬਣਾ ਕੇ ਉਸ ਦੇ ਵੱਡੇ ਆਕਾਰ ਦੇ ਭੇਲੀਆਂ = ਡਲੇ ਬਣਾ ਲੈਂਦਾ ਹੈ, ਕੋ = ਕੋਈ ਉਸ ਨੂੰ ਸ਼ੱਕਰ ਦੀ ਸ਼ਕਲ ਵਾਲਾ ਕਰੇ = ਕਰ ਲੈਂਦਾ ਹੈ।

## ਕੋਈ ਖੰਡ ਸਵਾਰਦਾ; ਮਖਣ ਮਾਸਾਲਾ।

ਕੋਈ ਉਸੇ ਰਸ ਤੋਂ ਖੰਡ ਸਵਾਰਦਾ = ਤਿਆਰ ਕਰਦਾ ਹੈ ਅਤੇ ਕੋਈ ਉਸ ਵਿਚ ਮਸਾਲਾ ਪਾ ਕੇ ਮਸਾਲੇਦਾਰ ਮਖਣ = ਮਖਾਣੇ ਬਣਾਉਂਦਾ ਹੈ।

## ਹੋਵੈ ਮਿਸਰੀ ਕਲੀਕੰਦ; ਮਿਠਿਆਈ ਢਾਲਾ।

ਫਿਰ ਉਸ ਤੋਂ ਕੋਈ ਮਿਸ਼ਰੀ, ਕਲੀਕੰਦ = ਖੰਡ ਦੀ ਇਕ ਖ਼ਾਸ ਮਿਠਾਈ, ਜਿਸ ਵਿਚ ਖੋਆ ਪਾਇਆ ਜਾਂਦਾ ਹੈ ਅਤੇ ਕਈ ਪ੍ਰਕਾਰ ਦੀ ਮਠਿਆਈ ਢਾਲਾ = ਬਣਦੀ ਹੈ।

## ਖਾਵੈ ਰਾਜਾ ਰੰਕ ਕਰਿ; ਰਸੁ ਭੋਗ ਸੁਖਾਲਾ।

ਰਾਜਾ = ਬਾਦਸ਼ਾਹ, ਰੰਕੁ = ਗ਼ਰੀਬ ਮਠਿਆਈ ਨੂੰ ਖਾਵੈ = ਖਾ ਕਰਿ = ਕਰ ਕੇ ਰਸਾਂ ਦਾ ਸੁਖਾਲਾ = ਸੁਖ ਨਾਲ ਭੋਗ = ਅਨੰਦ ਮਾਣਦੇ ਹਨ।

## ਆਪੇ ਆਪਿ ਵਰਤਦਾ; ਗੁਰਮੁਖਿ ਸੁਖਾਲਾ ॥੧੨॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੨॥

### ਦੂਸਰਾ ਅਰਥ

**ਗੰਨਾ ਕੋਲੂ ਪੀੜੀਐ; ਰਸੁ ਦੇ ਦਰਹਾਲਾ।**

ਗੰਨਾ ਰੂਪ ਜੀਵ ਸਾਧਸੰਗਤ ਰੂਪ ਕੋਹਲੂ ਵਿਚ ਪੀੜੀਐ = ਸਾਧਨਾ ਰੂਪ ਪੀੜ ਕੇ ਗੁਰਮੁਖ ਬਣ ਕੇ ਦਰਹਾਲਾ = ਛੇਤੀ ਭਗਤੀ ਰੂਪੀ ਰਸ ਛੱਡਦਾ ਹੈ।

**ਕੋਈ ਕਰੇ ਗੁੜੁ ਭੇਲੀਆਂ; ਕੋ ਸਕਰ ਵਾਲਾ।**

ਗੁਰੂ ਦਾ ਗਿਆਨ ਰੂਪੀ ਗੁੜ ਹੈ, ਕੋਈ ਉਸ ਗਿਆਨ ਰੂਪੀ ਗੁੜ ਨੂੰ ਲੈ ਕਰੇ = ਕਰ ਕੇ ਭਗਤੀ ਦੀਆਂ ਭੇਲੀਆਂ ਬਣਾ ਲੈਂਦਾ ਹੈ। ਕੋਈ ਹਰ ਵਕਤ ਆਪਣੇ ਹਿਰਦੇ ਅੰਦਰ ਵਾਹਿਗੁਰੂ ਦਾ ਸ਼ੱਕਰ ਰੂਪੀ ਪ੍ਰੇਮ ਮਹੀਨ ਕਰ ਲੈਂਦਾ ਹੈ, ਆਪਣੇ ਆਪ ਨੂੰ ਪਰਮਾਤਮਾ ਦੇ ਸਕਰ (ਸ + ਕਰ) ਸ = ਸਹਿਤ ਕਰ = ਕਰ ਲੈਂਦਾ ਹੈ।

**ਕੋਈ ਖੰਡ ਸਵਾਰਦਾ; ਮਖਣ ਮਾਸਾਲਾ।**

ਕੋਈ ਵਾਹਿਗੁਰੂ ਦੀ ਭਗਤੀ ਰੂਪੀ ਖੰਡ ਸਵਾਰਦਾ = ਬਣਾ ਲੈਂਦਾ ਹੈ, ਕੋਈ ਵੈਰਾਗ ਰੂਪੀ ਮਸਾਲੇ ਪਾ ਕੇ ਮਮਤਾ ਦੇ ਖਾਣ ਰੂਪੀ ਮਖਣ = ਮਖਾਣੇ ਬਣਾ ਲੈਂਦਾ ਹੈ।

**ਹੋਵੈ ਮਿਸਰੀ ਕਲੀਕੰਦ; ਮਿਠਿਆਈ ਢਾਲਾ।**

ਕੋਈ ਮਿਸਰੀ ਵਾਂਗ ਵਾਹਿਗੁਰੂ ਦੀ ਪ੍ਰੀਤੀ ਬਣਾ ਲੈਂਦਾ ਹੈ, ਕਲੀਕੰਦ = ਢਾਲਸੀ ਮਠਿਆਈ ਪੇਠਾ ਆਦਿਕ ਵਾਂਗ ਤੁਰੀਆ ਪਦ ਰੂਪੀ ਬਰਫ਼ੀ ਬਣਾ ਲੈਂਦਾ ਹੈ। ਇਉਂ ਗੁਰਮੁਖ ਮਠਿਆਈ ਵਾਂਗ ਪਰਮਾਤਮਾ ਨੂੰ ਇਕ ਰੂਪ ਦੇਖਦੇ ਹਨ।

**ਖਾਵੈ ਰਾਜਾ ਰੰਕੁ ਕਰਿ; ਰਸੁ ਭੋਗ ਸੁਖਾਲਾ।**

ਪਰਮਾਤਮਾ ਦੀ ਗਿਆਨ ਰੂਪੀ ਮਠਿਆਈ ਨੂੰ ਕੋਈ ਰਾਜਾ ਰੰਕੁ = ਬਾਦਸ਼ਾਹ ਗ਼ਰੀਬ ਖਾਵੇ, ਭਾਵ ਆਪਣੇ ਅੰਦਰ ਧਾਰਨ ਕਰਿ = ਕਰੇ ਤਾਂ ਸਭ ਨੂੰ ਸੁਖਾਲਾ = ਸੁਖ ਦੇਣ ਵਾਲਾ ਰਸ ਤੇ ਭੋਗ = ਅਨੰਦ ਆਉਂਦਾ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਸੁਖਾਲਾ॥੧੨॥**

ਇਉਂ ਪਰਮੇਸ਼ਰ ਆਪਣੇ ਆਪ ਕਣ-ਕਣ ਵਿਚ ਵਰਤਦਾ = ਵਰਤ ਰਿਹਾ ਹੈ, ਇਸ ਕਰਕੇ ਗੁਰਮੁਖ ਜਨ ਪਰਮਾਤਮਾ ਨੂੰ ਅੰਗ-ਸੰਗ ਸਮਝ ਕੇ ਆਪਣਾ ਆਪ ਵਰਤਣ ਵਾਲਾ ਗਿਆਨ ਪ੍ਰਾਪਤ ਕਰ ਕੇ ਸੁਖਾਲਾ (ਸੁਖ + ਆਲਾ) ਸੁੱਖਾਂ ਦਾ ਆਲਾ = ਘਰ ਮੰਨਦੇ ਹਨ॥੧੨॥

## ਪਉੜੀ ੧੩ (ਰੰਗ-ਬਰੰਗੀ ਗਾਂ ਦੇ ਦੁੱਧ ਦਾ ਦ੍ਰਿਸ਼ਟਾਂਤ)

## ਗਾਈਂ ਰੰਗ ਬਿਰੰਗ ਬਹੁ; ਦੁਧੁ ਉਜਲੁ ਵਰਣਾ।

ਜਿਵੇਂ ਗਾਈਂ = ਗਊਆਂ ਇਕ ਰੰਗ ਦੀਆਂ ਤੇ ਕਈ ਬਿਰੰਗ ਬਹੁ = ਬਹੁਤ ਰੰਗਾਂ ਵਾਲੀਆਂ ਹੁੰਦੀਆਂ ਹਨ, ਪਰ ਦੁੱਧ ਸਾਰੀਆਂ ਗਾਵਾਂ ਦਾ ਉਜਲੁ = ਚਿੱਟੇ ਵਰਣਾ = ਰੰਗ ਦਾ ਹੀ ਹੁੰਦਾ ਹੈ।

## ਦੁਧਹੁ ਦਹੀ ਜਮਾਈਐ; ਕਰਿ ਨਿਹਚਲ ਧਰਣਾ।

ਦੁਧਹੁ = ਦੁੱਧ ਤੋਂ ਹੀ ਦਹੀਂ ਜਮਾਈਐ = ਜਮਾ ਕਰਿ = ਕਰ ਕੇ ਜਾਗ ਲਾ ਕੇ ਨਿਹਚਲ = ਅਡੋਲ ਧਰਣਾ = ਧਰ ਦਈਦਾ ਹੈ।

## ਦਹੀ ਵਿਲੋਇ ਅਲੋਈਐ; ਛਾਹਿ ਮਖਣ ਤਰਣਾ।

ਦਹੀਂ ਨੂੰ ਵਿਲੋਇ = ਰਿੜਕ ਕੇ ਅਲੋਈਐ = ਦੇਖੀਏ ਤਾਂ ਛਾਹਿ = ਲੱਸੀ ਉੱਪਰ ਮੱਖਣ ਤਰਣਾ = ਤਰਦਾ ਹੈ।

## ਮਖਣੁ ਤਾਇ ਅਉਟਾਇਕੈ; ਘਿਉ ਨਿਰਮਲ ਕਰਣਾ।

ਮੱਖਣ ਨੂੰ ਤਾਇ = ਅੱਗ ਉੱਤੇ ਰੱਖ ਕੇ ਅਉਟਾਇਕੈ = ਤਪਾ ਕੇ ਭਾਵ ਕਾੜ੍ਹ ਕੇ ਘਿਉ ਨਿਰਮਲ = ਉੱਜਲ ਕਰਣਾ = ਕੀਤਾ ਜਾਂਦਾ ਹੈ।

## ਹੋਮ ਜਗੁ ਨਈਵੇਦ ਕਰਿ; ਸਭਿ ਕਾਰਜ ਸਰਣਾ।

ਕੋਈ ਉਸ ਘਿਉ ਦੇ ਨਾਲ ਹੋਮ = ਹਵਨ ਕਰਦਾ ਹੈ, ਕੋਈ ਜਗੁ = ਪੂਜਨ ਕਰਦਾ ਹੈ, ਕੋਈ ਨਈਵੇਦ = ਦੇਵਤਿਆਂ ਤੇ ਇਸ਼ਟ ਨੂੰ ਸਮੱਗਰੀ ਅਰਪਣ ਕਰਦਾ ਹੈ, ਇਸ ਪ੍ਰਕਾਰ ਦੇ ਸਾਰੇ ਕਾਰਜ = ਕੰਮ ਘਿਉ ਦੇ ਨਾਲ ਸਰਣਾ = ਸਵਰ ਜਾਂਦੇ ਹਨ।

## ਆਪੇ ਆਪਿ ਵਰਤਦਾ; ਗੁਰਮੁਖਿ ਹੋਇ ਜਰਣਾ ॥੧੩॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੩॥

### ਦੂਸਰਾ ਅਰਥ

**ਗਾਈਂ ਰੰਗ ਬਿਰੰਗ ਬਹੁ; ਦੁਧੁ ਉਜਲੁ ਵਰਣਾ।**

ਗਾਈਂ = ਗਊਆਂ ਦੀ ਨਿਆਈਂ ਜੀਵ ਰਜੋ, ਤਮੋ, ਸਤੋ ਬਹੁ = ਬਹੁਤ ਗੁਣਾਂ ਦੇ ਹਨ, ਰੰਗ ਬਿਰੰਗ = ਬਹੁਤ ਭਾਂਤ ਦੇ ਆਕਾਰਾਂ ਦੇ ਸਰੀਰ ਹਨ, ਪਰ ਦੁੱਧ ਦੀ ਨਿਆਈਂ ਚੇਤਨ ਸੱਤਾ ਸਾਰਿਆਂ ਵਿਚ ਉਜਲੁ = ਪ੍ਰਕਾਸ਼ ਰੂਪ ਵਰਣਾ = ਕਥਨ ਕਰੀਦੀ ਹੈ।

**ਦੁਧਹੁ ਦਹੀ ਜਮਾਈਐ; ਕਰਿ ਨਿਹਚਲੁ ਧਰਣਾ।**

ਨਾਮ ਰੂਪੀ ਦੁੱਧ ਤੋਂ ਉਪਦੇਸ਼ ਰੂਪੀ ਜਾਗ ਲਾ ਕਰਿ = ਕਰਕੇ ਬਿਬੇਕ ਰੂਪੀ ਦਹੀਂ ਜਮਾਈਐ = ਜਮਾਈਦਾ ਹੈ ਅਤੇ ਨਿਹਚਲੁ = ਅਚੱਲ ਕਰ ਕੇ ਚਿੱਤ ਵੀ ਇਕਾਗਰਤਾ ਰੂਪ ਕਰਿ = ਕਰ ਕੇ ਧਰਣਾ = ਰੱਖੀਦਾ ਹੈ।

**ਦਹੀ ਵਿਲੋਇ ਅਲੋਈਐ; ਛਾਹਿ ਮਖਣ ਤਰਣਾ।**

ਸੰਗਤ ਰੂਪ ਚਾਟੀ ਵਿਚ ਦਹੀਂ ਰੂਪ ਸਿਧਾਂਤ ਬਿਬੇਕ ਦੀ ਮਧਾਨੀ ਪਾ ਕੇ ਸ਼ਰਧਾ-ਭਾਵਨਾ ਦੀ ਨਿੱਤੀ ਚੜ੍ਹਾ ਕੇ ਅਭਿਆਸ ਰੂਪ ਵਿਲੋਇ = ਰਿੜਕਣਾ ਕਰ ਕੇ ਅਲੋਈਐ = ਦੇਖ ਲਈਦਾ ਹੈ ਅਤੇ ਇਉਂ ਬ੍ਰਹਮ ਗਿਆਨ ਦਾ ਮੱਖਣ ਤਰਣਾ = ਤਰ ਆਉਂਦਾ ਹੈ ਅਤੇ ਵਿਸ਼ੇ-ਵਿਕਾਰਾਂ ਆਦਿ ਦੀ ਖੱਟੀ ਛਾਹਿ = ਲੱਸੀ ਦਾ ਤਿਆਗ ਕਰ ਦੇਈਦਾ ਹੈ।

**ਮਖਣੁ ਤਾਇ ਅਉਟਾਇਕੈ; ਘਿਉ ਨਿਰਮਲ ਕਰਣਾ।**

ਫਿਰ ਮੱਖਣ ਨੂੰ ਤਾਇ = ਅੱਗ ਉੱਤੇ ਅਉਟਾਇਕੈ = ਉਬਾਲ ਕੇ ਘਿਉ ਨੂੰ ਨਿਰਮਲ = ਉੱਜਲ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਈਸ਼ਵਰ ਤੇ ਮਾਇਆ ਦੋਵੇਂ ਮਿਲੇ ਹੋਏ ਹਨ, ਮਾਇਆ ਦੀ ਅੰਸ ਜਿਹੜੀ ਵੱਖਰੀ ਕੀਤੀ ਜਾਂਦੀ ਹੈ ਤੇ ਘਿਉ ਰੂਪੀ ਚੇਤਨ ਭਾਗ ਨੂੰ ਵੱਖਰਾ ਕਰ ਕੇ ਨਿਰਮਲ = ਉੱਜਲ ਨਿਸਚੇ ਕੀਤਾ ਜਾਂਦਾ ਹੈ।

**ਹੋਮ ਜਗ ਨਈਵੇਦ ਕਰਿ; ਸਭਿ ਕਾਰਜ ਸਰਣਾ।**

ਹੋਮ = ਆਪਣੀ ਹਉਮੈ ਨੂੰ ਸਾੜਨਾ ਹਵਨ ਰੂਪ ਹੈ, ਸਾਰੇ ਜੀਵਾਂ ਨੂੰ ਸਾਂਝਾ ਉਪਦੇਸ਼ ਕਰਨਾ ਯੱਗ ਰੂਪ ਹੈ, ਨਈਵੇਦ ਮਿੱਠੇ ਭੋਜਨ ਦੀ ਨਿਆਈਂ ਬ੍ਰਹਮ ਵਿੱਦਿਆ ਰੂਪ ਰਸੋਈ ਬਣਾਈ ਜਾਂਦੀ ਹੈ। ਸਭਿ = ਸਾਰਿਆਂ ਕਾਰਜਾਂ ਨੂੰ ਸਾਰਨ ਵਾਲਾ ਪ੍ਰਭੂ ਚੇਤਨ ਰੂਪ ਉੱਜਲ ਘਿਉ ਦੀ ਨਿਆਈਂ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਹੋਇ ਜਰਣਾ ॥੧੩॥**

ਇਉਂ ਪਰਮੇਸ਼ਰ ਆਪਣਾ ਆਪ ਰੂਪ ਹੋ ਕਰ ਕੇ ਹਰ ਪਾਸੇ ਵਰਤਦਾ = ਵਰਤ ਰਿਹਾ ਹੈ। ਗੁਰਮੁਖ ਜਨ ਇਸ ਗੱਲ ਨੂੰ ਜਰਣਾ = ਸਹਾਰਦੇ ਹੋਏ ਆਤਮਿਕ ਅਨੰਦ ਲੈਂਦੇ ਹਨ ॥੧੩॥

### ਪਉੜੀ ੧੪ (ਦ੍ਰਿਸ਼ਟਾਂਤ ਸੂਰਜ ਦੁਆਰਾ ਰੁੱਤਾਂ ਦਾ)

## ਪਲ ਘੜੀਆਂ ਮੂਰਤਿ ਪਹਰ; ਥਿਤ ਵਾਰ ਗਣਾਏ।

ਜਿਵੇਂ ਪਲ, ਘੜੀਆਂ, ਮਹੂਰਤ, ਪਹਿਰ, ਥਿੱਤ ਤੇ ਵਾਰ ਗਣਾਏ = ਗਿਣੇ ਜਾਂਦੇ ਹਨ ਅਰਥਾਤ ਇਕ ਵਾਰੀ ਅੱਖ ਖੋਲ੍ਹਣ ਤੇ ਬੰਦ ਕਰਨ ਦੇ ਸਮੇਂ ਨੂੰ ਨਿਮਖ ਕਿਹਾ ਜਾਂਦਾ ਹੈ। ਪੰਦਰਾਂ ਵਾਰ ਅੱਖ ਦਾ ਮੀਟਣਾ ਅਤੇ ਖੋਲ੍ਹਣਾ ਇਕ ਵਿਸਾ ਹੈ। ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ। ਤੀਹ ਚਸਿਆਂ ਦਾ ਇਕ ਪਲ ਹੁੰਦਾ ਹੈ। ਸੱਠਾਂ ਪਲਾਂ ਦੀ ਇਕ ਘੜੀ ਹੁੰਦੀ ਹੈ। ਦੋ ਘੜੀਆਂ ਦਾ ਇਕ ਮਹੂਰਤ ਹੁੰਦਾ ਹੈ। ਸਾਢੇ ਸੱਤ ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਅੱਠਾਂ ਪਹਿਰਾਂ ਦਾ ਇਕ ਦਿਨ ਤੇ ਰਾਤ ਹੁੰਦਾ ਹੈ। ਸੱਤਾਂ ਦਿਨਾਂ ਦਾ ਇਕ ਹਫ਼ਤਾ ਹੁੰਦਾ ਹੈ। ਪੰਦਰਾਂ ਦਿਨਾਂ ਦਾ ਇਕ ਪੱਖ ਹੁੰਦਾ ਹੈ (ਹਨੇਰੇ ਤੇ ਚਾਨਣ ਦੋ ਪੱਖ ਹੁੰਦੇ ਹਨ) ਪੰਦਰਾਂ ਹੀ ਥਿੱਤਾਂ ਹੁੰਦੀਆਂ ਹਨ।

***ਨੋਟ :*** ਸਭ ਤੋਂ ਘੱਟ ਸਮਾਂ ਬਿੰਦ ਦਾ ਹੁੰਦਾ ਹੈ। ਇਸ ਦੀ ਵਿਚਾਰ ਇਸ ਪ੍ਰਕਾਰ ਹੈ : ਘਟ ਸ਼ਬਦ ਕਹਿਣ ਤੋਂ ਦੋ ਖਿਨ ਬਤੀਤ ਹੁੰਦੇ ਹਨ, ਇਕ ਖਿਨ ਦੇ ਛੇਵੇਂ ਹਿੱਸੇ ਦਾ ਨਾਮ ਚੁਖ ਹੈ, ਚੁਖ ਦੇ ਛੇਵੇਂ ਹਿੱਸੇ ਦਾ ਨਾਮ ਬਿੰਦ ਹੈ।

## ਦੁਇ ਪਖ ਬਾਰਹ ਮਾਹ ਕਰਿ; ਸੰਜੋਗ ਬਣਾਏ।

ਦੁਇ = ਦੋ ਪੱਖ; ਇਕ ਹਨੇਰ ਪੱਖ, ਇਕ ਚਾਨਣ ਪੱਖ, ਬਾਰਹ ਮਾਹ = ਬਾਰ੍ਹਾਂ ਮਹੀਨੇ ਕਰਿ = ਕਰ ਕੇ ਇਨ੍ਹਾਂ ਦਾ ਸੰਜੋਗ = ਜੋੜ ਕੇ ਇਕ ਸਾਲ ਬਣਾਏ = ਬਣਾਇਆ ਜਾਂਦਾ ਹੈ।

## ਛਿਅ ਰੁਤੀ ਵਰਤਾਈਆ; ਬਹੁ ਚਲਿਤ ਬਣਾਏ।

ਇਕ ਸਾਲ ਵਿਚ ਛਿਅ = ਛੇ ਰੁਤੀ = ਰੁੱਤਾਂ ਵਰਤਾਈਆ = ਵਰਤਦੀਆਂ ਹਨ, ਇਉਂ ਦੋ-ਦੋ ਮਹੀਨਿਆਂ ਦੀਆਂ ਰੁੱਤਾਂ ਬਣੀਆਂ ਹਨ :

੧. ਚੇਤ-ਵਿਸਾਖ = ਬਸੰਤ ਰੁੱਤ, ੨. ਜੇਠ-ਹਾੜ = ਗ੍ਰੀਖਮ ਰੁੱਤ, ੩. ਸਾਵਣ-ਭਾਦਰੋਂ = ਪਾਵਸ (ਵਰਖਾ) ਰੁੱਤ, ੪. ਅੱਸੂ-ਕੱਤਕ = ਸਰਦ ਰੁੱਤ, ੫. ਮੱਘਰ-ਪੋਹ = ਸਿਸੀਅਰ ਰੁੱਤ, ੬. ਮਾਘ-ਫੱਗਣ = ਹਿਮਕਰ ਰੁੱਤ। ਇਸ ਤਰ੍ਹਾਂ ਬਹੁ = ਬਹੁਤ ਚਲਿਤ = ਕੌਤਕ ਬਣਾਏ ਹਨ।

## ਸੂਰਜੁ ਇਕੁ ਵਰਤਦਾ; ਲੋਕ ਵੇਦ ਅਲਾਏ।

ਇਨ੍ਹਾਂ ਸਭਨਾਂ ਵਿਚ ਇੱਕੋ ਹੀ ਸੂਰਜ ਵਰਤਦਾ ਹੈ, ਇਹ ਗੱਲ ਲੋਕ ਤੇ ਵੇਦ ਵੀ ਅਲਾਏ = ਕਥਨ ਕਰਦੇ ਹਨ।

## ਚਾਰਿ ਵਰਨ ਛਿਅ ਦਰਸਨਾ; ਬਹੁ ਪੰਥ ਚਲਾਏ।

ਇਸ ਤਰ੍ਹਾਂ ਚਾਰ ਵਰਨ = ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼ ਤੇ ਛਿਅ = ਛੇ ਦਰਸਨਾ = ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬਿਪਰ ਬਹੁ = ਬਹੁਤ ਪੰਥ ਚਲਾਏ ਹਨ। ਜੈਸਾ ਕਿ :

**ਜੋਗੀ ਜੰਗਮ ਸਰੇਵੜੇ ਸੰਨਿਆਸੀ ਅਉਰ ਦਰਵੇਸ਼।**
**ਛੇਵਾਂ ਜਾਮਾ ਬਿਪਰ ਕਾ ਜਾ ਮੈ ਮੀਨ ਨਾ ਮੇਖ॥** *(ਧਰਮ ਸ਼ਾਸਤਰ)*

## ਆਪੇ ਆਪਿ ਵਰਤਦਾ; ਗੁਰਮੁਖਿ ਸਮਝਾਏ ॥੧੪॥

ਸੂਰਜ ਦੇ ਨਾਲ ਰੁੱਤਾਂ ਦਾ ਦ੍ਰਿਸ਼ਟਾਂਤ ਦੇ ਕੇ ਪਰਮਾਤਮਾ ਦੀ ਵਿਆਪਕਤਾ ਵੱਲ ਇਸ਼ਾਰਾ ਕੀਤਾ ਹੈ,

ਜਿਵੇਂ ਇੱਕੋ ਸੂਰਜ ਸਾਰੀਆਂ ਰੁੱਤਾਂ, ਥਿੱਤਾਂ ਵਿਚ ਵਰਤਦਾ ਹੈ, ਇਸੇ ਤਰ੍ਹਾਂ ਪਰਮਾਤਮਾ ਕੀੜੀ ਤੋਂ ਲੈ ਕੇ ਹਾਥੀ ਤਕ ਤੇ ਇਕ ਸਾਧਾਰਨ ਜੀਵ ਤੋਂ ਲੈ ਕੇ ਬ੍ਰਹਮਾ ਤਕ ਤੇ ਵਰਨਾਂ ਆਸ਼ਰਮਾਂ, ਵੱਖਰੇ-ਵੱਖਰੇ ਜੀਵਾਂ ਵਿਚ ਆਪਣੇ ਆਪ ਚੇਤਨ ਸੱਤਾ ਰੂਪ ਹੋ ਕੇ ਵਰਤਦਾ = ਵਰਤ ਰਿਹਾ ਹੈ, ਇਹ ਗੱਲ ਗੁਰੂ ਸਾਹਿਬ ਨੇ ਗੁਰਮੁਖਾਂ ਨੂੰ ਸਮਝਾਏ = ਸਮਝਾ ਦਿੱਤੀ ਹੈ ॥੧੪॥

### ਪਉੜੀ ੧੫ (ਅਗਨੀ ਦਾ ਦ੍ਰਿਸ਼ਟਾਂਤ)

## ਇਕੁ ਪਾਣੀ ਇਕ ਧਰਤਿ ਹੈ; ਬਹੁ ਬਿਰਖ ਉਪਾਏ।

(ਪਾਠਾਂਤ੍ਰ 'ਉਪਜਾਏ')

ਪਾਣੀ ਵੀ ਇੱਕੋ ਹੈ, ਧਰਤੀ ਵੀ ਇੱਕੋ ਹੈ, ਇਨ੍ਹਾਂ ਦੋਵਾਂ ਤੋਂ ਬਹੁ = ਬਹੁਤ ਪ੍ਰਕਾਰ ਦੇ ਬਿਰਖ = ਬ੍ਰਿਛ ਉਪਾਏ = ਪੈਦਾ ਹੁੰਦੇ ਹਨ।

## ਅਫਲੁ ਸਫਲੁ ਪਰਕਾਰ ਬਹੁ; ਫਲ ਫੁਲ ਸੁਹਾਏ।

ਕਈ ਬ੍ਰਿਛ ਬਹੁ = ਬਹੁਤ ਪਰਕਾਰ = ਤਰ੍ਹਾਂ ਦੇ ਅਫਲੁ = ਫਲਾਂ ਤੋਂ ਬਿਨਾਂ ਤੇ ਕਈ ਸਫਲੁ = ਫਲਾਂ ਸਹਿਤ ਹੁੰਦੇ ਹਨ ਤੇ ਕਈ ਫਲਾਂ ਅਤੇ ਫੁੱਲਾਂ ਨਾਲ ਸੁਹਾਏ = ਸੋਭਦੇ ਹਨ। ਕਈ ਫਲਾਂ ਫੁੱਲਾਂ ਤੋਂ ਬਿਨਾਂ ਹਨ।

## ਬਹੁ ਰਸ ਰੰਗ ਸੁਵਾਸਨਾ; ਪਰਕਿਰਤਿ ਸੁਭਾਏ।

ਕਈ ਬਹੁ = ਬਹੁਤ ਤਰ੍ਹਾਂ ਦੇ ਰਸ, ਰੰਗ ਵਾਲੇ, ਕਈ ਸੁਵਾਸਨਾ = ਸੁਗੰਧੀ ਵਾਲੇ, ਇਨ੍ਹਾਂ ਦਾ ਪਰਕਿਰਤਿ = ਪਰਕਿਰਤੀ ਕਰਕੇ ਵੱਖਰਾ-ਵੱਖਰਾ ਸੁਭਾਏ = ਸੁਭਾਅ ਹੈ।

## ਬੈਸੰਤਰ ਇਕੁ ਵਰਨ ਹੋਇ; ਸਭਿ ਤਰਵਰ ਛਾਏ।

ਇਸ ਤਰ੍ਹਾਂ ਬੈਸੰਤਰ = ਅੱਗ ਵੀ ਇੱਕੋ ਵਰਨ = ਰੰਗ ਦੀ ਹੈ, ਸਭਿ = ਸਾਰੇ ਤਰਵਰ = ਬ੍ਰਿਛਾਂ ਵਿਚ ਛਾਏ = ਵੱਸੀ ਹੋਇ = ਹੋਈ ਹੈ।

## ਗੁਪਤਹੁ ਪਰਗਟ ਹੋਇਕੈ; ਭਸਮੰਤ ਕਰਾਏ।

(ਪਾਠਾਂਤ੍ਰ 'ਆਪੇ ਪਰਗਟ ਹੋਇਕੈ')

ਗੁਪਤਹੁ = ਗੁਪਤ ਤੌਰ 'ਤੇ ਵੱਸੀ ਹੋਈ ਅੱਗ ਜਦੋਂ ਪਰਗਟ = ਜ਼ਾਹਰ ਹੋਇਕੈ = ਹੁੰਦੀ ਹੈ ਤਾਂ ਸਾਰਿਆਂ ਬ੍ਰਿਛਾਂ ਨੂੰ ਭਸਮੰਤ = ਸੁਆਹ ਕਰਾਏ = ਕਰ ਦਿੰਦੀ ਹੈ।

## ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਪਾਏ ॥੧੫॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੫॥

### ਦੂਸਰਾ ਅਰਥ

**ਇਕੁ ਪਾਣੀ ਇਕ ਧਰਤਿ ਹੈ; ਬਹੁ ਬਿਰਖ ਉਪਾਏ।**

ਇੱਕੋ ਵਾਹਿਗੁਰੂ ਦੀ ਸੱਤਾ ਪਾਣੀ ਰੂਪ ਹੈ, ਪਰਕਿਰਤੀ ਧਰਤੀ ਰੂਪ ਹੈ। ਇੱਕੋ ਵਾਹਿਗੁਰੂ ਨੇ ਪੈਦਾ ਕੀਤੀ ਹੈ। ਇਨ੍ਹਾਂ ਨੂੰ ਮਿਲਾ ਕੇ ਬਹੁ = ਬਹੁਤ ਸਾਰੇ ਬ੍ਰਿਛਾਂ ਵਾਂਗ ਚੌਰਾਸੀ ਲੱਖ ਜੂਨ ਉਪਾਏ = ਪੈਦਾ ਕੀਤੀ ਹੈ।

**ਅਫਲੁ ਸਫਲੁ ਪਰਕਾਰ ਬਹੁ; ਫਲ ਫੁਲ ਸੁਹਾਏ।**

ਕਈ ਬਹੁ = ਬਹੁਤ ਪ੍ਰਕਾਰ ਦੇ ਅਫਲੁ = ਫਲ ਰੂਪ ਸ਼ੁਭ ਗੁਣਾਂ ਤੋਂ ਹੀਣੇ ਹਨ, ਕਈ ਸਫਲੁ = ਫਲ ਰੂਪ ਸ਼ੁਭ ਗੁਣਾਂ ਦੇ ਸਹਿਤ ਸਫਲੇ ਹਨ, ਕਈ ਗਿਆਨ ਰੂਪੀ ਫਲਾਂ ਤੇ ਕਈ ਪੁੰਨ ਰੂਪੀ ਫੁੱਲਾਂ ਕਰਕੇ ਸੁਹਾਏ = ਸੋਭਨੀਕ ਹੁੰਦੇ ਹਨ। ਕਈ ਗਿਆਨ ਰੂਪੀ ਫਲਾਂ ਤੇ ਕਈ ਪੁੰਨ ਰੂਪੀ ਫਲਾਂ ਤੋਂ ਹੀਣੇ ਹਨ।

**ਬਹੁ ਰਸ ਰੰਗ ਸੁਵਾਸਨਾ; ਪਰਕਿਰਤਿ ਸੁਭਾਏ।**

ਕਈ ਬਹੁ = ਬਹੁਤ ਤਰ੍ਹਾਂ ਦੇ ਭਗਤੀ ਰੂਪ ਰਸ ਵਾਲੇ, ਕਈ ਵੈਰਾਗ ਰੂਪੀ ਰੰਗ ਵਾਲੇ, ਕਈ ਪਰਮਾਤਮਾ ਦੇ ਮਿਲਣ ਦੀ ਸੁਵਾਸਨਾ = ਸ੍ਰੇਸ਼ਟ ਵਾਸ਼ਨਾ ਵਾਲੇ ਹਨ, ਇਉਂ ਪਰਕਿਰਤੀ ਦੇ ਬਣੇ ਹੋਏ ਸਰੀਰਾਂ ਦੇ ਵੱਖਰੇ-ਵੱਖਰੇ ਸੁਭਾਏ = ਸੁਭਾਅ ਹਨ।

**ਬੈਸੰਤਰ ਇਕੁ ਵਰਨ ਹੋਇ; ਸਭਿ ਤਰਵਰ ਛਾਏ।**

ਇਕ ਪਰਮਾਤਮਾ ਸਮਾਨ ਚੇਤਨ ਰੂਪੀ ਬੈਸੰਤਰ = ਅੱਗ ਵਾਂਗ ਸਾਰਿਆਂ ਸਰੀਰ ਰੂਪੀ ਤਰਵਰ = ਬ੍ਰਿਛਾਂ ਵਿਚ ਛਾਏ = ਛਾਇਆ ਹੋਇਆ ਹੈ। ਜੈਸਾ ਕਿ :

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥** *(ਸੋਰਠਿ ਮ: ੫, ਅੰਗ ੬੧੭)*

**ਗੁਪਤਹੁ ਪਰਗਟ ਹੋਇਕੈ; ਭਸਮੰਤ ਕਰਾਏ।**

ਜਦੋਂ ਚੇਤਨ ਰੂਪੀ ਅੱਗ ਗੁਪਤ ਤੋਂ ਪਰਗਟ = ਪ੍ਰਤੱਖ ਰੂਪ ਹੋਇਕੈ = ਹੋ ਜਾਂਦੀ ਹੈ, ਭਾਵ ਗਿਆਨ ਰੂਪ ਧਾਰਨ ਕਰ ਲੈਂਦੀ ਹੈ ਤਾਂ ਅਗਿਆਨ ਦੀ ਜੜ੍ਹਤਾ ਨੂੰ ਭਸਮੰਤ = ਨਾਸ ਕਰਾਏ = ਕਰ ਦਿੰਦੀ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਪਾਏ॥੧੫॥**

ਇਸ ਤਰ੍ਹਾਂ ਪਰਮਾਤਮਾ ਆਪਣੇ ਆਪ ਰੂਪ ਹੋ ਕਰਕੇ ਹਰ ਸੱਤਾ ਵਿਚ ਵਰਤਦਾ = ਵਰਤ ਰਿਹਾ ਹੈ। ਇਸ ਭੇਦ ਨੂੰ ਜਾਣ ਕੇ ਗੁਰਮੁਖਿ ਜਨ ਬ੍ਰਹਮਾਨੰਦ ਦੇ ਸੁਖ ਪਾਏ = ਪਾਉਂਦੇ ਹਨ॥੧੫॥

## ਪਉੜੀ ੧੬ (ਦ੍ਰਿਸ਼ਟਾਂਤ ਹੋਰ)

# ਚੰਦਨ ਵਾਸੁ ਵਣਾਸਪਤਿ; ਸਭਿ ਚੰਦਨ ਹੋਵੈ।

ਜਿਵੇਂ ਚੰਦਨ ਦੀ ਵਾਸੁ = ਸੁਗੰਧੀ ਨਾਲ ਸਭਿ = ਸਾਰੀ ਬਨਸਪਤੀ ਚੰਦਨ ਹੋਵੈ = ਹੋ ਜਾਂਦੀ ਹੈ।

# ਅਸਟ ਧਾਤੁ ਇਕ ਧਾਤੁ ਹੋਇ; ਸੰਗਿ ਪਾਰਸਿ ਢੋਵੈ।

ਜਿਵੇਂ ਅਸਟ = ਅੱਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ) ਪਾਰਸ ਦੇ ਸੰਗਿ = ਨਾਲ ਢੋਵੈ = ਮਿਲ ਕੇ ਇਕ ਧਾਤ ਭਾਵ ਸੋਨਾ ਹੋਇ = ਹੋ ਜਾਂਦੀਆਂ ਹਨ।

# ਨਦੀਆ ਨਾਲੇ ਵਾਹੜੈ; ਮਿਲਿ ਗੰਗ ਗੰਗੋਵੈ।

(ਪਾਠਾਂਤ੍ਰ 'ਵਾਹੜੇ')

ਜਿਵੇਂ ਨਦੀਆਂ, ਨਾਲੇ, ਵਾਹੜੈ = ਨਿੱਕੇ ਵਹਿਣ ਗੰਗਾ ਨਾਲ ਮਿਲ ਕੇ ਗੰਗੋਵੈ = ਗੰਗਾ ਰੂਪ ਹੋ ਜਾਂਦੇ ਹਨ।

# ਪਤਿਤ ਉਧਾਰਣੁ ਸਾਧੁ ਸੰਗਿ; ਪਾਪਾ ਮਲੁ ਧੋਵੈ।

ਇਵੇਂ ਹੀ ਸਾਧੁ ਸੰਗਿ = ਸਤਿਸੰਗਤ ਪਤਿਤ = ਪਾਪੀਆਂ ਦਾ ਉਧਾਰਣੁ = ਉੱਧਾਰ ਕਰਨ ਵਾਲੀ ਹੈ, ਕਿਉਂਕਿ ਜੋ ਪਾਪਾਂ ਰੂਪੀ ਮਲੁ = ਮੈਲ ਨੂੰ ਧੋਵੈ = ਧੋ ਦਿੰਦੀ ਹੈ।

## ਨਰਕ ਨਿਵਾਰ ਅਸੰਖ ਹੋਇ; ਲਖ ਪਤਿਤ ਸੰਗੋਵੈ।

('ਲੱਖ' ਅੱਧਕ ਸਹਿਤ ਬੋਲੋ)

ਲੱਖਾਂ ਹੀ ਪਤਿਤ = ਪਾਪੀਆਂ ਦਾ ਸਤਿਸੰਗਤ ਦਾ ਸੰਗੋਵੈ = ਸੰਗ ਕਰ ਕੇ ਅਸੰਖ = ਅਣਗਿਣਤ ਨਰਕ = ਦੁੱਖਾਂ ਤੋਂ ਨਿਵਾਰ = ਛੁਟਕਾਰਾ ਹੋਇ = ਹੋਇਆ ਹੈ **ਵਾ:** ਹੋ ਜਾਂਦਾ ਹੈ।

## ਆਪੇ ਆਪਿ ਵਰਤਦਾ; ਗੁਰਮੁਖਿ ਅਲੋਵੈ ॥੧੯॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੯॥

### ਦੂਸਰਾ ਅਰਥ

**ਚੰਦਨ ਵਾਸੁ ਵਣਾਸਪਤਿ; ਸਭਿ ਚੰਦਨ ਹੋਵੈ।**

ਜਿਸ ਪ੍ਰਕਾਰ ਚੰਦਨ ਦੀ ਮਹਾਨਤਾ ਪਹਿਲੇ ਅਰਥ ਵਿਚ ਦੱਸੀ ਹੈ, ਅੰਤਰੀਵ ਭਾਵ ਵਿਚ ਚੰਦਨ ਰੂਪ ਸਤਿਸੰਗਤ ਜਿਸ ਵਿਚ ਭਗਤੀ ਰੂਪ ਵਾਸੁ = ਵਾਸ਼ਨਾ ਸਾਧਸੰਗਤ ਦੇ ਪ੍ਰਤਾਪ ਨਾਲ ਬਨਸਪਤੀ ਦੀ ਨਿਆਈਂ ਸੰਗਤ ਕਰਨ ਵਾਲੇ ਸਤਿਸੰਗੀ ਭਗਤੀ ਕਰਨ ਵਾਲੇ ਸਭਿ = ਸਾਰੇ ਚੰਦਨ ਦੀ ਨਿਆਈਂ ਪ੍ਰਭੂ ਰੂਪ ਪ੍ਰਾਪਤੀ ਵਾਲੇ ਹੋ ਜਾਂਦੇ ਹਨ।

**ਅਸਟ ਧਾਤੁ ਇਕ ਧਾਤੁ ਹੋਇ; ਸੰਗਿ ਪਾਰਸਿ ਢੋਵੈ।**

ਗੁਰੂ ਰੂਪ ਪਾਰਸ ਦੀ ਸਤਿਸੰਗਤ ਕਰ ਕੇ ਅਸਟ ਧਾਤ = ਅੱਠ ਧਾਤਾਂ ਦੀ ਧਿਆਈ ਅੱਠ ਗੁਣ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ, ਤਤ, ਤੂੰ ਪਦ ਦਾ ਸੰਸ਼ੋਧਨ ਇਕ ਏਕਤਾ ਵਾਲਾ ਬ੍ਰਹਮ ਗਿਆਨ ਪ੍ਰਾਪਤ ਕਰ ਕੇ ਬ੍ਰਹਮ ਰੂਪ ਧਾਤੂ ਦਾ ਸਰੂਪ ਹੋ ਜਾਂਦੇ ਹਨ।

**ਨਦੀਆ ਨਾਲੇ ਵਾਹੜੈ; ਮਿਲਿ ਗੰਗ ਗੰਗੋਵੈ।**

ਵਾਹੜੈ = ਨਾਲੇ ਦੀ ਨਿਆਈਂ ਨਿਸ਼ਕਾਮ ਕਰਮ ਕਰ ਕੇ ਭਗਤੀ ਰੂਪ ਨਦੀ ਦੇ ਨਾਲੇ = ਨਾਲ ਬ੍ਰਹਮ ਰੂਪ ਗੰਗ = ਗੰਗਾ ਵਿਚ ਮਿਲ ਕੇ ਬ੍ਰਹਮ ਰੂਪ ਗੰਗੋਵੈ = ਗੰਗਾ ਦਾ ਹੀ ਰੂਪ ਹੋ ਜਾਂਦੇ ਹਨ।

**ਪਤਿਤ ਉਧਾਰਣੁ ਸਾਧੁ ਸੰਗਿ; ਪਾਪਾ ਮਲੁ ਧੋਵੈ।**

ਇਉਂ ਭਗਤੀ ਵੱਲੋਂ ਜਿਨ੍ਹਾਂ ਦਾ ਪਤਿਤ = ਡਿੱਗਣਾ ਹੋਇਆ ਸੀ, ਉਨ੍ਹਾਂ ਨੂੰ ਭਗਤੀ ਵੱਲ ਉਠਾਉਣ ਦਾ ਉੱਧਾਰ ਤੇ ਸਾਧਸੰਗਤ ਦੇ ਪ੍ਰਤਾਪ ਨਾਲ ਮਲ ਦੋਸ਼ ਦੀ ਨਵਿਰਤੀ ਰੂਪ ਧੋ ਕੇ ਪਾਪਾ (ਪਾ + ਪਾ) ਬ੍ਰਹਮ ਗਿਆਨ ਨੂੰ ਪਾ = ਪ੍ਰਾਪਤ ਕਰ ਕੇ ਬ੍ਰਹਮ ਨੂੰ ਪਾ = ਪਾ ਲੈਂਦੇ ਹਨ।

**ਨਰਕ ਨਿਵਾਰ ਅਸੰਖ ਹੋਇ; ਲਖ ਪਤਿਤ ਸੰਗੋਵੈ।**

ਫਿਰ ਉਨ੍ਹਾਂ ਵਿਚ ਇਤਨੀ ਸਮਰੱਥਾ ਹੋ ਜਾਂਦੀ ਹੈ ਕਿ ਅਸੰਖ = ਗਿਣਤੀ ਤੋਂ ਰਹਿਤ ਅਗਿਆਨ ਕਰਕੇ ਨਰਕ ਜਾਂਦਿਆਂ ਨੂੰ ਨਿਵਾਰ = ਨਿਵਾਰਨ ਕਰ ਕੇ ਲੱਖਾਂ ਪਤਿਤ ਪਾਪੀਆਂ ਦਾ ਭਲਾ ਕਰ ਕੇ ਰੱਬ ਦੇ ਸੰਗੋਵੈ = ਸੰਗੀ ਬਣਾ ਦੇਂਦੇ ਹਨ।

**ਆਪੇ ਆਪਿ ਵਰਤਦਾ; ਗੁਰਮੁਖਿ ਅਲੋਵੈ ॥੧੯॥**

ਇਹ ਸਭ ਵਰਤਾਰਾ ਗਿਆਨੀਆਂ ਅਗਿਆਨੀਆਂ ਵਿਚ ਚੇਤਨ ਰੂਪ ਸੱਤਾ ਹੋ ਕੇ ਵਰਤਦਾ = ਵਰਤ ਰਿਹਾ ਹੈ। ਇਉਂ ਗੁਰਮੁਖ ਜਨ ਬ੍ਰਹਮਾਕਾਰ ਦ੍ਰਿਸ਼ਟੀ ਦੁਆਰਾ ਅਲੋਵੈ = ਦੇਖਦੇ ਹਨ।

### ਪਉੜੀ ੧੭ (ਪ੍ਰੀਤੀ ਦਾ ਕਥਨ)

## ਦੀਪਕ ਹੇਤੁ ਪਤੰਗ ਦਾ; ਜਲੁ ਮੀਨ ਤਰੰਦਾ।

ਜਿਵੇਂ ਪਤੰਗੇ ਨੂੰ ਦੀਪਕ = ਦੀਵੇ ਦਾ ਹੇਤੁ = ਪ੍ਰੇਮ ਹੈ ਤੇ ਮੀਨ = ਮੱਛੀ ਪਾਣੀ ਦੇ ਪ੍ਰੇਮ ਵੱਸ ਹੋ ਕੇ ਜਲੁ = ਪਾਣੀ ਵਿਚ ਤਰੰਦਾ = ਤਰਦੀ ਹੈ।

## ਮਿਰਗੁ ਨਾਦ ਵਿਸਮਾਦੁ ਹੈ; ਭਵਰ ਕਵਲੁ ਵਸੰਦਾ।

ਜਿਵੇਂ ਮਿਰਗੁ = ਹਿਰਨ ਨੂੰ ਨਾਦ = ਧੁਨਿ ਦਾ ਵਿਸਮਾਦ = ਅਸਚਰਜ ਪ੍ਰੇਮ ਹੈ ਅਤੇ ਭਵਰ = ਭੌਰਾ ਕਵਲੁ = ਕਮਲ ਫੁੱਲਾਂ ਉੱਤੇ ਪ੍ਰੇਮ ਵੱਸ ਹੋ ਕੇ ਵਸੰਦਾ = ਵੱਸਦਾ ਹੈ।

## ਚੰਦ ਚਕੋਰ ਪਰੀਤਿ ਹੈ; ਦੇਖਿ ਧਿਆਨ ਧਰੰਦਾ।

ਜਿਵੇਂ ਚਕੋਰ (ਇਕ ਪਹਾੜੀ ਤਿੱਤਰ ਜੋ ਲਾਲ ਟੰਗਾਂ ਵਾਲਾ ਹੁੰਦਾ ਹੈ) ਦਾ ਚੰਦ ਨਾਲ ਪਰੀਤਿ = ਪ੍ਰੇਮ ਹੈ, ਇਸ ਕਰਕੇ ਚਕੋਰ ਚੰਦ ਦਾ ਧਿਆਨ ਧਰੰਦਾ = ਧਰ ਕੇ ਦੇਖ = ਦੇਖਦਾ ਰਹਿੰਦਾ ਹੈ।

## ਚਕਵੀ ਸੂਰਜ ਹੇਤੁ ਹੈ; ਸੰਜੋਗ ਬਣੰਦਾ।

ਜਿਵੇਂ ਚਕਵੀ = ਸੁਰਖ਼ਾਬ ਨੂੰ ਸੂਰਜ ਨਾਲ ਹੇਤੁ = ਪ੍ਰੇਮ ਹੈ ਕਿਉਂਕਿ ਸੂਰਜ ਹੀ ਚੱਕਵੀ ਤੇ ਚੱਕਵੇ ਦਾ ਸੰਜੋਗ = ਮੇਲ ਬਣੰਦਾ = ਬਣਾਉਂਦਾ ਹੈ।

## ਨਾਰਿ ਭਤਾਰਿ ਪਿਆਰ ਹੈ; ਮਾਂ ਪੁਤੁ ਮਿਲੰਦਾ।

ਜਿਵੇਂ ਨਾਰਿ = ਇਸਤਰੀ ਨੂੰ ਭਤਾਰਿ = ਪਤੀ ਨਾਲ ਪਿਆਰ = ਪ੍ਰੇਮ ਹੈ ਅਤੇ ਮਾਂ ਨੂੰ ਪੁਤੁ = ਪੁੱਤਰ ਨਾਲ ਮਿਲੰਦਾ = ਮਿਲਣ ਦਾ ਪ੍ਰੇਮ ਹੈ।

## ਆਪੇ ਆਪਿ ਵਰਤਦਾ; ਗੁਰਮੁਖਿ ਪਰਚੰਦਾ ॥੧੭॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੭॥

### ਦੂਸਰਾ ਅਰਥ

**ਦੀਪਕ ਹੇਤੁ ਪਤੰਗ ਦਾ; ਜਲੁ ਮੀਨ ਤਰੰਦਾ।**

ਗੁਰੂ ਰੂਪ ਦੀਪਕ = ਦੀਵੇ ਨਾਲ ਜਗਿਆਸੂ ਰੂਪ ਪਤੰਗਾ ਹੇਤੁ = ਪ੍ਰੇਮ ਕਰਦਾ ਹੈ ਤੇ ਨਾਮ ਰੂਪੀ ਜਲੁ = ਪਾਣੀ ਵਿਚ ਜਗਿਆਸੂ ਰੂਪ ਮੀਨ = ਮੱਛ ਤਰੰਦਾ = ਤਾਰੀਆਂ ਲਾਉਂਦਾ ਹੈ।

**ਮਿਰਗੁ ਨਾਦ ਵਿਸਮਾਦੁ ਹੈ; ਭਵਰ ਕਵਲੁ ਵਸੰਦਾ।**

ਜਗਿਆਸੂ ਰੂਪ ਮਿਰਗ ਨਾਮ ਦੀ ਮਹਿਮਾ ਰੂਪੀ ਨਾਦ ਦਾ ਸ਼ਬਦ ਸੁਣ ਕੇ **ਵਾ:** ਨਾਦ = ਕੀਰਤਨ ਸੁਣ ਕੇ ਵਿਸਮਾਦੁ = ਅਸਚਰਜ ਅਨੰਦ ਵਾਲਾ ਹੋ ਜਾਂਦਾ ਹੈ ਅਤੇ ਜਗਿਆਸੂ ਰੂਪ ਭਵਰ = ਭੌਰਾ ਸਤਿਸੰਗਤ ਰੂਪੀ ਕਵਲ ਵਿਚ ਭਗਤੀ ਰੂਪੀ ਸੁਗੰਧੀ ਲੈਣ ਲਈ ਵਸੰਦਾ = ਵੱਸਦਾ ਹੈ।

**ਚੰਦ ਚਕੋਰ ਪਰੀਤਿ ਹੈ; ਦੇਖਿ ਧਿਆਨ ਧਰੰਦਾ।**

ਗੁਰੂ ਰੂਪ ਚੰਦਰਮਾ ਨਾਲ ਸਿੱਖ ਰੂਪ ਚਕੋਰ ਦੀ ਪਰੀਤਿ = ਪ੍ਰੀਤੀ ਹੈ, ਇਸ ਲਈ ਗੁਰੂ ਦੇ ਸਰੂਪ ਦਾ ਸੁਰਤਿ ਵਿਚ ਧਿਆਨ ਧਰੰਦਾ = ਧਰਦਾ ਹੈ।

**ਚਕਵੀ ਸੂਰਜ ਹੇਤੁ ਹੈ; ਸੰਜੋਗ ਬਣੰਦਾ।**

ਉਨ੍ਹਾਂ ਗੁਰਮੁਖਾਂ ਦੀ ਚਕਵੀ ਰੂਪ ਸੁਰਤਿ ਵਿਚ ਬ੍ਰਹਮ ਗਿਆਨ ਰੂਪ ਸੂਰਜ ਦੇ ਨਾਲ ਹੇਤੁ = ਪ੍ਰੇਮ ਦਾ ਸੰਜੋਗ (ਸੰ + ਜੋਗ) ਸੰ = ਭਲੀ ਪ੍ਰਕਾਰ ਜੋਗ = ਜੁੜਨਾ ਬਣੰਦਾ = ਬਣਦਾ ਹੈ।

**ਨਾਰਿ ਭਤਾਰਿ ਪਿਆਰ ਹੈ; ਮਾਂ ਪੁਤੁ ਮਿਲੰਦਾ।**

ਜਗਿਆਸੂ ਰੂਪੀ ਨਾਰਿ = ਇਸਤਰੀ ਦਾ ਪਰਮਾਤਮਾ ਰੂਪੀ ਭਤਾਰਿ = ਪਤੀ ਨਾਲ ਪਿਆਰ = ਸਨੇਹ ਹੈ, ਕਿਉਂਕਿ ਉਨ੍ਹਾਂ ਦੀ ਪਵਿੱਤਰ ਬੁੱਧ ਰੂਪ ਮਾਂ ਦੀ ਕੁੱਖ ਵਿਚ ਬ੍ਰਹਮ ਗਿਆਨ ਰੂਪ ਪੁੱਤਰ ਮਿਲੰਦਾ = ਮਿਲ ਜਾਂਦਾ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਪਰਚੰਦਾ ॥੧੭॥**

ਇਹ ਸਭ ਕੁਝ ਸਿੱਖਾਂ ਤੇ ਗੁਰੂ ਵਿਚ, ਭਗਤਾਂ ਤੇ ਪਰਮਾਤਮਾ ਵਿਚ ਆਪੇ ਆਪ ਹੀ ਵਰਤਦਾ = ਵਰਤ ਰਿਹਾ ਹੈ ਤੇ ਗੁਰਮੁਖ ਪਰਮਾਤਮਾ ਦੀ ਵਿਆਪਕਤਾ ਦਾ ਵਰਤਾਰਾ ਦੇਖ ਕੇ ਉਸ ਦੇ ਪ੍ਰੇਮ ਵਿਚ ਪਰਚੰਦਾ = ਪਰਚੇ ਰਹਿੰਦੇ ਹਨ, ਭਾਵ ਪ੍ਰੇਮ ਕਰਦੇ ਹਨ ॥੧੭॥

## ਪਉੜੀ ੧੮ (ਦ੍ਰਿਸ਼ਟਾਂਤ ਅੰਗਾਂ ਦਾ)

## ਅਖੀ ਅੰਦਰਿ ਦੇਖਦਾ; ਸਭਿ ਚੋਜ ਵਿਡਾਣਾ।

ਉਹ ਪ੍ਰਭੂ ਅਖੀ = ਅੱਖਾਂ ਅੰਦਰ ਹੋ ਕਰ ਕੇ ਸਭਿ = ਸਾਰੇ ਤਰ੍ਹਾਂ ਦੇ ਵਿਡਾਣਾ = ਅਸਚਰਜ ਚੋਜ = ਕੌਤਕ ਦੇਖਦਾ ਹੈ।

## ਕੰਨੀ ਸੁਣਦਾ ਸੁਰਤਿ ਕਰਿ; ਆਖਾਣਿ ਵਖਾਣਾ।

ਉਹ ਪ੍ਰਭੂ ਕੰਨੀ = ਕੰਨਾਂ ਵਿਚ ਵੀ ਆਪ ਹੋ ਕੇ ਆਖਾਣਿ = ਗੱਲਾਂ ਵਖਾਣਾ = ਵਖਿਆਣ ਸੁਰਤਿ ਕਰਿ = ਕਰ ਕੇ ਸੁਣਦਾ ਹੈ।

## ਜੀਭੈ ਅੰਦਰਿ ਬੋਲਦਾ; ਬਹੁ ਸਾਦ ਲੁਭਾਣਾ।

ਆਪ ਹੀ ਜੀਭੈ = ਜੀਭ ਅੰਦਰ ਹੋ ਕਰ ਕੇ ਬੋਲਦਾ ਹੈ ਅਤੇ ਆਪ ਹੀ ਬਹੁ = ਬਹੁਤ ਸਾਦ = ਸੁਆਦਾਂ ਉੱਤੇ ਲੁਭਾਣਾ = ਲੋਭਾਇਮਾਨ ਹੁੰਦਾ ਹੈ।

## ਹਥੀ ਕਿਰਤਿ ਕਮਾਵਦਾ; ਪਗਿ ਚਲੈ ਸੁਜਾਣਾ।

ਆਪ ਹੀ ਹੱਥਾਂ ਨਾਲ ਕਿਰਤ ਕਮਾਂਵਦਾ ਹੈ ਤੇ ਆਪ ਹੀ ਸੁਜਾਣਾ = ਚਤੁਰ ਹੋ ਕੇ ਪਗਿ = ਪੈਰਾਂ ਨਾਲ ਚਲੈ = ਚੱਲਦਾ ਹੈ।

## ਦੇਹੀ ਅੰਦਰਿ ਇਕੁ ਮਨੁ; ਇੰਦ੍ਰੀ ਪਰਵਾਣਾ।

ਦੇਹੀ = ਸਰੀਰ ਅੰਦਰਿ = ਵਿਚ ਮਨ ਇਕ ਹੈ ਤੇ ਜਿਸ ਦੀ ਆਗਿਆ ਨੂੰ ਸਾਰੀਆਂ ਇੰਦ੍ਰੀਆਂ ਪਰਵਾਣਾ = ਪਰਵਾਣ ਕਰਦੀਆਂ ਹਨ।

## ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਮਾਣਾ ॥੧੮॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੮॥

## ਦੂਸਰਾ ਅਰਥ

**ਅਖੀ ਅੰਦਰਿ ਦੇਖਦਾ; ਸਭਿ ਚੋਜ ਵਿਡਾਣਾ।**

ਪਰਮਾਤਮਾ ਵੈਰਾਗ, ਬਿਬੇਕ ਰੂਪੀ ਅਖੀ = ਅੱਖਾਂ ਦੇ ਅੰਦਰਿ = ਵਿਚ ਆਪ ਹੀ ਬ੍ਰਹਮਾਕਾਰ ਦ੍ਰਿਸ਼ਟੀ ਦੁਆਰਾ **ਵਾ:** ਦ੍ਰਿਸ਼ਟਾ ਰੂਪ ਹੋ ਕੇ ਦੇਖਦਾ = ਦੇਖ ਰਿਹਾ ਹੈ, ਇਹ ਸਭਿ = ਸਾਰੇ ਉਸ ਬ੍ਰਹਮ ਦੇ ਚੋਜ = ਕੌਤਕ ਵਿਡਾਣਾ = ਅਸਚਰਜ ਰੂਪ ਹਨ।

**ਕੰਨੀ ਸੁਣਦਾ ਸੁਰਤਿ ਕਰਿ; ਆਖਾਣਿ ਵਖਾਣਾ।**

ਜਗਿਆਸੂ ਦੇ ਨਿਸਚੇ ਰੂਪੀ ਕੰਨਾਂ ਦੁਆਰਾ ਸੁਣਦਾ ਹੈ, ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਪਰਮਾਤਮਾ ਦੀ ਰਤਿ = ਪ੍ਰੀਤੀ ਕਰਨ ਵਾਲਾ ਜਗਿਆਸੂ ਰੂਪ ਵੀ ਆਪ ਹੀ ਹੈ, ਇਹ ਬ੍ਰਹਮਵੇਤਿਆਂ ਦੇ ਆਖਾਣਿ = ਪ੍ਰਸੰਗਾਂ ਵਿਚ ਵਖਾਣਾ = ਵਖਿਆਨ ਕੀਤਾ ਗਿਆ ਹੈ।

**ਜੀਭੈ ਅੰਦਰਿ ਬੋਲਦਾ; ਬਹੁ ਸਾਦ ਲੁਭਾਣਾ।**

ਫਿਰ ਆਪ ਹੀ ਪ੍ਰੀਤ ਰੂਪ ਜੀਭੈ = ਜੀਭ ਅੰਦਰਿ = ਵਿਚ ਜਗਿਆਸੂ ਰੂਪ ਹੋ ਕੇ ਆਪਣਾ ਜੱਸ ਬੋਲਦਾ = ਉਚਾਰਨ ਕਰਦਾ ਹੈ, ਬਹੁ = ਬਹੁਤ ਤਰ੍ਹਾਂ ਦੇ ਨਾਮ ਕਥਾ ਕੀਰਤਨ ਦੇ ਸਾਦ = ਸੁਆਦ, ਭਾਵ ਰਸ ਵਿਚ ਜਗਿਆਸੂ ਰੂਪ ਹੋ ਕੇ ਲੁਭਾਣਾ = ਲੁਭਾਇਮਾਨ ਹੋ ਰਿਹਾ ਹੈ।

**ਹਥੀ ਕਿਰਤਿ ਕਮਾਵਦਾ; ਪਗਿ ਚਲੈ ਸੁਜਾਣਾ।**

ਆਪ ਹੀ ਜਗਿਆਸੂ ਦੇ ਸਾਧਨਾ ਰੂਪੀ ਹੱਥਾਂ ਨਾਲ ਭਗਤੀ ਰੂਪੀ ਕਿਰਤ ਕਮਾਵਦਾ = ਕਮਾ ਰਿਹਾ ਹੈ ਤੇ ਆਪ ਹੀ ਨਾਮ ਦੇ ਸੰਕਲਪ, ਵਿਕਲਪ ਰੂਪ ਪਗਿ = ਪੈਰਾਂ ਨਾਲ ਸੁਜਾਣਾ = ਸ੍ਰੇਸ਼ਟ ਜਗਿਆਸੂ ਹੋ ਕੇ ਭਗਤੀ ਦੇ ਮਾਰਗ 'ਤੇ ਚਲੈ = ਚੱਲ ਰਿਹਾ ਹੈ।

**ਦੇਹੀ ਅੰਦਰਿ ਇਕੁ ਮਨੁ; ਇੰਦ੍ਰੀ ਪਰਵਾਣਾ।**

ਦੇਹੀ = ਸਰੀਰ ਦੇ ਅੰਦਰਿ = ਵਿਚ ਇਕ ਮਨੁ = ਇਕਾਗਰ ਮਨ ਹੋ ਕਰ ਕੇ ਇੰਦ੍ਰੀਆਂ ਦੇ ਰਸਾਂ ਤੋਂ ਪਰਵਾਣਾ (ਪਰ + ਵਾਣਾ) ਪਰ = ਪਰੇ ਹੋ ਕੇ ਭਗਤੀ ਦੀ ਵਾਣਾ = ਬਾਣ ਭਾਵ ਆਦਤ ਵਾਲਾ ਹੋ ਰਿਹਾ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਸੁਖੁ ਮਾਣਾ॥੧੮॥**

ਇਉਂ ਜਗਿਆਸੂ ਅਤੇ ਸਾਧਨ ਸਿੱਖਿਆ ਅਤੇ ਗੁਰੂ ਰੂਪ ਵਿਚ ਆਪੇ ਆਪ ਵਰਤਦਾ = ਵਰਤ ਰਿਹਾ ਹੈ ਅਤੇ ਗੁਰਮੁਖਾਂ ਨੇ ਗਿਆਨ ਦ੍ਰਿਸ਼ਟੀ ਦੁਆਰਾ ਆਪੇ ਆਪ ਵਰਤਦਾ ਜਾਣ ਕੇ ਬ੍ਰਹਮ ਗਿਆਨ ਦੇ ਸੁਖੁ = ਅਨੰਦ ਨੂੰ ਮਾਣਾ = ਮਾਨਣਾ ਕੀਤਾ ਹੈ ਭਾਵ ਭੋਗਣਾ ਕੀਤਾ ਹੈ॥੧੮॥

## ਪਉੜੀ ੧੯ (ਕੁਦਰਤ ਤੇ ਕਾਦਰ)

# ਪਵਣ ਗੁਰੂ ਗੁਰੁ ਸਬਦਿ ਹੈ; ਰਾਗ ਨਾਦ ਵੀਚਾਰਾ।

ਪਵਣੁ = ਹਵਾ ਭਾਵ ਪ੍ਰਾਣ ਪੰਜੇ ਤੱਤਾਂ ਵਿੱਚੋਂ ਗੁਰੂ = ਪੂਜਨੀਕ ਹੈ, ਇਸ ਲਈ ਪੁਰਾਣਾਂ ਨੇ ਪਵਣ ਨੂੰ ਗੁਰੂ ਮੰਨਿਆ ਹੈ, ਪਰ ਭਾਈ ਸਾਹਿਬ ਜੀ ਨੇ ਇਥੇ ਗੁਰਮਤਿ ਸਿਧਾਂਤ ਨੂੰ ਖੋਲ੍ਹਦਿਆਂ ਹੋਇਆਂ ਦੱਸਿਆ ਹੈ ਕਿ ਸੰਸਾਰ ਭਾਵੇਂ ਪਵਣ ਨੂੰ ਗੁਰੂ ਕਹੇ, ਪਰ ਅਸਲ ਗੁਰੂ ਤਾਂ ਸ਼ਬਦ ਹੀ ਹੈ ਤੇ ਹਵਾ ਕਰਕੇ ਹੀ ਦੁਨਿਆਵੀ

ਸ਼ਬਦ ਬੋਲੇ ਜਾਂਦੇ ਹਨ ਅਤੇ ਰਾਗ ਦੀਆਂ ਨਾਦ = ਧੁਨਾਂ ਵਿਚ ਵੀ ਹਵਾ ਤੋਂ ਬਿਨਾਂ ਕੋਈ ਸ਼ਬਦ ਧੁਨ ਪੈਦਾ ਨਹੀਂ ਹੋ ਸਕਦੀ।

## ਮਾਤ ਪਿਤਾ ਜਲੁ ਧਰਤਿ ਹੈ; ਉਤਪਤਿ ਸੰਸਾਰਾ।

ਸਾਰੇ ਜਗਤ ਦੀ ਮਾਤ = ਮਾਤਾ ਧਰਤਿ = ਧਰਤੀ ਹੈ, ਸਾਰੇ ਜਗਤ ਦਾ ਪਿਤਾ ਜਲੁ = ਪਾਣੀ ਹੈ, ਜਿਨ੍ਹਾਂ ਤੋਂ ਸੰਸਾਰਾ = ਸੰਸਾਰ ਦੀ ਉਤਪਤਿ = ਉਤਪਤੀ ਭਾਵ ਪੈਦਾਇਸ਼ ਹੋਈ ਹੈ।

## ਦਾਈ ਦਾਇਆ ਰਾਤਿ ਦਿਹੁ; ਵਰਤੇ ਵਰਤਾਰਾ।

(ਪਾਠਾਂਤ੍ਰ 'ਵਰਤੈ')

ਦਾਈ ਰਾਤ ਹੈ ਤੇ ਦਾਇਆ ਦਿਹੁ = ਦਿਨ ਹੈ ਅਤੇ ਦਾਈ ਰਾਤ ਨੂੰ ਸਵਾਉਣ ਵਾਲੀ ਹੈ ਤੇ ਦਾਇਆ ਦਿਨ ਵਿਚ ਖਿਡਾਉਣ ਵਾਲਾ ਹੈ। ਇਸ ਤਰ੍ਹਾਂ ਵਰਤਾਰਾ ਵਰਤੇ = ਵਰਤਦਾ ਹੈ।

## ਸਿਵ ਸਕਤੀ ਦਾ ਖੇਲੁ ਮੇਲੁ; ਪਰਕਿਰਤਿ ਪਸਾਰਾ।

ਸਿਵ = ਚੇਤਨ ਸ਼ਕਤੀ ਤੇ ਸਕਤੀ = ਜੜ੍ਹ ਸ਼ਕਤੀ ਦੇ ਮੇਲ = ਮਿਲਾਪ ਦੀ ਖੇਲੁ = ਖੇਡ ਕਰਕੇ ਪਰਕਿਰਤੀ ਦਾ ਪਸਾਰਾ ਕੀਤਾ ਹੈ।

## ਪਾਰਬ੍ਰਹਮ ਪੂਰਨ ਬ੍ਰਹਮ; ਘਟਿ ਚੰਦ੍ਰ ਅਕਾਰਾ।

ਨਿਰਗੁਣ ਸਰੂਪ ਵਿਚ ਉਸ ਨੂੰ ਪਾਰਬ੍ਰਹਮ ਕਿਹਾ ਜਾਂਦਾ ਹੈ, ਉਹੀ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਪੂਰਨ ਬ੍ਰਹਮ ਕਿਉਂਕਿ ਪੂਰਨ ਗੁਰੂ ਵਿਚ ਬ੍ਰਹਮ ਦੀ ਸਿੱਖਿਅਤਤਾ ਹੋਣ ਕਰਕੇ ਗੁਰੂ ਨੂੰ ਪੂਰਨ ਬ੍ਰਹਮ ਕਿਹਾ ਜਾਂਦਾ ਹੈ। ਇਹ ਸੰਕੇਤੀ ਅਰਥ ਜਾਨਣਾ, ਚੰਦ੍ਰ = ਚੰਦਰਮਾ ਦੇ ਅਕਾਰਾ = ਸਰੂਪ ਦਾ ਘਟਿ = ਘੜੇ ਵਿਚ ਪ੍ਰਤਿਬਿੰਬ ਦਿੱਸਦਾ ਹੈ, ਇਸ ਤਰ੍ਹਾਂ ਸਾਰੀਆਂ ਦੇਹਾਂ ਵਿਚ ਨਿਰਗੁਣ ਸਰੂਪ ਦਾ ਪ੍ਰਤੀਬਿੰਬ ਆਤਮਾ ਰੂਪ ਦਾ ਅਕਾਰ ਹੋ ਰਿਹਾ ਹੈ।

## ਆਪੇ ਆਪਿ ਵਰਤਦਾ; ਗੁਰਮੁਖਿ ਨਿਰਧਾਰਾ ॥੧੯॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੧੯॥

### ਦੂਸਰਾ ਅਰਥ

**ਪਵਣ ਗੁਰੂ ਗੁਰੁ ਸਬਦਿ ਹੈ; ਰਾਗ ਨਾਦ ਵੀਚਾਰਾ।**

ਹੁਣ ਗੁਰੂ ਦੀ ਮਹਾਨਤਾ ਦੱਸਦੇ ਹਨ ਕਿ ਗੁਰੂ ਵਿਚ ਪਵਣ = ਹਵਾ ਵਰਗਾ ਸੰਮਤਾ ਵਾਲਾ ਗੁਣ ਹੈ ਤੇ ਗੁਰੂ ਦਾ ਅਸਲੀ ਸਰੂਪ ਸ਼ਬਦ ਹੈ ਤੇ ਪਰਮਾਤਮਾ ਦੇ ਰਾਗ = ਪ੍ਰੇਮ ਦੇ ਨਾਲ ਗੁਰੂ ਨੇ ਨਾਦ = ਕੀਰਤਨ ਦਾ ਸਿੱਖਾਂ ਨੂੰ ਵੀਚਾਰਾ = ਵਿਚਾਰ ਦਿੱਤਾ ਹੈ ਕਿ ਪ੍ਰੇਮ ਨਾਲ ਕੀਰਤਨ ਵਿਚ ਜੁੜੋ, ਭਾਵ ਸ਼ਬਦ ਦੁਆਰਾ ਹੀ ਪਰਮਾਤਮਾ ਨਾਲ ਜੁੜੋ।

**ਮਾਤ ਪਿਤਾ ਜਲੁ ਧਰਤਿ ਹੈ; ਉਤਪਤਿ ਸੰਸਾਰਾ।**

ਗੁਰੂ ਮਾਤਾ ਦੀ ਨਿਆਈਂ ਸਿੱਖ ਰੂਪ ਬੱਚੇ ਨੂੰ ਆਪਣੇ ਸੰਗਤ ਰੂਪ ਜਿਸਮ ਤੋਂ ਗਿਆਨ ਰੂਪ ਦੁੱਧ ਦੇ ਕੇ ਪਾਲਦਾ ਹੈ ਅਤੇ ਪਿਤਾ = ਬਾਪ ਦੀ ਨਿਆਈਂ ਸਿੱਖ ਵਿਚ ਸ਼ੁਭ ਗੁਣ ਦੇਣ ਰੂਪ ਪਾਲਣਾ ਕਰਦਾ ਹੈ ਅਤੇ ਗੁਰੂ ਜਲੁ = ਪਾਣੀ ਦੀ ਨਿਆਈਂ ਠੰਢੇ ਸੁਭਾਅ ਵਾਲਾ ਹੈ ਤੇ ਗੁਰੂ ਵਿਚ ਧਰਤੀ ਵਰਗੀ ਧੀਰਜਤਾ

ਹੈ, ਜਗਿਆਸੂ ਜੋ ਸੰਸਾਰਾ (ਸੰਸਾ + ਆਲਾ) ਸੰਸਾ = ਸੰਸਿਆਂ ਦਾ ਆਲਾ[੧] = ਘਰ ਬਣੇ ਹੋਏ ਹਨ, ਉਸ ਵਿਚ ਸੰਸੇ ਮੇਟਣ ਵਾਲੀ ਸ਼ਕਤੀ ਬ੍ਰਹਮ ਗਿਆਨ ਉਤਪਤ ਕਰ ਦਿੰਦੇ ਹਨ।

**ਦਾਈ ਦਾਇਆ ਰਾਤਿ ਦਿਹੁ; ਵਰਤੇ ਵਰਤਾਰਾ।**

ਗੁਰੂ ਦਾਈ ਦੀ ਨਿਆਈਂ ਹੋ ਕਰ ਕੇ ਜਿਵੇਂ ਦਾਈ ਰਾਤ ਨੂੰ ਬੱਚੇ ਨੂੰ ਸਵਾਉਂਦੀ ਹੈ ਤੇ ਗੁਰੂ ਜੀ ਜਗਿਆਸੂ ਰੂਪ ਬੱਚੇ ਨੂੰ ਉਮਰ ਰੂਪੀ ਰਾਤ ਵਿਚ ਸ਼ਾਂਤੀ ਰੂਪ ਨੀਂਦ ਵਿਚ ਸਵਾਉਂਦੇ ਹਨ ਤੇ ਦਾਇਆ ਜਿਵੇਂ ਬੱਚੇ ਨੂੰ ਦਿਨੇ ਖਿਡਾਉਂਦਾ ਰਹਿੰਦਾ ਹੈ, ਇਸੇ ਤਰ੍ਹਾਂ ਗੁਰੂ ਜੀ ਦਾਏ ਦੀ ਨਿਆਈਂ ਜਗਿਆਸੂ ਰੂਪ ਬੱਚੇ ਨੂੰ ਸ਼ੁਭ ਗੁਣਾਂ ਦੀ ਖੇਡ ਖਿਡਾਉਂਦੇ ਹਨ। ਇਉਂ ਗੁਰੂ ਦਾ ਸਿੱਖ ਨਾਲ ਉਪਦੇਸ਼ ਦੇਣ-ਲੈਣ ਰੂਪ ਵਰਤਾਰਾ ਵਰਤੇ = ਵਰਤ ਰਿਹਾ ਹੈ।

**ਸਿਵ ਸਕਤੀ ਦਾ ਖੇਲੁ ਮੇਲੁ; ਪਰਕਿਰਤਿ ਪਸਾਰਾ।**

ਗੁਰੂ ਸਿਵ = ਕਲਿਆਣ ਸਰੂਪ, ਭਾਵ ਮੁਕਤੀ ਦੇਣ ਦਾ ਦਾਤਾ ਹੈ ਤੇ ਭਗਤੀ ਦੀ ਸ਼ਕਤੀ ਦਾ ਸਿੱਖ ਦੇ ਹਿਰਦੇ ਵਿਚ ਮੇਲੁ = ਮਿਲਾਪ ਦਾ ਖੇਲ ਖੇਡ ਰਿਹਾ ਹੈ ਅਤੇ ਸ਼ੁਭ ਗੁਣਾਂ ਦਾ ਪਰਕਿਰਤਿ (ਪਰ + ਕਿਰਤਿ = ਪਰ = ਵਿਸ਼ੇਸ਼ ਕਰਕੇ ਕਿਰਤਿ = ਕਰਨ ਦਾ ਪਸਾਰਾ = ਫੈਲਾਅ ਕਰ ਰਿਹਾ ਹੈ।

**ਪਾਰਬ੍ਰਹਮ ਪੂਰਨ ਬ੍ਰਹਮ; ਘਟਿ ਚੰਦ੍ਰ ਅਕਾਰਾ।**

ਪਾਰਬ੍ਰਹਮ = ਜਿਸ ਬ੍ਰਹਮ ਦਾ ਨਿਰਗੁਣ ਸਰੂਪ ਵਿਚ ਪਾਰ-ਉਤਾਰ ਨਹੀਂ ਹੈ ਤੇ ਸਰਗੁਣ ਸਰੂਪ ਵਿਚ ਪੂਰਨ ਬ੍ਰਹਮ ਦਾ ਸਰਗੁਣ ਸਰੂਪ ਗੁਰੂ ਨਾਨਕ ਦੇਵ ਜੀ ਹਨ, ਜਿਵੇਂ ਬਿੰਬ ਪ੍ਰਤੀਬਿੰਬ ਇਕ ਰੂਪ ਹਨ, ਜਿਵੇਂ ਘੜੇ ਵਿਚ ਚੰਦਰਮਾ ਦਾ ਅਕਾਰ ਦਿੱਸਦਾ ਹੈ, ਇਉਂ ਗੁਰੂ ਦੇ ਘਟਿ = ਸਰੀਰ ਵਿਚ ਬ੍ਰਹਮ ਰੂਪ ਚੰਦਰਮਾ ਦਾ ਅਕਾਰਾ = ਸਰੂਪ ਹੈ।

**ਆਪੇ ਆਪਿ ਵਰਤਦਾ; ਗੁਰਮੁਖਿ ਨਿਰਧਾਰਾ ॥੧੯॥**

ਇਉਂ ਗੁਰੂ ਤੇ ਸਿੱਖਾਂ ਵਿਚ ਚੇਤਨ ਸੱਤਾ ਦੁਆਰਾ ਗਿਆਨ ਦਾ ਵਰਤਾਰਾ ਵਰਤ ਰਿਹਾ ਹੈ। ਗੁਰਮੁਖਾਂ ਨੇ ਨਿਰਧਾਰਾ = ਨਿਰਣਾ ਕੀਤਾ ਹੈ, ਭਾਵ ਇਹ ਹੈ ਕਿ ਗੁਰਮੁਖ ਇਉਂ ਪਾਰਬ੍ਰਹਮ ਦੇ ਆਸਰੇ ਹੋ ਜਾਂਦੇ ਹਨ **ਵਾ:** ਅਨੁਭਵ ਵਾਲੇ ਹੋ ਜਾਂਦੇ ਹਨ ॥੧੯॥

## ਪਉੜੀ ੨੦ (ਆਪ ਹੀ ਆਪ ਵਰਤਦਾ ਹੈ)

# ਫੁਲਾਂ ਅੰਦਰਿ ਵਾਸੁ ਹੈ; ਹੋਇ ਭਵਰ ਲੁਭਾਣਾ।

ਜਿਵੇਂ ਫੁੱਲਾਂ ਅੰਦਰਿ = ਵਿਚ ਵਾਸੁ = ਮਹਿਕ ਹੈ ਅਤੇ ਉਨ੍ਹਾਂ ਉੱਤੇ ਭਵਰ = ਭੌਰਾ ਲੁਭਾਣਾ = ਲੁਭਾਇਮਾਨ ਹੋਇ = ਹੋ ਜਾਂਦਾ ਹੈ।

# ਅੰਬਾਂ ਅੰਦਰਿ ਰਸੁ ਧਰੇ; ਕੋਇਲ ਰਸ ਮਾਣਾ।

(ਪਾਠਾਂਤ੍ਰ 'ਧਰਿ')

ਜਿਸ ਪ੍ਰਕਾਰ ਅੰਬਾਂ ਅੰਦਰਿ = ਵਿਚ ਰਸ ਧਰੇ = ਧਰਿਆ ਹੁੰਦਾ ਹੈ ਅਤੇ ਕੋਇਲ ਉਸ ਰਸ ਦੇ ਅਨੰਦ ਨੂੰ ਮਾਣਾ = ਮਾਣਦੀ ਹੈ।

---

੧. 'ਰਾਰਾ' ਤੇ 'ਲੱਲਾ' ਸਵਰਣੀ ਅੱਖਰ ਹਨ, ਅਰਥ ਵਿਚ ਇਕ ਦੂਜੇ ਦੇ ਅਸਥਾਨ 'ਤੇ ਜਾ ਕੇ ਅਰਥ ਸਪੱਸ਼ਟ ਕਰ ਦਿੰਦੇ ਹਨ। ਇਥੇ 'ਰਾਰੇ' ਦੀ ਥਾਂ 'ਤੇ 'ਲੱਲਾ' ਸ਼ਬਦ ਆ ਕੇ ਆਰਾ ਤੋਂ ਆਲਾ ਬਣ ਜਾਏਗਾ, ਆਲਾ ਨਾਮ ਘਰ ਦਾ ਹੈ।

# ਮੋਰ ਬਬੀਹਾ ਹੋਇਕੈ; ਘਣ ਵਰਸ ਸਿਵਾਣਾ।

ਜਿਵੇਂ ਮੋਰ ਤੇ ਬਬੀਹਾ ਘਣ = ਬੱਦਲ ਨੂੰ ਵਰਸ = ਵਰ੍ਹਦਾ ਸਿਵਾਣਾ = ਪਛਾਣ ਕੇ ਖ਼ੁਸ਼ ਹੋਇਕੈ = ਹੁੰਦੇ ਹਨ।

# ਖੀਰ ਨੀਰ ਸੰਜੋਗ ਹੋਇ; ਕਲੀਕੰਦ ਵਖਾਣਾ।

ਜਿਸ ਤਰ੍ਹਾਂ ਖੀਰ = ਦੁੱਧ, ਨੀਰ = ਪਾਣੀ ਦਾ ਸੰਜੋਗ = ਮੇਲ ਹੋਇ = ਹੋ ਕੇ ਤੇ ਕਲੀਕੰਦ = ਖੰਡ ਤੇ ਖੋਆ ਮਿਲ ਕੇ ਇਕ ਪ੍ਰਕਾਰ ਦੀ ਮਠਿਆਈ ਵਖਾਣਾ = ਕਹੀ ਜਾਂਦੀ ਹੈ **ਵਾ:** ਕਲੀਕੰਦ (ਕਲੀਕ + ਇੰਦ) ਕਲੀਕ = ਪੰਛੀ, ਇੰਦ = ਰਾਜਾ, ਭਾਵ ਪੰਛੀਆਂ ਦੇ ਰਾਜੇ ਹੰਸ ਦਾ ਜਦੋਂ ਸੰਜੋਗ = ਮਿਲਾਪ ਦੁੱਧ ਦੇ ਨਾਲ ਹੋਇ = ਹੁੰਦਾ ਹੈ, ਹੰਸ ਦੀ ਚੁੰਝ ਵਿਚ ਐਸੀ ਸ਼ਕਤੀ ਹੈ ਕਿ ਦੁੱਧ ਵਿਚ ਚੁੰਝ ਪਾਉਂਦਿਆਂ ਹੀ ਦੁੱਧ ਤੇ ਪਾਣੀ ਵੱਖਰਾ ਹੋਣ ਦਾ ਵਖਾਣਾ = ਵਖਿਆਨ ਕੀਤਾ ਜਾਂਦਾ ਹੈ।

# ਓਅੰਕਾਰ ਅਕਾਰੁ ਕਰਿ; ਹੋਇ ਪਿੰਡ ਪਰਾਣਾ।

ਇਵੇਂ ਓਅੰਕਾਰ ਤੋਂ ਸਾਰੇ ਅਕਾਰੁ = ਸਰੂਪ ਕਰਿ = ਕਰ ਕੇ ਤੇ ਸਾਰਿਆਂ ਦੇ ਪਿੰਡ = ਸਰੀਰ ਤੇ ਪਰਾਣਾ = ਪ੍ਰਾਣ ਹੋਇ = ਹੋਏ ਹਨ।

# ਆਪੇ ਆਪਿ ਵਰਤਦਾ; ਗੁਰਮੁਖਿ ਪਰਵਾਣਾ ॥੨੦॥੨॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੨੦॥੨॥

## ਦੂਸਰਾ ਅਰਥ

**ਫੁਲਾਂ ਅੰਦਰਿ ਵਾਸੁ ਹੈ; ਹੋਇ ਭਵਰ ਲੁਭਾਣਾ।**

ਜਿਵੇਂ ਫੁੱਲਾਂ ਦੀ ਵਾਸੁ = ਵਾਸ਼ਨਾ ਤੋਂ ਭਵਰ = ਭੌਰਾ ਲੁਭਾਣਾ = ਲੁਭਾਇਮਾਨ ਹੁੰਦਾ ਹੈ, ਇਸੇ ਤਰ੍ਹਾਂ ਫੁੱਲਾਂ ਦੀ ਨਿਆਈਂ ਹਰ ਇਕ ਸਰੀਰ ਹੈ ਤੇ ਜਗਿਆਸੂ ਭੌਰੇ ਦੀ ਨਿਆਈਂ ਚੇਤਨ ਰੂਪ ਸੁਗੰਧੀ ਦੇ ਉੱਤੇ ਲੁਭਾਣਾ = ਲੁਭਾਇਮਾਨ ਹੁੰਦਾ ਹੈ।

**ਅੰਬਾਂ ਅੰਦਰਿ ਰਸੁ ਧਰੇ; ਕੋਇਲ ਰਸ ਮਾਣਾ।**

ਜਿਵੇਂ ਅੰਬਾਂ ਦੇ ਰਸਾਂ ਨੂੰ ਕੋਇਲ ਮਾਣਦੀ ਹੈ, ਇਉਂ ਜਗਿਆਸੂ ਦੀ ਬੁੱਧ ਰੂਪ ਕੋਇਲ ਹੈ। ਮਹਾਂਪੁਰਸ਼ਾਂ ਦੇ ਬਚਨ ਅੰਬਾਂ ਦੇ ਰਸ ਦੀ ਨਿਆਈਂ ਬ੍ਰਹਮਾਨੰਦ ਦੇ ਰਸ ਵਾਲੇ ਹਨ।

**ਮੋਰ ਬਬੀਹਾ ਹੋਇਕੈ; ਘਣ ਵਰਸ ਸਿਵਾਣਾ।**

ਮੋਰ ਦੀ ਨਿਆਈਂ ਜਗਿਆਸੂ, ਬਬੀਹੇ ਦੀ ਨਿਆਈਂ ਉੱਤਮ ਜਗਿਆਸੂ ਹਨ ਤੇ ਜਦੋਂ ਗੁਰੂ ਰੂਪ ਘਣ = ਬੱਦਲ ਉਪਦੇਸ਼ ਰੂਪ ਹੋਇਕੈ = ਹੋ ਕਰਕੇ ਵਰਸ = ਵਰਸਦਾ ਹੈ ਤਾਂ ਜਗਿਆਸੂ ਇਸ ਦੀ ਸਿਵਾਣਾ = ਪਛਾਣ ਕਰ ਕੇ ਅਨੰਦ ਮਾਣਦੇ ਹਨ।

**ਖੀਰ ਨੀਰ ਸੰਜੋਗ ਹੋਇ; ਕਲੀਕੰਦ ਵਖਾਣਾ।**

ਜਿਵੇਂ ਕਲੀਕੰਦ (ਕਲੀਕ + ਇੰਦ) ਕਲੀਕ = ਪੰਛੀ ਇੰਦ = ਰਾਜਾ, ਭਾਵ ਪੰਛੀਆਂ ਦਾ ਰਾਜਾ ਹੰਸ। ਇਸੇ ਤਰ੍ਹਾਂ ਜੀਵ ਰੂਪੀ ਪੰਛੀਆਂ ਵਿਚ ਬ੍ਰਹਮਵੇਤਾ ਰੂਪ ਹੰਸ, ਜੋ ਜੀਵਾਂ ਵਿਚ ਰਾਜੇ ਦੀ ਨਿਆਈਂ ਹੈ। ਮਾਇਆ ਦੀਆਂ ਦੋ ਅੰਸਾਂ ਨਾਮ ਤੇ ਰੂਪ ਜੋ ਪਾਣੀ ਦੀ ਨਿਆਈਂ ਹਨ, ਇਸ ਨੂੰ ਵਿਚਾਰ ਰੂਪ ਚੁੰਝ ਨਾਲ ਵੱਖਰਾ

ਕਰ ਕੇ ਸਤਿ, ਚੇਤਨ, ਅਨੰਦ ਨੂੰ ਗ੍ਰਹਿਣ ਕਰ ਲੈਂਦੇ ਹਨ ਜੋ ਦੁੱਧ ਦੀ ਨਿਆਈਂ ਹੈ। ਜਗਿਆਸੂਆਂ ਨੂੰ ਨਾਮ ਰੂਪ ਪਰਪੰਚ ਦਾ ਵਖਾਣਾ = ਵਖਾਣ ਕਰ ਕੇ ਤੱਤ ਸਿਧਾਂਤ ਨੂੰ ਜਣਾ ਦਿੰਦੇ ਹਨ।

ਕਲੀਕੰਦ ਦਾ ਅਰਥ ਭਾਈ ਵੀਰ ਸਿੰਘ ਜੀ ਨੇ ਇਉਂ ਕੀਤਾ ਹੈ : ਕਲੀਕੰਦ (ਕਲੀ + ਕੰਦ) ਕਲੀ = ਫੁੱਲ ਕੰਦ = ਫਲ-ਫੁੱਲ ਆਪੇ ਨੂੰ ਫੁੱਲ ਤੋਂ ਵਾਰ ਦਿੰਦਾ ਹੈ, ਸੋ ਜੋ ਪਿਆਰ ਉਨ੍ਹਾਂ ਵਿਚ ਹੈ, ਉਹ ਅਉਧੀ ਪ੍ਰੇਮ ਦੀ। ਕਟਾਖਯ ਇਹ ਹੈ ਕਿ ਨਿਰਾ ਜਾਨਣਾ ਕਾਫ਼ੀ ਨਹੀਂ, ਪ੍ਰੇਮਾ-ਭਗਤੀ ਨਾਲ ਪਰਮਾਤਮਾ ਵਿਚ ਲੀਨ ਹੋਈਦਾ ਹੈ।

**ਓਅੰਕਾਰ ਅਕਾਰੁ ਕਰਿ; ਹੋਇ ਪਿੰਡ ਪਰਾਣਾ।**

ਓਅੰਕਾਰ = ਇਕ ਪਰਮਾਤਮਾ ਨੇ ਗੁਰੂ ਦਾ ਅਕਾਰੁ = ਸਰੂਪ ਕਰਿ = ਕਰਕੇ ਸਿੱਖਾਂ ਨੂੰ ਇਹ ਉਪਦੇਸ਼ ਦਿੱਤਾ ਹੈ ਕਿ ਪਿੰਡ = ਸਰੀਰ ਦੀ ਨਿਆਈਂ ਅੰਤਸ਼ਕਰਣ, ਪ੍ਰਾਣਾਂ ਦੀ ਨਿਆਈਂ ਚੇਤਨ ਸੱਤਾ ਹੈ, ਇਸ ਨੂੰ ਸਮਝੋ।

**ਆਪੇ ਆਪਿ ਵਰਤਦਾ; ਗੁਰਮੁਖਿ ਪਰਵਾਣਾ॥੨੦॥੨॥**

ਪਰਮਾਤਮਾ ਆਪੇ ਆਪ ਹੀ ਆਪਣੀ ਚੇਤਨ ਸੱਤਾ ਦੁਆਰਾ ਸੱਤਾ ਦੇ ਕਰਕੇ ਸੰਸਾਰ ਵਿਚ ਵਰਤ ਰਿਹਾ ਹੈ, ਭਾਵ ਆਪ ਹੀ ਸੰਸਾਰ ਰੂਪ ਹੋ ਕਰਕੇ ਵਰਤਦਾ ਹੈ, ਪਰ ਇਸ ਗੱਲ ਨੂੰ ਗੁਰਮੁਖਾਂ ਨੇ ਪ੍ਰਵਾਣਨੀਕ ਕੀਤਾ ਹੈ, ਭਾਵ ਪਰਮੇਸ਼ਰ ਪ੍ਰੇਮ-ਸਰੂਪ ਹੈ ਅਤੇ ਪ੍ਰੇਮ-ਰੂਪ ਹੋ ਕੇ ਫੁੱਲ, ਫਲ, ਪੱਤੇ, ਬਨਸਪਤੀ ਵਿਚ ਵਰਤ ਰਿਹਾ ਹੈ ਅਤੇ ਪ੍ਰੇਮ ਦੇ ਚਮਤਕਾਰੇ ਦਿਖਾ ਕੇ ਅਨੰਦ ਲੱਭਣ ਦੁਆਰਾ ਆਪਣੀ ਜਾਣਕਾਰੀ ਦਿੰਦਾ ਹੈ॥੨੦॥੨॥

# ਵਾਰ ੩

## ੧ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਨਮਸਕਾਰ ਆਤਮਕ ਮੰਗਲ)**

## ਆਦਿ ਪੁਰਖੁ ਆਦੇਸੁ; ਆਦਿ ਵਖਾਣਿਆ।

ਜੋ ਵਾਹਿਗੁਰੂ ਸੰਸਾਰ ਦਾ ਆਦਿ = ਮੁੱਢ ਰੂਪ ਹੈ, ਪੁਰਖੁ = ਸਭ ਵਿਚ ਵਿਆਪਕ ਹੈ, ਉਸ ਵਾਹਿਗੁਰੂ ਨੂੰ ਆਦੇਸੁ = ਨਮਸਕਾਰ ਹੈ, ਜਗਤ ਦੇ ਆਦਿ = ਮੁੱਢ ਤੋਂ ਰਹਿਣ ਵਾਲੇ ਉਸ ਵਾਹਿਗੁਰੂ ਦਾ ਵਖਾਣਿਆ = ਕਥਨ ਕੀਤਾ ਹੈ।

## ਸੋ ਸਤਿਗੁਰੁ ਸਚਾ ਵੇਸੁ; ਸਬਦਿ ਸਿਵਾਣਿਆ।

ਸੋ = ਉਹ ਸਤਿਗੁਰੂ ਜੀ ਅਕਾਲ ਪੁਰਖ ਵਾਹਿਗੁਰੂ ਦਾ ਵੇਸੁ = ਸਰੂਪ ਹਨ, ਜਿਨ੍ਹਾਂ ਦੇ ਸਬਦਿ = ਉਪਦੇਸ਼ ਦੁਆਰਾ ਹੀ ਪ੍ਰਭੂ ਸਿਵਾਣਿਆ = ਪਛਾਣਿਆ ਜਾਂਦਾ ਹੈ।

## ਸਬਦਿ ਸੁਰਤਿ ਉਪਦੇਸੁ; ਸਚਿ ਸਮਾਣਿਆ।

ਸ਼ਬਦ-ਗੁਰੂ ਵਿਚ ਸੁਰਤਿ = ਚਿੱਤ ਜੋੜ ਲੈਣਾ, ਭਾਵ ਜਗਾ ਲੈਣਾ, ਇਹ ਉਪਦੇਸੁ = ਗੁਰੂ-ਦੀਖਿਆ ਲੈ ਕੇ ਹੀ ਸੱਚ ਵਿਚ ਸਮਾਣਿਆ = ਸਮਾਇਆ ਜਾਂਦਾ ਹੈ।

## ਸਾਧ ਸੰਗਤਿ ਸਚੁ ਦੇਸੁ; ਘਰਿ ਪਰਵਾਣਿਆ।

ਸਾਧਸੰਗਤ ਰੂਪੀ ਸੱਚਾ ਦੇਸ਼ ਭਾਵ ਸੱਚ ਸਰੂਪ ਨੂੰ ਜਾਨਣ ਵਾਲਾ ਟਿਕਾਣਾ ਤੇ ਅਕਾਲ ਪੁਰਖ ਦਾ ਘਰ ਗੁਰੂ ਸਾਹਿਬ ਨੇ ਪਰਵਾਣਿਆ = ਪ੍ਰਵਾਣਨੀਕ ਕੀਤਾ ਹੈ।

## ਪ੍ਰੇਮ ਭਗਤਿ ਆਵੇਸੁ; ਸਹਜਿ ਸੁਖਾਣਿਆ।

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਵਾਹਿਗੁਰੂ ਦੀ ਪ੍ਰੇਮਾ-ਭਗਤੀ ਆਵੇਸੁ = ਪ੍ਰਵੇਸ਼ ਹੋ ਗਈ ਹੈ, ਉਨ੍ਹਾਂ ਨੂੰ ਸਹਜਿ = ਸੁਤੇ-ਸਿੱਧ ਹੀ ਸੁਖਾਣਿਆ (ਸੁਖ + ਆਣਿਆ) ਸੁਖ ਆਣਿਆ = ਆਇਆ ਹੈ।

## ਭਗਤਿ ਵਛਲ ਪਰਵੇਸੁ; ਮਾਣੁ ਨਿਮਾਣਿਆ।

ਭਗਤਿ = ਭਗਤੀ ਕਰਨ ਵਾਲਿਆਂ ਦਾ ਜਿਹੜਾ ਵਛਲ = ਪਿਆਰਾ ਪਰਮੇਸ਼ਰ ਹੈ, ਉਸ ਵਿਚ ਪਰਵੇਸੁ = ਸਮਾ ਕੇ ਗੁਰੂ ਮਾਣ ਵਾਲੇ ਹੋ ਕੇ ਨਿਮਾਣਿਆ (ਨਿ + ਮਾਣਿਆ) ਮਾਣਿਆ = ਅਭਿਮਾਨ ਤੋਂ ਨਿ = ਰਹਿਤ ਹੋਈਦਾ ਹੈ।

## ਬ੍ਰਹਮਾ ਬਿਸਨੁ ਮਹੇਸੁ; ਅੰਤੁ ਨ ਜਾਣਿਆ।

ਬ੍ਰਹਮਾ, ਬਿਸਨੁ = ਵਿਸ਼ਨੂੰ ਤੇ ਮਹੇਸੁ = ਸ਼ਿਵਜੀ ਨੇ ਵੀ ਪਰਮੇਸ਼ਰ ਦਾ ਅੰਤ ਨ = ਨਹੀਂ ਜਾਣਿਆ।

## ਸਿਮਰੇ ਸਹਸਿ ਫਣ ਸੇਸ; ਤਿਲੁ ਨ ਪਛਾਣਿਆ।

(ਪਾਠਾਂਤ੍ਰ 'ਫਨੇਸ')

ਸਹਸਿ = ਹਜ਼ਾਰ ਫਣਾਂ ਵਾਲਾ ਸੇਸ = ਸ਼ੇਸ਼ਨਾਗ ਜੋ ਉਸ ਪਰਮਾਤਮਾ ਦੇ ਨਿੱਤ ਨਵੇਂ ਨਾਮ ਸਿਮਰੇ = ਸਿਮਰਦਾ ਹੈ, ਪਰ ਫਿਰ ਵੀ ਉਸ ਪਰਮਾਤਮਾ ਨੂੰ ਤਿਲ ਮਾਤਰ ਵੀ ਪਛਾਣਿਆ = ਜਾਣ ਨ = ਨਹੀਂ ਸਕਿਆ, ਭਾਵ ਉਸ ਦਾ ਅੰਤ ਨਹੀਂ ਜਾਣ ਸਕਿਆ।

## ਗੁਰਮੁਖਿ ਦਰਿ ਦਰਵੇਸੁ; ਸਚੁ ਸੁਹਾਣਿਆ ॥੧॥

ਜਿਹੜੇ ਗੁਰਮੁਖ ਵਾਹਿਗੁਰੂ ਦੇ ਦਰ ਦੇ ਦਰਵੇਸੁ = ਭਗਤ ਹੋਏ ਹਨ ਤੇ ਉਹ ਸੱਚੇ ਸਰੂਪ ਕਰਕੇ ਸੁਹਾਣਿਆ = ਸ਼ੋਭਨੀਕ ਹੋਏ ਹਨ ॥੧॥

### ਪਉੜੀ ੨ (ਗੁਰ ਚੇਲੇ ਦੀ ਰਹੁ-ਰੀਤ)

## ਗੁਰੁ ਚੇਲੇ ਰਹਰਾਸਿ; ਅਲਖੁ ਅਭੇਉ ਹੈ।

ਗੁਰੁ = ਗੁਰੂ ਨਾਨਕ ਸਾਹਿਬ ਤੇ ਚੇਲੇ = ਗੁਰੂ ਅੰਗਦ ਦੇਵ ਜੀ ਦੀ ਗੁਰੂ ਤੇ ਚੇਲੇ ਵਾਲੀ ਰਹਰਾਸਿ = ਰਹੁ-ਰੀਤੀ ਅਲਖੁ = ਲਖਣ ਤੋਂ ਰਹਿਤ ਅਤੇ ਅਭੇਉ = ਭੇਦ-ਰਹਿਤ ਹੈ।

## ਗੁਰੁ ਚੇਲੇ ਸਾਬਾਸਿ; ਨਾਨਕ ਦੇਉ ਹੈ।

ਗੁਰੂ ਤੇ ਚੇਲੇ ਵਾਲੀ ਰਹੁ-ਰੀਤ ਸਾਬਾਸਿ = ਧੰਨਤਾ ਯੋਗ ਹੈ, ਜੋ ਇੱਕੋ ਹੀ ਗੁਰੂ ਨਾਨਕ ਦੇਉ = ਦੇਵ ਜੀ ਦਾ ਰੂਪ ਹਨ, ਭਾਵ ਨਾਮ ਵੱਖ-ਵੱਖ ਹਨ, ਪਰ ਸ਼ਬਦ ਰੂਪੀ ਜੋਤਿ ਕਰਕੇ ਰੂਪ ਇਕ ਹੈ।

## ਗੁਰਮਤਿ ਸਹਜਿ ਨਿਵਾਸੁ; ਸਿਫਤਿ ਸਮੇਉ ਹੈ।

ਗੁਰੂ ਅੰਗਦ ਦੇਵ ਜੀ ਗੁਰਮਤਿ = ਗੁਰੂ ਦੀ ਮਤਿ ਦੁਆਰਾ ਸਹਿਜ ਪਦ ਵਿਚ ਨਿਵਾਸੁ = ਟਿਕ ਕੇ ਉਨ੍ਹਾਂ ਦੀ ਸਿਫ਼ਤ ਵਿਚ ਸਮੇਉ = ਸਮਾਏ ਹੋਏ ਹਨ।

## ਸਬਦਿ ਸੁਰਤਿ ਪਰਗਾਸੁ; ਅਛਲ ਅਛੇਉ ਹੈ।

('ਅਛੱਲ' ਅੱਧਕ ਸਹਿਤ ਬੋਲੋ)

ਚੇਲੇ ਨੇ ਗੁਰੂ ਰੂਪੀ ਸ਼ਬਦ ਦੁਆਰਾ ਆਪਣੇ ਸੁਰਤਿ = ਚਿੱਤ ਵਿਚ ਅਛਲ = ਕਪਟ ਤੋਂ ਰਹਿਤ ਅਤੇ ਅਛੇਉ = ਭੇਦ ਤੋਂ ਰਹਿਤ ਗਿਆਨ ਦਾ ਪਰਗਾਸੁ = ਪ੍ਰਕਾਸ਼ ਕੀਤਾ ਹੈ।

## ਗੁਰਮੁਖਿ ਆਸ ਨਿਰਾਸ; ਮਤਿ ਅਰਖੇਉ ਹੈ।

ਗੁਰਮੁਖਾਂ ਨੇ ਉਸ ਸ਼ੁੱਧ ਸਰੂਪ ਵਾਹਿਗੁਰੂ ਨੂੰ ਪ੍ਰਾਪਤ ਕਰਨ ਦੀ ਆਸ = ਉਮੀਦ ਵਿਚ ਸੰਸਾਰ ਵੱਲੋਂ ਨਿਰਾਸ = ਉਪਰਾਮ ਹੋ ਕੇ ਭਾਵ ਮਾਇਆਧਾਰੀ ਕੰਮਾਂ ਤੋਂ ਪਰੇ ਰਹਿ ਕੇ ਆਪਣੀ ਮਤਿ = ਬੁੱਧ ਨੂੰ ਅਰਖੇਉ = ਅਚੱਲ ਰੱਖਿਆ ਹੈ।

## ਕਾਮ ਕ੍ਰੋਧ ਵਿਣਾਸੁ; ਸਿਫਤਿ ਸਮੇਉ ਹੈ।

ਗੁਰਮੁਖ ਜਨ ਹਿਰਦੇ ਵਿੱਚੋਂ ਕਾਮ, ਕ੍ਰੋਧ, ਆਦਿਕ ਵਿਕਾਰਾਂ ਦਾ ਵਿਣਾਸੁ = ਨਾਸ਼ ਕਰ ਕੇ ਵਾਹਿਗੁਰੂ ਦੀ ਸਿਫ਼ਤੀ ਵਿਚ ਸਮੇਉ = ਸਮਾ ਗਏ ਹਨ।

## ਸਤਿ ਸੰਤੋਖ ਉਲਾਸ; ਸਕਤਿ ਨ ਸੇਉ ਹੈ।

ਸਤਿ, ਸੰਤੋਖ ਆਦਿਕ ਗੁਣਾਂ ਨੂੰ ਧਾਰਨ ਕਰ ਕੇ ਉਸ ਉਲਾਸ = ਅਨੰਦ ਨੂੰ ਪ੍ਰਾਪਤ ਕੀਤਾ ਹੈ, ਜਿਥੇ ਨ = ਨਾ ਤਾਂ ਕੋਈ ਸਕਤਿ = ਸ਼ਕਤੀ ਭਾਵ ਪਾਰਬਤੀ ਹੈ ਤੇ ਨਾ ਹੀ ਕੋਈ ਸੇਉ = ਸ਼ਿਵ ਹੈ, ਭਾਵ ਉਥੇ ਸਭ ਕੁਝ ਨਾਸ਼ਵਾਨ ਹੈ।

## ਘਰਿ ਹੀ ਵਿਚਿ ਉਦਾਸੁ; ਸਚੁ ਸੁਚੇਉ ਹੈ।

ਗੁਰਮੁਖ ਘਰ ਵਿਚ ਭਾਵ ਗ੍ਰਿਹਸਥ ਵਿਚ ਰਹਿੰਦੇ ਹੋਇਆਂ ਪਰਿਵਾਰ ਵੱਲੋਂ ਉਦਾਸੁ = ਉਪਰਾਮ ਰਹਿ ਕੇ ਤਨ ਤੇ ਮਨ ਕਰਕੇ ਸੱਚੇ ਤੇ ਸੁਚੇਉ = ਪਵਿੱਤਰ ਹਨ।

## ਵੀਹ ਇਕੀਹ ਅਭਿਆਸੁ; ਗੁਰ ਸਿਖ ਦੇਉ ਹੈ ॥੨॥

***ਨੋਟ :*** ਜੋ ਇਥੇ 'ਗੁਰ ਸਿਖ ਦੇਉ' ਪਦ ਹੈ, ਅਰਥ ਵਿਚ ਗੁਰ ਦੇ ਨਾਲ ਦੇਉ ਲਾ ਕੇ ਗੁਰਦੇਉ = ਗੁਰਦੇਵ ਦਾ ਵਾਚਕ ਸ਼ਬਦ ਜਾਣਨਾ।

ਗੁਰਦੇਉ = ਗੁਰਦੇਵ ਦੇ ਉੱਤੇ ਸਿੱਖ ਦਾ ਵੀਹ = ਵੀਹ ਵਿਸਵੇ, ਭਾਵ ਪੂਰਨ ਨਿਸਚਾ ਹੈ ਤੇ ਸੰਸਾਰ ਤੋਂ ਉਪਰਾਮ ਹੋ ਕੇ ਇਕੀਹ = ਇਕ ਅਕਾਲ ਪੁਰਖ ਦਾ ਅਭਿਆਸ ਗੁਰਸਿੱਖ ਕਰਦਾ ਹੈ ਭਾਵ ਗੁਰਸਿੱਖ ਲੇਖੇ ਤੋਂ ਪਾਰ ਹੁੰਦੇ ਹਨ, ਵੀਹ ਤਕ ਹਿਸਾਬ ਅੱਗੇ ਇਕੀਹ ਹਿਸਾਬੋਂ ਪਾਰ ਜਾਣਨਾ, ਭਾਵ ਲੇਖੇ ਤੋਂ ਅਲੇਖ ਹੋ ਗਏ ਹਨ। ਭਾਈ ਸਾਹਿਬ ਨੇ ਇਥੇ ਦੱਸਿਆ ਕਿ ਸਿੱਖ ਸ਼ਬਦ ਸੁਰਤਿ ਦਾ ਅਭਿਆਸ ਕਰ ਕੇ ਆਸਾ ਰੂਪ ਸੰਸਾਰ ਤੋਂ ਨਿਰਾਸ਼ ਹੋ ਕੇ ਰੂਹਾਨੀਅਤ ਦੀ ਚੜ੍ਹਦੀ ਕਲਾ ਵਿਚ ਰਹਿ ਕੇ ਲੇਖੇ ਰਹਿਤ ਅਵਸਥਾ ਵਿਚ ਅਨੰਦ ਮਾਣਦਾ ਹੋਇਆ ਸਹਿਜ ਪਦ 'ਤੇ ਪਹੁੰਚ ਜਾਂਦਾ ਹੈ॥੨॥

### ਪਉੜੀ ੩ (ਗੁਰੂ ਚੇਲੇ ਦਾ ਕਥਨ)

## ਗੁਰ ਚੇਲਾ ਪਰਵਾਣੁ; ਗੁਰਮੁਖਿ ਜਾਣੀਐ।

ਗੁਰ = ਗੁਰੂ ਦੇ ਹੁਕਮਾਂ ਨੂੰ ਪਰਵਾਣੁ = ਸਵੀਕਾਰ ਕਰਨ ਵਾਲਾ ਚੇਲਾ ਹੀ ਗੁਰਮੁਖ ਕਰਕੇ ਜਾਣੀਐ = ਜਾਣਿਆ ਜਾਂਦਾ ਹੈ, ਭਾਵ ਗੁਰੂ ਦੇ ਹੁਕਮਾਂ ਅਨੁਸਾਰ ਚੱਲ ਕੇ ਹੀ ਗੁਰਸਿੱਖ ਜਾਣੀਐ = ਜਾਣੀਦਾ ਹੈ।

## ਗੁਰਮੁਖਿ ਚੋਜਿ ਵਿਡਾਣੁ; ਅਕਥ ਕਹਾਣੀਐ।

(ਪਾਠਾਂਤ੍ਰ 'ਕਥਾਣੀਐ')

ਗੁਰਮੁਖਿ (ਗੁਰ + ਮੁਖਿ) ਗੁਰ = ਗੁਰੂਆਂ ਦੇ ਮੁਖਿ = ਮੁਖੀ ਸਤਿਗੁਰੂ ਨਾਨਕ ਦੇਵ ਜੀ ਦੇ ਵਿਡਾਣੁ = ਅਸਚਰਜ ਚੋਜਿ = ਕੌਤਕਾਂ ਦੀ ਕਹਾਣੀਐ = ਕਹਾਣੀ ਅਕਥ = ਕਥਨ ਤੋਂ ਰਹਿਤ ਹੈ।

## ਕੁਦਰਤਿ ਨੋ ਕੁਰਬਾਣੁ; ਕਾਦਰ ਜਾਣੀਐ।

ਕੁਦਰਤਿ = ਈਸ਼ਵਰ ਦੀ ਸ਼ਕਤੀ ਨੋ = ਤੋਂ ਕੁਰਬਾਣੁ = ਬਲਿਹਾਰ ਜਾਈਏ, ਜਿਸ ਤੋਂ ਕਾਦਰ = ਕਰਤੇ ਪਰਮੇਸ਼ਰ ਨੂੰ ਜਾਣੀਐ = ਜਾਣਿਆ ਜਾਂਦਾ ਹੈ।

## ਗੁਰਮੁਖਿ ਜਗਿ ਮਿਹਮਾਣੁ; ਜਗੁ ਮਿਹਮਾਣੀਐ।

ਗੁਰਮੁਖਿ ਜਗਿ = ਜਗਤ ਵਿਚ ਮਿਹਮਾਣੁ = ਪ੍ਰਾਹੁਣਚਾਰੀਆਂ ਦੀ ਨਿਆਈਂ ਰਹਿੰਦੇ ਹਨ ਤੇ ਜਗੁ = ਜਗਤ ਨੂੰ ਵੀ ਮਿਹਮਾਣੀਐ = ਪ੍ਰਾਹੁਣਚਾਰੀਆਂ ਦੀ ਨਿਆਈਂ ਸਮਝਦੇ ਹਨ।

## ਸਤਿਗੁਰ ਸਤਿ ਸੁਹਾਣੁ; ਆਖਿ ਵਖਾਣੀਐ।

ਸਤਿਗੁਰੂ ਜੀ ਸਤਿ ਚੇਤਨ ਸਰੂਪ ਸੁਹਾਣੁ = ਸੋਭਦੇ ਹਨ, ਇਹ ਗੁਰਮੁਖ ਜਨ ਆਖਿ = ਕਹਿੰਦੇ ਤੇ ਵਖਾਣੀਐ = ਕਥਨ ਕਰਦੇ ਹਨ।

## ਦਰਿ ਢਾਢੀ ਦਰਵਾਣੁ; ਚਵੈ ਗੁਰਬਾਣੀਐ।

ਗੁਰਮੁਖ ਜਨ ਸਤਿਗੁਰੂ ਦੇ ਦਰ ਦਾ ਦਰਵਾਣੁ = ਚੌਂਕੀਦਾਰ ਬਣ ਕੇ ਉਨ੍ਹਾਂ ਵਾਂਗ ਆਲਸ ਤੇ ਨੀਂਦ ਛੱਡ ਕੇ, ਢਾਢੀ = ਜੱਸ ਕਰਨ ਵਾਲੇ ਬਣ ਕੇ ਆਪਣੇ ਮੁੱਖ ਤੋਂ ਗੁਰਬਾਣੀਐ = ਗੁਰਬਾਣੀ ਚਵੈ = ਬੋਲਦੇ ਹਨ।

## ਅੰਤਰਜਾਮੀ ਜਾਣੁ; ਹੇਤੁ ਪਛਾਣੀਐ।

ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਸਤਿਗੁਰੂ ਜੀ ਸਾਡੇ ਹਿਰਦੇ ਦੇ ਹੇਤੁ = ਪ੍ਰੇਮ ਨੂੰ ਪਛਾਣੀਐ = ਪਹਿਚਾਣਦੇ ਹਨ।

## ਸਚੁ ਸਬਦਿ ਨੀਸਾਣੁ; ਸੁਰਤਿ ਸਮਾਣੀਐ।

ਜਿਸ ਦਾ ਸੁਰਤਿ = ਚਿੱਤ ਗੁਰੂ ਦੇ ਸ਼ਬਦ ਵਿਚ ਸਮਾਣੀਐ = ਸਮਾ ਗਿਆ ਹੈ, ਉਸ ਦੇ ਹਿਰਦੇ ਵਿਚ ਸੱਚ ਨੀਸਾਣੁ = ਪ੍ਰਗਟ ਹੋ ਗਿਆ ਹੈ।

## ਇਕੋ ਦਰਿ ਦੀਬਾਣੁ; ਸਬਦ ਸਿਵਾਣੀਐ ॥੩॥

ਜਿਸ ਨੂੰ ਇਕੋ = ਇਕ ਪਰਮੇਸ਼ਰ ਦੇ ਦਰ ਦਾ ਦੀਬਾਣੁ = ਆਸਰਾ ਹੈ, ਉਹ ਗੁਰੂ ਰੂਪੀ ਸਬਦਿ = ਉਪਦੇਸ਼ ਦੁਆਰਾ ਉਸ ਨੂੰ ਸਿਵਾਣੀਐ = ਪਛਾਣ ਲੈਂਦੇ ਹਨ ॥੩॥

### ਪਉੜੀ ੪ (ਗੁਰਸਿੱਖ ਦੀ ਮਰਿਆਦਾ)

## ਸਬਦਿ ਗੁਰੂ ਗੁਰੁ ਵਾਹੁ; ਗੁਰਮੁਖਿ ਪਾਇਆ।

ਸ਼ਬਦ-ਗੁਰੂ ਸਰੂਪ ਹੈ ਅਤੇ ਗੁਰੂ ਵਾਹੁ = ਵਾਹਿਗੁਰੂ ਸਰੂਪ ਹੈ ਤੇ ਗੁਰਮੁਖ ਜਨਾਂ ਨੇ ਸ਼ਬਦ-ਗੁਰੂ ਦੁਆਰਾ ਵਾਹਿਗੁਰੂ ਮੰਤ੍ਰ ਨੂੰ ਪਾਇਆ = ਪਾਉਣਾ ਕੀਤਾ ਹੈ ਤੇ ਪ੍ਰਾਪਤ ਕਰ ਕੇ :

## ਚੇਲਾ ਸੁਰਤਿ ਸਮਾਹੁ; ਅਲਖੁ ਲਖਾਇਆ।

ਸੁਰਤਿ ਰੂਪੀ ਚੇਲੇ ਦੇ ਵਾਹਿਗੁਰੂ ਵਿਚ ਸਮਾਹੁ = ਮਿਲ ਜਾਣ 'ਤੇ ਉਸ ਅਲਖੁ = ਲਖਣ ਤੋਂ ਰਹਿਤ ਵਾਹਿਗੁਰੂ ਨੂੰ ਲਖਾਇਆ = ਜਾਣ ਲਿਆ ਹੈ।

## ਗੁਰ ਚੇਲੇ ਵੀਵਾਹੁ; ਤੁਰੀ ਚੜਾਇਆ।

('ਚੜ੍ਹਾਇਆ' ਭਾਰਾ ਕਰ ਕੇ ਬੋਲੋ)

ਜਦੋਂ ਗੁਰ = ਗੁਰੂ ਤੇ ਚੇਲੇ ਦਾ ਵੀਵਾਹੁ = ਮੇਲ ਹੋ ਗਿਆ ਤਾਂ ਗੁਰੂ ਨੇ ਚੇਲੇ ਨੂੰ ਤੁਰੀ = ਤੁਰੀਆ ਪਦ ਰੂਪ ਘੋੜੀ 'ਤੇ ਚੜਾਇਆ = ਚੜ੍ਹਾ ਦਿੱਤਾ ਤੇ ਫਲ ਇਹ ਪ੍ਰਾਪਤ ਹੋਇਆ :

## ਗਹਿਰ ਗੰਭੀਰੁ ਅਥਾਹੁ; ਅਜਰੁ ਜਰਾਇਆ।

ਜੋ ਗਹਿਰ = ਡੂੰਘਾ, ਗੰਭੀਰੁ = ਨਿਰਹੱਲ, ਅਥਾਹੁ = ਅਗਾਧ ਹੈ, ਉਸ ਅਜਰੁ = ਜਰਣ ਤੋਂ ਰਹਿਤ ਪਰਮਾਤਮਾ ਨੂੰ ਜਰਾਇਆ = ਜਰ ਲਿਆ ਹੈ, ਭਾਵ ਉਸ ਵਿਚ ਜਰਣਾ ਸ਼ਕਤੀ ਆ ਗਈ।

## ਸਚਾ ਵੇਪਰਵਾਹੁ; ਸਚਿ ਸਮਾਇਆ।

ਪਰਮੇਸ਼ਰ ਸੱਚਾ ਹੈ, ਜਿਹੜੇ ਗੁਰਮੁਖ ਉਸ ਸਚਿ = ਸੱਚੇ ਪਰਮੇਸ਼ਰ ਵਿਚ ਸਮਾਇਆ = ਅਭੇਦ ਹੋ ਗਏ, ਇਸ ਅਭੇਦ ਰੂਪ ਅਵਸਥਾ ਨੂੰ ਪਾ ਕੇ ਉਹ ਵੀ ਸੱਚੇ ਤੇ ਵੇਪਰਵਾਹੁ = ਵੇ-ਮੁਹਤਾਜ ਹੋ ਗਏ, ਫਿਰ ਉਨ੍ਹਾਂ ਦੀ ਇਹ ਦ੍ਰਿਸ਼ਟੀ ਹੋ ਜਾਂਦੀ ਹੈ :

## ਪਾਤਿਸਾਹਾ ਪਾਤਿਸਾਹੁ; ਹੁਕਮੁ ਚਲਾਇਆ।

ਕਿ ਆਪ ਹੀ ਦੁਨੀਆਂ ਦੇ ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ, ਭਾਵ ਸਾਰੇ ਸਿੰਘਾਸਨਾਂ ਦਾ ਮਾਲਕ ਆਪ ਹੀ ਹੈ, ਉਹ ਆਪ ਹੀ ਸਾਰਿਆਂ ਉੱਤੇ ਹੁਕਮ ਚਲਾਇਆ = ਚਲਾਉਂਦਾ ਹੈ। ਇਸ ਪ੍ਰਕਾਰ ਸਭ ਕੁਝ ਉਸ ਦੇ ਭਾਣੇ ਵਿਚ ਹੀ ਹੈ, ਜਗਿਆਸੂ ਦੀ ਇਹ ਪਰਪੱਖ ਅਵਸਥਾ ਦਾ ਕਥਨ ਹੈ ਅਤੇ ਭਾਣੇ ਵਿਚ ਰਹਿਣ ਦੀ ਹੋਰ ਗੱਲ ਅੱਗੇ ਕਰਦੇ ਹਨ :

## ਲਉਬਾਲੀ ਦਰਗਾਹ; ਭਾਣਾ ਭਾਇਆ।

ਉਨ੍ਹਾਂ ਗੁਰਮੁਖਾਂ ਨੂੰ ਲਉਬਾਲੀ = ਵੇਪਰਵਾਹ ਵਾਹਿਗੁਰੂ ਦੇ ਦਰਗਾਹ = ਦਰਬਾਰ ਦਾ ਭਾਣਾ = ਹੁਕਮ ਭਾਇਆ = ਚੰਗਾ ਲੱਗਦਾ ਹੈ, ਉਨ੍ਹਾਂ ਦੀ ਇਹ ਅਵਸਥਾ ਬਣ ਜਾਂਦੀ ਹੈ।

## ਸਚੀ ਸਿਫਤਿ ਸਲਾਹ; ਅਪਿਉ ਪੀਆਇਆ।

ਉਹ ਸੱਚੇ ਪਰਮਾਤਮਾ ਦੀ ਸੱਚੀ ਸਿਫ਼ਤ ਰੂਪ ਭਗਤੀ ਕਰਦੇ ਹਨ, ਸਲਾਹ = ਸ਼ਲਾਘਾ ਰੂਪ ਕਥਾ ਕੀਰਤਨ ਕਰਦੇ ਹਨ। ਇਸ ਪ੍ਰਕਾਰ ਸਤਿਗੁਰੂ ਜੀ ਨੇ ਨਾਮ ਰੂਪ ਅਪਿਉ = ਅੰਮ੍ਰਿਤ ਪੀਆਇਆ = ਪਿਲਾਉਣਾ ਕੀਤਾ ਹੈ।

## ਸਬਦਿ ਸੁਰਤਿ ਅਸਗਾਹ; ਅਘੜੁ ਘੜਾਇਆ ॥੪॥

(ਪਾਠਾਂਤ੍ਰ 'ਆਗਾਹ')

ਉਸ ਅਸਗਾਹ = ਅਥਾਹ ਪਰਮਾਤਮਾ ਦੇ ਨਾਮ ਰੂਪੀ ਸ਼ਬਦ ਸੁਰਤਿ ਦਾ ਅਭਿਆਸ ਕਰ ਕੇ ਗੁਰਸਿੱਖਾਂ

ਨੇ ਅਘੜੁ = ਨਾ ਘੜੇ ਜਾਣ ਵਾਲੇ ਮਨ ਨੂੰ ਘੜਾਇਆ = ਘੜ ਲਿਆ ਹੈ **ਵਾ:** ਕਾਮ, ਕ੍ਰੋਧ ਆਦਿ ਵਿਕਾਰ, ਜੋ ਨਾ ਘੜੇ ਜਾਣ ਵਾਲੇ ਸਨ, ਉਨ੍ਹਾਂ ਨੂੰ ਸਤਿਗੁਰੂ ਦੀ ਕਿਰਪਾ ਨਾਲ ਘੜਾਇਆ = ਸੋਧ ਲਿਆ ਹੈ ॥੪॥

### ਪਉੜੀ ੫ (ਗੁਰਮੁਖਾਂ ਦਾ ਪੰਥ)

## ਮੁਲਿ ਨ ਮਿਲੈ ਅਮੋਲੁ; ਨ ਕੀਮਤਿ ਪਾਈਐ।

ਪਰਮਾਤਮਾ ਦਾ ਮਾਰਗ ਅਮੋਲ ਹੈ। ਤਨ, ਮਨ, ਧਨ ਸਉਂਪੇ ਤੋਂ ਬਿਨਾਂ ਉਹ ਮੁਲ ਨ = ਨਹੀਂ ਮਿਲੈ = ਮਿਲਦਾ ਅਤੇ ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਨਹੀਂ ਧਾਰਿਆ, ਉਨ੍ਹਾਂ ਨੇ ਇਸ ਦੀ ਕੀਮਤ ਨ = ਨਹੀਂ ਪਾਈਐ = ਪਾਈ।

## ਪਾਇ ਤਰਾਜੂ ਤੋਲੁ; ਨ ਅਤੁਲ ਤੁਲਾਈਐ।

ਜਿਸ ਤਰ੍ਹਾਂ ਤਰਾਜੂ = ਤੱਕੜੀ ਵਿਚ ਨ = ਨਾ ਤੋਲੀ ਜਾਣ ਵਾਲੀ ਵਸਤੂ ਅਤੁਲ = ਤੋਲੀ ਨਹੀਂ ਜਾ ਸਕਦੀ, ਉਸੇ ਤਰ੍ਹਾਂ ਪਰਮਾਤਮਾ ਦਾ ਨਾਮ ਨਾ ਤੋਲੇ ਜਾਣ ਵਾਲੀ ਵਸਤੂ ਵਾਂਗ ਹੈ। ਉਸ ਦੇ ਨਾਮ ਨੂੰ ਹਿਰਦੇ ਵਿਚ ਪਾਇ = ਪਾ ਕੇ ਫਿਰ ਵੀ ਤੁਲਾਈਐ = ਤੋਲਿਆ ਨਹੀਂ ਜਾ ਸਕਦਾ **ਵਾ:** ਬੁੱਧ ਰੂਪ ਤਰਾਜੂ = ਤੱਕੜੀ ਵਿਚ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ ਉਸ ਪਰਮਾਤਮਾ ਦੇ ਨਾਮ ਨੂੰ ਤੋਲਿਆ ਨਹੀਂ ਜਾ ਸਕਦਾ।

## ਨਿਜ ਘਰਿ ਤਖਤ ਅਡੋਲੁ; ਨ ਡੋਲ ਡੁਲਾਈਐ।

ਪਰਮਾਤਮਾ ਨੂੰ ਹਿਰਦੇ ਵਿਚ ਧਾਰਨ ਕਰ ਕੇ ਗੁਰਮੁਖ ਜਨ ਨਿਜ = ਆਪਣੇ ਘਰਿ = ਆਤਮ ਸਰੂਪ ਦੇ ਅਡੋਲੁ = ਡੋਲਣ ਤੋਂ ਰਹਿਤ ਤਖਤ = ਸਿੰਘਾਸਨ ਉੱਤੇ ਬਿਰਾਜਮਾਨ ਹੋ ਜਾਂਦੇ ਹਨ ਤੇ ਗੁਰਮੁਖ ਜਨ ਮਾਇਆ ਦੇ ਡੁਲਾਈਐ = ਡੁਲਾਏ ਹੋਏ ਡੋਲ = ਡੋਲਦੇ ਨ = ਨਹੀਂ ਕਿਉਂਕਿ ਉਨ੍ਹਾਂ ਦੀ ਆਤਮਾ ਦੀ ਸਿੱਖਿਆਤਤਾ ਕਾਰ ਵਾਲੀ ਅਡੋਲ ਅਵਸਥਾ ਹੋ ਜਾਂਦੀ ਹੈ।

## ਗੁਰਮੁਖਿ ਪੰਥੁ ਨਿਰੋਲੁ; ਨ ਰਲੈ ਰਲਾਈਐ।

ਗੁਰਮੁਖਾਂ ਦਾ ਪੰਥੁ = ਮਾਰਗ ਨਿਰੋਲੁ = ਨਿਰਮਲ ਹੈ ਜੋ ਕਿਸੇ ਨਾਲ ਰਲਾਇਆਂ ਰਲਾਈਐ = ਰਲਦਾ ਨ = ਨਹੀਂ ਹੈ।

## ਕਥਾ ਅਕਥ ਅਬੋਲੁ; ਨ ਬੋਲੁ ਬੁਲਾਈਐ।

ਇਸ ਕਰਕੇ ਉਨ੍ਹਾਂ ਗੁਰਮੁਖਾਂ ਦੀ ਕਥਾ = ਬਾਤ ਅਕਥ = ਕਥਨ ਤੋਂ ਰਹਿਤ, ਭਾਵ ਕਹੀ ਨਹੀਂ ਜਾਂਦੀ ਤੇ ਅਬੋਲੁ = ਬੋਲਣ ਤੋਂ ਰਹਿਤ ਹੈ, ਉਹ ਨਾ ਤਾਂ ਬੋਲੁ = ਬੋਲੀ ਜਾਂਦੀ ਹੈ ਤੇ ਨ = ਨਾ ਹੀ ਕਿਸੇ ਤੋਂ ਬੁਲਾਈਐ = ਬੁਲਾਈ ਜਾਂਦੀ ਹੈ।

## ਸਦਾ ਅਭੁਲੁ ਅਭੋਲੁ; ਨ ਭੋਲਿ ਭੁਲਾਈਐ।

ਗੁਰਮੁਖ ਜਨ ਸਦਾ = ਹਮੇਸ਼ਾਂ ਅਭੁਲੁ = ਭੁੱਲਣ ਤੋਂ ਰਹਿਤ ਅਤੇ ਅਭੋਲ = ਗ਼ਲਤੀ ਰਹਿਤ, ਭਾਵ ਦਾਨੇ ਹੁੰਦੇ ਹਨ ਤੇ ਉਹ ਕਿਸੇ ਭੋਲਿ = ਭੁੱਲ ਵਿਚ ਭੁਲਾਈਐ = ਭੁੱਲਦੇ ਨ = ਨਹੀਂ ਹਨ, ਭਾਵ ਕਿਸੇ ਭਰਮ-ਭੁਲੇਖੇ ਵਿਚ ਨਾ ਆਪ ਭਟਕਦੇ ਹਨ, ਨਾ ਕਿਸੇ ਹੋਰ ਨੂੰ ਭਰਮ-ਭੁਲੇਖੇ ਵਿਚ ਪਾ ਕੇ ਭਟਕਾਉਂਦੇ ਹਨ।

## ਗੁਰਮੁਖਿ ਪੰਥੁ ਅਲੋਲੁ; ਸਹਜਿ ਸਮਾਈਐ।

ਗੁਰਮੁਖਾਂ ਦਾ ਪੰਥੁ = ਮਾਰਗ ਅਲੋਲੁ = ਚੰਚਲਤਾ ਤੋਂ ਰਹਿਤ ਹੈ, ਕਿਉਂਕਿ ਗੁਰਮੁਖ ਜਨ ਨਾਮ ਦੀ ਕਮਾਈ ਕਰ ਕੇ ਸਹਜਿ = ਗਿਆਨ ਅਵਸਥਾ ਵਿਚ ਸਮਾਈਐ = ਸਮਾਏ ਹੁੰਦੇ ਹਨ।

## ਅਮਿਓ ਸਰੋਵਰੁ ਝੋਲੁ; ਗੁਰਮੁਖਿ ਪਾਈਐ।

ਗੁਰਮੁਖਾਂ ਨੇ ਸਤਿਸੰਗ ਰੂਪੀ ਸਰੋਵਰ ਵਿੱਚੋਂ ਨਾਮ ਦੇ ਅਮਿਓ = ਅੰਮ੍ਰਿਤ ਨੂੰ ਲੈ ਕੇ ਵਿਸ਼ੇ-ਵਿਕਾਰਾਂ ਨੂੰ ਝੋਲੁ = ਪਾਸੇ ਰੱਖ ਕੇ ਗੁਰਮੁਖਤਾਈ ਦੀ ਦਾਤ ਪਾਈਐ = ਪ੍ਰਾਪਤ ਕੀਤੀ ਹੈ।

## ਲਖ ਟੋਲੀ ਇਕੁ ਟੋਲੁ; ਨ ਆਪੁ ਗਣਾਈਐ ॥੫॥

ਗੁਰਮੁਖ ਜਨਾਂ ਨੇ ਲਖ = ਲੱਖਾਂ ਹੀ ਟੋਲੀ = ਟੋਲੇ ਭੇਖਾਂ ਪੰਥਾਂ ਆਦਿ ਦੇ ਵਿੱਚੋਂ ਇਕ ਸਿੱਖੀ ਦੇ ਟੋਲੁ = ਪੰਥ ਵਿਚ ਆ ਕੇ ਨਾਮ ਅੰਮ੍ਰਿਤ ਦੀ ਦਾਤ ਨੂੰ ਧਾਰਨ ਕੀਤਾ ਹੈ ਅਤੇ ਗੁਰਮੁਖ ਕਦੇ ਵੀ ਆਪਣੇ ਆਪ ਨੂੰ ਗਣਾਈਐ = ਜਣਾਉਂਦੇ ਨ = ਨਹੀਂ, ਭਾਵ ਹੰਕਾਰ ਨਹੀਂ ਕਰਦੇ ॥੫॥

### ਪਉੜੀ ੬ (ਗੁਰਸਿੱਖੀ ਦਾ ਸੌਦਾ ਤੇ ਖੇਤੀ)

***ਨੋਟ :*** ਅਨਵੈ ਰੀਤ ਅਨੁਸਾਰ ਪਹਿਲਾਂ ੯ਵੀਂ ਪੰਕਤੀ ਦਾ ਅਰਥ ਹੋਵੇਗਾ।

## ਪਾਣੀ ਜਿਉ ਹਰਿਹਟਿ; ਸੁ ਖੇਤ ਉਮਾਹੀਐ।

ਜਿਉ = ਜਿਵੇਂ ਹਰਿਹਟਿ = ਹਰਟ ਦੇ ਪਾਣੀ ਨਾਲ ਸੁ = ਉਹ ਖੇਤ ਹਰਾ-ਭਰਾ ਹੋ ਜਾਂਦਾ ਹੈ, ਇਵੇਂ ਗੁਰ-ਉਪਦੇਸ਼ ਨਾਲ ਮਨ ਨੂੰ ਉਮਾਹੀਐ = ਅਨੰਦ ਮਿਲਦਾ ਹੈ **ਵਾ:** ਜਿਉ = ਜਿਸ ਪ੍ਰਕਾਰ ਸਾਧਸੰਗਤ ਰੂਪ ਖੂਹ ਹੈ ਤੇ ਸਤਿ, ਸੰਤੋਖ ਰੂਪ ਬੈਲ ਹਨ, ਮਰਿਆਦਾ ਦੁਆਰਾ ਜੋੜਨਾ ਹੈ ਤੇ ਪ੍ਰੇਮ ਰੂਪੀ ਪਾਣੀ ਨਾਲ ਹਿਰਦੇ ਰੂਪੀ ਕਿਆਰੇ ਨੂੰ ਸਿੰਜਣਾ ਹੈ ਤੇ ਫਿਰ ਸ਼ੁਭ ਗੁਣਾਂ ਦੀ ਖੇਤੀ ਦਾ ਉਮਾਹੀਐ = ਅਨੰਦ ਮਿਲਦਾ ਹੈ।

## ਸਉਦਾ ਇਕਤੁ ਹਟਿ; ਸਬਦਿ ਵਿਸਾਹੀਐ।

('ਹੱਟ' ਅੱਧਕ ਸਹਿਤ ਬੋਲੋ)

ਨਾਮ ਦਾ ਗੁਰਸਿੱਖੀ ਰੂਪ ਸੌਦਾ ਸਾਧਸੰਗਤ ਰੂਪ ਇਕਤੁ = ਇੱਕੋ ਹਟਿ = ਹੱਟੀ ਭਾਵ ਦੁਕਾਨ ਉੱਤੇ ਮਿਲਦਾ ਹੈ ਅਤੇ ਜੋ ਗੁਰੂ ਉਪਦੇਸ਼ ਤੋਂ ਵਿਸਾਹੀਐ = ਖ਼ਰੀਦਿਆ ਜਾਂਦਾ ਹੈ ਭਾਵ ਗੁਰੂ ਨੂੰ ਤਨ, ਮਨ, ਧਨ ਦੇ ਕੇ ਇਹ ਸੌਦਾ ਖ਼ਰੀਦਿਆ ਜਾਂਦਾ ਹੈ।

## ਪੂਰਾ ਪੂਰੇ ਵਟਿ; ਕਿ ਆਖਿ ਸਲਾਹੀਐ।

('ਵੱਟਿ' ਅੱਧਕ ਸਹਿਤ ਬੋਲੋ)

ਪੂਰੇ = ਪੂਰਨ ਸਤਿਗੁਰੂ ਜੀ ਦਾ ਵਿਚਾਰ ਰੂਪ ਵਟਿ = ਵੱਟਾ ਪੂਰਾ ਹੈ ਤੇ ਉਸ ਦੀ ਕਿਵੇਂ ਆਖਿ = ਕਹਿ ਕੇ ਸਲਾਹੀਐ = ਸ਼ਲਾਘਾ ਕਰੀਏ, ਭਾਵ ਉਸ ਪੂਰਨ ਸਤਿਗੁਰੂ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।

## ਕਦੇ ਨ ਹੋਵੈ ਘਟਿ; ਸਚੀ ਪਤਿਸਾਹੀਐ।

('ਘੱਟਿ' ਅੱਧਕ ਸਹਿਤ ਬੋਲੋ)

ਉਹ ਪਰਮਾਤਮਾ ਕਦੇ ਵੀ ਘੱਟ ਨ = ਨਹੀਂ ਹੋਵੈ = ਹੁੰਦਾ, ਕਿਉਂਕਿ ਉਸ ਦੀ ਪਤਿਸਾਹੀਐ = ਪਾਤਸ਼ਾਹੀ ਸੱਚੀ ਹੈ, ਭਾਵ ਉਹ ਪਰਮਾਤਮਾ ਸੱਚ ਸਰੂਪ ਹੈ। ਜੈਸਾ ਕਿ :

**ਸਚਾ ਅਮਰੁ ਸਚਾ ਪਾਤਿਸਾਹੁ ॥** *(ਗਉੜੀ ਮ: ੩, ਅੰਗ ੧੬੧)*

## ਪੂਰੇ ਸਤਿਗੁਰ ਖਟਿ; ਅਖੁਟੂ ਸਮਾਹੀਐ।

('ਖੱਟਿ' ਅੱਧਕ ਸਹਿਤ ਬੋਲੋ)

ਜੋ ਪੂਰੇ ਸਤਿਗੁਰੂ ਨਾਲ ਮਿਲ ਕੇ ਨਾਮ ਗਿਆਨ ਦੇ ਉਪਦੇਸ਼ ਦੀ ਖੱਟੀ ਖਟਿ = ਖੱਟਦੇ ਹਨ, ਉਨ੍ਹਾਂ ਨੂੰ ਅਖੁਟੁ = ਨਾ ਮੁੱਕਣ ਵਾਲਾ ਸਮਾਹੀਐ = ਅਨੰਦ ਪ੍ਰਾਪਤ ਹੁੰਦਾ ਹੈ।

## ਸਾਧ ਸੰਗਤਿ ਪਰਗਟਿ; ਸਦਾ ਨਿਬਾਹੀਐ।

('ਪਰਗੱਟਿ' ਅੱਧਕ ਸਹਿਤ ਬੋਲੋ)

ਪੂਰੇ ਸਤਿਗੁਰਾਂ ਨੇ ਜੋ ਸਾਧ ਸੰਗਤ ਪਰਗਟਿ = ਉਜਾਗਰ ਕੀਤੀ ਹੈ, ਉਸ ਦੀ ਸਦਾ = ਹਮੇਸ਼ਾਂ ਹੀ ਲਾਜ ਨਿਬਾਹੀਐ = ਨਿਭਾਉਂਦੇ ਹਨ।

## ਚਾਵਲਿ ਇਕਤੈ ਸਟਿ; ਨ ਦੂਜੀ ਵਾਹੀਐ।

('ਸੱਟਿ' ਅੱਧਕ ਸਹਿਤ ਬੋਲੋ)

ਜਿਵੇਂ ਚਾਵਲ ਪ੍ਰਾਪਤ ਕਰਨ ਵਾਲਾ ਬੜੀ ਸਾਵਧਾਨੀ ਨਾਲ ਇਕਤੈ = ਇਕ ਮੌਲੇ ਦੀ ਸਟਿ = ਚੋਟ ਨਾਲ ਕਈ ਕੋਰੇ ਚਾਵਲਾਂ ਨੂੰ ਚਿੱਟੇ ਕਰ ਲੈਂਦਾ ਹੈ ਤੇ ਜਦੋਂ ਇਕ ਦੋ ਚੌਲ ਲੈਣੇ ਹੋਣ ਤਾਂ ਫਿਰ ਦੂਜੀ = ਦੂਸਰੀ ਸਟਿ = ਚੋਟ ਉਸ ਨੂੰ ਨ = ਨਹੀਂ ਵਾਹੀਐ = ਵਾਹੁਣੀ ਪੈਂਦੀ, ਭਾਵ ਦੂਸਰੀ ਸੱਟ ਨਹੀਂ ਮਾਰਨੀ ਪੈਂਦੀ; ਇਸੇ ਪ੍ਰਕਾਰ ਦ੍ਰਿਸ਼ਟਾਂਤ ਦਾ ਇਕ ਪੱਖ ਲਈਦਾ ਹੈ, ਇਥੇ ਚਾਵਲਾਂ ਤੋਂ ਇਕ ਸੱਟ ਦਾ ਪ੍ਰਮਾਣ ਲੈਣਾ ਹੈ ਕਿ ਸਤਿਗੁਰੂ ਜੀ ਗੁਰਮਤਿ ਦੀ, ਭਾਵ ਉਪਦੇਸ਼ ਦੀ ਇੱਕੋ ਸੱਟ ਮਾਰਦੇ ਹਨ। ਸਿੱਖਾਂ ਦਾ ਅੰਤਸ਼ਕਰਣ ਰੂਪੀ ਚਾਵਲ, ਜੋ ਹੰਗਤਾ ਦੇ ਛਿੱਲੜ ਨਾਲ ਢੱਕਿਆ ਹੋਇਆ ਹੈ, ਇਕਤੈ = ਏਕਤਾ ਵਾਲਾ ਅਖੰਡ ਸਰੂਪ ਨੂੰ ਜਨਾਉਣ ਵਾਲਾ ਅਗਿਆਨ ਤੇ ਹੰਗਤਾ ਰੂਪ ਛਿੱਲੜ ਨੂੰ ਮੇਟ ਦਿੰਦਾ ਹੈ, ਚਾਵਲ ਦੇ ਚਿੱਟੇ ਹੋਣ ਵਾਂਗ ਅੰਤਸ਼ਕਰਣ ਨਿਰਮਲ ਹੋ ਕੇ ਆਪਣੇ ਸਰੂਪ ਦੀ ਲਖਤਾ ਕਰ ਲੈਂਦਾ ਹੈ ਤੇ ਗੁਰੂ ਜੀ ਨੂੰ ਦੂਜੀ ਵਾਰ ਉਪਦੇਸ਼ ਦੀ ਸੱਟ ਨਹੀਂ ਵਾਹੀਐ = ਵਾਹੁਣੀ ਪੈਂਦੀ। ਜੈਸਾ ਕਿ:

**ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥** *(ਸਲੋਕ ਕਬੀਰ ਜੀ, ਅੰਗ ੧੩੭੪)*

## ਜਮ ਦੀ ਫਾਹੀ ਕਟਿ; ਦਾਦਿ ਇਲਾਹੀਐ।

('ਕੱਟਿ' ਅੱਧਕ ਸਹਿਤ ਬੋਲੋ)

ਇਸ ਪ੍ਰਕਾਰ ਸਤਿਗੁਰੂ ਜੀ ਸਿੱਖ ਦੀ ਹੰਗਤਾ ਮਮਤਾ ਨੂੰ ਮੇਟ ਕੇ ਭਗਤੀ ਸਹਿਤ ਗਿਆਨ ਦੀ ਇਲਾਹੀਐ = ਇਲਾਹੀ ਦਾਦਿ = ਦਾਤ ਦੇ ਕੇ ਜਮਾਂ ਦਾ ਫਾਹੀ = ਫੰਦਾ ਕੱਟ ਦਿੰਦੇ ਹਨ।

## ਪੰਜੇ ਦੂਤ ਸੰਘਟਿ; ਸੁ ਢੇਰੀ ਢਾਹੀਐ।

('ਸੰ-ਘੱਟਿ' ਅੱਧਕ ਸਹਿਤ ਬੋਲੋ)

ਪੰਜੇ = ਪੰਜ ਦੂਤ ਕਾਮ, ਕ੍ਰੋਧ ਆਦਿ ਇਨ੍ਹਾਂ ਸੰਘਟਿ = ਸਾਰਿਆਂ ਨੂੰ ਘੇਰ ਕੇ ਸੁ = ਉਹ ਗੁਰਮੁਖ ਜਨ ਹੰਗਤਾ ਦੀ ਢੇਰੀ ਢਾਹੀਐ = ਢਾਹ ਦਿੰਦੇ ਹਨ, ਭਾਵ ਮੇਟ ਦਿੰਦੇ ਹਨ।

# ਪਾਣੀ ਜਿਉ ਹਰਿਹਟਿ; ਸੁ ਖੇਤ ਉਮਾਹੀਐ ॥੬॥

('ਹਰਿਹੱਟਿ' ਅੱਧਕ ਸਹਿਤ ਬੋਲੋ)

ਇਸ ਪੰਕਤੀ ਦਾ ਅਰਥ ਪਹਿਲੀ ਪੰਕਤੀ ਤੋਂ ਪਹਿਲਾਂ ਉੱਪਰ ਹੋ ਚੁੱਕਾ ਹੈ॥੬॥

## ਪਉੜੀ ੭ (ਸਤਿਗੁਰੂ ਨਿਰਲੇਪ ਹੈ)

# ਪੂਰਾ ਸਤਿਗੁਰੁ ਆਪੁ; ਨ ਅਲਖ ਲਖਾਵਈ।

ਪੂਰੇ ਸਤਿਗੁਰੂ ਜੀ ਆਪ ਹੀ ਪਰਮਾਤਮਾ ਰੂਪ ਹਨ ਤੇ ਅਲਖ = ਲਖਣ ਤੋਂ ਰਹਿਤ ਹਨ, ਉਹ ਆਪਣੇ ਆਪ ਨੂੰ ਕਦੇ ਵੀ ਲਖਾਵਈ = ਜਣਾਉਂਦੇ ਨਹੀਂ ਹਨ।

# ਦੇਖੈ ਥਾਪਿ ਉਥਾਪਿ; ਜਿਉ ਤਿਸ ਭਾਵਈ।

ਪਰਮਾਤਮਾ ਆਪ ਹੀ ਜਗਤ ਦੀ ਥਾਪਿ = ਉਤਪਤੀ ਕਰ ਕੇ ਤੇ ਆਪ ਹੀ ਉਸ ਦਾ ਉਥਾਪਿ = ਨਾਸ਼ ਕਰ ਕੇ ਦੇਖੈ = ਦੇਖਦਾ ਹੈ, ਜਿਵੇਂ ਤਿਸ = ਉਸ ਨੂੰ ਭਾਵਈ = ਭਾਉਂਦਾ ਹੈ, ਭਾਵ ਉਸ ਨੂੰ ਚੰਗਾ ਲੱਗਦਾ ਹੈ ਤਿਵੇਂ ਹੀ ਕਰਦਾ ਹੈ ਭਾਵ ਕਿਸੇ ਦੀ ਸਲਾਹ ਨਹੀਂ ਲੈਂਦਾ। ਜੈਸਾ ਕਿ :

**ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥੨॥** *(ਗੋਂਡ ਮ: ੫, ਅੰਗ ੮੬੩)*

ਤਿਵੇਂ ਉਹ ਸ਼ੁਭ ਗੁਣਾਂ ਦੀ ਥਾਪਿ = ਉਤਪਤੀ ਕਰ ਕੇ ਤੇ ਔਗੁਣਾਂ ਦਾ ਉਥਾਪਿ = ਨਾਸ਼ ਕਰ ਕੇ ਦੇਖੈ = ਦੇਖਦਾ ਹੈ।

# ਲੇਪੁ ਨ ਪੁੰਨ ਨ ਪਾਪੁ; ਉਪਾਇ ਸਮਾਵਈ।

ਪਰਮਾਤਮਾ ਜਗਤ ਦੀ ਉਪਾਇ = ਉਤਪਤੀ ਕਰਦਾ ਹੈ, ਸਮਾਵਈ = ਸਮਾਪਤੀ, ਭਾਵ ਨਾਸ਼ ਕਰ ਦਿੰਦਾ ਹੈ ਤੇ ਉਹ ਪਾਪ ਤੇ ਪੁੰਨ ਵਿਚ ਲੇਪ = ਲੁਪਾਇਮਾਨ ਨ = ਨਹੀਂ ਹੁੰਦਾ। ਉਹ ਵਾਹਿਗੁਰੂ ਨੂੰ ਸ੍ਰਿਸ਼ਟੀ ਦੀ ਰਚਨਾ ਕਰ ਕੇ ਕੋਈ ਪੁੰਨ ਨਹੀਂ ਲੱਗਦਾ, ਲੈਤਾ ਕਰ ਕੇ ਪਾਪ ਦੇ ਲੁਪਾਇਮਾਨ ਨਹੀਂ ਹੁੰਦਾ **ਵਾ:** ਸ਼ੁਭ ਗੁਣਾਂ ਨੂੰ ਉਪਾਇ = ਪੈਦਾ ਕਰਨ ਤੇ ਔਗੁਣਾਂ ਦੇ ਸਮਾਵਈ = ਨਾਸ਼ ਕਰਨ 'ਤੇ ਪੁੰਨ ਤੇ ਪਾਪ ਦਾ ਕੋਈ ਉਸ ਵਾਹਿਗੁਰੂ 'ਤੇ ਅਸਰ ਨਹੀਂ ਹੁੰਦਾ।

# ਲਗੂ ਵਰੁ ਨ ਸਰਾਪੁ; ਨ ਆਪੁ ਜਣਾਵਈ।

('ਲੱਗੂ' ਅੱਧਕ ਸਹਿਤ ਬੋਲੋ; ਪਾਠਾਂਤ੍ਰ 'ਲਾਗੂ')

ਜਗਤ ਨੂੰ ਬਣਾਉਣ ਤੇ ਨਾਸ਼ ਕਰਨ ਕਰਕੇ ਪਰਮਾਤਮਾ ਨੂੰ ਕੋਈ ਵਰ ਤੇ ਸਰਾਪ ਨ = ਨਹੀਂ ਲਗੂ = ਲੱਗਦਾ, ਕਿਉਂਕਿ ਉਹ ਵਾਹਿਗੁਰੂ ਲੱਖਣ ਤੋਂ ਰਹਿਤ ਹੈ, ਜਿਸ ਕਰਕੇ ਉਹ ਆਪਣੇ ਆਪ ਨੂੰ ਜਣਾਵਈ = ਜਣਾਉਂਦਾ ਨ = ਨਹੀਂ।

# ਗਾਵੈ ਸਬਦਿ ਅਲਾਪੁ; ਅਕਥ ਸੁਣਾਵਈ।

ਪਰਮੇਸ਼ਰ ਰੂਪ ਸਤਿਗੁਰੂ ਪ੍ਰੇਮ ਦੇ ਸ਼ਬਦ ਅਲਾਪੁ = ਉਚਾਰ ਕੇ ਗਾਵੈ = ਗਾਉਂਦੇ ਹਨ ਅਤੇ ਜੋ ਪਰਮਾਤਮਾ ਅਕਥ = ਕਥਨ ਤੋਂ ਰਹਿਤ ਹੈ, ਉਨ੍ਹਾਂ ਦੀਆਂ ਗੁਹਝ ਗੱਲਾਂ ਸੁਣਾਵਈ = ਸੁਣਾਉਂਦੇ ਹਨ। ਜੈਸਾ ਕਿ :

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥** *(ਰਾਮਕਲੀ ਮ: ੫, ਅੰਗ ੯੫੮)*

## ਅਕਥ ਕਥਾ ਜਪੁ ਜਾਪੁ, ਨ ਜਗਤਿ ਕਮਾਵਈ।

ਉਹ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀਆਂ ਕਥਾਵਾਂ ਸੁਣਾਉਂਦੇ ਹਨ ਤੇ ਉਸ ਦੇ ਜਾਪ ਨੂੰ ਜਪੁ = ਜਪਦੇ ਹਨ ਤੇ ਜਗਤ ਦੀ ਕਾਰ-ਵਿਹਾਰ ਨ = ਨਹੀਂ ਕਮਾਵਈ = ਕਮਾਉਂਦੇ।

## ਪੂਰੇ ਗੁਰ ਪਰਤਾਪੁ; ਆਪੁ ਗਵਾਵਈ।

ਪੂਰੇ = ਪੂਰਨ ਸਤਿਗੁਰੂ ਦਾ ਪਰਤਾਪੁ = ਤੇਜ ਐਸਾ ਹੈ ਕਿ ਉਹ ਸ਼ਬਦ ਦੇ ਬਾਣ ਨਾਲ ਗੁਰਮੁਖ ਜਨਾਂ ਦੇ ਆਪਾ-ਭਾਵ **ਵਾ:** ਹੰਕਾਰ ਨੂੰ ਗਵਾਵਈ = ਮਿਟਾ ਦਿੰਦੇ ਹਨ।

## ਲਾਹੇ ਤਿੰਨੇ ਤਾਪੁ; ਸੰਤਾਪ ਘਟਾਵਈ।

ਸਤਿਗੁਰੂ ਜੀ ਗੁਰਮੁਖ ਜਨਾਂ ਦੇ ਤਿੰਨੇ ਤਾਪੁ = ਆਧ, ਬਿਆਧ, ਉਪਾਧ ਨੂੰ ਲਾਹੇ = ਲਾਹ ਦਿੰਦੇ ਹਨ ਤੇ ਉਨ੍ਹਾਂ ਦੇ ਆਤਮਿਕ ਸੰਤਾਪ = ਦੁੱਖ ਕਲੇਸ਼ਾਂ ਨੂੰ ਘਟਾਵਈ = ਘਟਾ ਦਿੰਦੇ ਹਨ।

## ਗੁਰਬਾਣੀ ਮਨੁ ਧ੍ਰਾਪੁ; ਨਿਜ ਘਰਿ ਆਵਈ ॥੭॥

ਗੁਰਮੁਖ ਜਨ ਪਰਮੇਸ਼ਰ ਰੂਪ ਸਤਿਗੁਰੂ ਜੀ ਦੀ ਗੁਰਬਾਣੀ ਨਾਲ ਮਨ ਧ੍ਰਾਪੁ = ਤ੍ਰਿਪਤ ਹੋ ਕੇ ਆਪਣੇ ਨਿਜ ਘਰ, ਭਾਵ ਨਿਜ ਸਰੂਪ ਵਿਚ ਆਵਈ = ਆ ਜਾਂਦੇ ਹਨ ॥੭॥

### ਪਉੜੀ ੮ (ਗੁਰਸਿੱਖਾਂ ਦੇ ਕਰਤਬ)

## ਪੂਰਾ ਸਤਿਗੁਰ ਸਤਿ; ਗੁਰਮੁਖਿ ਭਾਲੀਐ।

('ਸੱਤਿ' ਅੱਧਕ ਸਹਿਤ ਬੋਲੋ)

ਪੂਰਾ = ਪੂਰਨ ਸਤਿਗੁਰੂ ਸਤਿ ਸਰੂਪ, ਭਾਵ ਅਕਾਲ ਪੁਰਖ ਦਾ ਰੂਪ ਹਨ ਤੇ ਗੁਰਮੁਖ ਜਨ ਇਸ ਸਤਿ ਸਰੂਪ ਦੀ ਹੀ ਭਾਲੀਐ = ਖੋਜ ਕਰਦੇ ਹਨ।

## ਪੂਰੀ ਸਤਿਗੁਰ ਮਤਿ; ਸਬਦਿ ਸਮ੍ਹਾਲੀਐ।

('ਮੱਤਿ' ਅੱਧਕ ਸਹਿਤ ਬੋਲੋ)

ਸਤਿਗੁਰਾਂ ਦੀ ਪੂਰੀ = ਪੂਰਨ ਮਤਿ = ਸਿੱਖਿਆ ਭਾਵ ਉਪਦੇਸ਼ ਇਹ ਹੈ ਕਿ ਸ਼ਬਦ-ਗੁਰੂ ਨੂੰ ਸੁਆਸ ਸੁਆਸ ਸਮ੍ਹਾਲੀਐ = ਯਾਦ ਕਰੀਏ। ਜਿਸ ਨਾਲ :

## ਦਰਗਹਿ ਧੋਈਐ ਪਤਿ; ਹਉਮੈ ਜਾਲੀਐ।

('ਪਤਿ' ਪੋਲਾ ਬੋਲੋ)

ਮਨ ਨੂੰ ਲੱਗੀ ਔਗੁਣਾਂ ਦੀ ਮੈਲ ਧੋਈਐ = ਸਾਫ਼ ਹੋ ਜਾਂਦੀ ਹੈ ਤੇ ਅੰਦਰ ਦੀ ਹੰਗਤਾ ਜਾਲੀਐ = ਜਲ ਜਾਂਦੀ ਹੈ, ਜਿਸ ਨਾਲ ਪਰਮਾਤਮਾ ਦੇ ਦਰਗਹਿ = ਦਰਬਾਰ ਵਿਚ ਪਤਿ = ਇੱਜ਼ਤ ਉੱਜਲ ਹੁੰਦੀ ਹੈ।

## ਘਰਿ ਹੀ ਜੋਗ ਜੁਗਤਿ; ਬੈਸਣਿ ਧਰਮੁਸਾਲੀਐ।

ਗੁਰਮੁਖ ਜਨ ਧਰਮੁਸਾਲੀਐ = ਸਤਿਸੰਗਤ ਵਿਚ ਬੈਸਣਿ = ਬੈਠ ਕੇ ਘਰ ਵਿਚ ਹੀ, ਭਾਵ ਗ੍ਰਿਹਸਤ ਵਿਚ ਰਹਿ ਕੇ ਵਾਹਿਗੁਰੂ ਨਾਲ ਜੋਗ = ਜੁੜਨ ਦੀ ਜੁਗਤਿ = ਸਿੱਖਿਆ ਪ੍ਰਾਪਤ ਕਰਦੇ ਹਨ।

## ਪਾਵਨ ਮੋਖ ਮੁਕਤਿ; ਗੁਰ ਸਿਖ ਪਾਲੀਐ।

ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੀ ਸਿਖ = ਸਿੱਖਿਆ ਨੂੰ ਹਿਰਦੇ ਵਿਚ ਪਾਲੀਐ = ਵਸਾ ਲਿਆ ਹੈ, ਉਨ੍ਹਾਂ ਨੇ ਮੋਖ ਮੁਕਤਿ = ਕੈਵਲ ਮੁਕਤੀ ਪਾਵਨ = ਪਾ ਲਈ ਹੈ।

## ਅੰਤਰਿ ਪ੍ਰੇਮ ਭਗਤਿ; ਨਦਰਿ ਨਿਹਾਲੀਐ।

ਫਿਰ ਉਨ੍ਹਾਂ ਦੇ ਅੰਤਰਿ = ਅੰਦਰ ਪ੍ਰੇਮਾ ਭਗਤਿ = ਭਗਤੀ ਵੱਸ ਜਾਂਦੀ ਹੈ ਤੇ ਪਰਮਾਤਮਾ ਉਨ੍ਹਾਂ ਗੁਰਮੁਖ ਜਨਾਂ 'ਤੇ ਨਦਰਿ = ਮੇਹਰ ਦੀ ਨਜ਼ਰ ਕਰ ਕੇ ਨਿਹਾਲੀਐ = ਦੇਖਦਾ ਹੈ।

## ਪਾਤਿਸਾਹੀ ਇਕ ਛਤਿ; ਖਰੀ ਸੁਖਾਲੀਐ।

ਉਨ੍ਹਾਂ ਨੂੰ ਪਰਮਾਤਮਾ ਮੇਹਰ ਦੀ ਦ੍ਰਿਸ਼ਟੀ ਕਰਕੇ ਇਕ ਛਤਿ = ਇਕ ਛਤ੍ਰ ਵਾਲੀ ਸੁਤੰਤਰ (ਪਾਤਿਸ਼ਾਹੀ, ਜਿਸ ਦਾ ਇੱਕੋ ਛਤ੍ਰ ਰਾਜਾ ਹੈ, ਭਾਵ ਅਕਾਲ ਪੁਰਖ ਸ੍ਰਿਸ਼ਟੀ ਦਾ ਇਕੱਲਾ ਹੀ ਪਾਤਸ਼ਾਹ ਹੈ) ਪਾਤਸ਼ਾਹੀ ਖਰੀ = ਬਹੁਤ ਸੁਖਾਲੀਐ = ਸੌਖੀ ਪ੍ਰਾਪਤ ਹੋ ਜਾਂਦੀ ਹੈ, ਇਸ ਤਰ੍ਹਾਂ :

## ਪਾਣੀ ਪੀਹਣੁ ਘਤਿ; ਸੇਵਾ ਘਾਲੀਐ।

('ਘਤਿ' ਥੋੜ੍ਹਾ ਕੱਸ ਕੇ ਬੋਲੋ)

ਪਾਤਸ਼ਾਹੀ ਨੂੰ ਪ੍ਰਾਪਤ ਕਰ ਕੇ ਗੁਰਮੁਖ ਗੁਰੂ ਘਰ ਵਿਚ ਪਾਣੀ ਢੋਣ ਤੇ ਚੱਕੀ ਵਿਚ ਪੀਹਣੁ ਘਤਿ = ਪਾ ਕੇ ਸੇਵਾ ਘਾਲੀਐ = ਘਾਲਦੇ ਹਨ, ਭਾਵ ਦਾਣੇ ਪੀਸ ਕੇ ਆਟਾ ਤਿਆਰ ਕਰਦੇ ਹਨ।

## ਮਸਕੀਨੀ ਵਿਚਿ ਵਤਿ; ਚਾਲ ਨਿਰਾਲੀਐ ॥੮॥

ਮਸਕੀਨੀ = ਗ਼ਰੀਬੀ ਭਾਵ ਨਿਮਰਤਾ ਵਿਚ ਚੱਲਣਾ ਹੀ ਨਿਰਾਲੀਐ = ਵੱਖਰੀ ਚਾਲ = ਮਰਿਆਦਾ ਵਤਿ = ਵਾਂਗ ਹੈ ॥੮॥

### ਪਉੜੀ ੯ (ਗੁਰਮੁਖਾਂ ਦੇ ਕਰਮ)

## ਗੁਰਮੁਖਿ ਸਚਾ ਖੇਲੁ; ਗੁਰ ਉਪਦੇਸਿਆ।

ਗੁਰਮੁਖਾਂ ਦਾ ਖੇਲ ਸੱਚਾ ਪ੍ਰੇਮ ਹੈ, ਜੋ ਗੁਰਾਂ ਨੇ ਉਪਦੇਸਿਆ = ਉਪਦੇਸ਼ ਦਿੱਤਾ ਹੈ, ਉਸ ਨੂੰ ਹਿਰਦੇ ਵਿਚ ਧਾਰਿਆ ਹੈ, ਭਾਵ ਪ੍ਰੇਮ ਦਾ ਖੇਲ ਜੋ ਦਿਆਲਤਾ ਸਤਿਗੁਰੂ ਜੀ ਨੇ ਬਖ਼ਸ਼ੀ ਹੈ ਤੇ ਧਰਮ ਸ਼ਾਸਤਰਾਂ ਦਾ ਉਪਦੇਸ਼ ਧਾਰਨ ਕੀਤਾ ਹੈ।

## ਸਾਧ ਸੰਗਤਿ ਦਾ ਮੇਲੁ; ਸਬਦ ਅਵੇਸਿਆ।

ਫਿਰ ਗੁਰਮੁਖ ਜਨਾਂ ਨੇ ਸਾਧ ਸੰਗਤਿ = ਸਤਿਸੰਗਤ ਦਾ ਮੇਲੁ = ਮਿਲਾਪ ਕਰ ਕੇ ਤੇ ਫਿਰ ਸਤਿਗੁਰੂ ਜੀ ਦੇ ਸ਼ਬਦ ਵਿਚ ਮਨ ਨੂੰ ਅਵੇਸਿਆ = ਪ੍ਰਵੇਸ਼ ਕਰ ਲਿਆ ਹੈ, ਭਾਵ ਸ਼ਬਦ ਰੂਪੀ ਨਾਮ ਵਿਚ ਘਰ ਕਰ ਲਿਆ ਹੈ।

## ਫੁਲੀਂ ਤਿਲੀਂ ਫੁਲੇਲ; ਸੰਗਿ ਸਲੇਸਿਆ।

ਜਿਵੇਂ ਫੁਲੀਂ = ਫੁੱਲਾਂ ਤੇ ਤਿਲੀਂ = ਤਿਲਾਂ ਦੇ ਸੰਗਿ = ਨਾਲ ਮਿਲ ਕੇ ਤੇਲ ਫੁਲੇਲ = ਫੁੱਲਾਂ ਦੀ ਸੁਗੰਧੀ

ਦੇ ਸਲੇਸਿਆ = ਸਹਿਤ ਹੋ ਜਾਂਦਾ ਹੈ, ਉਸ ਸੁਗੰਧੀ ਵਾਲੇ ਤੇਲ ਦਾ ਨਾਮ ਫੁਲੇਲ ਹੋ ਜਾਂਦਾ ਹੈ, ਇਉਂ ਫੁਲੀਂ = ਫੁੱਲਾਂ ਦੀ ਨਿਆਈਂ ਗੁਰਮੁਖਾਂ ਦੇ ਸੰਗਿ = ਨਾਲ ਪ੍ਰੇਮ ਰੂਪੀ ਤੇਲ ਸਹਿਤ ਜਗਿਆਸੂ ਰੂਪੀ ਤਿਲੀਂ = ਤਿਲ ਮਿਲ ਕੇ ਭਗਤੀ ਰੂਪੀ ਮਹਿਕ ਦੇ ਸਲੇਸਿਆ = ਸਹਿਤ ਹੋ ਜਾਂਦੇ ਹਨ।

## ਗੁਰ ਸਿਖ ਨਕ ਨਕੇਲੁ; ਮਿਟੇ ਅੰਦੇਸਿਆ।

ਗੁਰਸਿੱਖਾਂ ਦੇ ਅੰਤਹਕਰਣ ਰੂਪੀ ਨੱਕ ਵਿਚ ਸਤਿਗੁਰਾਂ ਨੇ ਹੁਕਮ ਰੂਪੀ ਨਕੇਲ ਪਾਈ ਹੋਈ ਹੈ, ਇਸ ਲਈ ਉਨ੍ਹਾਂ ਦੇ ਸਾਰੇ ਅੰਦੇਸਿਆ = ਸੰਸੇ ਮਿਟ ਗਏ ਹਨ, ਭਾਵ ਉਹ ਸਤਿਗੁਰਾਂ ਦੇ ਹੁਕਮ ਨੂੰ ਮੰਨ ਕੇ ਅੰਦੇਸਿਆ = ਫ਼ਿਕਰ ਤੋਂ ਰਹਿਤ ਹੋ ਜਾਂਦੇ ਹਨ।

## ਨਾਵਣੁ ਅੰਮ੍ਰਿਤ ਵੇਲੁ; ਵਸਨ ਸੁਦੇਸਿਆ।

('ਨ੍ਹਾਵਣ' ਭਾਰਾ ਬੋਲੋ)

ਗੁਰਮੁਖ ਜਨ ਅੰਮ੍ਰਿਤ ਵੇਲੁ = ਵੇਲੇ ਉੱਠ ਕੇ ਨਾਵਣੁ = ਇਸ਼ਨਾਨ ਕਰਦੇ ਹਨ ਤੇ ਸਤਿਸੰਗ ਰੂਪੀ ਸੁਦੇਸਿਆ = ਸ੍ਰੇਸ਼ਟ ਦੇਸ਼, ਭਾਵ ਨਿਜ ਸਰੂਪ ਵਿਚ ਵਸਨ = ਵੱਸਦੇ ਹਨ।

## ਗੁਰ ਜਪਿ ਰਿਦੈ ਸੁਹੇਲ; ਗੁਰ ਪਰਵੇਸਿਆ।

ਗੁਰਮੁਖ ਗੁਰ = ਗੁਰੂ ਦਾ ਜਾਪ ਰਿਦੈ = ਹਿਰਦੇ ਵਿਚ ਜਪ ਕੇ ਸੁਹੇਲ = ਸੁਖੀ ਰਹਿੰਦੇ ਹਨ ਤੇ ਉਨ੍ਹਾਂ ਦੇ ਹਿਰਦਿਆਂ ਵਿਚ ਗੁਰ = ਗੁਰੂ ਆਪ ਪਰਵੇਸਿਆ = ਪ੍ਰਵੇਸ਼ ਹੁੰਦਾ ਹੈ, ਭਾਵ ਗੁਰਮੁਖ ਜਨ ਗੁਰੂ ਵਿਚ ਪ੍ਰਵੇਸ਼ ਹੋ ਕੇ ਸੁਖੀ ਰਹਿੰਦੇ ਹਨ।

## ਭਾਉ ਭਗਤਿ ਭਉ ਭੇਲ; ਸਾਧ ਸਰੇਸਿਆ।

ਸਤਿਗੁਰਾਂ ਦੇ ਭਾਉ ਭਗਤਿ = ਪ੍ਰੇਮਾ-ਭਗਤੀ ਤੇ ਭਉ = ਡਰ ਨਾਲ ਭੇਲ = ਮਿਲ ਕੇ ਇਸ ਤਰ੍ਹਾਂ ਗੁਰਮੁਖ ਜਨ ਸਰੇਸਿਆ = ਸ੍ਰੇਸ਼ਟ ਸਾਧ = ਸਾਧੂ ਹੁੰਦੇ ਹਨ।

## ਨਿਤ ਨਿਤ ਨਵਲ ਨਵੇਲ; ਗੁਰਮੁਖਿ ਭੇਸਿਆ।

ਫਿਰ ਸਤਿਗੁਰੂ ਜੀ ਦੀ ਪ੍ਰੇਮਾ-ਭਗਤੀ ਵਿਚ ਜੁੜ ਕੇ ਗੁਰਮੁਖਾਂ ਦਾ ਨਿਤ ਨਿਤ = ਰੋਜ਼ ਦਾ ਰੋਜ਼, ਭਾਵ ਨਿਤਾਪ੍ਰਤੀ ਨਵਲ ਨਵੇਲ = ਨਵੇਂ ਤੋਂ ਨਵਾਂ ਭੇਸਿਆ = ਸਰੂਪ ਹੁੰਦਾ ਹੈ।

## ਖੈਰ ਦਲਾਲ ਦਲੇਲ; ਸੇਵ ਸਹੇਸਿਆ॥੯॥

ਗੁਰਮੁਖ ਜਨ ਪਰਮਾਤਮਾ ਦੀ ਨਾਮ ਰੂਪੀ ਖੈਰ = ਭਿੱਖਿਆ ਦੇ ਦਲਾਲ = ਸੌਦਾ ਕਰਾਉਣ ਵਾਲੇ ਤੇ ਦਲੇਲ = ਦਲੇਰ, ਭਾਵ ਸੂਰਮੇ ਹਨ ਅਤੇ ਸੇਵਾ ਕਰ ਕੇ ਈਸ਼ਵਰ ਦੇ ਨਾਲ ਸਹੇਸਿਆ = ਮਿਲੇ ਹੋਏ ਹਨ, ਭਾਵ ਕਾਮ, ਕ੍ਰੋਧ ਆਦਿ ਵਿਕਾਰਾਂ 'ਤੇ ਫ਼ਤਹਿ ਪਾਉਣ ਕਰਕੇ ਦਲੇਰ ਸੂਰਮੇ ਹਨ॥੯॥

### ਪਉੜੀ ੧੦ (ਸਾਧਸੰਗਤ ਦੀ ਚਰਨ ਧੂੜੀ)

## ਗੁਰ ਮੂਰਤਿ ਕਰਿ ਧਿਆਨੁ; ਸਦਾ ਹਜੂਰ ਹੈ।

ਗੁਰਮੁਖ ਜਨਾਂ ਨੇ ਗੁਰੂ ਦਾ ਮੂਰਤਿ = ਸਰੂਪ ਭਾਵ ਸ਼ਬਦ-ਗੁਰੂ ਵਿਚ ਧਿਆਨ ਕਰਿ = ਕਰ ਕੇ ਅਨੁਭਵ ਕੀਤਾ ਹੈ ਕਿ ਪਰਮਾਤਮਾ ਸਦਾ ਹੀ ਹਜੂਰ = ਅੰਗ-ਸੰਗ ਹੈ।

## ਗੁਰਮੁਖਿ ਸਬਦੁ ਗਿਆਨ; ਨੇੜਿ ਨ ਦੂਰ ਹੈ।

ਗੁਰਮੁਖਾਂ ਨੇ ਸ਼ਬਦ-ਗੁਰੂ ਤੋਂ ਆਤਮਿਕ ਗਿਆਨ ਪ੍ਰਾਪਤ ਕਰ ਕੇ ਮਹਿਸੂਸ ਕੀਤਾ ਕਿ ਪਰਮੇਸ਼ਰ ਸਦਾ ਨੇੜਿ = ਨੇੜੇ ਹੈ, ਕਿਤੇ ਦੂਰ ਨ = ਨਹੀਂ ਹੈ, ਭਾਵ ਆਤਮਿਕ ਗਿਆਨ ਦੀ ਰੌਸ਼ਨੀ ਦਾ ਪ੍ਰਕਾਸ਼ ਹੋ ਕੇ ਗੁਰਮੁਖਾਂ ਨੂੰ ਪਰਮੇਸ਼ਰ ਸਦਾ ਅੰਗ-ਸੰਗ ਲੱਗਦਾ ਹੈ। ਜੈਸਾ ਕਿ :

**ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥** *(ਸੋਰਠਿ ਭਗਤ ਨਾਮਦੇਵ, ਅੰਗ ੬੫੭)*

## ਪੂਰਬ ਲਿਖਤ ਨਿਸਾਨ; ਕਰਮ ਅੰਕੂਰ ਹੈ।

ਪਰੰਤੂ ਇਹ ਸਭ ਕੁਝ ਪੂਰਬ = ਪਿਛਲੇ ਲਿਖਤ = ਲਿਖੇ ਕਰਮਾਂ ਦੇ ਅੰਕੂਰ = ਫਲ ਦੁਆਰਾ ਨਿਸਾਨ = ਪ੍ਰਗਟ ਹੁੰਦਾ ਹੈ।

## ਗੁਰ ਸੇਵਾ ਪਰਧਾਨ; ਸੇਵਕ ਸੂਰ ਹੈ।

ਗੁਰਮੁਖ ਜਨ ਗੁਰੂ ਦੀ ਸੇਵਾ ਕਰ ਕੇ ਪਰਧਾਨ = ਮੁਖੀ ਭਾਵ ਸਭ ਤੋਂ ਉੱਚੇ ਹੋ ਜਾਂਦੇ ਹਨ, ਕਿਉਂਕਿ ਸੇਵਕ = ਸੇਵਾ ਕਰ ਕੇ ਉਸ ਦੇ ਹਿਰਦੇ ਅੰਦਰ ਗੁਰੂ ਦੇ ਗਿਆਨ ਦਾ ਸੂਰ = ਸੂਰਜ ਚੜ੍ਹ ਜਾਂਦਾ ਹੈ।

## ਪੂਰਨ ਪਰਮ ਨਿਧਾਨ; ਸਦ ਭਰਪੂਰ ਹੈ।

(ਪਾਠਾਂਤ੍ਰ 'ਸਦਾ')

ਪੂਰਨ = ਪਰੀਪੂਰਨ ਪਰਮੇਸ਼ਰ ਨਾਮ ਗਿਆਨ ਦਾ ਨਿਧਾਨ = ਖ਼ਜ਼ਾਨਾ ਹੈ, ਸਦ = ਹਮੇਸ਼ਾਂ ਵਿਆਪਕਤਾ ਰੂਪ ਭਰਪੂਰ = ਲਬਾਲਬ ਭਰਿਆ ਹੋਇਆ, ਕਦੇ ਖ਼ਾਲੀ ਨਹੀਂ ਹੁੰਦਾ।

## ਸਾਧ ਸੰਗਤਿ ਅਸਥਾਨ; ਜਗਮਗ ਨੂਰ ਹੈ।
## ਲਖ ਲਖ ਸਸੀਅਰੁ ਭਾਨੁ; ਕਿਰਨ ਠਰੂਰ ਹੈ।

ਜੋ ਸਾਧਸੰਗਤਿ ਦਾ ਅਸਥਾਨ = ਟਿਕਾਣਾ ਹੈ, ਉਥੇ ਰੱਬੀ ਨੂਰ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਦਾ ਸ਼ਬਦ ਜਗਮਗਾ ਰਿਹਾ ਹੈ, ਭਾਵ ਪ੍ਰਕਾਸ਼ ਰਿਹਾ ਹੈ। ਜਿਸ ਦੇ ਅੱਗੇ ਲੱਖਾਂ ਹੀ ਲੱਖਾਂ ਸਸੀਅਰੁ = ਚੰਦਰਮਾ ਦੀਆਂ ਕਿਰਨਾਂ ਦੀ ਠੰਢ ਅਤੇ ਲੱਖਾਂ ਹੀ ਭਾਨੁ = ਸੂਰਜ ਦੀਆਂ ਪ੍ਰਕਾਸ਼ ਰੂਪ ਕਿਰਨਾਂ ਨੂੰ ਮਾਤ ਪਾ ਦਿੱਤੀ ਹੈ, ਭਾਵ ਲੱਖਾਂ ਸੂਰਜਾਂ ਦੇ ਚਾਨਣੇ ਨੂੰ ਸ਼ਬਦ ਦੇ ਪ੍ਰਕਾਸ਼ ਨੇ ਨਿਊਨ ਕਰ ਦਿੱਤਾ ਹੈ ਅਤੇ ਲੱਖਾਂ ਚੰਦਰਮਾ ਦੀ ਠੰਢ ਨੂੰ ਗੁਰੂ ਦੀ ਬਖ਼ਸ਼ੀ ਹੋਈ ਸ਼ਬਦ ਦੀ ਕਿਰਨ ਨੇ ਸ਼ਾਂਤੀ ਰੂਪ ਠਰੂਰ = ਠੰਢਾ ਠਾਰ ਕਰ ਦਿੱਤਾ ਹੈ **ਵਾ:** ਸਾਧਸੰਗਤ ਦੇ ਅਸਥਾਨ ਵਿਚ ਜੋ ਚੇਤਨ ਸੱਤਾ ਦਾ ਨੂਰ ਜਗਮਗ = ਪ੍ਰਕਾਸ਼ ਰਿਹਾ ਹੈ, ਉਸ ਦੇ ਅੱਗੇ ਲੱਖਾਂ ਚੰਦਰਮਾ ਤੇ ਲੱਖਾਂ ਸੂਰਜਾਂ ਦੀਆਂ ਕਿਰਨਾਂ ਠਰੂਰ = ਠੰਢੀਆਂ ਠਾਰ ਹੋ ਗਈਆਂ ਹਨ, ਭਾਵ ਕਿ ਮੁਕਾਬਲਾ ਨਹੀਂ ਕਰ ਸਕਦੀਆਂ।

## ਲਖ ਲਖ ਬੇਦ ਪੁਰਾਣ; ਕੀਰਤਨੁ ਚੂਰ ਹੈ।

ਸਾਧਸੰਗਤ ਵਿਚ ਪ੍ਰਭੂ ਦੀ ਕੀਰਤਨੁ = ਕੀਰਤੀ ਅੱਗੇ ਲੱਖਾਂ ਹੀ ਵੇਦਾਂ ਤੇ ਲੱਖਾਂ ਹੀ ਪੁਰਾਣਾਂ ਦਾ ਗਿਆਨ ਚੂਰਾ-ਚੂਰ ਹੈ।

## ਭਗਤਿ ਵਛਲ ਪਰਵਾਣੁ; ਚਰਣਾ ਧੂਰ ਹੈ ॥੧੦॥

ਸਾਧਸੰਗਤ ਦੇ ਚਰਨਾਂ ਦੀ ਧੂੜੀ ਪ੍ਰਾਪਤ ਕਰਨੇ ਕਰਕੇ ਗੁਰਮੁਖ ਜਨਾਂ ਨੂੰ ਹੀ ਭਗਤ ਵਛਲ ਪਰਮਾਤਮਾ ਪਰਵਾਣੁ = ਕਬੂਲ ਕਰਦਾ ਹੈ ॥੧੦॥

## ਪਉੜੀ ੧੧ (ਗੁਰੂ ਤੇ ਸਿੱਖ ਦੀ ਅਭੇਦਤਾ)

# ਗੁਰ ਸਿਖੁ ਸਿਖ ਗੁਰ ਸੋਇ; ਅਲਖ ਲਖਾਇਆ।

(ਪਾਠਾਂਤ੍ਰ 'ਦੋਇ')

ਜਿਸ ਗੁਰਸਿੱਖ ਨੂੰ ਸਤਿਗੁਰੂ ਜੀ ਨੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਾਇਆ = ਜਣਾ ਦਿੱਤਾ ਹੈ, ਸੋਇ = ਉਹ ਸਿੱਖ ਗੁਰੂ ਸਰੂਪ ਹੈ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਸਿਖੁ = ਭਾਈ ਲਹਿਣਾ ਜੀ ਨੂੰ ਆਪਣਾ ਸਰੂਪ ਬਣਾ ਦਿੱਤਾ ਤੇ ਸਿੱਖ ਤੋਂ ਗੁਰੂ ਰੂਪ ਕਰ ਦਿੱਤਾ। ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥** *(ਆਸਾ ਮ: ੪, ਅੰਗ ੪੪੪)*

# ਗੁਰ ਦੀਖਿਆ ਲੈ ਸਿਖ; ਸਿਖ ਸਦਾਇਆ।

ਗੁਰਸਿੱਖ ਗੁਰੂ ਦਾ ਦੀਖਿਆ = ਉਪਦੇਸ਼ ਲੈ ਕੇ ਅਤੇ ਸਿਖ = ਸਿੱਖਿਆ ਨੂੰ ਜੀਵਨ ਵਿਚ ਧਾਰਨ ਕਰ ਕੇ ਸਿੱਖ ਸਦਾਇਆ = ਕਹਾਇਆ, ਜਿਵੇਂ ਭਾਈ ਲਹਿਣਾ ਜੀ ਗੁਰੂ ਨਾਨਕ ਜੀ ਤੋਂ ਉਪਦੇਸ਼ ਲੈ ਕੇ ਸਿੱਖ ਕਹਾਏ।

# ਗੁਰ ਸਿਖ ਇਕੋ ਹੋਇ; ਜੋ ਗੁਰ ਭਾਇਆ।

ਜਦੋਂ ਗੁਰਸਿੱਖ ਉਪਦੇਸ਼ ਰੂਪੀ ਸਿੱਖਿਆ ਨੂੰ ਕਮਾ ਕੇ ਗੁਰੂ ਨੂੰ ਭਾਇਆ = ਭਾ ਜਾਂਦਾ ਹੈ, ਭਾਵ ਚੰਗਾ ਲੱਗ ਜਾਂਦਾ ਹੈ, ਤਦ ਸਿੱਖ ਗੁਰੂ ਨਾਲ ਮਿਲ ਕੇ ਇਕ ਹੋ ਜਾਂਦਾ ਹੈ, ਭਾਵ ਗੁਰੂ ਰੂਪ ਹੋ ਜਾਂਦਾ ਹੈ।

# ਹੀਰਾ ਕਣੀ ਪਰੋਇ; ਹੀਰੁ ਬਿਧਾਇਆ।

ਜਿਵੇਂ ਹੀਰੇ ਦੀ ਕਣੀ (ਹੀਰੇ ਦਾ ਟੁੱਟਿਆ ਹੋਇਆ ਬਾਰੀਕ ਅੰਸ਼) ਨਾਲ ਹੀਰੁ = ਹੀਰੇ ਨੂੰ ਬਿਧਾਇਆ = ਵਿੰਨ੍ਹ ਕੇ ਮਾਲਾ ਵਿਚ ਪਰੋਇ = ਪਰੋਇਆ ਜਾਂਦਾ ਹੈ, ਇਵੇਂ ਗੁਰਸਿੱਖ ਹੀਰੇ ਨੇ ਨਾਮ ਦੀ ਸਿੱਖਿਆ ਰੂਪ ਕਣੀ ਨਾਲ ਚਿੱਤ ਦੀ ਬਿਰਤੀ ਨੂੰ ਪਰੋ ਕੇ ਮਨ ਰੂਪ ਹੀਰੇ ਨੂੰ ਵਿੰਨ੍ਹ ਕੇ ਤੇ ਵੈਰਾਗ ਰੂਪੀ ਛੇਕ ਪਾ ਕੇ ਮੇਲ ਲਿਆ ਹੈ।

# ਜਲ ਤਰੰਗ ਅਵਲੋਇ; ਸਲਿਲ ਸਮਾਇਆ।

ਜਿਸ ਤਰ੍ਹਾਂ ਜਲ = ਪਾਣੀ ਤੇ ਤਰੰਗ = ਲਹਿਰ ਵੱਖਰੀ ਅਵਲੋਇ = ਦਿੱਸਦੀ ਹੈ, ਪਰ ਸਲਿਲ = ਪਾਣੀ ਵਿਚ ਹੀ ਸਮਾਇਆ = ਸਮਾ ਜਾਂਦੀ ਹੈ, ਤਿਵੇਂ ਸਰੀਰਾਂ ਰੂਪੀ ਲਹਿਰਾਂ ਤੇ ਜਲ ਰੂਪੀ ਬ੍ਰਹਮ ਰੂਪ ਹੈ। ਜਿਸ ਤਰ੍ਹਾਂ ਜਲ ਦੀ ਲਹਿਰ ਪਾਣੀ ਹੀ ਹੁੰਦਾ ਹੈ, ਪਰ ਹਵਾ ਦੇ ਝੋਕੇ ਨਾਲ ਉੱਠ ਕੇ ਆਪਣੇ ਆਪ ਨੂੰ ਵੱਖਰੀ ਸਮਝਦੀ ਹੈ। ਇਹ ਸਰੀਰ ਹੈ ਤਾਂ ਮਿੱਟੀ ਪਰ ਮਾਇਆ ਦੇ ਝੋਕੇ ਨਾਲ ਉੱਠ ਕੇ ਇਹ ਆਪਣੇ ਆਪ ਨੂੰ ਵੱਖਰਾ ਸਮਝਦਾ ਹੈ, ਪਰ ਅੰਸ਼ ਪਰਮਾਤਮਾ ਦੀ ਹੀ ਸਮਾਈ ਹੋਈ ਹੈ।

# ਜੋਤੀ ਜੋਤਿ ਸਮੋਇ; ਦੀਪ ਦਿਪਾਇਆ।

ਜਿਵੇਂ ਇਕ ਦੀਪ = ਦੀਵੇ ਦੀ ਲੋਅ ਤੋਂ ਦੂਸਰਾ ਦੀਵਾ ਦਿਪਾਇਆ = ਜਗਾ ਦਿੱਤਾ ਜਾਂਦਾ ਹੈ, ਤਿਵੇਂ ਗੁਰੂ ਸਿੱਖ ਦੇ ਅੰਦਰ ਨਾਮ ਦੀ ਜੋਤ ਜਗਾ ਕੇ ਉਸ ਨੂੰ ਆਪਣੀ ਜੋਤੀ = ਜੋਤ ਰੂਪ ਗਿਆਨ ਵਿਚ ਸਮੋਇ = ਸਮਾ ਲੈਂਦਾ ਹੈ।

## ਅਚਰਜੁ ਅਚਰਜੁ ਢੋਇ; ਚਲਿਤੁ ਬਣਾਇਆ।

(ਦੋਵੇਂ 'ਅਚ-ਰਜ' ਬੋਲੋ)

ਗੁਰੂ ਸਾਹਿਬ ਅਸਚਰਜ ਰੂਪ ਦੁਆਰਾ ਗੁਰਸਿੱਖਾਂ ਨੂੰ ਅਸਚਰਜ ਰੂਪ ਬ੍ਰਹਮ ਨਾਲ ਮਿਲਾ ਕੇ ਅੰਦਰ ਦੀ ਢੋਇ = ਓਟ ਦਿੰਦੇ ਹਨ ਅਤੇ ਇਸ ਤਰ੍ਹਾਂ ਅਸਚਰਜ ਚਲਿਤੁ = ਕੌਤਕ ਬਣਾਇਆ = ਬਣਾਏ ਹਨ।

## ਦੁਧਹੁ ਦਹੀ ਵਿਲੋਇ; ਘਿਉ ਕਢਾਇਆ।

ਜਿਵੇਂ ਦੁਧਹੁ = ਦੁੱਧ ਤੋਂ ਜਾਗ ਲਾ ਕੇ ਦਹੀਂ ਜਮਾਈਦਾ ਹੈ ਤੇ ਵਿਲੋਇ = ਰਿੜਕ ਕੇ ਘਿਉ ਕਢਾਇਆ = ਕੱਢ ਲਈਦਾ ਹੈ।

### ਦੂਸਰਾ ਅਰਥ

**ਦੁਧਹੁ ਦਹੀ ਵਿਲੋਇ; ਘਿਉ ਕਢਾਇਆ।**

ਇਉਂ ਨਿਸ਼ਕਾਮ ਕਰਮ ਰੂਪੀ ਦੁੱਧ ਨੂੰ ਸੁਰਤ ਰੂਪੀ ਸਮਾਇਣ, ਭਾਵ ਜਾਗ ਲਾ ਕੇ ਬਿਬੇਕ ਰੂਪੀ ਦਹੀਂ ਵਿਚ ਮਧਾਨੀ ਨਾਲ ਤੱਤ ਸਿਧਾਂਤ ਰੂਪ ਘਿਉ ਕਢਾਇਆ = ਕੱਢਿਆ ਜਾਂਦਾ ਹੈ।

## ਇਕ ਚਾਨਣੁ ਤ੍ਰਿਹੁ ਲੋਇ; ਪ੍ਰਗਟੀ ਆਇਆ॥੧੧॥

ਇਸ ਤਰ੍ਹਾਂ ਇਕ ਪਰਮਾਤਮਾ ਦੇ ਗਿਆਨ ਦਾ ਚਾਨਣੁ = ਪ੍ਰਕਾਸ਼ ਤ੍ਰਿਹੁ = ਤਿੰਨਾਂ ਲੋਇ = ਲੋਕਾਂ ਵਿਚ ਪ੍ਰਗਟੀ = ਪ੍ਰਤੱਖ ਹੋ ਆਇਆ, ਭਾਵ ਪਰਮਾਤਮਾ ਆਪਣਾ ਆਪ ਰੂਪ ਹੋ ਕਰਕੇ ਹਰ ਪਾਸੇ ਗਿਆਨ ਦਾ ਚਾਨਣਾ ਵਰਤਾ ਰਿਹਾ ਹੈ॥੧੧॥

### ਪਉੜੀ ੧੨ (ਗੁਰੂ ਤੇ ਸਿੱਖ ਦੀ ਅਭੇਦਤਾ)

## ਸਤਿਗੁਰ ਨਾਨਕ ਦੇਉ; ਗੁਰਾਂ ਗੁਰੁ ਹੋਇਆ।

ਸਤਿਗੁਰੂ ਨਾਨਕ ਦੇਉ = ਦੇਵ ਜੀ ਗੁਰਾਂ = ਗੁਰੂਆਂ ਦੇ ਗੁਰੁ = ਗੁਰੂ ਹੋਇਆ = ਹੋਏ ਹਨ।

## ਅੰਗਦੁ ਅਲਖੁ ਅਭੇਉ; ਸਹਜਿ ਸਮੋਇਆ।

ਜਿਨ੍ਹਾਂ ਨੇ ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਵਿਚ ਟਿਕਾ ਕੇ ਅਲਖੁ = ਲੱਖਣ ਤੋਂ ਰਹਿਤ ਅਤੇ ਅਭੇਉ = ਭੇਦ ਰਹਿਤ ਪਰਮਾਤਮਾ ਵਿਚ, ਉਨ੍ਹਾਂ ਨੂੰ ਸਹਿਜ ਪਦ ਦੀ ਬਖ਼ਸ਼ਿਸ਼ ਕਰ ਕੇ ਸਮੋਇਆ = ਸਮਾ ਦਿੱਤਾ ਹੈ।

## ਅਮਰਹੁ ਅਮਰ ਸਮੇਉ; ਅਲਖੁ ਅਲੋਇਆ।

ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਰਹਿ ਕੇ ਉਨ੍ਹਾਂ ਦੇ ਹੁਕਮਾਂ ਵਿਚ ਸਮੇਉ = ਸਮਾ ਕਰਕੇ ਅਮਰਹੁ = ਗੁਰੂ ਅਮਰਦਾਸ ਜੀ ਨੇ ਅਮਰ = ਅਟੱਲ ਸਰੂਪ ਅਤੇ ਅਲਖੁ = ਲੱਖਣ ਤੋਂ ਰਹਿਤ ਪਰਮੇਸ਼ਰ ਨੂੰ ਅਲੋਇਆ = ਦੇਖ ਲਿਆ ਹੈ।

## ਰਾਮ ਨਾਮ ਅਰਿਖੇਉ; ਅੰਮ੍ਰਿਤ ਚੋਇਆ।

ਗੁਰੂ ਰਾਮਦਾਸ ਜੀ ਨੇ ਸੇਵਾ ਤੇ ਸਿਮਰਨ ਵਿਚ ਪ੍ਰਪੱਕ ਹੋ ਕੇ ਕਾਮ, ਕ੍ਰੋਧ ਆਦਿ ਅਰਿਖੇਉ (ਅਰਿ + ਖੇਉ)

ਅਰਿ = ਦੁਸ਼ਮਣਾਂ ਨੂੰ ਖੇਉ = ਨਾਸ਼ ਕਰਨ ਵਾਲਾ ਨਾਮ ਰੂਪ ਅੰਮ੍ਰਿਤ ਚੋਇਆ ਹੈ **ਵਾ:** ਰਾਮ = ਪਰਮੇਸ਼ਰ ਨਾਲ ਅਰਿਖੇਉ = ਪ੍ਰੇਮ ਕਰਨੇ ਕਰਕੇ ਅੰਮ੍ਰਿਤ ਰੂਪ ਬ੍ਰਹਮਾਨੰਦ ਰਸ ਚੋਇਆ = ਟਪਕਿਆ ਹੈ।

## ਗੁਰ ਅਰਜਨ ਕਰਿ ਸੇਉ; ਢੋਐ ਢੋਇਆ।

ਗੁਰੂ ਰਾਮਦਾਸ ਜੀ ਦੀ ਸ਼ਰਨ ਵਿਚ ਸੇਉ = ਸੇਵਾ ਕਰਿ = ਕਰ ਕੇ ਗੁਰ = ਗੁਰੂ ਅਰਜਨ ਦੇਵ ਜੀ ਗੁਰੂ ਪਦਵੀ ਦੀ ਢੋਐ ਢੋਇਆ = ਦਾਤ ਨਾਲ ਨਿਵਾਜੇ ਗਏ **ਵਾ:** ਗੁਰੂ ਅਰਜਨ ਦੇਵ ਜੀ ਗੁਰੂ ਰਾਮਦਾਸ ਜੀ ਨਾਲ ਢੋਐ = ਮਿਲਾਪ ਕਰ ਕੇ ਬ੍ਰਹਮ ਵਿਚ ਢੋਇਆ = ਮਿਲ ਗਏ।

## ਗੁਰੁ ਹਰਿਗੋਬਿੰਦ ਅਮੇਉ; ਅਮਿਉ ਵਿਲੋਇਆ।

ਗੁਰੂ ਅਰਜਨ ਦੇਵ ਜੀ ਦੀ ਕਿਰਪਾ ਦ੍ਰਿਸ਼ਟੀ ਸਦਕਾ ਗੁਰ = ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਮੇਉ = ਅਗਾਧ ਅਮਿਉ = ਅੰਮ੍ਰਿਤ ਨੂੰ ਵਿਲੋਇਆ = ਰਿੜਕਿਆ ਹੈ।

## ਸਚਾ ਸਚਿ ਸੁਚੇਉ; ਸਚਿ ਖਲੋਇਆ।

ਉਸ ਸੱਚੇ ਪਰਮੇਸ਼ਰ ਦਾ ਸੱਚ ਇਤਨਾ ਸੁਚੇਉ = ਸੱਚਾ ਤੇ ਪਵਿੱਤਰ ਹੈ ਕਿ ਸਚਿ = ਸੱਚਮੁੱਚ ਹੀ ਗੁਰਸਿੱਖਾਂ ਦੇ ਹਿਰਦੇ ਅੰਦਰ ਖਲੋਇਆ = ਖਲੋ ਗਿਆ ਹੈ **ਵਾ:** ਆਪ ਹੀ ਸੱਚੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਦੇਵ ਜੀ, ਆਪ ਹੀ ਸੱਚੇ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਜੀ, ਆਪ ਹੀ ਸੱਚੇ ਗੁਰੂ ਅਮਰਦਾਸ ਜੀ ਤੋਂ ਗੁਰੂ ਰਾਮਦਾਸ ਜੀ, ਆਪ ਹੀ ਸੱਚੇ ਗੁਰੂ ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ, ਆਪ ਹੀ ਸੱਚੇ ਗੁਰੂ ਅਰਜਨ ਦੇਵ ਜੀ ਤੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਸਿੱਖਾਂ ਦੇ ਅੰਦਰ ਸੱਚ ਨੂੰ ਖਲੋਇਆ = ਟਿਕਾ ਦਿੱਤਾ ਹੈ।

## ਆਤਮ ਅਗਹ ਅਗਹੇਉ; ਸਬਦਿ ਪਰੋਇਆ।

('ਅ-ਗਹ', 'ਅ-ਗਹੇਉ' ਬੋਲੋ)

ਜਿਨ੍ਹਾਂ ਦੇ ਅਗਹੇਉ = ਨਾ ਫੜੇ ਜਾਣ ਵਾਲੇ ਆਤਮ = ਮਨ ਨੂੰ ਅਗਹ = ਅਗਾਧ ਰੂਪ ਸ਼ਬਦ-ਗੁਰੂ ਵਿਚ ਪਰੋਇਆ = ਪਰੋ ਦਿੱਤਾ ਹੈ।

## ਗੁਰਮੁਖ ਅਭਰ ਭਰੇਉ; ਭਰਮ ਭਉ ਖੋਇਆ॥੧੨॥

ਸਤਿਗੁਰ ਜੀ ਨੇ ਗੁਰਮੁਖਾਂ ਦੇ ਅਭਰ = ਨਾ ਭਰੇ ਜਾਣ ਵਾਲੇ ਮਨ ਨੂੰ ਸ਼ੁਭ ਆਤਮਿਕ ਗੁਣਾਂ ਨਾਲ ਭਰੇਉ = ਭਰ ਦਿੱਤਾ ਹੈ ਅਤੇ ਜਿਹੜਾ ਉਨ੍ਹਾਂ ਦੇ ਜੰਮਣ-ਮਰਨ ਦਾ ਭਰਮ = ਭੁਲੇਖਾ ਤੇ ਭਉ = ਡਰ ਸੀ, ਉਹ ਖੋਇਆ = ਦੂਰ ਕਰ ਦਿੱਤਾ ਹੈ॥੧੨॥

### ਪਉੜੀ ੧੩ (ਗੁਰਮੁਖਾਂ ਦੀ ਅਵਸਥਾ)

## ਸਾਧ ਸੰਗਤਿ ਭਉ ਭਾਉ; ਸਹਜਿ ਬੈਰਾਗੁ ਹੈ।

ਗੁਰਮੁਖ ਜਨ ਸਾਧਸੰਗਤ ਵਿਚ ਪਰਮੇਸ਼ਰ ਦਾ ਭਉ = ਡਰ ਭਾਉ = ਪ੍ਰੇਮ ਧਾਰਨ ਕਰ ਕੇ ਅਤੇ ਵੈਰਾਗ ਧਾਰਨ ਕਰ ਕੇ ਸਹਜਿ = ਗਿਆਨ ਵਿਚ ਇਸਥਿਤ ਹੋ ਜਾਂਦੇ ਹਨ।

## ਗੁਰਮੁਖਿ ਸਹਜਿ ਸੁਭਾਉ; ਸੁਰਤਿ ਸੁ ਜਾਗੁ ਹੈ।

ਇਸ ਕਰਕੇ ਸੁ = ਉਨ੍ਹਾਂ ਗੁਰਮੁਖਾਂ ਦੀ ਸਹਜਿ ਸੁਭਾਉ = ਸੁਤੇ-ਸਿੱਧ ਹੀ ਸ਼ਬਦ-ਗੁਰੂ ਦੇ ਵਿਚ ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਹੋਣ ਕਰਕੇ ਗਿਆਨ ਵਿਚ ਸਦਾ ਹੀ ਜਾਗਰਤਾ ਹੁੰਦੀ ਹੈ।

## ਮਧੁਰ ਬਚਨ ਆਲਾਉ; ਹਉਮੈ ਤਿਆਗ ਹੈ।

ਇਸ ਤਰ੍ਹਾਂ ਗੁਰਮੁਖ ਜਨ ਇਹ ਅਵਸਥਾ ਪ੍ਰਾਪਤ ਕਰ ਕੇ ਮਧੁਰ = ਮਿੱਠੇ ਬਚਨ = ਬੋਲ ਆਲਾਉ = ਬੋਲਦੇ ਹਨ ਅਤੇ ਹਉਮੈ ਦਾ ਤਿਆਗ ਕਰਦੇ ਹਨ।

## ਸਤਿਗੁਰ ਮਤਿ ਪਰਥਾਉ; ਸਦਾ ਅਨੁਰਾਗੁ ਹੈ।

ਫਿਰ ਸਤਿਗੁਰੂ ਦੀ ਮਤਿ = ਸਿੱਖਿਆ ਦੇ ਪਰਥਾਉ = ਆਸਰੇ ਗੁਰਮੁਖ ਆਪਣੇ ਹਿਰਦੇ ਵਿਚ ਸਦਾ = ਹਮੇਸ਼ਾਂ ਅਨੁਰਾਗੁ = ਪ੍ਰੇਮ ਰੱਖਦੇ ਹਨ।

## ਪਿਰਮ ਪਿਆਲੇ ਸਾਉ; ਮਸਤਕਿ ਭਾਗੁ ਹੈ।

ਇਸ ਤਰ੍ਹਾਂ ਉਨ੍ਹਾਂ ਨੂੰ ਪਿਰਮ = ਪ੍ਰੇਮ ਦੇ ਪਿਆਲੇ = ਕਟੋਰੇ ਦਾ ਸਾਉ = ਰਸ ਆ ਗਿਆ ਹੈ ਅਤੇ ਇਹ ਗੁਰਮੁਖਾਂ ਦੇ ਮਸਤਕਿ = ਮੱਥੇ ਦੇ ਸ੍ਰੇਸ਼ਟ ਭਾਗ ਹਨ।

## ਬ੍ਰਹਮ ਜੋਤਿ ਬ੍ਰਹਮਾਉ; ਗਿਆਨੁ ਚਰਾਗ ਹੈ।

ਬ੍ਰਹਮ ਜੋਤ ਸਾਰੇ ਬ੍ਰਹਮਾਉ = ਬ੍ਰਹਿਮੰਡ ਵਿਚ ਹੈ ਅਤੇ ਗੁਰਮੁਖਾਂ ਨੇ ਆਪਣੇ ਹਿਰਦੇ ਵਿਚ ਗਿਆਨ ਦਾ ਚਰਾਗ = ਦੀਵਾ ਜਗਾ ਲਿਆ ਹੈ।

## ਅੰਤਰਿ ਗੁਰਮਤਿ ਚਾਉ; ਅਲਿਪਤੁ ਅਦਾਗੁ ਹੈ।

ਉਨ੍ਹਾਂ ਦੇ ਅੰਤਰਿ = ਅੰਤਸ਼ਕਰਣ ਵਿਚ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦਾ ਚਾਉ = ਉਤਸ਼ਾਹ ਹੈ ਅਤੇ ਗੁਰਮੁਖ ਅਲਿਪਤੁ = ਨਿਰਲੇਪ ਤੇ ਅਦਾਗੁ = ਦਾਗ਼ ਤੋਂ ਰਹਿਤ ਹਨ, ਭਾਵ ਕਾਮ, ਕ੍ਰੋਧ ਆਦਿ ਵਿਸ਼ਿਆਂ ਤੋਂ ਰਹਿਤ ਹਨ।

## ਵੀਹ ਇਕੀਹ ਚੜਾਉ; ਸਦਾ ਸੁਹਾਗ ਹੈ॥੧੩॥

ਉਨ੍ਹਾਂ ਦਾ ਵੀਹ ਵਿਸਵੇ ਦਾ ਇਕੀਹ ਚੜਾਉ ਹੈ **ਵਾ:** ਸੰਸਾਰ ਵੀਹ ਵਿਸ਼ਿਆਂ (ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਦਸੇ ਇਨ੍ਹਾਂ ਦੇ ਵਿਸ਼ੇ) ਵਿਚ ਫਸਿਆ ਹੋਇਆ ਹੈ ਤੇ ਗੁਰਮੁਖ ਜਨ ਇਕੀਹ = ਇਕ ਪਰਮੇਸ਼ਰ ਵਿਚ ਚੜਾਉ = ਉੱਨਤੀ ਕਰ ਕੇ ਅਤੇ ਇਕ-ਰਸ ਬਿਰਤੀ ਕਰਕੇ ਸਦਾ ਜੀਵਨ ਮੁਕਤ ਦਾ ਸੁਹਾਗ = ਅਨੰਦ ਲੈ ਰਹੇ ਹਨ॥੧੩॥

### ਪਉੜੀ ੧੪

## ਗੁਰਮੁਖਿ ਸਬਦਿ ਸਮਾਲੁ; ਸੁਰਤਿ ਸਮਾਲੀਐ।

ਗੁਰਮੁਖ ਜਨ ਵਾਹਿਗੁਰੂ ਸ਼ਬਦ ਨੂੰ ਸਮਾਲੁ = ਸੰਭਾਲਦੇ ਹਨ ਅਤੇ ਸੁਰਤਿ = ਚਿੱਤ ਦੁਆਰਾ ਉਸ ਪਰਮੇਸ਼ਰ ਨੂੰ ਸਮਾਲੀਐ = ਯਾਦ ਕਰਦੇ ਰਹਿੰਦੇ ਹਨ, ਭਾਵ ਗੁਰਮੁਖ ਸ਼ਬਦ ਦੀ ਸੰਭਾਲ ਸਿੱਖ ਕੇ ਸ਼ਬਦ-ਸੁਰਤਿ ਦਾ ਅਭਿਆਸ ਕਰਦੇ ਹਨ।

## ਗੁਰਮੁਖਿ ਨਦਰਿ ਨਿਹਾਲ; ਨੇਹੁ ਨਿਹਾਲੀਐ।

ਗੁਰਮੁਖ ਸਤਿਗੁਰਾਂ ਦੀ ਨਦਰਿ = ਕਿਰਪਾ ਦ੍ਰਿਸ਼ਟੀ ਪਾ ਕੇ ਨਿਹਾਲੀਐ = ਨਿਹਾਲ ਹੋ ਜਾਂਦੇ ਹਨ, ਭਾਵ ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ **ਅਥਵਾ** ਉਹ ਗੁਰਮੁਖ ਐਸੇ ਸਮਰੱਥ ਹੋ ਜਾਂਦੇ ਹਨ ਕਿ ਹੋਰਨਾਂ ਉੱਤੇ ਵੀ ਆਪਣੀ ਨਦਰਿ = ਦ੍ਰਿਸ਼ਟੀ ਪਾ ਕੇ ਨਿਹਾਲ ਕਰ ਦਿੰਦੇ ਹਨ ਅਤੇ ਉਨ੍ਹਾਂ ਗੁਰਮੁਖਾਂ ਨੇ ਨੇਹੁ = ਪਿਆਰ ਨਾਲ ਨਿਹਾਲ = ਨਿਹਾਰ (ਵੇਖ) ਲਿਆ ਹੈ **ਅਥਵਾ** ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਨਦਰਿ = ਰਹਿਮਤ ਦੀ ਨਜ਼ਰ ਭਰ ਕੇ ਇਕ ਵਾਰੀ ਤੱਕ ਲਿਆ ਹੈ, ਉਹ ਸਾਰੇ ਹੀ ਨਿਹਾਲ ਹੋ ਗਏ। ਇਹ ਤੁਰੀਆ ਅਤੀਤ ਅਵਸਥਾ ਸਤਿਗੁਰੂ ਜੀ ਦੀ ਹੋ ਸਕਦੀ ਹੈ।

## ਗੁਰਮੁਖਿ ਸੇਵਾ ਘਾਲਿ; ਵਿਰਲੇ ਘਾਲੀਐ।

ਗੁਰਮੁਖਾਂ ਵਰਗੀ ਸੇਵਾ ਘਾਲਿ = ਕਮਾਈ ਕਿਸੇ ਵਿਰਲੇ ਨੇ ਹੀ ਘਾਲੀਐ = ਘਾਲੀ ਹੈ **ਵਾ:** ਗੁਰਮੁਖ ਜਨ ਸੇਵਾ = ਟਹਿਲ ਨੂੰ ਕਮਾਉਂਦੇ ਹਨ ਤੇ ਉਹ ਵਿਰਲੇ ਹੀ ਹਨ, ਜਿਨ੍ਹਾਂ ਨੇ ਘਾਲੀਐ = ਘਾਲਣਾ ਘਾਲੀ ਹੈ।

## ਗੁਰਮੁਖਿ ਦੀਨ ਦਇਆਲ; ਹੇਤੁ ਹਿਆਲੀਐ।

ਫਿਰ ਉਹ ਗੁਰਮੁਖ ਸੇਵਾ ਘਾਲਣਾ ਕਰ ਕੇ ਦੀਨ = ਗ਼ਰੀਬਾਂ ਉੱਤੇ ਦਇਆਲ = ਦਇਆ ਕਰਨ ਵਾਲੇ ਹੋ ਜਾਂਦੇ ਹਨ, ਭਾਵ ਦਿਆਲੂ ਹਨ ਅਤੇ ਉਹ ਆਪਣੇ ਹਿਆਲੀਐ = ਹਿਰਦੇ ਵਿਚ ਹੇਤੁ = ਪ੍ਰੇਮ ਰੱਖਦੇ ਹਨ।

## ਗੁਰਮੁਖਿ ਨਿਬਹੈ ਨਾਲਿ; ਗੁਰ ਸਿਖ ਪਾਲੀਐ।

ਜਿਹੜੇ ਗੁਰਮੁਖ ਗੁਰ = ਸਤਿਗੁਰੂ ਜੀ ਦੀ ਸਿਖ = ਸਿੱਖਿਆ ਨੂੰ ਪਾਲੀਐ = ਪਾਲਦੇ ਹਨ, ਉਨ੍ਹਾਂ ਗੁਰਮੁਖਾਂ ਦੀ ਗੁਰਮੁਖਾਂ ਨਾਲ ਨਿਬਹੈ = ਨਿਭਦੀ ਹੈ, ਭਾਵ ਅੰਤ ਸਮੇਂ ਤਕ ਸਹਾਈ ਹੁੰਦੇ ਹਨ **ਵਾ:** ਸਤਿਗੁਰੂ ਜੀ ਉਨ੍ਹਾਂ ਦੇ ਨਾਲ ਨਿਬਹੈ = ਨਿਬਾਹੁੰਦੇ ਹਨ, ਜਿਨ੍ਹਾਂ ਨੇ ਗੁਰੂ ਸਿੱਖਿਆ ਨੂੰ ਪਾਲੀਐ = ਪਾਲਿਆ ਹੈ।

## ਰਤਨ ਪਦਾਰਥੁ ਲਾਲ; ਗੁਰਮੁਖਿ ਭਾਲੀਐ।

ਵੈਰਾਗ ਰੂਪੀ ਰਤਨ, ਪ੍ਰੇਮ ਰੂਪੀ ਲਾਲ ਆਦਿ ਪਦਾਰਥਾਂ ਨੂੰ ਗੁਰਮੁਖਾਂ ਨੇ ਭਾਲੀਐ = ਲੱਭ ਲਿਆ ਹੈ।

## ਗੁਰਮੁਖਿ ਅਕਲ ਅਕਾਲ; ਭਗਤਿ ਸੁਖਾਲੀਐ।

ਕਿਉਂਕਿ ਗੁਰਮੁਖਾਂ ਨੇ ਉਸ ਅਕਾਲ ਪੁਰਖ ਨੂੰ ਅਕਲ = ਕਲਪਨਾ ਤੋਂ ਰਹਿਤ ਜਾਣ ਕੇ ਉਸ ਦੀ ਭਗਤਿ = ਭਗਤੀ ਨੂੰ ਸੁਖਾਲੀਐ (ਸੁਖ + ਆਲੀਐ) ਸੁੱਖਾਂ ਦਾ ਆਲੀਐ = ਘਰ ਜਾਣਿਆ ਹੈ।

## ਗੁਰਮੁਖਿ ਹੰਸਾ ਢਾਲਿ; ਰਸਿਕ ਰਸਾਲੀਐ ॥੧੪॥

ਜਿਵੇਂ ਹੰਸਾਂ ਦੀ ਢਾਲਿ = ਰੀਤੀ ਹੈ, ਇਉਂ ਗੁਰਮੁਖ ਜਨ ਮਾਨ ਸਰੋਵਰ ਦੀ ਨਿਆਈਂ ਸਾਧਸੰਗਤ ਨੂੰ ਛੱਡ ਕੇ ਨਹੀਂ ਜਾਂਦੇ ਹਨ ਅਤੇ ਉਹ ਤਨੋਂ-ਮਨੋਂ ਰਸਿਕ = ਪ੍ਰੇਮੀ ਹੋ ਕੇ ਰਸਾਲੀਐ = ਪ੍ਰੇਮ ਕਰਦੇ ਹਨ **ਵਾ:** ਗੁਰਮੁਖ ਹੰਸਾਂ ਦੀ ਨਿਆਈਂ ਹਨ। ਉਹ ਗੁਰੂ ਰੂਪ ਮਾਨ ਸਰੋਵਰ ਛੱਡ ਕੇ ਦੇਵੀ-ਦੇਵਤਿਆਂ ਦੀ ਪੂਜਾ ਰੂਪ ਛੱਪੜਾਂ 'ਤੇ ਨਹੀਂ ਜਾਂਦੇ। ਇਹ ਉਨ੍ਹਾਂ ਦੀ ਰੀਤੀ ਹੈ ਤੇ ਨਾਮ ਰਸਿਕ = ਰਸੀਏ ਹੋ ਕੇ ਆਪ (ਰਸ + ਆਲੀਐ) ਰਸਾਂ ਦਾ ਆਲੀਐ = ਘਰ ਬਣੇ ਹੋਏ ਹਨ ਤੇ ਹੋਰਨਾਂ ਨੂੰ ਵੀ ਨਾਮ ਦੇ ਰਸੀਏ ਬਣਾਉਂਦੇ ਹਨ॥੧੪॥

## ਪਉੜੀ ੧੫ (ਮਹਾਂ ਮੰਗਲ ਵਿੱਚੋਂ ਕੁਝ ਗੁਹਝ ਭੇਦ)

## ਏਕਾ ਏਕੰਕਾਰ; ਲਿਖਿ ਦਿਖਾਲਿਆ।

ਏਕਾ = ਇਕ ਇਸ ਕਰਕੇ ਲਿਖਿਆ ਹੈ ਕਿ ਇਸ ਦਾ ਇੱਕੋ ਅਦ੍ਵੈਤ ਸਰੂਪ ਹੈ, ਗੁਰੂ ਸਾਹਿਬ ਨੇ ਇਹ ਗੁਹਝ ਭੇਦ ਰੱਖਿਆ ਹੈ ਜਦੋਂ ਗੱਲ ਇਕ ਦੀ ਕਰਨੀ ਹੈ ਤਾਂ ਅੱਖਰ ਦੋ ਕਿਉਂ ਵਰਤੇ ਜਾਣ। ਇਕ ਦਾ ਸਰੂਪ ਇਕ ਅਖੰਡ ਸਰੂਪ ਵਾਹਿਗੁਰੂ ਨੂੰ ਜਣਾਉਂਦਾ ਹੈ, ਲਿਖਿ = ਲਿਖ ਕਰਕੇ ਦਿਖਾਲਿਆ = ਦਿਖਾ ਦਿੱਤਾ ਹੈ, ਇਕ ਦੇ ਨਾਲ ਜਿਹੜਾ ਏਕੰਕਾਰ ਲਿਖਿਆ ਹੈ, ਇਸ ਦੇ ਵਿਚ ਇਕ ਅਖੰਡ ਸਰੂਪ ਦੇ ਆਕਾਰ ਵਾਲਾ ਜੋ ਵਾਹਿਗੁਰੂ ਹੈ, ਉਹ ਏਕੇ ਦੇ ਨਾਲ ਲਿਖ ਕੇ ਦਿਖਾਇਆ ਹੈ।

## ਊੜਾ ਓਅੰਕਾਰੁ; ਪਾਸਿ ਬਹਾਲਿਆ।

ਅੱਗੇ ਊੜਾ ਓਅੰਕਾਰ ਪਾਸ ਬਹਾਲਿਆ = ਇਸਥਿਤ ਕੀਤਾ ਹੈ, ਭਾਵ ਇਸ ਨਾਮ ਮੰਤ੍ਰ ਦਾ ਓਅੰਕਾਰ ਅੱਖਰ ਇਕ ਦੇ ਨਾਲ ਜੋੜ ਕੇ ੧ਓ ਸਰੂਪ ਬਣਾਇਆ ਹੈ।

## ਸਤਿਨਾਮੁ ਕਰਤਾਰੁ; ਨਿਰਭਉ ਭਾਲਿਆ।

ਉਸ ਦਾ ਸਤਿਨਾਮੁ = ਸੱਚਾ ਨਾਮ ਹੈ, ਕਰਤਾਰੁ (ਕਰ + ਤਾਰੁ) ਜਿਸ ਦੇ ਹੁਕਮ ਰੂਪੀ ਕਰ = ਹੱਥਾਂ ਵਿਚ ਜੀਵਾਂ ਦੀ ਜੀਵਨ ਦੀ ਤਾਰ = ਡੋਰ ਹੋਵੇ ਸੁ ਕਹੀਏ ਕਰਤਾਰ ਅਤੇ ਨਿਰਭਉ (ਨਿਰ + ਭਉ) ਭਉ = ਡਰ ਤੋਂ ਨਿਰ = ਰਹਿਤ ਇਹ ਵਾਹਿਗੁਰੂ ਦਾ ਵਿਸ਼ੇਸ਼ਣ ਭਾਲਿਆ = ਭਾਲ ਕੇ ਨਾਲ ਜੋੜਿਆ ਹੈ।

## ਨਿਰਵੈਰਹੁ ਜੈਕਾਰੁ; ਅਜੂਨਿ ਅਕਾਲਿਆ।

ਜਿਹੜਾ ਨਿਰਵੈਰਹੁ = ਵੈਰ ਤੋਂ ਰਹਿਤ ਹੈ, ਜੋ ਕਿਸੇ ਨਾਲ ਵੈਰ ਨਹੀਂ ਰੱਖਦਾ, ਇਸੇ ਕਰਕੇ ਉਪਰੋਕਤ ਪੰਕਤੀ ਵਿਚ ਨਿਰਭਉ ਕਥਨ ਕੀਤਾ ਹੈ, ਐਸੇ ਨਿਰਭਉ ਨਿਰਵੈਰ ਦੀ ਜੈਕਾਰੁ = ਜੈ-ਜੈਕਾਰ ਹੁੰਦੀ ਹੈ ਅਤੇ ਅਜੂਨਿ = ਜੂਨਾਂ ਤੋਂ ਰਹਿਤ, ਭਾਵ ਜੂਨਾਂ ਵਿਚ ਨਹੀਂ ਆਉਂਦਾ, ਅਕਾਲਿਆ = ਕਾਲ ਤੋਂ ਰਹਿਤ ਹੈ।

## ਸਚੁ ਨੀਸਾਣੁ ਅਪਾਰੁ; ਜੋਤਿ ਉਜਾਲਿਆ।

ਜਿਹੜਾ ਪਰਮਾਤਮਾ ਦਾ ਨਾਮ ਹੈ, ਇਹ ਉਸ ਦੀ ਸਚੁ = ਸੱਚੀ ਨੀਸਾਣੁ = ਨਿਸ਼ਾਨੀ ਹੈ, ਅਪਾਰੁ = ਪਾਰਾਵਾਰ ਤੋਂ ਰਹਿਤ, ਜੋ ਸੱਚ ਸਰੂਪ ਹੈ ਉਸ ਦੀ ਜੋਤ ਦਾ ਹੀ ਉਜਾਲਿਆ = ਪ੍ਰਕਾਸ਼ ਹੈ।

## ਪੰਜ ਅਖਰ ਉਪਕਾਰੁ; ਨਾਮੁ ਸਮਾਲਿਆ।

ਇਹ ਜਿਹੜੇ ਪੰਜ ਅੱਖਰ ਹਨ, ਉਪਕਾਰੁ = ਭਲਾ ਕਰਨ ਵਾਸਤੇ ਹਨ, ਇਸ ਕਰਕੇ ਗੁਰਾਂ ਦੀ ਕਿਰਪਾ ਨਾਲ ਸਿੱਖ ਨਾਮ ਨੂੰ ਸਮਾਲਿਆ = ਸੰਭਾਲਦੇ ਹਨ।

## ਪਰਮੇਸੁਰ ਸੁਖੁ ਸਾਰੁ; ਨਦਰਿ ਨਿਹਾਲਿਆ।

ਫਿਰ ਉਹ ਪਰਮੇਸ਼ਰ ਸੁੱਖਾਂ ਦਾ ਸਾਰ = ਨਿਚੋੜ ਹੈ ਤੇ ਜਿਨ੍ਹਾਂ 'ਤੇ ਮਿਹਰ ਦੀ ਨਦਰਿ ਕਰਦਾ ਹੈ, ਉਸ ਨੂੰ ਨਿਹਾਲਿਆ = ਦੁੱਖ ਰਹਿਤ ਕਰ ਦਿੰਦਾ ਹੈ।

## ਨਉ ਅੰਗ ਸੁੰਨ ਸੁਮਾਰੁ; ਸੰਗ ਨਿਰਾਲਿਆ।

ਸੁੰਨ = ਜ਼ੀਰੋ ਗਿਣਤੀ ਦੇ ਇਕ ਤੋਂ ਨੌਂ ਅੰਕ ਤਕ ਸ਼ੁਮਾਰ ਗਿਣਤੀ ਸੰਗਿ = ਨਾਲ, ਜੋ ਗੁਹਝ ਭੇਦ

ਹੈ, ਉਹ ਪੰਕਤੀ ਦੇ ਅਰਥ ਤੋਂ ਅੱਗੇ ਦੱਸਦੇ ਹਾਂ ਤੇ ਇਸ ਗੁਹਝ ਭੇਦ ਨੂੰ ਜਾਣ ਕੇ ਨਿਰਾਲਿਆ = ਮਲ ਮਾਇਆ ਤੋਂ ਰਹਿਤ ਸ਼ੁੱਧ ਸਰੂਪ ਹੋ ਗਏ, ਭਾਵ ਗਣਿਤ ਵਿੱਦਿਆ ਵਿਚ ਪਹਿਲੇ ਨੌਂ ਅੰਗ ਹਨ ੧, ੨, ੩, ੪, ੫, ੬, ੭, ੮, ੯, ਇਨ੍ਹਾਂ ਨੌਂ ਅੰਗਾਂ ਦੇ ਨਾਲ ਲੱਗ ਕੇ ਬਿੰਦੀ ਦਸ ਗੁਣਾਂ ਦਾ ਵਾਚਕ ਬਣ ਜਾਂਦੀ ਹੈ ਤੇ ਇਕੱਲੀ ਬਿੰਦੀ ਆਪਣੇ ਆਪ ਵਿਚ ਕੁਝ ਵੀ ਨਹੀਂ ਹੈ। ਅੰਕਾਂ ਵਿਚ ਸਭ ਤੋਂ ਵੱਡਾ ਅੰਕ ਨੌਂ ਹੈ, ਇਕ ਦੇ ਨਾਲ ਲੱਗੇ ਤਾਂ ੧੦ ਬਣੇ। ਇਸ ਤਰ੍ਹਾਂ ਹਰ ਇਕ ਅੰਕ ਨਾਲ ਦਸ-ਦਸ ਗੁਣਾਂ ਸਮਝਣੇ। ਨੌਂ ਦੇ ਨਾਲ ਲੱਗ ਕੇ ੯੦ ਦੀ ਗਿਣਤੀ, ਸਾਰਿਆਂ ਅੱਖਰਾਂ ਤੋਂ ਵੱਡੀ ਹੁੰਦੀ ਹੈ **ਵਾ:** ਜਿਵੇਂ ਜ਼ੀਰੋ ਦੀ ਆਪਣੀ ਕੀਮਤ ਕੋਈ ਨਹੀਂ ਹੁੰਦੀ, ਇਸੇ ਤਰ੍ਹਾਂ ਜੀਵ ਦੀ ਜ਼ੀਰੋ ਵਾਲੀ ਥਾਂ ਹੈ, ਜੇ ਇਕ ਪਰਮਾਤਮਾ ਦੇ ਨੌਂ ਅੰਕਾਂ ਦੇ ਜੁੜਨ ਵਾਂਗੂੰ ਜੀਵ ਉਸ ਦੇ ਨਾਮ ਨਾਲ ਜੁੜ ਜਾਵੇ, ਜਿਵੇਂ ਸਭ ਤੋਂ ਵੱਡੀ ਗਿਣਤੀ ੯ ਅੰਕ ਦੀ ਹੈ, ਇਧਰ ਸਾਰੇ ਕਰਮ-ਕਾਂਡ ਆਦਿ ਸਾਧਨਾ ਨਾਲੋਂ ਪਰਮਾਤਮਾ ਦਾ ਨਾਮ ਵੱਡਾ ਹੈ, ਜੋ ਜ਼ੀਰੋ ਦੀ ਨਿਆਈਂ ਜੀਵ ਨਾਮ ਨਾਲ ਜੁੜਿਆ ਹੈ, ਉਹ ਦੇਵ, ਦਾਨਵ, ਮਨੁੱਖ ਸਭਨਾਂ ਤੋਂ ਜੱਸ ਰੂਪ ਵੱਡੀ ਗਿਣਤੀ ਵਿਚ ਆ ਜਾਂਦਾ ਹੈ। ਫਿਰ ਉਸ ਦੀ ਗਿਣਤੀ ਅਨਗਿਣਤ ਵਾਹਿਗੁਰੂ ਦੇ ਨਾਲ ਮਿਲ ਕੇ ਆਪ ਵੀ ਸੰਸਾਰ ਦੀਆਂ ਗਿਣਤੀਆਂ-ਮਿਣਤੀਆਂ ਤੋਂ ਉੱਪਰ ਹੋ ਕੇ ਅਭੇਦ ਹੋਣ ਉੱਪਰ ਚਲਾ ਜਾਂਦਾ ਹੈ।

## ਨੀਲ ਅਨੀਲ ਵਿਚਾਰਿ; ਪਿਰਮ ਪਿਆਲਿਆ ॥੧੫॥

ਇਉਂ ਸੰਸਾਰ ਦੀ ਨੀਲ = ਗਿਣਤੀ ਤੋਂ ਵਾਹਿਗੁਰੂ ਅਨੀਲ = ਗਿਣਤੀ ਰਹਿਤ ਹੈ। ਨੀਲ ਆਦਿ ਗਿਣਤੀ ਵਿਚ ਨਹੀਂ ਆਉਂਦਾ। ਐਸੇ ਵਾਹਿਗੁਰੂ ਨੂੰ ਜਿਹੜੇ ਪਛਾਣਦੇ ਹਨ, ਉਨ੍ਹਾਂ ਨੇ ਪਿਰਮ = ਪ੍ਰੇਮ ਰੂਪੀ ਪਿਆਲਿਆ = ਪਿਆਲਾ ਪੀਤਾ ਹੈ॥੧੫॥

### ਪਉੜੀ ੧੬ (ਚਾਰ ਵਰਨਾਂ ਨੂੰ ਮੇਲਣ ਦਾ ਉਪਦੇਸ਼)

## ਚਾਰਿ ਵਰਨ ਸਤਿਸੰਗ; ਗੁਰਮੁਖਿ ਮੇਲਿਆ।

ਚਾਰਿ = ਚਾਰੇ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਨੂੰ ਗੁਰਮੁਖ ਜਨ ਸਤਿਸੰਗਤ ਵਿਚ ਜੋੜ ਕੇ ਮੇਲਿਆ = ਮੇਲਦੇ ਹਨ, ਭਾਵ ਸੰਗੀ ਬਣਾ ਲੈਂਦੇ ਹਨ।

## ਜਾਣ ਤੰਬੋਲਹੁ ਰੰਗਿ; ਗੁਰਮੁਖਿ ਚੇਲਿਆ।

ਹੁਣ ਇਥੇ ਭਾਈ ਸਾਹਿਬ ਜੀ ਦ੍ਰਿਸ਼ਟਾਂਤ ਦਿੰਦੇ ਹਨ ਕਿ ਜਾਣ = ਜਾਨਣਾ ਕਰੋ ਜਿਵੇਂ ਤੰਬੋਲਹੁ = ਪਾਨ ਦਾ ਗੂੜ੍ਹਾ ਲਾਲ ਰੰਗ ਹੁੰਦਾ ਹੈ, ਇਸ ਰੰਗ ਵਿਚ ਕੱਥ, ਚੂਨਾ, ਸੁਪਾਰੀ ਮਿਲ ਕੇ ਚੂ ਚੂਹਾ ਰੰਗ ਨਿਕਲਦਾ ਹੈ ਤੇ ਮਿਲ ਕੇ ਤੰਬੋਲਹੁ = ਪਾਨ ਬਣਦਾ ਹੈ, ਇਨ੍ਹਾਂ ਵਸਤੂਆਂ ਨੇ ਆਪਣਾ-ਆਪਣਾ ਰੰਗ ਗਵਾ ਕੇ ਇਕ ਨਵਾਂ ਰੰਗ ਚੂ ਚੂਹਾ ਗੂੜ੍ਹਾ ਰੰਗ ਕੱਢਿਆ ਹੈ, ਇਸੇ ਤਰ੍ਹਾਂ ਜੋ ਗੁਰਮੁਖਾਂ ਦੀ ਸੰਗਤ ਵਿਚ ਆ ਕੇ ਉਨ੍ਹਾਂ ਦੇ ਚੇਲਿਆ = ਉਪਦੇਸ਼ ਲੈਣ ਵਾਲੇ ਬਣ ਜਾਂਦੇ ਹਨ। ਸੁਪਾਰੀ ਦੀ ਤਰ੍ਹਾਂ ਵਿਸ਼ਈ ਸੁਭਾਅ ਛੱਡ ਕੇ ਚੂਨੇ ਦੀ ਤਰ੍ਹਾਂ ਰਸ ਵੱਲੋਂ ਚਿੱਟਾ ਸੁਭਾਅ ਛੱਡ ਕੇ ਕੱਥੇ ਦੀ ਤਰ੍ਹਾਂ ਹੰਕਾਰੀ ਸੁਭਾਅ ਛੱਡ ਕੇ ਇਕ ਨਵਾਂ ਗੂੜ੍ਹਾ ਪ੍ਰੇਮ ਰੂਪੀ ਪੱਤੇ ਦੇ ਸਹਿਤ ਭਗਤੀ ਦਾ ਲਾਲ ਰੰਗ ਚੜ੍ਹ ਜਾਂਦਾ ਹੈ।

## ਪੰਜੇ ਸਬਦਿ ਅਭੰਗ; ਅਨਹਦ ਕੇਲਿਆ।

ਪੰਜੇ = ਪੰਜਾਂ ਸ਼ਬਦਾਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ ਆਦਿ) ਦਾ ਅਭੰਗ = ਵਿਘਨਾਂ ਤੋਂ ਰਹਿਤ ਅਨਹਦ = ਇਕ-ਰਸ ਹੋ ਕੇ ਗੁਰਮੁਖ ਜਨ ਅਜਪਾ ਜਾਪ ਦੇ ਕੇਲਿਆ = ਅਨੰਦ ਵਿਚ ਰਹਿੰਦੇ ਹਨ।

## ਸਤਿਗੁਰ ਸਬਦਿ ਤਰੰਗ; ਸਦਾ ਸੁਹੇਲਿਆ।

ਸਤਿਗੁਰੂ ਦੇ ਸ਼ਬਦ ਰਾਹੀਂ ਗੁਰਮੁਖ ਜਨਾਂ ਦੇ ਅੰਦਰ ਖ਼ੁਸ਼ੀ ਦੀ ਤਰੰਗ = ਲਹਿਰ ਉੱਠਦੀ ਹੈ ਅਤੇ ਉਹ ਸਦਾ ਹੀ ਸੁਹੇਲਿਆ = ਸੁਖੀ ਰਹਿੰਦੇ ਹਨ।

## ਸਬਦਿ ਸੁਰਤਿ ਪਰਸੰਗਿ; ਗਿਆਨ ਸੰਗਿ ਮੇਲਿਆ।

ਫਿਰ ਉਹ ਸ਼ਬਦ ਦੀ ਸੁਰਤਿ = ਬਿਰਤੀ ਦਾ ਪਰਸੰਗਿ = ਮਿਲਾਪ ਕਰ ਕੇ ਸ਼ਬਦ ਰੂਪੀ ਗਿਆਨ ਨਾਲ ਗੁਰਮੁਖ ਜਨ ਵਾਹਿਗੁਰੂ ਦੇ ਸੰਗਿ = ਨਾਲ ਮੇਲਿਆ = ਮਿਲ ਜਾਂਦੇ ਹਨ।

## ਰਾਗ ਨਾਦ ਸਰਬੰਗ; ਅਹਿਨਿਸਿ ਭੇਲਿਆ।

ਫਿਰ ਗੁਰਮੁਖ ਜਨ ਸਰਬੰਗ (ਸਰਬ + ਅੰਗ) ਸਰਬ = ਸਾਰੇ ਅੰਗ = ਗੁਣਾਂ ਕਰਕੇ ਪਰਮੇਸ਼ਰ ਦੀ ਭਗਤੀ ਦੇ ਰਾਗ = ਪ੍ਰੇਮ ਵਿਚ ਨਾਦ = ਸ਼ਬਦ ਦੇ ਰਾਹੀਂ ਅਹਿਨਿਸਿ (ਅਹਿ + ਨਿਸਿ) ਅਹਿ = ਦਿਨ ਨਿਸਿ = ਰਾਤ ਭੇਲਿਆ = ਮਿਲੇ ਰਹਿੰਦੇ ਹਨ।

## ਸਬਦਿ ਅਨਾਹਦੁ ਰੰਗ; ਸੂਝ ਇਕੇਲਿਆ।

ਗੁਰਮੁਖ ਜਨ ਸ਼ਬਦ ਦੁਆਰਾ ਪਰਮੇਸ਼ਰ ਦੇ ਰੰਗ = ਪ੍ਰੇਮ ਵਿਚ ਅਨਾਹਦੁ = ਇਕ-ਰਸ ਅਵਸਥਾ ਵਿਚ ਰਹਿ ਕੇ ਅਨੰਦ ਮਾਣਦੇ ਹਨ ਅਤੇ ਉਨ੍ਹਾਂ ਨੂੰ ਇਹ ਸੂਝ = ਸਮਝ ਪੈ ਗਈ ਹੈ ਕਿ ਪਰਮਾਤਮਾ ਇਕੇਲਿਆ = ਇੱਕੋ ਹੀ ਅਦ੍ਵੈਤ ਸਰੂਪ ਹੈ।

## ਗੁਰਮੁਖਿ ਪੰਥੁ ਨਿਪੰਗੁ; ਬਾਰਹ ਖੇਲਿਆ ॥੧੬॥

ਗੁਰਮੁਖਾਂ ਦਾ ਪੰਥੁ = ਮਾਰਗ ਨਿਪੰਗੁ = ਨਿਰਮਲ ਹੈ, ਭਾਵ ਸ਼ੁੱਧ ਸਰੂਪ ਹੈ ਤੇ ਜਿਸ ਵਿਚ ਦ੍ਵੈਸ਼ ਦੀ ਭਾਵਨਾ ਨਹੀਂ ਹੈ ਅਤੇ ਉਹ ਜੋਗੀਆਂ ਦੇ ਬਾਰਹ = ਬਾਰਾਂ ਪੰਥਾਂ ਨੂੰ ਖੇਲਿਆ = ਖੇਲ ਰੂਪ ਸਮਝਦੇ ਹਨ **ਵਾ:** ਬਾਰਹ = ਬਾਰਾਂ, ਭਾਵ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ ਤੇ ਮਨ ਬੁੱਧ, ਇਨ੍ਹਾਂ ਸਾਰਿਆਂ ਤੋਂ ਲੰਘ ਕੇ ਭਗਤੀ ਦੀ ਖੇਲਿਆ = ਖੇਡ ਖੇਡਦੇ ਹਨ ॥੧੬॥

### ਪਉੜੀ ੧੭ (ਗੁਰਮੁਖੀ ਸੂਰਮਾ)

## ਹੋਈ ਆਗਿਆ ਆਦਿ; ਆਦਿ ਨਿਰੰਜਨੋ।

ਸੰਸਾਰ ਦਾ ਜੋ ਆਦਿ = ਮੁੱਢ ਰੂਪ ਅਕਾਲ ਪੁਰਖ ਹੈ, ਉਹ ਨਿਰੰਜਨੋ (ਨਿਰ + ਅੰਜਨੋ) ਮਾਇਆ ਦੀ ਅੰਜਨੋ = ਕਾਲਖ ਤੋਂ ਨਿਰ = ਰਹਿਤ ਹੈ, ਉਸ ਦੇ ਹੁਕਮ ਅਨੁਸਾਰ ਆਦਿ = ਮੁੱਢ ਤੋਂ ਆਗਿਆ ਹੋਈ ਹੈ।

## ਨਾਦੈ ਮਿਲਿਆ ਨਾਦੁ; ਹਉਮੈ ਭੰਜਨੋ।

ਨਾਦੁ = ਸ਼ਬਦ ਕਰਕੇ ਜਿਹੜਾ ਜੀਵ ਬ੍ਰਹਮ ਵਿਚ ਮਿਲਿਆ = ਮਿਲ ਗਿਆ ਹੈ ਅਤੇ ਉਸ ਦੇ ਹਿਰਦੇ ਵਿੱਚੋਂ ਹਉਮੈ ਭੰਜਨੋ = ਨਾਸ਼ ਹੋ ਗਈ ਹੈ, ਭਾਵ ਜਿਸ ਦੀ ਸੁਰਤਿ ਪਰਮੇਸ਼ਰ ਦੇ ਨਾਦੈ = ਸ਼ਬਦ ਵਿਚ ਲੀਨ ਹੋ ਗਈ ਹੈ। ਉਸ ਦੀ ਹੰਗਤਾ-ਮਮਤਾ ਨਾਸ਼ ਹੋ ਗਈ ਹੈ।

## ਬਿਸਮਾਦੇ ਬਿਸਮਾਦੁ; ਗੁਰਮੁਖਿ ਅੰਜਨੋ।

ਤਾਂ ਗੁਰਮੁਖ ਜਨ ਉਸ ਬਿਸਮਾਦੇ = ਅਸਚਰਜ ਰੂਪ ਪਰਮਾਤਮਾ ਨੂੰ ਪਾ ਕੇ ਤੇ ਗਿਆਨ ਰੂਪੀ

ਅੰਜਨੋ = ਸੁਰਮੇ ਨੂੰ ਪਾ ਕੇ ਬਿਸਮਾਦੁ = ਅਸਚਰਜ ਹੋ ਜਾਂਦੇ ਹਨ, ਭਾਵ ਅਸਚਰਜ ਤੋਂ ਅਸਚਰਜ ਰੂਪ ਹੋ ਜਾਂਦੇ ਹਨ।

## ਗੁਰਮਤਿ ਗੁਰਪਰਸਾਦਿ; ਭਰਮੁ ਨਿਖੰਜਨੋ।

ਫਿਰ ਗੁਰਮੁਖਾਂ ਉੱਪਰ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਅਤੇ ਗੁਰਪਰਸਾਦਿ = ਗੁਰੂ ਦੀ ਕਿਰਪਾ ਦੁਆਰਾ ਸਾਰੇ ਭਰਮ = ਭੁਲੇਖੇ ਨਿਖੰਜਨੋ = ਕੱਟੇ ਜਾਂਦੇ ਹਨ।

## ਆਦਿ ਪੁਰਖ ਪਰਮਾਦਿ; ਅਕਾਲ ਅਗੰਜਨੋ।

ਜਿਹੜਾ ਪਰਮੇਸ਼ਰ ਪਰਮਾਦਿ (ਪਰਮ + ਆਦਿ) ਪਰਮ = ਵੱਡਾ, ਸੰਸਾਰ ਦਾ ਆਦਿ = ਮੁੱਢ ਸਰੂਪ ਹੈ, ਪੁਰਖ = ਪੂਰਨ, ਭਾਵ ਵਿਆਪਕ ਹੈ, ਜਿਸ ਦੀ ਹੋਂਦ ਜੀਵਾਂ ਦੇ ਆਦਿ = ਮੁੱਢ ਤੋਂ ਹੈ ਅਤੇ ਜੋ ਅਕਾਲ = ਕਾਲ ਤੋਂ ਰਹਿਤ ਹੈ, ਅਗੰਜਨੋ = ਵਿਨਾਸ਼ ਤੋਂ ਰਹਿਤ ਹੈ।

## ਸੇਵਕ ਸਿਵ ਸਨਕਾਦਿ; ਕ੍ਰਿਪਾ ਕਰੰਜਨੋ।

ਸਿਵ = ਸ਼ਿਵਜੀ, ਸਨਕਾਦਿ = ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਇਹ ਸਾਰੇ ਪਰਮਾਤਮਾ ਦੇ ਸੇਵਕ = ਦਾਸ ਹਨ ਅਤੇ ਜਦੋਂ ਪਰਮਾਤਮਾ ਗੁਰਮੁਖਾਂ 'ਤੇ ਕਿਰਪਾ ਕਰੰਜਨੋ = ਕਰਦਾ ਹੈ ਤਾਂ ਇਹ ਗੁਰਮੁਖਾਂ ਦੀ ਸੇਵਾ ਕਰਨ ਵਾਲੇ ਬਣ ਜਾਂਦੇ ਹਨ।

## ਜਪੀਐ ਜੁਗਹੁ ਜੁਗਾਦਿ; ਗੁਰ ਸਿਖ ਮੰਜਨੋ।

ਉਹ ਜੁਗਹੁ = ਜੁਗਾਂ ਤੇ ਜੁਗਾਦਿ (ਜੁਗ + ਆਦਿ) ਜੁਗਾਂ ਦੀ ਮਰਿਆਦਾ ਦੇ ਆਦਿ = ਮੁੱਢ ਤੋਂ ਨਾਮ ਜਪੀਐ = ਜਪਦੇ ਆ ਰਹੇ ਹਨ, ਭਾਵ ਮਾਇਆ ਵਿਚ ਰਹਿ ਕੇ ਵੀ ਨਾਮ ਜਪਦੇ ਹਨ ਅਤੇ ਪਰਮੇਸ਼ਰ ਦਾ ਨਾਮ ਜਪਣਾ ਤੇ ਸੇਵਾ ਕਰਨੀ ਇਹੀ ਗੁਰਸਿੱਖਾਂ ਦਾ ਪੁਰਬਾਂ ਦਾ ਮੰਜਨੋ = ਇਸ਼ਨਾਨ ਹੈ ਭਾਵ ਉੱਜਲ ਹੈ।

## ਪਿਰਮ ਪਿਆਲੇ ਸਾਦੁ; ਪਰਮ ਪੁਰੰਜਨੋ।

ਜਦੋਂ ਗੁਰਮੁਖਾਂ ਨੂੰ ਪਿਰਮ = ਪ੍ਰੇਮ ਦੇ ਪਿਆਲੇ ਦਾ ਸਾਦੁ = ਰਸ ਆਇਆ ਤਾਂ ਉਸ ਪਰਮ = ਵੱਡੇ ਪੁਰੰਜਨੋ = ਪੂਰਨ ਪਰਮੇਸ਼ਰ ਨੂੰ ਜਾਨਣਾ ਕੀਤਾ ਹੈ।

## ਆਦਿ ਜੁਗਾਦਿ ਅਨਾਦਿ; ਸਰਬ ਸੁਰੰਜਨੋ ॥੧੭॥

ਜੋ ਪਰਮਾਤਮਾ ਅਨਾਦਿ (ਅਨ + ਆਦਿ) ਅਨ = ਹੋਰ ਸਭਨਾਂ ਦਾ ਆਦਿ = ਮੁੱਢ ਰੂਪ ਹੈ **ਵਾ:** ਅਨਾਦਿ (ਅ + ਨਾਦਿ) ਨਾਦਿ = ਨਾਦੀ ਭਾਵ ਤੋਂ ਵੀ ਅ = ਰਹਿਤ ਹੈ ਤੇ ਉਹ ਆਦਿ = ਸੰਸਾਰ ਦਾ ਵੀ ਆਦਿ = ਮੁੱਢ ਰੂਪ ਹੈ ਤੇ ਸਾਰਿਆਂ ਜੁਗਾਦਿ = ਜੁਗਾਂ ਆਦਿ ਵਿਚ ਵੀ ਹੈ ਅਤੇ ਉਹ ਪਰਮੇਸ਼ਰ ਸਰਬ = ਸਾਰੇ ਜੀਵਾਂ ਵਿਚ ਚੇਤਨ ਸੱਤਾ ਰੂਪ ਸੁਰੰਜਨੋ = ਉੱਤਮ ਰੰਗ ਰੰਗਣ ਵਾਲਾ ਹੈ॥੧੭॥

### ਪਉੜੀ ੧੮ (ਮੁਰੀਦ ਦੀ ਮੁਰਦੇ ਨਾਲ ਤੁਲਨਾ)

## ਮੁਰਦਾ ਹੋਇ ਮੁਰੀਦ; ਨ ਗਲੀ ਹੋਵਣਾ।

('ਗੱਲੀਂ' ਬੋਲੋ)

ਮੁਰੀਦ = ਸੇਵਕ ਮੁਕਤੀ ਦਾ ਸੰਕਲਪ ਕਰ ਕੇ ਗੁਰੂ ਦੀ ਸ਼ਰਣ ਵਿਚ ਪੈ ਕੇ ਸਾਰਿਆਂ ਫੁਰਨਿਆਂ ਨੂੰ

ਰੋਕਣ ਰੂਪ ਮੁਰਦਾ ਹੋਇ = ਹੁੰਦਾ ਹੈ, ਭਾਵ ਕਿ ਉਸ ਦੇ ਮਨ ਦੇ ਸੰਕਲਪ ਖ਼ਤਮ ਹੋ ਜਾਂਦੇ ਹਨ ਤੇ ਉਹ ਉਸ ਪਰਮੇਸ਼ਰ ਵਿਚ ਲੀਨ ਹੋ ਕੇ ਗਲੀ = ਗੱਲਾਂ ਵਾਲਾ ਨ = ਨਹੀਂ ਹੋਵਣਾ = ਹੁੰਦਾ।

## ਸਾਬਰੁ ਸਿਦਕਿ ਸਹੀਦੁ; ਭਰਮ ਭਉ ਖੋਵਣਾ।

ਉਹ ਮੁਰੀਦ ਸਾਬਰੁ = ਸੰਤੋਖ, ਸਿਦਕਿ = ਭਰੋਸਾ, ਇਨ੍ਹਾਂ ਦੋਨਾਂ ਗੁਣਾਂ ਨੂੰ ਧਾਰਨ ਕਰ ਕੇ ਸੱਚ ਦਾ ਪਹਿਰੇਦਾਰ ਬਣ ਕੇ ਸਹੀਦੁ = ਸ਼ਹਾਦਤ ਦੇਣ ਵਾਲਾ ਹੋ ਜਾਂਦਾ ਹੈ ਅਤੇ ਉਹ ਆਪਣੇ ਜੀਵਨ ਵਿਚ ਭਰਮ = ਭੁਲੇਖਿਆਂ ਨੂੰ, ਜੰਮਣ-ਮਰਨ ਦੇ ਭਉ = ਡਰ ਨੂੰ ਖੋਵਣਾ = ਦੂਰ ਕਰ ਲੈਂਦਾ ਹੈ, ਭਾਵ ਮਿਟਾ ਲੈਂਦਾ ਹੈ।

ਇਥੇ ਭਾਈ ਸਾਹਿਬ ਜੀ ਨੇ ਸ਼ਹੀਦ ਦੇ ਪੰਜ ਗੁਣ ਦੱਸੇ ਹਨ : ੧. ਜਿਸ ਨੇ ਆਪਣੇ ਜੀਵਨ ਦਾ ਮੋਹ ਤਿਆਗ ਦਿੱਤਾ ਹੋਵੇ, ਜਿਉਂਦਿਆਂ ਹੀ ਮੌਤ ਨੂੰ ਸਵੀਕਾਰ ਕਰ ਲਿਆ ਹੋਵੇ। ੨. ਸਾਬਰੁ = ਸੰਤੋਖ ਵਾਲਾ ਹੁੰਦਾ ਹੈ। ੩. ਸਿਦਕਿ = ਭਰੋਸੇ ਵਾਲਾ ਹੁੰਦਾ ਹੈ। ੪. ਫਿਰ ਉਸ ਨੂੰ ਆਪਣੀ ਕੁਰਬਾਨੀ ਦੇਣ ਵਿਚ ਭਰਮ = ਭੁਲੇਖਾ ਨਹੀਂ ਹੁੰਦਾ। ੫. ਭਉ = ਡਰ ਖੋਹ ਦਿੱਤਾ ਹੈ। ਫਿਰ ਇਹ ਸ਼ਹੀਦ ਕਹਾ ਸਕਦਾ ਹੈ, ਇਹ ਸ਼ਹੀਦ ਦੇ ਪੰਜ ਗੁਣ ਹਨ।

## ਗੋਲਾ ਮੁਲ ਖਰੀਦ; ਕਾਰੇ ਜੋਵਣਾ।

ਮੁੱਲ ਖ਼ਰੀਦਿਆ ਹੋਇਆ ਗੋਲਾ = ਦਾਸਾਂ ਦਾ ਦਾਸ ਹਰ ਵਕਤ ਕਾਰੇ = ਕੰਮ-ਕਾਜ ਵਿਚ ਜੋਵਣਾ = ਜੁਟਿਆ ਰਹਿੰਦਾ ਹੈ ਤੇ ਉਹ ਆਪਣੇ ਮਾਲਕ ਨੂੰ ਜਵਾਬ ਨਹੀਂ ਦੇ ਸਕਦਾ, ਭਾਵ ਕਿ ਉਹ ਆਪਣੇ ਮਾਲਕ ਦੀ ਗੱਲ ਤੋਂ ਬੇਮੁੱਖ ਨਹੀਂ ਹੁੰਦਾ ਹੈ।

## ਨਾ ਤਿਸ ਭੁਖ ਨ ਨੀਦ; ਨ ਖਾਣਾ ਸੋਵਣਾ।

ਜਿਹੜੇ ਸੇਵਕ ਆਪਣੇ ਮਾਲਕ ਦੇ ਦਾਸ ਹੁੰਦੇ ਹਨ, ਤਿਸ = ਉਨ੍ਹਾਂ ਨੂੰ ਬਹੁਤੇ ਪਦਾਰਥਾਂ ਦੀ ਭੁਖ = ਖੁਧਿਆ ਨਾ = ਨਹੀਂ ਹੁੰਦੀ ਤੇ ਉਨ੍ਹਾਂ ਦੇ ਜੀਵਨ ਵਿਚ ਅਵਿੱਦਿਆ ਰੂਪੀ ਨੀਂਦ ਨਹੀਂ ਹੁੰਦੀ ਅਤੇ ਨ = ਨਾ ਹੀ ਉਨ੍ਹਾਂ ਨੂੰ ਬਹੁਤੇ ਪਦਾਰਥਾਂ ਦੇ ਖਾਣਾ = ਖਾਣ ਦੀ ਤੇ ਬਹੁਤਾ ਸੋਵਣਾ = ਸੌਣ ਦੀ ਇੱਛਾ ਹੁੰਦੀ ਹੈ, ਭਾਵ ਕਿ ਉਨ੍ਹਾਂ ਦਾ ਮਨ ਪ੍ਰਭੂ-ਭਗਤੀ ਵਿਚ ਇਤਨਾ ਇਕਾਗਰ ਹੋ ਜਾਂਦਾ ਹੈ ਕਿ ਨਾ ਤਾਂ ਉਨ੍ਹਾਂ ਨੂੰ ਖਾਣ ਦੀ ਭੁੱਖ ਤੇ ਨਾ ਹੀ ਸੌਣ ਦੀ ਚਿੰਤਾ ਹੈ।

## ਪੀਹਣ ਹੋਇ ਜਦੀਦ; ਪਾਣੀ ਢੋਵਣਾ।

ਜਦੋਂ ਉਸ ਮੁਰੀਦ ਨੂੰ ਮਾਲਕ ਦੀ ਆਗਿਆ ਹੋਇ = ਹੋਵੇ ਤਾਂ ਉਸ ਵਕਤ ਹੀ ਜਦੀਦ = ਤਾਜ਼ਾ ਆਟਾ ਪੀਹਣ = ਪੀਸਣ ਲੱਗ ਜਾਂਦਾ ਹੈ ਅਤੇ ਜੇ ਮਾਲਕ ਕਹੇ ਤਾਂ ਪਾਣੀ ਢੋਵਣਾ = ਢੋਣ ਲੱਗ ਜਾਂਦਾ ਹੈ।

## ਪਖੇ ਦੀ ਤਾਗੀਦ; ਪਗ ਮਲਿ ਧੋਵਣਾ।

ਜਦੋਂ ਮਾਲਕ ਪਖੇ = ਪੱਖਾ ਝੱਲਣ ਦੀ ਤਾਗੀਦ = ਪੱਕੀ ਆਗਿਆ ਕਰਦਾ ਹੈ (ਤਾਗੀਦ ਫ਼ਾਰਸੀ ਦਾ ਸ਼ਬਦ ਹੈ, ਕਿਸੇ ਗੱਲ ਨੂੰ ਬਾਰ ਬਾਰ ਦ੍ਰਿੜ੍ਹ ਕਰਾਉਣ ਦਾ ਨਾਮ ਤਾਗੀਦ ਹੈ) ਗੁਰੂ ਦੀ ਉਪਰੋਕਤ ਸੇਵਾ ਦੀ ਆਗਿਆ ਦ੍ਰਿੜ੍ਹ ਕਰ ਕੇ ਫਿਰ ਨਿਮਰਤਾ ਵਿਚ ਗੁਰਮੁਖਾਂ ਦੇ ਵੀ ਪਗ = ਪੈਰ ਮਲਿ = ਮਲ ਮਲ ਕੇ ਧੋਵਣਾ = ਧੋਣਾ ਕਰਦੇ ਹਨ।

## ਸੇਵਕ ਹੋਇ ਸੰਜੀਦ; ਨ ਹਸਣ ਰੋਵਣਾ।

ਫਿਰ ਉਹ ਸੇਵਕ ਸੰਜੀਦ = ਗੰਭੀਰ ਸੁਭਾਅ ਵਾਲਾ ਹੋਇ = ਹੋ ਜਾਂਦਾ ਹੈ ਅਤੇ ਨ = ਨਾ ਹੀ ਉਹ ਪਦਾਰਥਾਂ ਨੂੰ ਪਾ ਕੇ ਹਸਣ = ਹੱਸਦਾ ਹੈ ਅਤੇ ਨ = ਨਾ ਹੀ ਪਦਾਰਥਾਂ ਦੇ ਜਾਣ 'ਤੇ ਰੋਵਣਾ = ਰੋਂਦਾ ਹੈ, ਭਾਵ ਉਹ ਗੁਰੂ ਦੇ ਭਾਣੇ ਵਿਚ ਰਹਿ ਕੇ ਹਰਖ ਸੋਗ ਤੋਂ ਉਪਰਾਮ ਹੋ ਜਾਂਦਾ ਹੈ।

## ਦਰ ਦਰਵੇਸ ਰਸੀਦ; ਪਿਰਮ ਰਸ ਭੋਵਣਾ।

ਫਿਰ ਉਹ ਪਰਮੇਸ਼ਰ ਦੇ ਦਰ = ਦਰਬਾਰ ਵਿਚ ਦਰਵੇਸ = ਦਰਵੇਸ਼ਾਂ ਵਾਂਗੂੰ ਪ੍ਰਵੇਸ਼ ਕਰ ਕੇ ਰਸੀਦ = ਪਹੁੰਚਦਾ ਹੈ ਤੇ ਫਿਰ ਉਹ ਪਿਰਮ = ਪ੍ਰੇਮ ਦੇ ਰਸ = ਸੁਆਦ ਵਿਚ ਭੋਵਣਾ = ਭਿੱਜ ਜਾਂਦਾ ਹੈ।

## ਚੰਦ ਮੁਮਾਰਖ ਈਦ; ਪੁਗ ਖਲੋਵਣਾ ॥੧੮॥

ਜਿਵੇਂ ਈਦ ਦੇ ਚੰਦ ਨੂੰ ਦੇਖ ਕੇ ਮੁਸਲਮਾਨ ਇਕ ਦੂਜੇ ਨੂੰ ਮੁਮਾਰਖ = ਵਧਾਈਆਂ ਦਿੰਦੇ ਹਨ, ਇਸੇ ਤਰ੍ਹਾਂ ਨਾਮ ਦੀ ਕਮਾਈ ਕਰ ਕੇ ਈਦ ਦੇ ਚੰਦਰਮਾ ਦੀ ਨਿਆਈਂ ਉਨ੍ਹਾਂ ਗੁਰਮੁਖ ਜਨਾਂ ਦਾ ਜੀਵਨ ਸ਼ਲਾਘਾਯੋਗ ਹੋ ਜਾਂਦਾ ਹੈ। ਉਨ੍ਹਾਂ ਨੂੰ ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਮੁਮਾਰਖ = ਵਧਾਈਆਂ ਮਿਲਦੀਆਂ ਹਨ। ਉਹ ਬ੍ਰਹਮ ਗਿਆਨੀ ਤਤਵੇਤੇ ਬਣ ਕੇ ਪੁਗ = ਪੂਰੇ ਹੋ ਖਲੋਵਣਾ = ਖਲੋ ਜਾਂਦੇ ਹਨ ॥੧੮॥

### ਪਉੜੀ ੧੯ (ਮੁਰੀਦ ਨੂੰ ਕੀ ਕਰਨਾ ਚਾਹੀਦਾ ਹੈ)

## ਪੈਰੀ ਪੈ ਪਾਖਾਕੁ; ਮੁਰੀਦੈ ਥੀਵਣਾ।

ਗੁਰੂ ਦੇ ਮੁਰੀਦੈ = ਸੇਵਕ ਪੈਰੀਂ ਪੈ ਕੇ ਭਾਵ ਨਿਮਰਤਾ ਵੱਸ ਹੋ ਕੇ ਚਰਨਾਂ ਦੀ ਪਾਖਾਕੁ = ਧੂੜੀ ਥੀਵਣਾ = ਹੋ ਜਾਣ। ਜੈਸਾ ਕਿ :

**ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥** *(ਆਸਾ ਦੀ ਵਾਰ ਮ: ੧, ਅੰਗ ੪੬੮)*

## ਗੁਰ ਮੂਰਤਿ ਮੁਸਤਾਕੁ; ਮਰਿ ਮਰਿ ਜੀਵਣਾ।

ਗੁਰਮੁਖ ਗੁਰੂ ਮੂਰਤਿ = ਸਰੂਪ, ਭਾਵ ਸ਼ਬਦ-ਗੁਰੂ ਦਾ ਮੁਸਤਾਕੁ = ਪ੍ਰੇਮੀ ਹੋਵੇ ਅਤੇ ਆਪਣੇ ਆਪ ਨੂੰ ਸੰਸਾਰ ਦੀ ਮੋਹ-ਮਾਇਆ ਵੱਲੋਂ ਮਰਿ = ਮਾਰ ਲਵੇ ਅਤੇ ਮੋਹ-ਮਾਇਆ ਤੇ ਵਿਸ਼ੇ-ਵਿਕਾਰਾਂ ਵਿਚ ਮਰੇ ਹੋਏ ਹਿਰਦੇ ਨੂੰ ਪਰਮਾਤਮਾ ਦੇ ਨਾਮ ਨਾਲ ਜੀਵਣਾ = ਜੀਵਤ ਕਰੇ।

## ਪਰਹਰਿ ਸਭੇ ਸਾਕ; ਸੁਰੰਗ ਰੰਗੀਵਣਾ।

ਆਪਣੇ ਆਪ ਨੂੰ ਸੰਸਾਰ ਵੱਲੋਂ ਮਾਰ ਕੇ ਭਾਵ ਸਭੇ = ਸਾਰੇ ਸਾਕ = ਸੰਬੰਧੀਆਂ ਦੇ ਮੋਹ ਦਾ ਪਰਹਰਿ = ਤਿਆਗ ਕਰ ਕੇ ਪਰਮਾਤਮਾ ਦੇ ਭਗਤੀ ਰੂਪ ਸੁਰੰਗ (ਸੁ + ਰੰਗ) ਸੁ = ਸੁੰਦਰ ਰੰਗ ਵਿਚ ਰੰਗੀਵਣਾ = ਰੰਗੇ ਰਹਿਣਾ ਚਾਹੀਦਾ ਹੈ।

## ਹੋਰ ਨ ਝਖਣੁ ਝਾਕ; ਸਰਣਿ ਮਨੁ ਸੀਵਣਾ।

ਗੁਰਮੁਖ ਜਨਾਂ ਨੂੰ ਝਾਕ = ਪਰਾਈ ਆਸ ਅਤੇ ਹੋਰ ਥਾਵਾਂ ਉੱਤੇ ਝਖਣੁ = ਭਟਕਣਾ ਨ = ਨਹੀਂ ਚਾਹੀਦਾ, ਸਗੋਂ ਗੁਰੂ ਦੀ ਸਰਣਿ = ਓਟ ਲੈ ਕੇ ਮਨ ਨੂੰ ਸ਼ਬਦ-ਗੁਰੂ ਵਿਚ ਸੀਵਣਾ = ਪਰੋ ਲੈਣਾ ਚਾਹੀਦਾ ਹੈ।

## ਪਿਰਮ ਪਿਆਲਾ ਪਾਕ; ਅਮਿਅ ਰਸੁ ਪੀਵਣਾ।

ਫਿਰ ਇਸ ਤਰ੍ਹਾਂ ਗੁਰੂ ਦੇ ਪਿਆਰੇ ਪਿਰਮ = ਪ੍ਰੇਮ ਅਤੇ ਪਾਕ = ਪਵਿੱਤਰ ਪਰਮਾਤਮਾ ਦੇ ਨਾਮ ਰੂਪੀ ਪਿਆਲੇ ਵਿਚ ਅਮਿਅ = ਅੰਮ੍ਰਿਤ ਰਸ ਨੂੰ ਪੀਵਣਾ = ਪੀਣਾ ਚਾਹੀਦਾ ਹੈ।

## ਮਸਕੀਨੀ ਅਉਤਾਕ; ਅਸਥਿਰੁ ਥੀਵਣਾ।

ਗੁਰਮੁਖ ਜਨਾਂ ਨੂੰ ਆਪਣੇ ਚਿੱਤ ਨੂੰ ਸ਼ਬਦ-ਗੁਰੂ ਵਿਚ ਅਸਥਿਰੁ = ਇਸਥਿਤ ਕਰ ਕੇ ਮਸਕੀਨੀ = ਗ਼ਰੀਬੀ ਵਿਚ ਭਾਵ ਨਿਮਰਤਾ ਵਿਚ ਅਉਤਾਕ = ਨਿਵਾਸ ਕਰਨਾ ਚਾਹੀਦਾ ਹੈ, ਭਾਵ ਸ਼ਬਦ-ਗੁਰੂ ਵਿਚ ਆਪਣੇ ਚਿੱਤ ਨੂੰ ਟਿਕਾ ਕੇ ਨਿਮਰਤਾ ਵੱਸ ਥੀਵਣਾ = ਹੋ ਕੇ ਜੀਵਨ ਬਸਰ ਭਾਵ ਬਤੀਤ ਕਰਨਾ ਚਾਹੀਦਾ ਹੈ।

## ਦਸ ਅਉਰਾਤਿ ਤਲਾਕ; ਸਹਜਿ ਅਲੀਵਣਾ।

ਦਸ ਇੰਦਰੀਆਂ ਰੂਪ ਅਉਰਾਤਿ = ਔਰਤਾਂ ਭਾਵ ਦਸ ਇੰਦਰੀਆਂ (ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ) ਜੋ ਵਿਸ਼ੇ-ਵਿਕਾਰਾਂ ਵਿਚ ਫਸੀਆਂ ਹੋਈਆਂ ਹਨ, ਇਨ੍ਹਾਂ ਦਾ ਤਲਾਕ = ਤਿਆਗ ਕਰ ਕੇ ਸਹਿਜ ਪਦ ਵਿਚ ਅਲੀਵਣਾ = ਅਭੇਦ ਹੋਣਾ ਚਾਹੀਦਾ ਹੈ।

## ਸਾਵਧਾਨ ਗੁਰ ਵਾਕ; ਨ ਮਨ ਭਰਮੀਵਣਾ।

ਗੁਰਸਿੱਖਾਂ ਨੂੰ ਗੁਰ = ਗੁਰੂ ਦੇ ਵਾਕ = ਬਚਨਾਂ ਵਿਚ ਸਾਵਧਾਨ ਰਹਿਣਾ ਚਾਹੀਦਾ ਹੈ, ਭਾਵ ਅਟੱਲ ਰਹਿਣਾ ਚਾਹੀਦਾ ਹੈ ਤੇ ਮਨ ਨੂੰ ਸੰਸਾਰ ਦੇ ਵਿਸ਼ੇ-ਵਿਕਾਰਾਂ ਵਿਚ ਭਰਮੀਵਣਾ = ਭਟਕਣ ਨ = ਨਹੀਂ ਦੇਣਾ ਚਾਹੀਦਾ।

## ਸਬਦ ਸੁਰਤਿ ਹੁਸਨਾਕ; ਪਾਰਿ ਪਰੀਵਣਾ ॥੧੯॥

ਇਸ ਪ੍ਰਕਾਰ ਗੁਰਮੁਖ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਟਿਕਾ ਕੇ ਤੇ ਗੁਰੂ ਦੇ ਬਚਨਾਂ ਵਿਚ ਹੁਸਨਾਕ = ਹੁਸ਼ਿਆਰ ਭਾਵ ਸਾਵਧਾਨ ਰਹਿੰਦੇ ਹਨ। ਇਸ ਤਰ੍ਹਾਂ ਗੁਰੂ ਦੇ ਸੇਵਕ ਸੰਸਾਰ-ਸਮੁੰਦਰ ਤੋਂ ਪਾਰ ਪਰੀਵਣਾ = ਲੰਘ ਜਾਂਦੇ ਹਨ ॥੧੯॥

### ਪਉੜੀ ੨੦ (ਆਉਣਾ ਸਫਲ ਕਿਨ੍ਹਾਂ ਦਾ ਹੈ ?)

## ਸਤਿਗੁਰ ਸਰਣੀ ਜਾਇ; ਸੀਸੁ ਨਿਵਾਇਆ।

ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰੂ ਜੀ ਦੀ ਸ਼ਰਣ ਵਿਚ ਜਾਇ = ਜਾ ਕੇ ਆਪਣਾ ਸੀਸੁ = ਸਿਰ ਨਿਵਾਇਆ = ਝੁਕਾਇਆ, ਭਾਵ ਆਪਣਾ ਸਭ ਕੁਝ ਗੁਰੂ ਨੂੰ ਸੌਂਪਿਆ ਹੈ।

## ਗੁਰ ਚਰਣੀ ਚਿਤ ਲਾਇ; ਮਥਾ ਲਾਇਆ।

('ਮੱਥਾ' ਅੱਧਕ ਸਹਿਤ ਬੋਲੋ)

ਜਿਨ੍ਹਾਂ ਨੇ ਗੁਰ = ਗੁਰੂ ਦੇ ਚਰਣੀ = ਚਰਨਾਂ ਨਾਲ ਆਪਣੀ ਚਿਤ = ਸੁਰਤਿ ਲਾਇ = ਲਾ ਕੇ ਆਪਣਾ ਮਥਾ = ਮਸਤਕ ਲਾਇਆ ਹੈ, ਭਾਵ ਪ੍ਰੇਮ-ਵੱਸ ਹੋ ਕੇ ਆਪਣਾ ਮਸਤਕ ਗੁਰੂ ਨੂੰ ਅਰਪਣ ਕੀਤਾ ਹੈ।

## ਗੁਰਮਤਿ ਰਿਦੈ ਵਸਾਇ; ਆਪੁ ਗਵਾਇਆ।

(ਪਾਠਾਂਤ੍ਰ 'ਮਾਨ ਗਵਾਇਆ')

ਜਿਨ੍ਹਾਂ ਗੁਰਮੁਖਾਂ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨੂੰ ਰਿਦੈ = ਹਿਰਦੇ ਵਿਚ ਵਸਾਇ = ਵਸਾ ਕੇ ਆਪਣੇ ਆਪੁ = ਹੰਕਾਰ ਨੂੰ ਗਵਾਇਆ = ਨਾਸ਼ ਕੀਤਾ ਹੈ।

## ਗੁਰਮੁਖਿ ਸਹਜਿ ਸੁਭਾਇ; ਭਾਣਾ ਭਾਇਆ।

ਜਿਨ੍ਹਾਂ ਨੇ ਗੁਰਮੁਖਿ (ਗੁਰ + ਮੁਖਿ) ਮੁਖਿ = ਮੂੰਹ ਗੁਰੂ ਵੱਲ ਰੱਖਿਆ ਹੈ ਤੇ ਆਪਣੇ ਸੁਭਾਇ = ਸੁਭਾਅ ਵਿਚ ਸਹਿਜਤਾ ਲਿਆਂਦੀ ਹੈ ਅਤੇ ਜਿਨ੍ਹਾਂ ਨੂੰ ਗੁਰੂ ਦਾ ਭਾਣਾ ਸੁੱਖ ਦੁੱਖ ਵਿਚ ਭਾਇਆ = ਚੰਗਾ ਲੱਗਿਆ ਹੈ।

## ਸਬਦ ਸੁਰਤਿ ਲਿਵ ਲਾਇ; ਹੁਕਮੁ ਕਮਾਇਆ।

ਜਿਨ੍ਹਾਂ ਨੇ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਜੋੜ ਕੇ ਅਤੇ ਲਿਵ = ਧਿਆਨ ਲਾਇ = ਲਾ ਕੇ ਗੁਰੂ ਦੀ ਹੁਕਮੁ = ਆਗਿਆ ਨੂੰ ਕਮਾਇਆ ਹੈ।

## ਸਾਧ ਸੰਗਤਿ ਭੈ ਭਾਇ; ਨਿਜ ਘਰਿ ਪਾਇਆ।

ਜਿਨ੍ਹਾਂ ਨੇ ਸਾਧਸੰਗਤ ਵਿਚ ਪਰਮਾਤਮਾ ਦੇ ਭੈ = ਡਰ ਤੇ ਭਾਇ = ਪ੍ਰੇਮ ਦੁਆਰਾ ਆਪਣੇ ਨਿਜ ਘਰ ਨੂੰ ਪਾਇਆ ਹੈ, ਭਾਵ ਆਪਣੇ ਅਸਲ ਸਰੂਪ ਦੀ ਪਛਾਣ ਕੀਤੀ ਹੈ।

## ਚਰਣ ਕਵਲ ਪਤੀਆਇ; ਭਵਰੁ ਲੁਭਾਇਆ।

ਜਿਸ ਤਰ੍ਹਾਂ ਭਵਰੁ = ਭੌਰਾ ਕਵਲ = ਕਮਲ ਦੀ ਸੁਗੰਧੀ ਵਿਚ ਪਤੀਜ ਕੇ ਉਸ ਉੱਤੇ ਲੁਭਾਇਮਾਨ ਹੋ ਜਾਂਦਾ ਹੈ, ਇਸੇ ਤਰ੍ਹਾਂ ਗੁਰਮੁਖਾਂ ਦਾ ਮਨ ਰੂਪੀ ਭੌਰਾ ਗੁਰੂ ਦੇ ਕਮਲ ਰੂਪੀ ਚਰਨਾਂ ਵਿਚ ਲੁਭਾਇਆ = ਲੁਭਾਇਮਾਨ ਹੋਇਆ ਰਹਿੰਦਾ ਹੈ।

## ਸੁਖ ਸੰਪਟ ਪਰਚਾਇ; ਅਮਿਉ ਪੀਆਇਆ।

(ਪਾਠਾਂਤ੍ਰ 'ਅਪਿਓ')

ਜਿਨ੍ਹਾਂ ਨੇ ਸੁਖ ਰੂਪ ਸੰਪਟ = ਡੱਬੇ ਵਿਚ ਭੌਰੇ ਵਾਂਗ ਸ਼ਬਦਾਂ ਦੇ ਰਤਨਾਂ ਨਾਲ ਪਰਚਾਇ = ਪਰਚ ਕੇ ਮਨ ਨੂੰ ਨਾਮ ਰੂਪੀ ਅਮਿਉ = ਅੰਮ੍ਰਿਤ ਪੀਆਇਆ = ਪਿਲਾਇਆ ਹੈ।

## ਧੰਨ ਜਣੇਦੀ ਮਾਇ; ਸਹਿਲਾ ਆਇਆ॥੨੦॥੩॥

ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੇ ਬਚਨਾਂ ਵਿਚ ਅਟੱਲ ਰਹਿ ਕੇ ਅਤੇ ਗੁਰੂ ਦੀ ਸਿੱਖਿਆ ਨੂੰ ਆਪਣੇ ਜੀਵਨ ਵਿਚ ਧਾਰਨ ਕੀਤਾ ਹੈ, ਉਨ੍ਹਾਂ ਨੂੰ ਜਣੇਦੀ = ਜਨਮ ਦੇਣ ਵਾਲੀ ਮਾਇ = ਮਾਂ ਧੰਨ ਹੈ ਅਤੇ ਉਸ ਦਾ ਸੰਸਾਰ ਵਿਚ ਆਇਆ = ਆਉਣਾ ਸਹਿਲਾ = ਸਫਲ ਹੈ॥੨੦॥੩॥ ਜੈਸਾ ਕਿ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥** *(ਆਸਾ ਸੇਖ ਫਰੀਦ ਜੀਉ ਕੀ, ਅੰਗ ੪੮੮)*

# ਵਾਰ ੪

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਮਨੁੱਖਾ ਦੇਹੀ ਦੀ ਮਹਾਨਤਾ)

ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਸਤਿਗੁਰੂ ਗੁਰੂ ਨਾਨਕ ਸਾਹਿਬ ਦੇ ਆਉਣ ਤੋਂ ਪਹਿਲਾਂ ਸ੍ਰਿਸ਼ਟੀ ਦੇ ਹਾਲਾਤ ਬਾਰੇ ਜ਼ਿਕਰ ਕੀਤਾ। ਗੁਰੂ ਨਾਨਕ ਸਾਹਿਬ ਵੱਲੋਂ ਉਦਾਸੀਆਂ ਸਮੇਂ ਕੀਤੇ ਕੌਤਕਾਂ ਬਾਰੇ ਅਤੇ ਛੇ ਗੁਰੂਆਂ ਤਕ ਉਨ੍ਹਾਂ ਦਾ ਜੱਸ ਲਿਖਿਆ ਅਤੇ ਗੁਰ ਮੰਤ੍ਰ 'ਵਾਹਿਗੁਰੂ' ਦੱਸਿਆ ਹੈ। ਦੂਜੀ ਵਾਰ ਦਾ ਸਿਧਾਂਤ ਇਹ ਹੈ ਕਿ ਪਰਮਾਤਮਾ ਸਾਰੀਆਂ ਇੰਦਰੀਆਂ ਵਿਚ ਭਾਵ ਹਰ ਜਗ੍ਹਾ ਵਿਚ ਆਪ ਹੀ ਵਰਤ ਰਿਹਾ ਹੈ। ਤੀਜੀ ਵਾਰ ਅੰਦਰ ਗੁਰੂ ਤੇ ਸਿੱਖ ਬਾਰੇ ਅਤੇ ਗੁਰਮੁਖਤਾਈ ਦੀ ਪਦਵੀ 'ਤੇ ਪਹੁੰਚਣ ਦਾ ਵਰਣਨ ਕੀਤਾ ਹੈ। ਹੁਣ ਚੌਥੀ ਵਾਰ ਅੰਦਰ ਭਾਈ ਸਾਹਿਬ ਜੀ ਨਿਮਰਤਾ ਦੇ ਗੁਣਾਂ ਬਾਰੇ ਦੱਸਦੇ ਹਨ ਕਿ ਕਿਵੇਂ ਨੀਵੇਂ ਹੋ ਕੇ ਉੱਚੇ ਬਣੀਦਾ ਹੈ? ਅਤੇ ਭਗਤੀ, ਸੇਵਾ, ਸਿਮਰਨ ਦਾ ਨਿਸਚਾ ਦਿਖਾਇਆ ਹੈ।

## ਓਅੰਕਾਰਿ ਅਕਾਰੁ ਕਰਿ; ਪਉਣ ਪਾਣੀ ਬੈਸੰਤਰ ਧਾਰੇ।

ਓਅੰਕਾਰਿ = ਪਰਮੇਸ਼ਰ ਨੇ ਪਹਿਲਾਂ ਮਾਇਆ ਦੁਆਰਾ ਸੂਖਮ ਤੱਤ, ਫਿਰ ਅਸਥੂਲ ਤੱਤ ਪਉਣ = ਹਵਾ, ਪਾਣੀ, ਬੈਸੰਤਰ = ਅੱਗ (ਪੰਜ ਤੱਤ: ਹਵਾ, ਪਾਣੀ, ਅੱਗ, ਧਰਤੀ, ਆਕਾਸ਼) ਧਾਰੇ = ਬਣਾ ਕੇ ਫਿਰ ਅਕਾਰੁ = ਸਰੀਰਾਂ ਨੂੰ ਇਨ੍ਹਾਂ ਪੰਜਾਂ ਤੱਤਾਂ ਆਸਰੇ ਟਿਕਾਇਆ ਹੈ। ਓਅੰਕਾਰ ਅੰਗੀਕਾਰ ਕਰਨ ਦਾ ਨਾਮ ਹੈ, ਓਅੰਕਾਰ ਦਾ ਭਾਵ ਇਕ ਤੋਂ ਬਹੁਤੇ ਹੋਣਾ। ਇਸ ਓਅੰਕਾਰ ਦਾ ਸਰੂਪ ਗੁਰਬਾਣੀ ਵਿਚ ਕਥਨ ਕੀਤਾ ਹੈ। ਜੈਸਾ ਕਿ:

**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥**

*(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੨੯)*

## ਧਰਤਿ ਅਕਾਸ ਵਿਛੋੜਿਅਨੁ; ਚੰਦੁ ਸੂਰੁ ਦੁਇ ਜੋਤਿ ਸਵਾਰੇ।

ਪਹਿਲਾਂ ਧਰਤਿ = ਧਰਤੀ ਅਤੇ ਆਕਾਸ਼ ਆਪਸ ਵਿਚ ਇਕੱਠੇ ਸੀ। ਇਹ ਦੋਵੇਂ ਅੰਡੇ ਦੀ ਸ਼ਕਲ ਵਾਂਗ ਸਨ, ਫਿਰ ਇਨ੍ਹਾਂ ਨੂੰ ਵਿਛੋੜਿਅਨੁ = ਵਿਛੋੜ ਕੇ ਅਲੱਗ-ਅਲੱਗ ਕਰ ਦਿੱਤਾ ਅਤੇ ਚੰਦ ਤੇ ਸੂਰੁ = ਸੂਰਜ ਦੁਇ = ਦੋ ਜੋਤਿ = ਪ੍ਰਕਾਸ਼ ਰੂਪ ਦੀਵੇ ਸਵਾਰੇ = ਬਣਾਏ ਹਨ।

## ਖਾਣੀ ਚਾਰਿ ਬੰਧਾਨ ਕਰਿ; ਲਖ ਚਉਰਾਸੀਹ ਜੂਨਿ ਦੁਆਰੇ।

ਚਾਰ ਖਾਣੀ = ਜੀਵਾਂ ਦੀ ਉਤਪਤੀ ਦੀ ਪ੍ਰਧਾਨ ਵੰਡ, ਭਾਵ ਅੰਡਜ, ਜੇਰਜ, ਸੇਤਜ, ਉਤਭੁਜ ਦਾ

ਬੰਧਾਨ = ਨਿਯਮ ਕਰ ਦਿੱਤਾ, ਭਾਵ ਬਣਾ ਦਿੱਤਾ। ਇਕ ਇਕ ਖਾਣੀ ਵਿਚ ਇੱਕੀ ਇੱਕੀ ਲੱਖ ਜੂਨ ਬਣਾਈ। ਇਸ ਪ੍ਰਕਾਰ ਚਾਰ ਖਾਣੀਆਂ ਵਿਚ (੨੧ × ੪ = ੮੪) ਚੌਰਾਸੀ ਲੱਖ ਜੂਨਾਂ ਬਣੀਆਂ। ਇਨ੍ਹਾਂ ਚੌਰਾਸੀ ਲੱਖ ਜੂਨਾਂ ਦੁਆਰੇ = ਦੁਆਰਾ ਸ੍ਰਿਸ਼ਟੀ ਦੀ ਰਚਨਾ ਹੋਈ।

## ਇਕਸ ਇਕਸ ਜੂਨਿ ਵਿਚਿ; ਜੀਅ ਜੰਤੁ ਅਣਗਿਣਤ ਅਪਾਰੇ।

ਇਕਸ ਇਕਸ = ਇਕ ਇਕ ਜੂਨ ਵਿਚ ਜੀਵ-ਜੰਤਾਂ ਦੀ ਗਿਣਤੀ ਦਾ ਭੇਦ ਨਹੀਂ ਪਾਇਆ ਜਾ ਸਕਦਾ। ਪਰਮਾਤਮਾ ਨੇ ਹਰ ਇਕ ਜੂਨ ਵਿਚ ਅਣਗਿਣਤ = ਗਿਣਤੀ ਤੋਂ ਰਹਿਤ ਅਤੇ ਅਪਾਰੇ = ਪਾਰਾਵਾਰ ਤੋਂ ਰਹਿਤ ਭਾਵ ਬੇਅੰਤ ਜੀਵ-ਜੰਤ ਪੈਦਾ ਕੀਤੇ ਹਨ।

## ਮਾਣਸ ਜਨਮੁ ਦੁਲੰਭ ਹੈ; ਸਫਲ ਜਨਮੁ ਗੁਰ ਸਰਣਿ ਉਧਾਰੇ।

ਮਾਣਸ = ਮਨੁੱਖਾ ਜਨਮ ਬੜਾ ਦੁਲੰਭ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਜਿਹੜਾ ਜੀਵ ਗੁਰ ਸਰਣਿ = ਗੁਰੂ ਦੀ ਸ਼ਰਨੀਂ ਪੈ ਕੇ ਵਿਸ਼ੇ-ਵਿਕਾਰਾਂ ਨੂੰ ਛੱਡ ਕੇ ਗੁਰੂ ਦੀ ਸਿੱਖਿਆ ਦੁਆਰਾ ਆਤਮਿਕ ਗੁਣਾਂ ਨੂੰ ਧਾਰਨ ਕਰਦਾ ਹੈ, ਉਸ ਦਾ ਮਨੁੱਖਾ ਜਨਮ ਸਫਲ ਹੈ ਅਤੇ ਉਹੀ ਜੀਵ ਚੌਰਾਸੀ ਲੱਖ ਜੂਨਾਂ ਤੋਂ ਉਧਾਰੇ = ਮੁਕਤ ਹੋ ਜਾਂਦਾ ਹੈ।

## ਸਾਧਸੰਗਤਿ ਗੁਰ ਸਬਦ ਲਿਵ;
## ਭਾਇ ਭਗਤਿ ਗੁਰ ਗਿਆਨ ਵੀਚਾਰੇ।

(ਪਾਠਾਂਤ੍ਰ 'ਸੁਣਿ')

ਜਿਹੜੇ ਜੀਵ ਸਤਿਸੰਗਤ ਵਿਚ ਗੁਰ = ਗੁਰੂ ਦੇ ਸ਼ਬਦ ਵਿਚ ਲਿਵ = ਧਿਆਨ ਟਿਕਾ ਕੇ **ਵਾ:** ਗੁਰ ਸ਼ਬਦ ਨੂੰ ਸੁਣ ਕੇ ਭਾਇ = ਪ੍ਰੇਮਾ-ਭਗਤਿ = ਭਗਤੀ ਕਰਦੇ ਹਨ ਅਤੇ ਗੁਰ = ਗੁਰ ਸ਼ਬਦ ਦੇ ਗਿਆਨ ਨੂੰ ਵੀਚਾਰੇ = ਵਿਚਾਰਦੇ ਹਨ।

## ਪਰਉਪਕਾਰੀ; ਗੁਰੂ ਪਿਆਰੇ ॥੧॥

ਇਹੋ ਜਿਹੇ ਪਰਉਪਕਾਰੀ = ਪਰਾਇਆਂ ਦਾ ਭਲਾ ਕਰਨ ਵਾਲੇ ਪੁਰਸ਼ ਗੁਰੂ ਨੂੰ ਪਿਆਰੇ ਲੱਗਦੇ ਹਨ। ਇਹੋ ਜਿਹੇ ਪੁਰਸ਼ ਹੀ ਆਪਣੀ ਮਨੁੱਖਾ ਦੇਹੀ ਨੂੰ ਸਫਲ ਕਰ ਕੇ ਸੰਸਾਰ-ਸਮੁੰਦਰ ਤੋਂ ਤਰ ਜਾਂਦੇ ਹਨ॥੧॥

### ਪਉੜੀ ੨ (ਧਰਤੀ ਤੋਂ ਨਿਮਰਤਾ ਦਾ ਗੁਣ ਲੈਣ ਲਈ)

## ਸਭਦੂੰ ਨੀਵੀ ਧਰਤਿ ਹੈ; ਆਪੁ ਗਵਾਇ ਹੋਈ ਓਡੀਣੀ।

ਧਰਤਿ = ਧਰਤੀ ਸਭਦੂੰ = ਸਾਰਿਆਂ ਤੋਂ ਨੀਵੀਂ ਹੈ, ਜੋ ਆਪਣਾ ਆਪ ਗਵਾ ਕੇ ਓਡੀਣੀ = ਨਿਮਾਣੀ ਹੋਈ ਰਹਿੰਦੀ ਹੈ।

## ਧੀਰਜੁ ਧਰਮੁ ਸੰਤੋਖੁ ਦ੍ਰਿੜੁ; ਪੈਰਾ ਹੇਠਿ ਰਹੈ ਲਿਵਲੀਣੀ।

ਧਰਤੀ ਆਪਣੇ ਧੀਰਜ, ਧਰਮ ਤੇ ਸੰਤੋਖ ਵਿਚ ਦ੍ਰਿੜੁ = ਪੱਕੀ ਰਹਿੰਦੀ ਹੈ ਅਤੇ ਸਾਰਿਆਂ ਦੇ ਪੈਰਾਂ ਹੇਠਿ = ਹੇਠਾਂ ਰਹੈ = ਰਹਿ ਕੇ ਆਪਣੇ ਲਿਵਲੀਣੀ (ਲਿਵ + ਲੀਣੀ) ਲਿਵ = ਧਿਆਨ ਵਿਚ ਲੀਣੀ = ਮਗਨ ਰਹਿੰਦੀ ਹੈ।

## ਸਾਧ ਜਨਾ ਦੇ ਚਰਣ ਛੁਹਿ; ਆਢੀਣੀ ਹੋਈ ਲਾਖੀਣੀ।

ਪ੍ਰੇਮਾ-ਭਗਤੀ ਵਾਲੇ ਸਾਧੂ ਜਨਾਂ ਦੇ ਚਰਨਾਂ ਨਾਲ ਜਦੋਂ ਧਰਤੀ ਛੁਹਿ = ਸਪਰਸ਼ ਕਰਦੀ ਹੈ ਤਾਂ ਜਿਹੜੀ ਪਹਿਲਾਂ ਆਢੀਣੀ = ਅੱਧੀ ਕੌਡੀ ਦੇ ਮੁੱਲ ਦੀ ਸੀ ਤਾਂ ਸੰਤਾਂ ਮਹਾਤਮਾਂ ਦੀ ਭਗਤੀ ਦੇ ਪ੍ਰਤਾਪ ਨਾਲ ਲਾਖੀਣੀ = ਲੱਖਾਂ ਵਾਲੀ ਹੋ ਗਈ।

## ਅੰਮ੍ਰਿਤੁ ਬੂੰਦ ਸੁਹਾਵਣੀ; ਛਹਬਰ ਛਲਕ ਰੇਣ ਹੋਇ ਰੀਣੀ।

ਜਦੋਂ ਅੰਮ੍ਰਿਤ ਵਰਗੀਆਂ ਸੁਹਾਵਣੀ = ਸੁੰਦਰ ਬੂੰਦਾਂ ਦੀ ਛਲਕ = ਇਕ ਰਸ ਹੋਇ = ਹੋ ਕੇ ਛਹਬਰ = ਝੜੀ ਲੱਗਦੀ ਹੈ, ਫਿਰ ਰੇਣ = ਧਰਤੀ ਰੀਣੀ = ਰੱਜਦੀ ਹੈ।

## ਮਿਲਿਆ ਮਾਣ ਨਿਮਾਣੀਐ; ਪਿਰਮ ਪਿਆਲਾ ਪੀਇ ਪਤੀਣੀ।

ਨਿਮਾਣੀਐ = ਨਿਮਾਣੀ ਧਰਤੀ ਨੂੰ ਆਪਣੇ ਪਤੀ ਪਰਮੇਸ਼ਰ ਵੱਲੋਂ ਮਾਣ ਮਿਲਿਆ ਹੈ, ਜੋ ਬੱਦਲਾਂ ਦੇ ਰਾਹੀਂ ਪਿਰਮ = ਪ੍ਰੇਮ ਦੇ ਪਿਆਲੇ ਨੂੰ ਭਾਵ ਅੰਮ੍ਰਿਤ ਵਰਗੀਆਂ ਬੂੰਦਾਂ ਨੂੰ ਪੀਇ = ਪੀ ਕੇ ਪਤੀਣੀ = ਪਤੀਜ ਜਾਂਦੀ ਹੈ ਭਾਵ ਤ੍ਰਿਪਤ ਹੋ ਜਾਂਦੀ ਹੈ।

## ਜੋ ਬੀਜੈ ਸੋਈ ਲੁਣੈ; ਸਭ ਰਸ ਕਸ ਬਹੁ ਰੰਗ ਰੰਗੀਣੀ।

ਧਰਤੀ ਬਹੁ = ਬਹੁਤ ਸਭ = ਸਾਰੇ ਰਸ = ਸੁਆਦਿਸ਼ਟ ਪਦਾਰਥਾਂ ਤੇ ਕਸ = ਕੌੜੇ ਪਦਾਰਥਾਂ ਅਤੇ ਬਹੁ = ਬਹੁਤ ਸਾਰੇ ਰੰਗ = ਰੰਗਾਂ ਨਾਲ ਰੰਗੀਣੀ = ਰੰਗੀ ਹੋਈ ਹੈ, ਜੋ = ਜਿਹੜਾ ਕੋਈ ਜਿਸ ਤਰ੍ਹਾਂ ਦਾ ਬੀਜ ਧਰਤੀ ਵਿਚ ਬੀਜੈ = ਬੀਜਦਾ ਹੈ, ਉਹ ਸੋਇ = ਉਹੋ ਜਿਹਾ ਹੀ ਲੁਣੈ = ਵੱਢਦਾ ਹੈ।

## ਗੁਰਮੁਖਿ ਸੁਖ ਫਲ; ਹੈ ਮਸਕੀਣੀ॥੨॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ॥੨॥

### ਦੂਸਰਾ ਅਰਥ

**ਸਭਦੂੰ ਨੀਵੀ ਧਰਤਿ ਹੈ; ਆਪੁ ਗਵਾਇ ਹੋਈ ਓਡੀਣੀ।**

ਗੁਰਮੁਖਾਂ ਦੀ ਬੁੱਧ ਧਰਤੀ ਦੀ ਨਿਆਈਂ ਹੈ, ਜਿਨ੍ਹਾਂ ਨੇ ਧਰਤੀ ਵਾਂਗ ਆਪਣੀ ਬੁੱਧ ਸਭਦੂੰ = ਸਾਰਿਆਂ ਤੋਂ ਨਿਮਰਤਾ ਵਿਚ ਨੀਵੀਂ ਰੱਖੀ ਹੈ ਅਤੇ ਆਪਣੇ ਅੰਦਰਲੇ ਹੰਕਾਰ ਨੂੰ ਗਵਾਇ = ਗਵਾ ਕੇ ਓਡੀਣੀ = ਨਿਮਾਣੇ ਭਾਵ ਹਮੇਸ਼ਾਂ ਨਿਮਰਤਾ ਵੱਸ ਹੋਏ ਰਹਿੰਦੇ ਹਨ। ਅਤੇ :

**ਧੀਰਜੁ ਧਰਮੁ ਸੰਤੋਖ ਦ੍ਰਿੜੁ; ਪੈਰਾ ਹੇਠਿ ਰਹੈ ਲਿਵਲੀਣੀ।**

ਧੀਰਜ = ਟਿਕਾਅ ਐਸਾ ਹੈ ਕਿ ਕਾਮ ਆਦਿ ਵਿਸ਼ੇ ਪ੍ਰਾਪਤ ਹੋਇਆਂ ਤੋਂ ਵੀ ਆਪਣਾ ਧੀਰਜ ਨਹੀਂ ਖੋਂਦੇ, ਆਪਣੇ ਧਰਮ ਦੇ ਵਿਚ ਦ੍ਰਿੜੁ = ਪੱਕੇ ਰਹਿੰਦੇ ਹਨ, ਭਾਵ ਪਰਾਈਆਂ ਇਸਤਰੀਆਂ ਨੂੰ ਮਾਵਾਂ, ਭੈਣਾਂ, ਧੀਆਂ ਦੀ ਦ੍ਰਿਸ਼ਟੀ ਨਾਲ ਦੇਖਦੇ ਹਨ। ਇਹ ਉਨ੍ਹਾਂ ਦੇ ਧਰਮ ਦੀ ਪਰਪੱਕਤਾ ਹੈ। ਜੈਸਾ ਕਿ :

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

ਸੰਤੋਖ = ਸੰਤੁਸ਼ਟਤਾ **'ਯਥਾ ਲਾਭ ਤਥਾ ਸੰਤੁਸਟ'** ਭਾਵ ਜਿਹੋ ਜਿਹਾ ਪਦਾਰਥ ਮਿਲ ਜਾਵੇ, ਉਸ ਵਿਚ ਹੀ ਸੰਤੁਸ਼ਟ ਰਹਿੰਦੇ ਹਨ, ਸੰਤੋਖ ਨੇ ਪਦਾਰਥਾਂ ਵੱਲੋਂ ਉਨ੍ਹਾਂ ਨੂੰ ਰਜਾ ਦਿੱਤਾ ਹੈ, ਇਸ ਲਈ ਧੀਰਜ, ਧਰਮ,

ਸੰਤੋਖ ਵਿਚ ਦ੍ਰਿੜ੍ਹ = ਪੱਕੇ ਰਹਿੰਦੇ ਹਨ ਅਤੇ ਨਿਮਰਤਾ ਐਸੀ ਹੈ ਕਿ ਧਰਤੀ ਦੀ ਨਿਆਈਂ ਗੁਰਸਿੱਖਾਂ ਦੇ ਪੈਰਾ = ਚਰਨਾਂ ਦੀ ਧੂੜ ਬਣੇ ਰਹਿੰਦੇ ਹਨ ਅਤੇ ਅੱਠੇ ਪਹਿਰ ਗੁਰ-ਸ਼ਬਦ ਵਿਚ (ਲਿਵ + ਲੀਣੀ) ਲਿਵ = ਬਿਰਤੀ ਲੀਣੀ = ਲੀਨ ਰਹਿੰਦੀ ਹੈ।

**ਸਾਧ ਜਨਾ ਦੇ ਚਰਣ ਛੁਹਿ; ਆਢੀਣੀ ਹੋਈ ਲਾਖੀਣੀ।**

ਧਰਤੀ ਦੀ ਨਿਆਈਂ ਗੁਰਮੁਖ ਜਨਾਂ ਦੀ ਬੁੱਧ ਜਦੋਂ ਸਤਿਸੰਗੀਆਂ ਦੇ ਪ੍ਰੇਮਾ-ਭਗਤੀ ਰੂਪ ਚਰਨਾਂ ਨਾਲ ਛੁਹਿ = ਸਪਰਸ਼ ਹੁੰਦੀ ਹੈ ਤੇ ਜੋ ਵਿਸ਼ੇ-ਵਿਸ਼ੈਣੀ ਬੁੱਧ ਆਢੀਣੀ = ਅੱਧੀ ਕੌਡੀ ਦੇ ਸਮਾਨ ਸੀ, ਉਹ ਪ੍ਰੇਮਾ-ਭਗਤੀ ਦੇ ਨਾਲ ਲਾਖੀਣੀ = ਲਖਣ ਵਾਲੀ ਭਾਵ ਲਖਣ ਸਰੂਪ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੀ ਹੋ ਜਾਂਦੀ ਹੈ।

**ਅੰਮ੍ਰਿਤੁ ਬੂੰਦ ਸੁਹਾਵਣੀ; ਛਹਬਰ ਛਲਕ ਰੇਣ ਹੋਇ ਰੀਣੀ।**

ਜਿਵੇਂ ਧਰਤੀ ਬੱਦਲ ਦੀਆਂ ਬੂੰਦਾਂ ਨਾਲ ਹਰੀ-ਭਰੀ ਹੋ ਜਾਂਦੀ ਹੈ, ਇਸੇ ਤਰ੍ਹਾਂ ਗੁਰਮੁਖ ਜਨ ਗੁਰੂ ਰੂਪ ਬੱਦਲਾਂ ਤੋਂ ਨਾਮ ਅੰਮ੍ਰਿਤ ਰੂਪ ਬੂੰਦਾਂ ਲੈ ਕੇ ਸੁਹਾਵਣੀ = ਸ਼ੋਭਨੀਕ ਹੁੰਦੇ ਹਨ। ਜਿਸ ਪ੍ਰਕਾਰ ਧਰਤੀ ਇਕ-ਰਸ ਝੜੀ ਲੱਗਣ ਕਰਕੇ ਆਪਣਾ ਸੋਕਾ ਖ਼ਤਮ ਕਰ ਕੇ ਤ੍ਰਿਪਤ ਹੋ ਜਾਂਦੀ ਹੈ, ਉਵੇਂ ਜਦੋਂ ਬੱਦਲ ਰੂਪ ਗੁਰੂ ਛਲਕ = ਇਕ-ਰਸ ਸ਼ਬਦ ਦੀ ਛਹਬਰ = ਝੜੀ ਲਾਉਂਦਾ ਹੈ, ਉਸ ਸਮੇਂ ਸਾਰਿਆਂ ਦੇ ਚਰਨਾਂ ਦੀ ਰੇਣ = ਧੂੜ ਬਣੀ ਧਰਤੀ ਰੂਪ ਬੁੱਧ ਨਿਮਰਤਾ ਵੱਸ ਹੋਇ = ਹੋ ਕੇ ਰੀਣੀ = ਰੱਜ ਜਾਂਦੀ ਹੈ ਭਾਵ ਤ੍ਰਿਪਤ ਹੋ ਜਾਂਦੀ ਹੈ ਅਤੇ ਸ਼ੁਭ ਗੁਣਾਂ ਦੀ ਹਰਿਆਵਲਤਾ ਪੈਦਾ ਕਰਨ ਵਾਲੀ ਹੋ ਜਾਂਦੀ ਹੈ।

**ਮਿਲਿਆ ਮਾਣੁ ਨਿਮਾਣੀਐ; ਪਿਰਮ ਪਿਆਲਾ ਪੀਇ ਪਤੀਣੀ।**

ਸਤਿਗੁਰੂ ਜੀ ਤੋਂ ਨਿਮਾਣੀਐ = ਨਿਮਾਣੀ ਬਣੀ ਧਰਤੀ ਰੂਪ ਬੁੱਧ ਨੂੰ ਮਾਣ ਮਿਲਿਆ ਹੈ, ਕਿਉਂਕਿ ਸਤਿਗੁਰੂ ਜੀ ਤੋਂ ਪਿਰਮ = ਪ੍ਰੇਮ ਦੇ ਪਿਆਲੇ ਨੂੰ ਪੀਇ = ਪੀ ਕੇ ਨਾਮ ਵਿਚ ਪਤੀਣੀ = ਪਤੀਜ ਗਈ ਹੈ ਭਾਵ ਸ਼ੁੱਧ ਸਰੂਪ ਹੋ ਗਈ।

**ਜੋ ਬੀਜੈ ਸੋਈ ਲੁਣੈ; ਸਭ ਰਸ ਕਸ ਬਹੁ ਰੰਗ ਰੰਗੀਣੀ।**

ਜਿਹੋ ਜਿਹਾ ਕੋਈ ਕਰਮਾਂ ਰੂਪੀ ਬੀਜ ਬੀਜੈ = ਬੀਜਦਾ ਹੈ, ਸੋਈ = ਉਹੋ ਜਿਹਾ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ **ਵਾ:** ਜਿਸ ਤਰ੍ਹਾਂ ਦੀ ਕੋਈ ਅੰਦਰ ਦੀ ਭਾਵਨਾ ਲੈ ਕੇ ਸਤਿਗੁਰੂ ਜੀ ਕੋਲ ਜਾਂਦਾ ਹੈ, ਉਹੋ ਜਿਹਾ ਉਸ ਨੂੰ ਲੁਣੈ = ਵੱਢਣ ਰੂਪ ਫਲ ਪ੍ਰਾਪਤ ਹੁੰਦਾ ਹੈ। ਉਨ੍ਹਾਂ ਦੇ ਅੰਦਰ ਪਰਮਾਤਮਾ ਦੇ ਨਾਮ ਦੇ ਸਭ = ਸਾਰੇ ਰਸ ਤੇ ਕਸ = ਪ੍ਰੇਮ ਦੀ ਖਿੱਚ ਪੈਦਾ ਹੋ ਜਾਂਦੀ ਹੈ ਤੇ ਬੁੱਧ ਅਨੰਦ ਦੇ ਸਾਰੇ ਰੰਗਾਂ ਵਿਚ ਰੰਗੀਣੀ = ਰੰਗਣ ਵਾਲੀ ਹੋ ਜਾਂਦੀ ਹੈ।

**ਗੁਰਮੁਖਿ ਸੁਖ ਫਲ; ਹੈ ਮਸਕੀਣੀ॥੨॥**

ਇਸ ਤਰ੍ਹਾਂ ਗੁਰਮੁਖਾਂ ਦੀ ਧਰਤੀ ਰੂਪ ਬੁੱਧ ਵਿਚ ਸਭ ਕੁਝ ਹੈ, ਪਰ ਧਰਤੀ ਵਾਂਗ ਮਸਕੀਣੀ = ਗ਼ਰੀਬੀ ਵਿਚ ਭਾਵ ਨਿਮਰਤਾ ਵਿਚ ਰਹਿ ਕੇ ਪਰਮਾਤਮਾ ਦੇ ਨਾਮ ਦਾ ਸੁਖ ਰੂਪੀ ਫਲ ਪ੍ਰਾਪਤ ਕਰਦੇ ਹਨ॥੨॥

## ਪਉੜੀ ੩ (ਚਰਨਾਂ ਦਾ ਪ੍ਰਮਾਣ)

# ਮਾਣਸ ਦੇਹ ਸੁ ਖੇਹ ਹੈ; ਤਿਸੁ ਵਿਚਿ ਜੀਭੈ ਲਈ ਨਕੀਬੀ।

ਮਾਣਸ = ਮਨੁੱਖਾ ਦੇਹ = ਸਰੀਰ, ਜੋ ਪੰਜ ਤੱਤਾਂ ਦਾ ਬਣਿਆ ਹੋਇਆ ਹੈ, ਸੁ = ਇਹ ਖੇਹ = ਮਿੱਟੀ ਰੂਪ ਹੈ, ਤਿਸੁ = ਉਸ ਵਿਚ ਜੀਭੈ = ਜੀਭ ਨੇ ਨਕੀਬੀ = ਅੰਦਰਲੇ ਇਰਾਦੇ ਨੂੰ ਪ੍ਰਗਟ ਕਰਨ ਦਾ ਕੰਮ ਲਈ = ਲਿਆ ਹੋਇਆ ਹੈ।

## ਅਖੀ ਦੇਖਿਨਿ ਰੂਪ ਰੰਗ; ਨਾਦ ਕੰਨ ਸੁਣਿ ਕਰਨਿ ਰਕੀਬੀ।

(ਪਾਠਾਂਤ੍ਰ 'ਰਾਗ ਨਾਦ')

ਅਖੀ = ਅੱਖਾਂ ਰੂਪ = ਸੰਸਾਰ ਦੀ ਭਾਂਤ-ਭਾਂਤ ਦੀ ਰਚਨਾ ਤੇ ਰੰਗ = ਭਾਂਤ-ਭਾਂਤ ਦੇ ਤਮਾਸ਼ੇ ਦੇਖਿਨਿ = ਦੇਖਦੀਆਂ ਹਨ ਅਤੇ ਕੰਨ ਨਾਦ = ਸ਼ਬਦਾਂ ਨੂੰ ਸੁਣ ਕੇ **ਵਾ:** ਰਾਗ = ਸੰਗੀਤ ਦੀਆਂ ਧੁਨਾਂ ਸੁਣ ਕੇ ਚੰਗੇ-ਮੰਦੇ ਦੀ ਰਕੀਬੀ = ਪਰਖ ਕਰਨਿ = ਕਰਦੇ ਹਨ।

## ਨਕਿ ਸੁਵਾਸੁ ਨਿਵਾਸੁ ਹੈ; ਪੰਜੇ ਦੂਤ ਬੁਰੀ ਤਰਤੀਬੀ।

ਨੱਕ ਵਿਚ ਸੁਵਾਸੁ (ਸੁ + ਵਾਸੁ) ਸੁ = ਸ੍ਰੇਸ਼ਟ ਵਾਸੁ = ਸੁਗੰਧੀ ਦਾ ਨਿਵਾਸੁ = ਵਾਸਾ ਹੈ, ਪੰਜੇ = ਪੰਜ ਦੂਤ = ਵੈਰੀ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਬੁਰੀ = ਭੈੜੇ ਤਰਤੀਬੀ = ਕ੍ਰਮ ਵਾਲੇ ਹਨ, ਭਾਵ ਕੰਨਾਂ ਨੂੰ ਸ਼ਬਦ ਦਾ, ਤੁਚਾ ਨੂੰ ਸਪਰਸ਼ ਦਾ, ਨੇਤਰਾਂ ਨੂੰ ਰੂਪ ਦਾ, ਜੀਭ ਨੂੰ ਰਸ = ਸੁਆਦ ਦਾ, ਨੱਕ ਨੂੰ ਗੰਧ-ਸੁਗੰਧ ਦਾ ਭੈੜਾ ਰਸ ਲੱਗਿਆ ਹੋਇਆ ਹੈ।

## ਸਭਦੂੰ ਨੀਵੇ ਚਰਨ ਹੋਇ; ਆਪੁ ਗਵਾਇ ਨਸੀਬੁ ਨਸੀਬੀ।

ਚਰਨ = ਪੈਰ ਧਰਤੀ ਵਾਂਗ ਸਭਦੂੰ = ਸਾਰਿਆਂ ਅੰਗਾਂ ਤੋਂ ਨੀਵੇਂ ਹੋਇ = ਹੁੰਦੇ ਹਨ, ਜੋ ਆਪਾ-ਭਾਵ ਗਵਾਇ = ਗਵਾ ਕੇ ਨਸੀਬ = ਉੱਚੇ ਨਸੀਬੀ = ਭਾਗਾਂ ਵਾਲੇ ਹੋ ਜਾਂਦੇ ਹਨ, ਭਾਵ ਅਕਰਮਾਂ ਤੋਂ ਕਰਮਾਂ ਵਾਲੇ ਹੋ ਜਾਂਦੇ ਹਨ।

## ਹਉਮੈ ਰੋਗੁ ਮਿਟਾਇਦਾ; ਸਤਿਗੁਰ ਪੂਰਾ ਕਰੈ ਤਬੀਬੀ।

ਜਿਹੜਾ ਜੀਵ ਭਾਵਨਾ ਕਰਕੇ ਸਤਿਗੁਰਾਂ ਦੇ ਚਰਨਾਂ ਦੀ ਓਟ ਲੈਂਦਾ ਹੈ, ਪੂਰਾ = ਪੂਰਨ ਸਤਿਗੁਰੂ ਜੀ ਆਪ ਹੀ ਤਬੀਬੀ = ਹਕੀਮੀ ਕਰੈ = ਕਰ ਕੇ ਉਸ ਦੇ ਹਉਮੈ ਦੇ ਰੋਗ ਨੂੰ ਮਿਟਾਇਦਾ = ਨਾਸ਼ ਕਰ ਦਿੰਦੇ ਹਨ।

## ਪੈਰੀ ਪੈ ਰਹਿਰਾਸਿ ਕਰਿ; ਗੁਰ ਸਿਖ ਸੁਣਿ ਗੁਰ ਸਿਖ ਮਨੀਬੀ।

ਜਿਹੜੇ ਹੰਕਾਰ ਨੂੰ ਛੱਡ ਕੇ ਪੈਰੀ ਪੈ = ਪੈਣ ਦੀ ਰਹਿਰਾਸਿ = ਰਹੁ-ਰੀਤੀ ਕਰਿ = ਕਰਦੇ ਹਨ ਅਤੇ ਗੁਰ = ਸਤਿਗੁਰੂ ਜੀ ਦੀ ਸਿਖ = ਉਪਦੇਸ਼ ਨੂੰ ਸੁਣ ਕੇ ਗੁਰੂ ਦੇ ਸਿੱਖ ਉਸ ਨੂੰ ਮਨੀਬੀ = ਮੰਨਣਾ ਕਰਦੇ ਹਨ ਭਾਵ ਅੰਦਰ ਧਾਰਨ ਕਰਦੇ ਹਨ।

## ਮੁਰਦਾ ਹੋਇ; ਮੁਰੀਦੁ ਗਰੀਬੀ ॥੩॥

ਇਸ ਤਰ੍ਹਾਂ ਸਿੱਖ ਮੁਰਦੇ ਵਾਂਗ ਗਰੀਬੀ = ਨਿਮਰਤਾ ਧਾਰਨ ਕਰ ਕੇ ਸਤਿਗੁਰੂ ਦਾ ਸੱਚਾ ਮੁਰੀਦੁ = ਸੇਵਕ ਹੋਇ = ਹੋ ਜਾਵੇ। ਜਿਸ ਪ੍ਰਕਾਰ ਜੀਭ, ਕੰਨ, ਨੱਕ, ਅੱਖ ਸਭ ਤੋਂ ਉੱਚੇ ਹੁੰਦੇ ਹਨ, ਪਰ ਇਹ ਚਾਰੇ ਵਿਸ਼ੇ-ਵਿਕਾਰਾਂ ਦੇ ਵੱਸ ਹੋ ਜਾਂਦੇ ਹਨ, ਪਰ ਪੈਰ ਸਭ ਤੋਂ ਨੀਵੇਂ ਹੋ ਕੇ ਵੀ ਹਰ ਇਕ ਦਾ ਕੰਮ ਸੰਵਾਰਦੇ ਹਨ ਅਤੇ ਗੁਰੂ ਦਾ ਜੱਸ ਸੁਣਨ ਲਈ ਸਤਿਸੰਗਤ ਵੱਲ ਚੱਲਦੇ ਹਨ, ਇਨ੍ਹਾਂ ਹੀ ਪੈਰਾਂ 'ਤੇ ਮੱਥਾ ਟੇਕਿਆ ਜਾਂਦਾ ਹੈ। ਇਸ ਪ੍ਰਕਾਰ ਗੁਰੂ ਦਾ ਸਿੱਖ ਪੈਰਾਂ ਵਾਂਗ ਨਿਮਰਤਾ ਧਾਰਨ ਕਰ ਕੇ ਹਰ ਇਕ ਦੇ ਗੁਣ ਔਗੁਣਾਂ ਨੂੰ ਆਪਣੀ ਝੋਲੀ ਵਿਚ ਗ੍ਰਹਿਣ ਕਰ ਕੇ ਗੁਰੂ ਦਾ ਸੱਚਾ ਸੇਵਕ ਬਣੇ ॥੩॥

### ਪਉੜੀ ੪ (ਚੀਚੀ ਉਂਗਲੀ ਆਦਿ ਦਾ ਪ੍ਰਮਾਣ)

## ਲਹੁੜੀ ਹੋਇ ਚੀਚੁੰਗਲੀ; ਪੈਧੀ ਛਾਪਿ ਮਿਲੀ ਵਡਿਆਈ।

ਜਿਵੇਂ ਚੀਚੁੰਗਲੀ = ਚੀਚੀ ਉਂਗਲ ਸਭ ਤੋਂ ਲਹੁੜੀ = ਛੋਟੀ ਹੋਇ = ਹੋਣ ਕਰਕੇ ਉਸ ਨੂੰ ਛਾਪਿ = ਮੁੰਦਰੀ ਪੈਧੀ = ਪਾ ਕੇ ਵਡਿਆਈ ਮਿਲੀ = ਮਿਲਦੀ ਹੈ।

## ਲਹੁੜੀ ਘਨਹਰ ਬੂੰਦ ਹੋਇ; ਪਰਗਟੁ ਮੋਤੀ ਸਿਪ ਸਮਾਈ।

ਜਿਸ ਪ੍ਰਕਾਰ ਘਨਹਰ = ਬੱਦਲ ਦੀ ਬੂੰਦ ਲਹੁੜੀ = ਛੋਟੀ ਹੋਇ = ਹੁੰਦੀ ਹੈ, ਪਰ ਜਦੋਂ ਸਿੱਪ ਦੇ ਮੂੰਹ ਵਿਚ ਸਮਾਈ = ਸਮਾਉਂਦੀ ਹੈ ਤਾਂ ਮੋਤੀ ਬਣ ਕੇ ਪਰਗਟ ਹੁੰਦੀ ਹੈ।

## ਲਹੁੜੀ ਬੂਟੀ ਕੇਸਰੈ; ਮਥੈ ਟਿਕਾ ਸੋਭਾ ਪਾਈ।

('ਮੱਥੈ', 'ਟਿੱਕਾ' ਅੱਧਕ ਸਹਿਤ ਬੋਲੋ)

ਜਿਸ ਤਰ੍ਹਾਂ ਕੇਸਰੈ = ਕੇਸਰ ਦੀ ਬੂਟੀ ਲਹੁੜੀ = ਛੋਟੀ ਹੁੰਦੀ ਹੈ, ਪਰ ਜਦੋਂ ਕੇਸਰ ਪੀਸ ਕੇ ਇਸ ਦੀ ਵਰਤੋਂ ਧਰਮੀ ਲੋਕ ਮਥੈ = ਮੱਥੇ ਉੱਤੇ ਟਿੱਕਾ ਲਾ ਕੇ ਕਰਦੇ ਹਨ ਤਾਂ ਉਦੋਂ ਸੋਭਾ = ਵਡਿਆਈ ਪਾਈ = ਪਾਉਂਦੀ ਹੈ।

## ਲਹੁੜੀ ਪਾਰਸ ਪਥਰੀ; ਅਸਟ ਧਾਤੁ ਕੰਚਨ ਕਰਵਾਈ।

ਜਿਵੇਂ ਪਾਰਸ ਦੀ ਪਥਰੀ = ਗੀਟੀ ਲਹੁੜੀ = ਛੋਟੀ ਜਿਹੀ ਹੁੰਦੀ ਹੈ, ਪਰ ਜਦੋਂ ਅਸਟ = ਅੱਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ) ਨਾਲ ਇਹ ਸਪਰਸ਼ ਕਰਦੀ ਹੈ ਤਾਂ ਅੱਠਾਂ ਧਾਤਾਂ ਨੂੰ ਕੰਚਨ = ਸੋਨਾ ਕਰਵਾਈ = ਕਰ ਦਿੰਦੀ ਹੈ।

## ਜਿਉ ਮਣਿ ਲਹੁੜੈ ਸਪ ਸਿਰ;
## ਦੇਖੈ ਲੁਕਿ ਲੁਕਿ ਲੋਕ ਲੁਕਾਈ।

ਜਿਸ ਪ੍ਰਕਾਰ ਸੱਪ ਦੇ ਸਿਰ ਉੱਤੇ ਮਣਿ = ਮਣੀ ਵੇਖਣ ਵਿਚ ਲਹੁੜੈ = ਛੋਟੀ ਜਿਹੀ ਲੱਗਦੀ ਹੈ, ਪਰ ਲੁਕਾਈ = ਸ੍ਰਿਸ਼ਟੀ ਦੇ ਲੋਕ ਇਸ ਨੂੰ ਲੁਕ-ਲੁਕ ਕੇ ਦੇਖੈ = ਵੇਖਦੇ ਹਨ।

## ਜਾਣਿ ਰਸਾਇਣੁ ਪਾਰਿਅਹੁ;
## ਰਤੀ ਮੁਲਿ ਨ ਜਾਇ ਮੁਲਾਈ।

ਪਾਰਿਅਹੁ = ਪਾਰੇ ਨੂੰ ਸ਼ੁੱਧ ਕਰ ਕੇ ਜੋ ਰਸਾਇਣ ਬਣਦੀ ਹੈ, ਉਸ ਨੂੰ ਨਿੱਕੀ ਜਿਹੀ ਕਰ ਕੇ ਜਾਣਿ = ਜਾਣੀਦਾ ਹੈ, ਇਸ ਦੀ ਵਡਿਆਈ ਵੀ ਐਸੀ ਹੈ ਕਿ ਇਤਨਾ ਮੁੱਲ ਹੋਣ ਕਰਕੇ ਇਸ ਦਾ ਰਤੀ ਭਰ ਮੁੱਲ ਦੀ ਮੁਲਾਈ = ਕੀਮਤ ਨ = ਨਹੀਂ ਪਾਈ ਜਾਇ = ਜਾ ਸਕਦੀ। ਪਾਰੇ ਦੀ ਰਸਾਇਣ ਕਲੀ ਵਿਚ ਪਾਉਣ 'ਤੇ ਉਸ ਨੂੰ ਚਾਂਦੀ ਬਣਾ ਦਿੰਦੀ ਹੈ ਅਤੇ ਤਾਂਬੇ ਵਿਚ ਪਾਉਣ 'ਤੇ ਸੋਨਾ ਬਣਾ ਦਿੰਦੀ ਹੈ।

## ਆਪੁ ਗਵਾਇ; ਨ ਆਪੁ ਗਣਾਈ ॥੪॥

ਇਸ ਪੰਕਤੀ ਦੇ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੪॥

## ਦੂਸਰਾ ਅਰਥ

**ਲਹੁੜੀ ਹੋਇ ਚੀਚੁੰਗਲੀ; ਪੈਧੀ ਛਾਪਿ ਮਿਲੀ ਵਡਿਆਈ।**

ਜਿਨ੍ਹਾਂ ਗੁਰਮੁਖਾਂ ਨੇ ਆਪਣੇ ਅੰਦਰੋਂ ਹਉਮੈ-ਭਾਵ ਨੂੰ ਗਵਾ ਕੇ ਚੀਚੁੰਗਲੀ = ਚੀਚੀ ਉਂਗਲੀ ਦੀ ਨਿਆਈਂ ਆਪਣੀ ਬੁੱਧ ਨੂੰ ਲਹੁੜੀ = ਛੋਟੀ ਬਣਾਇਆ ਹੈ, ਉਨ੍ਹਾਂ ਨੂੰ ਭਗਤੀ ਰੂਪ ਛਾਪਿ = ਮੁੰਦਰੀ ਪੈਧੀ = ਪੈਂਦੀ ਹੈ ਅਤੇ ਸਤਿਗੁਰੂ ਜੀ ਵੱਲੋਂ ਵਡਿਆਈ = ਸੋਭਾ ਮਿਲੀ = ਮਿਲਦੀ ਹੈ।

**ਲਹੁੜੀ ਘਨਹਰ ਬੂੰਦ ਹੋਇ; ਪਰਗਟੁ ਮੋਤੀ ਸਿਪ ਸਮਾਈ।**

ਜਿਨ੍ਹਾਂ ਗੁਰਮੁਖਾਂ ਦੇ ਸਿੱਪ ਦੀ ਨਿਆਈਂ ਲਹੁੜੀ = ਨਿੱਕੇ ਭਾਵ ਨਿਮਰਤਾ ਵਾਲੇ ਹਿਰਦੇ ਅੰਦਰ ਘਨਹਰ = ਬੱਦਲਾਂ ਦੀ ਨਿਆਈਂ ਸਤਿਗੁਰੂ ਦਾ ਉਪਦੇਸ਼ ਤੇ ਪ੍ਰੀਤ ਰੂਪ ਸ੍ਵਾਂਤੀ ਬੂੰਦ ਸਮਾਈ = ਸਮਾਉਂਦੀ ਹੈ ਤਾਂ ਉਸ ਤੋਂ ਮੁਕਤੀ ਰੂਪ ਮੋਤੀ ਪਰਗਟ ਹੋਇ = ਹੁੰਦਾ ਹੈ।

**ਲਹੁੜੀ ਬੂਟੀ ਕੇਸਰੈ; ਮਥੈ ਟਿਕਾ ਸੋਭਾ ਪਾਈ।**

ਜਿਨ੍ਹਾਂ ਨੂੰ ਕੇਸਰੈ = ਕੇਸਰ ਦੀ ਲਹੁੜੀ = ਛੋਟੀ ਜਿਹੀ ਬੂਟੀ ਦੀ ਨਿਆਈਂ ਭਗਤੀ ਪ੍ਰਾਪਤ ਹੋਈ ਹੈ, ਉਨ੍ਹਾਂ ਦੇ ਮੱਥੇ ਦੀ ਨਿਆਈਂ ਅੰਤਸ਼ਕਰਣ ਵਿਚ ਭਗਤੀ ਦੇ ਖ਼ਜ਼ਾਨੇ ਵਿੱਚੋਂ ਨਾਮ ਰੂਪੀ ਟਿੱਕਾ ਟਿਕ ਗਿਆ ਹੈ ਅਤੇ ਉਹ ਲੋਕ ਪ੍ਰਲੋਕ ਵਿਚ ਸੋਭਾ = ਵਡਿਆਈ ਪਾਈ = ਪਾਉਂਦੇ ਹਨ।

**ਲਹੁੜੀ ਪਾਰਸ ਪਥਰੀ; ਅਸਟ ਧਾਤੁ ਕੰਚਨ ਕਰਵਾਈ।**

ਜਿਨ੍ਹਾਂ ਨੇ ਲਹੁੜੀ = ਛੋਟੀ ਪਥਰੀ = ਪੱਥਰ ਦੀ ਵੱਟੀ ਵਾਂਗ ਪਾਰਸ ਰੂਪ ਗੁਰਾਂ ਦੀ ਸਿੱਖਿਆ ਧਾਰਨ ਕੀਤੀ ਹੈ, ਜਿਵੇਂ ਪਾਰਸ ਦੀ ਛੋਟੀ ਵੱਟੀ ਅਸਟ = ਅੱਠ ਧਾਤਾਂ ਨੂੰ ਕੰਚਨ = ਸੋਨਾ ਬਣਾਉਂਦੀ ਹੈ, ਉਵੇਂ ਪਾਰਸ ਰੂਪ ਸਤਿਗੁਰਾਂ ਦੀ ਸਿੱਖਿਆ ਜੀਵ ਨੂੰ ਸ਼ੁੱਧ ਸਰੂਪ ਬਣਾ ਦਿੰਦੀ ਹੈ **ਵਾ:** ਪਾਰਸ ਰੂਪ ਸਤਿਗੁਰਾਂ ਦੀ ਸਿੱਖਿਆ ਅੱਠ ਧਾਤਾਂ ਦੀ ਨਿਆਈਂ ਚਾਰ ਵਰਨ, ਚਾਰ ਆਸ਼ਰਮਾਂ ਨੂੰ ਗੁਰਮੁਖ ਰੂਪ ਕੰਚਨ = ਸੋਨਾ ਬਣਾ ਦਿੰਦੀ ਹੈ।

**ਜਿਉ ਮਣਿ ਲਹੁੜੈ ਸਪ ਸਿਰ; ਦੇਖੈ ਲੁਕਿ ਲੁਕਿ ਲੋਕ ਲੁਕਾਈ।**

ਜਿਨ੍ਹਾਂ ਗੁਰਮੁਖਾਂ ਨੇ ਆਪਣੇ ਅੰਦਰੋਂ ਹੰਕਾਰ ਨੂੰ ਗਵਾ ਕੇ ਸੱਪ ਦੀ ਮਣੀ ਦੀ ਨਿਆਈਂ ਲਹੁੜੈ = ਛੋਟੇ ਬਣਾਇਆ ਹੈ, ਭਾਵ ਆਪਣੇ ਆਪ ਨੂੰ ਹਮੇਸ਼ਾਂ ਨਿਮਰਤਾ ਵੱਸ ਹੋ ਕੇ ਨੀਵੇਂ ਰੱਖਿਆ ਹੈ, ਉਨ੍ਹਾਂ ਨੂੰ ਹੀ ਬ੍ਰਹਮ ਵਿੱਦਿਆ ਰੂਪ ਮਣਿ = ਮਣੀ ਪ੍ਰਾਪਤ ਹੁੰਦੀ ਹੈ, ਉਨ੍ਹਾਂ ਨੂੰ ਲੁਕਾਈ = ਦੁਨੀਆਂ ਦੇ ਲੋਕ ਲੁਕ-ਲੁਕ ਕੇ ਦੇਖੈ = ਦੇਖਦੇ ਹਨ **ਵਾ:** ਸੂਖਮ ਸ੍ਰਿਸ਼ਟੀ ਦੇ ਦੇਵੀ-ਦੇਵਤੇ ਉਨ੍ਹਾਂ ਨੂੰ ਲੁਕ-ਲੁਕ ਕੇ ਦੇਖਦੇ ਹਨ ਤੇ ਉਨ੍ਹਾਂ ਦੀ ਸ਼ੋਭਾ ਕਰਦੇ ਹਨ।

**ਜਾਣਿ ਰਸਾਇਣੁ ਪਾਰਿਅਹੁ; ਰਤੀ ਮੁਲਿ ਨ ਜਾਇ ਮੁਲਾਈ।**

ਜਿਵੇਂ ਪਾਰੇ ਨੂੰ ਸੋਧ ਕੇ ਰਸਾਇਣ ਬਣਦੀ ਹੈ, ਉਸੇ ਤਰ੍ਹਾਂ ਇਹ ਵੀ ਜਾਣਿ = ਜਾਣੋ ਕਿ ਗੁਰੂ ਦੀ ਸਿੱਖਿਆ ਦੁਆਰਾ ਮਨ ਨੂੰ ਸੋਧ ਕੇ ਸ਼ੁੱਧ ਸਰੂਪ ਬਣਾਈਦਾ ਹੈ। ਫਿਰ ਸ਼ੁੱਧ ਸਰੂਪ ਗੁਰਮੁਖਾਂ ਦੀ ਸੰਗਤ ਦਾ ਮੁੱਲ ਰੰਚਕ ਮਾਤਰ ਵੀ ਮੁਲਾਈ = ਮਿਲਾਇਆ ਹੋਇਆ ਮਿਲਦਾ ਨਹੀਂ, ਭਾਵ ਉਨ੍ਹਾਂ ਦੀ ਸੰਗਤ ਅਮੋਲਕ ਹੋ ਜਾਂਦੀ ਹੈ।

**ਆਪੁ ਗਵਾਇ; ਨ ਆਪੁ ਗਣਾਈ ॥੪॥**

ਜਿਹੜੇ ਗੁਰਮੁਖ ਹੰਗਤਾ ਭਾਵ ਗਵਾਇ = ਗਵਾ ਕੇ ਸਦਾ ਨਿਮਰਤਾ ਵਿਚ ਰਹਿ ਕੇ ਆਪਣੇ ਆਪ ਨੂੰ ਕਦੇ ਵੀ ਗਣਾਈ = ਗਣਾਉਂਦੇ ਨ = ਨਹੀਂ, ਭਾਵ ਸਦਾ ਨੀਵੇਂ ਰਹਿੰਦੇ ਹਨ, ਫਿਰ ਉਨ੍ਹਾਂ ਨੂੰ ਚੀਚੀ ਉਂਗਲੀ, ਸਵਾਂਤੀ ਬੂੰਦ, ਕੇਸਰ, ਪਾਰਸ, ਮਣੀ, ਪਾਰਾ, ਇਨ੍ਹਾਂ ਵਾਂਗ ਸਤਿਗੁਰਾਂ ਦੇ ਦਰ 'ਤੇ ਸੋਭਾ ਮਿਲਦੀ ਹੈ ॥੪॥

### ਪਉੜੀ ੫ (ਅੱਗ ਅਤੇ ਪਾਣੀ ਤੋਂ ਨਿਮਰਤਾ ਦਾ ਗੁਣ)

## ਅਗ ਤਤੀ ਜਲੁ ਸੀਅਰਾ; ਕਿਤੁ ਅਵਗੁਣਿ ਕਿਤੁ ਗੁਣ ਵੀਚਾਰਾ।

ਇਹ ਵੀਚਾਰਾ = ਵਿਚਾਰ ਕਰ ਕੇ ਦੇਖੋ ਕਿ ਅੱਗ ਕਿਤੁ = ਕਿਸ ਅਵਗੁਣ ਕਰਕੇ ਤਤੀ = ਗਰਮ ਹੈ, ਭਾਵ ਤਮੋਗੁਣੀ ਹੈ ਅਤੇ ਜਲੁ = ਪਾਣੀ ਕਿਤੁ = ਕਿਸ ਗੁਣ ਕਰਕੇ ਸੀਅਰਾ = ਠੰਢਾ ਹੈ, ਭਾਵ ਸਤੋਗੁਣੀ ਹੈ।

## ਅਗੀ ਧੂੰਆਂ ਧਉਲਹਰ; ਜਲੁ ਨਿਰਮਲ ਗੁਰ ਗਿਆਨ ਸੁਚਾਰਾ।

ਗੁਰ = ਗੁਰੂ ਦੇ ਸੁਚਾਰਾ = ਸ੍ਰੇਸ਼ਟ ਗਿਆਨ ਨਾਲ ਵਿਚਾਰ ਕਰੋ ਕਿ ਅਗੀ = ਅੱਗ ਦਾ ਧੂੰਆਂ ਧਉਲਹਰ = ਮਕਾਨ ਨੂੰ ਕਿਉਂ ਕਾਲਾ ਕਰਦਾ ਹੈ, ਭਾਵ ਮੈਲਾ ਕਰਦਾ ਹੈ ਤੇ ਜਲੁ = ਪਾਣੀ ਕਿਉਂ ਨਿਰਮਲ = ਸਾਫ਼ ਕਰਦਾ ਹੈ, ਭਾਵ ਨਿਰਮਲ ਕਰਦਾ ਹੈ।

## ਕੁਲੁ ਦੀਪਕੁ ਬੈਸੰਤਰਹੁ; ਜਲ ਕੁਲ ਕਵਲ ਵਡੇ ਪਰਵਾਰਾ।

ਬੈਸੰਤਰਹੁ = ਅੱਗ ਤੋਂ ਦੀਪਕੁ = ਦੀਵੇ ਦੀ ਕੁਲ = ਵੰਸ਼ ਅਤੇ ਜਲ = ਪਾਣੀ ਤੋਂ ਕਵਲ = ਕਮਲ ਦੀ ਕੁਲ = ਵੰਸ਼ ਵੱਡੇ ਪਰਵਾਰ ਵਾਲੀ ਹੁੰਦੀ ਹੈ।

## ਦੀਪਕ ਹੇਤ ਪਤੰਗ ਦਾ; ਕਵਲ ਭਵਰ ਪਰਗਟੁ ਪਾਹਾਰਾ।

ਦੀਪਕ = ਦੀਵੇ ਦੇ ਨਾਲ ਪਤੰਗੇ ਦਾ ਅਤੇ ਕਵਲ = ਕਮਲ ਦੇ ਨਾਲ ਭਵਰ = ਭੌਰੇ ਦਾ ਹੇਤ = ਪ੍ਰੇਮ ਹੁੰਦਾ ਹੈ, ਇਨ੍ਹਾਂ ਦੋਨਾਂ ਦਾ ਪ੍ਰੇਮ ਪਾਹਾਰਾ = ਸੰਸਾਰ ਵਿਚ ਪਰਗਟ ਹੈ, ਭਾਵ ਮਸ਼ਹੂਰ ਹੈ, ਕਿਉਂਕਿ ਪਤੰਗਾ ਪ੍ਰੇਮ ਵੱਸ ਹੋ ਕੇ ਦੀਵੇ ਦੀ ਲੋਅ 'ਤੇ ਸੜ ਜਾਂਦਾ ਹੈ ਅਤੇ ਭੌਰਾ ਕਮਲ ਦੀ ਸੁਗੰਧੀ ਵਿਚ ਮਸਤ ਹੋ ਜਾਂਦਾ ਹੈ ਤੇ ਸ਼ਾਮ ਦੇ ਸਮੇਂ ਕਮਲ ਭੌਰੇ ਨੂੰ ਆਪਣੀਆਂ ਪੱਤੀਆਂ ਵਿਚ ਲੈ ਕੇ ਮਾਰ ਦਿੰਦਾ ਹੈ।

## ਅਗੀ ਲਾਟ ਉਚਾਟੁ ਹੈ; ਸਿਰ ਉਚਾ ਕਰ ਕਰੈ ਕੁਚਾਰਾ।

ਅਗੀ = ਅੱਗ ਦੀ ਲਾਟ ਉਚਾਟੁ = ਉੱਚੀ ਹੈ, ਜੋ ਸਿਰ ਉੱਚਾ ਕਰ ਕੇ ਕੁਚਾਰਾ = ਭੈੜਾ ਕਰਮ ਕਰੈ = ਕਰਦੀ ਹੈ, ਭਾਵ ਜਿਸ ਨੂੰ ਵੀ ਲੱਗੇ, ਉਸ ਨੂੰ ਸਾੜ ਦਿੰਦੀ ਹੈ।

## ਸਿਰ ਨੀਵਾ ਨੀਵਾਣ ਵਾਸ; ਪਾਣੀ ਅੰਦਰਿ ਪਰਉਪਕਾਰਾ।

ਪਾਣੀ ਦਾ ਸਿਰ ਨੀਵਾਂ ਭਾਵ ਸੁਭਾਅ ਨੀਵਾਂ ਹੋਣ ਕਰਕੇ ਹਮੇਸ਼ਾਂ ਨੀਵਾਣ = ਨੀਵੀਂ ਥਾਂ 'ਤੇ ਜਾ ਕੇ ਵਾਸ = ਵੱਸਦਾ ਹੈ। ਇਹ ਪਾਣੀ ਅੰਦਰਿ = ਵਿਚ ਸਭ ਤੋਂ ਵੱਡਾ ਪਰਉਪਕਾਰ ਹੈ।

## ਨਿਵ ਚਲੈ; ਸੋ ਗੁਰੂ ਪਿਆਰਾ ॥੫॥

ਇਸ ਦਾ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਤੁਕ ਵਿਚ ਦੇਖੋ ॥੫॥

### ਦੂਸਰਾ ਅਰਥ

**ਅਗ ਤਤੀ ਜਲ ਸੀਅਰਾ; ਕਿਤੁ ਅਵਗੁਣਿ ਕਿਤੁ ਗੁਣ ਵੀਚਾਰਾ।**

ਅੱਗ ਦੀ ਨਿਆਈਂ ਕ੍ਰੋਧੀ ਪੁਰਸ਼ ਕ੍ਰੋਧ ਵਿਚ ਤਤ = ਗਰਮ ਰਹਿੰਦਾ ਹੈ, ਇਹ ਕ੍ਰੋਧੀ ਪੁਰਸ਼ ਵਿਚ ਅੱਗ

ਵਾਂਗ ਔਗੁਣ ਹੈ, ਜਲ = ਪਾਣੀ ਦੀ ਨਿਆਈਂ ਨਿਮਰਤਾ ਵਾਲੇ ਗੁਰਮੁਖ ਜਨ ਸ਼ਾਂਤੀ ਰੂਪ ਸੀਅਰਾ = ਠੰਢੇ ਰਹਿੰਦੇ ਹਨ, ਇਹ ਕ੍ਰੋਧੀ ਪੁਰਸ਼ਾਂ ਵਿਚ ਕਿਤੇ ਔਗੁਣ ਹੈ ਤੇ ਨਿਮਰਤਾ ਵਾਲੇ ਗੁਰਮੁਖਾਂ ਵਿਚ ਕਿਤੇ ਗੁਣ ਦੀ ਵਿਚਾਰ ਕੀਤੀ ਗਈ ਹੈ।

**ਅਗੀ ਧੂੰਆਂ ਧਉਲਹਰ; ਜਲੁ ਨਿਰਮਲ ਗੁਰ ਗਿਆਨ ਸੁਚਾਰਾ।**

ਅਗੀ = ਅੱਗ ਦੀ ਨਿਆਈਂ ਕ੍ਰੋਧੀ ਪੁਰਸ਼ ਦੇ ਧੂੰਆਂ = ਧੂੰਏਂ ਰੂਪ ਬਚਨ ਹਿਰਦੇ ਰੂਪੀ ਧਉਲਹਰ = ਮਕਾਨ ਨੂੰ ਦ੍ਵੈਸ਼ ਰੂਪ ਕਾਲਾ ਕਰਦੇ ਹਨ। ਜਲੁ = ਪਾਣੀ ਦੀ ਨਿਆਈਂ ਨਿਮਰਤਾ ਵਾਲੇ ਗੁਰਮੁਖਾਂ ਦਾ ਮਨ ਰਾਗ ਦ੍ਵੈਸ਼ ਦੀ ਨਿਰਮਲ = ਮੈਲ ਤੋਂ ਰਹਿਤ ਹੈ ਅਤੇ ਗੁਰੂ ਦੇ ਗਿਆਨ ਦੁਆਰਾ ਆਪਣੇ ਮਨ ਨੂੰ ਵਿਸ਼ੇ-ਵਿਕਾਰ ਤੋਂ ਸੁਚਾਰਾ = ਸੁੱਚਾ ਰੱਖਿਆ ਹੋਇਆ ਹੈ।

**ਕੁਲੁ ਦੀਪਕੁ ਬੈਸੰਤਰਹੁ; ਜਲ ਕੁਲ ਕਵਲ ਵਡੇ ਪਰਵਾਰਾ।**

ਬੈਸੰਤਰਹੁ = ਅੱਗ ਦੀ ਨਿਆਈਂ ਕ੍ਰੋਧੀ ਪੁਰਸ਼ ਦੀ ਵਿਕਾਰਾਂ ਰੂਪੀ ਕੁਲ = ਵੰਸ਼ ਦਿਸ ਰਹੀ ਹੈ ਤੇ ਉਨ੍ਹਾਂ ਦਾ ਹਿਰਦੇ ਰੂਪੀ ਦੀਪਕੁ = ਦੀਵਾ ਵਿਕਾਰਾਂ ਦੀ ਅੱਗ ਨਾਲ ਜਗ ਰਿਹਾ ਹੈ ਅਤੇ ਜਲ = ਪਾਣੀ ਦੀ ਨਿਆਈਂ ਨਿਮਰਤਾ ਵਾਲੇ ਗੁਰਮੁਖਾਂ ਦੀ ਸੰਗੀ ਰੂਪ ਕੁਲ = ਵੰਸ਼ ਕਵਲ = ਕਮਲ ਰੂਪ ਸ਼ੁਭ ਗੁਣਾਂ ਦੇ ਨਾਲ ਵੱਡੇ ਪਰਿਵਾਰ ਵਾਲੀ ਹੋ ਜਾਂਦੀ ਹੈ।

**ਦੀਪਕ ਹੇਤ ਪਤੰਗ ਦਾ; ਕਵਲ ਭਵਰ ਪਰਗਟੁ ਪਾਹਾਰਾ।**

ਦੀਪਕ = ਦੀਵੇ ਦੀ ਨਿਆਈਂ ਕ੍ਰੋਧੀ ਪੁਰਸ਼ ਪਤੰਗੇ ਰੂਪ ਹਿਤ = ਪ੍ਰੇਮ ਕਰਨ ਵਾਲੇ ਨੂੰ ਵੀ ਸਾੜ ਦਿੰਦਾ ਹੈ, ਭਾਵ ਉਸ ਦਾ ਵੀ ਬੁਰਾ ਕਰ ਦਿੰਦਾ ਹੈ, ਇਹ ਨਹੀਂ ਦੇਖਦਾ ਕਿ ਮੇਰਾ ਹਿਤ ਕਰਨ ਵਾਲਾ ਸੀ ਤੇ ਪਾਣੀ ਦੀ ਨਿਆਈਂ ਨਿਮਰਤਾ ਵਾਲੇ ਗੁਰਮੁਖ ਗਿਆਨ ਰੂਪ ਕਵਲ = ਕਮਲ ਫੁੱਲ ਪੈਦਾ ਕਰ ਲੈਂਦੇ ਹਨ, ਫਿਰ ਉਨ੍ਹਾਂ ਦੀ ਭਗਤੀ ਰੂਪ ਸੁਗੰਧੀ ਦਾ ਜਗਿਆਸੂ ਰੂਪ ਭਵਰ = ਭੌਰੇ ਪਾਹਾਰਾ = ਸੰਸਾਰ ਵਿਚ ਪਰਗਟ ਹੀ ਅਨੰਦ ਮਾਣਦੇ ਹਨ।

**ਅਗੀ ਲਾਟ ਉਚਾਟੁ ਹੈ; ਸਿਰ ਉਚਾ ਕਰ ਕਰੈ ਕੁਚਾਰਾ।**

ਅਗੀ = ਅੱਗ ਦੀ ਨਿਆਈਂ ਕ੍ਰੋਧੀ ਪੁਰਸ਼ ਹੰਕਾਰ ਰੂਪੀ ਲਾਟ ਨਾਲ ਆਪਣੇ ਸਿਰ ਨੂੰ ਉਚਾਟੁ = ਉੱਚਾ ਰੱਖਦਾ ਹੈ, ਹੰਕਾਰ ਵਿਚ ਸਿਰ ਉੱਚਾ ਕਰ ਕੇ ਲੋਕਾਂ ਨੂੰ ਦੁੱਖ ਦੇਣ ਰੂਪ ਕੁਚਾਰਾ = ਖੋਟੇ ਕੰਮ ਕਰਦਾ ਹੈ।

**ਸਿਰ ਨੀਵਾ ਨੀਵਾਣ ਵਾਸ; ਪਾਣੀ ਅੰਦਰਿ ਪਰਉਪਕਾਰਾ।**

ਪਾਣੀ ਦੀ ਨਿਆਈਂ ਨਿਮਰਤਾ ਵਾਲੇ ਗੁਰਮੁਖਾਂ ਦਾ ਸਿਰ ਭਗਤੀ ਕਰਨ ਵਾਲਿਆਂ ਦੇ ਅੱਗੇ ਨੀਵਾਂ ਹੋ ਕੇ ਝੁਕਦਾ ਰਹਿੰਦਾ ਹੈ ਤੇ ਉਨ੍ਹਾਂ ਦੇ ਅੰਦਰ ਨਿਮਰਤਾ ਰੂਪੀ ਨਿਵਾਣ ਗੁਣ ਦਾ ਵਾਸ = ਵਾਸਾ ਹੈ। ਗੁਰਮੁਖਾਂ ਦੇ ਅੰਦਰ ਪਾਣੀ ਦੀ ਨਿਆਈਂ ਪਰਉਪਕਾਰਾ = ਪਰਾਇਆਂ ਦਾ ਭਲਾ ਕਰਨ ਦਾ ਗੁਣ ਹੈ, ਜਿਵੇਂ ਪਾਣੀ ਜਿਥੇ ਵੀ ਜਾਂਦਾ ਹੈ, ਉਥੇ ਹਰਿਆਵਲ ਲੈ ਆਉਂਦਾ ਹੈ ਤੇ ਠੰਢ ਦਿੰਦਾ ਹੈ, ਇਸੇ ਤਰ੍ਹਾਂ ਗੁਰਮੁਖ ਜਨ ਸ਼ੁਭ ਗੁਣਾਂ ਤੇ ਭਗਤੀ ਦੀ ਹਰਿਆਵਲ ਤੇ ਸ਼ਾਂਤੀ ਦੀ ਠੰਢ ਜਿਥੇ ਵੀ ਜਾਂਦੇ ਹਨ, ਸੰਸਾਰ ਵਿਚ ਵਰਤਾਉਂਦੇ ਜਾਂਦੇ ਹਨ।

**ਨਿਵ ਚਲੈ; ਸੋ ਗੁਰੂ ਪਿਆਰਾ॥੫॥**

ਇਸ ਕਰਕੇ ਪਾਣੀ ਦੀ ਨਿਆਈਂ ਜੋ ਗੁਰਮੁਖ ਜਨ ਨਿਵ = ਨਿਮਰਤਾ ਵਿਚ ਚਲੈ = ਚੱਲਦੇ ਹਨ, ਸੋ = ਉਹ ਗੁਰੂ ਨੂੰ ਬਹੁਤ ਪਿਆਰੇ ਲੱਗਦੇ ਹਨ॥੫॥

ਇਉਂ ਕ੍ਰੋਧੀ ਤੇ ਹੰਕਾਰੀ ਦੇ ਵਿਚ ਔਗੁਣ ਅਤੇ ਗੁਰਮੁਖਾਂ ਦੇ ਅੰਦਰ ਗੁਣ ਹਨ, ਗੁਣਾਂ ਕਰਕੇ ਸੰਸਾਰ

ਨੂੰ ਲਾਭ ਹੁੰਦਾ ਹੈ ਤੇ ਔਗੁਣਾਂ ਕਰਕੇ ਸੰਸਾਰ ਨੂੰ ਨੁਕਸਾਨ ਹੁੰਦਾ ਹੈ, ਇਸ ਵਿਚ ਭਾਈ ਸਾਹਿਬ ਜੀ ਨੇ ਅੱਗ ਦਾ ਦ੍ਰਿਸ਼ਟਾਂਤ ਦੇ ਕੇ ਇਹ ਗੱਲ ਸਿੱਧ ਕੀਤੀ ਹੈ।

### ਪਉੜੀ ੬ (ਮਜੀਠ ਤੇ ਕਸੁੰਭੇ ਤੋਂ ਸਿੱਖਿਆ)

## ਰੰਗੁ ਮਜੀਠ ਕਸੁੰਭ ਦਾ; ਕਚਾ ਪਕਾ ਕਿਤੁ ਵੀਚਾਰੇ।

ਇਸ ਗੱਲ ਦੀ ਕਿਤੇ ਵੀਚਾਰੇ = ਵਿਚਾਰ ਕਰੋ ਕਿ ਮਜੀਠ = ਇਕ ਵੇਲ ਜਿਸ ਦੀਆਂ ਡੋਡੀਆਂ ਵਿੱਚੋਂ ਲਾਲ ਰੰਗ ਨਿਕਲਦਾ ਹੈ, ਜੋ ਬਹੁਤ ਪੱਕਾ ਹੁੰਦਾ ਹੈ ਅਤੇ ਕਸੁੰਭ = ਇਕ ਬੂਟਾ, ਜਿਸ ਦੇ ਫੁੱਲ ਦੀਆਂ ਕੇਸਰ ਜਿਹੀਆਂ ਤੁਰੀਆਂ ਹੁੰਦੀਆਂ ਹਨ, ਇਸ ਦਾ ਲਾਲ ਰੰਗ ਬਹੁਤ ਭੜਕੀਲਾ ਹੁੰਦਾ ਹੈ ਪਰ ਧੁੱਪ ਤੇ ਪਾਣੀ ਨਾਲ ਤੁਰੰਤ ਫਿੱਕਾ ਹੋ ਜਾਂਦਾ ਹੈ। ਇਸ ਕਾਰਨ ਕਰਕੇ ਇਸ ਦਾ ਰੰਗ ਕੱਚਾ ਹੁੰਦਾ ਹੈ।

## ਧਰਤੀ ਉਖਣਿ ਕਢੀਐ; ਮੂਲ ਮਜੀਠ ਜੜੀ ਜੜਤਾਰੇ।

ਧਰਤੀ ਨੂੰ ਉਖਣਿ = ਪੁੱਟ ਕੇ ਮਜੀਠ ਦੇ ਬੂਟੇ ਨੂੰ ਕਢੀਐ = ਕੱਢਿਆ ਜਾਂਦਾ ਹੈ ਕਿਉਂਕਿ ਮਜੀਠ ਦਾ ਮੂਲ = ਮੁੱਢ, ਭਾਵ ਮਜੀਠ ਦੀਆਂ ਗੰਢੀਆਂ ਜੜਤਾਰੇ = ਜੜ੍ਹਾਂ ਰੂਪ ਤਾਰਾਂ ਨਾਲ ਜੜੀ = ਜੜੀਆਂ ਹੁੰਦੀਆਂ ਹਨ।

## ਉਖਲਿ ਮੁਹਲੇ ਕੁਟੀਐ; ਪੀਹਣਿ ਪੀਸੈ ਚਕੀ ਭਾਰੇ।

('ਮੁਹਲੇ' ਪੋਲਾ ਬੋਲੋ)

ਮਜੀਠ ਦੀਆਂ ਗੰਢੀਆਂ ਨੂੰ ਉਖਲਿ = ਚੱਟੀ ਵਿਚ ਭਾਵ ਡੂੰਘੇ ਬਰਤਨ ਵਿਚ ਪਾ ਕੇ ਮੁਹਲੇ = ਮੂੰਗਲੀ ਭਾਵ ਮੋਟੇ ਡੰਡੇ ਨਾਲ ਕੁਟੀਐ = ਕੁੱਟੀਦਾ ਹੈ, ਫਿਰ ਭਾਰੇ = ਭਾਰੀ ਚੱਕੀ ਵਿਚ ਉਸ ਦੇ ਪੀਹਣ ਨੂੰ ਪੀਸੈ = ਪੀਸੀਦਾ ਹੈ।

## ਸਹੈ ਅਵਟਣਿ ਅਗ ਦਾ; ਹੋਇ ਪਿਆਰੀ ਮਿਲੈ ਪਿਆਰੇ।

('ਅਵੱਟਣਿ' ਅੱਧਕ ਸਹਿਤ ਬੋਲੋ)

ਫਿਰ ਮਜੀਠ ਅੱਗ ਦੇ ਅਵਟਣਿ = ਉਬਾਲੇ ਨੂੰ ਸਹੈ = ਸਹਾਰਦੀ ਹੈ, ਇਸ ਤਰ੍ਹਾਂ ਪਿਆਰੀ ਹੋ ਕੇ ਪਿਆਰੇ ਕੱਪੜਿਆਂ ਨੂੰ ਮਿਲੈ = ਮਿਲਦੀ ਹੈ।

## ਪੋਹਲੀਅਹੁ ਸਿਰੁ ਕਢਿਕੈ; ਫੁਲ ਕਸੁੰਭ ਚਲੁੰਭ ਖਿਲਾਰੇ।

ਪੋਹਲੀਅਹੁ = ਡੋਡੀਆਂ ਵਿੱਚੋਂ ਕਸੁੰਭੇ ਦਾ ਫੁੱਲ ਸਿਰ ਕੱਢ ਕੇ ਆਪਣਾ ਚਲੁੰਭ = ਗੂੜ੍ਹਾ ਲਾਲ ਰੰਗ ਖਿਲਾਰੇ = ਖਿਲਾਰਦਾ ਹੈ, ਭਾਵ ਦੱਸਦਾ ਹੈ ਕਿ ਮੈਂ ਵੀ ਮਜੀਠ ਤੋਂ ਘੱਟ ਨਹੀਂ ਹਾਂ।

## ਖਟ ਤੁਰਸੀ ਦੇ ਰੰਗੀਐ; ਕਪਟ ਸਨੇਹੁ ਰਹੈ ਦਿਹ ਚਾਰੇ।

ਪਰ ਜਦੋਂ ਪਾਣੀ ਵਿਚ ਖਟ = ਖੱਟਿਆਂ ਦੀ ਤੁਰਸੀ = ਖਟਿਆਈ ਪਾਣੀ ਵਿਚ ਪਾ ਕੇ ਉਸ ਨੂੰ ਕਾੜ੍ਹ ਕੇ ਕੱਪੜਾ ਰੰਗੀਦਾ ਹੈ ਤਾਂ ਫਿਰ ਇਸ ਕਪਟ = ਝੂਠੇ ਸਨੇਹੁ = ਪ੍ਰੇਮ ਭਾਵ ਕੱਚੇ ਰੰਗ ਦਾ ਪਤਾ ਉਦੋਂ ਲੱਗਦਾ ਹੈ, ਜਦੋਂ ਚਾਰੇ = ਚਾਰ ਦਿਹ = ਦਿਨ ਗੂੜ੍ਹਾ ਰੰਗ ਰਹੈ = ਰਹਿਣ ਦੇ ਬਾਵਜੂਦ ਧੁੱਪ ਕਰਕੇ ਫਿੱਕਾ ਪੈ ਜਾਂਦਾ ਹੈ।

# ਨੀਵਾ ਜਿਣੈ; ਉਚੇਰਾ ਹਾਰੇ ॥੬॥

ਇਸ ਤੁਕ ਦਾ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਤੁਕ ਵਿਚ ਦੇਖੋ ॥੬॥

## ਦੂਸਰਾ ਅਰਥ

**ਰੰਗੁ ਮਜੀਠ ਕਸੁੰਭ ਦਾ; ਕਚਾ ਪਕਾ ਕਿਤੁ ਵੀਚਾਰੇ।**

ਭਗਤੀ ਰੂਪ ਮਜੀਠ ਪੱਕਾ ਰੰਗ ਹੈ, ਇਸ ਕਰਕੇ ਇਸ ਦੀ ਕਿਤੁ = ਕੀਰਤ ਵੀਚਾਰੇ = ਵਿਚਾਰੀ ਗਈ ਹੈ, ਭਾਵ ਜੱਸ ਕੀਤਾ ਗਿਆ ਹੈ ਤੇ ਵਿਸ਼ੇ-ਵਿਕਾਰਾਂ ਰੂਪ ਕਸੁੰਭੇ ਦਾ ਕਚਾ = ਖਿੰਨ-ਭੰਗਰ, ਭਾਵ ਨਾਸ਼ਵਾਨ ਰੰਗੁ = ਅਨੰਦ ਹੈ, ਇਸ ਕਰਕੇ ਇਸ ਦਾ ਅਪਜੱਸ ਕੀਤਾ ਗਿਆ ਹੈ।

**ਧਰਤੀ ਉਖਣਿ ਕਢੀਐ; ਮੂਲ ਮਜੀਠ ਜੜੀ ਜੜਤਾਰੇ।**

ਗੁਰਮੁਖਾਂ ਦੀ ਬੁੱਧ ਰੂਪ ਧਰਤੀ ਵਿੱਚੋਂ ਕਾਮ ਕ੍ਰੋਧ ਦੀਆਂ ਜੜ੍ਹਾਂ ਉਖਣਿ = ਪੁੱਟ ਕੇ ਅੰਤਸ਼ਕਰਣ ਵਿਚ ਇਨ੍ਹਾਂ ਨੂੰ ਬਾਹਰ ਕਢੀਐ = ਕੱਢ ਕੇ ਸੰਸਾਰ ਦੇ ਮੂਲ = ਮੁੱਢ ਪਰਮਾਤਮਾ ਦੇ ਭਗਤੀ ਰੂਪ ਮਜੀਠ ਨੂੰ ਬਿਰਤੀਆਂ ਰੂਪ ਜੜਤਾਰੇ = ਜੜ੍ਹ ਤਾਰਾਂ ਨਾਲ ਜੜੀ = ਜੜ੍ਹ ਲਈਦਾ ਹੈ।

**ਉਖਲ ਮੁਹਲੇ ਕੁਟੀਐ; ਪੀਹਣਿ ਪੀਸੈ ਚਕੀ ਭਾਰੇ।**

ਸਤਿਸੰਗਤ ਰੂਪ ਉੱਖਲੀ ਵਿਚ ਗੁਰੂ ਉਪਦੇਸ਼ ਰੂਪ ਮੁਹਲਿਆਂ ਦੇ ਨਾਲ ਅਭਿਆਸ ਰੂਪ ਕੁਟੀਐ = ਕੁੱਟਣਾ ਕਰੀਏ, ਵਿਚਾਰ ਰੂਪ ਪੀਹਣਿ = ਪੀਹਣੇ ਨੂੰ ਪੀਸੈ = ਪੀਸ ਕੇ ਭਾਰੇ ਅਗਿਆਨ ਨੂੰ ਚਕੀ = ਚੱਕ ਦਈਦਾ ਹੈ **ਵਾ:** ਵਿਚਾਰ ਰੂਪੀ ਚੱਕੀ ਵਿਚ ਭਾਰੇ ਅਗਿਆਨ ਨੂੰ ਪੀਸ ਲਈਦਾ ਹੈ।

**ਸਹੈ ਅਵਟਣੁ ਅਗ ਦਾ; ਹੋਇ ਪਿਆਰੀ ਮਿਲੈ ਪਿਆਰੇ।**

ਫਿਰ ਇਹ ਜਪ ਤਪ ਰੂਪ ਅੱਗ ਦਾ ਸੇਕ ਸਹੈ = ਸਹਿ ਕੇ ਸੰਸਾਰ ਵੱਲੋਂ ਅਵਟਣੁ = ਬਦਲ ਕੇ ਪਿਆਰੇ ਵਾਹਿਗੁਰੂ ਨੂੰ ਇਹ ਆਤਮਾ ਭਗਤੀ ਦੇ ਰੰਗ ਵਾਲੀ ਪਿਆਰੀ ਹੋਇ = ਹੋ ਕੇ ਮਿਲੈ = ਮਿਲ ਜਾਂਦੀ ਹੈ।

**ਪੋਹਲੀਅਹੁ ਸਿਰੁ ਕਢਿਕੈ; ਫੁਲ ਕਸੁੰਭ ਚਲੁੰਭ ਖਿਲਾਰੇ।**

ਮਨਮਤੀ ਪੁਰਸ਼ ਦਿਖਾਵਾ ਰੂਪ ਪੋਹਲੀਅਹੁ = ਡੋਡੀਆਂ ਵਿੱਚੋਂ ਵਿਕਾਰਾਂ ਰੂਪੀ ਸਿਰ ਕਢਿਕੈ = ਕੱਢ ਕੇ ਵਿਸ਼ੇ ਰੂਪੀ ਕਸੁੰਭੇ ਫੁੱਲ ਨੂੰ ਚੰਗੇ ਚਲੁੰਭ = ਗੂੜ੍ਹੇ ਅਨੰਦ ਵਾਲੇ ਕਹਿ ਕੇ ਲੋਕਾਂ ਵਿਚ ਖਿਲਾਰੇ = ਖਿਲਾਰਦਾ ਹੈ, ਭਾਵ ਦੱਸਦਾ ਹੈ ਕਿ ਭਗਤੀ ਦੇ ਮਜੀਠੇ ਰੰਗ ਨਾਲੋਂ ਇਹ ਵਿਸ਼ੇ-ਵਿਕਾਰਾਂ ਦਾ ਰੰਗ ਚੰਗਾ ਹੈ।

**ਖਟ ਤੁਰਸੀ ਦੇ ਰੰਗੀਐ; ਕਪਟ ਸਨੇਹੁ ਰਹੈ ਦਿਹ ਚਾਰੇ।**

ਇਉਂ ਮਨਮਤੀਆਂ ਦੇ ਵਿਸ਼ੇ ਰੂਪ ਕਸੁੰਭੇ ਨੂੰ ਜਦੋਂ ਵਿਚਾਰ ਰੂਪ ਖਟ ਤੁਰਸੀ = ਖੱਟੇ-ਮਿੱਠੇ ਪਦਾਰਥਾਂ ਨਾਲ ਪਰਖੀਏ ਤਾਂ ਰੰਗੀਐ (ਰੰਗ + ਈਐ) ਵਿਸ਼ਿਆਂ ਦਾ ਰੰਗ = ਅਨੰਦ ਈਐ = ਇਹ ਸਨੇਹੁ = ਪ੍ਰੇਮ ਕਪਟ = ਛਲ ਰੂਪ ਭਾਵ ਨਾਸ਼ਵਾਨ ਸਿੱਧ ਹੋ ਜਾਂਦਾ ਹੈ, ਜੋ ਕਸੁੰਭੇ ਰੰਗ ਦੀ ਨਿਆਈਂ ਚਾਰ ਦਿਹ = ਦਿਨ ਭਾਵ ਅਲਪ ਕਾਲ ਰਹਿਣ ਵਾਲਾ ਹੈ।

**ਨੀਵਾ ਜਿਣੈ; ਉਚੇਰਾ ਹਾਰੇ ॥੬॥**

ਇਸ ਪ੍ਰਕਾਰ ਭਗਤੀ ਰੂਪ ਮਜੀਠੇ ਪੱਕੇ ਰੰਗ ਵਾਲਾ ਨੀਵਾ = ਨਿਮਰਤਾ ਕਰਕੇ ਜੀਵਨ ਦੀ ਬਾਜ਼ੀ ਨੂੰ ਜਿਣੈ = ਜਿੱਤ ਜਾਂਦਾ ਹੈ, ਵਿਸ਼ੇ-ਵਿਕਾਰਾਂ ਵਾਲਾ ਉਚੇਰਾ = ਉੱਚਾ ਭਾਵ ਹੰਕਾਰੀ ਪੁਰਸ਼ ਜੀਵਨ ਦੀ ਬਾਜ਼ੀ ਹਾਰੇ = ਹਾਰ ਜਾਂਦਾ ਹੈ ॥੬॥

### ਪਉੜੀ ੭ (ਕੀੜੀ, ਮੱਕੜੀ ਆਦਿ ਦਾ ਦ੍ਰਿਸ਼ਟਾਂਤ)

## ਕੀੜੀ ਨਿਕੜੀ ਚਲਤ ਕਰ; ਭ੍ਰਿੰਗੀ ਨੋ ਮਿਲਿ ਭ੍ਰਿੰਗੀ ਹੋਵੈ।

ਨਿਕੜੀ = ਨਿੱਕੀ ਕੀੜੀ ਅਜਿਹਾ ਚਲਤ = ਕੌਤਕ ਕਰ = ਕਰਦੀ ਹੈ ਕਿ ਭ੍ਰਿੰਗੀ ਕੀੜੇ ਨੋ = ਨਾਲ ਮਿਲ ਕੇ ਉਸ ਭ੍ਰਿੰਗੀ ਕੀੜੇ ਦਾ ਹੀ ਰੂਪ ਹੋਵੈ = ਹੋ ਜਾਂਦੀ ਹੈ।

## ਨਿਕੜੀ ਦਿਸੈ ਮਕੜੀ; ਸੂਤੁ ਮੁਹਹੁ ਕਢਿ ਫਿਰਿ ਸੰਗੋਵੈ।

ਮੱਕੜੀ ਵੀ ਦਿਸੈ = ਦਿਸਣ ਵਿਚ ਨਿਕੜੀ = ਛੋਟੀ ਲੱਗਦੀ ਹੈ, ਪਰ ਉਹ ਸੈਂਕੜੇ ਗਜ਼ ਸੂਤੁ = ਧਾਗਾ ਆਪਣੇ ਮੁਹਹੁ = ਮੂੰਹ ਵਿੱਚੋਂ ਕੱਢ ਕੇ ਫਿਰ ਆਪਣੇ ਵਿਚ ਹੀ ਸੰਗੋਵੈ = ਸਮੇਟ ਲੈਂਦੀ ਹੈ।

## ਨਿਕੜੀ ਮਖਿ ਵਖਾਣੀਐ; ਮਾਖਿਓ ਮਿਠਾ ਭਾਗਠੁ ਹੋਵੈ।

ਸ਼ਹਿਦ ਦੀ ਮਖਿ = ਮੱਖੀ ਵੇਖਣ ਵਿਚ ਨਿਕੜੀ = ਛੋਟੀ ਵਖਾਣੀਐ = ਕਹੀਦੀ ਹੈ, ਪਰ ਇਸ ਦਾ ਮਿੱਠਾ ਮਾਖਿਓ = ਸ਼ਹਿਦ ਵੱਡੇ-ਵੱਡੇ ਭਾਗਠੁ = ਸ਼ਾਹੂਕਾਰਾਂ ਦੇ ਘਰ ਵਿਚ ਹੋਵੈ = ਹੁੰਦਾ ਹੈ।

## ਨਿਕੜਾ ਕੀੜਾ ਆਖੀਐ; ਪਟ ਪਟੋਲੇ ਕਰਿ ਢੰਗ ਢੋਵੈ।

ਜਿਸ ਕੀੜੇ ਤੋਂ ਰੇਸ਼ਮ ਨਿਕਲਦਾ ਹੈ, ਉਸ ਨੂੰ ਭੀ ਨਿਕੜਾ = ਨਿੱਕਾ ਕੀੜਾ ਆਖੀਐ = ਕਿਹਾ ਜਾਂਦਾ ਹੈ, ਇਸ ਕੀੜੇ ਦੀ ਬਦੌਲਤ ਕਰਿ = ਕਰ ਕੇ ਪਟੋਲੇ = ਰੇਸ਼ਮ ਤੋਂ ਬਣੇ ਪਟ = ਬਸਤਰ ਲੋਕ ਵਿਆਹਾਂ ਤੇ ਦਾਜ-ਵਰੀ ਦੇ ਰੂਪ ਵਿਚ ਕਈ ਢੰਗ = ਤਰੀਕਿਆਂ ਨਾਲ ਢੋਵੈ = ਢੋਂਦੇ ਹਨ।

## ਗੁਟਕਾ ਮੁਹ ਵਿਚ ਪਾਇਕੈ; ਦੇਸਿ ਦਿਸੰਤਰਿ ਜਾਇ ਖੜੋਵੈ।

ਗੁਟਕਾ = ਮਣਕਾ ਜੋ ਆਕਾਰ ਵਿਚ ਛੋਟਾ ਹੁੰਦਾ ਹੈ (ਤੰਤ੍ਰ ਸ਼ਾਸਤਰਾਂ ਅਨੁਸਾਰ ਸਿੱਧਾਂ ਤੇ ਜੋਗੀਆਂ ਦੀ ਇਕ ਪ੍ਰਕਾਰ ਦੀ ਗੋਲੀ, ਜਿਸ ਨੂੰ ਮੂੰਹ ਵਿਚ ਰੱਖ ਕੇ ਹਰ ਥਾਂ ਜਾਣ ਦੀ ਸ਼ਕਤੀ ਹੋ ਜਾਂਦੀ ਹੈ) ਜਿਸ ਨੂੰ ਮੁਹ = ਮੁੱਖ ਵਿਚ ਪਾ ਕੇ ਜੋਗੀ ਦੇਸਾਂ-ਦੇਸਾਂਤਰਾਂ ਵਿਚ ਉੱਡ ਕੇ ਜਾਇ = ਜਾ ਖੜੋਵੈ = ਖੜੋਂਦੇ ਹਨ।

## ਮੋਤੀ ਮਾਣਕ ਹੀਰਿਆ; ਪਾਤਿਸਾਹੁ ਲੈ ਹਾਰੁ ਪਰੋਵੈ।

ਮੋਤੀ, ਮਾਣਕ ਤੇ ਹੀਰੇ ਆਕਾਰ ਵਿਚ ਭਾਵੇਂ ਛੋਟੇ ਹੁੰਦੇ ਹਨ, ਪਰ ਪਾਤਸ਼ਾਹ ਇਨ੍ਹਾਂ ਨੂੰ ਲੈ ਕੇ ਮਾਲਾ ਦੇ ਰੂਪ ਵਿਚ ਪਰੋਵੈ = ਪਰੋ ਕੇ ਹਾਰ ਬਣਾ ਕੇ ਗਲ ਵਿਚ ਪਾਉਂਦੇ ਹਨ।

## ਪਾਇ ਸਮਾਇਣ; ਦਹੀ ਬਿਲੋਵੈ ॥੭॥

ਸਮਾਇਣ = ਜਾਗ ਭਾਵੇਂ ਥੋੜ੍ਹੀ ਮਾਤਰਾ ਵਿਚ ਹੁੰਦਾ ਹੈ, ਪਰ ਇਸ ਨੂੰ ਦੁੱਧ ਵਿਚ ਪਾਇ = ਪਾ ਕੇ ਦਹੀਂ ਬਣਾ ਕੇ ਬਿਲੋਵੈ = ਰਿੜਕਦੇ ਹਨ ॥੭॥

### ਪਉੜੀ ਦਾ ਮੁੱਖ ਭਾਵ

ਨਿੱਕੀ ਕੀੜੀ ਦਾ ਭ੍ਰਿੰਗੀ ਨੂੰ ਮਿਲ ਕੇ ਭ੍ਰਿੰਗੀ ਹੋਣਾ, ਨਿੱਕੀ ਮੱਕੜੀ ਦਾ ਮੂੰਹ ਵਿੱਚੋਂ ਤੰਦਾਂ ਕੱਢ ਕੇ ਜਾਲਾ ਬਣਾਉਣ ਵਿਚ ਕਾਮਯਾਬ ਹੋਣਾ, ਨਿੱਕੀ ਮੱਖੀ ਦਾ ਸ਼ਹਿਦ ਬਣਾਉਣ ਵਿਚ ਕਾਮਯਾਬ ਹੋਣਾ, ਨਿੱਕੇ ਕੀੜੇ ਦਾ ਦੂਰ ਤੋਂ ਦਾਣੇ ਢੋਣ ਵਿਚ ਕਾਮਯਾਬ ਹੋਣਾ, ਸਿੱਧੀ ਰੂਪ ਗੁਟਕਾ ਮੂੰਹ ਵਿਚ ਪਾ ਕੇ ਦੇਸ਼ਾਂ-ਦੇਸ਼ਾਂਤਰਾਂ

ਵਿਚ ਭ੍ਰਮਣ ਦੀ ਕਾਮਯਾਬੀ ਹੋਣੀ, ਮੋਤੀ, ਮਾਣਕ, ਹੀਰੇ ਛੋਟੇ ਰੂਪ ਦੇ ਵਿਚ ਹੋਣ ਦੇ ਬਾਵਜੂਦ ਵੀ ਪਾਤਸ਼ਾਹ ਦੇ ਗਲ ਦਾ ਹਰ ਬਣਨਾ, ਜਾਗ ਦਾ ਥੋੜ੍ਹੇ ਰੂਪ ਦੇ ਵਿਚ ਬਹੁਤ ਸਾਰੇ ਦੁੱਧ ਨੂੰ ਦਹੀਂ ਦੇ ਰੂਪ ਵਿਚ ਬਣਾ ਦੇਣਾ, ਇਉਂ ਇਨ੍ਹਾਂ ਸਾਰੀਆਂ ਨਿੱਕੀਆਂ ਵਸਤੂਆਂ ਦੀ ਤਰ੍ਹਾਂ ਨਿਮਰਤਾ ਰੂਪ ਜੀਵਨ ਵਾਲਾ ਭਗਤੀ ਕਰ ਕੇ ਛੋਟੀ ਜਾਤ, ਗ਼ਰੀਬੀ ਆਦਿ ਵਿਚ ਲੋਕਾਂ ਦੀ ਦ੍ਰਿਸ਼ਟੀ ਵਿਚ ਭਾਵੇਂ ਛੋਟਾ ਹੈ, ਪਰ ਪਰਮਾਤਮਾ ਰੂਪ ਪਾਤਸ਼ਾਹ ਦੇ ਅਭੇਦਤਾ ਰੂਪ ਕੰਠ ਦਾ ਗਹਿਣਾ ਬਣ ਜਾਂਦਾ ਹੈ।

### ਪਉੜੀ ੮ (ਦ੍ਰਿਸ਼ਟਾਂਤ ਘਰ ਵਿਚ ਵੱਡਾ ਪਸਾਰਾ)

## ਲਤਾਂ ਹੇਠਿ ਲਤਾੜੀਐ;
## ਘਾਹੁ ਨ ਕਢੈ ਸਾਹੁ ਵਿਚਾਰਾ।

ਘਾਹੁ = ਘਾਹ ਨੂੰ ਲੱਤਾਂ ਹੇਠਿ = ਨੀਚੇ ਲਤਾੜੀਐ = ਕੁਚਲਿਆ ਜਾਂਦਾ ਹੈ, ਪਰ ਫਿਰ ਵੀ ਵਿਚਾਰਾ ਘਾਹ ਉੱਚਾ ਸਾਹ ਨ = ਨਹੀਂ ਕਢੈ = ਕੱਢਦਾ।

## ਗੋਰਸ ਦੇ ਖੜੁ ਖਾਇਕੈ; ਗਾਇ ਗਰੀਬੀ ਪਰਉਪਕਾਰਾ।

('ਖੜੁ' ਪੋਲਾ ਬੋਲੋ)

ਗਾਇ = ਗਊ ਦੀ ਗਰੀਬੀ = ਨਿਮਰਤਾ ਦੇਖੋ, ਜੋ ਖੜੁ = ਘਾਹ ਖਾਇਕੈ = ਖਾ ਕੇ ਅੰਮ੍ਰਿਤ ਰੂਪ ਗੋਰਸ = ਦੁੱਧ ਦੇ ਕੇ ਪਰਉਪਕਾਰ ਕਰਦੀ ਹੈ। ਜੈਸਾ ਕਿ :

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥** *(ਗੂਜਰੀ ਮ: ੧, ਅੰਗ ੪੮੯)*

## ਦੁਧਹੁ ਦਹੀ ਜਮਾਈਐ; ਦਹੀਅਹੁ ਮਖਣੁ ਛਾਹਿ ਪਿਆਰਾ।

ਦੁਧਹੁ = ਦੁੱਧ ਤੋਂ ਦਹੀਂ ਜਮਾਈਐ = ਜਮਾਇਆ ਜਾਂਦਾ ਹੈ, ਫਿਰ ਦਹੀਅਹੁ = ਦਹੀਂ ਤੋਂ ਮੱਖਣ ਤੇ ਛਾਹਿ = ਲੱਸੀ ਬਣਦੀ ਹੈ, ਜੋ ਇਹ ਪਦਾਰਥ ਸਭ ਨੂੰ ਪਿਆਰਾ = ਪਿਆਰੇ ਲੱਗਦੇ ਹਨ।

## ਘਿਅ ਤੇ ਹੋਵਨਿ ਹੋਮ ਜਗ; ਢੰਗ ਸੁਆਰਥ ਚਜ ਅਚਾਰਾ।

ਫਿਰ ਘਿਅ = ਘਿਉ ਤੇ = ਤੋਂ ਹੋਮ = ਹਵਨ, ਯੱਗ ਦੇ ਢੰਗ ਤੇ ਸੁਆਰਥ = ਵਿਆਹ ਆਦਿ ਖ਼ੁਸ਼ੀ ਦੇ ਕਾਰਜ ਤੇ ਚਜ ਅਚਾਰਾ = ਭਲੇ ਕਰਤਬ ਹੋਵਨਿ = ਹੁੰਦੇ ਹਨ।

## ਧਰਮੁ ਧਉਲ ਪਰਗਟ ਹੋਇ; ਧੀਰਜਿ ਵਹੈ ਸਹੈ ਸਿਰਿ ਭਾਰਾ।

ਗਊ ਤੋਂ ਧਉਲ = ਬਲਦ ਦੀ ਪਰਗਟ = ਉਤਪਤੀ ਹੋਇ = ਹੁੰਦੀ ਹੈ, ਜਿਸ ਦਾ ਧਰਮ ਭਾਵ ਕੰਮ ਇਹ ਹੋ ਜਾਂਦਾ ਹੈ ਕਿ ਉਹ ਧੀਰਜ ਧਾਰ ਕੇ ਹਲਾਂ ਹੇਠਾਂ ਵਹੈ = ਵਗਦਾ ਹੈ ਤੇ ਸਿਰ ਉੱਤੇ ਗੱਡੇ ਆਦਿ ਦਾ ਭਾਰਾ = ਭਾਰ ਚੁੱਕਦਾ ਹੈ।

## ਇਕੁ ਇਕੁ ਜਾਉ ਜਣੇਦਿਆਂ;
## ਚਹੁ ਚਕਾਂ ਵਿਚਿ ਵਗ ਹਜਾਰਾ।

ਗਊ ਇਕ ਇਕ ਜਾਉ = ਵੱਛਾ ਜਣੇਦਿਆਂ = ਜੰਮਦੀ ਹੈ, ਇਨ੍ਹਾਂ ਤੋਂ ਹੀ ਅੱਗੇ ਗਊਆਂ ਦੇ ਹਜ਼ਾਰਾਂ ਵਗ = ਝੁੰਡ ਚਹੁ ਚਕਾਂ = ਚਾਰੇ ਦਿਸ਼ਾਵਾਂ ਵਿਚ ਭਾਵ ਹਰ ਪਾਸੇ ਹੋ ਜਾਂਦੇ ਹਨ।

# ਤ੍ਰਿਣ ਅੰਦਰਿ; ਵਡਾ ਪਾਸਾਰਾ ॥੮॥

ਤ੍ਰਿਣ = ਘਾਹ ਦੇ ਅੰਦਰਿ = ਵਿਚ ਵਡਾ ਪਾਸਾਰਾ = ਫੈਲਾਉ ਹੋਇਆ ਹੈ ॥੮॥

## ਪਉੜੀ ਦਾ ਮੁੱਖ ਭਾਵ

ਇਸ ਪਉੜੀ ਵਿਚ ਭਾਈ ਸਾਹਿਬ ਜੀ ਨੇ ਘਾਹ ਦੇ ਗੁਣ ਅਤੇ ਨਿਮਰਤਾ ਤੋਂ ਅੰਤਰੀਵ ਗੁਣ ਵੱਲ ਇਸ਼ਾਰਾ ਕੀਤਾ ਹੈ, ਜਿਵੇਂ ਲੱਤਾਂ ਹੇਠ ਲਿਤਾੜਿਆ ਜਾਣ ਵਾਲਾ ਘਾਹ ਜਦੋਂ ਦੁੱਧ ਦੇਣ ਵਾਲੇ ਪਸ਼ੂ ਨੇ ਖਾਧਾ ਤਾਂ ਅੰਮ੍ਰਿਤ ਰੂਪ ਦੁੱਧ ਪੈਦਾ ਕਰ ਦਿੱਤਾ ਤੇ ਉਸੇ ਘਾਹ ਤੋਂ ਪੈਦਾ ਹੋਏ ਦੁੱਧ ਨੂੰ ਜਾਗ ਦੁਆਰਾ ਦਹੀਂ ਤੇ ਦਹੀਂ ਤੋਂ ਬਾਅਦ ਉਹੀ ਘਾਹ ਮੱਖਣ ਤੇ ਲੱਸੀ ਦੇ ਰੂਪ ਵਿਚ ਸਭ ਨੂੰ ਪਿਆਰਾ ਲੱਗਣ ਵਾਲਾ ਪਦਾਰਥ ਬਣ ਜਾਂਦਾ ਹੈ। ਫਿਰ ਉਹ ਘਾਹ ਘਿਉ ਦੇ ਰੂਪ ਵਿਚ ਯੱਗ, ਹੋਮ ਆਦਿ ਕਰਤਵਾਂ ਵਾਲਾ ਹੋ ਕੇ ਪਰਉਪਕਾਰ ਕਰਦਾ ਹੈ ਤੇ ਉਸੇ ਦੁੱਧ ਦੇ ਨਾਲ ਹੀ ਗਊ ਤੋਂ ਪੈਦਾ ਹੋ ਕੇ ਬਲਦ ਦੇ ਰੂਪ ਵਿਚ ਗੱਡੇ ਤੇ ਹਲ ਦੇ ਅਨੇਕਾਂ ਕਾਰਜ ਕਰਨ ਵਾਲਾ ਹੋ ਜਾਂਦਾ ਹੈ। ਇਉਂ ਛੋਟੇ ਜਿਹੇ ਘਾਹ ਦਾ ਬਹੁਤ ਵੱਡਾ ਪਸਾਰਾ ਸੰਸਾਰ ਦੇਖ ਰਿਹਾ ਹੈ। ਇਹ ਦੇਖ ਕੇ ਸੰਸਾਰ ਨੇ ਵਿਚਾਰਿਆ ਨਹੀਂ ਕਿ ਨਿਮਰਤਾ ਵਿਚ ਕਿਤਨੀ ਵੱਡੀ ਸਮਰੱਥਾ ਹੈ, ਜਿਹੜੇ ਘਾਹ ਦੀ ਨਿਆਈਂ ਨਿਮਰਤਾ ਵਾਲੇ ਭਗਤ ਪ੍ਰੇਮਾ-ਭਗਤੀ ਕਰਨ ਵਾਲੇ ਜੋ ਸੰਸਾਰ ਉਨ੍ਹਾਂ ਨੂੰ ਅੱਧੇ ਦਾਮ ਦੇ ਭਾਵ ਤੁੱਛ ਮਾਤਰ ਸਮਝਦਾ ਸੀ, ਜੈਸਾ ਕਿ :

**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥** *(ਆਸਾ ਮ: ੫, ਅੰਗ ੪੮੭)*

ਤੇ ਉਹ ਘਾਹ ਦੀ ਨਿਆਈਂ ਨਿਮਰਤਾ ਰੂਪ ਜੀਵਨ ਵਾਲਾ ਹੋ ਕੇ ਘਾਹ ਤੋਂ ਦੁੱਧ ਬਣਨ ਦੀ ਨਿਆਈਂ ਆਪਣੇ ਗੁਰੂ ਦੇ ਉਪਦੇਸ਼ ਰੂਪੀ ਦੁੱਧ ਨੂੰ ਜੁਗਤੀਆਂ ਦਾ ਜਾਗ ਲਾ ਕੇ, ਕਥਾ-ਕੀਰਤਨ ਰੂਪ ਦਹੀਂ ਬ੍ਰਹਮ ਗਿਆਨ ਦਾ ਮੱਖਣ ਕੱਢਣ ਵਾਲੇ ਬਣ ਗਏ, ਜੋ ਬ੍ਰਹਮ ਗਿਆਨ ਨਾਲ ਹਉਮੈ ਦਾ ਹੋਮ, ਭਾਵ ਨਸ਼ਟ ਕਰਨ ਵਾਲੇ ਹੋ ਕੇ ਜੀਵਾਂ ਦੀ ਕਲਿਆਣ ਕਰਨ ਰੂਪ ਪਰਉਪਕਾਰ ਵਾਲੇ ਹੋ ਗਏ। ਇਉਂ ਇਕ ਨਿਮਰਤਾ ਰੂਪ ਘਾਹ ਤੋਂ ਬਹੁਤ ਪਰਉਪਕਾਰ ਦਾ ਫੈਲਾਅ ਕਰਨ ਵਾਲੇ ਹੋ ਗਏ।

## ਪਉੜੀ ੯ (ਤਿਲ ਤੋਂ ਨਿਮਰਤਾ ਦੀ ਸਿੱਖਿਆ)

# ਲਹੁੜਾ ਤਿਲੁ ਹੋਇ ਜੰਮਿਆ; ਨੀਚਹੁ ਨੀਚੁ ਨ ਆਪੁ ਗਣਾਇਆ।

ਤਿਲ ਲਹੁੜਾ = ਨਿੱਕੇ ਆਕਾਰ ਵਾਲਾ ਹੋਇ = ਹੋ ਕੇ ਜੰਮਿਆ ਹੈ, ਪਰ ਨੀਚਹੁ = ਨੀਵੇਂ ਤੋਂ ਨੀਚੁ = ਨੀਵਾਂ ਹੋ ਕੇ ਵੀ ਕਦੇ ਵੀ ਆਪਣੇ ਗੁਣ ਨੂੰ ਨਹੀਂ ਗਣਾਇਆ = ਜਣਾਉਂਦਾ।

# ਫੁਲਾਂ ਸੰਗਤਿ ਵਸਿਆ ਹੋਇ; ਨਿਰਗੰਧ ਸੁਗੰਧ ਸੁਹਾਇਆ।

ਜਦੋਂ ਤਿਲ ਫੁੱਲਾਂ ਦੀ ਸੰਗਤ ਵਿਚ ਵੱਸਿਆ ਤਾਂ ਨਿਰਗੰਧ = ਵਾਸ਼ਨਾ ਤੋਂ ਰਹਿਤ ਹੁੰਦਾ ਹੋਇਆ ਵੀ ਫੁੱਲਾਂ ਦੀ ਸੰਗਤ ਨਾਲ ਸੁਗੰਧ = ਸੋਹਣੀ ਵਾਸ਼ਨਾ ਵਾਲਾ ਹੋਇ = ਹੋ ਕੇ ਸੁਹਾਇਆ = ਸ਼ੋਭਾ ਵਾਲਾ ਹੋ ਗਿਆ।

# ਕੋਲੂ ਪਾਇ ਪੀੜਾਇਆ; ਹੋਇ ਫੁਲੇਲੁ ਖੇਲੁ ਵਰਤਾਇਆ।

(‘ਕੋਲੂ’ ਭਾਰਾ ਕਰ ਕੇ ਬੋਲੋ)

ਜਦੋਂ ਤਿਲ ਨੂੰ ਕੋਲੂ = ਕੋਹਲੂ ਵਿਚ ਪਾਇ = ਪਾ ਕੇ ਪੀੜਾਇਆ = ਪੀੜਿਆ ਗਿਆ ਤਾਂ ਉਸ ਨੇ ਅਜਿਹਾ ਖੇਲੁ = ਕੌਤਕ ਵਰਤਾਇਆ ਕਿ ਫੁਲੇਲੁ = ਫੁੱਲਾਂ ਦੀ ਸੁਗੰਧੀ ਵਾਲਾ ਤੇਲ ਹੋਇ = ਹੋ ਗਿਆ।

## ਪਤਿਤੁ ਪਵਿਤ੍ਰ ਚਲਿਤ੍ਰ ਕਰਿ; ਪਾਤਿਸਾਹ ਸਿਰਿ ਧਰਿ ਸੁਖ ਪਾਇਆ।

ਪਤਿਤੁ = ਪਾਪੀਆਂ ਤੋਂ ਪਵਿੱਤਰ ਕਰਨ ਵਾਲੇ ਪਰਮੇਸ਼ਰ ਨੇ ਐਸਾ ਚਲਿਤ੍ਰ = ਕੌਤਕ ਕਰਿ = ਕੀਤਾ ਕਿ ਪਾਤਸ਼ਾਹਾਂ ਨੇ ਉਸ ਸੁਗੰਧੀ ਵਾਲੇ ਤੇਲ ਨੂੰ ਸਿਰ ਉੱਤੇ ਧਰਿ = ਰੱਖ ਕੇ ਭਾਵ ਮਲ ਕੇ ਸੁਖ ਪਾਇਆ ਹੈ।

## ਦੀਵੈ ਪਾਇ ਜਲਾਇਆ; ਕੁਲ ਦੀਪਕ ਜਗਿ ਬਿਰਦੁ ਸਦਾਇਆ।

ਜਦੋਂ ਤਿਲਾਂ ਦੇ ਤੇਲ ਨੂੰ ਦੀਵੈ = ਦੀਵੇ ਵਿਚ ਪਾਇ = ਪਾ ਕੇ ਜਲਾਇਆ = ਬਾਲਿਆ ਗਿਆ ਤਾਂ ਜਗਿ = ਜਗਤ ਵਿਚ ਇਹ ਕੁਲ = ਵੰਸ਼ ਦਾ ਦੀਪਕ = ਦੀਵਾ ਸਦਾਇਆ = ਕਹਾਉਣ ਦਾ ਬਿਰਦੁ = ਆਸਰਾ ਬਣ ਗਿਆ।

## ਕਜਲ ਹੋਆ ਦੀਵਿਅਹੁ; ਅਖੀ ਅੰਦਰਿ ਜਾਇ ਸਮਾਇਆ।

ਦੀਵਿਅਹੁ = ਦੀਵੇ ਦੀ ਕਾਲਖ ਤੋਂ ਕਜਲ = ਸੁਰਮਾ ਹੋਆ = ਬਣ ਕੇ ਅਖੀ = ਅੱਖਾਂ ਅੰਦਰਿ = ਵਿਚ ਜਾਇ = ਜਾ ਕੇ ਸਮਾਇਆ = ਸਮਾ ਜਾਂਦਾ ਹੈ।

## ਬਾਲਾ ਹੋਇ; ਨ ਵਡਾ ਕਹਾਇਆ ॥੯॥

ਇਸ ਤਰ੍ਹਾਂ ਤਿਲਾਂ ਨੇ ਬਾਲਾ = ਵੱਡੇ ਗੁਣਾਂ ਦਾ ਮਾਲਕ ਹੋਇ = ਹੋਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਵੱਡਾ ਨਹੀਂ ਕਹਾਇਆ = ਕਹਾਉਣਾ ਕੀਤਾ ॥੯॥

### ਪਉੜੀ ਦਾ ਮੁੱਖ ਭਾਵ

ਨਿੱਕਿਆਂ ਨੂੰ ਪਰਮਾਤਮਾ ਵੱਡੀ ਵਡਿਆਈ ਕਿਵੇਂ ਦਿੰਦਾ ਹੈ। ਜਿਵੇਂ ਨਿੱਕਾ ਤਿਲ ਆਪਣੇ ਆਪ ਨੂੰ ਵੱਡਾ ਨਹੀਂ ਜਣਾਉਂਦਾ, ਇਸੇ ਤਰ੍ਹਾਂ ਗੁਰਮੁਖ ਜਨ ਨਿਮਰਤਾ ਰੂਪ ਨਿੱਕੇ ਤਿਲ ਦੀ ਨਿਆਈਂ ਜੀਵਨ ਬਤੀਤ ਕਰਦੇ ਹਨ ਤੇ ਆਪਣੇ ਆਪ ਨੂੰ ਵੱਡੇ ਗੁਣਾਂ ਦੇ ਹੋਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਵੱਡੇ ਨਹੀਂ ਜਣਾਉਂਦੇ। ਗੁਰ ਉਪਦੇਸ਼ ਰੂਪ ਧਰਤੀ ਵਿਚ ਪੈਦਾ ਹੋ ਕੇ ਸ਼ੁਭ ਗੁਣਾਂ ਦੀ ਸੰਗਤ ਰੂਪ ਫੁੱਲਵਾੜੀ ਵਿਚ ਵੱਸ ਕੇ ਭਗਤੀ ਰੂਪ ਸੁਗੰਧੀ ਤੋਂ ਹੀਣੇ ਭਗਤੀ ਰੂਪ ਸੁਗੰਧੀ ਵਾਲੇ ਹੋ ਜਾਂਦੇ ਹਨ। ਫਿਰ ਗੁਰੂ ਦੇ ਕਸਵੱਟੀ ਰੂਪ ਕੋਹਲੂ ਵਿਚ ਪੈ ਕੇ ਸ਼ੁਭ ਗੁਣਾਂ ਤੇ ਭਗਤੀ ਰੂਪ ਫੁਲੇਲ ਬਣ ਜਾਂਦੇ ਹਨ। ਇਹ ਉਨ੍ਹਾਂ ਦੇ ਜੀਵਨ ਵਿਚ ਪਵਿੱਤਰ ਕੌਤਕ ਵਰਤਿਆ ਹੈ ਅਤੇ ਅਪਵਿੱਤਰ ਤੋਂ ਪਵਿੱਤਰ ਰੂਪ ਕੌਤਕ ਕਰਕੇ ਵੱਡੇ ਵੱਡੇ ਪਾਤਸ਼ਾਹਾਂ ਦੇ ਫੁਲੇਲ ਦੀ ਨਿਆਈਂ ਸ਼ਿਰੋਮਣੀ ਬਣ ਜਾਂਦੇ ਹਨ, ਭਾਵ ਉਨ੍ਹਾਂ ਦੇ ਪੂਜਯ ਬਣ ਜਾਂਦੇ ਹਨ ਤੇ ਫਿਰ ਜਗਿਆਸੂ ਰੂਪ ਦੀਵੇ ਵਿਚ ਭਗਤੀ ਸਹਿਤ ਗਿਆਨ ਦਾ ਤੇਲ ਪਾ ਕੇ ਗਿਆਨਵਾਨਾਂ ਦੀ ਕੁਲ ਦਾ ਜਗਿਆਸੂ ਰੂਪ ਦੀਪਕ ਨੂੰ ਗਿਆਨ ਦਾ ਦੀਵਾ ਬਣਾਉਣ ਰੂਪ ਆਪਣਾ ਸਦਾਇਆ ਤੇ ਫਿਰ ਜਗਿਆਸੂਆਂ ਰੂਪ ਦੀਵਿਆਂ ਤੋਂ ਸ਼ਕਤੀ ਵਾਲੇ ਸੰਸਾਰ ਦੇ ਭਲੇ ਲਈ ਸੁਰਮਾ ਬਣਾ ਦਿੱਤਾ, ਜੋ ਸੰਸਾਰ ਨੂੰ ਵੈਰਾਗ, ਬਿਬੇਕ ਦੇ ਨੇਤਰਾਂ ਨੂੰ ਸਾਫ਼ ਰੱਖਣ ਲਈ ਸੁਰਮੇ ਦਾ ਰੂਪ ਬਣਾ ਦਿੱਤਾ। ਇਉਂ ਗੁਰਮੁਖ ਜਨ ਤੇ ਭਗਤ ਵੱਡੇ ਹੋ ਕੇ ਵੀ ਆਪਣੇ ਆਪ ਨੂੰ ਵੱਡੇ ਨਹੀਂ ਕਹਾਉਂਦੇ।

## ਪਉੜੀ ੧੦ (ਵੜੇਵੇਂ ਤੋਂ ਅੰਤਰੀਵ ਸਿੱਖਿਆ)

## ਹੋਇ ਵੜੇਵਾਂ ਜਗ ਵਿਚਿ;
## ਬੀਜੇ ਤਨੁ ਖੇਹ ਨਾਲਿ ਰਲਾਇਆ।

ਜਗ = ਜਗਤ ਵਿਚ ਵੜੇਵਾਂ ਵੀ ਛੋਟੇ ਆਕਾਰ ਦਾ ਹੋਇ = ਹੋਇਆ ਹੈ, ਜੋ ਧਰਤੀ ਵਿਚ ਬੀਜੇ ਜਾਣ ਤੋਂ ਬਾਅਦ ਆਪਣੇ ਤਨੁ = ਸਰੀਰ ਨੂੰ ਖੇਹ = ਮਿੱਟੀ ਵਿਚ ਰਲਾਇਆ = ਰਲਾ ਲੈਂਦਾ ਹੈ।

## ਬੂਟੀ ਹੋਇ ਕਪਾਹ ਦੀ;
## ਟੀਂਡੇ ਹਸਿ ਹਸਿ ਆਪਿ ਖਿੜਾਇਆ।

ਉਸ ਵੜੇਵੇਂ ਦੇ ਬੀਜ ਤੋਂ ਕਪਾਹ ਦੀ ਬੂਟੀ ਪੈਦਾ ਹੋਇ = ਹੁੰਦੀ ਹੈ, ਜਿਸ ਨਾਲ ਲੱਗੇ ਟੀਂਡਿਆਂ ਨੇ ਹੱਸ ਹੱਸ ਕੇ ਆਪਣੇ ਆਪ ਨੂੰ ਖਿੜਾਇਆ ਹੈ।

## ਦੁਹੁ ਮਿਲਿ ਵੇਲਣੁ ਵੇਲਿਆ; ਲੂੰ ਲੂੰ ਕਰਿ ਤੁੰਬੁ ਤੁੰਬਾਇਆ।

ਟੀਂਡਿਆਂ ਵਿੱਚੋਂ ਨਿਕਲੀ ਕਪਾਹ ਨੂੰ ਪਹਿਲਾਂ ਤੁੰਬੁ = ਹੱਥਾਂ ਨਾਲ ਸਾਫ਼ ਕਰ ਕੇ ਤੁੰਬਾਇਆ = ਤੁੰਬਿਆ ਗਿਆ, ਫਿਰ ਇਸ ਨੂੰ ਲੂੰ ਲੂੰ = ਵਾਲ-ਵਾਲ ਕਰਿ = ਕਰ ਕੇ ਵੇਲਣੇ ਦੀਆਂ ਦੁਹੁ = ਦੋਹਾਂ ਲੱਠਾਂ ਵਿਚ ਮਿਲਿ = ਮੇਲ ਕੇ ਵੇਲਿਆ ਗਿਆ ਹੈ।

## ਪਿੰਞਣਿ ਪਿੰਞ ਉਡਾਇਆ; ਕਰਿ ਕਰਿ ਗੋੜੀ ਸੂਤ ਕਤਾਇਆ।

(‘ਗੋੜ੍ਹੀ’ ਭਾਰਾ ਕਰ ਕੇ ਬੋਲੋ)

ਫਿਰ ਪਿੰਞ = ਪੇਂਜੇ ਨੇ ਰੂੰ ਨੂੰ ਪਿੰਞਣਿ = ਪਿੰਜ ਪਿੰਜ ਕੇ ਭਾਵ ਸੋਟੇ ਮਾਰ ਮਾਰ ਕੇ ਉਡਾਇਆ, ਤ੍ਰੀਮਤਾਂ ਨੇ ਗੋੜੀ = ਪੂਣੀਆਂ ਬਣਾ ਕਰ ਕਰ ਕੇ ਸੂਤ ਕਤਾਇਆ = ਕੱਤਿਆ।

## ਤਣਿ ਵੁਣਿ ਖੁੰਬਿ ਚੜਾਇਕੈ; ਦੇ ਦੇ ਦੁਖੁ ਧੁਆਇ ਰੰਗਾਇਆ।

ਫਿਰ ਤਾਣਾ ਤਣ ਕੇ ਸੂਤ ਨੂੰ ਵੁਣਿ = ਉਣਿਆ ਗਿਆ। ਖੁੰਬਿ = ਧੋਬੀ ਦਾ ਉਹ ਬਰਤਨ ਜਿਸ ਵਿਚ ਖਾਰ ਨਾਲ ਮਿਲਿਆ ਪਾਣੀ ਪਾ ਕੇ ਉੱਪਰ ਬਸਤਰ ਚਿਣ ਕੇ ਤੇਜ਼ ਭਾਫ਼ ਦਿੰਦਾ ਹੈ, ਜਿਸ ਤੋਂ ਮੈਲ ਅਲੱਗ ਹੋ ਜਾਂਦੀ ਹੈ। ਫਿਰ ਉਸ ਖੁੰਬ ’ਤੇ ਚੜਾਇਕੈ = ਚੜ੍ਹਾਉਣਾ ਕਰਦੇ ਹਨ, ਇਸ ਤੋਂ ਬਾਅਦ ਦੁੱਖ ਦੇ ਦੇ ਕੇ ਗਰਮ ਪਾਣੀ ਵਿਚ ਧੁਆਇ = ਧੋ ਕੇ ਰੰਗਾਇਆ = ਰੰਗਿਆ ਜਾਂਦਾ ਹੈ।

## ਕੈਂਚੀ ਕਟਣਿ ਕਟਿਆ; ਸੂਈ ਧਾਗੇ ਜੋੜਿ ਸੀਵਾਇਆ।

ਫਿਰ ਬਸਤਰ ਨੂੰ ਬਣਾਉਣ ਲੱਗਿਆਂ ਕੈਂਚੀ ਨਾਲ ਕੱਟਿਆ, ਫਿਰ ਕਟਣਿ = ਕੱਟ ਕੇ ਤਿਆਰ ਹੋਏ ਮੇਚੇ ਦੇ ਕੱਪੜੇ ਨੂੰ ਸੂਈ ਧਾਗੇ ਨਾਲ ਜੋੜ ਕੇ ਸੀਵਾਇਆ = ਸੀਤਾ ਗਿਆ।

## ਲਜਣੁ ਕਜਣੁ; ਹੋਇ ਕਜਾਇਆ ॥੧੦॥

ਫਿਰ ਇਸ ਤਰ੍ਹਾਂ ਲਜਣ = ਬਸਤਰਾਂ ਨੇ ਕੱਪੜੇ ਪਾਉਣ ਵਾਲੇ ਦਾ ਸਰੀਰ ਕਜਣੁ = ਢਕਣ ਵਾਲਾ ਹੋਇ = ਹੋ ਕਰ ਕੇ ਕਜਾਇਆ = ਢੱਕ ਲਿਆ ॥੧੦॥

## ਦੂਸਰਾ ਅਰਥ

**ਹੋਇ ਵੜੇਵਾਂ ਜਗ ਵਿਚਿ; ਬੀਜੇ ਤਨੁ ਖੇਹ ਨਾਲਿ ਰਲਾਇਆ।**

ਜਗ = ਸੰਸਾਰ ਵਿਚ ਜਗਿਆਸੂ ਰੂਪ ਵੜੇਵਾਂ ਹੋਇ = ਹੋ ਕੇ ਨਾਮ ਰੂਪੀ ਬੀਜ ਨੂੰ ਬੀਜੇ = ਬੀਜਣ ਵਾਸਤੇ ਸੇਵਾ ਕਰਦਿਆਂ ਆਪਣੇ ਤਨੁ = ਸਰੀਰ ਨੂੰ ਖੇਹ = ਮਿੱਟੀ ਘੱਟੇ ਨਾਲ ਰਲਾਇਆ = ਰਲਾਉਂਦਾ ਹੈ। ਅਤੇ :

**ਬੂਟੀ ਹੋਇ ਕਪਾਹ ਦੀ; ਟੀਂਡੇ ਹਸਿ ਹਸਿ ਆਪਿ ਖਿੜਾਇਆ।**

ਫਿਰ ਜਗਿਆਸੂ ਰੂਪ ਕਪਾਹ ਦੀ ਬੂਟੀ ਦੀ ਅਗਲੀ ਅਵਸਥਾ ਹੋਇ = ਹੁੰਦੀ ਹੈ ਕਿ ਕਰੁਣਾ, ਮੈਤਰੀ, ਮੁੱਦਤਾ, ਅਪੇਖਿਆ ਆਦਿ ਗੁਣਾਂ ਦੇ ਟੀਂਡੇ ਹੱਸ ਹੱਸ ਕੇ ਆਪ ਹੀ ਖਿੜਾਇਆ = ਖਿੜ ਆਉਂਦੇ ਹਨ।

**ਦੁਹੁ ਮਿਲਿ ਵੇਲਣੁ ਵੇਲਿਆ; ਲੂੰ ਲੂੰ ਕਰਿ ਕਰਿ ਤੁੰਬ ਤੁੰਬਾਇਆ।**

ਦੁਹੁ = ਦੋਹਾਂ ਭਾਵ ਵੈਰਾਗ ਤੇ ਬਿਬੇਕ ਦੇ ਵੇਲਣਿਆਂ ਵਿਚ ਮੇਲ ਕੇ ਤੇ ਆਪਣੇ ਆਪ ਨੂੰ ਵੇਲਿਆ = ਵੇਲ ਕੇ ਅਤੇ ਕਾਮ ਕ੍ਰੋਧ ਆਦਿ ਵੜੇਵੇਂ ਵੱਖਰੇ ਕੱਢ ਕੇ ਬੁੱਧ ਰੂਪ ਰੂੰ ਨੂੰ ਲੂੰ ਲੂੰ = ਵਾਲ-ਵਾਲ ਦੀ ਨਿਆਈਂ ਬਾਰੀਕ ਕਰ ਕੇ, ਭਾਵ ਆਤਮ ਵਿਸ਼ੈਣੀ ਬੁੱਧ ਬਣਾ ਕੇ ਵਿਕਾਰਾਂ ਦੇ ਤੁੰਬ ਤੁੰਬਾਇਆ = ਤੂੰਬੇ ਤੂੰਬੇ ਕਰ ਦਿੱਤੇ, ਭਾਵ ਨਾਸ਼ ਕਰ ਦਿੱਤੇ।

**ਪਿੰਞਣਿ ਪਿੰਞ ਉਡਾਇਆ; ਕਰਿ ਕਰਿ ਗੋੜ੍ਹੀ ਸੂਤ ਕਤਾਇਆ।**

ਫਿਰ ਗੁਰੂ ਰੂਪ ਪਿੰਞਣਿ = ਪੇਂਜੇ ਨੇ ਜਗਿਆਸੂ ਦੀ ਬੁੱਧ ਰੂਪ ਰੂੰ ਨੂੰ ਆਪਣੇ ਹੁਕਮ ਰੂਪ ਪਿੰਞ = ਪਿੰਜ ਪਿੰਜ ਕੇ ਸੰਸਾਰ ਵੱਲੋਂ ਉਪਰਾਮ ਕਰਨ ਰੂਪ ਉਡਾਇਆ, ਫਿਰ ਭੇਦ ਦੀਆਂ ਬਾਧਕ, ਅਭੇਦ ਦੀਆਂ ਸਾਧਕ ਜੁਗਤੀਆਂ ਰੂਪ ਗੋੜ੍ਹੀ = ਪੂਣੀਆਂ ਬਣਾ ਕਰ ਕਰਕੇ ਪਰਮਾਤਮਾ ਦੇ ਪ੍ਰੇਮ ਦਾ ਸੂਤ ਕਤਾਇਆ = ਕਤਾਉਣਾ ਕੀਤਾ।

**ਤਣਿ ਵੁਣਿ ਖੁੰਬਿ ਚੜਾਇਕੈ; ਦੇ ਦੇ ਦੂਖੁ ਧੁਆਇ ਰੰਗਾਇਆ।**

ਇਉਂ ਜਗਿਆਸੂ ਰੂਪ ਕਪਾਹ ਦਾ ਉਕਤੀਆਂ ਜੁਗਤੀਆਂ ਰੂਪ ਤਾਣਾ ਬੁਣ ਕੇ ਪਰਮਾਤਮਾ ਦੇ ਭੈ ਦੇ ਖੁੰਬ 'ਤੇ ਚੜਾਇਕੈ = ਚੜ੍ਹਾ ਦਿੱਤਾ, ਗੁਰੂ ਨੇ ਕਸਵੱਟੀ ਰੂਪ ਦੁੱਖ ਦੇ ਦੇ ਕੇ ਰਾਗ ਦ੍ਵੈਸ਼ ਦੀ ਮੈਲ ਤੋਂ ਧੁਆਇ = ਧੋ ਕੇ ਭਗਤੀ ਦੇ ਰੰਗ ਵਿਚ ਰੰਗਾਇਆ = ਰੰਗ ਦਿੱਤਾ।

**ਕੈਂਚੀ ਕਟਣਿ ਕਟਿਆ; ਸੂਈ ਧਾਗੇ ਜੋੜਿ ਸੀਵਾਇਆ।**

ਭਾਣਾ ਮਨਾਉਣ ਰੂਪ ਕੈਂਚੀ ਦੇ ਨਾਲ ਗੁਰੂ ਨੇ ਕੱਟਣ ਵਾਲਾ ਹੋ ਕੇ ਸੰਸਾਰ ਵੱਲੋਂ ਉਪਰਾਮ ਹੋਣ ਰੂਪ ਕਟਿਆ = ਕੱਟ ਦਿੱਤਾ ਤੇ ਬਿਬੇਕ ਬੁੱਧ ਰੂਪੀ ਸੂਈ ਦੇ ਨਾਲ ਵਾਹਿਗੁਰੂ ਦੇ ਪ੍ਰੇਮ ਦਾ ਧਾਗਾ ਜੋੜ ਕੇ ਇਹ ਅੰਤਰੀਵ ਬਸਤਰ ਸੀਵਾਇਆ = ਸਿਉਂ ਦਿੱਤਾ।

**ਲਜਣੁ ਕਜਣੁ; ਹੋਇ ਕਜਾਇਆ ॥੧੦॥**

ਇਉਂ ਜਗਿਆਸੂ ਰੂਪ ਕਪਾਹ ਤੋਂ ਅਨੇਕਾਂ ਕਸ਼ਟ ਸਹਾਰਦਾ ਹੋਇਆ, ਘਾਲਣਾ ਘਾਲਦਾ ਹੋਇਆ ਪੂਰਨ ਪਦਵੀ 'ਤੇ ਪਹੁੰਚ ਕੇ ਫਿਰ ਅੱਗੇ ਹੋਰਨਾਂ ਜਗਿਆਸੂਆਂ ਦੇ ਲੋਕ-ਪ੍ਰਲੋਕ ਦੇ ਪੜਦੇ ਕਜਣੁ = ਢਕਣ ਵਾਲਾ **ਵਾ:** ਜਮਾਂ ਤੋਂ ਰੱਖਿਆ ਕਰਨ ਵਾਲਾ ਲਜਣੁ = ਬਸਤਰ ਰੂਪ ਹੋ ਕੇ ਪੜਦਾ ਕਜਾਇਆ = ਢਕਣ ਵਾਲਾ ਹੋਇ = ਹੋ ਗਿਆ। ਜੈਸਾ ਕਿ :

**ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥** *(ਗੂਜਰੀ ਕੀ ਵਾਰ ਮ: ੫, ਅੰਗ ੫੨੦)*

### ਪਉੜੀ ੧੧ (ਅਨਾਰ ਦੇ ਦਾਣੇ ਤੋਂ ਪਰਉਪਕਾਰ ਦੀ ਪ੍ਰੇਰਨਾ)

## ਦਾਣਾ ਹੋਇ ਅਨਾਰ ਦਾ; ਹੋਇ ਧੂੜਿ ਧੂੜੀ ਵਿਚਿ ਧਸੈ।

('ਧੱਸੈ' ਅੱਧਕ ਸਹਿਤ ਬੋਲੋ)

ਅਨਾਰ ਦਾ ਦਾਣਾ ਵੀ ਛੋਟੇ ਆਕਾਰ ਦਾ ਹੋਇ = ਹੁੰਦਾ ਹੈ, ਪਰ ਧੂੜਿ = ਮਿੱਟੀ ਦਾ ਰੂਪ ਹੋ ਕੇ ਧੂੜੀ = ਮਿੱਟੀ ਵਿਚ ਹੀ ਧਸੈ = ਖੁੱਭ ਜਾਂਦਾ ਹੈ।

## ਹੋਇ ਬਿਰਖ ਹਰੀਆਵਲਾ; ਲਾਲ ਗੁਲਾਲਾ ਫੁਲ ਵਿਗਸੈ।

('ਵਿਗੱਸੈ' ਅੱਧਕ ਸਹਿਤ ਬੋਲੋ)

ਫਿਰ ਉਸ ਬੀਜ ਤੋਂ ਹਰੀਆਵਲਾ = ਹਰਾ-ਭਰਾ ਬਿਰਖ = ਬ੍ਰਿਛ ਪੈਦਾ ਹੋਇ = ਹੁੰਦਾ ਹੈ, ਜਿਸ ਨਾਲ ਲਾਲ ਅਤੇ ਗੁਲਾਲਾ = ਸੁਰਖ਼ ਰੰਗ ਭਾਵ ਗੂੜ੍ਹੇ ਰੰਗ ਦੇ ਫੁੱਲ ਵਿਗਸੈ = ਖਿੜਦੇ ਹਨ।

## ਇਕਤੁ ਬਿਰਖ ਸਹਸ ਫੁਲ; ਫੁਲ ਫਲ ਇਕਦੂ ਇਕ ਸਰਸੈ।

('ਸਰੱਸੈ' ਅੱਧਕ ਸਹਿਤ ਬੋਲੋ)

ਇਕਤੁ = ਇਕ ਬਿਰਖ = ਬ੍ਰਿਛ ਨਾਲ ਸਹਸ = ਹਜ਼ਾਰਾਂ ਫੁੱਲ ਖਿੜਦੇ ਹਨ। ਸਾਰੇ ਫਲ ਇਕਦੂ = ਇਕ ਤੋਂ ਇਕ ਸਰਸੈ = ਵਧੀਕ ਹੋ ਕੇ ਫੁਲ = ਫਲਦੇ ਹਨ।

## ਇਕ ਦੂ ਦਾਣੇ ਲਖ ਹੋਇ; ਫਲੁ ਫਲੁ ਦੇ ਮਨ ਅੰਦਰਿ ਵਸੈ।

('ਵਸੈ' ਥੋੜ੍ਹਾ ਕੱਸ ਕੇ ਬੋਲੋ)

ਅਨਾਰ ਦੇ ਇਕ ਦਾਣੇ ਦੂ = ਤੋਂ ਲੱਖਾਂ ਦਾਣੇ ਹੋਇ = ਹੋ ਜਾਂਦੇ ਹਨ ਮਨ = ਮੰਨਣਾ ਕਰੋ ਕਿ ਜੋ ਫਲ ਫਲ ਦੇ ਅੰਦਰ ਵਸੈ = ਵੱਸਦੇ ਹਨ।

## ਤਿਸ ਫਲ ਤੋਟਿ ਨ ਆਵਈ; ਗੁਰਮੁਖਿ ਸੁਖ ਫਲੁ ਅੰਮ੍ਰਿਤ ਰਸੈ।

ਜਿਸ ਤਰ੍ਹਾਂ ਗੁਰਮੁਖਾਂ ਨੂੰ ਨਾਮ ਰੂਪੀ ਅੰਮ੍ਰਿਤ ਸੁਖ ਫਲ ਦੇ ਰਸੈ = ਅਨੰਦ ਦੀ ਤੋਟ ਨਹੀਂ ਆਉਂਦੀ, ਤਿਸ = ਉਸ ਤਰ੍ਹਾਂ ਉਨ੍ਹਾਂ ਬ੍ਰਿਛਾਂ ਦੇ ਫਲ = ਫਲਾਂ ਦੀ ਤੋਟਿ ਨ = ਨਹੀਂ ਆਵਈ = ਆਉਂਦੀ।

## ਜਿਉ ਜਿਉ ਲਯਨਿ ਤੋੜਿ ਫਲ;<br>ਤਿਉ ਤਿਉ ਫਿਰ ਫਿਰ ਫਲੀਐ ਹਸੈ।

('ਲਯਨਿ' ਦਾ ਉਚਾਰਨ 'ਲਇਅਨਿ' ਹੈ)

ਫਿਰ ਜਿਉ ਜਿਉ = ਜਿਵੇਂ ਜਿਵੇਂ ਫਲਾਂ ਨੂੰ ਤੋੜ ਲਯਨਿ = ਲਈਦਾ ਹੈ, ਉਹ ਤਿਉ ਤਿਉ = ਤਿਵੇਂ ਤਿਵੇਂ ਫਿਰਿ ਫਿਰਿ = ਮੁੜ ਮੁੜ ਕੇ ਹਸੈ = ਹੱਸਦੇ ਹਨ, ਭਾਵ ਫੁੱਲਾਂ ਦਾ ਖਿੜਨਾ ਹੀ ਫੁੱਲਾਂ ਦਾ ਹੱਸਣਾ ਹੈ ਅਤੇ ਉਨ੍ਹਾਂ ਨੂੰ ਹੋਰ ਫਲੀਐ = ਫਲ ਲੱਗਦੇ ਹਨ ਭਾਵ ਹੋਰ ਫਲਦੇ ਹਨ।

## ਨਿਵ ਚਲਣੁ; ਗੁਰ ਮਾਰਗ ਦਸੈ ॥੧੧॥

('ਦੱਸੈ' ਅੱਧਕ ਸਹਿਤ ਬੋਲੋ)

ਇਸ ਕਰਕੇ ਨਿਵ = ਨਿਮਰਤਾ ਵਿਚ ਚੱਲਣ ਵਾਸਤੇ ਗੁਰ = ਗੁਰੂ ਜੀ ਨੇ ਮਾਰਗ = ਰਸਤਾ ਦਸੈ = ਦੱਸਿਆ ਹੈ ॥੧੧॥

**ਪਉੜੀ ਦਾ ਮੁੱਖ ਭਾਵ**

ਜਿਵੇਂ ਅਨਾਰ ਦਾ ਦਾਨਾ ਮਿੱਟੀ ਘੱਟੇ ਵਿਚ ਰੁਲਿਆ, ਇਸ ਤਰ੍ਹਾਂ ਗੁਰਮੁਖ ਜਨ ਗੁਰੂ ਅਤੇ ਗੁਰੂ ਦੀਆਂ ਸੰਗਤਾਂ ਦੀ ਚਰਨ-ਧੂੜ ਵਿਚ ਆਪਣੇ ਮਨ ਰੂਪ ਅਨਾਰ ਦੇ ਦਾਨੇ ਨੂੰ ਮਿਲਾ ਦੇਂਦੇ ਹਨ। ਜੈਸਾ ਕਿ :

**ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥** *(ਸਲੋਕ ਵਾਰਾਂ ਤੇ ਵਧੀਕ, ਮ: ੫, ੧੪੨੫)*

ਫਿਰ ਗੁਰਸਿੱਖਾਂ ਦਾ ਮਨ ਰੂਪੀ ਅਨਾਰ ਦਾ ਦਾਨਾ ਗੁਰੂ ਦੀ ਸਿੱਖਿਆ ਰੂਪ ਧਰਤੀ ਦੇ ਵਿਚ ਗੁਰਸਿੱਖੀ ਦੇ ਜੀਵਨ ਵਾਲਾ ਸੋਹਣਾ ਪੌਦਾ ਤਿਆਰ ਹੋ ਜਾਂਦਾ ਹੈ, ਭਗਤੀ ਦੀ ਹਰਿਆਵਲ ਅਤੇ ਪ੍ਰੇਮ ਦੇ ਗੂੜ੍ਹੇ ਰੰਗ ਵਾਲਾ ਦਿੱਸਦਾ ਹੈ। ਏਕਤਾ ਰੂਪ, ਦ੍ਵੈਸ਼ ਤੋਂ ਰਹਿਤ ਅਨਾਰ ਦੇ ਬ੍ਰਿਛ ਦੀ ਨਿਆਈਂ ਹਜ਼ਾਰਾਂ ਸ਼ੁਭ ਗੁਣਾਂ ਰੂਪੀ ਫੁੱਲ **ਵਾ:** ਧਰਮੀ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਸਹਿਤ ਹੋ ਕੇ ਫਿਰ ਅੱਗੇ ਉਪਦੇਸ਼ ਦੇ ਕੇ ਇਕ ਤੋਂ ਅਨੇਕਾਂ ਹੋਰ ਗੁਰਸਿੱਖੀ ਦੇ ਪੌਂਦੇ ਤਿਆਰ ਕਰ ਦਿੰਦੇ ਹਨ, ਇਉਂ ਗੁਰਸਿੱਖੀ ਦੇ ਇਕ ਦਾਨੇ ਰੂਪ ਸਿੱਖ ਤੋਂ ਲੱਖਾਂ ਹੋਰ ਸਿੱਖੀ ਵਿਚ ਆ ਜਾਂਦੇ ਹਨ ਤੇ ਉਨ੍ਹਾਂ ਦੇ ਮਨ ਅੰਦਰ ਵੀ ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਵੱਸ ਜਾਂਦਾ ਹੈ, ਫਿਰ ਉਸ ਗਿਆਨ ਰੂਪੀ ਫਲ ਦੀ ਅੱਗੇ ਗੁਰਮਤਿ ਵੰਡਣ ਵਿਚ ਘਾਟਾ ਨਹੀਂ ਆਉਂਦਾ, ਇਉਂ ਅੰਮ੍ਰਿਤ ਰੂਪ ਨਾਮ ਦੇ ਰਸੀਏ ਹੋ ਕੇ ਬ੍ਰਹਮ ਗਿਆਨ ਦੇ ਫਲ ਸਹਿਤ ਹੋ ਕੇ ਆਤਮਿਕ ਸੁਖ ਗੁਰਮੁਖ ਪਾਉਂਦੇ ਹਨ, ਸਿੱਖੀ ਦੇ ਵਿਰੋਧੀ ਜਿਵੇਂ ਜਿਵੇਂ ਉਨ੍ਹਾਂ ਨੂੰ ਮਾਰ ਮੁਕਾਉਣਾ ਚਾਹੁਣ ਕਿ ਸਿੱਖੀ ਤੋਂ ਟੁੱਟ ਜਾਣ, ਜਿਵੇਂ ਪੁਰਾਤਨ ਸਮੇਂ ਵਿਚ ਹੁੰਦਾ ਆਇਆ ਹੈ, ਉਹ ਉਵੇਂ ਉਵੇਂ ਹੀ ਗੁਰਮਤਿ ਗਿਆਨ ਫਲ ਦੇ ਨਾਲ ਫਲਦੇ ਤੇ ਪ੍ਰਸੰਨ ਰਹਿੰਦੇ ਹਨ, ਇਉਂ ਸਤਿਗੁਰੂ ਜੀ ਨੇ ਨਿਮਰਤਾ ਵਿਚ ਚੱਲਣ ਦਾ ਮਾਰਗ ਦੱਸਿਆ ਹੈ।

## ਪਉੜੀ ੧੨ (ਸੋਨੇ ਤੋਂ ਖ਼ਜ਼ਾਨੇ ਪੈਣ ਦੀ ਸਿੱਖਿਆ)

# ਰੇਣਿ ਰਸਾਇਣ ਸਿਝੀਐ; ਰੇਤੁ ਹੇਤੁ ਕਰਿ ਕੰਚਨੁ ਵਸੈ।

ਜਿਵੇਂ ਸੋਨੇ ਦੀ ਖਾਣ ਵਿਚ ਸੋਨਾ ਰੇਤ ਨਾਲ ਮਿਲਿਆ ਹੋਇਆ ਮਿਲਦਾ ਹੈ, ਉਥੋਂ ਕੱਢੀਦਾ ਹੈ, ਸੋਨੇ ਦਾ ਰੇਤੇ ਨਾਲ ਹੇਤੁ = ਪ੍ਰੇਮ ਹੋਣ ਕਰਕੇ ਰੇਤੇ ਵਿਚ ਵਸੈ = ਵੱਸਦਾ ਹੈ, ਉਥੋਂ ਕੱਢ ਕੇ ਵੈਦ ਲੋਕ ਸੋਨੇ ਦੇ ਰੇਣਿ = ਕਿਣਕਿਆਂ ਤੋਂ ਰਸਾਇਣ ਸਿਝੀਐ = ਪ੍ਰਾਪਤ ਕਰ ਲੈਂਦੇ ਹਨ।

# ਧੋਇ ਧੋਇ ਕਣੁ ਕਢੀਐ; ਰਤੀ ਮਾਸਾ ਤੋਲਾ ਹਸੈ।

ਫਿਰ ਰੇਤ ਨੂੰ ਧੋਇ ਧੋਇ = ਧੋ ਧੋ ਕੇ ਕਣ ਕਢੀਐ = ਕੱਢੀਦੇ ਹਨ, ਬਾਅਦ ਵਿਚ ਜੋ ਸੋਨਾ ਹਸੈ = ਚਮਕਦਾ ਹੈ, ਉਹ ਰਤੀ ਮਾਸਾ ਤੇ ਤੋਲਾ = ਤੋਲ ਰੂਪ ਵਿਚ ਹੁੰਦਾ ਹੈ।

***ਨੋਟ :*** ਅੱਠ ਖਸਖਾਸ ਦੀ ਰਾਈ, ਚਾਰ ਰਾਈ ਦਾ ਚਾਵਲ, ਅੱਠ ਚਾਵਲਾਂ ਦੀ ਰੱਤੀ, ਅੱਠ ਰੱਤੀ ਦਾ ਮਾਸਾ, ਗਿਆਰਾਂ ਮਾਸੇ ਦਾ ਤੋਲਾ ਹੁੰਦਾ ਹੈ।

# ਪਾਇ ਕੁਠਾਲੀ ਗਾਲੀਐ;
# ਰੈਣੀ ਕਰਿ ਸੁਨਿਆਰਿ ਵਿਗਸੈ।

ਫਿਰ ਸੁਨਿਆਰਾ ਰੇਤ ਵਿੱਚੋਂ ਕੱਢੇ ਹੋਏ ਕਣਾਂ ਨੂੰ ਕੁਠਾਲੀ (ਮਿੱਟੀ ਦਾ ਬਣਾਇਆ ਭਾਂਡਾ, ਜਿਸ ਵਿਚ ਸੁਨਿਆਰਾ ਸੋਨਾ, ਚਾਂਦੀ ਆਦਿਕ ਧਾਤਾਂ ਢਾਲਦਾ ਹੈ) ਦੇ ਵਿਚ ਪਾ ਕੇ ਗਾਲੀਐ = ਗਾਲ ਕੇ ਉਨ੍ਹਾਂ ਕਣਾਂ ਦੀ ਰੈਣੀ = ਡਲੀ ਬਣਾ ਕਰਿ = ਕਰਕੇ ਵਿਗਸੈ = ਪ੍ਰਸੰਨ ਹੁੰਦਾ ਹੈ।

# ਘੜਿ ਘੜਿ ਪਤ੍ਰ ਪਖਾਲੀਅਨਿ; ਲੂਣੀ ਲਾਇ ਜਲਾਇ ਰਹਸੈ।

ਫਿਰ ਸੁਨਿਆਰਾ ਡਲੀ ਦੇ ਪੱਤਰੇ ਘੜ-ਘੜ ਕੇ ਪਖਾਲੀਅਨਿ = ਧੋਂਦਾ ਹੈ, ਫਿਰ ਉਸ ਨੂੰ ਸ਼ੁੱਧ ਕਰਨ ਲਈ ਲੂਣੀ = ਮਸਾਲਾ ਲਾ ਕੇ ਅੱਗ ਉੱਤੇ ਰੱਖ ਕੇ ਜਲਾਇ = ਸਾੜ ਕੇ ਰਹਸੈ = ਖ਼ੁਸ਼ ਹੁੰਦਾ ਹੈ।

# ਬਾਰਹ ਵੰਨੀ ਹੋਇਕੈ; ਲਗੈ ਲਵੈ ਕਸਉਟੀ ਕਸੈ।

ਜਦੋਂ ਸੋਨਾ ਅੱਗ 'ਤੇ ਚਾੜ੍ਹ ਕੇ ਬਾਰਹ = ਬਾਰਾਂ ਵੰਨੀ ਦਾ ਸ਼ੁੱਧ ਹੋਇਕੈ = ਹੋ ਜਾਂਦਾ ਹੈ, ਫਿਰ ਉਸ ਨੂੰ ਲਵੈ = ਚਸ ਲਗੈ = ਲਗਾ ਕੇ ਵੇਖੀਦਾ ਹੈ। ਉਸ ਤੋਂ ਬਾਅਦ ਕਸਉਟੀ = ਕਸਵੱਟੀ 'ਤੇ ਕੱਸ ਲਾ ਕੇ ਉਸ ਦੀ ਪਰਖ ਕੀਤੀ ਜਾਂਦੀ ਹੈ।

***ਨੋਟ :*** ਲਵਾ = ਇਸ ਨੂੰ ਚਸਾ ਭੀ ਆਖਦੇ ਹਨ, ਕਸਵੱਟੀ ਉੱਤੇ ਪਾਸੇ ਦੇ ਸੋਨੇ ਨੂੰ ਘਸਾਉਂਦੇ ਹਨ, ਉਸ ਦੀ ਰਗੜ ਨਾਲ ਕਸਵੱਟੀ ਉੱਤੇ ਸੋਨੇ ਦੀ ਰੰਗਤ ਦਾ ਨਿਸ਼ਾਨ ਪੈ ਜਾਂਦਾ ਹੈ। ਉਸ ਰੰਗਤ ਦਾ ਨਾਮ ਲਵਾ ਹੈ। ਜੋ ਭੀ ਸੋਨਾ ਸਰਾਫ਼ ਲੈਂਦਾ ਹੈ, ਉਸ ਦੀ ਕਸ ਪਾਸੇ ਦੀ ਰੰਗਤ ਨਾਲ ਮੁਕਾਬਲਾ ਕਰਦੀ ਹੈ। ਜੇ ਉਸ ਦੇ ਸਮਾਨ ਰੰਗਤ ਹੋਵੇ ਤਾਂ ਪੂਰਾ ਮੁੱਲ ਪੈ ਜਾਂਦਾ ਹੈ, ਜੇ ਰੰਗਤ ਫਿੱਕੀ ਹੋਵੇ ਤਾਂ ਮੁੱਲ ਘੱਟ ਜਾਂਦਾ ਹੈ।

# ਟਕਸਾਲੈ ਸਿਕਾ ਪਵੈ; ਘਣ ਅਹਰਣਿ ਵਿਚਿ ਅਚਲੁ ਸਰਸੈ।

('ਅਚੱਲੁ' ਅੱਧਕ ਸਹਿਤ ਬੋਲੋ)

ਸੋਨਾ ਜਦੋਂ ਟਕਸਾਲ ਵਿਚ ਪਵੈ = ਪੈਂਦਾ ਹੈ ਤਾਂ ਇਸ ਦਾ ਸਿੱਕਾ ਬਣਦਾ ਹੈ, ਫਿਰ ਘਣ = ਹਥੌੜੇ ਤੇ ਅਹਰਣਿ = ਲੋਹੇ ਦੇ ਔਜ਼ਾਰ ਵਿਚ ਪਰਖ ਹੋਣ 'ਤੇ ਵੀ ਅਚਲੁ = ਅਟੱਲ ਤੇ ਸਰਸੈ = ਪ੍ਰਸੰਨ ਰਹਿੰਦਾ ਹੈ।

# ਸਾਲੁ ਸੁਨਈਆ; ਪੋਤੈ ਪਸੈ ॥੧੨॥

ਸਾਲੁ = ਸ਼ੁੱਧ ਸੁਨਈਆ = ਮੋਹਰ ਹੀ ਹਮੇਸ਼ਾਂ ਪੋਤੈ = ਖ਼ਜ਼ਾਨੇ ਵਿਚ ਪਸੈ = ਪੈਂਦੀ ਹੈ ॥੧੨॥

***ਨੋਟ :*** 'ਵੱਸੈ', 'ਹੱਸੈ', 'ਵਿਗੱਸੈ', 'ਰਹੱਸੈ', 'ਕੱਸੈ', 'ਸਰੱਸੈ', 'ਪੱਸੈ' ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

## ਪਉੜੀ ਦਾ ਮੁੱਖ ਭਾਵ

ਜਿਵੇਂ ਸੋਨਾ ਰੇਤੇ ਵਿਚ ਖਿੰਡਿਆ ਹੁੰਦਾ ਹੈ, ਇਸੇ ਤਰ੍ਹਾਂ ਮਨ ਰੂਪ ਸੋਨਾ ਵਾਸ਼ਨਾ ਰੂਪ ਕਣ ਕਣ ਹੋ ਕੇ ਪਦਾਰਥਾਂ ਰੂਪ ਰੇਤ ਵਿਚ ਖਿੰਡਿਆ ਹੋਇਆ ਹੈ। ਗੁਰੂ ਰੂਪ ਰਸਾਇਣੀ ਸਿੱਖ ਦੇ ਮਨ ਰੂਪ ਸੋਨੇ ਨੂੰ ਰਸਾਇਣ ਬਣਾਉਣ ਵਾਸਤੇ ਨਿਸ਼ਕਾਮ ਕਰਮਾਂ ਰੂਪ ਧੋ ਧੋ ਕੇ ਵਾਸ਼ਨਾ ਰੂਪ ਕਣਾਂ ਵਿੱਚੋਂ ਕੱਢ ਕੇ ਫਿਰ ਸੋਨੇ ਦਾ ਸਰੂਪ ਰੱਤੀ ਦੀ ਨਿਆਈਂ ਪਰਮਾਤਮਾ ਦੀ ਭਗਤੀ ਵਿਚ ਰੱਤ ਜਾਣ ਵਾਲਾ ਤੇ ਮਾਸੇ ਦੀ ਨਿਆਈਂ ਸਾਧਨ ਕਰ ਕੇ ਵਿਚਾਰ ਰੂਪ ਤੋਲਣਾ ਕਰ ਕੇ ਪ੍ਰਸੰਨ ਹੁੰਦੇ ਹਨ।

ਸਤਿਗੁਰੂ ਰੂਪ ਸੁਨਿਆਰਾ ਸੰਗਤ ਰੂਪ ਕੁਠਾਲੀ ਵਿਚ ਪਾ ਕੇ ਸੋਨੇ ਦੀ ਡਲੀ ਬਣਾਉਣ ਦੀ ਨਿਆਈਂ ਮਨ ਨੂੰ ਇਕੱਠਾ ਕਰ ਕੇ ਇਕ ਸ਼ਬਦ ਵਿਚ ਜੋੜ ਦਿੰਦਾ ਹੈ, ਫਿਰ ਸਿੱਖ ਦੇ ਵਿਚ ਸ਼ੁਭ ਗੁਣਾਂ ਦੇ ਗਹਿਣੇ ਘੜ ਘੜ ਕੇ ਪੱਤਰੇ ਦੀ ਨਿਆਈਂ ਮਨ ਨੂੰ ਵਾਸ਼ਨਾ ਵੱਲੋਂ ਪਤਲਾ ਕਰ ਕੇ ਵੈਰਾਗ ਰੂਪ ਪਾਣੀ ਦੇ ਨਾਲ ਧੋ ਕੇ ਸਾਫ਼ ਕਰ ਦਿੰਦੇ ਹਨ। ਉਪਦੇਸ਼ ਰੂਪ ਮਸਾਲਾ ਲਾ ਕੇ ਅਗਿਆਨ ਵਿਚ ਸੁੱਤੇ ਮਨ ਨੂੰ ਗਿਆਨ ਵਿਚ ਜਗਾ ਕੇ ਗੂੜ੍ਹ ਰਹੱਸ ਵਾਲਾ ਕਰ ਦਿੰਦੇ ਹਨ। ਫਿਰ ਬਾਰਹ = ਬਾਰਾਂ ਭਾਵ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ; ਇਨ੍ਹਾਂ ਨੂੰ ਸ਼ੁੱਧ ਕਰਨ ਰੂਪ ਬਾਰਾਂ ਵੰਨੀ ਦੇ ਸੋਨੇ ਦੀ ਨਿਆਈਂ ਸ਼ੁੱਧ ਬਣਾ ਦਿੰਦੇ ਹਨ

ਤੇ ਪਰਖਣਾ ਰੂਪ ਕਸਵੱਟੀ ਕੱਸ ਕੇ ਕਿ ਸਿੱਖ ਪੂਰਾ ਬ੍ਰਹਮਵੇਤਾ ਬਣ ਗਿਆ ਹੈ ਕਿ ਨਹੀਂ, ਜਦੋਂ ਦੇਖਦੇ ਹਨ ਕਿ ਬਾਰਾਂ ਵੰਨੀ ਸੋਨੇ ਦੀ ਨਿਆਈਂ ਸ਼ੁੱਧ ਹੋ ਗਿਆ ਹੈ ਕਿ ਇਸ ਨੇ ਉਪਦੇਸ਼ ਦੇ ਘਣ ਸਹਾਰ ਲਏ ਹਨ ਤੇ ਅਹਿਰਣ ਦੀ ਨਿਆਈਂ ਆਪਣੀ ਮਤ ਅਚੱਲ ਰੱਖੀ ਹੈ, ਭਾਵ ਡੋਲਿਆ ਨਹੀਂ ਹੈ, ਫਿਰ ਗੁਰੂ ਦੀ ਟਕਸਾਲ ਦਾ ਸਿੱਕਾ ਬਣ ਕੇ ਖ਼ਜ਼ਾਨੇ ਵਿਚ ਪਵੈ = ਪੈਣ ਦਾ ਅਧਿਕਾਰੀ ਹੋ ਜਾਂਦਾ ਹੈ ਤੇ ਗੁਰੂ ਦੇ ਸਰੂਪ ਰੂਪੀ ਖ਼ਜ਼ਾਨੇ ਵਿਚ ਅਭੇਦ ਹੋਣ ਰੂਪ ਪੈ ਜਾਂਦਾ ਹੈ।

### ਪਉੜੀ ੧੩ (ਖਸਖਸ ਦੇ ਦਾਣੇ ਤੋਂ ਉਪਦੇਸ਼)

## ਖਸਖਸ ਦਾਣਾ ਹੋਇਕੈ; ਖਾਕ ਅੰਦਰਿ ਹੋਇ ਖਾਕ ਸਮਾਵੈ।

ਖਸਖਸ = ਖਸਖਾਸ ਦਾ ਦਾਣਾ = ਬੀਜ ਛੋਟਾ ਜਿਹਾ ਹੋਇਕੈ = ਹੋ ਕੇ ਖਾਕ = ਮਿੱਟੀ ਦੇ ਅੰਦਰਿ = ਵਿਚ ਖਾਕ = ਮਿੱਟੀ ਰੂਪ ਹੋਇ = ਹੋ ਕੇ ਸਮਾਵੈ = ਸਮਾ ਜਾਂਦਾ ਹੈ।

## ਦੋਸਤੁ ਪੋਸਤੁ ਬੂਟ ਹੋਇ; ਰੰਗ ਬਿਰੰਗੀ ਫੁਲ ਖਿੜਾਵੈ।

ਫਿਰ ਉਸ ਬੀਜ ਦਾ ਦੋਸਤੁ = ਮਿੱਤਰ ਪੋਸਤੁ = ਡੋਡੇ ਦਾ ਬੂਟ = ਬੂਟਾ ਹੋਇ = ਹੁੰਦਾ ਹੈ, ਜੋ ਰੰਗ ਬਿਰੰਗੀ = ਅਨੇਕਾਂ ਪ੍ਰਕਾਰ ਦੇ ਫੁੱਲ ਖਿੜਾਵੈ = ਖਿੜਾਉਂਦਾ ਹੈ।

## ਹੋਡਾ ਹੋਡੀ ਡੋਡੀਆਂ; ਇਕਦੂੰ ਇਕ ਚੜਾਉ ਚੜਾਵੈ।

ਫਿਰ ਉਸ ਬੀਜ ਤੋਂ ਡੋਡੀਆਂ ਹੋਡਾ ਹੋਡੀ = ਜਿਦੋ-ਜਿਦੀ ਇਕਦੂੰ = ਇਕ ਤੋਂ ਇਕ ਵਧੀਕ ਹੁੰਦੀਆਂ ਹਨ, ਫਿਰ ਜਿਨ੍ਹਾਂ ਦੇ ਚੜ੍ਹਾਉ ਦੀ ਇਕ ਤੋਂ ਇਕ ਵਧੀਕ ਹੋ ਕੇ ਚੜਾਵੈ = ਚੜ੍ਹਦਾ ਹੈ।

## ਸੂਲੀ ਉਪਰਿ ਖੇਲਣਾ; ਪਿਛੋਂ ਦੇ ਸਿਰਿ ਛਤ੍ਰ ਧਰਾਵੈ।

ਸੂਲੀ = ਡੋਡੀ ਦੀ ਡੰਡੀ ਉਪਰਿ = ਉੱਤੇ ਪੋਸਤ ਖੇਲਣਾ = ਖਿੜਦਾ ਹੈ, ਫਿਰ ਪਿਛੋਂ = ਬਾਅਦ ਵਿਚ ਡੰਡੀ ਦੇ ਸਿਰ ਉੱਪਰ ਛਤ੍ਰ = ਛੱਤਰੀ ਦੇ ਆਕਾਰ ਵਾਂਗੂੰ ਆਪਣਾ ਰੂਪ ਧਰਾਵੈ = ਧਾਰਨ ਕਰਦਾ ਹੈ।

## ਚੁਖ ਚੁਖ ਹੋਇ ਮਲਾਇਕੈ; ਲੋਹੂ ਪਾਣੀ ਰੰਗਿ ਰੰਗਾਵੈ।

ਫਿਰ ਡੋਡੀ ਉੱਤੋਂ ਅਫ਼ੀਮ ਪ੍ਰਾਪਤ ਹੋਇ = ਹੁੰਦੀ ਹੈ, ਫਿਰ ਉਹ ਚੁਖ ਚੁਖ = ਥੋੜ੍ਹੀ ਥੋੜ੍ਹੀ ਕਰ ਕੇ ਹੱਥਾਂ ਨਾਲ ਮਲਾਇਕੈ = ਮਲੀਦੀ ਹੈ, ਫਿਰ ਉਸ ਨੂੰ ਪਾਣੀ ਵਿਚ ਘੋਲ ਕੇ ਲੋਹੂ = ਲਹੂ ਦੇ ਰੰਗ ਵਰਗਾ ਰੰਗਾਵੈ = ਰੰਗ ਚੜ੍ਹਾਇਆ ਜਾਂਦਾ ਹੈ।

## ਪਿਰਮ ਪਿਆਲਾ ਮਜਲਸੀ; ਜੋਗ ਭੋਗ ਸੰਜੋਗ ਬਣਾਵੈ।

ਫਿਰ ਮਜਲਸੀ = ਸਭਾ ਵਿਚ ਬਹਿਣ ਵਾਲੇ ਨਸ਼ਈ ਲੋਕ ਇਸ ਦਾ ਪਿਰਮ = ਪ੍ਰੇਮ ਦਾ ਪਿਆਲਾ ਬਣਾ ਕੇ ਪੀਂਦੇ ਹਨ, ਜੋਗ = ਜੋਗੀ ਲੋਕ ਇਸ ਦਾ ਸੇਵਨ ਮਨ ਨੂੰ ਸੰਜੋਗ = ਮਿਲਾਉਣ ਭਾਵ ਇਕਾਗਰ ਕਰਨ ਵਾਸਤੇ ਅਤੇ ਭੋਗੀ ਲੋਕ ਇਸ ਨੂੰ ਵਿਸ਼ੇ-ਵਿਕਾਰਾਂ ਦੇ ਭੋਗ ਦੇ ਸੰਜੋਗ ਲਈ ਬਣਾਵੈ = ਬਣਾਉਂਦੇ ਹਨ।

## ਅਮਲੀ ਹੋਇ; ਸੁ ਮਜਲਸ ਆਵੈ ॥੧੩॥

(ਪਾਠਾਂਤ੍ਰ 'ਪਾਵੈ')

ਇਸ ਪ੍ਰਕਾਰ ਜੋ ਪੋਸਤ ਦੇ ਅਮਲੀ ਹੋਇ = ਹੁੰਦੇ ਹਨ, ਸੁ = ਉਹ ਹਮੇਸ਼ਾਂ ਹੀ ਪੋਸਤੀਆਂ ਦੀ ਮਜਲਸ = ਸਭਾ ਵਿਚ ਆਵੈ = ਆਉਂਦੇ ਹਨ ॥੧੩॥

**ਪਉੜੀ ਦਾ ਮੁੱਖ ਭਾਵ**

ਜਿਵੇਂ ਖਸਖਾਸ ਦੇ ਦਾਣੇ ਵਿਚੋਂ ਆਪਾ-ਭਾਵ ਮਿਟਾਉਣ ਦੀ ਸਿੱਖਿਆ ਹੈ ਕਿ ਹੰਗਤਾ ਨੂੰ ਮੇਟ ਕੇ ਨਸ਼ਈ ਪੁਰਸ਼ਾਂ ਦੀ ਮਜਲਸ ਵਾਂਗੂੰ ਗੁਰਸਿੱਖਾਂ ਦੀ ਸੰਗਤ ਵਿਚ ਇਕੱਠੇ ਹੋ ਕੇ ਸ਼ੁਭ ਗੁਣਾਂ ਦੇ ਰੰਗ ਬਿਰੰਗੇ ਫੁੱਲ ਖਿੜਾਉਣੇ, ਫਿਰ ਅਵਸਥਾ ਵਿਚ ਇਕ ਤੋਂ ਇਕ ਚੜ੍ਹੀ ਹੋਈ ਅਵਸਥਾ ਵਾਲੇ ਗੁਰਸਿੱਖਾਂ ਦੀ ਸੰਗਤ ਕਰ ਕੇ ਅਵਸਥਾ ਦੇ ਚੜ੍ਹਾਉ ਨੂੰ ਚੜ੍ਹਾਉਣਾ, ਫਿਰ ਅਫ਼ੀਮ ਦੇ ਰੰਗ ਵਾਂਗੂੰ ਭਗਤੀ ਦੇ ਰੰਗ ਵਿਚ ਆਪਣੇ ਮਨ ਨੂੰ ਰੰਗਣਾ। ਗੁਰਸਿੱਖ ਮਜਲਸੀਆਂ ਵਾਂਗੂੰ ਗੁਰਸਿੱਖਾਂ ਦੀ ਸੰਗਤ ਵਿਚ ਨਾਮ ਰੂਪੀ ਪ੍ਰੇਮ ਦਾ ਪਿਆਲਾ ਪੀਣਾ। ਭੋਗ = ਗ੍ਰਿਹਸਥ ਵਿਚ ਰਹਿੰਦਿਆਂ ਹੋਇਆਂ ਪਰਮਾਤਮਾ ਦੇ ਨਾਲ ਜੋਗ = ਜੁੜਨ ਦਾ ਸੰਜੋਗ ਬਣਾ ਲੈਣਾ। ਫਿਰ ਨਾਮ ਰੂਪ ਅਮਲ ਦੇ ਅਮਲੀ ਹੋ ਕੇ ਸਤਿਸੰਗਤ ਰੂਪ ਮਜਲਸ ਵਿਚ ਪ੍ਰਵਾਣਨੀਕ ਹੋ ਜਾਣਾ ਕਿ ਹਾਂ ਇਸ ਨੂੰ ਨਾਮ ਦਾ ਨਸ਼ਾ ਚੜ੍ਹਿਆ ਹੋਇਆ ਹੈ। ਜੈਸਾ ਕਿ :

**ਪੋਸਤ ਭੰਗ ਅਫ਼ੀਮ ਮਦ ਉਤਰ ਜਾਇ ਪਰਭਾਤਿ।**
**ਨਾਮ ਖ਼ੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤਿ।**

ਇਉਂ ਸੱਚੇ ਨਾਮ ਦੇ ਨਸ਼ਈ ਹੋਈਦਾ ਹੈ, ਸੰਸਾਰ ਦੇ ਝੂਠੇ ਨਸ਼ਿਆਂ ਦਾ ਗੁਰਮਤਿ ਵਿਚ ਖੰਡਨ ਹੈ।

## ਪਉੜੀ ੧੪ (ਕਮਾਦ ਤੋਂ ਉਪਦੇਸ਼)

## ਰਸੁ ਭਰਿਆ ਰਸੁ ਰਖਦਾ; ਬੋਲਣ ਅਣਬੋਲਣ ਅਭਰਿਠਾ।

ਕਮਾਦ (ਗੰਨਾ) ਰਸ ਨਾਲ ਭਰਿਆ ਹੋਣ ਦੇ ਬਾਵਜੂਦ ਵੀ ਆਪਣੇ ਵਿਚ ਰਸ ਰੱਖਦਾ ਹੈ, ਇਸ ਲਈ ਜੋ ਬੋਲਣਾ ਜਾਣਦਾ ਹੈ ਤੇ ਜੋ ਅਣਬੋਲਣ = ਨਾ ਬੋਲਣਾ ਜਾਣਦਾ ਹੋਵੇ, ਦੋਨਾਂ ਨੂੰ ਗੰਨੇ ਦਾ ਰਸ ਅਭਰਿਠਾ = ਪਿਆਰਾ ਲੱਗਦਾ ਹੈ।

## ਸੁਣਿਆ ਅਣਸੁਣਿਆ ਕਰੈ; ਕਰੇ ਵੀਚਾਰਿ ਡਿਠਾ ਅਣਡਿਠਾ।

ਕਮਾਦ ਦੇ ਰਸ ਦੇ ਸੁਆਦ ਬਾਰੇ ਜੋ ਸੁਣਿਆ = ਸੁਣਨ ਵਾਲਾ ਤੇ ਅਣਸੁਣਿਆ = ਨਾ ਸੁਣਨ ਵਾਲਾ, ਭਾਵ ਬੋਲ਼ਾ, ਜੋ ਵੀਚਾਰ ਕਰੈ = ਕਰਦੇ ਹਨ ਅਤੇ ਉਹੀ ਵੀਚਾਰ ਡਿਠਾ = ਦੇਖਣ ਵਾਲਾ (ਸੁਜਾਖਾ) ਤੇ ਅਣਡਿਠਾ = ਨਾ ਦੇਖਣ ਵਾਲਾ (ਨੇਤਰਹੀਣ) ਕਰੇ = ਕਰਦੇ ਹਨ ਕਿ ਗੰਨਾ ਬਹੁਤ ਮਿੱਠਾ ਹੈ।

## ਅਖੀ ਧੂੜਿ ਅਟਾਈਆਂ; ਅਖੀ ਵਿਚਿ ਅੰਗੂਰ ਬਹਿਠਾ।

('ਬਹਿੱਠਾ' ਅੱਧਕ ਸਹਿਤ ਬੋਲੋ)

ਜਦੋਂ ਇਸ ਦੀਆਂ ਗੰਢਾਂ ਰੂਪੀ ਅਖੀ = ਅੱਖਾਂ ਧੂੜਿ = ਮਿੱਟੀ ਵਿਚ ਅਟਾਈਆਂ = ਗੰਢੀਆਂ ਜਾਂਦੀਆਂ ਹਨ, ਇਸ ਦੀਆਂ ਗੰਢਾਂ ਰੂਪ ਅੱਖਾਂ ਵਿਚ ਅੰਗੂਰ = ਕਰੂੰਬਲਾਂ ਬਹਿਠਾ = ਇਸਥਿਤ ਹੁੰਦੀਆਂ ਹਨ, ਭਾਵ ਇਨ੍ਹਾਂ ਗੰਢਾਂ ਰੂਪ ਅੱਖਾਂ ਵਿੱਚੋਂ ਕਰੂੰਬਲਾਂ ਫੁੱਟ ਕੇ ਗੰਨੇ ਦਾ ਆਕਾਰ ਲੈ ਲੈਂਦੀਆਂ ਹਨ।

## ਇਕਦੂੰ ਬਾਹਲੇ ਬੂਟ ਹੋਇ; ਸਿਰ ਤਲਵਾਇਆ ਇਠਹੁ ਇਠਾ।

ਇਕਦੂੰ (ਇਕ + ਦੂੰ) ਇਕ ਗੰਨੇ ਦੇ ਟੋਟੇ ਦੂੰ = ਤੋਂ ਬਾਹਲੇ = ਬਹੁਤ ਸਾਰੇ ਗੰਨੇ ਦੇ ਬੂਟ = ਬੂਟੇ ਪੈਦਾ ਹੋਇ = ਹੁੰਦੇ ਹਨ, ਕਮਾਦ ਹਮੇਸ਼ਾਂ ਆਪਣੇ ਸਿਰ ਭਾਵ ਮੁੱਢ ਨੂੰ ਤਲਵਾਇਆ = ਨੀਵਾਂ ਰੱਖ ਕੇ ਉੱਪਰ ਨੂੰ ਪੈਦਾ ਹੁੰਦਾ ਹੈ, ਜਿਸ ਕਰਕੇ ਇਹ ਇਠਹੁ = ਪਿਆਰੇ ਤੋਂ ਇਠਾ = ਪਿਆਰਾ ਲੱਗਦਾ ਹੈ ਭਾਵ ਮਿੱਠਾ ਲੱਗਦਾ ਹੈ।

## ਦੁਹੁ ਖੁੰਢਾ ਵਿਚਿ ਪੀੜੀਐ; ਟੋਟੇ ਲਾਹੇ ਇਤੁ ਗੁਣਿ ਮਿਠਾ।

ਫਿਰ ਗੰਨੇ ਨੂੰ ਵੇਲਨੇ ਦੀਆਂ ਦੁਹੁ = ਦੋਹਾਂ ਖੁੰਢਾ = ਲੱਠਾਂ ਵਿਚ ਪੀੜੀਐ = ਪੀੜਿਆ ਜਾਂਦਾ ਹੈ, ਇਤੁ = ਇਸ ਤਰ੍ਹਾਂ ਗੰਨਾ ਆਪਣੇ ਟੋਟੇ-ਟੋਟੇ ਲਾਹੇ = ਲੁਹਾ ਕੇ ਅਤੇ ਦੁਖ ਸਹਿ ਕੇ ਮਿੱਠਾ ਰਸ ਦੇ ਕੇ ਸਭਨਾਂ ’ਤੇ ਗੁਣਿ = ਉਪਕਾਰ ਕਰਦਾ ਹੈ।

## ਵੀਹ ਇਕੀਹ ਵਰਤਦਾ; ਅਵਗੁਣਿਆਰੇ ਪਾਪੁ ਪਣਿਠਾ।

(‘ਪਣਿੱਠਾ’ ਅੱਧਕ ਸਹਿਤ ਬੋਲੋ)

ਇਥੇ ਵੀਹ ਸ਼ਬਦ ਸੰਸਾਰ ਲਈ ਤੇ ਇਕੀਹ ਸ਼ਬਦ ਸਤਿਸੰਗਤ ਲਈ ਵਰਤਦਾ = ਵਰਤਿਆ ਹੈ। ਗੰਨੇ ਤੋਂ ਗੁੜ ਬਣਦਾ ਹੈ ਤੇ ਸਤਿਸੰਗਤ ਵਿਚ ਇਸ ਦੀ ਵਰਤੋਂ ਕੜਾਹ ਪ੍ਰਸ਼ਾਦਿ ਦੇ ਰੂਪ ਵਿਚ ਤੇ ਜਗਤ ਦੇ ਵਿਆਹ-ਸ਼ਾਦੀਆਂ ਵਿਚ ਸ਼ਰਾਬ ਦੇ ਰੂਪ ਵਿਚ ਵਰਤੋਂ ਕੀਤੀ ਜਾਂਦੀ ਹੈ। ਜੇਕਰ ਅਵਗੁਣਿਆਰੇ = ਔਗੁਣਾਂ ਭਰੇ ਤੇ ਪਾਪੀ ਲੋਕ ਸਤਿਸੰਗਤ ਵਿਚ ਭਾਵਨਾ ਸਹਿਤ ਕੜਾਹ ਪ੍ਰਸ਼ਾਦਿ ਛਕਦੇ ਹਨ ਤਾਂ ਉਹ ਆਪਣੇ ਪਾਪਾਂ ਦੀ ਪਣਿਠਾ = ਨਵਿਰਤੀ ਕਰ ਲੈਂਦੇ ਹਨ, ਜੇਕਰ ਉਹ ਇਸ ਦੀ ਵਰਤੋਂ ਸੰਸਾਰ ਵਿਚ ਰਹਿੰਦੇ ਸ਼ਰਾਬ ਦੇ ਰੂਪ ਵਿਚ ਕਰਦੇ ਹਨ ਤਾਂ ਇਕ ਤਾਂ ਉਹ ਪਾਪਾਂ ਦੇ ਭਾਗੀਦਾਰ ਬਣਦੇ ਹਨ ਤੇ ਦੂਜਾ ਸਰੀਰ ਕਰਕੇ ਪਣਿਠਾ = ਨਾਸ਼ ਹੋ ਜਾਂਦੇ ਹਨ।

## ਮੰਨੈ ਗੰਨੈ ਵਾਂਗ; ਸੁਧਿਠਾ ॥੧੪॥

(‘ਸੁਧਿੱਠਾ’ ਅੱਧਕ ਸਹਿਤ ਬੋਲੋ)

ਜਿਹੜੇ ਗੰਨੇ ਦੀ ਵਾਂਗ = ਨਿਆਈਂ ਆਪਣੇ ਆਪ ਨੂੰ ਨਿਮਰਤਾ ਵਿਚ ਮੰਨੈ = ਮੰਨਦੇ ਹਨ, ਉਨ੍ਹਾਂ ਦਾ ਜੀਵਨ ਸੁਧਿਠਾ = ਸਫਲਾ ਹੋ ਜਾਂਦਾ ਹੈ ॥੧੪॥

### ਪਉੜੀ ਦਾ ਮੁੱਖ ਭਾਵ

ਗੁਰਮੁਖਾਂ ਦਾ ਜੀਵਨ ਗੰਨੇ ਦੀ ਨਿਆਈਂ ਹੈ। ਨਾਮ ਦੇ ਰਸ ਵਿਚ ਭਰੇ ਹੋਏ ਅੰਤਸ਼ਕਰਨ ਵਿਚ ਨਾਮ ਦਾ ਰਸ ਰੱਖਦੇ ਹਨ ਅਤੇ ਸੰਸਾਰ ਦੇ ਨਾਲ ਬੋਲਣ ਤੋਂ ਅਬੋਲ ਅਵਸਥਾ ਵਿਚ ਰਹਿੰਦੇ ਹਨ, ਪਰ ਭਗਤੀ ਦੇ ਰਸ ਕਰਕੇ ਸਭ ਨੂੰ ਅਭਰਿਠਾ = ਪਿਆਰੇ ਲੱਗਦੇ ਹਨ, ਜੇ ਕੋਈ ਇਨ੍ਹਾਂ ਦੀ ਨਿੰਦਿਆ ਕਰੇ ਤਾਂ ਸੁਣ ਕੇ ਅਣਸੁਣਿਆ ਕਰ ਦਿੰਦੇ ਹਨ, ਬਹੁਤਾ ਖ਼ਿਆਲ ਨਹੀਂ ਕਰਦੇ, ਉਸ ਬ੍ਰਹਮ ਦੀ ਵਿਚਾਰ ਕਰਦੇ ਰਹਿੰਦੇ ਹਨ, ਜਿਹੜਾ ਅਸਥੂਲ ਅੱਖਾਂ ਨਾਲ ਦੇਖਣ ਤੋਂ ਅਣਡਿੱਠਾ ਹੈ, ਉਹ ਵੈਰਾਗ, ਬਿਬੇਕ ਦੇ ਨੇਤਰਾਂ ਨਾਲ ਡਿਠਾ = ਵੇਖ ਲਿਆ। ਉਨ੍ਹਾਂ ਗੁਰਮੁਖਾਂ ਨੇ ਵੈਰਾਗ, ਬਿਬੇਕ ਦੀਆਂ ਅੱਖਾਂ ਵਿਚ ਬ੍ਰਹਮ ਵਿਚਾਰ ਦੀ ਧੂੜ ਭਰ ਲਈ ਹੈ, ਅੱਖਾਂ ਵਿਚ ਪਿਆਰੇ ਪਰਮਾਤਮਾ ਨੂੰ ਮਿਲਣ ਦਾ ਇੱਛਾ ਰੂਪ ਅੰਕੁਰ ਫੁੱਟਿਆ ਹੋਇਆ ਹੈ, ਜਿਹੜਾ ਮਨ ਇਕ ਤੋਂ ਬਾਹਲੇ ਫੁਰਨਿਆਂ ਦਾ ਰੂਪ ਹੋ ਰਿਹਾ ਸੀ, ਉਸ ਨੂੰ ਇਕਾਗਰਤਾ ਰੂਪ **ਵਾ:** ਨਿਮਰਤਾ ਰੂਪ ਸਿਰ ਨੀਵਾਂ ਕਰ ਕੇ ਸਭ ਦੇ ਪਿਆਰੇ ਹੋ ਰਹੇ ਹਨ। ਵੈਰਾਗ, ਬਿਬੇਕ ਦੇ ਵੇਲਣੇ ਵਿਚ ਭਗਤੀ ਦਾ ਰਸ ਕੱਢ ਕੇ ਵਿਕਾਰਾਂ ਦੇ ਫੋਗ ਨੂੰ ਬਾਹਰ ਸੁੱਟ ਦਿੱਤਾ ਹੈ, ਇਉਂ ਟੋਟੇ-ਟੋਟੇ ਹੋਏ ਮਨ ਨੂੰ ਪਰਮਾਤਮਾ ਦੇ ਨਾਲ ਇਕ ਹੋਣ ਰੂਪੀ ਮਿੱਠਾ ਕਰ ਲਿਆ ਹੈ। ਇਉਂ ਵੀਹ ਵਿਸਵੇ ਰੂਪ ਪੂਰਨ ਗੁਰੂ, ਇਕ ਵਿਸਵਾ ਸਿੱਖ ਸੰਗਤ, ਗੁਰੂ ਦੇ ਵੀਹ ਵਿਸਵੇ ਸਮੇਤ ਇਕ ਵਿਸਵਾ ਸੰਗਤ ਦਾ ਵਰਤਾਰਾ ਸਮਝਣਾ, ਜਿਹੜੇ ਅਵਗੁਣਿਆਰੇ ਪਾਪੀ ਪੁਰਸ਼ ਹਨ, ਉਹ ਨਾਮ ਰਸ ਦੇ ਭਰੇ ਗੁਰਮੁਖਾਂ ਨਾਲ ਵੀ ਵਧੀਕੀਆਂ ਕਰ ਕੇ ਪਾਪ ਕਰਮ ਕਰ ਬੈਠਦੇ ਹਨ

ਤੇ ਪਣਿਠਾ = ਨਾਸ਼ ਹੋ ਜਾਂਦੇ ਹਨ। ਇਸ ਕਰਕੇ ਜੋ ਪਰਮਾਤਮਾ ਨੂੰ ਮੰਨਣ ਵਾਲੇ ਹਨ, ਉਹ ਗੰਨੇ ਵਾਂਗ ਆਪਣਾ ਜੀਵਨ ਸੁਧਿਠਾ = ਸਫਲਾ ਕਰ ਲੈਂਦੇ ਹਨ।

### ਪਉੜੀ ੧੫ (ਸ੍ਵਾਂਤੀ ਬੂੰਦ ਦੀ ਮਹਾਨਤਾ)

## ਘਣਹਰ ਬੂੰਦ ਸੁਹਾਵਣੀ; ਨੀਵੀ ਹੋਇ ਅਗਾਸਹੁ ਆਵੈ।

ਘਣਹਰ = ਬੱਦਲਾਂ ਦੀ ਬੂੰਦ ਸੁਹਾਵਣੀ = ਸ਼ੋਭਨੀਕ ਹੁੰਦੀ ਹੈ, ਜੋ ਹਮੇਸ਼ਾਂ ਨੀਵੀਂ ਹੋਇ = ਹੋ ਕੇ ਅਗਾਸਹੁ = ਆਕਾਸ਼ ਤੋਂ ਹੇਠਾਂ ਵੱਲ ਆਵੈ = ਆਉਂਦੀ ਹੈ।

## ਆਪੁ ਗਵਾਇ ਸਮੁੰਦੁ ਵੇਖਿ; ਸਿਪੈ ਦੇ ਮੁਹ ਵਿਚਿ ਸਮਾਵੈ।

ਬੂੰਦ ਸਮੁੰਦੁ = ਸਮੁੰਦਰ ਦੇ ਅਥਾਹ ਰੂਪ ਨੂੰ ਵੇਖ ਕੇ ਆਪਾ-ਭਾਵ ਗਵਾਇ = ਗਵਾ ਕੇ ਨੀਵੀਂ ਹੋ ਕੇ ਆਉਂਦੀ ਹੈ। ਸਮੁੰਦਰ ਵਿਚ ਤਰ ਰਹੀ ਸਿਪੈ = ਸਿੱਪ ਦੇ ਮੂੰਹ ਵਿਚ ਪੈ ਕੇ ਸਮਾਵੈ = ਸਮਾ ਜਾਂਦੀ ਹੈ।

## ਲੈਦੋ ਹੀ ਮੁਹਿ ਬੂੰਦ ਸਿਪੁ; ਚੁਭੀ ਮਾਰਿ ਪਤਾਲਿ ਲੁਕਾਵੈ।

ਸਿੱਪ ਸਵਾਂਤੀ ਬੂੰਦ ਨੂੰ ਮੁਹਿ = ਮੂੰਹ ਵਿਚ ਲੈਦੋ = ਲੈਂਦੇ ਸਾਰ ਹੀ ਚੁੱਭੀ ਮਾਰ ਕੇ ਪਤਾਲ ਵਿਚ ਜਾ ਲੁਕਾਵੈ = ਲੁਕਦੀ ਹੈ, ਭਾਵ ਸਮੁੰਦਰ ਦੇ ਡੂੰਘੇ ਪਾਣੀ ਵਿਚ ਲੁਕ ਜਾਂਦੀ ਹੈ।

## ਫੜਿ ਕਢੈ ਮਰਜੀਵੜਾ; ਪਰ ਕਾਰਜ ਨੋ ਆਪੁ ਫੜਾਵੈ।

ਮੋਤੀ ਪੈਦਾ ਹੋਣ 'ਤੇ ਮਰਜੀਵੜਾ = ਜੋ ਸਮੁੰਦਰ ਵਿਚ ਟੁੱਭੀਆਂ ਮਾਰਦਾ ਹੈ, ਸਿੱਪ ਨੂੰ ਫੜ ਕੇ ਬਾਹਰ ਕਢੈ = ਕੱਢ ਲੈਂਦੇ ਹਨ, ਸਿੱਪ ਵੀ ਪਰ = ਪਰਾਇਆਂ ਦੇ ਕਾਰਜ = ਕੰਮ ਨੋ = ਨੂੰ ਸੰਵਾਰਨ ਵਾਸਤੇ ਆਪਣੇ ਆਪ ਨੂੰ ਫੜਾਵੈ = ਫੜਾ ਦਿੰਦੀ ਹੈ।

## ਪਰਵਸਿ ਪਰਉਪਕਾਰ ਨੋ; ਪਰ ਹਥਿ ਪਥਰ ਦੰਦ ਭਨਾਵੈ।

ਪਰਵਸਿ = ਪਰਾਏ ਦੇ ਵੱਸ ਪੈ ਕੇ ਸਿੱਪ ਪਰਉਪਕਾਰ = ਪਰਾਇਆਂ ਦੇ ਉਪਕਾਰ ਨੋ = ਵਾਸਤੇ ਪਰਿ = ਪਰਾਏ ਹੱਥਾਂ ਨਾਲ ਪੱਥਰ ਦੀ ਮਾਰ ਸਹਿ ਕੇ ਆਪਣੇ ਦੰਦ ਭਨਾਵੈ = ਭਨਾਉਂਦੀ ਹੈ, ਇਹ ਸਭ ਕੁਝ ਮੋਤੀ ਕੱਢਣ ਵਾਸਤੇ ਕੀਤਾ ਜਾਂਦਾ ਹੈ।

## ਭੁਲਿ ਅਭੁਲਿ ਅਮੁਲ ਦੇ; ਮੋਤੀ ਦਾਨੁ ਨ ਪਛੋਤਾਵੈ।

ਭੁੱਲ ਕੇ ਜਾਂ ਅਭੁਲਿ = ਅਨਜਾਣਪੁਣੇ ਵਿਚ ਅਮੁਲ (ਜਿਸ ਦਾ ਮੁੱਲ ਨਾ ਪਾਇਆ ਜਾ ਸਕੇ) ਮੋਤੀ ਦੇ ਦਾਨ ਕਰਨ 'ਤੇ ਸਿੱਪੀ ਨੂੰ ਪਛੋਤਾਵੈ = ਪਛਤਾਵਾ ਨਹੀਂ ਹੁੰਦਾ ਕਿ ਮੈਂ ਇਤਨਾ ਦੁੱਖ ਸਹਿ ਕੇ ਵੀ ਮੋਤੀ ਕਿਉਂ ਦਾਨ ਕੀਤਾ ਹੈ।

## ਸਫਲ ਜਨਮੁ; ਕੋਈ ਵਰਸਾਵੈ ॥੧੫॥

ਸਿੱਪੀ ਸਮਝਦੀ ਹੈ ਕਿ ਮੈਂ ਪਰਾਏ ਦਾ ਭਲਾ ਕਰ ਕੇ ਆਪਣਾ ਜੀਵਨ ਸਫਲਾ ਕਰ ਲਿਆ, ਕਿਉਂਕਿ ਮੈਥੋਂ ਕੋਈ ਅੱਗੇ ਮੋਤੀ ਲੈ ਕੇ ਵਰਸਾਵੈ = ਨਿਵਾਜਿਆ ਜਾਵੇਗਾ ॥੧੫॥

### ਪਉੜੀ ਦਾ ਮੁੱਖ ਭਾਵ

ਗੁਰੂ ਰੂਪ ਬੱਦਲ ਦੇ ਹਿਰਦੇ ਰੂਪੀ ਆਕਾਸ਼ ਵਿੱਚੋਂ ਦੀ ਉਪਦੇਸ਼ ਰੂਪ ਸ੍ਵਾਂਤੀ ਬੂੰਦ ਸਿੱਖ ਦੇ ਨੀਵੇਂ ਹਿਰਦੇ ਵਿਚ ਸਮਾਉਂਦੀ ਹੈ, ਆਪਾ-ਭਾਵ ਗਵਾਉਣ ਵਾਲਾ ਸਿੱਖ ਸੰਸਾਰ-ਸਮੁੰਦਰ ਵਿਚ ਵੇਖੋ ਕੈਸਾ ਕਰਤੱਵ ਕਰਦਾ ਹੈ ਕਿ ਸਿੱਖ ਦੇ ਹਿਰਦੇ ਰੂਪੀ ਸਿੱਪ ਵਿਚ ਗੁਰੂ ਦੀ ਉਪਦੇਸ਼ ਰੂਪ ਸ੍ਵਾਂਤੀ ਬੂੰਦ ਸਮਾ ਜਾਂਦੀ ਹੈ, ਪ੍ਰਾਪਤ ਕਰਦਿਆਂ ਹੀ ਸਿੱਖ ਦਿਖਾਵਾ ਨਹੀਂ ਕਰਦਾ, ਬਲਕਿ ਆਪਣਾ ਮੂੰਹ ਬੰਦ ਕਰ ਲੈਂਦਾ ਹੈ। ਸੁਰਤਿ ਰੂਪੀ ਚੁੱਭੀ ਮਾਰ ਕੇ (ਪਾ + ਤਾਲ) ਤਾਲ ਰੂਪ ਸਰੂਪ ਪਾ ਲੈਂਦਾ ਹੈ, ਫਿਰ ਆਪਣੇ ਆਪ ਨੂੰ ਲੋਕਾਂ ਤੋਂ ਲੁਕਾਵੈ = ਛੁਪਾ ਕੇ ਰੱਖਦਾ ਹੈ ਭਾਵ ਜ਼ਾਹਰ ਨਹੀਂ ਕਰਦਾ। ਫਿਰ ਐਸੇ ਤੱਤਵੇਤਿਆਂ ਦਾ ਜਗਿਆਸੂ ਰੂਪ ਮਰਜੀਵੜਾ ਉਪਦੇਸ਼ ਫੜ ਕੇ ਆਪਣੇ ਹਿਰਦੇ ਵਿੱਚੋਂ ਕਾਮ ਕ੍ਰੋਧ ਆਦਿ ਨੂੰ ਕੱਢ ਦਿੰਦਾ ਹੈ। ਫਿਰ ਤੱਤਵੇਤੇ ਜਗਿਆਸੂ ਦੇ ਪਰਾਏ ਕਾਰਜ ਨੂੰ ਸਮਝ ਕੇ ਚੌਥੇ ਪਦ ਰੂਪੀ ਮੋਤੀ ਫੜਾ ਦਿੰਦੇ ਹਨ। ਇਉਂ ਪਰਉਪਕਾਰ ਕਰਨ ਲਈ ਜਗਿਆਸੂ ਦਾ ਮਨ ਰੂਪੀ ਹੱਥ ਫੜ ਕੇ ਸ਼ਕਤੀ ਵਾਲੇ ਪੱਥਰ ਦੀ ਨਿਆਈਂ ਉਪਦੇਸ਼ ਨਾਲ ਕਾਮ ਕ੍ਰੋਧ ਆਦਿ ਦੇ ਦੰਦ ਭੰਨ ਦਿੰਦਾ ਹੈ। ਇਉਂ ਅਗਿਆਨ ਵਿਚ ਭੁੱਲੇ ਹੋਏ ਜਗਿਆਸੂ ਨੂੰ ਗਿਆਨ ਦੀ ਅਭੁੱਲ ਅਵਸਥਾ ਸਾਖਸ਼ਾਤ ਕਰਾ ਕੇ ਜੌਹਰੀ ਰੂਪ ਤੱਤਵੇਤਿਆਂ ਦੇ ਅਮੋਲਕ ਮੋਤੀ ਬ੍ਰਹਮ ਦੀ ਸਾਖਿਆਤਕਾਰ ਵਾਲਾ ਕਰ ਦਿੰਦੇ ਹਨ। ਬਦਲੇ ਵਿਚ ਜਗਿਆਸੂ ਕੋਲੋਂ ਕੁਝ ਨਹੀਂ ਲੈਂਦੇ ਬਲਕਿ ਦਾਨ ਵਜੋਂ ਹੀ ਜਗਿਆਸੂ ਲਈ ਸਭ ਕੁਝ ਕਰ ਦਿੰਦੇ ਹਨ, ਕਿਉਂਕਿ ਉਨ੍ਹਾਂ ਨੂੰ ਗੁਰੂ ਰੂਪ ਬੱਦਲ ਦੇ ਹਿਰਦੇ ਰੂਪੀ ਆਕਾਸ਼ ਵਿੱਚੋਂ ਉਪਦੇਸ਼ ਰੂਪ ਸ੍ਵਾਂਤੀ ਬੂੰਦ ਨਾਲ ਬ੍ਰਹਮ ਗਿਆਨ ਦਾ ਮੋਤੀ ਪੈਦਾ ਕਰਨ ਦੀ ਸਮਰੱਥਾ ਮਿਲੀ ਸੀ। ਇਸ ਕਰਕੇ ਉਨ੍ਹਾਂ ਨੇ ਆਪਣਾ ਤੇ ਹੋਰਨਾਂ ਗੁਰਸਿੱਖਾਂ ਦਾ ਵੀ ਜਨਮ ਸਫਲਾ ਕਰ ਲਿਆ ਹੈ ਤੇ ਉਨ੍ਹਾਂ ਦੇ ਕੋਲੋਂ ਸਭ ਕੋਈ ਅਧਿਕਾਰੀ ਨਿਵਾਜਿਆ ਜਾਂਦਾ ਹੈ।

### ਪਉੜੀ ੧੬ (ਹੀਰਾ ਤੇ ਹੀਰੇ ਦੀ ਕਣ ਤੋਂ ਸਿੱਖ ਤੇ ਗੁਰੂ ਦਾ ਮਿਲਾਪ)

## ਹੀਰੇ ਹੀਰਾ ਬੇਧੀਐ; ਬਰਮੇ ਕਣੀ ਅਣੀ ਹੋਇ ਧੀਰੈ।

ਜਿਵੇਂ ਵਰਮੇ ਦੀ ਅਣੀ = ਨੋਕ ਹੋਇ = ਹੁੰਦੀ ਹੈ, ਉਸ ਅੱਗੇ ਹੀਰੇ ਦਾ ਕਣੀ = ਤਿੱਖਾ ਟੁਕੜਾ ਲਾ ਕੇ ਹੀਰੇ ਨੂੰ ਧੀਰੈ = ਹੌਲੀ ਹੌਲੀ ਬੇਧੀਐ = ਵਿੰਨ੍ਹਿਆ ਜਾਂਦਾ ਹੈ।

## ਧਾਗਾ ਹੋਇ ਪਰੋਈਐ; ਹੀਰੇ ਮਾਲ ਰਸਾਲ ਗਹੀਰੈ।

ਹੀਰੇ ਵਿਚ ਛੇਕ ਹੋਇ = ਹੋਣ ਤੋਂ ਬਾਅਦ ਧਾਗਾ ਪਰੋਈਐ = ਪਰੋ ਲਿਆ ਜਾਂਦਾ ਹੈ, ਫਿਰ ਉਨ੍ਹਾਂ ਹੀਰਿਆਂ ਦੀ ਗਹੀਰੈ = ਬਹੁਤ ਰਸਾਲ = ਸੁੰਦਰ ਮਾਲ = ਮਾਲਾ ਬਣਾਈ ਜਾਂਦੀ ਹੈ।

### ਦੂਸਰਾ ਅਰਥ

**ਹੀਰੇ ਹੀਰਾ ਬੇਧੀਐ; ਬਰਮੇ ਕਣੀ ਅਣੀ ਹੋਇ ਧੀਰੈ।**

ਮਨ ਰੂਪ ਹੀਰੇ ਨੂੰ ਗੁਰੂ ਸਾਹਿਬ ਦੇ ਸ਼ਬਦ ਰੂਪੀ ਹੀਰੇ ਨਾਲ ਬੇਧੀਐ = ਵਿੰਨ੍ਹਿਆ ਜਾਂਦਾ ਹੈ ਤੇ ਵਰਮੇ ਦੀ ਨਿਆਈਂ ਗੁਰੂ ਉਪਦੇਸ਼ ਰੂਪੀ ਤਿੱਖੀ ਕਣੀ ਨਾਲ ਧੀਰਜਤਾ ਦੇ ਸਹਿਤ ਅਣੀ ਰੂਪ ਹੋ ਕਰਕੇ ਸਿੱਖ ਦੇ ਮਨ ਰੂਪੀ ਹੀਰੇ ਨੂੰ ਵਿੰਨ੍ਹਿਆ ਜਾਂਦਾ ਹੈ।

**ਧਾਗਾ ਹੋਇ ਪਰੋਈਐ; ਹੀਰੇ ਮਾਲ ਰਸਾਲ ਗਹੀਰੈ।**

ਲਿਵ ਰੂਪੀ ਧਾਗਾ ਹੋਵੇ ਤੇ ਉਸ ਨੂੰ ਹੀਰੇ ਰੂਪ ਪਰਮਾਤਮਾ ਦੇ ਨਾਮ ਵਿਚ ਪਰੋਈਐ = ਪਰੋ ਕੇ ਨਾਮ ਰੂਪੀ ਗਹੀਰੈ = ਬਹੁਤ ਰਸਾਲ = ਸੁੰਦਰ ਮਾਲਾ ਬਣ ਜਾਂਦੀ ਹੈ।

## ਸਾਧੁ ਸੰਗਤਿ ਗੁਰੁ ਸਬਦਿ ਲਿਵ; ਹਉਮੈ ਮਾਰਿ ਮਰੈ ਮਨੁ ਧੀਰੈ।

ਇਉਂ ਸਾਧਸੰਗਤ ਕਰਕੇ ਜਿਸ ਨੇ ਗੁਰੁ = ਗੁਰੂ ਦੇ ਸ਼ਬਦ ਵਿਚ ਲਿਵ = ਬਿਰਤੀ ਜੋੜੀ ਹੈ, ਉਸ ਨੇ ਆਪਣੀ ਹਉਮੈ ਨੂੰ ਮਾਰ ਕੇ ਸ਼ਬਦ-ਗੁਰੂ ਦੇ ਰਾਹੀਂ ਮਰੈ = ਮਰੇ ਹੋਏ ਮਨ ਨੂੰ ਜੀਵਤ ਕਰ ਕੇ ਪਰਮਾਤਮਾ ਦੇ ਨਾਮ ਵਿਚ ਧੀਰੈ = ਟਿਕਾ ਲਿਆ ਹੈ।

## ਮਨ ਜਿਣਿ ਮਨੁ ਦੇ ਲਏ ਮਨੁ;
## ਗੁਣਿ ਵਿਚਿ ਗੁਣ ਗੁਰਮੁਖਿ ਸਰੀਰੈ।

ਜਿਹੜਾ ਆਪਣੇ ਮਨ ਨੂੰ ਵਿਸ਼ੇ-ਵਿਕਾਰਾਂ ਵੱਲੋਂ ਜਿਣਿ = ਜਿੱਤ ਕੇ ਤੇ ਆਪਣਾ ਮਨ ਗੁਰੂ ਨੂੰ ਦੇ ਕੇ ਭਾਵ ਅਰਪਣ ਕਰ ਕੇ ਗੁਰੂ ਪਾਸੋਂ ਗੁਰ ਮਨੁ = ਮੰਤ੍ਰ ਲਏ = ਲੈਂਦਾ ਹੈ, ਉਸ ਗੁਰਮੁਖ ਦੇ ਸਰੀਰੈ = ਸਰੀਰ ਵਿਚ ਸਾਰੇ ਸ੍ਰੇਸ਼ਟ ਗੁਣਾਂ ਵਿੱਚੋਂ ਸ਼ਰਧਾ ਰੂਪੀ ਤੇ ਗਿਆਨ ਰੂਪੀ ਗੁਣ ਪ੍ਰਗਟ ਹੁੰਦਾ ਹੈ।

***ਨੋਟ :*** ਮਨ ਜਿਣਿ ਤੋਂ ਭਾਵ ਆਪਣੇ ਮਨ ਨੂੰ ਜਿੱਤ ਕੇ ਮਨ ਦੇ ਤੋਂ ਭਾਵ ਮਨ ਗੁਰੂ ਨੂੰ ਸੌਂਪਣਾ, ਲਏ ਮਨ ਤੋਂ ਭਾਵ ਗੁਰੂ ਪਾਸੋਂ ਗੁਰ ਮੰਤ੍ਰ ਲੈਣਾ।

## ਪੈਰੀ ਪੈ ਪਾਖਾਕੁ ਹੋਇ; ਕਾਮਧੇਨੁ ਸੰਤ ਰੇਣ ਨ ਨੀਰੈ।

ਗੁਰਸਿੱਖ ਸੰਤਾਂ ਦੇ ਪੈਰੀਂ ਪੈ ਕੇ ਉਨ੍ਹਾਂ ਦੇ ਪਾਖਾਕੁ (ਪਾ + ਖਾਕੁ) ਪਾ = ਚਰਨਾਂ ਦੀ ਖਾਕੁ = ਧੂੜੀ ਹੋਇ = ਹੋ ਜਾਂਦੇ ਹਨ। ਕਾਮਧੇਨੁ = ਕਪਲਾ ਨਾਮਕ ਇਕ ਗਊ ਜੋ ਮਨ ਚਿਤਵੇ ਪਦਾਰਥ ਦਿੰਦੀ ਹੈ, ਉਹ ਵੀ ਸੰਤਾਂ ਦੇ ਚਰਨਾਂ ਦੀ ਰੇਣ = ਧੂੜੀ ਦੀ ਨੀਰੈ = ਬਰਾਬਰੀ ਨ = ਨਹੀਂ ਕਰ ਸਕਦੀ।

## ਸਿਲਾ ਅਲੂਣੀ ਚਟਣੀ; ਲਖ ਅੰਮ੍ਰਿਤ ਰਸ ਤਰਸਨ ਸੀਰੈ।

('ਚਟਣੀ' ਦਾ ਅੱਧਕ ਸਹਿਤ ਉਚਾਰਨ ਹੈ)

ਗੁਰੂ ਰੂਪ ਸੇਵਾ ਕਰਨਾ ਅਲੂਣੀ = ਰਸ-ਰਹਿਤ ਸਿਲਾ = ਪੱਥਰ ਨੂੰ ਚਟਣੀ = ਚੱਟਣ ਦੇ ਸਮਾਨ ਹੈ, ਜਿਸ ਅੰਮ੍ਰਿਤ ਰੂਪ ਰਸ ਦੀ ਸੀਰੈ = ਮਿਠਾਸ ਲੈਣ ਲਈ ਲੱਖਾਂ ਹੀ ਲੋਕ ਤਰਸਨ = ਤਰਸਦੇ ਹਨ, ਪਰ ਇਹ ਮਿਠਾਸ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦੀ ਹੈ, ਕਿਉਂਕਿ :

## ਵਿਰਲਾ; ਸਿਖ ਸੁਣੈ ਗੁਰ ਪੀਰੈ ॥੧੬॥

ਕੋਈ ਵਿਰਲਾ ਹੀ ਗੁਰੂ ਪੀਰੈ = ਪੀਰਾਂ ਦੀ ਸਿਖ = ਸਿੱਖਿਆ ਨੂੰ ਸੁਣੈ = ਸੁਣਦਾ ਤੇ ਹਿਰਦੇ ਵਿਚ ਕਮਾਉਂਦਾ ਹੈ॥੧੬॥

### ਪਉੜੀ ੧੭ (ਜੀਵਨ ਮੁਕਤੀ ਦੀ ਕਰਨੀ)

## ਗੁਰ ਸਿਖੀ ਗੁਰਸਿਖ ਸੁਣਿ; ਅੰਦਰਿ ਸਿਆਣਾ ਬਾਹਰਿ ਭੋਲਾ।

('ਭੋਲਾ' ਪੋਲਾ ਬੋਲੋ)

ਜਿਹੜੇ ਗੁਰਸਿੱਖ ਗੁਰ = ਗੁਰੂ ਦੀ ਸਿਖੀ = ਸਿੱਖਿਆ ਨੂੰ ਸੁਣ ਕੇ ਆਪਣੇ ਹਿਰਦੇ ਅੰਦਰ ਧਾਰਨ ਕਰਦੇ ਹਨ ਤੇ ਗੁਰੂ ਦੇ ਬਚਨਾਂ 'ਤੇ ਅਟੱਲ ਰਹਿੰਦੇ ਹਨ, ਉਨ੍ਹਾਂ ਦਾ ਸੁਭਾਅ ਅੰਦਰੋਂ ਸਿਆਣਿਆਂ ਵਾਲਾ ਤੇ ਬਾਹਰੋਂ ਭੋਲਾ = ਭੋਲੇਪਣ ਵਾਲਾ ਹੋ ਜਾਂਦਾ ਹੈ ਭਾਵ ਅੰਦਰੋਂ ਗੰਭੀਰ ਤੇ ਬਾਹਰੋਂ ਮਸਤਾਨੇ ਲੱਗਦੇ ਹਨ।

## ਸਬਦਿ ਸੁਰਤਿ ਸਾਵਧਾਨ ਹੋਇ; ਵਿਣੁ ਗੁਰ ਸਬਦ ਨ ਸੁਣਈ ਬੋਲਾ।

(‘ਬੋਲਾ’ ਪੋਲਾ ਬੋਲੋ)

ਜਿਸ ਪ੍ਰਕਾਰ ਬੋਲ਼ੇ ਨੂੰ ਕੁਝ ਵੀ ਨਹੀਂ ਸੁਣਦਾ, ਇਸੇ ਤਰ੍ਹਾਂ ਜਿਹੜੇ ਗੁਰਸਿੱਖ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਟਿਕਾ ਕੇ ਸਾਵਧਾਨ = ਚੇਤਨ ਸਰੂਪ ਹੋਇ = ਹੋ ਜਾਂਦੇ ਹਨ ਤੇ ਉਨ੍ਹਾਂ ਨੂੰ ਗੁਰੂ ਦੇ ਸ਼ਬਦ ਦੀ ਧੁਨ ਤੋਂ ਇਲਾਵਾ ਹੋਰ ਕੁਝ ਵੀ ਨ = ਨਹੀਂ ਸੁਣਈ = ਸੁਣਦਾ ਭਾਵ ਨਿੰਦਿਆ ਆਦਿ ਦੇ ਬਚਨ ਸੁਣਨ ਵੱਲੋਂ ਬੋਲ਼ੇ ਹੋ ਜਾਂਦੇ ਹਨ।

## ਸਤਿਗੁਰ ਦਰਸਨੁ ਦੇਖਣਾ; ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ।

(‘ਖੋਲਾ’ ਥੋੜ੍ਹਾ ਪੋਲਾ ਬੋਲੋ ਅਤੇ ਪਾਠਾਂਤ੍ਰ ‘ਅੰਨ੍ਹਾ ਬੋਲਾ’)

ਉਹ ਗੁਰਸਿੱਖ ਸਤਿਗੁਰੂ ਦੇ ਦਰਸ਼ਨ ਵੇਖਣਾ ਹੀ ਲੋਚਦੇ ਹਨ ਤੇ ਸਤਿਸੰਗਤ ਵਿਚ ਗੁਰੂ ਦੇ ਦਰਸ਼ਨਾਂ ਤੋਂ ਬਿਨਾਂ ਹੋਰ ਕੁਝ ਤੱਕਦੇ ਹਨ ਤਾਂ ਉਹ ਇਉਂ ਤੱਕਦੇ ਹਨ ਕਿ ਜਿਵੇਂ ਅੰਨ੍ਹਾ = ਨੇਤਰਹੀਣ ਪੁਰਸ਼ ਦੀਆਂ ਨਿਗ੍ਹਾ ਤੋਂ ਬਿਨਾਂ ਅੱਖਾਂ ਖੋਲਾ = ਖ਼ਾਲੀ ਹੁੰਦੀਆਂ ਹਨ, ਭਾਵ ਗੁਰੂ ਦੇ ਦਰਸ਼ਨਾਂ ਤੋਂ ਇਲਾਵਾ ਹੋਰ ਕੁਝ ਵੀ ਦੇਖਣਾ ਪਸੰਦ ਨਹੀਂ ਕਰਦੇ।

## ਵਾਹਿਗੁਰੂ ਗੁਰੁ ਸਬਦੁ ਲੈ; ਪਿਰਮ ਪਿਆਲਾ ਚੁਪਿ ਚਬੋਲਾ।

ਗੁਰਸਿੱਖ ਸਤਿਗੁਰਾਂ ਪਾਸੋਂ ਵਾਹਿਗੁਰੂ ਸ਼ਬਦ, ਭਾਵ ਗੁਰ ਮੰਤ੍ਰ ਲੈ ਕੇ ਪਿਰਮ = ਪ੍ਰੇਮ ਦਾ ਪਿਆਲਾ ਚਬੋਲਾ = ਪੀ ਕੇ ਚੁੱਪ ਹੋ ਜਾਂਦੇ ਹਨ, ਭਾਵ ਉਨ੍ਹਾਂ ਦੇ ਅੰਦਰੋਂ ਮਾੜੇ ਸੰਕਲਪ ਉੱਠਣੇ ਬੰਦ ਹੋ ਜਾਂਦੇ ਹਨ।

## ਪੈਰੀ ਪੈ ਪਾਖਾਕ ਹੋਇ; ਚਰਣ ਧੋਇ ਚਰਣੋਦਕ ਝੋਲਾ।

ਗੁਰਮੁਖ ਜਨ ਗੁਰਾਂ ਦੇ ਪਾਖਾਕ (ਪਾ + ਖਾਕ) ਪਾ = ਚਰਨਾਂ ਦੀ ਖਾਕ = ਧੂੜੀ ਹੋਇ = ਹੋ ਕੇ ਪੈਰੀਂ ਪੈਂਦੇ ਹਨ, ਭਾਵ ਮੱਥਾ ਟੇਕਦੇ ਹਨ ਤੇ ਸਤਿਗੁਰਾਂ ਦੇ ਚਰਨ ਧੋਇ = ਧੋ ਕੇ ਚਰਣੋਦਕ = ਚਰਨਾਮ੍ਰਿਤ ਲੈ ਕੇ ਪਦਾਰਥਾਂ ਨੂੰ ਤਿਆਗਣ ਰੂਪ ਝੋਲਾ ਮਾਰ ਦਿੰਦੇ ਹਨ।

## ਚਰਣ ਕਵਲ ਚਿਤੁ ਭਵਰੁ ਕਰਿ; ਭਵਜਲ ਅੰਦਰਿ ਰਹੈ ਨਿਰੋਲਾ।

ਗੁਰਮੁਖ ਜਨ ਗੁਰੂ ਦੇ ਚਰਨ ਰੂਪ ਕਵਲ = ਕਮਲ ਉੱਤੇ ਚਿੱਤ ਨੂੰ ਭਵਰੁ = ਭੌਰਾ ਬਣਾ ਕਰਿ = ਕਰਕੇ ਸੰਸਾਰ ਭਵਜਲ = ਸਮੁੰਦਰ ਅੰਦਰਿ = ਵਿਚ ਰਹਿੰਦੇ ਹੋਏ ਮਾਇਕੀ ਪਦਾਰਥਾਂ ਤੋਂ ਨਿਰੋਲਾ = ਨਿਰਲੇਪ ਰਹੈ = ਰਹਿੰਦੇ ਹਨ।

## ਜੀਵਣ ਮੁਕਤਿ; ਸਚਾ ਵਾਚੋਲਾ॥੧੭॥

(ਦੂਸਰਾ ਪਾਠ ‘ਸਚਾਵਾ ਚੋਲਾ’)

ਅਜਿਹੇ ਗੁਣਾਂ ਵਾਲੇ ਗੁਰਮੁਖ ਜਨਾਂ ਨੇ ਆਪਣੇ ਆਪ ਨੂੰ ਪਰਮਾਤਮਾ ਨਾਲ ਇਕਮਿਕ ਕਰ ਕੇ ਜੀਵਨ ਮੁਕਤੀ ਦੀ ਪ੍ਰਾਪਤੀ ਕੀਤੀ ਹੈ, ਉਹ ਗੁਰੂ ਅਤੇ ਜਗਿਆਸੂ ਵਿਚਕਾਰ ਸਚੇ ਵਾਚੋਲਾ = ਵਿਚੋਲੇ ਦਾ ਕੰਮ ਕਰਦੇ ਹਨ, ਭਾਵ ਉਹ ਜਗਿਆਸੂਆਂ ਨੂੰ ਗੁਰੂ ਨਾਲ ਮਿਲਾਉਂਦੇ ਹਨ॥੧੭॥

## ਦੂਸਰਾ ਅਰਥ

**ਜੀਵਣ ਮੁਕਤਿ; ਸਚਾਵਾ ਚੋਲਾ॥੧੭॥**

ਜਿਸ ਗੁਰਸਿੱਖ ਦੀ ਸਚਾਵਾ = ਸਚਾਈ ਰੂਪ ਬੁੱਧ ਨੇ ਪ੍ਰੇਮ ਰੂਪੀ ਚੋਲਾ ਪਾਇਆ ਹੈ, ਉਨ੍ਹਾਂ ਨੇ ਮਨੁੱਖਾ ਜੀਵਨ ਅੰਦਰ ਮੁਕਤਿ = ਮੁਕਤੀ ਪ੍ਰਾਪਤ ਕਰ ਲਈ ਹੈ॥੧੭॥

## ਪਉੜੀ ੧੮ (ਵਾਲਾਂ ਦਾ ਦ੍ਰਿਸ਼ਟਾਂਤ)

# ਸਿਰਿ ਵਿਚਿ ਨਿਕੇ ਵਾਲ ਹੋਇ; ਸਾਧੂ ਚਰਣ ਚਵਰ ਕਰਿ ਢਾਲੈ।

ਗੁਰਸਿੱਖਾਂ ਦੇ ਮਨ ਵਿਚ ਅਜਿਹੀ ਭਾਵਨਾ ਹੁੰਦੀ ਹੈ ਕਿ ਮੇਰੇ ਸਿਰ ਦੇ ਨਿੱਕੇ ਵਾਲ = ਕੇਸ ਕਦੋਂ ਵੱਡੇ ਹੋਣ, ਜਿਨ੍ਹਾਂ ਕੇਸਾਂ ਦਾ ਮੈਂ ਚਵਰ = ਚੌਰ ਬਣਾ ਕਰਿ = ਕਰਕੇ ਸਾਧੂਆਂ ਤੇ ਬ੍ਰਹਮਵੇਤਿਆਂ ਦੇ ਸਿਰ ਉੱਪਰ ਢਾਲੈ = ਝੁਲਾਵਾਂ ਤੇ ਉਨ੍ਹਾਂ ਦੇ ਚਰਨਾਂ ਨੂੰ ਝਾੜਾਂ। ਜੈਸਾ ਕਿ:

**ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥੧॥ਰਹਾਉ॥** *(ਸੂਹੀ ਮ: ੫, ਅੰਗ ੭੪੯)*

# ਗੁਰਸਰ ਤੀਰਥੁ ਨਾਇਕੈ; ਹੰਝੂ ਭਰਿ ਭਰਿ ਪੈਰ ਪਖਾਲੈ।

('ਨ੍ਹਾਇਕੈ' ਭਾਰਾ ਕਰ ਕੇ ਬੋਲੋ)

ਸ਼ਬਦ-ਗੁਰੂ ਹੀ ਸ੍ਰੇਸ਼ਟ ਤੀਰਥ ਹੈ, ਗੁਰਸਿੱਖ ਜਨ ਗੁਰਸਰ (ਗੁਰ + ਸਰ) ਗੁਰ = ਸ਼ਬਦ-ਗੁਰੂ ਰੂਪੀ ਸਰ = ਸਰੋਵਰ ਵਿਚ ਨਾਇਕੈ = ਇਸ਼ਨਾਨ ਕਰ ਕੇ ਨੇਤਰਾਂ ਵਿਚ ਪ੍ਰੇਮ ਦੇ ਹੰਝੂ = ਅੱਥਰੂ ਭਰ ਭਰ ਕੇ ਸੰਤ ਜਨਾਂ ਦੇ ਪੈਰ = ਚਰਨ ਪਖਾਲੈ = ਧੋਂਦੇ ਹਨ।

# ਕਾਲੀ ਹੂੰ ਧਉਲੇ ਕਰੇ; ਚਲਣ ਜਾਣਿ ਨੀਸਾਣੁ ਸਮਾਲੈ।

ਜਦੋਂ ਜਵਾਨੀ ਤੋਂ ਬੁਢਾਪਾ ਆ ਜਾਂਦਾ ਹੈ ਤਾਂ ਕਾਲੀ = ਕਾਲੇ ਵਾਲਾਂ ਹੂੰ = ਤੋਂ ਧਉਲੇ = ਚਿੱਟੇ ਵਾਲ ਆ ਜਾਂਦੇ ਹਨ, ਬਜ਼ੁਰਗ ਅਵਸਥਾ ਵਿਚ ਜਿਸ ਪ੍ਰਕਾਰ ਮਨ ਵਿਸ਼ੇ-ਵਿਕਾਰਾਂ ਵੱਲੋਂ ਸਿਥਲ ਹੋ ਜਾਂਦਾ ਹੈ, ਇਸ ਪ੍ਰਕਾਰ ਕਾਲੀ ਤੋਂ ਭਾਵ ਜਵਾਨੀ ਸਮੇਂ ਮਨ ਨੂੰ ਵਿਸ਼ੇ-ਵਿਕਾਰਾਂ ਵੱਲੋਂ ਸਿਥਲ ਕਰੇ, ਚਿੱਟੇ ਵਾਲ ਆਉਣ 'ਤੇ ਇਹ ਸੰਸਾਰ ਤੋਂ ਚਲਣ = ਚਲੇ ਜਾਣ ਦੀ ਨੀਸਾਣੁ = ਨਿਸ਼ਾਨੀ ਹੈ, ਇਸੇ ਕਰਕੇ ਗੁਰਮੁਖ ਹਮੇਸ਼ਾਂ ਮੌਤ ਨੂੰ ਸਮਾਲੈ = ਯਾਦ ਰੱਖਦੇ ਹਨ।

# ਪੈਰੀ ਪੈ ਪਾਖਾਕ ਹੋਇ; ਪੂਰਾ ਸਤਿਗੁਰੁ ਨਦਰਿ ਨਿਹਾਲੈ।

ਜਦੋਂ ਗੁਰੂ ਦੇ ਪਿਆਰੇ ਸਤਿਗੁਰੂ ਦੇ ਪੈਰੀਂ ਪੈ ਕੇ ਪਾਖਾਕੁ (ਪਾ + ਖਾਕ) ਪਾ = ਚਰਨਾਂ ਦੀ ਖਾਕ = ਧੂੜ ਹੋ ਜਾਂਦੇ ਹਨ ਤਾਂ ਪੂਰਨ ਸਤਿਗੁਰੂ ਉਨ੍ਹਾਂ ਉੱਤੇ ਨਦਰਿ = ਕਿਰਪਾ ਦ੍ਰਿਸ਼ਟੀ ਕਰ ਕੇ ਨਿਹਾਲੈ = ਨਿਹਾਲ ਕਰ ਦਿੰਦੇ ਹਨ।

# ਕਾਗ ਕੁਮੰਤਹੁੰ ਪਰਮ ਹੰਸ; ਉਜਲ ਮੋਤੀ ਖਾਇ ਖਵਾਲੈ।

ਜੋ ਕਾਂ ਦੀ ਨਿਆਈਂ ਜੀਵ ਵਿਸ਼ਿਆਂ ਦੀ ਗੰਦਗੀ ਫਰੋਲਣ ਵਾਲਾ ਅਤੇ ਨਿੰਦਿਆ ਰੂਪ ਕਾਂ-ਕਾਂ ਕਰਨ ਵਾਲਾ ਸੀ ਤੇ ਜੀਵ ਰੂਪ ਪਾਤਸ਼ਾਹ ਨੂੰ ਮਨ ਰੂਪ ਕੁਮੰਤਹੁੰ = ਖੋਟਾ ਮੰਤਰੀ ਖੋਟੀ ਸਲਾਹ ਦੇਣ ਵਾਲਾ ਸੀ, ਉਹ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਨਾਲ ਪਰਮ ਹੰਸ ਦੀ ਨਿਆਈਂ ਤਤਵੇਤੇ ਦਾ ਰੂਪ ਬਣ ਗਿਆ,

ਜੋ ਤੱਤ ਮਿੱਥਿਆ ਦਾ ਵਿਵੇਚਨ ਕਰਨ ਵਾਲਾ ਤੇ ਸਤ ਨਿਰਤ ਦੇ ਜਾਣਨ ਵਾਲੀ ਵਿਚਾਰ ਰੂਪ ਚੁੰਝ ਪੈਦਾ ਕਰ ਦਿੱਤੀ। ਫਿਰ ਉਹ ਸਤਿਗੁਰਾਂ ਦਾ ਸ਼ਬਦ ਰੂਪੀ ਉਜਲ = ਪਵਿੱਤਰ ਮੋਤੀ ਆਪ ਖਾਇ = ਖਾਂਦਾ ਹੈ ਤੇ ਹੋਰਨਾਂ ਨੂੰ ਖਵਾਲੈ = ਖਵਾਉਂਦਾ ਹੈ।

## ਵਾਲਹੁ ਨਿਕੀ ਆਖੀਐ; ਗੁਰ ਸਿਖੀ ਸੁਣਿ ਗੁਰ ਸਿਖ ਪਾਲੈ।

ਜਿਹੜਾ ਗੁਰਸਿੱਖੀ ਦਾ ਮਾਰਗ ਵਾਲਹੁ = ਵਾਲ ਤੋਂ ਵੀ ਨਿੱਕਾ, ਭਾਵ ਕਠਿਨ ਆਖੀਐ = ਆਖਿਆ ਜਾਂਦਾ ਹੈ, ਉਸ ਮਾਰਗ 'ਤੇ ਚੱਲਣ ਵਾਸਤੇ ਗੁਰੂ ਪਾਸੋਂ ਸਿੱਖਿਆ ਸੁਣ ਕੇ ਉਸ ਦੀ ਪਾਲੈ = ਪਾਲਣਾ ਕਰੇ।

## ਗੁਰਸਿਖੁ ਲੰਘੈ; ਪਿਰਮ ਪਿਆਲੈ ॥੧੮॥

ਇਸ ਪ੍ਰਕਾਰ ਗੁਰਸਿੱਖ ਪਿਰਮ = ਪ੍ਰੇਮ ਦੇ ਪਿਆਲੇ ਨੂੰ ਪੀ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘੈ = ਲੰਘ ਜਾਂਦੇ ਹਨ, ਭਾਵ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਨੂੰ ਲੰਘ ਕੇ ਤੁਰੀਆ ਅਵਸਥਾ ਨੂੰ ਪ੍ਰਾਪਤ ਹੋ ਜਾਂਦੇ ਹਨ ॥੧੮॥

### ਪਉੜੀ ੧੯ (ਗੁੱਲਰ ਦਾ ਦ੍ਰਿਸ਼ਟਾਂਤ)

## ਗੁਲਰ ਅੰਦਰਿ ਭੁਣਹਣਾ; ਗੁਲਰ ਨੋ ਬ੍ਰਹਮੰਡ ਵਖਾਣੈ।

ਗੁਲਰ = ਬੋਹੜ ਦੀ ਕਿਸਮ ਦਾ ਇਕ ਬ੍ਰਿਛ ਜਿਸ ਦੀ ਛਿੱਲ ਵਿਚ ਦੁੱਧ ਫਲ ਅੰਜੀਰ ਵਰਗੇ ਤੇ ਛਾਇਆ ਬਹੁਤ ਸੰਘਣੀ ਹੁੰਦੀ ਹੈ, ਉਸ ਦੇ ਫਲਾਂ ਅੰਦਰ ਬੈਠਾ ਭੁਣਹਣਾ = ਕੀੜਾ ਗੁਲਰ ਨੂੰ ਹੀ ਬ੍ਰਹਿਮੰਡ ਵਖਾਣੈ = ਕਹਿੰਦਾ ਹੈ।

## ਗੁਲਰ ਲਗਣਿ ਲਖ ਫਲ; ਇਕਦੂ ਲਖ ਅਲਖ ਨ ਜਾਣੈ।

ਗੁਲਰ ਦੇ ਦਰੱਖ਼ਤ ਨੂੰ ਲੱਖਾਂ ਹੀ ਫਲ ਲਗਣਿ = ਲੱਗਦੇ ਹਨ, ਇਕਦੂ = ਇਕ ਤੋਂ ਲੱਖਾਂ ਤੇ ਲੱਖਾਂ ਤੋਂ ਅਲਖ = ਗਿਣਤੀ ਰਹਿਤ ਹੋ ਜਾਂਦੇ ਹਨ, ਭਾਵ ਉਨ੍ਹਾਂ ਦੀ ਗਿਣਤੀ ਜਾਣੈ = ਜਾਣੀ ਨਹੀਂ ਜਾ ਸਕਦੀ।

## ਲਖ ਲਖ ਬਿਰਖ ਬਗੀਚਿਅਹੁ; ਲਖ ਬਗੀਚੇ ਬਾਗ ਵਖਾਣੈ।

ਬਗੀਚਿਅਹੁ = ਬਗ਼ੀਚੇ ਵਿਚ ਲੱਖ ਲੱਖ ਬਿਰਖ = ਬ੍ਰਿਛ ਹੁੰਦੇ ਹਨ, ਲੱਖਾਂ ਬਗ਼ੀਚਿਆਂ ਦੇ ਬ੍ਰਿਛਾਂ ਨੂੰ ਬਾਗ਼ ਵਖਾਣੈ = ਕਹੀਦਾ ਹੈ।

## ਲਖ ਬਾਗ ਬ੍ਰਹਮੰਡ ਵਿਚਿ; ਲਖ ਬ੍ਰਹਮੰਡ ਲੂੰਅ ਵਿਚਿ ਆਣੈ।

ਇਕ ਬ੍ਰਹਿਮੰਡ ਵਿਚਿ = ਅੰਦਰ ਲੱਖਾਂ ਬਾਗ਼ ਹੁੰਦੇ ਹਨ ਤੇ ਲੱਖਾਂ ਹੀ ਬ੍ਰਹਿਮੰਡ ਪਰਮੇਸ਼ਰ ਦੇ ਇਕ ਇਕ ਲੂੰਅ = ਰੋਮ ਰੋਮ ਵਿਚ ਆਵੈ = ਆ ਕੇ ਸਮਾਏ ਹੋਏ ਹਨ। ਬ੍ਰਹਿਮੰਡ ਇਕ ਪੁਰੀ ਹੈ, ਸੱਤ ਪਾਤਾਲ, ਸੱਤ ਸਵਰਗ ਤੇ ਸੱਤ ਦੀਪ, ਇਨ੍ਹਾਂ ੨੧ ਪੁਰੀਆਂ ਦਾ ਇਕ ਬ੍ਰਹਿਮੰਡ ਹੁੰਦਾ ਹੈ।

## ਮਿਹਰਿ ਕਰੈ ਜੇ ਮਿਹਰਵਾਨੁ; ਗੁਰਮੁਖਿ ਸਾਧਸੰਗਤਿ ਰੰਗੁ ਮਾਣੈ।

ਜੇ = ਜੇਕਰ ਮਿਹਰਵਾਨੁ = ਕ੍ਰਿਪਾਲੂ ਪਰਮੇਸ਼ਰ ਮਿਹਰ = ਕਿਰਪਾ ਕਰਦਾ ਹੈ ਤਾਂ ਗੁਰਮੁਖ ਜਨ ਸਾਧਸੰਗਤ ਵਿਚ ਆ ਕੇ ਉਸ ਦੇ ਨਾਮ ਦਾ ਰੰਗ ਮਾਣੈ = ਮਾਣਦੇ ਹਨ।

## ਪੈਰੀ ਪੈ ਪਾਖਾਕੁ ਹੋਇ; ਸਾਹਿਬੁ ਦੇ ਚਲੈ ਓਹੁ ਭਾਣੈ।

ਗੁਰਮੁਖ ਸਤਿਗੁਰਾਂ ਦੇ ਪੈਰੀਂ ਪੈ ਕੇ ਪਾਖਾਕੁ (ਪਾ + ਖਾਕੁ) ਪਾ = ਚਰਨਾਂ ਦੀ ਖਾਕੁ = ਧੂੜ ਹੋਇ = ਹੁੰਦੇ ਹਨ ਅਤੇ ਉਹ ਸਾਹਿਬੁ = ਮਾਲਕ ਪਰਮੇਸ਼ਰ ਦੇ ਭਾਣੇ ਵਿਚ ਚਲੈ = ਚੱਲਦੇ ਹਨ, ਭਾਵ ਉਸ ਦੀ ਰਜ਼ਾ ਨੂੰ ਸੁੱਖ-ਦੁੱਖ ਵਿਚ ਮਿੱਠਾ ਕਰ ਕੇ ਮੰਨਦੇ ਹਨ।

## ਹਉਮੈ ਜਾਇ; ਤ ਜਾਇ ਸਿਵਾਣੈ ॥੧੯॥

ਜਦੋਂ ਗੁਰਮੁਖ ਜਨ ਆਪਣੇ ਅੰਦਰੋਂ ਹਉਮੈ = ਹੰਕਾਰ ਨੂੰ ਗਵਾ ਦਿੰਦੇ ਹਨ ਤ = ਤਦੋਂ ਹੀ ਉਹ ਵਾਹਿਗੁਰੂ ਦੇ ਸਤਿ ਸਰੂਪ ਦੀ ਜਾਇ = ਜਗ੍ਹਾ ਨੂੰ ਸਿਵਾਣੈ = ਪਛਾਣ ਲੈਂਦੇ ਹਨ ॥੧੯॥

### ਪਉੜੀ ੨੦ (ਦੂਜ ਦੇ ਚੰਦ ਤੋਂ ਸਿੱਖਿਆ)

## ਦੁਇ ਦਿਹੁ ਚੰਦੁ ਅਲੋਪੁ ਹੋਇ; ਤੀਐ ਦਿਹ ਚੜਦਾ ਹੋਇ ਨਿਕਾ।

ਜਿਸ ਪ੍ਰਕਾਰ ਚੰਦੁ = ਚੰਦਰਮਾ ਹਨੇਰ ਦੀ ਮੱਸਿਆ ਤੇ ਏਕਮ ਦੇ ਦਿਹੁ = ਦਿਨ ਅਲੋਪ ਹੋਇ = ਹੋ ਕੇ ਫਿਰ ਉਹ ਦੁਇ = ਦੂਜ ਨੂੰ ਨਿਕਾ = ਛੋਟਾ ਜਿਹਾ ਹੋਇ = ਹੋ ਕੇ ਤੀਐ = ਤੀਜੇ ਦਿਹ = ਦਿਨ ਚੜ੍ਹਦਾ ਹੈ।

## ਉਠਿ ਉਠਿ ਜਗਤੁ ਜੁਹਾਰਦਾ; ਗਗਨ ਮਹੇਸੁਰ ਮਸਤਕ ਟਿਕਾ।

ਫਿਰ ਜਦੋਂ ਦੂਜ ਦਾ ਚੰਦਰਮਾ ਨਿੱਕਾ ਜਿਹਾ ਹੋ ਕੇ ਚੜ੍ਹਦਾ ਹੈ, ਉਦੋਂ ਜਗਤ = ਸੰਸਾਰ ਦੇ ਲੋਕ ਉੱਠ ਉੱਠ ਕੇ ਜੁਹਾਰਦਾ = ਨਮਸਕਾਰ ਕਰਦੇ ਹਨ, ਕਿਉਂਕਿ ਦੂਜ ਦੇ ਚੰਗਰਮਾ ਨੂੰ ਲੋਕ ਗਗਨ = ਆਕਾਸ਼ ਰੂਪ ਮਹੇਸੁਰ = ਸ਼ਿਵਜੀ ਦੇ ਮਸਤਕ = ਮੱਥੇ ਦਾ ਟਿਕਾ = ਤਿਲਕ ਸਮਝਦੇ ਹਨ।

## ਸੋਲਹ ਕਲਾ ਸੰਘਾਰੀਐ; ਸਫਲ ਜਨਮੁ ਸੋਹੈ ਕਲ ਇਕਾ।

ਜਦੋਂ ਚੰਦਰਮਾ ਪੂਰਨਮਾਸ਼ੀ ਨੂੰ ਸੋਲਹ = ਸੋਲ੍ਹਾਂ ਕਲਾਂ ਦਾ ਹੁੰਦਾ ਹੈ, ਕਲਾ ਕਰਕੇ ਭਾਵੇਂ ਵੱਡਾ ਹੋ ਗਿਆ, ਪਰ ਗ੍ਰਹਿਣ ਵੀ ਇਸ ਨੂੰ ਹੀ ਲੱਗਦਾ ਹੈ, ਭਾਵ ਵੱਡੇਪਣ ਵਿਚ ਔਗੁਣ ਹੁੰਦਾ ਹੈ ਤੇ ਪੂਰਨਮਾਸ਼ੀ ਤੋਂ ਬਾਅਦ ਹੌਲੀ ਹੌਲੀ ਸੰਘਾਰੀਐ = ਘਟਦਾ ਹੈ ਅਤੇ ਫਿਰ ਜਦੋਂ ਇਕਾ = ਇਕ ਕਲ = ਕਲਾ ਵਾਲਾ ਚੰਦਰਮਾ ਦੂਜ ਦੀ ਥਿਤ ਵਿਚ ਆ ਜਾਂਦਾ ਹੈ, ਉਦੋਂ ਕਲਾ ਕਰ ਕੇ ਭਾਵੇਂ ਛੋਟਾ ਹੈ ਪਰ ਉਸ ਦਾ ਜਨਮੁ = ਪਰਗਟ ਹੋਣਾ, ਉਸ ਵੇਲੇ ਵਡਿਆਈ ਹੋਣ ਰੂਪ ਸਫਲਾ ਹੈ ਤੇ ਸੋਹੈ = ਸ਼ੋਭਨੀਕ ਹੈ, ਭਾਵ ਪੂਜਨੀਕ ਹੈ, ਭਾਵ ਛੋਟੇਪਣ ਦੇ ਵਿਚ ਵੱਡਾ ਗੁਣ ਹੈ ਅਤੇ ਵੱਡੇਪਣ ਦੇ ਵਿਚ ਔਗੁਣ ਹੈ।

## ਅੰਮ੍ਰਿਤ ਕਿਰਣਿ ਸੁਹਾਵਣੀ; ਨਿਝਰੁ ਝਰੈ ਸਿੰਜੈ ਸਹ ਸਿਕਾ।

ਦੂਜ ਦੇ ਚੰਦਰਮਾ ਦੀਆਂ ਅੰਮ੍ਰਿਤ ਰੂਪ ਕਿਰਨਾਂ ਸੁਹਾਵਣੀ = ਸ਼ੋਭਨੀਕ ਹੁੰਦੀਆਂ ਹਨ, ਦੂਜ ਦਾ ਚੰਦਰਮਾ ਇਕ-ਰਸ ਝਰੈ = ਵਗਦੇ ਅੰਮ੍ਰਿਤ ਰੂਪ ਕਿਰਨਾਂ ਦੇ ਨਿਝਰੁ = ਝਰਨੇ ਦੇ ਸਹ = ਆਸਰੇ ਖੇਤੀਆਂ ਦੀ ਸਿਕਾ = ਚਾਹਤ ਨੂੰ ਸਿੰਜੈ = ਸਿੰਜਦਾ ਹੈ।

## ਸੀਤਲ ਸਾਂਤਿ ਸੰਤੋਖ ਦੇ; ਸਹਜ ਸੰਜੋਗੀ ਰਤਨ ਅਮਿਕਾ।

ਦੂਜ ਦਾ ਚੰਦਰਮਾ ਹਿਰਦੇ ਨੂੰ ਸੀਤਲ = ਠੰਢ, ਸ਼ਾਂਤੀ ਤੇ ਸੰਤੋਖ ਦੇ = ਦਿੰਦਾ ਹੈ ਅਤੇ ਉਹ ਸਹਜ = ਅਨੰਦ ਦਾ ਸੰਜੋਗੀ = ਮੇਲ ਕਰਾਉਣ ਵਾਲਾ ਅਮਿਕਾ = ਅਮੋਲਕ ਰਤਨ ਹੈ।

# ਕਰੇ ਅਨੇਰਹੁ ਚਾਨਣਾ; ਡੋਰ ਚਕੋਰ ਧਿਆਨੁ ਧਰਿ ਛਿਕਾ।

ਦੂਜ ਦਾ ਚੰਦ ਅਨੇਰਹੁ = ਹਨੇਰੇ ਤੋਂ ਚਾਨਣ ਕਰਨ ਵਾਲਾ ਹੋ ਜਾਂਦਾ ਹੈ ਤੇ ਚਕੋਰ = ਪਹਾੜੀ ਤਿੱਤਰ ਵੀ ਧਿਆਨ ਰੂਪੀ ਡੋਰ ਧਰ ਕੇ ਚੰਦ ਵੱਲ ਛਿਕਾ = ਖਿੱਚਿਆ ਜਾਂਦਾ ਹੈ।

***ਨੋਟ :*** 'ਨਿੱਕਾ', 'ਟਿੱਕਾ', 'ਇੱਕਾ', 'ਸਿੱਕਾ', 'ਅਮਿੱਕਾ', 'ਛਿੱਕਾ' ਇਹ ਸਾਰੇ ਪਦ ਅੱਧਕ ਸਹਿਤ ਬੋਲੋ।

## ਦੂਸਰਾ ਅਰਥ

**ਅੰਮ੍ਰਿਤ ਕਿਰਣਿ ਸੁਹਾਵਣੀ; ਨਿਝਰ ਝਰੈ ਸਿੰਜੈ ਸਹ ਸਿਕਾ।**

ਗੁਰੂ ਰੂਪ ਚੰਦਰਮਾ ਦੀ ਉਪਦੇਸ਼ ਰੂਪ ਅੰਮ੍ਰਿਤ ਕਿਰਣ ਸੁਹਾਵਣੀ = ਸ਼ੋਭਨੀਕ ਹੈ, ਇਕ-ਰਸ ਉਪਦੇਸ਼ ਰੂਪ ਨਿਝਰ = ਝਰਨਾ ਝਰੈ = ਵਗਦਾ ਹੈ, ਜਿਸ ਦੇ ਨਾਲ ਸਿਕਾ = ਚਾਹਵਾਨ ਗੁਰਸਿੱਖਾਂ ਦੇ ਹਿਰਦੇ ਰੂਪੀ ਖੇਤੀ ਵਿਚ ਗਿਆਨ ਸਹ = ਸਹਿਤ ਭਗਤੀ ਸਿੰਜੈ = ਸਿੰਜਦੇ ਹਨ।

**ਸੀਤਲ ਸਾਂਤਿ ਸੰਤੋਖ ਦੇ; ਸਹਜ ਸੰਜੋਗੀ ਰਤਨ ਅਮਿਕਾ।**

ਸਤਿਗੁਰੂ ਜੀ ਸੀਤਲ = ਠੰਢ ਰੂਪ ਸ਼ਾਂਤੀ, ਪਰਮੇਸ਼ਰ ਦੀ ਪ੍ਰਾਪਤੀ ਰੂਪ ਸੰਤੋਖ ਬਖ਼ਸ਼ ਦੇਂਦੇ ਹਨ ਅਤੇ ਆਤਮਿਕ ਸਹਜ = ਗਿਆਨ ਸਰੂਪ ਦੇ ਸੰਜੋਗੀ ਬਣਾ ਦੇਂਦੇ ਹਨ ਤੇ ਵੈਰਾਗ ਰੂਪ ਰਤਨ ਜੋ ਅਮਿਕਾ = ਮਿਣਤੀ ਤੋਂ ਰਹਿਤ ਹੈ, ਜੋ ਸਰੂਪ ਦੀ ਪ੍ਰਾਪਤੀ ਵਿਚ ਸਹਿਯੋਗੀ ਹੈ, ਇਹ ਵੀ ਬਖ਼ਸ਼ ਦੇਂਦੇ ਹਨ।

**ਕਰੇ ਅਨੇਰਹੁ ਚਾਨਣਾ; ਡੋਰ ਚਕੋਰ ਧਿਆਨੁ ਧਰਿ ਛਿਕਾ।**

ਸਿੱਖ ਨੂੰ ਅਗਿਆਨਤਾ ਦੇ ਅਨੇਰਹੁ = ਹਨੇਰੇ ਵਿਚ ਆਤਮਿਕ ਗਿਆਨ ਦਾ ਚਾਨਣਾ ਕਰੇ = ਕਰ ਦਿੰਦੇ ਹਨ ਤੇ ਫਿਰ ਬਿਰਤੀ ਰੂਪ ਚਕੋਰ ਨੂੰ ਪ੍ਰੀਤੀ ਦੀ ਡੋਰ ਨਾਲ ਪਰਮੇਸ਼ਰ ਦੇ ਮਿਲਾਪ ਦੀ ਛਿਕਾ = ਖਿੱਚ ਵਿਚ ਧਰਿ = ਟਿਕਾਅ ਦੇਂਦੇ ਹਨ।

**ਆਪੁ ਗਵਾਇ; ਅਮੋਲ ਮਨਿਕਾ ॥੨੦॥**

ਜਿਨ੍ਹਾਂ ਨੇ ਆਪਾ-ਭਾਵ ਗਵਾਇ = ਗਵਾ ਦਿੱਤਾ ਹੈ, ਉਹ ਅਮੋਲ = ਮੁੱਲ ਤੋਂ ਰਹਿਤ, ਭਾਵ ਸ਼ਿਰੋਮਣੀ ਮਨਿਕਾ = ਮਾਣਕ ਵਾਂਗ ਅਭੇਦ ਰੂਪ ਪਰਮੇਸ਼ਰ ਦੇ ਦਰ ਪਰਵਾਣ ਹੋ ਜਾਂਦੇ ਹਨ॥੨੦॥

## ਪਉੜੀ ੨੧ (ਧ੍ਰੂ ਭਗਤ ਦਾ ਦ੍ਰਿਸ਼ਟਾਂਤ)

# ਹੋਇ ਨਿਮਾਣਾ ਭਗਤਿ ਕਰਿ; ਗੁਰਮੁਖਿ ਧ੍ਰੂ ਹਰਿ ਦਰਸਨੁ ਪਾਇਆ।

ਧ੍ਰੂ ਭਗਤ ਨੇ ਨਿਮਾਣਾ = ਨੀਵਾਂ ਹੋਇ = ਹੋ ਕੇ, ਭਾਵ ਹੰਗਤਾ ਤੋਂ ਦੂਰ ਰਹਿ ਕੇ ਪਰਮਾਤਮਾ ਦੀ ਭਗਤਿ = ਭਗਤੀ ਕਰਿ = ਕੀਤੀ ਤੇ ਗੁਰਮੁਖ ਬਣ ਕੇ ਹਰਿ = ਹਰੀ ਪਰਮੇਸ਼ਰ ਦੇ ਦਰਸ਼ਨਾਂ ਨੂੰ ਪਾਇਆ = ਪਾਉਣਾ ਕੀਤਾ ਹੈ।

# ਭਗਤਿ ਵਛਲੁ ਹੋਇ ਭੇਟਿਆ; ਮਾਣ ਨਿਮਾਣੇ ਆਪੁ ਦਿਵਾਇਆ।

ਭਗਤ ਜਨਾਂ ਨਾਲ ਵਛਲੁ = ਪਿਆਰ ਕਰਨ ਵਾਲਾ ਪ੍ਰਭੂ ਧ੍ਰੂ ਦੀ ਭਗਤੀ ਤੋਂ ਪ੍ਰਸੰਨ ਹੋਇ = ਹੋ ਕੇ ਆਪ ਆ ਕੇ ਭੇਟਿਆ = ਮਿਲਿਆ ਅਤੇ ਆਪ ਹੀ ਨਿਮਾਣੇ ਭਗਤ ਧ੍ਰੂ ਨੂੰ ਮਾਣ ਦਿਵਾਇਆ = ਦਿਵਾਉਣਾ ਕੀਤਾ।

## ਮਾਤ ਲੋਕ ਵਿਚਿ ਮੁਕਤਿ ਕਰਿ; ਨਿਹਚਲੁ ਵਾਸੁ ਅਗਾਸਿ ਚੜਾਇਆ।

ਪਰਮੇਸ਼ਰ ਨੇ ਧ੍ਰੂ ਨੂੰ ਮਾਤ ਲੋਕ = ਧਰਤੀ ਵਿਚ ਰਹਿੰਦਿਆਂ ਹੀ ਮੁਕਤ ਕਰਿ = ਕਰ ਕੇ ਨਿਹਚਲ = ਅਚੱਲ ਭਾਵ ਪੱਕਾ ਵਾਸੁ = ਟਿਕਾਣਾ ਦੇ ਕੇ ਅਗਾਸਿ = ਅਕਾਸ਼ ਮੰਡਲ 'ਤੇ ਚੜਾਇਆ = ਚੜ੍ਹਾ ਦਿੱਤਾ, ਭਾਵ ਉੱਚੀ ਪਦਵੀ ਬਖ਼ਸ਼ ਦਿੱਤੀ ਹੈ।

## ਚੰਦ ਸੂਰਜੁ ਤੇਤੀਸ ਕਰੋੜ; ਪਰਦਖਣਾ ਚਉਫੇਰਿ ਫਿਰਾਇਆ।

ਧ੍ਰੂ ਦੀ ਭਗਤੀ ਤੋਂ ਖ਼ੁਸ਼ ਹੋ ਕੇ ਪਰਮੇਸ਼ਰ ਨੇ ਚੰਦ ਸੂਰਜ ਆਦਿਕ ਤੇਤੀਸ = ਤੇਤੀ ਕਰੋੜ ਦੇਵਤਿਆਂ ਨੂੰ ਪਰਦਖਣਾ = ਪਰਿਕਰਮਾ ਕਰਨ ਲਈ ਧ੍ਰੂ ਦੇ ਚਉਫੇਰਿ = ਚਾਰ ਚੁਫੇਰੇ ਫਿਰਾਇਆ = ਫਿਰਾਉਣਾ ਕੀਤਾ।

## ਵੇਦ ਪੁਰਾਣ ਵਖਾਣਦੇ; ਪਰਗਟੁ ਕਰਿ ਪਰਤਾਪੁ ਜਣਾਇਆ।

ਵੇਦ ਪੁਰਾਣ ਵੀ ਇਹ ਵਖਾਣਦੇ = ਕਥਨ ਕਰਦੇ ਹਨ ਕਿ ਪ੍ਰਭੂ ਨੇ ਧ੍ਰੂ ਨੂੰ ਭਗਤੀ ਦਾ ਪਰਤਾਪੁ = ਤੇਜ ਬਖ਼ਸ਼ ਕੇ ਸਾਰੇ ਸੰਸਾਰ ਅੰਦਰ ਪਰਗਟ ਕਰ ਕੇ ਜਣਾਇਆ = ਜਣਾ ਦਿੱਤਾ ਹੈ।

## ਅਬਿਗਤਿ ਗਤਿ ਅਤਿ ਅਗਮ ਹੈ; ਅਕਥ ਕਥਾ ਵੀਚਾਰੁ ਨ ਆਇਆ।

ਅਸ਼ੁੱਧ ਮਨ ਕਰਕੇ ਅਬਿਗਤਿ = ਨਾ ਜਾਣ ਸਕਣ ਵਾਲੇ ਅਤਿ = ਅਤਿਅੰਤ ਪ੍ਰਭੂ ਦੀ ਗਤਿ = ਪ੍ਰਾਪਤੀ ਕਰਨਾ ਅਗਮ = ਪਹੁੰਚ ਤੋਂ ਪਰੇ ਹੈ ਅਤੇ ਉਸ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਵੀਚਾਰ ਵੀ ਕਥਾ = ਕਥਨ ਵਿਚ ਨ = ਨਹੀਂ ਆਇਆ = ਆਉਂਦੀ।

## ਗੁਰਮੁਖਿ ਸੁਖ ਫਲੁ; ਅਲਖ ਲਖਾਇਆ ॥੨੧॥੪॥

ਇਸ ਤਰ੍ਹਾਂ ਗੁਰਮੁਖਾਂ ਨੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖ, ਭਾਵ ਜਾਣ ਕੇ ਉਸ ਦੇ ਨਾਮ ਰੂਪੀ ਸੁਖ ਫਲ ਨੂੰ ਪਾਇਆ ਹੈ॥੨੧॥੪॥

# ਵਾਰ ੫

## ੧ਓ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਗੁਰਮੁਖਾਂ ਦੇ ਚਿੰਨ੍ਹ)

## ਗੁਰਮੁਖਿ ਹੋਵੈ ਸਾਧ ਸੰਗੁ; ਹੋਰਤੁ ਸੰਗਿ ਕੁਸੰਗਿ ਨ ਰਚੈ।

ਜਿਹੜਾ ਸਾਧਸੰਗਤ ਵਿਚ ਆ ਕਰਕੇ ਪ੍ਰਭੂ ਦੇ ਨਾਮ ਦਾ ਰੰਗ ਚੜ੍ਹਨ ਕਰਕੇ ਗੁਰਮੁਖ ਹੋਵੈ = ਹੋਇਆ ਹੈ, ਉਹ ਕਦੇ ਵੀ ਸੱਚੇ ਨਾਮ ਦੀ ਸੰਗਤ ਨੂੰ ਛੱਡ ਕੇ ਹੋਰਤੁ = ਹੋਰ ਕੁਸੰਗਿ = ਖੋਟੀ ਸੰਗਤ, ਭਾਵ ਚੋਰ, ਯਾਰ, ਵਿਸ਼ਈ, ਨਸ਼ਈ, ਦੁਰਾਚਾਰੀ ਆਦਿ ਦੇ ਸੰਗਿ = ਨਾਲ ਨ = ਨਹੀਂ ਰਚੈ = ਰਚਦੇ, ਭਾਵ ਨਹੀਂ ਰਲਦੇ।

## ਗੁਰਮੁਖਿ ਪੰਥ ਸੁਹੇਲੜਾ; ਬਾਰਹ ਪੰਥ ਨ ਖੇਚਲ ਖਚੈ।

ਉਨ੍ਹਾਂ ਗੁਰਮੁਖਾਂ ਦਾ ਪਰਮਾਤਮਾ ਦੇ ਘਰ ਪਹੁੰਚਣ ਦਾ ਪੰਥ = ਰਸਤਾ ਬੜਾ ਸੁਹੇਲੜਾ = ਸ਼ੋਭਨੀਕ **ਵਾ:** ਸੁਖਦਾਇਕ ਹੁੰਦਾ ਹੈ, ਉਹ ਜੋਗੀਆਂ ਦੇ ਬਾਰਹ = ਬਾਰਾਂ ਪੰਥ ਹੇਤ, ਪਾਵ, ਆਈ, ਗੰਮਯ, ਪਾਗਲ, ਗੋਪਾਲ, ਕੰਥੜੀ, ਬਾਨ, ਧ੍ਵਜ, ਚੋਲੀ, ਰਾਵਲ, ਦਾਸ ਪੰਥ, ਇਨ੍ਹਾਂ ਦੇ ਤਪ ਸਾਧਣੇ, ਪੁੱਠਾ ਲਟਕਣਾ ਆਦਿਕ ਖੇਚਲ = ਔਖਿਆਈ ਭਰਪੂਰ ਰਸਤਿਆਂ ਵਿਚ ਖਚੈ = ਖਚਿਤ ਨਹੀਂ ਹੁੰਦੇ।

## ਗੁਰਮੁਖਿ ਵਰਨ ਅਵਰਨ ਹੋਇ; ਰੰਗ ਸੁਰੰਗੁ ਤੰਬੋਲ ਪਰਚੈ।

ਜਿਸ ਪ੍ਰਕਾਰ ਕੱਥ, ਚੂਨਾ, ਸੁਪਾਰੀ ਮਿਲ ਕੇ ਚੂ-ਚੂਹਾ ਰੰਗ ਕੱਢ ਕੇ ਤੰਬੋਲ = ਪਾਨ ਦਾ ਬੀੜਾ ਬਣਦਾ ਹੈ, ਇਹ ਚੀਜ਼ਾਂ ਆਪਣਾ ਆਪ ਗਵਾ ਕੇ ਸੁਰੰਗੁ = ਸ੍ਰੇਸ਼ਟ ਲਾਲ ਗੂੜ੍ਹਾ ਰੰਗ ਕੱਢ ਕੇ ਪਾਨ ਤਿਆਰ ਕਰਦੀਆਂ ਹਨ, ਇਸ ਪ੍ਰਕਾਰ ਗੁਰਮੁਖ ਜਨ ਵੀ ਸਤਿਸੰਗਤ ਵਿਚ ਪਰਚੈ = ਅਭੇਦ ਹੋ ਕੇ ਵਰਨ = ਜਾਤਾਂ (ਖੱਤਰੀ, ਬ੍ਰਾਹਮਣ, ਸੂਦ, ਵੈਸ਼) ਤੇ ਅਵਰਨ = ਊਚ-ਨੀਚ ਦੇ ਭੇਦ-ਭਾਵ ਤੋਂ ਰਹਿਤ ਹੋ ਜਾਂਦੇ ਹਨ, ਉਸ ਵਿੱਚੋਂ ਫਿਰ ਗੁਰਸਿੱਖੀ ਦਾ ਨਵਾਂ ਰੰਗ ਨਿਕਲਦਾ ਹੈ।

## ਗੁਰਮੁਖਿ ਦਰਸਨ ਦੇਖਣਾ; ਛਿਅ ਦਰਸਨੁ ਪਰਸਨ ਨ ਸਰਚੈ।

ਜੋ ਪਰਮਾਤਮਾ ਨਾਲ ਅਭੇਦ ਹੋਏ ਗੁਰਮੁਖਾਂ ਦੇ ਦਰਸ਼ਨ ਦੇਖਣਾ = ਦੇਖਦੇ ਹਨ, ਉਨ੍ਹਾਂ ਨੂੰ ਛਿਅ ਦਰਸਨ = ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼ ਤੇ ਬਿਪਰ ਨੂੰ ਪਰਸਨ = ਮਿਲਣ ਦਾ ਸਰਚੈ = ਸਹਿਤ ਰਸ ਪ੍ਰੇਮ ਨਹੀਂ ਰਹਿੰਦਾ।

## ਗੁਰਮੁਖਿ ਨਿਹਚਲ ਮਤਿ ਹੈ; ਦੂਜੈ ਭਾਇ ਲੁਭਾਇ ਨ ਪਚੈ।

ਗੁਰਮੁਖਾਂ ਦੀ ਮਤਿ = ਬੁੱਧੀ ਦ੍ਰਿੜ੍ਹਤਾ ਵਾਲੀ ਨਿਹਚਲ = ਅਟੱਲ ਹੋ ਜਾਂਦੀ ਹੈ, ਵਿਸ਼ੇ-ਵਿਕਾਰਾਂ ਦੇ ਅਤੇ

ਦੂਜੈ = ਦ੍ਵੈਸ਼ ਭਾਇ = ਭਾਵ ਦੇ ਕਿੰਨੇ ਵੀ ਹਥੌੜੇ ਉਸ ਦੀ ਮੱਤ 'ਤੇ ਵੱਜਣ, ਪਰ ਫਿਰ ਵੀ ਉਹ ਲੁਭਾਇਮਾਨ ਨਹੀਂ ਹੁੰਦੀ ਤੇ ਨ = ਨਾ ਹੀ ਪਚੈ = ਪਚਦੀ ਹੈ, ਭਾਵ ਨਾਸ਼ ਨਹੀਂ ਹੁੰਦੀ।

## ਗੁਰਮੁਖਿ ਸਬਦ ਕਮਾਵਣਾ; ਪੈਰੀ ਪੈ ਰਹਰਾਸਿ ਨ ਹਚੈ।

ਗੁਰਮੁਖ ਜਨ ਸਤਿਗੁਰਾਂ ਦੇ ਪਵਿੱਤਰ ਸ਼ਬਦ ਦੀ ਕਮਾਵਣਾ = ਕਮਾਈ ਕਰਦੇ ਹਨ ਅਤੇ ਪੈਰੀਂ ਪੈਣ ਦੀ ਰਹਰਾਸਿ = ਰਹੁ-ਰੀਤੀ ਤੋਂ ਨ = ਨਹੀਂ ਹਚੈ = ਹਟਦੇ, ਭਾਵ ਆਪਣੀ ਨਿਮਰਤਾ ਦਾ ਪੱਲਾ ਨਹੀਂ ਛੱਡਦੇ ਹਨ।

## ਗੁਰਮੁਖਿ; ਭਾਇ ਭਗਤਿ ਚਹਮਚੈ ॥੧॥

ਗੁਰਮੁਖ ਜਨ ਪਰਮਾਤਮਾ ਦੀ ਭਾਇ = ਪ੍ਰੇਮਾ-ਭਗਤੀ ਦੀ ਚਹਮਚੈ = ਖ਼ੁਸ਼ੀ ਵਿਚ ਮਸਤ ਰਹਿੰਦੇ ਹਨ, ਭਾਵ ਇਕ-ਰਸ ਪ੍ਰੇਮੀ ਹੋ ਜਾਂਦੇ ਹਨ॥੧॥

***ਨੋਟ :*** ਰੱਚੈ, ਖੱਚੈ, ਪਰੱਚੈ, ਸਰੱਚੈ, ਪੱਚੈ, ਹੱਚੈ, ਚਹਮੱਚੈ, ਇਹ ਸਾਰੇ ਪਾਠਾਂ ਦਾ ਅੱਧਕ ਸਹਿਤ ਉਚਾਰਨ ਹੈ।

### ਪਉੜੀ ੨ (ਗੁਰਮੁਖਾਂ ਦੇ ਚਿੰਨ੍ਹ)

## ਗੁਰਮੁਖਿ ਇਕੁ ਅਰਾਧਣਾ; ਇਕੁ ਮਨ ਹੋਇ, ਨ ਹੋਇ ਦੁਚਿਤਾ।

ਗੁਰਮੁਖ ਜਨ ਇਕਾਗਰ ਮਨ ਹੋਇ = ਹੋ ਕਰਕੇ ਇਕ ਪਰਮੇਸ਼ਰ ਦੀ ਅਰਾਧਣਾ = ਉਪਾਸ਼ਨਾ ਕਰਦੇ ਹਨ ਤੇ ਕਦੇ ਵੀ ਦੁਚਿੱਤੇ ਨ = ਨਹੀਂ ਹੋਇ = ਹੁੰਦੇ, ਭਾਵ ਇਹ ਨਹੀਂ ਸੋਚਦੇ ਹਨ ਕਿ ਦੁਨੀਆਂ ਦਾ ਅਨੰਦ ਲਈਏ ਕਿ ਪਰਮਾਤਮਾ ਦਾ ਇਹ ਦੁਚਿੱਤਾਪਣ ਨਹੀਂ ਹੈ।

## ਗੁਰਮੁਖਿ ਆਪੁ ਗਵਾਇਆ; ਜੀਵਨ ਮੁਕਤਿ ਨ ਤਾਮਸ ਪਿਤਾ।

ਗੁਰਮੁਖ ਜਨਾਂ ਨੇ ਆਪਣੇ ਅੰਦਰੋਂ ਆਪਾ-ਭਾਵ ਗਵਾਇਆ = ਗਵਾ ਕੇ ਜੀਵਨ ਮੁਕਤੀ ਦੀ ਪ੍ਰਾਪਤੀ ਕੀਤੀ ਹੈ, ਕਿਉਂਕਿ ਉਨ੍ਹਾਂ ਨੇ ਇਕ ਪਰਮਾਤਮਾ ਨੂੰ ਆਪਣੇ ਅੰਦਰ ਵਸਾ ਲਿਆ ਹੈ ਤੇ ਉਨ੍ਹਾਂ ਅੰਦਰ ਤਾਮਸ = ਤਮੋ ਗੁਣ, ਭਾਵ ਕ੍ਰੋਧੀ ਸੁਭਾਅ ਵਾਲਾ ਤੇ ਕਾਮੀ ਸੁਭਾਅ ਵਾਲਾ ਪਿਤਾ = ਹਿਰਦਾ ਨ = ਨਹੀਂ ਰਿਹਾ।

## ਗੁਰ ਉਪਦੇਸ ਅਵੇਸੁ ਕਰਿ; ਸਣੁ ਦੂਤਾਂ ਵਿਖੜਾ ਗੜੁ ਜਿਤਾ।

ਗੁਰਮੁਖ ਜਨਾਂ ਨੇ ਗੁਰ = ਗੁਰੂ ਦੀ ਉਪਦੇਸ = ਸਿੱਖਿਆ ਨੂੰ ਆਪਣੇ ਹਿਰਦੇ ਵਿਚ ਅਵੇਸੁ = ਪ੍ਰਵੇਸ਼ ਕਰਿ = ਕਰ ਕੇ ਦੂਤਾਂ = ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਮਨ ਦੇ ਅਗਿਆਨ ਸਰੂਪ ਤੇ ਜਮਾਂ ਦੇ ਵਿਖੜਾ = ਔਖੇ ਗੜੁ = ਕਿਲ੍ਹੇ ਨੂੰ ਜਿਤਾ = ਜਿੱਤ ਲਿਆ ਹੈ।

## ਪੈਰੀ ਪੈ ਪਾਖਾਕੁ ਹੋਇ; ਪਾਹੁਨੜਾ ਜਗਿ ਹੋਇ ਅਥਿਤਾ।

ਗੁਰਮੁਖ ਜਨ ਸਤਿਗੁਰਾਂ ਦੇ ਪੈਰੀ = ਚਰਨੀਂ ਪੈ ਕੇ ਸਾਰਿਆਂ ਦੇ ਪਾਖਾਕੁ (ਪਾ + ਖਾਕੁ) ਪਾ = ਚਰਨਾਂ ਦੀ ਖਾਕੁ = ਧੂੜੀ ਹੋਇ = ਹੋ ਜਾਂਦੇ ਹਨ ਅਤੇ ਉਹ ਮੁਸਾਫ਼ਰਖ਼ਾਨੇ ਰੂਪ ਜਗਿ = ਜਗਤ ਨੂੰ ਸਦਾ ਅਥਿਤਾ = ਇਕ ਥਾਂ ਨਾ ਟਿਕਣ ਵਾਲਾ ਸਮਝ ਕੇ ਆਪਣੇ ਆਪ ਨੂੰ ਪਾਹੁਨੜਾ = ਪ੍ਰਾਹੁਣੇ ਦੀ ਨਿਆਈਂ ਹੋਇ = ਹੋ ਕਰਕੇ ਰਹਿੰਦੇ ਹਨ।

## ਗੁਰਮੁਖਿ ਸੇਵਾ ਗੁਰ ਸਿਖਾ; ਗੁਰ ਸਿਖ ਮਾ ਪਿਉ ਭਾਈ ਮਿਤਾ।

ਗੁਰਮੁਖ ਜਨ ਗੁਰੂ ਦੇ ਸਿੱਖਾਂ ਦੀ ਸੇਵਾ ਕਰਦੇ ਹਨ ਅਤੇ ਗੁਰਸਿੱਖਾਂ ਨੂੰ ਹੀ ਆਪਣੇ ਮਾਂ-ਪਿਉ, ਭਾਈ = ਭਰਾ ਤੇ ਮਿਤਾ = ਮਿੱਤਰਾਂ ਵਾਂਗ ਸਮਝਦੇ ਹਨ **ਵਾ:** ਇਨ੍ਹਾਂ ਸਾਰਿਆਂ ਨਾਲੋਂ ਗੁਰਸਿੱਖਾਂ ਨੂੰ ਪਿਆਰੇ ਸਮਝਦੇ ਹਨ।

## ਦੁਰਮਤਿ ਦੁਬਿਧਾ ਦੂਰਿ ਕਰਿ; ਗੁਰਮਤਿ ਸਬਦ ਸੁਰਤਿ ਮਨੁ ਸਿਤਾ।

ਉਨ੍ਹਾਂ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਲੈ ਕੇ ਦੁਬਿਧਾ = ਦ੍ਵੈਤ ਭਾਵ ਦੁਰਮਤਿ = ਖੋਟੀ ਮਤ ਨੂੰ ਦੂਰ ਕਰਿ = ਕਰ ਲਿਆ ਹੈ ਅਤੇ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਜੋੜ ਕੇ ਮਨ ਨੂੰ ਸਿਤਾ = ਸਿਉਂ ਲਿਆ ਹੈ।

## ਛਡਿ ਕੁਫਕੜੁ; ਕੂੜੁ ਕੁਧਿਤਾ॥੨॥

('ਕੁਫੱਕੜੁ' ਦਾ ਅੱਧਕ ਸਹਿਤ ਉਚਾਰਨ ਹੈ)

ਗੁਰਮੁਖਾਂ ਨੇ ਗੁਰੂ ਦੇ ਸ਼ਬਦ ਵਿਚ ਚਿੱਤ ਨੂੰ ਜੋੜ ਕੇ ਕੁਫਕੜੁ = ਖੋਟੇ ਕੰਮ, ਕੂੜੁ = ਝੂਠ ਬੋਲਣਾ ਤੇ ਕੁਧਿਤਾ = ਕੁਬੁੱਧੀ ਨੂੰ ਤਿਆਗ ਦਿੱਤਾ ਹੈ, ਭਾਵ ਗੁਰਮੁਖ ਜਨ ਆਪਣੇ ਹੱਠ ਨੂੰ ਛੱਡ ਕੇ ਪਰਮੇਸ਼ਰ ਦੇ ਭਾਣੇ ਵਿਚ ਖ਼ੁਸ਼ ਰਹਿੰਦੇ ਹਨ॥੨॥

***ਨੋਟ :*** 'ਦੁਚਿੱਤਾ', 'ਪਿੱਤਾ', 'ਜਿੱਤਾ', 'ਅਥਿੱਤਾ', 'ਮਿੱਤਾ', 'ਸਿੱਤਾ', 'ਕੁਧਿੱਤਾ' ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੩ (ਗੁਰਸਿੱਖ ਸਹਿਯੋਗੀਆਂ ਦਾ ਦ੍ਰਿਸ਼ਟਾਂਤ)

## ਅਪਣੇ ਅਪਣੇ ਵਰਨ ਵਿਚਿ; ਚਾਰਿ ਵਰਨ ਕੁਲ ਧਰਮ ਧਰੰਦੇ।

ਚਾਰਿ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਦੇ ਲੋਕ ਆਪਣੇ ਆਪਣੇ ਵਰਨ = ਜਾਤਾਂ ਵਿਚ ਮਿਲ ਕੇ ਆਪੋ-ਆਪਣੀ ਕੁਲ ਦੇ ਧਰਮ ਨੂੰ ਧਰੰਦੇ = ਧਾਰਦੇ ਹਨ।

## ਛਿਅ ਦਰਸਨ ਛਿਅ ਸਾਸਤ੍ਰਾ; ਗੁਰ ਗੁਰਮਤਿ ਖਟੁ ਕਰਮ ਕਰੰਦੇ।

ਛਿਅ = ਛੇ ਦਰਸਨ = ਭੇਖ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬਿਪਰ) ਤੇ ਛਿਅ = ਛੇ ਸਾਸਤ੍ਰਾ (ਸਾਂਖ, ਨਿਆਇ, ਵਿਸ਼ੇਸ਼ਕ, ਪੂਰਬ ਮੀਮਾਂਸਾ, ਪਤੰਜਲ, ਵੇਦਾਂਤ) ਦਾ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਦੱਸੀ ਮਤਿ = ਸਿੱਖਿਆ ਦੁਆਰਾ ਇਹ ਖਟੁ = ਛੇ ਕਰਮ (ਜਪ, ਹੋਮ, ਸੰਧਿਆ, ਸ਼ਨਾਨ, ਅਤਿਥਿ ਪੂਜਾ, ਦੇਵ ਅਰਚਾ) ਕਰੰਦੇ = ਕਰਦੇ ਹਨ।

## ਅਪਣੇ ਅਪਣੇ ਸਾਹਿਬੈ; ਚਾਕਰ ਜਾਇ ਜੁਹਾਰ ਜੁੜੰਦੇ।

ਫਿਰ ਉਹ ਚਾਕਰ = ਨੌਕਰ ਭਾਵ ਸੇਵਕ ਆਪਣੇ ਆਪਣੇ ਸਾਹਿਬੈ = ਮਾਲਕਾਂ ਨੂੰ ਜਾਇ = ਜਾ ਕੇ ਜੁਹਾਰ = ਨਮਸ਼ਕਾਰ ਕਰਦੇ ਹਨ ਅਤੇ ਉਨ੍ਹਾਂ ਦੀ ਸੇਵਾ ਵਿਚ ਜੁੜੰਦੇ = ਜੁੜ ਜਾਂਦੇ ਹਨ।

## ਅਪਣੇ ਅਪਣੇ ਵਣਜ ਵਿਚਿ; ਵਾਪਾਰੀ ਵਾਪਾਰ ਮਚੰਦੇ।

ਵਪਾਰੀ ਲੋਕ ਆਪਣੇ ਆਪਣੇ ਵਣਜ = ਸੌਦਾਗਰੀ ਦੇ ਵਪਾਰਾਂ ਵਿਚ ਮਚੰਦੇ = ਖ਼ੁਸ਼ ਰਹਿੰਦੇ ਹਨ।

## ਅਪਣੇ ਅਪਣੇ ਖੇਤ ਵਿਚਿ; ਬੀਉ ਸਭੈ ਕਿਰਸਾਣਿ ਬੀਜੰਦੇ।

ਸਭੈ = ਸਾਰੇ ਕਿਰਸਾਣਿ = ਜ਼ਿਮੀਂਦਾਰ ਲੋਕ ਆਪਣੇ ਆਪਣੇ ਖੇਤਾਂ ਵਿਚ ਬੀਉ = ਬੀਜ ਬੀਜੰਦੇ = ਬੀਜਦੇ ਹਨ।

## ਕਾਰੀਗਰਿ ਕਾਰੀਗਰਾ; ਕਾਰਖਾਨੇ ਵਿਚਿ ਜਾਇ ਮਿਲੰਦੇ।

ਜਿਸ ਤਰ੍ਹਾਂ ਕਾਰਖ਼ਾਨਿਆਂ ਵਿਚ ਕਾਰੀਗਰ = ਕੰਮ ਕਰਨ ਵਾਲੇ ਲੋਕ ਕਾਰੀਗਰਾਂ ਨੂੰ ਜਾਇ = ਜਾ ਕੇ ਮਿਲੰਦੇ = ਮਿਲਦੇ ਹਨ, ਇਸੇ ਤਰ੍ਹਾਂ ਹੀ :

## ਸਾਧ ਸੰਗਤਿ; ਗੁਰਸਿਖ ਪੁਜੰਦੇ ॥੩॥

ਗੁਰਸਿੱਖ ਸਤਿਗੁਰਾਂ ਦੀ ਸਾਧਸੰਗਤ ਵਿਚ ਜਾ ਕੇ ਪੁਜੰਦੇ = ਪੁੱਜਦੇ ਹਨ, ਭਾਵ ਪਹੁੰਚਦੇ ਹਨ ॥੩॥

### ਪਉੜੀ ੪ (ਪਿਛਲੇ ਦ੍ਰਿਸ਼ਟਾਂਤ ਦੀ ਤਰ੍ਹਾਂ)

## ਅਮਲੀ ਰਚਨਿ ਅਮਲੀਆ; ਸੋਫੀ ਸੋਫੀ ਮੇਲੁ ਕਰੰਦੇ।

ਜਿਸ ਤਰ੍ਹਾਂ ਅਮਲੀ = ਨਸ਼ਈ ਅਮਲੀਆ = ਨਸ਼ਈਆਂ ਨਾਲ ਰਚਨਿ = ਮਿਲਦੇ ਹਨ ਤੇ ਜਿਹੜੇ ਨਸ਼ਾ ਨਹੀਂ ਕਰਦੇ, ਉਹ ਸੋਫੀ ਸੋਫੀਆਂ ਨਾਲ ਮੇਲੁ = ਮਿਲਾਪ ਕਰੰਦੇ = ਕਰਦੇ ਹਨ।

## ਜੂਆਰੀ ਜੂਆਰੀਆ; ਵੇਕਰਮੀ ਵੇਕਰਮ ਰਚੰਦੇ।

ਜਿਵੇਂ ਜੂਆਰੀ = ਜੂਏਬਾਜ਼ ਜੂਆਰੀਆ = ਜੂਏਬਾਜ਼ਾਂ ਨਾਲ ਅਤੇ ਵੇਕਰਮੀ = ਖੋਟੇ ਕਰਮ ਕਰਨ ਵਾਲੇ ਵੇਕਰਮ = ਖੋਟੇ ਕਰਮਾਂ ਵਿਚ ਹੀ ਰਚੰਦੇ = ਰਚ ਜਾਂਦੇ ਹਨ, ਭਾਵ ਕੁਕਰਮਾਂ ਵਿਚ ਲੱਗੇ ਰਹਿੰਦੇ ਹਨ।

## ਚੋਰਾ ਚੋਰੀ ਪਿਰਹੜੀ; ਠਗ ਠਗਾ ਮਿਲਿ ਦੇਸੁ ਠਗੰਦੇ।

ਜਿਵੇਂ ਚੋਰਾਂ ਦੀ ਚੋਰਾਂ ਨਾਲ ਪਿਰਹੜੀ = ਪ੍ਰੀਤੀ ਹੁੰਦੀ ਹੈ ਅਤੇ ਠੱਗਾਂ ਨਾਲ ਠੱਗ ਮਿਲ ਕੇ ਦੇਸੁ = ਮੁਲਕ ਨੂੰ ਠਗੰਦੇ = ਠੱਗਦੇ ਹਨ।

## ਮਸਕਰਿਆ ਮਿਲਿ ਮਸਕਰੇ; ਚੁਗਲਾ ਚੁਗਲ ਉਮਾਹਿ ਮਿਲੰਦੇ।

ਜਿਵੇਂ ਮਸਕਰਿਆ = ਮਖ਼ੌਲੀਆਂ ਨੂੰ ਮਸਕਰੇ = ਮਖ਼ੌਲੀ ਮਿਲ ਜਾਂਦੇ ਹਨ ਤੇ ਚੁਗਲਾ = ਚੁਗ਼ਲੀ ਕਰਨ ਵਾਲਿਆਂ ਨੂੰ ਚੁਗ਼ਲ ਲੋਕ ਮਿਲੰਦੇ = ਮਿਲ ਕੇ ਉਮਾਹਿ = ਖ਼ੁਸ਼ ਹੁੰਦੇ ਹਨ।

## ਮਨਤਾਰੂ ਮਨਤਾਰੂਆ; ਤਾਰੂ ਤਾਰੂ ਤਾਰਿ ਤਰੰਦੇ।

ਜਿਸ ਤਰ੍ਹਾਂ ਮਨਤਾਰੂ = ਜੋ ਨਹੀਂ ਤਰ ਸਕਦਾ, ਉਹ ਮਨਤਾਰੂਆ = ਅਨਤਾਰੂਆਂ ਨਾਲ ਮਿਲ ਜਾਂਦੇ ਹਨ ਅਤੇ ਤਾਰੂ ਤਾਰੂਆਂ ਨਾਲ ਮਿਲ ਕੇ ਤਾਰਿ = ਤਾਰਦੇ ਤੇ ਤਰੰਦੇ = ਤਰਦੇ ਹਨ।

## ਦੁਖਿਆਰੇ ਦੁਖਿਆਰਿਆ; ਮਿਲਿ ਮਿਲਿ ਅਪਣੇ ਦੁਖ ਰੁਵੰਦੇ।

ਜਿਵੇਂ ਦੁਖਿਆਰੇ = ਦੁਖੀਏ ਲੋਕ ਦੁਖਿਆਰਿਆ = ਦੁਖੀਆਂ ਨੂੰ ਮਿਲ ਮਿਲ ਕੇ ਆਪੋ-ਆਪਣੇ ਦੁੱਖਾਂ ਨੂੰ ਰੁਵੰਦੇ = ਰੋਂਵਦੇ ਹਨ।

## ਸਾਧ ਸੰਗਤਿ; ਗੁਰ ਸਿਖੁ ਵਸੰਦੇ ॥੪॥

ਇਸੇ ਤਰ੍ਹਾਂ ਹੀ ਗੁਰਸਿੱਖ ਸਤਿਗੁਰਾਂ ਦੀ ਸਾਧਸੰਗਤ ਵਿਚ ਵਸੰਦੇ = ਵੱਸ ਕੇ ਨਿਹਾਲ ਹੁੰਦੇ ਹਨ, ਭਾਵ ਸਤਿਗੁਰਾਂ ਦੀ ਸੰਗਤ ਵਿਚ ਨਾਮ ਦਾ ਅਨੰਦ ਮਾਣਦੇ ਹਨ ॥੪॥

### ਪਉੜੀ ੫ (ਆਮ ਦੁਨੀਆਂ ਨਾਲੋਂ ਗੁਰਸਿੱਖਾਂ ਦਾ ਫ਼ਰਕ)

## ਕੋਈ ਪੰਡਿਤ ਜੋਤਿਕੀ; ਕੋ ਪਾਧਾ ਕੋ ਵੈਦੁ ਸਦਾਏ।

ਕੋਈ ਆਪਣੇ ਆਪ ਨੂੰ ਪੰਡਿਤ = ਵਿਦਵਾਨ (ਪੰਡਾ ਨਾਮ ਬੁੱਧੀ ਦਾ ਹੈ, ਜੋ ਤ = ਤੱਤ ਸਿਧਾਂਤ ਨੂੰ ਸਮਝਣ ਵਿਚ ਚਤੁਰ ਹੋਵੇ, ਸੋ ਪੰਡਿਤ ਹੈ) ਕੋਈ ਜੋਤਿਕੀ = ਜੋਤਸ਼ੀ (ਗਣਿਤ ਵਿੱਦਿਆ ਦਾ ਮਾਹਰ), ਕੋ = ਕੋਈ ਪਾਧਾ = ਪੜ੍ਹਾਉਣ ਵਾਲਾ, ਭਾਵ ਅਧਿਆਪਕ ਤੇ ਕੋ = ਕੋਈ ਵੈਦ = ਹਕੀਮ ਸਦਾਏ = ਸਦਾਉਂਦਾ ਹੈ।

## ਕੋਈ ਰਾਜਾ ਰਾਉ ਕੋ; ਕੋ ਮਹਤਾ ਚਉਧਰੀ ਅਖਾਏ।

ਕੋਈ ਰਾਜਾ = ਰਜਵਾੜਿਆਂ ਦੇ ਮਾਲਕ, ਕੋ = ਕੋਈ ਰਾਉ = ਛੋਟੇ ਰਾਜੇ, ਕੋ = ਕੋਈ ਮਹਤਾ = ਵਜ਼ੀਰ **ਵਾ:** ਪਟਵਾਰੀ, ਕੋ = ਕੋਈ ਚੌਧਰੀ (ਜਿਸ ਦੇ ਕੋਲ ਚੌਧਰ ਹੋਵੇ, ਪੁਰਾਣੇ ਸਮੇਂ ਵਿਚ ਜਿਸ ਵਿਅਕਤੀ ਕੋਲ ਪਿੰਡ ਦੀ ਚੌਧਰ ਹੁੰਦੀ, ਉਸ ਨੂੰ ਚੌਧਰੀ ਭਾਵ ਨਗਰ ਦਾ ਮੁਖੀਆ ਅਤੇ ਹੁਣ ਦੀ ਬੋਲੀ ਵਿਚ ਸਰਪੰਚ ਕਿਹਾ ਜਾਂਦਾ ਹੈ) ਅਖਾਏ = ਅਖਵਾਉਂਦਾ ਹੈ।

## ਕੋਈ ਬਜਾਜੁ ਸਰਾਫ ਕੋ; ਕੋ ਜਉਹਰੀ ਜੜਾਉ ਜੜਾਏ।

ਕੋਈ ਬਜਾਜੁ = ਬਸਤਰਾਂ ਦਾ ਵਪਾਰੀ ਬਸਤਰ ਵੇਚਣ ਦਾ ਵਪਾਰ ਕਰਦਾ ਹੈ, ਕੋ = ਕੋਈ ਸਰਾਫ = ਰੁਪਿਆਂ-ਪੈਸਿਆਂ ਦਾ ਹਿਸਾਬ ਕਰਨ ਵਾਲਾ, ਸੋਨੇ ਦੀ ਪਰਖ ਕਰਨ ਵਾਲਾ ਹੁੰਦਾ ਹੈ, ਕੋ = ਕੋਈ ਜਉਹਰੀ = ਹੀਰੇ ਜਵਾਹਰਾਤ ਪਰਖਣ ਵਾਲਾ, ਨਗ ਆਦਿਕ ਨੂੰ ਸੋਨੇ ਦੇ ਗਹਿਣਿਆਂ ਵਿਚ ਜੜਾਉ = ਜੜਤੀ ਨੂੰ ਜੜਾਏ = ਜੜਨ ਦਾ ਕੰਮ ਕਰਦਾ ਹੈ।

## ਪਾਸਾਰੀ ਪਰਚੂਨੀਆ; ਕੋਈ ਦਲਾਲੀ ਕਿਰਸਿ ਕਮਾਏ।

ਕੋਈ ਪਾਸਾਰੀ = ਪੰਸਾਰੀ, ਕੋਈ ਪਰਚੂਨੀਆ = ਛੋਟੇ ਸੌਦੇ ਵੇਚਣ ਵਾਲਾ, ਕੋਈ ਦਲਾਲੀ ਅਤੇ ਕੋਈ ਕਿਰਸਿ = ਖੇਤੀ ਦੀ ਕਮਾਏ = ਕਮਾਈ ਕਰਦਾ ਹੈ।

## ਜਾਤਿ ਸਨਾਤਿ ਸਹੰਸ ਲਖ; ਕਿਰਤਿ ਵਿਰਤਿ ਕਰਿ ਨਾਉ ਗਣਾਏ।

ਉੱਚੀ ਤੇ ਸਨਾਤਿ = ਨੀਵੀਂ ਜਾਤ ਦੇ ਸਹੰਸ = ਹਜ਼ਾਰਾਂ ਲੋਕ ਆਪਣੀ ਲੱਖਾਂ ਪ੍ਰਕਾਰ ਦੀ ਕਿਰਤ ਤੇ ਵਿਰਤਿ = ਉਪਜੀਵਕਾ ਕਰਿ = ਕਰ ਕੇ ਵੱਖਰੇ-ਵੱਖਰੇ ਨਾਉ = ਨਾਮ ਕਰਕੇ ਗਣਾਏ = ਗਿਣੇ ਜਾਂਦੇ ਹਨ, ਭਾਵ ਹਰ ਇਕ ਜਾਤ ਦੇ ਲੋਕਾਂ ਦੇ ਆਪਣੇ ਕੰਮ-ਕਾਰ ਕਰ ਕੇ ਵੱਖਰੀ ਪਛਾਣ ਹੈ, ਜਿਵੇਂ ਸੋਨੇ ਦੇ ਗਹਿਣੇ ਬਣਾਉਣ ਵਾਲਾ ਸੁਨਿਆਰਾ ਤੇ ਖੇਤੀ ਕਰਨ ਵਾਲਾ ਜ਼ਿਮੀਂਦਾਰ ਆਦਿਕ।

***ਨੋਟ :*** ਸਾਂਹਸੀ ਆਦਿਕ ਨੀਚ ਕੌਮਾਂ ਨੂੰ ਸਨਾਤ ਕਹਿੰਦੇ ਹਨ **ਵਾ:** ਮੁੰਬਈ (ਬੰਬਈ) ਦੇ ਇਲਾਕੇ ਵਿਚ ਇਕ ਜਾਤ ਦਾ ਨਾਮ 'ਸਨਾਤ' ਹੈ, ਜਿਨ੍ਹਾਂ ਦਾ ਬਣਾਇਆ ਭੋਜਨ ਭੰਗੀ ਵੀ ਨਹੀਂ ਖਾਂਦੇ। ਏਨੀ ਨੀਵੀਂ ਜਾਤ ਮੰਨੀ ਹੈ।

# ਸਾਧ ਸੰਗਤਿ ਗੁਰ ਸਿਖਿ ਮਿਲਿ; ਆਸਾ ਵਿਚਿ ਨਿਰਾਸੁ ਜਮਾਏ।

(ਪਾਠਾਂਤ੍ਰ 'ਵਲਾਏ')

ਗੁਰਸਿੱਖ ਸਾਧਸੰਗਤ ਵਿਚ ਮਿਲ ਕਰਕੇ ਆਸਾ ਰੂਪ ਜਗਤ ਵਿਚ ਰਹਿੰਦੇ ਹੋਏ ਵੀ ਨਿਰਾਸੁ = ਉਮੀਦ ਤੋਂ ਰਹਿਤ ਹੋ ਕੇ ਪਰਮੇਸ਼ਰ ਦੇ ਨਾਮ ਵਿਚ ਮਨ ਨੂੰ ਜਮਾਏ = ਜਮਾਉਂਦੇ ਹਨ, ਭਾਵ ਲਾਉਂਦੇ ਹਨ।

# ਸਬਦ ਸੁਰਤਿ ਲਿਵ; ਅਲਖੁ ਲਖਾਏ ॥੫॥

('ਅਲੱਖੁ' ਬੋਲੋ)

ਗੁਰਮੁਖਾਂ ਨੇ ਸਤਿਗੁਰਾਂ ਦੇ ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਲਿਵ = ਬਿਰਤੀ ਲਾ ਕੇ ਉਸ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਾਏ = ਲਖ ਲਿਆ ਹੈ ਤੇ ਹੋਰਨਾਂ ਨੂੰ ਸ਼ਬਦ ਰਾਹੀਂ ਲਖਾਉਂਦੇ ਹਨ ॥੫॥

## ਪਉੜੀ ੬ (ਪਿਛਲੇ ਦ੍ਰਿਸ਼ਟਾਂਤ ਦੀ ਤਰ੍ਹਾਂ)

# ਜਤੀ ਸਤੀ ਚਿਰਜੀਵਣੇ; ਸਾਧਿਕ ਸਿਧ ਨਾਥ ਗੁਰ ਚੇਲੇ।

ਕਈ ਆਪਣੇ ਆਪ ਨੂੰ ਜਤੀ = ਜਤ ਧਾਰਨ ਵਾਲੇ ਜਤੀ, ਸਤੀ = ਸਤ ਧਾਰਨ ਵਾਲੇ ਸਤੀ ਕਹਾਉਂਦੇ ਹਨ **ਵਾ:** ਜਤੀ = ਜਿਨ੍ਹਾਂ ਨੇ ਇੰਦਰੀਆਂ ਨੂੰ ਜਿੱਤ ਕੇ ਜਤ ਧਾਰਿਆ ਹੈ ਤੇ ਸਤੀ = ਜਿਨ੍ਹਾਂ ਨੇ ਝੂਠ ਦਾ ਤਿਆਗ ਕਰ ਕੇ ਸੱਚ ਧਾਰਿਆ ਹੈ, ਕਈ ਚਿਰਜੀਵਣੇ = ਚਿਰ ਤਕ ਜੀਊਣ ਵਾਲੇ **ਵਾ:** ਚਿਰੰਜੀਵੀ, ਸਾਧਿਕ = ਸਾਧਨਾ ਕਰਨ ਵਾਲੇ, ਕਈ ਆਪਣੇ ਆਪ ਨੂੰ ਸਿਧ = ਰਿਧੀਆਂ ਸਿਧੀਆਂ ਦੇ ਮਾਲਕ ਕਹਾਉਂਦੇ ਹਨ, ਕਈ ਨਾਥ = ਜੋਗੀ ਤੇ ਕਈ ਗੁਰ = ਗੁਰੂ ਅਤੇ ਕਈ ਚੇਲੇ ਹਨ।

## ਜਤੀ

**ਖਸਟ ਜਤੀ ਕਹੇ ਜਗਤ ਮੇਂ ਗੋਰਖ ਤੇ ਹਨੂੰਮਾਨ।**
**ਭੈਰਉ ਭੀਸ਼ਮ ਦਤਾਤ੍ਰੈ ਖਸਟਮ ਲਛਮਣ ਮਾਨ ॥੧॥**

ਅਰਥਾਤ ਛੇ ਜਤੀ ਇਹ ਹਨ:
੧. ਗੋਰਖ ਨਾਥ, ੨. ਹਨੂੰਮਾਨ, ੩. ਭੈਰਉ, ੪. ਭੀਸ਼ਮ ਪਿਤਾਮਾ, ੫. ਦੱਤਾਤ੍ਰੈ, ੬. ਲਛਮਣ।
ਪਰ ਗੁਰਮਤਿ ਵਿਚ:

**ਏਕਾ ਨਾਰੀ ਜਤੀ ਹੋਇ; ਪਰਨਾਰੀ ਧੀ ਭੈਣ ਵਖਾਣੈ।** *(ਭਾਈ ਗੁਰਦਾਸ ਜੀ, ਵਾਰ ੬, ਪਉੜੀ ੮)*

## ਨੌਂ ਨਾਥਾਂ ਦੇ ਨਾਮ

ਕਵੀ ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰ ਨਾਨਕ ਪ੍ਰਕਾਸ਼* ਦੇ ਪੂਰਬਾਰਧ ਅਧਿਆਇ ੬੪ ਵਿਚ ਇਸ ਪ੍ਰਕਾਰ ਕਥਨ ਕੀਤਾ ਹੈ:

**ਪ੍ਰਾਣ ਨਾਥ ਇਕ ਗੋਪੀਚੰਦ। ਸੁਰਤਿ ਨਾਥ ਜਿਨ ਨਹਿੰ ਜਮ ਫੰਧ ॥੩੮॥**
**ਗੋਰਖਨਾਥ ਮਛਿੰਦ੍ਰ ਪੁਨ ਮੰਗਲਨਾਥ ਮਹਾਨ। ਚਰਪਟ ਚੰਬਾਨਾਥ ਹੈ ਘੁਘੂ ਨਾਥ ਸੁਜਾਨ ॥੩੯॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੬੪)*

੧. ਪ੍ਰਾਣ ਨਾਥ, ੨. ਗੋਪੀ ਚੰਦ, ੩. ਸੂਰਤ ਨਾਥ, ੪. ਗੋਰਖ ਨਾਥ, ੫. ਮਛੰਦਰ ਨਾਥ, ੬. ਮੰਗਲ ਨਾਥ, ੭. ਚਰਪਟ ਨਾਥ, ੮, ਚੰਬਾ ਨਾਥ, ੯. ਘੁੱਘੂ ਨਾਥ।

**ਨੌਂ ਨਾਥ ਇਹ ਭੀ ਮੰਨੇ ਹਨ**

੧. ਆਦਿ ਨਾਥ—ਸ਼ਿਵਜੀ ਦਾ ਅਵਤਾਰ। ੨. ਮਛੰਦਰ ਨਾਥ—ਮੱਛੀ ਦੇ ਪੇਟੋਂ। ੩. ਉਦੇ ਨਾਥ—ਪਾਰਬਤੀ ਦਾ ਅਵਤਾਰ (ਆਈ ਪੰਥੀ)। ੪. ਸੰਤੋਖ ਨਾਥ—ਵਿਸ਼ਨੂੰ ਦਾ ਅਵਤਾਰ। ੫. ਕੰਥੜ ਨਾਥ—ਗਣੇਸ਼ ਦਾ ਅਵਤਾਰ। ੬. ਸਤਿਨਾਥ—ਬ੍ਰਹਮਾ ਦਾ ਅਵਤਾਰ। ੭. ਅਚੰਭ ਨਾਥ = ਚੰਬੇ ਦਾ ਰਾਜਾ ਅਤੇ ਪਰਬਤ ਦਾ ਅਵਤਾਰ। ੮. ਚੌਰੰਜੀ ਨਾਥ—ਪੂਰਨ ਭਗਤ ਸਲਵਾਹਨ ਦਾ ਪੁੱਤਰ। ੯. ਗੋਰਖ ਨਾਥ—ਮਹਾਂਦੇਵ ਦਾ ਅਵਤਾਰ।

## ਦੇਵੀ ਦੇਵ ਰਿਖੀਸੁਰਾ; ਭੈਰਉ ਖੇਤ੍ਰਪਾਲ ਬਹੁ ਮੇਲੇ।

ਕਈ ਨੌਂ ਕਰੋੜ ਦੁਰਗਾ ਦੇਵੀਆਂ ਨੂੰ ਤੇ ਕਈ ਤੇਤੀ ਕਰੋੜ ਦੇਵ = ਦੇਵਤਿਆਂ ਨੂੰ ਮੰਨਦੇ ਹਨ, ਕਈ ਰਿਖੀਸੁਰਾ = ਰਿਖੀਆਂ ਦੇ ਈਸ਼ਰ ਕਹਾਉਣ ਵਾਲੇ ਸਿੰਙੀ ਰਿਖੀ ਨੂੰ ਤੇ ਕਈ ਕੁੱਤੇ ਦੀ ਸਵਾਰੀ ਕਰਨ ਵਾਲੇ ਤੇ ਗਲ ਵਿਚ ਹੱਡਾਂ ਦੀ ਮਾਲਾ ਪਾਉਣ ਵਾਲੇ ਭੈਰਉ ਨੂੰ ਮੰਨਦੇ ਹਨ ਤੇ ਖੇਤ੍ਰਪਾਲ = ਖੇਤਾਂ ਵਿਚ ਇਕ ਮੱਟੀ ਹੁੰਦੀ ਹੈ, ਉਸ ਨੂੰ ਖੇਤ ਦਾ ਰਾਖਾ ਮੰਨਦੇ ਹਨ, ਜਿਥੇ ਉਨ੍ਹਾਂ ਦੀ ਮੱਟੀ 'ਤੇ ਦੀਵਾ ਜਗਾਇਆ ਜਾਂਦਾ ਹੈ, ਕਿਉਂਕਿ ਇਹ ਮੱਟੀ ਕਿਸੇ ਬਜ਼ੁਰਗ ਦੀ ਉਮਰ ਸੌ ਸਾਲ ਪੂਰੀ ਹੋਣ 'ਤੇ ਬਣਾਈ ਜਾਂਦੀ ਹੈ, ਜਿਸ ਨੂੰ ਲੋਕ ਖੇਤ੍ਰਪਾਲ ਦਾ ਨਾਮ ਦਿੰਦੇ ਹਨ। ਉਨ੍ਹਾਂ ਦੀ ਯਾਦ ਵਿਚ ਇਨ੍ਹਾਂ ਮੱਟੀਆਂ 'ਤੇ ਮਨਮਤ ਅਨੁਸਾਰ ਬਹੁ = ਬਹੁਤ ਮੇਲੇ ਲੱਗਦੇ ਹਨ।

## ਗਣ ਗੰਧਰਬ ਅਪਛਰਾ; ਕਿੰਨਰ ਜਛ ਚਲਿਤ ਬਹੁ ਖੇਲੇ।

('ਅਪੱਛਰਾ' ਅੱਧਕ ਸਹਿਤ ਬੋਲੋ)

ਗਣ = ਸ਼ਿਵਜੀ ਦੇ ਦਾਸ ਨੰਦੀ, ਭ੍ਰਿੰਗੀ, ਟੋਨਾ, ਛੋਨਾ ਤੇ ਗੰਧਰਬ = ਦੇਵਤਿਆਂ ਦੇ ਰਾਗੀ ਹਾਹਾ, ਹੂਹੂ, ਚਿਤ੍ਰਰਥ, ਹੰਸ, ਵਿਸ਼੍ਵਾਵਮ, ਗੋਮਾਯੁ, ਤੁੰਬਰ, ਨੰਦ (ਜੋ ਹਾਹਾ ਸ਼ਬਦ ਸੱਤੇ ਸੁਰਾਂ ਦੇ ਵਿਚ ਉਚਾਰਨ ਕਰਦਾ ਸੀ, ਇਸ ਕਰਕੇ ਗੰਧਰਬ ਦਾ ਨਾਂ ਹਾਹਾ ਪੈ ਗਿਆ ਅਤੇ ਹੂ ਹੂ ਨਾਲ ਦੂਸਰਾ ਗੰਧਰਬ ਸੱਤਾਂ ਸੁਰਾਂ ਵਿਚ ਹੀ ਆਵਾਜ਼ ਲਿਆਉਂਦਾ ਸੀ, ਹੂ ਹੂ ਮੱਧਮ ਉਸ ਨਾਲ ਮਿਲਵੀਂ ਆਵਾਜ਼ ਵਿਚ, ਇਸ ਕਰਕੇ ਗੰਧਰਬ ਦਾ ਨਾਮ 'ਹੂ ਹੂ' ਪਿਆ) ਅਤੇ ਅਪਛਰਾ = ਸਵਰਗ ਵਿਚ ਨ੍ਰਿਤਕਾਰੀ ਕਰਨ ਵਾਲੀਆਂ ਉਰਵਸ਼ੀ ਆਦਿਕ ਤੇ ਕਿੰਨਰ = ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ, ਭਾਵ ਹੱਥ, ਪੈਰ, ਧੜ ਪੁਰਖ ਤੇ ਮੂੰਹ ਘੋੜੇ ਦਾ ਹੁੰਦਾ ਹੈ। ਜਦੋਂ ਕੁਬੇਰ ਦੀ ਸਭਾ ਵਿਚ ਗੰਧਰਬ ਰਾਗ ਗਾਇਨ ਕਰਦੇ ਹਨ, ਤਦ ਕਿੰਨਰ ਨਾਚ ਕਰਦੇ ਹਨ। ਇਹ ਸਵਰਗ ਲੋਕ ਵਿਚ ਨ੍ਰਿਤਕਾਰੀ ਕਰਦੇ ਹਨ ਤੇ ਜਛ = ਦੇਵਤਿਆਂ ਦੀ ਜਾਤੀ ਵਿੱਚੋਂ (ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ) ਨ੍ਰਿਤਕਾਰੀ ਕਰਨ ਵਾਲੇ ਜੱਛ ਇਹ ਬਹੁ = ਬਹੁਤ ਸਾਰੇ ਚਲਿਤ = ਕੌਤਕ ਖੇਲੇ = ਖੇਲਦੇ ਹਨ।

## ਰਾਖਸ ਦਾਨੋ ਦੈਤ ਲਖ; ਅੰਦਰਿ ਦੂਜਾ ਭਾਉ ਦੁਹੇਲੇ।

ਲਖ = ਲੱਖਾਂ ਹੀ ਰਾਖਸ਼, ਦਾਨੋ = ਦਾਨਵ ਤੇ ਦੈਤ = ਦਇਆ ਦਾ ਅੰਤ ਕਰਨ ਵਾਲੇ, ਇਹ ਸਾਰੇ ਦੂਜਾ = ਦ੍ਵੈਤ-ਭਾਵ ਦੇ ਭਾਉ = ਪ੍ਰੇਮ ਵਿਚ ਦੁਹੇਲੇ = ਦੁਖੀ ਹਨ।

## ਹਉਮੈ ਅੰਦਰਿ ਸਭ ਕੋ; ਗੁਰਮੁਖਿ ਸਾਧ ਸੰਗਤਿ ਰਸ ਕੇਲੇ।

ਇਹ ਸਭ = ਸਾਰੇ ਹਉਮੈ = ਹੰਗਤਾ ਦੇ ਅੰਦਰਿ = ਵਿਚ ਹਨ, ਭਾਵ ਕੋ = ਕੋਈ ਵੀ ਹਉਮੈ ਤੋਂ ਬਾਹਰ

ਨਹੀਂ ਹੈ, ਪਰ ਗੁਰਮੁਖ ਜਨ ਸਤਿਗੁਰਾਂ ਦੀ ਸਾਧਸੰਗਤ ਵਿਚ ਆ ਕੇ ਨਾਮ ਦਾ ਰਸ = ਅਨੰਦ ਕੇਲੇ = ਮਾਣਦੇ ਹਨ।

## ਇਕ ਮਨ ਇਕੁ ਅਰਾਧਣਾ; ਗੁਰਮਤਿ ਆਪੁ ਗਵਾਇ ਸੁਹੇਲੇ।

ਗੁਰਮੁਖ ਜਨ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੁਆਰਾ ਇਕ ਮਨ ਹੋ ਕੇ ਇਕ ਅਕਾਲ ਪੁਰਖ ਨੂੰ ਅਰਾਧਦੇ ਹਨ ਅਤੇ ਆਪਾ-ਭਾਵ ਗਵਾਇ = ਗਵਾ ਕੇ ਸੁਹੇਲੇ = ਸੁਖੀ ਹੁੰਦੇ ਹਨ।

## ਚਲਣੁ ਜਾਣ; ਪਏ ਸਿਰਿ ਤੇਲੇ ॥੬॥

ਉਨ੍ਹਾਂ ਗੁਰਮੁਖਾਂ ਨੇ ਸੰਸਾਰ ਤੋਂ ਚਲਣੁ = ਚਲੇ ਜਾਣ ਨੂੰ, ਭਾਵ ਮਰਨੇ ਨੂੰ ਨਿਸਚੇ ਕਰ ਲਿਆ ਹੈ, ਜਿਵੇਂ ਮਾਈਏਂ ਪਈ ਕੁੜੀ ਦੇ ਸਿਰ ਤੇਲ ਪਾਇਆ ਜਾਂਦਾ ਹੈ ਤੇ ਉਹ ਪੇਕੇ ਤੋਂ ਸਹੁਰੇ ਘਰ ਜਾਣ ਨੂੰ ਨਿਸਚੇ ਕਰ ਲੈਂਦੀ ਹੈ, ਇਉਂ ਗੁਰਮੁਖਾਂ ਨੇ ਸੰਸਾਰ ਨੂੰ ਪੇਕੇ ਘਰ ਦੀ ਨਿਆਈਂ ਥੋੜ੍ਹਾ ਸਮਾਂ ਰਹਿਣ ਵਾਲਾ ਤੇ ਪ੍ਲੋਕ ਰੂਪ ਸਹੁਰੇ ਘਰ ਜਾਣ ਦਾ ਨਿਸਚਾ ਕਰ ਲਿਆ ਹੈ॥੬॥

**ਮਾਈਏਂ**—ਹਿੰਦੂ ਰੀਤੀ ਅਨੁਸਾਰ ਵਿਆਹ ਤੋਂ ਪਹਿਲਾਂ ਲੜਕੀ ਦੇ ਸਿਰ ਤੇਲ ਚੜ੍ਹਾਉਣ ਦੀ ਰਸਮ ਕਰਦੇ ਹਨ, ਉਸ ਨੂੰ 'ਮਾਈਏਂ' ਪੈਣਾ ਜਾਂ ਸਿਰ ਤੇਲ ਚੜ੍ਹਾਉਣਾ ਕਹਿੰਦੇ ਹਨ। ਉਸ ਰਸਮ ਦੇ ਹੋਣ ਮਗਰੋਂ ਕੁੜੀ ਨਿਸਚਾ ਕਰ ਲੈਂਦੀ ਹੈ ਕਿ ਹੁਣ ਮੇਰਾ ਪੇਕੇ ਘਰ ਤੋਂ ਜਾਣ ਦਾ ਸਮਾਂ ਆ ਗਿਆ ਹੈ। ਜੈਸਾ ਕਿ :

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥** *(ਸੋਹਿਲਾ ਗਉੜੀ ਮ: ੧, ਅੰਗ ੧੨)*

ਇਥੇ ਭਾਈ ਸਾਹਿਬ ਜੀ ਨੇ ਲੜਕੀ ਦੇ ਸਿਰ ਤੇਲ ਪੈਣ ਦਾ ਦ੍ਰਿਸ਼ਟਾਂਤ ਦੇ ਕੇ ਗੁਰਮੁਖਾਂ ਦੇ ਸੰਸਾਰ ਤੋਂ ਚਲੇ ਜਾਣ ਦਾ ਨਿਸਚਾ ਪ੍ਰਗਟਾਇਆ ਹੈ।

### ਪਉੜੀ ੭ (ਜਗਤ ਦੇ ਰੁਝਾਨ ਤੇ ਗੁਰੂ ਸ਼ਬਦ)

## ਜਤ ਸਤ ਸੰਜਮ ਹੋਮ ਜਗ; ਜਪੁ ਤਪੁ ਦਾਨ ਪੁੰਨ ਬਹੁਤੇਰੇ।

ਕਈ ਜਤ ਰੱਖਣ ਵਾਲੇ ਜਤੀ ਤੇ ਸਤ ਰੱਖਣ ਵਾਲੇ ਸਤੀ ਹਨ, ਕਈ ਸੰਜਮ = ਇੰਦਰੀਆਂ ਦਾ ਦਮਨ ਕਰਨ ਵਾਲੇ ਤੇ ਕਈ ਹੋਮ = ਹਵਨ ਯੱਗ ਕਰਦੇ ਹਨ ਅਤੇ ਕਈ ਦੇਵਤਿਆਂ ਦੇ ਮੰਤਰ ਦਾ ਜਪੁ = ਜਾਪ ਕਰਦੇ ਹਨ, ਕਈ ਤਪੁ = ਤਪੱਸਿਆ, ਜਲ ਧਾਰੇ ਕਰਨੇ, ਧੂਣੀਆਂ ਆਦਿ ਤਾਉਣੀਆਂ ਆਦਿਕ ਤੇ ਕਈ ਦਾਨ = ਖ਼ੈਰਾਤ, ਕਈ ਪੁੰਨ ਆਦਿਕ (ਕਿਸੇ ਪੁਰਬ ਦੇ ਦਿਨ ਕੋਈ ਵਸਤੂ ਦਾਨ ਵਿਚ ਦੇਣੀ, ਇਸ ਨੂੰ ਪੁੰਨ ਕਹਿੰਦੇ ਹਨ) ਬਹੁਤੇਰੇ = ਬਹੁਤੇ ਕਰਦੇ ਹਨ।

## ਰਿਧਿ ਸਿਧਿ ਨਿਧਿ ਪਾਖੰਡ ਬਹੁ; ਤੰਤ੍ਰ ਮੰਤ੍ਰ ਨਾਟਕ ਅਗਲੇਰੇ।

ਰਿਧਿ = ਅੰਨ ਦੀ ਅਤੋਟਤਾ ਜਪ ਤਪ ਕਰ ਕੇ ਸਾਧਨਾ ਦੁਆਰਾ ਅਜਿਹੀ ਸ਼ਕਤੀ ਮਿਲ ਜਾਂਦੀ ਹੈ ਕਿ ਸੇਰ ਅੰਨ ਪਕਾ ਕੇ ਸੈਂਕੜੇ ਹਜ਼ਾਰਾਂ ਨੂੰ ਵਰਤਾ ਦੇਣ ਪਰ ਉਹ ਵਸਤੂ ਮੁੱਕੇ ਨਾ, ਇਸ ਨੂੰ ਰਿਧੀ ਕਹਿੰਦੇ ਹਨ, ਸਿਧਿ = ਪ੍ਰਾਣਾਯਾਮ ਕਰਨ ਵਾਲੇ ਜਪੀਆਂ ਤਪੀਆਂ ਨੂੰ ਮੁਖ ਅਤੇ ਗੌਣ ਸ਼ਕਤੀ ਜੋ ਪ੍ਰਾਪਤ ਹੋਵੇ, ਉਸ ਦਾ ਨਾਮ ਸਿਧੀ ਹੈ ਤੇ ਨਿਧਿ = ਪਦਾਰਥ, ਅੰਨ, ਬਸਤਰ ਆਦਿਕ ਇਨ੍ਹਾਂ ਦੇ ਬਹੁ = ਬਹੁਤ ਪਾਖੰਡ ਕਰਦੇ ਹਨ ਅਤੇ ਤੰਤ੍ਰ = ਟੂਣਾ ਮੰਤ੍ਰ ਭਾਵ ਜਿਸ ਵਿਚ ਤਿੰਨ ਚਾਰ ਚੀਜ਼ਾਂ ਇਕੱਠੀਆਂ ਕੀਤੀਆਂ ਜਾਣ ਤੇ ਮੰਤ੍ਰ = ਅੱਖਰਾਂ ਦਾ ਉਹ ਜਾਪ ਜਿਸ ਨੂੰ ਜਪ ਕੇ ਸਿੱਧੀ ਪ੍ਰਾਪਤ ਕੀਤੀ ਹੋਵੇ ਤੇ ਨਾਟਕ = ਤਮਾਸ਼ੇ ਅਗਲੇਰੇ = ਬਹੁਤੇ ਕਰਦੇ ਹਨ।

## ਮੁੱਖ ਅੱਠ ਸਿਧੀਆਂ ਹਨ :

੧. ਅਣਿਮਾ—ਬਹੁਤ ਛੋਟਾ ਹੋ ਜਾਣਾ।
੨. ਮਹਿਮਾ—ਬਹੁਤ ਵੱਡਾ ਹੋ ਜਾਣਾ।
੩. ਗਰਿਮਾ—ਭਾਰੀ ਹੋ ਜਾਣਾ।
੪. ਲਘਿਮਾ—ਹੌਲਾ ਹੋ ਜਾਣਾ।
੫. ਪ੍ਰਾਪਤ—ਮਨ-ਭਾਉਂਦੀ ਵਸਤੂ ਪ੍ਰਾਪਤ ਕਰ ਲੈਣੀ।
੬. ਪ੍ਰਾਕਾਮਯ—ਸਾਰਿਆਂ ਦੇ ਮਨ ਦੀ ਜਾਣ ਲੈਣੀ।
੭. ਈਸ਼ਿਤਾ—ਆਪਣੀ ਇੱਛਾ ਅਨੁਸਾਰ ਸਾਰਿਆਂ ਨੂੰ ਪ੍ਰੇਰਨਾ।
੮. ਵਸ਼ਿਤਾ—ਸਭ ਨੂੰ ਕਾਬੂ ਕਰ ਲੈਣਾ।

## ਦਸ ਗੌਣ ਸਿਧੀਆਂ :

੧. ਅਨੁਰਿਮ—ਭੁੱਖ ਤੇਹ ਦਾ ਨਾ ਵਿਆਪਣਾ।
੨. ਦੂਰ ਸ੍ਰਵਨ—ਦੂਰੋਂ ਸਭ ਗੱਲ ਸੁਣ ਲੈਣੀ।
੩. ਦੂਰ ਦਰਸ਼ਨ—ਦੂਰ ਦੇ ਦ੍ਰਿਸ਼ ਅੱਖਾਂ ਸਾਹਮਣੇ ਵੇਖਣੇ।
੪. ਮਨਵੇਗ—ਮਨ ਦੀ ਚਾਲ ਤੁਲ ਛੇਤੀ ਜਾਣਾ।
੫. ਕਾਮ ਰੂਪ—ਜਿਹਾ ਮਨ ਚਾਹੇ, ਉਸੇ ਤਰ੍ਹਾਂ ਦਾ ਰੂਪ ਧਾਰ ਲੈਣਾ।
੬. ਪਰ ਕਾਇਆ ਪ੍ਰਵੇਸ਼—ਦੂਸਰੇ ਦੇ ਸਰੀਰ ਵਿਚ ਪ੍ਰਵੇਸ਼ ਕਰ ਲੈਣਾ।
੭. ਸ੍ਵੈਛੰਦ ਮ੍ਰਿਤੂ—ਆਪਣੀ ਇੱਛਾ ਅਨੁਸਾਰ ਮਰ ਜਾਣਾ।
੮. ਸੁਰ ਕ੍ਰੀੜਾ—ਦੇਵਤਿਆਂ ਨਾਲ ਮਿਲ ਕੇ ਖੇਲਣਾ।
੯. ਸੰਕਲਪ ਸਿਧ—ਜੋ ਚਿਤਵਣਾ, ਸੋ ਪੂਰਾ ਹੋ ਜਾਣਾ।
੧੦. ਅਪ੍ਰਤਿਹਤ ਗਤਿ—ਕਿਸੇ ਥਾਂ ਜਾਣ ਵਿਚ ਕੋਈ ਰੁਕਾਵਟ ਨਾ ਪਵੇ।

ਇਹ ਅੱਠ ਮੁੱਖ ਤੇ ਦਸ ਗੌਣ ਸਿਧੀਆਂ ਹਨ। ਰਿਧੀਆਂ ਸਿਧੀਆਂ ਬਾਬਤ ਸਤਿਗੁਰੂ ਜੀ ਨੇ ਇਸ ਪ੍ਰਕਾਰ ਕਥਨ ਕੀਤਾ ਹੈ। ਜੈਸਾ ਕਿ :

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥** *(ਵਡਹੰਸ ਕੀ ਵਾਰ ਮ: ੪, ਅੰਗ ੫੯੩)*

## ਨਿਧੀਆਂ

ਨੌਂ ਨਿਧੀਆਂ ਦਾ ਵੇਰਵਾ ਇਉਂ ਹੈ, ਜੈਸਾ ਕਿ :

**ਅਸਨ ਬਸਨ ਭੂ ਕਨਕ ਪੁਨ, ਦਾਸੀ ਚੌਪ ਗੁਲਾਮ।**
**ਰਥਵਾਹੇ ਹਿੰਡਵਾਹੇ ਜਾਨੀਐ, ਯਹ ਨਵਨਿਧਿ ਕੇ ਨਾਮ।** *(ਗੁਰਮੁਖ ਪ੍ਰਕਾਸ਼, ਪੰਨਾ ੪੯੫)*

ਸ਼ਾਸਤਰਾਂ ਅਨੁਸਾਰ ਨਉ = ਨਿਧੀਆਂ ਇਸ ਪ੍ਰਕਾਰ ਕਥਨ ਕੀਤੀਆਂ ਗਈਆਂ ਹਨ। ਜੈਸਾ ਕਿ :

**ਪਦਮ ਮਕਰ ਮਹਾਂਪਦਮ ਹੈ ਕੱਛਪ ਕੁੰਦ ਮੁਕੰਦ।**
**ਨੀਲ ਖਰਬ ਸੰਖ ਨਵਨਿਧਿ, ਦਾਤਾ ਹਰਿ ਬਖ਼ਸ਼ੰਦ।** *(ਛਤੀਸ ਗਿਆਨ, ਕ੍ਰਿਤ ਅੰਬਾਲਵੀ)*

ਅਰਥਾਤ : ੧. ਪਦਮ = ਸੋਨਾ ਚਾਂਦੀ, ੨. ਮਹਾਂਪਦਮ = ਹੀਰੇ ਜਵਾਹਰਾਤ, ੩. ਮਕਰ = ਸ਼ਾਸਤਰੀ ਵਿੱਦਿਆ ਪ੍ਰਾਪਤੀ 'ਤੇ ਮਾਣ, ੪. ਕੱਛਪ = ਕੱਪੜੇ ਦਾਣੇ ਦੀ ਸੌਦਾਗਰੀ, ੫. ਮੁਕੰਦ = ਰਾਗ ਆਦਿ ਕੋਮਲ

ਹੁਨਰਾਂ ਦੀ ਪ੍ਰਾਪਤੀ, ੬. ਕੁੰਦ = ਸੋਨੇ ਦੀ ਸੌਦਾਗਰੀ, ੭. ਨੀਲ = ਮੋਤੀ ਮੂੰਗੇ ਦੀ ਸੌਦਾਗਰੀ, ੮. ਖਰਬ = ਕੁਬੇਰ ਦੀ ਇਕ ਨਿਧਿ, ੯. ਸੰਖ = ਸੋਹਣੇ ਖਾਣੇ ਤੇ ਕੱਪੜੇ।

## ਵੀਰਾਰਾਧਣ ਜੋਗਣੀ; ਮੜੀ ਮਸਾਣ ਵਿਡਾਣ ਘਨੇਰੇ।

ਕਈ ਵੀਰਾਰਾਧਣ (ਵੀਰ + ਅਰਾਧਣ) ੫੨ ਵੀਰ = ਵੀਰਾਂ ਨੂੰ ਅਰਾਧਣ = ਅਰਾਧਦੇ ਹਨ, ਕਈ ੬੪ ਜੋਗਣੀ = ਜੋਗਣੀਆਂ ਨੂੰ ਅਰਾਧਦੇ ਹਨ ਅਤੇ ਕਈ ਮੜੀ = ਮੁਰਦਿਆਂ ਨੂੰ ਫੂਕਣ ਵਾਲੀ ਜਗ੍ਹਾ ਤੇ ਕਈ ਮਸਾਣ = ਮਸਾਣਾਂ, ਭਾਵ ਸ਼ਮਸ਼ਾਨਾਂ ਨੂੰ ਮੱਥੇ ਟੇਕਦੇ ਹਨ। ਇਨ੍ਹਾਂ ਦੇ ਵਿਡਾਣ = ਅਚਰਜ ਕੌਤਕ ਘਨੇਰੇ = ਬਹੁਤ ਹਨ।

## ਪੂਰਕ ਕੁੰਭਕ ਰੇਚਕਾ; ਨਿਵਲੀ ਕਰਮ ਭੁਇਅੰਗਮ ਘੇਰੇ।

ਪੂਰਕ = ਸਵਾਸਾਂ ਨੂੰ ਚੜ੍ਹਾਉਣਾ, ਕੁੰਭਕ = ਸਵਾਸਾਂ ਨੂੰ ਤ੍ਰਿਕੁਟੀ ਵਿਚ ਠਹਿਰਾਉਣਾ, ਰੇਚਕਾ = ਸਵਾਸਾਂ ਨੂੰ ਉਤਾਰਨਾ ਅਤੇ ਨਿਵਲੀ = ਨੇਤੀ ਧੋਤੀ ਆਦਿਕ ਕਰਮ ਕਰਦੇ ਹਨ ਤੇ ਇਸ ਤਰ੍ਹਾਂ ਭੁਇਅੰਗਮ = ਭੁਜੰਗਮਾ ਨਾੜੀ ਦੇ ਘੇਰੇ ਨੂੰ ਖੋਲ੍ਹਦੇ ਹਨ ਭਾਵ ਛੇ ਚੱਕਰਾਂ ਨੂੰ ਖੋਲ੍ਹਦੇ ਹਨ।

## ਸਿਧਾਸਣ ਪਰਚੇ ਘਣੇ; ਹਠ ਨਿਗ੍ਰਹ ਕਉਤਕ ਲਖ ਹੇਰੇ।

ਘਣੇ = ਬਹੁਤ ਸਿਧਾਸਣ (ਸਿਧ + ਆਸਣ) ਸਿੱਧ ਆਪਣੇ ਚੌਰਾਸੀ ਪ੍ਰਕਾਰ ਦੇ ਆਸਣਾਂ ਵਿੱਚੋਂ ਵੱਖ-ਵੱਖ ਆਸਣ ਲਗਾ ਕੇ ਸਮਾਧੀ ਲਗਾਉਣ ਵਿਚ ਪਰਚੇ = ਲੱਗੇ ਹੋਏ ਹਨ ਅਤੇ ਹਠ = ਜ਼ਿੱਦ ਕਰ ਕੇ ਨਿਗ੍ਰਹ = ਇੰਦਰੀਆਂ ਨੂੰ ਰੋਕਣ ਆਦਿ ਲਖ = ਲੱਖਾਂ ਹੀ ਕੌਤਕ ਹੇਰੇ = ਦੇਖੇ ਜਾਂਦੇ ਹਨ। ਇਨ੍ਹਾਂ ਵਿੱਚੋਂ ਸਿਧਆਸਣ ਮੁੱਖ ਹੈ, ਜੋ ਸੱਜੇ ਪੈਰ ਦੀ ਅੱਡੀ ਇੰਦਰੀ ਦੇ ਉੱਪਰ ਰੱਖ ਲੈਣੀ ਤੇ ਖੱਬੇ ਪੈਰ ਦੀ ਅੱਡੀ ਗੁਦਾ ’ਤੇ ਲਾ ਲੈਣੀ।

## ਪਾਰਸ ਮਣੀ ਰਸਾਇਣਾ; ਕਰਾਮਾਤ ਕਾਲਖ ਆਨ੍ਹੇਰੇ।

ਕਈਆਂ ਕੋਲ ਪਾਰਸ ਦੀ ਵੱਟੀ ਹੈ, ਜੋ ਅੱਠ ਧਾਤਾਂ ਨੂੰ ਕੰਚਨ ਬਣਾਉਂਦੀ ਹੈ, ਕਈਆਂ ਕੋਲ ਮਣੀ = ਚਿੰਤਾਮਣੀ ਹੈ ਜੋ ਚਿਤਵੀਏ, ਉਹੀ ਪ੍ਰਾਪਤ ਹੋ ਜਾਂਦਾ ਹੈ। ਕਈਆਂ ਕੋਲ ਰਸਾਇਣ = ਪਾਰਾ ਹੈ, ਜਿਸ ਤੋਂ ਸੋਨਾ ਬਣਾਇਆ ਜਾਂਦਾ ਹੈ। ਸਾਰੇ ਹੀ ਇਨ੍ਹਾਂ ਕਰਾਮਾਤਾਂ ਦੇ ਕਾਲਖ ਰੂਪੀ ਆਨ੍ਹੇਰੇ = ਹਨੇਰੇ ਵਿਚ ਫਸੇ ਹੋਏ ਹਨ, ਭਾਵ ਪਦਾਰਥਾਂ ਦੇ ਲਾਲਚ ਕਰਕੇ ਅਗਿਆਨ ਦੇ ਹਨੇਰੇ ਵਿਚ ਫਸੇ ਹੋਏ ਹਨ।

## ਪੂਜਾ ਵਰਤ ਉਪਾਰਣੇ; ਵਰ ਸਰਾਪ ਸਿਵ ਸਕਤਿ ਲਵੇਰੇ।

ਕਈ ਦੇਵੀ ਦੇਵਤਿਆਂ ਦੀ ਪੂਜਾ ਕਰਨ ਵਿਚ, ਕਈ ਵਰਤ ਰੱਖਣ ਵਿਚ, ਕਈ ਵਰਤਾਂ ਨੂੰ ਉਪਾਰਣੇ = ਖੁਲ੍ਹਵਾਉਣ ਵਿਚ, ਕਈ ਵਰ = ਕਿਸੇ ਦੀ ਕਾਮਨਾ ਪੂਰੀ ਕਰਨ ਲਈ ਆਸ਼ੀਰਵਾਦ ਦੇ ਰਹੇ ਹਨ, ਕਈ ਸਰਾਪ = ਬਦ-ਦੁਆ ਦੇਣ ਵਿਚ ਲੱਗੇ ਹੋਏ ਹਨ ਅਤੇ ਕਈ ਸਿਵ = ਸ਼ਿਵਜੀ ਤੇ ਸਕਤਿ = ਪਾਰਬਤੀ ਦੀ ਪੂਜਾ ਕਰਨ ਵਿਚ ਲਵੇਰੇ = ਲੱਗੇ ਹੋਏ ਹਨ।

## ਸਾਧ ਸੰਗਤਿ ਗੁਰ ਸਬਦ ਵਿਣੁ;
## ਥਾਉ ਨ ਪਾਇਨਿ ਭਲੇ ਭਲੇਰੇ।

ਚਾਹੇ ਇਹ ਇਨ੍ਹਾਂ ਸਾਰੇ ਕਰਮਾਂ ਕਰਕੇ ਭਲੇਰੇ = ਚੰਗਿਆਂ ਤੋਂ ਭਲੇ = ਚੰਗੇ ਬਣੇ ਹੋਏ ਹਨ, ਪਰ

ਸਾਧਸੰਗਤ ਕੀਤੇ ਬਿਨਾਂ ਅਤੇ ਗੁਰ = ਗੁਰੂ ਦੇ ਸ਼ਬਦ ਨੂੰ ਕਮਾਉਣ ਤੋਂ ਵਿਣੁ = ਬਿਨਾਂ ਇਹ ਪ੍ਰਭੂ ਦੀ ਦਰਗਾਹ ਵਿਚ ਥਾਉ = ਥਾਂ ਨ = ਨਹੀਂ ਪਾਇਨਿ = ਪਾਉਣਗੇ, ਭਾਵ ਪਰਵਾਨ ਨਹੀਂ ਹੋਣਗੇ।

## ਕੂੜ ਇਕ; ਗੰਢੀ ਸਉ ਫੇਰੇ ॥੭॥

ਜਿਸ ਤਰ੍ਹਾਂ ਮਾਲਾ ਇਕ ਹੈ, ਉਸ ਦੇ ਵਿਚ ਸੌ ਗੰਢਾਂ ਹੁੰਦੀਆਂ ਹਨ, ਇਕ ਮਾਲਾ ਨੂੰ ਪੂਰਾ ਕਰਨ ਲਈ ਸੌ ਗੰਢਾਂ ਦਾ ਫੇਰੇ = ਗੇੜਾ ਦਿੱਤਾ ਜਾਂਦਾ ਹੈ, ਇਸ ਤਰ੍ਹਾਂ ਪਾਖੰਡ ਇਕ ਹੈ, ਉਸ ਪਾਖੰਡ ਨੂੰ ਸੱਚਾ ਦਿਖਾਉਣ ਵਾਸਤੇ ਸਉ = ਸੌ ਕੂੜ = ਝੂਠ ਬੋਲਦੇ ਹਨ, ਪਰ ਉਨ੍ਹਾਂ ਦੇ ਸਤਿਸੰਗ ਅਤੇ ਸ਼ਬਦ ਅਭਿਆਸ ਬਿਨਾਂ ਚਤੁਰਾਈ ਵੱਸ ਕੀਤੇ ਧਰਮੀ ਕੰਮ ਪਰਮਾਤਮਾ ਦੀ ਦਰਗਾਹ ਵਿਚ ਕਿਸੇ ਲੇਖੇ ਨਹੀਂ ਹਨ॥੭॥

***ਨੋਟ :*** ਸੌ ਮਣਕਿਆਂ ਦੀ ਮਾਲਾ ਦਾ ਪ੍ਰਮਾਣ ਇਸਲਾਮ ਅਨੁਸਾਰ ਹੈ ਕਿਉਂਕਿ ਉਨ੍ਹਾਂ ਦੀ ਮਾਲਾ ਸੌ ਮਣਕਿਆਂ **ਵਾ:** ਗੰਢਾਂ ਦੀ ਹੁੰਦੀ ਹੈ।

### ਪਉੜੀ ੮ (ਸਉਣ ਸ਼ਗਨ ਤੇ ਗੁਰਮੁਖਤਾ)

## ਸਉਣ ਸਗੁਨ ਵੀਚਾਰਣੇ; ਨਉ ਗ੍ਰਿਹ ਬਾਰਹ ਰਾਸਿ ਵੀਚਾਰਾ।

ਕਈ ਸਉਣ = ਜੋਤਿਸ਼ ਵਿੱਦਿਆ ਦੇ ਸ਼ਾਸਤਰ ਦੁਆਰਾ ਸਗੁਨ = ਸ਼ਗਨ ਵੀਚਾਰਣੇ = ਵਿਚਾਰਦੇ ਹਨ ਅਤੇ ਕਈ ਨਉ = ਨੌਂ ਗ੍ਰਹਿਆਂ (ਸੂਰਜ, ਚੰਦਰਮਾ, ਮੰਗਲ, ਬੁੱਧ, ਬ੍ਰਹਿਸਪਤਿ, ਸ਼ੁਕਰ, ਸਨਿੱਚਰ, ਰਾਹੂ, ਕੇਤੂ) ਦੀ ਅਤੇ ਬਾਰਹ = ਬਾਰਾਂ ਰਾਸਿ = ਰਾਸਾਂ (ਮੇਖ, ਬ੍ਰਿਖ, ਮਿਥਨ, ਕਰਕ, ਸਿੰਘ, ਕੰਨਿਆ, ਤੁਲਾ, ਬ੍ਰਿਸਚਕ, ਧਨ, ਮਕਰ, ਕੁੰਭ, ਮੀਨ) ਦੀ ਵੀਚਾਰਾ = ਵਿਚਾਰ ਕਰਦੇ ਹਨ।

## ਕਾਮਣਿ ਟੂਣੇ ਅਉਸੀਆ; ਕਣਸੋਈ ਪਾਸਾਰ ਪਸਾਰਾ।

ਟੂਣੇ ਕਰਨ ਵਾਲੀਆਂ ਕਾਮਣਿ = ਇਸਤਰੀਆਂ ਅਉਸੀਆ = ਹੱਥ ਨਾਲ (ਜਲਦੀ ਜਲਦੀ ਲਕੀਰਾਂ ਖਿੱਚ ਕੇ ਪਿੱਛੋਂ ਗਿਣਤੀ ਕਰਦੀਆਂ ਹਨ, ਜੇ ਟਾਂਕ[1] ਵਧੇ ਤਾਂ ਚੰਗੀ, ਜੇ ਜਿਸਤ ਹੋਵੇ ਤਾਂ ਮੰਦੀ) ਇਹ ਸ਼ਗਨ-ਅਪਸ਼ਗਨ ਵਿਚਾਰਦੀਆਂ ਹਨ ਅਤੇ ਇਨ੍ਹਾਂ ਦੀ ਕਣਸੋਈ = ਕੰਨੋ-ਕੰਨੀਂ ਖ਼ਬਰ ਰੱਖਣ ਵਾਲਿਆਂ ਦਾ ਪਸਾਰਾ ਪਾਸਾਰ = ਪੱਸਰਿਆ ਹੋਇਆ ਹੈ।

## ਗਦਹੁ ਕੁਤੇ ਬਿਲੀਆ; ਇਲ ਮਲਾਲੀ ਗਿਦੜ ਛਾਰਾ।

ਕਈ ਜਾਨਵਰਾਂ ਪ੍ਰਤੀ ਸ਼ਗਨਾਂ-ਅਪਸ਼ਗਨਾਂ ਵਿਚ ਫਸੇ ਹੋਏ ਹਨ, ਜਿਵੇਂ ਰਸਤੇ ਦੇ ਖੱਬੇ ਪਾਸੇ ਗਦਹੁ = ਖੋਤਾ ਮਿਲ ਜਾਵੇ ਭਾਵ ਹਿਣਕ ਪਵੇ ਤਾਂ ਚੰਗਾ ਸਮਝਿਆ ਜਾਂਦਾ ਹੈ, ਕੁੱਤੇ ਦਾ ਕੰਨ ਫੜਕ ਜਾਣ ’ਤੇ, ਬਿੱਲੀ ਦਾ ਰਸਤਾ ਕੱਟ ਜਾਣ ’ਤੇ, ਇੱਲ ਦਾ ਸਿਰ ਉੱਪਰੋਂ ਲੰਘ ਜਾਣ ’ਤੇ ਮਲਾਲੀ = ਮੈਨਾ ਮਿਲ ਜਾਣ ’ਤੇ, ਗਿੱਦੜ ਦਾ ਦਿਨੇ ਬੋਲਣਾ ਭੈੜਾ ਅਪਸ਼ਗਨ ਮੰਨਿਆ ਜਾਂਦਾ ਹੈ। ਛਾਰਾ = ਵਾਵਰੋਲਿਆਂ ਦਾ ਆਉਣਾ ਵੀ ਚੰਗਾ ਸੂਚਕ ਨਹੀਂ ਮੰਨਦੇ।

## ਨਾਰਿ ਪੁਰਖੁ ਪਾਣੀ ਅਗਨਿ; ਛਿਕ ਪਦ ਹਿਡਕੀ ਵਰਤਾਰਾ।

(‘ਛਿੱਕ’ ਅਤੇ ‘ਪੱਦ’ ਕੱਸ ਕੇ ਬੋਲੋ)

ਜੇਕਰ ਤੁਰਨ ਵੇਲੇ ਕੋਈ ਨਾਰਿ = ਇਸਤਰੀ ਪਾਣੀ ਦਾ ਘੜਾ ਲੈ ਕੇ ਮਿਲੇ ਤਾਂ ਸ਼ਗਨ ਸਮਝਿਆ

---

੧. ਗਿਣਤੀ ਵਿਚ ੧, ੩, ੫, ੭, ੯ ਇਹ ਟਾਂਕ ਹੈ ਅਤੇ ੨, ੪, ੬, ੮, ੧੦ ਇਹ ਜਿਸਤ ਹੈ।

ਜਾਂਦਾ ਹੈ, ਜੇਕਰ ਕੋਈ ਪੁਰਸ਼ ਮਿਲੇ ਜਾਂ ਕੋਈ ਅੱਗ ਲੈ ਕੇ ਮਿਲੇ ਤਾਂ ਅਪਸ਼ਗਨ ਮੰਨਿਆ ਜਾਂਦਾ ਹੈ। ਕਿਸੇ ਕੰਮ 'ਤੇ ਜਾਣ ਵੇਲੇ ਛਿੱਕ ਆ ਜਾਵੇ, ਪਦ = ਮੂਲ-ਦੁਆਰ ਤੋਂ ਹਵਾ ਸਰਕਣਾ ਜਾਂ ਹਿਡਕੀ = ਹਿਜਕੀ ਆ ਜਾਵੇ ਤਾਂ ਕੰਮ ਦਾ ਨਾ ਪੂਰਾ ਹੋਣਾ ਸਮਝਦੇ ਹਨ। ਇਸ ਪ੍ਰਕਾਰ ਦੇ ਵਹਿਮਾਂ-ਭਰਮਾਂ ਦੇ ਵਰਤਾਰੇ ਵਿਚ ਲੋਕ ਫਸੇ ਫਿਰਦੇ ਹਨ।

## ਥਿਤ ਵਾਰ ਭਦ੍ਰਾ ਭਰਮ; ਦਿਸਾਸੂਲ ਸਹਿਸਾ ਸੰਸਾਰਾ।

('ਭੱਦ੍ਰਾ' ਅੱਧਕ ਸਹਿਤ ਉਚਾਰਨ ਹੈ)

ਕਈ ਥਿਤ = ਏਕਮ ਨੂੰ ਠੀਕ ਨਹੀਂ ਸਮਝਦੇ, ਕਈ ਦੂਜ ਨੂੰ ਚੰਗਾ ਮੰਨਦੇ ਹਨ, ਕਈ ਵਾਰ = ਐਤਵਾਰ, ਮੰਗਲਵਾਰ ਦਿਨ ਪ੍ਰਤੀ ਵਿਚਾਰ ਕਰਦੇ ਹਨ, ਕਈਆਂ ਨੂੰ ਭਦ੍ਰਾ = ਮੰਗਲ ਗ੍ਰਹਿ ਪ੍ਰਤੀ ਭਰਮ ਹੈ ਅਤੇ ਅਗਿਆਨ ਕਰਕੇ ਦਿਸ਼ਾਸੂਲ ਦਾ ਸਹਸਾ = ਸੰਸਾ ਸੰਸਾਰ ਨੂੰ ਪਿਆ ਹੋਇਆ ਹੈ।

**ਦਿਸ਼ਾਸੂਲ**—ਹਿੰਦੂ ਮਤ ਅਨੁਸਾਰ ਕਿਸੇ ਖ਼ਾਸ ਦਿਸ਼ਾ ਵੱਲ ਜਾਣ ਲਈ ਕੋਈ ਖ਼ਾਸ ਦਿਨ ਅਰ ਵੇਲਾ ਸੂਲ ਜਿਹਾ ਦੁਖਦਾਈ, ਜਿਵੇਂ ਪੱਛਮ ਵਾਸਤੇ ਸ਼ੁਕਰ ਤੇ ਐਤਵਾਰ, ਉੱਤਰ ਲਈ ਮੰਗਲ ਤੇ ਬੁੱਧ, ਪੂਰਬ ਨੂੰ ਜਾਣ ਲਈ ਸ਼ਨੀ ਤੇ ਸੋਮ, ਦੱਖਣ ਵਾਸਤੇ ਵੀਰਵਾਰ।

## ਵਲੁ ਛਲੁ ਕਰਿ ਵਿਸਵਾਸ ਲਖ; ਬਹੁ ਚਖੀ ਕਿਉ ਰਵੈ ਭਤਾਰਾ।

ਜਿਹੜੇ ਵਿਸਵਾਸ = ਭਰੋਸੇ ਵਿਚ ਲਿਆ ਕੇ ਵਲੁ ਛਲੁ = ਧੋਖਾ ਫ਼ਰੇਬ ਕਰਿ = ਕਰ ਕੇ ਲੱਖਾਂ ਦਾ ਧਨ ਜੋੜਦੇ ਹਨ ਅਤੇ ਜੋ ਬਹੁ = ਬਹੁਤੇ ਸਵਾਦ ਚਖੀ = ਚੱਖਣ ਵਾਲੀ ਵੇਸਵਾ ਹੈ, ਜੋ ਆਪਣੇ ਪਤੀਬ੍ਰਤਾ ਧਰਮ ਵਿਚ ਪੱਕੀ ਨਹੀਂ, ਉਹ ਆਪਣੇ ਭਤਾਰਾ = ਪਤੀ ਦਾ ਅਨੰਦ ਕਿਉ = ਕਿਵੇਂ ਰਵੈ = ਮਾਣ ਸਕਦੀ ਹੈ, ਭਾਵ ਨਾ ਉਹ ਆਪਣੇ ਪਤੀ ਨੂੰ ਚੰਗੀ ਲੱਗਦੀ ਹੈ, ਨਾ ਪਤੀਬ੍ਰਤਾ ਔਰਤਾਂ ਵਾਂਗੂੰ ਆਪਣੇ ਪਤੀ ਦਾ ਅਨੰਦ ਮਾਣ ਸਕਦੀ ਹੈ। ਜੈਸਾ ਕਿ :

**ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥** *(ਸੋਰਠਿ ਕੀ ਵਾਰ ਮ: ੪, ਅੰਗ ੬੪੫)*

ਇਸੇ ਤਰ੍ਹਾਂ ਜਿਹੜੇ ਦੇਵੀ ਦੇਵਤਿਆਂ ਦੇ ਉਪਾਸ਼ਕ ਹਨ, ਉਹ ਵੇਸਵਾ ਦੀ ਨਿਆਈਂ ਹਨ। ਉਹ ਪਤੀ-ਪਰਮਾਤਮਾ ਦੀ ਅਭੇਦਤਾ ਦਾ ਅਨੰਦ ਨਹੀਂ ਮਾਣ ਸਕਦੇ। ਪਤੀਬ੍ਰਤਾ ਔਰਤਾਂ ਦੀ ਨਿਆਈਂ ਇਕ ਪਰਮਾਤਮਾ ਨੂੰ ਹੀ ਮੰਨਣਾ ਚਾਹੀਦਾ ਹੈ।

## ਗੁਰਮੁਖਿ ਸੁਖਫਲ; ਪਾਰ ਉਤਾਰਾ ॥੮॥

ਗੁਰਮੁਖ ਜਨਾਂ ਨੇ ਭਗਤੀ ਰਾਹੀਂ ਪਰਮਾਤਮਾ ਦੇ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰ ਕੇ ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਕੀਤਾ ਹੈ, ਭਾਵ ਮੁਕਤ ਹੋ ਗਏ ਹਨ ॥੮॥

### ਪਉੜੀ ੯ (ਗੁਰਮੁਖ ਮਾਰਗ ਦੀ ਨਿਰਮਲਤਾ)

## ਨਦੀਆ ਨਾਲੇ ਵਾਹੜੇ; ਗੰਗਿ ਸੰਗਿ ਗੰਗੋਦਕ ਹੋਈ।

ਜਿਵੇਂ ਨਦੀਆਂ, ਨਾਲੇ ਵਾਹੜੇ = ਬਰਸਾਤੀ ਨਾਲੇ ਗੰਗਿ = ਗੰਗਾ ਦੇ ਸੰਗਿ = ਨਾਲ ਮਿਲ ਕੇ ਗੰਗੋਦਕ (ਗੰਗ + ਉਦਕ) ਗੰਗਾ ਦਾ ਉਦਕ = ਪਾਣੀ ਭਾਵ ਸਰੂਪ ਹੀ ਹੋਈ = ਹੋ ਜਾਂਦੇ ਹਨ **ਵਾ:** ਇਸੇ ਪ੍ਰਕਾਰ ਭਗਤੀ ਰੂਪ ਜਾਂ ਸੰਗਤ ਰੂਪ ਗੰਗਾ ਨਾਲ ਮਿਲ ਕੇ ਨਦੀਆਂ, ਨਾਲਿਆਂ ਦੀ ਨਿਆਈਂ ਚਾਰੇ ਵਰਣ ਗੁਰਸਿੱਖ ਰੂਪ ਹੋ ਜਾਂਦੇ ਹਨ।

## ਅਸਟ ਧਾਤੁ ਇਕ ਧਾਤੁ ਹੋਇ; ਪਾਰਸ ਪਰਸੈ ਕੰਚਨ ਸੋਈ।

ਜਿਸ ਪ੍ਰਕਾਰ ਅਸਟ = ਅੱਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ) ਪਾਰਸ ਨਾਲ ਪਰਸੈ = ਸਪਰਸ਼ ਕਰ ਕੇ ਸੋਨੇ ਦਾ ਰੂਪ ਸੋਈ = ਉਹੀ ਇਕ ਧਾਤ, ਭਾਵ ਸੋਨਾ ਹੋਇ = ਹੋ ਜਾਂਦੀਆਂ ਹਨ **ਵਾ:** ਇਸੇ ਪ੍ਰਕਾਰ ਚਾਰੇ ਵਰਣ ਤੇ ਚਾਰੇ ਆਸ਼ਰਮ ਇਹ ਸਾਰੇ ਪਾਰਸ ਰੂਪੀ ਗੁਰੂ-ਸ਼ਬਦ ਨਾਲ ਮਿਲ ਕੇ ਗੁਰਮੁਖ ਹੋ ਜਾਂਦੇ ਹਨ।

## ਚੰਦਨ ਵਾਸੁ ਵਣਾਸਪਤਿ; ਅਫਲ ਸਫਲ ਕਰਿ ਚੰਦਨ ਗੋਈ।

ਜਿਸ ਪ੍ਰਕਾਰ ਚੰਦਨ ਦੀ ਵਾਸੁ = ਸੁਗੰਧੀ ਸਾਰੀ ਬਨਸਪਤੀ ਚਾਹੇ ਅਫਲ = ਫਲ ਰਹਿਤ ਤੇ ਸਫਲ = ਫਲਾਂ ਵਾਲੀ ਹੈ, ਸਭ ਨੂੰ ਚੰਦਨ ਦਾ ਰੂਪ ਕਰ ਦਿੰਦੀ ਹੈ, ਫਿਰ ਉਹ ਵੀ ਚੰਦਨ ਗੋਈ = ਕਹਾਉਂਦੀ ਹੈ **ਵਾ:** ਇਸ ਤਰ੍ਹਾਂ ਚਾਹੇ ਕੋਈ ਅਵਗੁਣਾਂ ਵਾਲੇ ਹਨ, ਚਾਹੇ ਗੁਣਾਂ ਵਾਲੇ ਹਨ, ਸਭ ਗੁਰੂ ਰੂਪ ਚੰਦਨ ਨਾਲ ਮਿਲ ਕੇ ਉਸ ਦਾ ਰੂਪ ਹੋ ਜਾਂਦੇ ਹਨ।

## ਛਿਅ ਰੁਤ ਬਾਰਹ ਮਾਹ ਕਰਿ; ਸੁਝੈ ਸੁਝ ਨ ਦੂਜਾ ਕੋਈ।

ਜਿਸ ਪ੍ਰਕਾਰ ਛਿਅ = ਛੇ ਰੁੱਤਾਂ ਤੇ ਬਾਰਾਂ ਮਾਹ = ਮਹੀਨੇ ਕਰਿ = ਬਣੇ ਹੋਏ ਹਨ, ਪਰ ਸੁਝ = ਸੂਰਜ ਇੱਕੋ ਹੀ ਸੁਝੈ = ਸੁੱਝਦਾ ਹੈ, ਭਾਵ ਚੜ੍ਹਦਾ ਹੈ, ਹੋਰ ਦੂਜਾ ਕੋਈ ਸੂਰਜ ਨ = ਨਹੀਂ ਚੜ੍ਹਦਾ **ਵਾ:** ਇਸ ਪ੍ਰਕਾਰ ਛੇ ਦਰਸ਼ਨ ਛੇ ਰੁੱਤਾਂ ਦੀ ਨਿਆਈਂ ਤੇ ੧੨ ਜੋਗੀਆਂ ਦੇ ਪੰਥ ਬਾਰਾਂ ਮਹੀਨਿਆਂ ਦੀ ਨਿਆਈਂ ਹਨ, ਪਰ ਪਰਮਾਤਮਾ ਰੂਪੀ ਸੂਰਜ ਇੱਕੋ ਹੀ ਹੈ, ਉਸ ਦਾ ਹੀ ਹਰ ਪਾਸੇ ਪ੍ਰਕਾਸ਼ ਹੈ। ਗੁਰਮੁਖ ਜਨਾਂ ਤੋਂ ਬਗ਼ੈਰ ਹੋਰ ਕੋਈ ਨਹੀਂ ਸਮਝਦਾ।

## ਚਾਰਿ ਵਰਨ ਛਿਅ ਦਰਸਨਾ; ਬਾਰਹ ਵਾਟ ਭਵੈ ਸਭ ਲੋਈ।

ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤੇ ਛਿਅ = ਛੇ ਦਰਸ਼ਨ ਮੰਨੇ ਜਾਂਦੇ ਹਨ ਤੇ ਜੋਗੀਆਂ ਦੇ ਬਾਰਹ = ਬਾਰਾਂ ਵਾਟ = ਰਸਤਿਆਂ 'ਤੇ ਚੱਲ ਕੇ ਸਭ = ਸਾਰੀ ਲੋਈ = ਸ੍ਰਿਸ਼ਟੀ ਭਵੈ = ਭਾਉਂਦੀ ਫਿਰਦੀ ਹੈ।

## ਗੁਰਮੁਖਿ ਦਰਸਨੁ ਸਾਧ ਸੰਗਿ; ਗੁਰਮੁਖਿ ਮਾਰਗਿ ਦੁਬਿਧਾ ਖੋਈ।

ਗੁਰਮੁਖ ਜਨਾਂ ਦਾ ਦਰਸ਼ਨ ਮਾਰਗ ਸਾਧਸੰਗਤ ਹੈ। ਗੁਰਮੁਖ ਇਸ ਮਾਰਗਿ = ਰਸਤੇ 'ਤੇ ਚੱਲ ਕੇ ਆਪਣੇ ਅੰਦਰੋਂ ਦੁਬਿਧਾ = ਦ੍ਵੈਸ਼-ਭਾਵ **ਵਾ:** ਦੁਚਿੱਤਾਪਨ ਖੋਈ = ਨਾਸ਼ ਕਰ ਲੈਂਦੇ ਹਨ।

## ਇਕ ਮਨੁ; ਇਕੁ ਅਰਾਧਨਿ ਓਈ ॥੯॥

ਓਈ = ਉਹ ਗੁਰਮੁਖ ਜਨ ਇਕ-ਮਨ ਇਕਾਗਰ ਹੋ ਕੇ ਇਕ ਪਰਮਾਤਮਾ ਦੀ ਅਰਾਧਨਿ = ਉਪਾਸਨਾ ਕਰਦੇ ਹਨ ॥੯॥

### ਪਉੜੀ ੧੦ (ਕੁਲਾਧਰਮ ਤੇ ਗੁਰਮੁਖ ਮਾਰਗ)

## ਨਾਨਕ ਦਾਦਕ ਸਾਹੁਰੈ; ਵਿਰਤੀਸੁਰ ਲਾਗਾਇਤ ਹੋਏ।

ਨਾਨਕ = ਨਾਨਕੇ, ਦਾਦਕ = ਦਾਦਕੇ ਤੇ ਸਹੁਰੇ ਘਰਾਂ ਵਿਚ ਵਿਰਤੀਸੁਰ = ਪ੍ਰੋਹਿਤ ਅਤੇ ਲਾਗਾਇਤ = ਲਾਗੀ ਲੋਕ ਹੋਏ = ਹੁੰਦੇ ਹਨ।

## ਜੰਮਣਿ ਭਦਣਿ ਮੰਗਣੈ; ਮਰਣੈ ਪਰਣੈ ਕਰਦੇ ਢੋਏ।

('ਭੱਦਣਿ' ਦਾ ਉਚਾਰਨ ਅੱਧਕ ਸਹਿਤ ਹੈ)

ਇਹ ਜੰਮਣ ਵੇਲੇ, ਭਦਣਿ = ਸਿਰ ਮੁੰਡਨ ਵੇਲੇ, ਮਰਣੈ = ਮਰਨ ਦੇ ਸਮੇਂ ਅਤੇ ਮੰਗਣੈ = ਮੰਗਣੇ ਤੇ ਪਰਣੈ = ਵਿਆਹ-ਸ਼ਾਦੀਆਂ ਵਿਚ ਪ੍ਰੋਹਿਤ ਲੋਕ ਢੋਏ = ਢੋਈ ਭਾਵ ਮਿਲਾਪ ਕਰਦੇ ਹਨ।

## ਰੀਤੀ ਰੂੜੀ ਕੁਲਾ ਧਰਮ; ਚਜ ਅਚਾਰ ਵਿਚਾਰ ਵਿਖੋਏ।

ਇਹ ਲੋਕ ਆਪਣੀਆਂ ਰੀਤਾਂ ਦੀ ਰੂੜੀ = ਸੁੰਦਰਤਾ ਤੇ ਆਪਣੀ ਕੁਲਾਂ ਦੇ ਧਰਮ ਦੇ ਚਜ = ਢੰਗ, ਅਚਾਰ = ਵਿਵਹਾਰ ਦੀ ਵਿਚਾਰ ਜਜਮਾਨਾਂ ਨੂੰ ਵਿਖੋਏ = ਵਿਖਾਉਂਦੇ ਹਨ।

## ਕਰਿ ਕਰਤੂਤਿ ਕਸੂਤ ਵਿਚਿ; ਪਾਇ ਦੁਲੀਚੇ ਗੈਣ ਚੰਦੋਏ।

ਕਦੀ ਕਸੂਤ = ਭੈੜੀਆਂ ਕਰਤੂਤਾਂ ਕਰਿ = ਕਰ ਕੇ ਫਿਰ ਜਜਮਾਨ ਨੂੰ ਦੁਲੀਚੇ ਹੇਠ ਪਾਇ = ਪਾ ਕੇ ਗੈਣ = ਅਕਾਸ਼ੀ ਚੰਦੋਏ ਉੱਪਰ ਤਾਣਦੇ ਹਨ।

## ਜੋਧ ਜਠੇਰੇ ਮੰਨੀਅਨਿ; ਸਤੀਆ ਸਉਤ ਟੋਭੜੀ ਟੋਏ।

ਕਈ ਆਪਣੇ ਜੋਧ = ਯੋਧਿਆਂ ਤੇ ਜਠੇਰੇ = ਵੱਡੇ-ਵਡੇਰਿਆਂ ਨੂੰ ਮੰਨੀਅਨਿ = ਮੰਨਦੇ ਹਨ, ਭਾਵ ਉਨ੍ਹਾਂ ਦੀ ਯਾਦ ਵਿਚ ਮਨੌਤਾਂ ਕਰਦੇ ਹਨ, ਕਈ ਸਤੀਆਂ ਤੇ ਸਉਤ = ਸੌਕਣਾਂ (ਸੌਕਣ ਦੀ ਮੂਰਤ ਨਵੀਂ ਵਹੁਟੀ ਦੇ ਗਲ ਪਾ ਕੇ ਪਹਿਲਾ ਫਲ ਸੌਕਣ ਦੇ ਨਾਮ ਦਿੱਤਾ ਜਾਂਦਾ ਹੈ ਤਾਂ ਕਿ ਕਿਸੇ ਦਾ ਬੁਰਾ ਨਾ ਕਰੇ) ਵਿਚ ਵਿਸ਼ਵਾਸ ਰੱਖਦੇ ਹਨ ਤੇ ਕਈ ਟੋਭੜੀ = ਟੋਭੇ ਅਤੇ ਟੋਇਆਂ ਦੀ ਮਨੌਤ ਕਰਦੇ ਹਨ, ਭਾਵ ਉਨ੍ਹਾਂ ਵਿੱਚੋਂ ਮਿੱਟੀ ਪੁੱਟ ਕੇ ਆਪਣੇ ਨਾਲ ਲਿਆਉਂਦੇ ਹਨ, ਜਿਸ ਨੂੰ ਵਹਿਮੀ ਲੋਕ ਚੰਗਾ ਸਮਝਦੇ ਹਨ।

## ਸਾਧ ਸੰਗਤਿ ਗੁਰੁ ਸਬਦ ਵਿਣ;
## ਮਰਿ ਮਰਿ ਜੰਮਨਿ ਦਈ ਵਿਗੋਏ।

ਸਾਧਸੰਗਤ ਕੀਤੇ ਬਿਨਾਂ ਅਤੇ ਗੁਰੁ = ਗੁਰੂ ਦੇ ਸ਼ਬਦ ਨੂੰ ਕਮਾਉਣ ਤੋਂ ਵਿਣ = ਬਗ਼ੈਰ ਦਈ = ਪ੍ਰੇਰਕ ਪਰਮਾਤਮਾ ਨੂੰ ਵਿਗੋਏ = ਭੁੱਲੇ ਹੋਏ ਜੀਵ ਜੰਮਨਿ = ਜਨਮ ਮਰਣ ਦੇ ਚੱਕਰ ਵਿਚ ਪੈ ਕੇ ਵਾਰੋ-ਵਾਰ ਮਰ-ਮਰ ਕੇ ਜੰਮਦੇ ਰਹਿੰਦੇ ਹਨ, ਭਾਵ ਜਨਮ ਮਰਨ ਦੇ ਚੱਕਰਾਂ ਵਿਚ ਭਟਕਦੇ ਹਨ।

## ਗੁਰਮੁਖਿ ਹੀਰੇ; ਹਾਰਿ ਪਰੋਏ ॥੧੦॥

ਗੁਰਮੁਖ ਜਨ ਪਰਮੇਸ਼ਰ ਦੇ ਨਾਮ ਰੂਪੀ ਹਾਰ ਨੂੰ ਪ੍ਰੇਮ ਰੂਪੀ ਧਾਗੇ ਵਿਚ ਪਰੋਏ = ਪਰੋਂਦੇ ਹਨ, ਭਾਵ ਗੁਰਮੁਖ ਹੀਰੇ = ਹੀਰਿਆਂ ਵਾਂਗ ਗੁਰਸਿੱਖੀ ਦੇ ਹਾਰ ਵਿਚ ਪਰੋਏ ਹੋਏ ਹਨ ॥੧੦॥

### ਪਉੜੀ ੧੧ (ਸਹਿਜ਼ਾਦੇ ਤੇ ਨੌਕਰ)

## ਲਸਕਰ ਅੰਦਰਿ ਲਾਡੁਲੇ; ਪਾਤਿਸਾਹਾ ਜਾਏ ਸਾਹਜਾਦੇ।

ਲਸਕਰ = ਫ਼ੌਜ ਦੇ ਅੰਦਰ ਪਾਤਸ਼ਾਹਾਂ ਦੇ ਜਾਏ = ਜੰਮੇ ਹੋਏ ਲਾਡੁਲੇ = ਪਿਆਰੇ ਸਾਹਜਾਦੇ = ਪੁੱਤਰ ਵੀ ਹੁੰਦੇ ਹਨ।

## ਪਾਤਸਾਹ ਅਗੈ ਚੜਨਿ; ਪਿਛੈ ਸਭਿ ਉਮਰਾਉ ਪਿਆਦੇ।

ਯੁੱਧ ਸਮੇਂ ਪਾਤਸ਼ਾਹ ਅਗੈ = ਅੱਗੇ ਚੜਨਿ = ਚੜ੍ਹਦੇ ਹਨ ਅਤੇ ਬਾਕੀ ਸਭਿ = ਸਾਰੇ ਉਮਰਾਉ = ਅਮੀਰ, ਫ਼ੌਜਦਾਰ ਤੇ ਪਿਆਦੇ = ਪੈਦਲ ਸਿਪਾਹੀ ਪਿੱਛੇ ਚੱਲਦੇ ਹਨ।

## ਬਣਿ ਬਣਿ ਆਵਨਿ ਤਾਇਫੇ; ਓਇ ਸਾਹਜਾਦੇ ਸਾਦ ਮੁਰਾਦੇ।

ਤਾਇਫੇ = ਵੇਸਵਾਵਾਂ ਦੇ ਟੋਲੇ ਰਾਜੇ ਦੇ ਦਰਬਾਰ ਵਿਚ ਮੁਜਰਾ ਕਰਨ ਵਾਸਤੇ ਬਣ ਬਣ ਕੇ, ਭਾਵ ਹਾਰ ਸ਼ਿੰਗਾਰ ਕਰ ਕੇ ਆਵਨਿ = ਆਉਂਦੇ ਹਨ, ਪਰ ਮੁਜਰਾ ਵੇਖਣ ਆਉਂਦੇ ਓਇ = ਉਹ ਸ਼ਹਿਜ਼ਾਦੇ ਸਾਦ = ਸਾਦੇ ਸੁਭਾਅ ਦੀ ਮੁਰਾਦੇ = ਮੁਰਾਦ ਵਾਲੇ ਹੁੰਦੇ ਹਨ, ਭਾਵ ਵਲ-ਛਲ ਤੋਂ ਰਹਿਤ ਹੁੰਦੇ ਹਨ।

## ਖਿਜਮਤਦਾਰ ਵਡੀਰੀਅਨਿ;
## ਦਰਗਹ ਹੋਨ ਖੁਵਾਰ ਕੁਵਾਦੇ।

ਖਿਜਮਤਦਾਰ = ਚਾਕਰੀ ਕਰਨ ਵਾਲੇ ਹਮੇਸ਼ਾਂ ਵਡੀਰੀਅਨਿ = ਵਡਿਆਈ ਲੈਂਦੇ ਹਨ, ਕੁਵਾਦੇ = ਜਵਾਬ ਦੇਣ ਵਾਲੇ ਦਰਗਾਹ ਦੇ ਅੰਦਰ ਖ਼ੁਆਰ ਹੋਨ = ਹੁੰਦੇ ਹਨ **ਵਾ:** ਸਤਿਗੁਰੂ ਦੀ ਚਾਕਰੀ ਕਰਨ ਵਾਲੇ ਹਮੇਸ਼ਾਂ ਵਡਿਆਏ ਜਾਂਦੇ ਹਨ ਅਤੇ ਗੁਰੂ ਦੇ ਹੁਕਮ ਦੀ ਅਦੂਲੀ ਕਰਨ ਵਾਲੇ ਹਮੇਸ਼ਾਂ ਪਰਮਾਤਮਾ ਦੀ ਦਰਗਾਹ ਅੰਦਰ ਖ਼ੁਆਰ ਹੁੰਦੇ ਹਨ।

## ਅਗੈ ਢੋਈ ਸੇ ਲਹਨਿ; ਸੇਵਾ ਅੰਦਰਿ ਕਾਰ ਕੁਸਾਦੇ।

('ਕੁਸ਼ਾਦੇ' ਬਿੰਦੀ ਨਾਲ ਬੋਲੋ)

ਅਗੈ = ਅੱਗੇ ਪ੍ਰਲੋਕ ਵਿਚ ਢੋਈ = ਪਨਾਹ ਸੇ = ਉਹੀ ਲਹਨਿ = ਲੈਂਦੇ ਹਨ, ਜੋ ਗੁਰੂ ਦੀ ਸੇਵਾ ਅੰਦਰਿ = ਵਿਚ ਚਿੱਤ ਲਾ ਕੇ, ਭਾਵ ਦਿਲ ਕੁਸਾਦੇ = ਖੋਲ੍ਹ ਕੇ ਸੇਵਾ ਕਰਦੇ ਹਨ।

## ਪਾਤਿਸਾਹਾ ਪਾਤਿਸਾਹੁ ਸੋ; ਗੁਰਮੁਖਿ ਵਰਤੈ ਗੁਰ ਪਰਸਾਦੇ।

ਸੋ = ਉਹ ਗੁਰਮੁਖ ਜਨ ਪਾਤਸ਼ਾਹਾਂ ਦੇ ਪਾਤਸ਼ਾਹ ਹੋ ਜਾਂਦੇ ਹਨ, ਜਿਨ੍ਹਾਂ ਉੱਪਰ ਗੁਰ = ਗੁਰੂ ਦੀ ਪਰਸਾਦੇ = ਕਿਰਪਾ ਵਰਤੈ = ਵਰਤਦੀ ਹੈ।

## ਸਾਹ ਸੁਹੇਲੇ; ਆਦਿ ਜੁਗਾਦੇ ॥੧੧॥

ਪਰਮਾਤਮਾ ਜੋ ਸੰਸਾਰ ਦੇ ਆਦਿ = ਮੁੱਢ ਤੋਂ ਤੇ ਜੁਗਾਦੇ = ਜੁਗਾਂ-ਜੁਗਾਂਤਰਾਂ ਤੋਂ ਹੈ, ਸਾਹ = ਪਾਤਸ਼ਾਹ ਰੂਪ ਗੁਰਮੁਖ ਜਨ ਗੁਰੂ ਦੀ ਕਿਰਪਾ ਦੁਆਰਾ ਉਸ ਨੂੰ ਪਾ ਕੇ ਸਦਾ ਸੁਹੇਲੇ = ਸੁਖੀ ਰਹਿੰਦੇ ਹਨ ॥੧੧॥ ਭਾਵ ਐਰੇ-ਗ਼ੈਰੇ ਦੀ ਚਾਕਰੀ ਕਰਨ ਵਾਲੇ ਦਰਗਾਹ ਵਿਚ ਪਰਵਾਨ ਨਹੀਂ ਹੁੰਦੇ। ਜੈਸਾ ਕਿ :

**ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥** *(ਆਸਾ ਮ: ੧, ਅੰਗ ੪੨੦)*

ਅਤੇ ਆਪਣੇ ਮਾਲਕ ਨੂੰ ਸਲਾਮ ਵੀ ਕਰੇ ਤੇ ਮੁਹਰਿਓਂ ਜਵਾਬ ਵੀ ਦੇਵੇ, ਉਹ ਮੂਲੋਂ ਹੀ ਭੁੱਲਿਆ ਹੋਇਆ ਜਾਣੀਦਾ ਹੈ। ਜੈਸਾ ਕਿ :

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥** *(ਆਸਾ ਦੀ ਵਾਰ ਮ: ੧, ਅੰਗ ੪੭੪)*

ਅਤੇ ਗੁਰੂ ਸਾਹਿਬ ਪਾਤਸ਼ਾਹ ਦੀ ਨਿਆਈਂ ਹਨ ਤੇ ਗੁਰਸਿੱਖ ਸ਼ਹਿਜ਼ਾਦੇ ਤੇ ਰਾਜਿਆਂ ਦੇ ਕੁੰਵਰ ਨਿਆਈਂ ਹਨ। ਬਾਹਰ ਤੋਂ ਸਿੱਧੇ-ਸਾਦੇ ਲਿਬਾਸ ਵਾਲੇ ਤੇ ਅੰਦਰ ਤੋਂ ਰੇਸ਼ਮ ਵਰਗੇ ਹਨ। ਜੈਸਾ ਕਿ:

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥** *(ਆਸਾ ਦੀ ਵਾਰ ਮ: ੧, ਅੰਗ ੪੭੩)*

ਭਾਵ ਗੁਰਮੁਖ ਜਨ ਭੇਖ ਦਿਖਾਵਿਆਂ ਤੋਂ ਰਹਿਤ ਸਿੱਧੇ-ਸਾਦੇ ਹੋਣ ਕਰਕੇ ਪਰਮੇਸ਼ਰ ਨੂੰ ਪਿਆਰੇ ਹਨ, ਸੇਵਾ ਕਰਨ ਵਾਲੇ ਗੁਰਮੁਖ ਪ੍ਰਵਾਨ ਹੋਣਗੇ, ਗ਼ਲਤੀਆਂ ਤੇ ਮਨਮਾਨੀਆਂ ਕਰਨ ਵਾਲੇ ਖ਼ੁਆਰ ਹੋਣਗੇ।

### ਪਉੜੀ ੧੨ (ਹੋਰ ਦ੍ਰਿਸ਼ਟਾਂਤ)

## ਤਾਰੇ ਲਖ ਅਨ੍ਹੇਰ ਵਿਚਿ; ਚੜ੍ਹਿਐ ਸੁਝਿ ਨ ਸੁਝੈ ਕੋਈ।

ਰਾਤ ਦੇ ਅਨ੍ਹੇਰ = ਹਨੇਰ ਵਿਚ ਲੱਖਾਂ ਹੀ ਤਾਰੇ ਚਮਕਦੇ ਹਨ, ਪਰ ਦਿਨ ਸਮੇਂ ਸੁਝਿ = ਸੂਰਜ ਦੇ ਚੜ੍ਹਿਐ = ਚੜ੍ਹਨ ਨਾਲ ਕੋਈ ਵੀ ਤਾਰਾ ਅਸਮਾਨ ਵਿਚ ਨਹੀਂ ਸੁਝੈ = ਦਿੱਸਦਾ।

## ਸੀਹਿ ਬੁਕੇ ਮਿਰਗਾਵਲੀ; ਭੰਨੀ ਜਾਇ ਨ ਆਇ ਖੜੋਈ।

ਸੀਹਿ = ਸ਼ੇਰ ਜਦੋਂ ਜੰਗਲ ਵਿਚ ਬੁਕੇ = ਭਬਕ ਮਾਰਦਾ ਹੈ ਤਾਂ ਮਿਰਗਾਵਲੀ (ਮਿਰਗ + ਆਵਲੀ) ਮਿਰਗ = ਹਿਰਨਾਂ ਦੀ ਆਵਲੀ = ਡਾਰ ਭੰਨੀ = ਭੱਜ ਜਾਇ = ਜਾਂਦੀ ਹੈ, ਕੋਲ ਆਇ = ਆ ਕੇ ਖੜੋਈ = ਖੜ ਨਹੀਂ ਸਕਦੀ।

## ਬਿਸੀਅਰ ਗਰੜੈ ਡਿਠਿਆ; ਖੁਡੀ ਵੜਿਦੇ ਲਖ ਪਲੋਈ।

ਜਿਵੇਂ ਗਰੜੈ = ਗਰੁੜ, ਜੋ ਪੰਛੀਆਂ ਦਾ ਰਾਜਾ ਹੈ, ਉਸ ਨੂੰ ਡਿਠਿਆ = ਵੇਖਦਿਆਂ ਹੀ ਲੱਖਾਂ ਬਿਸੀਅਰ = ਸੱਪ ਪਲੋਈ = ਨੱਸ ਕੇ ਖੁੱਡਾਂ ਵਿਚ ਵੜਿਦੇ = ਵੜ ਜਾਂਦੇ ਹਨ।

## ਪੰਖੇਰੂ ਸਾਹਬਾਜ ਦੇਖਿ; ਢੁਕਿ ਨ ਹੰਘਨਿ ਮਿਲੈ ਨ ਢੋਈ।

ਪੰਖੇਰੂ = ਪੰਛੀ, (ਸਾਹ + ਬਾਜ) ਬਾਜ ਸਾਹ = ਰਾਜੇ ਨੂੰ ਦੇਖ ਕੇ ਉਸ ਦੇ ਨੇੜੇ ਢੁਕਿ = ਜਾਣ ਦੀ ਹੰਘਨਿ = ਹਿੰਮਤ ਨ = ਨਹੀਂ ਰੱਖਦੇ ਤੇ ਉਨ੍ਹਾਂ ਨੂੰ ਬਾਜ ਦੇਖ ਕੇ ਕਿਤੇ ਲੁਕਣ ਵਾਸਤੇ ਢੋਈ = ਟਿਕਾਣਾ ਨ = ਨਹੀਂ ਮਿਲਦਾ, ਭਾਵ ਡਰਦੇ ਮਾਰੇ ਟਿਕਾਣਾ ਲੱਭਦੇ ਫਿਰਦੇ ਹਨ, ਪਰ ਮਿਲਦਾ ਨਹੀਂ।

### ਦੂਸਰਾ ਅਰਥ

**ਤਾਰੇ ਲਖ ਅਨ੍ਹੇਰ ਵਿਚਿ; ਚੜ੍ਹਿਐ ਸੁਝਿ ਨ ਸੁਝੈ ਕੋਈ।**

ਅਸਮਾਨ ਰੂਪ ਸੰਸਾਰ ਵਿਚ ਅਗਿਆਨਤਾ ਦੇ ਅਨ੍ਹੇਰ = ਹਨੇਰੇ ਵਿਚ ਬਹੁਤ ਪ੍ਰਕਾਰ ਦੀ ਉਪਾਸਨਾ ਕਰਵਾਉਣ ਵਾਲੇ ਲੱਖਾਂ ਪਾਖੰਡੀ ਤਾਰਿਆਂ ਦੀ ਚਮਕ ਦੀ ਨਿਆਈਂ ਹਨ, ਜਿਨ੍ਹਾਂ ਦੀ ਪਾਖੰਡ ਰੂਪੀ ਚਮਕ ਗੁਰੂ ਦੇ ਗਿਆਨ ਰੂਪ ਸੁਝਿ = ਸੂਰਜ ਦੇ ਚੜ੍ਹਿਐ = ਚੜ੍ਹਨ ਨਾਲ ਕੋਈ = ਕਿਸੇ ਵੀ ਪ੍ਰਕਾਰ ਦੀ ਨ = ਨਹੀਂ ਸੁਝੈ = ਦਿੱਸਦੀ।

**ਸੀਹਿ ਬੁਕੇ ਮਿਰਗਾਵਲੀ; ਭੰਨੀ ਜਾਇ ਨ ਆਇ ਖੜੋਈ।**

ਜਦੋਂ ਗੁਰੂ ਦਾ ਸ਼ਬਦ ਰੂਪੀ ਸੀਹਿ = ਸ਼ੇਰ ਬੁਕੇ = ਭਬਕ ਮਾਰਦਾ ਹੈ ਤਾਂ ਮਿਰਗਾਵਲੀ = ਹਿਰਨਾਂ ਦੀ

ਡਾਰ ਦੀ ਨਿਆਈਂ ਪੰਜੇ ਵਿਕਾਰ ਸਿੱਖਾਂ ਦੇ ਮਨ ਵਿੱਚੋਂ ਭੰਨੀ = ਭੱਜ ਜਾਇ = ਜਾਂਦੇ ਹਨ ਤੇ ਦੁਬਾਰਾ ਮਨ ਵਿਚ ਆਇ = ਆ ਕੇ ਨ = ਨਹੀਂ ਖੜੋਈ = ਖੜਦੇ। ਜੈਸਾ ਕਿ :

**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥**
**ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥** *(ਆਸਾ ਮ: ੫, ਅੰਗ ੪੬੦)*

**ਬਿਸੀਅਰ ਗਰੜੈ ਡਿਠਿਆ; ਖੁਡੀ ਵੜਿਦੇ ਲਖ ਪਲੋਈ।**

ਗੁਰ-ਸ਼ਬਦ ਰੂਪ ਗਰੜੈ = ਗਰੁੜ ਨੂੰ ਡਿਠਿਆ = ਦੇਖਦਿਆਂ ਹੀ ਵਿਸ਼ਿਆਂ ਰੂਪ ਲੱਖਾਂ ਮਾੜੇ ਸੰਕਲਪ ਜੋ ਬਿਸੀਅਰ = ਸੱਪਾਂ ਦੀ ਨਿਆਈਂ ਹਨ, ਉਹ ਪਲੋਈ = ਨੱਸ ਕੇ ਸ਼ੁਭ ਵਾਸਨਾ ਰੂਪੀ ਖੁਡੀ = ਖੁੱਡਾਂ ਵਿਚ ਵੜਿਦੇ = ਵੜ ਜਾਂਦੇ ਹਨ।

**ਪੰਖੇਰੂ ਸਾਹਬਾਜ ਦੇਖਿ; ਢੁਕਿ ਨ ਹੰਘਨਿ ਮਿਲੈ ਨ ਢੋਈ।**

ਗੁਰ-ਸ਼ਬਦ ਰੂਪ ਸ਼ਾਹਬਾਜ਼ ਨੂੰ ਦੇਖ ਕੇ ਮੰਦੇ ਸੰਸਕਾਰ ਰੂਪ ਪੰਖੇਰੂ = ਪੰਛੀ ਉਸ ਦੇ ਨੇੜੇ ਢੁਕਿ = ਜਾਣ ਦੀ ਹੰਘਨਿ = ਹਿੰਮਤ ਨ = ਨਹੀਂ ਰੱਖਦੇ, ਮੰਦੇ ਸੰਸਕਾਰਾਂ ਨੂੰ ਗੁਰੂ-ਸ਼ਬਦ ਰੂਪ ਸ਼ਾਹਬਾਜ਼ ਦੇਖ ਕੇ ਕਿਤੇ ਲੁਕਣ ਨੂੰ ਢੋਈ = ਟਿਕਾਣਾ ਨ = ਨਹੀਂ ਮਿਲੈ = ਮਿਲਦਾ।

## ਚਾਰ ਵੀਚਾਰ ਸੰਸਾਰ ਵਿਚਿ; ਸਾਧਸੰਗਤਿ ਮਿਲਿ ਦੁਰਮਤਿ ਖੋਈ।

ਸੰਸਾਰ = ਜਗਤ ਵਿਚ ਚਾਰ = ਸੁੰਦਰ ਵਿਚਾਰ ਬਹੁਤ ਹਨ ਪਰ ਦੁਰਮਤਿ (ਦੁਰ + ਮਤਿ) ਦੁਰ = ਖੋਟੀ ਮਤ ਭਾਵ ਨਸ਼ਈ, ਵਿਸ਼ਈ, ਚੋਰੀ ਆਦਿ ਵਾਲੀ ਮਤ ਸਾਧਸੰਗਤ ਵਿਚ ਮਿਲ ਕੇ ਗੁਰੂ ਦੀ ਸ੍ਰੇਸ਼ਟ ਵਿਚਾਰ ਰਾਹੀਂ ਖੋਈ = ਨਾਸ਼ ਹੁੰਦੀ ਹੈ।

## ਸਤਿਗੁਰ ਸਚਾ ਪਾਤਿਸਾਹੁ; ਦੁਬਿਧਾ ਮਾਰਿ ਮਵਾਸਾ ਗੋਈ।

ਸਤਿਗੁਰੂ ਜੀ ਸੱਚੇ ਪਾਤਸ਼ਾਹ ਹਨ, ਜੋ ਸ਼ਬਦ ਦੇ ਬਾਣ ਨਾਲ ਅੰਦਰ ਦੀ ਦੁਬਿਧਾ = ਦ੍ਵੈਸ਼-ਭਾਵ ਨੂੰ ਮਾਰ ਦਿੰਦੇ ਹਨ ਤੇ ਮਵਾਸਾ = ਆਕੀ ਹੋਏ ਪੰਜੇ ਵਿਸ਼ੇ-ਵਿਕਾਰ ਗੋਈ = ਨੱਸ ਜਾਂਦੇ ਹਨ।

## ਗੁਰਮੁਖਿ ਜਾਤਾ; ਜਾਣੁ ਜਣੋਈ ॥੧੨॥

ਗੁਰਮੁਖ ਜਨ ਹੀ ਪਰਮਾਤਮਾ ਦੇ ਇਸ ਭੇਦ ਨੂੰ ਜਾਤਾ = ਜਾਣਦੇ ਹਨ ਤੇ ਗੁਰੂ ਦੀ ਵਿਚਾਰ ਰਾਹੀਂ ਆਪ ਜਾਣ ਕੇ ਹੋਰਨਾਂ ਨੂੰ ਇਸ ਭੇਦ ਬਾਰੇ ਜਣੋਈ = ਜਣਾਉਂਦੇ ਹਨ ॥੧੨॥

### ਪਉੜੀ ੧੩ (ਗੁਰਮੁਖ ਗਾਡੀ ਰਾਹ)

## ਸਤਿਗੁਰ ਸਚਾ ਪਾਤਿਸਾਹੁ; ਗੁਰਮੁਖਿ ਗਾਡੀ ਰਾਹੁ ਚਲਾਇਆ।

ਸਤਿਗੁਰੂ ਜੀ ਸੱਚੇ ਪਾਤਸ਼ਾਹ ਹਨ ਤੇ ਗੁਰਮੁਖਾਂ ਲਈ ਗੁਰਸਿੱਖੀ ਦਾ ਗਾਡੀ ਰਾਹੁ = ਸੌਖਾ ਰਸਤਾ ਚਲਾਇਆ, ਭਾਵ ਤੋਰਿਆ ਹੈ।

## ਪੰਜਿ ਦੂਤਿ ਕਰਿ ਭੂਤ ਵਸਿ; ਦੁਰਮਤਿ ਦੂਜਾ ਭਾਉ ਮਿਟਾਇਆ।

ਸਤਿਗੁਰੂ ਜੀ ਨੇ ਸਿੱਖਾਂ ਦੇ ਪੰਜ ਦੂਤ ਭਾਵ ਕਾਮ, ਕ੍ਰੋਧ ਆਦਿ ਤੇ ਮਨ ਰੂਪ ਭੂਤ ਨੂੰ ਵੱਸ ਕਰ ਦਿੱਤਾ ਹੈ ਅਤੇ ਦੁਰਮਤਿ (ਦੁਰ + ਮਤਿ) ਦੁਰ = ਖੋਟੀ ਮਤ ਤੇ ਦੂਜਾ ਭਾਉ = ਦ੍ਵੈਸ਼-ਭਾਵ ਮਿਟਾਇਆ = ਮਿਟਾ ਦਿੱਤਾ ਹੈ।

## ਸਬਦ ਸੁਰਤਿ ਲਿਵ ਚਲਣਾ; ਜਮ ਜਾਗਾਤੀ ਨੇੜਿ ਨ ਆਇਆ।

ਜਿਹੜੇ ਗੁਰਮੁਖ ਸਤਿਗੁਰੂ ਜੀ ਦੇ ਸ਼ਬਦ ਵਿਚ ਸੁਰਤਿ = ਚਿਤ ਨੂੰ ਜੋੜ ਕੇ ਤੇ ਲਿਵ = ਬਿਰਤੀ ਲਾ ਕੇ ਚਲਣਾ = ਚੱਲਦੇ ਹਨ, ਉਨ੍ਹਾਂ ਦੇ ਜਮ ਰੂਪੀ ਜਾਗਾਤੀ = ਮਸੂਲੀਆ ਨੇੜਿ = ਨੇੜੇ ਨਹੀਂ ਆਇਆ = ਆਉਂਦੇ।

## ਬੇਮੁਖ ਬਾਰਹ ਵਾਟੁ ਕਰਿ; ਸਾਧ ਸੰਗਤਿ ਸਚ ਖੰਡੁ ਵਸਾਇਆ।

ਜਿਹੜੇ ਗੁਰੂ ਤੋਂ ਬੇਮੁੱਖ ਹਨ, ਉਹ ਜੋਗੀਆਂ ਦੇ ਬਾਰਹ = ਬਾਰਾਂ ਵਾਟੁ = ਪੰਥਾਂ ਦੀ ਨਿਆਈਂ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ, ਇਨ੍ਹਾਂ ਵਿਸ਼ਿਆਂ ਵਿਚ ਫਸੇ ਰਹਿੰਦੇ ਹਨ ਤੇ ਚੌਰਾਸੀ ਦੇ ਗੇੜ ਵਿਚ ਭਟਕਦੇ ਰਹਿੰਦੇ ਹਨ, ਪਰ ਸਤਿਗੁਰੂ ਜੀ ਨੇ ਸਾਧਸੰਗਤ ਕਰਨ ਵਾਲਿਆਂ ਨੂੰ ਸੱਚਖੰਡ ਵਿਚ ਵਸਾਇਆ ਹੈ **ਵਾ:** ਸੱਚ ਸਰੂਪ ਦੇ ਵਿਚ ਵਾਸਾ ਕਰਾ ਦਿੱਤਾ ਹੈ।

## ਭਾਉ ਭਗਤਿ ਭਉ ਮੰਤ੍ਰ ਦੇ; ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।

ਸਤਿਗੁਰੂ ਜੀ ਨੇ ਗੁਰਮੁਖਾਂ ਨੂੰ ਭਾਉ ਭਗਤਿ = ਪ੍ਰੇਮਾ ਭਗਤੀ, ਭਉ = ਡਰ ਤੇ ਵਾਹਿਗੁਰੂ ਮੰਤ੍ਰ ਦੇ ਕੇ ਨਾਮ ਜਪਣਾ, ਦਾਨ ਦੇਣਾ, ਅੰਮ੍ਰਿਤ ਵੇਲੇ ਇਸ਼ਨਾਨ ਕਰਨਾ, ਇਹ ਕਰਮ ਦ੍ਰਿੜਾਇਆ = ਦ੍ਰਿੜ੍ਹ ਭਾਵ ਪੱਕੇ ਕਰਾ ਦਿੱਤੇ ਹਨ।

## ਜਿਉ ਜਲੁ ਅੰਦਰਿ ਕਮਲ ਹੈ; ਮਾਇਆ ਵਿਚਿ ਉਦਾਸੁ ਰਹਾਇਆ।

ਜਿਉ = ਜਿਵੇਂ ਜਲੁ = ਪਾਣੀ ਦੇ ਅੰਦਰਿ = ਵਿਚ ਕਮਲ ਨਿਰਲੇਪ ਰਹਿੰਦਾ ਹੈ, ਇਉਂ ਗੁਰਮੁਖ ਜਨ ਮਾਇਆ ਦੇ ਮੋਹ ਵਿਚ ਰਹਿੰਦੇ ਹੋਏ ਵੀ ਸਤਿਗੁਰੂ ਜੀ ਦੇ ਸ਼ਬਦ ਵਿਚ ਚਿੱਤ ਨੂੰ ਜੋੜ ਕੇ ਸੰਸਾਰ ਵੱਲੋਂ ਉਦਾਸੁ = ਉਪਰਾਮ ਰਹਾਇਆ = ਰਹਿੰਦੇ ਹਨ।

## ਆਪੁ ਗਵਾਇ; ਨ ਆਪੁ ਗਣਾਇਆ ॥੧੩॥

ਗੁਰਮੁਖਾਂ ਨੇ ਸਤਿਗੁਰੂ ਜੀ ਦੇ ਸ਼ਬਦ ਨਾਲ ਜੁੜ ਕੇ ਆਪਾ-ਭਾਵ ਗਵਾਇ = ਗਵਾ ਦਿੱਤਾ ਹੈ ਅਤੇ ਆਪਣੇ ਆਪ ਨੂੰ ਕਦੇ ਵੀ ਗਣਾਇਆ ਨਹੀਂ, ਭਾਵ ਜਣਾਇਆ ਨਹੀਂ ॥੧੩॥

### ਪਉੜੀ ੧੪ (ਸੱਚਾ ਸੋਹਿਲਾ)

## ਰਾਜਾ ਪਰਜਾ ਹੋਇਕੈ; ਚਾਕਰ ਕੂਕਰ ਦੇਸਿ ਦੁਹਾਈ।

ਰਾਜੇ ਦੀ ਪਰਜਾ ਹੋਇਕੈ = ਹੋ ਕੇ ਬਾਦਸ਼ਾਹ ਦੇ ਚਾਕਰ = ਨੌਕਰ ਕੂਕਰ = ਕੁੱਤਿਆਂ ਵਾਂਗੂੰ ਉਸ ਦੇ ਹੁਕਮ ਦੀ ਦੇਸ਼ ਵਿਚ ਦੁਹਾਈ ਫੇਰਦੇ ਹਨ, ਭਾਵ ਉੱਚੀ-ਉੱਚੀ ਪੁਕਾਰਾਂ ਦਿੰਦੇ ਹਨ।

## ਜੰਮਦਿਆ ਰਣਝੁੰਝਣਾ; ਨਾਨਕ ਦਾਦਕ ਹੋਇ ਵਧਾਈ।

ਜਦੋਂ ਬੱਚਾ ਜੰਮਦਿਆ = ਜੰਮਦਾ ਹੈ ਤਾਂ ਰਣਝੰਝਣਾ (ਰਣ + ਝੁੰਝਣਾ) ਰਣ = ਸੁੰਦਰ ਝੁਨਕਾਰ ਵਾਲਾ ਜੱਸ **ਵਾ:** ਖ਼ੁਸ਼ੀ ਦੇ ਗੀਤ ਗਾਏ ਜਾਂਦੇ ਹਨ ਅਤੇ ਨਾਨਕੇ ਦਾਦਕੇ ਇਕੱਠੇ ਹੋਇ = ਹੋ ਕੇ ਇਕ ਦੂਜੇ ਨੂੰ ਵਧਾਈਆਂ ਦਿੰਦੇ ਹਨ।

## ਵੀਵਾਹਾਂ ਨੋ ਸਿਠਣੀਆਂ; ਦੁਹੀ ਵਲੀ ਦੁਇ ਤੂਰ ਵਜਾਈ।

ਵੀਵਾਹ ਨੂੰ ਦੁਹੀ = ਦੋਨਾਂ ਵਲੀ = ਪਾਸੇ ਸਿੱਠਣੀਆਂ (ਵਿਆਹ ਸਮੇਂ ਇਸਤਰੀਆਂ ਜੋ ਗਾਲ੍ਹੀਆਂ ਨਾਲ

ਮਿਲਾ ਕੇ ਗੀਤ ਗਾਉਂਦੀਆਂ ਹਨ ਤੇ ਵਿਅੰਗ ਨਾਲ ਕਹੀ ਹੋਈ ਬਾਣੀ) ਦਿੰਦੀਆਂ ਹਨ ਅਤੇ ਦੁਇ = ਦੋਨਾਂ ਪਾਸੇ ਨਾਨਕਿਆਂ ਤੇ ਦਾਦਕਿਆਂ ਵੱਲ ਤੂਰ = ਰਣਸਿੰਘੇ ਵਾਜੇ ਵਜਾਈ = ਵੱਜਦੇ ਹਨ।

## ਰੋਵਣੁ ਪਿਟਣੁ ਮੁਇਆ ਨੋ; ਵੈਣੁ ਅਲਾਹਣਿ ਧੁੰਮ ਧੁੰਮਾਈ।

ਸੰਸਾਰ ਵਿਚ ਜਦੋਂ ਕੋਈ ਜੰਮਦਾ ਹੈ ਤਾਂ ਖ਼ੁਸ਼ੀ ਮਨਾਉਂਦੇ ਹਨ। ਇਸੇ ਤਰ੍ਹਾਂ ਜਦੋਂ ਕੋਈ ਮਨੁੱਖ ਮੁਇਆ = ਮਰ ਜਾਂਦਾ ਹੈ ਤਾਂ ਉਸ ਨੋ = ਨੂੰ ਇਸਤਰੀਆਂ ਰੋਵਣੁ = ਰੋਂਦੀਆਂ ਪਿਟਣੁ = ਪਿੱਟਦੀਆਂ ਹਨ ਅਤੇ ਮਰੇ ਹੋਏ ਦਾ ਅਲਾਹਣਿ = ਜੱਸ ਗਾ ਕੇ ਉੱਚੀ-ਉੱਚੀ ਵੈਣੁ = ਕੀਰਨੇ ਪਾ ਕੇ ਧੁੰਮ = ਸ਼ੋਰ ਧੁੰਮਾਈ = ਮਚਾਉਂਦੀਆਂ ਹਨ।

## ਸਾਧ ਸੰਗਤਿ ਸਚੁ ਸੋਹਿਲਾ; ਗੁਰਮੁਖਿ ਸਾਧ ਸੰਗਤਿ ਲਿਵ ਲਾਈ।

ਪਰ ਸਾਧਸੰਗਤ ਵਿਚ ਤਾਂ ਉਸ ਸੱਚੇ ਗੁਰੂ ਦਾ ਹੀ ਸੋਹਿਲਾ = ਜੱਸ ਹੁੰਦਾ ਹੈ, ਇਸ ਕਰਕੇ ਗੁਰਮੁਖ ਜਨ ਸਤਿਗੁਰਾਂ ਦੀ ਸਾਧਸੰਗਤ ਵਿਚ ਲਿਵ = ਬਿਰਤੀ ਲਾਈ = ਲਾਉਂਦੇ ਹਨ।

## ਬੇਦ ਕਤੇਬਹੁ ਬਾਹਰਾ; ਜੰਮਣਿ ਮਰਣਿ ਅਲਿਪਤੁ ਰਹਾਈ।

ਗੁਰਸਿੱਖੀ ਦਾ ਮਾਰਗ ਵੇਦਾਂ ਕਤੇਬਹੁ = ਕਤੇਬਾਂ ਦੀ ਮਰਿਆਦਾ ਤੋਂ ਬਾਹਰਾ = ਬਾਹਰ ਹੈ ਤੇ ਗੁਰਮੁਖ ਜਨ ਸਤਿਗੁਰਾਂ ਦੇ ਸ਼ਬਦ ਵਿਚ ਜੁੜ ਕੇ ਸੰਸਾਰ ਵਿਚ ਜੰਮਣ-ਮਰਨ ਤੋਂ ਅਲਿਪਤੁ = ਨਿਰਲੇਪ ਰਹਾਈ = ਰਹਿੰਦੇ ਹਨ।

## ਆਸਾ ਵਿਚਿ; ਨਿਰਾਸੁ ਵਲਾਈ ॥੧੪॥

ਗੁਰਮੁਖ ਜਨ ਸਤਿਗੁਰਾਂ ਦੇ ਸ਼ਬਦ ਨਾਲ ਜੁੜ ਕੇ ਆਸਾ ਰੂਪ ਸੰਸਾਰ ਵਿਚ ਨਿਰਾਸ, ਭਾਵ ਮੋਹ-ਮਾਇਆ ਤੋਂ ਨਿਰਲੇਪ ਰਹਿ ਕੇ ਜੀਵਨ ਵਲਾਈ = ਬਤੀਤ ਕਰਦੇ ਹਨ ॥੧੪॥

### ਪਉੜੀ ੧੫ (ਗੁਰਮੁਖ ਤੇ ਮਨਮੁਖ)

## ਗੁਰਮੁਖ ਪੰਥੁ ਸੁਹੇਲੜਾ; ਮਨਮੁਖ ਬਾਰਹ ਵਾਟ ਫਿਰੰਦੇ।

ਗੁਰਮੁਖ ਜਨਾਂ ਦਾ ਪਰਮਾਤਮਾ ਦੇ ਘਰ ਦਾ ਪੰਥੁ = ਰਸਤਾ ਸੁਹੇਲੜਾ = ਸ਼ੋਭਨੀਕ ਹੁੰਦਾ ਹੈ, ਪਰ ਮਨਮੁਖ ਲੋਕ ਜੋਗੀਆਂ ਦੇ ਬਾਰਹ = ਬਾਰਾਂ ਵਾਟ = ਰਸਤਿਆਂ 'ਤੇ ਚੱਲ ਕੇ ਭਟਕਦੇ ਫਿਰੰਦੇ = ਫਿਰਦੇ ਹਨ **ਵਾ:** ਗੁਰਮੁਖ ਜਨਾਂ ਦਾ ਗੁਰਮੁਖਤਾਈ ਵਾਲਾ ਪੰਥੁ = ਰਸਤਾ ਬੜਾ ਸੁਹੇਲੜਾ = ਸੁਖਦਾਇਕ ਹੁੰਦਾ ਹੈ, ਪਰ ਮਨਮੁਖ ਲੋਕਾਂ ਦੇ ਜੋਗੀਆਂ ਦੇ ਬਾਰਹ = ਬਾਰਾਂ ਵਾਟ = ਪੰਥਾਂ ਦੀ ਨਿਆਈਂ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ ਵਿਸ਼ੇ-ਵਿਕਾਰਾਂ ਵਿਚ ਭਟਕਦੇ ਫਿਰੰਦੇ = ਫਿਰਦੇ ਹਨ।

## ਗੁਰਮੁਖਿ ਪਾਰਿ ਲੰਘਾਦਿਆ; ਮਨਮੁਖ ਭਵਜਲ ਵਿਚਿ ਡੁਬੰਦੇ।

ਗੁਰਮੁਖ ਜਨ ਮਲਾਹ ਦੀ ਨਿਆਈਂ ਨਾਮ ਰੂਪੀ ਬੇੜੇ 'ਤੇ ਚੜ੍ਹ ਕੇ ਆਪ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਂਦੇ ਹਨ ਤੇ ਹੋਰਨਾਂ ਨੂੰ ਵੀ ਪਾਰ ਲੰਘਾਦਿਆ = ਲੰਘਾ ਦਿੰਦੇ ਹਨ, ਪਰ ਮਨਮੁਖ ਲੋਕ ਭਵਜਲ = ਸੰਸਾਰ-ਸਮੁੰਦਰ ਵਿਚ ਵਿਸ਼ੇ-ਵਿਕਾਰਾਂ ਰੂਪੀ ਪਾਣੀ ਵਿਚ ਆਪ ਵੀ ਡੁੱਬਦੇ ਹਨ ਤੇ ਹੋਰਨਾਂ ਨੂੰ ਵੀ ਡੁਬੰਦੇ = ਡੋਬਦੇ ਹਨ।

## ਗੁਰਮੁਖਿ ਜੀਵਨ ਮੁਕਤਿ ਕਰਿ; ਮਨਮੁਖ ਫਿਰਿ ਫਿਰਿ ਜਨਮ ਮਰੰਦੇ।

ਜਗਿਆਸੂ ਬਣ ਕੇ ਸੰਗਤ ਵਿਚ ਆਉਣ ਵਾਲਿਆਂ ਨੂੰ ਗੁਰਮੁਖ ਜਨ ਗੁਰ-ਸ਼ਬਦ ਰਾਹੀਂ ਜੀਵਨ ਮੁਕਤ ਕਰਿ = ਕਰ ਦਿੰਦੇ ਹਨ, ਪਰ ਮਨ ਦੀ ਮਤ ਨੂੰ ਮੁੱਖ ਰੱਖਣ ਵਾਲੇ ਮਨਮੁਖ ਲੋਕ ਪਰਮਾਤਮਾ ਨੂੰ ਭੁਲਾ ਕੇ ਚੌਰਾਸੀ ਦੇ ਗੇੜ ਵਿਚ ਪੈ ਕੇ ਫਿਰਿ ਫਿਰਿ = ਵਾਰ-ਵਾਰ, ਭਾਵ ਮੁੜ ਮੁੜ ਕੇ ਜਨਮ = ਜੰਮਦੇ ਮਰੰਦੇ = ਮਰਦੇ ਰਹਿੰਦੇ ਹਨ।

## ਗੁਰਮੁਖਿ ਸੁਖ ਫਲੁ ਪਾਇਦੇ; ਮਨਮੁਖਿ ਦੁਖ ਫਲੁ ਦੁਖ ਲਹੰਦੇ।

ਗੁਰਮੁਖ ਜਨ ਗੁਰ-ਸ਼ਬਦ ਦੀ ਕਮਾਈ ਦੁਆਰਾ ਨਾਮ ਰੂਪੀ ਸੁਖ ਫਲ ਪਾਇਦੇ = ਪਾਉਂਦੇ ਹਨ ਤੇ ਮਨਮੁਖ ਲੋਕ ਵਿਸ਼ੇ-ਵਿਕਾਰਾਂ ਦੀ ਸੰਗਤ ਤੋਂ ਦੁੱਖ ਰੂਪੀ ਫਲ ਪ੍ਰਾਪਤ ਕਰਦੇ ਹਨ ਤੇ ਚੌਰਾਸੀ ਦੇ ਗੇੜ ਵਿਚ ਪੈ ਕੇ ਪਾਪ ਕਰਮਾਂ ਦਾ ਦੁੱਖ ਰੂਪ ਫਲ ਲਹੰਦੇ = ਪਾਉਂਦੇ ਹਨ।

## ਗੁਰਮੁਖਿ ਦਰਗਹ ਸੁਰਖਰੂ; ਮਨਮੁਖਿ ਜਮੁਪੁਰਿ ਡੰਡੁ ਸਹੰਦੇ।

ਗੁਰਮੁਖ ਜਨ ਮਨੁੱਖਾ ਜੀਵਨ ਅੰਦਰ ਨਾਮ ਦੀ ਕਮਾਈ ਕਰ ਕੇ ਸਾਰੇ ਬੰਧਨਾਂ ਤੋਂ ਸੁਰਖਰੂ = ਰਹਿਤ ਹੋ ਕੇ ਸਦਾ ਅਨੰਦ ਦੇ ਸਹਿਤ ਰਹਿੰਦੇ ਹਨ ਤੇ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਪ੍ਰਵਾਨ ਹੁੰਦੇ ਹਨ ਤੇ ਮਨਮੁਖ ਲੋਕ ਮਨੁੱਖਾ ਜੀਵਨ ਅੰਦਰ ਕੀਤੇ ਪਾਪਾਂ ਕਰਕੇ ਜਮਪੁਰੀ ਵਿਚ ਜਾ ਕੇ ਜਮਾਂ ਦਾ ਡੰਡ ਸਹੰਦੇ = ਸਹਾਰਦੇ ਹਨ।

## ਗੁਰਮੁਖਿ ਆਪੁ ਗਵਾਇਆ; ਮਨਮੁਖਿ ਹਉਮੈ ਅਗਨਿ ਜਲੰਦੇ।

ਗੁਰਮੁਖਾਂ ਨੇ ਗੁਰੂ-ਸ਼ਬਦ ਨੂੰ ਧਾਰਨ ਕਰ ਕੇ ਆਪਾ-ਭਾਵ ਗਵਾਇਆ = ਮਿਟਾ ਲਿਆ ਹੈ ਅਤੇ ਮਨਮੁਖ ਲੋਕ ਹਉਮੈ ਦੀ ਅਗਨਿ = ਅੱਗ ਵਿਚ ਜਲੰਦੇ = ਸੜਦੇ ਰਹਿੰਦੇ ਹਨ।

## ਬੰਦੀ ਅੰਦਰਿ; ਵਿਰਲੇ ਬੰਦੇ ॥੧੫॥

ਮਾਇਆ ਦੇ ਬੰਦੀ = ਕੈਦਖ਼ਾਨੇ ਅੰਦਰਿ = ਵਿਚ ਰਹਿ ਕੇ ਬੰਦਗੀ ਕਰਨ ਵਾਲੇ ਵਿਰਲੇ ਹੀ ਬੰਦੇ = ਮਨੁੱਖ ਹੁੰਦੇ ਹਨ। ਇਹ ਅਸਲ ਵਿਚ ਗੁਰਮੁਖ ਹੁੰਦੇ ਹਨ, ਜੋ ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਇਹ ਕਾਰ ਕਰਦੇ ਹਨ। ਜੈਸਾ ਕਿ :

**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥** *(ਆਸਾ ਦੀ ਵਾਰ ਮ: ੧, ਅੰਗ ੪੬੫)*

### ਪਉੜੀ ੧੬ (ਰੂਪਕ ਅਲੰਕਾਰ)

## ਪੇਵਕੜੇ ਘਰਿ ਲਾਡੁਲੀ; ਮਾਊ ਪੀਊ ਖਰੀ ਪਿਆਰੀ।

ਲੜਕੀ ਆਪਣੇ ਪੇਵਕੜੇ = ਪੇਕੇ ਘਰ ਵਿਚ ਬਹੁਤ ਲਾਡੁਲੀ = ਪਿਆਰੀ ਹੁੰਦੀ ਹੈ ਤੇ ਮਾਊ = ਮਾਤਾ, ਪੀਊ = ਪਿਤਾ ਨੂੰ ਖਰੀ = ਬਹੁਤ ਪਿਆਰੀ ਲੱਗਦੀ ਹੈ।

## ਵਿਚਿ ਭਰਾਵਾਂ ਭੈਣੜੀ; ਨਾਨਕ ਦਾਦਕ ਸਪਰਵਾਰੀ।

('ਸ-ਪਰਵਾਰੀ' ਬੋਲੋ)

ਭੈਣੜੀ = ਭੈਣ ਆਪਣੇ ਭਰਾਵਾਂ ਵਿਚ ਤੇ ਨਾਨਕ = ਨਾਨਕੇ ਤੇ ਦਾਦਕ = ਦਾਦਕੇ ਘਰ ਸਪਰਵਾਰੀ = ਪਰਿਵਾਰ ਸਮੇਤ ਪਿਆਰੀ ਹੁੰਦੀ ਹੈ।

## ਲਖ ਖਰਚ ਵਿਆਹੀਐ; ਗਹਣੇ ਦਾਜੁ ਸਾਜੁ ਅਤਿ ਭਾਰੀ।

ਲੜਕੀ ਨੂੰ ਵਿਆਹੀਐ = ਵਿਆਹੁਣ ਲਈ ਲੱਖਾਂ ਦਾ ਖ਼ਰਚ ਕੀਤਾ ਜਾਂਦਾ ਹੈ ਅਤੇ ਗਹਿਣਿਆਂ ਤੇ ਦਾਜ ਦਾ ਬਹੁਤ ਭਾਰੀ ਸਾਮਾਨ ਸਾਜੁ = ਬਣਾ ਕੇ ਦਿੱਤਾ ਜਾਂਦਾ ਹੈ।

## ਸਾਹੁਰੜੈ ਘਰਿ ਮੰਨੀਐ; ਸਣਖਤੀ ਪਰਵਾਰ ਸਧਾਰੀ।

ਸਾਹੁਰੜੈ = ਸਹੁਰੇ ਘਰ ਵਿਚ ਉਹੀ ਅਸਲ ਸਣਖਤੀ = ਸੁਹਾਗਣ ਮੰਨੀਐ = ਮੰਨੀਦੀ ਹੈ, ਜੋ ਸਾਰੇ ਪਰਿਵਾਰ ਨੂੰ ਸਧਾਰੀ = ਸੁਧਾਰ ਦੇਵੇ ਤੇ ਸੁਖੀ ਰੱਖੇ।

## ਸੁਖ ਮਾਣੈ ਪਿਰੁ ਸੇਜੜੀ; ਛਤੀਹ ਭੋਜਨ ਸਦਾ ਸੀਗਾਰੀ।

ਉਹ ਇਸਤਰੀ ਪਤੀਬ੍ਰਤਾ ਧਰਮ ਦੇ ਸਹਿਤ ਹੋ ਕੇ ਪਿਰੁ = ਪਤੀ ਦੀ ਸੇਜੜੀ = ਸੇਜਾ ਦਾ ਭੋਗ ਅਨੰਦ ਸੁਖ ਮਾਣੈ = ਮਾਣਦੀ ਹੈ ਤੇ ਛਤੀਹ = ਛੱਤੀ ਪ੍ਰਕਾਰ ਦੇ ਭੋਜਨ ਬਣਾਉਂਦੀ ਤੇ ਸਦਾ = ਹਮੇਸ਼ਾਂ ਗਹਿਣਿਆਂ ਨਾਲ ਸ਼ਿੰਗਾਰੀ ਰਹਿੰਦੀ ਹੈ।

## ਲੋਕ ਵੇਦ ਗੁਣੁ ਗਿਆਨ ਵਿਚਿ; ਅਰਧ ਸਰੀਰੀ ਮੋਖ ਦੁਆਰੀ।

ਗੁਣਵਾਨ ਲੋਕਾਂ ਤੇ ਵੇਦਾਂ ਦੇ ਗਿਆਨ ਵਿਚਿ = ਅੰਦਰ ਇਸਤਰੀ ਅਰਧ ਸਰੀਰੀ ਹੈ, ਭਾਵ ਅਰਧੰਗਣੀ ਹੈ, ਕਿਉਂਕਿ ਆਦਿ ਕਾਲ ਦੇ ਮਨੁੱਖ ਮਨਰਾਜਾ ਤੋਂ ਬ੍ਰਹਮਾ ਨੇ ਆਪਣੀ ਸ਼ਕਤੀ ਨਾਲ ਖੱਬੇ ਪਾਸੇ ਤੋਂ ਇਸਤਰੀ ਦੇ ਸਰੀਰ ਦਾ ਨਿਰਮਾਣ ਕੀਤਾ, ਉਸ ਦਾ ਨਾਮ ਸੱਤ ਰੂਪਾ ਪ੍ਰਸਿੱਧ ਹੈ, ਇਹ ਮਨਰਾਜੇ ਦੇ ਆਪਣੇ ਸਰੀਰ ਦੇ ਖੱਬੇ ਪਾਸੇ ਤੋਂ ਪੈਦਾ ਹੋਣ ਕਰਕੇ ਉਸ ਦੀ ਅਰਧੰਗਣੀ ਕਹਾਈ। ਇਥੋਂ ਹੀ ਮੈਥੁਨ ਸ੍ਰਿਸ਼ਟੀ ਦਾ ਆਦਿ ਮੰਨਿਆ ਜਾਂਦਾ ਹੈ। ਇਸ ਬਾਰੇ *ਸ੍ਰੀ ਨਾਨਕ ਪ੍ਰਕਾਸ਼* ਵਿਚ ਅੰਕਿਤ ਹੈ, ਜਿਸ ਕਰਕੇ ਇਸਤਰੀ ਨੂੰ ਅਰਧ ਸਰੀਰੀ ਭਾਵ ਅਰਧੰਗਣੀ ਕਿਹਾ ਜਾਂਦਾ ਹੈ ਅਤੇ ਮਨੁੱਖਾ ਸਰੀਰ ਦੇ ਪੈਦਾ ਕਰਨ ਵਿਚ ਇਸਤਰੀ ਦਾ ਵੱਡਾ ਹਿੱਸਾ ਹੈ ਕਿਉਂਕਿ ਨੌਂ ਮਹੀਨੇ ਪੇਟ ਵਿਚ ਰੱਖ ਕੇ ਮਨੁੱਖਾ ਸਰੀਰ ਦਾ ਨਿਰਬਾਣ ਕਰਦੀ ਹੈ ਤੇ ਮਨੁੱਖਾ ਸਰੀਰ ਵਿਚ ਨਾਮ ਗਿਆਨ ਦੁਆਰਾ ਮੁਕਤੀ ਹੁੰਦੀ ਹੈ, ਇਸ ਕਰਕੇ ਇਸਤਰੀ ਨੂੰ ਮੋਖ = ਮੁਕਤੀ ਦਾ ਦੁਆਰੀ = ਦਰਵਾਜ਼ਾ ਕਿਹਾ ਜਾਂਦਾ ਹੈ, ਕਿਉਂਕਿ ਉਸ ਕਰਕੇ ਮਨੁੱਖਾ ਸਰੀਰ ਮਿਲਿਆ ਹੈ ਤੇ ਮਨੁੱਖਾ ਸਰੀਰ ਵਿਚ ਗਿਆਨ ਦੁਆਰਾ ਮੁਕਤੀ ਮਿਲਦੀ ਹੈ।

### ਦੂਸਰਾ ਅਰਥ

**ਪੇਵਕੜੇ ਘਰਿ ਲਾਡੁਲੀ; ਮਾਊ ਪੀਊ ਖਰੀ ਪਿਆਰੀ।**

ਪੇਵਕੜੇ = ਪੇਕੇ ਘਰ ਦੀ ਨਿਆਈਂ ਸੰਸਾਰ ਵਿਚ ਜਗਿਆਸੂ ਰੂਪ ਲਾਡੁਲੀ = ਪਿਆਰੀ ਲੜਕੀ ਦੀ ਮਾਊ = ਮਾਂ ਰੂਪੀ ਸ੍ਰੇਸ਼ਟ ਮਤ ਤੇ ਪੀਊ = ਪਿਤਾ ਰੂਪੀ ਸੰਤੋਖ ਗੁਣਾਂ ਕਰਕੇ ਖਰੀ = ਬਹੁਤ ਪਿਆਰੀ ਹੈ।

**ਵਿਚਿ ਭਰਾਵਾਂ ਭੈਣੜੀ; ਨਾਨਕ ਦਾਦਕ ਸਪਰਵਾਰੀ।**

ਜਗਿਆਸੂ ਰੂਪ ਭੈਣੜੀ = ਭੈਣ ਸੰਤੋਖ ਰੂਪ ਭਰਾਵਾਂ ਵਿਚ ਤੇ ਮਾਤਾ ਦੇ ਗਰਭ ਰੂਪ ਨਾਨਕਿਆਂ, ਮਾਤ ਲੋਕ ਰੂਪ ਦਾਦਕਿਆਂ ਵਿਚ ਤੇ ਸ਼ੁਭ ਗੁਣਾਂ ਦੇ ਸਪਰਵਾਰੀ = ਪਰਿਵਾਰ ਸਮੇਤ ਪਿਆਰੀ ਹੁੰਦੀ ਹੈ।

**ਲਖ ਖਰਚ ਵਿਆਹੀਐ; ਗਹਣੇ ਦਾਜੁ ਸਾਜੁ ਅਤਿ ਭਾਰੀ।**

ਲੱਖਾਂ ਦੇ ਖ਼ਰਚਣ ਵਾਂਗ ਲਖ ਸਰੂਪ ਦੀ ਪ੍ਰਾਪਤੀ ਵਾਸਤੇ ਗਹਿਣੇ ਰੂਪ ਸਾਧਨ ਦਿੱਤੇ ਹਨ। ਇਹ

ਸਾਧਨ ਹਰੀ ਪਰਮਾਤਮਾ ਦੇ ਨਾਮ ਦਾ ਦਾਜ ਹੈ ਅਤੇ ਸ਼ੁਭ ਗੁਣਾਂ ਰੂਪ ਕੱਪੜੇ, ਇਹ ਅਤਿਅੰਤ ਭਾਰੀ ਸਾਜੁ = ਬਣਾਉਣੇ ਕੀਤੇ ਹਨ।

**ਸਾਹੁਰੜੈ ਘਰਿ ਮੰਨੀਐ; ਸਣਖਤੀ ਪਰਵਾਰ ਸਧਾਰੀ।**

ਪ੍ਰਲੋਕ ਰੂਪੀ ਸਾਹੁਰੜੈ = ਸਹੁਰੇ ਘਰ ਵਿਚ ਉਹੀ ਜਗਿਆਸੂ ਰੂਪ ਸਣਖਤੀ = ਸੁਹਾਗਣ ਇਸਤਰੀ ਮੰਨੀਐ = ਮੰਨੀ ਜਾਂਦੀ ਹੈ, ਜਿਸ ਨੇ ਆਪਣੇ ਇੰਦਰਿਆਂ ਰੂਪ ਪਰਿਵਾਰ ਨੂੰ ਸਧਾਰੀ = ਸੁਧਾਰ ਲਿਆ ਹੈ, ਭਾਵ ਅੱਖਾਂ ਨਾਲ ਵਿਸ਼ੇ-ਪ੍ਰਾਇਣ ਹੋ ਕੇ ਬਿਗਾਨਾ ਰੂਪ ਨਹੀਂ ਦੇਖਿਆ, ਕੰਨਾਂ ਨਾਲ ਨਿੰਦਿਆ ਨਹੀਂ ਸੁਣੀ, ਜੀਭ ਨਾਲ ਝੂਠ ਨਹੀਂ ਬੋਲਿਆ, ਪੈਰਾਂ ਨਾਲ ਕੁਸੰਗਤ ਵੱਲ ਨਹੀਂ ਜਾਣਾ ਕੀਤਾ, ਹੱਥਾਂ ਨਾਲ ਚੋਰੀ ਨਹੀਂ ਕੀਤੀ; ਇਉਂ ਇੰਦਰਿਆਂ ਰੂਪ ਪਰਿਵਾਰ ਸੁਧਾਰ ਕਰਕੇ ਪ੍ਰਲੋਕ ਵਿਚ ਮੰਨੀ ਜਾਂਦੀ ਹੈ।

**ਸੁਖ ਮਾਣੈ ਪਿਰੁ ਸੇਜੜੀ; ਛਤੀਹ ਭੋਜਨ ਸਦਾ ਸੀਗਾਰੀ।**

ਉਹ ਜਗਿਆਸੂ ਰੂਪ ਇਸਤਰੀ ਪਰਮਾਤਮਾ ਰੂਪ ਪਿਰੁ = ਪਤੀ ਦੀ ਤੁਰੀਆ ਪਦ ਰੂਪ ਸੇਜੜੀ = ਸੇਜਾ ਦਾ ਸੁੱਖ ਮਾਣੈ = ਮਾਣਦੀ ਹੈ ਤੇ ਪ੍ਰਭੂ ਦਾ ਇਕ-ਰਸ ਪ੍ਰੇਮ ਕਰਨਾ ਇਹ ਛਤੀਹ = ਛੱਤੀ ਪ੍ਰਕਾਰ ਦੇ ਭੋਜਨ ਦੀ ਨਿਆਈਂ ਹੈ, ਉਹ ਸਦਾ ਸ਼ੁਭ ਗੁਣਾਂ ਦੇ ਸੀਗਾਰੀ = ਸ਼ਿੰਗਾਰ ਸਮੇਤ ਹੈ।

**ਲੋਕ ਵੇਦ ਗੁਣੁ ਗਿਆਨ ਵਿਚਿ; ਅਰਧ ਸਰੀਰੀ ਮੋਖ ਦੁਆਰੀ।**

ਵੈਦਿਕ ਰੀਤੀ ਅਨੁਸਾਰ ਗੁਣ ਸਾਧਨਾ ਅਨੁਸਾਰ ਤੇ ਗਿਆਨ ਆਦਿਕਾਂ ਦੇ ਵਿਚ ਅਰਧ ਸਰੀਰ ਦੀ ਨਿਆਈਂ ਅਭਾਸ ਬਿਰਤੀ ਹੈ, ਜਿਸ ਦੁਆਰਾ ਮੋਖ = ਮੁਕਤੀ ਦੀ ਪ੍ਰਾਪਤੀ ਹੁੰਦੀ ਹੈ **ਵਾ:** ਜਿਸ ਨਾਲ ਮੁਕਤੀ ਦੇ ਦੁਆਰੀ = ਦਰਵਾਜ਼ੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

## ਗੁਰਮੁਖਿ ਸੁਖ ਫਲ; ਨਿਹਚਉ ਨਾਰੀ ॥੧੬॥

ਗੁਰਮੁਖ ਹੀ ਨਿਹਚਉ = ਨਿਸਚੇ ਵਾਲੀ ਨਾਰੀ = ਇਸਤਰੀ ਦੀ ਨਿਆਈਂ ਹੈ, ਉਹੀ ਅਭੇਦਤਾ ਰੂਪ ਆਤਮਿਕ ਸੁਖ ਫਲ ਨੂੰ ਮਾਣਦੀ ਹੈ॥੧੬॥

**ਪਉੜੀ ੧੭ (ਵੇਸਵਾ ਦੇ ਰੂਪ ਵਿਚ ਮਨਮੁਖ)**

## ਜਿਉ ਬਹੁ ਮਿਤੀ ਵੇਸਿਆ; ਸਭਿ ਕੁਲਖਣ ਪਾਪ ਕਮਾਵੈ।

('ਕੁਲੱਖਣ' ਅੱਧਕ ਸਹਿਤ ਬੋਲੋ)

ਜਿਉ = ਜਿਵੇਂ ਬਹੁ = ਬਹੁਤੇ ਮਿਤੀ = ਮਿੱਤਰਾਂ ਵਾਲੀ ਵੇਸਿਆ = ਵੇਸਵਾ ਵਿਚ ਸਭਿ = ਸਾਰੇ ਕੁਲਖਣ = ਖੋਟੇ ਲੱਛਣ ਵਿਭਚਾਰ ਵਾਲੇ ਹੁੰਦੇ ਹਨ ਤੇ ਉਹ ਹਮੇਸ਼ਾਂ ਪਾਪ ਕਮਾਵੈ = ਕਮਾਉਂਦੀ ਹੈ।

## ਲੋਕਹੁ ਦੇਸਹੁ ਬਾਹਰੀ; ਤਿਹੁ ਪਖਾਂ ਕਾਲੰਕ ਲਗਾਵੈ।

ਵੇਸਵਾ ਲੋਕਹੁ = ਲੋਕਾਂ ਦੀ ਤੇ ਦੇਸਹੁ = ਦੇਸ਼ ਦੀ ਰੀਤੀ ਤੋਂ ਬਾਹਰੀ = ਬਾਹਰ ਹੋ ਕੇ ਤਿਹੁ = ਤਿੰਨਾਂ ਪੱਖਾਂ ਭਾਵ ਨਾਨਕਿਆਂ, ਦਾਦਕਿਆਂ ਤੇ ਸਹੁਰਿਆਂ ਨੂੰ ਕਲੰਕ ਲਗਾਵੈ = ਲਾਉਂਦੀ ਹੈ।

## ਡੁਬੀ ਡੋਬੈ ਹੋਰਨਾ; ਮਹੁਰਾ ਮਿਠਾ ਹੋਇ ਪਚਾਵੈ।

ਉਹ ਆਪ ਤਾਂ ਵਿਸ਼ਿਆਂ ਵਿਚ ਡੁੱਬੀ ਹੋਈ ਹੈ ਤੇ ਹੋਰਨਾਂ ਨੂੰ ਵੀ ਡੋਬੈ = ਡੋਬਦੀ ਹੈ ਅਤੇ ਵਿਸ਼ੇ-ਵਿਕਾਰਾਂ ਰੂਪੀ ਮਹੁਰਾ = ਜ਼ਹਿਰ ਜੋ ਮਨਮੁਖਾਂ ਨੂੰ ਮਿੱਠਾ ਹੋਇ = ਹੋ ਕੇ ਲੱਗਦਾ ਹੈ ਤੇ ਉਸ ਮਿੱਠੇ ਜ਼ਹਿਰ ਵਿਚ ਖਚਿਤ ਹੋ ਕੇ ਪਚਾਵੈ = ਨਾਸ਼ ਹੋ ਜਾਂਦੀ ਹੈ।

## ਘੰਡਾਹੇੜਾ ਮਿਰਗ ਜਿਉ; ਦੀਪਕ ਹੋਇ ਪਤੰਗ ਜਲਾਵੈ।

ਜਿਉ = ਜਿਵੇਂ ਘੰਡੇਹੇੜੇ ਦਾ ਸ਼ਬਦ ਸੁਣ ਕੇ ਮਿਰਗ ਮਸਤ ਹੁੰਦਾ ਹੈ, ਇਸੇ ਤਰ੍ਹਾਂ ਹੀ ਵੇਸਵਾ ਦਾ ਗਾਉਣ ਤੇ ਗਹਿਣੇ ਆਦਿਕ ਦੀ ਆਵਾਜ਼ ਸੁਣ ਕੇ ਮਨਮੁਖ ਮਸਤ ਹੁੰਦਾ ਹੈ ਅਤੇ ਜਿਵੇਂ ਦੀਪਕ = ਦੀਵੇ ਉੱਪਰ ਮੋਹਿਤ ਹੋਇ = ਹੋ ਕੇ ਪਤੰਗਾ ਜਲਾਵੈ = ਸੜ ਜਾਂਦਾ ਹੈ, ਇਵੇਂ ਹੀ ਮਨਮੁਖ ਲੋਕ ਵੇਸਵਾ ਦਾ ਸੁੰਦਰ ਰੂਪ ਦੇਖ ਕੇ ਜਲਾਵੈ = ਸੜ ਜਾਂਦੇ ਹਨ, ਭਾਵ ਕਾਮ ਦੀ ਅੱਗ ਵਿਚ ਸੜਦੇ ਰਹਿੰਦੇ ਹਨ।

## ਦੁਹੀ ਸਰਾਈ ਜਰਦਰੂ; ਪਥਰ ਬੇੜੀ ਪੂਰ ਡੁਬਾਵੈ।

ਵੇਸਵਾ ਆਪਣੇ ਮਾੜੇ ਕੰਮਾਂ ਕਰਕੇ ਦੁਹੀ = ਦੋਵੇਂ ਸਰਾਈ = ਲੋਕਾਂ ਭਾਵ ਲੋਕ ਤੇ ਪ੍ਰਲੋਕ ਵਿਚ ਜਰਦਰੂ = ਸ਼ਰਮਿੰਦਗੀ ਪਾਉਂਦੀ ਹੈ ਅਤੇ ਹੋਰਨਾਂ ਨੂੰ ਆਪਣੇ ਇਸ ਮਾੜੇ ਕੰਮਾਂ ਦੀ ਬੇੜੀ ਵਿਚ ਬਿਠਾ ਕੇ ਆਪ ਪੱਥਰ ਰੂਪ ਬਣ ਕੇ ਪੂਰਾਂ ਦੇ ਪੂਰ ਭਾਵ ਅਨੇਕਾਂ ਨੂੰ ਹੀ ਇਨ੍ਹਾਂ ਮਾੜੇ ਕੰਮਾਂ ਵਿਚ ਡੁਬਾਵੈ = ਡੋਬਦੀ ਹੈ।

## ਮਨਮੁਖ ਮਨੁ ਅਠ ਖੰਡ ਹੋਇ; ਦੁਸਟਾ ਸੰਗਤਿ ਭਰਮਿ ਭੁਲਾਵੈ।

ਮਨਮੁਖਾਂ ਦਾ ਮਨ ਵੇਸਵਾ ਨੂੰ ਦੇਖ ਕੇ ਅਠ ਖੰਡ = ਟੁਕੜਿਆਂ ਵਿਚ ਹੋਇ = ਹੋ ਜਾਂਦਾ ਹੈ, ਭਾਵ ਉਹ ਵੇਸਵਾ ਦੇ ਮੂੰਹ ਨੂੰ ਚੰਨ ਵਰਗਾ, ਗੁੱਤ ਨੂੰ ਨਾਗਣੀ ਦੀ ਨਿਆਈਂ, ਅੱਖਾਂ ਨੂੰ ਕੌਲ ਦੀ ਨਿਆਈਂ, ਠੋਡੀ ਨੂੰ ਬਿੰਬ ਦੇ ਫਲ ਦੀ ਨਿਆਈਂ, ਦੰਦਾਂ ਨੂੰ ਅਨਾਰਾਂ ਦੀ ਨਿਆਈਂ, ਕੂਚਾ ਨੂੰ ਨਲੀਏਰ ਦੀ ਨਿਆਈਂ, ਭੌਹਾਂ ਨੂੰ ਭੌਰੇ ਦੀ ਨਿਆਈਂ, ਨੱਕ ਤੋਤੇ ਦੀ ਨਿਆਈਂ ਸਮਝਦਾ ਹੈ। ਇਸ ਤਰ੍ਹਾਂ ਮਨਮੁਖਾਂ ਦਾ ਮਨ ਸੁੰਦਰਤਾ ਦੇ ਅੱਠ ਟੁਕੜਿਆਂ ਵਿਚ ਲੁਭਾਇਮਾਨ ਦੁਸ਼ਟ ਵੇਸਵਾ ਦੀ ਸੰਗਤ ਕਰ ਕੇ ਭਰਮਾਂ ਵਿਚ ਭੁਲਾਵੈ = ਭੁੱਲਿਆ ਫਿਰਦਾ ਹੈ।

## ਵੇਸੁਆ ਪੁਤੁ; ਨਿਨਾਉ ਸਦਾਵੈ ॥੧੭॥

ਵੇਸੁਆ = ਦੁਰਾਚਾਰਨ ਇਸਤਰੀ ਦਾ ਪੁਤੁ = ਪੁੱਤਰ ਪਿਤਾ ਦੇ ਨਿਨਾਉ = ਨਾਮ ਤੋਂ ਬਿਨਾਂ ਸਦਾਵੈ = ਕਹਾਉਂਦਾ ਹੈ ॥੧੭॥

### ਦੂਸਰਾ ਅਰਥ

### ਜਿਉ ਬਹੁ ਮਿਤੀ ਵੇਸਿਆ; ਸਭਿ ਕੁਲਖਣ ਪਾਪ ਕਮਾਵੈ।

ਜਿਉ = ਜਿਵੇਂ ਵੇਸਿਆ = ਵੇਸਵਾ ਦੇ ਬਹੁ = ਬਹੁਤ ਮਿਤੀ = ਮਿੱਤਰ ਹੁੰਦੇ ਹਨ, ਇਸੇ ਤਰ੍ਹਾਂ ਵੇਸਵਾ ਦੀ ਨਿਆਈਂ ਬੇਮੁੱਖ ਲੋਕ ਬਹੁਤ ਮਿੱਤਰਾਂ ਦੀ ਤਰ੍ਹਾਂ ਦੇਵੀ-ਦੇਵਤਿਆਂ ਦੇ ਉਪਾਸ਼ਕ ਹੁੰਦੇ ਹਨ ਅਤੇ ਉਹ ਸਭਿ = ਸਾਰੇ ਹਮੇਸ਼ਾਂ ਇਨ੍ਹਾਂ ਦੇਵੀ-ਦੇਵਤਿਆਂ ਨੂੰ ਪੂਜਣ ਰੂਪ ਕੁਲਖਣ = ਖੋਟੇ ਲੱਛਣਾਂ ਕਰਕੇ ਪਾਪ ਕਮਾਵੈ = ਕਮਾਉਂਦੇ ਹਨ।

### ਲੋਕਹੁ ਦੇਸਹੁ ਬਾਹਰੀ; ਤਿਹੁ ਪਖਾਂ ਕਾਲੰਕ ਲਗਾਵੈ।

ਮਨਮੁਖ ਲੋਕ ਲੋਕਹੁ = ਲੋਕ-ਰੀਤੀ ਅਨੁਸਾਰ ਵੀ ਬਾਹਰ ਹਨ ਤੇ ਦੇਸਹੁ = ਦੇਸ਼-ਰੀਤੀ ਅਨੁਸਾਰ ਵੀ ਬਾਹਰੀ = ਬਾਹਰ ਹਨ, ਭਾਵ ਲੋਕ ਤੇ ਪ੍ਰਲੋਕ ਦੇ ਸੁਖ ਤੋਂ ਵਾਂਝੇ ਰਹਿ ਜਾਂਦੇ ਹਨ। ਉਹ ਤਿਹੁ = ਤਿੰਨ ਪੱਖਾਂ ਭਾਵ ਲੋਕ, ਪ੍ਰਲੋਕ ਅਤੇ ਮਾਤਾ ਦੇ ਉਦਰ ਨੂੰ ਆਪਣੇ ਮਨਮੁਖੀ ਜੀਵਨ ਕਰਕੇ ਕਾਲੰਕ = ਦਾਗ ਲਗਾਵੈ = ਲਗਾਉਂਦੇ ਹਨ।

**ਡੁਬੀ ਡੋਬੈ ਹੋਰਨਾ; ਮਹੁਰਾ ਮਿਠਾ ਹੋਇ ਪਚਾਵੈ।**

ਮਨਮੁਖ ਲੋਕਾਂ ਦੀ ਬਿਰਤੀ ਦੁਰਮਤਿ ਵਿਚ ਡੁੱਬੀ ਪਈ ਹੈ, ਜਿਹੜੇ ਹੋਰ ਲੋਕ ਵੀ ਇਨ੍ਹਾਂ ਦੀ ਸੰਗਤ ਕਰਦੇ ਹਨ, ਉਨ੍ਹਾਂ ਦੀ ਬਿਰਤੀ ਵੀ ਖੋਟੀ ਮਤ ਵਿਚ ਡੋਬੈ = ਡੁੱਬ ਜਾਂਦੀ ਹੈ ਅਤੇ ਜਿਹੜਾ ਮਨਮੁਖਾਂ ਦੀ ਮਿਠੇ ਮਹੁਰਾ = ਜ਼ਹਿਰ ਰੂਪ ਕੁਸੰਗਤ ਦਾ ਸੰਗ ਕਰਦਾ ਹੈ, ਉਹ ਵੀ ਖੋਟੀ ਸੰਗਤ ਕਰ ਕੇ ਪਚਾਵੈ = ਨਾਸ਼ ਹੋਇ = ਹੋ ਜਾਂਦਾ ਹੈ।

**ਘੰਡਾਹੇੜਾ ਮਿਰਗ ਜਿਉ; ਦੀਪਕ ਹੋਇ ਪਤੰਗ ਜਲਾਵੈ।**

ਜਿਸ ਪ੍ਰਕਾਰ ਘੰਡੇਹੇੜੇ ਦਾ ਸ਼ਬਦ ਸੁਣ ਕੇ ਮਿਰਗ = ਹਿਰਨ ਸ਼ਿਕਾਰੀ ਦੇ ਜਾਲ ਵਿਚ ਫਸ ਕੇ ਨਾਸ਼ ਹੋ ਜਾਂਦਾ ਹੈ, ਇਸ ਪ੍ਰਕਾਰ ਮਨਮੁਖ ਲੋਕ ਵਿਸ਼ੇ-ਵਿਕਾਰਾਂ ਦੀਆਂ ਗੱਲਾਂ ਸੁਣ ਸੁਣ ਕੇ ਆਪਣੀ ਬੁੱਧ ਨਾਸ਼ ਕਰ ਲੈਂਦੇ ਹਨ ਅਤੇ ਜਿਸ ਪ੍ਰਕਾਰ ਪਤੰਗਾ ਦੀਪਕ = ਦੀਵੇ ਦੀ ਲਾਟ ਨੂੰ ਦੇਖ ਕੇ ਉਸ ਦੇ ਉੱਪਰ ਮੋਹਿਤ ਹੋਇ = ਹੋ ਕੇ ਜਲਾਵੈ = ਸੜ ਜਾਂਦਾ ਹੈ, ਇਸ ਪ੍ਰਕਾਰ ਮਨਮੁਖੀ ਲੋਕ ਦੇਵੀ ਦੇਵਤਿਆਂ ਦੇ ਰੂਪ ਨੂੰ ਦੇਖ ਕੇ ਆਪਣੇ ਮੁਕਤੀ ਦੇ ਧਰਮ ਨੂੰ ਜਲਾਵੈ = ਨਾਸ਼ ਕਰ ਲੈਂਦੇ ਹਨ।

**ਦੁਹੀ ਸਰਾਈ ਜਰਦਰੂ; ਪਥਰ ਬੇੜੀ ਪੂਰ ਡੁਬਾਵੈ।**

ਮਨਮੁਖੀ ਲੋਕ ਇਕ ਪਰਮਾਤਮਾ ਦੇ ਨਾਮ ਨੂੰ ਛੱਡ ਕੇ ਦੇਵੀ-ਦੇਵਤਿਆਂ ਦੀ ਉਪਾਸਨਾ ਕਰ ਕੇ ਦੁਹੀ = ਦੋਹਾਂ ਸਰਾਈ = ਲੋਕਾਂ ਭਾਵ ਲੋਕ ਤੇ ਪ੍ਰਲੋਕ ਵਿਚ ਜਰਦਰੂ = ਸ਼ਰਮਿੰਦਗੀ ਪਾਉਂਦੇ ਹਨ ਅਤੇ ਪੱਥਰਾਂ ਦੀ ਬੇੜੀ ਰੂਪ ਦੇਵੀ-ਦੇਵਤਿਆਂ ਦੀ ਉਪਾਸਨਾ ਪੂਰਾਂ ਦੇ ਪੂਰਾ ਭਾਵ ਕੁਲਾਂ ਨੂੰ ਡੁਬਾਵੈ = ਡੋਬ ਦਿੰਦੀ ਹੈ।

**ਮਨਮੁਖ ਮਨੁ ਅਠ ਖੰਡ ਹੋਇ; ਦੁਸਟਾ ਸੰਗਤਿ ਭਰਮਿ ਭੁਲਾਵੈ।**

ਮਨਮੁਖਾਂ ਦਾ ਮਨ ਵਿਸ਼ੇ-ਵਿਕਾਰਾਂ ਤੇ ਸੰਸਾਰੀ ਪਦਾਰਥਾਂ ਵਿਚ ਖਚਿਤ ਹੋਇ = ਹੋ ਕੇ ਅਠ ਖੰਡ = ਹਿੱਸਿਆਂ ਵਿਚ, ਭਾਵ ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਵਿਸ਼ੇ-ਵਿਕਾਰਾਂ ਤੇ ਤਿੰਨ ਗੁਣਾਂ (ਰਜੋ, ਸਤੋ, ਤਮੋ) ਵਿਚ ਲੱਗਿਆ ਰਹਿੰਦਾ ਹੈ ਅਤੇ ਜੋ ਮਨਮੁਖ ਲੋਕ ਹਨ, ਉਹ ਇਨ੍ਹਾਂ ਅੱਠਾਂ ਦੁਸ਼ਟਾਂ ਦੀ ਸੰਗਤ ਕਰ ਕੇ ਭਰਮ ਵਿਚ ਭੁਲਾਵੈ = ਭੁੱਲੇ ਫਿਰਦੇ ਹਨ।

**ਵੇਸੁਆ ਪੁਤੁ; ਨਿਨਾਉ ਸਦਾਵੈ ॥੧੭॥**

ਜਿਵੇਂ ਵੇਸੁਆ = ਵੇਸਵਾ ਦਾ ਪੁਤੁ = ਪੁੱਤਰ ਬਿਨਾਂ ਪਿਉ ਦੇ ਨਿਨਾਉ = ਨਾਮ ਵਾਲਾ ਕਹਾਉਂਦਾ ਹੈ, ਇਸੇ ਪ੍ਰਕਾਰ ਮਨਮੁਖ ਕਿਸੇ ਵੀ ਗੁਰੂ ਪੀਰ ਦੇ ਉਪਾਸ਼ਕ ਨਹੀਂ ਹੁੰਦੇ, ਭਾਵ ਉਨ੍ਹਾਂ ਦਾ ਕੋਈ ਇਸ਼ਟ ਨਹੀਂ ਹੁੰਦਾ ॥੧੭॥

## ਪਉੜੀ ੧੮ (ਬਾਲ, ਜੁਆਨੀ, ਬਿਰਧ ਅਵਸਥਾ)

## ਸੁਧਿ ਨ ਹੋਵੈ ਬਾਲ ਬੁਧਿ; ਬਾਲਕ ਲੀਲਾ ਵਿਚਿ ਵਿਹਾਵੈ।

ਬਾਲ ਬੁੱਧੀ ਦੀ ਅਵਸਥਾ ਵਿਚ ਬਾਲਕ ਨੂੰ ਕੋਈ ਜ਼ਿਆਦਾ ਸੁਧਿ = ਹੋਸ਼ ਨ = ਨਹੀਂ ਹੋਵੈ = ਹੁੰਦੀ ਤੇ ਉਹ ਆਪਣਾ ਬਚਪਨ ਲੀਲਾ = ਖੇਡਾਂ ਵਿਚ ਹੀ ਵਿਹਾਵੈ = ਬਤੀਤ ਕਰ ਦਿੰਦਾ ਹੈ।

## ਭਰਿ ਜੋਬਨਿ ਭਰਮਾਈਐ; ਪਰ ਤਨੁ ਧਨੁ ਪਰ ਨਿੰਦ ਲੁਭਾਵੈ।

ਜੋਬਨਿ = ਭਰ ਜਵਾਨੀ ਦੀ ਉਮਰ ਵਿਚ ਜੀਵ ਮਾਇਆ ਰੂਪੀ ਭਰਮ ਭੁਲੇਖਿਆਂ ਵਿਚ ਭਰਮਾਈਐ = ਭਟਕਦਾ ਹੈ ਤੇ ਹਰ ਸਮੇਂ ਉਹ ਪਰ = ਪਰਾਏ ਤਨੁ = ਸਰੀਰਾਂ ਵਿਚ ਪਰਾਏ ਧਨ ਵਿਚ ਤੇ ਪਰ = ਪਰਾਈ ਨਿੰਦ = ਨਿੰਦਿਆ ਵਿਚ ਲੁਭਾਵੈ = ਲੁਭਾਇਮਾਨ ਹੋਇਆ ਰਹਿੰਦਾ ਹੈ।

## ਬਿਰਧਿ ਹੋਆ ਜੰਜਾਲ ਵਿਚਿ; ਮਹਾ ਜਾਲੁ ਪਰਵਾਰੁ ਫਹਾਵੈ।

ਸੰਸਾਰਕ ਜੰਜਾਲ = ਧੰਦਿਆਂ ਵਿਚ ਪੈ ਕੇ ਜੀਵ ਬਿਰਧਿ = ਬੁੱਢਾ ਹੋਆ = ਹੋ ਜਾਂਦਾ ਹੈ ਅਤੇ ਪਰਿਵਾਰ ਦੇ ਮੋਹ ਰੂਪੀ ਮਹਾ = ਵੱਡੇ ਜਾਲ ਵਿਚ ਫਹਾਵੈ = ਫਸ ਜਾਂਦਾ ਹੈ।

## ਬਲ ਹੀਣਾ ਮਤਿ ਹੀਣੁ ਹੋਇ; ਨਾਉ ਬਹਤਰਿਆ ਬਰੜਾਵੈ।

(‘ਬਹੱਤਰਿਆ’ ਅੱਧਕ ਸਹਿਤ ਬੋਲੋ)

ਅੰਤ ਨੂੰ ਉਹ ਬਲ ਤੋਂ ਹੀਣਾ ਤੇ ਮਤ ਤੋਂ ਵੀ ਹੀਣਾ ਹੋਇ = ਹੋ ਜਾਂਦਾ ਹੈ ਅਤੇ ਸੱਤਰ, ਬਹਤਰਿਆ = ਬਹੱਤਰ ਮਤਹੀਣ ਹੋਣ ਦਾ ਨਾਉ = ਨਾਮ ਹੈ, ਕਿਉਂਕਿ ਇਸ ਉਮਰ ਵਿਚ ਪਹੁੰਚ ਕੇ ਜੀਵ ਸਾਰਾ ਦਿਨ ਬਿਨਾਂ ਕੰਮ-ਕਾਰ ਤੋਂ ਹੀ ਬਰੜਾਵੈ = ਬੋਲਦਾ ਰਹਿੰਦਾ ਹੈ।

## ਅੰਨ੍ਹਾ ਬੋਲਾ ਪਿੰਗੁਲਾ; ਤਨ ਥਕਾ ਮਨ ਦਹਦਿਸੁ ਧਾਵੈ।

ਬਿਰਧ ਅਵਸਥਾ ਵਿਚ ਜਾ ਕੇ ਜੀਵ ਅੱਖਾਂ ਦੇ ਹੁੰਦਿਆਂ ਵੀ ਅੰਨ੍ਹਾ, ਕੰਨਾਂ ਦੇ ਹੁੰਦਿਆਂ ਵੀ ਬੋਲ਼ਾ, ਪਿੰਗੁਲਾ ਭਾਵ ਪੈਰਾਂ ਦੇ ਹੁੰਦਿਆਂ ਚੱਲ ਨਹੀਂ ਸਕਦਾ ਤੇ ਤਨ = ਸਰੀਰ ਥਕਾ = ਥੱਕ ਜਾਣ ’ਤੇ ਵੀ ਮਨ ਮਾਇਆ ਦੇ ਖ਼ਿਆਲਾਂ ਵਿਚ ਦਹਦਿਸੁ = ਦਸੇ ਦਿਸ਼ਾਵਾਂ ਵਿਚ **ਵਾ:** ਪਦਾਰਥਾਂ ਵਿਚ ਧਾਵੈ = ਦੌੜਦਾ ਰਹਿੰਦਾ ਹੈ।

## ਸਾਧ ਸੰਗਤਿ ਗੁਰ ਸਬਦ ਵਿਣੁ; ਲਖ ਚਉਰਾਸੀਹ ਜੂਨਿ ਭਵਾਵੈ।

ਸਾਧਸੰਗਤ ਅਤੇ ਗੁਰ = ਗੁਰੂ ਦੇ ਸ਼ਬਦ ਦੀ ਕਮਾਈ ਤੋਂ ਵਿਣੁ = ਬਗ਼ੈਰ ਜੀਵ ਜਨਮ-ਮਰਨ ਦੇ ਚੱਕਰ ਵਿਚ ਚੌਰਾਸੀ ਲੱਖ ਜੂਨਾਂ ਵਿਚ ਭਵਾਵੈ = ਭਟਕਦਾ ਰਹਿੰਦਾ ਹੈ।

## ਅਉਸਰਿ ਚੁਕਾ; ਹਥਿ ਨ ਆਵੈ ॥੧੮॥

(‘ਚੁੱਕਾ’ ਅੱਧਕ ਸਹਿਤ ਬੋਲੋ)

ਮਨੁੱਖਾ ਜੀਵਨ ਦਾ ਅਉਸਰਿ = ਸਮਾਂ ਚੁਕਾ = ਖੁੰਝ ਜਾਣ ’ਤੇ ਦੁਬਾਰਾ ਹੱਥ ਵਿਚ ਨ = ਨਹੀਂ ਆਵੈ = ਆਉਂਦਾ, ਭਾਵ ਮਾਇਆ ਦੇ ਪ੍ਰਭਾਵ ਕਾਰਨ ਗੁਰੂ ਦੀ ਸਿੱਖਿਆ ਤੇ ਸਾਧਸੰਗਤ ਵਿਚ ਗੁਰੂ ਉਪਦੇਸ਼ ਨੂੰ ਸੁਣਨਾ ਉਨ੍ਹਾਂ ਦੇ ਹੱਥ ਨਹੀਂ ਆਉਂਦਾ॥੧੮॥

### ਪਉੜੀ ੧੯ (ਹੰਸ ਗੁਰਮੁਖ ਤੇ ਬਗਲਾ ਮਨਮੁਖ)

## ਹੰਸੁ ਨ ਛਡੈ ਮਾਨਸਰ; ਬਗੁਲਾ ਬਹੁ ਛਪੜ ਫਿਰਿ ਆਵੈ।

ਹੰਸ ਕਦੇ ਵੀ ਮਾਨਸਰ = ਮਾਨਸਰੋਵਰ ਨੂੰ ਨ = ਨਹੀਂ ਛਡੈ = ਛੱਡਦਾ, ਪਰ ਬਗਲਾ ਬਹੁ = ਬਹੁਤ ਛੱਪੜਾਂ ਉੱਤੇ ਫਿਰ ਕੇ ਆਵੈ = ਆਉਂਦਾ ਹੈ।

## ਕੋਇਲ ਬੋਲੈ ਅੰਬ ਵਣਿ; ਵਣਿ ਵਣਿ ਕਾਉ ਕੁਥਾਉ ਸੁਖਾਵੈ।

ਕੋਇਲ ਹਮੇਸ਼ਾਂ ਅੰਬਾਂ ਦੇ ਵਣਿ = ਬਿਰਛਾਂ ਉੱਤੇ ਬੋਲੈ = ਬੋਲਦੀ ਹੈ, ਪਰ ਕਾਉ = ਕਾਂ ਨੂੰ ਵਣਿ ਵਣਿ = ਹਰ ਦਰੱਖ਼ਤ ਦਰੱਖ਼ਤ ਅਤੇ ਕੁਥਾਉ = ਗੰਦੀਆਂ ਥਾਵਾਂ ਉੱਤੇ ਜਾ ਕੇ ਬੋਲਣਾ ਸੁਖਾਵੈ = ਪਿਆਰਾ ਲੱਗਦਾ ਹੈ।

## ਵਗ ਨ ਹੋਵਨਿ ਕੁਤੀਆਂ; ਗਾਈਂ ਗੋਰਸੁ ਵੰਸੁ ਵਧਾਵੈ।

ਕੁਤੀਆਂ ਦੇ ਕਦੇ ਵਗ = ਟੋਲੇ ਨਹੀਂ ਹੋਵਨਿ = ਹੁੰਦੇ, ਹਮੇਸ਼ਾਂ ਗਾਈਂ = ਗਾਵਾਂ ਦੇ ਵੱਗ ਹੀ ਗੋਰਸੁ = ਦੁੱਧ, ਘਿਉ ਦੇ ਕੇ ਤੇ ਵੰਸੁ = ਕੁਲ ਨੂੰ ਵਧਾਵੈ = ਵਧਾਉਂਦੀਆਂ ਹਨ।

## ਸਫਲ ਬਿਰਖ ਨਿਹਚਲ ਮਤੀ; ਨਿਹਫਲ ਮਾਣਸ ਦਹਦਿਸ ਧਾਵੈ।

ਨਿਹਚਲ = ਅਚੱਲ ਮਤੀ = ਬੁੱਧ ਵਾਲਾ ਮਨੁੱਖ ਉਸ ਬਿਰਖ = ਬਿਰਛ ਵਰਗਾ ਹੁੰਦਾ ਹੈ, ਜੋ ਫਲਾਂ ਦੇ ਸਫਲ = ਸਹਿਤ ਹੁੰਦਾ ਹੈ ਅਤੇ ਜਿਹੜਾ ਮਾਣਸ = ਮਨੁੱਖ ਮਾਇਆ ਦੇ ਚੱਕਰਾਂ ਵਿਚ ਦਹਦਿਸ = ਦਸਾਂ ਦਿਸ਼ਾਵਾਂ ਵਿਚ ਧਾਵੈ = ਦੌੜਦਾ ਹੈ ਤੇ ਉਹ ਮਾਣਸ ਨਿਹਫਲ = ਫਲਾਂ ਤੋਂ ਹੀਣੇ ਦਰੱਖ਼ਤਾਂ ਵਰਗਾ ਹੁੰਦਾ ਹੈ।

## ਅਗਿ ਤਤੀ ਜਲੁ ਸੀਅਲਾ; ਸਿਰਿ ਉਚਾ ਨੀਵਾਂ ਦਿਖਲਾਵੈ।

ਅੱਗ ਤਤੀ = ਗਰਮ ਹੁੰਦੀ ਹੈ, ਜਿਸ ਦੀ ਲਾਟ ਹਮੇਸ਼ਾਂ ਉੱਚੀ ਉੱਠਦੀ ਹੈ ਤੇ ਜਲੁ = ਪਾਣੀ ਸੀਅਲਾ = ਠੰਢਾ ਹੁੰਦਾ ਹੈ, ਜੋ ਹਮੇਸ਼ਾ ਨੀਵੇਂ ਸਿਰੇ ਵੱਲ ਜਾਂਦਾ ਦਿਖਲਾਵੈ = ਦਿਸਦਾ ਹੈ।

### ਦੂਸਰਾ ਅਰਥ

**ਹੰਸੁ ਨ ਛਡੈ ਮਾਨਸਰ; ਬਗੁਲਾ ਬਹੁ ਛਪੜ ਫਿਰਿ ਆਵੈ।**

ਗੁਰਮੁਖ ਜਨ ਹੰਸ ਦੀ ਨਿਆਈਂ ਹਨ, ਜੋ ਮਾਨਸਰ = ਮਾਨਸਰੋਵਰ ਦੀ ਨਿਆਈਂ ਸਾਧਸੰਗਤ ਨੂੰ ਕਦੇ ਵੀ ਨ = ਨਹੀਂ ਛੱਡਦੇ, ਪਰ ਜਿਸ ਤਰ੍ਹਾਂ ਬਗਲਾ ਬਹੁ = ਬਹੁਤ ਛੱਪੜਾਂ 'ਤੇ ਫਿਰ ਕੇ ਆਉਂਦਾ ਹੈ, ਇਸ ਤਰ੍ਹਾਂ ਪਾਖੰਡੀ ਲੋਕ ਵੀ ਬਹੁਤ ਸਾਰੇ ਦੇਵੀ-ਦੇਵਤਿਆਂ ਦੇ ਫਿਰ ਕੇ ਆਵੈ = ਆਉਂਦੇ ਹਨ।

**ਕੋਇਲ ਬੋਲੈ ਅੰਬ ਵਣਿ; ਵਣਿ ਵਣਿ ਕਾਉ ਕੁਥਾਉ ਸੁਖਾਵੈ।**

ਗੁਰਮੁਖ ਜਨ ਕੋਇਲ ਦੀ ਨਿਆਈਂ ਹਨ, ਜੋ ਅੰਬ ਦੇ ਵਣਿ = ਬਿਰਛ ਦੀ ਨਿਆਈਂ ਸਤਿਸੰਗਤ ਦੀ ਛਾਂ ਲੈ ਕੇ ਵੈਰਾਗਮਈ, ਪ੍ਰੇਮ ਰੂਪੀ ਬਚਨ ਬੋਲਦੇ ਹਨ, ਪਰ ਕਾਂ ਦੀ ਨਿਆਈਂ ਮਨਮੁਖ ਲੋਕ ਕੁਥਾਉ = ਖੋਟੀ ਥਾਂ 'ਤੇ ਕੁਸੰਗਤ ਵਣਿ ਵਣਿ = ਤਰ੍ਹਾਂ ਤਰ੍ਹਾਂ ਦੀ ਨਿੰਦਿਆ ਰੂਪ ਗੰਦਗੀ ਖਾਂਦੇ ਹਨ, ਜੋ ਉਨ੍ਹਾਂ ਨੂੰ ਸੁਖਾਵੈ = ਚੰਗੀ ਲੱਗਦੀ ਹੈ।

**ਵਗ ਨ ਹੋਵਨਿ ਕੁਤੀਆਂ; ਗਾਈਂ ਗੋਰਸੁ ਵੰਸੁ ਵਧਾਵੈ।**

ਲੋਭੀ ਮਨੁੱਖ ਕੁੱਤੀਆਂ ਦੀ ਨਿਆਈਂ ਹਨ, ਜਿਨ੍ਹਾਂ ਦੇ ਕਦੇ ਵੱਗ ਦੀ ਨਿਆਈਂ ਗੁਣਾਂ ਦੀ ਬਹੁਲਤਾ ਨਹੀਂ ਹੁੰਦੀ, ਹਮੇਸ਼ਾਂ ਇਕੱਲੇ ਹੁੰਦੇ ਹਨ, ਪਰ ਗੁਰਮੁਖ ਗਾਈਂ = ਗਊਆਂ ਦੀ ਨਿਆਈਂ ਹਨ, ਜੋ ਉਪਦੇਸ਼ ਰੂਪੀ ਗੋਰਸੁ = ਦੁੱਧ ਦੇ ਕੇ ਆਪਣੀ ਵੰਸੁ = ਕੁਲ ਭਾਵ ਸੰਗਤ ਵਿਚ ਵਾਧਾ ਕਰਦੇ ਹਨ।

**ਸਫਲ ਬਿਰਖ ਨਿਹਚਲ ਮਤੀ; ਨਿਹਫਲ ਮਾਣਸ ਦਹਦਿਸ ਧਾਵੈ।**

ਜਿਹੜੇ ਮਨੁੱਖ ਆਪਣੀ ਮਤੀ = ਮਤ ਨੂੰ ਗੁਰੂ-ਸ਼ਬਦ ਵਿਚ ਟਿਕਾ ਕੇ ਨਿਹਚਲ = ਅਡੋਲ ਕਰ ਲੈਂਦੇ ਹਨ, ਉਨ੍ਹਾਂ ਦਾ ਜੀਵਨ ਗਿਆਨ ਰੂਪ ਫਲਾਂ ਦੇ ਸਹਿਤ ਬਿਰਖ = ਬ੍ਰਿਛ ਵਾਂਗੂੰ ਸਫਲ ਹੈ, ਪਰ ਜਿਹੜੇ ਮਾਣਸ = ਮਨੁੱਖ ਮਾਇਆ ਵਿਚ ਪੈ ਕੇ ਗੁਰੂ-ਸ਼ਬਦ ਤੋਂ ਹਟ ਕੇ ਦਹਦਿਸ = ਦਸੇ ਦਿਸ਼ਾਵਾਂ ਵਿਚ ਧਾਵੈ = ਦੌੜਦੇ ਹਨ, ਉਨ੍ਹਾਂ ਦਾ ਜੀਵਨ ਫਲਾਂ ਤੋਂ ਹੀਣੇ ਦਰੱਖ਼ਤ ਵਾਂਗ ਨਿਹਫਲ = ਵਿਅਰਥ ਹੈ।

**ਅਗਿ ਤਤੀ ਜਲੁ ਸੀਅਲਾ; ਸਿਰੁ ਉਚਾ ਨੀਵਾਂ ਦਿਖਲਾਵੈ।**

ਗੁਰਮੁਖਾਂ ਦਾ ਸੁਭਾਅ ਜਲੁ = ਪਾਣੀ ਵਾਂਗ ਸੀਅਲਾ = ਠੰਢਾ ਹੈ, ਉਹ ਹਮੇਸ਼ਾਂ ਪਾਣੀ ਵਾਂਗ ਨਿਮਰਤਾ ਵਿਚ ਰਹਿ ਕੇ ਪਰਉਪਕਾਰ ਕਰਦੇ ਹਨ, ਪਰ ਮਨਮੁਖ ਕ੍ਰੋਧੀ ਲੋਕ ਅੱਗ ਵਾਂਗ ਤਤੀ = ਗਰਮ ਹਨ, ਜੋ ਹੰਕਾਰ ਵਿਚ ਸਿਰ ਉੱਚਾ ਕਰ ਕੇ ਆਪਣਾ ਆਪ ਤਾਂ ਸਾੜਦੇ ਹਨ, ਪਰ ਦੂਜਿਆਂ ਦਾ ਵੀ ਨੁਕਸਾਨ ਕਰਦੇ ਦਿਖਲਾਵੈ = ਦਿਖਾਈ ਦਿੰਦੇ ਹਨ।

## ਗੁਰਮੁਖਿ ਆਪੁ ਗਵਾਇਆ;
## ਮਨਮੁਖੁ ਮੂਰਖਿ ਆਪੁ ਗਣਾਵੈ।

ਗੁਰਮੁਖ ਜਨਾਂ ਨੇ ਗੁਰੂ-ਸ਼ਬਦ ਰਾਹੀਂ ਆਪਾ-ਭਾਵ ਗੁਆ ਕੇ ਸ਼ੁਭ ਗੁਣਾਂ ਨੂੰ ਧਾਰਨ ਕਰ ਕੇ ਆਪਣੇ ਜੀਵਨ ਨੂੰ ਸਫਲਾ ਕੀਤਾ ਹੈ, ਪਰ ਮਨਮੁਖ ਲੋਕ ਹਰ ਥਾਂ ਮੂਰਖਤਾ ਵੱਸ ਆਪਣਾ ਆਪ ਗਣਾਵੈ = ਗਣਾਉਂਦੇ **ਵਾ:** ਜਣਾਉਂਦੇ ਹਨ ਤੇ ਸ਼ੁਭ ਗੁਣਾਂ ਤੋਂ ਵਾਂਝੇ ਰਹਿ ਕੇ ਜੀਵਨ ਵਿਅਰਥ ਗਵਾ ਲੈਂਦੇ ਹਨ।

## ਦੂਜਾ ਭਾਉ; ਕੁਦਾਉ ਹਰਾਵੈ ॥੧੯॥

ਇਸ ਪ੍ਰਕਾਰ ਇਕ ਪਰਮਾਤਮਾ ਤੋਂ ਬਿਨਾਂ ਕਿਸੇ ਦੂਜੇ ਨਾਲ ਭਾਉ = ਪ੍ਰੇਮ ਕਰਨਾ ਤੇ ਕੁਦਾਉ = ਖੋਟੀ ਦ੍ਵੈਸ਼ ਜੋ ਹਮੇਸ਼ਾਂ ਮਨੁੱਖਾ ਜੀਵਨ ਦੀ ਬਾਜ਼ੀ ਨੂੰ ਹਰਾਵੈ = ਹਰਾ ਦਿੰਦਾ ਹੈ॥੧੯॥

### ਪਉੜੀ ੨੦ (ਪੰਜ ਜੀਵਾਂ ਦੁਆਰਾ ਮਨਮੁਖ)

## ਗਜ ਮ੍ਰਿਗ ਮੀਨ ਪਤੰਗ ਅਲਿ; ਇਕਤੁ ਇਕਤੁ ਰੋਗਿ ਪਚੰਦੇ।

ਗਜ = ਹਾਥੀ, ਮ੍ਰਿਗ = ਹਿਰਨ, ਮੀਨ = ਮੱਛੀ, ਪਤੰਗਾ, ਅਲਿ = ਭੌਰਾ, ਇਹ ਸਾਰੇ ਇਕਤੁ ਇਕਤੁ = ਇਕ ਇਕ ਰੋਗ ਨਾਲ ਪਚੰਦੇ = ਮਰਦੇ ਹਨ, ਭਾਵ ਹਾਥੀ ਨੂੰ ਸਪਰਸ਼ ਦਾ, ਹਿਰਨ ਨੂੰ ਸ਼ਬਦ ਦਾ, ਮੱਛੀ ਨੂੰ ਲੋਭ ਦਾ, ਪਤੰਗੇ ਨੂੰ ਰੂਪ ਦਾ ਤੇ ਭੌਰੇ ਨੂੰ ਸੁਗੰਧੀ ਦਾ ਰੋਗ ਚਿੰਬੜਿਆ ਹੋਇਆ ਹੈ।

## ਮਾਨਸ ਦੇਹੀ ਪੰਜਿ ਰੋਗ; ਪੰਜੇ ਦੂਤ ਕੁਸੂਤੁ ਕਰੰਦੇ।

ਪਰ ਮਾਨਸ = ਮਨੁੱਖਾ ਦੇਹੀ ਅੰਦਰ ਪੰਜ ਵਿਸ਼ੇ-ਵਿਕਾਰ ਸ਼ਬਦ, ਸਪਰਸ਼, ਰੂਪ, ਰਸ, ਗੰਧ ਦਾ ਰੋਗ ਲੱਗਿਆ ਹੋਇਆ ਹੈ, ਜੋ ਮਨ ਨੂੰ ਟਿਕਣ ਨਹੀਂ ਦਿੰਦਾ। ਇਹ ਪੰਜੇ = ਪੰਜ ਦੂਤ ਦੇਹੀ ਅੰਦਰ ਕੁਸੂਤੁ = ਬੇ-ਮਰਿਆਦਗੀ ਪੈਦਾ ਕਰੰਦੇ = ਕਰਦੇ ਹਨ।

## ਆਸਾ ਮਨਸਾ ਡਾਇਣੀ; ਹਰਖ ਸੋਗ ਬਹੁ ਰੋਗ ਵਧੰਦੇ।

ਦੇਹੀ ਦੇ ਅੰਦਰ ਵਿਸ਼ੇ-ਵਿਕਾਰਾਂ ਦੇ ਨਾਲ ਨਾਲ ਆਸਾ ਤੇ ਮਨਸਾ ਡਾਇਣੀ = ਡੈਣ ਦੇ ਰੂਪ ਵਿਚ ਹਨ ਤੇ ਨਾਲ ਹੀ ਹਰਖ = ਖ਼ੁਸ਼ੀ ਤੇ ਸੋਗ = ਗ਼ਮੀ ਸਰੀਰ ਵਿਚ ਬਹੁ = ਬਹੁਤ ਰੋਗਾਂ ਨੂੰ ਵਧੰਦੇ = ਵਧਾਉਂਦੇ ਹਨ।

## ਮਨਮੁਖਿ ਦੂਜੈ ਭਾਇ ਲਗਿ; ਭੰਭਲਭੂਸੈ ਖਾਇ ਭਵੰਦੇ।

ਮਨਮੁਖ ਲੋਕ ਇਕ ਪਰਮਾਤਮਾ ਨੂੰ ਛੱਡ ਕੇ ਦੂਜੈ = ਦ੍ਵੈਸ਼ ਭਾਇ = ਭਾਵ ਵਿਚ ਲੱਗ ਕੇ ਭੰਭਲਭੂਸੈ = ਭੁਲੇਖੇ ਖਾਇ = ਖਾ ਕੇ ਜੂਨਾਂ ਦੇ ਗੇੜ ਵਿਚ ਭਵੰਦੇ = ਭਟਕਦੇ ਫਿਰਦੇ ਹਨ।

## ਸਤਿਗੁਰ ਸਚਾ ਪਾਤਸਾਹ; ਗੁਰਮੁਖਿ ਗਾਡੀ ਰਾਹੁ ਚਲੰਦੇ।

ਸਤਿਗੁਰੂ ਜੀ ਸੱਚੇ ਪਾਤਸ਼ਾਹ ਹਨ, ਜੋ ਗੁਰਮੁਖ ਜਨਾਂ ਨੂੰ ਗੁਰਸਿੱਖੀ ਦੇ ਗਾਡੀ ਰਾਹੁ = ਸੌਖੇ ਰਸਤੇ ਉੱਪਰ ਚਲੰਦੇ = ਚਲਾਉਂਦੇ ਹਨ।

## ਸਾਧ ਸੰਗਤਿ ਮਿਲਿ ਚਲਣਾ; ਭਜਿ ਗਏ ਠਗ ਚੋਰ ਡਰੰਦੇ।

('ਭੱਜਿ' ਅੱਧਕ ਸਹਿਤ ਬੋਲੋ)

ਜਿਨ੍ਹਾਂ ਗੁਰਮੁਖਾਂ ਨੇ ਸਾਧਸੰਗਤ ਵਿਚ ਮਿਲ ਕੇ ਗੁਰੂ ਉਪਦੇਸ਼ ਦੁਆਰਾ ਚੱਲਣਾ ਕੀਤਾ ਹੈ, ਉਨ੍ਹਾਂ ਦਾ ਠੱਗਣ ਵਾਲਾ ਸੁਭਾਅ ਤੇ ਜੋ ਪੰਜ ਵਿਸ਼ੇ-ਵਿਕਾਰ ਰੂਪੀ ਚੋਰ ਹਨ, ਉਹ ਗੁਰੂ-ਸ਼ਬਦ ਦੇ ਬਾਣ ਦੇ ਨਾਲ ਡਰੰਦੇ = ਡਰ ਕੇ ਭਜਿ = ਨੱਸ ਗਏ ਹਨ।

## ਲੈ ਲਾਹਾ; ਨਿਜਿ ਘਰਿ ਨਿਬਹੰਦੇ ॥੨੦॥

ਉਹ ਗੁਰਮੁਖ ਜਨ ਗੁਰੂ ਦੇ ਨਾਲ ਇਕ-ਮਿਕ ਹੋ ਕੇ ਆਪਣੇ ਜੀਵਨ ਦਾ ਲਾਹਾ = ਲਾਭ ਲੈ ਕੇ ਆਪਣੇ ਨਿਜ ਸਰੂਪ ਰੂਪੀ ਘਰ ਵਿਚ ਨਿਬਹੰਦੇ = ਪਹੁੰਚ ਜਾਂਦੇ ਹਨ ॥੨੦॥

### ਪਉੜੀ ੨੧ (ਸਤਿਗੁਰ ਸੱਚਾ ਪਾਤਸ਼ਾਹ)

## ਬੇੜੀ ਚਾੜਿ ਲੰਘਾਇਦਾ; ਬਾਹਲੇ ਪੂਰ ਮਾਣਸ ਮੋਹਾਣਾ।

ਜਿਸ ਪ੍ਰਕਾਰ ਮੋਹਾਣਾ = ਮਲਾਹ ਮਾਣਸ = ਮਨੁੱਖਾਂ ਦੇ ਬਾਹਲੇ = ਬਹੁਤੇ ਪੂਰ = ਟੋਲਿਆਂ ਨੂੰ ਬੇੜੀ 'ਤੇ ਚਾੜ੍ਹ ਕੇ ਉਨ੍ਹਾਂ ਨੂੰ ਨਦੀ ਤੋਂ ਪਾਰ ਲੰਘਾਇਦਾ = ਲੰਘਾ ਦਿੰਦਾ ਹੈ।

## ਆਗੂ ਇਕੁ ਨਿਬਾਹਿਦਾ; ਲਸਕਰਿ ਸੰਗ ਸਾਹ ਸੁਲਤਾਣਾ।

ਇੱਕੋ ਹੀ ਆਗੂ ਸਾਹ = ਰਾਜੇ ਤੇ ਸੁਲਤਾਣਾ = ਬਾਦਸ਼ਾਹ ਦੀ ਸਾਰੀ ਲਸਕਰਿ = ਫ਼ੌਜ ਦੇ ਸੰਗ ਨੂੰ ਨਿਸਚਿਤ ਪੜਾਅ 'ਤੇ ਨਿਬਾਹਿਦਾ = ਪਹੁੰਚਾ ਦਿੰਦਾ ਹੈ।

## ਫਿਰੈ ਮਹਲੈ ਪਾਹਰੂ; ਹੋਇ ਨਿਚਿੰਦ ਸਵਨਿ ਪਰਧਾਨਾ।

('ਮਹੱਲੈ' ਅੱਧਕ ਸਹਿਤ ਬੋਲੋ)

ਜਿਵੇਂ ਇਕ ਪਾਹਰੂ = ਪਹਿਰੇਦਾਰ ਮਹਲੈ = ਮਹੱਲੇ ਵਿਚ ਸਾਰੀ ਰਾਤ ਫਿਰੈ = ਫਿਰ ਕੇ ਪਹਿਰਾ ਦਿੰਦਾ ਹੈ ਤੇ ਮਹੱਲੇ ਦੇ ਪਰਧਾਨਾ = ਅਮੀਰ ਲੋਕ ਚੋਰਾਂ ਵੱਲੋਂ ਨਿਚਿੰਦ = ਬੇਫ਼ਿਕਰੇ ਹੋਇ = ਹੋ ਕੇ ਸਵਨਿ = ਸੌਂਦੇ ਹਨ।

## ਲਾੜਾ ਇਕੁ ਵੀਵਾਹੀਐ; ਬਾਹਲੇ ਜਾਂਞੀ ਕਰਿ ਮਿਹਮਾਣਾ।

ਜਿਵੇਂ ਸਾਰੀ ਜੰਞ ਵਿਚ ਇਕ ਲਾੜਾ ਹੁੰਦਾ ਹੈ, ਜਿਸ ਦਾ ਵੀਵਾਹੀਐ = ਵਿਆਹ ਹੋਣਾ ਹੁੰਦਾ ਹੈ ਤੇ ਬਾਕੀ ਬਾਹਲੇ = ਬਹੁਤ ਸਾਰੇ ਜਾਂਞੀ ਮਿਹਮਾਣਾ = ਮਹਿਮਾਨ ਬਣ ਕਰਕੇ ਨਾਲ ਜਾਂਦੇ ਹਨ।

## ਪਾਤਿਸਾਹੁ ਇਕੁ ਮੁਲਕ ਵਿਚਿ; ਹੋਰੁ ਪਰਜਾ ਹਿੰਦੂ ਮੁਸਲਮਾਣਾ।

ਜਿਸ ਪ੍ਰਕਾਰ ਮੁਲਕ = ਦੇਸ਼ ਵਿਚ ਇੱਕੋ ਹੀ ਪਾਤਸ਼ਾਹ ਹੁੰਦਾ ਹੈ ਅਤੇ ਹੋਰ ਵੱਖ-ਵੱਖ ਧਰਮਾਂ ਦੇ ਲੋਕ ਜੋ ਹਿੰਦੂ ਤੇ ਮੁਸਲਮਾਨ ਹੁੰਦੇ ਹਨ, ਉਹ ਸਾਰੇ ਪਾਤਸ਼ਾਹ ਦੀ ਪਰਜਾ ਹੁੰਦੇ ਹਨ।

## ਦੂਸਰਾ ਅਰਥ

**ਬੇੜੀ ਚਾੜਿ ਲੰਘਾਇਦਾ; ਬਾਹਲੇ ਪੂਰ ਮਾਨਸ ਮੋਹਾਣਾ।**

ਸਤਿਗੁਰੂ ਜੀ ਮੋਹਾਣਾ = ਮਲਾਹ ਬਣ ਕੇ ਮਾਨਸ = ਮਨੁੱਖਾਂ ਦੇ ਬਾਹਲੇ = ਬਹੁਤ ਸਾਰੇ ਪੂਰ = ਟੋਲਿਆਂ ਨੂੰ ਭਗਤੀ ਰੂਪ ਬੇੜੀ ਉੱਪਰ ਚਾੜ੍ਹ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਇਦਾ = ਲੰਘਾ ਦਿੰਦੇ ਹਨ।

**ਆਗੂ ਇਕ ਨਿਬਾਹਿਦਾ; ਲਸਕਰਿ ਸੰਗ ਸਾਹ ਸੁਲਤਾਣਾ।**

ਸਾਹ = ਰਾਜੇ ਤੇ ਸੁਲਤਾਣਾ = ਬਾਦਸ਼ਾਹ ਦੀ ਨਿਆਈਂ ਗੁਰਮੁਖਾਂ ਦੀ ਸੰਗਤ ਵਿਚ ਸਤਿਗੁਰੂ ਜੀ ਆਪ ਹੀ ਇਕ ਆਗੂ ਰੂਪ ਹੋ ਕੇ ਉਨ੍ਹਾਂ ਨੂੰ ਲਸਕਰਿ = ਫ਼ੌਜ ਦੀ ਨਿਆਈਂ ਸ਼ੁਭ ਗੁਣਾਂ ਸਹਿਤ ਪਰਮਾਤਮਾ ਦੇ ਘਰ ਤਕ ਨਿਬਾਹਿਦਾ = ਪਹੁੰਚਾ ਦਿੰਦੇ ਹਨ।

**ਫਿਰੈ ਮਹਲੈ ਪਾਹਰੂ; ਹੋਇ ਨਿਚਿੰਦ ਸਵਨਿ ਪਰਧਾਣਾ।**

ਹਿਰਦੇ ਰੂਪ ਮਹਲੈ = ਮਹੱਲੇ ਵਿਚ ਗੁਰੂ ਦਾ ਸ਼ਬਦ ਪਾਹਰੂ = ਪਹਿਰੇਦਾਰ ਹੈ, ਜਿਨ੍ਹਾਂ ਦੇ ਹਿਰਦੇ ਵਿਚ ਹਰ ਵਕਤ ਸਿਮਰਨ ਦਾ ਅਭਿਆਸ ਚੱਲਦਾ ਹੈ, ਉਥੇ ਗੁਰੂ ਦਾ ਸ਼ਬਦ ਪਹਿਰੇਦਾਰ ਬਣ ਕੇ ਆਪ ਪੰਜੇ ਵਿਸ਼ੇ-ਵਿਕਾਰਾਂ ਵੱਲੋਂ ਫਿਰੈ = ਫਿਰਨ ਰੂਪ ਰਾਖੀ ਕਰਦਾ ਹੈ ਤੇ ਗੁਰਮੁਖਾਂ ਦੇ ਸਾਰੇ ਪਰਧਾਣਾ = ਮੁਖੀ ਰੂਪ ਸ਼ੁਭ ਗੁਣ, ਵੈਰਾਗ ਆਦਿ ਨਿਚਿੰਦ = ਬੇਫ਼ਿਕਰ ਹੋਇ = ਹੋ ਕੇ ਹਿਰਦੇ ਵਿਚ ਸ਼ਾਂਤੀ ਰੂਪ ਨੀਂਦ ਵਿਚ ਸਵਨਿ = ਸੁੱਤੇ ਰਹਿੰਦੇ ਹਨ, ਭਾਵ ਟਿਕੇ ਰਹਿੰਦੇ ਹਨ।

**ਲਾੜਾ ਇਕ ਵੀਵਾਹੀਐ; ਬਾਹਲੇ ਜਾਂਞੀ ਕਰਿ ਮਿਹਮਾਣਾ।**

ਤਤਵੇਤੇ ਇਕ ਲਾੜਾ ਰੂਪ ਹੋ ਕੇ ਮੁਕਤੀ ਨੂੰ ਵੀਵਾਹੀਐ = ਵਿਆਹੁੰਦੇ ਹਨ ਤੇ ਉਨ੍ਹਾਂ ਦੀ ਸੰਗਤ ਕਰਿ = ਕਰਨ ਵਾਲੇ ਬਾਹਲੇ = ਬਹੁਤ ਸਾਰੇ ਜਗਿਆਸੂ ਜੋ ਜਾਂਞੀ = ਜੰਞ ਦੀ ਨਿਆਈਂ, ਉਹ ਮਿਹਮਾਣਾ = ਪ੍ਰਾਹੁਣਾਚਾਰੀ ਵਿਚ ਮੰਨੇ ਜਾਂਦੇ ਹਨ।

**ਪਾਤਿਸਾਹੁ ਇਕੁ ਮੁਲਕ ਵਿਚਿ; ਹੋਰੁ ਪਰਜਾ ਹਿੰਦੂ ਮੁਸਲਮਾਣਾ।**

ਸਾਰੇ ਮੁਲਕ ਵਿਚ ਭਾਵ ਲੋਕ ਤੇ ਪ੍ਰਲੋਕ ਦਾ ਇੱਕੋ ਹੀ ਪਾਤਸ਼ਾਹ ਰੂਪ ਗੁਰੂ ਹੈ ਤੇ ਹੋਰ ਧਰਮ ਦੇ ਜੋ ਹਿੰਦੂ ਤੇ ਮੁਸਲਮਾਨ, ਸਿੱਖ ਸ਼ਰਧਾਲੂ ਹਨ, ਉਹ ਸਤਿਗੁਰਾਂ ਦੀ ਪਰਜਾ ਹੈ।

## ਸਤਿਗੁਰੁ ਸਚਾ ਪਾਤਿਸਾਹੁ; ਸਾਧ ਸੰਗਤਿ ਗੁਰ ਸਬਦੁ ਨੀਸਾਣਾ।

ਇਉਂ ਸਤਿਗੁਰੂ ਜੀ ਲੋਕ ਤੇ ਪ੍ਰਲੋਕ ਦੇ ਸੱਚੇ ਪਾਤਸ਼ਾਹ ਹਨ। ਸਤਿਸੰਗਤ ਵਿਚ ਮਿਲ ਕੇ ਹੀ ਹਿਰਦੇ ਵਿਚ ਗੁਰ = ਗੁਰੂ ਦਾ ਸ਼ਬਦ ਨੀਸਾਣਾ = ਪ੍ਰਗਟ ਹੁੰਦਾ ਹੈ, ਫਿਰ ਹੀ ਅਸਲ ਸ਼ੁਭ ਗੁਣਾਂ ਦੀ ਅਤੇ ਮਨੁੱਖਾ ਜੀਵਨ ਦੀ ਨਿਸ਼ਾਨੀ ਸਮਝ ਲੱਗਦੀ ਹੈ।

## ਸਤਿਗੁਰ ਪਰਣੈ; ਤਿਨ ਕੁਰਬਾਣਾ ॥੨੧॥੫॥

ਜਿਹੜੇ ਸਿੱਖ ਸਤਿਗੁਰੂ ਜੀ ਦਾ ਪਰਣੈ = ਆਸਰਾ ਰੱਖਦੇ ਹਨ, ਗੁਰਮੁਖ ਜਨ ਤਿਨ = ਉਨ੍ਹਾਂ ਤੋਂ ਕੁਰਬਾਣਾ = ਬਲਿਹਾਰ ਜਾਂਦੇ ਹਨ॥੨੧॥੫॥

# ਵਾਰ ੬

## ੴ ਸਤਿਗੁਰ ਪ੍ਰਸਾਦਿ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਵਸਤੂ ਨਿਰਦੇਸ਼ ਮੰਗਲਾਚਰਣ)**

**ਪੂਰਾ ਸਤਿਗੁਰੁ ਜਾਣੀਐ; ਪੂਰੇ ਪੂਰਾ ਥਾਟੁ ਬਣਾਇਆ।**

ਸਤਿਗੁਰੁ = ਸੱਚੇ ਗੁਰੂ ਨਾਨਕ ਦੇਵ ਜੀ ਨੂੰ ਪੂਰਾ = ਪੂਰਨ ਗੁਰੂ ਜਾਣੀਐ = ਜਾਨਣਾ ਕਰੋ ਤੇ ਉਸ ਅਕਾਲ ਪੁਰਖ ਦੇ ਸਰੂਪ ਪੂਰੇ = ਪੂਰਨ ਗੁਰੂ ਨਾਨਕ ਦੇਵ ਜੀ ਨੇ ਆਪਣੇ ਵਰਗਾ ਪੂਰਨ ਸਰੂਪ, ਭਾਵ ਭਾਈ ਲਹਿਣੇ ਤੋਂ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ-ਗੱਦੀ ਦੀ ਥਾਟੁ = ਬਣਾਵਟ ਨੂੰ ਬਣਾਇਆ = ਬਣਾਉਣਾ ਕੀਤਾ ਹੈ।

**ਪੂਰੇ ਪੂਰਾ ਸਾਧਸੰਗਿ; ਪੂਰੇ ਪੂਰਾ ਮੰਤ੍ਰ ਦ੍ਰਿੜਾਇਆ।**

ਪੂਰੇ = ਪੂਰਨ ਸਤਿਗੁਰੂ ਜੀ ਦੀ ਸਾਧਸੰਗਤ ਵੀ ਪੂਰਾ = ਪੂਰਨ ਹੈ ਅਤੇ ਉਸ ਪੂਰੇ ਗੁਰੂ ਨੇ ਪੂਰਾ ਮੰਤ੍ਰ ਵਾਹਿਗੁਰੂ ਦ੍ਰਿੜਾਇਆ = ਦ੍ਰਿੜ੍ਹ ਭਾਵ ਪੱਕਾ ਕਰਾਇਆ ਹੈ।

**ਪੂਰੇ ਪੂਰਾ ਪਿਰਮ ਰਸੁ; ਪੂਰਾ ਗੁਰਮੁਖਿ ਪੰਥੁ ਚਲਾਇਆ।**

ਪੂਰੇ = ਪੂਰਨ ਸਤਿਗੁਰੂ ਜੀ ਦਾ ਪਿਰਮ = ਪ੍ਰੇਮ ਰਸ ਵੀ ਪੂਰਾ ਹੈ ਅਤੇ ਗੁਰਮੁਖਾਂ ਲਈ ਗੁਰਸਿੱਖੀ ਦਾ ਪੂਰਾ = ਪੂਰਨ ਪੰਥੁ = ਰਸਤਾ ਚਲਾਇਆ = ਚਲਾਉਣਾ ਕੀਤਾ ਹੈ ਭਾਵ ਤੋਰਨਾ ਕੀਤਾ ਹੈ।

**ਪੂਰੇ ਪੂਰਾ ਦਰਸਣੋ; ਪੂਰੇ ਪੂਰਾ ਸਬਦਿ ਸੁਣਾਇਆ।**

ਪੂਰੇ = ਪੂਰਨ ਸਤਿਗੁਰੂ ਦਾ ਦਰਸਣੋ = ਦੀਦਾਰ ਵੀ ਪੂਰਾ ਹੈ ਅਤੇ ਪੂਰੇ = ਪੂਰਨ ਗੁਰੂ ਨੇ ਪੂਰੇ ਸ਼ਬਦ ਦਾ ਉਪਦੇਸ਼ ਸੁਣਾਇਆ = ਸੁਣਾਉਣਾ ਕੀਤਾ ਹੈ।

**ਪੂਰੇ ਪੂਰਾ ਬੈਹਣ ਕਰਿ; ਪੂਰੇ ਪੂਰਾ ਤਖਤੁ ਰਚਾਇਆ।**

ਪੂਰੇ = ਪੂਰਨ ਸਤਿਗੁਰੂ ਜੀ ਨੇ ਪੂਰਨ ਗੁਰਤਾ-ਗੱਦੀ ਦਾ ਤਖ਼ਤ ਰਚਾਇਆ = ਬਣਾਉਣਾ ਕੀਤਾ ਹੈ ਤੇ ਪੂਰਨ ਸਤਿਗੁਰੂ ਜੀ ਨੇ ਉਸ ਪੂਰਨ ਗੁਰਤਾ-ਗੱਦੀ ਦੇ ਤਖ਼ਤ 'ਤੇ ਬੈਹਣ = ਬੈਠਣਾ ਕਰਿ = ਕੀਤਾ ਹੈ।

**ਸਾਧ ਸੰਗਤਿ ਸਚੁਖੰਡ ਹੈ; ਭਗਤਿ ਵਛਲੁ ਹੁਇ ਵਸਗਤਿ ਆਇਆ।**

ਸਤਿਗੁਰੂ ਜੀ ਦੀ ਸਾਧਸੰਗਤ ਸਚਖੰਡ ਹੈ, ਭਾਵ ਸਤਿ ਸਰੂਪ ਹੈ ਅਤੇ ਭਗਤਿ ਵਛਲੁ = ਭਗਤਾਂ ਦਾ ਪਿਆਰਾ ਹੁਇ = ਹੋਣ ਕਰਕੇ ਭਗਤਾਂ ਦੇ ਵਸਗਤਿ (ਵਸ + ਗਤਿ) ਵੱਸ ਵਿਚ ਭਗਤੀ ਦੀ ਗਤਿ = ਰੀਤੀ ਅਨੁਸਾਰ ਆਇਆ ਹੈ।

## ਸਚੁ ਰੂਪੁ ਸਚੁ ਨਾਉ ਗੁਰ; ਗਿਆਨੁ ਧਿਆਨੁ ਸਿਖਾ ਸਮਝਾਇਆ।

ਗੁਰ = ਸਤਿਗੁਰੂ ਜੀ ਦਾ ਸਰੂਪ ਵੀ ਸੱਚ ਹੈ ਤੇ ਨਾਉ = ਨਾਮ ਵੀ ਸੱਚ ਹੈ ਅਤੇ ਸਤਿਗੁਰੂ ਜੀ ਨੇ ਸ਼ਬਦ ਦਾ ਗਿਆਨੁ = ਬੋਧ ਤੇ ਧਿਆਨੁ = ਚਿੰਤਨ **ਵਾ:** ਨਿਰਗੁਣ ਸਰੂਪ ਦਾ ਗਿਆਨ ਤੇ ਸਰਗੁਣ ਸਰੂਪ ਦਾ ਧਿਆਨ ਗੁਰਸਿੱਖਾਂ ਨੂੰ ਸਮਝਾਇਆ = ਸਮਝਾਉਣਾ ਕੀਤਾ ਹੈ।

## ਗੁਰ ਚੇਲੇ; ਪਰਚਾ ਪਰਚਾਇਆ ॥੧॥

ਗੁਰ = ਸਤਿਗੁਰੂ ਜੀ ਨੇ ਚੇਲੇ = ਗੁਰਸਿੱਖਾਂ ਦੇ ਹਿਰਦੇ ਅੰਦਰ ਪ੍ਰੇਮ ਰੂਪੀ ਪਰਚਾ ਪਰਚਾਇਆ = ਪਰਚਾਉਣਾ ਕੀਤਾ ਹੈ, ਭਾਵ ਪ੍ਰੇਮ ਵਿਚ ਲਗਾਉਣਾ ਕੀਤਾ ਹੈ॥੧॥

### ਪਉੜੀ ੨ (ਸਾਧਸੰਗਤ ਦਾ ਪ੍ਰਤਾਪ)

## ਕਰਣ ਕਾਰਣ ਸਮਰਥ ਹੈ; ਸਾਧ ਸੰਗਤਿ ਦਾ ਕਰੈ ਕਰਾਇਆ।

ਪਰਮੇਸ਼ਰ ਆਪ ਹੀ ਕਾਰਨ ਰੂਪ ਹੈ ਤੇ ਆਪ ਹੀ ਸਾਰੇ ਕਾਰਜਾਂ ਦੇ ਕਰਨ ਨੂੰ ਸਰਬ ਕਲਾ ਸਮਰੱਥ ਹੈ ਅਤੇ ਇਕ ਮਨ ਅਰਾਧਣ ਵਾਲੀ ਸਾਧਸੰਗਤ ਜਿਵੇਂ ਅਰਦਾਸ ਕਰ ਕੇ ਕਰਾਇਆ = ਕਰਾਉਣਾ ਚਾਹੁੰਦੀ ਹੈ, ਪਰਮੇਸ਼ਰ ਉਵੇਂ ਹੀ ਕਰੈ = ਕਰਦਾ ਹੈ।

## ਭਰੈ ਭੰਡਾਰ ਦਾਤਾਰੁ ਹੈ; ਸਾਧ ਸੰਗਤਿ ਦਾ ਦੇਇ ਦਿਵਾਇਆ।

ਸਤਿਗੁਰੂ ਜੀ ਦੇ ਭਗਤੀ **ਵਾ:** ਪਦਾਰਥਾਂ ਦੇ ਭੰਡਾਰੇ ਭਰੈ = ਭਰੇ ਹੋਏ ਹਨ, ਇਸ ਕਰਕੇ ਦਾਤਾਰੁ = ਦਾਤੇ ਹਨ, ਪਰ ਸਾਧਸੰਗਤ ਦਾ ਦਿਵਾਇਆ ਹੋਇਆ ਹੀ ਦੇਇ = ਦਿੰਦੇ ਹਨ।

## ਪਾਰਬ੍ਰਹਮ ਗੁਰ ਰੂਪ ਹੋਇ; ਸਾਧ ਸੰਗਤਿ ਗੁਰ ਸਬਦਿ ਸਮਾਇਆ।

ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਤੇ ਬ੍ਰਹਮ = ਵਿਆਪਕ ਨਿਰਗੁਣ ਸਰੂਪ ਦਾ ਗੁਰ = ਗੁਰੂ ਨਾਨਕ ਦੇਵ ਜੀ ਆਪ ਹੀ ਰੂਪ ਹੋਏ ਹਨ ਅਤੇ ਸਾਧਸੰਗਤ ਵਿਚ ਸਤਿਗੁਰੂ ਜੀ ਸ਼ਬਦ ਰੂਪ ਹੋ ਕੇ ਸਮਾਇਆ = ਮਿਲੇ ਹੋਏ ਹਨ।

## ਜਗ ਭੋਗ ਜੋਗ ਧਿਆਨੁ ਕਰਿ; ਪੂਜਾ ਪਰੇ ਨ ਦਰਸਨੁ ਪਾਇਆ।

ਦੇਵਤਿਆਂ ਦੇ ਪਰਥਾਇ ਯੱਗ ਕਰਿ = ਕਰ ਕੇ ਉਨ੍ਹਾਂ ਨੂੰ ਭੋਗ = ਪ੍ਰਸ਼ਾਦ ਅਰਪਣ ਕਰ ਕੇ, ਜੋਗ ਕਰ ਕੇ, ਸਮਾਧੀਆਂ ਵਿਚ ਧਿਆਨ ਟਿਕਾ ਕੇ ਅਤੇ ਦੇਵੀ-ਦੇਵਤਿਆਂ ਦੀ ਪੂਜਾ ਕਰ ਕੇ ਉਸ ਪਰੇ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦਾ ਦਰਸਨੁ = ਦੀਦਾਰ ਨ = ਨਹੀਂ ਪਾਇਆ ਜਾ ਸਕਦਾ।

## ਸਾਧ ਸੰਗਤਿ ਪਿਉ ਪੁਤੁ ਹੋਇ; ਦਿਤਾ ਖਾਇ ਪੈਨੈ ਪੈਨਾਇਆ।

ਸਤਿਗੁਰੂ ਜੀ ਪਿਉ = ਪਿਤਾ ਹਨ ਤੇ ਗੁਰਸਿੱਖ, ਸਾਧਸੰਗਤ ਗੁਰੂ ਦਾ ਪੁਤੁ = ਪੁੱਤਰ ਹੈ, ਇਉਂ ਆਪਸ ਵਿਚ ਦੋਨੋ ਪਿਉ-ਪੁੱਤਰ ਹੋਏ ਹਨ ਅਤੇ ਗੁਰਸਿੱਖ ਗੁਰੂ ਦਾ ਦਿੱਤਾ ਹੋਇਆ ਪਦਾਰਥ ਹੀ ਖਾਇ = ਖਾਂਦੇ ਹਨ ਤੇ ਗੁਰੂ ਦਾ ਹੀ ਪੈਨੈ = ਪਹਿਨਾਇਆ ਹੋਇਆ ਬਸਤਰ ਪੈਨਾਇਆ = ਪਹਿਨਦੇ ਹਨ **ਵਾ:** ਗੁਰਸਿੱਖ ਗੁਰੂ ਦਾ ਦਿੱਤਾ ਹੋਇਆ ਨਾਮ ਰੂਪੀ ਪਦਾਰਥ ਖਾਇ = ਖਾਂਦੇ ਹਨ ਤੇ ਨਿਧਿਆਸਣ ਕਰਨ ਰੂਪ ਪਹਿਨਾਇਆ ਹੋਇਆ ਪਹਿਨਦੇ ਹਨ।

## ਘਰਬਾਰੀ ਹੋਇ ਵਰਤਿਆ; ਘਰਬਾਰੀ ਸਿਖ ਪੈਰੀ ਪਾਇਆ।

ਗੁਰੂ ਨਾਨਕ ਦੇਵ ਜੀ ਪਹਿਲਾਂ ਆਪ ਘਰਬਾਰੀ = ਘਰ-ਬਾਰ ਵਾਲੇ ਭਾਵ ਗ੍ਰਿਹਸਥ ਵਿਚ ਪਰਵਿਰਤ ਹੋਇ = ਹੋ ਕੇ ਵਰਤਿਆ = ਵਰਤੇ ਹਨ, ਫਿਰ ਸਾਰੇ ਘਰਬਾਰੀ = ਗ੍ਰਿਹਸਥੀ ਗੁਰਸਿੱਖਾਂ ਨੂੰ ਗੁਰਸਿੱਖੀ ਬਖ਼ਸ਼ ਕੇ ਆਪਣੇ ਪੈਰੀ = ਚਰਨੀਂ ਪਾਇਆ = ਪਾਉਣਾ ਕੀਤਾ ਹੈ ਭਾਵ ਲਾਉਣਾ ਕੀਤਾ ਹੈ।

## ਮਾਇਆ ਵਿਚਿ; ਉਦਾਸੁ ਰਖਾਇਆ ॥੨॥

ਗੁਰਸਿੱਖਾਂ ਨੂੰ ਸਤਿਗੁਰੂ ਜੀ ਨੇ ਮਾਇਆ ਤੇ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਮੋਹ ਮਾਇਆ ਤੋਂ ਉਦਾਸੁ = ਉਪਰਾਮ ਰਖਾਇਆ = ਰੱਖਿਆ ਹੈ ॥੨॥

### ਪਉੜੀ ੩ (ਗੁਰਮੁਖਾਂ ਦੇ ਨਿੱਤ ਦੇ ਕਰਤੱਵ)

## ਅੰਮ੍ਰਿਤ ਵੇਲੇ ਉਠਿਕੇ; ਜਾਇ ਅੰਦਰਿ ਦਰਿਆਇ ਨਵੰਦੇ।

(ਪਾਠਾਂਤ੍ਰ 'ਦਰੀਆਇ', 'ਨਵੰਦੇ' ਭਾਰਾ ਬੋਲੋ)

ਗੁਰਮੁਖ ਜਨ ਅੰਮ੍ਰਿਤ ਵੇਲੇ ਉੱਠ ਕੇ ਦਰਿਆਇ = ਦਰਿਆ ਭਾਵ ਸਰੋਵਰ, ਖ਼ੂਹ ਅੰਦਰਿ = ਵਿਚ ਜਾਇ = ਜਾ ਕੇ ਨਵੰਦੇ = ਇਸ਼ਨਾਨ ਕਰਦੇ ਹਨ।

## ਸਹਜਿ ਸਮਾਧਿ ਅਗਾਧਿ ਵਿਚਿ; ਇਕ ਮਨਿ ਹੋਇ, ਗੁਰ ਜਾਪੁ ਜਪੰਦੇ।

ਫਿਰ ਗੁਰਸਿੱਖ ਉਸ ਅਗਾਧਿ = ਬੇਅੰਤ ਭਾਵ ਡੂੰਘੇ ਪਰਮੇਸ਼ਰ ਦੀ ਸਹਜਿ = ਸ਼ਾਂਤ ਸਰੂਪ ਸਮਾਧਿ = ਸਮਾਧੀ ਭਾਵ ਨਿਰਵਿਕਲਪ ਸਮਾਧੀ ਵਿਚ ਬੈਠ ਕੇ ਇਕ ਮਨ = ਇਕਾਗਰ ਮਨ ਹੋਇ = ਹੋ ਕੇ ਗੁਰ = ਗੁਰੂ ਦੇ ਬਖ਼ਸ਼ੇ ਹੋਏ ਵਾਹਿਗੁਰੂ ਮੰਤ੍ਰ ਦਾ ਜਾਪ ਜਪੰਦੇ = ਜਪਦੇ ਹਨ।

## ਮਥੇ ਟਿਕੇ ਲਾਲ ਲਾਇ; ਸਾਧ ਸੰਗਤਿ ਚਲਿ ਜਾਇ ਬਹੰਦੇ।

('ਮੱਥੇ', 'ਟਿੱਕੇ' ਅੱਧਕ ਸਹਿਤ ਬੋਲੋ)

ਗੁਰਮੁਖ ਜਨ ਮਥੇ = ਮਸਤਕ ਉੱਤੇ ਲਾਲ ਰੰਗ ਦੇ ਕੇਸਰ ਦੇ ਟਿੱਕੇ ਲਾਇ = ਲਾਉਂਦੇ ਹਨ **ਵਾ:** ਗੁਰਮੁਖ ਜਨ ਮੱਥੇ ਉੱਤੇ ਗੁਰੂ ਦੇ ਲਾਲ = ਪ੍ਰੇਮ ਦਾ ਟਿੱਕਾ ਲਾਇ = ਲਾਉਂਦੇ ਹਨ **ਵਾ:** ਮਸਤਕ ਉੱਤੇ ਗੁਰੂ ਦੀ ਭਗਤੀ ਦਾ ਟਿੱਕਾ ਲਾਉਂਦੇ ਹਨ ਅਤੇ ਗੁਰਸਿੱਖ ਚੱਲ ਕੇ ਸਾਧਸੰਗਤ ਵਿਚ ਜਾਇ = ਜਾ ਕੇ ਬਹੰਦੇ = ਬੈਠਦੇ ਹਨ।

## ਸਬਦਿ ਸੁਰਤਿ ਲਿਵਲੀਣੁ ਹੋਇ; ਸਤਿਗੁਰ ਬਾਣੀ ਗਾਵਿ ਸੁਣੰਦੇ।

ਗੁਰਸਿੱਖ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਨੂੰ ਟਿਕਾ ਕੇ ਲਿਵਲੀਣੁ (ਲਿਵ + ਲੀਣੁ) ਲਿਵ = ਬਿਰਤੀ ਲਾ ਕੇ ਗੁਰੂ ਦੇ ਵਿਚ ਲੀਣੁ = ਮਿਲ ਜਾਂਦੇ ਹਨ, ਭਾਵ ਮਗਨ ਹੋਇ = ਹੋ ਕੇ ਸਤਿਗੁਰੂ ਜੀ ਦੀ ਬਾਣੀ ਗਾਵਿ = ਗਾਉਂਦੇ ਤੇ ਸੁਣੰਦੇ = ਸੁਣਦੇ ਹਨ।

## ਭਾਇ ਭਗਤਿ ਭੈ ਵਰਤਮਾਨੁ; ਗੁਰ ਸੇਵਾ ਗੁਰਪੁਰਬ ਕਰੰਦੇ।

ਗੁਰਮੁਖ ਜਨ ਸਤਿਗੁਰੂ ਜੀ ਦੀ ਭਾਇ ਭਗਤਿ = ਪ੍ਰੇਮਾ-ਭਗਤੀ ਕਰਦੇ ਹਨ ਤੇ ਗੁਰੂ ਦੇ ਭੈ = ਡਰ ਵਿਚ ਵਰਤਮਾਨੁ = ਵਰਤਦੇ ਹਨ ਅਤੇ ਗੁਰ = ਗੁਰੂ ਦੀ ਸੇਵਾ = ਟਹਿਲ ਤੇ ਗੁਰਪੁਰਬ ਕਰੰਦੇ = ਕਰਦੇ ਭਾਵ ਮਨਾਉਂਦੇ ਹਨ।

## ਸੰਝੈ ਸੋ ਦਰੁ ਗਾਵਣਾ; ਮਨ ਮੇਲੀ ਕਰਿ ਮੇਲਿ ਮਿਲੰਦੇ।

ਗੁਰਸਿੱਖ ਸੰਝੈ = ਸੰਧਿਆ ਭਾਵ ਸ਼ਾਮ ਦੇ ਵੇਲੇ ਸੋ ਦਰੁ ਦਾ ਪਾਠ ਗਾਵਣਾ = ਗਾਉਂਦੇ ਭਾਵ ਕੀਰਤਨ ਕਰਦੇ ਹਨ ਅਤੇ ਮਨ ਨੂੰ ਮੇਲੀ ਬਣਾ ਕਰ ਕੇ ਗੁਰਸਿੱਖਾਂ ਦੇ ਮੇਲ ਵਿਚ ਮਿਲੰਦੇ = ਮਿਲਦੇ ਹਨ।

## ਰਾਤੀ ਕੀਰਤਿ ਸੋਹਿਲਾ; ਕਰਿ ਆਰਤੀ ਪਰਸਾਦੁ ਵਡੰਦੇ।

ਗੁਰਮੁਖ ਜਨ ਰਾਤੀ = ਰਾਤ ਨੂੰ ਸੌਣ ਵੇਲੇ ਭਾਵ ਬਿਰਾਜਣ ਵੇਲੇ ਕੀਰਤਿ = ਕੀਰਤਨ ਸੋਹਿਲੇ ਦਾ ਪਾਠ ਪੜ੍ਹਦੇ ਹਨ ਤੇ ਆਰਤੀ ਕਰਿ = ਕਰ ਕੇ ਕੜਾਹ ਪ੍ਰਸ਼ਾਦਿ ਵਡੰਦੇ = ਵੰਡਦੇ ਹਨ। ਜਿਵੇਂ ਸ੍ਰੀ ਹਰਿਮੰਦਰ ਸਾਹਿਬ ਆਰਤੀ ਤੋਂ ਬਾਅਦ ਕੜਾਹ ਪ੍ਰਸ਼ਾਦਿ ਵੰਡਣ ਦੀ ਮਰਿਆਦਾ ਹੈ।

## ਗੁਰਮੁਖਿ ਸੁਖੁ ਫਲੁ; ਪਿਰਮ ਚਖੰਦੇ ॥੩॥

ਇਸ ਤਰ੍ਹਾਂ ਇਹ ਸਾਰੇ ਕਰਮ ਕਰ ਕੇ ਗੁਰਮੁਖ ਜਨ ਨਾਮ ਰੂਪੀ ਸੁਖ ਫਲ ਦੇ ਪਿਰਮ = ਪ੍ਰੇਮ ਰਸ ਨੂੰ ਚਖੰਦੇ = ਚੱਖਦੇ ਹਨ ॥੩॥

### ਪਉੜੀ ੪ (ਸਚਖੰਡਿ ਰੂਪ ਸਾਧਸੰਗਤ)

## ਇਕੁ ਕਵਾਉ ਪਸਾਉ ਕਰਿ; ਓਅੰਕਾਰਿ ਅਕਾਰੁ ਪਸਾਰਾ।

ਓਅੰਕਾਰਿ = ਮੰਗਲ ਰੂਪ ਪਰਮਾਤਮਾ ਨੇ ਇਕ ਕਵਾਉ = ਫੁਰਨੇ ਵਿਚ ਹੀ ਸੰਸਾਰ ਨੂੰ ਇਕ ਅਕਾਰ ਦੇ ਰੂਪ ਵਿਚ ਪਸਾਰਾ = ਪਸਾਰ ਕੇ ਉਸ ਦਾ ਪਸਾਉ = ਫੈਲਾਉ ਕਰਿ = ਕੀਤਾ ਹੈ। ਜੈਸਾ ਕਿ :

**ਕੀਤਾ ਪਸਾਉ ਏਕੋ ਕਵਾਉ ॥** *(ਜਪੁ ਜੀ ਸਾਹਿਬ, ਅੰਗ ੩)*

## ਪਉਣ ਪਾਣੀ ਬੈਸੰਤਰੋ; ਧਰਤਿ ਅਗਾਸੁ ਧਰੇ ਨਿਰਧਾਰਾ।

ਫਿਰ ਪਰਮਾਤਮਾ ਨੇ ਨਿਰਧਾਰਾ = ਬਿਨਾਂ ਕਿਸੇ ਆਸਰੇ ਤੋਂ ਪਉਣ = ਹਵਾ, ਪਾਣੀ, ਬੈਸੰਤਰੋ = ਅੱਗ, ਧਰਤਿ = ਧਰਤੀ ਤੇ ਅਗਾਸੁ = ਅਕਾਸ਼ ਨੂੰ ਧਰੇ = ਰੱਖਿਆ ਹੈ, ਭਾਵ ਇਹ ਸਭ ਕੁਝ ਪਰਮਾਤਮਾ ਨੇ ਆਪਣੇ ਹੁਕਮ ਵਿਚ ਸਾਜੇ ਹਨ।

## ਰੋਮ ਰੋਮ ਵਿਚਿ ਰਖਿਓਨੁ; ਕਰਿ ਵਰਭੰਡ ਕਰੋੜਿ ਅਕਾਰਾ।

ਪਰਮਾਤਮਾ ਨੇ ਕਰੋੜਿ = ਕਰੋੜਾਂ ਵਰਭੰਡ = ਬ੍ਰਹਿਮੰਡਾਂ ਨੂੰ ਬਣਾ ਕਰਕੇ ਉਨ੍ਹਾਂ ਨੂੰ ਕਰੋੜਾਂ ਹੀ ਆਕਾਰ ਦੇ ਕੇ ਆਪਣੇ ਇਕ-ਇਕ ਰੋਮ ਰੋਮ = ਵਾਲ ਵਾਲ ਵਿਚ ਰਖਿਓਨੁ = ਰੱਖਿਆ ਹੈ। ਜੈਸਾ ਕਿ :

**ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ...।** *(ਭਾਈ ਗੁਰਦਾਸ ਜੀ, ਕਬਿੱਤ ੩੫)*

## ਪਾਰਬ੍ਰਹਮੁ ਪੂਰਨ ਬ੍ਰਹਮ; ਅਗਮ ਅਗੋਚਰੁ ਅਲਖੁ ਅਪਾਰਾ।

ਜੋ ਬ੍ਰਹਮ = ਪਰਮੇਸ਼ਰ ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਤੇ ਸਾਰੇ ਬ੍ਰਹਮ = ਵਿਆਪਕ ਹੈ, ਉਹ ਆਪ ਹੀ ਸਾਰਿਆਂ ਜੀਵਾਂ ਦੇ ਤਾਈਂ ਰੋਜ਼ੀ-ਰੋਟੀ ਦੇ ਕੇ ਪੂਰਨ = ਪੂਰਤੀ ਕਰਨ ਵਾਲਾ ਹੈ, ਭਾਵ ਆਪ ਹੀ ਨਿਰਗੁਣ ਸਰੂਪ ਤੇ ਆਪ ਹੀ ਸਰਗੁਣ ਸਰੂਪ ਹੈ, ਉਹੀ ਪਾਰਬ੍ਰਹਮ ਪਰਮਾਤਮਾ ਮਨ ਦੀ ਅਗਮ = ਗੰਮਤਾ ਤੋਂ ਪਰੇ ਹੈ, ਅਗੋਚਰੁ = ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਅਸ਼ੁੱਧ ਮਨ ਕਰਕੇ ਅਲਖੁ = ਲਖਣ ਤੋਂ ਰਹਿਤ ਹੈ, ਅਪਾਰਾ = ਪਾਰਾਵਾਰ ਤੋਂ ਰਹਿਤ ਹੈ, ਭਾਵ ਬੇਅੰਤ ਸਰੂਪ ਹੈ।

## ਪਿਰਮ ਪਿਆਲੇ ਵਸਿ ਹੋਇ; ਭਗਤਿ ਵਛਲੁ ਹੋਇ ਸਿਰਜਣਹਾਰਾ।

ਜਿਸ ਨੇ ਉਸ ਅੰਤਰਜਾਮੀ ਪ੍ਰਭੂ ਦੇ ਪਿਰਮ = ਪ੍ਰੇਮ ਦੇ ਪਿਆਲੇ ਨੂੰ ਪੀਤਾ ਹੈ, ਉਹ ਭਗਤਾਂ ਦੇ ਵੱਸ ਵਿਚ ਹੋਇ = ਹੋ ਜਾਂਦਾ ਹੈ ਤੇ ਉਹ ਆਪ ਹੀ ਭਗਤਾਂ ਨੂੰ ਵਛਲੁ = ਪ੍ਰੇਮ ਕਰਨ ਵਾਲਾ ਤੇ ਸ੍ਰਿਸ਼ਟੀ ਨੂੰ ਸਿਰਜਣਹਾਰਾ = ਪੈਦਾ ਕਰਨ ਵਾਲਾ ਪਰਮਾਤਮਾ ਉਨ੍ਹਾਂ ਦੀ ਰੱਖਿਆ ਕਰਨ ਵਾਲਾ ਹੋ ਜਾਂਦਾ ਹੈ।

## ਬੀਉ ਬੀਜਿ ਅਤਿ ਸੂਖਮੋ; ਤਿਦੂੰ ਹੋਇ ਵਡ ਬਿਰਖ ਵਿਥਾਰਾ।

ਜਿਵੇਂ ਧਰਤੀ ਵਿਚ ਬੀਉ = ਬੀਜਿਆ ਜਾਣ ਵਾਲਾ ਬੀਜ ਅਤਿ = ਬਹੁਤ ਸੂਖਮੋ = ਬਾਰੀਕ ਹੁੰਦਾ ਹੈ ਤੇ ਤਿਦੂੰ = ਉਸ ਬੀਜ ਤੋਂ ਵਡ = ਵੱਡੇ ਅਕਾਰ ਵਾਲੇ ਬਿਰਖ = ਬ੍ਰਿਛ ਦਾ ਵਿਥਾਰਾ = ਵਿਸਥਾਰ ਭਾਵ ਫੈਲਾਉ ਹੋਇ = ਹੁੰਦਾ ਹੈ।

## ਫਲ ਵਿਚਿ ਬੀਉ ਸਮਾਇਕੈ; ਇਕੁ ਦੂ ਬੀਅਹੁ ਲਖ ਹਜਾਰਾ।

ਫਲ ਵਿਚ ਹੀ ਬੀਉ = ਬੀਜ ਸਮਾਇਕੈ = ਸਮਾਇਆ ਹੁੰਦਾ ਹੈ ਅਤੇ ਇਕ ਬੀਅਹੁ = ਬੀਜ ਦੂ = ਤੋਂ ਲੱਖਾਂ ਹਜ਼ਾਰਾਂ ਬ੍ਰਿਛ ਹੋ ਜਾਂਦੇ ਹਨ, ਇਵੇਂ ਹੀ ਓਅੰਕਾਰ ਸ਼ਬਦ ਤੋਂ ਸਾਰਾ ਪਸਾਰਾ ਹੋਇਆ ਹੈ ਤੇ ਕਰੋੜਾਂ ਬ੍ਰਹਿਮੰਡ ਇਕ ਇਕ ਰੋਮ ਵਿਚ ਰੱਖੇ ਹੋਏ ਹਨ।

## ਗੁਰਮੁਖਿ ਸੁਖ ਫਲ ਪਿਰਮ ਰਸੁ; ਗੁਰਸਿਖਾਂ ਸਤਿਗੁਰੁ ਪਿਆਰਾ।

ਗੁਰਸਿੱਖਾਂ ਨੂੰ ਸਤਿਗੁਰੂ ਜੀ ਪਿਆਰੇ ਹਨ ਤੇ ਗੁਰਮੁਖਾਂ ਨੇ ਉਸ ਵਾਹਿਗੁਰੂ ਨਾਲ ਪਿਰਮ = ਪ੍ਰੇਮ ਪੈਦਾ ਕਰ ਕੇ ਪ੍ਰੇਮ ਦੇ ਰਸ ਨੂੰ ਪੀ ਕੇ ਨਾਮ ਰੂਪੀ ਸੁਖ ਫਲ ਪ੍ਰਾਪਤ ਕੀਤਾ ਹੈ।

## ਸਾਧ ਸੰਗਤਿ ਸਚਖੰਡ ਵਿਚਿ; ਸਤਿਗੁਰੁ ਪੁਰਖੁ ਵਸੈ ਨਿਰੰਕਾਰਾ।

ਸਾਧਸੰਗਤ ਰੂਪੀ ਸਚਖੰਡ ਵਿਚ ਮਾਇਕੀ ਨਿਰੰਕਾਰਾ = ਅਕਾਰ ਤੋਂ ਰਹਿਤ ਪਰਮਾਤਮਾ ਜੋ ਪੁਰਖੁ = ਸਭ ਵਿਚ ਵਿਆਪਕ ਹੈ, ਉਹ ਆਪ ਹੀ ਸਤਿਗੁਰੂ ਨਾਨਕ ਸਾਹਿਬ ਜੀ ਦਾ ਰੂਪ ਹੋ ਕੇ ਵਸੈ = ਵੱਸਦਾ ਹੈ।

## ਭਾਇ ਭਗਤਿ; ਗੁਰਮੁਖਿ ਨਿਸਤਾਰਾ ॥੪॥

ਇਸੇ ਤਰ੍ਹਾਂ ਪਰਮਾਤਮਾ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਕਰ ਕੇ ਗੁਰਮੁਖਾਂ ਨੇ ਸੰਸਾਰ-ਸਮੁੰਦਰ ਤੋਂ ਨਿਸਤਾਰਾ = ਪਾਰ ਉਤਾਰਾ ਕੀਤਾ ਹੈ ॥੪॥

### ਪਉੜੀ ੫ (ਜਪੁਜੀ ਸਾਹਿਬ ਦੇ ਸਲੋਕ 'ਪਵਣੁ ਗੁਰੂ...' ਦਾ ਸਿਧਾਂਤ)

## ਪਉਣ ਗੁਰੂ ਗੁਰ ਸਬਦੁ ਹੈ; ਵਾਹਿਗੁਰੂ ਗੁਰ ਸਬਦੁ ਸੁਣਾਇਆ।

ਗੁਰੂ = ਚੇਤਨ **ਵਾ:** ਬ੍ਰਹਮ ਵਿੱਚੋਂ ਸਭ ਤੋਂ ਪਹਿਲਾਂ ਸ਼ਬਦ ਪੈਦਾ ਹੋਇਆ। ਉਸ ਸ਼ਬਦ ਦਾ ਗੁਣ ਅਕਾਸ਼ ਵਿਚ ਗਿਆ, ਅਕਾਸ਼ ਵਿੱਚੋਂ ਸ਼ਬਦ ਦਾ ਗੁਣ ਪਉਣ = ਹਵਾ ਵਿਚ ਆਇਆ, ਇਸ ਲਈ ਆਦਿ ਕਾਲ ਤੋਂ ਸ਼ਬਦ ਹੀ ਗੁਰ = ਗੁਰੂ ਹੈ (ਆਦਿ ਕਾਲ ਵਿਚ ਤੱਤਾਂ ਦੀ ਰਚਨਾ ਤੋਂ ਪਹਿਲਾਂ ਸ਼ਬਦ ਹੈ। ਜਦ ਤੋਂ ਸ਼ਬਦ ਦੀ ਵਰਤੋਂ ਉਪਦੇਸ਼ ਰੂਪ ਵਿਚ ਪਉਣ ਦੁਆਰਾ ਹੋਣ ਲੱਗੀ ਤਾਂ ਫਿਰ ਪਉਣ ਨੂੰ ਸ਼ਬਦ ਦੇ ਸੰਬੰਧ ਕਰਕੇ ਗੁਰੂ ਆਖਿਆ ਜਾਣ ਲੱਗਾ) ਇਉਂ ਗੁਰ = ਸਤਿਗੁਰੂ ਜੀ ਨੇ ਵਾਹਿਗੁਰੂ ਸ਼ਬਦ ਨੂੰ ਸੁਣਾਇਆ = ਸੁਣਾਉਣਾ ਕੀਤਾ ਹੈ। ਕਈ ਮਤਾਂ ਵਾਲਿਆਂ ਨੇ ਪਵਣ ਨੂੰ ਗੁਰੂ ਮੰਨਿਆ ਹੈ, ਪਰ ਗੁਰਮਤਿ ਵਿਚ ਸ਼ਬਦ ਨੂੰ ਹੀ ਗੁਰੂ

ਮੰਨਿਆ ਹੈ। ਇਥੇ ਭਾਈ ਸਾਹਿਬ ਜੀ ਨੇ ਪੁਰਾਤਨ ਮਤਾਂ ਦਾ ਹਵਾਲਾ ਦੇ ਕੇ ਸ਼ਬਦ-ਗੁਰੂ ਦੇ ਸਿਧਾਂਤ ਨੂੰ ਮੁੱਖ ਰੱਖਿਆ ਹੈ ਕਿ ਸ਼ਬਦ ਹੀ ਗੁਰੂ ਹੈ।

## ਪਾਨੀ ਪਿਤਾ ਪਵਿਤ੍ਰ ਕਰਿ; ਗੁਰਮੁਖਿ ਪੰਥ ਨਿਵਾਣ ਚਲਾਇਆ।

ਜਗਤ ਦਾ ਪਿਤਾ ਪਾਣੀ ਹੈ, ਭਾਵ ਜਿਵੇਂ ਪਿਤਾ ਤੋਂ ਸੰਤਾਨ ਦੀ ਉਤਪਤੀ ਹੁੰਦੀ ਹੈ, ਇਵੇਂ ਹੀ ਜਗਤ ਦੇ ਸਾਰੇ ਸਰੀਰ ਪਾਨੀ ਦੁਆਰਾ ਹੀ ਪੈਦਾ ਹੋਏ ਹਨ। ਸਰੀਰਾਂ ਦੀ ਉਤਪਤੀ ਰੱਬੀ ਹੁਕਮ ਅਨੁਸਾਰ ਮਾਤਾ ਦੀ ਰਕਤ, ਪਿਤਾ ਦੇ ਵੀਰਜ ਤੋਂ ਹੋਈ ਹੈ, ਜੋ ਦੋਵੇਂ ਪਾਨੀ ਦੇ ਰੂਪ ਹਨ, ਇਸ ਕਰਕੇ ਪਾਨੀ ਪਿਤਾ ਦੀ ਨਿਆਈਂ ਹੈ, ਜੋ ਪਵਿੱਤਰ ਕਰਿ = ਕਰਦਾ ਹੈ। ਜੈਸਾ ਕਿ :

**ਇਸੁ ਪਾਨੀ ਤੇ ਜਿਨਿ ਤੂ ਘਰਿਆ॥**
**ਮਾਟੀ ਕਾ ਲੇ ਦੇਹੁਰਾ ਕਰਿਆ॥** *(ਰਾਮਕਲੀ ਮ: ੫, ਅੰਗ ੯੧੩)*

ਜਿਸ ਤਰ੍ਹਾਂ ਪਾਨੀ ਹਮੇਸ਼ਾਂ ਨਿਵਾਣ = ਨੀਵਾਂ ਚੱਲਦਾ ਹੈ, ਉਵੇਂ ਹੀ ਸਤਿਗੁਰੂ ਜੀ ਨੇ ਗੁਰਮੁਖਾਂ ਦਾ ਪੰਥ = ਰਸਤਾ ਨਿਵਾਣ, ਭਾਵ ਨਿਮਰਤਾ ਵਾਲਾ ਚਲਾਇਆ ਹੈ।

## ਧਰਤੀ ਮਾਤ ਮਹਤ ਕਰਿ; ਓਤਿਪੋਤਿ ਸੰਜੋਗ ਬਣਾਇਆ।

('ਮਹੱਤ' ਅੱਧਕ ਸਹਿਤ ਬੋਲੋ)

ਧਰਤੀ ਮਾਤ = ਮਾਤਾ ਮਹਤ = ਵੱਡੀ ਇਸ ਕਰਿ = ਕਰਕੇ ਹੈ ਕਿ ਜਿਵੇਂ ਮਾਤਾ ਆਪਣੇ ਪੁੱਤਰ ਨੂੰ ਗੋਦ ਵਿਚ ਸੰਭਾਲਦੀ ਹੈ ਤੇ ਹਰ ਪ੍ਰਕਾਰ ਦਾ ਖਾਣ-ਪੀਣ ਨੂੰ ਦਿੰਦੀ ਹੈ, ਇਸੇ ਤਰ੍ਹਾਂ ਧਰਤੀ ਸਾਰੇ ਸੰਸਾਰ ਨੂੰ ਆਪਣੀ ਗੋਦ ਵਿਚ ਸੰਭਾਲਦੀ ਹੈ ਤੇ ਖਾਣ-ਪੀਣ ਦੇ ਸਾਰੇ ਪਦਾਰਥ ਧਰਤੀ ਮਾਂ ਤੋਂ ਹੀ ਮਿਲਦੇ ਹਨ। ਇਸ ਕਰਕੇ ਧਰਤੀ ਨੂੰ ਵੱਡੀ ਮਾਤਾ ਕਿਹਾ ਗਿਆ ਹੈ ਤੇ ਜਿਸ ਤਰ੍ਹਾਂ ਧਰਤੀ ਅਤੇ ਮਾਤਾ ਦਾ ਓਤਿਪੋਤਿ = ਤਾਣੇ-ਪੇਟੇ ਦੇ ਸੂਤਰ ਵਾਂਗ ਸੰਜੋਗ = ਮੇਲ ਬਣਾਇਆ ਹੈ, ਇਸ ਤਰ੍ਹਾਂ ਗੁਰੂ ਤੇ ਸਿੱਖ ਦਾ ਸੰਜੋਗ ਹੈ।

## ਦਾਈ ਦਾਇਆ ਰਾਤਿ ਦਿਹੁ; ਬਾਲ ਸੁਭਾਇ ਜਗਤ ਖਿਲਾਇਆ।

ਰਾਤ ਦਾਈ = ਖਿਡਾਵੀ ਦੀ ਨਿਆਈਂ ਹੈ ਤੇ ਦਿਨ ਦਾਇਆ = ਖਿਡਾਵੇ ਦੀ ਨਿਆਈਂ ਹੈ। ਜਦੋਂ ਬਾਲ = ਬੱਚੇ ਦੇ ਸੁਭਾਇ = ਸੁਭਾਅ ਵਾਲਾ ਜਗਤ ਇਨ੍ਹਾਂ ਦਿਨ ਤੇ ਰਾਤ ਵਿਚ ਖਿਲਾਇਆ = ਖੇਡਦਾ ਹੈ ਤੇ ਸੌਂਦਾ ਹੈ, ਜਿਸ ਤਰ੍ਹਾਂ ਰਾਜਿਆਂ ਦੇ ਪਰਿਵਾਰਾਂ ਵਿਚ ਉਨ੍ਹਾਂ ਦੇ ਬੱਚਿਆਂ ਨੂੰ ਦਿਨ ਭਰ ਦਾਇਆ = ਖਿਡਾਵਾ ਖਿਡਾਉਂਦਾ ਹੈ ਤੇ ਜਦੋਂ ਰਾਤ ਪੈ ਜਾਂਦੀ ਹੈ, ਉਦੋਂ ਦਾਈ = ਖਿਡਾਵੀ ਬੱਚਿਆਂ ਨੂੰ ਸੁਲਾ ਦਿੰਦੀ ਹੈ। ਇਸ ਤਰ੍ਹਾਂ ਦਿਨ ਦਾਇਆ ਰੂਪ ਹੋ ਕੇ ਸੰਸਾਰ ਦੇ ਜੀਵਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਖੇਡਾਂ ਵਿਚ ਇਧਰ-ਉਧਰ ਤੋਰੀ ਫਿਰਦਾ ਹੈ ਅਤੇ ਰਾਤ ਦੇ ਥੱਕੇ ਹੋਏ ਜੀਵਾਂ ਨੂੰ ਦਾਈ ਦੀ ਤਰ੍ਹਾਂ ਨੀਂਦ ਵਿਚ ਸੁਲਾ ਦਿੰਦੀ ਹੈ।

## ਗੁਰਮੁਖਿ ਜਨਮੁ ਸਕਾਰਥਾ; ਸਾਧ ਸੰਗਤਿ ਵਸਿ ਆਪੁ ਗਵਾਇਆ।

ਜਿਨ੍ਹਾਂ ਗੁਰਮੁਖਾਂ ਨੇ ਸਾਧਸੰਗਤ ਵਿਚ ਵੱਸ ਕੇ ਆਪਾ-ਭਾਵ ਗਵਾਇਆ = ਗਵਾ ਲਿਆ ਹੈ, ਉਨ੍ਹਾਂ ਦਾ ਮਨੁੱਖਾ ਜਨਮ ਸਕਾਰਥਾ = ਸਫਲ ਹੈ।

## ਜੰਮਣ ਮਰਣਹੁ ਬਾਹਰੇ; ਜੀਵਨ ਮੁਕਤਿ ਜੁਗਤਿ ਵਰਤਾਇਆ।

ਗੁਰਮੁਖ ਜਨ ਜੀਵਨ ਮੁਕਤ ਦੀ ਜੁਗਤਿ = ਜੁਗਤੀ ਵਿਚ ਵਰਤਾਇਆ = ਵਰਤ ਕੇ ਜੰਮਣ ਮਰਣਹੁ = ਮਰਨ ਦੇ ਗੇੜ ਤੋਂ ਬਾਹਰੇ = ਬਾਹਰ ਹੋ ਗਏ ਹਨ।

## ਗੁਰਮਤਿ ਮਾਤਾ ਮਤਿ ਹੈ; ਪਿਤਾ ਸੰਤੋਖ ਮੋਖੁ ਪਦੁ ਪਾਇਆ।

('ਮਾਤਾ' ਪੋਲਾ ਤੇ 'ਮੱਤਿ' ਕੱਸ ਕੇ ਬੋਲੋ)

ਇਸ ਤਰ੍ਹਾਂ ਦੇ ਜੀਵਨ ਵਾਲੇ ਗੁਰਮੁਖਾਂ ਦੀ ਮਤਿ = ਬੁੱਧੀ ਮਾਤਾ ਰੂਪ ਹੈ ਤੇ ਸੰਤੋਖ ਪਿਤਾ ਰੂਪ ਹੈ, ਇਨ੍ਹਾਂ ਗੁਣਾਂ ਦੀ ਬਰਕਤ ਨਾਲ ਗੁਰਸਿੱਖਾਂ ਨੇ ਮੋਖੁ = ਮੁਕਤੀ ਦਾ ਪਦ ਪਾਇਆ ਹੈ। ਇਥੇ ਭਾਈ ਸਾਹਿਬ ਜੀ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਜਿਵੇਂ ਹੋਰਾਂ ਮਤਾਂ ਵਾਲਿਆਂ ਨੇ ਪਵਣ ਨੂੰ ਗੁਰੂ, ਧਰਤੀ ਨੂੰ ਵੱਡੀ ਮਾਤਾ ਤੇ ਪਾਨੀ ਨੂੰ ਪਿਤਾ ਮੰਨਿਆ ਹੈ, ਪਰ ਗੁਰਮਤਿ ਵਿਚ ਸ਼ਬਦ ਨੂੰ ਗੁਰੂ, ਆਤਮ-ਵਿਸ਼ੈਣੀ ਬੁੱਧ ਨੂੰ ਮਾਤਾ, ਸੰਤੋਖ ਨੂੰ ਪਿਤਾ ਮੰਨਿਆ ਹੈ।

## ਧੀਰਜ ਧਰਮ ਭਿਰਾਵ ਦੁਇ; ਜਪੁ ਤਪੁ ਜਤੁ ਸਤੁ ਪੁਤੁ ਜਣਾਇਆ।

ਵਿਸ਼ਿਆਂ ਵਿਚ ਮਨ ਦੇ ਡੋਲਣ ਸਮੇਂ ਧੀਰਜ ਰੱਖਣਾ, ਬਿਪਤਾ ਪਈ ਤੋਂ ਅਡੋਲ ਰਹਿਣਾ ਤੇ ਧਰਮ ਵਿਚ ਪੱਕੇ ਰਹਿਣਾ, ਇਹ ਗੁਰਸਿੱਖਾਂ ਦੇ ਦੁਇ = ਦੋਵੇਂ ਧੀਰਜ ਤੇ ਧਰਮ ਭਿਰਾਵ = ਭਰਾ ਦੀ ਨਿਆਈਂ ਹਨ, ਤੇ ਜਪ ਕਰਨਾ, ਬਾਣੀ ਕਰਕੇ ਤਪ ਕਰਨਾ, ਜਤ = ਮਨ ਨੂੰ ਇੰਦਰੀਆਂ ਵੱਲੋਂ ਕਾਬੂ ਕਰਨਾ ਤੇ ਪਰਾਈ ਇਸਤਰੀਆਂ ਵੱਲੋਂ ਸਤ ਰੱਖਣਾ, ਇਹ ਗੁਰਸਿੱਖਾਂ ਨੇ ਚਾਰੇ ਪੁਤੁ = ਪੁੱਤਰਾਂ ਵਾਂਗ ਜਣਾਇਆ = ਜਣੇ ਭਾਵ ਪੈਦਾ ਕੀਤੇ ਹਨ।

## ਗੁਰ ਚੇਲਾ ਚੇਲਾ ਗੁਰੂ; ਪੁਰਖਹੁ ਪੁਰਖੁ ਚਲਤੁ ਵਰਤਾਇਆ।

ਇਨ੍ਹਾਂ ਗੱਲਾਂ ਦਾ ਜੋ ਧਾਰਨੀ ਗੁਰੂ ਦਾ ਚੇਲਾ = ਸਿੱਖ ਹੈ, ਉਹ ਚੇਲਾ = ਸਿੱਖ ਹੀ ਗੁਰੂ ਹੈ, ਭਾਵ ਗੁਰੂ ਸਿੱਖ ਦਾ ਰੂਪ ਹੈ ਤੇ ਸਿੱਖ ਗੁਰੂ ਦਾ ਰੂਪ ਹੈ। ਪੂਰੇ ਗੁਣਾਂ ਵਾਲੇ ਪੁਰਖਹੁ = ਪੁਰਖਾਂ ਨੇ ਆਪਣੇ ਵਰਗਾ ਪੁਰਖ ਬਣਾ ਕੇ ਚਲਤੁ = ਕੌਤਕ ਵਰਤਾਇਆ = ਵਰਤਾਉਣਾ ਕੀਤਾ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਸਿੱਖ ਤੋਂ ਗੁਰੂ ਬਣਾ ਕੇ ਗੁਰੂ-ਚੇਲੇ ਦੀ ਅਭੇਦਤਾ ਵਰਤਾਈ ਹੈ। ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥** *(ਆਸਾ ਮ: ੪, ਅੰਗ ੪੪੪)*

## ਗੁਰਮੁਖਿ ਸੁਖ ਫਲੁ; ਅਲਖ ਲਖਾਇਆ॥੫॥

('ਅਲੱਖ' ਬੋਲੋ)

ਇਉਂ ਗੁਰਮੁਖਾਂ ਨੇ ਆਤਮ ਰੂਪੀ ਸੁਖ ਫਲ ਦੀ ਪ੍ਰਾਪਤੀ ਕਰ ਕੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖ ਭਾਵ ਜਾਣ ਲਿਆ ਹੈ॥੫॥

### ਪਉੜੀ ੬ (ਨਿਰਲੇਪਤਾ ਦਾ ਪ੍ਰਮਾਣ)

## ਪਰ ਘਰ ਜਾਇ ਪਰਾਹੁਣਾ; ਆਸਾ ਵਿਚਿ ਨਿਰਾਸ ਵਲਾਏ।

ਜਿਵੇਂ ਪ੍ਰਾਹੁਣਾ ਪਰ = ਪਰਾਏ ਘਰ ਵਿਚ ਜਾਇ = ਜਾਂਦਾ ਹੈ ਤੇ ਉਹ ਆਸਾ = ਉਮੀਦ ਵਿਚ ਨਿਰਾਸ = ਉਦਾਸ ਹੋ ਕੇ ਸਮਾਂ ਵਲਾਏ = ਬਤੀਤ ਕਰਦਾ ਹੈ, ਭਾਵ ਉਸ ਨੂੰ ਇਹ ਨਿਸਚਾ ਹੁੰਦਾ ਹੈ ਕਿ ਮੈਂ ਪ੍ਰਾਹੁਣਾ ਹੀ ਹਾਂ, ਮੇਰਾ ਇਥੇ ਕੁਝ ਨਹੀਂ ਹੈ, ਪਰ ਉਦਾਸ ਹੋ ਕੇ ਸਮਾਂ ਬਤੀਤ ਕਰਦਾ ਹੈ।

***ਦੂਸਰਾ ਅਰਥ :*** ਗੁਰਮੁਖ ਜਨ ਪ੍ਰਾਹੁਣਿਆਂ ਦੀ ਤਰ੍ਹਾਂ ਪਰ = ਪਰਾਏ ਘਰ ਦੀ ਨਿਆਈਂ ਸੰਸਾਰ ਵਿਚ ਰਹਿੰਦੇ ਹਨ ਤੇ ਉਹ ਆਸਾ ਰੂਪ ਸੰਸਾਰ ਵਿਚ ਰਹਿੰਦੇ ਹੋਏ ਮੋਹ ਮਾਇਆ ਤੋਂ ਨਿਰਾਸ = ਨਿਰਲੇਪ ਜੀਵਨ ਵਲਾਏ = ਬਤੀਤ ਕਰਦੇ ਹਨ।

## ਪਾਣੀ ਅੰਦਰਿ ਕਵਲ ਜਿਉ; ਸੂਰਜ ਧਿਆਨ ਅਲਿਪਤੁ ਰਹਾਏ।

('ਅ-ਲਿਪਤ' ਬੋਲੋ)

ਜਿਉ = ਜਿਵੇਂ ਪਾਣੀ ਅੰਦਰਿ = ਵਿਚ ਰਹਿੰਦਾ ਹੋਇਆ ਕਵਲ = ਕਮਲ ਦਾ ਫੁੱਲ ਸੂਰਜ ਵੱਲ ਧਿਆਨ ਟਿਕਾ ਕੇ ਪਾਣੀ ਤੋਂ ਅਲਿਪਤੁ = ਨਿਰਲੇਪ ਰਹਿੰਦਾ ਹੈ।

***ਦੂਸਰਾ ਅਰਥ :*** ਗੁਰਮੁਖ ਜਨ ਕਮਲ ਫੁੱਲ ਦੀ ਨਿਆਈਂ ਹਨ ਤੇ ਸਤਿਗੁਰੂ ਜੀ ਸੂਰਜ ਦੀ ਨਿਆਈਂ ਹਨ ਤੇ ਸੰਸਾਰ ਪਾਣੀ ਦੀ ਨਿਆਈਂ ਹੈ। ਕਮਲ ਫੁੱਲ ਦੀ ਨਿਆਈਂ ਗੁਰਮੁਖ ਜਨ ਪਾਣੀ ਦੀ ਨਿਆਈਂ ਸੰਸਾਰ ਵਿਚ ਰਹਿੰਦੇ ਹੋਏ ਸੂਰਜ ਰੂਪੀ ਸਤਿਗੁਰੂ ਦਾ ਧਿਆਨ ਧਰ ਕੇ ਮੋਹ ਮਾਇਆ ਤੋਂ ਅਲਿਪਤੁ = ਨਿਰਲੇਪ ਰਹਾਏ = ਰਹਿੰਦੇ ਹਨ। ਜੈਸਾ ਕਿ :

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥**

*(ਮਾਰੂ ਮ: ੪, ਸੋਲਹੇ, ਅੰਗ ੧੦੭੧)*

## ਸਬਦਿ ਸੁਰਤਿ ਸਤਿਸੰਗਿ ਮਿਲਿ; ਗੁਰ ਚੇਲੇ ਦੀ ਸੰਧਿ ਮਿਲਾਏ।

ਗੁਰਮੁਖ ਜਨ ਸਤਿਸੰਗਤ ਵਿਚ ਮਿਲ ਕੇ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜਦੇ ਹਨ। ਗੁਰੂ ਸ਼ਬਦ ਹੈ ਚੇਲਾ ਸੁਰਤ ਹੈ ਤੇ ਸਤਿਸੰਗਤ ਵਿਚ ਸ਼ਬਦ-ਗੁਰੂ ਦੇ ਨਾਲ ਚਿੱਤ ਦਾ ਸੰਧਿ = ਮੇਲ ਮਿਲਾਏ = ਮਿਲਾਪ ਕਰਦੇ ਹਨ।

## ਚਾਰਿ ਵਰਨ ਗੁਰ ਸਿਖ ਹੋਇ; ਸਾਧ ਸੰਗਤਿ ਸਚਖੰਡ ਵਸਾਏ।

ਚਾਰੇ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਗੁਰ = ਗੁਰੂ ਦੇ ਗਿਆਨ ਨੂੰ ਲੈ ਕਰਕੇ ਜਾਤ, ਪਾਤ ਪ੍ਰਤੀ ਆਪਾ-ਭਾਵ ਮਿਟਾ ਕੇ ਗੁਰਸਿੱਖ ਹੋਏ ਹਨ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਸਾਧਸੰਗਤ ਰੂਪੀ ਸਚਖੰਡ ਵਿਚ ਵਸਾਏ = ਵਸਾਇਆ ਹੈ।

## ਆਪੁ ਗਵਾਇ ਤੰਬੋਲੁ ਰਸ; ਖਾਇ ਚਬਾਇ ਸੁਰੰਗੁ ਚੜਾਏ।

('ਚੜ੍ਹਾਏ' ਭਾਰਾ ਬੋਲੋ)

ਜਿਸ ਪ੍ਰਕਾਰ ਤੰਬੋਲ ਦਾ ਰਸ ਵੀ ਆਪਣਾ ਆਪ ਗਵਾ ਕੇ ਪਾਨ, ਸੁਪਾਰੀ, ਚੂਨਾ, ਕੱਥ ਨਾਲ ਮਿਲ ਕੇ ਲਾਲ ਚੂ ਚੂਹਾ ਰੰਗ ਦਾ ਹੋ ਜਾਂਦਾ ਹੈ, ਇਸ ਪ੍ਰਕਾਰ ਬ੍ਰਾਹਮਣਪੁਣਾ ਛੱਡ ਕੇ, ਖੱਤ੍ਰੀਪੁਣਾ ਛੱਡ ਕੇ, ਵੈਸ਼ਪੁਣਾ ਛੱਡ ਕੇ, ਸ਼ੂਦਰਪੁਣਾ ਛੱਡ ਕੇ, ਭਾਵ ਇਨ੍ਹਾਂ ਸਾਰਿਆਂ ਨੇ ਆਪਾ-ਭਾਵ ਗਵਾ ਕੇ ਗੁਰਮੁਖ ਬਣ ਕੇ ਭਗਤੀ ਦਾ ਸੁਰੰਗੁ = ਲਾਲ ਸੂਹਾ ਰੰਗ ਚੜਾਏ = ਚੜ੍ਹਾ ਲਿਆ ਹੈ, ਫਿਰ ਉਹ ਗੁਰਸਿੱਖ ਭਗਤੀ ਕਰਨ ਰੂਪ ਨਾਮ ਦੀ ਖ਼ੁਰਾਕ ਖਾਇ = ਖਾਂਦਾ ਹੈ ਤੇ ਮੰਨਣ ਕਰਨ ਰੂਪ ਚਬਾਇ = ਚਬਾਉਂਦਾ ਹੈ। ਜੈਸਾ ਕਿ :

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥**
**ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥** *(ਬਿਲਾਵਲੁ ਮ: ੫, ਅੰਗ ੮੦੮)*

## ਛਿਅ ਦਰਸਨ ਤਰਸਨ ਖੜੇ; ਬਾਰਹ ਪੰਥਿ ਗਿਰੰਥ ਸੁਨਾਏ।

('ਖੜ੍ਹੇ' ਭਾਰਾ ਬੋਲੋ)

ਛਿਅ = ਛੇ ਦਰਸਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬ੍ਰਹਮਚਾਰੀ) ਅਤੇ ਜੋਗੀਆਂ ਦੇ ਬਾਰਹ = ਬਾਰਾਂ ਪੰਥ (ਹੇਤ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧੂਜ, ਚੋਲੀ, ਰਾਵਲ

ਅਤੇ ਦਾਸ ਪੰਥ) ਇਹ ਸਾਰੇ ਆਪਣੇ ਗ੍ਰੰਥਾਂ ਦੇ ਗਿਆਨ ਨੂੰ ਸੁਨਾਏ = ਸੁਣਾਉਂਦੇ ਹਨ, ਪਰ ਫਿਰ ਵੀ ਉਹ ਇਸ ਗੁਰਮੁਖਤਾਈ ਵਾਲੀ ਅਵਸਥਾ ਨੂੰ ਖੜੇ ਤਰਸਨ = ਤਰਸਦੇ ਰਹਿੰਦੇ ਹਨ।

## ਛਿਅ ਰੁਤਿ ਬਾਰਹ ਮਾਸ ਕਰਿ; ਇਕ ਇਕ ਸੂਰਜ ਚੰਦ ਦਿਖਾਏ।

ਛਿਅ = ਛੇ ਰੁੱਤਾਂ (ਬਸੰਤ, ਗ੍ਰੀਖਮ, ਪਾਵਸ, ਸਰਦ, ਹਿਮਕਰ, ਸਿਸੀਅਰ) ਅਤੇ ਬਾਰਹ = ਬਾਰਾਂ ਮਾਸ = ਮਹੀਨੇ ਕਰਿ = ਬਣੇ ਹੋਏ ਹਨ, ਪਰ ਇਨ੍ਹਾਂ ਵਿਚ ਇਕ ਹੀ ਸੂਰਜ ਤੇ ਇਕ ਹੀ ਚੰਦ ਦਿਖਾਈ ਦਿੰਦਾ ਹੈ।

***ਦੂਸਰਾ ਅਰਥ :*** ਛੇ ਰੁੱਤਾਂ ਦੀ ਨਿਆਈਂ ਛੇ ਦਰਸ਼ਨ ਹਨ ਤੇ ੧੨ ਮਹੀਨਿਆਂ ਦੀ ਨਿਆਈਂ ੧੨ ਜੋਗੀਆਂ ਦੇ ਪੰਥ ਹਨ। ਇਨ੍ਹਾਂ ਵਿਚ ਸੂਰਜ ਦੀ ਨਿਆਈ ਪ੍ਰਕਾਸ਼ ਦੇਣ ਵਾਲਾ ਤੇ ਚੰਦਰਮਾ ਦੀ ਨਿਆਈਂ ਸ਼ਾਂਤੀ ਦੀ ਠੰਢ ਦੇਣ ਵਾਲਾ ਇੱਕੋ ਇਕ ਪਰਮੇਸ਼ਰ ਹੈ **ਵਾ:** ਇਨ੍ਹਾਂ ਸਾਰਿਆਂ ਵਿਚ ਇੱਕੋ ਸੂਰਜ ਚੰਦਰਮਾ ਦੀ ਨਿਆਈਂ ਬ੍ਰਹਮ ਵਿਆਪਕ ਹੈ।

## ਬਾਰਹ ਸੋਲਹ ਮੇਲਿਕੈ; ਸਸੀਅਰ ਅੰਦਰਿ ਸੂਰ ਸਮਾਏ।

ਸੂਰਜ ਦੀਆਂ ਬਾਰਹ = ਬਾਰਾਂ ਰਾਸਾਂ ਤੇ ਚੰਦਰਮਾ ਦੀਆਂ ਸੋਲਹ = ਸੋਲਾਂ ਕਲਾਂ ਦੇ ਮੇਲਿਕੈ = ਮੇਲ ਕਰ ਕੇ ਇਕ ਪੁੰਨਿਆ ਹੁੰਦੀ ਹੈ, ਇਕ ਮੱਸਿਆ ਹੁੰਦੀ ਹੈ ਤੇ ਸਸੀਅਰ = ਚੰਦਰਮਾ ਦੇ ਵਿਚ ਸੂਰ = ਸੂਰਜ ਸਮਾਏ = ਸਮਾ ਜਾਂਦਾ ਹੈ।

***ਦੂਸਰਾ ਅਰਥ :*** ਪੰਜ ਸਤ, ਸੰਤੋਖ, ਦਇਆ, ਧਰਮ, ਵਿਚਾਰ ਤੇ ਪੰਜੇ ਤੱਤਾਂ ਦੀ ਧਾਰਨਾ ਭਾਵ ਅਗੰਮਤਾ, ਨਿਰਲੇਪਤਾ, ਪ੍ਰਕਾਸ਼ਤਾ, ਨਿਰਮਲਤਾ, ਧੀਰਜਤਾ, ਮਨ ਤੇ ਬੁੱਧ ਇਨ੍ਹਾਂ ਬਾਰਾਂ ਨੂੰ ਸੋਲਾਂ ਭਾਵ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਪ੍ਰਾਣ, ਮਨ ਨਾਲ ਮੇਲ ਕੇ ਵੈਰਾਗ ਰੂਪੀ ਚੰਦਰਮਾ ਦੇ ਵਿਚ ਗਿਆਨ ਰੂਪੀ ਸੂਰਜ ਆ ਜਾਂਦਾ ਹੈ, ਜਿਸ ਨਾਲ ਅਗਿਆਨਤਾ ਦੀ ਮੱਸਿਆ ਵਾਲੀ ਰਾਤ ਤੋਂ ਗਿਆਨ ਤੇ ਸ਼ਾਂਤੀ ਰੂਪ ਪੂਰਨਮਾਸ਼ੀ ਬਣ ਜਾਂਦੀ ਹੈ।

## ਸਿਵ ਸਕਤੀ ਨੂੰ ਲੰਘਿ ਕੈ; ਗੁਰਮੁਖਿ ਇਕ ਮਨ ਇਕ ਧਿਆਏ।

ਸ਼ਿਵਜੀ ਤੇ ਸਕਤੀ = ਪਾਰਬਤੀ, ਭਾਵ ਤਮੋ ਗੁਣ ਤੇ ਸਤੋ ਗੁਣ ਦੀਆਂ ਅਵਸਥਾ ਵਿੱਚੋਂ ਲੰਘ ਕੈ = ਕੇ ਗੁਰਮੁਖ ਇਕ ਮਨ ਹੋ ਕੇ ਇਕ ਪਰਮੇਸ਼ਰ ਵਿਚ ਧਿਆਨ ਟਿਕਾ ਕੇ ਉਸ ਨੂੰ ਧਿਆਏ = ਧਿਆਉਂਦੇ ਹਨ।

## ਪੈਰੀ ਪੈ; ਜਗ ਪੈਰੀ ਪਾਏ ॥੬॥

ਗੁਰਮੁਖ ਜਨ ਆਪ ਗੁਰੂ ਦੇ ਪੈਰੀ = ਚਰਨੀਂ ਪੈ ਕੇ ਸਾਰੇ ਜਗ = ਸੰਸਾਰ ਨੂੰ ਨਿਮਰਤਾ ਸਹਿਤ ਸਤਿਗੁਰਾਂ ਦੇ ਪੈਰੀਂ ਪਾਏ = ਪਾਉਂਦੇ ਹਨ **ਵਾ:** ਆਪ ਨਿਮਰਤਾ ਵਿਚ ਸਭ ਦੇ ਪੈਰੀਂ ਪੈਂਦੇ ਹਨ ਤੇ ਜਗ = ਸੰਸਾਰ ਉਨ੍ਹਾਂ ਦੇ ਪੈਰੀ = ਚਰਨੀਂ ਪੈਂਦਾ ਹੈ ॥੬॥

### ਪਉੜੀ ੭ (ਗੁਰਮੁਖ ਰਹਿਣੀ)

## ਗੁਰ ਉਪਦੇਸ ਅਵੇਸੁ ਕਰਿ; ਪੈਰੀ ਪੈ ਰਹਿਰਾਸਿ ਕਰੰਦੇ।

(ਪਾਠਾਂਤ੍ਰ 'ਅਦੇਸ')

ਗੁਰਮੁਖ ਜਨ ਗੁਰ = ਸਤਿਗੁਰੂ ਜੀ ਦੇ ਉਪਦੇਸ਼ ਵਿਚ ਅਵੇਸੁ = ਪ੍ਰਵੇਸ਼ ਕਰਿ = ਕਰ ਕੇ **ਵਾ:** ਅਦੇਸ = ਨਮਸਕਾਰ ਕਰ ਕੇ ਪੈਰੀ = ਚਰਨੀਂ ਪੈਣ ਦੀ ਰਹਿਰਾਸਿ = ਰਹੁ-ਰੀਤੀ ਕਰੰਦੇ = ਕਰਦੇ ਹਨ।

## ਚਰਣ ਸਰਣ ਮਸਤਕਿ ਧਰਨਿ; ਚਰਣ ਰੇਣੁ ਮੁਖਿ ਤਿਲਕ ਸੁਹੰਦੇ।

ਗੁਰਮੁਖ ਜਨ ਸਤਿਗੁਰੂ ਜੀ ਦੀ ਚਰਨ ਸ਼ਰਨ ਵਿਚ ਜਾ ਕੇ ਚਰਨਾਂ ਉੱਤੇ ਮਸਤਕਿ = ਮੱਥਾ ਧਰਨਿ = ਧਰਦੇ ਹਨ ਅਤੇ ਚਰਨ ਰੇਣੁ = ਧੂੜ ਲੈ ਕੇ ਮੁਖ ਉੱਤੇ ਤਿਲਕ ਸੁਹੰਦੇ = ਸੁਭਾਇਮਾਨ ਕਰਦੇ ਹਨ, ਭਾਵ ਮੱਥਾ ਟੇਕਣ ਲੱਗਿਆਂ ਜੋ ਧੂੜ ਮੱਥੇ ਨੂੰ ਲੱਗਦੀ ਹੈ, ਇਹੀ ਗੁਰਸਿੱਖਾਂ ਦੇ ਮੱਥੇ 'ਤੇ ਸ਼ੋਭਨੀਕ ਤਿਲਕ ਹਨ **ਵਾ:** ਚਰਣ ਧੂੜ ਦਾ ਤਿਲਕ ਹੈ।

## ਭਰਮ ਕਰਮ ਦਾ ਲੇਖੁ ਮੇਟਿ; ਲੇਖ ਅਲੇਖ ਵਿਸੇਖ ਬਣੰਦੇ।

ਗੁਰਮੁਖ ਜਨਾਂ ਨੇ ਕਰਮ-ਕਾਂਡਾਂ ਤੇ ਭਰਮਾਂ ਦਾ ਲੇਖ ਮੇਟ ਦਿੱਤਾ ਹੈ ਅਤੇ ਲੇਖੇ ਤੋਂ ਅਲੇਖ (ਲੇਖੇ ਤੋਂ ਰਹਿਤ) ਪਰਮੇਸ਼ਰ ਨਾਲ ਵਿਸੇਖ = ਵਿਸ਼ੇਸ਼ ਕਰਕੇ ਪਿਆਰ ਬਣੰਦੇ = ਬਣਾਉਂਦੇ ਹਨ।

## ਜਗਮਗ ਜੋਤਿ ਉਦੋਤ ਕਰਿ; ਸੂਰਜ ਚੰਦ ਨ ਲਖ ਪੁਜੰਦੇ।

ਗੁਰਮੁਖ ਜਨਾਂ ਨੇ ਸਤਿਗੁਰੂ ਜੀ ਦੀ ਜਗਮਗ = ਪ੍ਰਕਾਸ਼ ਵਾਲੀ ਜੋਤ ਨੂੰ ਆਪਣੇ ਹਿਰਦੇ ਅੰਦਰ ਉਦੋਤ = ਉਦੈ ਭਾਵ ਪ੍ਰਗਟ ਕਰ ਲਿਆ ਹੈ, ਲੱਖਾਂ ਸੂਰਜ ਚੰਦ ਵੀ ਉਸ ਜੋਤ ਦੇ ਬਰਾਬਰ ਨ = ਨਹੀਂ ਪੁਜੰਦੇ = ਪੁੱਜ ਸਕਦੇ।

## ਹਉਮੈ ਗਰਬ ਨਿਵਾਰਿਕੈ; ਸਾਧ ਸੰਗਤਿ ਸਚੁ ਮੇਲਿ ਮਿਲੰਦੇ।

ਗੁਰਮੁਖ ਜਨ ਸਤਿਗੁਰੂ ਜੀ ਦੇ ਨਾਮ ਦੇ ਰੰਗ ਵਿਚ ਭਿੱਜ ਕੇ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦਾ ਗਰਬ = ਹੰਕਾਰ ਨਿਵਾਰਿਕੈ = ਮੇਟ ਕਰਕੇ ਸਾਧਸੰਗਤ ਦੇ ਨਾਲ ਮਿਲ ਕੇ ਉਸ ਸੱਚੇ ਦੇ ਮੇਲ ਵਿਚ ਮਿਲੰਦੇ = ਮਿਲਦੇ ਹਨ।

## ਸਾਧ ਸੰਗਤਿ ਪੂਰਨ ਬ੍ਰਹਮ; ਚਰਣ ਕਵਲ ਪੂਜਾ ਪਰਚੰਦੇ।

ਕਿਉਂਕਿ ਸਾਧਸੰਗਤ ਵਿਚ ਪੂਰਨ ਬ੍ਰਹਮ = ਪਰਮੇਸ਼ਰ ਸਰਗੁਣ ਰੂਪ ਹੋ ਕੇ ਆਪ ਹੀ ਵਰਤ ਰਿਹਾ ਹੈ। ਜੈਸਾ ਕਿ :

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥** *(ਵਾਰ ਕਾਨੜਾ ਮ: ੪, ਅੰਗ ੧੩੧੪)*

ਇਸ ਕਰਕੇ ਗੁਰਮੁਖ ਜਨ ਚਰਨਾਂ ਕਵਲ = ਕਮਲਾਂ ਦੀ ਪੂਜਾ ਵਿਚ ਪਰਚੰਦੇ = ਪਰਚਦੇ ਹਨ।

## ਸੁਖ ਸੰਪਟਿ; ਹੋਇ ਭਵਰ ਵਸੰਦੇ ॥੭॥

ਗੁਰਮੁਖ ਜਨ ਸੁਖ ਰੂਪੀ ਸੰਪਟਿ = ਡੱਬੇ ਵਿਚ ਭਵਰ = ਭੌਰਾ ਰੂਪ ਹੋਇ = ਹੋ ਕੇ ਸਤਿਗੁਰੂ ਜੀ ਦੀ ਲਿਵ ਵਿਚ ਵਸੰਦੇ = ਵੱਸਦੇ ਹਨ, ਭਾਵ ਦਿਨ ਰਾਤ ਗੁਰੂ ਦੇ ਚਰਨਾਂ ਕਮਲਾਂ ਦੇ ਧਿਆਨ ਵਿਚ ਵੱਸਦੇ ਹਨ।

### ਪਉੜੀ ੮ (ਦਿੱਬ-ਦ੍ਰਿਸ਼ਟ ਦਾ ਪ੍ਰਕਾਸ਼)

## ਗੁਰ ਦਰਸਨ ਪਰਸਨ ਸਫਲ; ਛਿਅ ਦਰਸਨ ਇਕ ਦਰਸਨੁ ਜਾਣੈ।

ਉਨ੍ਹਾਂ ਗੁਰਮੁਖਾਂ ਦਾ ਗੁਰੂ ਦੇ ਦਰਸ਼ਨ ਕਰਨਾ ਤੇ ਚਰਨਾਂ ਨੂੰ ਪਰਸਨ = ਛੂਹਣਾ ਸਫਲਾ ਹੈ, ਜਿਨ੍ਹਾਂ ਨੇ ਛਿਅ = ਛੇ ਦਰਸਨ = ਮੱਤਾਂ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬ੍ਰਹਮਚਾਰੀ) ਦੀ ਥਾਂ ਗੁਰੂ ਦੇ ਇਕ ਦਰਸਨ = ਮਤ ਨੂੰ ਜਾਣੈ = ਜਾਣ ਲਿਆ ਹੈ **ਵਾ:** ਉਨ੍ਹਾਂ ਗੁਰਮੁਖਾਂ ਦਾ ਗੁਰੂ ਦੇ ਦਰਸ਼ਨ ਕਰਨਾ ਤੇ

ਚਰਨਾਂ ਨੂੰ ਪਰਸਨ = ਛੂਹਣਾ ਸਫਲਾ ਹੈ, ਜਿਨ੍ਹਾਂ ਨੇ ਖਟ ਸੰਪਤੀ ਛੇ ਤਰ੍ਹਾਂ ਦੇ ਗੁਣਾਂ ਰੂਪੀ ਛੇ ਦਰਸ਼ਨਾਂ ਦੁਆਰਾ ਇਕ ਨਾਮ ਰੂਪੀ ਦਰਸ਼ਨ ਨੂੰ ਜਾਣੈ = ਜਾਣ ਲਿਆ ਹੈ।

## ਦਿਬ ਦਿਸਟਿ ਪਰਗਾਸੁ ਕਰਿ; ਲੋਕ ਵੇਦ ਗੁਰ ਗਿਆਨ ਪਛਾਣੈ।

ਫਿਰ ਉਹ ਗੁਰਮੁਖ ਦਿਬ = ਗਿਆਨ ਦੀ ਦਿਸਟਿ = ਦ੍ਰਿਸ਼ਟੀ ਦਾ ਪਰਗਾਸ = ਪ੍ਰਕਾਸ਼ ਕਰਿ = ਕਰ ਕੇ ਲੋਕਾਂ ਅਤੇ ਵੇਦਾਂ ਦੇ ਗਿਆਨ ਨੂੰ ਗੁਰੂ ਦੇ ਗਿਆਨ ਵਿਚ ਪਛਾਣੈ = ਪਛਾਣਦੇ ਹਨ, ਭਾਵ ਉਨ੍ਹਾਂ ਵਾਸਤੇ ਗੁਰੂ ਦੇ ਗਿਆਨ ਤੋਂ ਵੱਧ ਕੁਝ ਵੀ ਨਹੀਂ।

## ਏਕਾ ਨਾਰੀ ਜਤੀ ਹੋਇ; ਪਰਨਾਰੀ ਧੀ ਭੈਣ ਵਖਾਣੈ।

ਏਕਾ = ਇਕ ਆਪਣੀ ਵਿਆਹੁਤਾ ਨਾਰੀ = ਇਸਤਰੀ ਨਾਲ ਇਸਤਰੀ-ਬ੍ਰਤਾ ਵਿਚ ਪੱਕਾ ਰਹਿਣ ਵਾਲਾ ਜਤੀ ਹੁੰਦਾ ਹੈ ਤੇ ਜੋ ਪਰ = ਪਰਾਈ ਨਾਰੀ = ਇਸਤਰੀ ਨੂੰ ਧੀ ਭੈਣ ਵਖਾਣੈ = ਆਖਦਾ ਹੈ, ਭਾਵ ਪਰਾਈ ਇਸਤਰੀ ਨੂੰ ਧੀ, ਭੈਣ ਦੇ ਰੂਪ ਵਿਚ ਦੇਖਦਾ ਹੈ। ਜੈਸਾ ਕਿ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥** *(ਗਉੜੀ ਸੁਖਮਨੀ ਮ: ੫, ਅੰਗ ੨੭੪)*

## ਪਰ ਧਨੁ ਸੂਅਰ ਗਾਇ ਜਿਉ; ਮਕਰੂਹ ਹਿੰਦੂ ਮੁਸਲਮਾਣੈ।

ਜਿਵੇਂ ਹਿੰਦੂ ਵਾਸਤੇ ਗਊ ਤੇ ਮੁਸਲਮਾਨਾਂ ਵਾਸਤੇ ਸੂਅਰ = ਸੂਰ ਮਕਰੂਹ = ਘ੍ਰਿਣਾ ਯੋਗ ਭਾਵ ਹਰਾਮ ਹੈ, ਉਸੇ ਤਰ੍ਹਾਂ ਗੁਰਮੁਖ ਜਨ ਪਰਾਇਆ ਧਨ ਅੰਗੀਕਾਰ ਨਹੀਂ ਕਰਦੇ।

## ਘਰਿਬਾਰੀ ਗੁਰ ਸਿਖੁ ਹੋਇ; ਸਿਖਾ ਸੂਤ੍ਰ ਮਲ ਮੂਤ੍ਰ ਵਿਡਾਣੈ।

('ਸਿਖਾ' ਪੋਲਾ ਬੋਲੋ)

ਜਿਹੜੇ ਗੁਰਸਿੱਖ ਘਰਿਬਾਰੀ = ਗ੍ਰਿਹਸਥੀ ਹੋ ਕੇ ਗੁਰਮਤਿ ਵਿਚ ਪੱਕੇ ਹੋਇ = ਹੁੰਦੇ ਹਨ, ਉਹ ਸਿਖਾ = ਬੋਦੀ ਸੂਤ੍ਰ = ਜਨੇਊ, ਗਊ ਦਾ ਮਲ = ਗੋਹਾ, ਮੂਤ੍ਰ = ਪਿਸ਼ਾਬ ਇਨ੍ਹਾਂ ਨੂੰ ਫੋਕਟ ਕਰਮ-ਕਾਂਡ ਸਮਝ ਕੇ ਤਿਆਗ ਦਿੰਦੇ ਹਨ, ਬੱਸ ਇਕ ਵਿਡਾਣੈ = ਅਸਚਰਜ ਰੂਪ ਪਰਮੇਸ਼ਰ ਵਿਚ ਵਿਸ਼ਵਾਸ ਰੱਖਦੇ ਹਨ।

## ਪਾਰਬ੍ਰਹਮ ਪੂਰਨ ਬ੍ਰਹਮ; ਗਿਆਨ ਧਿਆਨ ਗੁਰਸਿਖ ਸਿਵਾਣੈ।

ਗੁਰਸਿੱਖ ਉਸ ਪਾਰਬ੍ਰਹਮ = ਪਰਮੇਸ਼ਰ ਨੂੰ, ਜੋ ਪੂਰਨ ਭਾਵ ਹਰ ਥਾਂ ਬ੍ਰਹਮ = ਵਿਆਪਕ ਹੈ, ਉਸ ਨੂੰ ਗੁਰੂ ਦੇ ਗਿਆਨ ਵਿਚ ਧਿਆਨ ਟਿਕਾ ਕੇ ਸਿਵਾਣੈ = ਪਛਾਣ ਲੈਂਦੇ ਹਨ।

## ਸਾਧ ਸੰਗਤਿ ਮਿਲਿ; ਪਤਿ ਪਰਵਾਣੈ॥੮॥

ਇਸ ਤਰ੍ਹਾਂ ਦੇ ਗੁਰਸਿੱਖ ਸਾਧਸੰਗਤ ਵਿਚ ਮਿਲ ਕੇ ਪਰਮੇਸ਼ਰ ਦੇ ਦਰ ਪਤਿ = ਇੱਜ਼ਤ ਪਾ ਕੇ ਪਰਵਾਣੈ = ਪ੍ਰਵਾਨ ਹੋ ਜਾਂਦੇ ਹਨ॥੮॥

### ਪਉੜੀ ੯ (ਇਸ ਪ੍ਰਕਾਰ ਵਿਆਪਕ ਹੈ)

## ਗਾਈ ਬਾਹਲੇ ਰੰਗ ਜਿਉ; ਖੜੁ ਚਰਿ ਦੁਧੁ ਦੇਨਿ ਇਕ ਰੰਗੀ।

('ਗਾਈਂ' ਬਿੰਦੀ ਲਾ ਕੇ, 'ਖੜੁ' ਪੋਲਾ ਬੋਲੋ)

ਜਿਸ ਤਰ੍ਹਾਂ ਗਾਈ = ਗਾਵਾਂ ਬਾਹਲੇ = ਬਹੁਤ ਪ੍ਰਕਾਰ ਦੇ ਰੰਗਾਂ ਦੀਆਂ ਹੁੰਦੀਆਂ ਹਨ, ਪਰ ਖੜੁ = ਘਾਹ

ਚਰ ਕੇ ਦੁੱਧ ਇੱਕੋ ਚਿੱਟੇ ਰੰਗ ਦਾ ਹੀ ਦੇਨਿ = ਦਿੰਦੀਆਂ ਹਨ, ਭਾਵੇਂ ਗਾਂ ਕਾਲੀ ਹੋਵੇ, ਚਿੱਟੀ ਹੋਵੇ, ਲਾਲ ਹੋਵੇ, ਪਰ ਦੁੱਧ ਸਭ ਦਾ ਚਿੱਟਾ ਹੀ ਹੁੰਦਾ ਹੈ।

## ਬਾਹਲੇ ਬਿਰਖ ਵਣਾਸਪਤਿ; ਅਗਨਿ ਅੰਦਰਿ ਹੈ ਬਹੁ ਰੰਗੀ।

ਜਿਵੇਂ ਵਣਾਸਪਤਿ = ਬਨਸਪਤੀ ਵਿਚ ਬਾਹਲੇ = ਬਹੁਤ ਪ੍ਰਕਾਰ ਦੇ ਬਿਰਖ = ਬ੍ਰਿਛ ਹੁੰਦੇ ਹਨ, ਪਰ ਕੀ ਇਨ੍ਹਾਂ ਅੰਦਰ ਵੀ ਅਗਨੀ = ਅੱਗ ਬਹੁ = ਬਹੁਤ ਰੰਗੀ = ਰੰਗ ਦੀ ਹੁੰਦੀ ਹੈ ? ਭਾਵ ਨਹੀਂ, ਅੱਗ ਇੱਕੋ ਰੰਗ ਦੀ ਹੀ ਹੁੰਦੀ ਹੈ।

## ਰਤਨਾ ਵੇਖੈ ਸਭੁ ਕੋ; ਰਤਨ ਪਾਰਖੂ ਵਿਰਲਾ ਸੰਗੀ।

ਜਿਵੇਂ ਰਤਨਾਂ ਕੋ = ਨੂੰ ਸਭੁ = ਸਾਰੇ ਹੀ ਵੇਖੈ = ਵੇਖਦੇ ਹਨ, ਪਰ ਰਤਨ ਦੀ ਪਾਰਖੂ = ਪਰਖ ਕਰਨ ਵਾਲਾ ਕੋਈ ਵਿਰਲਾ ਹੀ ਸੰਗੀ, ਭਾਵ ਜੌਹਰੀ ਹੁੰਦਾ ਹੈ।

### ਦੂਸਰਾ ਅਰਥ

**ਗਾਈ ਬਾਹਲੇ ਰੰਗ ਜਿਉ; ਖੜੁ ਚਰਿ ਦੁਧੁ ਦੇਨਿ ਇਕ ਰੰਗੀ।**

ਜਿਉ = ਜਿਵੇਂ ਗਾਵਾਂ ਬਹੁਤੇ ਰੰਗਾਂ ਦੀਆਂ ਹੁੰਦੀਆਂ ਹਨ, ਇਵੇਂ ਬਾਹਲੇ = ਬਹੁਤੇ ਰੰਗਾਂ ਵਾਲੀਆਂ ਗਾਈ = ਗਾਵਾਂ ਦੀ ਨਿਆਈਂ ਚਾਰੇ ਵਰਨਾਂ ਦੇ ਗੁਰਸਿੱਖ ਉਪਦੇਸ਼ ਰੂਪੀ ਖੜੁ = ਘਾਹ ਚਰ ਕੇ ਦੁੱਧ ਦੀ ਨਿਆਈਂ ਇਕ ਅਦ੍ਵੈਤ ਸਰੂਪ ਰੰਗੀ = ਰੰਗ ਦਾ ਗਿਆਨ ਦਿੰਦੇ ਹਨ।

**ਬਾਹਲੇ ਬਿਰਖ ਵਣਾਸਪਤਿ; ਅਗਨਿ ਅੰਦਰਿ ਹੈ ਬਹੁ ਰੰਗੀ।**

ਸੰਸਾਰੀ ਰੂਪੀ ਬਨਸਪਤੀ ਵਿਚ ਬਾਹਲੇ = ਬਹੁਤੇ ਭੇਖਾਂ ਰੂਪ ਬਿਰਖ = ਬ੍ਰਿਛਾਂ ਵਿਚ ਚੇਤਨ ਸੱਤਾ ਰੂਪ ਅਗਨੀ ਬਹੁਤੇ ਰੰਗਾਂ ਰੂਪ ਜੀਵਾਂ ਅੰਦਰਿ = ਵਿਚ ਇੱਕੋ ਹੀ ਹੈ, ਐਸੀ ਉਨ੍ਹਾਂ ਦੀ ਦ੍ਰਿਸ਼ਟੀ ਹੈ।

**ਰਤਨਾ ਵੇਖੈ ਸਭੁ ਕੋ; ਰਤਨ ਪਾਰਖੂ ਵਿਰਲਾ ਸੰਗੀ।**

ਰਤਨਾਂ ਰੂਪ ਪਰਮਾਤਮਾ ਦੇ ਨਾਮ ਕੋ = ਨੂੰ ਸਭ = ਸਾਰੇ ਹੀ ਵੇਖੈ = ਵੇਖਦੇ ਹਨ, ਪਰ ਕੋਈ ਵਿਰਲਾ ਹੀ ਪਾਰਖੂ ਰੂਪ ਸੰਗੀ = ਸਤਿਸੰਗੀ ਰਤਨਾਂ ਰੂਪੀ ਨਾਮ ਨੂੰ ਜਪਣ ਰੂਪ ਪਰਖਦਾ ਹੈ।

## ਹੀਰੈ ਹੀਰਾ ਬੇਧਿਆ; ਰਤਨ ਮਾਲ ਸਤਿਸੰਗਤਿ ਚੰਗੀ।

ਸਤਿਸੰਗਤ ਰੂਪੀ ਰਤਨਾਂ ਦੀ ਮਾਲਾ ਇਸ ਕਰਕੇ ਚੰਗੀ ਹੈ ਕਿਉਂਕਿ ਸਤਿਸੰਗਤ ਵਿਚ ਗੁਰੂ ਦੇ ਉਪਦੇਸ਼ ਰੂਪੀ ਹੀਰੇ ਦੇ ਨਾਲ ਮਨ ਰੂਪੀ ਹੀਰਾ = ਹੀਰੇ ਨੂੰ ਬੇਧਿਆ = ਵਿੰਨ੍ਹਿਆ ਜਾਂਦਾ ਹੈ।

## ਅੰਮ੍ਰਿਤ ਨਦਰਿ ਨਿਹਾਲਿਓਨਿ; ਹੋਇ ਨਿਹਾਲ ਨ ਹੋਰਸੁ ਮੰਗੀ।

ਐਸੇ ਗੁਰਮੁਖ ਜਨ ਗੁਰੂ ਦੀ ਅੰਮ੍ਰਿਤ ਰੂਪੀ ਨਦਰਿ = ਕ੍ਰਿਪਾ ਦ੍ਰਿਸ਼ਟੀ ਦੁਆਰਾ ਨਿਹਾਲਿਓਨਿ = ਨਿਹਾਲ ਹੋ ਜਾਂਦੇ ਹਨ, ਇਸ ਤਰ੍ਹਾਂ ਨਿਹਾਲ ਹੋਇ = ਹੋ ਕੇ ਉਨ੍ਹਾਂ ਨੂੰ ਗੁਰੂ ਦੇ ਨਾਮ ਤੋਂ ਬਿਨਾਂ ਹੋਰਸੁ = ਹੋਰ ਕੋਈ ਵੀ ਮੰਗੀ = ਮੰਗ ਨ = ਨਹੀਂ ਰਹਿ ਜਾਂਦੀ।

## ਦਿਬ ਦੇਹ ਦਿਬ ਦਿਸਟਿ ਹੋਇ; ਪੂਰਨ ਬ੍ਰਹਮ ਜੋਤਿ ਅੰਗ ਅੰਗੀ।

ਐਸੇ ਗੁਰਮੁਖਾਂ ਦੀ ਦੇਹ ਵੀ, ਦਿਬ = ਗਿਆਨ ਦਿਸਟਿ = ਦ੍ਰਿਸ਼ਟੀ ਵੀ ਗੁਰੂ ਦੇ ਦਿਬ = ਗਿਆਨ ਵਾਲੀ

ਹੋਇ = ਹੋ ਜਾਂਦੀ ਹੈ, ਜਿਸ ਕਰਕੇ ਉਹ ਪੂਰਨ ਬ੍ਰਹਮ = ਪਰਮੇਸ਼ਰ ਦੀ ਜੋਤਿ ਨੂੰ ਅੰਗ ਅੰਗੀ = ਅੰਗ ਅੰਗ ਵਿਚ ਮਹਿਸੂਸ ਕਰਦੇ ਹਨ।

## ਸਾਧ ਸੰਗਤਿ; ਸਤਿਗੁਰ ਸਹਲੰਗੀ ॥੯॥

ਐਸੇ ਗੁਰਮੁਖ ਜਨ ਗ੍ਰਿਹਸਥ ਵਿਚ ਰਹਿੰਦੇ ਹੋਏ ਵੀ ਪਰਿਵਾਰ ਤੋਂ ਨਿਰਲੇਪ ਰਹਿ ਕੇ ਸਤਿਗੁਰਾਂ ਦੀ ਸਾਧਸੰਗਤ ਨੂੰ ਆਪਣਾ ਅਸਲੀ ਸਹਲੰਗੀ = ਸਨਬੰਧੀ ਸਮਝਦੇ ਹਨ ॥੯॥

### ਪਉੜੀ ੧੦ (ਗੁਰਮੁਖਾਂ ਦੀ ਧਾਰਨਾ)

## ਸਬਦ ਸੁਰਤਿ ਲਿਵ ਸਾਧ ਸੰਗਿ; ਪੰਚ ਸਬਦਿ ਇਕ ਸਬਦਿ ਮਿਲਾਏ।

ਗੁਰਮੁਖ ਜਨ ਸਤਿਗੁਰੂ ਜੀ ਦੀ ਸਾਧਸੰਗ ਵਿਚ ਸ਼ਬਦ ਸੁਰਤ ਦਾ ਅਭਿਆਸ ਕਰ ਕੇ ਲਿਵ = ਬਿਰਤੀ ਲਾਉਂਦੇ ਹਨ ਤੇ ਪੰਚ = ਪੰਜਾਂ ਸ਼ਬਦਾਂ (ਤਤ, ਵਿਤ, ਘਨ, ਨਾਦ, ਸੁਖਿਰ) ਦੀ ਧੁਨ ਨਾਲ ਇਕ ਗੁਰੂ ਦੇ ਸ਼ਬਦ ਵਿਚ ਹੀ ਮਿਲਾਏ = ਮਿਲ ਜਾਂਦੇ ਹਨ।

## ਰਾਗ ਨਾਦ ਸੰਬਾਦ ਲਖ; ਭਾਖਿਆ ਭਾਉ ਸੁਭਾਉ ਅਲਾਏ।

ਪਰਮਾਤਮਾ ਵਿਚ ਸੁਰਤ ਮਿਲ ਜਾਣ 'ਤੇ ਗੁਰਮੁਖ ਜਨਾਂ ਨੇ ਇਹ ਜਾਣ ਲਿਆ ਹੈ ਕਿ ਰਾਗ ਅਤੇ ਨਾਦ = ਸ਼ਬਦਾਂ ਦੇ ਸੰਬੰਧ ਵਿਚ ਲੱਖਾਂ ਹੀ ਸੰਬਾਦ = ਝਗੜੇ ਹਨ, ਇਸ ਕਰਕੇ ਗੁਰਮੁਖ ਜਨ ਸੁਭਾਉ = ਸੁਭਾਵਕ ਹੀ ਭਾਉ = ਪ੍ਰੇਮ ਦੀ ਭਾਖਿਆ = ਬੋਲੀ ਅਲਾਏ = ਬੋਲਦੇ ਹਨ।

## ਗੁਰਮੁਖਿ ਬ੍ਰਹਮ ਧਿਆਨੁ ਧੁਨਿ; ਜਾਣੈ ਜੰਤ੍ਰੀ ਜੰਤ੍ਰ ਵਜਾਏ।

ਜਿਸ ਤਰ੍ਹਾਂ ਜੰਤ੍ਰੀ = ਵਾਜਾ ਵਜਾਉਣ ਵਾਲਾ ਜੰਤ੍ਰ = ਵਾਜੇ ਨੂੰ ਵਜਾਏ = ਵਜਾਉਂਦਾ ਹੋਇਆ, ਉਸ ਦੀ ਧੁਨ ਨੂੰ ਜਾਣੈ = ਜਾਣਦਾ ਹੈ, ਇਸੇ ਪ੍ਰਕਾਰ ਗੁਰਮੁਖ ਪਿਆਰੇ ਵੀ ਬ੍ਰਹਮ = ਪਰਮੇਸ਼ਰ ਵਿਚ ਧਿਆਨ ਲਾਉਣ ਦੀ ਧੁਨੀ ਨੂੰ ਜਾਣਦੇ ਹਨ।

## ਅਕਥ ਕਥਾ ਵੀਚਾਰਿਕੈ; ਉਸਤਤਿ ਨਿੰਦਾ ਵਰਜਿ ਰਹਾਏ।

ਇਸ ਪ੍ਰਕਾਰ ਗੁਰਸਿੱਖ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਕਥਾ ਦੀ ਵੀਚਾਰਿਕੈ = ਵਿਚਾਰ ਕਰਦੇ ਹਨ ਅਤੇ ਮਨ ਨੂੰ ਆਪਣੀ ਉਸਤਤੀ ਅਤੇ ਦੂਸਰੇ ਦੀ ਨਿੰਦਿਆ ਵੱਲੋਂ ਵਰਜਿ = ਰੋਕ ਕੇ ਰਹਾਏ = ਰੱਖਦੇ ਹਨ।

## ਗੁਰ ਉਪਦੇਸੁ ਅਵੇਸੁ ਕਰਿ; ਮਿਠਾ ਬੋਲਣੁ ਮਨ ਪਰਚਾਏ।

ਉਹ ਗੁਰ = ਗੁਰੂ ਦੇ ਉਪਦੇਸ਼ ਵਿਚ ਸੁਰਤ ਦਾ ਅਵੇਸ = ਪ੍ਰਵੇਸ਼ ਕਰਿ = ਕਰ ਕੇ ਅਤੇ ਮਿੱਠਾ ਬੋਲਣੁ = ਬੋਲ ਕੇ ਆਪਣੇ ਮਨ ਨੂੰ ਗੁਰੂ ਦੇ ਪ੍ਰੇਮ ਵਿਚ ਪਰਚਾਏ = ਪਰਚਾਉਂਦੇ ਹਨ।

## ਜਾਇ ਮਿਲਨਿ ਗੁੜ ਕੀੜਿਆ; ਰਖੈ ਰਖਣਹਾਰ ਲੁਕਾਏ।

ਜਿਸ ਤਰ੍ਹਾਂ ਗੁੜ ਨੂੰ ਰੱਖਣ ਵਾਲਾ ਗੁੜ ਨੂੰ ਕਿਤੇ ਭੀ ਲੁਕਾਏ = ਲੁਕਾ ਕੇ ਰਖੈ = ਰੱਖ ਲਏ, ਪਰ ਫਿਰ ਵੀ ਜਾਇ = ਜਾ ਕੇ ਕੀੜਿਆਂ ਨੂੰ ਗੁੜ ਮਿਲਨਿ = ਮਿਲ ਹੀ ਜਾਂਦਾ ਹੈ, ਭਾਵ ਗੁੜ ਨੂੰ ਲੱਭ ਹੀ ਲੈਂਦੇ ਹਨ। ਇਸ ਪ੍ਰਕਾਰ ਗੁਰਮੁਖ ਜਨ ਕਿਤੇ ਵੀ ਲੁਕ ਜਾਣ, ਪਰ ਸਤਿਸੰਗੀ ਪੁਰਸ਼ ਉਨ੍ਹਾਂ ਨੂੰ ਲੱਭ ਹੀ ਲੈਂਦੇ ਹਨ।

## ਗੰਨਾ ਹੋਇ; ਕੋਲੂ ਪੀੜਾਏ ॥੧੦॥

(‘ਕੋਲੂ’ ਭਾਰਾ ਬੋਲੋ)

ਇਸ ਤਰ੍ਹਾਂ ਗੁਰਮੁਖ ਜਨ ਪਰਉਪਕਾਰ ਕਰਨ ਵਾਸਤੇ ਆਪਣਾ ਆਪ ਗਵਾ ਕੇ ਦੁੱਖ ਸਹਿੰਦੇ ਹਨ, ਜਿਵੇਂ ਗੰਨਾ ਹੋਇ = ਹੋ ਕੇ ਖੰਡ ਤੇ ਗੁੜ ਵਾਸਤੇ ਆਪਣੇ ਆਪ ਨੂੰ ਕੋਲੂ = ਵੇਲਣੇ ਵਿਚ ਪੀੜਾਏ = ਪਿੜਾ ਲੈਂਦਾ ਹੈ ॥੧੦॥

### ਪਉੜੀ ੧੧ (ਗੁਰਮੁਖਾਂ ਦੀ ਸ਼ਲਾਘਾ)

## ਚਰਣ ਕਮਲ ਮਕਰੰਦੁ ਰਸਿ; ਹੋਇ ਭਵਰ ਲੈ ਵਾਸੁ ਲੁਭਾਵੈ।

ਜਿਵੇਂ ਭਵਰ = ਭੌਰਾ ਫੁੱਲਾਂ ਵਿੱਚੋਂ ਵਾਸੁ = ਵਾਸ਼ਨਾ ਲੈ ਕੇ ਲੁਭਾਵੈ = ਲੁਭਾਇਮਾਨ ਹੋਇ = ਹੁੰਦਾ ਹੈ, ਇਵੇਂ ਹੀ ਗੁਰਸਿੱਖ ਸਤਿਗੁਰੂ ਜੀ ਦੇ ਚਰਨਾਂ ਕਮਲਾਂ ਤੇ ਸ਼ਾਂਤੀ ਰੂਪ ਮਕਰੰਦ = ਸੁਗੰਧੀ ਵਾਲਾ ਰਸਿ = ਅਨੰਦ ਮਾਣਦੇ ਹਨ।

## ਇੜਾ ਪਿੰਗੁਲਾ ਸੁਖਮਨਾ; ਲੰਘਿ ਤ੍ਰਿਬੇਣੀ ਨਿਜ ਘਰਿ ਆਵੈ।

ਗੁਰਮੁਖ ਜਨ ਇੜਾ, ਪਿੰਗਲਾ, ਸੁਖਮਨਾ, ਤਿੰਨ ਨਾੜੀਆਂ ਰੂਪ ਤ੍ਰਿਬੇਣੀ = ਨਿਸ਼ਕਾਮ ਕਰਮਾਂ ਰੂਪ ਜਮੁਨਾ, ਨਾਮ ਅਭਿਆਸ ਰੂਪ ਗੰਗਾ, ਗਿਆਨ ਰੂਪ ਸਰੁਸਤੀ ਨੂੰ ਲੰਘ ਕੇ ਤੁਰੀਆ ਪਦ ਰੂਪ ਨਿਜ ਘਰਿ = ਸਰੂਪ ਵਿਚ ਆਵੈ = ਆ ਜਾਂਦੇ ਹਨ।

## ਸਾਹਿ ਸਾਹਿ ਮਨ ਪਵਣ ਲਿਵ; ਸੋਹੰ ਹੰਸਾ ਜਾਪ ਜਪਾਵੈ।

(‘ਸੋ-ਹੰ, ‘ਹੰ-ਸਾ’ ਬੋਲੋ)

ਜਿਸ ਪਰਮੇਸ਼ਰ ਦੇ ਸੋਹੰ ਹੰਸਾ ਵਰਗੇ ਅਨੰਤ ਜਾਪ ਹਨ, ਜੋ ਅਨੰਤ ਲੋਕਾਂ ਨੇ ਇਹ ਜਾਪ ਜਪਾਵੈ = ਜਪਾਏ ਹਨ ਤੇ ਸੰਨਿਆਸ ਮਤ ਵਿਚ ਹੁਣ ਵੀ ਜਪਦੇ ਹਨ, ਜਿਸ ਦਾ ਭਾਵ ਇਹ ਹੈ ਕਿ ਸੋ = ਉਹ ਹੰ = ਮੈਂ ਹੀ ਹਾਂ, ਹੰ = ਮੈਂ ਹੀ ਸਾ = ਉਸ ਦਾ ਸਰੂਪ ਹਾਂ, ਪਰ ਗੁਰਮਤਿ ਵਿਚ ਗੁਰਮੁਖ ਜਨ ਪਉਣ ਦੀ ਨਿਆਈਂ ਚੰਚਲ ਮਨ ਨੂੰ ਗੁਰੂ ਦੇ ਬਖ਼ਸ਼ੇ ਹੋਏ ਗੁਰਮੰਤ੍ਰ ਵਾਹਿਗੁਰੂ ਦਾ ਸਾਹਿ ਸਾਹਿ = ਸੁਆਸ ਸੁਆਸ ਜਪਣ ਰੂਪ ਲਿਵ = ਬਿਰਤੀ ਲਾ ਕੇ ਕਾਬੂ ਕਰ ਲੈਂਦੇ ਹਨ।

## ਅਚਰਜ ਰੂਪ ਅਨੂਪ ਲਿਵ; ਗੰਧ ਸੁਗੰਧਿ ਅਵੇਸ ਮਚਾਵੈ।

ਜਿਹੜਾ ਅਨੂਪ = ਉਪਮਾ ਤੋਂ ਰਹਿਤ ਅਚਰਜ = ਵਿਸਮਾਦ ਰੂਪ ਪਰਮੇਸ਼ਰ ਹੈ, ਗੁਰਸਿੱਖ ਪਿਆਰੇ ਦੇਵੀ-ਦੇਵਤਿਆਂ ਦੀ ਉਪਾਸਨਾ ਰੂਪ ਗੰਧ ਨੂੰ ਛੱਡ ਕੇ ਉਸ ਵਾਹਿਗੁਰੂ ਦੀ ਭਗਤੀ ਰੂਪ ਸ੍ਰੇਸ਼ਟ ਸੁਗੰਧੀ ਵਿਚ ਲਿਵ = ਬਿਰਤੀ ਲਾ ਕੇ ਤੇ ਉਸ ਵਿਚ ਅਵੇਸ = ਪ੍ਰਵੇਸ਼ ਕਰ ਕੇ ਮਚਾਵੈ = ਮਹਿਕਾਉਂਦੇ ਹਨ।

## ਸੁਖ ਸਾਗਰ ਚਰਣਾਰਬਿੰਦ; ਸੁਖ ਸੰਪਟਿ ਵਿਚਿ ਸਹਜਿ ਸਮਾਵੈ।

ਗੁਰਮੁਖ ਜਨ ਸੁੱਖਾਂ ਦੇ ਸਾਗਰ = ਸਮੁੰਦਰ ਪ੍ਰਭੂ ਦੇ ਚਰਣਾਰਬਿੰਦ = ਚਰਨ ਕਮਲਾਂ ਰੂਪ ਸੁਖ ਰੂਪੀ ਸੰਪਟਿ = ਡੱਬੇ ਵਿਚ, ਭਾਵ ਵਾਹਿਗੁਰੂ ਦੇ ਨਾਮ ਵਿਚ ਸਹਜਿ = ਸੁਤੇ-ਸਿੱਧ ਹੀ ਸਮਾਵੈ = ਲੀਨ ਹੋ ਜਾਂਦੇ ਹਨ।

# ਗੁਰਮੁਖਿ ਸੁਖ ਫਲ ਪਿਰਮ ਰਸ; ਦੇਹ ਬਿਦੇਹ ਪਰਮ ਪਦੁ ਪਾਵੈ।

ਗੁਰਮੁਖ ਜਨ ਸਤਿਗੁਰੂ ਜੀ ਦੇ ਨਾਮ ਦੇ ਪਿਰਮ = ਪ੍ਰੇਮ ਰਸ ਦੇ ਸੁਖ ਫਲ ਨੂੰ ਪਾ ਕੇ ਦੇਹ ਤੋਂ ਬਿਦੇਹ ਹੋ ਕੇ, ਭਾਵ ਦੇਹ ਅਧਿਆਸ ਨੂੰ ਤਿਆਗ ਕੇ ਪਰਮ ਪਦੁ = ਵੱਡੀ ਪਦਵੀ, ਭਾਵ ਕੈਵਲ ਮੋਖਸ਼ ਨੂੰ ਪਾਵੈ = ਪਾ ਲੈਂਦੇ ਹਨ।

# ਸਾਧ ਸੰਗਤਿ ਮਿਲਿ; ਅਲਖੁ ਲਖਾਵੈ ॥੧੧॥

ਇਸ ਪ੍ਰਕਾਰ ਗੁਰਮੁਖਾਂ ਨੇ ਸਾਧਸੰਗਤ ਵਿਚ ਮਿਲ ਕੇ ਉਸ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਾਵੈ = ਲਖ ਭਾਵ ਜਾਣ ਲਿਆ ਹੈ ॥੧੧॥

## ਪਉੜੀ ੧੨ (ਹੱਥਾਂ ਦੀ ਸਫਲਤਾ ਦੇ ਸਾਧਨ)

# ਗੁਰਮੁਖਿ ਹਥਿ ਸਕਥ ਹਨਿ; ਸਾਧ ਸੰਗਤਿ ਗੁਰ ਕਾਰ ਕਮਾਵੈ।

('ਸਕੱਥ' ਬੋਲੋ)

ਉਨ੍ਹਾਂ ਗੁਰਮੁਖਾਂ ਦੇ ਹੱਥ ਸਕਥ = ਸਫਲੇ ਹਨ, ਜੋ ਗੁਰ = ਗੁਰੂ ਦੀ ਦੱਸੀ ਕਾਰ = ਸੇਵਾ ਅਤੇ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਦੀ ਕਮਾਵੈ = ਕਮਾਈ ਕਰਦੇ ਹਨ।

# ਪਾਣੀ ਪਖਾ ਪੀਹਣਾ; ਪੈਰ ਧੋਇ ਚਰਣਾਮ੍ਰਿਤ ਪਾਵੈ।

ਗੁਰਮੁਖ ਪਿਆਰੇ ਆਪਣੇ ਹੱਥਾਂ ਨੂੰ ਸਫਲਾ ਕਰਨ ਲਈ ਲੰਗਰ ਵਾਸਤੇ ਪਾਣੀ ਢੋਂਦੇ, ਦਾਣੇ ਪੀਹਣਾ = ਪੀਂਹਦੇ ਤੇ ਸੰਗਤ ਨੂੰ ਪੱਖਾ ਝੱਲਦੇ ਹਨ। ਜੈਸਾ ਕਿ :

**ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥** *(ਸੂਹੀ ਮ: ੫, ਅੰਗ ੭੪੯)*

ਅਤੇ ਸਤਿਸੰਗੀਆਂ ਦੇ ਚਰਨ ਧੋਇ = ਧੋਂਦੇ ਹਨ ਤੇ ਗੁਰੂ ਪਾਸੋਂ ਚਰਣਾਮ੍ਰਿਤ ਲੈ ਕੇ ਮੁੱਖ ਵਿਚ ਪਾਵੈ = ਪਾਉਂਦੇ ਹਨ।

# ਗੁਰਬਾਣੀ ਲਿਖਿ ਪੋਥੀਆ; ਤਾਲ ਮ੍ਰਿਦੰਗ ਰਬਾਬ ਵਜਾਵੈ।

ਐਸੇ ਗੁਰਮੁਖ ਪਿਆਰੇ ਆਪਣੇ ਹੱਥਾਂ ਨਾਲ ਗੁਰਬਾਣੀ ਦੀਆਂ ਪੋਥੀਆਂ ਲਿਖ ਕੇ ਹੋਰਾਂ ਨੂੰ ਗੁਰਬਾਣੀ ਪੜ੍ਹਨ ਵਾਸਤੇ ਦਿੰਦੇ ਹਨ ਅਤੇ ਸ਼ਬਦ ਕੀਰਤਨ ਸਮੇਂ ਤਾਲ = ਛੈਣੇ, ਮ੍ਰਿਦੰਗ = ਢੋਲ ਦੀ ਕਿਸਮ ਦਾ ਇਕ ਸਾਜ਼ ਤੇ ਰਬਾਬ = ਤਾਰ ਅਤੇ ਤੰਦ ਦਾ ਇਕ ਵਾਜਾ ਵਜਾਵੈ = ਵਜਾਉਂਦੇ ਹਨ।

# ਨਮਸਕਾਰ ਡੰਡਉਤ ਕਰਿ; ਗੁਰ ਭਾਈ ਗਲਿ ਮਿਲਿ ਗਲਿ ਲਾਵੈ।

ਗੁਰਸਿੱਖ ਗੁਰੂ ਦੇ ਸਨਮੁੱਖ ਹੋ ਕੇ ਡੰਡਉਤ = ਡੰਡੇਵਤ ਹੋ ਕੇ ਨਮਸਕਾਰ ਕਰਿ = ਕਰਦੇ ਹਨ ਅਤੇ ਫਿਰ ਗੁਰ ਭਾਈ ਗਲ ਲਾਵੈ = ਲਾ ਕੇ ਦੂਸਰੇ ਨੂੰ ਗਲੇ ਮਿਲਿ = ਮਿਲਦੇ ਹਨ।

# ਕਿਰਤਿ ਵਿਰਤਿ ਕਰਿ ਧਰਮ ਦੀ; ਹਥਹੁ ਦੇ ਕੈ ਭਲਾ ਮਨਾਵੈ।

ਗੁਰਮੁਖ ਪਿਆਰੇ ਧਰਮ ਦੀ ਕਿਰਤ ਕਰਿ = ਕਰ ਕੇ ਵਿਰਤਿ = ਉਪਜੀਵਕਾ ਚਲਾਉਂਦੇ ਹਨ ਅਤੇ

ਆਪਣੀ ਕਿਰਤ ਵਿੱਚੋਂ ਦਸਵੰਧ ਕੱਢ ਕੇ ਆਪਣੇ ਹਥਹੁ = ਹੱਥਾਂ ਨਾਲ ਦਾਨ-ਪੁੰਨ ਦੇ ਕੈ = ਕੇ ਭਲਾ ਮਨਾਵੈ = ਮਨਾਉਂਦੇ ਹਨ।

## ਪਾਰਸੁ ਪਰਸਿ ਅਪਰਸਿ ਹੋਇ;
## ਪਰ ਤਨ ਪਰ ਧਨ ਹਥੁ ਨ ਲਾਵੈ।

ਗੁਰਸਿੱਖ ਗੁਰੂ-ਸ਼ਬਦ ਰੂਪੀ ਪਾਰਸ ਨਾਲ ਪਰਸਿ = ਛੂਹ ਕੇ ਅਪਰਸਿ = ਮਾਇਆ ਵੱਲੋਂ ਨਿਰਲੇਪ ਹੋਇ = ਹੋ ਜਾਂਦੇ ਹਨ ਅਤੇ ਫਿਰ ਪਰ = ਪਰਾਏ ਤਨ = ਸਰੀਰ ਤੇ ਪਰ = ਪਰਾਏ ਧਨ ਨੂੰ ਹੱਥ ਨ = ਨਹੀਂ ਲਾਵੈ = ਲਾਉਂਦੇ, ਭਾਵ ਵਿਸ਼ੇ-ਦ੍ਰਿਸ਼ਟੀ ਨਾਲ ਪਰਾਏ ਸਰੀਰ ਨੂੰ, ਲੋਭ-ਦ੍ਰਿਸ਼ਟੀ ਦੁਆਰਾ ਪਰਾਏ ਧਨ ਨੂੰ ਹੱਥ ਤਕ ਨਹੀਂ ਲਾਉਂਦੇ, ਪ੍ਰਾਪਤ ਕਰਨਾ ਤਾਂ ਇਕ ਪਾਸੇ ਰਿਹਾ, ਹੱਥ ਭੀ ਨਹੀਂ ਲਾਉਂਦੇ।

## ਗੁਰਸਿਖ ਗੁਰਸਿਖ ਪੂਜਕੈ; ਭਾਇ ਭਗਤਿ ਭੈ ਭਾਣਾ ਭਾਵੈ।

ਜਦੋਂ ਗੁਰਸਿੱਖ ਨੂੰ ਗੁਰਸਿੱਖ ਮਿਲਦੇ ਹਨ ਤਾਂ ਉਹ ਉਨ੍ਹਾਂ ਨੂੰ ਗੁਰੂ ਸਰੂਪ ਜਾਣ ਕੇ ਪੂਜਕੈ = ਪੂਜਾ ਕਰਦੇ ਹਨ ਅਤੇ ਭਾਇ = ਪ੍ਰੇਮਾ ਭਗਤਿ = ਭਗਤੀ ਕਰਦੇ ਹਨ, ਗੁਰੂ ਦੇ ਭੈ = ਡਰ ਵਿਚ ਰਹਿ ਕੇ ਪਰਮੇਸ਼ਰ ਭਾਣੇ ਨੂੰ ਭਾਵੈ = ਚੰਗਾ ਕਰਕੇ ਮੰਨਦੇ ਹਨ।

## ਆਪੁ ਗਵਾਇ; ਨ ਆਪ ਗਣਾਵੈ ॥੧੨॥

(ਪਾਠਾਂਤ੍ਰ 'ਲਖਾਵੈ')

ਇਸ ਤਰ੍ਹਾਂ ਦੀ ਕਾਰ ਕਰਨ ਵਾਲੇ ਗੁਰਮੁਖ ਆਪਾ-ਭਾਵ ਗਵਾਇ = ਗਵਾ ਕੇ ਆਪਣੇ ਆਪ ਨੂੰ ਕਦੇ ਵੀ ਸ੍ਰੇਸ਼ਟ ਨ = ਨਹੀਂ ਗਣਾਵੈ = ਗਣਾਉਂਦੇ, ਜਣਾਉਂਦੇ ॥੧੨॥

### ਪਉੜੀ ੧੩ (ਚਰਨਾਂ ਦੀ ਸਫਲਤਾ ਦੇ ਸਾਧਨ)

## ਗੁਰਮੁਖਿ ਪੈਰ ਸਕਾਰਥੇ; ਗੁਰਮੁਖਿ ਮਾਰਗਿ ਚਾਲ ਚਲੰਦੇ।

ਉਨ੍ਹਾਂ ਗੁਰਮੁਖਾਂ ਦੇ ਪੈਰ = ਚਰਨ ਸਕਾਰਥੇ = ਸਫਲੇ ਹਨ, ਜੋ ਗੁਰਮੁਖਤਾਈ ਦੇ ਮਾਰਗਿ = ਰਸਤੇ 'ਤੇ ਚੱਲਦੇ ਹਨ ਭਾਵ ਸਤਿਸੰਗਤ ਵਿਚ ਚੱਲ ਕੇ ਜਾਂਦੇ ਹਨ ਤੇ ਹੋਰਨਾਂ ਨੂੰ ਵੀ ਇਸ ਚਾਲ = ਮਰਿਆਦਾ ਵਿਚ ਚਲੰਦੇ = ਚਲਾਉਂਦੇ ਹਨ।

## ਗੁਰੂ ਦੁਆਰੈ ਜਾਨਿ ਚਲਿ;
## ਸਾਧ ਸੰਗਤਿ ਚਲਿ ਜਾਇ ਬਹੰਦੇ।

ਗੁਰਮੁਖ ਹਰ ਰੋਜ਼ ਗੁਰੂ ਦੇ ਦੁਆਰੈ = ਦਰ 'ਤੇ ਪੈਰਾਂ ਨਾਲ ਚੱਲ ਕੇ ਜਾਨਿ = ਜਾਂਦੇ ਹਨ ਅਤੇ ਸਾਧਸੰਗਤ ਵਿਚ ਵੀ ਹਰ ਰੋਜ਼ ਚੱਲ ਕੇ ਜਾਇ = ਜਾਂਦੇ ਹਨ ਅਤੇ ਗੁਰੂ ਦੇ ਧਿਆਨ ਵਿਚ ਬਹੰਦੇ = ਬੈਠਦੇ ਹਨ।

## ਧਾਵਨ ਪਰਉਪਕਾਰ ਨੋ; ਗੁਰਸਿਖਾਂ ਨੋ ਖੋਜਿ ਲਹੰਦੇ।

ਇਹੋ ਜਿਹੇ ਗੁਰਮੁਖ ਹਰ ਸਮੇਂ ਪਰਉਪਕਾਰ ਦੇ ਕੰਮਾਂ ਨੋ = ਨੂੰ ਕਰਨ ਵਾਸਤੇ ਪੈਰਾਂ ਨਾਲ ਧਾਵਨ = ਦੌੜ ਦੌੜ ਕੇ ਜਾਂਦੇ ਹਨ ਅਤੇ ਚਾਹੇ ਕਿਤਨੀ ਵੀ ਵਾਟ ਹੋਵੇ, ਫਿਰ ਵੀ ਉਹ ਸਤਿਸੰਗਤ ਕਰਨ ਲਈ ਗੁਰਸਿੱਖਾਂ ਨੋ = ਨੂੰ ਖੋਜਿ = ਢੂੰਡ ਲਹੰਦੇ = ਲੈਂਦੇ ਹਨ।

## ਦੁਬਿਧਾ ਪੰਥਿ ਨ ਧਾਵਨੀ; ਮਾਇਆ ਵਿਚਿ ਉਦਾਸੁ ਰਹੰਦੇ।

ਉਹ ਕਦੇ ਵੀ ਦੁਬਿਧਾ = ਦੁਚਿੱਤੀ ਪਾਉਣ ਵਾਲੇ ਲੋਕਾਂ ਦੇ ਪੰਥਿ = ਰਸਤੇ ਵੱਲ ਨ = ਨਹੀਂ ਧਾਵਨੀ = ਦੌੜਦੇ ਅਤੇ ਗੁਰੂ ਦੀ ਭੈ-ਭਾਵਨੀ ਵਿਚ ਰਹਿ ਕੇ ਮਾਇਆ ਵੱਲੋਂ ਉਦਾਸੁ = ਉਪਰਾਮ ਰਹੰਦੇ = ਰਹਿੰਦੇ ਹਨ।

## ਬੰਦਿ ਖਲਾਸੀ ਬੰਦਗੀ; ਵਿਰਲੇ ਕੇਈ ਹੁਕਮੀ ਬੰਦੇ।

ਪਰਮਾਤਮਾ ਦੀ ਬੰਦਗੀ = ਭਗਤੀ ਦੇ ਨਾਲ ਹੀ ਸੰਸਾਰਕ ਬੰਦਿ = ਬੰਧਨਾਂ ਤੋਂ ਖਲਾਸੀ = ਮੁਕਤੀ ਹੁੰਦੀ ਹੈ ਤੇ ਸੰਸਾਰ ਅੰਦਰ ਵਿਰਲੇ ਹੀ ਕੇਈ = ਕੋਈ ਬੰਦੇ = ਮਨੁੱਖ ਹੁੰਦੇ ਹਨ, ਜੋ ਪਰਮਾਤਮਾ ਦੇ ਹੁਕਮ ਵਿਚ ਰਹਿੰਦੇ ਹਨ।

## ਗੁਰਸਿਖਾ ਪਰਦਖਣਾਂ; ਪੈਰੀ ਪੈ ਰਹਰਾਸਿ ਕਰੰਦੇ।

ਜੋ ਗੁਰਸਿੱਖਾਂ ਦੀ ਪਰਦਖਣਾਂ = ਪਰਿਕਰਮਾ ਕਰਦੇ ਹਨ ਅਤੇ ਉਨ੍ਹਾਂ ਦੇ ਪੈਰੀਂ ਪੈ = ਪੈਣ ਦੀ ਰਹਰਾਸਿ = ਰਹੁ-ਰੀਤੀ ਕਰੰਦੇ = ਕਰਦੇ ਹਨ।

## ਗੁਰ ਚੇਲੇ; ਪਰਚੈ ਪਰਚੰਦੇ ॥੧੩॥

ਜਿਹੜੀ ਗੁਰੂ ਚੇਲੇ ਵਾਲੀ ਪ੍ਰੇਮਾ-ਭਗਤੀ ਹੈ, ਉਹ ਇਸ ਪਰਚੈ = ਪ੍ਰੇਮਾ-ਭਗਤੀ ਵਿਚ ਲੱਗ ਕੇ ਪਰਚੰਦੇ = ਪਰਚਦੇ ਹਨ ॥੧੩॥

### ਪਉੜੀ ੧੪ (ਪਰਉਪਕਾਰੀ ਦੀ ਰਹਿਣੀ)

## ਗੁਰਸਿਖ ਮਨਿ ਪਰਗਾਸੁ ਹੈ; ਪਿਰਮ ਪਿਆਲਾ ਅਜਰੁ ਜਰੰਦੇ।

ਗੁਰਸਿੱਖਾਂ ਦੇ ਮਨ ਅੰਦਰ ਬ੍ਰਹਮ ਗਿਆਨ ਦਾ ਪਰਗਾਸੁ = ਪ੍ਰਕਾਸ਼ ਹੋਇਆ ਹੈ ਅਤੇ ਉਨ੍ਹਾਂ ਨੇ ਇਸ ਅਜਰੁ = ਨਾ ਜਰਨ ਵਾਲੇ ਗਿਆਨ ਨੂੰ ਨਾਮ ਦੇ ਪਿਰਮ = ਪ੍ਰੇਮ ਰੂਪੀ ਪਿਆਲੇ ਨੂੰ ਪੀ ਕੇ ਜਰੰਦੇ = ਜਰ ਲਿਆ ਹੈ।

## ਪਾਰਬ੍ਰਹਮ ਪੂਰਨ ਬ੍ਰਹਮ; ਬ੍ਰਹਮ ਬਿਬੇਕੀ ਧਿਆਨੁ ਧਰੰਦੇ।

ਪਾਰਬ੍ਰਹਮ (ਪਾਰ + ਬ੍ਰਹਮ) ਜੋ ਬ੍ਰਹਮ = ਪਰਮੇਸ਼ਰ ਪਾਪਾਂ ਪੁੰਨਾਂ ਤੋਂ ਪਰੇ ਤੇ ਪੂਰਨ = ਸੰਪੂਰਨ ਤੌਰ 'ਤੇ ਜਗਤ ਵਿਚ ਬ੍ਰਹਮ = ਵਿਆਪਕ ਹੈ ਅਤੇ ਇਸ ਬਿਬੇਕੀ = ਵਿਚਾਰ ਵਾਲੇ ਗੁਰਮੁਖ ਉਸ ਬ੍ਰਹਮ = ਵਿਆਪਕ ਪਰਮੇਸ਼ਰ ਦਾ ਧਿਆਨ ਧਰੰਦੇ = ਧਰਦੇ ਹਨ।

## ਸਬਦ ਸੁਰਤਿ ਲਿਵਲੀਣ ਹੋਇ; ਅਕਥ ਕਥਾ ਗੁਰ ਸਬਦਿ ਸੁਣੰਦੇ।

ਗੁਰਮੁਖ ਜਨਾਂ ਦੀ ਸ਼ਬਦ ਸੁਰਤਿ ਦੇ ਅਭਿਆਸ ਵਿਚ ਲਿਵਲੀਣ (ਲਿਵ + ਲੀਣ) ਲਿਵ = ਬਿਰਤੀ ਲੀਨ ਹੋ ਗਈ ਅਤੇ ਉਹ ਗੁਰੂ-ਸ਼ਬਦ ਦੁਆਰਾ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਕਥਾ ਸੁਣੰਦੇ = ਸੁਣਦੇ ਹਨ।

## ਭੂਤ ਭਵਿਖਹੁ ਵਰਤਮਾਨ; ਅਬਿਗਤਿ ਗਤਿ ਅਤਿ ਅਲਖ ਲਖੰਦੇ।

ਭੂਤ, ਭਵਿਖਹੁ = ਭਵਿੱਖਤ ਅਤੇ ਵਰਤਮਾਨ ਵਿਚ ਅਬਿਗਤਿ = ਨਾ ਜਾਣ ਸਕਣ ਵਾਲੇ ਦੀ

ਗਤਿ = ਪ੍ਰਾਪਤੀ ਕਰਨੀ ਅਤਿ = ਬਹੁਤ ਕਠਿਨ ਹੈ, ਪਰ ਬ੍ਰਹਮ ਬਿਬੇਕੀ ਫਿਰ ਵੀ ਉਸ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖੰਦੇ = ਲਖ ਲੈਂਦੇ ਹਨ।

## ਗੁਰਮੁਖਿ ਸੁਖ ਫਲੁ ਅਛਲ ਛਲ; ਭਗਤਿ ਵਛਲੁ ਕਰਿ ਅਛਲ ਛਲੰਦੇ।

ਗੁਰਮੁਖ ਜਨ ਨਾਮ ਦੀ ਕਮਾਈ ਦੁਆਰਾ ਆਤਮਿਕ ਸੁਖ ਫਲ ਦੀ ਪ੍ਰਾਪਤੀ ਕਰ ਕੇ ਅਛਲ = ਨਾ ਛਲੇ ਜਾਣ ਵਾਲੀ ਮਾਇਆ ਨੂੰ ਵੀ ਛਲ ਲੈਂਦੇ ਹਨ ਅਤੇ ਉਹ ਭਗਤਾਂ ਦੇ ਵਛਲੁ = ਪਿਆਰੇ ਪਰਮੇਸ਼ਰ ਦੀ ਕਿਰਪਾ ਦੁਆਰਾ ਅਛਲ = ਨਾ ਛਲੇ ਜਾਣ ਵਾਲੇ ਪੰਜੇ ਵਿਸ਼ੇ-ਵਿਕਾਰਾਂ ਨੂੰ ਭੀ ਛਲੰਦੇ = ਛਲ ਲੈਂਦੇ ਹਨ, ਭਾਵ ਵੱਸ ਵਿਚ ਕਰ ਲੈਂਦੇ ਹਨ।

## ਭਵਜਲ ਅੰਦਰਿ ਬੋਹਿਥੈ; ਇਕਸ ਪਿਛੇ ਲਖ ਤਰੰਦੇ।

ਜਿਸ ਪ੍ਰਕਾਰ ਜਹਾਜ਼ ਲੱਖਾਂ ਨੂੰ ਹੀ ਸਮੁੰਦਰ ਤੋਂ ਪਾਰ ਲਾ ਦਿੰਦਾ ਹੈ, ਇਸ ਪ੍ਰਕਾਰ ਗੁਰਮੁਖ ਜਨ ਵੀ ਭਵਜਲ = ਸੰਸਾਰ-ਸਮੁੰਦਰ ਵਿਚ ਜਹਾਜ਼ ਦੀ ਨਿਆਈਂ ਹਨ, ਇਕਸ = ਇਕ ਗੁਰਮੁਖ ਪਿੱਛੇ ਲੱਗ ਕੇ, ਭਾਵ ਉਸ ਦੀ ਸੰਗਤ ਕਰ ਕੇ ਲੱਖਾਂ ਹੀ ਜੀਵ ਤਰੰਦੇ = ਤਰ ਜਾਂਦੇ ਹਨ। ਜੈਸਾ ਕਿ :

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥** *(ਸੋਰਠਿ ਮ: ੫, ਅੰਗ ੬੦੮)*

## ਪਰਉਪਕਾਰੀ; ਮਿਲਨਿ ਹਸੰਦੇ ॥੧੪॥

ਇਸ ਪ੍ਰਕਾਰ ਪਰਉਪਕਾਰ ਕਰਨ ਵਾਲੇ ਗੁਰਮੁਖ ਸਦਾ ਹੀ ਹਰ ਇਕ ਨੂੰ ਹਸੰਦੇ = ਹੱਸ ਕੇ ਮਿਲਨਿ = ਮਿਲਦੇ ਹਨ ॥੧੪॥

### ਪਉੜੀ ੧੫ (ਘਰਬਾਰੀ ਸਿੱਖ ਦੀ ਰਹਿਣੀ)

## ਬਾਵਨ ਚੰਦਨ ਆਖੀਐ; ਬਾਹਲੇ ਬਿਸੀਅਰੁ ਤਿਸੁ ਲਪਟਾਹੀ।

ਜਿਸ ਨੂੰ ਬਾਵਨ ਚੰਦਨ ਆਖੀਐ = ਕਹੀਦਾ ਹੈ, ਤਿਸੁ = ਉਸ ਨਾਲ ਬਾਹਲੇ = ਬਹੁਤ ਸਾਰੇ ਬਿਸੀਅਰੁ = ਸੱਪ ਲਪਟਾਹੀ = ਲਪਟੇ ਹੁੰਦੇ ਹਨ।

## ਪਾਰਸੁ ਅੰਦਰਿ ਪਥਰਾਂ; ਪਥਰ ਪਾਰਸੁ ਹੋਇ ਨ ਜਾਹੀ।

ਜਿਵੇਂ ਪਾਰਸ ਹਮੇਸ਼ਾਂ ਪੱਥਰਾਂ ਅੰਦਰਿ = ਵਿਚ ਹੀ ਹੁੰਦਾ ਹੈ, ਪਰ ਸਾਰੇ ਪੱਥਰ ਪਾਰਸ ਦੇ ਗੁਣ ਵਰਗੇ ਨ = ਨਹੀਂ ਹੋਇ = ਹੋ ਜਾਹੀ = ਜਾਂਦੇ।

## ਮਣੀ ਜਿਨ੍ਹਾਂ ਸਪਾਂ ਸਿਰੀ; ਓਇ ਭਿ ਸਪਾਂ ਵਿਚਿ ਫਿਰਾਹੀ।

ਜਿਨ੍ਹਾਂ ਸੱਪਾਂ ਦੇ ਸਿਰੀ = ਸਿਰ ਉੱਤੇ ਮਣੀ ਹੁੰਦੀ ਹੈ, ਓਇ = ਉਹ ਭੀ ਦੂਜੇ ਸੱਪਾਂ ਦੇ ਵਿਚ ਫਿਰਾਹੀ = ਫਿਰਦੇ ਰਹਿੰਦੇ ਹਨ, ਪਰੰਤੂ ਮਣੀ ਵਾਲਾ ਗੁਣ ਦੂਸਰੇ ਸੱਪਾਂ ਵਿਚ ਨਹੀਂ ਹੁੰਦਾ, ਕੇਵਲ ਮਣੀ ਵਾਲੇ ਸੱਪ ਵਿਚ ਹੀ ਹੁੰਦਾ ਹੈ।

## ਲਹਰੀ ਅੰਦਰਿ ਹੰਸੁਲੇ; ਮਾਣਕ ਮੋਤੀ ਚੁਗਿ ਚੁਗਿ ਖਾਹੀ।

ਹੰਸੁਲੇ = ਹੰਸ ਹਮੇਸ਼ਾਂ ਹੀ ਮਾਨਸਰੋਵਰ ਦੀਆਂ ਲਹਰੀ = ਲਹਿਰਾਂ ਅੰਦਰਿ = ਵਿਚ ਹੀ ਮਾਣਕ ਤੇ ਮੋਤੀ ਚੁਗ ਚੁਗ ਕੇ ਖਾਹੀ = ਖਾਂਦੇ ਹਨ।

## ਦੂਸਰਾ ਅਰਥ

**ਬਾਵਨ ਚੰਦਨ ਆਖੀਐ; ਬਾਹਲੇ ਬਿਸੀਅਰੁ ਤਿਸੁ ਲਪਟਾਹੀ।**

ਬ੍ਰਹਮਵੇਤਿਆਂ ਨੂੰ ਬਾਵਨ ਚੰਦਨ ਦੀ ਨਿਆਈਂ ਆਖੀਐ = ਕਿਹਾ ਜਾਂਦਾ ਹੈ, ਬਾਹਲੇ = ਬਹੁਤ ਸਾਰੇ ਕੁਸੰਗੀ ਜੋ ਬਿਸੀਅਰੁ = ਸੱਪ ਦੀ ਨਿਆਈਂ ਹਨ ਅਤੇ ਤਿਸੁ = ਉਹ ਚੰਦਨ ਰੂਪ ਬ੍ਰਹਮਵੇਤਿਆਂ ਨਾਲ ਲਪਟਾਹੀ = ਲਪਟ ਕੇ, ਭਾਵ ਸੰਗਤ ਕਰ ਕੇ ਉਨ੍ਹਾਂ ਪਾਸੋਂ ਸ਼ਾਂਤੀ ਰੂਪ ਠੰਢ ਪ੍ਰਾਪਤ ਕਰਦੇ ਹਨ ਅਤੇ ਬ੍ਰਹਮਵੇਤੇ ਵੀ ਉਨ੍ਹਾਂ ਕੁਸੰਗੀਆਂ ਦਾ ਵਿਸ਼ੇ-ਵਿਕਾਰਾਂ ਵਾਲਾ ਤਮੋ ਗੁਣ ਧਾਰਨ ਨਹੀਂ ਕਰਦੇ।

**ਪਾਰਸੁ ਅੰਦਰਿ ਪਥਰਾਂ; ਪਥਰ ਪਾਰਸੁ ਹੋਇ ਨ ਜਾਹੀ।**

ਪਾਰਸ ਰੂਪੀ ਗੁਰਮੁਖਾਂ ਦੀ ਸੰਗਤ ਅੰਦਰਿ = ਵਿਚ ਕਈ ਪੱਥਰਾਂ ਦੀ ਨਿਆਈਂ ਕਠੋਰ ਹਿਰਦਿਆਂ ਵਾਲੇ ਵੀ ਹੁੰਦੇ ਹਨ, ਪਰ ਉਹ ਆਪਣੇ ਹੰਕਾਰ ਕਰਕੇ ਪਾਰਸ ਰੂਪੀ ਗੁਰਮੁਖਾਂ ਦੀ ਸੰਗਤ ਕਰ ਕੇ ਵੀ ਉਨ੍ਹਾਂ ਵਾਂਗ ਗੁਣ ਵਾਲੇ ਨ = ਨਹੀਂ ਹੋਇ = ਹੋ ਜਾਹੀ = ਜਾਂਦੇ।

**ਮਣੀ ਜਿਨ੍ਹਾਂ ਸਪਾਂ ਸਿਰੀ; ਓਇ ਭਿ ਸਪਾਂ ਵਿਚਿ ਫਿਰਾਹੀ।**

ਜਿਨ੍ਹਾਂ ਗੁਰਮੁਖਾਂ ਦੇ ਸੱਪ ਦੇ ਸਿਰੀ = ਸਿਰ ਦੀ ਨਿਆਈਂ ਹਿਰਦਿਆਂ ਵਿਚ ਭਗਤੀ ਰੂਪ ਮਣੀ ਹੁੰਦੀ ਹੈ ਤੇ ਓਇ = ਉਹ ਭੀ ਭਗਤੀ ਰੂਪ ਮਣੀ ਹੋਣ ਦੇ ਬਾਵਜੂਦ ਵੀ ਦੂਸਰੇ ਸੱਪਾਂ ਦੀ ਨਿਆਈਂ ਕੁਸੰਗੀਆਂ ਦੀ ਸੰਗਤ ਵਿਚ ਫਿਰਾਹੀ = ਫਿਰਦੇ ਹਨ, ਭਾਵ ਗੁਰਮੁਖ ਕੁਸੰਗੀਆਂ ਦੀ ਸੰਗਤ ਵਿਚ ਰਹਿ ਕੇ ਆਪਣਾ ਗੁਣ ਨਹੀਂ ਗਵਾਉਂਦੇ ਤੇ ਉਨ੍ਹਾਂ ਦੇ ਔਗੁਣ ਧਾਰਨ ਨਹੀਂ ਕਰਦੇ। ਜੈਸਾ ਕਿ :

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥** *(ਸਲੋਕ ਕਬੀਰ ਜੀ, ਅੰਗ ੧੩੭੩)*

ਵਾ: **ਸਾਧ ਕੁਸੰਗਤ ਮਹਿ ਰਹੇ ਤਿਸ ਨ ਬਿਕਾਰ ਲਗੰਤ।**
**ਜਿਉ ਚੰਦਨ ਸਰਪਨ ਵਿਖੇ ਸੀਤਲਤਾ ਨ ਤਜੰਤ।** *(ਰਾਜਨੀਤਿ ਚਣਾਕਾ, ਅਧਿਆਇ ੩)*

**ਲਹਰੀ ਅੰਦਰਿ ਹੰਸੁਲੇ; ਮਾਣਕ ਮੋਤੀ ਚੁਗਿ ਚੁਗਿ ਖਾਹੀ।**

ਹੰਸੁਲੇ = ਹੰਸਾਂ ਦੀ ਨਿਆਈਂ ਗੁਰਮੁਖ ਸੰਸਾਰ-ਸਮੁੰਦਰ ਵਿਚ ਰਹਿੰਦੇ ਹੋਏ ਤ੍ਰਿਸ਼ਨਾ ਰੂਪੀ ਲਹਰੀ = ਲਹਿਰਾਂ ਵਿਚ ਫਸਦੇ ਨਹੀਂ ਤੇ ਹਮੇਸ਼ਾਂ ਹੀ ਸੰਸਾਰ-ਸਮੁੰਦਰ ਵਿਚ ਰਹਿੰਦੇ ਹੋਏ ਮਾਣਕ ਰੂਪੀ ਭਗਤੀ ਤੇ ਮੁਕਤੀ ਰੂਪ ਮੋਤੀਆਂ ਨੂੰ ਚੁਗ ਚੁਗ ਕੇ ਖਾਹੀ = ਖਾਂਦੇ ਹਨ।

## ਜਿਉ ਜਲੁ ਕਵਲੁ ਅਲਿਪਤੁ ਹੈ; ਘਰਿਬਾਰੀ ਗੁਰਸਿਖ ਤਿਵਾਹੀ।

ਜਿਉ = ਜਿਸ ਤਰ੍ਹਾਂ ਕਵਲੁ = ਕਮਲ ਦਾ ਫੁੱਲ ਜਲੁ = ਪਾਣੀ ਵਿਚ ਰਹਿੰਦਾ ਹੋਇਆ ਚਿੱਕੜ ਤੋਂ ਅਲਿਪਤ = ਨਿਰਲੇਪ ਰਹਿੰਦਾ ਹੈ, ਤਿਵਾਹੀ = ਤਿਵੇਂ ਹੀ ਗੁਰਸਿੱਖ ਘਰਿਬਾਰੀ = ਗ੍ਰਿਹਸਥੀ ਜੀਵਨ ਵਿਚ ਰਹਿੰਦੇ ਹੋਏ ਵੀ ਮੋਹ-ਮਾਇਆ ਤੋਂ ਨਿਰਲੇਪ ਰਹਿ ਕੇ ਜੀਵਨ ਬਤੀਤ ਕਰਦੇ ਹਨ।

## ਆਸਾ ਵਿਚਿ ਨਿਰਾਸ ਹੋਇ; ਜੀਵਨ ਮੁਕਤਿ ਜੁਗਤਿ ਜੀਵਾਹੀ।

ਗੁਰਸਿੱਖ ਆਸਾ ਰੂਪ ਜਗਤ ਵਿੱਚੋਂ ਮੋਹ-ਮਾਇਆ ਤੋਂ ਨਿਰਾਸ = ਉਪਰਾਮ ਹੋਇ = ਹੋ ਕੇ ਗੁਰੂ ਦੇ ਸ਼ਬਦ ਦੁਆਰਾ ਜੀਵਨ ਮੁਕਤੀ ਦੀ ਜੁਗਤੀ ਵਿਚ ਆਤਮਿਕ ਜੀਵਨ ਜੀਵਾਹੀ = ਜੀਅ ਰਹੇ ਹਨ।

## ਸਾਧ ਸੰਗਤਿ; ਕਿਤੁ ਮੁਖਿ ਸਾਲਾਹੀ ॥੧੫॥

ਸਾਧਸੰਗਤ ਦੀ ਮਹਿਮਾ ਨੂੰ ਕਿਤੁ = ਕਿਸ ਮੁਖਿ = ਮੂੰਹ ਨਾਲ ਸਾਲਾਹੀਏ, ਭਾਵ ਸਾਧਸੰਗਤ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ ॥੧੫॥

### ਪਉੜੀ ੧੬ (ਸਤਿਗੁਰੂ ਅਤੇ ਸਿੱਖ ਦੀ ਉਸਤਤ)

## ਧੰਨੁ ਧੰਨੁ ਸਤਿਗੁਰ ਪੁਰਖ; ਨਿਰੰਕਾਰ ਆਕਾਰ ਬਣਾਇਆ।

ਸਤਿਗੁਰੂ ਜੀ ਧੰਨ ਧੰਨ ਹਨ, ਕਿਉਂਕਿ ਪੁਰਖ = ਵਿਆਪਕ ਨਿਰੰਕਾਰ = ਨਿਰਾਕਾਰ ਪ੍ਰਭੂ ਨੇ ਆਪਣੇ ਨਿਰਗੁਣ ਸਰੂਪ ਤੋਂ ਸਤਿਗੁਰੂ ਜੀ ਦੇ ਰੂਪ ਵਿਚ ਆਪਣਾ ਸਰਗੁਣ ਆਕਾਰ = ਸਰੂਪ ਬਣਾਇਆ = ਬਣਾਉਣਾ ਕੀਤਾ ਹੈ।

## ਧੰਨੁ ਧੰਨੁ ਸਤਿਗੁਰ ਸਿਖ ਸੁਣਿ; ਚਰਣਿ ਸਰਣਿ ਗੁਰਸਿਖ ਜੁ ਆਇਆ।

ਉਹ ਗੁਰਸਿੱਖ ਧੰਨ ਧੰਨ ਹਨ, ਜੋ ਸਤਿਗੁਰੂ ਜੀ ਦੀ ਸਿਖ = ਉਪਦੇਸ਼ ਨੂੰ ਸੁਣਦੇ ਹਨ ਤੇ ਗੁਰੂ ਦੀ ਸ਼ਰਨ ਆਇਆ = ਆ ਕੇ ਉਨ੍ਹਾਂ ਦੇ ਚਰਨਾਂ ਨਾਲ ਜੁੜਦੇ ਹਨ।

## ਗੁਰਮੁਖਿ ਮਾਰਗੁ ਧੰਨ ਹੈ; ਸਾਧ ਸੰਗਤਿ ਮਿਲਿ ਸੰਗਿ ਚਲਾਇਆ।

ਗੁਰਮੁਖਾਂ ਦਾ ਭਾਉ ਭਗਤੀ ਵਾਲਾ ਮਾਰਗੁ = ਰਸਤਾ ਵੀ ਧੰਨਤਾ ਦੇ ਯੋਗ ਹੈ, ਜੋ ਸਾਧਸੰਗਤ ਦੇ ਮਿਲਿ = ਮਿਲਾਪ ਸੰਗਿ = ਨਾਲ ਚਲਾਇਆ = ਤੋਰਿਆ ਗਿਆ ਹੈ।

## ਧੰਨੁ ਧੰਨੁ ਸਤਿਗੁਰ ਚਰਣ; ਧੰਨੁ ਮਸਤਕ ਗੁਰ ਚਰਣੀ ਲਾਇਆ।

ਸਤਿਗੁਰਾਂ ਦੇ ਚਰਨ ਧੰਨ ਧੰਨ ਹਨ ਤੇ ਉਹ ਮਸਤਕ = ਮੱਥਾ ਵੀ ਧੰਨ ਹੈ, ਜੋ ਸਤਿਗੁਰਾਂ ਦੇ ਚਰਣੀ = ਚਰਨਾਂ ਨਾਲ ਲਾਇਆ = ਲੱਗਿਆ ਹੈ।

## ਸਤਿਗੁਰ ਦਰਸਨ ਧੰਨੁ ਹੈ; ਧੰਨੁ ਧੰਨੁ ਗੁਰਸਿਖ ਪਰਸਣਿ ਆਇਆ।

ਸਤਿਗੁਰੂ ਜੀ ਦਾ ਵੀ ਦਰਸ਼ਨ ਧੰਨ ਧੰਨ ਹੈ ਤੇ ਉਹ ਗੁਰਮੁਖ ਮਨ ਕਰਕੇ ਵੀ ਧੰਨ, ਬਾਣੀ ਕਰਕੇ ਵੀ ਧੰਨ ਹਨ, ਜੋ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਪਰਸਨ ਲਈ ਆਇਆ = ਆਉਂਦੇ ਹਨ।

## ਭਾਉ ਭਗਤਿ ਗੁਰਸਿਖ ਵਿਚਿ; ਹੋਇ ਦਇਆਲ ਗੁਰੂ ਮੁਹਿ ਲਾਇਆ।

ਜਿਨ੍ਹਾਂ ਗੁਰਸਿੱਖਾਂ ਦੇ ਹਿਰਦੇ ਵਿਚ ਭਾਉ = ਪ੍ਰੇਮਾ-ਭਗਤੀ ਹੈ, ਗੁਰੂ = ਸਤਿਗੁਰੂ ਜੀ ਉਨ੍ਹਾਂ ਗੁਰਸਿੱਖਾਂ 'ਤੇ ਦਇਆਲ = ਕ੍ਰਿਪਾਲੂ ਹੋਇ = ਹੋ ਕੇ ਆਪਣੀ ਹਜ਼ੂਰੀ ਵਿਚ ਸਨਮੁਖ ਕਰਨ ਰੂਪ ਮੁਹਿ = ਮੁਖ ਲਾਇਆ = ਲਾ ਲੈਂਦੇ ਹਨ, ਭਾਵ ਆਪਣੇ ਵਿਚ ਅਭੇਦ ਕਰ ਲੈਂਦੇ ਹਨ।

## ਦੁਰਮਤਿ; ਦੂਜਾ ਭਾਉ ਮਿਟਾਇਆ ॥੧੬॥

ਜਿਸ ਪ੍ਰਕਾਰ ਹਵਾ ਵਿਚ ਮੁਸ਼ਕ-ਕਪੂਰ ਦੀ ਵਾਸ਼ਨਾ ਉੱਡ ਜਾਂਦੀ ਹੈ, ਇਵੇਂ ਹੀ ਸਤਿਗੁਰੂ ਜੀ ਨਾਮ ਅਭਿਆਸ ਰੂਪੀ ਹਵਾ ਚਲਾ ਕੇ ਸਿੱਖਾਂ ਦੇ ਹਿਰਦਿਆਂ ਅੰਦਰੋਂ ਦੂਜਾ ਭਾਉ = ਦ੍ਵੈਸ਼-ਭਾਵ ਅਤੇ ਦੁਰਮਤਿ (ਦੁਰ + ਮਤਿ) ਦੁਰ = ਖੋਟੀ ਮਤ ਮਿਟਾਇਆ = ਨਾਸ਼ ਕਰ ਦਿੰਦੇ ਹਨ ॥੧੬॥

### ਪਉੜੀ ੧੭ (ਸਮੇਂ ਦੀ ਸਫਲਤਾ)

## ਧੰਨੁ ਪਲੁ ਚਸਾ ਘੜੀ ਪਹਰ; ਧੰਨੁ ਧੰਨੁ ਥਿਤਿ ਸੁ ਵਾਰ ਸਭਾਗੇ।

ਜਦੋਂ ਕਿਸੇ ਵੀ ਤਰੀਕੇ ਨਾਲ ਪਰਮਾਤਮਾ ਨਾਲ ਜੁੜਿਆ ਜਾਵੇ ਤਾਂ ਉਦੋਂ ਪਲ, ਚਸਾ, ਘੜੀ, ਪਹਿਰ, ਇਹ ਵੀ ਧੰਨੁ = ਧੰਨਤਾ ਯੋਗ ਹਨ ਤੇ ਸੁ = ਉਹ ਸਭਾਗੇ = ਚੰਗੇ ਭਾਗਾਂ ਵਾਲੇ ਥਿੱਤ ਅਤੇ ਵਾਰ ਵੀ ਧੰਨ ਧੰਨ ਹਨ।

***ਨੋਟ :*** ਇਕ ਵਾਰ ਅੱਖ ਖੋਲ੍ਹਣ ਤੇ ਬੰਦ ਕਰਨ ਦੇ ਸਮੇਂ ਨੂੰ ਨਿਮਖ ਕਿਹਾ ਜਾਂਦਾ ਹੈ। ਪੰਦਰਾਂ ਵਾਰ ਅੱਖ ਦਾ ਖੋਲ੍ਹਣਾ ਤੇ ਮੀਟਣਾ ਇਕ ਵਿਸਾ ਹੁੰਦਾ ਹੈ। ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ। ਤੀਹ ਚਸਿਆਂ ਦਾ ਇਕ ਪਲ ਹੁੰਦਾ ਹੈ। ਸੱਠ ਪਲਾਂ ਦੀ ਇਕ ਘੜੀ ਹੁੰਦੀ ਹੈ। ਦੋ ਘੜੀਆਂ ਮਹੂਰਤ ਹੁੰਦਾ ਹੈ। ਸਾਢੇ ਸੱਤ ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਅੱਠਾਂ ਪਹਿਰਾਂ ਦਾ ਇਕ ਦਿਨ ਤੇ ਰਾਤ ਹੁੰਦਾ ਹੈ। ਸੱਤਾਂ ਦਿਨਾਂ ਦਾ ਇਕ ਹਫ਼ਤਾ ਹੁੰਦਾ ਹੈ। ਪੰਦਰਾਂ ਦਿਨਾਂ ਦਾ ਇਕ ਪੱਖ ਹੁੰਦਾ ਹੈ (ਅੰਧੇਰ ਤੇ ਚਾਨਣ ਦੋ ਪੱਖ ਹੁੰਦੇ ਹਨ)। ਪੰਦਰਾਂ ਹੀ ਥਿੱਤਾਂ ਹੁੰਦੀਆਂ ਹਨ। ਦੋ ਪੱਖਾਂ ਦਾ ਇਕ ਮਹੀਨਾ ਹੁੰਦਾ ਹੈ। ਦੋ ਮਹੀਨਿਆਂ ਦੀ ਇਕ ਰੁੱਤ ਹੁੰਦੀ ਹੈ, ਛੇ ਰੁੱਤਾਂ ਦਾ ਇਕ ਸਾਲ ਹੁੰਦਾ ਹੈ, ਜਿਸ ਵਿਚ ਬਾਰ੍ਹਾਂ ਮਹੀਨੇ ਹੁੰਦੇ ਹਨ। ਬਾਰ੍ਹਾਂ ਸਾਲਾਂ ਦਾ ਇਕ ਕੁੰਭ ਹੁੰਦਾ ਹੈ। ਅਤੇ :

## ਧੰਨੁ ਧੰਨੁ ਦਿਹੁ ਰਾਤਿ ਹੈ; ਪਖੁ ਮਾਹੁ ਰੁਤਿ ਸੰਮਤ ਜਾਗੇ।

ਉਹ ਦਿਹੁ = ਦਿਨ ਵੀ ਧੰਨਤਾ ਦੇ ਯੋਗ ਹੈ ਤੇ ਰਾਤ ਵੀ ਧੰਨਤਾ ਦੇ ਯੋਗ ਹੈ, ਜਦੋਂ ਗੁਰੂ ਦਾ ਦਰਸ਼ਨ ਹੋਵੇ ਤੇ ਉਹ ਪੱਖ, ਮਾਹੁ = ਮਹੀਨਾ, ਰੁੱਤ ਤੇ ਸੰਮਤ ਵੀ ਧੰਨਤਾ ਦੇ ਯੋਗ ਹਨ, ਜਦੋਂ ਗਿਆਨ-ਸਹਿਤ ਭਗਤੀ ਦੇ ਵਿਚ ਮਨ ਜਾਗੇ = ਜਾਗ ਆਵੇ। ਜੈਸਾ ਕਿ :

**ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥**
**ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥** *(ਰਾਮਕਲੀ ਕੀ ਵਾਰ ਮ: ੫, ਅੰਗ ੯੫੮)*

**ਵਾ: ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥**
*(ਰਾਮਕਲੀ ਮ: ੩ ਅਨੰਦੁ, ਅੰਗ ੯੨੦)*

## ਧੰਨ ਅਭੀਚੁ ਨਿਛਤ੍ਰ ਹੈ; ਕਾਮ ਕ੍ਰੋਧ ਅਹੰਕਾਰ ਤਿਆਗੇ।

ਉਹ ਅਭੀਚ ਨਛੱਤ੍ਰ ਧੰਨ ਹੈ, ਜਦੋਂ ਕਾਮ, ਕ੍ਰੋਧ ਅਹੰਕਾਰ = ਹੰਕਾਰ ਦਾ ਤਿਆਗ ਹੋ ਗਿਆ **ਵਾ:** ਤੁਖਾਰੀ ਰਾਗ ਵਿਚ ਸਤਿਗੁਰੂ ਜੀ ਦਾ ਦਰਸ਼ਨ ਹੀ ਅਭੀਚੁ = ਅਭਿਜਿਤ ਨਛੱਤ੍ਰ[1] ਮੰਨਿਆ ਗਿਆ ਹੈ। ਜੈਸਾ ਕਿ :

**ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥** *(ਤੁਖਾਰੀ ਮ: ੪, ਅੰਗ ੧੧੧੬)*

## ਧੰਨ ਧੰਨ ਸੰਜੋਗ ਹੈ; ਅਠਸਠਿ ਤੀਰਥ ਰਾਜ ਪਿਰਾਗੇ।

ਉਹ ਸੰਜੋਗ = ਮਿਲਾਪ ਧੰਨ ਧੰਨ ਹੈ, ਜਦ ਗੁਰੂ ਰੂਪੀ ਅਠਸਠਿ = ਅਠਾਹਠ ਤੀਰਥਾਂ ਤੇ ਪਿਰਾਗੇ = ਪ੍ਰਯਾਗ ਰਾਜ ਦੇ ਇਸ਼ਨਾਨ ਰੂਪੀ ਦਰਸ਼ਨ ਹੋ ਜਾਣ।

---

੧. ਇਹ ਗੰਗਾ ਦੇ ਜਨਮ ਵਾਲਾ ਦਿਨ ਮੰਨਿਆ ਜਾਂਦਾ ਹੈ।

## ਗੁਰੁ ਦੁਆਰੈ ਆਇਕੈ; ਚਰਣ ਕਵਲ ਰਸ ਅੰਮ੍ਰਿਤੁ ਪਾਗੇ।

ਗੁਰੂ ਦੇ ਦੁਆਰੈ = ਦਰ 'ਤੇ ਆਇਕੈ = ਆ ਕੇ ਗੁਰਮੁਖ ਗੁਰੂ ਦੇ ਸ਼ਬਦ ਰੂਪੀ ਚਰਨ ਕਵਲ = ਕਮਲਾਂ ਨਾਲ ਜੁੜ ਕੇ ਨਾਮ ਰੂਪੀ ਅੰਮ੍ਰਿਤ ਰਸ ਵਿਚ ਪਾਗੇ = ਰੰਗੇ ਜਾਂਦੇ ਹਨ।

## ਗੁਰ ਉਪਦੇਸੁ ਅਵੇਸੁ ਕਰਿ; ਅਨਭੈ ਪਿਰਮ ਪਿਰੀ ਅਨੁਰਾਗੇ।

ਗੁਰਮੁਖਾਂ ਨੇ ਗੁਰ = ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਅਵੇਸੁ = ਪ੍ਰਵੇਸ਼ ਕਰਿ = ਕਰ ਕੇ ਪਿਰਮ = ਪਿਆਰੇ ਪਿਰੀ = ਪਰਮੇਸ਼ਰ ਦੇ ਅਨੁਰਾਗੇ = ਪ੍ਰੇਮ ਨੂੰ ਅਨਭੈ = ਅਨੁਭਵ ਕੀਤਾ ਹੈ।

## ਸਬਦ ਸੁਰਤਿ ਲਿਵ ਸਾਧਸੰਗਿ; ਅੰਗਿ ਅੰਗਿ ਇਕ ਰੰਗ ਸਮਾਗੇ।

ਸਾਧਸੰਗਤ ਵਿਚ ਆ ਕੇ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਜੋੜਨ ਰੂਪ ਲਿਵ = ਬਿਰਤੀ ਲਾ ਕੇ ਗੁਰਮੁਖ ਜਨਾਂ ਦੇ ਅੰਗ-ਅੰਗ ਵਿਚ ਇਕ ਪ੍ਰਭੂ ਦੇ ਪ੍ਰੇਮ ਦਾ ਰੰਗ ਸਮਾਗੇ = ਸਮਾ ਗਿਆ ਹੈ।

## ਰਤਨ ਮਾਲ ਕਰਿ; ਕਚੇ ਧਾਗੇ ॥੧੭॥

ਗੁਰਮੁਖ ਜਨ ਕੱਚੇ ਧਾਗੇ ਦੀ ਨਿਆਈਂ ਸੁਆਸਾਂ ਨੂੰ ਨਾਮ ਰੂਪੀ ਰਤਨ ਮਾਲ = ਮਾਲਾ ਵਿਚ ਪਰੋ ਕਰਕੇ ਅਭਿਆਸ ਦੁਆਰਾ ਸਫਲਾ ਕਰਦੇ ਹਨ ॥੧੭॥

### ਪਉੜੀ ੧੮ (ਜੀਵਨ ਮੁਕਤ ਗ੍ਰਿਹਸਥੀ ਸਿੱਖ)

## ਗੁਰਮੁਖਿ ਮਿਠਾ ਬੋਲਣਾ; ਜੋ ਬੋਲੈ ਸੋਈ ਜਪੁ ਜਾਪੈ।

ਗੁਰਮੁਖ ਹਮੇਸ਼ਾਂ ਮਿੱਠਾ ਬੋਲਣਾ = ਬੋਲਦੇ ਹਨ, ਜੋ = ਜਦੋਂ ਵੀ ਕੋਈ ਬੋਲੈ = ਬੋਲਦਾ ਹੈ, ਸੋਈ = ਉਸ ਨੂੰ ਪਰਮੇਸ਼ਰ ਦਾ ਨਾਮ ਕਰਕੇ ਹੀ ਸੁਣਦੇ ਹਨ, ਕਿਉਂਕਿ ਉਨ੍ਹਾਂ ਨੂੰ ਬੋਲਿਆ ਹਰ ਇਕ ਲਫ਼ਜ਼ ਪ੍ਰਭੂ ਦਾ ਜਪੁ = ਜਾਪ ਸਮਝ ਕੇ ਹੀ ਜਾਪੈ = ਜਾਪਦਾ ਹੈ, ਭਾਵ ਪ੍ਰਤੀਤ ਹੁੰਦਾ ਹੈ।

## ਗੁਰਮੁਖਿ ਅਖੀ ਦੇਖਣਾ; ਬ੍ਰਹਮ ਧਿਆਨੁ ਧਰੈ ਆਪੁ ਆਪੈ।

('ਅਖੀ' ਬਿੰਦੀ ਸਹਿਤ ਉਚਾਰੋ)

ਗੁਰਮੁਖ ਜੋ ਵੀ ਅਖੀ = ਅੱਖਾਂ ਨਾਲ ਦੇਖਣਾ = ਵੇਖਦੇ ਹਨ, ਉਹ ਹੀ ਉਨ੍ਹਾਂ ਵਾਸਤੇ ਆਪੈ = ਆਪਣੇ ਆਪ ਦਾ ਤੇ ਬ੍ਰਹਮ ਦਾ ਧਿਆਨ ਧਰੈ = ਧਰਨਾ ਹੈ।

## ਗੁਰਮੁਖਿ ਸੁਨਣਾ ਸੁਰਤਿ ਕਰਿ; ਪੰਚ ਸਬਦੁ ਗੁਰ ਸਬਦਿ ਅਲਾਪੈ।

ਗੁਰਮੁਖ ਸੁਰਤ ਕਰਕੇ ਗੁਰੂ-ਸ਼ਬਦ ਨੂੰ ਅਲਾਪੈ = ਅਲਾਪਦੇ ਹਨ ਅਤੇ ਗੁਰੂ ਸ਼ਬਦਾਂ ਦਾ ਸੁਣਨਾ ਹੀ ਉਨ੍ਹਾਂ ਵਾਸਤੇ ਜੋਗੀਆਂ ਦੇ ਦਸਮ ਦੁਆਰ ਵਾਲੇ ਪੰਜ ਸ਼ਬਦਾਂ ਦਾ ਸੁਣਨਾ ਹੈ। ਜੈਸਾ ਕਿ :

**ਤਤ ਤੰਤੀ ਬਿਤ ਚਰਮ ਕਾ ਘਣ ਕਾਂਸੀ ਕੋ ਜਾਨ।**
**ਨਾਦ ਸਬਦ ਘਟ ਕੋ ਕਹਿਤ ਸੁਆਸ ਸੁਖਰ ਪਹਿਚਾਨ।**

***ਨੋਟ :*** ਇਹ ਦੋਹਰਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਦੀ ਰਸਨਾ ਦੁਆਰਾ ਪ੍ਰਾਪਤ ਹੋਇਆ ਹੈ।

## ਗੁਰਮੁਖਿ ਕਿਰਤਿ ਕਮਾਵਣੀ; ਨਮਸਕਾਰੁ ਡੰਡਉਤਿ ਸਿਵਾਪੈ।

ਗੁਰਮੁਖ ਧਰਮ ਦੀ ਕਿਰਤ ਕਮਾਵਣੀ = ਕਮਾਉਂਦੇ ਹਨ ਅਤੇ ਗੁਰੂ ਅੱਗੇ ਡੰਡਉਤਿ = ਡੰਡੇਵਤ ਲੰਮੇ ਪੈ ਕੇ ਨਮਸਕਾਰ ਕਰ ਕੇ ਵਾਹਿਗੁਰੂ ਨੂੰ ਸਿਵਾਪੈ = ਸਿਆਣਦੇ ਹਨ।

## ਗੁਰਮੁਖਿ ਮਾਰਗਿ ਚਲਣਾ; ਪਰਦਖਣਾ ਪੂਰਨ ਪਰਤਾਪੈ।

ਗੁਰਮੁਖ ਪੈਰਾਂ ਨਾਲ ਗੁਰਸਿੱਖੀ ਦੇ ਮਾਰਗਿ = ਰਸਤੇ 'ਤੇ ਚਲਣਾ = ਚੱਲਦੇ ਹਨ ਅਤੇ ਸਤਿਸੰਗਤ ਵਿਚ ਜਾ ਕੇ ਪੂਰਨ ਪਰਤਾਪੈ = ਪ੍ਰਤਾਪ ਵਾਲੇ ਸਤਿਗੁਰੂ ਜੀ ਦੀ ਪਰਦਖਣਾ = ਪਰਿਕਰਮਾ ਕਰਦੇ ਹਨ।

## ਗੁਰਮੁਖਿ ਖਾਣਾ ਪੈਨਣਾ; ਜੋਗ ਭੋਗ ਸੰਜੋਗ ਪਛਾਪੈ।

ਗੁਰਮੁਖ ਖਾਣ, ਪਹਿਨਣ, ਜੋਗ, ਭੋਗ ਤੇ ਸੰਜੋਗ = ਮਿਲਾਪ ਦੀ ਵਿਧੀ ਨੂੰ ਪਛਾਪੈ = ਪਛਾਣਦੇ ਹਨ, ਭਾਵ ਜੋ ਗੁਰੂ ਨੇ ਇਨ੍ਹਾਂ ਸਭ ਬਾਰੇ ਹੁਕਮ ਕੀਤਾ ਹੈ, ਉਸ ਦੇ ਅਨੁਸਾਰ ਹੀ ਹੋ ਕੇ ਚੱਲਦੇ ਹਨ।

## ਗੁਰਮੁਖ ਸਵਣੁ ਸਮਾਧਿ ਹੈ; ਆਪੇ ਆਪਿ ਨ ਥਾਪਿ ਉਥਾਪੈ।

ਗੁਰਮੁਖ ਜਨਾਂ ਦਾ ਸਵਣੁ = ਸੌਣਾ ਹੀ ਸਮਾਧਿ = ਸਮਾਧੀ ਲਾਉਣ ਦੇ ਸਮਾਨ ਹੈ, ਕਿਉਂਕਿ ਨਾ ਕੋਈ ਸਮਾਧੀ ਵਿਚ ਫੁਰਨਾ ਫੁਰਦਾ ਹੈ, ਨਾ ਸੌਣ ਸਮੇਂ। ਇਸ ਅਵਸਥਾ ਵਾਲੇ ਗੁਰਮੁਖ ਪਿਆਰੇ ਆਪਣੇ ਆਪ ਵਿਚ ਮਗਨ ਰਹਿੰਦੇ ਹਨ। ਜਿਥੇ ਉਨ੍ਹਾਂ ਨੂੰ ਕੋਈ ਸੰਕਲਪ ਨ = ਨਹੀਂ ਫੁਰਦਾ ਤੇ ਉਹ ਆਪਣੇ ਹੰਕਾਰ ਦਾ ਉਥਾਪੈ = ਨਾਸ਼ ਕਰ ਕੇ ਆਪਣੇ ਨਿਜ ਸਰੂਪ ਦੀ ਥਾਪਿ = ਥਾਪਨਾ ਕਰਦੇ ਹਨ।

## ਘਰਿਬਾਰੀ ਜੀਵਨ ਮੁਕਤਿ; ਲਹਿਰ ਨਹੀਂ ਲਬ ਲੋਭ ਵਿਆਪੈ।

ਗੁਰਮੁਖ ਜਨ ਘਰਿਬਾਰੀ = ਗ੍ਰਿਹਸਥੀ ਹੋ ਕੇ ਵੀ ਜੀਵਨ ਮੁਕਤ ਹਨ, ਕਿਉਂਕਿ ਉਨ੍ਹਾਂ ਨੂੰ ਸੰਸਾਰ-ਸਮੁੰਦਰ ਵਿਚ ਰਹਿੰਦੇ ਹੋਏ ਵੀ ਤ੍ਰਿਸ਼ਨਾ ਅਤੇ ਖਾਣ ਦਾ ਲਬ = ਲਾਲਚ ਤੇ ਜੋੜਨ ਦਾ ਲੋਭ, ਇਹ ਲਹਿਰਾਂ ਨਹੀਂ ਵਿਆਪੈ = ਵਿਆਪਦੀਆਂ।

## ਪਾਰਿ ਪਏ; ਲੰਘਿ ਵਰੈ ਸਰਾਪੈ ॥੧੮॥

ਐਸੇ ਗੁਰਮੁਖ ਪਿਆਰੇ ਗੁਰਮੁਖਤਾਈ ਦੀ ਅਵਸਥਾ ਵਿਚ ਪਹੁੰਚ ਕੇ ਵਰੈ = ਵਰ ਸਰਾਪੈ = ਸਰਾਪ ਤੋਂ ਉੱਪਰ ਲੰਘ ਕੇ ਸੰਸਾਰ-ਸਮੁੰਦਰ ਤੋਂ ਪਾਰ ਪਏ = ਪੈ ਜਾਂਦੇ ਹਨ, ਭਾਵ ਹੋ ਜਾਂਦੇ ਹਨ।

### ਪਉੜੀ ੧੯ (ਗੁਰਮੁਖੀ ਰਹਿਤ)

## ਸਤਿਗੁਰੁ ਸਤਿ ਸਰੂਪ ਹੈ; ਧਿਆਨ ਮੂਲੁ ਗੁਰ ਮੂਰਤਿ ਜਾਣੈ।

ਸਤਿਗੁਰੂ ਜੀ ਉਸ ਸਤਿ ਸਰੂਪ ਪਰਮੇਸ਼ਰ ਦਾ ਸਰੂਪ ਹਨ, ਇਸੇ ਕਰਕੇ ਗੁਰਸਿੱਖਾਂ ਨੇ ਗੁਰ = ਗੁਰੂ-ਸ਼ਬਦ ਦੇ ਮੂਰਤਿ = ਸਰੂਪ ਨੂੰ ਹੀ ਧਿਆਨ ਦਾ ਮੂਲੁ = ਮੁੱਢ ਜਾਣੈ = ਜਾਣਿਆ ਹੈ।

## ਸਤਿਨਾਮ ਕਰਤਾ ਪੁਰਖੁ; ਮੂਲ ਮੰਤ੍ਰ ਸਿਮਰਣ ਪਰਵਾਣੈ।

ਉਹ ਗੁਰਮੁਖ ਜਨ, ਸਤਿਨਾਮ = ਜਿਸ ਵਾਹਿਗੁਰੂ ਦਾ ਨਾਮ ਸੱਚਾ ਹੈ, ਕਰਤਾ = ਜੋ ਸਾਰੀ ਸ੍ਰਿਸ਼ਟੀ ਦਾ ਰਚੇਤਾ ਹੈ, ਪੁਰਖੁ = ਜੋ ਪੂਰਨ ਹੈ, ਇਸ ਮੂਲ ਮੰਤ੍ਰ ('੧ਓ' ਤੋਂ 'ਨਾਨਕ ਹੋਸੀ ਭੀ ਸਚੁ' ਤਕ) ਦਾ ਸਿਮਰਨ

ਕਰ ਕੇ ਪਰਵਾਣੈ = ਪ੍ਰਵਾਨ ਹੁੰਦੇ ਹਨ। ਇਥੇ ਭਾਈ ਸਾਹਿਬ ਜੀ ਨੇ ਮੂਲ ਮੰਤ੍ਰ ਦਾ ਸੰਖੇਪ ਰੂਪ ਵਰਣਨ ਕੀਤਾ ਹੈ, ਅੱਗੇ ੩੯ਵੀਂ ਵਾਰ ਦੀ ਪਹਿਲੀ ਪਉੜੀ ਵਿਚ ('੧ਓ ਤੋਂ 'ਨਾਨਕ ਹੋਸੀ ਭੀ ਸਚੁ' ਤਕ) ਸੰਪੂਰਨ ਵਰਣਨ ਕਰਨਗੇ।

## ਚਰਣ ਕਵਲ ਮਕਰੰਦ ਰਸੁ; ਪੂਜਾ ਮੂਲ ਪਿਰਮ ਰਸੁ ਮਾਣੈ।

ਗੁਰਮੁਖ ਜਨ ਗੁਰੂ ਦੇ ਚਰਨ ਕਵਲ = ਕਮਲਾਂ ਦੀ ਮਕਰੰਦ = ਧੂੜ ਅਤੇ ਨਾਮ ਦੇ ਰਸ ਨੂੰ ਪੂਜਾ ਦਾ ਮੂਲ ਮੰਨ ਕੇ ਪਿਰਮ = ਪ੍ਰੇਮ ਦੇ ਰਸ ਨੂੰ ਮਾਣੈ = ਮਾਣਦੇ ਹਨ।

## ਸਬਦਿ ਸੁਰਤਿ ਲਿਵ ਸਾਧ ਸੰਗਿ; ਗੁਰ ਕਿਰਪਾ ਤੇ ਅੰਦਰਿ ਆਣੈ।

ਗੁਰਸਿੱਖਾਂ ਨੇ ਸ਼ਬਦ ਨੂੰ ਸਾਧਸੰਗਤ ਵਿਚ ਸੁਰਤ ਜੋੜਨ ਰੂਪ ਲਿਵ = ਬਿਰਤੀ ਲਾ ਕੇ ਅਤੇ ਗੁਰ = ਗੁਰੂ ਦੀ ਕਿਰਪਾ ਤੇ = ਨਾਲ ਆਪਣੇ ਹਿਰਦੇ ਅੰਦਰ ਆਣੈ = ਲਿਆਂਦਾ ਹੈ।

## ਗੁਰਮੁਖਿ ਪੰਥ ਅਗੰਮ ਹੈ; ਗੁਰਮਤਿ ਨਿਹਚਲੁ ਚਲਣੁ ਭਾਣੈ।

ਗੁਰਮੁਖਾਂ ਦਾ ਭਾਉ ਭਗਤੀ ਵਾਲਾ ਪੰਥ = ਰਸਤਾ ਮਨ, ਬਾਣੀ ਕਰਕੇ ਅਗੰਮ = ਪਹੁੰਚ ਤੋਂ ਪਰੇ ਹੈ ਅਤੇ ਉਹ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਉੱਤੇ ਨਿਹਚਲੁ = ਅਡੋਲ ਹੋ ਕੇ ਤੇ ਹਮੇਸ਼ਾਂ ਉਸ ਦੇ ਭਾਣੈ = ਹੁਕਮ ਵਿਚ ਚਲਣੁ = ਚੱਲਦੇ ਹਨ।

## ਵੇਦ ਕਤੇਬਹੁ ਬਾਹਰੀ; ਅਕਥ ਕਥਾ ਕਉਣ ਆਖਿ ਵਖਾਣੈ।

ਐਸੇ ਗੁਰਮੁਖਾਂ ਦੀ ਅਵਸਥਾ ਕਥਨ ਕਰਨੀ ਵੇਦਾਂ ਤੇ ਕਤੇਬਹੁ = ਕਤੇਬਾਂ ਤੋਂ ਵੀ ਬਾਹਰੀ = ਬਾਹਰ ਹੈ ਅਤੇ ਉਨ੍ਹਾਂ ਦੀ ਅਕਥ = ਕਥਨ ਤੋਂ ਰਹਿਤ ਕਥਾ ਬਾਰੇ ਕੌਣ ਆਖਿ = ਕਹਿ ਕੇ ਵਖਾਣੈ = ਕਥਨ ਕਰ ਸਕਦਾ ਹੈ ? ਭਾਵ ਕੋਈ ਨਹੀਂ ਕਰ ਸਕਦਾ।

## ਵੀਹ ਇਕੀਹ; ਉਲੰਘਿ ਸਿਵਾਣੈ ॥੧੯॥

ਐਸੇ ਗੁਰਮੁਖ ਜਨ ਵੀਹ ਵਿਸਵੇ ਰੂਪ ਸੰਸਾਰ ਨੂੰ ਉਲੰਘਿ = ਲੰਘ ਕੇ, ਭਾਵ ਉੱਪਰ ਹੋ ਕੇ ਇਕੀਹ = ਇਕ ਅਦ੍ਵੈਤ ਸਰੂਪ ਪਰਮਾਤਮਾ ਨੂੰ ਸਿਵਾਣੈ = ਪਛਾਣ ਲੈਂਦੇ ਹਨ ॥੧੯॥

### ਪਉੜੀ ੨੦ (ਮਨਮੁਖਾਂ ਦੇ ਲੱਛਣ)

## ਸੀਸੁ ਨਿਵਾਏ ਢੀਂਗੁਲੀ; ਗਲਿ ਬੰਧੇ ਜਲੁ ਉਚਾ ਆਵੈ।

('ਗਲਿ' ਪੋਲਾ ਬੋਲੋ)

ਜਿਵੇਂ ਢੀਂਗੁਲੀ = ਪਾਣੀ ਸਿੰਜਣ ਦਾ ਇਕ ਜੰਤਰ, ਜੋ ਜ਼ੋਰ ਨਾਲ ਥੱਲੇ ਧੱਕੀਦਾ ਹੈ, ਉਸ ਨੂੰ ਸੀਸੁ = ਸਿਰ ਤੋਂ ਨਿਵਾਏ = ਨੀਵਾਂ ਕਰੀਦਾ ਹੈ ਤਾਂ ਹੀ ਉਸ ਦੇ ਗਲ੍ਹ ਦੇ ਬੰਧੇ = ਬੰਨ੍ਹੇ ਡੋਲ ਨਾਲ ਜਲੁ = ਪਾਣੀ ਉੱਚਾ ਆਵੈ = ਆਉਂਦਾ ਹੈ।

## ਘੁਘੂ ਸੁਝ ਨ ਸੁਝਈ; ਚਕਈ ਚੰਦੁ ਨ ਡਿਠਾ ਭਾਵੈ।

ਜਿਵੇਂ ਘੁਘੂ = ਉੱਲੂ ਨੂੰ ਸੁਝ = ਸੂਰਜ ਨ = ਨਹੀਂ ਸੁਝਈ = ਦਿਸਦਾ ਅਤੇ ਚਕਈ = ਚਕਵੀ ਨੂੰ ਚੰਦ ਦਾ ਡਿਠਾ = ਵੇਖਣਾ ਨ = ਨਹੀਂ ਭਾਵੈ = ਭਾਉਂਦਾ।

## ਸਿੰਮਲ ਬਿਰਖੁ ਨ ਸਫਲੁ ਹੋਇ; ਚੰਦਨੁ ਵਾਸ ਨ ਵਾਂਸਿ ਸਮਾਵੈ।

ਜਿਵੇਂ ਸਿੰਮਲ ਦਾ ਬਿਰਖ = ਬ੍ਰਿਛ ਸਫਲੁ = ਫਲਾਂ ਸਹਿਤ ਨ = ਨਹੀਂ ਹੋਇ = ਹੁੰਦਾ ਅਤੇ ਚੰਦਨ ਦੀ ਵਾਸ = ਸੁਗੰਧੀ ਬਾਂਸ ਦੇ ਪੌਦੇ ਵਿਚ ਨ = ਨਹੀਂ ਸਮਾਵੈ = ਸਮਾਉਂਦੀ।

## ਸਪੈ ਦੁਧਿ ਪੀਆਲੀਐ; ਤੁੰਮੇ ਦਾ ਕਉੜਤੁ ਨ ਜਾਵੈ।

('ਸੱਪੈ' ਅਤੇ 'ਕਉੜੱਤੁ' ਅੱਧਕ ਸਹਿਤ ਬੋਲੋ)

ਜਿਵੇਂ ਸਪੈ = ਸੱਪ ਨੂੰ ਦੁੱਧ ਪੀਆਲੀਐ = ਪਿਆਉਣ ਨਾਲ ਉਸ ਦੀ ਜ਼ਹਿਰ ਨਹੀਂ ਜਾਂਦੀ ਅਤੇ ਕਉੜੇ ਤੁੰਮੇ ਨੂੰ ਦੁੱਧ ਵਿਚ ਮਿਲਾਉਣ ਨਾਲ ਉਸ ਦੀ ਕੁੜੱਤਣ ਨ = ਨਹੀਂ ਜਾਵੈ = ਜਾਂਦੀ।

## ਜਿਉ ਥਣਿ ਚੰਬੜਿ ਚਿਚੁੜੀ; ਲੋਹੂ ਪੀਐ ਦੁਧੁ ਨ ਖਾਵੈ।

ਜਿਉ = ਜਿਵੇਂ ਗਊ ਦੇ ਥਣ ਨਾਲ ਚੰਬੜਿ = ਚਿੰਬੜੀ ਹੋਈ ਚਿਚੜੀ ਉਸ ਦੇ ਲੋਹੂ = ਲਹੂ ਨੂੰ ਪੀਐ = ਪੀਂਦੀ ਹੈ, ਪਰ ਦੁੱਧ ਨੂੰ ਨਹੀਂ ਖਾਵੈ = ਖਾਂਦੀ, ਭਾਵ ਨਹੀਂ ਪੀਂਦੀ।

## ਸਭ ਅਵਗੁਣਿ ਮੈ ਤਨਿ ਵਸਨਿ; ਗੁਣ ਕੀਤੇ ਅਵਗੁਣ ਨੋ ਧਾਵੈ।

ਇਉਂ ਮਨਮੁਖਾਂ ਦੇ ਤਨਿ = ਸਰੀਰ ਵਿਚ, ਭਾਵ ਅੰਤਸ਼ਕਰਨ ਵਿਚ ਮੈ = ਹਉਮੈ ਵੱਸਣ ਕਰਕੇ ਸਭ = ਸਾਰੇ ਔਗੁਣ ਆ ਜਾਂਦੇ ਹਨ, ਜੇਕਰ ਕੋਈ ਉਨ੍ਹਾਂ ਮਨਮੁਖਾਂ ਤੇ ਗੁਣ = ਉਪਕਾਰ ਕੀਤੇ = ਕਰੇ ਤਾਂ ਵੀ ਉਹ ਭਲਾਈ ਕਰਨ ਵਾਲਿਆਂ ਨੋ = ਵੱਲ ਔਗੁਣ ਕਰਨ ਲਈ ਧਾਵੈ = ਦੌੜ ਕੇ ਜਾਂਦੇ ਹਨ, ਇਹ ਮਨਮੁਖਾਂ ਦਾ ਕਰਤਵ ਹੈ।

## ਥੋਮ ਨ ਵਾਸੁ; ਕਥੂਰੀ ਆਵੈ ॥੨੦॥੬॥

ਜਿਵੇਂ ਥੋਮ = ਲਸਣ ਵਿੱਚੋਂ ਕਥੂਰੀ = ਕਸਤੂਰੀ ਦੀ ਵਾਸੁ = ਸੁਗੰਧੀ ਨ = ਨਹੀਂ ਆਵੈ = ਆ ਸਕਦੀ, ਇਸੇ ਪ੍ਰਕਾਰ ਲਸਣ ਰੂਪ ਮਨਮੁਖ ਲੋਕ ਕਿਤਨੀ ਵੀ ਗੁਰੂ ਦੀ ਸੰਗਤ ਕਰ ਲੈਣ, ਉਨ੍ਹਾਂ ਵਿੱਚੋਂ ਕਸਤੂਰੀ ਰੂਪ ਭਗਤੀ ਦੀ ਸੁਗੰਧੀ ਨਹੀਂ ਆਵੈ = ਆਉਂਦੀ, ਕਿਉਂਕਿ ਉਨ੍ਹਾਂ ਵਿਚ ਉਪਰੋਕਤ ਦੱਸੇ ਹੋਏ ਦ੍ਰਿਸ਼ਟਾਂਤਾਂ ਵਾਲੇ ਸਾਰੇ ਔਗੁਣ ਹਨ।

ਇਸ ਭਾਵ ਨੂੰ ਪ੍ਰਗਟਾਉਂਦਿਆਂ ਹੋਇਆਂ ਮਨਮੁਖਾਂ ਦੇ ਲੱਛਣ ਗੁਲਾਬ ਦਾਸ ਜੀ ਨੇ ਵੀ ਕਥਨ ਕੀਤੇ ਹਨ। ਜੈਸਾ ਕਿ :

**ਚੰਦਨ ਬਾਂਸ ਸਮੀਪ ਰਹੇ, ਪਰ ਬਾਂਸ ਸੁਗੰਧ ਪਰੇ ਹੀ ਨਾਹੀ॥**
**ਸਾਲਣ ਮਾਹੇ ਫਿਰੇ ਕੜਛੀ ਸਦਿ, ਕੋਇ ਸਵਾਦ ਨ ਆਵਤ ਤਾਹੀ॥**
**ਕੌਲ ਜੜ੍ਹਾਂ ਮੇਂ ਮੇਂਡਕ ਬਾਸਤ, ਕੌਲ ਸੁਗੰਧ ਸੁ ਨਾਸਨ ਨਾਹੀ॥**
**ਦਾਸ ਗੁਲਾਬ ਤਿਵੇਂ ਸਤਿ ਸੰਗਤ, ਮੂਰਖ ਕੋ ਗੁਣ ਭਾਵਤ ਨਾਹੀ॥**

# ਵਾਰ ੭

## ੧ਓ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਗੁਰੂ ਦੀ ਮਹਾਨਤਾ ਤੇ ਸਿੱਖ ਦਾ ਉੱਧਾਰ)**

## ਸਤਿਗੁਰੁ ਸਚਾ ਪਾਤਿਸਾਹੁ; ਸਾਧ ਸੰਗਤਿ ਸਚਖੰਡੁ ਵਸਾਇਆ।

ਸਤਿਗੁਰੂ ਜੀ ਹੀ ਲੋਕ ਪ੍ਰਲੋਕ ਦੇ ਸੱਚੇ ਪਾਤਸ਼ਾਹ ਹਨ, ਜਿਨ੍ਹਾਂ ਨੇ ਸਾਧਸੰਗਤ ਰੂਪੀ ਸਚਖੰਡ ਵਸਾਇਆ = ਵਸਾਉਣਾ ਕੀਤਾ ਹੈ।

## ਗੁਰਸਿਖ ਲੈ ਗੁਰਸਿਖ ਹੋਇ; ਆਪੁ ਗਵਾਇ ਨ ਆਪੁ ਗਣਾਇਆ।

ਸਾਧਸੰਗਤ ਵਿਚ ਆ ਕੇ ਗੁਰਸਿਖ (ਗੁਰ + ਸਿਖ) ਗੁਰ = ਗੁਰੂ ਦੀ ਸਿਖ = ਸਿੱਖਿਆ ਲੈ ਕੇ, ਭਾਵ ਧਾਰਨ ਕਰ ਕੇ ਗੁਰਸਿੱਖ ਦੀ ਉਪਾਧੀ ਨੂੰ ਪ੍ਰਾਪਤ ਹੋਏ ਹਨ ਅਤੇ ਉਨ੍ਹਾਂ ਨੇ ਆਪਣੇ ਅੰਦਰੋਂ ਆਪਾ ਗਵਾ ਲਿਆ ਹੈ ਤੇ ਕਦੇ ਵੀ ਆਪਣਾ ਆਪ ਨ = ਨਹੀਂ ਗਣਾਇਆ = ਜਣਾਇਆ।

## ਗੁਰਸਿਖ ਸਭੋ ਸਾਧਨਾ; ਸਾਧਿ ਸਧਾਇ ਸਾਧੁ ਸਦਵਾਇਆ।

ਗੁਰਸਿੱਖਾਂ ਦੇ ਨੇਮ ਆਸਨ, ਵੈਰਾਗ, ਸ੍ਰਵਣ, ਮੰਨਣ ਆਦਿ ਸਭੋ = ਸਾਰੇ ਸਾਧਨ ਹਨ, ਇਨ੍ਹਾਂ ਨੇ ਸਾਧਿ = ਸਿੱਧੀ ਰੂਪ ਸਾਧਨਾ ਨੂੰ ਸਧਾਇ = ਸਾਧ ਕੇ ਭਾਵ ਗੁਰੂ ਦੀ ਸਿੱਖਿਆ 'ਤੇ ਚੱਲ ਕੇ ਕਰੜੀ ਘਾਲ ਕਮਾਈ ਕਰ ਕੇ ਸਾਧ ਸਦਵਾਇਆ = ਅਖਵਾਇਆ ਹੈ। ਜੈਸਾ ਕਿ :

**ਸਾਧ ਨਾਮ ਨਿਰਮਲ ਤਾ ਕੇ ਕਰਮ॥** *(ਗਉੜੀ ਸੁਖਮਨੀ ਮ: ੫, ਅੰਗ ੨੯੬)*

## ਚਹੁ ਵਰਨਾ ਉਪਦੇਸ ਦੇ; ਮਾਇਆ ਵਿਚਿ ਉਦਾਸੁ ਰਹਾਇਆ।

ਗੁਰਸਿੱਖ ਚਹੁ = ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਨੂੰ ਇਕ ਪਰਮਾਤਮਾ ਦਾ ਉਪਦੇਸ਼ = ਸਿੱਖਿਆ ਦੇ = ਦਿੰਦੇ ਹਨ ਅਤੇ ਉਹ ਮਾਇਆ ਵਿਚ ਉਦਾਸੁ = ਨਿਰਲੇਪ ਰਹਾਇਆ = ਰਹਿੰਦੇ ਹਨ।

## ਸਚਹੁ ਓਰੈ ਸਭ ਕਿਹੁ; ਸਚੁ ਨਾਉ ਗੁਰਮੰਤ੍ਰ ਦਿੜਾਇਆ।

ਸਚਹੁ = ਸੱਚੇ ਨਾਮ ਤੋਂ ਸਭ ਕਿਹੁ = ਕੁਝ ਓਰੈ = ਉਰੇ ਹੀ ਹੈ, ਭਾਵ ਇਕ ਸੱਚੇ ਨਾਮ ਤੋਂ ਬਿਨਾਂ ਜੋ ਵੀ ਕਰਮ-ਕਾਂਡ ਹਨ, ਉਹ ਨਾਮ ਤੋਂ ਨੀਵੇਂ ਹਨ, ਇਸ ਕਰਕੇ ਗੁਰੂ ਸਾਹਿਬ ਨੇ ਸੱਚੇ ਨਾਉ = ਨਾਮ ਦਾ ਗੁਰਮੰਤ੍ਰ (ਵਾਹਿਗੁਰੂ) ਦਿੜਾਇਆ = ਦ੍ਰਿੜ੍ਹ ਭਾਵ ਪੱਕਾ ਕਰਾਇਆ ਹੈ।

## ਹੁਕਮੈ ਅੰਦਰਿ ਸਭ ਕੋ; ਮੰਨੈ ਹੁਕਮੁ ਸੁ ਸਚਿ ਸਮਾਇਆ।

ਸਭ ਕੋ = ਕੋਈ ਪਰਮਾਤਮਾ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੈ, ਜੋ ਵੀ ਉਸ ਦੇ ਹੁਕਮ ਨੂੰ ਮੰਨੈ = ਮੰਨਦਾ ਹੈ, ਸੁ = ਉਹ ਉਸ ਸਚਿ = ਸੱਚੇ ਪਰਮਾਤਮਾ ਵਿਚ ਸਮਾਇਆ = ਸਮਾ ਜਾਂਦਾ ਹੈ।

## ਸਬਦ ਸੁਰਤਿ ਲਿਵ; ਅਲਖੁ ਲਖਾਇਆ॥੧॥

ਜਿਨ੍ਹਾਂ ਨੇ ਸੱਚਖੰਡ ਰੂਪੀ ਸਾਧ ਸੰਗਤ ਵਿਚ ਸ਼ਬਦ ਸੁਰਤ ਦਾ ਅਭਿਆਸ ਕਰ ਕੇ ਗੁਰੂ ਦੇ ਸ਼ਬਦ ਵਿਚ ਲਿਵ = ਬਿਰਤੀ ਜੋੜੀ ਹੈ, ਉਨ੍ਹਾਂ ਨੂੰ ਗੁਰੂ ਸਾਹਿਬ ਨੇ ਉਸ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਾਇਆ = ਲਖਾ ਭਾਵ ਜਣਾ ਦਿੱਤਾ ਹੈ॥੧॥

### ਪਉੜੀ ੨ (ਦੋ ਦੀ ਗਿਣਤੀ, ਗੁਰਮੁਖ ਮਹਿਮਾ)

## ਸਿਵ ਸਕਤੀ ਨੋ ਸਾਧਿਕੈ; ਚੰਦ ਸੂਰਜੁ ਦਿਹੁ ਰਾਤਿ ਸਧਾਏ।

ਗੁਰਸਿੱਖਾਂ ਨੇ ਸ਼ਿਵ ਤੋਂ, ਭਾਵ ਤਮੋ ਗੁਣ ਤੇ ਸ਼ਕਤੀ ਤੋਂ, ਭਾਵ ਰਜੋ ਗੁਣਾਂ ਨੋ = ਨੂੰ ਸਾਧਿਕੈ = ਸਾਧ ਕੇ ਚੰਦ, ਸੂਰਜ, ਦਿਹੁ = ਦਿਨ ਤੇ ਰਾਤ ਨੂੰ ਨਾਮ ਜਪ ਕੇ ਸਧਾਏ = ਸਾਧ ਲਿਆ ਹੈ, ਭਾਵ ਜਿੱਤ ਲਿਆ ਹੈ।

## ਸੁਖ ਦੁਖ ਸਾਧੇ ਹਰਖ ਸੋਗ; ਨਰਕ ਸੁਰਗ ਪੁੰਨ ਪਾਪੁ ਲੰਘਾਏ।

('ਸਾਧੇ' ਕੱਸ ਕੇ ਬੋਲੋ)

ਉਨ੍ਹਾਂ ਨੇ ਸੁਖ, ਦੁੱਖ, ਹਰਖ = ਖ਼ੁਸ਼ੀ ਤੇ ਸੋਗ = ਗ਼ਮੀ ਨੂੰ ਵੀ ਸਾਧੇ = ਸਾਧ ਲਿਆ ਹੈ ਤੇ ਨਰਕ, ਸੁਰਗ ਦਾ ਕਾਰਨ ਰੂਪ ਪਾਪ ਪੁੰਨਾਂ ਤੋਂ ਪਾਰ ਲੰਘਾਏ = ਲੰਘ ਗਏ ਹਨ, ਭਾਵ ਇਨ੍ਹਾਂ ਸਾਰੀਆਂ ਅਵਸਥਾਵਾਂ ਤੋਂ ਉੱਪਰ ਉੱਠ ਗਏ ਹਨ।

## ਜਨਮ ਮਰਣ ਜੀਵਨ ਮੁਕਤਿ; ਭਲਾ ਬੁਰਾ ਮਿਤ੍ਰ ਸਤ੍ਰ ਨਿਵਾਏ।

ਐਸੇ ਗੁਰਸਿੱਖ ਜੰਮਣ, ਮਰਨ ਦੇ ਗੇੜ ਤੋਂ ਜੀਵਨ ਮੁਕਤ ਹੋ ਗਏ ਹਨ ਅਤੇ ਉਨ੍ਹਾਂ ਨੇ ਭਲਾ ਕਰਨ ਵਾਲੇ ਮਿੱਤਰ ਤੇ ਬੁਰਾ ਕਰਨ ਵਾਲੇ ਸਤ੍ਰ = ਦੁਸ਼ਮਣ ਸਭ ਨਿਵਾਏ = ਨਿਵਾ ਲਏ ਹਨ, ਭਾਵ ਉਨ੍ਹਾਂ ਦੀ ਨਿਗ੍ਹਾ ਵਿਚ ਸਾਰੇ ਇਕ-ਸਮਾਨ ਹੋ ਗਏ ਹਨ।

## ਰਾਜ ਜੋਗ ਜਿਣਿ ਵਸਿ ਕਰਿ; ਸਾਧ ਸੰਜੋਗ ਵਿਜੋਗ ਰਹਾਏ।

ਜਿਣਿ = ਜਿਨ੍ਹਾਂ ਨੇ ਰਾਜ ਅਤੇ ਜੋਗ ਨੂੰ ਵੱਸ ਵਿਚ ਕਰ ਲਿਆ ਹੈ ਅਤੇ ਉਹ ਪਦਾਰਥਾਂ ਦਾ ਸੰਜੋਗ = ਮਿਲਣਾ ਜਾਂ ਵਿਜੋਗ = ਵਿੱਛੜ ਜਾਣ ਦੀ ਸਾਧ = ਸਾਧਨਾ ਤੋਂ ਰਹਾਏ = ਰਹਿ ਗਏ ਹਨ, ਭਾਵ ਸਮਾਨ ਅਵਸਥਾ ਵਿਚ ਰਹਿ ਰਹੇ ਹਨ।

## ਵਸਗਤਿ ਕੀਤੀ ਨੀਂਦ ਭੂਖ; ਆਸਾ ਮਨਸਾ ਜਿਣਿ ਘਰਿ ਰਹਾਏ।

ਜਿਨ੍ਹਾਂ ਨੇ ਆਪਣੀ ਨੀਂਦ ਤੇ ਭੁੱਖ ਵੀ ਵਸਗਤਿ = ਵੱਸ ਵਿਚ ਕਰ ਲਈ ਹੈ ਅਤੇ ਉਨ੍ਹਾਂ ਨੇ ਪਦਾਰਥਾਂ ਨੂੰ ਪ੍ਰਾਪਤ ਕਰਨ ਦੀ ਆਸਾ ਤੇ ਮਨਸਾ = ਮੋਹ-ਮਾਇਆ ਦੀ ਵਾਸ਼ਨਾ ਨੂੰ ਜਿਣਿ = ਜਿੱਤ ਕੇ ਆਪਣੇ ਨਿੱਜ ਘਰ ਵਿਚ ਰਹਾਏ = ਠਹਿਰਨਾ ਕੀਤਾ ਹੈ।

## ਉਸਤਤਿ ਨਿੰਦਾ ਸਾਧਿਕੈ; ਹਿੰਦੂ ਮੁਸਲਮਾਣ ਸਬਾਏ।

ਉਹ ਗੁਰਮੁਖ ਉਸਤਤ ਤੇ ਨਿੰਦਿਆ ਨੂੰ ਸਾਧਿਕੈ = ਜਿੱਤ ਲੈਂਦੇ ਹਨ। ਉਨ੍ਹਾਂ ਦੀ ਨਜ਼ਰ ਵਿਚ ਹਿੰਦੂ ਤੇ ਮੁਸਲਮਾਨ ਸਬਾਏ = ਸਾਰੇ ਧਰਮਾਂ ਵਾਲੇ ਲੋਕ ਪਰਮਾਤਮਾ ਦਾ ਰੂਪ ਦਿੱਸਦੇ ਹਨ, ਭਾਵ ਉਨ੍ਹਾਂ ਨੂੰ ਹਰ ਇਕ ਵਿਚ ਪਰਮਾਤਮਾ ਦੀ ਜੋਤ ਨਜ਼ਰ ਆਉਣ ਲੱਗ ਜਾਂਦੀ ਹੈ।

## ਪੈਰੀ ਪੈ; ਪਾਖਾਕ ਸਦਾਏ ॥੨॥

ਇਸ ਪ੍ਰਕਾਰ ਗੁਰਸਿੱਖ ਹਮੇਸ਼ਾਂ ਹਰ ਇਕ ਦੇ ਪੈਰੀਂ ਪੈ ਕੇ, ਭਾਵ ਨਿਮਰਤਾ ਵੱਸ ਹੋ ਕੇ ਪਾਖਾਕ (ਪਾ + ਖਾਕ) ਪਾ = ਚਰਨਾਂ ਦੀ ਖਾਕ = ਧੂੜ ਸਦਾਏ = ਅਖਵਾਉਂਦੇ ਹਨ ॥੨॥

ਅਜਿਹੇ ਗੁਰਮੁਖਾਂ ਦੇ ਜੀਵਨ ਬਾਬਤ ਕਿਸੇ ਕਵੀ ਨੇ ਐਸਾ ਲਿਖਿਆ ਹੈ:

**ਆਇ ਕੋ ਹਰਖ ਨਹੀ ਗਏ ਕੋ ਸੋਗ ਨਹੀ, ਕੈਸੇ ਨਿਰਦ੍ਵੰਦ ਭਏ ਸਮਝਨੇ ਕੀ ਬਾਤ ਹੈ।**
**ਦੇਹ ਨੇਹ ਨੇਰੇ ਨਾਹੀ ਲੱਛਮੀ ਕੋ ਹੇਰੇ ਨਹੀ, ਮਨ ਕਾਹੂੰ ਫੇਰੇ ਨਾਹੀ ਪਾਹਨ ਸਮ ਗਾਤ ਹੈ।**
**ਲੋਗਨ ਕੀ ਰੀਤ ਨਾਹੀ, ਕਾਹੂੰ ਸਿਉ ਪ੍ਰੀਤ ਨਾਹੀ, ਹਾਰ ਨਾਹੀ ਜੀਤ ਨਾਹੀ ਵਰਣ ਹੈ ਨ ਜਾਤ ਹੈ।**
**ਐਸੋ ਜਬ ਗਿਆਨ ਹੋਤ ਤਬੈ ਕਿਛ ਧਿਆਨ ਹੋਤ, ਬ੍ਰਹਮ ਕੇ ਸਮਾਨ ਹੋਤ ਬ੍ਰਹਮ ਮੈ ਸਮਾਤ ਹੈ।**

### ਪਉੜੀ ੩ (ਤਿੰਨ ਦੀ ਗਿਣਤੀ, ਗੁਰਮੁਖ ਮਹਿਮਾ)

## ਬ੍ਰਹਮਾ ਬਿਸਨ ਮਹੇਸ ਤ੍ਰੈ ਲੋਕ; ਵੇਦ ਗੁਣ ਗਿਆਨ ਲੰਘਾਏ।

(ਅਰਥ ਵਾਸਤੇ ਵਿਸ਼ਰਾਮ 'ਲੋਕ' 'ਤੇ ਲੱਗੇਗਾ ਤੇ ਚਾਲ ਅਨੁਸਾਰ 'ਤ੍ਰੈ' 'ਤੇ ਲੱਗੇਗਾ)

ਗੁਰਮੁਖ ਜਨ ਪਰਮਾਤਮਾ ਨਾਲ ਅਭੇਦ ਹੋਣ ਤੋਂ ਬਾਅਦ ਬ੍ਰਹਮਾ, ਬਿਸਨ = ਵਿਸ਼ਨੂੰ, ਮਹੇਸ = ਸ਼ਿਵ ਜੀ, ਤ੍ਰੈ = ਤਿੰਨ ਲੋਕਾਂ (ਮਾਤ ਲੋਕ, ਪਾਤਾਲ ਲੋਕ, ਸਵਰਗ ਲੋਕ) ਵੇਦਾਂ ਦੇ ਗਿਆਨ ਅਤੇ ਤਿੰਨ ਗੁਣਾਂ (ਰਜੋ, ਸਤੋ, ਤਮੋ) ਤੇ ਜਾਗਰਤ, ਸੁਪਨ, ਸੁਖੋਪਤੀ ਦੇ ਗਿਆਨ ਤੋਂ ਉੱਪਰ ਲੰਘਾਏ = ਲੰਘ ਗਏ ਹਨ, ਭਾਵ ਚੌਥੇ ਪਦ ਗਿਆਨ ਅਵਸਥਾ ਵਿਚ ਪਹੁੰਚ ਗਏ ਹਨ।

## ਭੂਤ ਭਵਿਖਹੁ ਵਰਤਮਾਨ; ਆਦਿ ਮਧਿ ਜਿਣਿ ਅੰਤਿ ਸਿਧਾਏ।

(ਪਾਠਾਂਤ੍ਰ 'ਭੂਹ')

ਉਨ੍ਹਾਂ ਨੇ ਭੂਤ = ਬੀਤ ਚੁੱਕੇ ਸਮੇਂ, ਭਵਿਖਹੁ = ਆਉਣ ਵਾਲੇ ਸਮੇਂ ਤੇ ਵਰਤਮਾਨ = ਚੱਲ ਰਹੇ ਸਮੇਂ ਨੂੰ ਅਤੇ ਆਦਿ = ਮੁੱਢ ਤੋਂ, ਮਧਿ = ਵਿਚਕਾਰ ਤੇ ਅੰਤਿ = ਅਖ਼ੀਰ ਦੀਆਂ ਤਿੰਨ ਅਵਸਥਾਵਾਂ ਜਾਗ੍ਰਤ, ਸੁਪਨ ਤੇ ਸੁਖੋਪਤੀ ਨੂੰ ਜਿਣਿ = ਜਿੱਤ ਕੇ ਨਿੱਜ ਸਰੂਪ ਵਿਚ ਸਿਧਾਏ = ਟਿਕ ਗਏ ਹਨ, ਭਾਵ ਕਾਲ ਰਹਿਤ ਤੇ ਉਪਰੋਕਤ ਤਿੰਨ ਅਵਸਥਾ ਤੋਂ ਅਵਸਥਾ ਰਹਿਤ ਹੋ ਗਏ ਹਨ।

## ਮਨ ਬਚ ਕਰਮ ਇਕਤ੍ਰ ਕਰਿ;
## ਜੰਮਣ ਮਰਣ ਜੀਵਣ ਜਿਣਿਆਏ।

ਗੁਰਮੁਖਾਂ ਨੇ ਪਰਮਾਤਮਾ ਦੀ ਅਭੇਦਤਾ ਨਾਲ ਮਨ, ਬਚ = ਬਚਨਾਂ ਤੇ ਕਰਮ = ਕਰਮਾਂ ਭਾਵ ਸਰੀਰ ਨੂੰ ਇਕਤ੍ਰ = ਇਕੱਠਾ ਕਰਿ = ਕਰ ਕੇ ਜੀਵਨ ਦੀਆਂ ਤਿੰਨ ਦਸ਼ਾਵਾਂ ਜੰਮਣ, ਮਰਨ ਤੇ ਜੀਵਣ = ਜੀਊਣ ਨੂੰ ਜਿਣਿਆਏ = ਜਿੱਤ ਲਿਆ ਹੈ।

## ਆਧਿ ਬਿਆਧਿ ਉਪਾਧਿ ਸਾਧਿ; ਸੁਰਗ ਮਿਰਤ ਪਾਤਾਲ ਨਿਵਾਏ।

ਉਨ੍ਹਾਂ ਨੇ ਆਧਿ = ਮਨ ਦੇ ਰੋਗਾਂ, ਬਿਆਧਿ = ਸਰੀਰ ਦੇ ਰੋਗਾਂ ਤੇ ਉਪਾਧਿ = ਬਾਹਰੀ ਰੋਗਾਂ ਨੂੰ ਸਾਧਿ = ਜਿੱਤ ਕੇ ਸੁਰਗ = ਸਵਰਗ ਲੋਕ, ਮਿਰਤ = ਮਾਤ ਲੋਕ ਤੇ ਪਾਤਾਲ ਲੋਕ ਨਿਵਾਏ = ਨਿਵਾ ਦਿੱਤੇ ਹਨ, ਭਾਵ ਇਨ੍ਹਾਂ ਤਿੰਨਾਂ ਤੋਂ ਪਾਰ ਹੋ ਗਏ ਹਨ।

## ਉਤਮੁ ਮਧਮ ਨੀਚ ਸਾਧਿ; ਬਾਲਕ ਜੋਬਨ ਬਿਰਧਿ ਜਿਣਾਏ।

ਸ਼ਬਦ ਸੁਰਤ ਦੇ ਅਭਿਆਸ ਦੁਆਰਾ ਉਤਮੁ = ਸਤੋ ਗੁਣ, ਮਧਮ = ਰਜੋ ਗੁਣ ਤੇ ਨੀਚ = ਤਮੋ ਗੁਣ, ਇਨ੍ਹਾਂ ਤਿੰਨ ਅਵਸਥਾਵਾਂ ਨੂੰ ਸਾਧ ਕੇ ਬਾਲਕ = ਬਚਪਨ, ਜੋਬਨ = ਜਵਾਨੀ, ਬਿਰਧਿ = ਬੁਢੇਪੇ ਨੂੰ ਜਿਣਾਏ = ਜਿੱਤ ਲਿਆ ਹੈ, ਭਾਵ ਆਪਣਾ ਮਨੁੱਖਾ ਜੀਵਨ ਨਾਮ ਜਪ ਕੇ ਤਿੰਨ ਅਵਸਥਾ ਨੂੰ ਸਫਲਾ ਕਰ ਲਿਆ ਹੈ।

## ਇੜਾ ਪਿੰਗੁਲਾ ਸੁਖਮਨਾ; ਤ੍ਰਿਕੁਟੀ ਲੰਘਿ ਤ੍ਰਿਬੇਣੀ ਨਾਏ।

('ਨ੍ਹਾਏ' ਭਾਰਾ ਬੋਲੋ)

ਇੜਾ = ਚੰਦਰਮਾ ਦੀ ਸੂਰ ਨਾਲ ਜਦੋਂ ਗਰਮਾਇਸ਼ ਵਧੀ ਹੋਵੇ, ਉਦੋਂ ਪ੍ਰਾਣ ਚੜ੍ਹਾਉਣਾ, ਪਿੰਗੁਲਾ = ਸੂਰਜ ਦੀ ਸੂਰ ਦੁਆਰਾ ਜਦੋਂ ਠੰਢ ਵਧੀ ਹੋਵੇ, ਉਦੋਂ ਪ੍ਰਾਣ ਚੜ੍ਹਾਉਣਾ ਸੁਖਮਨਾ ਨਾੜੀ ਵਿਚ ਪ੍ਰਾਣ ਚੜ੍ਹਾਉਣਾ, ਭਾਵ ਇੜਾ ਖੱਬੀ ਸੂਰ ਤੇ ਪਿੰਗੁਲਾ ਸੱਜੀ ਸੂਰ ਹੈ ਤੇ ਸੁਖਮਨਾ ਦੋਨਾਂ ਦੇ ਸੰਧ ਵਿਚ ਹੈ। ਇਨ੍ਹਾਂ ਦੀ ਤ੍ਰਿਕੁਟੀ ਵਿੱਚੋਂ ਲੰਘ ਕੇ ਗੁਰੂ-ਸ਼ਬਦ ਦੁਆਰਾ ਤ੍ਰਿਬੇਣੀ ਰੂਪ ਸਤਿਸੰਗ ਵਿਚ ਨਾਏ = ਇਸ਼ਨਾਨ ਕਰਦੇ ਹਨ।

## ਗੁਰਮੁਖ ਇਕ ਮਨ; ਇਕ ਧਿਆਏ ॥੩॥

ਇਸ ਪ੍ਰਕਾਰ ਗੁਰਮੁਖ ਜਨ ਇਕ ਮਨ ਹੋ ਕੇ ਇਕ ਅਦੁੱਤੀ ਪਰਮੇਸ਼ਰ ਨੂੰ ਹੀ ਧਿਆਏ = ਧਿਆਉਂਦੇ ਹਨ ਤੇ ਅਭੇਦ ਹੋ ਕੇ ਤਿੰਨ ਅਵਸਥਾਵਾਂ ਤੋਂ ਉੱਪਰ ਉੱਠ ਜਾਂਦੇ ਹਨ।

### ਪਉੜੀ ੪ (ਚਾਰ ਦੀ ਗਿਣਤੀ, ਗੁਰਮੁਖ)

## ਅੰਡਜ ਜੇਰਜ ਸਾਧਿ ਕੈ; ਸੇਤਜ ਉਤਭੁਜ ਖਾਣੀ ਬਾਣੀ।

ਪਰਮਾਤਮਾ ਨਾਲ ਅਭੇਦਤਾ ਵਾਲੇ ਗੁਰਮੁਖ ਜਨ ਅੰਡਜ = ਆਂਡਿਆਂ ਤੋਂ ਪੈਦਾ ਹੋਏ ਪੰਛੀ ਆਦਿ, ਜੇਰਜ = ਜੇਰ ਤੋਂ ਪੈਦਾ ਹੋਏ ਜੀਵ ਮਨੁੱਖ ਆਦਿ, ਸੇਤਜ = ਪਸੀਨੇ ਤੋਂ ਪੈਦਾ ਹੋਏ ਜੀਵ ਜੂੰਆਂ ਆਦਿ, ਉਤਭੁਜ = ਬਨਸਪਤੀ, ਜ਼ਮੀਨ ਨੂੰ ਪਾੜ ਕੇ ਉਤਾਂਹ ਨੂੰ ਨਿਕਲਣ ਵਾਲੇ ਬ੍ਰਿਛ ਆਦਿ, ਇਨ੍ਹਾਂ ਚਾਰੇ ਖਾਣੀਆਂ ਤੇ ਬਾਣੀ = ਬੈਖਰੀ, ਮੱਧਮ, ਪਸੰਤੀ, ਪਰਾ, ਇਨ੍ਹਾਂ ਚਾਰੇ ਬਾਣੀਆਂ ਨੂੰ ਸਾਧਿ = ਜਿੱਤ ਕੈ = ਕੇ, ਭਾਵ ਚਾਰੇ ਖਾਣੀਆਂ ਦੇ ਆਵਾਗਉਣ ਦੇ ਚੱਕਰ ਅਤੇ ਚਾਰੇ ਬਾਣੀਆਂ ਦੀ ਅਵਸਥਾ ਲੰਘ ਕੇ ਸਹਿਜ ਪਦ ਵਿਚ ਆ ਟਿਕੇ ਹਨ।

## ਚਾਰੇ ਕੁੰਡਾਂ ਚਾਰਿ ਜੁਗ; ਚਾਰਿ ਵਰਨ ਚਾਰਿ ਵੇਦ ਵਖਾਣੀ।

ਜੋ ਚਾਰੇ = ਚਾਰ ਕੁੰਡਾਂ = ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਤੇ ਚਾਰ ਜੁਗ = ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਤੇ ਚਾਰ ਵਰਨ = ਬ੍ਰਾਹਮਣ, ਖੱਤਰੀ, ਵੈਸ਼, ਸ਼ੂਦ ਤੇ ਚਾਰ ਵੇਦ = ਰਿਗਵੇਦ, ਸਾਮਵੇਦ,

ਜੁਜਰਵੇਦ, ਅਥਰਵਣ ਵੇਦ ਵਖਾਣੀ = ਕਥਨ ਕੀਤੇ ਜਾਂਦੇ ਹਨ, ਗੁਰਮੁਖ ਜਨ ਇਨ੍ਹਾਂ ਤੋਂ ਵੀ ਪਾਰ ਹੋ ਗਏ ਹਨ।

## ਧਰਮ ਅਰਥ ਕਾਮ ਮੋਖੁ ਜਿਣਿ; ਰਜ ਤਮ ਸਤ ਗੁਣ ਤੁਰੀਆ ਰਾਣੀ।

ਉਨ੍ਹਾਂ ਗੁਰਮੁਖਾਂ ਨੇ ਧਰਮ, ਅਰਥ = ਪਦਾਰਥਾਂ, ਕਾਮ = ਵਾਸਨਾ ਮੋਖੁ = ਮੁਕਤੀ, ਇਨ੍ਹਾਂ ਚਾਰਾਂ ਨੂੰ ਜਿਣਿ = ਜਿੱਤ ਲਿਆ ਹੈ, ਭਾਵ ਇਨ੍ਹਾਂ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਰਜੋ, ਤਮੋ, ਸਤੋ ਇਨ੍ਹਾਂ ਤਿੰਨਾਂ ਅਵਸਥਾਵਾਂ ਤੋਂ ਲੰਘ ਕੇ ਜੋ ਇਨ੍ਹਾਂ ਤੁਰੀਆ = ਤਿੰਨਾਂ ਦੀ ਰਾਣੀ ਅਵਸਥਾ ਹੈ, ਉਸ ਦਾ ਅਨੰਦ ਮਾਣਦੇ ਹਨ, ਭਾਵ ਇਨ੍ਹਾਂ ਤਿੰਨਾਂ ਤੋਂ ਰਾਣੀ ਦੀ ਤਰ੍ਹਾਂ ਵੱਡੀ ਤੁਰੀਆ ਪਦ ਦਾ ਅਨੰਦ ਮਾਣਦੇ ਹਨ।

## ਸਨਕਾਦਿਕ ਆਸ੍ਰਮ ਉਲੰਘ; ਚਾਰ ਵੀਰ ਵਸਗਤ ਕਰ ਆਣੀ।

ਗੁਰਮੁਖਾਂ ਨੇ ਸਨਕਾਦਿਕ (ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ) ਤੇ ਚਾਰ ਆਸ਼ਰਮ (ਬ੍ਰਹਮਚਰਜ, ਗ੍ਰਿਹਸਥ, ਬਾਨਪ੍ਰਸਤ, ਸੰਨਿਆਸ) ਇਨ੍ਹਾਂ ਚਾਰਾਂ ਤੋਂ ਉਲੰਘ = ਲੰਘ ਕੇ ਚਾਰ ਵੀਰਾਂ (ਹਨਵੰਤ, ਨਰਸਿੰਘ, ਭੈਰੋ ਬੀਰ, ਲੰਕੁੜਾ ਬੀਰ) ਨੂੰ ਆਪਣੇ ਵਸਗਤ = ਵੱਸ ਵਿਚ ਕਰ ਆਣੀ = ਲਿਆ ਹੈ।

## ਚਉਪੜਿ ਜਿਉ ਚਉਸਾਰ ਮਾਰਿ; ਜੋੜਾ ਹੋਇ ਨ ਕੋਇ ਰਵਾਣੀ।

ਜਿਉ = ਜਿਵੇਂ ਚਉਪੜ ਦੀ ਖੇਡ ਵਿਚ ਚਉਸਾਰ = ਚਾਰੇ ਪਾਸੇ ਮਾਰ ਕੇ, ਭਾਵ ਜਿੱਤ ਕੇ ਨਰਦਾਂ ਦੇ ਇਕੱਠੇ ਕੀਤੇ ਹੋਏ ਜੋੜੇ ਨੂੰ ਕੋਇ = ਕੋਈ ਨਹੀਂ ਰਵਾਣੀ = ਮਾਰ ਸਕਦਾ, ਇਸੇ ਤਰ੍ਹਾਂ ਗੁਰਮੁਖਾਂ ਨੇ ਆਪਣੇ ਚਤੁਸ਼ਟੇ ਅੰਤਸ਼ਕਰਣ (ਮਨ, ਬੁੱਧ, ਚਿੱਤ, ਹੰਕਾਰ) ਨੂੰ ਮਾਰ ਲਿਆ ਹੈ, ਭਾਵ ਇਨ੍ਹਾਂ ਵਿੱਚੋਂ ਅਗਿਆਨ ਦੀ ਅੰਸ ਨੂੰ ਮਾਰ ਲਿਆ ਹੈ। ਪਰਮਾਤਮਾ ਨਾਲ ਅਭੇਦ ਹੋਣ ਤੋਂ ਬਾਅਦ ਉਨ੍ਹਾਂ ਨੂੰ ਕੋਈ ਜਿੱਤ ਨਹੀਂ ਸਕਦਾ।

## ਰੰਗ ਬਿਰੰਗ ਤੰਬੋਲ ਰਸ; ਬਹੁ ਰੰਗੀ ਇਕ ਰੰਗ ਨੀਸਾਣੀ।

ਜਦੋਂ ਤੰਬੋਲ = ਪਾਨ ਦੇ ਰਸ ਵਿਚ ਬਿਰੰਗ = ਬਹੁਤ ਰੰਗਾਂ ਦੀਆਂ ਚੀਜ਼ਾਂ ਮਿਲਾਈਆਂ ਜਾਂਦੀਆਂ ਹਨ, ਪਾਨ ਦਾ ਰੰਗ ਹਰਾ, ਸੁਪਾਰੀ ਦਾ ਰੰਗ ਭੂਸਲਾ, ਚੂਨੇ ਦਾ ਰੰਗ ਚਿੱਟਾ, ਕਥ (ਖੈਰ ਬ੍ਰਿਛ ਦੀਆਂ ਲੱਕੜੀਆਂ ਦਾ ਕਾੜ੍ਹਾ) ਜਦੋਂ ਇਨ੍ਹਾਂ ਰੰਗਾਂ ਦਾ ਆਪਸ ਵਿਚ ਮਿਲਾਪ ਕੀਤਾ ਜਾਂਦਾ ਹੈ ਤਾਂ ਇਨ੍ਹਾਂ ਬਹੁ = ਬਹੁਤ ਰੰਗੀ = ਰੰਗਾਂ ਵਿੱਚੋਂ ਇਕ ਗੂੜ੍ਹਾ ਲਾਲ ਰੰਗ ਨੀਸਾਣੀ = ਪ੍ਰਗਟ ਹੁੰਦਾ ਹੈ, ਇਸੇ ਤਰ੍ਹਾਂ ਚਾਰੇ ਵਰਣਾਂ ਦੇ ਵਿੱਚੋਂ ਗੁਰੂ ਦੀ ਸੰਗਤ ਵਿਚ ਆ ਕੇ ਇਕ ਗੁਰਮਤਿ ਦੇ ਰੰਗ ਵਾਲੇ ਹੋ ਗਏ, ਭਾਵ ਇਕ ਅਦ੍ਵੈਤ ਸਰੂਪ ਵਾਹਿਗੁਰੂ ਦਾ ਸਰੂਪ ਹੀ ਹੋ ਗਏ।

## ਗੁਰਮੁਖਿ; ਸਾਧ ਸੰਗਤਿ ਨਿਰਬਾਣੀ ॥੪॥

ਇਸੇ ਤਰ੍ਹਾਂ ਗੁਰਮੁਖ ਸਾਧਸੰਗਤ ਕਰ ਕੇ ਨਿਰਬਾਣੀ = ਬੰਧਨਾਂ ਤੋਂ ਰਹਿਤ ਹੋ ਕੇ ਸਹਿਜ ਪਦ ਵਿਚ ਜਾ ਟਿਕੇ ਹਨ ॥੪॥

### ਪਉੜੀ ੫ (ਪੰਜ ਦੀ ਗਿਣਤੀ, ਗੁਰਮੁਖ)

## ਪਉਣ ਪਾਣੀ ਬੈਸੰਤਰੋ; ਧਰਤਿ ਅਕਾਸੁ ਉਲੰਘਿ ਪਇਆਣਾ।

ਗੁਰਮੁਖ ਜਨ ਪਰਮਾਤਮਾ ਰੂਪ ਹੋ ਜਾਣ ਤੋਂ ਬਾਅਦ ਪਉਣ = ਹਵਾ, ਪਾਣੀ, ਬੈਸੰਤਰੋ = ਅੱਗ, ਧਰਤਿ = ਧਰਤੀ ਤੇ ਅਕਾਸ਼ ਨੂੰ ਉਲੰਘਿ = ਲੰਘ ਕੇ ਇਨ੍ਹਾਂ ਤੋਂ ਪਾਰ ਪਇਆਣਾ = ਚਲੇ ਗਏ ਹਨ, ਭਾਵ

ਜਿਵੇਂ ਪਉਣ ਸੁਗੰਧੀਆਂ ਨਾਲ ਮਿਲ ਕੇ ਸੁਗੰਧੀ ਵਾਲੀ ਤੇ ਦੁਰਗੰਧੀਆਂ ਨਾਲ ਮਿਲ ਕੇ ਦੁਰਗੰਧੀ ਸਹਿਤ ਹੋ ਜਾਂਦੀ ਹੈ, ਪਰ ਗੁਰਮੁਖ ਜਨ ਚੰਗਿਆਂ ਨਾਲ ਮਿਲ ਕੇ ਚੰਗੇ ਤਾਂ ਹੈ ਹੀ ਹਨ, ਪਰ ਉਹ ਮੰਦਿਆਂ ਨਾਲ ਮਿਲ ਕੇ ਮੰਦਾ ਸੁਭਾਅ ਧਾਰਨ ਨਹੀਂ ਕਰਦੇ। ਜਿਵੇਂ ਪਾਣੀ ਮੈਲੀਆਂ ਚੀਜ਼ਾਂ ਨਾਲ ਮਿਲ ਕੇ ਮੈਲਾ ਹੋ ਜਾਂਦਾ ਹੈ, ਪਰ ਗੁਰਮੁਖ ਜਨ ਮੈਲੇ ਵਿਕਾਰੀ ਪੁਰਸ਼ਾਂ ਨਾਲ ਮਿਲ ਕੇ ਵਿਕਾਰੀ ਨਹੀਂ ਹੁੰਦੇ। ਜਿਵੇਂ ਅਗਨੀ ਦਾ ਸੁਭਾਅ ਸਾੜਨਾ ਹੈ, ਪਰ ਗੁਰਮੁਖ ਜਨ ਅਗਨੀ ਦੀ ਨਿਆਈਂ ਗਿਆਨ ਦਾ ਪ੍ਰਕਾਸ਼ ਤਾਂ ਦੇਂਦੇ ਹਨ, ਪਰ ਅੱਗ ਵਾਂਗੂੰ ਈਰਖਾ ਵਿਚ ਸੜਦੇ ਨਹੀਂ, ਜਿਵੇਂ ਧਰਤੀ ਘੁੰਮਦੀ ਹੈ, ਪਰ ਗੁਰਮੁਖ ਜਨ ਅਵਸਥਾ ਵਿਚ ਅਚੱਲ ਹਨ, ਜਿਵੇਂ ਅਕਾਸ਼ ਜੜ੍ਹ ਹੈ, ਪਰ ਉਹ ਗੁਰਮੁਖ ਜਨ ਚੇਤਨ ਸਰੂਪ ਬ੍ਰਹਮ ਨੂੰ ਜਾਣ ਕੇ ਚੇਤਨ ਸਰੂਪ ਹੋਏ ਹਨ।

## ਕਾਮ ਕ੍ਰੋਧੁ ਵਿਰੋਧੁ ਲੰਘਿ; ਲੋਭੁ ਮੋਹੁ ਅਹੰਕਾਰੁ ਵਿਹਾਣਾ।

ਗੁਰਮੁਖ ਜਨ ਕਾਮ, ਕ੍ਰੋਧ ਦੇ ਵਿਰੋਧੁ = ਝਗੜੇ ਤੋਂ ਲੰਘਿ = ਪਾਰ ਹੋ ਕੇ ਲੋਭ, ਮੋਹ, ਹੰਕਾਰ ਨੂੰ ਵਿਹਾਣਾ = ਨਾਸ਼ ਕਰ ਲੈਂਦੇ ਹਨ।

## ਸਤਿ ਸੰਤੋਖੁ ਦਇਆ ਧਰਮੁ; ਅਰਥ ਸੁ ਗੰ੍ਰਥ ਪੰਚ ਪਰਵਾਣਾ।

ਗੁਰਮੁਖਾਂ ਨੇ ਸਤਿ, ਸੰਤੋਖ, ਦਇਆ, ਧਰਮ ਅਤੇ ਸੁ = ਸ਼ੁਭ ਗ੍ਰੰਥਾਂ ਦੇ ਅਰਥ, ਇਨ੍ਹਾਂ ਪੰਚ = ਪੰਜਾਂ ਨੂੰ ਪਰਵਾਣਾ = ਪ੍ਰਵਾਨ ਕੀਤਾ ਹੈ।

## ਖੇਚਰਿ ਭੂਚਰਿ ਚਾਚਰੀ; ਉਨਮਨਿ ਲੰਘਿ ਅਗੋਚਰਿ ਬਾਣਾ।

ਗੁਰਮੁਖ ਜਨ ਖੇਚਰਿ = ਸੁਆਸਾਂ ਨੂੰ ਚਾੜ੍ਹਨਾ, ਭੂਚਰਿ = ਸੁਆਸਾਂ ਨੂੰ ਠਹਿਰਾਉਣਾ, ਚਾਚਰੀ = ਸੁਆਸਾਂ ਨੂੰ ਉਤਾਰਨਾ, ਉਨਮਨਿ = ਤੁਰੀਆ ਪਦ ਅਤੇ ਮਨ ਬਾਣੀ ਤੋਂ ਲੰਘ ਕੇ ਉਸ ਅਵਸਥਾ ਵਿਚ ਬਾਣਾ = ਇਸਥਿਤ ਹੋ ਜਾਂਦੇ ਹਨ, ਜੋ ਅਗੋਚਰ = ਪਹੁੰਚ ਤੋਂ ਪਰੇ ਹੈ।

## ਪੰਚਾਇਣ ਪਰਮੇਸਰੋ; ਪੰਚ ਸਬਦਿ ਘਨਘੋਰੁ ਨੀਸਾਣਾ।

ਪੰਚਾਇਣ (ਪੰਚ + ਆਇਣ) ਪੰਚ = ਮਹਾਤਮਾ ਜਨਾਂ ਦੇ ਆਇਣ = ਘਰ ਭਾਵ ਸਤਿਸੰਗਤ ਵਿਚ ਪਰਮੇਸਰੋ = ਪਰਮੇਸ਼ਰ ਦਾ ਵਾਸਾ ਹੈ, ਜਿਸ ਵਿਚ ਪੰਚ = ਪੰਜ ਸ਼ਬਦਾਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ) ਦੀ ਘਨਘੋਰੁ = ਧੁਨ ਨੀਸਾਣਾ = ਪ੍ਰਗਟ ਹੋ ਰਹੀ ਹੈ।

## ਗੁਰਮੁਖਿ ਪੰਚ ਭੂਆਤਮਾ; ਸਾਧ ਸੰਗਤਿ ਮਿਲਿ ਸਾਧ ਸੁਹਾਣਾ।

ਗੁਰਮੁਖਾਂ ਨੇ ਪੰਚ = ਪੰਜ ਭੂਆਤਮਾ (ਭੂ + ਆਤਮਾ) ਭੂ = ਭੂਤ, ਭਾਵ ਪੰਜ ਸੂਖਮ ਤੱਤ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਤੇ ਸੂਖਮ ਤੱਤਾਂ ਦੀ ਸਤੋਮਈ ਅੰਸ਼ ਤੋਂ ਬਣੇ ਹੋਏ ਆਤਮਾ = ਅੰਤਸ਼ਕਰਣ ਨੂੰ ਸਾਧਸੰਗਤ ਵਿਚ ਮਿਲ ਕੇ ਸਾਧ ਲਿਆ ਹੈ, ਭਾਵ ਜਿੱਤ ਲਿਆ ਹੈ, ਇਸ ਕਰਕੇ ਸੁਹਾਣਾ = ਸ਼ੋਭਨੀਕ ਹੋਏ ਹਨ।

## ਸਹਜ ਸਮਾਧਿ; ਨ ਆਵਣ ਜਾਣਾ ॥੫॥

ਜਿਹੜੇ ਗੁਰਮੁਖ ਸਹਜ = ਗਿਆਨ ਸਮਾਧਿ = ਸਮਾਧੀ ਵਿਚ ਲੀਨ ਹੋ ਗਏ ਹਨ, ਉਹ ਜੰਮਣ-ਮਰਨ ਦੇ ਗੇੜ ਵਿਚ ਆਵਣ = ਆਉਂਦੇ ਜਾਣ = ਜਾਂਦੇ ਨ = ਨਹੀਂ, ਭਾਵ ਜੰਮਣ-ਮਰਨ ਤੋਂ ਰਹਿਤ ਹੋ ਗਏ ਹਨ ॥੫॥ ਜੈਸਾ ਕਿ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥** *(ਸੂਹੀ ਮ: ੫, ਅੰਗ ੭੪੯)*

### ਪਉੜੀ ੬ (ਛੇ ਦੀ ਗਿਣਤੀ, ਗੁਰਮੁਖ)

## ਛਿਅ ਰੁਤੀ ਕਰਿ ਸਾਧਨਾ; ਛਿਅ ਦਰਸਨ ਸਾਧੈ ਗੁਰਮਤੀ।

ਗੁਰਮੁਖਾਂ ਨੇ ਛਿਅ = ਛੇ ਰੁਤੀ = ਰੁੱਤਾਂ (ਬਸੰਤ, ਗ੍ਰੀਖਮ, ਪਾਵਸ (ਵਰਖਾ), ਸਰਦ, ਸਿਸੀਅਰ, ਹਿਮਕਰ) ਵਿਚ ਸਾਧਨਾ ਕਰਿ = ਕਰ ਕੇ ਗੁਰਮਤੀ (ਗੁਰ + ਮਤੀ) ਗੁਰ = ਗੁਰੂ ਦੀ ਮਤੀ = ਸਿੱਖਿਆ ਦੁਆਰਾ ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬਿਪਰ) ਵਾਂਗ ਪੰਜ ਗਿਆਨ ਇੰਦਰੇ ਅਤੇ ਛੇਵੇਂ ਮਨ ਉੱਤੇ ਸਾਧੈ = ਜਿੱਤ ਪ੍ਰਾਪਤ ਕੀਤੀ ਹੈ।

## ਛਿਅ ਰਸ ਰਸਨਾ ਸਾਧਿਕੈ; ਰਾਗ ਰਾਗਣੀ ਭਾਇ ਭਗਤੀ।

ਗੁਰਮੁਖਾਂ ਨੇ ਰਸਨਾ = ਜੀਭ ਦੇ ਛਿਅ = ਛੇ ਰਸਾਂ (ਖੱਟਾ, ਮਿੱਠਾ, ਕਸੈਲਾ, ਕੌੜਾ, ਸਲੂਣਾ, ਤੀਖਣ) ਨੂੰ ਸਾਧਿਕੈ = ਸਾਧ ਕੇ ਅਤੇ ਛੇ ਰਾਗ (ਭੈਰਉ, ਮਾਲਕੌਂਸ, ਹਿੰਡੋਲ, ਦੀਪਕ, ਸ੍ਰੀਰਾਗ, ਮੇਘ ਰਾਗ) ਅਤੇ ਇਨ੍ਹਾਂ ਦੀਆਂ ਰਾਗਮਾਲਾ ਅਨੁਸਾਰ ਪੰਜ-ਪੰਜ ਰਾਗਣੀਆਂ ਦੁਆਰਾ ਭਾਇ = ਪ੍ਰੇਮਾ-ਭਗਤੀ ਕਰਦੇ ਹਨ।

## ਛਿਅ ਚਿਰਜੀਵੀ ਛਿਅ ਜਤੀ; ਚਕ੍ਰਵਰਤਿ ਛਿਅ ਸਾਧ ਜੁਗਤੀ।

ਛਿਅ = ਛੇ ਚਿਰਜੀਵੀ[1] (ਮਾਰਕੰਡੇਯ, ਅਸੂਥਾਮਾ, ਲੋਮਸ, ਹਨੂੰਮਾਨ, ਵਿਭੀਸ਼ਣ, ਕਾਕਭਸੁੰਡ) ਤੇ ਛਿਅ = ਛੇ ਜਤੀ (ਗੋਰਖ ਨਾਥ, ਹਨੂੰਮਾਨ, ਭੈਰਉ, ਭੀਸ਼ਮ ਪਿਤਾਮਾ, ਦੱਤਾਤ੍ਰੇ, ਲਛਮਣ) ਤੇ ਛੇ ਚਕ੍ਰ (ਮੂਲਾਧਾਰ, ਸ੍ਵਾਧਿਸ਼ਠਾਨ, ਮਣੀਪੂਰਕ, ਅਨਾਹਦ, ਵਿਸ਼ੁੱਧ, ਆਗਿਆ ਚੱਕਰ) ਦੇ ਵਿਚ ਜੋ ਜੋਗੀ ਜਨ ਵਰਤਦੇ ਹਨ, ਇਨ੍ਹਾਂ ਸਾਰਿਆਂ ਨੂੰ ਗੁਰਮੁਖਾਂ ਨੇ ਗੁਰੂ-ਸ਼ਬਦ ਦੀ ਜੁਗਤੀ ਦੁਆਰਾ ਸਾਧ ਲਿਆ, ਭਾਵ ਜਿੱਤ ਲਿਆ ਹੈ।

### ਤਨ ਦੇ ਛੇ ਚੱਕਰ

| ਨੰ. | ਚੱਕਰ ਦਾ ਨਾਮ | ਸਥਾਨ | ਪਤਰੇ | ਰੰਗ | ਵਾਸਾ |
|---|---|---|---|---|---|
| ੧. | ਮੂਲਾਧਾਰ ਚੱਕਰ | ਗੁਦਾ ਵਿਚ | ਚਾਰ ਪਤਰੇ | ਪੀਲਾ | ਗਣੇਸ਼ |
| ੨. | ਸ੍ਵਾਧਿਸਠਾਨ ਚੱਕਰ | ਲਿੰਗ ਵਿਚ | ਛੇ ਪਤਰੇ | ਲਾਲ | ਬ੍ਰਹਮਾ |
| ੩. | ਮਣੀਪੂਰਕ ਚੱਕਰ | ਨਾੜੀ ਵਿਚ | ਦਸ ਪਤਰੇ | ਨੀਲਾ | ਵਿਸ਼ਨੂੰ |
| ੪. | ਅਨਾਹਦ ਚੱਦਰ | ਹਿਰਦੇ ਵਿਚ | ਬਾਰਾਂ ਪਤਰੇ | ਸੋਨੇ ਰੰਗਾ | ਸ਼ਿਵਜੀ |
| ੫. | ਵਿਸ਼ੁੱਧ ਚੱਕਰ | ਕੰਠ ਵਿਚ | ਸੋਲ੍ਹਾਂ ਪਤਰੇ | ਲਾਲ ਰੰਗਾ | ਜੀਵ |
| ੬. | ਆਗਿਆ ਚੱਕਰ | ਭਰਵੱਟਿਆਂ ਵਿਚ | ਦੋ ਪਤਰੇ | ਚਿੱਟਾ | ਗੁਰੂ |

## ਛਿਅ ਸਾਸਤ੍ਰ ਛਿਅ ਕਰਮ ਜਿਣਿ; ਛਿਆ ਗੁਰਾਂ ਗੁਰ ਸੁਰਤਿ ਨਿਰਤੀ।

ਗੁਰਮੁਖਾਂ ਨੇ ਛਿਅ = ਛੇ ਸ਼ਾਸਤਰਾਂ (ਸਾਂਖ, ਨਿਆਇ, ਵਿਸ਼ੇਸ਼ਕ, ਪੂਰਬ ਮੀਮਾਂਸਾ, ਪਤੰਜਲ, ਵੇਦਾਂਤ) ਅਤੇ ਛਿਅ = ਛੇ ਕਰਮਾਂ (ਜਪ, ਹੋਮ, ਸੰਧਿਆ, ਇਸ਼ਨਾਨ, ਅਤਿਥ ਪੂਜਾ, ਦੇਵ ਅਰਚਾ) ਨੂੰ ਜਿਣਿ = ਜਿੱਤ ਕੇ ਤੇ ਛਿਆ = ਛੇ ਸ਼ਾਸਤਰਾਂ ਦੇ ਗੁਰਾਂ = ਗੁਰੂਆਂ ਦੇ ਗੁਰੂ ਅਕਾਲ ਪੁਰਖ ਵਿਚ ਨਿਰਤੀ = ਅਤਿਅੰਤ ਪ੍ਰੀਤ ਲਗਾਈ ਹੈ।

---

੧. ਕਈ ਗ੍ਰੰਥਾਂ ਵਿਚ ਅੱਠ ਮੰਨੇ ਹਨ : ਮਾਰਕੰਡੇਯ, ਅਸੂਥਾਮਾ, ਲੋਮਸ, ਹਨੂੰਮਾਨ, ਕਾਕਭਸੁੰਡ, ਵਿਭੀਸ਼ਣ, ਕ੍ਰਿਪਾਚਾਰਯ, ਬਲਿ।

## ਛਿਅ ਵਰਤਾਰੇ ਸਾਧਿਕੈ; ਛਿਅ ਛਕਿ ਛਤੀਹ ਪਵਣ ਪਰਤੀ।

ਛਿਅ = ਛੇ ਦਰਸ਼ਨਾਂ ਦੇ ਵਰਤਾਰੇ ਜੋ ਸੰਸਾਰ ਵਿਚ ਵਰਤ ਰਹੇ ਹਨ, ਉਨ੍ਹਾਂ ਨੂੰ ਸਾਧਿਕੈ = ਸਾਧ ਕਰਕੇ ਉਨ੍ਹਾਂ ਦੇ ਛੇ x ਛਕਿ = ਛੱਤੀ ਪਾਖੰਡਾਂ ਵੱਲੋਂ ਮਨ ਨੂੰ ਪਵਣ = ਪੈਣ ਵੱਲੋਂ ਪਰਤੀ = ਪਰਤ ਲਿਆ ਹੈ, ਭਾਵ ਮੋੜ ਲਿਆ ਹੈ, ਭਾਵ ਛੇ ਦਰਸ਼ਨਾਂ ਵਿਚ ਜੋ ਛੇ-ਛੇ ਪਾਖੰਡ ਹਨ, ਮਨ ਉਪਰ ਪੈਣ ਵੱਲੋਂ ਰੋਕ ਲਿਆ ਹੈ **ਅਥਵਾ** ਛੇ ਉਰਮੀਆਂ (ਜਾਯਤੇ, ਸਥੀਯਤੇ, ਵਰਧਤੇ, ਪ੍ਰਣਮਤੇ, ਪੀਯਤੇ, ਵਿਨਸਤੇ) ਤੇ ਛੇ ਤਨ ਦੇ ਚੱਕਰ ਤੇ ਛੇ ਇਨ੍ਹਾਂ ਦੇ ਸਥਾਨ ਤੇ ਛੇ ਇਨ੍ਹਾਂ ਦੇ ਪੱਤਰੇ ਤੇ ਛੇ ਇਨ੍ਹਾਂ ਦੇ ਰੰਗ ਤੇ ਛੇ ਹੀ ਜੋ ਇਨ੍ਹਾਂ ਵਿਚ ਵਾਸਾ ਕਰਦੇ ਹਨ, ਗੁਰਮੁਖਾਂ ਨੇ ਨਾਮ ਦੀ ਕਮਾਈ ਦੁਆਰਾ ਇਹ ਸਾਰੇ ਹੀ ਸਾਧ ਲਏ ਹਨ **ਵਾ:** ਛੱਤੀ ਪ੍ਰਕਾਰ ਦੇ ਪਦਾਰਥਾਂ ਵੱਲੋਂ ਮਨ ਨੂੰ ਰੋਕ ਕੇ ਪਵਣ = ਸੁਆਸਾਂ ਨਾਲ ਨਾਮ ਦੇ ਅਗੰਮੀ ਰਸ ਨੂੰ ਲੈਣਾ ਕੀਤਾ ਹੈ।

## ਸਾਧ ਸੰਗਤਿ; ਗੁਰ ਸਬਦਿ ਸੁਰਤੀ ॥੬॥

ਇਸੇ ਤਰ੍ਹਾਂ ਗੁਰਮੁਖਾਂ ਦੀ ਸੁਰਤ ਸਾਧਸੰਗਤ ਵਿਚ ਗੁਰੂ-ਸ਼ਬਦ ਦੇ ਸੁਰਤੀ (ਸੁ + ਰਤੀ) ਸੁ = ਸ੍ਰੇਸ਼ਟ ਗਿਆਨ ਵਿਚ ਰਤੀ = ਰੰਗੀ ਰਹਿੰਦੀ ਹੈ ॥੬॥

***ਨੋਟ :*** ਗੁਰਮੱਤੀ, ਭਗੱਤੀ, ਜੁਗੱਤੀ, ਨਿਰੱਤੀ, ਪਰੱਤੀ, ਸੁਰੱਤੀ; ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੭ (ਸੱਤ ਦੀ ਗਿਣਤੀ, ਗੁਰਮੁਖ)

## ਸਤ ਸਮੁੰਦ ਉਲੰਘਿਆ; ਦੀਪ ਸਤ ਇਕ ਦੀਪਕ ਬਲਿਆ।

(‘ਬਲਿਆ’ ਪੋਲਾ ਬੋਲੋ)

ਗੁਰਮੁਖਾਂ ਨੇ ਸੱਤ ਸਮੁੰਦ = ਸਮੁੰਦਰਾਂ (ਅੰਧ ਮਹਾਂਸਾਗਰ, ਸੁਸਤ ਮਹਾਂਸਾਗਰ, ਹਿੰਦ ਮਹਾਂਸਾਗਰ, ਉੱਤਰੀ ਧਰੁਵ ਮਹਾਂਸਾਗਰ, ਦੱਖਣੀ ਧਰੁਵ ਮਹਾਂਸਾਗਰ, ਲਾਲ ਮਹਾਂਸਾਗਰ, ਰੂਮ ਮਹਾਂਸਾਗਰ) ਅਤੇ ਸੱਤ ਦੀਪ (ਜੰਬੂ, ਪਲਕ, ਸਾਲਮਲਿ, ਕੁਸ, ਪੁਸ਼ਕਰ, ਸਾਕ, ਕੋਂਚ) ਪਾਰ ਉਲੰਘਿਆ = ਲੰਘ ਕੇ ਇਨ੍ਹਾਂ ਵਿਚ ਗੁਰੂ ਦੇ ਗਿਆਨ ਦਾ ਇਕ ਦੀਪਕ = ਦੀਵਾ ਹੋ ਕੇ ਬਾਲਿਆ ਹੈ।

## ਸਤਿ ਸੂਤਿ ਇਕ ਸੂਤਿ ਕਰਿ; ਸਤੇ ਪੁਰੀਆਂ ਲੰਘ ਉਛਲਿਆ।

(‘ਉ-ਛਲਿਆ’ ਬੋਲੋ)

ਘਰਾਂ ਦੇ ਸੱਤ ਸੂਤਿ = ਧਾਗੇ (ਨੀਲਾ, ਪੀਲਾ, ਹਰਾ, ਕਾਲਾ, ਨਰੰਜੀ (ਲਾਲ), ਵਨਫਸੋਈ, ਸਰਦਾਈ) ਨੂੰ ਜਿਵੇਂ ਇਕ ਹੀ ਸੂਤਿ = ਧਾਗੇ ਵਿਚ ਪਰੋ ਕੇ ਇਕ ਕਰ ਲਈਦਾ ਹੈ, ਇਵੇਂ ਹੀ ਗੁਰਮੁਖ ਪੰਜ ਗਿਆਨ ਇੰਦਰੇ, ਮਨ ਤੇ ਬੁੱਧ ਨੂੰ ਬ੍ਰਹਮ ਵਿਚ ਮਿਲਾ ਕੇ ਅਤੇ ਸਤੇ = ਸੱਤ ਪੁਰੀਆਂ (ਅਯੋਧਿਆ, ਮਥੁਰਾ, ਹਰਿਦੁਆਰ, ਕਾਂਤੀ (ਕਾਂਚੀ), ਅਵੰਤਿਕਾ, ਦ੍ਵਾਰਾਵਤੀ) ਤੋਂ ਉੱਚੇ ਉਛਲਿਆ = ਉੱਛਲ ਕੇ ਲੰਘ = ਪਾਰ ਹੋ ਜਾਂਦੇ ਹਨ।

## ਸਤਿ ਸਤੀ ਜਿਣਿ ਸਪਤ ਰਿਖਿ; ਸਤਿ ਸੁਰਾ ਜਿਣਿ ਅਟਲੁ ਨ ਟਲਿਆ।

ਗੁਰਮੁਖਾਂ ਨੇ ਸੱਤ ਪ੍ਰਤੱਗੀ (ਹਰੀ ਚੰਦ, ਦਸ਼ਰਥ, ਧਰਮ ਪੁੱਤਰ, ਰਾਮ, ਪਰਸਰਾਮ, ਬਲਰਾਮ, ਛੈਵੀ) ਤੇ ਸਪਤ = ਸੱਤ ਰਿਖਿ = ਰਿਖੀ (ਕਸ਼ਪ, ਅੱਤ੍ਰਿ, ਵਸ਼ਿਸ਼ਟ, ਵਿਸ਼ਵਾਮਿੱਤਰ, ਗੌਤਮ, ਜਮਦਗਨ, ਭਰਦਵਾਜ) ਨੂੰ ਜਿਣਿ = ਜਿੱਤ ਲਿਆ ਹੈ ਅਤੇ ਸੱਤ ਸੁਰਾਂ (ਖੜਜ, ਰਿਸ਼ਭ, ਗਾਂਧਾਰ, ਮੱਧਯਮ, ਪੰਚਮ, ਧੈਵਤ, ਨਿਸ਼ਾਦ) ਨੂੰ ਜਿਣਿ = ਜਿੱਤ ਕੇ ਅਟੱਲ ਹੋ ਕੇ ਇਕ ਪਰਮਾਤਮਾ ਤੋਂ ਪਾਸੇ ਨ = ਨਹੀਂ ਟਲਿਆ = ਹਟਣਾ ਕੀਤਾ।

## ਸਤੇ ਸੀਵਾ ਸਾਧਿਕੈ; ਸਤ ਸੀਵੀ ਸੁਫਲਿਓ ਫਲਿਆ।

ਗੁਰਮੁਖਾਂ ਨੇ ਸਤੇ = ਸੱਤ ਸੀਵਾ = ਸੀਮਾਵਾਂ, ਭਾਵ ਹੱਦਾਂ (ਸੁਭ ਇੱਛਾ = ਉੱਤਮ ਇੱਛਾ, ਸੁਵਿਚਾਰਨਾ = ਵਿਵੇਕ ਦੀ ਪ੍ਰਾਪਤੀ ਲਈ ਸ੍ਰੇਸ਼ਟ ਭਾਵ ਸੱਤ-ਅਸੱਤ ਦੀ ਵਿਚਾਰ, ਤਨੂਮਾਨਸਾ = ਅੰਤਹਕਰਣ ਦੇ ਸੰਕਲਪਾਂ ਦਾ ਬਹੁਤ ਥੋੜ੍ਹਾ ਫੁਰਨਾ, ਸਤ੍ਵਾਪਤਿ = ਬ੍ਰਹਮ ਗਿਆਨ ਦੀ ਪ੍ਰਾਪਤੀ, ਅਸੰਸਕਤਿ = ਸਿਧੀ ਆਦਿਕ ਸ਼ਕਤੀਆਂ ਤੋਂ ਮਨ ਦੀ ਉਪਰਾਮਤਾ, ਪਦਾਰਥਾਭਾਵਿਨੀ = ਪਰਮਾਤਮਾ ਤੋਂ ਭਿੰਨ ਹੋਰ ਵਿਚਾਰ ਦਾ ਮਿਟ ਜਾਣਾ, ਤੁਰੀਆ ਪਦ ਦੀ ਪ੍ਰਾਪਤੀ) ਸਾਧਿਕੈ = ਜਿੱਤ ਕੇ ਸੱਤਵੀਂ ਸੀਵੀ = ਸੀਮਾ ਤੁਰੀਆ ਪਦ ਦੀ ਪ੍ਰਾਪਤੀ ਕਰ ਕੇ ਉਸ ਨੂੰ ਸੁਫਲਿਓ = ਸਫਲਾ ਕਰ ਕੇ ਫਲਿਆ ਹੈ।

## ਸਤਿ ਅਕਾਸ ਪਤਾਲ ਸਤਿ; ਵਸਗਤਿ ਕਰਿ ਉਪਰੇਰੈ ਚਲਿਆ।

('ਚੱਲਿਆ' ਕੱਸ ਕੇ ਬੋਲੋ)

ਗੁਰਮੁਖਾਂ ਨੇ ਸ਼ਬਦ-ਗੁਰੂ ਦੀ ਸਿੱਧੀ ਨਾਲ ਸੱਤ ਅਕਾਸ਼ (ਭੂਰ, ਭਵਰ, ਸੂਰ, ਜਨ, ਮੇਹਰ, ਤਪ, ਸਤ) ਅਤੇ ਸੱਤ ਪਤਾਲ (ਅਤਲ, ਵਿਤਲ, ਸੁਤਲ, ਰਸਾਤਲ, ਪਾਤਾਲ, ਮਹਾਤਲ, ਤਲਾਤਲ) ਨੂੰ ਵਸਗਤਿ = ਵੱਸ ਵਿਚ ਕਰਿ = ਕਰ ਕੇ ਉਪਰੇਰੈ = ਉੱਪਰ ਦੀ ਅਵਸਥਾ ਤੁਰੀਆ ਪਦ ਵਿਚ ਚਲੇ ਗਏ, ਭਾਵ ਪਹੁੰਚ ਗਏ ਹਨ।

## ਸਤੇ ਧਾਰੀ ਲੰਘਿ ਕੈ; ਭੈਰਉ ਖੇਤ੍ਰਪਾਲ ਦਲ ਮਲਿਆ।

('ਮਲਿਆ' ਪੋਲਾ ਬੋਲੋ)

ਗੁਰਮੁਖਾਂ ਨੇ ਪਹਾੜਾਂ ਦੀਆਂ ਸਤੇ = ਸੱਤ ਧਾਰੀ = ਨਦੀਆਂ (ਗੰਗਾ, ਯਮੁਨਾ, ਸਰਸਵਤੀ, ਸਤਦ੍ਰੂ, ਐਰਾਵਤੀ, ਮਰੁਦਵ੍ਰਿੱਧਾ, ਵਿਭਾਸ਼ਾ) ਨੂੰ ਲੰਘ ਕੇ ਅਤੇ ਭੈਰਉ = ਰੁਦ੍ਰ ਦਾ ਹੀ ਇਕ ਭੇਦ ਜੋ ਕੁੱਤੇ ਦੀ ਸਵਾਰੀ ਕਰਦਾ ਹੈ ਅਤੇ ਖੇਤ੍ਰਪਾਲ = ਖੇਤਾਂ ਵਿਚ ਇਕ ਮੱਟੀ ਹੁੰਦੀ ਹੈ, ਉਸ ਨੂੰ ਖੇਤ ਦਾ ਰਾਖਾ ਮੰਨਦੇ ਹਨ। ਗੁਰਮੁਖ ਇਨ੍ਹਾਂ ਦੇ ਦਲ = ਸਮੂਹ ਨੂੰ ਬ੍ਰਹਮ ਗਿਆਨ ਦੀ ਸ਼ਕਤੀ ਨਾਲ ਮਲਿਆ = ਮਸਲ ਦਿੰਦੇ ਹਨ। ਇਥੇ 'ਦਲ' ਸ਼ਬਦ ਦੀ ਵਰਤੋਂ ਇਸ ਕਰਕੇ ਕੀਤੀ ਗਈ ਹੈ, ਕਿਉਂਕਿ ਖੇਤ੍ਰਪਾਲ ੪੯ ਤਰ੍ਹਾਂ ਦੇ ਹੁੰਦੇ ਹਨ, ਇਸ ਕਰਕੇ ਖੇਤ੍ਰਪਾਲ ਦਲ ਕਿਹਾ ਗਿਆ ਹੈ।

## ਸਤੇ ਰੋਹਣਿ ਸਤਿ ਵਾਰ; ਸਤਿ ਸੁਹਾਗਣਿ ਸਾਧ ਨ ਢਲਿਆ।

('ਢਲਿਆ' ਪੋਲਾ ਬੋਲੋ)

ਸਤੇ = ਸੱਤ ਰੋਹਣਿ = ਰੋਹਣੀਆਂ ਸੱਤ ਵਾਰ = ਦਿਨ (ਸੋਮਵਾਰ, ਮੰਗਲਵਾਰ ਆਦਿਕ) ਤੇ ਸੱਤ ਸੁਹਾਗਣਾਂ ਜੋ ਸੱਤ ਰਿਖੀਆਂ ਦੀਆਂ ਇਸਤਰੀਆਂ ਹਨ (ਅਦਿਤੀ, ਅਨੁਸੂਈਆ, ਅਰੁੰਧਤੀ, ਮੇਨਕਾ, ਅਹੱਲਿਆ, ਰੇਣੁਕਾ, ਘ੍ਰਿਤਾਚੀ) ਇਨ੍ਹਾਂ ਸਾਰਿਆਂ ਦੇ ਜੋ ਸਾਧਨ ਹਨ, ਉਨ੍ਹਾਂ ਵਿਚ ਗੁਰਮੁਖ ਜਨ ਨ = ਨਹੀਂ ਢਲਿਆ = ਢਲਦੇ।

ਸੱਤ ਰੋਹਣੀਆਂ ਇਸ ਪ੍ਰਕਾਰ ਹਨ: ਜੋਤਿਸ਼ ਵਿਚ ਇਸ ਨੂੰ 'ਸਪਤ ਨਾੜੀ ਚੱਕ੍ਰ' ਮੰਨਿਆ ਹੈ, ਜਿਸ ਅਨੁਸਾਰ ਅਨੇਕ ਮੂਹੂਰਤ ਥਾਪੇ ਜਾਂਦੇ ਹਨ: (੧) ਸੂਰਜ ਦੀ ਵਾਯੂ ਨਾੜੀ, ਜਿਸ ਵਿਚ ਰੋਹਿਣੀ, ਸ੍ਵਾਤਿ, ਜੇਸ਼ਠਾ ਅਤੇ ਅਸ਼੍ਵਨੀ ਨਛੱਤ੍ਰ ਹਨ। (੨) ਮੰਗਲ ਦੀ ਨਾੜੀ, ਜਿਸ ਵਿਚ ਮ੍ਰਿਗਾਸ਼ਿਰ, ਚਿਤ੍ਰਾ, ਮੂਲਾ ਅਤੇ ਰੇਵਤੀ ਹਨ। (੩) ਵ੍ਰਿਹਸਪਤੀ ਦੀ ਸੌਮਯ ਨਾੜੀ, ਜਿਸ ਵਿਚ ਆਰਦ੍ਰਾ, ਹਸਤ, ਪੂਰਬਾਸ਼ਾੜਾ ਅਤੇ ਉੱਤਰਾ ਭਦ੍ਰਪਦਾ ਹਨ। (੪) ਸ਼ੁਕ੍ਰ ਦੀ ਨੀਰ ਨਾੜੀ, ਜਿਸ ਵਿਚ ਪੁਨਰਵਸੁ, ਉਤ੍ਰਾਫਾਲਗੁਣੀ, ਉਤ੍ਰਾਸ਼ਾੜਾ ਅਤੇ

ਭਾਦ੍ਰਪਦ ਹਨ। (੫) ਬੁੱਧ ਦੀ ਜਲ ਨਾੜੀ, ਜਿਸ ਵਿਚ ਪੁਸ਼ਜ, ਪੂਰਬਾ ਫਾਲਗੁਣੀ, ਅਭਿਜਿਤ ਅਤੇ ਸਤਭਿਸ਼ਾ ਹਨ। (੬) ਸ਼ਨੀ ਦੀ ਊਰਧਾ ਨਾੜੀ, ਜਿਸ ਵਿਚ ਕ੍ਰਿੱਤਿਕਾ, ਵਿਸ਼ਾਖਾ, ਅਨੁਰਾਧਾ ਅਤੇ ਭਰਣੀ ਹਨ। (੭) ਚੰਦ੍ਰਮਾ ਦੀ ਅਮ੍ਰਿਤਾ ਨਾੜੀ, ਜਿਸ ਵਿਚ ਅਸ਼ਲੇਸ਼ਾ, ਮਘਾ, ਸ਼੍ਰਵਨ ਅਤੇ ਧਨਿਸ਼ਨਾ ਹਨ।

ਇਸ ਪਉੜੀ ਵਿਚ ਹੀ ਭਾਈ ਸਾਹਿਬ ਜੀ ਨੇ ਤੀਸਰੀ ਤੁਕ ਵਿਚ ਸੱਤ ਰਿਖੀਆਂ ਤੇ ਸੱਤਵੀਂ ਤੁਕ ਵਿਚ ਸੱਤ ਇਨ੍ਹਾਂ ਦੀਆਂ ਇਸਤਰੀਆਂ ਬਾਰੇ ਕਥਨ ਕੀਤਾ ਹੈ:

੧. ਕਸ਼ਪ ਦੀ ਇਸਤਰੀ ਅਦਿੱਤੀ, ੨. ਅਤ੍ਰਿ ਦੀ ਇਸਤਰੀ ਅਨੁਸੂਈਆ, ੩. ਵਸ਼ਿਸ਼ਟ ਦੀ ਇਸਤਰੀ ਅਰੁੰਧਤੀ, ੪. ਵਿਸ਼ਵਾਮਿੱਤਰ ਦੀ ਇਸਤਰੀ ਮੇਨਕਾ, ੫. ਗੌਤਮ ਦੀ ਇਸਤਰੀ ਅਹੱਲਿਆ, ੬. ਜਮਦਗਨ ਦੀ ਇਸਤਰੀ ਰੇਣੁਕਾ, ੭. ਭਰਦਵਾਜ ਦੀ ਇਸਤਰੀ ਘ੍ਰਿਤਾਚੀ।

## ਗੁਰਮੁਖਿ; ਸਾਧ ਸੰਗਤਿ ਵਿਚਿ ਖਲਿਆ ॥੭॥

('ਖਲਿਆ' ਪੋਲਾ ਬੋਲੋ)

ਇਸ ਤਰ੍ਹਾਂ ਗੁਰਮੁਖ ਜਨਾਂ ਦਾ ਮਨ ਸਾਧਸੰਗਤ ਵਿਚ ਗੁਰੂ-ਸ਼ਬਦ ਦੁਆਰਾ ਖਲਿਆ = ਇਸਥਿਤ ਹੋਇਆ ਹੈ ॥੭॥

### ਪਉੜੀ ੮ (ਅੱਠ ਦੀ ਗਿਣਤੀ, ਗੁਰਮੁਖ)

## ਅਠੇ ਸਿਧੀ ਸਾਧਿਕੈ; ਸਾਧਿਕ ਸਿਧ ਸਮਾਧਿ ਫਲਾਈ।

ਸਾਧਿਕ = ਸਾਧਕਾਂ ਅਤੇ ਸਿੱਧਾਂ ਨੇ ਅਠੇ = ਅੱਠ ਸਿਧੀਆਂ (ਅਣਿਮਾ, ਮਹਿਮਾ, ਗਰਿਮਾ, ਲਘਿਮਾ, ਪ੍ਰਾਪਤਿ, ਪ੍ਰਾਕਾਮਯ, ਵਸ਼ਿਤਾ, ਈਸ਼ਿਤਾ) ਨੂੰ ਸਾਧਿਕੈ = ਸਾਧ ਕੇ ਸਮਾਧਿ = ਸਮਾਧੀ ਦਾ ਫਲਾਈ = ਵਿਸਥਾਰ ਕੀਤਾ ਹੈ।

## ਅਸਟ ਕੁਲੀ ਬਿਖੁ ਸਾਧਨਾ; ਸਿਮਰਣਿ ਸੇਖ ਨ ਕੀਮਤਿ ਪਾਈ।

ਸੇਖ = ਸ਼ੇਸ਼ਨਾਗ ਨੇ ਬਿਖੁ = ਜ਼ਹਿਰੀਲੇ ਸੱਪਾਂ ਦੀਆਂ ਅਸਟ = ਅੱਠ ਕੁਲੀ = ਕੁਲਾਂ (ਸ਼ੇਸ਼, ਵਾਸੁਕਿ, ਕੰਬਲ, ਕਰਕੋਟਕ, ਪਦਮ, ਮਹਾਂਪਦਮ, ਸੰਖ, ਕੁਲਿਕ) ਸਾਧਨਾ = ਸਾਧ ਲਈਆਂ, ਪਰ ਫਿਰ ਵੀ ਪਰਮਾਤਮਾ ਦੇ ਸਿਮਰਨ ਦੀ ਕੀਮਤ ਨ = ਨਹੀਂ ਪਾਈ। ਜੈਸਾ ਕਿ:

**ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥**

*(ਮਾਰੂ ਸੋਲਹੇ ਮ: ੫, ਅੰਗ ੧੦੮੩)*

## ਮਣ ਹੁਇ ਅਠ ਪੈਸੇਰੀਆ; ਪੰਜੂ ਅਠੇ ਚਾਲੀਹ ਭਾਈ।

ਹੇ ਭਾਈ! ਜਿਵੇਂ ਅੱਠ ਪੈਸੇਰੀਆ = ਪੰਸੇਰੀਆਂ ਦਾ ਇਕ ਮਣ ਹੁਇ = ਹੁੰਦਾ ਹੈ ਅਤੇ ਪੰਜੂ = ਪੰਜ × ਅਠੇ = ਅੱਠ ਚਾਲੀਹ = ਚਾਲ੍ਹੀ ਹੁੰਦੇ ਹਨ।

## ਜਿਉ ਚਰਖਾ ਅਠ ਖੰਭੀਆ; ਇਕਤੁ ਸੂਤ ਰਹੈ ਲਿਵਲਾਈ।

ਜਿਉ = ਜਿਵੇਂ ਚਰਖੇ ਦੀਆਂ ਅੱਠ ਖੰਭੀਆ = ਫੱਟੀਆਂ ਹੁੰਦੀਆਂ ਹਨ, ਜੋ ਚਰਖੇ ਦੇ ਚਾਰ ਇਕ ਪਾਸੇ ਤੇ ਚਾਰ ਦੂਜੇ ਪਾਸੇ, ਪਰ ਚਰਖਾ ਇਨ੍ਹਾਂ ਫੱਟੀਆਂ ਦੇ ਆਸਰੇ ਇਕਤੁ = ਇਕ ਸੂਤ = ਧਾਗੇ ਨਾਲ ਲਿਵਲਾਈ (ਲਿਵ + ਲਾਈ) ਲਿਵ = ਤਾਰ ਲਾਈ = ਲਾ ਕੇ ਰਹੈ = ਰਹਿੰਦਾ ਹੈ, ਭਾਵ ਕੰਮ ਵਿਚ ਤਾਰ ਲਾਉਂਦਾ ਹੈ।

## ਅਠ ਪਹਿਰ ਅਸਟਾਂਗ ਜੋਗ; ਚਾਵਲ ਰਤੀ ਮਾਸਾ ਰਾਈ।

ਜਿਵੇਂ ਅੱਠ ਪਹਿਰਾਂ ਦਾ ਇਕ ਦਿਨ ਤੇ ਰਾਤ ਅਸਟਾਂਗ (ਅਸਟ + ਅੰਗ) ਅਸਟ = ਅੱਠ ਅੰਗਾਂ ਦਾ ਜੋਗ (ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਨਾ, ਧਿਆਨ, ਸਮਾਧੀ) ਤੇ ਅੱਠ ਰਾਈ (ਇਹ ਸਰ੍ਹੋਂ ਦੀ ਜਾਤ ਦਾ ਇਕ ਅੰਨ ਹੁੰਦਾ ਹੈ) ਦਾ ਇਕ ਚਾਵਲ ਹੁੰਦਾ ਹੈ ਤੇ ਅੱਠ ਰਤੀ ਦਾ ਇਕ ਮਾਸਾ ਹੁੰਦਾ ਹੈ।

## ਅਠ ਕਾਠਾ ਮਨ ਵਸਿ ਕਰਿ; ਅਸਟਿ ਧਾਤਿ ਇਕ ਧਾਤੁ ਕਰਾਈ।

ਜਿਵੇਂ ਅਸਟਿ = ਅੱਠਾਂ ਧਾਤਾਂ ਦਾ ਪਾਰਸ ਨਾਲ ਛੁਹ ਕੇ ਇਕ ਧਾਤ ਸੋਨਾ ਕਰਾਈ = ਕਰ ਦਿੱਤਾ ਜਾਂਦਾ ਹੈ, ਭਾਵ ਇਕ ਧਾਤ ਸੋਨਾ ਹੋ ਜਾਂਦਾ ਹੈ, ਇਸੇ ਤਰ੍ਹਾਂ ਗੁਰਮੁਖ ਜਨ ਪਾਰਸ ਗੁਰੂ ਦੇ ਸ਼ਬਦ ਨਾਲ ਮਿਲ ਕੇ ਅੱਠਾਂ ਧਾਤਾਂ, ਭਾਵ ਪੰਜਾਂ ਤੱਤਾਂ ਦੀ ਸਤੋਮਈ ਅੰਸ਼ ਤੇ ੩ ਗੁਣਾ (ਰਜੋ, ਸਤੋ, ਤਮੋ) ਵਾਲੇ ਕਾਠਾ = ਕਠੋਰ ਮਨ ਨੂੰ ਆਤਮਿਕ ਸਰੂਪ ਦੀ ਲਖਤਾ ਵਾਲਾ ਇਕ ਧਾਤ ਸੋਨਾ ਰੂਪ ਸ਼ੁੱਧ ਸਰੂਪ ਬ੍ਰਹਮ ਦਾ ਰੂਪ ਬਣ ਗਏ ਹਨ।

## ਸਾਧ ਸੰਗਤਿ; ਵਡੀ ਵਡਿਆਈ ॥੮॥

ਸਾਧਸੰਗਤ ਦੀ ਵਡਿਆਈ ਵੱਡੀ ਹੈ, ਕਿਉਂਕਿ ਗੁਰਮੁਖ ਸਾਧਸੰਗਤ ਵਿਚ ਮਿਲ ਕੇ ਗੁਰੂ-ਸ਼ਬਦ ਦੁਆਰਾ ਇਕ ਬ੍ਰਹਮ ਰੂਪ ਹੋਏ ਹਨ ॥੮॥

### ਪਉੜੀ ੯ (ਨੌਂ ਦੀ ਗਿਣਤੀ, ਗੁਰਮੁਖ)

## ਨਥਿ ਚਲਾਏ ਨਵੈ ਨਾਥਿ; ਨਾਥਾਂ ਨਾਥ ਅਨਾਥ ਸਹਾਈ।

ਗੁਰਮੁਖਾਂ ਨੇ ਆਪਣੇ ਆਪ ਨੂੰ ਸਾਧ ਕੇ ਨਵੈ = ਨੌਂ ਨਾਥਾਂ ਨੂੰ (ਪ੍ਰਾਣ ਨਾਥ, ਗੋਪੀ ਨਾਥ, ਸੂਰਤ ਨਾਥ, ਗੋਰਖ ਨਾਥ, ਮਛੰਦਰ ਨਾਥ, ਮੰਗਲ ਨਾਥ, ਚਰਪਟ ਨਾਥ, ਚੰਬਾ ਨਾਥ, ਘੁੱਘੂ ਨਾਥ) ਨੱਥ ਕੇ ਭਾਵ ਹੁਕਮ ਦੇ ਕੇ ਚਲਾਏ = ਚਲਾਇਆ ਹੈ, ਫਿਰ ਵੀ ਗੁਰਮੁਖ ਆਪਣੇ ਆਪ ਨੂੰ ਅਨਾਥ ਭਾਵ ਨੀਵੇਂ ਸਮਝਦੇ ਹਨ। ਇਸ ਤਰ੍ਹਾਂ ਆਪਣੇ ਆਪ ਨੂੰ ਅਨਾਥ ਸਮਝਣ ਵਾਲੇ ਗੁਰਮੁਖਾਂ ਦਾ ਸਹਾਈ ਨਾਥਾਂ ਦਾ ਨਾਥ ਵਾਹਿਗੁਰੂ ਆਪ ਹੁੰਦਾ ਹੈ।

## ਨਉ ਨਿਧਾਨ ਫੁਰਮਾਨ ਵਿਚਿ; ਪਰਮ ਨਿਧਾਨ ਗਿਆਨ ਗੁਰ ਭਾਈ।

ਹੇ ਭਾਈ! ਉਨ੍ਹਾਂ ਗੁਰਮੁਖਾਂ ਦੇ ਫੁਰਮਾਨ = ਹੁਕਮ ਵਿਚ ਨੌਂ ਨਿਧਾਨ = ਨਿਧੀਆਂ (ਅਸਨ, ਬਸਨ, ਭੂ, ਕਨਕ, ਦਾਸੀ, ਚੌਪ, ਗ਼ੁਲਾਮ, ਰਥਵਾਹੇ, ਹੰਡਵਾਏ) ਹਨ, ਕਿਉਂਕਿ ਉਨ੍ਹਾਂ ਦੇ ਕੋਲ ਗੁਰ = ਗੁਰੂ ਦੇ ਗਿਆਨ ਦਾ ਪਰਮ = ਵੱਡਾ ਨਿਧਾਨ = ਖ਼ਜ਼ਾਨਾ ਹੈ।

## ਨਉ ਭਗਤੀ ਨਉ ਭਗਤਿ ਕਰਿ; ਗੁਰਮੁਖ ਪ੍ਰੇਮ ਭਗਤਿ ਲਿਵਲਾਈ।

ਨੌਂ ਪ੍ਰਕਾਰ ਦੇ ਭਗਤਿ = ਭਗਤਾਂ (ਗਿਆਨੀ, ਧਿਆਨੀ, ਮੋਨੀ, ਤਪੱਸਵੀ, ਸੰਨਿਆਸੀ, ਉਦਾਸੀ, ਜੋਗੀ, ਭਗਉਤੀ, ਬ੍ਰਹਮਚਾਰੀ) ਨੇ ਨੌਂ ਪ੍ਰਕਾਰ ਦੀ ਭਗਤੀ ਕਰਿ = ਕੀਤੀ ਹੈ (ਸ੍ਵਣ ਭਗਤੀ, ਕੀਰਤਨ ਭਗਤੀ, ਸਿਮਰਨ ਭਗਤੀ, ਪਾਦਸੇਵਨ ਭਗਤੀ, ਅਰਚਨ ਭਗਤੀ, ਬੰਦਨ ਭਗਤੀ, ਸਖਾ ਭਗਤੀ, ਦਾਸਾ ਭਗਤੀ, ਆਤਮ ਨਿਵੇਦਨਾ ਭਗਤੀ) ਪਰ ਗੁਰਮੁਖ ਜਨ ਇਕ ਪਰਮਾਤਮਾ ਦੀ ਪ੍ਰੇਮਾ-ਭਗਤੀ ਵਿਚ ਹੀ ਲਿਵਲਾਈ (ਲਿਵ + ਲਾਈ) ਲਿਵ = ਬਿਰਤੀ ਲਾਈ = ਲਾਉਂਦੇ ਹਨ।

ਸ਼ਾਸਤਰਾਂ ਵਿਚ ਭਗਤੀ ਅਤੇ ਭਗਤ ਨੌਂ ਨੌਂ ਪ੍ਰਕਾਰ ਦੇ ਲਿਖੇ ਹਨ। ਜੈਸਾ ਕਿ:

| *ਨੌਂ ਪ੍ਰਕਾਰ ਦੀ ਭਗਤੀ* | *ਭਗਤੀ ਕਰਨ ਵਾਲਿਆਂ ਦੇ ਨਾਮ* |
|---|---|
| ੧. ਸ੍ਰਵਨ ਭਗਤੀ | ਰਾਜੇ ਪ੍ਰੀਛਤ ਨੇ ਕੀਤੀ |
| ੨. ਕੀਰਤਨ ਭਗਤੀ | ਸੁਖਦੇਵ ਮੁਨੀ ਨੇ ਕੀਤੀ |
| ੩. ਸਿਮਰਨ ਭਗਤੀ | ਪ੍ਰਹਿਲਾਦ ਭਗਤ ਨੇ ਕੀਤੀ |
| ੪. ਪਾਦਸੇਵਨ ਭਗਤੀ | ਲੱਛਮੀ ਨੇ ਕੀਤੀ |
| ੫. ਅਰਚਨ ਭਗਤੀ | ਪ੍ਰਿਥੂ ਰਾਜੇ ਨੇ ਕੀਤੀ |
| ੬. ਬੰਦਨ ਭਗਤੀ | ਅਰ ਨੇ ਕੀਤੀ |
| ੭. ਸਖਾ ਭਗਤੀ | ਅਰਜੁਨ ਨੇ ਕੀਤੀ |
| ੮. ਦਾਸਾ ਭਗਤੀ | ਹਨੂੰਮਾਨ ਨੇ ਕੀਤੀ |
| ੯. ਆਤਮ ਨਿਵੇਦਨ ਭਗਤੀ | ਬਲ ਰਾਜੇ ਨੇ ਕੀਤੀ |

ਇਸ ਤੋਂ ਇਲਾਵਾ ਗੁਰਮਤਿ ਅਨੁਸਾਰ ਨੌਂ ਪ੍ਰਕਾਰ ਦੀ ਭਗਤੀ ਇਸ ਪ੍ਰਕਾਰ ਹੈ, ਜਿਸ ਨੂੰ *ਸ੍ਰੀ ਗੁਰਮੁਖ ਪ੍ਰਕਾਸ਼* ਵਿਚ ਮਹਾਂਪੁਰਖਾਂ ਨੇ ਐਸਾ ਲਿਖਿਆ ਹੈ:

**ਸਤਿ ਸੰਗਤਿ ਕੀ ਸੇਵਾ ਕਰਨੀ। ਮਿਲ ਸੰਗਤਿ ਮੇਂ ਉਮਰ ਗੁਜ਼ਰਨੀ।**
**ਦੂਜੀ ਇਤਿਹਾਸ ਹਰੀ ਗੁਰ ਸੁਣੀਏ। ਮਨ ਏਕਾਗਰ ਰਾਖੋ ਗੁਨੀਏ॥੨੩੩॥**
**ਸਤਿਗੁਰ ਧਿਆਨ ਰਿਦੇ ਮੇਂ ਧਾਰੈ। ਪਦ ਅਰਬਿੰਦ ਮਨ ਭੌਰ ਵਿਚਾਰੈ।**
**ਚੌਥੀ ਪ੍ਰੇਮ ਸਹਿਤ ਗੁਨ ਗਾਵਨ। ਗਾਵਤ ਪੁਲਕਾਵਲ ਤਨ ਆਵਨ॥੨੩੪॥**
**ਮਨ ਸਮ ਕਰ ਦਮ ਇੰਦ੍ਰੇ ਕੀਨੇ। ਸੁਰਗ ਚਾਹ ਕੇ ਕਰਮ ਤਜੀਨੇ।**
**ਪਰ ਕੇ ਦੋਖ ਨ ਮਨ ਮੇਂ ਧਾਰੈ। ਹਾਣ ਲਾਭ ਜਗ ਸਮਤਾ ਵਾਰੈ॥੨੩੫॥**
**ਛਲ ਬਿਨ ਰਹੈ ਹਰਖ ਤਜ ਸੋਕਾ। ਸਤਵੀ ਬਿਧ ਭਗਤੀ ਹਰਿ ਲੋਕਾ।**
**ਨਿਹਚਾ ਪੱਕਾ ਰਾਖੈ ਸਦਹੀ। ਸ੍ਰੀ ਕਰਤਾਰ ਵਲੋਂ ਡੋਲ ਨ ਕਦਹੀ॥੨੩੬॥**
**ਵਾਹਿਗੁਰੂ ਰੂਪ ਸਭੈ ਕੋ ਜਾਨੈ। ਬਿਆਪਕ ਸਭ ਕੇ ਬੀਚ ਪਛਾਨੈ।**
**ਭਗਤਿ ਕਰਤ ਮਾਯਾ ਨਹਿ ਮੋਹੈ। ਹਰਿ ਕੇ ਰੰਗ ਰਚਿਯੋ ਮਨ ਸੋਹੈ॥੨੩੭॥**
**ਇਹ ਨਵ ਬਿਧ ਕੀ ਭਗਤਿ ਬਖਾਨੀ। ਇਸ ਧਾਰੇ ਉਧਰੈ ਸੋ ਪ੍ਰਾਨੀ।**
**ਕੁਲਾਂ ਸਹਿਤ ਭਵ ਸਾਗਰ ਤਰੈ। ਸੰਗ ਸੰਮੂਹ ਪ੍ਰੇਮੀ ਉਧਰੈ॥੨੩੮॥**

*(ਸ੍ਰੀ ਗੁਰਮੁਖ ਪ੍ਰਕਾਸ਼, ਪੰਨਾ ੪੮੬-੮੭)*

ਇਸ ਪ੍ਰਕਾਰ ਸ਼ਾਸਤਰਾਂ ਅਤੇ ਹੋਰ ਗ੍ਰੰਥਾਂ ਵਿਚ ਵੀ ਨੌਂ ਪ੍ਰਕਾਰ ਦੀ ਹੀ ਭਗਤੀ ਮੰਨੀ ਗਈ ਹੈ।

## ਨਉ ਗ੍ਰਿਹ ਸਾਧ ਗ੍ਰਿਹਸਤ ਵਿਚਿ; ਪੂਰੇ ਸਤਿਗੁਰ ਦੀ ਵਡਿਆਈ।

ਗੁਰਮੁਖਾਂ ਨੇ ਨੌਂ ਗ੍ਰਹਿਆਂ (ਸੂਰਜ, ਚੰਦਰਮਾ, ਮੰਗਲ, ਬੁੱਧ, ਬ੍ਰਿਹਸਪਤਿ, ਸ਼ੁਕ੍ਰ, ਸਨਿਚਰ, ਰਾਹੂ, ਕੇਤੂ) ਦੀ ਨਿਆਈਂ ਸਰੀਰ ਦੀਆਂ ਨੌਂ ਗੋਲਕਾਂ (ਦੋ ਅੱਖਾਂ, ਦੋ ਕੰਨ, ਦੋ ਨਾਸਿਕਾ, ਮੁਖ, ਗੁਦਾ, ਲਿੰਗ) ਨੂੰ ਗ੍ਰਿਹਸਥ ਵਿਚ ਰਹਿੰਦਿਆਂ ਹੀ ਗੁਰੂ-ਸ਼ਬਦ ਦੁਆਰਾ ਸਾਧ ਲਿਆ ਹੈ, ਇਹੀ ਪੂਰੇ ਸਤਿਗੁਰੂ ਜੀ ਦੀ ਵਡਿਆਈ = ਸ਼ੋਭਾ ਹੈ।

## ਨਉ ਖੰਡ ਸਾਧ ਅਖੰਡ ਹੋਇ; ਨਉ ਦੁਆਰ ਲੰਘਿ ਨਿਜ ਘਰਿ ਜਾਈ।

ਗੁਰਮੁਖ ਜਨ ਨੌਂ ਖੰਡਾਂ (ਕੁਰੂ ਖੰਡ, ਹਿਰਨਮਯ ਖੰਡ, ਇਲਾਬ੍ਰਤ ਖੰਡ, ਕੇਤਮਾਲ ਖੰਡ, ਹਰਿਵਰਖ ਖੰਡ,

ਰੰਮਯਕ ਖੰਡ, ਕਿੰਪੁਰਖ ਖੰਡ, ਭੱਦਰ ਖੰਡ, ਭਾਰਤ ਖੰਡ) ਨੂੰ ਸਾਧ ਕੇ ਆਪ ਅਖੰਡ = ਖੰਡ ਰਹਿਤ ਹੋਇ = ਹੋ ਕੇ ਅਤੇ ਗੁਰੂ ਦੇ ਸ਼ਬਦ ਦੁਆਰਾ ਨੌਂ ਦੁਆਰੇ, ਭਾਵ ਨੌਂ ਗੋਲਕਾਂ ਨੂੰ ਲੰਘ ਕੇ, ਭਾਵ ਵੱਸ ਵਿਚ ਕਰ ਕੇ ਆਪਣੇ ਨਿਜ ਘਰਿ = ਸਰੂਪ ਰੂਪੀ ਘਰ ਵਿਚ ਜਾਈ = ਚਲੇ ਗਏ ਹਨ।

## ਨਉ ਅੰਗ ਨੀਲ ਅਨੀਲ ਹੋਇ; ਨਉ ਕੁਲ ਨਿਗ੍ਰਹ ਸਹਜਿ ਸਮਾਈ।

ਗੁਰਮੁਖ ਜਨ ਨੌਂ ਅੰਗਾਂ ਦੀ ਨੀਲ = ਗਿਣਤੀ ਤੋਂ ਅਨੀਲ = ਅਣਗਿਣਤ ਰੂਪ ਹੋ ਗਏ ਤੇ ਨੌਂ ਕੁਲ = ਗੋਲਕਾਂ ਨੂੰ ਵਿਸ਼ੇ-ਵਿਕਾਰਾਂ ਵੱਲੋਂ ਨਿਗ੍ਰਹ = ਰੋਕ ਕੇ ਸਹਿਜ ਪਦ ਵਿਚ ਸਮਾਈ = ਸਮਾ ਗਏ ਹਨ, ਭਾਵ ਗੁਰਮੁਖ ਜਨ ਨੌਂ ਅੰਗਾਂ ਦੀ ਗਿਣਤੀ ਤੋਂ ਉੱਚੇ ਭਾਵ ਵਾਲੇ ਹਨ ਤੇ ਜੋ ਉਪਰੋਕਤ ਨੌਂ ਅੰਗਾਂ ਦੀ ਗਿਣਤੀ ਕਹੀ ਹੈ, ਇਸ ਦਾ ਭਾਵ ਇਹ ਹੈ ਕਿ ਸਾਰੀ ਗਿਣਤੀ ਨੌਂ ਅੰਗਾਂ ਦੇ ਅੱਡ ਅੱਡ ਮੇਲ ਤੋਂ ਬਣਦੀ ਹੈ। ਦੂਜਾ ਭਾਵ ਇਹ ਹੈ ਕਿ ਨੌਂ ਅੰਗਾਂ ਨੂੰ ਜਦ ਗਿਣੋ ਤਦ ਘਟਦਾ ਹੈ, ਜਿਸ ਤਰ੍ਹਾਂ ਨੌਂ ਦੂਣੀ ਅਠਾਰਾਂ, ਅੱਠ ਅਖ਼ੀਰ ਵਿਚ ਆਇਆ ਹੈ, ਨੌਂ ਤੀਆ ਸਤਾਈ, ਸੱਤ ਅਖ਼ੀਰ ਵਿਚ ਆਇਆ ਹੈ, ਨੌਂ ਚੌਕਾ ਛੱਤੀ, ਛੇ ਅਖ਼ੀਰ ਵਿਚ ਆਇਆ ਹੈ, ਨੌਂ ਪਾਂਜਾ ਪੰਨਤਾਲੀ, ਪੰਜ ਅਖ਼ੀਰ ਵਿਚ ਆਇਆ ਹੈ, ਨੌਂ ਛੀਕਾ ਚੌਰੰਜਾ, ਚਾਰ ਅਖ਼ੀਰ ਵਿਚ ਆਇਆ ਹੈ, ਨੌਂ ਸਾਤਾ ਤਰੇਂਹਠ, ਤਿੰਨ ਅਖ਼ੀਰ ਵਿਚ ਆਇਆ ਹੈ, ਨੌਂ ਆਠਾ ਬਹੱਤਰ, ਦੋ ਅਖ਼ੀਰ ਵਿਚ ਆਇਆ ਹੈ, ਨੌਂ ਨਾਂਇਆ ਇਕਿਆਸੀ, ਇਕ ਅਖ਼ੀਰ ਵਿਚ ਆਇਆ ਹੈ। ਨੌਂ ਦਾਹਾ ਨੱਬੇ ਅਖ਼ੀਰ ਵਿਚ ਸ਼ੂਨਯ ਆਇਆ ਹੈ। ਇਸੇ ਤਰ੍ਹਾਂ ਸੰਸਾਰ ਦੀ ਚਾਲ ਨੌਂ ਅੰਗ ਵਾਂਗੂੰ ਹੈ ਕਿ ਜਿਸ ਵਿਚ ਵਾਧਾ ਦਿਸਦਾ ਹੈ, ਪਰ ਮੁੜ ਕੇ ਆਪਣਾ ਸਰੂਪ ਨਾਇਆਂ ਅਖ਼ੀਰ ਪਰ ਨਹੀਂ ਆਉਂਦਾ ਤੇ ਸ਼ੂਨਯ (ਜ਼ੀਰੋ) ਹੋ ਜਾਂਦਾ ਹੈ, ਤਿਵੇਂ ਮਾਇਆ ਵਿਚ ਉੱਨਤੀ ਕਰਨ ਵਾਲਾ ਫੋਕਾ ਹੋ ਜਾਂਦਾ ਹੈ ਅਰ ਆਪਣਾ ਸਰੂਪ ਉਸ ਵਾਧੇ ਵਿਚ ਮੁੜ ਕੇ ਨਹੀਂ ਆਉਂਦਾ। ਗੁਰਮੁਖ ਇਸ ਕਰਕੇ ਮਾਇਆ ਦੇ ਗੇੜ ਵਿਚ ਕਰਤਾਰ ਨੂੰ ਭੁੱਲ ਕੇ ਨਹੀਂ ਪੈਂਦੇ।

## ਗੁਰਮੁਖਿ ਸੁਖ ਫਲੁ; ਅਲਖੁ ਲਖਾਈ ॥੯॥

ਇਸ ਤਰ੍ਹਾਂ ਗੁਰਮੁਖਾਂ ਨੇ ਨੌਂ ਦੁਆਰਿਆਂ ਨੂੰ ਵੱਸ ਵਿਚ ਕਰ ਕੇ ਨਾਮ ਰੂਪੀ ਸੁਖ ਫਲ ਪ੍ਰਾਪਤ ਕਰ ਕੇ ਉਸ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਾਈ = ਲਖ ਲਿਆ ਹੈ ॥੯॥

### ਪਉੜੀ ੧੦ (ਗੁਰਮੁਖਾਂ ਦੀ ਅਵਸਥਾ ਦਸਾਂ ਦੀ ਗਿਣਤੀ ਤੋਂ ਰਹਿਤ)

## ਸੰਨਿਆਸੀ ਦਸ ਨਾਵ ਧਰਿ; ਸਚ ਨਾਵ ਵਿਣੁ ਨਾਉ ਗਣਾਇਆ।

ਸੰਨਿਆਸੀ = ਤਿਆਗੀਆਂ ਨੇ ਆਪਣੇ ਦਸ ਨਾਵ = ਨਾਮ (ਤੀਰਥ, ਆਸ਼ਰਮ, ਬਨ, ਆਰਣਯ, ਗਿਰਿ, ਪਰਬਤ, ਸਾਗਰ, ਸਰਸੂਤੀ, ਭਾਰਤੀ, ਪੁਰੀ) ਧਰਿ = ਧਰੇ ਹਨ, ਪਰ ਇਨ੍ਹਾਂ ਨੇ ਇਕ ਪਰਮਾਤਮਾ ਦੇ ਸੱਚੇ ਨਾਵ = ਨਾਮ ਤੋਂ ਵਿਣੁ = ਬਗ਼ੈਰ ਹੰਕਾਰ ਵੱਸ ਆਪਣੇ ਹੀ ਨਾਉ = ਨਾਮ ਗਣਾਇਆ = ਗਣਾਏ ਹਨ।

## ਦਸ ਅਵਤਾਰ ਅਕਾਰੁ ਕਰਿ; ਏਕੰਕਾਰ ਨ ਅਲਖ ਲਖਾਇਆ।

ਦਸ ਅਵਤਾਰਾਂ (ਮੱਛ, ਕੱਛ, ਵਰਾਹ, ਨਰਸਿੰਘ, ਬਾਵਨ, ਪਰਸਰਾਮ, ਰਾਮਚੰਦਰ, ਕ੍ਰਿਸ਼ਨ, ਬੁੱਧ, ਕਲਕੀ) ਨੇ ਵੀ ਅਕਾਰ = ਸਰੀਰ ਦੁਆਰਾ ਸਾਧਨਾ ਕਰਿ = ਕੀਤੀ, ਪਰ ਉਹ ਵੀ ਉਸ ਅਲਖ = ਲਖਣ ਤੋਂ ਰਹਿਤ ਏਕੰਕਾਰ = ਇਕ ਓਅੰਕਾਰ ਰੂਪ ਪਰਮਾਤਮਾ ਨੂੰ ਪੂਰਨ ਰੂਪ ਵਿਚ ਲਖਾਇਆ = ਲਖ ਨਹੀਂ ਸਕੇ।

## ਤੀਰਥ ਪੁਰਬ ਸੰਜੋਗ ਵਿਚਿ; ਦਸ ਪੁਰਬੀਂ ਗੁਰਪੁਰਬਿ ਨ ਪਾਇਆ।

ਤੀਰਥਾਂ ਦੇ ਪੁਰਬ = ਉਤਸਵ ਦੇ ਸੰਜੋਗ ਵਿਚ ਦਸ ਪੁਰਬਾਂ (ਅਸ਼ਟਮੀ, ਚਤੁਰਦਸ਼ੀ (ਚੌਦੇਂ), ਅਮਾਵਸ, ਪੂਰਨਮਾਸ਼ੀ, ਸੰਕ੍ਰਾਂਤਿ (ਸੰਗਰਾਂਦ), ਉੱਤਰਾਯਨ, ਦਕਸ਼ਿਣਾਯਨ, ਵਯਤਿਪਾਤ, ਚੰਦ੍-ਗ੍ਰਹਿਣ, ਸੂਰਜ-ਗ੍ਰਹਿਣ) ਨੇ ਗੁਰਪੁਰਬ ਦੀ ਬਰਾਬਰੀ ਨ = ਨਹੀਂ ਪਾਈ, ਭਾਵ ਇਹ ਦਸ ਪੁਰਬ ਸੰਸਾਰਕ ਖ਼ੁਸ਼ੀ ਦਿੰਦੇ ਹਨ, ਪਰ ਗੁਰਪੁਰਬ ਮਨ ਨੂੰ ਵਾਹਿਗੁਰੂ ਵੱਲ ਪ੍ਰੇਰਦਾ ਹੈ। ਇਸ ਕਰਕੇ ਇਹ ਦਸੇ ਬਰਾਬਰੀ ਨਹੀਂ ਕਰ ਸਕਦੇ, ਭਾਵ ੬੮ ਤੀਰਥਾਂ ਦੇ ਇਸ਼ਨਾਨ ਦਾ ਫਲ ਅਤੇ ਦਸ ਪੁਰਬਾਂ ਦੇ ਮਨਾਉਣ ਦਾ ਮਹਾਤਮ ਇਕੱਠਾ ਕਰ ਲਈਏ, ਫਿਰ ਵੀ ਗੁਰਪੁਰਬ ਮਨਾਉਣ ਦੇ ਬਰਾਬਰ ਮਹਾਤਮ ਨਹੀਂ ਹੋ ਸਕਦਾ।

## ਇਕ ਮਨ ਇਕ ਨ ਚੇਤਿਓ; ਸਾਧ ਸੰਗਤਿ ਵਿਣੁ ਦਹਦਿਸਿ ਧਾਇਆ।

ਜਿਨ੍ਹਾਂ ਨੇ ਇਕ ਮਨ ਹੋ ਕੇ ਇਕ ਪਰਮਾਤਮਾ ਨੂੰ ਨਹੀਂ ਚੇਤਿਓ = ਸਿਮਰਿਆ ਤੇ ਜੋ ਸਾਧਸੰਗਤ ਤੋਂ ਹੀਣੇ ਹਨ, ਉਹ ਹਮੇਸ਼ਾਂ ਇਕ ਪਰਮਾਤਮਾ ਤੇ ਸਾਧਸੰਗਤ ਤੋਂ ਵਿਣੁ = ਬਗ਼ੈਰ ਦਹਦਿਸਿ = ਦਸੇ ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ, ਈਸ਼ਾਨ ਕੋਣ, ਨੈਰਿਤ ਕੋਣ, ਵਾਯਵੀ ਕੋਣ, ਅਗਨਿ ਕੋਣ, ਅਕਾਸ਼, ਪਤਾਲ) ਵਿਚ ਧਾਇਆ = ਭਟਕਦੇ ਰਹਿੰਦੇ ਹਨ।

## ਦਸ ਦਹਿਆਂ ਦਸ ਅਸੂਮੇਧ; ਖਾਇ ਅਮੇਧ ਨਿਖੇਧਿ ਕਰਾਇਆ।

ਮੁਸਲਮਾਨ ਦਹਿਆਂ[1] = ਮੁਹਰਮ ਦੇ ਪਹਿਲੇ ਦਸ ਦਿਨ ਅਤੇ ਹਿੰਦੂਆਂ ਦੇ ਦਸ ਯੱਗ (ਅਸੂਮੇਧ, ਗਜਮੇਧ, ਗੋਮੇਧ, ਅਜ, ਨਰ, ਰਾਜਸ, ਬ੍ਰਹਮ, ਅੰਨ, ਹੋਤ੍ਰ ਤੇ ਜਾਤ੍ਰ ਯੱਗ) ਵਿਚ ਅਮੇਧ = ਅਪਵਿੱਤਰ ਵਸਤੂ ਮਾਸ ਖਾਇ = ਖਾ ਕੇ ਇਨ੍ਹਾਂ ਨੂੰ ਨਿਖੇਧਿ ਕਰਾਇਆ = ਕਰ ਲੈਂਦੇ ਹਨ, ਭਾਵ ਜੋ ਅਹਿੰਸਾ ਹਿੰਦੂਆਂ ਵਿਚ ਪਰਮ ਧਰਮ ਤੇ ਅਹਿੰਸਾ ਹੀ ਯੱਗ ਵਿਚ ਹੁੰਦੀ ਹੈ, ਇਸ ਕਰਕੇ ਯੱਗ ਅਪਵਿੱਤਰ ਹੋ ਕੇ ਆਪੇ ਨਖਿੱਧ ਹੋ ਗਏ।

## ਇੰਦਰੀਆਂ ਦਸ ਵਸਿ ਕਰਿ; ਬਾਹਰਿ ਜਾਂਦਾ ਵਰਜ ਰਹਾਇਆ।

ਪਰ ਗੁਰਮੁਖ ਜਨ ਗੁਰੂ-ਸ਼ਬਦ ਦੁਆਰਾ ਆਪਣੀਆਂ ਦਸ ਇੰਦਰੀਆਂ ਭਾਵ ਪੰਜ ਗਿਆਨ ਇੰਦਰੇ ਤੇ ਪੰਜ ਕਰਮ ਇੰਦਰੀਆਂ ਨੂੰ ਵੱਸ ਕਰਿ = ਕਰ ਕੇ ਬਾਹਰ ਜਾਂਦੇ, ਭਾਵ ਭਟਕਦੇ ਹੋਏ ਮਨ ਨੂੰ ਵਰਜ = ਰੋਕ ਕੇ ਰਹਾਇਆ = ਰੱਖਦੇ ਹਨ।

## ਪੈਰੀ ਪੈ; ਜਗੁ ਪੈਰੀ ਪਾਇਆ॥੧੦॥

ਗੁਰਮੁਖ ਜਨ ਗੁਰੂ ਦੇ ਪੈਰੀ = ਚਰਨੀਂ ਪੈ ਕੇ ਜਗੁ = ਸੰਸਾਰ ਨੂੰ ਪੈਰੀ ਪਾਇਆ = ਪਾ ਕੇ ਭਾਵ ਨਿਮਰਤਾ ਵੱਸ ਹੋ ਕੇ ਨਿਵਾ ਲੈਂਦੇ ਹਨ॥੧੦॥

### ਪਉੜੀ ੧੧ (ਗਿਆਰਾਂ ਦੀ ਗਿਣਤੀ, ਗੁਰਮੁਖ)

## ਇਕ ਮਨਿ ਹੋਇ ਇਕਾਦਸੀ; ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ।

ਜਿਸ ਪ੍ਰਕਾਰ ਇਸਤਰੀ ਆਪਣੇ ਪਤੀਬ੍ਰਤਾ ਧਰਮ ਵਿਚ ਪੱਕੀ ਰਹਿੰਦੀ ਹੈ, ਇਸੇ ਤਰ੍ਹਾਂ ਗੁਰਮੁਖਾਂ ਦਾ

---

੧. ਇਸੇ ਤਰ੍ਹਾਂ ਦਹਿਆ ਦੇ ਦਿਨਾਂ ਵਿਚ ਮੁਸਲਮਾਨ ਜੋਸ਼ ਭਰੇ ਕਈ ਹਿੰਸਾ ਕਰ ਬੈਠਦੇ ਹਨ ਅਰ ਵਾਹਿਗੁਰੂ ਨੂੰ ਭੁਲਾ ਕੇ ਰੋਂਦੇ ਪਿੱਟਦੇ ਹਨ।

ਵੀ ਇਹੀ ਇਕਾਦਸ਼ੀ ਵਰਤ ਭਾਇਆ = ਚੰਗਾ ਹੈ ਕਿ ਉਹ ਵੀ ਇਸਤਰੀ ਵਾਂਗ ਇਕ ਮਨ ਹੋਇ = ਹੋ ਕੇ ਇਕ ਪਰਮਾਤਮਾ 'ਤੇ ਟੇਕ ਰੱਖਦੇ ਹਨ। ਇਹੀ ਉਨ੍ਹਾਂ ਗੁਰਮੁਖਾਂ ਦਾ ਪਤੀਬ੍ਰਤਾ ਧਰਮ ਹੈ। ਜੈਸਾ ਕਿ :

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ।**

*(ਭਾਈ ਗੁਰਦਾਸ, ਕਬਿੱਤ ੪੪੮)*

## ਗਿਆਰਹ ਰੁਦ੍ਰ ਸਮੁੰਦ੍ਰ ਵਿਚਿ; ਪਲ ਦਾ ਪਾਰਾਵਾਰ ਨ ਪਾਇਆ।

ਸੰਸਾਰ-ਸਮੁੰਦਰ ਵਿਚ ਰੁਦ੍ਰ = ਸ਼ਿਵ ਜੀ (ਅਜ, ਏਕਪਾਦ, ਅਹਿਵ੍ਰਧਨ, ਪਿਨਾਕੀ, ਅਪਰਾਜਿਤ, ਤ੍ਰਯੰਬਕ, ਮਹੇਸ਼੍ਵਰ, ਵ੍ਰਿਛਾਕਪੀ, ਸ਼ੰਭੂ, ਹਰਣ ਤੇ ਈਸ਼੍ਵਰ) ਦੇ ਗਿਆਰਹ = ਗਿਆਰਾਂ ਅਵਤਾਰ ਪੈਦਾ ਹੋਏ ਹਨ, ਪਰ ਉਨ੍ਹਾਂ ਵੀ ਹੰਕਾਰ ਵੱਸ ਹੋ ਕੇ ਇਕ ਪਲ ਵਾਸਤੇ ਵੀ ਉਸ ਪਰਮਾਤਮਾ ਦਾ ਅੰਤ ਨ = ਨਹੀਂ ਪਾਇਆ, ਜੋ ਪਾਰਾਵਾਰ = ਪਾਰ-ਉਰਾਰ ਤੋਂ ਰਹਿਤ ਹੈ।

## ਗਿਆਰਹ ਕਸ ਗਿਆਰਹ ਕਸੇ; ਕਸਿ ਕਸਵਟੀ ਕਸਿ ਕਸਾਇਆ।

ਗੁਰਮੁਖਾਂ ਨੇ ਗੁਰੂ-ਸ਼ਬਦ ਦੀ ਕਮਾਈ ਦੁਆਰਾ ਗਿਆਰਹ = ਗਿਆਰਾਂ (ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ ਤੇ ਮਨ) ਨੂੰ ਕਸ ਲਾਈ ਹੈ ਅਤੇ ਗਿਆਰਹ = ਗਿਆਰਾਂ ਹੀ ਭਾਵ ਦਸ ਪ੍ਰਾਣ ਤੇ ਚਿੱਤ ਨੂੰ ਵੀ ਕਸੇ = ਵੱਸ ਵਿਚ ਕੀਤਾ ਹੈ। ਇਨ੍ਹਾਂ ਸਾਰਿਆਂ ਨੂੰ ਭਗਤੀ ਰੂਪ ਕਸਵੱਟੀ ਦੀ ਕੱਸ ਉੱਤੇ ਕਸਿ = ਪਰਖ ਕੇ ਕਸਾਇਆ = ਸ਼ੁੱਧ ਕੀਤਾ ਹੈ।

## ਗਿਆਰਹ ਗੁਣ ਫੈਲਾਉ ਕਰਿ; ਕਚ ਪਕਾਈ ਅਘੜ ਘੜਾਇਆ।

ਗੁਰਮੁਖਾਂ ਨੇ ਗਿਆਰਹ = ਗਿਆਰਾਂ ਗੁਣਾਂ ਦੇ ਫੈਲਾਉ = ਫੈਲਾਅ ਵਾਂਗੂੰ ਕੱਚੇ ਅਘੜ = ਨਾ ਘੜੇ ਜਾਣ ਵਾਲੇ ਮਨ ਨੂੰ ਘੜਾਇਆ = ਘੜ ਕੇ ਪੱਕਾ ਕਰ ਲਿਆ। ਹੁਣ ਗਿਆਰਾਂ ਦੀ ਗਿਣਤੀ ਨਾਲ ਸਮਝਾਉਂਦੇ ਹਨ ਕਿ ਜਦੋਂ ਗਿਆਰਾਂ ਨੂੰ ਗੁਣਾ ਕਰੀਏ, ਤਦੋਂ ਇਕ ਇਕ ਕਰਕੇ ਅੰਗ ਵੱਧਦੇ ਜਾਂਦੇ ਹਨ, ਜਿਵੇਂ ੧੧ ਦੇ ਦੋ ਏਕੇ ੧੧ × ੨ = ੨੨ ਹੋ ਗਏ, ਇਸ ਦੇ ਦੋ ਦੂਏ ਹੋ ਗਏ, ੧੧ × ੩ = ੩੩ ਦੇ ਦੋ ਤੀਏ ਹੋ ਗਏ, ੧੧ × ੪ = ੪੪ ਦੇ ਦੋ ਚੌਕੇ ਹੋ ਗਏ, ੧੧ × ੫ = ੫੫ ਦੇ ਦੋ ਪਾਂਜੇ ਹੋ ਗਏ, ੧੧ × ੬ = ੬੬ ਦੇ ਦੋ ਛੀਕੇ ਹੋ ਗਏ, ੧੧ × ੭ = ੭੭ ਦੇ ਦੋ ਸਾਤੇ ਹੋ ਗਏ, ੧੧ × ੮ = ੮੮ ਦੇ ਦੋ ਆਠੇ ਹੋ ਗਏ, ਇਸ ਤਰੀਕੇ ਨਾਲ ੧੧ × ੯ = ੯੯ ਦੇ ਦੋ ਨਾਏਂ ਹੋ ਗਏ, ੧੧ × ੧੦ = ੧੧੦ ਦੇ ਅਖ਼ੀਰ ਵਿਚ ਸ਼ੂਨਯ (ਜ਼ੀਰੋ) ਆ ਜਾਂਦਾ ਹੈ, ਇਸੇ ਤਰ੍ਹਾਂ ਕੱਚਾ ਮਨ ਜੋ ਇਕ ਤੋਂ ਦੂਈ ਵਿਚ ਪਰਵਿਰਤ ਹੋ ਗਿਆ, ਭਾਵ ਦ੍ਵੈਸ਼ ਵਿਚ ਮਸਤ ਹੋ ਗਿਆ, ਪਰ ਆਪਣੇ ਇਕ ਵਲ ਨਹੀਂ ਪਿਆ, ਪਰ ਗੁਰਮੁਖਾਂ ਨੇ ਸਾਧਨਾ ਰੂਪ ਨਾਮ ਅਭਿਆਸ ਰੂਪ ਗੁਣ ਦਾ ਫੈਲਾਅ ਕਰ ਦਿੱਤਾ ਤਾਂ ਇਸ ਦਾ ਹੌਲੀ ਹੌਲੀ ਵਾਧਾ ਹੁੰਦਾ ਹੈ, ਘਾਟਾ ਕਿਤੇ ਨਹੀਂ ਪੈਂਦਾ। ਇਉਂ ਸਾਧ ਸਾਧ ਕੇ ਪੱਕਾ ਕਰ ਲਿਆ ਹੈ, ਭਾਵ ਟਿਕਾਣੇ 'ਤੇ ਲੈ ਆਂਦਾ, ਜਿਵੇਂ ੧੧ ਨੂੰ ਗੁਣਾ ਕਰਨ ਨਾਲ ਅੰਤਲਾ ਅੰਕ ਵੱਧਦਾ ਹੈ, ਇਹ ਪ੍ਰੀਤ ਦੀ ਰੀਤ ਹੈ ਤੇ ਦੁਰਜਨ ਦੀ ਰੀਤ ਨੌਂ ਅੰਕ ਵਰਗੀ ਹੈ, ਜਿਉਂ ਜਿਉਂ ੯ ਅੰਕ ਨੂੰ ਗੁਣਾ ਕਰੀਏ ਤਾਂ ਪ੍ਰੀਤ ਅੰਗ ਘਟਦਾ ਜਾਂਦਾ ਹੈ। ਇਉਂ ਗੁਰਮੁਖ ਦੀ ਸ੍ਰੇਸ਼ਟ ਪ੍ਰੀਤ ੧੧ ਅੰਕ ਵਾਂਗ ਵਾਧੇ ਵਾਲੀ ਹੈ ਤੇ ਮਨਮੁਖਾਂ ਦੀ ਦੁਰਜਨ ਰੀਤ ਘਾਟੇ ਵਾਲੀ ੯ ਅੰਕ ਦੀ ਤਰ੍ਹਾਂ ਦੱਸੀ ਹੈ।

***ਨੋਟ :*** ੯ ਅੰਕ ਦੀ ਗਿਣਤੀ ਬਾਰੇ ਇਸੇ ਵਾਰ ਦੀ ਨੌਵੀਂ ਪਉੜੀ ਦੇ ਅਖ਼ੀਰ ਵਿਚ ਦੇਖੋ।

## ਗਿਆਰਹ ਦਾਉ ਚੜਾਉ ਕਰਿ; ਦੂਜਾ ਭਾਉ ਕੁਦਾਉ ਹਰਾਇਆ।

ਗੁਰਮੁਖਾਂ ਨੇ ਗਿਆਰਹ = ਗਿਆਰਾਂ (੧. ਸਤਿ, ੨. ਸੰਤੋਖ, ੩. ਦਇਆ, ੪. ਧਰਮ, ੫. ਧੀਰਜ, ੬. ਸਮ, ੭. ਦਮ, ੮. ਉਪਰਾਮਤਾ, ੯. ਤਤਿੱਖਯਾ, ੧੦. ਸ਼ਰਧਾ, ੧੧. ਸਮਾਧਾਨਤਾ) ਦਾਉ = ਦਾ ਮਨ ਵਿਚ ਚੜ੍ਹਾਉ ਕਰਕੇ, ਭਾਵ ਇਨ੍ਹਾਂ ਗਿਆਰਾਂ ਨਾਲ ਮਨ ਪੱਕਾ ਕਰ ਕੇ ਜੋ ਦੂਜਾ ਭਾਉ = ਦ੍ਵੈਸ਼-ਭਾਵ ਤੇ ਕੁਦਾਉ = ਖੋਟਾ ਦਾਉ ਸੀ, ਉਸ ਨੂੰ ਹਰਾਇਆ = ਹਰਾ ਦਿੱਤਾ, ਭਾਵ ਤਿਆਗ ਦਿੱਤਾ।

## ਗਿਆਰਹ ਗੇੜਾ ਸਿਖ ਸੁਣਿ; ਗੁਰ ਸਿਖ ਲੈ ਗੁਰ ਸਿਖੁ ਸਦਾਇਆ।

ਗਿਆਰਹ = ਗਿਆਰਾਂ ਗੇੜਾ = ਵਾਰ ਗੁਰੂ ਤੋਂ ਸਿਖ = ਸਿੱਖਿਆ ਭਾਵ ਗੁਰਮੰਤ੍ਰ (ਵਾਹਿਗੁਰੂ) ਸੁਣ ਕੇ ਗੁਰ = ਗੁਰੂ ਦੀ ਸਿਖ = ਸਿੱਖਿਆ ਲੈ ਕੇ ਗੁਰ = ਗੁਰੂ ਦਾ ਸਿੱਖ ਸਦਾਇਆ = ਕਹਾਇਆ **ਵਾ:** ਗਿਆਰਾਂ, ਭਾਵ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ ਤੇ ਮਨ ਨੂੰ ਗੇੜ ਕੇ ਗੁਰੂ ਦੀ ਸਿੱਖਿਆ ਸ੍ਵਣ ਕਰ ਕੇ ਫਿਰ ਮੰਨਨ ਕਰ ਕੇ ਗੁਰੂ ਦਾ ਸਿੱਖ ਕਹਾਇਆ, ਭਾਵ ਗੁਰਮੁਖ ਤਨੋਂ ਮਨੋਂ ਹੋ ਕੇ ਪ੍ਰੀਤ ਕਰਦੇ ਹਨ, ਭਾਵ ਗਿਆਰਾਂ ਗੁਣੇ ਦਾ ਵਾਧੇ ਵਾਲਾ ਗੇੜ ਸੁਣ ਕੇ ਗੁਰੂ ਦਾ ਸਿੱਖ ਸਦਾ ਵਾਧੇ ਵਾਲੀ ਸਿੱਖਿਆ ਲੈ ਕੇ ਗੁਰੂ ਦਾ ਸਿੱਖ ਹੋ ਗਿਆ।

## ਸਾਧ ਸੰਗਤਿ; ਗੁਰ ਸਬਦ ਵਸਾਇਆ॥੧੧॥

ਇਸ ਪ੍ਰਕਾਰ ਗੁਰਮੁਖਾਂ ਨੇ ਸਾਧਸੰਗਤ ਦੁਆਰਾ ਹੀ ਗੁਰੂ-ਸ਼ਬਦ ਨੂੰ ਆਪਣੇ ਹਿਰਦੇ ਅੰਦਰ ਵਸਾਇਆ = ਵਸਾਉਣਾ ਕੀਤਾ ਹੈ॥੧੧॥

### ਪਉੜੀ ੧੨ (ਬਾਰਾਂ ਦੀ ਗਿਣਤੀ, ਗੁਰਮੁਖ)

## ਬਾਰਹ ਪੰਥ ਸਧਾਇਕੈ; ਗੁਰਮੁਖਿ ਗਾਡੀ ਰਾਹੁ ਚਲਾਇਆ।

ਗੁਰਮੁਖਾਂ ਨੇ ਜੋਗੀਆਂ ਦੇ ਬਾਰਹ = ਬਾਰਾਂ ਪੰਥਾਂ (ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰੂਜ, ਚੋਲੀ, ਰਾਵਲ, ਦਾਸ) ਨੂੰ ਸਧਾਇਕੈ = ਜਿੱਤ ਕੇ ਵੱਖਰਾ ਗੁਰਮੁਖਤਾਈ ਵਾਲਾ ਗਾਡੀ = ਸੌਖਾ ਰਾਹੁ = ਰਸਤਾ ਚਲਾਇਆ = ਚਲਾਉਣਾ ਕੀਤਾ ਹੈ।

## ਸੂਰਜ ਬਾਰਹ ਮਾਹ ਵਿਚਿ; ਸਸੀਅਰ ਇਕਤੁ ਮਾਹਿ ਫਿਰਾਇਆ।

ਜਿਵੇਂ ਸੂਰਜ ਬਾਰਹ = ਬਾਰਾਂ ਮਾਹ = ਮਹੀਨਿਆਂ (ਚੇਤ, ਵਿਸਾਖ, ਜੇਠ, ਹਾੜ, ਸਾਵਣ, ਭਾਦਰੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ, ਫੱਗਣ) ਵਿਚ ਸਾਰੀ ਧਰਤੀ ਦੁਆਲੇ ਚੱਕਰ ਕੱਟਦਾ ਹੈ, ਪਰ ਸਸੀਅਰ = ਚੰਦਰਮਾ ਇਕਤੁ = ਇਕ ਮਹੀਨੇ ਵਿਚ ਹੀ ਸਾਰੀ ਧਰਤੀ ਦੁਆਲੇ ਫਿਰਾਇਆ = ਫਿਰ ਆਉਂਦਾ ਹੈ **ਵਾ:** ਇਸੇ ਤਰ੍ਹਾਂ ਚੰਦਰਮਾ ਦੀ ਨਿਆਈਂ ਸਤੋਮਈ ਪੁਰਸ਼ਾਂ ਅੰਦਰ, ਸੂਰਜ ਦੀ ਨਿਆਈਂ ਤਮੋ ਗੁਣੀ ਪੁਰਸ਼ਾਂ ਨਾਲੋਂ ਹਰ ਕੰਮ ਵਿਚ ਜੀਵਨ ਦੀ ਰਫ਼ਤਾਰ ਜ਼ਿਆਦਾ ਹੁੰਦੀ ਹੈ।

## ਬਾਰਹ ਸੋਲਹ ਮੇਲਿ ਕਰਿ; ਸਸੀਅਰ ਅੰਦਰਿ ਸੂਰ ਸਮਾਇਆ।

ਜਦੋਂ ਸੂਰਜ ਦੀਆਂ ਬਾਰਹ = ਬਾਰਾਂ ਰਾਸਾਂ (ਮੇਖ, ਬ੍ਰਿਖ, ਮਿਥਨ, ਕਰਕ, ਸਿੰਘ, ਕੰਨਿਆ, ਤੁਲਾ, ਬ੍ਰਿਸਚਕ, ਧਨ, ਮਕਰ, ਕੁੰਭ, ਮੀਨ) ਅਤੇ ਚੰਦਰਮਾ ਦੀਆਂ ਸੋਲਹ = ਸੋਲ੍ਹਾਂ ਕਲਾਂ (ਅਮ੍ਰਿਤਾ, ਮਾਨਦਾ, ਪੂਸਾ, ਪੁਸਟਿ, ਤੁਸਟਿ, ਰਤਿ, ਧ੍ਰਿਤਿ, ਸ਼ਸ਼ਿਨੀ, ਚੰਦ੍ਰਿਕਾ, ਕਾਂਤ, ਜਯੋਤਸਨਾ, ਸ਼੍ਰੀ, ਪ੍ਰੀਤਿ, ਅੰਗਦਾ, ਪੂਰਨਤਾ,

ਪੂਰਣਾਮ੍ਰਿਤਾ) ਦਾ ਮੇਲ ਕਰਿ = ਕਰਦੀਆਂ ਹਨ ਤਾਂ ਸਸੀਅਰ = ਚੰਦਰਮਾ ਸੂਰ = ਸੂਰਜ ਦੇ ਅੰਦਰਿ = ਵਿਚ ਸਮਾਇਆ = ਸਮਾ ਜਾਂਦਾ ਹੈ।

ਇਸੇ ਤਰ੍ਹਾਂ ਬਾਰਾਂ (ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ ਤੇ ਬੁੱਧ) ਤੇ ਸੋਲ੍ਹਾਂ (ਦਸ ਪ੍ਰਾਣ, ਪੰਜ ਤੱਤ ਤੇ ਮਨ) ਨੂੰ ਮਿਲਾ ਕੇ ਅਗਿਆਨ ਰੂਪ ਚੰਦਰਮਾ ਗਿਆਨ ਰੂਪ ਸੂਰਜ ਦੇ ਵਿਚ ਸਮਾ ਜਾਂਦਾ ਹੈ। ਜੈਸਾ ਕਿ :

**ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥**

*(ਵਾਰ ਸੂਹੀ ਕੀ, ਮ: ੩, ਅੰਗ ੭੯੧)*

## ਬਾਰਹ ਤਿਲਕੁ ਮਿਟਾਇਕੈ; ਗੁਰਮੁਖਿ ਤਿਲਕੁ ਨੀਸਾਣੁ ਚੜਾਇਆ।

ਗੁਰਮੁਖਾਂ ਨੇ ਵੈਸ਼ਨਵਾਂ ਦੇ ਬਾਰਹ = ਬਾਰਾਂ ਤਿਲਕ ਜੋ ਬਾਰਾਂ ਅੰਗਾਂ ਉੱਤੇ ਲਾਉਂਦੇ ਹਨ, ਉਨ੍ਹਾਂ ਨੂੰ ਮਿਟਾਇਕੈ = ਮਿਟਾ ਕੇ ਆਪਣੇ ਅੰਦਰ ਗੁਰੂ ਉਪਦੇਸ਼ ਰੂਪੀ ਤਿਲਕ ਦਾ ਨੀਸਾਣੁ = ਚਿੰਨ੍ਹ ਚੜਾਇਆ = ਚੜ੍ਹਾਉਣਾ ਕੀਤਾ ਹੈ।

## ਬਾਰਹ ਰਾਸੀ ਸਾਧਿਕੈ; ਸਚਿ ਰਾਸਿ ਰਹਰਾਸਿ ਲੁਭਾਇਆ।

ਗੁਰਮੁਖ ਜਨ ਬਾਰਹ = ਬਾਰਾਂ ਰਾਸੀ = ਰਾਸਾਂ ਨੂੰ ਸਾਧਿਕੈ = ਸਾਧ ਕੇ ਸੱਚੇ ਨਾਮ ਰੂਪੀ ਰਾਸ ਦੀ ਰਹਰਾਸਿ = ਰਹੁ-ਰੀਤੀ ਉੱਤੇ ਲੁਭਾਇਆ = ਲੁਭਾਏਮਾਨ ਹੋਏ ਹਨ।

## ਬਾਰਹ ਵੰਨੀ ਹੋਇਕੈ: ਬਾਰਹ ਮਾਸੇ ਤੋਲਿ ਤੁਲਾਇਆ।

ਜਿਵੇਂ ਅੱਗ ਉੱਤੇ ਵਾਰ ਵਾਰ ਤਾਉ ਦੇ ਕੇ ਜਦੋਂ ਸੋਨਾ ਬਾਰਹ = ਬਾਰਾਂ ਵੰਨੀ = ਅੱਗਾਂ ਦਾ ਹੋਇਕੈ = ਹੋ ਕੇ ਪੂਰਨ ਸ਼ੁੱਧ ਹੋ ਜਾਂਦਾ ਹੈ ਤਾਂ ਉਸ ਨੂੰ ਬਾਰਹ = ਬਾਰਾਂ ਮਾਸੇ ਤੋਲ ਉੱਤੇ ਤੁਲਾਇਆ = ਤੋਲਿਆ ਜਾਂਦਾ ਹੈ।

ਇਸੇ ਤਰ੍ਹਾਂ ਸਤਿਸੰਗਤ ਦੀ ਕੁਠਾਲੀ ਵਿਚ ਪਾ ਕੇ ਜਪ ਤਪ ਦਾ ਸੇਕ ਦੇ ਕੇ ਵੈਰਾਗ ਦਾ ਸੁਹਾਗਾ ਲਾ ਕੇ ਰਾਗ ਦ੍ਵੈਸ਼ ਦੀ ਮੈਲ ਤੇ ਬਾਰਾਂ ਭਾਵ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ ਤੇ ਬੁੱਧ ਨੂੰ ਗੁਰੂ ਦੇ ਉਪਦੇਸ਼ ਦੁਆਰਾ ਸੋਨੇ ਦੀ ਤਰ੍ਹਾਂ ਸ਼ੁੱਧ ਕਰ ਲਿਆ ਹੈ ਤੇ ਫਿਰ ਬਾਰਾਂ ਮਾਸੇ ਦੀ ਤੋਲੇ ਦੀ ਨਿਆਈਂ ਗੁਰੂ ਦੀ ਪਰਖਣਾ ਰੂਪ ਤੋਲ ਵਿਚ ਇਹ ਬਾਰਾਂ ਇੰਦਰੇ ਤੇ ਮਨ ਬੁੱਧ ਖਰੇ ਹੋਣ ਰੂਪ ਤੋਲੇ ਜਾਂਦੇ ਹਨ।

## ਪਾਰਸ ਪਾਰਸਿ; ਪਰਸਿ ਕਰਾਇਆ॥੧੨॥

ਜਿਹੜੇ ਗੁਰਮੁਖ ਜਨ ਗੁਰੂ ਰੂਪੀ ਪਾਰਸ ਦੇ ਨਾਲ ਪਰਸਿ = ਸਪਰਸ਼ (ਛੂਹੇ) ਹੋਏ ਹਨ, ਉਨ੍ਹਾਂ ਨੂੰ ਗੁਰੂ ਨੇ ਪਾਰਸ ਹੀ ਕਰਾਇਆ = ਕਰ ਦਿੱਤਾ ਹੈ, ਭਾਵ ਆਪਣੇ ਵਰਗਾ ਬਣਾ ਦਿੱਤਾ ਹੈ॥੧੨॥

### ਪਉੜੀ ੧੩ (ਤੇਰਾਂ ਦੀ ਗਿਣਤੀ, ਗੁਰਮੁਖ)

## ਤੇਰਹ ਤਾਲ ਅਊਰਿਆ; ਗੁਰਮੁਖਿ ਸੁਖ ਤਪ ਤਾਲ ਪੁਰਾਇਆ।

(ਪਾਠਾਂਤ੍ਰ 'ਅਧੂਰਿਆ')

ਗੁਰਮੁਖਾਂ ਲਈ ਤੇਰਹ = ਤੇਰਾਂ ਤਾਲ ਜੋ ਤਬਲੇ ਨਾਲ ਸੰਬੰਧਿਤ ਹਨ, ਉਹ ਵੀ ਅਊਰਿਆ = ਊਣੇ **ਵਾ:** ਘੱਟ ਹਨ, ਉਹ ਸੁਖ ਦੇਣ ਵਾਲੀ ਨਾਮ ਦੀ ਕਰੜੀ ਤਪ = ਤਪੱਸਿਆ ਦੁਆਰਾ ਬ੍ਰਹਮ ਰੂਪ ਤਾਲ ਨੂੰ ਪੁਰਾਇਆ = ਪੂਰਾ ਕਰਦੇ ਹਨ।

## ਤੇਰਹ ਰਤਨ ਅਕਾਰਥੇ;
## ਗੁਰ ਉਪਦੇਸੁ ਰਤਨੁ ਧਨੁ ਪਾਇਆ।

ਹਿੰਦੂ ਧਰਮ ਵਿਚ ਦੇਵਤਿਆਂ ਦੁਆਰਾ ਸਮੁੰਦਰ ਨੂੰ ਰਿੜਕ ਕੇ ਚੌਦਾਂ ਰਤਨ ਕੱਢੇ ਮੰਨੇ ਗਏ ਹਨ, ਪਰ ਇਥੇ ਤੇਰਹ = ਤੇਰਾਂ ਇਸ ਕਰਕੇ ਕਹੇ ਹਨ, ਕਿਉਂਕਿ ਇਨ੍ਹਾਂ ਵਿਚ ਬਿਖ ਦੀ ਗਿਣਤੀ ਨਹੀਂ ਕੀਤੀ ਗਈ, ਪਰ ਗੁਰਮੁਖਾਂ ਵਾਸਤੇ ਇਹ ਤੇਰਾਂ ਰਤਨ ਅਕਾਰਥੇ = ਵਿਅਰਥ ਹਨ, ਕਿਉਂਕਿ ਉਨ੍ਹਾਂ ਨੇ ਗੁਰੂ ਉਪਦੇਸ਼ ਰੂਪ ਰਤਨਾਂ ਦਾ ਵੱਡਾ ਧਨ ਪਾਇਆ = ਪ੍ਰਾਪਤ ਕੀਤਾ ਹੈ।

## ਤੇਰਹ ਪਦ ਕਰਿ ਜਗ ਵਿਚਿ;
## ਪਿਤਰ ਕਰਮ ਕਰਿ ਭਰਮਿ ਭੁਲਾਇਆ।

ਹਿੰਦੂ ਮਤ ਵਿਚ ਪਿਤਰ = ਮੋਏ ਹੋਏ ਬਜ਼ੁਰਗਾਂ ਸੰਬੰਧੀ ਕਰਮ-ਕਾਂਡ ਕਰਿ = ਕਰਨ ਲਈ ਜਗ = ਸੰਸਾਰ ਵਿਚ ਤੇਰਹ = ਤੇਰਾਂ ਪਦ ਭਾਵ ਤੇਰਾਂ ਵਸਤੂਆਂ ਦੇਣ ਦਾ ਵਿਧਾਨ ਹੈ। ਇਨ੍ਹਾਂ ਕਰਮ-ਕਾਂਡਾਂ ਨੂੰ ਕਰਿ = ਕਰ ਕੇ ਸਾਰਾ ਜਗਤ ਭਰਮਾਂ ਵਿਚ ਭੁਲਾਇਆ = ਭੁੱਲਿਆ ਹੋਇਆ ਹੈ।

## ਲਖ ਲਖ ਜਗ ਨ ਪੁਜਨੀ;
## ਗੁਰਸਿਖ ਚਰਣੋਦਕ ਪੀਆਇਆ।

(‘ਪੁੱਜਨੀ’ ਅੱਧਕ ਸਹਿਤ ਬੋਲੋ)

ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਪਾਸੋਂ ਚਰਣੋਦਕ = ਚਰਣਾਮ੍ਰਿਤ ਪੀਆਇਆ = ਪੀਤਾ ਹੈ, ਲੱਖਾਂ ਤੋਂ ਲੱਖਾਂ ਯੱਗ ਵੀ ਸਤਿਗੁਰਾਂ ਦੇ ਚਰਣਾਮ੍ਰਿਤ ਤਕ ਪੁੱਜ ਨ = ਨਹੀਂ ਸਕਦੇ, ਭਾਵ ਬਰਾਬਰੀ ਨਹੀਂ ਕਰ ਸਕਦੇ।

## ਜਗ ਭੋਗ ਨਈਵੇਦ ਲਖ;
## ਗੁਰਮੁਖਿ ਮੁਖਿ ਇਕੁ ਦਾਣਾ ਪਾਇਆ।

ਗੁਰਮੁਖਾਂ ਦੇ ਮੁਖਿ = ਮੂੰਹ ਵਿਚ ਭੋਜਨ ਦਾ ਇਕ ਵੀ ਦਾਣਾ ਪਾਇਆ = ਪਾਉਣ ਦਾ ਫਲ ਲਖ = ਲੱਖਾਂ ਹੀ ਯੱਗਾਂ, ਦੇਵਤਿਆਂ ਨੂੰ ਭੋਗ ਲਾਉਣ ਅਤੇ ਨਈਵੇਦ = ਠਾਕੁਰਾਂ ਨੂੰ ਮਿੱਠਾ ਭੋਜਨ ਅਰਪਣ ਕਰਨ ਦੇ ਫਲ ਤੋਂ ਕਿਤੇ ਵਧੀਕ ਹੈ।

## ਗੁਰ ਭਾਈ ਸੰਤੁਸਟ ਕਰਿ;
## ਗੁਰਮੁਖਿ ਸੁਖ ਫਲੁ ਪਿਰਮ ਚਖਾਇਆ।

ਗੁਰਮੁਖ ਜਨ ਆਪਣੇ ਗੁਰ ਭਾਈਆਂ ਨੂੰ ਗੁਰੂ-ਸ਼ਬਦ ਦੁਆਰਾ ਸੰਤੁਸਟ = ਪ੍ਰਸੰਨ ਕਰਿ = ਕਰ ਕੇ ਆਪ ਵੀ ਸੁਖ ਫਲ ਦੇਣ ਵਾਲੇ ਪਰਮਾਤਮਾ ਦੇ ਪਿਰਮ = ਪ੍ਰੇਮ ਰਸ ਨੂੰ ਚਖਾਇਆ = ਚਖਦੇ ਹਨ।

## ਭਗਤਿ ਵਛਲੁ ਹੋਇ; ਅਛਲ ਛਲਾਇਆ ॥੧੩॥

(‘ਅਛਲ’ ਪੋਲਾ ਬੋਲੋ)

ਭਗਤਾਂ ਦੇ ਵਛਲੁ = ਪਿਆਰੇ ਪ੍ਰਭੂ ਨੇ ਅਛਲ = ਨਾ ਛਲੇ ਜਾਣ ਵਾਲਾ ਹੋਇ = ਹੋ ਕੇ ਵੀ ਆਪਣੇ ਭਗਤਾਂ ਦੇ ਪ੍ਰੇਮ ਦੇ ਅਧੀਨ ਹੋ ਕੇ ਉਨ੍ਹਾਂ ਕੋਲ ਆਪਣਾ ਆਪ ਛਲਾਇਆ = ਛਲਾ ਦਿੱਤਾ ਹੈ ॥੧੩॥

## ਪਉੜੀ ੧੪ (੧੪, ੧੫, ੧੬, ੧੭ ਦੀ ਗਿਣਤੀ, ਗੁਰਮੁਖ)

***ਨੋਟ :*** ਇਸ ਪਉੜੀ ਵਿਚ ਭਾਈ ਸਾਹਿਬ ਜੀ ਨੇ ੧੪, ੧੫, ੧੬, ੧੭ ਦੀ ਗਿਣਤੀ ਸੰਖੇਪ ਨਾਲ ਕੀਤੀ ਹੈ। ਪਿਛਲੀਆਂ ਪੰਕਤੀਆਂ ਵਿਚ ਵਿਸਥਾਰ ਨਾਲ ਵਿਆਖਿਆ ਕੀਤੀ ਹੈ।

## ਚਉਦਹ ਵਿਦਿਆ ਸਾਧਿਕੈ; ਗੁਰਮਤਿ ਅਬਿਗਤਿ ਅਕਥ ਕਹਾਣੀ।

ਗੁਰਮੁਖ ਜਨ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਲੈ ਕੇ ਚਉਦਹ = ਚੌਦਾਂ ਵਿੱਦਿਆ (ਚਾਰ ਵੇਦ, ਛੇ ਵੇਦਾਂਗ = ਸਿੱਖਿਆ, ਕਲਪ, ਨਿਰੁਕਤ, ਜੋਤਿਸ਼, ਪਿੰਗੁਲ, ਵਿਆਕਰਣ, ਨਿਆਇ, ਮੀਮਾਂਸਾ, ਪੁਰਾਣ, ਧਰਮ ਸ਼ਾਸਤਰ ਰੂਪ ਪੰਜ ਗਿਆਨ ਇੰਦਰੇ ਤੇ ਪੰਜ ਕਰਮ ਇੰਦਰੇ ਤੇ ਚਤੁਸ਼ਟਾ ਅੰਤਹਕਰਣ ਸਾਧਿਕੈ = ਸਾਧ ਕੇ ਅਬਿਗਤਿ = ਅਬਿਨਾਸ਼ੀ ਪ੍ਰਭੂ ਦੀ ਅਕਥ = ਕਥਨ ਤੋਂ ਰਹਿਤ ਕਹਾਣੀ = ਕਥਾ ਕਰਦੇ ਹਨ।

## ਚਉਦਹ ਭਵਣ ਉਲੰਘਿਕੈ; ਨਿਜ ਘਰਿ ਵਾਸੁ ਨੇਹੁ ਨਿਰਬਾਣੀ।

ਗੁਰਮੁਖ ਜਨ ਚਉਦਹ = ਚੌਦਾਂ ਭਵਣ = ਲੋਕਾਂ[੧] (ਸੱਤ ਆਕਾਸ਼, ਸੱਤ ਪਾਤਾਲ) ਨੂੰ ਉਲੰਘਿਕੈ = ਲੰਘ ਕੇ ਆਪਣੇ ਨਿਜ ਘਰਿ = ਆਤਮਿਕ ਸਰੂਪ ਵਿਚ ਵਾਸਾ ਕਰ ਕੇ ਨਿਰਬਾਣੀ = ਬੰਧਨਾਂ ਤੋਂ ਰਹਿਤ ਪ੍ਰਭੂ ਨਾਲ ਨੇਹੁ = ਪ੍ਰੇਮ ਕਰਦੇ ਹਨ।

## ਪੰਦ੍ਹ ਥਿਤੀ ਪਖੁ ਇਕੁ; ਕ੍ਰਿਸਨ ਸੁਕਲ ਦੁਇ ਪਖ ਨੀਸਾਣੀ।

ਪੰਦ੍ਹ = ਪੰਦਰਾਂ ਥਿਤੀ = ਥਿੱਤਾਂ (ਏਕਮ, ਦੂਜ, ਤੀਜ, ਆਦਿ) ਦਾ ਇਕ ਪੱਖ ਹੁੰਦਾ ਹੈ ਤੇ ਦੁਇ = ਦੋ ਪੱਖ, ਭਾਵ ਇਕ ਕ੍ਰਿਸਨ = ਹਨੇਰ ਪੱਖ ਇਕ ਸੁਕਲ = ਚਾਨਣ ਪੱਖ ਇਕ ਮਹੀਨੇ ਦੀ ਨਿਸ਼ਾਨੀ ਹੈ।

## ਸੋਲਹ ਸਾਰ ਸੰਘਾਰੁ ਕਰਿ; ਜੋੜਾ ਜੁੜਿਆ ਨਿਰਭਉ ਜਾਣੀ।

ਸੋਲਹ = ਸੋਲ੍ਹਾਂ ਸਾਰ = ਨਰਦਾਂ[੨] ਦੀ ਨਿਆਈਂ ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਪੰਜ ਸ਼ਬਦ, ਸਪਰਸ਼, ਰੂਪ, ਰਸ, ਗੰਧ ਤੇ ਪੰਜ ਅਵਿੱਦਿਆ, ਅਸੰਮਤਾ, ਰਾਗ, ਦ੍ਵੈਸ਼, ਅਭਿੰਨਵੇਸ਼ ਤੇ ਮਨ ਨੂੰ ਸੰਘਾਰ = ਮਾਰ ਕਰਕੇ ਜਦੋਂ ਜੀਵ ਈਸ਼ ਦਾ ਜੋੜਾ ਜੁੜਿਆ = ਜੁੜਦਾ ਹੈ, ਭਾਵ ਜਦੋਂ ਜੀਵ ਦੀ ਏਕਤਾ ਹੋ ਗਈ, ਤਦੋਂ ਜੰਮਣ ਮਰਨ ਦੇ ਨਿਰਭਉ = ਡਰ ਤੋਂ ਰਹਿਤ ਜਾਣੀ = ਜਾਣਿਆ ਜਾਂਦਾ ਹੈ।

## ਸੋਲਹ ਕਲਾ ਸੰਪੂਰਣੋ; ਸਸਿ ਘਰਿ ਸੂਰਜ ਵਿਰਤੀ ਹਾਣੀ।

ਜਿਵੇਂ ਸਸਿ = ਚੰਦਰਮਾ ਸੋਲਹ = ਸੋਲ੍ਹਾਂ ਕਲਾ ਸੰਪੂਰਣੋ = ਸੰਪੂਰਨ ਹੁੰਦਾ ਹੈ, ਪਰ ਸੂਰਜ ਦੇ ਘਰ ਵਿਚ ਜਾਣ ਕਰਕੇ, ਭਾਵ ਆਪਣੀ ਜ਼ੁਬਾਨ ਦੇ ਨਾਲ ਆਪਣੇ ਗੁਣਾਂ ਦੀ ਸਿਫ਼ਤ ਕਰਨ ਦੇ ਨਾਲ ਘਾਟਾ ਹੀ ਘਾਟਾ ਹੈ, ਉਸ ਪੁਰਖ ਦਾ ਤੇਜ਼ ਪ੍ਰਤਾਪ ਘੱਟ ਜਾਂਦਾ ਹੈ, ਦਿਨ ਚੜ੍ਹਨ ਕਰਕੇ ਹਾਣੀ = ਹਾਣਤਾ ਵਿਰਤੀ = ਵਰਤ ਜਾਂਦੀ ਹੈ, ਭਾਵ ਫਿੱਕਾ ਪੈ ਜਾਂਦਾ ਹੈ।

---

੧. ਸੱਤ ਆਕਾਸ਼—੧. ਭੂਰ, ੨. ਭਵਰ, ੩. ਸੂਰ, ੪. ਜਨ, ੫. ਮੇਹਰ, ੬. ਤਪ, ੭. ਸਤ।
ਸੱਤ ਪਾਤਾਲ—੧. ਅਤਲ, ੨. ਸੁਤਲ, ੩. ਵਿਤਲ, ੪. ਤਲਾਤਲ, ੫. ਮਹਾਤਲ, ੬. ਰਸਾਤਲ, ੭. ਪਾਤਾਲ।

੨. ਇਹ ਇਕ ਖੇਡ ਹੈ, ਜੋ ੧੬ ਨਰਦਾਂ ਨਾਲ ਖੇਡੀ ਜਾਂਦੀ ਹੈ, ਇਸ ਨੂੰ ਚਉਪੜ ਕਹਿੰਦੇ ਹਨ, ਇਸ ਵਿਚ ਚਾਰ ਪਾਸੇ ਪਾਏ ਜਾਂਦੇ ਹਨ, ਜਿਨ੍ਹਾਂ ਵਿਚ ਮੁਰੱਬੇ (ਚੌਕੋਣਾ) ਖ਼ਾਨੇ ਬਣੇ ਹੁੰਦੇ ਹਨ। ਨਰਦਾਂ ਦੀ ਚਾਲ ਪਾਸੇ ਜਾਂ ਕੌਡੀਆਂ ਸੁੱਟ ਕੇ ਗਿਣਤੀ ਕਰ ਕੇ ਚੱਲਦੇ ਹਨ।

## ਨਾਰਿ ਸੋਲਹ ਸੀਗਾਰ ਕਰਿ; ਸੇਜ ਭਤਾਰ ਪਿਰਮ ਰਸ ਮਾਣੀ।

ਜਿਵੇਂ ਨਾਰਿ = ਇਸਤਰੀ ਸੋਲਹ = ਸੋਲ੍ਹਾਂ ਕਲਾਂ ਦਾ ਸ਼ਿੰਗਾਰ[੧] ਕਰਿ = ਕਰ ਕੇ ਭਤਾਰ = ਪਤੀ ਦੀ ਸੇਜਾ ਦਾ ਪਿਰਮ = ਪ੍ਰੇਮ ਰਸ ਮਾਣੀ = ਮਾਣਦੀ ਹੈ।

ਇਸੇ ਤਰ੍ਹਾਂ ਜਗਿਆਸੂ ਰੂਪ ਇਸਤਰੀ ਸਤਿ, ਸੰਤੋਖ, ਦਇਆ, ਧਰਮ, ਵਿਚਾਰ, ਸਮ, ਦਮ, ਉਪਰਾਮਤਾ, ਤਤਿਖਯਾ, ਸ਼ਰਧਾ, ਸਮਾਧਾਨਤਾ ਤੇ ਪੰਜ ਤੱਤਾਂ ਦੀ ਧਾਰਨਾ, ਭਾਵ ਅਕਾਸ਼ ਤੋਂ ਨਿਰਖੋਭਤਾ, ਪਉਣ ਤੋਂ ਗੰਮਤਾ, ਅੱਗ ਤੋਂ ਪ੍ਰਕਾਸ਼ਤਾ, ਪਾਣੀ ਤੋਂ ਨਿਰਮਲਤਾ, ਧਰਤੀ ਤੋਂ ਧੀਰਜਤਾ, ਇਨ੍ਹਾਂ ਗੁਣਾਂ ਦਾ ਸ਼ਿੰਗਾਰ ਕਰ ਕੇ ਅੰਤਸ਼ਕਰਨ ਰੂਪ ਸੇਜਾ 'ਤੇ ਪਿਆਰੇ ਪਰਮੇਸ਼ਰ ਰੂਪ ਪਤੀ ਦਾ ਅਨੰਦ ਮਾਣਦੀ ਹੈ, ਭਾਵ ਆਪਣੇ ਆਤਮਿਕ ਸਰੂਪ ਨੂੰ ਪ੍ਰਾਪਤ ਹੁੰਦੀ ਹੈ।

## ਸਿਵ ਤੈ ਸਕਤਿ; ਸਤਾਰਹ ਵਾਣੀ ॥੧੪॥

ਸਿਵ = ਕਲਿਆਣ ਸਰੂਪ ਪ੍ਰਭੂ ਦੀ ਇਕ ਚੇਤਨ ਸੱਤਾ ਰੂਪ ਕਲਾ ਹੈ ਅਤੇ ਸਕਤਿ = ਮਾਇਆ ਦੀਆਂ ਸੋਲ੍ਹਾਂ ਕਲਾਂ ਹਨ, ਭਾਵ ਪ੍ਰਾਣਾਂ ਦੀਆਂ ਦਸ, ਪੰਜ ਤੱਤ ਤੇ ਮਨ, ਇਸ ਤਰ੍ਹਾਂ ਇਹ ਸਤਾਰਾਂ ਵਾਨੀ = ਸ਼ਕਤੀਆਂ ਹਨ, ਇਨ੍ਹਾਂ ਸਤਾਰਾਂ ਦੇ ਮੇਲ ਤੋਂ ਭਾਵ ਪ੍ਰਭੂ ਦੀ ਇਕ ਚੇਤਨ ਸੱਤਾ ਰੂਪ ਕਲਾ ਤੇ ਮਾਇਆ ਦੀਆਂ ਸੋਲ੍ਹਾਂ ਸ਼ਕਤੀਆਂ ਤੋਂ ਇਕ ਸੂਖਮ ਦੇਹ ਬਣਦੀ ਹੈ॥੧੪॥

### ਪਉੜੀ ੧੫ (੧੮—੩੪ ਦੀ ਗਿਣਤੀ ਸੰਖੇਪ ਨਾਲ, ਗੁਰਮੁਖ)

***ਨੋਟ :*** ਪਿਛਲੀ ਪਉੜੀ ਵਿਚ ੧੪ ਤੋਂ ੧੭ ਤਕ ਅਤੇ ਹੁਣ ਇਸ ਪਉੜੀ ਵਿਚ ੧੮ ਤੋਂ ੩੪ ਤਕ ਸੰਖੇਪ ਰੂਪ ਵਿਚ ਵਰਣਨ ਕੀਤਾ ਹੈ, ਜਦੋਂ ਕਿ ੧ ਤੋਂ ੧੩ ਪਉੜੀ ਤਕ ਵਿਸਥਾਰ ਸਹਿਤ ਕਥਨ ਕੀਤਾ ਹੈ।

## ਗੋਤ ਅਠਾਰਹ ਸੋਧਿ ਕੈ; ਪੜੈ ਪੁਰਾਣ ਅਠਾਰਹ ਭਾਈ।

('ਪੜ੍ਹੈ' ਭਾਰਾ ਬੋਲੋ)

ਹੇ ਭਾਈ! ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤਾਂ ਸ਼ੁੱਧ ਹਨ ਅਤੇ ਬਾਕੀ ਸਭ ਇਨ੍ਹਾਂ ਚੌਹਾਂ ਦੇ ਆਪਸ ਵਿਚ ਰਲਣ-ਮਿਲਣ ਤੋਂ ਬਣਦੇ ਹਨ, ਭਾਵ ਬ੍ਰਾਹਮਣ ਦੀ ਖੱਤ੍ਰਾਣੀ ਤੋਂ ਸੰਤਾਨ, ਬ੍ਰਾਹਮਣ ਤੋਂ ਵੈਸ਼ੀਯ ਦੀ ਸੰਤਾਨ, ਬ੍ਰਾਹਮਣ ਤੋਂ ਸ਼ੂਦ੍ਰਣੀ ਦੀ ਸੰਤਾਨ, ਛਤ੍ਰੀ ਤੋਂ ਵੈਸ਼ੀਯ ਦੀ ਸੰਤਾਨ, ਛਤ੍ਰੀ ਤੋਂ ਸ਼ੂਦ੍ਰਣੀ ਦੀ ਸੰਤਾਨ, ਵੈਸ਼ ਤੋਂ ਸ਼ੂਦ੍ਰਣੀ ਦੀ ਸੰਤਾਨ, ਇਹ ਛੇ ਅਨੁਲੋਮਜ ਕਹੇ ਜਾਂਦੇ ਹਨ ਅਤੇ ਬਨਿਆਣੀ ਤੋਂ ਸ਼ੂਦ੍ਰ ਦੀ ਸੰਤਾਨ, ਛਤ੍ਰਾਣੀ ਤੋਂ ਸ਼ੂਦ੍ਰ ਦੀ ਸੰਤਾਨ, ਬ੍ਰਾਹਮਣੀ ਤੋਂ ਸ਼ੂਦ੍ਰ ਦੀ ਸੰਤਾਨ, ਛਤ੍ਰਾਣੀ ਤੋਂ ਵੈਸ਼ਯ ਦੀ ਸੰਤਾਨ, ਬ੍ਰਾਹਮਣੀ ਤੋਂ ਵੈਸ਼ਯ ਦੀ ਸੰਤਾਨ, ਬ੍ਰਾਹਮਣੀ ਤੋਂ ਛਤ੍ਰੀ ਦੀ ਸੰਤਾਨ ਇਹ ਛੇ ਪ੍ਰਤਿਲੋਮਜ (ਉਲਟਾ ਵਰਣ)

---

੧. **ਸੋਲ੍ਹਾਂ ਸ਼ਿੰਗਾਰ**—ਜੈਸਾ ਕਿ : **ਤ੍ਰੈ ਕਾਲੇ ਦੋ ਉਜਲੇ ਪਤਲੇ ਪੰਜ ਪ੍ਰਕਾਰ। ਚਾਰ ਕਠਨ ਦੋ ਚੀਕਨੇ ਯਹ ਸੋਲਾਂ ਸ਼ਿੰਗਾਰ।**
**ਤ੍ਰੈ ਕਾਲੇ**—ਸਿਰ ਦੇ ਕੇਸ, ਨੇਤ੍ਰਾਂ ਦੀਆਂ ਧੀਰੀਆਂ, ਅਸਥਨਾਂ ਦੀਆਂ ਨੋਕਾਂ।
**ਦੋ ਉਜਲੇ**—ਨਹੁੰ, ਦੰਦ।
**ਪਤਲੇ ਪੰਜ ਪ੍ਰਕਾਰ**—ਹੋਂਠ, ਨੱਕ, ਗਰਦਨ, ਲੱਕ, ਉਂਗਲੀਆਂ।
**ਚਾਰ ਕਠਨ**—ਦੋ ਬਾਹਵਾਂ ਦੇ ਡੌਲੇ, ਦੋਵੇਂ ਪੱਟ।
**ਦੋ ਚੀਕਨੇ**—ਦੋਵੇਂ ਅਸਥਨ, ਇਹ ਕੁਦਰਤ ਦੇ ਬਣਾਏ ਹੋਏ ਸੋਲ੍ਹਾਂ ਸ਼ਿੰਗਾਰ ਹਨ, ਜੋ ਲੱਖਾਂ ਵਿੱਚੋਂ ਕਿਸੇ ਇਕ ਇਸਤਰੀ ਦੇ ਹੋ ਸਕਦੇ ਹਨ।

ਕਹੇ ਜਾਂਦੇ ਹਨ। ਇਉਂ ਇਹ ਸੋਲ੍ਹਾਂ ਵਰਣ ਬਣ ਜਾਂਦੇ ਹਨ ਤੇ ਸਤਾਰ੍ਹਵਾਂ ਕੁਆਰੀ ਲੜਕੀ ਦੀ ਕੁੱਖ ਤੋਂ ਪੈਦਾ ਹੋਇਆ ਬੱਚਾ ਤੇ ਅਠਾਰ੍ਹਵਾਂ ਰੰਡੀਆਂ (ਵਿਧਵਾ) ਦੀ ਕੁੱਖ ਤੋਂ ਜਨਮਿਆ ਬੱਚਾ। ਇਉਂ ਗੁਰਮੁਖਾਂ ਨੇ ਇਹ ਅਠਾਰਹ = ਅਠਾਰਾਂ ਗੋਤ = ਵਰਣ ਸੋਧ ਕੇ, ਭਾਵ ਅਠਾਰਾਂ ਵਰਨਾਂ ਦੇ ਵਿੱਚੋਂ ਦ੍ਵੈਸ਼ ਖ਼ਤਮ ਕਰ ਦਿੱਤੀ। ਜਿਵੇਂ ਬ੍ਰਾਹਮਣ ਅਠਾਰਹ = ਅਠਾਰਾਂ ਪੁਰਾਣ ਪੜੈ = ਪੜ੍ਹਨ ਵਿਚ ਵਿਸ਼ਵਾਸ ਰੱਖਦੇ ਹਨ, ਇਸੇ ਤਰ੍ਹਾਂ ਗੁਰਮੁਖ ਜਨ ਗੁਰਬਾਣੀ ਪੜ੍ਹਨ ਵਿਚ ਵਿਸ਼ਵਾਸ ਰੱਖਦੇ ਹਨ, ਭਾਵ ਗੁਰਮੁਖ ਗੁਰਬਾਣੀ ਦੇ ਅੰਤਰਭੂਤ ਹੀ ਸਭ ਕੁਝ ਵੇਖਦੇ ਹਨ। ਜੈਸਾ ਕਿ:

**ਸਭਿ ਨਾਦ ਬੇਦ ਗੁਰਬਾਣੀ॥** *(ਰਾਮਕਲੀ ਮ: ੧, ਅੰਗ ੮੭੯)*

**ਵਾ:** ਗੁਰਮੁਖਾਂ ਨੂੰ ਨਾਮ ਦੀ ਕਮਾਈ ਕਰਨ ਕਰਕੇ ਅਠਾਰਾਂ ਪੁਰਾਣਾਂ ਦੀ ਵਿੱਦਿਆ ਅੰਦਰੋਂ ਹੀ ਸਫੁਰਨ ਹੋ ਗਈ, ਭਾਵ ਬਿਨਾਂ ਪੜ੍ਹੇ ਹੀ ਪੁਰਾਣਾਂ ਦੀ ਗਿਆਤਾ ਹੋ ਗਈ।

## ਉਨੀ ਵੀਹ ਇਕੀਹ ਲੰਘਿ; ਬਾਈ ਉਮਰੇ ਸਾਧ ਨਿਵਾਈ।

ਇਉਂ ਸ੍ਰੇਸ਼ਟ ਗੁਰਮੁਖ ਜਨ ਉੱਨੀ ਭਾਵ ਦਸ ਦਿਸ਼ਾਵਾਂ ਤੇ ਨੌਂ ਖੰਡ **ਵਾ:** ਅਠਾਰਾਂ ਵਰਨ ਤੇ ਉੱਨ੍ਹੀਵਾਂ ਮਨਮੁਖ **ਵਾ:** ਉਨੀ = ਊਣਤਾਈ ਵਾਲੀ ਬਿਰਤੀ ਲੰਘ ਗਏ ਹਨ ਤੇ ਵੀਹ ਭਾਵ ਤਿੰਨ ਬੀਸੀਆਂ[1] ਤੇ ਇਕੀਹ = ਇੱਕੀ ਪੁਰੀਆਂ ਨੂੰ ਲੰਘ ਕੇ ਬਾਈ ਧਾਰ ਪਹਾੜ ਦੇ ਉਮਰੇ = ਉਮਰਾਵਾਂ ਨੂੰ **ਵਾ:** ਵੀਹ ਵਿਸਵੇ ਰੂਪ ਗੁਰੂ 'ਤੇ ਪੂਰਨ ਨਿਸਚਾ ਕਰ ਕੇ ਇਕੀਹ = ਇਕ ਈਸ਼ਵਰ ਦੀ ਉਪਾਸਨਾ ਨੂੰ ਲੰਘ ਕੇ ਹਿੰਦੁਸਤਾਨ ਦੇ ਬਾਈ ਸੂਬਿਆਂ ਦੇ ਬਾਈ ਉਮਰਾਵਾਂ ਨੂੰ ਸਾਧ ਕੇ ਨਿਵਾਈ = ਨਿਵਾ ਲੈਂਦੇ ਹਨ, ਭਾਵ ਨਾਮ ਦੇ ਪ੍ਰਤਾਪ ਕਰਕੇ ਇਹ ਸਭ ਗੁਰਮੁਖਾਂ ਦੇ ਅਧੀਨ ਹੋ ਜਾਂਦੇ ਹਨ।

## ਸੰਖ ਅਸੰਖ ਲੁਟਾਇ ਕੈ; ਤੇਈ ਚੌਵੀ ਪੰਜੀਹ ਪਾਈ।

ਜੋ ਸੰਖ = ਗਿਣਤੀ ਤੋਂ ਅਸੰਖ = ਅਣਗਿਣਤ ਪਰਮੇਸ਼ਰ ਹੈ, ਗੁਰਮੁਖ ਜਨਾਂ ਨੇ ਉਸ ਉੱਤੇ ਆਪਾ-ਭਾਵ ਲੁਟਾਇ ਕੈ = ਲੁਟਾ ਕੇ ਭਾਵ ਅਰਪ ਕੇ ਤੇਈ (ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਸੂਖਮ ਤੱਤ, ਪੰਜ ਅਸਥੂਲ ਤੱਤ, ਤਿੰਨ ਗੁਣ ਰਜੋ, ਸਤੋ, ਤਮੋ) ਤੇ ਚੌਵੀ ਤੱਤ ਸਾਂਖ ਮਤ ਵਾਲਿਆਂ ਦੇ ਤੇ ੨੫ ਪ੍ਰਕਿਰਤੀਆਂ ਵਾਲੀ ਦੇਹ ਅਧਿਆਸ ਨੂੰ ਛੱਡ ਕੇ ਆਤਮਿਕ ਸਰੂਪ ਨੂੰ ਪਾਈ = ਪ੍ਰਾਪਤ ਕਰ ਲਿਆ ਹੈ।

## ਛਬੀ ਜੋੜਿ ਸਤਾਈਹਾ; ਆਇ ਅਠਾਈਹ ਮੇਲ ਮਿਲਾਈ।

ਗੁਰਮੁਖ ਜਨ ਛੱਬੀ (ਮਹਾਂਭਾਰਤ ਦੇ ਅਠਾਰਾਂ ਪਰਬ ਤੇ ਅੱਠ ਵਿਆਕਰਣ) ਦੀ ਗਿਣਤੀ ਜੋੜ ਕੇ ਤੇ ਸਤਾਈਹਾ = ਸਤਾਈ ਸਿੰਮ੍ਰਿਤੀਆਂ **ਵਾ:** ਛੱਬੀਵਾਂ ਮਨ ਤੇ ਸਤਾਈਵਾਂ ਅਨੁਰਾਧਾ ਨਛੱਤਰ ਲੰਘ ਕੇ

---

੧. ਬਲ ਰਾਜੇ ਦੇ ਯੱਗ ਨੂੰ ਛਲਣ ਵਾਸਤੇ ਵਿਸ਼ਨੂੰ ਜੀ ਨੇ ਬਾਵਨ ਅਵਤਾਰ ਧਾਰਨ ਕੀਤਾ। ਬ੍ਰਾਹਮਣ ਦੇ ਰੂਪ ਵਿਚ ਢਾਈ ਕਰਮਾਂ ਜਗ੍ਹਾ ਮੰਗੀ ਕਿ ਵੇਦਾਂ ਦੀਆਂ ਰਿਚਾਂ ਸੁਣਾਇਆ ਕਰਾਂਗਾ, ਮਿਣਤੀ ਕਰਨ ਵੇਲੇ ਵੈਰਾਟ ਰੂਪ ਧਾਰਨ ਕਰ ਕੇ ਦੋ ਕਰਮਾਂ ਦੇ ਨਾਲ ਤਿੰਨ ਲੋਕ ਮਿਣ ਦਿੱਤੇ ਤੇ ਬਲ ਰਾਜੇ ਨੂੰ ਕਿਹਾ ਕਿ ਅੱਧੀ ਕਰਮ ਪੂਰੀ ਕਰ ਤਾਂ ਉਸ ਨੇ ਆਪਣਾ ਸਰੀਰ ਹਾਜ਼ਰ ਕੀਤਾ ਤੇ ਵਿਸ਼ਨੂੰ ਜੀ ਨੇ ਸਿਰ 'ਤੇ ਪੈਰ ਰੱਖ ਕੇ ਪਾਤਾਲ ਵਿਚ ਪਹੁੰਚਾ ਦਿੱਤਾ। ਉਥੋਂ ਦਾ ਰਾਜ ਬਖ਼ਸ਼ ਦਿੱਤਾ, ਫਿਰ ਬਲ ਰਾਜੇ ਨੇ ਚਰਨ ਫੜ ਕੇ ਕਿਹਾ ਕਿ ਮੈਂ ਆਪਣਾ ਬਚਨ ਪੂਰਾ ਕਰ ਦਿੱਤਾ, ਹੁਣ ਤੁਸੀਂ ਆਪਣਾ ਬਚਨ ਨਿਭਾਉ। ਉਸ ਵੇਲੇ ਫਿਰ ਵੀਹ ਵੀਹ ਵਰ੍ਹੇ ਦੀਆਂ ਤਿੰਨ ਬੀਸੀਆਂ ਬਣਾਈਆਂ, ਇਕ ਬੀਸੀ ਵਿਸ਼ਨੂੰ ਜੀ ਦੀ, ਦੂਜੀ ਬ੍ਰਹਮਾ ਦੀ, ਤੀਜੀ ਸ਼ਿਵਜੀ ਦੀ, ਇਉਂ ਇਹ ਤਿੰਨ ਬੀਸੀਆਂ ਬਣਾਈਆਂ, ਜੋ ਬਲ ਰਾਜੇ ਦੇ ਦੁਆਰੇ 'ਤੇ ਪਹਿਰਾ ਦੇ ਕੇ ਬਚਨ ਪੂਰਾ ਕਰ ਰਹੇ ਹਨ। ਜੈਸਾ ਕਿ:

**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥** *(ਮਾਰੂ ਨਾਮਦੇਵ ਜੀ, ਅੰਗ ੧੧੦੫)*

ਅਠਾਈਹ = ਅਠਾਈ ਭਾਵ ੧੦ ਪ੍ਰਾਣ, ੫ ਵਿਸ਼ੇ, ੫ ਕਾਮ ਕ੍ਰੋਧ ਆਦਿ, ੫ ਤੱਤ, ਤਿੰਨ ਗੁਣ, ਇਨ੍ਹਾਂ ਸਾਰਿਆਂ ਦੇ ਮੇਲ ਨੂੰ ਮਿਲਾਈ = ਮਿਲਾ ਕੇ ਭਾਵ ਇਨ੍ਹਾਂ ਤੋਂ ਉੱਪਰ ਉੱਠ ਕੇ ਬ੍ਰਹਮਾਕਾਰ ਬਿਰਤੀ ਵਿਚ ਆਇ = ਆ ਜਾਂਦੇ ਹਨ।

## ਉਲੰਘਿ ਉਣਤੀਹ ਤੀਹ ਸਾਧਿ; ਲੰਘਿ ਇਕਤੀਹ ਵਜੀ ਵਧਾਈ।

('ਉਣੱਤੀਹ' ਤੇ 'ਇਕੱਤੀਹ' ਅੱਧਕ ਸਹਿਤ ਬੋਲੋ)

ਗੁਰਮੁਖ ਜਨ ਉਣਤੀਹ = ਉਨੱਤੀ ਦਿਨਾਂ ਦੇ ਮਹੀਨੇ ਨੂੰ ਉਲੰਘਿ = ਲੰਘ ਕੇ ਤੀਹ ਦਿਨਾਂ ਜਾਂ ਤੀਹ ਰੋਜ਼ਿਆਂ ਨੂੰ ਸਾਧਦੇ ਹਨ ਤੇ ਫਿਰ ਇਕਤੀਹ = ਇਕੱਤੀ ਦਿਨਾਂ ਵਾਲੇ ਮਹੀਨੇ ਨੂੰ ਵੀ ਲੰਘ ਕੇ ਆਦਿ ਸਰੂਪ ਪਰਮਾਤਮਾ ਦੇ ਮਿਲਣ ਦੀ ਵਧਾਈਆਂ ਵਜੀ = ਵਜਾਉਂਦੇ ਹਨ।

## ਸਾਧ ਸੁਲਖਣ ਬਤੀਹੇ; ਤੇਤੀਹ ਧ੍ਰੂ ਚਉਫੇਰਿ ਫਿਰਾਈ।

ਬਤੀਹੇ = ਬੱਤੀ ਸੁਲਖਣ = ਸ੍ਰੇਸ਼ਟ ਲਖਣਾਂ ਵਾਲੇ ਸਾਧ = ਸੰਤ ਹਨ, ਕਿਉਂਕਿ ਤੇਤੀਹ = ਤੇਤੀ ਕਰੋੜ ਦੇਵਤੇ ਧ੍ਰੂ ਸੰਤ ਦੇ ਚਉਫੇਰਿ = ਚਾਰ-ਚੁਫੇਰੇ ਫਿਰਾਈ = ਫਿਰਦੇ ਹਨ ਭਾਵ ਪਰਿਕਰਮਾ ਕਰਦੇ ਹਨ।

## ਚਉਤੀਹ; ਲੇਖ ਅਲੇਖ ਲਖਾਈ ॥੧੫॥

ਇਸ ਕਰਕੇ ਲਖਾਈ = ਜਾਣਨਾ ਕਰੋ ਕਿ ਗੁਰਮੁਖ ਜਨ ਚਉਤੀਹ = ਚੌਂਤੀ ਦੀ ਗਿਣਤੀ ਵਿਚ ਹੋ ਕੇ ਵੀ ਲੇਖੇ ਤੋਂ ਅਲੇਖ ਹਨ, ਭਾਵ ਧ੍ਰੂ ਸਮਾਨ ਅਟੱਲ ਹਨ, ਭਾਵ ਦੋਨੋਂ ਲੋਕ ਗੁਰਮੁਖਾਂ ਦੇ ਅਧੀਨ ਹਨ, ਹੋਰ ਗਿਣਤੀ ਤਾਂ ਇਕਾਈ ਦਹਾਈ ਤੋਂ ਸੰਖ ਤਕ ਪਹੁੰਚਦੀ ਹੈ, ਪਰ ਗੁਰਮੁਖ ਜਨ ਚੌਂਤੀ ਤੋਂ ਵੀ ਅਲੇਖ ਹਨ, ਭਾਵ ਇਹ ਸਾਰੀ ਗਿਣਤੀ ਦਾ ਮਤਲਬ ਇਹ ਹੈ ਕਿ ਜਗਤ ਦੇ ਸੰਸਾਰਕ ਤੇ ਪਰਮਾਰਥਕ ਲੋਕ ਵੱਡੇ ਔਰ ਪ੍ਰਸਿੱਧ, ਜਿਨ੍ਹਾਂ ਗਿਣਤੀਆਂ ਵਿਚ ਹਨ, ਗੁਰਮੁਖ ਉਨ੍ਹਾਂ ਗਿਣਤੀਆਂ ਵਿਚ ਨਹੀਂ ਹਨ। ਗੁਰਮੁਖ ਤਾਂ ਇਕ ਨਿਰਗੁਣ ਦੇ ਸਰੂਪ ਵਿਚ ਪ੍ਰੇਮ ਨਾਲ ਪਹੁੰਚ ਕੇ ਅਲੇਖ ਵਰਤਦੇ ਹਨ ॥੧੫॥

### ਪਉੜੀ ੧੬ (ਈਸ਼ਵਰ ਦੀ ਉਪਮਾ)

## ਵੇਦ ਕਤੇਬਹੁ ਬਾਹਰਾ; ਲੇਖ ਅਲੇਖ ਨ ਲਖਿਆ ਜਾਈ।

ਪਰਮਾਤਮਾ ਵੇਦਾਂ ਕਤੇਬਹੁ = ਕਤੇਬਾਂ ਦੇ ਗਿਆਨ ਤੋਂ ਬਾਹਰਾ = ਬਾਹਰ ਹੈ, ਉਹ ਅਲੇਖ = ਲੇਖੇ ਤੋਂ ਰਹਿਤ ਪ੍ਰਭੂ ਲੇਖ = ਗਿਣਤੀ-ਮਿਣਤੀ ਤੋਂ ਬਾਹਰ ਹੈ ਅਤੇ ਨ = ਨਾ ਹੀ ਉਸ ਪਰਮਾਤਮਾ ਨੂੰ ਵੇਦਾਂ ਕਤੇਬਾਂ ਦੇ ਗਿਆਨ ਦੇ ਨਾਲ ਲਖਿਆ = ਜਾਣਿਆ ਜਾਈ = ਜਾ ਸਕਦਾ ਹੈ।

## ਰੂਪ ਅਨੂਪ ਅਚਰਜੁ ਹੈ; ਦਰਸਨ ਦ੍ਰਿਸਟਿ ਅਗੋਚਰ ਭਾਈ।

ਹੇ ਭਾਈ! ਅਨੂਪ = ਉਪਮਾ ਤੋਂ ਰਹਿਤ ਪ੍ਰਭੂ ਅਸਰਜੁ = ਵਿਸਮਾਦ ਰੂਪ ਹੈ। ਇਨ੍ਹਾਂ ਸੰਸਾਰੀ ਦ੍ਰਿਸਟਿ = ਨੇਤਰਾਂ ਦੇ ਨਾਲ ਵਿਸਮਾਦ ਰੂਪ ਪਰਮਾਤਮਾ ਦਾ ਦਰਸ਼ਨ ਕਰਨਾ ਮਨ ਦੀ ਅਗੋਚਰ = ਪਹੁੰਚ ਤੋਂ ਪਰੇ ਹੈ।

## ਇਕ ਕਵਾਉ ਪਸਾਉ ਕਰਿ; ਤੋਲੁ ਨ ਤੁਲਾ ਧਰਨ ਸਮਾਈ।

ਪਰਮੇਸ਼ਰ ਨੇ ਇਕ ਕਵਾਉ = ਫੁਰਨੇ ਤੋਂ ਸਾਰੇ ਸੰਸਾਰ ਦਾ ਪਸਾਉ = ਪਸਾਰਾ ਕਰਿ = ਕੀਤਾ ਹੈ, ਇਸ

ਪਸਾਰੇ ਨੂੰ ਤੁਲਾ = ਤੱਕੜੀ ਨਾਲ ਤੋਲੁ = ਤੋਲਿਆ ਨ = ਨਹੀਂ ਜਾ ਸਕਦਾ ਹੈ, ਉਹ ਪਰਮੇਸ਼ਰ ਆਪ ਹੀ ਸਾਰੀ ਧਰਨ = ਧਰਤੀ ਦੇ ਕਣ-ਕਣ ਵਿਚ ਸਮਾਈ = ਸਮਾਇਆ ਹੋਇਆ ਹੈ।

## ਕਥਨੀ ਬਦਨੀ ਬਾਹਰਾ; ਥਕੈ ਸਬਦਿ ਸੁਰਤਿ ਲਿਵਲਾਈ।

ਪਰਮਾਤਮਾ ਕਥਨੀ ਬਦਨੀ = ਕੇਵਲ ਮੁਖ ਕਰਕੇ ਬਿਆਨ ਕਰਨ ਤੋਂ ਬਾਹਰਾ = ਬਾਹਰ ਹੈ, ਭਾਵ ਕੇਵਲ ਬਦਨੀ = ਮੂੰਹ ਨਾਲ ਕਥਨੀਆਂ ਦੇ ਕਥਨੀ = ਕਥਨ ਕਰਨ ਵਾਲੇ ਉਸ ਪਰਮਾਤਮਾ ਨੂੰ ਬਿਆਨ ਕਰਦੇ ਥਕੈ = ਥੱਕ ਗਏ ਹਨ, ਪਰ ਗੁਰਮੁਖਾਂ ਨੇ ਹਮੇਸ਼ਾਂ ਹੀ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵਲਾਈ (ਲਿਵ + ਲਾਈ) ਲਿਵ = ਬਿਰਤੀ ਲਾਈ ਹੈ।

## ਮਨ ਬਚ ਕਰਮ ਅਗੋਚਰਾ; ਮਤਿ ਬੁਧਿ ਸਾਧਿ ਸੋਝੀ ਥਕਿ ਪਾਈ।

ਪਰਮਾਤਮਾ ਮਨ, ਬਚ = ਬਾਣੀ ਤੇ ਕਰਮਾਂ ਦੀ ਅਗੋਚਰਾ = ਪਹੁੰਚ ਤੋਂ ਪਰੇ ਹੈ, ਬਹੁਤ ਸਾਰੇ ਆਪਣੀ ਮਤ ਤੇ ਬੁੱਧ ਨੂੰ ਸਾਧਨਾ ਦੁਆਰਾ ਸਾਧ ਕੇ ਥੱਕ ਗਏ ਹਨ, ਪਰ ਫਿਰ ਵੀ ਉਸ ਪਰਮਾਤਮਾ ਦੀ ਸੋਝੀ ਨਹੀਂ ਪਾਈ = ਪਾ ਸਕੇ।

## ਅਛਲ ਅਛੇਦ ਅਭੇਦ ਹੈ; ਭਗਤਿ ਵਛਲੁ ਸਾਧ ਸੰਗਤਿ ਛਾਈ।

ਪਰਮਾਤਮਾ ਅਛਲ = ਛਲਣ ਤੋਂ ਰਹਿਤ, ਅਛੇਦ = ਛੇਦਨ ਤੋਂ ਰਹਿਤ, ਅਭੇਦ = ਭੇਦ ਤੋਂ ਰਹਿਤ ਹੈ, ਪਰ ਭਗਤਾਂ ਦਾ ਵਛਲੁ = ਪਿਆਰਾ ਹੋਣ ਕਰਕੇ ਉਸ ਦਾ ਛਾਈ = ਪ੍ਰਤਿਬਿੰਬ ਸਾਧਸੰਗਤ ਵਿਚ ਛਾਇਆ ਰਹਿੰਦਾ ਹੈ ਭਾਵ ਮਿਲਿਆ ਰਹਿੰਦਾ ਹੈ।

## ਵਡਾ ਆਪਿ; ਵਡੀ ਵਡਿਆਈ॥੧੬॥

ਲੇਖੇ ਤੋਂ ਰਹਿਤ ਪਰਮਾਤਮਾ ਆਪ ਭੀ ਵੱਡਾ ਹੈ ਤੇ ਉਸ ਦੀ ਵਡਿਆਈ = ਮਹਿਮਾ ਵੀ ਵੱਡੀ ਹੈ॥੧੬॥

### ਪਉੜੀ ੧੭ (ਨਿਰੰਕਾਰ ਸਾਧਸੰਗਤ ਵਿਚ ਹੈ)

## ਵਣ ਵਣ ਵਿਚਿ ਵਣਾਸਪਤਿ; ਰਹੈ ਉਜਾੜਿ ਅੰਦਰਿ ਅਵਸਾਰੀ।

ਜਿਵੇਂ ਵਣ ਵਣ = ਜੰਗਲਾਂ ਜੰਗਲਾਂ ਵਿਚ ਤੇ ਉਜਾੜਾਂ ਅੰਦਰਿ = ਵਿਚ ਕਈ ਭਾਂਤ ਦੀ ਵਣਾਸਪਤਿ = ਬਨਸਪਤੀ ਅਵਸਾਰੀ = ਗੁਪਤ ਰਹਿੰਦੀ ਹੈ।

## ਚੁਣਿ ਚੁਣਿ ਆਂਜਨਿ ਬੂਟੀਆ; ਪਾਤਿਸਾਹੀ ਬਾਗ ਲਾਇ ਸਵਾਰੀ।

ਮਾਲੀ ਉਨ੍ਹਾਂ ਜੰਗਲਾਂ ਵਿੱਚੋਂ ਚੁਣ ਚੁਣ ਕੇ ਬੂਟੀਆਂ ਆਂਜਨਿ = ਲਿਆਉਂਦੇ ਹਨ ਅਤੇ ਉਨ੍ਹਾਂ ਨੂੰ ਪਾਤਸ਼ਾਹੀ ਭਾਵ ਸ਼ਾਹੀ ਬਾਗ਼ਾਂ ਵਿਚ ਲਾਇ = ਲਾ ਕੇ ਬਾਗ਼ਾਂ ਨੂੰ ਸਵਾਰੀ = ਸੰਵਾਰਦੇ ਹਨ।

## ਸਿੰਜਿ ਸਿੰਜਿ ਬਿਰਖ ਵਡੀਰੀਅਨਿ; ਸਾਰ ਸਮ੍ਹਾਲਿ ਕਰਨ ਵੀਚਾਰੀ।

ਬਿਰਖ = ਬ੍ਰਿਛਾਂ ਨੂੰ ਸਿੰਜ ਸਿੰਜ ਕੇ ਭਾਵ ਪਾਣੀ ਦੇ ਦੇ ਕੇ ਵਡੀਰੀਅਨਿ = ਵੱਡਾ ਕੀਤਾ ਜਾਂਦਾ ਹੈ ਅਤੇ ਵੀਚਾਰੀ = ਵਿਚਾਰਵਾਨ ਭਾਵ ਸਿਆਣੇ ਮਾਲੀ ਉਨ੍ਹਾਂ ਦੀ ਸਾਰ = ਸਾਂਭ ਸਮ੍ਹਾਲਿ = ਸੰਭਾਲ ਕਰਨ = ਕਰਦੇ ਹਨ।

## ਹੋਇ ਸਫਲ ਰੁਤਿ ਆਈਐ; ਅੰਮ੍ਰਿਤੁ ਫਲ ਅੰਮ੍ਰਿਤ ਰਸੁ ਭਾਰੀ।

ਜਦੋਂ ਰੁੱਤ ਆਈਐ = ਆਉਂਦੀ ਹੈ ਤਾਂ ਉਹ ਸਫਲ = ਫਲ ਸਹਿਤ ਹੋਇ = ਹੋ ਜਾਂਦੇ ਹਨ, ਉਹ ਸਾਰੇ ਅੰਮ੍ਰਿਤ ਰੂਪੀ ਫਲ ਅੰਮ੍ਰਿਤ ਰੂਪ ਰਸ ਨਾਲ ਭਾਰੀ = ਭਰ ਜਾਂਦੇ ਹਨ।

## ਬਿਰਖਹੁ ਸਾਉ ਨ ਆਵਈ; ਫਲ ਵਿਚਿ ਸਾਉ ਸੁਗੰਧਿ ਸੰਜਾਰੀ।

ਬਿਰਖਹੁ = ਬ੍ਰਿਛ ਤੋਂ ਕੋਈ ਸਾਉ = ਸਵਾਦ ਨ = ਨਹੀਂ ਆਵਈ = ਆਉਂਦਾ, ਕਿਉਂਕਿ ਸਾਰਾ ਸਾਉ = ਸਵਾਦ ਤੇ ਸੁਗੰਧਿ = ਖ਼ੁਸ਼ਬੂ ਫਲ ਵਿਚ ਸੰਜਾਰੀ = ਸਿੰਜੀ ਹੁੰਦੀ ਹੈ, ਭਾਵ ਮਿਲੀ ਹੁੰਦੀ ਹੈ।

## ਪੂਰਨ ਬ੍ਰਹਮ ਜਗਤ੍ਰ ਵਿਚਿ; ਗੁਰਮੁਖਿ ਸਾਧ ਸੰਗਤ ਨਿਰੰਕਾਰੀ।

('ਜਗੱਤ੍ਰ' ਅੱਧਕ ਸਹਿਤ ਬੋਲੋ)

ਇਸੇ ਤਰ੍ਹਾਂ ਸਾਰੇ ਜਗਤ੍ਰ = ਸੰਸਾਰ ਵਿਚ ਬ੍ਰਹਮ = ਵਿਆਪਕ ਪਰਮਾਤਮਾ ਪੂਰਨ ਹੈ, ਪਰ ਗੁਰਮੁਖ ਜਨਾਂ ਦੀ ਸਾਧਸੰਗਤ ਹੀ ਨਿਰੰਕਾਰੀ = ਨਿਰਾਕਾਰ ਵਾਹਿਗੁਰੂ ਦਾ ਸਰੂਪ ਹੈ, ਭਾਵ ਨਿਰਾਕਾਰ ਵਾਹਿਗੁਰੂ ਦੀ ਪ੍ਰਾਪਤੀ ਇਥੇ ਹੀ ਹੋ ਸਕਦੀ ਹੈ, ਜਿਵੇਂ ਫਲਾਂ ਫੁੱਲਾਂ ਵਿੱਚੋਂ ਰਸ ਅਤੇ ਸੁਗੰਧੀ ਮਿਲਦੀ ਹੈ, ਇਸੇ ਤਰ੍ਹਾਂ ਗੁਰਮੁਖ ਜਨ ਵਾਹਿਗੁਰੂ ਰੂਪ ਬ੍ਰਿਛ ਦੇ ਫਲ ਹਨ, ਜੋ ਸਾਨੂੰ ਆਤਮਿਕ ਸਵਾਦ ਦਿੰਦੇ ਹਨ।

## ਗੁਰਮੁਖਿ ਸੁਖ ਫਲੁ; ਅਪਰ ਅਪਾਰੀ ॥੧੭॥

ਇਸ ਤਰ੍ਹਾਂ ਗੁਰਮੁਖ ਜਨ ਨਾਮ ਰੂਪੀ ਸੁਖ ਫਲ ਦੀ ਪ੍ਰਾਪਤੀ ਉਸ ਅਪਰ = ਪ੍ਰਕਿਰਤੀ ਤੋਂ ਪਰ੍ਹੇ ਅਤੇ ਅਪਾਰੀ = ਪਾਰਾਵਾਰ ਤੋਂ ਰਹਿਤ ਪਰਮਾਤਮਾ ਪਾਸੋਂ ਕਰਦੇ ਹਨ॥੧੭॥

### ਪਉੜੀ ੧੮ (ਅੰਬਰ ਵਰਣਨ)

## ਅੰਬਰੁ ਨਦਰੀ ਆਂਵਦਾ; ਕੇਵਡੁ ਵਡਾ ਕੋਇ ਨ ਜਾਣੈ।

ਅੰਬਰੁ = ਆਕਾਸ਼ ਤਾਂ ਸਭ ਨੂੰ ਨਦਰੀ = ਨਜ਼ਰ ਆਂਵਦਾ = ਆਉਂਦਾ ਹੈ, ਪਰ ਇਸ ਦੇ ਬਾਰੇ ਕੋਇ = ਕੋਈ ਨਹੀਂ ਜਾਣੈ = ਜਾਣਦਾ ਕਿ ਕੇਵਡੁ = ਕਿਤਨਾ ਕੁ ਵੱਡਾ ਹੈ ?

## ਊਚਾ ਕੇਵਡੁ ਆਖੀਐ; ਸੁੰਨ ਸਰੂਪ ਨ ਆਖਿ ਵਖਾਣੈ।

ਅਕਾਸ਼ ਨੂੰ ਕੇਵਡੁ = ਕਿਤਨਾ ਕੁ ਉੱਚਾ ਆਖੀਏ ? ਕਿਉਂਕਿ ਉਹ ਤਾਂ ਸੁੰਨ ਸਰੂਪ ਹੈ, ਉਸ ਬਾਰੇ ਨਾ ਤਾਂ ਆਖਿ = ਆਖਿਆ ਜਾ ਸਕਦਾ ਹੈ ਤੇ ਨਾ ਹੀ ਵਖਾਣੈ = ਕਥਨ ਕੀਤਾ ਜਾ ਸਕਦਾ ਹੈ।

## ਲੈਨਿ ਉਡਾਰੀ ਪੰਖਣੂ; ਅਨਲ ਮਨਲ ਉਡਿ ਖਬਰ ਨ ਆਣੈ।

ਅਨਲ ਤੇ ਮਨਲ ਦੋ ਪੰਖਣੂ = ਪੰਛੀ ਹਨ, ਜੋ ਅਕਾਸ਼ ਵਿਚ ਉਡਾਰੀ ਲੈਨਿ = ਲੈਂਦੇ ਹਨ, ਪਰ ਉਨ੍ਹਾਂ ਨੇ ਵੀ ਅਕਾਸ਼ ਵਿਚ ਉਡਿ = ਉੱਡਦੇ ਕਦੇ ਵੀ ਅਕਾਸ਼ ਦੇ ਅੰਤ ਦੀ ਖ਼ਬਰ ਨ = ਨਹੀਂ ਆਣੈ = ਜਾਣੀ।

### ਅਨਲ ਤੇ ਮਨਲ

ਅਨਲ ਨਰ ਤੇ ਮਨਲ ਮਦੀਨ ਹੈ। ਇਹ ਪੰਛੀ ਸਦਾ ਹੀ ਉੱਡਦੇ ਰਹਿੰਦੇ ਹਨ, ਉੱਡਦੇ ਉੱਡਦੇ ਹੀ ਅੰਡੇ ਦਿੰਦੇ ਹਨ, ਉਹ ਅੰਡੇ ਹੇਠਾਂ ਆਉਂਦੇ ਆਉਂਦੇ ਹੀ ਟੁੱਟ ਜਾਂਦੇ ਹਨ ਤੇ ਪੰਛੀ ਬਣ ਕੇ ਉੱਡਣ ਲੱਗ

ਪੈਂਦੇ ਹਨ। ਜਨਮ ਸਾਖੀ ਵਿਚ ਇਨ੍ਹਾਂ ਦਾ ਨਾਮ ਅਨਲਾਚੀਨ ਪੰਛੀ ਲਿਖਿਆ ਹੈ। ਪ੍ਰਹਿਲਾਦ ਪੁਰੀ ਇਨ੍ਹਾਂ ਦਾ ਦੇਸ਼ ਹੈ ਤੇ ਪ੍ਰਹਿਲਾਦ ਭਗਤ ਨੂੰ ਇਨ੍ਹਾਂ ਦਾ ਰਾਜਾ ਲਿਖਿਆ ਹੈ।

## ਓੜਕੁ ਮੂਲਿ ਨ ਲਭਈ; ਸਭ ਹੋਇ ਫਿਰਨਿ ਹੈਰਾਣੈ।

ਉਸ ਅਕਾਸ਼ ਦਾ ਓੜਕੁ = ਅੰਤ ਤੇ ਮੂਲਿ = ਮੁੱਢ ਨ = ਨਹੀਂ ਲਭਈ = ਲੱਭਦਾ ਤੇ ਉਸ ਦਾ ਮੁੱਢ ਤੇ ਅੰਤ ਲੱਭਣ ਵਾਲੇ ਸਭ = ਸਾਰੇ ਹੈਰਾਣੈ = ਹੈਰਾਨ ਹੋਏ ਫਿਰਨਿ = ਫਿਰਦੇ ਹਨ।

## ਲਖ ਅਗਾਸ ਨ ਅਪੜਨਿ; ਕੁਦਰਤਿ ਕਾਦਰ ਨੋ ਕੁਰਬਾਣੈ।

ਲੱਖਾਂ ਅਗਾਸ = ਅਕਾਸ਼ ਤਕ ਕੋਈ ਅਪੜਨਿ = ਅੱਪੜ, ਭਾਵ ਪਹੁੰਚ ਨ = ਨਹੀਂ ਸਕਦਾ, ਐਸੇ ਕਾਦਰ = ਪਰਮੇਸ਼ਰ ਦੀ ਕੁਦਰਤਿ = ਸ਼ਕਤੀ ਨੋ = ਤੋਂ ਕੁਰਬਾਣੈ = ਬਲਿਹਾਰ ਜਾਈਏ।

## ਪਾਰਬ੍ਰਹਮ ਸਤਿਗੁਰ ਪੁਰਖ; ਸਾਧ ਸੰਗਤਿ ਵਾਸਾ ਨਿਰਬਾਣੈ।

ਪਾਰਬ੍ਰਹਮ (ਪਾਰ + ਬ੍ਰਹਮ) ਜਿਸ ਪੁਰਖ = ਪੂਰਨ ਬ੍ਰਹਮ = ਵਿਆਪਕ ਪਰਮੇਸ਼ਰ ਦਾ ਪਾਰ ਉਰਾਰ ਨਹੀਂ ਹੈ, ਉਸ ਦਾ ਸਰੂਪ ਸਤਿਗੁਰੂ ਜੀ ਸਾਧਸੰਗਤ ਵਿਚ ਨਿਰਬਾਣੈ = ਇਕ-ਰਸ ਵਾਸਾ ਕਰ ਰਹੇ ਹਨ।

## ਮੁਰਦਾ ਹੋਇ ਮੁਰੀਦ; ਸਿਞਾਣੈ ॥੧੮॥

ਜੋ ਗੁਰਮੁਖ ਜਨ ਨਾਮ ਅਭਿਆਸ ਦੁਆਰਾ ਮੁਰਦਾ = ਆਪਣੇ ਆਪ ਨੂੰ ਮਾਰ ਕੇ ਭਾਵ ਆਪਾ-ਭਾਵ ਗਵਾ ਕੇ ਗੁਰੂ ਦੇ ਮੁਰੀਦ = ਸੇਵਕ ਹੋਇ = ਹੋ ਜਾਂਦੇ ਹਨ, ਉਹ ਇਕ ਪਰਮਾਤਮਾ ਨੂੰ ਸਿਞਾਣੈ = ਪਛਾਣ ਲੈਂਦੇ ਹਨ ॥੧੮॥

### ਪਉੜੀ ੧੯ (ਸਤਿਗੁਰਾਂ ਦੀ ਮਹਿਮਾ)

## ਗੁਰ ਮੂਰਤਿ ਪੂਰਨ ਬ੍ਰਹਮ;
## ਘਟਿ ਘਟਿ ਅੰਦਰਿ ਸੂਰਜ ਸੁਝੈ।

ਜਿਵੇਂ ਸੂਰਜ ਦਾ ਪ੍ਰਤਿਬਿੰਬ ਘਟਾਂ ਘਟਾਂ ਅੰਦਰਿ = ਵਿਚ ਸੁਝੈ = ਦਿੱਸਦਾ ਹੈ, ਇਸੇ ਤਰ੍ਹਾਂ ਗੁਰ = ਸਤਿਗੁਰੂ ਜੀ ਦਾ ਨਿਰਗੁਣ ਮੂਰਤਿ = ਸਰੂਪ ਪੂਰਨ ਬ੍ਰਹਮ = ਵਿਆਪਕ ਪਰਮੇਸ਼ਰ ਘਟਿ ਘਟਿ = ਹਿਰਦਿਆਂ ਹਿਰਦਿਆਂ ਵਿਚ ਚੇਤਨ ਸੱਤਾ ਰੂਪ ਹੋ ਕੇ ਸੂਰਜ ਦੀ ਨਿਆਈਂ ਪ੍ਰਕਾਸ਼ ਰਿਹਾ ਹੈ।

## ਸੂਰਜ ਕਵਲ ਪਰੀਤਿ ਹੈ; ਗੁਰਮੁਖਿ ਪ੍ਰੇਮ ਭਗਤਿ ਕਰਿ ਬੁਝੈ।

ਜਿਵੇਂ ਸੂਰਜ ਦੀ ਕਵਲ = ਕਮਲ ਨਾਲ ਪ੍ਰੀਤ ਹੈ, ਇਸੇ ਤਰ੍ਹਾਂ ਜੋ ਗੁਰਮੁਖ ਗੁਰੂ ਦੀ ਪ੍ਰੇਮਾ ਭਗਤਿ = ਭਗਤੀ ਕਰਿ = ਕਰਦੇ ਹਨ, ਉਹ ਪ੍ਰੇਮਾ-ਭਗਤੀ ਕਮਲ ਤੇ ਸੂਰਜ ਦੀ ਪ੍ਰੀਤ ਦੀ ਨਿਆਈਂ ਬੁਝੈ = ਜਾਣੀਦੀ ਹੈ।

## ਪਾਰਬ੍ਰਹਮ ਗੁਰ ਸਬਦ ਹੈ; ਨਿਝਰ ਧਾਰ ਵਹੈ ਗੁਣ ਗੁਝੈ।

ਗੁਰ = ਗੁਰੂ-ਸ਼ਬਦ ਹੀ ਪਰਮਾਤਮਾ ਦਾ ਸਰੂਪ ਹੈ, ਇਸ ਦੇ ਵਿੱਚੋਂ ਹੀ ਗੁਝੈ = ਗੋਹਝ ਗੁਣਾਂ ਦੇ ਨਿਝਰ = ਝਰਨੇ ਦਾ ਧਾਰ = ਵਹਾਉ ਵਹੈ = ਵਗਸਦਾ ਹੈ।

## ਕਿਰਖ ਬਿਰਖ ਹੋਇ ਸਫਲੁ ਫਲ; ਚੰਦਨ ਵਾਸ ਨਿਵਾਸ ਨ ਖੁਝੈ।

ਜਿਵੇਂ ਝਰਨਿਆਂ ਦੇ ਪਾਣੀ ਨਾਲ ਕਿਰਖ = ਖੇਤੀ ਸਫਲ ਹੋ ਜਾਂਦੀ ਹੈ ਤੇ ਬਿਰਖ = ਬ੍ਰਿਛ ਵੀ ਫਲਾਂ ਸਹਿਤ ਸਫਲੇ ਹੋ ਜਾਂਦੇ ਹਨ ਤੇ ਚੰਦਨ ਦੀ ਵਾਸ = ਸੁਗੰਧੀ ਵੀ ਨਿਵਾਸ ਕਰ ਲੈਂਦੀ ਹੈ, ਜਿਸ ਦੀ ਸੁਗੰਧੀ ਤੋਂ ਕੋਈ ਵੀ ਖੁਝੈ = ਖੁੰਝਿਆ ਭਾਵ ਵਾਂਝਾ ਨਹੀਂ ਰਹਿ ਜਾਂਦਾ। ਇਸੇ ਤਰ੍ਹਾਂ ਗੁਰੂ ਦੀ ਉਪਦੇਸ਼ ਰੂਪੀ ਵਰਖਾ ਹੋਣ ਤੋਂ ਸ਼ੁਭ ਗੁਣਾਂ ਰੂਪ ਖੇਤੀ ਸਫਲ ਹੁੰਦੀ ਹੈ ਤੇ ਗੁਰਮੁਖ ਰੂਪ ਬ੍ਰਿਛ ਗਿਆਨ ਰੂਪ ਫਲਾਂ ਦੇ ਸਹਿਤ ਸਫਲੇ ਹੋ ਜਾਂਦੇ ਹਨ ਤੇ ਫਿਰ ਚੰਦਨ ਦੀ ਨਿਆਈਂ ਗੁਰਮੁਖ ਜਨ ਭਗਤੀ ਰੂਪ ਸੁਗੰਧੀ ਤੋਂ ਖੁੰਝਦੇ ਨਹੀਂ ਤੇ ਸਾਰਿਆਂ ਵਿਚ ਇੱਕੋ ਜਿਹੀ ਫੈਲਦੀ ਹੈ।

## ਅਫਲ ਸਫਲ ਸਮਦਰਸੀ ਹੋਇ; ਮੋਹੁ ਨ ਧੋਹੁ ਨ ਦੁਬਿਧਾ ਲੁਝੈ।

ਜਿਵੇਂ ਵਰਖਾ ਅਫਲ = ਫਲਾਂ ਤੋਂ ਹੀਣੇ, ਸਫਲ = ਫਲਾਂ ਸਹਿਤ ਬ੍ਰਿਛਾਂ ਉੱਤੇ ਸਮਦਰਸੀ = ਇਕ ਬਰਾਬਰ ਹੋਇ = ਹੁੰਦੀ ਹੈ, ਪਰ ਇਕ ਨੂੰ ਫਲ ਲੱਗਦੇ ਹਨ ਤੇ ਇਕ ਨੂੰ ਨਹੀਂ ਲੱਗਦੇ। ਇਸੇ ਤਰ੍ਹਾਂ ਜਦੋਂ ਗੁਰਮੁਖਾਂ ਤੇ ਮਨਮੁਖਾਂ ਦੋਨਾਂ ਉੱਤੇ ਗੁਰੂ ਦੀ ਇਕ ਬਰਾਬਰ ਉਪਦੇਸ਼ ਰੂਪ ਵਰਖਾ ਹੁੰਦੀ ਹੈ ਤਾਂ ਗੁਰਮੁਖਾਂ ਦੇ ਵਿਚ ਬ੍ਰਹਮ ਗਿਆਨ ਰੂਪੀ ਫਲ ਤੇ ਬ੍ਰਹਮਾਨੰਦ ਰੂਪ ਰਸ ਭਰਪੂਰ ਹੋ ਜਾਂਦਾ ਹੈ, ਭਾਵੇਂ ਉਹ ਗ੍ਰਿਹਸਥੀ ਹੋਣ, ਭਾਵੇਂ ਵਿਰੱਕਤ ਹੋਣ, ਉਨ੍ਹਾਂ ਦੇ ਅੰਦਰ ਨਾ ਮੋਹ, ਨਾ ਧੋਹੁ = ਧੋਖਾ, ਨਾ ਦੁਬਿਧਾ = ਦ੍ਵੈਸ਼ ਲੁਝੈ = ਸੁੱਝਦੀ ਨਹੀਂ, ਭਾਵ ਉਹ ਚਾਹੁੰਦੇ ਨਹੀਂ, ਪਰ ਮਨਮੁਖਾਂ ਦੇ ਅੰਦਰ ਨਾ ਗਿਆਨ ਦਾ ਫਲ ਪੈਦਾ ਹੁੰਦਾ ਹੈ ਤੇ ਨਾ ਮੋਹ ਤੋਂ ਰਹਿਤ, ਨਾ ਧ੍ਰੋਹ ਤੋਂ ਰਹਿਤ, ਨਾ ਦ੍ਵੈਸ਼ ਤੋਂ ਰਹਿਤ ਹੁੰਦੇ ਹਨ। ਇਓਂ ਗੁਰੂ ਉਪਦੇਸ਼ ਦੀ ਵਰਖਾ ਭਾਵੇਂ ਇਕ ਸਮਾਨ ਹੁੰਦੀ ਹੈ, ਪਰ ਮਨਮੁਖ ਲਾਭ ਨਹੀਂ ਉਠਾਉਂਦੇ ਤੇ ਗੁਰਮੁਖ ਲਾਭ ਉਠਾ ਕੇ ਬ੍ਰਹਮ ਗਿਆਨ ਤਕ ਪਹੁੰਚ ਜਾਂਦੇ ਹਨ।

## ਗੁਰਮੁਖ ਸੁਖ ਫਲ ਪਿਰਮ ਰਸ; ਜੀਵਨ ਮੁਕਤਿ ਭੁਗਤਿ ਕਰਿ ਦੁਝੈ।

ਗੁਰਮੁਖਾਂ ਵਾਸਤੇ ਪਿਰਮ = ਪ੍ਰੇਮਾ-ਭਗਤੀ ਦਾ ਰਸ ਹੀ ਸੁਖ ਫਲ ਦੀ ਨਿਆਈਂ ਹੈ। ਉਹ ਨਾਮ ਰੂਪੀ ਭੁਗਤਿ = ਪਦਾਰਥਾਂ ਦੁਆਰਾ ਆਪਣੇ ਆਪ ਨੂੰ ਜੀਵਨ ਮੁਕਤ ਕਰਿ = ਕਰ ਕੇ ਪਰਮਾਤਮਾ ਦੇ ਨਾਮ ਦੇ ਭਗਤੀ ਰਸ ਨੂੰ ਦੁਝੈ = ਚੋਂਦੇ ਹਨ।

## ਸਾਧ ਸੰਗਤਿ ਮਿਲਿ; ਸਹਜਿ ਸਮੁਝੈ ॥੧੯॥

ਇਸ ਤਰ੍ਹਾਂ ਗੁਰਮੁਖ ਭਗਤੀ ਦੇ ਨਾਮ-ਰਸ ਦੁਆਰਾ ਸਾਧਸੰਗਤ ਵਿਚ ਮਿਲ ਕੇ ਸਹਿਜ ਪਦ ਨੂੰ ਸਮੁਝੈ = ਸਮਝ ਲੈਂਦੇ ਹਨ ॥੧੯॥

***ਨੋਟ :*** 'ਸੁੱਝੈ', 'ਬੁੱਝੈ', 'ਗੁੱਝੈ', 'ਖੁੱਝੈ', 'ਲੁੱਝੈ', 'ਦੁੱਝੈ', 'ਸਮੁੱਝੈ' ਇਹ ਸਾਰੇ ਪਦ ਅੱਧਕ ਸਹਿਤ ਬੋਲੋ।

### ਪਉੜੀ ੨੦ (ਗੁਰੂ ਤੇ ਚੇਲੇ ਦਾ ਨਿਰਣਾ)

## ਸਬਦੁ ਗੁਰੂ ਗੁਰੁ ਜਾਣੀਐ; ਗੁਰਮੁਖਿ ਹੋਇ ਸੁਰਤਿ ਧੁਨ ਚੇਲਾ।

ਗੁਰਮੁਖਾਂ ਨੇ ਗੁਰ = ਗੁਰੂ ਦਾ ਸ਼ਬਦ ਹੀ ਗੁਰੂ ਰੂਪ ਜਾਣੀਐ = ਜਾਣਿਆ ਹੈ ਤੇ ਜਿਹੜਾ ਗੁਰਮੁਖ ਹੋਇ = ਹੋ ਕੇ ਸੁਰਤਿ = ਚਿੱਤ ਦੇ ਵਿਚ ਪ੍ਰਭੂ ਦਾ ਨਾਮ ਧੁਨਿ = ਉਚਾਰਦਾ ਹੈ, ਉਹ ਚੇਲਾ ਹੈ **ਵਾ:** ਸ਼ਬਦ-ਗੁਰੂ ਹੈ ਅਤੇ ਧੁਨੀ ਰੂਪ ਹੋ ਕੇ ਸ਼ਬਦ ਵਿਚ ਸੁਰਤਿ = ਸੁਰਤੀ ਦਾ ਲਗਾਤਾਰ ਟਿਕਣਾ, ਇਹ ਚੇਲਾ ਹੈ।

## ਸਾਧ ਸੰਗਤਿ ਸਚਖੰਡ ਵਿਚਿ; ਪ੍ਰੇਮ ਭਗਤਿ ਪਰਚੈ ਹੋਇ ਮੇਲਾ।

ਜਦੋਂ ਕੋਈ ਸਾਧਸੰਗਤ ਰੂਪ ਸਚਖੰਡ ਵਿਚ ਪ੍ਰੇਮਾ-ਭਗਤੀ ਵਿਚ ਪਰਚੈ = ਪਰਚਦਾ ਹੈ ਤਾਂ ਗੁਰੂ ਤੇ ਚੇਲੇ ਦਾ ਮੇਲਾ = ਮਿਲਾਪ ਹੋਇ = ਹੁੰਦਾ ਹੈ, ਭਾਵ ਸ਼ਬਦ ਤੇ ਸੁਰਤਿ ਦਾ ਮਿਲਾਪ ਹੁੰਦਾ ਹੈ।

## ਗਿਆਨੁ ਧਿਆਨੁ ਸਿਮਰਣੁ ਜੁਗਤਿ; ਕੂੰਜ ਕੂਰਮ ਹੰਸ ਵੰਸੁ ਨਵੇਲਾ।

ਜਿਵੇਂ ਗਿਆਨ ਧਿਆਨ ਤੇ ਸਿਮਰਨ ਦੀ ਜੁਗਤੀ ਵਿਚ ਕੂੰਜ, ਕੂਰਮ = ਕੱਛੂ ਤੇ ਹੰਸ ਦੀ ਵੰਸ ਨਵੇਲਾ = ਨਵੀਨ ਹੈ, ਭਾਵ ਹੰਸ ਵਿਚ ਗਿਆਨ, ਭਾਵ ਉਸ ਵਿਚ ਦੁੱਧ ਤੇ ਪਾਣੀ ਨੂੰ ਵੱਖਰਾ ਵੱਖਰਾ ਕਰਨ ਦੀ ਜੁਗਤੀ ਹੁੰਦੀ ਹੈ ਤੇ ਧਿਆਨ ਵਿਚ ਕੱਛੂ ਤੇ ਸਿਮਰਨ ਵਿਚ ਕੂੰਜ ਪ੍ਰਬੀਨ ਹਨ ਤੇ ਇਵੇਂ ਹੀ ਗੁਰਮੁਖ ਹੰਸਾਂ ਵਾਂਗੂੰ ਸੱਚ ਤੇ ਝੂਠ ਨੂੰ ਨਿਤਾਰਦੇ ਹਨ ਤੇ ਕੱਛੂ ਵਾਂਗੂੰ ਗੁਰੂ-ਸ਼ਬਦ ਵਿਚ ਧਿਆਨ ਲਾਉਂਦੇ ਹਨ ਤੇ ਕੂੰਜ ਵਾਂਗੂੰ ਸਿਮਰਨ ਵਿਚ ਜੁੜਦੇ ਹਨ, ਭਾਵ ਗੁਰਮੁਖ ਗੁਰੂ-ਸ਼ਬਦ ਵਿਚ ਜੁੜ ਕੇ ਇਨ੍ਹਾਂ ਤਿੰਨਾਂ ਗੁਣਾਂ ਵਿਚ ਪ੍ਰਬੀਨ ਹੋ ਜਾਂਦੇ ਹਨ।

## ਬਿਰਖਹੁ ਫਲ ਫਲ ਤੇ ਬਿਰਖੁ; ਗੁਰ ਸਿਖ ਸਿਖ ਗੁਰ ਮੰਤੁ ਸੁਹੇਲਾ।

ਜਿਵੇਂ ਬਿਰਖਹੁ = ਬ੍ਰਿਛ ਤੋਂ ਫਲ ਤੇ ਫਲ ਤੋਂ ਬਿਰਖ = ਬ੍ਰਿਛ ਹੁੰਦਾ ਹੈ, ਇਵੇਂ ਹੀ ਗੁਰ = ਗੁਰੂ ਤੋਂ ਸਿੱਖ ਤੇ ਸਿੱਖ ਤੋਂ ਗੁਰ = ਗੁਰੂ ਹੋਇਆ ਹੈ, ਇਹ ਮੰਤੁ = ਮੰਤ੍ਰ ਸੁਹੇਲਾ = ਸੁਖਦਾਈ ਹੈ।

## ਵੀਹਾਂ ਅੰਦਰਿ ਵਰਤਮਾਨ; ਹੋਇ ਇਕੀਹ ਅਗੋਚਰੁ ਖੇਲਾ।

ਗੁਰਮੁਖ ਜਨ ਵੀਹਾਂ = ਵੀਹ, ਭਾਵ ਸੰਸਾਰਕ ਧੰਦਿਆਂ ਅੰਦਰਿ = ਵਿਚ ਵਰਤਮਾਨ ਹੁੰਦੇ ਹੋਏ ਭੀ ਇਕੀਹ = ਇਕ ਪਰਮੇਸ਼ਰ ਵਿਚ ਮਿਲ ਕੇ ਮਨ ਬਾਣੀ ਦੀ ਅਗੋਚਰੁ = ਪਹੁੰਚ ਤੋਂ ਪਰੇ ਹੋ ਕੇ ਸਹਿਜ ਪਦ ਵਿਚ ਖੇਲਾ = ਖੇਡਦੇ ਹਨ।

## ਆਦਿ ਪੁਰਖੁ ਆਦੇਸੁ ਕਰਿ; ਆਦਿ ਪੁਰਖ ਆਦੇਸੁ ਵਹੇਲਾ।

ਗੁਰਮੁਖ ਜਨ ਉਸ ਸਾਰੇ ਸੰਸਾਰ ਦੇ ਆਦਿ = ਮੁੱਢ ਰੂਪ ਪੁਰਖੁ = ਵਿਆਪਕ ਪ੍ਰਭੂ ਨੂੰ ਆਦੇਸੁ = ਨਮਸਕਰ ਕਰਿ = ਕਰਦੇ ਹਨ ਤੇ ਜੋ ਸਾਰਿਆਂ ਦਾ ਆਦਿ = ਮੁੱਢ ਰੂਪ ਪੁਰਖ = ਪੂਰਨ ਪ੍ਰਭੂ ਹੈ ਤੇ ਆਦੇਸੁ (ਆ + ਦੇਸੁ) ਦੇਸ਼ ਭੇਦ ਤੋਂ ਆ = ਰਹਿਤ ਹੈ, ਉਸ ਵਿਚ ਵਹੇਲਾ = ਮਿਲ ਜਾਂਦੇ ਹਨ।

## ਸਿਫਤਿ ਸਲਾਹਣੁ; ਅੰਮ੍ਰਿਤ ਵੇਲਾ॥੨੦॥੭॥

ਪਰਮੇਸ਼ਰ ਦੀ ਸਿਫਤਿ = ਸਿਫ਼ਤੀ ਨੂੰ ਸਲਾਹਣੁ ਦਾ ਭਾਵ ਸਿਮਰਨ ਕਰਨ ਦਾ ਸਮਾਂ ਅੰਮ੍ਰਿਤ ਵੇਲਾ ਹੈ, ਭਾਵ ਪ੍ਰਭੂ ਦੀ ਭਗਤੀ ਕਰਨ ਲਈ ਮਨੁੱਖਾ ਜਨਮ ਰੂਪੀ ਅੰਮ੍ਰਿਤ ਵੇਲਾ ਹੈ॥੨੦॥੭॥

# ਵਾਰ ੮

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਵਸਤੂ ਨਿਰਦੇਸ਼ ਮੰਗਲਾਚਰਣ)

## ਇਕ ਕਵਾਉ ਪਸਾਉ ਕਰਿ; ਕੁਦਰਤਿ ਅੰਦਰਿ ਕੀਆ ਪਸਾਰਾ।

ਪਰਮੇਸ਼ਰ ਨੇ ਇਕ ਕਵਾਉ = ਫੁਰਨੇ ਵਿਚ ਹੀ ਸਾਰੇ ਸੰਸਾਰ ਦਾ ਪਸਾਉ = ਫੈਲਾਉ ਕਰਿ = ਕੀਤਾ ਹੈ ਤੇ ਫਿਰ ਉਸ ਨੇ ਕੁਦਰਤ ਅੰਦਰਿ = ਵਿਚ ਮਾਇਆ ਦਾ ਪਸਾਰਾ ਪਸਾਰਿਆ ਹੈ।

## ਪੰਜ ਤਤ ਪਰਵਾਣੁ ਕਰਿ; ਚਹੁ ਖਾਣੀ ਵਿਚਿ ਸਭ ਵਰਤਾਰਾ।

ਪੰਜ ਤੱਤਾਂ (ਹਵਾ, ਪਾਣੀ, ਅੱਗ, ਧਰਤੀ, ਅਕਾਸ਼) ਨੂੰ ਪਰਵਾਣੁ = ਪ੍ਰਮਾਣੀਕ ਕਰਿ = ਕਰ ਕੇ, ਭਾਵ ਪੈਦਾ ਕਰ ਕੇ ਚਹੁ = ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਵਿਚ ਸਭ = ਸਾਰਾ ਵਰਤਾਰਾ = ਵਰਤ ਰਿਹਾ ਹੈ।

## ਕੇਵਡੁ ਧਰਤੀ ਆਖੀਐ; ਕੇਵਡੁ ਤੋਲੁ ਅਗਾਸ ਅਕਾਰਾ।

ਇਸ ਧਰਤੀ ਦਾ ਵਿਸਥਾਰ ਕੇਵਡੁ = ਕਿਤਨਾ ਕੁ ਵੱਡਾ ਆਖੀਏ ? ਤੇ ਅਗਾਸ = ਅਕਾਸ਼ ਦਾ ਤੋਲ ਤੇ ਅਕਾਰਾ = ਅਕਾਰ ਕੇਵਡੁ = ਕਿਤਨਾ ਕੁ ਵੱਡਾ ਕਹੀਏ ?

## ਕੇਵਡੁ ਪਵਣੁ ਵਖਾਣੀਐ; ਕੇਵਡੁ ਪਾਣੀ ਤੋਲੁ ਵਿਥਾਰਾ।

ਪਵਣੁ = ਹਵਾ ਨੂੰ ਕੇਵਡੁ = ਕਿਤਨਾ ਕੁ ਵਖਾਣੀਐ = ਆਖੀਏ ਤੇ ਪਾਣੀ ਦੇ ਵਿਥਾਰਾ = ਵਿਸਥਾਰ ਨੂੰ ਤੋਲ = ਵਿਚਾਰ ਕੇ ਕੇਵਡੁ = ਕਿਤਨਾ ਕੁ ਆਖੀਏ ?

## ਕੇਵਡੁ ਅਗਨੀ ਭਾਰੁ ਹੈ; ਤੁਲਿ ਨ ਤੋਲਿ ਅਤੋਲੁ ਭੰਡਾਰਾ।

ਅਗਨੀ = ਅੱਗ ਦਾ ਕੇਵਡੁ = ਕਿਤਨਾ ਕੁ ਭਾਰ ਹੈ ? ਇਹ ਤੁਲਿ = ਤੋਲਿਆਂ 'ਤੇ ਵੀ ਤੋਲਿ = ਤੋਲੀ ਨ = ਨਹੀਂ ਜਾ ਸਕਦੀ। ਇਸ ਦੇ ਸਾਰੇ ਭੰਡਾਰੇ ਅਤੋਲ ਹਨ।

## ਕੇਵਡ ਆਖਾ; ਸਿਰਜਣਹਾਰਾ ॥੧॥

ਜਿਸ ਸਿਰਜਣਹਾਰ ਪਰਮੇਸ਼ਰ ਨੇ ਇਹ ਸਾਰੀਆਂ ਵਸਤੂਆਂ ਬਣਾਈਆਂ ਹਨ, ਉਸ ਨੂੰ ਕੇਵਡੁ = ਕਿਤਨਾ ਕੁ ਵੱਡਾ ਆਖਾ = ਆਖੀਏ ? ਭਾਵ ਆਖਿਆ ਨਹੀਂ ਜਾ ਸਕਦਾ। ਜੈਸਾ ਕਿ :

**ਕੇਵਡੁ ਵਡਾ ਡੀਠਾ ਹੋਇ ॥** *(ਸੋਦਰੁ ਰਾਗ ਆਸਾ ਮ: ੧, ਅੰਗ ੯)*

### ਪਉੜੀ ੨ (ਦੈਵੀ ਅਤੇ ਆਸੁਰੀ ਸੰਪਦਾ)

## ਕੇਵਡੁ ਸਤੁ ਸੰਤੋਖੁ ਹੈ; ਦਯਾ ਧਰਮ ਤੇ ਅਰਥ ਵੀਚਾਰਾ।

('ਦਇਆ' ਉਚਾਰਨ ਹੈ)

ਪਰਮੇਸ਼ਰ ਦੇ ਦੈਵੀ ਸੰਪਦਾ ਦੇ ਗੁਣ ਸਤਿ, ਸੰਤੋਖ, ਦਇਆ, ਧਰਮ ਤੇ ਅਰਥਾਂ ਦੇ ਵੀਚਾਰਾ = ਵਿਚਾਰ ਨੂੰ ਕੇਵਡੁ = ਕਿਤਨਾ ਕੁ ਆਖੀਏ ?

## ਕੇਵਡੁ ਕਾਮ ਕ੍ਰੋਧੁ ਹੈ; ਕੇਵਡੁ ਲੋਭ ਮੋਹੁ ਅਹੰਕਾਰਾ।

ਕਾਮ, ਕ੍ਰੋਧ ਕੇਵਡੁ = ਕਿਤਨਾ ਕੁ ਵੱਡਾ ਹੈ ਅਤੇ ਲੋਭ, ਮੋਹ, ਅਹੰਕਾਰਾ = ਹੰਕਾਰ ਕੇਵਡੁ = ਕਿਤਨਾ ਕੁ ਆਖੀਏ ?

## ਕੇਵਡੁ ਦ੍ਰਿਸਟਿ ਵਖਾਣੀਐ; ਕੇਵਡੁ ਰੂਪੁ ਰੰਗੁ ਪਰਕਾਰਾ।

ਉਸ ਦੀ ਦ੍ਰਿਸਟਿ = ਦ੍ਰਿਸ਼ਟੀ ਕੇਵਡੁ = ਕਿਤਨੀ ਕੁ ਵਖਾਣੀਐ = ਆਖੀਏ ? ਤੇ ਉਸ ਦੇ ਰੂਪਾਂ ਰੰਗਾਂ ਦੇ ਪਰਕਾਰਾ = ਪ੍ਰਕਾਰ ਕੇਵਡੁ = ਕਿਤਨੇ ਕੁ ਆਖੀਏ ?

## ਕੇਵਡੁ ਸੁਰਤਿ ਸਲਾਹੀਐ; ਕੇਵਡੁ ਸਬਦੁ ਵਿਥਾਰੁ ਪਸਾਰਾ।

ਸੁਰਤਿ = ਸੁਰਤੀ ਦੀ ਸਲਾਹੀਐ = ਸ਼ਲਾਘਾ ਕੇਵਡੁ = ਕਿੱਡੀ ਕੁ ਕਹੀਏ ? ਤੇ ਸ਼ਬਦ ਦਾ ਵਿਥਾਰ = ਵਿਸਥਾਰ, ਪਸਾਰਾ ਕੇਵਡੁ = ਕਿੱਡਾ ਕੁ ਕਹੀਏ ?

## ਕੇਵਡੁ ਵਾਸੁ ਨਿਵਾਸੁ ਹੈ; ਕੇਵਡੁ ਗੰਧ ਸੁਗੰਧਿ ਅਚਾਰਾ।

ਵਾਸ = ਵਾਸ਼ਨਾ ਦਾ ਨਿਵਾਸ ਕੇਵਡੁ = ਕਿਤਨਾ ਕੁ ਹੈ ? ਤੇ ਗੰਧ ਤੇ ਸੁਗੰਧਿ = ਖ਼ੁਸ਼ਬੂ ਦਾ ਅਚਾਰਾ = ਕੰਮ ਕੇਵਡੁ = ਕਿਤਨਾ ਕੁ ਹੈ ?

## ਕੇਵਡੁ ਰਸ ਕਸ ਆਖੀਅਹ; ਕੇਵਡੁ ਸਾਦ ਨਾਦ ਓਅੰਕਾਰਾ।

(ਪਾਠਾਂਤ੍ਰ 'ਆਖੀਅਨ')

ਰਸਾਂ ਕਸਾਂ ਦੇ ਸੁਆਦ ਕੇਵਡੁ = ਕਿਤਨੇ ਕੁ ਆਖੀਅਹ = ਕਹੀਏ ? ਤੇ ਓਅੰਕਾਰਾ = ਪਰਮੇਸ਼ਰ ਦੇ ਨਾਦ = ਸ਼ਬਦ ਦਾ ਸਾਦ = ਰਸ ਕੇਵਡੁ = ਕਿਤਨਾ ਕੁ ਆਖੀਏ ?

## ਅੰਤੁ ਬਿਅੰਤੁ; ਨ ਪਾਰਾਵਾਰਾ ॥੨॥

ਜਿਸ ਪਰਮੇਸ਼ਰ ਨੇ ਇਹ ਸਭ ਕੁਝ ਰਚਿਆ ਹੈ, ਉਹ ਬੇਅੰਤ ਹੈ ਤੇ ਉਸ ਦੇ ਪਾਰਾਵਾਰ = ਪਾਰ-ਉਰਾਰ ਦਾ ਅੰਤ ਨ = ਨਹੀਂ ਪਾਇਆ ਜਾ ਸਕਦਾ ॥੨॥

### ਪਉੜੀ ੩ (ਕੁਦਰਤਿ ਦਾ ਵਿਚਾਰ)

## ਚਉਰਾਸੀਹ ਲਖ ਜੋਨਿ ਵਿਚਿ; ਜਲੁ ਥਲੁ ਮਹੀਅਲੁ ਤ੍ਰਿਭਵਣ ਸਾਰਾ।

ਉਸ ਪਰਮੇਸ਼ਰ ਨੇ ਚਉਰਾਸੀਹ = ਚੌਰਾਸੀ ਲੱਖ ਜੋਨਿ = ਜੂਨਾਂ ਵਿਚ ਅਨੇਕਾਂ ਜੀਵ ਪੈਦਾ ਕਰ ਕੇ ਅਤੇ

ਉਨ੍ਹਾਂ ਦੇ ਰਹਿਣ ਵਾਸਤੇ ਜਲੁ = ਪਾਣੀ, ਥਲੁ = ਖ਼ੁਸ਼ਕ ਜਗ੍ਹਾ, ਮਹੀਅਲੁ (ਮਹੀ + ਅਲੁ) ਮਹੀ = ਧਰਤੀ ਤੇ ਅਲੁ = ਅਕਾਸ਼ ਤੇ ਤ੍ਰਿਭਵਣ = ਤਿੰਨੇ ਲੋਕ ਇਹ ਸਾਰਾ = ਸਾਰੇ ਬਣਾਏ ਹਨ।

## ਇਕਸਿ ਇਕਸਿ ਜੋਨਿ ਵਿਚਿ;
## ਜੀਅ ਜੰਤ ਅਗਣਤ ਅਪਾਰਾ।

ਇਕਸਿ ਇਕਸਿ = ਇਕ ਇਕ ਜੋਨਿ = ਜੂਨ (ਅੰਡਜ, ਜੇਰਜ, ਸੇਤਜ, ਉਤਭੁਜ) ਵਿਚ ਉਸ ਅਪਾਰਾ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਨੇ ਅਗਣਤ = ਗਿਣਤੀ ਤੋਂ ਰਹਿਤ ਜੀਅ ਜੰਤ = ਜੀਵ-ਜੰਤੂ ਪੈਦਾ ਕੀਤੇ ਹਨ।

## ਸਾਸਿ ਗਿਰਾਸਿ ਸਮਾਲਦਾ; ਕਰਿ ਬ੍ਰਹਮੰਡ ਕਰੋੜਿ ਸੁਮਾਰਾ।

ਫਿਰ ਉਨ੍ਹਾਂ ਦੀ ਸਾਸਿ = ਸਾਹ ਲੈਂਦਿਆਂ ਗਿਰਾਸਿ = ਗਰਾਹੀ (ਬੁਰਕੀ) ਖਾਂਦਿਆਂ ਅਥਵਾ ਸਾਸਿ = ਜੋ ਬਾਹਰ ਅਉਂਦਾ ਹੈ ਅਤੇ ਗਿਰਾਸਿ = ਜੋ ਅੰਦਰ ਨੂੰ ਖਿੱਚੀਦਾ ਹੈ, ਸੋ ਆਉਂਦੇ-ਜਾਂਦੇ ਸੁਆਸਾਂ ਦੀ ਸਮਾਲਦਾ = ਸੰਭਾਲ ਕਰਦਾ ਹੈ ਤੇ ਉਸ ਪ੍ਰਭੂ ਨੇ ਕਰੋੜਾਂ ਸੁਮਾਰਾ = ਗਿਣਤੀ ਦੇ ਬ੍ਰਹਿਮੰਡ ਕਰਿ = ਬਣਾਏ ਹਨ।

## ਰੋਮ ਰੋਮ ਵਿਚਿ ਰਖਿਓਨੁ; ਓਅੰਕਾਰ ਅਕਾਰ ਵਿਥਾਰਾ।

ਪਰਮੇਸ਼ਰ ਨੇ ਉਨ੍ਹਾਂ ਬ੍ਰਹਿਮੰਡਾਂ ਨੂੰ ਰੋਮ ਰੋਮ ਵਿਚ ਰਖਿਓਨੁ = ਰੱਖਿਆ ਹੋਇਆ ਹੈ ਤੇ ਉਸ ਓਅੰਕਾਰ = ਪਰਮੇਸ਼ਰ ਦੇ ਅਕਾਰ ਦਾ ਵਿਥਾਰਾ = ਵਿਸਥਾਰ ਇਤਨਾ ਵੱਡਾ ਹੈ, ਭਾਵ ਬੇਅੰਤ ਹੈ, ਜੋ ਆਖਿਆ ਨਹੀਂ ਜਾ ਸਕਦਾ।

## ਸਿਰਿ ਸਿਰਿ ਲੇਖੁ ਅਲੇਖੁ ਦਾ; ਲੇਖ ਅਲੇਖ ਉਪਾਵਣਹਾਰਾ।

ਅਲੇਖ ਦਾ ਲੇਖ ਹਰ ਇਕ ਦੇ ਸਿਰਿ ਸਿਰਿ = ਮਸਤਕ-ਮਸਤਕ ਉੱਤੇ ਹੈ, ਪਰ ਸਾਰੀ ਸ੍ਰਿਸ਼ਟੀ ਨੂੰ ਉਪਾਵਣਹਾਰਾ = ਪੈਦਾ ਕਰਨ ਵਾਲਾ ਪ੍ਰਭੂ ਲੇਖੇ ਤੋਂ ਅਲੇਖ ਹੈ, ਭਾਵ ਲੇਖੇ ਤੋਂ ਰਹਿਤ ਹੈ। ਜੈਸਾ ਕਿ :

**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥** *(ਜਪੁ ਜੀ ਸਾਹਿਬ, ਅੰਗ ੪)*

**ਅਲੇਖ ਹੈਂ॥ ਅਭੇਖ ਹੈਂ॥੩੦॥** *(ਜਾਪੁ ਸਾਹਿਬ)*

## ਕੁਦਰਤਿ ਕਵਣੁ; ਕਰੈ ਵੀਚਾਰਾ[1] ॥੩॥

ਉਸ ਪ੍ਰਭੂ ਦੀ ਕੁਦਰਤਿ = ਸ਼ਕਤੀ ਦਾ ਕਵਣੁ = ਕੌਣ ਵੀਚਾਰਾ = ਵਿਚਾਰ ਕਰੈ = ਕਰੇ ? ਅਥਵਾ ਕਵਣੁ = ਕਿਸ ਵਿਚ ਕੁਦਰਤਿ = ਸ਼ਕਤੀ ਹੈ ਕਿ ਜੋ ਉਸ ਪ੍ਰਭੂ ਦੀ ਵਿਚਾਰ ਨੂੰ ਕਹਿ ਸਕੇ ?॥੩॥ ਜੈਸਾ ਕਿ :

**ਕੁਦਰਤਿ ਕਵਣ ਕਹਾ ਵੀਚਾਰੁ॥**
**ਵਾਰਿਆ ਨ ਜਾਵਾ ਏਕ ਵਾਰ॥** *(ਜਪੁ ਜੀ ਸਾਹਿਬ, ਅੰਗ ੪)*

---

੧. ਡਾ. ਭਾਈ ਵੀਰ ਸਿੰਘ ਜੀ ਨੇ ਹੱਥ-ਲਿਖਤ ਪੋਥੀਆਂ ਪੜਚੋਲਦੇ ਹੋਏ ਸਭ ਤੋਂ ਪੁਰਾਣੀ ਪੋਥੀ ਦੇਖੀ। ਉਸ ਵਿਚ ਇਹੋ ਤਰਤੀਬ, ਹੈ, ਜੋ ਅਸਾਂ ਟੀਕੇ ਵਿਚ ਦਿੱਤੀ ਹੈ। ਭਾਈ ਵੀਰ ਸਿੰਘ ਜੀ ਨੇ ਵੀ ਟੀਕੇ ਵਿਚ ਇਹੀ ਤਰਤੀਬ ਦਿੱਤੀ ਹੈ, ਪਰ ਕਈ ਪੋਥੀਆਂ ਵਿਚ ਪਾਠ ਦੂਜੀ ਦੀ ਥਾਂ ਤੀਜੀ, ਤੀਜੀ ਦੀ ਥਾਂ ਦੂਜੀ ਦਾ ਛਪਿਆ ਹੋਇਆ ਹੈ। ਪੰਡਿਤ ਨਾਰਾਇਣ ਸਿੰਘ ਜੀ ਨੇ ਤਬਦੀਲ ਹੋਇਆ ਪਾਠ ਸਹੀ ਮੰਨਿਆ ਹੈ; ਪਰ ਉਪਰੋਕਤ ਪਾਠ ਹੀ ਸਹੀ ਸਿੱਧ ਹੁੰਦਾ ਹੈ।

### ਪਉੜੀ ੪ (ਪਿਛਲੇ ਸਿਧਾਂਤ ਅਨੁਸਾਰ)

## ਕੇਵਡੁ ਦੁਖ ਸੁਖ ਆਖੀਐ; ਕੇਵਡੁ ਹਰਖ ਸੋਗ ਵਿਸਥਾਰਾ।

ਦੁਖ ਸੁਖ ਕੇਵਡੁ = ਕਿਤਨਾ ਕੁ ਆਖੀਐ = ਕਹਿਣਾ ਕਰੀਏ ? ਤੇ ਹਰਖ = ਖ਼ੁਸ਼ੀ ਤੇ ਸੋਗ = ਗ਼ਮੀ ਦਾ ਵਿਸਥਾਰਾ = ਵਿਸਤਾਰ ਕੇਵਡੁ = ਕਿਤਨਾ ਕੁ ਆਖੀਏ ?

## ਕੇਵਡੁ ਸਚੁ ਵਖਾਣੀਐ; ਕੇਵਡੁ ਕੂੜੁ ਕਮਾਵਣਹਾਰਾ।

ਸੱਚ ਨੂੰ ਕੇਵਡੁ = ਕਿਤਨਾ ਕੁ ਵਖਾਣੀਐ = ਆਖੀਏ ? ਤੇ ਕੂੜੁ = ਝੂਠ ਕਮਾਵਣਹਾਰਾ = ਕਮਾਵਣ ਵਾਲੇ ਕੇਵਡੁ = ਕਿਤਨੇ ਕੁ ਹਨ **ਵਾ:** ਕਿਤਨਾ ਕੁ ਹੈ ?

## ਕੇਵਡ ਰੁਤੀ ਮਾਹ ਕਰਿ; ਦਿਹ ਰਾਤੀ ਵਿਸਮਾਦੁ ਵੀਚਾਰਾ।

ਰੁਤੀ = ਰੁਤਾਂ ਤੇ ਮਾਹ = ਮਹੀਨੇ ਕੇਵਡ = ਕਿਤਨੇ ਕੁ ਕਰਿ = ਬਣਾਏ ਹਨ ? ਤੇ ਦਿਹ = ਦਿਨ ਰਾਤੀ = ਰਾਤ ਦਾ ਵਿਸਮਾਦੁ = ਅਸਚਰਜ ਵੀਚਾਰਾ = ਵਿਚਾਰ ਕਿੱਡਾ ਕੁ ਹੈ ?

## ਆਸਾ ਮਨਸਾ ਕੇਵਡੀ; ਕੇਵਡੁ ਨੀਦ ਭੁਖ ਆਹਾਰਾ।

ਪਦਾਰਥਾਂ ਦੀ ਆਸਾ = ਉਮੀਦ ਤੇ ਵਿਸ਼ਿਆਂ ਦੀ ਮਨਸਾ = ਵਾਸ਼ਨਾ ਕੇਵਡੀ = ਕਿਤਨੀ ਕੁ ਹੈ ? ਅਤੇ ਨੀਂਦ, ਭੁਖ ਤੇ ਆਹਾਰਾ = ਖ਼ੁਰਾਕ (ਭੋਜਨ) ਕੇਵਡੁ = ਕਿੱਡੀ ਕੁ ਹੈ ?

## ਕੇਵਡੁ ਆਖਾ ਭਾਉ ਭਉ;
## ਸਾਂਤਿ ਸਹਜਿ ਉਪਕਾਰ ਵਿਕਾਰਾ।

ਕਈ ਪਰਮੇਸ਼ਰ ਦੇ ਭਾਉ = ਪ੍ਰੇਮ ਤੇ ਭਉ = ਡਰ ਵਿਚ ਅਤੇ ਸ਼ਾਂਤ ਸਹਜਿ = ਸੁਭਾਅ, ਉਪਕਾਰ = ਭਲਾ ਕਰਨ ਵਾਲੇ ਤੇ ਕਈ ਵਿਸ਼ੇ-ਵਿਕਾਰਾਂ ਵਿਚ ਹਨ, ਇਹੋ ਜਿਹੇ ਕੇਵਡੁ = ਕਿਤਨੇ ਕੁ ਆਖੀਏ ?

## ਤੋਲ ਅਤੋਲੁ; ਨ ਤੋਲਣਹਾਰਾ ॥੪॥

ਉਸ ਪਰਮੇਸ਼ਰ ਦੀਆਂ ਇਹ ਸਾਰੀਆਂ ਵਸਤੂਆਂ ਤੋਲ ਤੋਂ ਅਤੋਲ ਹਨ ਤੇ ਇਨ੍ਹਾਂ ਨੂੰ ਕੋਈ ਵੀ ਤੋਲਣਹਾਰਾ = ਤੋਲਣ ਵਾਲਾ ਨ = ਨਹੀਂ ਹੈ ॥੪॥

### ਪਉੜੀ ੫ (ਪਿਛਲੀ ਵਿਚਾਰ ਅਨੁਸਾਰ)

## ਕੇਵਡੁ ਤੋਲੁ ਸੰਜੋਗੁ ਦਾ; ਕੇਵਡੁ ਤੋਲੁ ਵਿਜੋਗੁ ਵੀਚਾਰਾ।

ਸੰਜੋਗ ਦਾ ਤੋਲ ਕੇਵਡੁ = ਕਿਤਨਾ ਕੁ ਹੈ ? ਅਤੇ ਵਿਜੋਗ ਦੇ ਤੋਲ ਦਾ ਵੀਚਾਰਾ = ਵਿਚਾਰ ਕੇਵਡੁ = ਕਿਤਨਾ ਕੁ ਕਰੀਏ ?

## ਕੇਵਡੁ ਹਸਣੁ ਆਖੀਐ; ਕੇਵਡੁ ਰੋਵਣ ਦਾ ਬਿਸਥਾਰਾ।

ਸੰਜੋਗ ਵਿਚ ਹੱਸਣ ਦਾ ਕੇਵਡੁ = ਕਿਤਨਾ ਕੁ ਤੇ ਵਿਜੋਗ ਵਿਚ ਰੋਵਣ = ਰੋਣ ਦਾ ਕੇਵਡੁ = ਕਿਤਨਾ ਕੁ ਬਿਸਥਾਰਾ = ਵਿਸਥਾਰ ਆਖੀਐ = ਕਹਿਣਾ ਕਰੀਏ ?

## ਕੇਵਡੁ ਹੈ ਨਿਰਵਿਰਤਿ ਪਖੁ; ਕੇਵਡੁ ਹੈ ਪਰਵਿਰਤਿ ਪਸਾਰਾ।

ਨਿਰਵਿਰਤਿ = ਸੰਸਾਰ ਵੱਲੋਂ ਮਨ ਦੇ ਉਪਰਾਮ ਹੋਣ ਦਾ ਪੱਖ ਕੇਵਡੁ = ਕਿਤਨਾ ਕੁ ਹੈ ? ਅਤੇ ਪਰਵਿਰਤਿ = ਸੰਸਾਰ ਦੇ ਵਿਹਾਰਾਂ ਵੱਲ ਲੱਗਣ ਦਾ ਪਸਾਰਾ = ਫੈਲਾਉ ਕੇਵਡੁ = ਕਿਤਨਾ ਕੁ ਹੈ ?

## ਕੇਵਡੁ ਆਖਾ ਪੁੰਨ ਪਾਪ; ਕੇਵਡੁ ਆਖਾ ਮੋਖੁ ਦੁਆਰਾ।

ਪਾਪ ਤੇ ਪੁੰਨ ਕੇਵਡੁ = ਕਿੱਡੇ ਕੁ ਆਖਾ = ਕਹਾਂ ਭਾਵ ਕਥਨ ਕਰਾਂ ? ਤੇ ਮੋਖੁ = ਮੁਕਤੀ ਦਾ ਦੁਆਰਾ = ਦਰ, ਭਾਵ ਗਿਆਨ ਕੇਵਡੁ = ਕਿੱਡਾ ਕੁ ਆਖਾ = ਕਹਾਂ ਭਾਵ ਕਥਨ ਕਰਾਂ ?

## ਕੇਵਡੁ ਕੁਦਰਤਿ ਆਖੀਐ; ਇਕਦੂ ਕੁਦਰਤਿ ਲਖ ਹਜਾਰਾ।

(ਪਾਠਾਂਤ੍ਰ 'ਅਪਾਰਾ')

ਉਸ ਪਰਮੇਸ਼ਰ ਦੀ ਕੁਦਰਤਿ = ਸ਼ਕਤੀ ਕੇਵਡੁ = ਕਿਤਨੀ ਕੁ ਆਖੀਐ = ਕਹਿਣਾ ਕਰੀਏ ? ਕਿਉਂਕਿ ਉਸ ਦੀਆਂ ਇਕਦੂ = ਇਕ ਤੋਂ ਲੱਖਾਂ ਹਜ਼ਾਰਾਂ ਕੁਦਰਤਿ = ਸ਼ਕਤੀਆਂ ਹਨ, ਭਾਵ ਬੇਅੰਤ ਹਨ।

## ਦਾਨੈ ਕੀਮਤਿ ਨਾ ਪਵੈ; ਕੇਵਡੁ ਦਾਤਾ ਦੇਵਣਹਾਰਾ।

ਜਦੋਂ ਕਿ ਉਸ ਦੇ ਦਿੱਤੇ ਹੋਏ ਦਾਨੈ = ਦਾਨ ਦੀ ਕੀਮਤ ਨਾ = ਨਹੀਂ ਪਵੈ = ਪੈਂਦੀ ਤਾਂ ਫਿਰ ਉਸ ਦੇਵਣਹਾਰਾ = ਦੇਣ ਵਾਲੇ ਦਾਤੇ (ਪ੍ਰਭੂ) ਨੂੰ ਕੇਵਡੁ = ਕਿੱਡਾ ਕੁ ਕਹਿ ਸਕਦੇ ਹਾਂ ? ਭਾਵ ਕਹਿ ਨਹੀਂ ਸਕਦੇ। ਜੈਸਾ ਕਿ :

**ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥** *(ਸੋਹਿਲਾ ਗਉੜੀ ਮ: ੧, ਅੰਗ ੧੨)*

## ਅਕਥ ਕਥਾ; ਅਬਿਗਤਿ ਨਿਰਧਾਰਾ ॥੫॥

ਉਸ ਅਬਿਗਤਿ = ਗਤੀ ਤੋਂ ਰਹਿਤ ਪਰਮੇਸ਼ਰ ਦੀ ਕਥਾ ਅਕਥ = ਕਥਨ ਤੋਂ ਰਹਿਤ ਹੈ, ਇਹ ਨਿਰਧਾਰਾ = ਨਿਰਣਾ ਕੀਤਾ ਹੈ ॥੫॥ ਜੈਸਾ ਕਿ :

**ਕਥਨਾ ਕਥੀ ਨ ਆਵੈ ਤੋਟਿ ॥** *(ਜਪੁ ਜੀ ਸਾਹਿਬ, ਅੰਗ ੨)*

### ਪਉੜੀ ੬ (ਸੰਗਤ ਦਾ ਫਲ)

## ਲਖ ਚਉਰਾਸੀਹ ਜੋਨਿ ਵਿਚਿ;
## ਮਾਣਸ ਜਨਮੁ ਦੁਲੰਭੁ ਉਪਾਇਆ।

ਪ੍ਰਭੂ ਨੇ ਚਉਰਾਸੀਹ = ਚੌਰਾਸੀ ਲੱਖ ਜੋਨਿ = ਜੂਨਾਂ ਵਿੱਚੋਂ ਮਾਣਸ = ਮਨੁੱਖਾ ਜਨਮ ਦੁਲੰਭੁ = ਦੁਰਲੱਭ, ਕਠਿਨਤਾਈ ਨਾਲ ਮਿਲਣ ਵਾਲਾ ਉਪਾਇਆ = ਪੈਦਾ ਕੀਤਾ ਹੈ।

## ਚਾਰਿ ਵਰਨ ਚਾਰਿ ਮਜਹਬਾ; ਹਿੰਦੂ ਮੁਸਲਮਾਣ ਸਦਾਇਆ।

ਉਨ੍ਹਾਂ ਮਨੁੱਖਾਂ ਨੇ ਹਿੰਦੂਆਂ ਵਿਚ ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤੇ ਮੁਸਲਮਾਨਾਂ ਵਿਚ ਚਾਰ ਮਜ਼ਹਬ (ਸ਼ੀਆ, ਸੁੰਨੀ, ਰਾਫ਼ਜ਼ੀ, ਇਮਾਮ) ਬਣਾ ਕੇ ਹਿੰਦੂ ਤੇ ਮੁਸਲਮਾਨ ਸਦਾਇਆ = ਸਦਾਏ ਭਾਵ ਕਹਾਏ ਹਨ।

## ਕਿਤੜੇ ਪੁਰਖੁ ਵਖਾਣੀਅਨਿ; ਨਾਰਿ ਸੁਮਾਰਿ ਅਗਣਤ ਗਣਾਇਆ।

ਉਨ੍ਹਾਂ ਵਿੱਚੋਂ ਕਿਤੜੇ = ਕਿਤਨੇ ਹੀ ਪੁਰਖੁ = ਪੁਰਸ਼ ਵਖਾਣੀਅਨਿ = ਕਹੇ ਜਾਂਦੇ ਹਨ ਅਤੇ ਕਿਤਨੀਆਂ ਹੀ ਨਾਰਿ = ਇਸਤਰੀਆਂ ਦੀ ਸੁਮਾਰਿ = ਗਿਣਤੀ ਨੂੰ ਅਣਗਿਣਤ ਗਣਾਇਆ = ਗਿਣਿਆ ਹੈ, ਭਾਵ ਜੇ ਗਿਣੀਏ ਤਾਂ ਅਣਗਿਣਤ ਹਨ।

## ਤ੍ਰੈ ਗੁਣ ਮਾਇਆ ਚਲਤ ਹੈ; ਬ੍ਰਹਮਾ ਬਿਸਨੁ ਮਹੇਸ ਰਚਾਇਆ।

ਪ੍ਰਭੂ ਦੀ ਪੈਦਾ ਕੀਤੀ ਮਾਇਆ ਨੇ ਤ੍ਰੈ = ਤਿੰਨਾਂ ਗੁਣਾਂ (ਰਜੋ, ਸਤੋ ਤੇ ਤਮੋ) ਦਾ ਚਲਤ = ਚਲਿੱਤ੍ਰ (ਕੌਤਕ) ਬ੍ਰਹਮਾ ਬਿਸਨੁ = ਵਿਸ਼ਨੂੰ ਤੇ ਮਹੇਸ = ਸ਼ਿਵਜੀ ਨੂੰ ਰਚਾਇਆ = ਰਚ ਦਿੱਤਾ ਹੈ।

## ਵੇਦ ਕਤੇਬਾ ਵਾਚਦੇ; ਇਕੁ ਸਾਹਿਬੁ ਦੁਇ ਰਾਹ ਚਲਾਇਆ।

ਹਿੰਦੂ ਵੇਦ (ਰਿਗਵੇਦ, ਸਾਮਵੇਦ, ਜੁਜਰਵੇਦ, ਅਥਰਬਣ ਵੇਦ) ਤੇ ਮੁਸਲਮਾਨ ਕਤੇਬਾ = ਕਤੇਬ (ਤੌਰੇਤ, ਜੰਬੂਰ, ਅੰਜੀਲ ਤੇ ਕੁਰਾਨ) ਵਾਚਦੇ ਹਨ ਅਤੇ ਸਾਰਿਆਂ ਦਾ ਸਾਹਿਬੁ = ਮਾਲਕ ਪਰਮੇਸ਼ਰ ਇਕ ਹੈ ਪਰ ਰਾਹ = ਰਸਤੇ ਦੁਇ = ਦੋ ਚਲਾਇਆ = ਚਲਾ ਲਏ ਹਨ। ਜੈਸਾ ਕਿ :

**ਰਾਹ ਦੋਵੈ ਖਸਮੁ ਏਕੋ ਜਾਣੁ ॥** *(ਗਉੜੀ ਮ: ੧, ਅੰਗ ੨੨੩)*

## ਸਿਵ ਸਕਤੀ ਵਿਚਿ ਖੇਲੁ ਕਰਿ; ਜੋਗ ਭੋਗ ਬਹੁ ਚਲਤ ਬਣਾਇਆ।

ਪਰਮੇਸ਼ਰ ਨੇ ਸਿਵ (ਤਮੋ ਗੁਣ) ਸ਼ਕਤੀ (ਸਤੋ ਗੁਣ) ਵਿਚ ਖੇਲ ਕਰਿ = ਕਰ ਕੇ ਜੋਗ ਭੋਗ ਦਾ ਬਹੁ = ਬਹੁਤ ਵੱਡਾ ਚਲਤ = ਕੌਤਕ ਬਣਾਇਆ = ਬਣਾਉਣਾ ਕੀਤਾ ਹੈ, ਭਾਵ ਜੋ ਸਤੋ ਗੁਣੀ ਹਨ, ਉਹ ਪਰਮੇਸ਼ਰ ਦਾ ਜੋਗ ਅਭਿਆਸ ਕਰਦੇ ਹਨ ਅਤੇ ਜੋ ਤਮੋ ਗੁਣੀ ਹਨ, ਉਹ ਭੋਗਾਂ ਭਾਵ ਵਿਸ਼ੇ-ਵਿਕਾਰਾਂ ਵਿਚ ਆਸ਼ਕਤ ਹਨ।

## ਸਾਧ ਅਸਾਧ; ਸੰਗਤਿ ਫਲੁ ਪਾਇਆ ॥੬॥

ਸਾਧ = ਸ੍ਰੇਸ਼ਟ ਗੁਰਮੁਖ ਤੇ ਅਸਾਧ = ਖੋਟੇ ਮਨਮੁਖ ਦੀ ਸੰਗਤ ਦਾ ਫਲ ਪਾਇਆ ਜਾਂਦਾ ਹੈ, ਭਾਵ ਗੁਰਮੁਖਾਂ ਦੀ ਸੰਗਤ ਦਾ ਫਲ ਸ੍ਰੇਸ਼ਟ ਪੁੰਨ ਰੂਪ ਤੇ ਮਨਮੁਖਾਂ ਦੀ ਸੰਗਤ ਦਾ ਫਲ ਪਾਪ ਰੂਪ ਵਿਚ ਪਾਇਆ ਜਾਂਦਾ ਹੈ ॥੬॥ ਜੈਸਾ ਕਿ :

**ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥** *(ਨਟ ਮ: ੪, ਅੰਗ ੯੮੧)*

**ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥**
**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥** *(ਸਲੋਕ ਕਬੀਰ ਜੀ, ਅੰਗ ੧੩੬੯)*

### ਪਉੜੀ ੭ (ਹਿੰਦੂ ਮਤ ਮਤਾਂਤਰ)

## ਚਾਰ ਵਰਨ ਛਿਅ ਦਰਸਨਾ; ਸਾਸਤ੍ਰ ਵੇਦ ਪੁਰਾਣ ਸੁਣਾਇਆ।

ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤੇ ਛਿਅ = ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬਿਪਰ) ਨੇ ਛੇ ਸ਼ਾਸਤਰ (ਸਾਂਖ ਸ਼ਾਸਤਰ, ਨਯਾਯ ਸ਼ਾਸਤਰ, ਵਿਸ਼ੇਸ਼ਕ ਸ਼ਾਸਤਰ, ਮੀਮਾਂਸਾ ਸ਼ਾਸਤਰ, ਜੋਗ ਸ਼ਾਸਤਰ, ਵੇਦਾਂਤ ਸ਼ਾਸਤਰ) ਤੇ ਚਾਰ ਵੇਦ (ਰਿਗ ਵੇਦ, ਸਾਮ ਵੇਦ, ਜੁਜਰ ਵੇਦ, ਅਥਰਬਣ

ਵੇਦ) ਅਤੇ ਅਠਾਰਾਂ ਪੁਰਾਣਾਂ (ਵਿਸ਼ਨ, ਪਦਮ, ਬ੍ਰਹਮ, ਸ਼ਿਵ, ਭਾਗਵਤ, ਨਾਰਦ, ਮਾਰਕੰਡੇਯ, ਅਗਨਿ, ਬ੍ਰਹਮਵੈਵਰਤ, ਲਿੰਗ ਬ੍ਰਹਮਾਂਡ, ਵਰਾਹ, ਸਕੰਦ, ਵਾਮਨ, ਕੁਰਮ, ਮਤਸਯ, ਗਰੁੜ, ਬ੍ਰਹਮਾਂਡੇ ਤੇ ਭਵਿਸ਼ਯ ਪੁਰਾਣ) ਨੂੰ ਸੁਣਾਇਆ = ਸੁਣਾਉਣਾ ਕੀਤਾ ਹੈ।

## ਦੇਵੀ ਦੇਵ ਸਰੇਵਣੇ; ਦੇਵ ਸਥਲ ਤੀਰਥ ਭਰਮਾਇਆ।

ਕਈ ਦੇਵੀ ਦੇਵ = ਦੇਵਤਿਆਂ ਨੂੰ ਸਰੇਵਣੇ = ਸੇਂਵਦੇ ਹਨ ਅਤੇ ਦੇਵਤਿਆਂ ਦੇ ਸਥਲ = ਸਥਾਨਾਂ ਤੇ ਤੀਰਥਾਂ ਉੱਤੇ ਭਰਮਾਇਆ = ਭਰਮਦੇ ਫਿਰਦੇ ਹਨ।

## ਗਣ ਗੰਧਰਬ ਅਪਛਰਾ; ਸੁਰਪਤਿ ਇੰਦ੍ਰ ਇੰਦ੍ਰਾਸਣ ਛਾਇਆ।

(‘ਅਪੱਛਰਾ’ ਅੱਧਕ ਸਹਿਤ ਬੋਲੋ)

ਕਈ ਗਣ = ਸ਼ਿਵਜੀ ਦੇ ਦਾਸ ਨੰਦੀ, ਭ੍ਰਿੰਗੀ, ਟੋਨਾ, ਛੋਨਾ ਤੇ ਗੰਧਰਬ—ਹਾਹਾ ਹੂਹੂ ਆਦਿ ਤੇ ਅਪਛਰਾ = ਸਵਰਗ ਵਿਚ ਨ੍ਰਿਤਕਾਰੀ ਕਰਨ ਵਾਲੀਆਂ ਅਤੇ ਸੁਰਪਤਿ = ਦੇਵਤਿਆਂ ਦੇ ਪਤੀ ਇੰਦਰ ਨੂੰ ਇੰਦ੍ਰਾਸਣ = ਇੰਦਰ ਦੇ ਆਸਣ ’ਤੇ ਛਾਇਆ = ਛਾਏ ਭਾਵ ਬੈਠੇ ਹੋਏ ਨੂੰ ਪੂਜਦੇ ਹਨ।

## ਜਤੀ ਸਤੀ ਸੰਤੋਖੀਆ; ਸਿਧ ਨਾਥ ਅਵਤਾਰ ਗਣਾਇਆ।

ਕਈ ਜਤੀ, ਸਤੀ, ਸੰਤੋਖੀਆਂ ਨੂੰ ਤੇ ਕਈ ਚੌਰਾਸੀ ਸਿੱਧਾਂ, ਨੌਂ ਨਾਥਾਂ ਤੇ ਚੌਵੀ ਅਵਤਾਰਾਂ ਦੀ ਮਹਿਮਾ ਨੂੰ ਗਿਣਾਇਆ = ਗਿਣਾਉਂਦੇ ਹਨ, ਭਾਵ ਮੰਨਦੇ ਹਨ।

## ਜਪ ਤਪ ਸੰਜਮ ਹੋਮ ਜਗ; ਵਰਤ ਨੇਮ ਨਈਵੇਦ ਪੁਜਾਇਆ।

ਕਈ ਜਪ, ਤਪ, ਸੰਜਮ, ਹੋਮ = ਹਵਨ, ਯੱਗ ਕਰਦੇ ਅਤੇ ਵਰਤ, ਨੇਮ ਤੇ ਨਈਵੇਦ = ਠਾਕੁਰਾਂ ਨੂੰ ਮਿੱਠੇ ਪੋਜਨ ਅਰਪ ਕੇ ਪੁਜਾਇਆ = ਪੂਜਾ ਕਰਦੇ ਹਨ।

## ਸਿਖਾ ਸੂਤ੍ਰ ਮਾਲਾ ਤਿਲਕ; ਪਿਤਰ ਕਰਮ ਵੇਦ ਕਰਮ ਕਮਾਇਆ।

(‘ਸਿਖਾ’ ਪੋਲਾ ਬੋਲੋ)

ਕਈ ਸਿਖਾ = ਬੋਦੀ, ਸੂਤ੍ਰ = ਜਨੇਊ, ਮਾਲਾ, ਤਿਲਕ = ਟਿੱਕਾ ਅਤੇ ਪਿਤਰ ਕਰਮ ਤੇ ਵੇਦਾਂ ਦੇ ਕਰਮ ਕਮਾਇਆ = ਕਮਾਉਂਦੇ ਹਨ।

## ਪੁੰਨ ਦਾਨ; ਉਪਦੇਸੁ ਦ੍ਰਿੜਾਇਆ ॥੭॥

ਕਈਆਂ ਨੇ ਜਗਿਆਸੂਆਂ ਨੂੰ ਦਾਨ ਪੁੰਨ ਦਾ ਉਪਦੇਸ਼ ਦ੍ਰਿੜਾਇਆ = ਦ੍ਰਿੜ੍ਹ ਭਾਵ ਪੱਕਾ ਕਰਾਇਆ ਹੈ ॥੭॥

### ਪਉੜੀ ੮ (ਮੁਸਲਮਾਨੀ ਮਤ ਮਤਾਂਤਰ)

## ਪੀਰ ਪੈਕੰਬਰ ਅਉਲੀਏ; ਗਉਸ ਕੁਤਬ ਵਲੀਉਲਹ ਜਾਣੇ।

ਪੀਰ = ਮੁਸਲਮਾਨਾਂ ਦੇ ਮੁਰਸ਼ਦ ਅਖਵਾਉਣ ਵਾਲੇ, ਪੈਕੰਬਰ = ਅਕਾਸ਼ ਤੋਂ ਭਾਵ ਖ਼ੁਦਾ ਦਾ ਪੈਗ਼ਾਮ ਸੁਨੇਹਾ ਲਿਆਉਣ ਵਾਲੇ (ਜਿਸ ਪ੍ਰਕਾਰ ਕੁਰਾਨ ਦੀ ਰਚਨਾ ਹੋਈ। ਕੁਰਾਨ (ਕੁਰ + ਆਨ) ਕੁਰ = ਬਾਣੀ ਆਨ = ਅਕਾਸ਼। ਇਕ ਲੱਖ ਚੌਵੀ ਹਜ਼ਾਰ ਪੈਗ਼ੰਬਰ ਮੰਨੇ ਹਨ ਤੇ ਮੁਹੰਮਦ ਸਾਹਿਬ ਨੂੰ ਆਖ਼ਰੀ ਪੈਗ਼ੰਬਰ ਮੰਨਦੇ ਹਨ) ਤੇ ਅਉਲੀਏ = ਫ਼ਕੀਰ, ਰੱਬ ਦੇ ਨਜ਼ਦੀਕੀ ਅਤੇ ਗਉਸ = ਮੁਸਲਮਾਨ ਫ਼ਕੀਰ ਦਾ ਇਕ ਖ਼ਾਸ

ਦਰਜਾ, ਕੁਤਬ = ਸਰਦਾਰ ਤੇ ਵਲੀਉਲਹ = ਖ਼ੁਦਾ ਦਾ ਪਿਆਰਾ, ਇਹ ਸਾਰੇ ਇਨ੍ਹਾਂ ਦੀਆਂ ਕਿਤਾਬਾਂ ਵਿਚ ਜਾਣੇ ਜਾਂਦੇ ਹਨ।

## ਸੇਖ ਮਸਾਇਕ ਆਖੀਅਨਿ; ਲਖ ਲਖ ਦਰਿ ਦਰਵੇਸ ਵਖਾਣੇ।

ਲਖ = ਲੱਖਾਂ ਹੀ ਸੇਖ = ਮੁਸਲਮਾਨਾਂ ਵਿਚ ਸਰਬ-ਉੱਚ ਜਾਤੀ ਵਾਲੇ (ਜਿਸ ਤਰ੍ਹਾਂ ਹਿੰਦੂਆਂ ਵਿਚ ਬ੍ਰਾਹਮਣ ਉੱਚ ਜਾਤੀ ਵਾਲੇ ਮੰਨੇ ਜਾਂਦੇ ਹਨ **ਵਾ:** ਸੇਖ = ਬਜ਼ੁਰਗ) ਮਸਾਇਕ = ਮਿਹਨਤਾਂ ਕਰਨ ਵਾਲੇ **ਵਾ:** ਮੁਸ਼ੱਕਤਾਂ ਕਰਨ ਵਾਲੇ ਫ਼ਕੀਰ ਲੋਕ ਆਖੀਅਨਿ = ਆਖੇ ਜਾਂਦੇ ਹਨ ਅਤੇ ਲਖ = ਲੱਖਾਂ ਹੀ ਪਰਮੇਸ਼ਰ ਦੇ ਦਰਿ = ਦਰਵਾਜ਼ੇ ਦੇ ਦਰਵੇਸ਼ = ਫ਼ਕੀਰ (ਦਰਵੇਸ਼ ਕੂਕਰ ਦੀ ਨਿਆਈਂ ਪਰਮੇਸ਼ਰ ਦੇ ਦਰ ਵਿਚ ਰਹਿੰਦਾ ਹੈ) ਵਖਾਣੇ = ਆਖੀਦੇ ਹਨ।

## ਸੁਹਦੇ ਲਖ ਸਹੀਦ ਹੋਇ; ਲਖ ਅਬਦਾਲ ਮਲੰਗ ਮੁਲਾਣੇ।

ਲਖ = ਲੱਖਾਂ ਹੀ ਸੁਹਦੇ = ਅਲਬੇਲੇ ਫ਼ਕੀਰ, ਗ਼ਰੀਬ (ਪੋਠੋਹਾਰ ਵਿਚ ਗ਼ਰੀਬ ਨੂੰ ਸੁਹਦੇ ਕਹਿੰਦੇ ਹਨ) ਤੇ ਸਹੀਦ = ਯੁੱਧ ਵਿਚ ਸਨਮੁੱਖ ਲੜ ਕੇ ਪ੍ਰਾਣ ਤਿਆਗਣ ਵਾਲੇ **ਵਾ:** ਸੁਹਦੇ = ਧਰਮ ਦੇ ਸਾਖੀ ਅਤੇ ਸਹੀਦ = ਧਰਮ ਵੀਰ ਹੋਏ ਹਨ ਅਤੇ ਲੱਖਾਂ ਹੀ ਅਬਦਾਲ[੧] = ਬਦਲ ਜਾਣ ਵਾਲੇ, ਮਲੰਗ[੨] ਤੇ ਮੁਲਾਣੇ = ਮੌਲਵੀ ਹੋਏ ਹਨ।

## ਸਿੰਧੀ ਰੁਕਨ ਕਲੰਦਰਾ; ਲਖ ਉਲਮਾਉ ਮੁਲਾ ਮਉਲਾਣੇ।

('ਮੁੱਲਾਂ' ਬੋਲੋ)

ਲੱਖਾਂ ਹੀ ਸਿੰਧੀ ਜਾਤ ਦੇ ਫ਼ਕੀਰ ਹਨ ਤੇ ਕਲੰਦਰਾ = ਬੇਪਰਵਾਹ ਫ਼ਕੀਰਾਂ ਦੇ ਰੂਪ ਧਾਰਨ ਕਰਨ ਵਾਲੇ ਰੁਕਨ = ਸ਼੍ਰੋਮਣੀ ਮਹੰਤ ਹਨ ਅਤੇ ਲੱਖਾਂ ਹੀ ਉਲਮਾਉ = ਵਿਦਵਾਨ, ਮੁਲਾਂ ਤੇ ਮਉਲਾਣੇ = ਮੌਲਵੀ ਹਨ।

## ਸਰੈ ਸਰੀਅਤਿ ਆਖੀਐ; ਤਰਕ ਤਰੀਕਤਿ ਰਾਹ ਸਿਵਾਣੇ।

('ਸ-ਰੀਅਤਿ' ਤੇ 'ਤ-ਰੀਕਤਿ' ਬੋਲੋ, ਪਾਠ ਇਕੱਠੇ ਹਨ)

ਜੋ ਸਰੈ = ਧਰਮ ਨੂੰ ਲੈ ਕਰਕੇ ਕਮਾਉਣਾ ਹੈ, ਇਹੋ ਸਰੀਅਤਿ[੩] = ਕਰਮ-ਕਾਂਡ ਦੀਆਂ ਕਿਤਾਬਾਂ ਦਾ

---

੧. **ਅਬਦਾਲ**—ਬਦਲ ਜਾਣ ਵਾਲਾ, ਜੋ ਇਕ ਦਸ਼ਾ (ਹਾਲਤ) ਵਿਚ ਨਾ ਰਹੇ, ੧. ਇਕ ਖ਼ਾਸ ਪਦਵੀ ਦੇ ਅਧਿਕਾਰੀ ਲੋਕ ਜਿਵੇਂ ਹਿੰਦੂਆਂ ਨੇ ਦਿਗਪਾਲ ਆਦਿ ਦੇਵਤਾ ਮੰਨੇ ਹਨ, ਇਵੇਂ ਮੁਸਲਮਾਨ ਮਤ ਦੇ ਆਚਾਰੀਆਂ ਨੇ ੭੦ ਅਬਦਾਲ ਮੰਨੇ ਹਨ, ਜਿਨ੍ਹਾਂ ਵਿੱਚੋਂ ਚਾਲ੍ਹੀ ਸ਼ਾਮ ਵਿਚ, ਤੀਹ ਹੋਰ ਥਾਈਂ ਰਹਿੰਦੇ ਹਨ। ਕਈ ਲੇਖਕਾਂ ਨੇ ਚਾਲ੍ਹੀ ਅਬਦਾਲ ਭੀ ਮੰਨੇ ਹਨ ਅਤੇ ਅਬਦਾਲਾਂ ਦੇ ਪ੍ਰਧਾਨ ਨੂੰ 'ਗੌਸ' ਪਦਵੀ ਦਿੱਤੀ ਹੈ ਅਤੇ ਲਿਖਿਆ ਹੈ ਕਿ ਇਨ੍ਹਾਂ ਅਬਦਾਲਾਂ ਦੀ ਬੰਦਗੀ ਅਤੇ ਸ਼ਕਤੀ ਦੇ ਆਸਰੇ ਦੁਨੀਆਂ ਕਾਇਮ ਹੈ, ਜਦੋਂ ਇਨ੍ਹਾਂ ਵਿੱਚੋਂ ਕੋਈ ਮਰ ਜਾਂਦਾ ਹੈ, ਤਦ ਉਸ ਦੀ ਥਾਂ ਖ਼ੁਦਾ ਕਿਸੇ ਹੋਰ ਵਲੀ ਨੂੰ ਮੁਕੱਰਰ ਕਰਦਾ ਹੈ। ਇਸੇ ਤਰ੍ਹਾਂ ਇਸ ਪਦਵੀ ਦੀ ਬਦਲੀ ਹੁੰਦੀ ਰਹਿੰਦੀ ਹੈ, ਜਿਸ ਕਾਰਨ 'ਅਬਦਾਲ' ਸੰਗਿਆ ਹੈ। ਮੁਸਲਮਾਨਾਂ ਫ਼ਕੀਰਾਂ ਦੇ ਪੰਜ ਦਰਜਿਆਂ ਵਿੱਚੋਂ ਇਕ ਅਬਦਾਲ ਵੀ ਹੈ—੧. ਗੌਸ, ੨. ਕੁਤਬ, ੩. ਵਲੀ, ੪. ਅਬਦਾਲ, ੫. ਕਲੰਦਰ। ਕਿਤਨਿਆਂ ਦੇ ਮਤ ਵਿਚ ਕਲੰਦਰ ਦੀ ਥਾਂ ਔਤਾਦ ਹੈ।

੨. **ਮਲੰਗ**—ਮੁਸਲਮਾਨਾਂ ਦਾ ਇਕ ਫ਼ਿਰਕਾ, ਜੋ ਜਿੰਦਾਸ਼ਾਹ ਮਦਾਰ ਤੋਂ ਚੱਲਿਆ ਹੈ। ਮਲੰਗ ਸਿਰ ਦੇ ਕੇਸ ਨਹੀਂ ਮੁਨਾਉਂਦੇ ਤੇ ਜੂੜਾ ਗਿੱਚੀ ਵਿਚ ਕਰਦੇ ਹਨ।

੩. ਮੁਸਲਮਾਨਾਂ ਦੇ ਮਤ ਵਿੱਚੋਂ ਚਾਰ ਰਸਤੇ ਫ਼ਕੀਰੀ ਦੇ ਹਨ, ਜੋ ਅੱਡ ਅੱਡ ਕਿਤਾਬਾਂ ਵਿੱਚੋਂ ਹਨ:
(ੳ) ਸ਼ਰੀਅਤ = ਕਰਮ-ਕਾਂਡ, (ਅ) ਤਰੀਕਤ = ਅੰਤਸ਼ਕਰਨ ਦੀ ਸ਼ੁੱਧੀ ਦਾ ਢੰਗ (ਉਪਾਸਨਾ), (ੲ) ਮਾਰਫ਼ਤ = ਗਿਆਨ, (ਸ) ਹਕੀਕਤ = ਤੱਤ ਨੂੰ ਪਹੁੰਚਣਾ, ਭਾਵ ਸਾਖਯਾਤਕਾਰ।

ਪੜ੍ਹਨਾ ਹੈ **ਵਾ:** ਸ਼ਰੀਅਤ ਇਹ ਹੈ ਕਿ ਸਰੈ = ਤ੍ਰਿਸ਼ਨਾ ਨੂੰ ਲੈ ਕਰਨ ਦੀ ਕਮਾਈ ਕਰ, ਭਾਵ ਤ੍ਰਿਸ਼ਨਾ ਉੱਪਰ ਫ਼ਤਹਿ ਪਾਉਣੀ ਇਸ ਨੂੰ ਹੀ ਸ਼ਰ੍ਹਾ ਆਖੀਐ = ਆਖੀਦਾ ਹੈ ਅਤੇ ਸੰਸਾਰ ਵੱਲੋਂ ਤਰਕ = ਵੈਰਾਗ ਧਾਰਨ ਕਰ ਕੇ ਖ਼ੁਦਾ ਦੀ ਭਾਲ ਨੂੰ ਫ਼ਕੀਰਾਂ ਦੀ ਸੰਗਤ ਦੁਆਰਾ ਖੋਜ ਕੇ, ਇਹੋ ਹੀ ਤਰੀਕਤਿ = ਸ਼ਰ੍ਹਾ ਦੇ ਨਿਯਮਾਂ ਦੀ ਪੁਸਤਕ ਦਾ ਪੜ੍ਹਨਾ ਹੈ **ਵਾ:** ਇਹੋ ਹੀ ਤਰੀਕਤ, ਉਪਾਸਨਾ ਦੀ ਅਵਸਥਾ ਹੈ। ਇਹੋ ਇਨ੍ਹਾਂ ਦੀ ਰਾਹ = ਰੀਤ ਸਿਞਾਣੇ = ਪਛਾਣੀਦੀ ਹੈ।

## ਮਾਰਫਤੀ ਮਾਰੂਫ ਲਖ; ਹਕ ਹਕੀਕਤ ਹੁਕਮਿ ਸਮਾਣੇ।

('ਮਾਰ-ਫਤੀ' ਬੋਲੋ)

ਲੱਖਾਂ ਹੀ ਮਾਰਫਤੀ = ਗਿਆਨ ਦੀ ਅਵਸਥਾ ਨੂੰ ਜਾਣਨ ਵਾਲੇ ਮਾਰੂਫ = ਪ੍ਰਸਿੱਧ ਗਿਆਨੀ ਹਨ ਅਤੇ ਲੱਖਾਂ ਹੀ ਹੱਕ ਦੇ ਸੱਚੇ ਹੁਕਮ ਨੂੰ ਮੰਨ ਕੇ ਹਕੀਕਤ = ਅਨੁਭਵ, ਸਾਖਯਾਤਕਾਰ ਦੀ ਅਵਸਥਾ ਵਿਚ ਸਮਾਣੇ = ਸਮਾ ਗਏ ਹਨ।

## ਬੁਜਰਕਵਾਰ ਹਜਾਰ; ਮੁਹਾਣੇ ॥੮॥

('ਬੁਜਰਕ-ਵਾਰ' ਬੋਲੋ)

ਹਜ਼ਾਰਾਂ ਹੀ ਬੁਜਰਕਵਾਰ = ਬਜ਼ੁਰਗਵਾਰ ਭਾਵ ਵਡਿਆਈ ਰੱਖਣ ਵਾਲੇ ਮੁਹਾਣੇ = ਮਲਾਹ (ਪੈਗ਼ੰਬਰ) ਹਨ ॥੮॥

### ਪਉੜੀ ੯ (ਬ੍ਰਾਹਮਣ ਵਰਣ ਦੀਆਂ ਜਾਤਾਂ)

## ਕਿਤੜੇ ਬ੍ਰਾਹਮਣ ਸਾਰਸੁਤ; ਵਿਰਤੀਸਰ ਲਾਗਾਇਤ ਲੋਏ।

ਕਿਤੜੇ = ਕਿੰਨੇ ਹੀ ਸਾਰਸੁਤ ਜਾਤ ਦੇ ਬ੍ਰਾਹਮਣ ਹਨ ਅਤੇ ਕਿੰਨੇ ਹੀ ਵਿਰਤੀਸਰ = ਪ੍ਰੋਹਿਤ ਤੇ ਲਾਗਾਇਤ = ਲਾਗੀ ਲੋਏ = ਲੋਕ ਹਨ।

## ਕਿਤੜੇ ਗਉੜ ਕਨਉਜੀਏ; ਤੀਰਥ ਵਾਸੀ ਕਰਦੇ ਢੋਏ।

ਕਿਤੜੇ = ਕਿੰਨੇ ਹੀ ਗੌੜ ਜਾਤ ਦੇ ਬ੍ਰਾਹਮਣ ਤੇ ਕਿੰਨੇ ਹੀ ਕਨੌਜ ਜਾਤ ਦੇ ਬ੍ਰਾਹਮਣ ਹਨ, ਜੋ ਤੀਰਥ ਵਾਸੀ ਹੋ ਕੇ ਯਾਤਰੂਆਂ ਨਾਲ ਢੋਏ = ਮੇਲ-ਮਿਲਾਪ ਕਰਦੇ ਹਨ, ਭਾਵ ਤੀਰਥ ਪਰ ਰਹਿ ਕੇ ਜਜਮਾਨਾਂ ਨੂੰ ਅੱਗੋਂ ਮਿਲਦੇ ਹਨ।

## ਕਿਤੜੇ ਲਖ ਸਨਉਢੀਏ; ਪਾਧੇ ਪੰਡਿਤ ਵੈਦ ਖਲੋਏ।

ਲੱਖਾਂ ਹੀ ਸਨਉਢੀਏ = ਸਨੌਢ ਦੇਸ਼ ਦੇ ਬ੍ਰਾਹਮਣ ਹਨ ਤੇ ਕਿਤੜੇ = ਕਿੰਨੇ ਹੀ ਪਾਧੇ = ਉਸਤਾਦ, ਪੰਡਿਤ = ਵਿਦਵਾਨ ਤੇ ਵੈਦ ਖਲੋਏ = ਖਲੋਤੇ ਹਨ।

## ਕੇਤੜਿਆ ਲਖ ਜੋਤਕੀ; ਵੇਦ ਵੇਦੁਏ ਲਖ ਪਲੋਏ।

ਕੇਤੜਿਆ = ਕਿੰਨੇ ਲੱਖਾਂ ਹੀ ਜੋਤਕੀ = ਜੋਤਸ਼ੀ ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਵਿਦਵਾਨ ਕਹਾਉਂਦੇ ਹਨ, ਭਾਵ ਜੋ ਭਵਿੱਖ ਬਾਰੇ ਦੱਸਦੇ ਹਨ ਕਿ ਕੀ ਹੋਣ ਵਾਲਾ ਹੈ ਅਤੇ ਲੱਖਾਂ ਹੀ ਵੇਦ ਪੜ੍ਹਨ ਵਾਲੇ ਵੇਦੀਏ ਮਾਇਆ ਲਈ ਪਲੋਏ = ਭੱਜੇ ਫਿਰਦੇ ਹਨ।

## ਕਿਤੜੇ ਲਖ ਕਵੀਸਰਾ; ਬ੍ਰਹਮੁ ਭਾਟ ਬ੍ਰਹਮਾਉ ਬਖੋਂਏ।

ਕਿਤੜੇ = ਕਿੰਨੇ ਲੱਖਾਂ ਹੀ ਕਵੀਸਰਾ = ਕਵੀਸ਼ਰ ਹਨ ਅਤੇ ਲੱਖਾਂ ਹੀ ਬ੍ਰਹਮ = ਬ੍ਰਾਹਮਣ ਭਾਟ = ਭੱਟ ਹਨ ਤੇ ਕਿੰਨੇ ਹੀ ਬ੍ਰਹਮਾਉ = ਬ੍ਰਹਮਾ ਦੀ ਔਲਾਦ ਬਖੋਂਏ = ਕਹਾਉਂਦੇ ਹਨ।

## ਕੇਤੜਿਆ ਅਭਿਆਗਤਾ; ਘਰਿ ਘਰਿ ਮੰਗਦੇ ਲੈ ਕਨਸੋਏ।

('ਅਭਿਆ-ਗਤਾ' ਬੋਲੋ)

ਕੇਤੜਿਆ = ਕਿੰਨੇ ਲੱਖਾਂ ਹੀ ਅਭਿਆਗਤਾ = ਅਤਿਥੀ ਭਾਵ ਭਿੱਖਿਆ ਮੰਗਣ ਵਾਲੇ ਹਨ, ਜੋ ਕਨਸੋਏ = ਖ਼ਬਰਾਂ ਲੈ ਕੇ ਘਰ ਘਰ ਮੰਗਦੇ ਫਿਰਦੇ ਹਨ।

## ਕਿਤੜੇ ਸਉਣ; ਸਵਾਣੀ ਹੋਏ ॥੯॥

ਕਿਤੜੇ = ਕਿਤਨੇ ਹੀ ਸਵਾਣੀ[1] = ਬ੍ਰਾਹਮਣ ਹੋਇ = ਹੋ ਕੇ ਸਉਣ = ਸ਼ਗਨ ਮਨਾਉਂਦੇ ਹਨ, ਭਾਵ ਸ਼ਗਨ ਮਨਾ ਕੇ ਆਪਣੀ ਉਪਜੀਵਕਾ ਚਲਾਉਂਦੇ ਹਨ ॥੯॥

### ਪਉੜੀ ੧੦ (ਖੱਤਰੀ ਵਰਣ ਦੀਆਂ ਜਾਤਾਂ)

## ਕਿਤੜੇ ਖਤ੍ਰੀ ਬਾਰਹੀ; ਕੇਤੜਿਆ ਹੀ ਬਾਵੰਜਾਹੀ।

ਖੱਤਰੀ ਚਾਰ ਭਾਗਾਂ ਵਿਚ ਵੰਡੇ ਹੋਏ ਹਨ—ਬਾਰਹੀ, ਖੁਖਰਾਣ, ਬੁੰਜਾਹੀ ਅਤੇ ਸਰੀਨ ਤੇ ਇਨ੍ਹਾਂ ਵਿੱਚੋਂ ਕਿਤੜੇ = ਕਿਤਨੇ ਹੀ ਬਾਰਹੀ ਖੱਤਰੀ ਹਨ ਜੋ ਬਾਰਾਂ ਗੋਤਾਂ ਵਿਚ ਵੰਡੇ ਹੋਏ ਹਨ ਅਤੇ ਕੇਤੜਿਆ = ਕਿਤਨੇ ਹੀ ਬਾਵੰਜਾਹੀ = ਬੁੰਜਾਹੀ ਖੱਤਰੀ ਹਨ, ਜੋ ਬਵੰਜਾ ਗੋਤਾਂ ਵਿਚ ਵੰਡੇ ਹੋਏ ਹਨ।

## ਪਾਵਾਧੇ ਪਾਚਾਧਿਆ; ਫਲੀਆਂ ਖੋਖਰਾਇਣੁ ਅਵਗਾਹੀ।

ਕਿਤਨੇ ਹੀ ਪਾਵਾਧੇ = ਪਾਚਾਧੇ ਤੇ ਕਿਤਨੇ ਹੀ ਫਲੀਆਂ ਅਤੇ ਖੋਖਰਾਇਣੁ = ਖੁਖਰਾਣ ਜਾਤ ਵਿਚ ਖੱਤਰੀ ਅਵਗਾਹੀ = ਵਿਚਾਰੇ ਜਾਂਦੇ ਹਨ।

## ਕੇਤੜਿਆ ਚਉੜੋਤਰੀ; ਕੇਤੜਿਆ ਸੇਰੀਨ ਵਿਲਾਹੀ।

ਕੇਤੜਿਆ = ਕਿਤਨੇ ਚਉੜੋਤਰੀ ਹਨ ਤੇ ਕੇਤੜਿਆ = ਕਿਤਨੇ ਹੀ ਸੇਰੀਨ = ਸਰੀਨ ਤੇ ਵਿਲਾਹੀ ਖੱਤਰੀ ਹਨ।

## ਕੇਤੜਿਆ ਅਵਤਾਰ ਹੋਇ; ਚਕ੍ਰਵਰਤਿ ਰਾਜੇ ਦਰਗਾਹੀ।

ਕੇਤੜਿਆ = ਕਿਤਨੇ ਹੀ ਇਨ੍ਹਾਂ ਵਿੱਚੋਂ ਅਵਤਾਰ ਹੋਏ ਹਨ ਤੇ ਕਿਤਨੇ ਹੀ ਚੱਕਰਵਰਤੀ ਰਾਜੇ ਹੋਏ ਹਨ, ਜੋ ਦਰਗਾਹੀ = ਦਰਬਾਰਾਂ ਵਾਲੇ ਹਨ।

## ਸੂਰਜਵੰਸ ਆਖੀਅਨਿ; ਸੋਮਵੰਸ ਸੂਰਵੀਰ ਸਿਪਾਹੀ।

ਕਈ ਸੂਰਜਵੰਸੀ (ਰਾਮ ਜੀ) ਆਖੀਅਨਿ = ਆਖੇ ਜਾਂਦੇ ਹਨ ਤੇ ਕਈ ਸੋਮਵੰਸ = ਚੰਦਰਵੰਸੀ (ਕ੍ਰਿਸ਼ਨ ਜੀ), ਸੂਰਵੀਰ ਤੇ ਸਿਪਾਹੀ ਹਨ।

---

੧. **ਸਵਾਣੀ**—ਜੋ ਮੁਰਦੇ ਦਾ ਅੰਨ ਖਾਣ ਵਾਲਾ ਆਚਾਰਯ ਭਾਵ ਬ੍ਰਾਹਮਣ।

## ਧਰਮਰਾਇ ਧਰਮਾਤਮਾ; ਧਰਮੁ ਵੀਚਾਰੁ ਨ ਬੇਪਰਵਾਹੀ।

ਧਰਮਰਾਇ = ਧਰਮਰਾਜਾ ਧਰਮਾਤਮਾ ਹੈ, ਜੋ ਧਰਮ ਦੀ ਵਿਚਾਰ ਵੇਲੇ ਕਿਸੇ ਦੀ ਬੇਪਰਵਾਹੀ = ਵੇ-ਮੁਹਤਾਜਗੀ ਨ = ਨਹੀਂ ਕਰਦਾ, ਭਾਵ ਕਿਸੇ ਅਮੀਰ, ਗ਼ਰੀਬ ਦਾ ਮੁਲਾਹਜ਼ਾ ਨਹੀਂ ਕਰਦਾ।

## ਦਾਨੁ ਖੜਗੁ; ਮੰਤੁ ਭਗਤਿ ਸਲਾਹੀ ॥੧੦॥

ਹੁਣ ਦੱਸਦੇ ਹਨ ਕਿ ਇਨ੍ਹਾਂ ਵਿਚ ਪ੍ਰਵਾਨ ਖੱਤਰੀ ਕਿਹੜੇ ਹਨ, ਜੋ ਦਾਨੀ ਹਨ, ਖੜਗਧਾਰੀ ਭਾਵ ਸ਼ਸਤਰਧਾਰੀ ਅਤੇ ਮੰਤੁ = ਮੰਤਰ ਜਪਣ ਵਾਲੇ ਤੇ ਪਰਮੇਸ਼ਰ ਦੀ ਭਗਤਿ = ਭਗਤੀ ਕਰਨ ਵਾਲੇ ਖੱਤਰੀ ਹੀ ਸਲਾਹੀ = ਸ਼ਲਾਘਾਯੋਗ ਹਨ ॥੧੦॥

### ਪਉੜੀ ੧੧ (ਵੈਸ਼ ਵਰਣ ਦੀਆਂ ਜਾਤਾਂ)

## ਕਿਤੜੇ ਵੈਸ ਵਖਾਣੀਅਨਿ; ਰਾਜਪੂਤ ਰਾਵਤ ਵੀਚਾਰੀ।

ਕਿਤੜੇ = ਕਿਤਨੀਆਂ ਹੀ ਵੈਸ਼ਾਂ ਦੀਆਂ ਜਾਤਾਂ ਵਖਾਣੀਅਨਿ = ਕਹੀਆਂ ਜਾਂਦੀਆਂ ਹਨ ਤੇ ਇਨ੍ਹਾਂ ਵਿਚ ਰਾਜਪੂਤ ਤੇ ਰਾਵਤ ਵੀਚਾਰੀ = ਵਿਚਾਰੇ ਜਾਂਦੇ ਹਨ।

## ਤੂਅਰ ਗਉੜ ਪਵਾਰ ਲਖ; ਮਲਣ ਹਾਸ ਚਉਹਾਣ ਚਿਤਾਰੀ।

ਲਖ = ਲੱਖਾਂ ਹੀ ਤੂਅਰ, ਗਉੜ, ਪਵਾਰ ਅਤੇ ਲੱਖਾਂ ਹੀ ਮਲਣ, ਹਾਸ ਤੇ ਚਉਹਾਣ ਜਾਤ ਦੇ ਵੈਸ਼ ਚਿਤਾਰੀ = ਦਿੱਸਦੇ ਹਨ। ਅਤੇ :

## ਕਛਵਾਹੇ ਰਾਠਉੜ ਲਖ; ਰਾਣੇ ਰਾਇ ਭੂਮੀਏ ਭਾਰੀ।

ਲਖ = ਲੱਖਾਂ ਹੀ ਕਛਵਾਹੇ, ਰਾਠਉੜ ਅਤੇ ਲੱਖਾਂ ਹੀ ਰਾਣੇ, ਰਾਇ ਤੇ ਭਾਰੀ ਭੂਮੀਏ = ਜਾਗੀਰਦਾਰ **ਵਾ:** ਜ਼ਿਮੀਂਦਾਰ ਹਨ।

## ਬਾਘ ਬਘੇਲੇ ਕੇਤੜੇ; ਬਲਵੰਡ ਲਖ ਬੁੰਦੇਲੇ ਕਾਰੀ।

ਕੇਤੜੇ = ਕਿਤਨੇ ਹੀ ਬਾਘ, ਬਘੇਲੇ ਅਤੇ ਲੱਖਾਂ ਹੀ ਬੁੰਦੇਲੇ = ਬਹਾਦਰੀ ਦੀ ਕਾਰ ਭਾਵ ਕਮਾਈ ਕਰਨ ਵਾਲੇ **ਵਾ:** ਬੁੰਦੇਲਖੰਡ ਦੇ ਬਲਵੰਡ = ਬਲਵੰਤ ਸੂਰਮੇ ਹਨ।

## ਕੇਤੜਿਆ ਹੀ ਭਰਟੀਏ; ਦਰਬਾਰਾ ਅੰਦਰਿ ਦਰਬਾਰੀ।

('ਭਰੱਟੀਏ' ਬੋਲੋ; ਪਾਠਾਂਤ੍ਰ 'ਭੁਰਟੀਏ')

ਕੇਤੜਿਆ = ਕਿਤਨੇ ਹੀ ਭਰਟੀ (ਰਾਜਪੂਤਾਂ ਦੀ ਇਕ ਜਾਤ) ਜਾਤ ਦੇ ਹਨ, ਜੋ ਦਰਬਾਰਾਂ ਅੰਦਰਿ = ਵਿਚ ਦਰਬਾਰੀ ਹੋ ਕੇ ਬੈਠੇ ਹਨ।

## ਕਿਤੜੇ ਗੁਣੀ ਭਦਉੜੀਏ; ਦੇਸਿ ਦੇਸਿ ਵਡੇ ਇਤਬਾਰੀ।

('ਭ-ਦਉੜੀਏ' ਬੋਲੋ)

ਕਿਤੜੇ = ਕਿਤਨੇ ਹੀ ਭਦਉੜੀਏ = ਭਦੌੜ ਜਾਤ ਦੇ ਗੁਣੀ ਹਨ, ਜੋ ਦੇਸਿ ਦੇਸਿ = ਦੇਸ਼ਾਂ-ਪ੍ਰਦੇਸ਼ਾਂ ਵਿਚ ਵੱਡੇ ਇਤਬਾਰੀ ਭਾਵ ਭਰੋਸੇ ਵਾਲੇ ਮੰਨੇ ਜਾਂਦੇ ਹਨ।

## ਹਉਮੈ ਮੁਏ; ਨ ਹਉਮੈ ਮਾਰੀ ॥੧੧॥

ਇਹ ਸਾਰੇ ਹਉਮੈ = ਹੰਕਾਰ ਵਿਚ ਮੁਏ = ਮਰ ਗਏ ਹਨ, ਪਰ ਹਉਮੈ = ਹੰਕਾਰ ਨੂੰ ਕਿਸੇ ਨੇ ਨ = ਨਹੀਂ ਮਾਰੀ = ਮਾਰਿਆ ॥੧੧॥

### ਪਉੜੀ ੧੨ (ਗੋਤਾਂ ਤੇ ਕਿਰਤ ਦੀਆਂ ਜਾਤਾਂ)

## ਕਿਤੜੇ ਸੂਦ ਸਦਾਇਦੇ; ਕਿਤੜੇ ਕਾਇਥ ਲਿਖਣਹਾਰੇ।

ਕਿਤੜੇ = ਕਿੰਨੇ ਹੀ ਸੂਦ = ਸ਼ੂਦਰ ਸਦਾਇਦੇ = ਕਹਾਉਂਦੇ ਹਨ ਅਤੇ ਕਾਇਥ = ਇਕ ਜਾਤੀ ਜੋ ਸ਼ੂਦਰ ਤੋਂ ਛਤ੍ਰੀ ਪਿਤਾ ਕਰਕੇ ਉਪਜੀ ਹੈ, ਉਸ ਦੇ ਕਿਤੜੇ = ਕਿੰਨੇ ਹੀ (ਮੁਨਸ਼ੀ) ਲਿਖਣਹਾਰੇ = ਲਿਖਣ ਵਾਲੇ ਹਨ।

## ਕੇਤੜਿਆ ਹੀ ਬਾਣੀਏ;
## ਕਿਤੜੇ ਭਾਭੜਿਆ ਸੁਨਿਆਰੇ।

ਕੇਤੜਿਆ = ਕਿੰਨੇ ਹੀ ਬਾਣੀਏ ਹਨ ਅਤੇ ਕਿਤੜੇ = ਕਿੰਨੇ ਹੀ ਭਾਭੜਿਆ = ਭਾਬੜੇ (ਜੈਨ ਮਤ ਦੇ ਉਪਾਸ਼ਕ ਬਾਣੀਏ, ਜੋ ਜਨੇਊ ਨਹੀਂ ਪਹਿਨਦੇ) ਤੇ ਕਿੰਨੇ ਹੀ ਸੁਨਿਆਰੇ ਹਨ।

## ਕੇਤੜਿਆ ਲਖ ਜਾਟ ਹੋਇ; ਕੇਤੜਿਆ ਛੀਂਬੇ ਸੈਸਾਰੇ।

ਕੇਤੜਿਆ = ਕਿੰਨੇ ਹੀ ਲੱਖਾਂ ਜਾਟ = ਜੱਟ ਹੋਏ ਹਨ ਅਤੇ ਕੇਤੜਿਆ = ਕਿੰਨੇ ਹੀ ਸੈਸਾਰੇ = ਸੰਸਾਰ ਵਿਚ ਛੀਂਬੇ ਹਨ।

## ਕੇਤੜਿਆ ਠਾਠੇਰਿਆ; ਕੇਤੜਿਆ ਲੋਹਾਰ ਵਿਚਾਰੇ।

ਕੇਤੜਿਆ = ਕਿੰਨੇ ਹੀ ਠਾਠੇਰਿਆ = ਠਨ-ਠਨ ਸ਼ਬਦ ਕਰਕੇ ਭਾਂਡੇ ਘੜਨ ਵਾਲੇ ਹਨ ਅਤੇ ਕੇਤੜਿਆ = ਕਿੰਨੇ ਹੀ ਵਿਚਾਰੇ ਲੋਹਾਰ = ਲੋਹਾ ਘੜਨ ਵਾਲੇ ਹਨ।

## ਕਿਤੜੇ ਤੇਲੀ ਆਖੀਅਨਿ; ਕਿਤੜੇ ਹਲਵਾਈ ਬਾਜਾਰੇ।

ਕਿਤੜੇ = ਕਿੰਨੇ ਹੀ ਤੇਲੀ = ਤੇਲ ਕੱਢਣ ਵਾਲੇ ਆਖੀਅਨਿ = ਅਖਵਾਉਂਦੇ ਹਨ ਅਤੇ ਕਿਤੜੇ = ਕਿੰਨੇ ਹੀ ਬਾਜਾਰੇ = ਬਾਜ਼ਾਰ ਵਿਚ ਹਲਵਾਈ ਹੁੰਦੇ ਹਨ।

## ਕੇਤੜਿਆ ਲਖ ਪੰਖੀਏ; ਕਿਤੜੇ ਨਾਈ ਤੈ ਵਣਜਾਰੇ।

ਕੇਤੜਿਆ = ਕਿੰਨੇ ਹੀ ਲੱਖਾਂ ਪੰਖੀਏ = ਹਲਕਾਰੇ ਹਨ ਅਤੇ ਕਿਤੜੇ = ਕਿੰਨੇ ਹੀ ਨਾਈ ਤੈ = ਤੇ ਕਿੰਨੇ ਹੀ ਵਣਜਾਰੇ = ਵਾਪਾਰ ਕਰਨ ਵਾਲੇ ਸੌਦਾਗਰ ਹਨ।

## ਚਹੁ ਵਰਨਾ ਦੇ; ਗੋਤ ਅਪਾਰੇ ॥੧੨॥

ਇਸ ਤਰ੍ਹਾਂ ਚਹੁ = ਚਾਰੇ ਵਰਨਾਂ ਦੇ ਅਪਾਰੇ = ਬੇਅੰਤ ਹੀ ਗੋਤ ਹਨ ॥੧੨॥

## ਪਉੜੀ ੧੩ (ਧਾਰਮਿਕ ਵੰਡ)

# ਕਿਤੜੇ ਗਿਰਹੀ ਆਖੀਅਨਿ; ਕੇਤੜਿਆ ਲਖ ਫਿਰਨਿ ਉਦਾਸੀ।

ਕਿਤੜੇ = ਕਿੰਨੇ ਹੀ ਗਿਰਹੀ = ਗ੍ਰਿਹਸਥੀ ਆਖੀਅਨਿ = ਆਖੇ ਜਾਂਦੇ ਹਨ ਅਤੇ ਕੇਤੜਿਆ = ਕਿੰਨੇ ਹੀ ਲੱਖਾਂ ਉਦਾਸੀ ਬਣੇ ਫਿਰਨਿ = ਫਿਰਦੇ ਹਨ।

# ਕੇਤੜਿਆ ਜੋਗੀਸੁਰਾ; ਕੇਤੜਿਆ ਹੋਏ ਸੰਨਿਆਸੀ।

ਕੇਤੜਿਆ = ਕਿੰਨੇ ਹੀ ਜੋਗੀਸੁਰਾ (ਜੋਗੀ + ਈਸੁਰਾ) ਜੋਗੀਆਂ ਦੇ ਈਸੁਰਾ = ਈਸ਼ਵਰ (ਗੋਰਖ ਨਾਥ, ਮਛੰਦਰ ਨਾਥ ਆਦਿ) ਹਨ ਅਤੇ ਕੇਤੜਿਆ = ਕਿੰਨੇ ਹੀ ਸੰਨਿਆਸੀ = ਤਿਆਗੀ ਬਣੇ ਹੋਏ ਹਨ।

# ਸੰਨਿਆਸੀ ਦਸ ਨਾਮ ਧਰਿ; ਜੋਗੀ ਬਾਰਹ ਪੰਥ ਨਿਵਾਸੀ।

ਸੰਨਿਆਸੀ = ਤਿਆਗੀਆਂ ਨੇ ਦਸ ਨਾਮ (ਭਾਰਥੀ, ਗਿਰੀ, ਪੁਰੀ ਆਦਿ) ਧਰ ਲਏ ਹਨ ਅਤੇ ਜੋਗੀਆਂ ਨੇ ਬਾਰਹ = ਬਾਰਾਂ ਪੰਥਾਂ (ਆਈ, ਗੋਪਾਲ, ਪਾਵ ਆਦਿ) ਵਿਚ ਨਿਵਾਸੀ = ਨਿਵਾਸ ਕੀਤਾ ਹੋਇਆ ਹੈ।

# ਕੇਤੜਿਆ ਲਖ ਪਰਮ ਹੰਸ; ਕਿਤੜੇ ਬਾਨਪ੍ਰਸਤ ਬਨਵਾਸੀ।

ਕੇਤੜਿਆ = ਕਿੰਨੇ ਹੀ ਲੱਖਾਂ ਪਰਮ ਹੰਸ = ਬ੍ਰਹਮ ਗਿਆਨੀ ਜੋ ਸੱਚ ਤੇ ਝੂਠ ਦਾ ਨਿਰਣਾ ਕਰਦੇ ਹਨ ਅਤੇ ਕਿਤੜੇ = ਕਿੰਨੇ ਹੀ ਬਾਨਪ੍ਰਸਤ ਹੋ ਕੇ ਬਨਵਾਸੀ (ਬਨ + ਵਾਸੀ) ਬਨ = ਜੰਗਲਾਂ ਵਿਚ ਵਾਸੀ = ਵੱਸਦੇ ਹਨ।

# ਕੇਤੜਿਆ ਹੀ ਡੰਡ ਧਾਰ; ਕਿਤੜੇ ਜੈਨੀ ਜੀਅ ਦੈਆਸੀ।

ਕੇਤੜਿਆ = ਕਿੰਨੇ ਹੀ ਹੱਥ ਵਿਚ ਡੰਡ = ਡੰਡਾ ਧਾਰ = ਰੱਖਣ ਵਾਲੇ ਸੰਨਿਆਸੀ ਸਾਧੂ ਹਨ ਅਤੇ ਕਿਤੜੇ = ਕਿੰਨੇ ਹੀ ਜੈਨੀ ਜੀਅ = ਜੀਵਾਂ ਉੱਤੇ ਦੈਆਸੀ = ਦਇਆ ਕਰਨ ਵਾਲੇ ਹਨ।

# ਛਿਅ ਘਰਿ ਛਿਅ ਗੁਰ ਆਖੀਅਨਿ;<br>ਛਿਅ ਉਪਦੇਸ ਭੇਸ ਅਭਿਆਸੀ।

ਛਿਅ = ਛੇ ਘਰਿ = ਸ਼ਾਸਤਰਾਂ ਦੇ ਛਿਅ = ਛੇ ਹੀ ਗੁਰ = ਗੁਰੂ ਆਖੀਅਨਿ = ਆਖੇ ਜਾਂਦੇ ਹਨ ਅਤੇ ਉਨ੍ਹਾਂ ਦੇ ਛਿਅ = ਛੇ ਉਪਦੇਸ਼, ਭੇਸ = ਪਹਿਰਾਵਾ ਤੇ ਅਭਿਆਸੀ = ਅਭਿਆਸ ਕਰਨ ਦੇ ਢੰਗ ਵੀ ਵੱਖੋ-ਵੱਖਰੇ ਹਨ।

| *ਛੇ ਸ਼ਾਸਤਰ* | *ਛੇ ਗੁਰ* | *ਛੇ ਉਪਦੇਸ਼* |
|---|---|---|
| ੧. ਸਾਂਖ ਸ਼ਾਸਤਰ | ਕਪਿਲ ਮੁਨੀ | ਅਨੀਸ਼ਰਵਾਦੀ |
| ੨. ਨਿਆਇ ਸ਼ਾਸਤਰ | ਗੌਤਮ ਮੁਨੀ | ਇਕ ਦੇਸ਼ੀ |
| ੩. ਵਿਸ਼ੇਸ਼ਕ ਸ਼ਾਸਤਰ | ਕਨਾਦ ਮੁਨੀ | ਕਾਲਵਾਦੀ |
| ੪. ਪੂਰਬ ਮੀਮਾਂਸਾ | ਜੈਮਿਨੀ ਮੁਨੀ | ਕਰਮਵਾਦੀ |
| ੫. ਪਤੰਜਲ | ਪਤੰਜਲ ਮੁਨੀ | ਈਸ਼ਰਵਾਦੀ |
| ੬. ਵੇਦਾਂਤ | ਬਿਆਸ ਰਿਖੀ | ਗਿਆਨਵਾਦੀ |

## ਛਿਅ ਰੁਤਿ ਬਾਰਹ ਮਾਹ ਕਰਿ; ਸੂਰਜ ਇਕੋ ਬਾਰਹ ਰਾਸੀ।

ਜਿਵੇਂ ਛਿਅ = ਛੇ ਰੁੱਤਾਂ (ਬਸੰਤ, ਗ੍ਰੀਖਮ, ਪਾਵਸ, ਸਰਦ, ਸਿਸੀਅਰ, ਹਿਮਕਰ) ਦੇ ਕਰਿ = ਨਾਲ ਬਾਰਹ = ਬਾਰਾਂ ਮਾਹ = ਮਹੀਨਿਆਂ ਅਤੇ ਬਾਰਹ = ਬਾਰਾਂ ਰਾਸੀ = ਰਾਸਾਂ ਵਿਚ ਇੱਕੋ ਹੀ ਸੂਰਜ ਰਹਿੰਦਾ ਹੈ।

## ਗੁਰਾ ਗੁਰੂ; ਸਤਿਗੁਰੁ ਅਬਿਨਾਸੀ ॥੧੩॥

ਇਵੇਂ ਹੀ ਗੁਰੂਆਂ ਦੇ ਗੁਰੂ ਪਰਮੇਸ਼ਰ ਰੂਪ ਸਤਿਗੁਰੁ = ਸਤਿਗੁਰੂ ਜੀ ਅਬਿਨਾਸੀ = ਨਾਸ਼ ਤੋਂ ਰਹਿਤ ਹਨ ॥੧੩॥

### ਪਉੜੀ ੧੪ (ਉੱਤਮ ਪੁਰਸ਼ਾਂ ਦਾ ਕਥਨ)

## ਕਿਤੜੇ ਸਾਧ ਵਖਾਣੀਅਨਿ; ਸਾਧ ਸੰਗਤਿ ਵਿਚਿ ਪਰਉਪਕਾਰੀ।

ਕਿਤੜੇ = ਕਿਤਨੇ ਹੀ ਸਾਧ = ਮਹਾਤਮਾ ਜਨ ਵਖਾਣੀਅਨਿ = ਆਖੇ ਜਾਂਦੇ ਹਨ, ਜੋ ਸਾਧਸੰਗਤ ਵਿਚ ਪਰਉਪਕਾਰ ਕਰਦੇ ਹਨ ਭਾਵ ਆਪ ਵੀ ਨਾਮ ਜਪਦੇ ਹਨ ਤੇ ਹੋਰਨਾਂ ਨੂੰ ਵੀ ਜਪਾਉਂਦੇ ਹਨ।

## ਕੇਤੜਿਆ ਲਖ ਸੰਤ ਜਨ; ਕੇਤੜਿਆ ਨਿਜ ਭਗਤਿ ਭੰਡਾਰੀ।

ਕੇਤੜਿਆ = ਕਿਤਨੇ ਹੀ ਲੱਖਾਂ ਸੰਤ ਜਨ ਹਨ ਅਤੇ ਕੇਤੜਿਆ = ਕਿਤਨੇ ਹੀ ਨਿਜ ਸਰੂਪ ਦੀ ਭਗਤੀ ਦੇ ਭੰਡਾਰੀ = ਖ਼ਜ਼ਾਨੇ ਹਨ।

## ਕੇਤੜਿਆ ਜੀਵਨ ਮੁਕਤਿ; ਬ੍ਰਹਮ ਗਿਆਨੀ ਬ੍ਰਹਮ ਵੀਚਾਰੀ।

ਕੇਤੜਿਆ = ਕਿਤਨੇ ਹੀ ਪਰਮੇਸ਼ਰ ਦੇ ਨਾਮ ਦੁਆਰਾ ਜੀਵਨ ਮੁਕਤਿ = ਮੁਕਤੀ ਵਾਲੇ ਹਨ ਅਤੇ ਕਿਤਨੇ ਹੀ ਬ੍ਰਹਮ ਗਿਆਨੀ ਬ੍ਰਹਮ ਦੀ ਵੀਚਾਰੀ = ਵਿਚਾਰ ਕਰਨ ਵਾਲੇ ਹਨ।

## ਕੇਤੜਿਆ ਸਮਦਰਸੀਆ; ਕੇਤੜਿਆ ਨਿਰਮਲ ਨਿਰੰਕਾਰੀ।

ਕੇਤੜਿਆ = ਕਿਤਨੇ ਹੀ ਸਮਦਰਸੀਆ = ਸਮ-ਦ੍ਰਿਸ਼ਟੀ ਵਾਲੇ ਹਨ ਭਾਵ ਹਰ ਇਕ ਨੂੰ ਬਰਾਬਰ ਹੀ ਵੇਖਦੇ ਹਨ ਅਤੇ ਕੇਤੜਿਆ = ਕਿਤਨੇ ਹੀ ਐਸੇ ਨਿਰਮਲ ਭਗਤ ਜਨ ਹਨ, ਜੋ ਇਕ ਨਿਰੰਕਾਰ = ਨਿਰਾਕਾਰ ਪ੍ਰਭੂ ਦੀ ਉਪਾਸਨਾ ਕਰਦੇ ਹਨ।

## ਕਿਤੜੇ ਲਖ ਬਿਬੇਕੀਆ; ਕਿਤੜੇ ਦੇਹ ਬਿਦੇਹ ਅਕਾਰੀ।

ਕਿਤੜੇ = ਕਿਤਨੇ ਹੀ ਲੱਖਾਂ ਬਿਬੇਕੀਆ = ਵਿਚਾਰਵਾਨ ਹਨ ਅਤੇ ਕਿਤੜੇ = ਕਿਤਨੇ ਹੀ ਐਸੇ ਹਨ ਜੋ ਪਰਮਾਤਮਾ ਦੇ ਨਾਮ ਦੁਆਰਾ ਦੇਹ ਤੋਂ ਲੰਘ ਕੇ ਬਿਦੇਹ ਅਕਾਰੀ = ਸਰੂਪ ਵਾਲੇ ਹੋ ਗਏ ਹਨ।

## ਭਾਇ ਭਗਤਿ ਭੈ ਵਰਤਣਾ; ਸਹਜ ਸਮਾਧਿ ਬੈਰਾਗ ਸਵਾਰੀ।

ਐਸੇ ਸਾਧ ਜਨ ਹਮੇਸ਼ਾਂ ਹੀ ਪਰਮਾਤਮਾ ਦੀ ਭਾਇ = ਪ੍ਰੇਮਾ ਭਗਤਿ = ਭਗਤੀ, ਭੈ = ਡਰ ਵਿਚ ਵਰਤਣਾ = ਵਿਚਰਦੇ ਹਨ ਅਤੇ ਵੈਰਾਗ ਧਾਰਨ ਕਰ ਕੇ ਸਹਿਜ ਸਮਾਧਿ = ਸਮਾਧੀ ਵਿਚ ਪਹੁੰਚ ਕੇ ਆਪਣੇ ਆਪ ਨੂੰ ਸਵਾਰੀ = ਸਵਾਰ ਲੈਂਦੇ ਹਨ।

## ਗੁਰਮੁਖਿ ਸੁਖੁ ਫਲ; ਗਰਬੁ ਨਿਵਾਰੀ ॥੧੪॥

ਇਸ ਤਰ੍ਹਾਂ ਗੁਰਮੁਖਾਂ ਨੇ ਪਰਮਾਤਮਾ ਦੇ ਨਾਮ ਦੁਆਰਾ ਗਰਬੁ = ਹੰਕਾਰ ਨੂੰ ਨਿਵਾਰੀ = ਨਾਸ਼ ਕਰ ਕੇ ਆਤਮਿਕ ਸੁਖ ਫਲ ਦੀ ਪ੍ਰਾਪਤੀ ਕੀਤੀ ਹੈ ॥੧੪॥

### ਪਉੜੀ ੧੫ (ਬੁਰੇ ਪੁਰਸ਼ਾਂ ਦਾ ਕਥਨ)

## ਕਿਤੜੇ ਲਖ ਅਸਾਧ ਜਗ ਵਿਚਿ; ਕਿਤੜੇ ਚੋਰ ਜਾਰ ਜੁਆਰੀ।

ਕਿਤੜੇ = ਕਿਤਨੇ ਹੀ ਲੱਖਾਂ ਜਗ = ਜਗਤ ਵਿਚ ਐਸੇ ਅਸਾਧ = ਖੋਟੇ ਪੁਰਸ਼ ਹਨ, ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਦੁਆਰਾ ਆਪਣੇ ਆਪ ਨੂੰ ਨਹੀਂ ਸਾਧਿਆ ਅਤੇ ਕਿਤੜੇ = ਕਿਤਨੇ ਹੀ ਚੋਰ, ਯਾਰ ਤੇ ਜੁਆਰੀ = ਜੂਆ ਖੇਡਣ ਵਾਲੇ ਹਨ।

## ਵਟਵਾੜੇ ਠਗ ਕੇਤੜੇ; ਕੇਤੜਿਆ ਨਿੰਦਕ ਅਵੀਚਾਰੀ।

ਕੇਤੜੇ = ਕਿਤਨੇ ਹੀ ਵਟਵਾੜੇ = ਡਾਕੂ ਤੇ ਠੱਗ ਹਨ ਅਤੇ ਕੇਤੜਿਆ = ਕਿਤਨੇ ਹੀ ਨਿੰਦਕ ਤੇ ਅਵੀਚਾਰੀ = ਵਿਚਾਰਾਂ ਤੋਂ ਹੀਣੇ ਹਨ।

## ਕੇਤੜਿਆ ਅਕਿਰਤਘਣ; ਕਿਤੜੇ ਬੇਮੁਖ ਤੇ ਅਣਚਾਰੀ।

ਕੇਤੜਿਆ = ਕਿਤਨੇ ਹੀ ਅਕਿਰਤਘਣ = ਕੀਤੇ ਹੋਏ ਉਪਕਾਰਾਂ ਨੂੰ ਵਿਸਾਰਨ ਵਾਲੇ ਹਨ ਅਤੇ ਕਿਤੜੇ = ਕਿਤਨੇ ਹੀ ਪਰਮਾਤਮਾ ਤੋਂ ਬੇਮੁੱਖ ਤੇ ਅਣਚਾਰੀ = ਖੋਟੇ ਅਚਾਰ ਵਾਲੇ ਹਨ।

## ਸ੍ਵਾਮਿ ਧ੍ਰੋਹੀ ਵਿਸਵਾਸ ਘਾਤ; ਲੂਣ ਹਰਾਮੀ ਮੂਰਖ ਭਾਰੀ।

('ਸੁਆਮਿ' ਬੋਲੋ)

ਕਿਤਨੇ ਹੀ ਸ੍ਵਾਮਿ = ਮਾਲਕ ਨਾਲ ਧ੍ਰੋਹੀ = ਵੈਰ ਕਮਾਉਣ ਵਾਲੇ, ਵਿਸਵਾਸ ਘਾਤ = ਦਗ਼ੇਬਾਜ਼ ਹਨ ਅਤੇ ਕਿਤਨੇ ਹੀ ਲੂਣ ਹਰਾਮੀ ਤੇ ਭਾਰੀ ਮੂਰਖ ਹਨ।

## ਬਿਖਲੀਪਤਿ ਵੇਸੁਆ ਰਵਤ; ਮਦ ਮਤਵਾਲੇ ਵਡੇ ਵਿਕਾਰੀ।

('ਬਿਖਲੀ-ਪਤਿ' ਬੋਲੋ)

ਕਿਤਨੇ ਹੀ ਬਿਖਲੀਪਤਿ = ਵੇਸੁਆ ਦੇ ਪਤੀ **ਵਾ:** (ਬਿਖ + ਲੀਪਤ) ਬਿਖ = ਵਿਕਾਰਾਂ ਨਾਲ ਲੀਪਤ = ਲਿੱਬੜੇ ਹੋਏ ਵੇਸੁਆ ਨਾਲ ਰਵਤ = ਭੋਗ ਕਰਨ ਵਾਲੇ ਹਨ ਅਤੇ ਕਿਤਨੇ ਹੀ ਮਦ = ਸ਼ਰਾਬ ਨਾਲ ਮਤਵਾਲੇ = ਮਸਤ ਹੋ ਕੇ ਵੱਡੇ ਵੱਡੇ ਵਿਕਾਰੀ = ਵਿਕਾਰ ਭੋਗਣ ਵਾਲੇ ਹਨ।

## ਵਿਸਟ ਵਿਰੋਧੀ ਕੇਤੜੇ; ਕੇਤੜਿਆ ਕੂੜੇ ਕੂੜਿਆਰੀ।

ਕੇਤੜੇ = ਕਿਤਨੇ ਹੀ ਐਸੇ ਹਨ, ਜੋ ਇਕ ਦੂਜੇ ਦੇ ਵਿਰੋਧੀ = ਵਿਰੋਧ ਵਿਚ ਵਿਸਟ = ਜ਼ਹਿਰ ਘੋਲਦੇ ਹਨ, ਭਾਵ ਵੈਰ ਪਵਾਉਣ ਦਾ ਕੰਮ ਕਰਦੇ ਹਨ ਅਤੇ ਕੇਤੜਿਆ = ਕਿਤਨੇ ਹੀ ਕੂੜੇ = ਝੂਠ ਦਾ ਵਪਾਰ ਕਰਨ ਵਾਲੇ ਕੂੜਿਆਰੀ = ਝੂਠੇ ਪੁਰਸ਼ ਹਨ।

# ਗੁਰ ਪੂਰੇ ਬਿਨ; ਅੰਤਿ ਖੁਆਰੀ ॥੧੫॥

ਇਸ ਕਰਕੇ ਪੂਰੇ = ਪੂਰਨ ਗੁਰ = ਗੁਰੂ ਦੇ ਨਾਮ ਤੋਂ ਬਿਨ = ਬਗ਼ੈਰ ਐਸੇ ਸਾਰੇ ਲੋਕ ਅੰਤ ਸਮੇਂ ਖੁਆਰੀ = ਖ਼ੁਆਰ ਭਾਵ ਬੇਇੱਜ਼ਤ ਹੁੰਦੇ ਹਨ ॥੧੫॥

**ਪਉੜੀ ੧੬ (ਮੁਸਲਮਾਨੀ ਮਤ ਦੀ ਵਿਚਾਰ)**

# ਕਿਤੜੇ ਸੁੰਨੀ ਆਖੀਅਨਿ; ਕਿਤੜੇ ਈਸਾਈ ਮੂਸਾਈ।

ਕਿਤੜੇ = ਕਿੰਨੇ ਹੀ ਮੁਸਲਮਾਨ ਸੁੰਨੀ = ਮੁਹੰਮਦ ਸਾਹਿਬ ਤੇ ਉਸ ਦੇ ਚਹੁੰ ਚੇਲਿਆਂ ਦੇ ਮੰਨਣ ਵਾਲੇ ਅਤੇ ਜੋ ਸੁੰਨਤ ਦੀ ਰੀਤ ਨੂੰ ਅੰਗੀਕਾਰ ਕਰੇ ਸੁੰਨੀ ਆਖੀਅਨਿ = ਆਖੇ ਜਾਂਦੇ ਹਨ ਅਤੇ ਕਿਤੜੇ = ਕਿੰਨੇ ਹੀ ਈਸਾਈ = ਈਸਾ ਦੇ ਭਗਤ ਤੇ ਮੂਸਾਈ = ਮੂਸਾ ਦੀ ਸ਼ਰੀਅਤ ਉੱਤੇ ਅਮਲ ਕਰਨ ਵਾਲੇ ਹਨ।

# ਕੇਤੜਿਆ ਹੀ ਰਾਫਜੀ; ਕਿਤੜੇ ਮੁਲਹਿਦ ਗਣਤ ਨ ਆਈ।

ਕੇਤੜਿਆ = ਕਿੰਨੇ ਹੀ ਰਾਫਜੀ ਮੁਸਲਮਾਨ ਹਨ ਅਤੇ ਕਿਤੜੇ = ਕਿੰਨੇ ਹੀ ਮੁਲਹਿਦ = ਕਿਆਮਤ ਨੂੰ ਨਾ ਮੰਨਣ ਵਾਲੇ ਹਨ, ਜਿਨ੍ਹਾਂ ਦੀ ਗਣਤ = ਗਿਣਤੀ ਨ = ਨਹੀਂ ਆਈ = ਆਉਂਦੀ।

# ਲਖ ਫਿਰੰਗੀ ਅਰਮਨੀ; ਰੂਮੀ ਜੰਗੀ ਦੁਸਮਣ ਦਾਈ।

ਲੱਖਾਂ ਫ਼ਿਰੰਗੀ, ਆਰਮੀਨੀਆ ਦੇਸ਼ ਦੇ ਵਾਸੀ, ਰੂਮੀ = ਰੂਮਵਾਸੀ, ਜੰਗੀ = ਹਬਸ਼ੀ ਲੋਕ (ਜੰਜਬਾਰ ਦੇ ਵਾਸੀ) ਦੁਸ਼ਮਣਾਂ ਨੂੰ ਦਾਈ = ਦਾਉ ਥੱਲੇ ਲਿਆਉਣ ਵਾਲੇ ਨਿਡਰ ਲੋਕ ਹਨ।

# ਕਿਤੜੇ ਸਈਯਦ ਆਖੀਅਨਿ; ਕਿਤੜੇ ਤੁਰਕਮਾਨ ਦੁਨਿਆਈ।

('ਸਈਅਦ' ਬੋਲੋ)

ਕਿਤੜੇ = ਕਿੰਨੇ ਹੀ ਸਈਯਦ = ਬਾਦਸ਼ਾਹ ਆਖੀਅਨਿ = ਆਖੇ ਜਾਂਦੇ ਹਨ, ਜੋ ਮੁਹੰਮਦ ਸਾਹਿਬ ਦੀ ਵੰਸ ਦੇ ਮੰਨੇ ਜਾਂਦੇ ਹਨ ਅਤੇ ਕਿਤੜੇ = ਕਿੰਨੇ ਹੀ ਤੁਰਕਮਾਨ (ਤੁਰਕਿਸਤਾਨ ਦੇ ਵਾਸੀ) ਦੁਨਿਆਈ = ਜਗਤ ਵਿਚ ਹਨ।

# ਕਿਤੜੇ ਮੁਗਲ ਪਠਾਣ ਹਨਿ; ਹਬਸੀ ਤੇ ਕਿਲਮਾਕ ਅਵਾਈ।

ਕਿਤੜੇ = ਕਿੰਨੇ ਹੀ ਮੁਗ਼ਲ, ਪਠਾਣ ਹਨ ਅਤੇ ਕਿੰਨੇ ਹੀ ਹਬਸੀ = ਹਬਸ ਦੇ ਵਾਸੀ, ਕਿਲਮਾਕ = ਮੰਗੋਲ ਜਾਤੀ ਦੀ ਇਕ ਸਾਖਾ ਦੇ ਲੋਕ ਅਤੇ ਅਵਾਈ = ਅਵੈੜੇ ਹਨ।

# ਕੇਤੜਿਆ ਈਮਾਨ ਵਿਚਿ; ਕਿਤੜੇ ਬੇਈਮਾਨ ਬਲਾਈ।

ਕੇਤੜਿਆ = ਕਿੰਨੇ ਹੀ ਈਮਾਨਦਾਰੀ ਵਿਚ ਪੱਕੇ ਹਨ ਅਤੇ ਕਿਤੜੇ = ਕਿੰਨੀਆਂ ਹੀ ਬੇਈਮਾਨ ਬਲਾਈ = ਬਲਾਵਾਂ ਹਨ ਭਾਵ ਬੇਈਮਾਨ ਲੋਕ ਭੂਤਾਂ ਦੀ ਨਿਆਈਂ ਹਨ।

# ਨੇਕੀ ਬਦੀ; ਨ ਲੁਕੈ ਲੁਕਾਈ ॥੧੬॥

ਇਸ ਪ੍ਰਕਾਰ ਨੇਕੀ = ਭਲਾਈ ਤੇ ਬਦੀ = ਬੁਰਿਆਈ ਐਸੀਆਂ ਚੀਜ਼ਾਂ ਹਨ ਜੋ ਕਦੇ ਵੀ ਲੁਕਾਈ = ਲੁਕਾਇਆਂ ਨ = ਨਹੀਂ ਲੁਕੈ = ਲੁੱਕਦੀਆਂ ਭਾਵ ਇਕ ਦਿਨ ਜਗਤ ਵਿਚ ਜ਼ਰੂਰ ਪ੍ਰਗਟ ਹੋ ਜਾਂਦੀਆਂ ਹਨ ॥੧੬॥

### ਪਉੜੀ ੧੭ (ਰੰਗ-ਬਿਰੰਗੀ ਦੁਨੀਆਂ)

## ਕਿਤੜੇ ਦਾਤੇ ਮੰਗਤੇ; ਕਿਤੜੇ ਵੈਦ ਕੇਤੜੇ ਰੋਗੀ।

ਕਿਤੜੇ = ਕਿੰਨੇ ਹੀ ਦਾਤੇ = ਦਾਤਾਂ ਦੇਣ ਵਾਲੇ ਦਾਤੇ ਹਨ ਤੇ ਕਿੰਨੇ ਹੀ ਮੰਗਤੇ = ਮੰਗਣ ਵਾਲੇ ਹਨ ਅਤੇ ਕਿਤੜੇ = ਕਿੰਨੇ ਹੀ ਵੈਦ ਤੇ ਕੇਤੜੇ = ਕਿੰਨੇ ਹੀ ਰੋਗੀ ਹਨ।

## ਕਿਤੜੇ ਸਹਜਿ ਸੰਜੋਗ ਵਿਚਿ; ਕਿਤੜੇ ਵਿਛੁੜਿ ਹੋਇ ਵਿਜੋਗੀ।

ਕਿਤੜੇ = ਕਿੰਨੇ ਹੀ ਸਹਿਜ ਅਤੇ ਸੰਜੋਗ = ਮੇਲ ਵਿਚ ਹਨ ਅਤੇ ਕਿਤੜੇ = ਕਿੰਨੇ ਹੀ ਵਿੱਛੜ ਕੇ ਵਿਜੋਗੀ = ਜੁਦਾ ਹੋ ਕੇ ਵਿਛੋੜੇ ਦੇ ਦੁੱਖ ਵਿਚ ਹਨ।

## ਕੇਤੜਿਆ ਭੁਖੇ ਮਰਨਿ; ਕੇਤੜਿਆ ਰਾਜੇ ਰਸ ਭੋਗੀ।

ਕੇਤੜਿਆ = ਕਿੰਨੇ ਹੀ ਰੋਟੀ ਦੀ ਭੁਖੇ = ਭੁੱਖ ਵਜੋਂ ਮਰਨਿ = ਮਰਦੇ ਹਨ ਅਤੇ ਕੇਤੜਿਆ = ਕਿੰਨੇ ਹੀ ਰਾਜੇ ਛੱਤੀ ਪ੍ਰਕਾਰ ਦੇ ਰਸਾਂ ਨੂੰ ਭੋਗਦੇ ਹਨ।

## ਕੇਤੜਿਆ ਦੇ ਸੋਹਲੇ; ਕੇਤੜਿਆ ਦੁਖੁ ਰੋਵਨਿ ਸੋਗੀ।

ਕੇਤੜਿਆ = ਕਿਤਨਿਆਂ ਦੇ ਘਰ ਖ਼ੁਸ਼ੀ ਦੇ ਸੋਹਲੇ = ਗੀਤ ਗਾਏ ਜਾਂਦੇ ਹਨ ਅਤੇ ਕੇਤੜਿਆ = ਕਿਤਨਿਆਂ ਸੋਗੀ = ਦੁਖੀਆਂ ਦੇ ਘਰ ਦੁੱਖਾਂ ਦਾ ਰੋਣਾ ਰੋਵਨਿ = ਰੋਇਆ ਜਾ ਰਿਹਾ ਹੈ।

## ਦੁਨੀਆ ਆਵਣ ਜਾਵਣੀ; ਕਿਤੜੀ ਹੋਈ ਕਿਤੜੀ ਹੋਗੀ।

ਸਾਰੀ ਦੁਨੀਆਂ ਆਵਣ = ਆਉਣ ਜਾਵਣੀ = ਜਾਣ ਵਾਲੀ ਹੈ ਅਤੇ ਕਿਤੜੀ = ਕਿੰਨੀ ਹੀ ਦੁਨੀਆਂ ਹੋਈ = ਹੋ ਚੁੱਕੀ ਹੈ ਤੇ ਕਿਤੜੀ = ਕਿੰਨੀ ਹੀ ਅੱਗੋਂ ਹੋਗੀ = ਹੋਵੇਗੀ।

## ਕੇਤੜਿਆ ਹੀ ਸਚਿਆਰ; ਕੇਤੜਿਆ ਦਗਾਬਾਜ ਦਰੋਗੀ।

ਕੇਤੜਿਆ = ਕਿੰਨੇ ਹੀ ਸਚਿਆਰ = ਸੱਚ ਨੂੰ ਧਾਰਨ ਕਰਨ ਵਾਲੇ ਹਨ ਅਤੇ ਕੇਤੜਿਆ = ਕਿੰਨੇ ਹੀ ਦਗਾਬਾਜ = ਧੋਖਾ ਕਰਨ ਵਾਲੇ ਤੇ ਦਰੋਗੀ = ਝੂਠ ਬੋਲਣ ਵਾਲੇ ਹਨ।

## ਗੁਰਮੁਖਿ ਕੋ; ਜੋਗੀਸਰੁ ਜੋਗੀ ॥੧੭॥

ਸੰਸਾਰ ਅੰਦਰ ਕੋ = ਕੋਈ ਵਿਰਲਾ ਗੁਰਮੁਖ ਜੋਗੀਆਂ ਦੇ ਵਿਚ (ਜੋਗ + ਈਸਰੁ) ਜੋਗੀਆਂ ਦਾ ਈਸਰੁ = ਮਾਲਕ ਹੁੰਦਾ ਹੈ, ਭਾਵ ਚੌਥੇ ਪਦ ਵਾਲੀ ਅਵਸਥਾ ਵਾਲਾ ਵਿਰਲਾ ਗੁਰਮੁਖ ਹੁੰਦਾ ਹੈ। ਜੈਸਾ ਕਿ :

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥** *(ਗੂਜਰੀ ਮ: ੫, ਅੰਗ ੪੯੫)*

### ਪਉੜੀ ੧੮ (ਸਰੀਰਕ ਭੇਦਾਂ ਦੇ ਪੁਰਸ਼)

## ਕਿਤੜੇ ਅੰਨ੍ਹੇ ਆਖੀਅਨਿ; ਕੇਤੜਿਆ ਹੀ ਦਿਸਨਿ ਕਾਣੇ।

('ਅੰਨ੍ਹੇ' ਭਾਰਾ ਬੋਲੋ)

ਸੰਸਾਰ ਵਿਚ ਕਿਤੜੇ = ਕਿਤਨੇ ਹੀ ਅੰਨ੍ਹੇ = ਨੇਤਰਹੀਣ ਆਖੀਅਨਿ = ਆਖੇ ਜਾਂਦੇ ਹਨ ਅਤੇ ਕੇਤੜਿਆ = ਕਿੰਨੇ ਹੀ ਕਾਣੇ ਦਿਸਨਿ = ਦਿੱਸਦੇ ਹਨ।

## ਕੇਤੜਿਆ ਚੁੱਗੇ ਫਿਰਨਿ; ਕਿਤੜੇ ਰਤੀਆਨ੍ਹੇ ਉਕਤਾਣੇ।

ਕੇਤੜਿਆ = ਕਿਤਨੇ ਹੀ ਅੱਖੋਂ ਚੁੱਗੇ = ਟੀਰੇ ਫਿਰਨਿ = ਫਿਰਦੇ ਹਨ ਅਤੇ ਕਿਤੜੇ = ਕਿਤਨੇ ਹੀ ਰੀਤਆਨ੍ਹੇ = ਅੰਧਰਾਤੇ ਵਾਲੇ ਅਤੇ ਉਕਤਾਣੇ = ਅੱਖੋਂ ਘੱਟ ਦਿੱਸਣ ਵਾਲੇ ਹਨ।

## ਕਿਤੜੇ ਨਕਟੇ ਗੁਣਗੁਣੇ; ਕਿਤੜੇ ਬੋਲੇ ਬੁਚੇ ਲਾਣੇ।

('ਬੋਲੇ' ਪੋਲਾ ਬੋਲੋ)

ਕਿਤੜੇ = ਕਿਤਨੇ ਹੀ ਨਕਟੇ = ਕੱਟੇ ਨੱਕ ਵਾਲੇ ਤੇ ਗੁਣਗੁਣੇ (ਨੱਕ ਦੇ ਅੰਦਰ ਦੇ ਪਰਦੇ ਵਿਚ ਨੁਕਸ ਵਾਲੇ ਜੋ ਙੁਣ-ਙੁਣ ਕਰਕੇ ਬੋਲਦੇ ਹਨ) ਹਨ ਅਤੇ ਕਿਤੜੇ = ਕਿਤਨੇ ਹੀ ਬੋਲ਼ੇ, ਬੁਚੇ = ਕੱਟੇ ਕੰਨ ਵਾਲੇ ਤੇ ਲਾਣੇ = ਬੁੱਲ੍ਹ ਕੱਟੇ ਵਾਲੇ ਹਨ।

## ਕੇਤੜਿਆ ਗਿਲੜ ਗਲੀ; ਅੰਗਿ ਰਸਉਲੀ ਵੇਣਿ ਵਿਹਾਣੇ।

('ਗੱਲ੍ਹੀ' ਭਾਰਾ ਬੋਲੋ)

ਕੇਤੜਿਆ = ਕਿਤਨਿਆਂ ਦੀਆਂ ਗਲੀ = ਗੱਲ੍ਹਾਂ ਵਿਚ ਗਿੱਲੜ ਹਨ ਅਤੇ ਕਿਤਨਿਆਂ ਦੇ ਅੰਗਿ = ਸਰੀਰ ਵਿਚ ਰਸੌਲੀਆਂ (ਕਿਸੇ ਥਾਂ ਗਿਲਟੀ ਪੈਦਾ ਹੋ ਕੇ ਨਿੱਗਰ ਵਧਾਅ ਵੱਧ ਜਾਣਾ) ਤੇ ਕਿਤਨਿਆਂ ਦਾ ਵੇਣਿ = ਸਰੀਰ ਵਿਹਾਣੇ = ਗਲਿਆ ਹੁੰਦਾ ਹੈ।

## ਟੁੰਡੇ ਬਾਂਡੇ ਕੇਤੜੇ; ਗੰਜੇ ਲੁੰਜੇ ਕੋੜੀ ਜਾਣੇ।

('ਕੋੜ੍ਹੀ' ਭਾਰਾ ਬੋਲੋ)

ਕੇਤੜੇ = ਕਿਤਨੇ ਹੀ ਟੁੰਡੇ = ਹੱਥਾਂ ਤੋਂ ਹੀਣੇ, ਬਾਂਡੇ = ਵਿੰਗੇ ਅੰਗਾਂ ਵਾਲੇ ਹੁੰਦੇ ਹਨ ਤੇ ਕਿਤਨੇ ਹੀ ਗੰਜੇ = ਵਾਲਾਂ ਤੋਂ ਹੀਣੇ, ਲੁੰਜੇ = ਬਾਹਾਂ ਤੋਂ ਬਿਨਾਂ ਤੇ ਕਿਤਨੇ ਹੀ ਕੋੜ੍ਹੀ ਹੁੰਦੇ ਹਨ।

## ਕਿਤੜੇ ਲੂਲੇ ਪਿੰਗੁਲੇ; ਕਿਤੜੇ ਕੁੱਬੇ ਹੋਇ ਕੁੜਾਣੇ।

ਕਿਤੜੇ = ਕਿਤਨਿਆਂ ਦੇ ਲੂਲੇ = ਹੱਥ-ਪੈਰ ਕੰਮ ਨਹੀਂ ਕਰਦੇ, ਕਿਤਨਿਆਂ ਦੇ ਪਿੰਗੁਲੇ = ਦੋਵੇਂ ਹੱਥ-ਪੈਰ ਮਾਰੇ ਜਾਂਦੇ ਹਨ ਅਤੇ ਕਿਤਨੇ ਹੀ ਕੁੱਬੇ (ਜਿਸ ਦੀ ਪਿੱਠ ਰੋਗ ਨਾਲ ਬਾਹਰ ਨਿਕਲ ਜਾਏ) ਹੋਇ = ਹੋ ਜਾਂਦੇ ਹਨ ਤੇ ਕਿਤਨੇ ਹੀ ਕੁੜਾਣੇ = ਲੱਕ ਤੋਂ ਦੂਹਰੇ ਹੋ ਜਾਂਦੇ ਹਨ।

## ਕਿਤੜੇ ਖੁਸਰੇ ਹੀਜੜੇ; ਕੇਤੜਿਆ ਗੁੰਗੇ ਤੁਤਲਾਣੇ।

ਕਿਤੜੇ = ਕਿਤਨੇ ਹੀ ਖੁਸਰੇ[੧] ਤੇ ਕਿਤਨੇ ਹੀ ਹੀਜੜੇ = ਕੁਦਰਤੀ ਨਪੁੰਸਕ ਹਨ (ਜਿਸ ਦੇ ਪੁਰਖ-ਇਸਤਰੀ ਦੇ ਚਿੰਨ੍ਹ ਨਹੀਂ ਹੁੰਦੇ) ਅਤੇ ਕੇਤੜਿਆ = ਕਈ ਗੁੰਗੇ = ਬੋਲ ਨਹੀਂ ਸਕਦੇ ਤੇ ਕਈ ਤੁਤਲਾਣੇ = ਥਥਲਾ ਕੇ ਬੋਲਦੇ ਹਨ।

---

੧. ਮੁਸਲਮਾਨ ਪਾਤਸ਼ਾਹਾਂ ਦੇ ਸਮੇਂ ਰਣਵਾਸ ਵਿਚ ਮਰਦ-ਨੌਕਰ ਉਹ ਰੱਖੇ ਜਾਂਦੇ ਸਨ, ਜਿਨ੍ਹਾਂ ਨੂੰ ਖੱਸੀ ਕਰ ਲਿਆ ਜਾਂਦਾ ਸੀ, ਉਨ੍ਹਾਂ ਨੂੰ 'ਖਵਾਜਾ' ਕਹਿੰਦੇ ਸਨ। ਇਹ ਖਵਾਜਾ ਪਦ ਵਿਗੜ ਕੇ ਜਾਂ ਪੰਜਾਬੀ ਦਾ ਖੱਸੀ ਪਦ ਇਵੇਂ ਖੁਸਰਾ ਬਣ ਗਿਆ ਹੋਵੇ ਤਾਂ ਸੰਭਵ ਹੈ, ਪੰਜਾਬੀ ਖੱਸੀ ਸ਼ਬਦ ਦਾ ਮੂਲ ਅਰਬੀ ਪਦ ਖ਼ੱਸੀ, ਜਿਸ ਦੇ ਖਈਏ = ਪਤਾਲੂ ਕੱਢ ਦਿੱਤੇ ਗਏ ਹੋਣ, ਸੋ ਖੱਸੀ।

## ਗੁਰ ਪੂਰੇ ਵਿਣੁ; ਆਵਣ ਜਾਣੇ ॥੧੮॥

ਇਸ ਤਰ੍ਹਾਂ ਸਾਰੇ ਹੀ ਪੂਰੇ ਗੁਰੂ ਤੋਂ ਵਿਣੁ = ਬਿਨਾਂ ਆਵਣ = ਆਉਣ ਜਾਣੇ = ਜਾਣ ਦੇ ਚੱਕਰਾਂ ਵਿਚ, ਭਾਵ ਜੰਮਣ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ॥੧੮॥

### ਪਉੜੀ ੧੯ (ਪਾਤਸ਼ਾਹੀ ਦਰਬਾਰ)

## ਕੇਤੜਿਆ ਪਾਤਿਸਾਹ ਜਗਿ; ਕਿਤੜੇ ਮਸਲਤਿ ਕਰਨਿ ਵਜੀਰਾ।

ਕੇਤੜਿਆ = ਕਿਤਨੇ ਹੀ ਜਗਿ = ਸੰਸਾਰ ਵਿਚ ਪਾਤਸ਼ਾਹ ਹਨ ਤੇ ਕਿਤੜੇ = ਕਿਤਨੇ ਹੀ ਉਨ੍ਹਾਂ ਦੇ ਮਸਲਤਿ = ਸਲਾਹ ਦੇਣ ਵਾਲੇ ਵਜ਼ੀਰ ਹਨ।

## ਕੇਤੜਿਆ ਉਮਰਾਉ ਲਖ; ਮਨਸਬਦਾਰ ਹਜਾਰ ਵਡੀਰਾ।

('ਮਨਸਬ-ਦਾਰ' ਬੋਲੋ)

ਕੇਤੜਿਆ = ਕਿਤਨੇ ਹੀ ਲੱਖਾਂ ਉਮਰਾਉ = ਅਮੀਰ ਤੇ ਮਨਸਬਦਾਰ = ਵੱਡੇ ਅਹੁਦਿਆਂ ਵਾਲੇ ਹਨ ਤੇ ਹਜ਼ਾਰਾਂ ਵਡੀਰਾ = ਵਡਿਆਈਆਂ ਕਰਨ ਵਾਲੇ ਹਨ।

## ਹਿਕਮਤਿ ਵਿਚਿ ਹਕੀਮ ਲਖ; ਕਿਤੜੇ ਤਰਕਸਬੰਦ ਅਮੀਰਾ।

ਹਿਕਮਤਿ = ਦਾਨਾਈ ਵਿਚ ਲੱਖਾਂ ਹੀ ਹਕੀਮ ਹਨ ਤੇ ਕਿਤੜੇ = ਕਿਤਨੇ ਹੀ ਤਰਕਸਬੰਦ = ਧਨੁਸ਼ਧਾਰੀ ਵਿੱਦਿਆ ਵਿਚ ਅਮੀਰਾ = ਧਨੀ ਹਨ।

## ਕਿਤੜੇ ਚਾਕਰ ਚਾਕਰੀ; ਭੋਈ ਮੇਠ ਮਹਾਵਤ ਮੀਰਾ।

ਕਿਤੜੇ = ਕਿਤਨੇ ਹੀ ਚਾਕਰ = ਨੌਕਰ ਚਾਕਰੀ = ਨੌਕਰੀ ਕਰਦੇ ਹਨ ਅਤੇ ਕਿਤਨੇ ਹੀ ਭੋਈ = ਘਾਹੀ, ਮੇਠ = ਤਬੇਲੇ ਦੇ ਨੌਕਰ, ਮਹਾਵਤ = ਹਾਥੀਵਾਨ ਅਤੇ ਮੀਰਾ = ਅਫ਼ਸਰ ਹਨ।

## ਲਖ ਫਰਾਸ ਲਖ ਸਾਰਵਾਨ; ਮੀਰਾਂਖੋਰ ਸਈਸ ਵਹੀਰਾ।

ਲੱਖਾਂ ਹੀ ਫਰਾਸ = ਫ਼ਰਸ਼ ਸਾਫ਼ ਕਰਨ ਵਾਲੇ ਤੇ ਲੱਖਾਂ ਹੀ ਸਾਰਵਾਨ = ਊਠ ਚਲਾਉਣ ਵਾਲੇ ਹਨ ਅਤੇ ਲੱਖਾਂ ਹੀ ਮੀਰਾਂਖੋਰ = ਘੋੜਿਆਂ ਦੇ ਅਫ਼ਸਰ ਤੇ ਵਹੀਰਾ = ਬਹੁਤ ਹੀ ਸਈਸ = ਘੋੜਿਆਂ ਦੀ ਖ਼ਬਰਦਾਰੀ ਕਰਨ ਵਾਲੇ ਸੇਵਕ ਹਨ।

## ਕਿਤੜੇ ਲਖ ਜਲੇਬਦਾਰ; ਗਾਡੀਵਾਣ ਚਲਾਇ ਗਡੀਰਾ।

ਕਿਤੜੇ = ਕਿਤਨੇ ਹੀ ਲੱਖਾਂ ਜਲੇਬਦਾਰ = ਪਾਤਸ਼ਾਹਾਂ ਦੀ ਸਵਾਰੀ ਦਾ ਪ੍ਰਬੰਧ ਕਰਨ ਵਾਲੇ ਅਹਿਲਕਾਰ ਹਨ ਅਤੇ ਅਨੇਕਾਂ ਹੀ ਗਾਡੀਵਾਣ = ਗੱਡੀਆਂ ਚਲਾਉਣ ਵਾਲੇ ਗਹੀਰਾ = ਗੱਡੀਆਂ ਚਲਾਇ = ਚਲਾਉਂਦੇ ਹਨ।

## ਛੜੀਦਾਰ; ਦਰਵਾਨ ਖਲੀਰਾ ॥੧੯॥

ਲੱਖਾਂ ਹੀ ਛੜੀਦਾਰ = ਚੋਬਦਾਰ ਦਰਵਾਨ = ਦ੍ਵਾਰਪਾਲ ਵਿਚ ਪਹਿਰਾ ਦਿੰਦੇ ਹਨ, ਭਾਵ ਜੋ ਰਾਜ ਮਹਿਲਾਂ ਦੇ ਦਰਵਾਜ਼ਿਆਂ 'ਤੇ ਪਹਿਰਾ ਦਿੰਦੇ ਹਨ ਅਤੇ ਖਲੀਰਾ = ਖੇਡਾਂ ਕਰਨ ਵਾਲੇ ਹਨ ॥੧੯॥

## ਪਉੜੀ ੨੦ (ਬਹੁਰੰਗੀ ਬਜ਼ਾਰ)

## ਕਿਤੜੇ ਲਖ ਨਗਾਰਚੀ; ਕੇਤੜਿਆ ਢੋਲੀ ਸਹਨਾਈ।

ਕਿਤੜੇ = ਕਿਤਨੇ ਹੀ ਲੱਖਾਂ ਨਗਾਰਚੀ = ਨਗਾਰਾ ਵਜਾਉਣ ਵਾਲੇ ਹਨ ਅਤੇ ਕੇਤੜਿਆ = ਕਿਤਨੇ ਹੀ ਢੋਲੀ = ਢੋਲ ਵਜਾਉਣ ਵਾਲੇ ਤੇ ਸਹਨਾਈ = ਤੂਤੀਆਂ ਵਜਾਉਣ ਵਾਲੇ ਹਨ।

## ਕੇਤੜਿਆ ਹੀ ਤਾਇਫੇ; ਢਾਢੀ ਬਚੇ ਕਲਾਵਤ ਗਾਈ।

('ਬੱਚੇ' ਅੱਧਕ ਸਹਿਤ ਬੋਲੋ)

ਕੇਤੜਿਆ = ਕਿਤਨੇ ਹੀ ਤਾਇਫੇ = ਵੇਸਵਾਵਾਂ ਦੇ ਨਾਲ ਸਾਜ਼ ਵਜਾਉਣ ਵਾਲੇ **ਵਾ:** ਗਾਉਣ-ਨੱਚਣ ਵਾਲਿਆਂ ਦੇ ਟੋਲੇ ਹਨ ਅਤੇ ਕਿਤਨੇ ਹੀ ਢਾਢੀ = ਢੱਡ ਵਜਾਉਣ ਵਾਲੇ ਬੱਚੇ ਤੇ ਕਲਾਵਤ = ਰਾਗ ਵਿੱਦਿਆ ਦੇ ਜਾਨਣ ਵਾਲੇ ਤੇ ਗਾਈ = ਗਾਉਣ ਵਾਲੇ ਹਨ।

## ਕੇਤੜਿਆ ਬਹੁਰੂਪੀਏ; ਬਾਜੀਗਰ ਲਖ ਭੰਡ ਅਤਾਈ।

ਕੇਤੜਿਆ = ਕਿਤਨੇ ਹੀ ਬਹੁਰੂਪੀਏ = ਬਹੁਤੇ ਭੇਖਾਂ ਵਾਲੇ ਹਨ ਅਤੇ ਲੱਖਾਂ ਹੀ ਬਾਜੀਗਰ = ਖੇਲ ਕਰਨ ਵਾਲੇ ਤੇ ਭੰਡ = ਮਖ਼ੌਲ ਕਰਨ ਵਾਲੇ ਅਤੇ ਅਤਾਈ = ਅਵੈੜੇ ਹਨ।

## ਕਿਤੜੇ ਲਖ ਮਸਾਲਚੀ; ਸ਼ਮਾ ਚਰਾਗ ਕਰਨਿ ਰੁਸਨਾਈ।

ਕਿਤੜੇ = ਕਿਤਨੇ ਹੀ ਲੱਖਾਂ ਮਸਾਲਚੀ = ਮਸ਼ਾਲ ਮਚਾਉਣ ਵਾਲੇ ਹਨ, ਜੋ ਸ਼ਮਾ = ਮੋਮਬੱਤੀਆਂ ਤੇ ਚਰਾਗ = ਦੀਵੇ ਬਾਲ ਕੇ ਰੁਸਨਾਈ = ਰੌਸ਼ਨੀ ਕਰਨਿ = ਕਰਦੇ ਹਨ।

## ਕੇਤੜਿਆ ਹੀ ਕੋਰਚੀ; ਆਮਲ ਪੋਸ਼ ਸਿਲਹ ਸੁਖਦਾਈ।

(ਪਾਠਾਂਤ੍ਰ 'ਆਮਲ ਤੋਗ')

ਕੇਤੜਿਆ = ਕਿਤਨੇ ਹੀ ਕੋਰਚੀ = ਸ਼ਸਤਰ ਘੜਨ ਵਾਲੇ ਹਨ ਅਤੇ ਕਿਤਨੇ ਹੀ ਆਮਲ = ਹਾਕਮਾਂ ਲਈ ਪੋਸ਼ = ਸੰਜੋਅ ਬਣਾਉਣ ਵਾਲੇ ਤੇ ਸੁਖਦਾਈ ਸਿਲਹ = ਸ਼ਸਤਰ ਬਣਾਉਣ ਵਾਲੇ ਹਨ।

## ਕੇਤੜਿਆ ਹੀ ਆਬਦਾਰ; ਕਿਤੜੇ ਬਾਵਰਚੀ ਨਾਨਵਾਈ।

('ਬਾਵਰ-ਚੀ' ਬੋਲੋ)

ਕੇਤੜਿਆ = ਕਿਤਨੇ ਹੀ ਆਬਦਾਰ = ਮਾਸ਼ਕੀ ਹਨ ਅਤੇ ਕਿਤੜੇ = ਕਿਤਨੇ ਹੀ ਬਾਵਰਚੀ = ਰਸੋਈਏ ਤੇ ਨਾਨਵਾਈ = ਰੋਟੀ ਪਕਾਉਣ ਵਾਲੇ ਹਨ।

## ਤੰਬੋਲੀ; ਤੋਸਕਚੀ ਸੁਹਾਈ ॥੨੦॥

('ਤੋਸਕ-ਚੀ' ਥੋੜ੍ਹਾ ਪਿਛੇਤਰ ਕਰ ਕੇ ਬੋਲੋ, ਪਾਠ ਇਕੱਠਾ ਹੈ)

ਕਿਤਨੇ ਹੀ ਤੰਬੋਲੀ = ਪਾਨ ਵੇਚਣ ਵਾਲੇ ਅਤੇ ਤੋਸਕਚੀ = ਬਿਸਤਰੇ ਸਾਂਭਣ ਦੀ ਸੁਹਾਈ = ਸ਼ੋਭਾ ਵਾਲੇ ਹਨ ॥੨੦॥

## ਪਉੜੀ ੨੧ (ਪਿਛਲੀ ਪਉੜੀ ਦੀ ਤਰ੍ਹਾਂ)

# ਕੇਤੜਿਆ ਖੁਸਬੋਇਦਾਰ; ਕੇਤੜਿਆ ਰੰਗਰੇਜ ਰੰਗੋਲੀ।

(ਪਾਠਾਂਤ੍ਰ 'ਤੰਬੋਲੀ')

ਕੇਤੜਿਆ = ਕਿਤਨੇ ਹੀ ਖ਼ੁਸ਼ਬੋਦਾਰ ਪਦਾਰਥ ਬਣਾਉਣ ਵਾਲੇ ਖੁਸਬੋਇਦਾਰ = ਅੱਤਾਰ, ਗਾਂਧੀ ਹਨ ਅਤੇ ਕੇਤੜਿਆ = ਕਿਤਨੇ ਹੀ ਕੱਪੜੇ ਰੰਗੋਲੀ = ਰੰਗਣ ਵਾਲੇ ਰੰਗਰੇਜ = ਲਿਲਾਰੀ ਹਨ।

# ਕਿਤੜੇ ਮੇਵੇਦਾਰ ਹਨਿ; ਹੁਡਕ ਹੁਡਕੀਏ ਲੋਲਣਿ ਲੋਲੀ।

ਕਿਤੜੇ = ਕਿਤਨੇ ਹੀ ਮੇਵੇਦਾਰ = ਮੇਵੇ ਵੇਚਣ ਵਾਲੇ ਹਨ ਅਤੇ ਕਿਤਨੇ ਹੀ ਹੁਡਕ ਨਾਮਕ ਵਾਜਾ ਵਜਾਉਣ ਵਾਲੇ ਹੁਡਕੀਏ (ਇਹ ਵਾਜਾ ਡਫ ਅਤੇ ਡੌਰੂ ਦੀ ਹੀ ਇਕ ਜਾਤ ਹੈ) **ਵਾ:** ਹੁਡਕ = ਸ਼ਰਤਾਂ ਲਾਉਣ ਵਾਲੇ ਹੁਡਕੀਏ = ਸ਼ਰਤੀਏ, ਲੋਲਣਿ = ਭੰਡ **ਵਾ:** ਚੰਚਲ ਅਤੇ ਕਿਤਨੀਆਂ ਹੀ ਲੋਲੀ = ਵੇਸ਼ਵਾਵਾਂ ਨੱਚਣ ਵਾਲੀਆਂ ਹਨ।

# ਖਿਜਮਤਿਗਾਰ ਖਵਾਸ ਲਖ; ਗੋਲੰਦਾਜ ਤੋਪਚੀ ਤੋਲੀ।

ਲੱਖਾਂ ਹੀ ਖਵਾਸ = ਅਮੀਰਾਂ ਦੀ ਖਿਜਮਤਿਗਾਰ = ਸੇਵਾ ਕਰਨ ਵਾਲੇ ਦਾਸ ਤੇ ਦਾਸੀਆਂ ਹਨ ਅਤੇ ਲੱਖਾਂ ਹੀ ਗੋਲੰਦਾਜ = ਤੋਪਾਂ ਦੇ ਗੋਲੇ ਮਾਰਨ ਵਾਲੇ ਤੋਪਚੀ ਤੇ ਕਿਤਨੇ ਹੀ ਤੋਲੀ = ਮੋਦੀਖ਼ਾਨੇ ਵਿਚ ਤੋਲਣ ਵਾਲੇ ਹਨ।

# ਕੇਤੜਿਆ ਤਹਵੀਲਦਾਰ; ਮੁਸਰਫਦਾਰ ਦਰੋਗੇ ਓਲੀ।

ਕੇਤੜਿਆ = ਕਿਤਨੇ ਹੀ ਤਹਵੀਲਦਾਰ = ਖ਼ਜ਼ਾਨਚੀ ਹਨ ਅਤੇ ਕਿਤਨੇ ਹੀ ਮੁਸਰਫਦਾਰ = ਰੋਜ਼ਾਨਾ ਹਿਸਾਬ ਰੱਖਣ ਵਾਲੇ ਕਰਮਚਾਰੀ, ਦਰੋਗੇ ਤੇ ਓਲੀ = ਖੜੀ ਫ਼ਸਲ ਦੇ ਅੰਨ ਦਾ ਅੰਦਾਜ਼ਾ ਕਰਨ ਵਾਲੇ ਹਨ।

# ਕੇਤੜਿਆ ਕਿਰਸਾਣ ਹੋਇ;
# ਕਰਿ ਕਿਰਸਾਣੀ ਅਤੁਲ ਅਤੋਲੀ।

ਕੇਤੜਿਆ = ਕਿਤਨੇ ਹੀ ਕਿਰਸਾਣ = ਜ਼ਿਮੀਂਦਾਰ ਹੋਏ ਹਨ ਅਤੇ ਉਹ ਅਤੁਲ ਅਤੋਲੀ = ਮਾਪਣ-ਤੋਲਣ ਤੋਂ ਰਹਿਤ ਧਰਤੀ ਉੱਤੇ ਕਿਰਸਾਣੀ = ਖੇਤੀ ਕਰਿ = ਕਰਦੇ ਹਨ।

# ਮੁਸਤੌਫੀ ਬੂਤਾਤ ਲਖ; ਮੀਰਸਾਮੇ ਬਖਸੀ ਕੋਲ ਕੋਲੀ।

(ਪਾਠਾਂਤ੍ਰ 'ਮੁਸਤੌਸ਼ੀ')

ਲੱਖਾਂ ਹੀ ਮੁਸਤੌਫੀ = ਹਿਸਾਬ-ਕਿਤਾਬ ਦੀ ਪੜਤਾਲ ਕਰਨ ਵਾਲੇ, ਬੂਤਾਤ = ਘਰਾਂ ਦਾ ਹਿਸਾਬ-ਕਿਤਾਬ ਰੱਖਣ ਵਾਲੇ ਹਨ ਅਤੇ ਲੱਖਾਂ ਹੀ ਮੀਰਸਾਮੇ = ਅਮੀਰਾਂ ਦੇ ਸਾਮਾਨ ਸੰਭਾਲਣ ਵਾਲੇ ਤੇ ਬਖਸੀ = ਫ਼ੌਜ ਦੇ ਮੁੱਖ ਸੈਨਾਪਤੀ ਤੇ ਕੋਲ = ਜੰਗਲੀ ਜਾਤ ਵਾਲੇ (ਜੋ ਵਿਸ਼ੇਸ਼ ਕਰਕੇ ਭਾਗਲਪੁਰ ਦੇ ਜ਼ਿਲ੍ਹੇ ਵਿਚ ਪਾਈ ਜਾਂਦੀ ਹੈ) ਤੇ ਕੋਲੀ = ਜੁਲਾਹੇ ਹਨ (ਪੰਜਾਬ ਦੇ ਉੱਤਰ-ਪੂਰਬ ਵੱਲ ਦੇ ਜੁਲਾਹੇ ਭੀ ਕੋਲੀ ਕਹੀਦੇ ਹਨ, ਕੋਰੀ ਪਦ ਇਸੇ ਤੋਂ ਹੈ)।

## ਕੇਤੜਿਆ ਦੀਵਾਨ ਹੋਇ; ਕਰਨਿ ਕਰੋੜੀ ਮੁਲਕ ਢੰਢੋਲੀ।

ਕੇਤੜਿਆ = ਕਿਤਨੇ ਹੀ ਦੀਵਾਨ ਹੋ ਕੇ ਮੁਲਕਾਂ ਦੀ ਆਮਦਨ ਦੀ ਢੰਢੋਲੀ = ਖੋਜ ਕਰ ਕੇ ਕਰੋੜੀ = ਕਰੋੜਾਂ ਰੁਪਇਆਂ ਦਾ ਮਾਮਲਾ ਜਮ੍ਹਾਂ ਕਰਨਿ = ਕਰਦੇ ਹਨ।

## ਰਤਨ ਪਦਾਰਥ; ਮੋਲ ਅਮੋਲੀ ॥੨੧॥

ਕਿਤਨੇ ਹੀ ਮੋਲ = ਕੀਮਤ ਵਾਲੇ ਤੇ ਅਮੋਲੀ = ਬਿਨਾਂ ਮੁੱਲ ਦੇ ਰਤਨ ਪਦਾਰਥ ਹਨ, ਜੋ ਬਾਦਸ਼ਾਹੀ ਖ਼ਜ਼ਾਨਿਆਂ ਵਿਚ ਜਮ੍ਹਾਂ ਕਰਾਉਂਦੇ ਹਨ ॥੨੧॥

### ਪਉੜੀ ੨੨ (ਪਿਛਲੀ ਪਉੜੀ ਦੀ ਤਰ੍ਹਾਂ)

## ਕੇਤੜਿਆ ਹੀ ਜਉਹਰੀ; ਲਖ ਸਰਾਫ ਬਜਾਜ ਵਪਾਰੀ।

ਕੇਤੜਿਆ = ਕਿਤਨੇ ਹੀ ਜੌਹਰੀ ਹਨ ਅਤੇ ਲੱਖਾਂ ਹੀ ਸਰਾਫ = ਰੁਪਇਆ, ਪੈਸਾ ਪਰਖਣ ਵਾਲੇ ਅਤੇ ਬਜਾਜ = ਵਸਤਰਾਂ ਦੇ ਵਪਾਰੀ ਹਨ।

## ਸਉਦਾਗਰ ਸਉਦਾਗਰੀ; ਗਾਂਧੀ ਕਾਸੇਰੇ ਪਾਸਾਰੀ।

ਕਿਤਨੇ ਹੀ ਸਉਦਾਗਰੀ = ਵਪਾਰ ਕਰਨ ਵਾਲੇ ਸਉਦਾਗਰ = ਵਪਾਰੀ ਹਨ ਅਤੇ ਕਿਤਨੇ ਹੀ ਗਾਂਧੀ = ਸੁਗੰਧ ਬਣਾਉਣ ਅਤੇ ਵੇਚਣ ਵਾਲੇ, ਕਾਸੇਰੇ = ਕਾਂਸੀ ਦੇ ਭਾਂਡੇ ਬਣਾਉਣ ਵਾਲੇ ਅਤੇ ਪਾਸਾਰੀ = ਪਨਸਾਰੀ (ਥੋਕ ਦੇ ਵਪਾਰੀ) ਹਨ।

## ਕੇਤੜਿਆ ਪਰਚੂਨੀਏ; ਕੇਤੜਿਆ ਦਲਾਲ ਬਜਾਰੀ।

ਕੇਤੜਿਆ = ਕਿਤਨੇ ਹੀ ਪਰਚੂਨੀਏ = ਲੂਣ, ਤੇਲ ਆਦਿਕ ਸਾਮਾਨ ਦਾ ਵਪਾਰ ਕਰਨ ਵਾਲੇ ਹਨ ਅਤੇ ਕੇਤੜਿਆ = ਕਿਤਨੇ ਹੀ ਦਲਾਲ = ਸੌਦਾ ਕਰਨ ਵਾਲੇ ਤੇ ਬਜਾਰੀ = ਬਜ਼ਾਰ ਦੀ ਨਿਗਰਾਨੀ ਰੱਖਣ ਵਾਲੇ ਹਨ।

## ਕੇਤੜਿਆ ਸਿਕਲੀਗਰਾਂ; ਕਿਤੜੇ ਲਖ ਕਮਗਰ ਕਾਰੀ।

('ਕਮੱਗਰ' ਅੱਧਕ ਸਹਿਤ ਬੋਲੋ)

ਕੇਤੜਿਆ = ਕਿਤਨੇ ਹੀ ਸਿਕਲੀਗਰਾਂ = ਸਿਕਲੀਗਰ ਹਨ (ਸ਼ਸਤਰਾਂ ਨੂੰ ਸਿਕਲ ਭਾਵ ਸਾਫ਼ ਕਰਨ ਵਾਲੇ ਹਨ) ਅਤੇ ਕਿਤੜੇ = ਕਿਤਨੇ ਹੀ ਲੱਖਾਂ ਕਮਗਰ = ਧਨੁਖ ਬਣਾਉਣ ਦਾ ਕਾਰੀ = ਕੰਮ ਕਰਦੇ ਹਨ।

## ਕੇਤੜਿਆ ਕੁਮਿਆਰ ਲਖ; ਕਾਗਦ ਕੁਟ ਘਣੇ ਲੂਣਾਰੀ।

('ਕੁਮ੍ਹਿਆਰ' ਭਾਰਾ ਬੋਲੋ)

ਕੇਤੜਿਆ = ਕਿਤਨੇ ਹੀ ਲੱਖਾਂ ਕੁਮਿਆਰ = ਮਿੱਟੀ ਦੇ ਭਾਂਡੇ ਬਣਾਉਣ ਵਾਲੇ ਹਨ ਅਤੇ ਲੱਖਾਂ ਹੀ ਕਾਗਦ = ਕਾਗ਼ਜ਼ ਕੁੱਟਣ ਵਾਲੇ ਹਨ ਤੇ ਘਣੇ = ਬਹੁਤ ਸਾਰੇ ਲੂਣਾਰੀ = ਲੂਣ ਕੱਢਣ ਵਾਲੇ ਹਨ।

## ਕਿਤੜੇ ਦਰਜੀ ਧੋਬੀਆਂ; ਜਰ ਲੋਹੇ ਸਿਰਹਾਰੀ।

ਕਿਤੜੇ = ਕਿਤਨੇ ਹੀ ਦਰਜ਼ੀ ਤੇ ਧੋਬੀਆਂ = ਧੋਬੀ ਹਨ ਅਤੇ ਕਿਤਨੇ ਹੀ ਜਰ = ਸੋਨੇ ਨੂੰ ਲੋਹੇ ਤੇ ਸਿਰਹਾਰੀ = ਚੜ੍ਹਾਉਣ ਵਾਲੇ ਹਨ।

## ਕਿਤੜੇ; ਭੜਭੂੰਜੇ ਭਠਿਆਰੀ ॥੨੨॥

ਕਿਤੜੇ = ਕਿਤਨੇ ਹੀ ਭੜਭੂੰਜੇ = ਦਾਣੇ ਭੁੰਨਣ ਵਾਲੇ ਤੇ ਭਠਿਆਰੀ = ਭੱਠੀ 'ਤੇ ਦਾਣੇ ਭੁੰਨਣ ਵਾਲੀਆਂ ਹਨ ॥੨੨॥

**ਪਉੜੀ ੨੩ (ਚੱਲ ਰਹੀ ਵਿਚਾਰ ਅਨੁਸਾਰ)**

## ਕੇਤੜਿਆ ਕਾਰੂੰਜੜੇ; ਕੇਤੜਿਆ ਦਬਗਰ ਕਾਸਾਈ।

('ਦਬਗਰ' ਇਕੱਠਾ ਬੋਲੋ)

ਕੇਤੜਿਆ = ਕਿਤਨੇ ਹੀ ਕਾਰੂੰਜੜੇ = ਸਬਜ਼ੀ ਵੇਚਣ ਵਾਲੇ ਹਨ ਅਤੇ ਕੇਤੜਿਆ = ਕਿਤਨੇ ਹੀ ਦਬਗਰ = ਚੰਮ ਨੂੰ ਦੱਬ ਕੇ ਸਾੜ ਕੇ ਲੇਵੀ ਦੀ ਸ਼ਕਲ ਦਾ ਬਣਾ ਕੇ ਕੁੱਪੇ ਆਦਿ ਸਾਮਾਨ ਬਣਾਉਣ ਵਾਲੇ ਤੇ ਕਿਤਨੇ ਕਸਾਈ ਹਨ।

## ਕੇਤੜਿਆ ਮੁਨਿਆਰ ਲਖ; ਕੇਤੜਿਆ ਚਮਿਆਰ ਅਰਾਈ।

ਕੇਤੜਿਆ = ਕਿਤਨੇ ਲੱਖਾਂ ਹੀ ਮੁਨਿਆਰ = ਚੂੜੀਆਂ ਵੇਚਣ ਵਾਲੇ ਹਨ ਅਤੇ ਕੇਤੜਿਆ = ਕਿਤਨੇ ਹੀ ਚਮਿਆਰ = ਚੰਮ ਦਾ ਕੰਮ ਕਰਨ ਵਾਲੇ ਤੇ ਅਰਾਈ = ਸਬਜ਼ੀ ਤਰਕਾਰੀ ਬੀਜਣ ਤੇ ਵੇਚਣ ਵਾਲੇ ਹਨ।

## ਭੰਗਹੇਰੇ ਹੋਇ ਕੇਤੜੇ; ਬਗਨੀਗਰਾ ਕਲਾਲ ਹਵਾਈ।

('ਬਗਨੀ-ਗਰਾ' ਬੋਲੋ)

ਕੇਤੜੇ = ਕਿਤਨੇ ਹੀ ਭੰਗਹੇਰੇ = ਭੰਗ ਵੇਚਣ ਵਾਲੇ ਹੋਏ ਹਨ ਅਤੇ ਕਿਤਨੇ ਹੀ ਬਗਨੀਗਰਾ = ਕੱਚ ਦੀਆਂ ਚੂੜੀਆਂ ਬਣਾਉਣ ਵਾਲੇ, ਕਲਾਲ = ਸ਼ਰਾਬ ਵੇਚਣ ਵਾਲੇ ਤੇ ਹਵਾਈ = ਆਤਸ਼ਬਾਜ਼ ਹਨ।

## ਕਿਤੜੇ ਭੰਗੀ ਪੋਸਤੀ; ਅਮਲੀ ਸੋਫੀ ਘਣੀ ਲੁਕਾਈ।

ਕਿਤੜੇ = ਕਿਤਨੇ ਹੀ ਭੰਗੀ = ਭੰਗ ਪੀਣ ਵਾਲੇ, ਪੋਸਤੀ = ਅਫ਼ੀਮ ਦੇ ਡੋਡੇ ਖਾਣ ਵਾਲੇ ਅਤੇ ਅਮਲੀ = ਨਸ਼ਾ ਕਰਨ ਵਾਲੇ ਹਨ ਤੇ ਘਣੀ = ਬਹੁਤੀ ਲੁਕਾਈ = ਦੁਨੀਆਂ ਸੋਫ਼ੀ ਹੈ ਭਾਵ ਨਸ਼ਿਆਂ ਤੋਂ ਪਰੇ ਹੈ।

## ਕੇਤੜਿਆ ਕਹਾਰ ਲਖ; ਗੁਜਰ ਲਖ ਅਹੀਰ ਗਣਾਈ।

ਕੇਤੜਿਆ = ਕਿਤਨੇ ਹੀ ਲੱਖਾਂ ਕਹਾਰ = ਮਹਿਰੇ ਤੇ ਗੁੱਜਰ ਹਨ ਅਤੇ ਲੱਖਾਂ ਹੀ ਅਹੀਰ = ਗਵਾਲੇ ਗਣਾਈ = ਗਿਣੇ ਜਾਂਦੇ ਹਨ।

## ਕਿਤੜੇ ਹੀ ਲਖ ਚੂਹੜੇ; ਜਾਤਿ ਅਜਾਤਿ ਸਨਾਤਿ ਅਲਾਈ।

ਕਿਤੜੇ = ਕਿਤਨੇ ਹੀ ਲੱਖਾਂ ਚੂਹੜੇ = ਚੰਡਾਲ ਹਨ ਅਤੇ ਕਿਤਨੇ ਹੀ ਸ੍ਰੇਸ਼ਟ ਜਾਤਿ = ਜਾਤੀ ਤੇ ਅਜਾਤਿ = ਨੀਵੀਂ ਜਾਤੀ ਦੇ ਤੇ ਸਨਾਤਿ = ਭੂਤਨੇ ਅਲਾਈ = ਕਹੇ ਜਾਂਦੇ ਹਨ।

## ਨਾਵ ਥਾਵ ਲਖ; ਕੀਮ ਨ ਪਾਈ ॥੨੩॥

ਇਸ ਪ੍ਰਕਾਰ ਨਾਵ = ਨਾਮ ਤੇ ਥਾਵਾਂ ਲੱਖਾਂ ਹਨ, ਜਿਨ੍ਹਾਂ ਦੀ ਕੀਮ = ਕੀਮਤ ਨ = ਨਹੀਂ ਪਾਈ ਜਾ ਸਕਦੀ ॥੨੩॥

## ਪਉੜੀ ੨੪ (ਗੁਰਮੁਖ ਦੀ ਰਹਿਣੀ)

# ਉਤਮ ਮਧਮ ਨੀਚ ਲਖ; ਗੁਰਮੁਖਿ ਨੀਚਹੁ ਨੀਚ ਸਦਾਏ।

ਸੰਸਾਰ ਦੇ ਅੰਦਰ ਭਾਵੇਂ ਲੱਖਾਂ ਹੀ ਉਤਮ = ਸ੍ਰੇਸ਼ਟ, ਮੱਧਮ ਤੇ ਨੀਚ = ਨੀਵੇਂ ਲੋਕ ਹਨ, ਪਰ ਗੁਰਮੁਖ ਜਨ ਹਮੇਸ਼ਾਂ ਹੀ ਆਪਣੇ ਆਪ ਨੂੰ ਨੀਚਹੁ = ਨੀਵੇਂ ਤੋਂ ਨੀਚ = ਨੀਵੇਂ ਸਦਾਏ = ਕਹਾਉਂਦੇ ਹਨ, ਭਾਵ ਨਿਮਰਤਾ ਵਿਚ ਰਹਿੰਦੇ ਹਨ।

# ਪੈਰੀ ਪੈ ਪਾਖਾਕ ਹੋਇ; ਗੁਰਮੁਖਿ ਗੁਰਸਿਖ ਆਪੁ ਗਵਾਏ।

ਗੁਰਸਿੱਖ ਸਤਿਗੁਰੂ ਦੇ ਪੈਰੀ = ਚਰਨੀਂ ਪੈ ਕੇ ਤੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਕੇ ਆਪਣੇ ਅੰਦਰੋਂ ਹਉਮੈ-ਭਾਵ ਗਵਾਏ = ਗਵਾ ਕੇ ਗੁਰਮੁਖ ਬਣ ਕੇ ਗੁਰਮੁਖਤਾਈ ਦੀ ਅਵਸਥਾ ਤਕ ਪਹੁੰਚ ਜਾਂਦੇ ਹਨ।

# ਸਾਧ ਸੰਗਤਿ ਭਉ ਭਾਉ ਕਰਿ; ਸੇਵਕ ਸੇਵਾ ਕਾਰ ਕਮਾਏ।

ਗੁਰਮੁਖ ਜਨ ਸਾਧ ਸੰਗਤ ਵਿਚ ਆਪਣੇ ਅੰਦਰ ਪਰਮਾਤਮਾ ਪ੍ਰਤੀ ਭਉ = ਡਰ ਤੇ ਭਾਉ = ਪ੍ਰੇਮ ਪੈਦਾ ਕਰਿ = ਕਰ ਕੇ ਸਤਿਗੁਰਾਂ ਦੇ ਸੇਵਕ ਬਣ ਕੇ ਸੇਵਾ ਦੀ ਕਾਰ ਕਮਾਏ = ਕਮਾਉਂਦੇ ਹਨ।

# ਮਿਠਾ ਬੋਲਨ ਨਿਵ ਚਲਣੁ; ਹਥਹੁ ਦੇ ਕੈ ਭਲਾ ਮਨਾਏ।

ਗੁਰਮੁਖਾਂ ਦਾ ਸੁਭਾਅ ਹੁੰਦਾ ਹੈ ਕਿ ਉਹ ਹਮੇਸ਼ਾਂ ਮਿੱਠਾ ਬੋਲਣੁ = ਬੋਲਦੇ ਹਨ ਤੇ ਨਿਵ = ਨੀਵੇਂ ਹੋ ਕੇ ਭਾਵ ਨਿਮਰਤਾ ਵੱਸ ਹੋ ਕੇ ਚਲਣੁ = ਚੱਲਦੇ ਹਨ ਅਤੇ ਆਪਣੇ ਹਥਹੁ = ਹੱਥਾਂ ਨਾਲ ਦੂਜਿਆਂ ਨੂੰ ਪਦਾਰਥ ਦੇ ਕੈ = ਕੇ, ਭਾਵ ਲੋੜਵੰਦਾਂ ਦੀ ਸਹਾਇਤਾ ਕਰ ਕੇ ਭਲਾ ਮਨਾਏ = ਮਨਾਉਂਦੇ ਹਨ।

# ਸਬਦਿ ਸੁਰਤਿ ਲਿਵਲੀਣੁ ਹੋਇ; ਦਰਗਹ ਮਾਣੁ ਨਿਮਾਣਾ ਪਾਏ।

ਗੁਰਮੁਖ ਜਨ ਹਰ ਸਮੇਂ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵਲੀਣੁ (ਲਿਵ + ਲੀਣ) ਲਿਵ = ਬਿਰਤੀ ਲਾ ਕੇ ਲੀਨ ਹੋਏ ਰਹਿੰਦੇ ਹਨ ਅਤੇ ਨਿਮਾਣੇ (ਨਿ + ਮਾਣੇ) ਮਾਣੇ = ਹੰਕਾਰ ਤੋਂ ਨਿ = ਰਹਿਤ ਹੋ ਕੇ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਮਾਣ ਪਾਏ = ਪਾਉਂਦੇ ਹਨ।

# ਚਲਣੁ ਜਾਣਿ ਅਜਾਣੁ ਹੋਇ; ਆਸਾ ਵਿਚਿ ਨਿਰਾਸ ਵਲਾਏ।

ਗੁਰਮੁਖ ਜਨ ਸੰਸਾਰ ਉੱਤੋਂ ਚਲਣੁ = ਚਲੇ ਜਾਣ ਦੀ ਸਚਾਈ ਨੂੰ ਜਾਣ ਕੇ ਅਜਾਣੁ = ਅਨਜਾਣ ਹੋਇ = ਹੋ ਕੇ ਰਹਿੰਦੇ ਹਨ ਅਤੇ ਆਸਾ ਰੂਪ ਜਗਤ ਵਿਚ ਨਿਰਾਸ = ਉਪਰਾਮ ਹੋ ਕੇ ਜੀਵਨ ਵਲਾਏ = ਬਤੀਤ ਕਰਦੇ ਹਨ।

# ਗੁਰਮੁਖਿ ਸੁਖੁ ਫਲ; ਅਲਖੁ ਲਖਾਏ ॥੨੪॥੮॥

ਇਸ ਤਰ੍ਹਾਂ ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰ ਕੇ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖਾਏ = ਲਖ ਲਿਆ ਹੈ ॥੨੪॥੮॥

# ਵਾਰ ੯

## ੧ਓ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਵਾਹਿਗੁਰੂ, ਗੁਰੂ, ਸ਼ਬਦ, ਸਤਿਸੰਗ)**

## ਗੁਰ ਮੂਰਤਿ ਪੂਰਨ ਬ੍ਰਹਮ; ਅਬਿਗਤਿ ਅਬਿਨਾਸੀ।

ਗੁਰ = ਗੁਰੂ ਦਾ ਮੂਰਤਿ = ਸਰੂਪ ਪੂਰਨ ਬ੍ਰਹਮ = ਵਿਆਪਕ ਪ੍ਰਭੂ ਦਾ ਸਰਗੁਣ ਸਰੂਪ ਹੈ, ਜੋ ਅਬਿਗਤਿ = ਗਤੀ ਤੋਂ ਰਹਿਤ ਤੇ ਅਬਿਨਾਸੀ = ਨਾਸ਼ ਤੋਂ ਰਹਿਤ ਹੈ।

## ਪਾਰਬ੍ਰਹਮ ਗੁਰ ਸਬਦੁ ਹੈ; ਸਤਸੰਗਿ ਨਿਵਾਸੀ।

ਗੁਰ = ਗੁਰੂ ਦਾ ਸ਼ਬਦ ਨਿਰਗੁਣ ਰੂਪ ਪਾਰਬ੍ਰਹਮ ਪਾਪਾਂ ਪੁੰਨਾਂ ਤੋਂ ਪਰੇ, ਬ੍ਰਹਮ = ਵਿਆਪਕ ਪਰਮੇਸ਼ਰ ਦਾ ਸਰੂਪ ਹੈ, ਜੋ ਸ਼ਬਦ ਰੂਪ ਹੋ ਕੇ ਸਤਿਸੰਗਤ ਵਿਚ ਨਿਵਾਸੀ = ਵੱਸ ਰਿਹਾ ਹੈ।

## ਸਾਧ ਸੰਗਤਿ ਸਚਖੰਡੁ ਹੈ; ਭਾਉ ਭਗਤਿ ਅਭਿਆਸੀ।

ਸਾਧਸੰਗਤ ਹੀ ਸੱਚਖੰਡ ਹੈ, ਜਿਥੇ ਅਭਿਆਸੀ ਪਰਮਾਤਮਾ ਦੇ ਨਾਮ ਦੀ ਭਾਉ = ਪ੍ਰੇਮਾ ਭਗਤਿ = ਭਗਤੀ ਕਰਦੇ ਹਨ।

## ਚਹੁ ਵਰਨਾ ਉਪਦੇਸੁ ਕਰਿ; ਗੁਰਮਤਿ ਪਰਗਾਸੀ।

ਐਸੇ ਨਾਮ ਅਭਿਆਸੀ ਚਹੁ = ਚਾਰੇ ਵਰਨਾਂ (ਖੱਤਰੀ, ਬ੍ਰਾਹਮਣ, ਸੂਦ, ਵੈਸ਼) ਵਿਚ ਗੁਰੂ ਦਾ ਉਪਦੇਸ਼ ਦੇ ਕਰਿ = ਕਰਕੇ ਉਨ੍ਹਾਂ ਦੇ ਹਿਰਦੇ ਅੰਦਰ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦਾ ਪਰਗਾਸੀ = ਪ੍ਰਕਾਸ਼ ਕਰਦੇ ਹਨ।

## ਪੈਰੀ ਪੈ ਪਾਖਾਕ ਹੋਇ; ਗੁਰਮੁਖਿ ਰਹਿਰਾਸੀ।

ਗੁਰਮੁਖਾਂ ਦੀ ਇਹ ਰਹਿਰਾਸੀ = ਰਹੁ-ਰੀਤੀ ਹੈ ਕਿ ਉਹ ਸਤਿਗੁਰਾਂ ਦੇ ਪੈਰੀ = ਚਰਨੀਂ ਪੈ ਕੇ ਉਨ੍ਹਾਂ ਦੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਜਾਂਦੇ ਹਨ।

## ਮਾਇਆ ਵਿਚਿ ਉਦਾਸੁ ਗਤਿ; ਹੋਇ ਆਸ ਨਿਰਾਸੀ॥੧॥

ਐਸੇ ਗੁਰਮੁਖ ਜਨ ਮਾਇਆ ਵਿਚ ਉਦਾਸੁ = ਨਿਰਲੇਪ ਰਹਿ ਕੇ ਅਤੇ ਆਸਾ ਰੂਪ ਸੰਸਾਰ ਵਿਚ ਨਿਰਾਸੀ = ਉਪਰਾਮ ਰਹਿ ਕੇ ਜੀਵਨ ਗਤਿ = ਮੁਕਤ ਹੋਇ = ਹੋ ਜਾਂਦੇ ਹਨ॥੧॥

## ਪਉੜੀ ੨ (ਗੁਰਸਿੱਖੀ ਦਾ ਕਠਿਨ ਰਸਤਾ)

# ਗੁਰਸਿਖੀ ਬਾਰੀਕ ਹੈ; ਸਿਲ ਚਟਣ ਫਿਕੀ।

ਗੁਰਸਿੱਖੀ ਦਾ ਮਾਰਗ ਬਹੁਤ ਬਾਰੀਕ = ਸੂਖਮ ਹੈ ਅਤੇ ਇਸ ਦਾ ਸਵਾਦ ਫਿੱਕੀ, ਭਾਵ ਅਲੂਣੀ ਸਿਲ ਦੇ ਚੱਟਣ ਵਾਂਗ ਹੈ, ਭਾਵ ਇਹ ਮਾਰਗ ਬੜਾ ਕਠਿਨ ਹੈ **ਵਾ:** ਇਸ ਵਿਚ ਵਿਸ਼ੇ ਰਸ ਰੂਪੀ ਰਸ ਨਹੀਂ ਹੈ ਤੇ ਰਿਧੀਆਂ-ਸਿਧੀਆਂ ਰੂਪ ਸਲੂਣਾਪਣ ਨਹੀਂ ਹੈ।

# ਤ੍ਰਿਖੀ ਖੰਡੇ ਧਾਰੁ ਹੈ; ਉਹੁ ਵਾਲਹੁ ਨਿਕੀ।

(ਪਾਠਾਂਤ੍ਰ 'ਤਿੱਖੀ')

ਗੁਰਸਿੱਖੀ ਦਾ ਮਾਰਗ ਖੰਡੇ ਦੀ ਤੇਜ਼ ਧਾਰ ਵਾਂਗ ਤ੍ਰਿਖੀ = ਤਿੱਖਾ ਹੈ ਅਤੇ ਉਹ ਵਾਲਹੁ = ਰੋਮ ਨਾਲੋਂ ਵੀ ਨਿੱਕੀ = ਬਾਰੀਕ ਹੈ।

# ਭੂਤ ਭਵਿਖਤ ਨ ਵਰਤਮਾਨ; ਸਰਿ ਮਿਕਣਿ ਮਿਕੀ।

ਭੂਤ = ਬੀਤ ਚੁੱਕੇ ਸਮੇਂ ਵਿਚ, ਭਵਿਖਤ = ਆਉਣ ਵਾਲੇ ਸਮੇਂ ਵਿਚ, ਵਰਤਮਾਨ = ਚੱਲ ਰਹੇ ਸਮੇਂ ਵਿਚ ਸਿੱਖੀ ਦੇ ਮਾਰਗ ਦੇ ਸਰਿ = ਬਰਾਬਰ ਕਿਸੇ ਪਦਾਰਥ ਨੂੰ ਮਿਕੀ = ਮਿਣਨਾ ਕਰੀਏ ਤਾਂ ਉਹ ਮਿਕੀ = ਮਿਣਿਆ ਨ = ਨਹੀਂ ਜਾ ਸਕਦਾ, ਭਾਵ ਸਿੱਖੀ ਦੇ ਮਾਰਗ ਬਰਾਬਰ ਕੋਈ ਪਦਾਰਥ ਨਹੀਂ ਪਹੁੰਚ ਸਕਦਾ।

# ਦੁਤੀਆ ਨਾਸਤਿ ਏਤੁ ਘਰਿ; ਹੋਇ ਇਕਾ ਇਕੀ।

ਏਤੁ = ਇਸ ਗੁਰਸਿੱਖੀ ਦੇ ਘਰਿ = ਮਾਰਗ ਵਿਚ ਜੀਵ ਦੀ ਦੁਤੀਆ = ਦ੍ਵੈਸ਼-ਭਾਵਨਾ ਨਾਸਤਿ = ਨਾਸ਼ ਹੋ ਜਾਂਦੀ ਹੈ ਅਤੇ ਨਾਮ ਦੁਆਰਾ ਇਕਾ = ਇਕ ਪਰਮਾਤਮਾ ਨਾਲ ਇਕੀ = ਇਕਮਿਕ ਹੋਇ = ਹੋ ਜਾਈਦਾ ਹੈ, ਭਾਵ ਜੀਵ ਈਸ਼ ਦੀ ਏਕਤਾ ਹੋ ਜਾਂਦੀ ਹੈ।

# ਦੂਆ ਤੀਆ ਵੀਸਰੈ; ਸਣ ਕਕਾ[੧] ਕਿਕੀ।

ਗੁਰਸਿੱਖੀ ਮਾਰਗ ਉੱਤੇ ਕਕਾ = ਕਾਕੇ ਤੇ ਕਿਕੀ = ਕਾਕੀਆਂ ਸਣ = ਸਮੇਤ ਦੂਆ = ਦੂਜਾ, ਤੀਆ = ਤੀਜਾ ਭਾਵ ਰਿਸ਼ਤੇਦਾਰੀ ਦਾ ਮੋਹ ਵੀਸਰੈ = ਭੁੱਲ ਜਾਂਦਾ ਹੈ **ਵਾ:** ਗੁਰਸਿੱਖੀ ਮਾਰਗ ਉੱਤੇ ਦੂਆ = ਦ੍ਵੈਸ਼-ਭਾਵ ਤੇ ਤੀਆ = ਤਿੰਨ ਗੁਣ (ਰਜੋ, ਤਮੋ, ਸਤੋ) ਵੀਸਰੈ = ਵਿਸਰ ਜਾਂਦੇ ਹਨ ਅਤੇ ਕਕਾ = ਕਾਕੇ ਰੂਪ ਮਨ ਸਣ = ਸਮੇਤ ਕਿਕੀ = ਕਾਕੀਆਂ ਰੂਪ ਇੰਦਰੀਆਂ ਨੂੰ ਗੁਰਸਿੱਖੀ ਮਾਰਗ ਉੱਤੇ ਚਲਾਈਦਾ ਹੈ।

# ਸਭੈ ਸਿਕਾਂ ਪਰਹਰੈ; ਸੁਖੁ ਇਕਤ ਸਿਕੀ ॥੨॥

ਗੁਰਮੁਖ ਜਨ ਇਸ ਮਾਰਗ ਉੱਤੇ ਸਭੈ = ਸਾਰੀਆਂ ਸਿਕਾਂ = ਇੱਛਾਵਾਂ ਪਰਹਰੈ = ਤਿਆਗ ਦਿੰਦੇ ਹਨ ਅਤੇ ਸਿੱਖੀ ਦੀ ਇਕਤ = ਇੱਕੋ ਸਿਕੀ = ਚਾਹਨਾ ਵਿਚ ਸਾਰੇ ਸੁਖ ਮਾਣਦੇ ਹਨ ॥੨॥

***ਨੋਟ :*** ਫਿੱਕੀ, ਨਿੱਕੀ, ਮਿੱਕੀ, ਇੱਕੀ, ਕਿੱਕੀ, ਸਿੱਕੀ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

---

੧. ਸਿੰਧੀ ਬੋਲੀ ਵਿਚ 'ਕਾਕੇ', 'ਕਾਕੀ' ਨੂੰ 'ਕਕਾ', 'ਕਿਕੀ' ਕਹਿੰਦੇ ਹਨ।

### ਪਉੜੀ ੩ (ਗੁਰਮੁਖਤਾਈ)

## ਗੁਰਮੁਖਿ ਮਾਰਗ ਆਖੀਐ; ਗੁਰਮਤਿ ਹਿਤਕਾਰੀ।

ਜੋ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨਾਲ ਹਿਤਕਾਰੀ (ਹਿਤ + ਕਾਰੀ) ਹਿਤ = ਪ੍ਰੇਮ ਕਾਰੀ = ਕਰਦਾ ਹੈ, ਉਸ ਨੂੰ ਗੁਰਮੁਖਤਾਈ ਦਾ ਮਾਰਗ = ਰਸਤਾ ਆਖੀਐ = ਆਖਿਆ ਜਾਂਦਾ ਹੈ।

## ਹੁਕਮਿ ਰਜਾਈ ਚਲਣਾ; ਗੁਰ ਸਬਦ ਵੀਚਾਰੀ।

ਗੁਰ = ਗੁਰੂ ਦੇ ਸ਼ਬਦ ਦੀ ਵੀਚਾਰੀ = ਵਿਚਾਰ ਕਰਨੀ ਅਤੇ ਹੁਕਮ ਕਰਨ ਵਾਲੇ ਪ੍ਰਭੂ ਦੀ ਰਜਾਈ = ਰਜ਼ਾ ਵਿਚ ਚੱਲਣਾ ਹੀ ਗੁਰਮੁਖਤਾਈ ਦਾ ਮਾਰਗ ਹੈ। ਜੈਸਾ ਕਿ :

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥** *(ਜਪੁ ਜੀ ਸਾਹਿਬ, ਅੰਗ ੧)*

## ਭਾਣਾ ਭਾਵੈ ਖਸਮ ਕਾ; ਨਿਹਚਉ ਨਿਰੰਕਾਰੀ।

ਇਸ ਮਾਰਗ 'ਤੇ ਚੱਲਣ ਲਈ ਖਸਮ = ਮਾਲਕ ਪ੍ਰਭੂ ਕਾ = ਦਾ ਭਾਣਾ = ਹੁਕਮ ਭਾਵੈ = ਚੰਗਾ ਲੱਗੇ ਅਤੇ ਇਕ ਨਿਰੰਕਾਰੀ = ਨਿਰਾਕਾਰ ਪਰਮੇਸ਼ਰ ਉੱਤੇ ਅਟੱਲ ਨਿਹਚਉ = ਭਰੋਸਾ ਹੋਵੇ।

## ਇਸਕ ਮੁਸਕ ਮਹਕਾਰ ਹੈ; ਹੋਇ ਪਰਉਪਕਾਰੀ।

ਜਿਵੇਂ ਇਸਕ = ਪ੍ਰੇਮ ਤੇ ਮੁਸਕ = ਕਸਤੂਰੀ ਦੀ ਮਹਕਾਰ = ਮਹਿਕ ਕਿਤੇ ਵੀ ਲੁਕਦੀ ਨਹੀਂ ਹੈ ਅਤੇ ਇਹ ਪਰਉਪਕਾਰੀ ਹੋਇ = ਹੁੰਦੇ ਹਨ **ਵਾ:** ਇਸੇ ਤਰ੍ਹਾਂ ਗੁਰਮੁਖਾਂ ਦੇ ਅੰਦਰੋਂ ਵੀ ਪਰਮਾਤਮਾ ਦੇ ਇਸਕ = ਪ੍ਰੇਮ ਤੇ ਕਸਤੂਰੀ ਦੀ ਨਿਆਈਂ ਭਗਤੀ ਦੀ ਮਹਿਕ ਆਉਂਦੀ ਹੈ, ਭਾਵ ਪ੍ਰੇਮਾ-ਭਗਤੀ ਦੀ ਖ਼ੁਸ਼ਬੋ ਆਉਂਦੀ ਹੈ ਅਤੇ ਉਹ ਮਹਿਕ ਪਰਉਪਕਾਰ ਦੇ ਰੂਪ ਵਿਚ ਬਾਹਰ ਹੋ ਕੇ ਨਿਕਲਦੀ ਹੈ।

## ਸਿਦਕ ਸਬੂਰੀ ਸਾਬਤੇ; ਮਸਤੀ ਹੁਸੀਆਰੀ।

ਗੁਰਮੁਖਤਾਈ ਦੇ ਮਾਰਗ ਵਾਲੇ ਸਿਦਕ = ਭਰੋਸੇ ਅਤੇ ਸਬੂਰੀ = ਸਬਰ, ਸੰਤੋਖ ਵਿਚ ਸਾਬਤੇ = ਪੱਕੇ ਰਹਿੰਦੇ ਹਨ ਅਤੇ ਪਰਮਾਤਮਾ ਦੇ ਨਾਮ ਵਿਚ ਮਸਤੀ = ਮਸਤ ਰਹਿੰਦੇ ਹਨ ਤੇ ਵਿਕਾਰਾਂ ਵੱਲੋਂ ਹੁਸੀਆਰੀ = ਸਾਵਧਾਨ ਰਹਿੰਦੇ ਹਨ।

## ਗੁਰਮੁਖਿ ਆਪੁ ਗਵਾਇਆ; ਜਿਣਿ ਹਉਮੈ ਮਾਰੀ ॥੩॥

ਇਸ ਮਾਰਗ 'ਤੇ ਚੱਲ ਕੇ ਗੁਰਮੁਖਾਂ ਨੇ ਆਪਣੇ ਅੰਦਰੋਂ ਆਪਾ-ਭਾਵ ਗਵਾਇਆ = ਗਵਾ ਲਿਆ ਹੈ ਤੇ ਆਪਣੇ ਮਨ ਨੂੰ ਜਿਣਿ = ਜਿੱਤ ਕੇ ਆਪਣੇ ਅੰਦਰ ਦੇ ਹਉਮੈ = ਹੰਕਾਰ ਨੂੰ ਮਾਰੀ = ਮਾਰ ਲਿਆ ਹੈ ॥੩॥

### ਪਉੜੀ ੪ (ਸਿੱਖ ਦੀ ਕਰਨੀ)

## ਭਾਇ ਭਗਤਿ ਭੈ ਚਲਣਾ; ਹੋਇ ਪਾਹੁਣਿਚਾਰੀ।

ਗੁਰਮੁਖ ਹਮੇਸ਼ਾਂ ਪਰਮਾਤਮਾ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਕਰਦੇ ਹਨ ਤੇ ਉਸ ਦੇ ਭੈ = ਡਰ ਵਿਚ ਚਲਣਾ = ਚੱਲਦੇ ਹਨ ਅਤੇ ਸੰਸਾਰ ਵਿਚ ਪਾਹੁਣਿਚਾਰੀ = ਪ੍ਰਾਹੁਣਿਆਂ ਦੀ ਨਿਆਈਂ ਹੋਇ = ਹੋ ਕੇ ਰਹਿੰਦੇ ਹਨ, ਭਾਵ ਸੰਸਾਰ ਵੱਲੋਂ ਉਪਰਾਮ ਰਹਿੰਦੇ ਹਨ।

## ਚਲਣੁ ਜਾਣਿ ਅਜਾਣੁ ਹੋਇ; ਗਹੁ ਗਰਬੁ ਨਿਵਾਰੀ।

ਗੁਰਮੁਖ ਆਪਣੇ ਮਨ ਵਿਚ ਇਕ ਦਿਨ ਸੰਸਾਰ ਤੋਂ ਚਲਣੁ = ਚਲੇ ਜਾਣ ਦਾ ਵਿਚਾਰ ਰੱਖ ਕੇ ਇਕ ਅਜਾਣੁ = ਅਨਜਾਣ ਪੁਰਖ ਵਾਂਗ ਹੋਇ = ਹੋ ਕੇ ਸੰਸਾਰ ਵਿਚ ਰਹਿੰਦੇ ਹਨ ਅਤੇ ਗਰਬੁ = ਹੰਕਾਰ ਦੀ ਗਹੁ = ਪਕੜ ਨਿਵਾਰੀ = ਦੂਰ ਕਰ ਲੈਂਦੇ ਹਨ।

## ਗੁਰਸਿਖ ਨਿਤ ਪਰਾਹੁਣੇ; ਇਹ ਕਰਣੀ ਸਾਰੀ।

ਗੁਰਸਿੱਖ ਆਪਣੇ ਆਪ ਨੂੰ ਨਿਤ = ਹਮੇਸ਼ਾਂ ਸੰਸਾਰ ਵਿਚ ਪ੍ਰਾਹੁਣਿਆਂ ਵਾਂਗ ਸਮਝਦੇ ਹਨ, ਭਾਵ ਸੰਸਾਰ ਵੱਲੋਂ ਉਪਰਾਮ ਰਹਿੰਦੇ ਹਨ ਅਤੇ ਇਹੀ ਉਨ੍ਹਾਂ ਦੀ ਸਾਰੀ = ਸ੍ਰੇਸ਼ਟ ਕਰਣੀ = ਕਮਾਈ ਹੈ।

## ਗੁਰਮੁਖਿ ਸੇਵ ਕਮਾਵਣੀ; ਸਤਿਗੁਰੂ ਪਿਆਰੀ।

(ਪਾਠਾਂਤ੍ਰ 'ਟਹਿਲ')

ਗੁਰਮੁਖ ਜਨ ਹਮੇਸ਼ਾਂ ਭੈ-ਭਾਵਨੀ ਨਾਲ ਸੇਵ = ਟਹਿਲ ਕਮਾਵਣੀ = ਕਮਾਉਂਦੇ ਹਨ, ਜੋ ਸਤਿਗੁਰਾਂ ਨੂੰ ਪਿਆਰੀ ਲੱਗਦੀ ਹੈ।

## ਸਬਦਿ ਸੁਰਤਿ ਲਿਵਲੀਣੁ ਹੋਇ; ਪਰਵਾਰ ਸੁਧਾਰੀ।

ਗੁਰਮੁਖ ਜਨ ਗੁਰੂ-ਸ਼ਬਦ ਨਾਲ ਸੁਰਤਿ = ਸ੍ਰੇਸ਼ਟ ਪ੍ਰੀਤੀ ਕਰ ਕੇ, ਇਕਾਗਰਤਾ ਰੂਪ ਲਿਵ = ਬਿਰਤੀ ਵਿਚ ਲੀਨ ਹੋਇ = ਹੋ ਕੇ ਪਰਿਵਾਰ ਨੂੰ ਸੁਧਾਰੀ = ਸੁਧਾਰ ਲੈਂਦੇ ਹਨ, ਭਾਵ ਨਾਮ ਦੀ ਰੰਗਤ ਚੜ੍ਹਾ ਕੇ ਉਨ੍ਹਾਂ ਨੂੰ ਵੀ ਗੁਰਮੁਖਤਾਈ ਦੇ ਰਸਤੇ 'ਤੇ ਤੋਰ ਲੈਂਦੇ ਹਨ।

## ਸਾਧ ਸੰਗਤਿ ਜਾਇ ਸਹਜ ਘਰਿ;
## ਨਿਰਮਲ ਨਿਰੰਕਾਰੀ ॥੪॥

ਇਸ ਤਰ੍ਹਾਂ ਗੁਰਮੁਖ ਜਨ ਸਾਧਸੰਗਤ ਵਿਚ ਜਾਇ = ਜਾ ਕੇ ਸਹਜ = ਸੁਤੇ-ਸਿੱਧ ਹੀ ਨਿਜ ਸਰੂਪ ਰੂਪੀ ਘਰ ਵਿਚ ਪਹੁੰਚ ਜਾਂਦੇ ਹਨ ਅਤੇ ਨਿਰੰਕਾਰੀ = ਨਿਰਾਕਾਰ ਪ੍ਰਭੂ ਦੀ ਪ੍ਰਾਪਤੀ ਕਰ ਕੇ ਨਿਰਮਲ = ਮੈਲ ਰਹਿਤ, ਭਾਵ ਸ਼ੁੱਧ ਸਰੂਪ ਹੋ ਜਾਂਦੇ ਹਨ॥੪॥

### ਪਉੜੀ ੫ (ਗੁਰਸਿੱਖ ਦੀ ਆਤਮ ਖੇਡ)

## ਪਰਮ ਜੋਤਿ ਪਰਗਾਸੁ ਕਰਿ; ਉਨਮਨਿ ਲਿਵ ਲਾਈ।

ਗੁਰਸਿੱਖਾਂ ਨੇ ਆਪਣੇ ਹਿਰਦੇ ਅੰਦਰ ਪਰਮ = ਵੱਡੇ ਜੋਤੀ ਸਰੂਪ ਵਾਹਿਗੁਰੂ ਦਾ ਆਤਮਿਕ ਪਰਗਾਸੁ = ਪ੍ਰਕਾਸ਼ ਕਰਿ = ਕਰ ਕੇ ਉਨਮਨਿ = ਤੁਰੀਆ ਪਦ ਵਿਚ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ।

## ਪਰਮ ਤਤ ਪਰਵਾਣੁ ਕਰਿ; ਅਨਹਦਿ ਧੁਨਿ ਵਾਈ।

ਗੁਰਸਿੱਖਾਂ ਨੇ ਵਾਹਿਗੁਰੂ ਦੇ ਪਰਮ ਤਤ = ਆਤਮ ਤੱਤ ਨੂੰ ਜਾਣ ਕੇ ਪਰਵਾਣੁ = ਪ੍ਰਵਾਣਨੀਕ ਕਰ ਲਿਆ ਹੈ ਤੇ ਉਨ੍ਹਾਂ ਦੇ ਹਿਰਦੇ ਵਿਚ ਨਾਮ ਦੀ ਅਨਹਦਿ = ਇਕ-ਰਸ ਧੁਨ ਵਾਈ = ਵੱਜ ਆਈ ਹੈ।

## ਪਰਮਾਰਥ ਪਰਬੋਧ ਕਰਿ; ਪਰਮਾਤਮ ਹਾਈ।

ਗੁਰਸਿੱਖਾਂ ਨੂੰ ਪਰਮਾਰਥ = ਆਤਮ ਵਿੱਦਿਆ ਦਾ ਪਰਬੋਧ = ਵਿਸ਼ੇਸ਼ ਕਰਿ = ਕਰਕੇ ਗਿਆਨ ਹੋਣ ਤੋਂ ਪਰਮਾਤਮ = ਪਰਮਾਤਮਾ ਦੀ ਪ੍ਰਾਪਤੀ ਹਾਈ = ਹੋ ਗਈ ਹੈ।

## ਗੁਰ ਉਪਦੇਸੁ ਅਵੇਸੁ ਕਰਿ; ਅਨਭਉ ਪਦ ਪਾਈ।

ਗੁਰਸਿੱਖਾਂ ਨੇ ਗੁਰ = ਗੁਰੂ ਦੀ ਉਪਦੇਸੁ = ਸਿੱਖਿਆ ਨੂੰ ਆਪਣੇ ਹਿਰਦੇ ਵਿਚ ਅਵੇਸੁ = ਪ੍ਰਵੇਸ਼ ਕਰਿ = ਕਰ ਕੇ ਅਨਭਉ = ਸੁਤੇ-ਸਿੱਧ ਹੀ ਗਿਆਨ ਦੀ ਪਦਵੀ ਨੂੰ ਪਾਈ = ਪਾ ਲਿਆ ਹੈ।

## ਸਾਧ ਸੰਗਤਿ ਕਰਿ ਸਾਧਨਾ; ਇਕ ਮਨਿ ਇਕੁ ਧਿਆਈ।

ਗੁਰਸਿੱਖ ਸਾਧਸੰਗਤ ਵਿਚ ਸ਼ਬਦ ਸੁਰਤ ਦੀ ਸਾਧਨਾ ਦੁਆਰਾ ਇਕ ਮਨਿ = ਇਕਾਗਰ-ਮਨ ਹੋ ਕੇ ਕਰਿ = ਕਰ ਕੇ ਇਕ ਪਰਮੇਸ਼ਰ ਨੂੰ ਧਿਆਈ = ਧਿਆਉਂਦੇ ਹਨ।

## ਵੀਹ ਇਕੀਹ ਚੜ੍ਹਾਉ ਚੜ੍ਹਿ;<br>ਇਉ ਨਿਜ ਘਰਿ ਜਾਈ॥੫॥

ਵੀਹ ਵਿਸਵੇ ਸੰਸਾਰ ਹੈ ਇਕੀਹ ਪਰਮੇਸ਼ਰ ਹੈ ਇਉਂ ਗੁਰਸਿੱਖ ਵੀਹ ਵਿਸਵੇ ਸੰਸਾਰ ਤੋਂ ਉੱਪਰ ਉੱਠ ਕੇ ਇਕੀਹ = ਇਕ ਅਖੰਡ ਸਰੂਪ ਪਰਮੇਸ਼ਰ ਵੱਲ ਆਪਣੀ ਬਿਰਤੀ ਦੇ ਚੜ੍ਹਾਉ ਨੂੰ ਚੜ੍ਹਿ = ਚੜ੍ਹਾਉਂਦੇ ਹਨ ਤੇ ਨਿਜ = ਆਪਣੇ ਆਤਮਿਕ ਘਰਿ = ਸਰੂਪ ਵਿਚ ਪਹੁੰਚ ਜਾਈ = ਜਾਂਦੇ ਹਨ॥੫॥

### ਪਉੜੀ ੬ (ਵਾਹਿਗੁਰੂ ਨੂੰ ਸਤਿਗੁਰੂ ਜੀ ਦਿਖਾਉਂਦੇ ਹਨ)

## ਦਰਪਣਿ ਵਾਂਗਿ ਧਿਆਨੁ ਧਰਿ; ਆਪੁ ਆਪ ਨਿਹਾਲੈ।

ਜਿਵੇਂ ਦਰਪਣਿ = ਸ਼ੀਸ਼ੇ ਵਿਚ ਆਪਣਾ ਚਿਹਰਾ ਆਪ ਨਿਹਾਲੈ = ਵੇਖੀਦਾ ਹੈ, ਇਉਂ ਗੁਰਮੁਖ ਜਨ ਵਾਹਿਗੁਰੂ ਵਿਚ ਧਿਆਨ ਧਰ ਕੇ ਸ਼ੀਸ਼ੇ ਵਿਚ ਚਿਹਰਾ ਵੇਖਣ ਵਾਂਗ ਗੁਰੂ ਦੇ ਗਿਆਨ ਰੂਪੀ ਸ਼ੀਸ਼ੇ ਵਿਚ ਆਪਣੇ ਆਤਮਿਕ ਸਰੂਪ ਨੂੰ ਵੇਖਦੇ ਹਨ।

## ਘਟਿ ਘਟਿ ਪੂਰਨ ਬ੍ਰਹਮ ਹੈ; ਚੰਦ ਜਲੁ ਵਿਚਿ ਭਾਲੈ।

ਜਿਵੇਂ ਘੜੇ ਦੇ ਜਲੁ = ਪਾਣੀ ਵਿਚ ਚੰਦ = ਚੰਦਰਮਾ ਦਾ ਇੱਕੋ ਜਿਹਾ ਹੀ ਪ੍ਰਤੀਬਿੰਬ ਭਾਲੈ = ਵੇਖੀਦਾ ਹੈ, ਇਉਂ ਜੋ ਪੂਰਨ ਬ੍ਰਹਮ = ਵਿਆਪਕ ਪ੍ਰਭੂ ਹੈ, ਗੁਰਮੁਖ ਜਨ ਘਟਾਂ ਘਟਾਂ ਵਿਚ ਉਸ ਦੀ ਜੋਤ ਨੂੰ ਵੇਖਦੇ ਹਨ **ਵਾ:** ਅੰਤਹਕਰਣ ਰੂਪ ਘੜਿਆਂ ਵਿਚ ਚੰਦਰਮਾ ਵਾਂਗ ਉਸ ਚੇਤਨ ਸਰੂਪ ਪ੍ਰਭੂ ਨੂੰ ਵੇਖਦੇ ਹਨ।

## ਗੋਰਸੁ ਗਾਈ ਵੇਖਦਾ; ਘਿਉ ਦੁਧ ਵਿਚਾਲੈ।

('ਗਾਈਂ' ਬਿੰਦੀ ਸਹਿਤ ਬੋਲੋ)

ਜਿਵੇਂ ਗਾਈ = ਗਊਆਂ ਵਿਚ ਗੋਰਸੁ = ਦੁੱਧ ਅਤੇ ਦੁੱਧ ਵਿਚਾਲੈ = ਵਿਚ ਘਿਉ ਵੇਖਦਾ = ਵੇਖੀਦਾ ਹੈ, ਇਉਂ ਦੁੱਧ ਵਾਂਗ ਸਰਗੁਣ ਸਰੂਪ ਵਿੱਚੋਂ ਗਿਆਨ ਦੁਆਰਾ ਘਿਉ ਦੀ ਨਿਆਈਂ ਨਿਰਗੁਣ ਸਰੂਪ ਪ੍ਰਗਟ ਕਰ ਲਈਦਾ ਹੈ।

## ਫੁਲਾਂ ਅੰਦਰਿ ਵਾਸੁ ਲੈ; ਫਲੁ ਸਾਉ ਸਮ੍ਹਾਲੈ।

ਜਿਸ ਤਰ੍ਹਾਂ ਫੁੱਲਾਂ ਅੰਦਰਿ = ਵਿੱਚੋਂ ਵਾਸੁ = ਵਾਸ਼ਨਾ ਲੈ = ਲਈਦੀ ਹੈ ਅਤੇ ਫਲਾਂ ਵਿਚ ਸੁਆਦ ਦੀ ਸਮ੍ਹਾਲੈ = ਸੰਭਾਲ ਕੀਤੀ ਜਾਂਦੀ ਹੈ, ਇਸੇ ਤਰ੍ਹਾਂ ਫੁੱਲਾਂ ਅੰਦਰ ਵਾਸ ਦੀ ਨਿਆਈਂ ਸਰੀਰਾਂ ਅੰਦਰ ਚੇਤਨ ਸੱਤਾ ਹੈ ਅਤੇ ਫਲਾਂ ਦੇ ਸੁਆਦ ਵਾਂਗੂੰ ਬ੍ਰਹਮ ਗਿਆਨੀ ਬ੍ਰਹਮਾਨੰਦ ਦੇ ਸੁਆਦ ਨੂੰ ਸੰਭਾਲਦੇ ਹਨ।

## ਕਾਸਟਿ ਅਗਨਿ ਚਲਿਤੁ ਵੇਖਿ; ਜਲ ਧਰਤਿ ਹਿਆਲੈ।

(‘ਚਲਿੱਤ’ ਅੱਧਕ ਸਹਿਤ ਬੋਲੋ)

ਜਿਵੇਂ ਕਾਸਟਿ = ਲੱਕੜਾਂ ਵਿਚ ਅਗਨਿ = ਅੱਗ ਦੇ ਚਲਿਤੁ = ਕੌਤਕ ਨੂੰ ਅਤੇ ਧਰਤਿ = ਧਰਤੀ ਦੇ ਹਿਆਲੈ = ਅੰਦਰ ਜਲ = ਪਾਣੀ ਵੇਖਿ = ਵੇਖੀਦਾ ਹੈ, ਇਉਂ ਕਾਸਟ ਦੀ ਨਿਆਈਂ ਸਰੀਰਾਂ ਵਿਚ, ਅੱਗ ਦੀ ਨਿਆਈਂ ਚੇਤਨ ਸੱਤਾ ਹੁੰਦੀ ਹੈ ਤੇ ਧਰਤੀ ਰੂਪੀ ਹਿਰਦੇ ਘਰ ਦੇ ਅੰਦਰ ਪਾਣੀ ਦੀ ਨਿਆਈਂ ਪਰਮੇਸ਼ਰ ਹੁੰਦਾ ਹੈ।

## ਘਟਿ ਘਟਿ ਪੂਰਨ ਬ੍ਰਹਮ ਹੈ; ਗੁਰਮੁਖਿ ਵੇਖਾਲੈ ॥੬॥

ਇਸ ਤਰ੍ਹਾਂ ਘਟਾਂ ਘਟਾਂ **ਵਾ:** ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਪੂਰਨ ਬ੍ਰਹਮ = ਵਿਆਪਕ ਪ੍ਰਭੂ ਹੈ, ਪਰ ਸਤਿਗੁਰੂ ਜੀ ਆਪਣੀ ਕਿਰਪਾ ਦੁਆਰਾ ਗੁਰਮੁਖਾਂ ਨੂੰ ਉਹ ਪ੍ਰਭੂ ਵੇਖਾਲੈ = ਵਿਖਾਲ ਦੇਂਦੇ ਹਨ ॥੬॥

### ਪਉੜੀ ੭ (ਗੁਰਸਿੱਖ ਦੀ ਰਹਿਣੀ)

## ਦਿਬ ਦਿਸਟਿ ਗੁਰ ਧਿਆਨੁ ਧਰਿ; ਸਿਖੁ ਵਿਰਲਾ ਕੋਈ।

ਦਿਬ ਦਿਸਟਿ = ਜਗਤ ਤੋਂ ਪਾਰ ਉੱਠਣ ਵਾਲੀ ਦ੍ਰਿਸ਼ਟੀ **ਵਾ:** ਵੱਡੀ ਬ੍ਰਹਮਾਕਾਰ ਰੂਪੀ ਦ੍ਰਿਸ਼ਟੀ ਦੁਆਰਾ ਗੁਰ = ਗੁਰੂ ਦਾ ਧਿਆਨ ਧਰਿ = ਧਰਨ ਵਾਲਾ ਕੋਈ ਵਿਰਲਾ ਹੀ ਸਿੱਖ ਹੁੰਦਾ ਹੈ।

## ਰਤਨ ਪਾਰਖੂ ਹੋਇ ਕੈ; ਰਤਨਾ ਅਵਲੋਈ।

ਜਿਵੇਂ ਕੋਈ ਰਤਨਾਂ ਦੀ ਪਾਰਖੂ = ਪਰਖ ਕਰਨ ਵਾਲਾ ਹੋਇ = ਹੋ ਕੈ = ਕੇ ਰਤਨਾਂ ਨੂੰ ਅਵਲੋਈ = ਵੇਖਦਾ ਹੈ, ਇਉਂ ਪਾਰਖੂ ਰੂਪ ਗੁਰਮੁਖ ਸਤਿਗੁਰੂ ਜੀ ਦਾ ਧਿਆਨ ਧਰਨ ਵਾਸਤੇ ਗੁਰ-ਸ਼ਬਦ ਰੂਪੀ ਰਤਨਾਂ ਨੂੰ ਪਰਖਦੇ ਹਨ।

## ਮਨ ਮਾਣਕ ਨਿਰਮੋਲਕਾ; ਸਤਿਸੰਗ ਪਰੋਈ।

ਮਨ ਮਾਣਕ = ਰਤਨ ਦੀ ਨਿਆਈਂ ਸ਼ੁੱਧ ਹੈ, ਜੋ ਪਰਮਾਤਮਾ ਦੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਕਰ ਕੇ ਨਿਰਮੋਲਕਾ = ਅਮੋਲਕ ਹੋ ਜਾਂਦਾ ਹੈ ਅਤੇ ਜਿਵੇਂ ਰਤਨਾਂ ਦੀ ਮਾਲਾ ਪਰੋਈਦੀ ਹੈ, ਇਉਂ ਉੱਜਲ ਚਿੱਤ ਵਾਲੇ ਸ੍ਰਵਣ, ਮੰਨਣ, ਨਿਧਿਆਸਣ ਕਰਕੇ ਨਾਮ ਦੇ ਦੁਆਰਾ ਮਨ ਨੂੰ ਸਤਿਸੰਗਤ ਰੂਪੀ ਮਾਲਾ ਵਿਚ ਪਰੋਈ = ਪਰੋ ਲੈਂਦੇ ਹਨ।

## ਰਤਨਮਾਲ ਗੁਰਸਿਖ ਜਗਿ; ਗੁਰਮਤਿ ਗੁਣ ਗੋਈ।

ਗੁਰਸਿੱਖ ਜਗਿ = ਸੰਸਾਰ ਵਿਚ ਸ਼ੁਭ ਗੁਣਾਂ ਰੂਪੀ ਰਤਨਮਾਲ = ਰਤਨਾਂ ਦੀ ਮਾਲਾ ਹਨ, ਜੋ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਰੂਪ ਧਾਗੇ ਨਾਲ ਗੋਈ = ਮਿਲਾ ਕੇ ਬਣਾਉਂਦੇ ਹਨ।

# ਜੀਵੰਦਿਆਂ ਮਰਿ ਅਮਰ ਹੋਇ; ਸੁਖ ਸਹਜਿ ਸਮੋਈ।

ਗੁਰਮੁਖ ਜਨ ਜੀਵੰਦਿਆਂ = ਜਿਉਂਦਿਆਂ ਹੀ ਗੁਰੂ-ਸ਼ਬਦ ਵਿਚ ਆਪਣੇ ਆਪ ਨੂੰ ਮਰਿ = ਮਾਰ ਕੇ ਭਾਵ ਹੰਕਾਰ ਛੱਡ ਕੇ ਅਮਰ ਹੋਇ = ਹੋ ਜਾਂਦੇ ਹਨ ਅਤੇ ਸਹਜਿ = ਸੁਤੇ-ਸਿੱਧ ਹੀ ਵਾਹਿਗੁਰੂ ਦੇ ਸੁਖ ਸਰੂਪ ਵਿਚ ਸਮੋਈ = ਸਮਾ ਜਾਂਦੇ ਹਨ।

# ਓਤਿ ਪੋਤਿ ਜੋਤੀ ਜੋਤਿ ਮਿਲਿ; ਜਾਣੈ ਜਾਣੋਈ ॥੭॥

(ਪਾਠਾਂਤ੍ਰ 'ਜੋਤਿ ਜੋਤਿ')

ਜਿਸ ਤਰ੍ਹਾਂ ਓਤਿ ਪੋਤਿ = ਤਾਣਾ ਪੇਟਾ ਇੱਕੋ ਸੂਤ ਦਾ ਹੋਣ ਕਰਕੇ ਆਪਸ ਵਿਚ ਮਿਲਿਆ ਹੁੰਦਾ ਹੈ, ਇਸੇ ਤਰ੍ਹਾਂ ਗੁਰਮੁਖ ਆਪਣੀ ਪਰਤਕ ਜੋਤ ਨੂੰ ਪ੍ਰਭੂ ਦੀ ਅਦ੍ਵੈਤ ਅਨੰਦ ਸਰੂਪ ਜੋਤੀ = ਜੋਤ ਵਿਚ ਮਿਲਿ = ਮਿਲਾ ਲੈਂਦੇ ਹਨ, ਭਾਵ ਪਰਮ ਜੋਤ ਵਿਚ ਲੀਨ ਕਰ ਲੈਂਦੇ ਹਨ ਅਤੇ ਆਪ ਉਸ ਪਰਮਾਤਮਾ ਨੂੰ ਜਾਣੈ = ਜਾਣ ਕੇ ਫਿਰ ਹੋਰਨਾਂ ਨੂੰ ਜਾਣੋਈ = ਜਣਾਉਂਦੇ ਹਨ ॥੭॥

## ਪਉੜੀ ੮ (ਗੁਰੂ ਚੇਲਾ, ਚੇਲਾ ਗੁਰੂ)

# ਰਾਗ ਨਾਦ ਵਿਸਮਾਦ ਹੋਇ; ਗੁਣ ਗਹਿਰ ਗੰਭੀਰਾ।

ਗੁਰਮੁਖਾਂ ਦਾ ਮਨ ਰਾਗ = ਪ੍ਰੇਮ ਦੇ ਨਾਦ = ਸ਼ਬਦ ਵਿਚ ਵਿਸਮਾਦ ਹੋਇ = ਹੋ ਜਾਂਦਾ ਹੈ, ਕਿਉਂਕਿ ਪਰਮਾਤਮਾ ਦੇ ਗੁਣ ਗਹਿਰ = ਨਿਰਹਲ ਤੇ ਗੰਭੀਰਾ = ਡੂੰਘੇ ਹਨ।

# ਸਬਦ ਸੁਰਤਿ ਲਿਵਲੀਣ ਹੋਇ; ਅਨਹਦ ਧੁਨਿ ਧੀਰਾ।

ਗੁਰਮੁਖ ਜਨ ਸ਼ਬਦ ਵਿਚ ਸੁਰਤੀ ਜੋੜ ਕੇ ਇਕਾਗਰਤਾ ਰੂਪ ਲਿਵ = ਬਿਰਤੀ ਵਿਚ ਲੀਨ ਹੋਇ = ਹੋ ਜਾਂਦੇ ਹਨ ਅਤੇ ਉਨ੍ਹਾਂ ਦਾ ਚਿੱਤ ਅਨਹਦ = ਇਕ-ਰਸ ਨਾਮ ਦੀ ਧੁਨਿ = ਧੁਨੀ ਵਿਚ ਧੀਰਾ = ਟਿਕ ਜਾਂਦੇ ਹਨ।

# ਜੰਤ੍ਰੀ ਜੰਤ੍ਰ ਵਜਾਇਦਾ; ਮਨਿ ਉਨਮਨਿ ਚੀਰਾ।

('ਵਜਾਇੰਦਾ' ਬਿੰਦੀ ਸਹਿਤ ਬੋਲੋ)

ਜਿਵੇਂ ਜੰਤ੍ਰੀ = ਵਾਜਾ ਵਜਾਉਣ ਵਾਲਾ ਜੰਤ੍ਰ = ਵਾਜੇ ਨੂੰ ਵਜਾਇਦਾ = ਵਜਾਉਂਦਾ ਹੈ, ਇਵੇਂ ਪਰਮਾਤਮਾ ਰੂਪ ਵਜੰਤ੍ਰੀ ਸਰੀਰ ਰੂਪੀ ਵਾਜਿਆਂ ਨੂੰ ਵਜਾਉਂਦਾ ਹੈ ਅਤੇ ਜੋ ਮਨ ਹੈ, ਉਹ ਸੰਸਾਰਕ ਆਸਾਂ ਤੋਂ ਪਾਸੇ ਹਟ ਕੇ ਉਨਮਨਿ = ਤੁਰੀਆ ਪਦ ਦੀ ਚੀਰਾ = ਹੱਦ ਤਕ ਪਹੁੰਚ ਜਾਂਦਾ ਹੈ।

# ਵਜਿ ਵਜਾਇ ਸਮਾਇ ਲੈ; ਗੁਰ ਸਬਦ ਵਜੀਰਾ।

ਜਿਵੇਂ ਵਜਿ = ਵਾਜਿਆਂ ਦੀ ਜੋ ਆਵਾਜ਼ ਵਜਾਇ = ਵਜਾਈ ਜਾਂਦੀ ਹੈ, ਭਾਵ ਉਹ ਆਵਾਜ਼ ਜਿਸ ਵਾਜੇ ਵਿੱਚੋਂ ਨਿਕਲਦੀ ਹੈ, ਅੰਤ ਨੂੰ ਉਸੇ ਵਿਚ ਸਮਾਇ ਲੈ = ਲੀਨ ਹੋ ਜਾਦੀ ਹੈ ਤੇ ਜਿਵੇਂ ਕਾਂਸੀ ਦੇ ਬਰਤਨ ਘੜਿਆਲ ਤੋਂ ਹੀ ਆਵਾਜ਼ ਨਿਕਲਦੀ ਹੈ ਅਤੇ ਅੰਤ ਨੂੰ ਉਹ ਆਵਾਜ਼ ਘੜਿਆਲ ਦੇ ਵਿਚ ਹੀ ਸਮਾ ਜਾਂਦੀ ਹੈ, ਭਾਵ ਜਦ ਅੰਤ ਨੂੰ ਘੜਿਆਲ ਉੱਤੇ ਡੱਗਾ (ਡੰਡੇ) ਮਾਰਨੋਂ ਹਟ ਜਾਈਏ ਤਾਂ ਆਵਾਜ਼ ਹੌਲੀ ਹੌਲੀ ਮੱਧਮ ਹੋ ਕੇ ਘੜਿਆਲ ਦੇ ਵਿਚ ਹੀ ਸਮਾ ਜਾਂਦੀ ਹੈ। ਜੈਸਾ ਕਿ :

**ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥** *(ਬਿਲਾਵਲੁ, ਅੰਗ ੮੫੭)*

ਇਸੇ ਤਰ੍ਹਾਂ ਗੁਰੂ-ਸ਼ਬਦ ਰੂਪ ਵਾਜਾ ਹੈ, ਉਹ ਸਾਡੇ ਮਨ ਵਿਚ ਵੱਜਦਾ ਹੈ ਤੇ ਉਸ ਵਾਜੇ ਨੂੰ ਵਜਾਉਣ ਦਾ ਕਾਰਨ ਮਨ ਦਾ ਸੰਕਲਪ ਹੈ। ਜਦੋਂ ਇਹ ਸ਼ਬਦ ਰੂਪ ਵਾਜੇ ਦੀ ਧੁਨ ਹਟ ਜਾਂਦੀ ਹੈ, ਤਦੋਂ ਅਬਿਨਾਸ਼ੀ ਬਿਰਤੀ ਹੋ ਜਾਂਦੀ ਹੈ, ਭਾਵ ਮਨ ਲੀਨ ਹੋ ਜਾਂਦਾ ਹੈ। ਇਉਂ ਉਸ ਬ੍ਰਹਮ ਵਿੱਚੋਂ ਹੀ ਸਾਰੀ ਧੁਨੀ ਉੱਠੀ ਹੈ ਤੇ ਅੰਤ ਨੂੰ ਉਸੇ ਵਿਚ ਲੀਨ ਹੋ ਜਾਂਦੀ ਹੈ ਤੇ ਫਿਰ ਗੁਰਮੁਖ ਜਨ ਗੁਰੂ-ਸ਼ਬਦ ਨੂੰ ਕਮਾ ਕੇ ਪਰਮੇਸ਼ਰ ਦੇ ਵਜ਼ੀਰ ਬਣ ਜਾਂਦੇ ਹਨ, ਭਾਵ ਨਿਕਟਵਰਤੀ ਹੋ ਜਾਂਦੇ ਹਨ।

## ਅੰਤਰਜਾਮੀ ਜਾਣੀਐ; ਅੰਤਰਿ ਗਤਿ ਪੀਰਾ।

ਸਤਿਗੁਰੂ ਜੀ ਅੰਤਰਜਾਮੀ = ਅੰਦਰ ਦੀਆਂ ਜਾਣੀਐ = ਜਾਨਣ ਵਾਲੇ ਹਨ ਅਤੇ ਉਹ ਗੁਰਸਿੱਖਾਂ ਦੀ ਅੰਤਰਿ = ਅੰਦਰ ਦੀ ਗਤਿ = ਅਵਸਥਾ ਤੇ ਜੰਮਣ-ਮਰਨ **ਵਾ:** ਹਉਮੈ ਦੀ ਪੀਰਾ = ਪੀੜਾ ਨੂੰ ਨਾਸ ਕਰਨਾ ਜਾਣਦੇ ਹਨ।

## ਗੁਰ ਚੇਲਾ ਚੇਲਾ ਗੁਰੂ; ਬੇਧਿ ਹੀਰੈ ਹੀਰਾ॥੮॥

ਜਿਵੇਂ ਹੀਰੈ = ਹੀਰੇ ਨੂੰ ਹੀਰਾ = ਹੀਰੇ ਨਾਲ ਬੇਧਿ = ਵਿੰਨ੍ਹਿਆ ਜਾਂਦਾ ਹੈ, ਇਵੇਂ ਗੁਰੂ-ਸ਼ਬਦ ਰੂਪ ਹੀਰੇ ਨਾਲ ਹੀਰੇ ਰੂਪ ਮਨ ਨੂੰ ਵਿੰਨ੍ਹ ਕੇ ਹਰੀ ਰੂਪ ਹੋ ਜਾਂਦਾ ਹੈ। ਇਸ ਅਵਸਥਾ ਵਿਚ ਗੁਰੂ ਤੋਂ ਚੇਲਾ = ਸਿੱਖ ਤੇ ਚੇਲਾ = ਸਿੱਖ ਤੋਂ ਗੁਰੂ ਰੂਪ ਹੋ ਜਾਂਦਾ ਹੈ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕੇ ਭਾਈ ਲਹਿਣੇ ਤੋਂ ਗੁਰੂ ਅੰਗਦ ਦੇਵ ਜੀ ਹੋ ਗਏ॥੮॥

### ਪਉੜੀ ੯ (ਪਿਛਲੀ ਪਉੜੀ ਦੇ ਸਿਧਾਂਤ ਅਨੁਸਾਰ)

## ਪਾਰਸੁ ਹੋਇਆ ਪਾਰਸਹੁ; ਗੁਰਮੁਖਿ ਵਡਿਆਈ।

ਜਿਵੇਂ ਪਾਰਸਹੁ = ਪਾਰਸ ਨਾਲ ਅੱਠ ਧਾਤਾਂ ਮਿਲ ਕੇ ਸੋਨਾ ਤਾਂ ਹੋਇਆ = ਹੋ ਜਾਂਦੀਆਂ ਹਨ, ਪਰ ਪਾਰਸ ਨਹੀਂ ਬਣ ਸਕਦੀਆਂ, ਪਰ ਸਤਿਗੁਰੂ ਜੀ ਪਾਰਸ ਰੂਪ ਹਨ, ਗੁਰੂ-ਸ਼ਬਦ ਰੂਪ ਪਾਰਸ ਨਾਲ ਮਿਲ ਕੇ ਗੁਰਮੁਖ ਗੁਰੂ ਰੂਪ ਪਾਰਸ ਹੋ ਜਾਂਦੇ ਹਨ, ਇਹੀ ਗੁਰਮੁਖਾਂ ਦੀ ਵਡਿਆਈ = ਸ਼ੋਭਾ ਹੈ। ਜੈਸਾ ਕਿ :

**ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ॥੪॥੪॥੧੨॥**

*(ਬਸੰਤੁ ਹਿੰਡੋਲ ਮ: ੧, ਅੰਗ ੧੧੭੨)*

## ਹੀਰੈ ਹੀਰਾ ਬੇਧਿਆ; ਜੋਤੀ ਜੋਤਿ ਮਿਲਾਈ।

ਜਿਵੇਂ ਹੀਰੈ = ਹੀਰੇ ਨੂੰ ਹੀਰਾ = ਹੀਰੇ ਨਾਲ ਬੇਧਿਆ = ਵਿੰਨ੍ਹਿਆ ਜਾਂਦਾ ਹੈ, ਇਵੇਂ ਮਨ ਰੂਪੀ ਹੀਰਾ ਗੁਰੂ-ਸ਼ਬਦ ਰੂਪੀ ਹੀਰੇ ਨਾਲ ਵਿੰਨ੍ਹਿਆ ਜਾਂਦਾ ਹੈ ਤੇ ਗੁਰਸਿੱਖ ਆਪਣੀ ਪਰਤਕ ਜੋਤ ਅਦ੍ਵੈਤ ਅਨੰਦ ਜੋਤੀ = ਜੋਤ ਨਾਲ ਮਿਲਾਈ = ਮਿਲਾ ਕੇ ਉਸ ਵਾਹਿਗੁਰੂ ਵਿਚ ਅਭੇਦ ਹੋ ਜਾਂਦੇ ਹਨ।

## ਸਬਦ ਸੁਰਤਿ ਲਿਵਲੀਣੁ ਹੋਇ; ਜੰਤ੍ਰੀ ਜੰਤ੍ਰ ਵਾਈ।

ਜਿਵੇਂ ਜੰਤ੍ਰੀ = ਵਾਜਾ ਵਜਾਉਣ ਵਾਲਾ ਜੰਤ੍ਰ = ਵਾਜੇ ਨੂੰ ਵਾਈ = ਵਜਾਉਣ ਸਮੇਂ ਉਸ ਦੀ ਸੁਰ ਨਾਲ ਇਕ-ਸਰੂਪ ਹੋ ਜਾਂਦਾ ਹੈ, ਇਉਂ ਗੁਰਮੁਖ ਜਨ ਗੁਰੂ-ਸ਼ਬਦ ਵਿਚ ਸੁਰਤਿ = ਚਿੱਤ ਨੂੰ ਟਿਕਾ ਕੇ ਇਕਾਗਰਤਾ ਲਿਵਲੀਣੁ = ਬਿਰਤੀ ਵਿਚ ਲੀਨ ਹੋਇ = ਹੋ ਜਾਂਦੇ ਹਨ।

# ਗੁਰ ਚੇਲਾ ਚੇਲਾ ਗੁਰੂ; ਪਰਚਾ ਪਰਚਾਈ।

ਗੁਰ = ਗੁਰੂ ਤੋਂ ਚੇਲਾ = ਸਿੱਖ ਅਤੇ ਚੇਲਾ = ਸਿੱਖ ਤੋਂ ਗੁਰੂ ਹੋਏ ਹਨ, ਭਾਵ ਗੁਰੂ ਨਾਨਕ ਸਾਹਿਬ ਗੁਰੂ ਅੰਗਦ ਰੂਪ ਹਨ ਅਤੇ ਗੁਰੂ ਅੰਗਦ ਸਾਹਿਬ ਗੁਰੂ ਨਾਨਕ ਰੂਪ ਹਨ। ਇਹੀ ਗੁਰਸਿੱਖੀ ਦਾ ਪਰਚਾ ਹੈ, ਜਿਸ ਵਿਚ ਸੱਚੇ ਪਾਤਸ਼ਾਹ ਨੇ ਪਰਚਾਈ = ਪਰਚਾਉਣਾ ਕੀਤਾ ਹੈ।

# ਪੁਰਖਹੁ ਪੁਰਖੁ ਉਪਾਇਆ; ਪੁਰਖੋਤਮ ਹਾਈ।

ਪੁਰਖਹੁ = ਪੁਰਖ ਤੋਂ ਵੱਡਾ ਪੁਰਖ ਉਪਾਇਆ = ਪੈਦਾ ਹੋਇਆ ਹੈ, ਭਾਵ ਗੁਰੂ ਨਾਨਕ ਸਾਹਿਬ ਤੋਂ ਗੁਰੂ ਅੰਗਦ ਸਾਹਿਬ ਹੋ ਕੇ ਸਾਰੇ ਪੁਰਖੋਤਮ = ਪੁਰਖਾਂ ਵਿੱਚੋਂ ਉੱਤਮ ਪਰਮੇਸ਼ਰ ਰੂਪ ਹਾਈ = ਹੋਏ ਹਨ।

# ਵੀਹ ਇਕੀਹ ਉਲੰਘਿਕੈ; ਹੋਇ ਸਹਜ ਸਮਾਈ ॥੯॥

ਵੀਹ ਵਿਸਵੇ ਸੰਸਾਰ ਹੈ **ਵਾ**: ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਵਿਕਾਰ, ਪੰਜ ਵਿਸ਼ੇ; ਇਨ੍ਹਾਂ ਵੀਹਾਂ ਨੂੰ ਅਤੇ ਮਾਇਆ ਸਬਲ ਈਸ਼ਵਰ ਦੀ ਸਰਬੱਗਤਾ ਤੇ ਅਗਿਆਨ ਸਹਿਤ ਜੀਵ ਦੀ ਅਲਪੱਗਤਾ ਨੂੰ ਉਲੰਘਿਕੈ = ਲੰਘ ਕੇ ਸਹਜ = ਸੁਤੇ-ਸਿੱਧ ਹੀ ਇਕੀਹ = ਇਕ ਅਖੰਡ ਸਰੂਪ ਬ੍ਰਹਮ ਵਿਚ ਸਮਾਈ = ਸਮਾਉਣਾ ਹੋਇ = ਹੋਇਆ ਹੈ ॥੯॥

**ਪਉੜੀ ੧੦ (ਸਾਧਸੰਗਤ ਸੱਚਖੰਡ)**

# ਸਤਿਗੁਰ ਦਰਸਨੁ ਦੇਖਦੇ; ਪਰਮਾਤਮੁ ਦੇਖੈ।

ਗੁਰਮੁਖਾਂ ਨੂੰ ਸਾਧਸੰਗਤ ਵਿਚ ਸਤਿਗੁਰੂ ਜੀ ਦੇ ਦਰਸ਼ਨ ਦੇਖਦੇ = ਵੇਖਦਿਆਂ ਪਰਮਾਤਮਾ ਦੇ ਦਰਸ਼ਨ ਹੁੰਦੇ ਦੇਖੈ = ਦਿੱਸਦੇ ਹਨ, ਭਾਵ ਸਤਿਗੁਰੂ ਜੀ ਵਿਚ ਪਰਮਾਤਮਾ ਨੂੰ ਦੇਖਦੇ ਹਨ, ਭਾਵ ਗੁਰੂ ਤੇ ਪਰਮੇਸ਼ਰ ਨੂੰ ਇਕ ਰੂਪ ਕਰਕੇ ਦੇਖਦੇ ਹਨ।

# ਸਬਦ ਸੁਰਤਿ ਲਿਵਲੀਣ ਹੋਇ; ਅੰਤਰਿ ਗਤਿ ਲੇਖੈ।

ਕਿਉਂਕਿ ਉਨ੍ਹਾਂ ਗੁਰਮੁਖਾਂ ਦੀ ਲਿਵਲੀਣ (ਲਿਵ + ਲੀਣ) ਲਿਵ = ਬਿਰਤੀ ਸ਼ਬਦ ਸੁਰਤ ਦੇ ਅਭਿਆਸ ਵਿਚ ਲੀਣ = ਮਗਨ ਹੋਇ = ਹੋ ਜਾਂਦੀ ਹੈ ਅਤੇ ਆਪਣੇ ਅੰਤਰਿ = ਅੰਦਰ ਦੀ ਗਤਿ = ਅਵਸਥਾ ਨੂੰ ਲੇਖੈ = ਜਾਣ ਲੈਂਦੇ ਹਨ।

# ਚਰਨ ਕਵਲ ਦੀ ਵਾਸਨਾ; ਹੋਇ ਚੰਦਨ ਭੇਖੈ।

ਜਿਵੇਂ ਚੰਦਨ ਦੀ ਵਾਸ਼ਨਾ ਦੇ ਨਾਲ ਬਨਸਪਤੀ ਦੇ ਪੌਦੇ ਚੰਦਨ ਭੇਖੈ = ਰੂਪ ਹੋ ਜਾਂਦੇ ਹਨ, ਇਸੇ ਤਰ੍ਹਾਂ ਗੁਰਮੁਖ ਜਨ ਚੰਦਨ ਰੂਪ ਸਤਿਗੁਰੂ ਜੀ ਦੇ ਚਰਨ ਕਵਲ = ਕਮਲਾਂ ਦੀ ਭਗਤੀ ਰੂਪ ਵਾਸਨਾ = ਸੁਗੰਧੀ ਲੈ ਕੇ ਚੰਦਨ ਰੂਪ ਸਤਿਗੁਰੂ ਜੀ ਦਾ ਸਰੂਪ ਹੀ ਹੋ ਜਾਂਦੇ ਹਨ।

# ਚਰਣੋਦਕ ਮਕਰੰਦ ਰਸ; ਵਿਸਮਾਦ ਵਿਸੇਖੈ।

ਸਤਿਗੁਰਾਂ ਦੇ ਚਰਣੋਦਕ (ਚਰਣ + ਉਦਕ) ਚਰਨਾਂ ਦੇ ਉਦਕ = ਜਲ ਦਾ ਰਸ = ਸੁਆਦ ਮਕਰੰਦ = ਫੁੱਲਾਂ ਦੇ ਰਸ ਨਾਲੋਂ ਕਿਤੇ ਵੱਧ ਵਿਸਮਾਦ = ਅਸਚਰਜਮਈ ਤੇ ਵਿਸੇਖੈ = ਵਿਸ਼ੇਸ਼ ਹੈ।

## ਗੁਰਮਤਿ ਨਿਹਚਲ ਚਿਤੁ ਕਰਿ; ਵਿਚਿ ਰੂਪ ਨ ਰੇਖੈ।

ਜਿਨ੍ਹਾਂ ਗੁਰਮੁਖਾਂ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਵਿਚ ਆਪਣੀ ਚਿਤੁ = ਸੁਰਤ ਨੂੰ ਨਿਹਚਲ = ਅਡੋਲ ਕਰ ਲਿਆ ਹੈ ਤੇ ਜਿਸ ਪਰਮਾਤਮਾ ਵਿਚ ਚਿੱਟਾ, ਕਾਲਾ, ਪੀਲਾ ਆਦਿ ਕੋਈ ਰੂਪ ਰੰਗ ਤੇ ਮੱਛ, ਕੱਛ ਆਦਿ ਕੋਈ ਰੇਖੈ = ਰੇਖਾ ਨ = ਨਹੀਂ ਹੈ।

## ਸਾਧ ਸੰਗਤਿ ਸਚਖੰਡਿ ਜਾਇ; ਹੋਇ ਅਲਖ ਅਲੇਖੈ ॥੧੦॥

ਗੁਰਮੁਖ ਜਨ ਐਸੇ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਸਾਧਸੰਗਤ ਰੂਪੀ ਸੱਚਖੰਡ ਵਿਚ ਜਾਇ = ਜਾ ਕੇ ਗੁਰੂ ਦੇ ਸ਼ਬਦ ਦੁਆਰਾ ਅਲੇਖੈ = ਲਖ **ਵਾ:** ਜਾਣ ਕੇ ਉਸ ਦਾ ਰੂਪ ਹੀ ਹੋਇ = ਹੋ ਜਾਂਦੇ ਹਨ ॥੧੦॥

### ਪਉੜੀ ੧੧ (ਸਾਖੀ ਅਵਸਥਾ)

## ਅਖੀ ਅੰਦਰਿ ਦੇਖਦਾ; ਦਰਸਨ ਵਿਚਿ ਦਿਸੈ।

('ਅੱਖੀਂ' ਬੋਲੋ)

ਅਖੀ = ਅੱਖਾਂ ਅੰਦਰਿ = ਵਿਚ ਦੇਖਦਾ = ਦੇਖਣ ਵਾਲਾ ਆਪ ਹੀ ਪਰਮੇਸ਼ਰ ਹੈ, ਜੋ ਅੱਖਾਂ ਨਾਲ ਦਰਸਨ = ਦੀਦਾਰ ਕਰਨਾ ਹੈ, ਉਸ ਵਿਚ ਵੀ ਦ੍ਰਿਸ਼ਟਾ ਰੂਪ ਆਪ ਹੀ ਦਿਸੈ = ਦਿਸਦਾ ਹੈ।

## ਸਬਦੈ ਵਿਚਿ ਵਖਾਣੀਐ; ਸੁਰਤੀ ਵਿਚਿ ਰਿਸੈ।

ਸ਼ਬਦ-ਗੁਰੂ ਵਿਚ ਜੋ ਕੁਝ ਵੀ ਵਖਾਣੀਐ = ਕਥਨ ਕੀਤਾ ਜਾਂਦਾ ਹੈ, ਉਸ ਦਾ ਹੀ ਸੁਰਤੀ = ਸੁਰਤ ਵਿਚ ਰਿਸੈ = ਪ੍ਰਕਾਸ਼ ਹੁੰਦਾ ਹੈ।

## ਚਰਨ ਕਵਲ ਵਿਚਿ ਵਾਸਨਾ; ਮਨ ਭਵਰੁ ਸਲਿਸੈ।

ਗੁਰੂ ਦੇ ਚਰਨਾਂ ਕਮਲਾਂ ਵਿਚ ਜੋ ਪ੍ਰੇਮ ਰੂਪੀ ਵਾਸਨਾ = ਸੁਗੰਧੀ ਹੈ, ਗੁਰਸਿੱਖਾਂ ਦਾ ਮਨ ਭਵਰ = ਭੌਰੇ ਦੀ ਨਿਆਈਂ ਉਸ ਪ੍ਰੇਮ ਰਸ ਵਿਚ ਸਲਿਸੈ = ਮਿਲ ਜਾਂਦਾ ਹੈ।

## ਸਾਧ ਸੰਗਤਿ ਸੰਜੋਗ ਮਿਲਿ; ਵਿਜੋਗੁ ਨ ਕਿਸੈ।

ਜਿਨ੍ਹਾਂ ਗੁਰਮੁਖਾਂ ਦਾ ਸਾਧਸੰਗਤ ਦੇ ਨਾਲ ਸੰਜੋਗ = ਮੇਲ ਮਿਲ ਜਾਂਦਾ ਹੈ, ਉਨ੍ਹਾਂ ਦਾ ਕਿਸੇ ਵੀ ਸਮੇਂ ਪਰਮਾਤਮਾ ਦੇ ਨਾਲੋਂ ਵਿਜੋਗੁ = ਵਿਛੋੜਾ ਨਹੀਂ ਹੁੰਦਾ।

## ਗੁਰਮਤਿ ਅੰਦਰਿ ਚਿਤ ਹੈ; ਚਿਤੁ ਗੁਰਮਤ ਜਿਸੈ।

ਜਿਸੈ = ਜਿਨ੍ਹਾਂ ਦੀ ਚਿਤੁ = ਸੁਰਤ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਦੇ ਅੰਦਰਿ = ਵਿਚ ਲੱਗੀ ਹੋਈ ਹੈ, ਉਨ੍ਹਾਂ ਦੀ ਚਿਤ = ਸੁਰਤ ਵਿਚ ਗੁਰਮਤ = ਗੁਰੂ ਦੀ ਸਿੱਖਿਆ ਦਾ ਪ੍ਰਕਾਸ਼ ਹੋ ਜਾਂਦਾ ਹੈ।

## ਪਾਰਬ੍ਰਹਮ ਪੂਰਣ ਬ੍ਰਹਮ; ਸਤਿਗੁਰ ਹੈ ਤਿਸੈ ॥੧੧॥

ਜੋ ਪਾਰਬ੍ਰਹਮ ਨਿਰਗੁਣ ਸਰੂਪ ਵਿਚ ਪੂਰਨ ਬ੍ਰਹਮ = ਵਿਆਪਕ ਹੈ, ਸਤਿਗੁਰੂ ਜੀ ਤਿਸੈ = ਉਸ ਦਾ

ਹੀ ਸਰਗੁਣ ਸਰੂਪ ਹਨ **ਵਾ:** ਪਾਰਬ੍ਰਹਮ (ਪਾਰ + ਬ੍ਰਹਮ) ਬ੍ਰਹਮ = ਪਰਮੇਸ਼ਰ ਪਾਪਾਂ ਪੁੰਨਾਂ ਤੋਂ ਪਾਰ = ਪਰੇ ਹੈ, ਪੂਰਨ ਬ੍ਰਹਮ = ਵਿਆਪਕ ਹੈ, ਸਤਿਗੁਰੂ ਜੀ ਤਿਸੈ = ਉਸ ਦਾ ਹੀ ਸਰਗੁਣ ਸਰੂਪ ਹਨ॥੧੧॥ ਜੈਸਾ ਕਿ :

**ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥੪॥੧੧॥੨੪॥**

*(ਭੈਰਉ ਮ: ੫, ਅੰਗ ੧੧੪੨)*

***ਨੋਟ :*** 'ਦਿੱਸੈ', 'ਰਿੱਸੈ', 'ਸਲਿੱਸੈ', 'ਕਿੱਸੈ', 'ਜਿੱਸੈ', 'ਤਿੱਸੈ' ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

## ਪਉੜੀ ੧੨ (ਈਸ਼ਵਰ ਗੁਣ)

# ਅਖੀ ਅੰਦਰਿ ਦਿਸਟਿ ਹੋਇ; ਨਕਿ ਸਾਹੁ ਸੰਜੋਈ।

('ਅੱਖੀਂ' ਬਿੰਦੀ ਸਹਿਤ ਬੋਲੋ)

ਜੋ ਪਰਮੇਸ਼ਰ ਅਖੀ = ਅੱਖਾਂ ਅੰਦਰਿ = ਵਿਚ ਦਿਸਟਿ = ਦ੍ਰਿਸ਼ਟੀ ਰੂਪ ਹੋਇ = ਹੋ ਕੇ ਦੇਖਣ ਦੀ ਸੱਤਾ ਦੇ ਰਿਹਾ ਹੈ, ਉਹੀ ਨੱਕ ਵਿਚ ਸਾਹੁ = ਸੁਆਸ ਰੂਪ ਹੋ ਕੇ ਸੰਜੋਈ = ਮਿਲਿਆ ਹੋਇਆ ਹੈ ਤੇ ਦੁਰਗੰਧੀ, ਸੁਗੰਧੀ ਦੀ ਸੱਤਾ ਦੇ ਰਿਹਾ ਹੈ।

# ਕੰਨਾ ਅੰਦਰਿ ਸੁਰਤਿ ਹੋਇ; ਜੀਭ ਸਾਦੁ ਸਮੋਈ।

ਉਹੀ ਕੰਨਾਂ ਅੰਦਰਿ = ਵਿਚ ਸੁਣਨ ਦੀ ਸੁਰਤਿ = ਗਿਆਨ ਸ਼ਕਤੀ ਦੇਣ ਰੂਪ ਹੋ ਰਿਹਾ ਹੈ, ਉਹੀ ਜੀਭ ਵਿਚ ਸਾਦੁ = ਸੁਆਦ ਨੂੰ ਸਮਝਣ ਰੂਪ ਹੋ ਕੇ ਸਮੋਈ = ਮਿਲਿਆ ਹੋਇਆ ਹੈ, ਭਾਵ ਖੱਟਾ, ਮਿੱਠਾ, ਕੌੜਾ, ਤਿੱਖਾ ਆਦਿ ਚੱਖਣ ਦੀ ਸੱਤਾ ਦੇ ਰਿਹਾ ਹੈ।

# ਹਥੀ ਕਿਰਤਿ ਕਮਾਵਣੀ; ਪੈਰ ਪੰਥ ਸਥੋਈ।

('ਹੱਥੀਂ' ਬੋਲੋ)

ਉਹੀ ਹਥੀ = ਹੱਥਾਂ ਦੇ ਨਾਲ ਕਿਰਤ ਕਮਾਵਣੀ = ਕਮਾਉਣ ਦੀ ਸੱਤਾ ਦੇ ਰਿਹਾ ਹੈ ਅਤੇ ਉਸ ਦੀ ਸੱਤਾ ਨਾਲ ਪੈਰ ਪੰਥ = ਰਸਤੇ ਵਿਚ ਤੁਰਨ ਦੇ ਸਥੋਈ = ਸਾਥੀ ਹਨ।

# ਗੁਰਮੁਖਿ ਸੁਖ ਫਲੁ ਪਾਇਆ; ਮਤਿ ਸਬਦਿ ਵਲੋਈ।

ਗੁਰਮੁਖਾਂ ਨੇ ਆਪਣੀ ਮਤਿ = ਬੁੱਧ ਵਿਚ ਗੁਰੂ-ਸ਼ਬਦ ਨੂੰ ਵਲੋਈ = ਰਿੜਕ ਕੇ ਭਾਵ ਸ਼ਬਦ ਦੀ ਵਿਚਾਰ ਦੁਆਰਾ ਨਾਮ ਰੂਪੀ ਸੁਖ ਫਲ ਪਾਇਆ = ਪਾਉਣਾ ਕੀਤਾ ਹੈ।

# ਪਰਕਿਰਤੀ ਹੂੰ ਬਾਹਰਾ; ਗੁਰਮੁਖਿ ਵਿਰਲੋਈ।

ਪਰਕਿਰਤੀ = ਮਾਇਆ ਵਿਚ ਰਹਿ ਕੇ ਇਸ ਦੇ ਤਿੰਨੇ ਗੁਣਾਂ ਹੂੰ = ਤੋਂ ਬਾਹਰਾ = ਬਾਹਰ ਰਹਿਣ ਵਾਲਾ, ਭਾਵ ਉਪਰਾਮ ਰਹਿਣ ਵਾਲਾ ਕੋਈ ਵਿਰਲੋਈ = ਵਿਰਲਾ ਹੀ ਗੁਰਮੁਖ ਹੈ।

# ਸਾਧ ਸੰਗਤਿ ਚੰਨਣ ਬਿਰਖ; ਮਿਲਿ ਚੰਨਣ ਹੋਈ॥੧੨॥

ਸਾਧਸੰਗਤ ਰੂਪੀ ਚੰਨਣ = ਚੰਦਨ ਦੇ ਬਿਰਖ = ਬ੍ਰਿਛ ਨਾਲ ਮਿਲ ਕੇ ਗੁਰਮੁਖ ਜਨ ਸਾਧਸੰਗਤ ਰੂਪੀ ਚੰਨਣ = ਚੰਦਨ ਦਾ ਰੂਪ ਹੀ ਹੋਈ = ਹੋ ਜਾਂਦੇ ਹਨ, ਭਾਵ ਆਪਣਾ ਆਪ ਗਵਾ ਕੇ ਤੇ ਪਿਛਲੀ ਜਾਤ ਪਾਤ ਆਦਿ ਮੇਟ ਕੇ ਸਾਧਸੰਗਤ ਰੂਪ ਹੋ ਜਾਂਦੇ ਹਨ॥੧੨॥

## ਪਉੜੀ ੧੩ (ਵਾਹਿਗੁਰੂ ਮੰਤਰ ਦੀ ਮਹਾਨਤਾ)

# ਅਬਿਗਤਿ ਗਤਿ ਅਬਿਗਤਿ ਦੀ; ਕਿਉ ਅਲਖ ਲਖਾਏ।

('ਅਲੱਖ' ਅੱਧਕ ਸਹਿਤ ਬੋਲੋ)

ਜੋ ਅਬਿਗਤਿ = ਪਰਮੇਸ਼ਰ ਮਨ ਦੀ ਅਬਿਗਤਿ = ਗਤੀ ਤੋਂ ਰਹਿਤ ਹੈ, ਉਸ ਦੀ ਗਤਿ = ਪ੍ਰਾਪਤੀ ਕਰਨਾ ਕਠਿਨ ਹੈ ਅਤੇ ਜੋ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਹੈ, ਉਸ ਨੂੰ ਕਿਉ = ਕਿਵੇਂ ਲਖਾਏ = ਲਖਿਆ ਜਾਵੇ ? ਭਾਵ ਅਸ਼ੁੱਧ ਮਨ ਕਰਕੇ ਲਖਿਆ ਨਹੀਂ ਜਾ ਸਕਦਾ ਤੇ ਸ਼ੁੱਧ ਮਨ ਕਰਕੇ ਲਖਿਆ ਜਾਂਦਾ ਹੈ।

# ਅਕਥ ਕਥਾ ਹੈ ਅਕਥ ਦੀ; ਕਿਉ ਆਖਿ ਸੁਣਾਏ।

ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਜੋ ਕਥਾ = ਵਿਚਾਰ ਹੈ, ਉਹ ਅਕਥ = ਕਥਨ ਤੋਂ ਰਹਿਤ ਹੈ, ਉਸ ਨੂੰ ਕਿਉ = ਕਿਵੇਂ ਆਖ ਕੇ ਸੁਣਾਏ = ਸੁਣਾਈਏ ? ਭਾਵ ਉਹ ਕਥਨੀ ਦਾ ਵਿਸ਼ਾ ਨਹੀਂ। ਜੈਸਾ ਕਿ :

**ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥** *(ਸੋਰਠਿ ਮ: ੧, ਅੰਗ ੬੩੫)*

# ਅਚਰਜ ਨੋ ਅਚਰਜ ਮਿਲੈ; ਹੈਰਾਣ ਕਰਾਏ।

ਅਚਰਜ = ਵਿਸਮਾਦ ਰੂਪ ਜੋ ਬ੍ਰਹਮ ਹੈ, ਗੁਰਸਿੱਖ ਉਸ ਨੋ = ਨਾਲ ਅਭੇਦ ਹੋ ਕੇ ਅਚਰਜ = ਵਿਸਮਾਦ ਰੂਪ ਹੋ ਜਾਂਦੇ ਹਨ ਅਤੇ ਸਾਰੀ ਦੁਨੀਆਂ ਨੂੰ ਇਸ ਵਿਸਮਾਦ ਰੂਪ ਕੌਤਕ ਨਾਲ ਹੈਰਾਨ ਕਰਾਏ = ਕਰ ਦਿੰਦੇ ਹਨ।

# ਵਿਸਮਾਦੇ ਵਿਸਮਾਦੁ ਹੈ; ਵਿਸਮਾਦ ਸਮਾਏ।

ਗੁਰਮੁਖ ਜਨ ਵਿਸਮਾਦੇ = ਅਸਚਰਜ ਰੂਪ ਬ੍ਰਹਮ ਨੂੰ ਪਾ ਕੇ ਵਿਸਮਾਦ = ਅਸਚਰਜ ਰੂਪ ਹੋ ਜਾਂਦੇ ਹਨ ਤੇ ਉਸ ਵਿਸਮਾਦ = ਅਸਚਰਜ ਰੂਪ ਬ੍ਰਹਮ ਵਿਚ ਸਮਾਏ = ਸਮਾ ਜਾਂਦੇ ਹਨ।

# ਵੇਦੁ ਨ ਜਾਣੈ ਭੇਦੁ ਕਿਹੁ; ਸੇਸਨਾਗ ਨ ਪਾਏ।

ਵੇਦ ਵੀ ਉਸ ਵਿਸਮਾਦ ਰੂਪ ਪ੍ਰਭੂ ਦਾ ਕਿਹੁ = ਕੁਝ ਵੀ ਭੇਦ ਨ = ਨਹੀਂ ਜਾਣੈ = ਜਾਣ ਸਕੇ ਅਤੇ ਸ਼ੇਸ਼ਨਾਗ ਜੋ ਪ੍ਰਭੂ ਦੇ ਨਿੱਤ ਨਵੇਂ ਨਾਮ (ਦੋ ਹਜ਼ਾਰ) ਜਪਣ ਵਾਲਾ ਹੈ, ਉਹ ਵੀ ਉਸ ਦਾ ਅੰਤ ਨ = ਨਹੀਂ ਪਾਏ = ਪਾ ਸਕਿਆ।

# ਵਾਹਿਗੁਰੂ ਸਾਲਾਹਣਾ; ਗੁਰ ਸਬਦ ਅਲਾਏ ॥੧੩॥

ਗੁਰ = ਸਤਿਗੁਰੂ ਜੀ ਸ਼ਬਦ ਦੀ ਵਿਚਾਰ ਦੁਆਰਾ ਅਲਾਏ = ਆਖ ਰਹੇ ਹਨ ਕਿ ਪਰਮਾਤਮਾ ਨੂੰ ਮਿਲਣ ਲਈ ਉਸ ਵਾਹਿਗੁਰੂ ਗੁਰਮੰਤ੍ਰ ਦੀ ਸਾਲਾਹਣਾ = ਸਿਫ਼ਤ, ਸ਼ਲਾਘਾ ਕਰੋ **ਵਾ:** ਗੁਰੂ ਦੇ ਸਬਦ = ਉਪਦੇਸ਼ ਦੁਆਰਾ ਵਾਹਿਗੁਰੂ ਗੁਰਮੰਤ੍ਰ ਨੂੰ ਅਲਾਏ = ਉਚਾਰਣ ਕਰ ਕੇ ਉਸ ਦੀ ਸਾਲਾਹਣਾ = ਸ਼ਲਾਘਾ ਕਰੋ ਕਿ ਵਾਹਿ = ਅਸਚਰਜ ਰੂਪ ਹੈ, ਗੁਰੂ = ਚੇਤਨ ਸਰੂਪ ਹੈ **ਵਾ:** ਅਗਿਆਨਤਾ ਦੇ ਗੁ = ਅੰਧੇਰੇ ਵਿਚ ਗਿਆਨ ਦਾ ਰੂ = ਪ੍ਰਕਾਸ਼ ਕਰਨ ਵਾਲਾ ਹੈ। ਭਾਈ ਸਾਹਿਬ ਜੀ ਦਾ ਇਸ਼ਾਰਾ ਗੁਰਮੰਤ੍ਰ ਦੀ ਮਹਾਨਤਾ ਤੇ ਐਸਾ ਹੋ ਰਿਹਾ ਹੈ ਕਿ ਪਰਮਾਤਮਾ ਦੇ ਅਨੰਤ ਨਾਮਾਂ ਨੂੰ ਕਥਨ ਵਿਚ ਚਾਰੇ ਵੇਦ ਤੇ ਸ਼ੇਸ਼ਨਾਗ ਕਹੇ ਜਾਂਦੇ ਹਨ, ਪਰ

ਵਾਹਿਗੁਰੂ ਮੰਤ੍ਰ ਨਾ ਵੇਦ ਦੀ ਪਕੜ ਵਿਚ ਆਇਆ ਹੈ ਅਤੇ ਨਾ ਹੀ ਨਿੱਤ ਨਵੇਂ ਪਰਮਾਤਮਾ ਦੇ ਦੋ ਹਜ਼ਾਰ ਨਾਮ ਜਪਣ ਵਾਲੇ ਸ਼ੇਸ਼ਨਾਗ ਦੀ ਪਕੜ ਵਿਚ ਆਇਆ ਹੈ। ਸਭ ਤੋਂ ਵੱਡੇ ਭਾਗ ਗੁਰਸਿੱਖਾਂ ਦੇ ਹਨ, ਜਿਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੁਆਰਾ ਚਾਰੇ ਜੁਗਾਂ ਦੇ ਬੀਜ ਰੂਪ ਨਾਮ ਨੂੰ ਇਕੱਠੇ ਕਰ ਕੇ ਛੇਤੀ (ਤੁਰੰਤ) ਕਲਿਆਣ ਕਰਨ ਵਾਸਤੇ ਵਾਹਿਗੁਰੂ ਗੁਰਮੰਤ੍ਰ ਮਿਲਿਆ।

### ਪਉੜੀ ੧੪ (ਗੁਰਮੁਖ ਗੁਣ)

## ਲੀਹਾ ਅੰਦਰਿ ਚਲੀਐ; ਜਿਉ ਗਾਡੀ ਰਾਹੁ।

ਜਿਉ = ਜਿਵੇਂ ਗਾਡੀ = ਗੱਡੀ ਰਾਹੁ = ਰਸਤੇ ਦੀਆਂ ਲੀਹਾ = ਲੀਕਾਂ ਅੰਦਰਿ = ਵਿਚ ਚਲੀਐ = ਚੱਲਦੀ ਹੈ, ਤਿਵੇਂ ਗੁਰਸਿੱਖੀ ਦਾ ਮਾਰਗ ਗਾਡੀ ਰਾਹ ਹੈ। ਗੁਰਸਿੱਖਾਂ ਨੂੰ ਵੀ ਰਾਹ ਦੀਆਂ ਲੀਕਾਂ ਦੀ ਨਿਆਈਂ ਗੁਰਸਿੱਖੀ ਮਾਰਗ ਦੀ ਰਹਿਤ-ਮਰਿਆਦਾ ਅਨੁਸਾਰ ਚੱਲਣਾ ਚਾਹੀਦਾ ਹੈ।

## ਹੁਕਮ ਰਜਾਈ ਚਲਣਾ; ਸਾਧ ਸੰਗਿ ਨਿਬਾਹੁ।

ਗੁਰਸਿੱਖਾਂ ਨੂੰ ਹਮੇਸ਼ਾਂ ਪਰਮਾਤਮਾ ਦੇ ਹੁਕਮ = ਆਦੇਸ ਅਤੇ ਰਜਾਈ = ਰਜ਼ਾ ਵਿਚ ਪ੍ਰਸੰਨ ਹੋ ਕੇ ਚੱਲਣਾ ਚਾਹੀਦਾ ਹੈ ਅਤੇ ਹਮੇਸ਼ਾਂ ਹੀ ਸਾਧਸੰਗਤ ਕਰਦਿਆਂ ਜੀਵਨ ਦਾ ਨਿਬਾਹੁ = ਨਿਰਬਾਹ ਕਰਨਾ ਚਾਹੀਦਾ ਹੈ।

## ਜਿਉ ਧਨ ਸੋਘਾ ਰਖਦਾ; ਘਰਿ ਅੰਦਰਿ ਸਾਹੁ।

ਜਿਉ = ਜਿਵੇਂ ਸਾਹੁ = ਸ਼ਾਹੂਕਾਰ ਆਪਣੇ ਘਰ ਦੇ ਅੰਦਰਿ = ਵਿਚ ਧਨ ਰੱਖਦਾ ਹੈ, ਪਰ ਪਤਾ ਨਾ ਹੋਣ ਤੋਂ ਸੋਘਾ = ਸੁੰਘਣ ਵਾਲਾ ਆਦਮੀ ਸੁੰਘ ਕੇ ਦੱਸ ਦਿੰਦਾ ਹੈ ਕਿ ਧਨ ਇਥੇ ਹੈ। ਇਸੇ ਤਰ੍ਹਾਂ ਸਤਿਗੁਰੂ ਜੀ ਸੋਘੇ ਦੀ ਨਿਆਈਂ ਹਨ, ਪਰਮੇਸ਼ਰ ਨੇ ਹਰ ਇਕ ਵਿਚ ਨਾਮ ਰੂਪੀ ਧਨ ਰੱਖਿਆ ਹੈ। ਸਤਿਗੁਰੂ ਜੀ ਪ੍ਰੀਤ ਰੂਪੀ ਨਾਸਕਾ ਦੁਆਰਾ ਸੁੰਘ ਕੇ ਇਸ ਨਾਮ ਧਨ ਬਾਰੇ ਦੱਸਦੇ ਹਨ ਕਿ ਨਾਮ ਧਨ ਦਾ ਨਿਵਾਸ ਕਿਥੇ ਹੈ।

## ਜਿਉ ਮਿਰਜਾਦ ਨ ਛਡਈ; ਸਾਇਰੁ ਅਸਗਾਹੁ।

ਜਿਉ = ਜਿਵੇਂ ਅਸਗਾਹੁ = ਅਥਾਹ ਸਾਇਰੁ = ਸਮੁੰਦਰ ਆਪਣੀ ਮਿਰਜਾਦੁ = ਮਰਿਆਦਾ ਨੂੰ ਨਹੀਂ ਛਡਈ = ਛੱਡਦਾ, ਭਾਵ ਆਪਣੀ ਥਾਂ 'ਤੇ ਟਿਕਿਆ ਰਹਿੰਦਾ ਹੈ, ਤਿਉਂ ਅਥਾਹ ਪ੍ਰੇਮ ਵਾਲੇ ਗੁਰਮੁਖ ਵੀ ਗੁਰਮੁਖਤਾਈ ਵਾਲੀ ਮਰਿਆਦਾ ਤੋਂ ਕਦੇ ਉਲਟ ਨਹੀਂ ਹੁੰਦੇ, ਭਾਵ ਮਰਿਆਦਾ ਨੂੰ ਤਿਆਗਦੇ ਨਹੀਂ, ਆਪਣੀ ਥਾਂ 'ਤੇ ਟਿਕੇ ਰਹਿੰਦੇ ਹਨ।

## ਲਤਾ ਹੇਠਿ ਲਤਾੜੀਐ; ਅਜਰਾਵਰ ਘਾਹੁ।

('ਅਜਰਾ-ਵਰ' ਬੋਲੋ)

ਜਿਵੇਂ ਘਾਹ ਨੂੰ ਲੱਤਾਂ ਹੇਠ ਲਤਾੜੀਐ = ਲਤਾੜਿਆ ਜਾਂਦਾ ਹੈ, ਪਰ ਉਹ ਆਪਣੇ ਅਜਰਾਵਰ = ਜਰਨ ਵਾਲੇ ਸੁਭਾਅ ਨੂੰ ਨਹੀਂ ਛਡਦਾ, ਇਵੇਂ ਗੁਰਸਿੱਖ ਘਾਹ ਦੀ ਨਿਆਈਂ ਹਨ, ਚਾਹੇ ਉਨ੍ਹਾਂ ਨੂੰ ਕੋਈ ਲੱਤਾਂ ਹੇਠ ਲਤਾੜਨ ਦੀ ਨਿਆਈਂ ਬੁਰਾ ਆਖੇ, ਮੰਦੇ ਬਚਨ ਬੋਲੇ, ਪਰ ਉਹ ਆਪਣਾ ਨਿਮਰਤਾ ਵਾਲਾ ਸੁਭਾਅ ਨਹੀਂ ਛੱਡਦੇ।

## ਧਰਮਸਾਲ ਹੈ ਮਾਨਸਰ; ਹੰਸ ਗੁਰ ਸਿਖ ਵਾਹੁ।

ਧਰਮਸਾਲ = ਸਤਿਸੰਗਤ ਮਾਨਸਰੋਵਰ ਦੀ ਨਿਆਈਂ ਹੈ ਤੇ ਗੁਰਸਿੱਖ ਹੰਸ ਦੀ ਨਿਆਈਂ ਹਨ, ਜਿਵੇਂ ਹੰਸ ਮਾਨਸਰੋਵਰ 'ਤੇ ਆ ਕੇ ਮੋਤੀ ਚੁਗਦੇ ਹਨ, ਇਵੇਂ ਹੰਸ ਰੂਪ ਗੁਰਸਿੱਖ ਮਾਨਸਰੋਵਰ ਰੂਪ ਸਤਿਸੰਗਤ ਵਿਚ ਆ ਕੇ ਮੋਤੀਆਂ ਦੀ ਨਿਆਈਂ ਵਾਹਿਗੁਰੂ ਦਾ ਜਾਪ ਜਪਦੇ ਹਨ ਤੇ ਵਾਹੁ = ਅਸਚਰਜ ਰੂਪ ਹੋ ਜਾਂਦੇ ਹਨ।

## ਰਤਨ ਪਦਾਰਥ ਗੁਰ ਸਬਦ; ਕਰਿ ਕੀਰਤਨੁ ਖਾਹੁ ॥੧੪॥

ਜਿਵੇਂ ਹੰਸਾਂ ਦੀ ਖ਼ੁਰਾਕ ਮੋਤੀ ਹਨ, ਇਵੇਂ ਗੁਰੂ ਦਾ ਸ਼ਬਦ ਰਤਨ ਪਦਾਰਥ ਰੂਪ ਹੈ। ਗੁਰਸਿੱਖ ਗੁਰੂ-ਸ਼ਬਦ ਦੁਆਰਾ ਪਰਮਾਤਮਾ ਦੇ ਨਾਮ ਦੀ ਕੀਰਤਨ = ਕੀਰਤੀ ਕਰਦੇ ਹਨ। ਹੰਸ ਰੂਪ ਗੁਰਸਿੱਖਾਂ ਦਾ ਇਹੀ ਆਤਮਿਕ ਖਾਹੁ = ਖਾਣਾ ਹੈ ॥੧੪॥

### ਪਉੜੀ ੧੫ (ਚੰਨਣਾਦਿ ਦ੍ਰਿਸ਼ਟਾਂਤ)

## ਚੰਨਣ ਜਿਉ ਵਣਖੰਡ ਵਿਚਿ; ਓਹੁ ਆਪੁ ਲੁਕਾਏ।

ਜਿਉ = ਜਿਵੇਂ ਚੰਦਨ ਵਣਖੰਡ = ਜੰਗਲ ਵਿਚ ਹੁੰਦਾ ਹੈ, ਪਰ ਇੰਨੀ ਸੁਗੰਧੀ ਹੋਣ ਦੇ ਬਾਵਜੂਦ ਵੀ ਉਹ ਆਪਣਾ ਆਪ ਲੁਕਾਏ = ਲੁਕਾਈ ਰੱਖਦਾ ਹੈ, ਇਵੇਂ ਹੀ ਗੁਰਸਿੱਖ ਭਗਤੀ ਦੀ ਇਤਨੀ ਮਹਿਕ ਹੋਣ ਦੇ ਬਾਵਜੂਦ ਵੀ ਸੰਸਾਰ ਰੂਪੀ ਜੰਗਲ ਵਿਚ ਆਪਣੇ ਆਪ ਨੂੰ ਨਿਮਰਤਾ ਵੱਸ ਲੁਕਾਈ ਰੱਖਦੇ ਹਨ।

## ਪਾਰਸ ਅੰਦਰਿ ਪਰਬਤਾ; ਹੋਇ ਗੁਪਤ ਵਲਾਏ।

ਜਿਵੇਂ ਪਾਰਸ ਪਰਬਤਾ = ਪਹਾੜਾਂ ਵਿਚ ਹੁੰਦਾ ਹੋਇ = ਹੋਇਆ ਗੁਪਤ ਰਹਿ ਕੇ ਹੀ ਸਮਾਂ ਵਲਾਏ = ਗੁਜ਼ਾਰਦਾ ਹੈ, ਇਵੇਂ ਹੀ ਗੁਰਸਿੱਖ ਪਾਰਸ ਰੂਪੀ ਗੁਰ-ਸ਼ਬਦ ਨੂੰ ਆਪਣੇ ਹਿਰਦੇ ਅੰਦਰ ਵਸਾ ਕੇ ਸੰਸਾਰ ਰੂਪੀ ਪਰਬਤਾਂ ਦੇ ਵਿਚ ਗੁਪਤ ਰਹਿ ਕੇ ਸਮਾਂ ਗੁਜ਼ਾਰਦੇ ਹਨ।

## ਸਤ ਸਮੁੰਦੀ ਮਾਨਸਰੁ; ਨਹਿ ਅਲਖ ਲਖਾਏ।

ਜਿਵੇਂ ਸੱਤ ਸਮੁੰਦੀ = ਸਮੁੰਦਰਾਂ ਵਿਚ ਮਾਨਸਰ = ਮਾਨਸਰੋਵਰ ਅਲਖ ਹੋ ਕੇ ਰਹਿੰਦਾ ਹੈ ਤੇ ਆਪਣਾ ਆਪ ਨਹੀਂ ਲਖਾਏ = ਜਣਾਉਂਦਾ। ਇਵੇਂ ਹੀ ਗੁਰਮੁਖ ਜਨ ਸੱਤ ਸਮੁੰਦਰਾਂ ਦੀ ਨਿਆਈਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਰਾਗ, ਦ੍ਵੈਸ਼ ਦੇ ਵਿਚ ਮਾਨਸਰੋਵਰ ਦੀ ਨਿਆਈਂ ਸ਼ੁਭ ਗੁਣਾਂ ਦੇ ਹੀਰੇ ਮੋਤੀ ਹੋਣ ਦੇ ਬਾਵਜੂਦ ਵੀ ਅਲਖ = ਨਾ ਲਖੇ ਜਾਣ ਵਾਲੀ ਅਵਸਥਾ ਵਿਚ ਰਹਿੰਦੇ ਹਨ ਤੇ ਕਿਸੇ ਨੂੰ ਵੀ ਆਪਣਾ ਆਪ ਨਹੀਂ ਲਖਾਏ = ਜਣਾਉਂਦੇ, ਭਾਵ ਗੁਰਮੁਖ ਆਪਣੀ ਕਰਨੀ ਪ੍ਰਗਟ ਨਹੀਂ ਕਰਦੇ।

## ਜਿਉ ਪਰਛਿੰਨਾ ਪਾਰਜਾਤ; ਨਹਿ ਪਰਗਟੀਆਏ।

ਜਿਉ = ਜਿਵੇਂ ਪਾਰਜਾਤ = ਕਲਪ ਬ੍ਰਿਛ ਕਾਮਨਾਵਾਂ ਪੂਰੀਆਂ ਕਰਨ ਦੇ ਬਾਵਜੂਦ ਵੀ ਪਰਛਿੰਨਾ = ਗੁਪਤ ਰਹਿੰਦਾ ਹੈ ਅਤੇ ਪਰਗਟੀਆਏ = ਪਰਗਟ ਨਹਿ = ਨਹੀਂ ਹੁੰਦਾ, ਇਵੇਂ ਗੁਰਸਿੱਖ ਨਾਮ ਧਨ ਦਾ ਖ਼ਜ਼ਾਨਾ ਹੋਣ ਦੇ ਬਾਵਜੂਦ ਕਲਪ ਬ੍ਰਿਛ ਵਾਂਗੂੰ ਸੰਸਾਰ ਵਿਚ ਗੁਪਤ ਰਹਿੰਦੇ ਹਨ, ਕਿਸੇ ਸਾਹਮਣੇ ਪਰਗਟ ਨਹੀਂ ਹੁੰਦੇ, ਭਾਵ ਆਪਣਾ ਆਪਾ ਨਹੀਂ ਜਣਾਉਂਦੇ।

## ਜਿਉ ਜਗਿ ਅੰਦਰਿ ਕਾਮਧੇਨੁ; ਨਹਿ ਆਪੁ ਜਣਾਏ।

ਜਿਉ = ਜਿਵੇਂ ਜਗਿ = ਸੰਸਾਰ ਦੇ ਅੰਦਰਿ = ਵਿਚ ਕਾਮਧੇਨ = ਇਕ ਗਊ ਜੋ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਦੀ ਹੈ, ਉਹ ਵੀ ਆਪਣਾ ਆਪ ਨਹਿ = ਨਹੀਂ ਜਣਾਏ = ਜਣਾਉਂਦੀ, ਭਾਵ ਸਵਰਗ ਵਿਚ ਗੁਪਤ ਰਹਿੰਦੀ ਹੈ, ਇਸੇ ਤਰ੍ਹਾਂ ਕਾਮਧੇਨ ਗਊ ਦੀ ਨਿਆਈਂ ਗੁਰਮੁਖ ਜਨ ਸੰਸਾਰ ਅੰਦਰ ਜਗਿਆਸੂਆਂ ਦੀਆਂ ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤੱਤ ਤ੍ਵੰ ਪਦ ਦਾ ਸੰਸ਼ੋਧਨ ਰੂਪ ਗਿਆਨ, ਭਾਵ ਜੀਵ ਈਸ਼ ਦੀ ਏਕਤਾ ਦਾ ਗਿਆਨ ਆਦਿਕ ਰੂਪ ਕਾਮਨਾਵਾਂ ਪੂਰੀਆਂ ਕਰਦੇ ਹੋਏ ਵੀ ਆਪਣੇ ਆਪ ਨੂੰ ਜਣਾਉਂਦੇ ਨਹੀਂ।

## ਸਤਿਗੁਰ ਦਾ ਉਪਦੇਸੁ ਲੈ; ਕਿਉ ਆਪੁ ਗਣਾਏ ॥੧੫॥

ਇਸ ਤਰ੍ਹਾਂ ਗੁਰਸਿੱਖ ਸਤਿਗੁਰੂ ਜੀ ਦੀ ਉਪਦੇਸੁ = ਸਿੱਖਿਆ ਲੈ ਕੇ ਆਪਣਾ ਆਪ ਕਿਉ = ਕਿਵੇਂ ਗਣਾਏ = ਜਣਾ ਸਕਦੇ ਹਨ ? ਭਾਵ ਨਹੀਂ ਜਣਾਉਂਦੇ, ਭਾਵ ਜਿਵੇਂ ਇਹ ਅਮੋਲਕ ਚੀਜ਼ਾਂ ਗੁਪਤ ਹੋ ਕੇ ਰਹਿੰਦੀਆਂ ਹਨ, ਇਸੇ ਤਰ੍ਹਾਂ ਗੁਰਮੁਖ ਜਨ ਗੁਪਤ ਹੋ ਕੇ ਰਹਿੰਦੇ ਹਨ, ਪ੍ਰਗਟ ਨਹੀਂ ਹੁੰਦੇ ॥੧੫॥

### ਪਉੜੀ ੧੬ (ਗੁਰੂ ਚੇਲੇ ਦੀ ਅਭੇਦਤਾ)

## ਦੁਇ ਦੁਇ ਅਖੀ ਆਖੀਅਨਿ; ਇਕ ਦਰਸਨ ਦਿਸੈ।

('ਅੱਖੀਂ' ਬੋਲੋ ਅਤੇ 'ਦਿੱਸੈ' ਅੱਧਕ ਸਹਿਤ ਬੋਲੋ)

ਜਿਵੇਂ ਅਖੀ = ਅੱਖਾਂ ਦੁਇ ਦੁਇ = ਦੋ ਦੋ ਆਖੀਅਨਿ = ਆਖੀਆਂ ਜਾਂਦੀਆਂ ਹਨ, ਪਰ ਇਨ੍ਹਾਂ ਦੋਵਾਂ ਅੱਖਾਂ ਵਿਚ ਇਕ ਹੀ ਦਰਸ਼ਨ ਦਿਸੈ = ਦਿੱਸਦਾ ਹੈ, ਇਵੇਂ ਹੀ ਮਨ ਤੇ ਬੁੱਧ ਦੋ ਹਨ, ਪਰ ਇਨ੍ਹਾਂ ਵਿਚ ਗਿਆਨ ਇਕ ਹੀ ਹੁੰਦਾ ਹੈ **ਵਾ:** ਇਵੇਂ ਹਿੰਦੂ ਅਤੇ ਮੁਸਲਮਾਨ ਦੋ ਦੋ ਕਹੀਦੇ ਹਨ, ਪਰ ਜੋਤਿ ਦੋਨਾਂ ਵਿਚ ਪਰਮੇਸ਼ਰ ਦੀ ਇਕ ਹੀ ਹੁੰਦੀ ਹੈ।

## ਦੁਇ ਦੁਇ ਕੰਨਿ ਵਖਾਣੀਅਨਿ; ਇਕ ਸੁਰਤਿ ਸਲਿਸੈ।

('ਸਲਿੱਸੈ' ਅੱਧਕ ਸਹਿਤ ਬੋਲੋ)

ਜਿਵੇਂ ਕੰਨ ਦੁਇ ਦੁਇ = ਦੋ ਦੋ ਵਖਾਣੀਅਨਿ = ਕਥਨ ਕਰੀਦੇ ਹਨ, ਪਰ ਦੋਨਾਂ ਵਿੱਚੋਂ ਸੁਰਤ ਨੂੰ ਇੱਕੋ ਹੀ ਸਲਿਸੈ = ਸਮਝ ਪੈਂਦੀ ਹੈ, ਇਵੇਂ ਹੀ ਸਰਗੁਣ ਤੇ ਨਿਰਗੁਣ ਸਰੂਪ ਦੋ ਹਨ, ਪਰ ਗਿਆਨ ਦੁਆਰਾ ਇੱਕੋ ਹੀ ਸਮਝਿਆ ਜਾਂਦਾ ਹੈ।

## ਦੁਇ ਦੁਇ ਨਦੀ ਕਿਨਾਰਿਆਂ; ਪਾਰਾਵਾਰੁ ਨ ਤਿਸੈ।

('ਤਿੱਸੈ' ਬੋਲੋ)

ਜਿਵੇਂ ਨਦੀ ਦੇ ਦੁਇ ਦੁਇ = ਦੋ ਦੋ ਕਿਨਾਰਿਆਂ = ਕਿਨਾਰੇ ਹੁੰਦੇ ਹਨ, ਪਰ ਤਿਸੈ = ਉਨ੍ਹਾਂ ਦੇ ਪਾਰਾਵਾਰ = ਪਾਰ-ਉਰਾਰ ਦਾ ਕਿਸੇ ਨੂੰ ਵੀ ਨ = ਨਹੀਂ ਪਤਾ ਕਿ ਪਰਲਾ ਕਿਨਾਰਾ ਕਿਹੜਾ ਹੈ ਕਿਉਂਕਿ ਇਕ ਕਿਨਾਰੇ 'ਤੇ ਖੜੇ ਹੋਏ ਲੋਕਾਂ ਨੂੰ ਪੁੱਛਿਆ ਜਾਏ ਤਾਂ ਉਹ ਕਹਿਣਗੇ ਕਿ ਪਰਲੇ ਕਿਨਾਰੇ ਜਾਣਾ ਹੈ, ਜਦੋਂ ਉਸ ਕਿਨਾਰੇ 'ਤੇ ਜਾ ਕੇ ਪੁੱਛੀਏ ਤਾਂ ਉਹ ਕਹਿਣਗੇ ਕਿ ਪਰਲੇ ਕਿਨਾਰੇ ਜਾਣਾ ਹੈ। ਇਸ ਕਰਕੇ ਨਦੀ ਦੇ ਪਾਰ-ਉਰਾਰ ਦਾ ਅੰਤ ਨਹੀਂ ਆਉਂਦਾ, ਇਸੇ ਤਰ੍ਹਾਂ ਮਾਇਆ ਰੂਪ ਨਦੀ ਦੇ ਦੋ ਕਿਨਾਰਿਆਂ ਰੂਪ ਜੀਵ ਤੇ ਈਸ਼ਵਰ ਹਨ, ਇਨ੍ਹਾਂ ਦੋਨਾਂ ਦੇ ਵਿਚ ਬ੍ਰਹਮ ਦੀ ਚੇਤਨ ਸੱਤਾ ਰੂਪ ਪਾਣੀ ਇਕ ਹੀ ਹੈ, ਪਰ ਉਸ ਬ੍ਰਹਮ ਦੀ ਚੇਤਨ ਸੱਤਾ ਦਾ ਕਿਸੇ ਕੋਲੋਂ ਪਾਰਾਵਾਰ ਨਹੀਂ ਪਾਇਆ ਜਾਂਦਾ।

## ਇਕ ਜੋਤਿ ਦੁਇ ਮੂਰਤੀ; ਇਕ ਸਬਦ ਸਰਿਸੈ।

('ਸਰਿੱਸੈ' ਬੋਲੋ)

ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਸਾਹਿਬ ਦੁਇ = ਦੋ ਮੂਰਤੀ = ਸਰੂਪ ਹਨ, ਪਰ ਜੋਤ ਇਕ ਨਿਰੰਕਾਰ ਦੀ ਹੈ ਤੇ ਸ਼ਬਦ ਵੀ ਇਕ ਸਰਿਸੈ = ਸਾਰਖਾ ਹੈ। ਜੈਸਾ ਕਿ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**

*(ਰਾਮਕਲੀ ਕੀ ਵਾਰ, ਸੱਤਾ ਬਲਵੰਡਾ, ਅੰਗ ੯੬੬)*

## ਗੁਰ ਚੇਲਾ ਚੇਲਾ ਗੁਰੂ; ਸਮਝਾਏ ਕਿਸੈ ॥੧੬॥

('ਕਿੱਸੈ' ਬੋਲੋ)

ਗੁਰ = ਗੁਰੂ ਤੋਂ ਚੇਲਾ = ਸਿੱਖ ਹੈ ਤੇ ਚੇਲਾ = ਸਿੱਖ ਤੋਂ ਗੁਰੂ ਹੈ, ਇਹ ਜੋ ਭੇਤ ਹੈ, ਕਿਸੈ = ਕਿਸੇ ਤਰ੍ਹਾਂ ਸਮਝਾਏ = ਸਮਝ ਆਵੇ ?॥੧੬॥ ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥** *(ਆਸਾ ਮ: ੪, ਅੰਗ ੪੪੪)*

### ਪਉੜੀ ੧੭ (ਗੁਰੂ ਚੇਲੇ ਦਾ ਕਰਤੱਵ)

## ਪਹਿਲੇ ਗੁਰ ਉਪਦੇਸ ਦੇ; ਸਿਖ ਪੈਰੀ ਪਾਏ।

ਪਹਿਲੇ = ਪਹਿਲਾਂ ਗੁਰ = ਗੁਰੂ ਸਾਹਿਬ ਨੇ ਆਪਣੇ ਸਿੱਖ ਨੂੰ ਉਪਦੇਸ਼ ਦੇ = ਦਿੱਤਾ, ਫਿਰ ਸਿੱਖ ਗੁਰੂ ਸਾਹਿਬ ਦੇ ਪੈਰੀ = ਚਰਨੀਂ ਪਾਏ = ਪਿਆ, ਜਿਵੇਂ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਸਾਹਿਬ ਨੂੰ ਉਪਦੇਸ਼ ਦਿੱਤਾ, ਫਿਰ ਗੁਰੂ ਅੰਗਦ ਸਾਹਿਬ ਗੁਰੂ ਨਾਨਕ ਸਾਹਿਬ ਦੇ ਚਰਨੀਂ ਪਏ।

## ਸਾਧ ਸੰਗਤਿ ਕਰਿ ਧਰਮਸਾਲ; ਸਿਖ ਸੇਵਾ ਲਾਏ।

ਸਤਿਗੁਰੂ ਜੀ ਨੇ ਸਾਧਸੰਗਤ ਕਰਿ = ਕਰਨ ਵਾਸਤੇ ਜੋ ਧਰਮਸਾਲ = ਧਰਮ ਦਾ ਸਥਾਨ ਬਣਾਇਆ ਹੈ ਤੇ ਸਿੱਖ ਨੂੰ ਉਸ ਦੀ ਸੇਵਾ = ਟਹਿਲ ਕਰਨ ਵਿਚ ਲਾਏ = ਲਾਇਆ ਹੈ।

## ਭਾਇ ਭਗਤਿ ਭੈ ਸੇਵਦੇ; ਗੁਰਪੁਰਬ ਕਰਾਏ।

ਗੁਰਸਿੱਖ ਹਮੇਸ਼ਾਂ ਆਪਣੇ ਅੰਦਰ ਭਾਇ = ਪ੍ਰੇਮਾ ਭਗਤਿ = ਭਗਤੀ ਤੇ ਭੈ = ਡਰ ਨੂੰ ਧਾਰਨ ਕਰ ਕੇ ਗੁਰੂ ਨੂੰ ਸੇਂਵਦੇ ਹਨ ਅਤੇ ਸਾਰੇ ਰਲ-ਮਿਲ ਕੇ ਗੁਰਪੁਰਬ = ਗੁਰੂਆਂ ਦੇ ਪੁਰਬ ਮਨਾਉਣਾ ਕਰਾਏ = ਕਰਦੇ ਹਨ।

## ਸਬਦ ਸੁਰਤਿ ਲਿਵ ਕੀਰਤਨੁ; ਸਚਿ ਮੇਲਿ ਮਿਲਾਏ।

ਗੁਰਸਿੱਖ ਸ਼ਬਦ ਗੁਰੂ ਵਿਚ ਆਪਣੇ ਸੁਰਤਿ = ਚਿੱਤ ਦੀ ਲਿਵ = ਬਿਰਤੀ ਲਾ ਕੇ ਪਰਮਾਤਮਾ ਦੀ ਕੀਰਤਨ = ਕੀਰਤੀ ਕਰਦੇ ਹਨ ਅਤੇ ਸੱਚ ਸਰੂਪ ਵਾਹਿਗੁਰੂ ਦੇ ਮੇਲਿ = ਮਿਲਾਪ ਵਿਚ ਮਿਲਾਏ = ਮਿਲ ਜਾਂਦੇ ਹਨ।

## ਗੁਰਮੁਖਿ ਮਾਰਗ ਸਚ ਦਾ; ਸਚੁ ਪਾਰ ਲੰਘਾਏ।

ਗੁਰਮੁਖਤਾਈ ਦਾ ਮਾਰਗ = ਰਸਤਾ ਸੱਚ ਦਾ ਰਸਤਾ ਹੈ ਅਤੇ ਗੁਰਮੁਖ ਇਸ ਸੱਚ ਦੇ ਮਾਰਗ 'ਤੇ ਚੱਲ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘਾਏ = ਲੰਘ ਜਾਂਦੇ ਹਨ।

## ਸਚਿ ਮਿਲੈ ਸਚਿਆਰ ਨੋ; ਮਿਲਿ ਆਪੁ ਗਵਾਏ ॥੧੭॥

ਸਚਿਆਰ = ਸੱਚ ਧਾਰਨ ਕਰਨ ਵਾਲਿਆਂ ਗੁਰਸਿੱਖਾਂ ਨੋ = ਨੂੰ ਹੀ ਸੱਚ ਸਰੂਪ ਵਾਹਿਗੁਰੂ ਮਿਲੈ = ਮਿਲਦਾ ਹੈ ਅਤੇ ਉਸ ਸੱਚ ਸਰੂਪ ਵਿਚ ਮਿਲ ਕੇ ਆਪਾ-ਭਾਵ ਗਵਾਏ = ਗਵਾ ਲੈਂਦੇ ਹਨ ॥੧੭॥

### ਪਉੜੀ ੧੮ (ਚਰਨਾਂ ਤੋਂ ਨਿਮਰਤਾ ਦਾ ਉਪਦੇਸ਼)

## ਸਿਰ ਉਚਾ ਨੀਵੇ ਚਰਣ; ਸਿਰਿ ਪੈਰੀ ਪਾਂਦੇ।

ਸਿਰ ਉੱਚਾ ਹੁੰਦਾ ਹੈ ਤੇ ਚਰਣ = ਪੈਰ ਨੀਵੇਂ ਹੁੰਦੇ ਹਨ, ਪਰ ਸਿਰ ਨੂੰ ਨੀਵਾਂ ਹੋ ਕੇ ਹੀ ਪੈਰੀ ਪਾਂਦੇ = ਪੈਣਾ ਪੈਂਦਾ ਹੈ, ਭਾਵ ਉੱਚੇ ਨੂੰ ਹਮੇਸ਼ਾਂ ਨੀਵਾਂ ਬਣਨਾ ਪੈਂਦਾ ਹੈ, ਨਿਮਰਤਾ ਵਿਚ ਨੀਵਾਂ ਹੋਇਆ ਪੁਰਸ਼ ਆਪਣੇ ਸ਼ੁਭ ਗੁਣਾਂ ਕਰਕੇ ਉੱਚਾ ਹੁੰਦਾ ਹੈ। ਜੈਸਾ ਕਿ :

**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥** *(ਆਸਾ ਦੀ ਵਾਰ ਮ: ੧, ਅੰਗ ੪੭੧)*

## ਮੁਹੁ ਅਖੀ ਨਕੁ ਕੰਨ ਹਥ; ਦੇਹ ਭਾਰ ਉਚਾਂਦੇ।

('ਅੱਖੀਂ' ਬੋਲੋ)

ਮੁਹੁ = ਮੂੰਹ, ਅਖੀ = ਅੱਖਾਂ, ਨੱਕ, ਕੰਨ, ਹੱਥ ਅਤੇ ਸਾਰੇ ਦੇਹ = ਸਰੀਰ ਦੇ ਭਾਰ ਨੂੰ ਪੈਰ ਹੀ ਉਚਾਂਦੇ = ਚੁੱਕਦੇ ਹਨ।

## ਸਭ ਚਿਹਨ ਛਡਿ ਪੂਜੀਅਨਿ; ਕਉਣੁ ਕਰਮ ਕਮਾਂਦੇ।

ਸਭ = ਸਾਰੇ ਚਿਹਨ = ਅੰਗਾਂ ਨੂੰ ਛੱਡ ਕੇ ਪੈਰ ਹੀ ਪੂਜੀਅਨਿ = ਪੂਜੇ ਜਾਂਦੇ ਹਨ। ਪ੍ਰਸ਼ਨ : ਪਰ ਪੈਰ ਕਉਣ = ਕਿਹੜਾ ਕਰਮ ਕਮਾਂਦੇ = ਕਮਾਉਂਦੇ ਹਨ ?

## ਗੁਰ ਸਰਣੀ ਸਾਧ ਸੰਗਤੀ; ਨਿਤ ਚਲਿ ਚਲਿ ਜਾਂਦੇ।

('ਸੰਗਤੀਂ' ਬਿੰਦੀ ਲਾ ਕੇ ਬੋਲੋ)

ਉੱਤਰ : ਪੈਰ ਹਮੇਸ਼ਾਂ ਗੁਰ = ਗੁਰੂ ਦੀ ਸਰਣੀ = ਸ਼ਰਨ ਵਿਚ ਅਤੇ ਸਾਧ ਸੰਗਤ ਵਿਚ ਨਿਤ = ਹਰ ਰੋਜ਼ ਚਲਿ ਚਲਿ = ਤੁਰ-ਤੁਰ ਕੇ ਜਾਂਦੇ ਹਨ, ਇਸ ਕਰਕੇ ਪੂਜੇ ਜਾਂਦੇ ਹਨ।

## ਵਤਨਿ ਪਰਉਪਕਾਰ ਨੋ; ਕਰਿ ਪਾਰਿ ਵਸਾਂਦੇ।

('ਵੱਤਨਿ' ਅੱਧਕ ਸਹਿਤ ਬੋਲੋ)

ਕੋਈ ਵੀ ਪਰਉਪਕਾਰ ਦੇ ਕੰਮ ਨੋ = ਨੂੰ ਕਰਨ ਲਈ ਪੈਰ ਹੀ ਵਤਨਿ = ਚੱਲ ਕੇ ਜਾਂਦੇ ਹਨ। ਪਰਉਪਕਾਰੀ ਕੰਮ ਕਰਿ = ਕਰ ਕੇ ਪਾਰ ਵਸਾਂਦੇ = ਵਸਾਉਂਦੇ ਹਨ **ਵਾ:** ਜਿੰਨੀ ਕੁ ਵਾਹ ਚੱਲੇ, ਅੱਕਦੇ ਨਹੀਂ ਤੇ ਉਸ ਕੰਮ ਤੋਂ ਪਾਰ ਹੋ ਕੇ ਭਾਵ ਕੰਮ ਕਰ ਕੇ ਜਿਥੋਂ ਗਏ ਸੀ, ਫਿਰ ਉਥੋਂ (ਵਸ + ਆਂਦੇ) ਆਉਂਦੇ = ਆ ਕੇ ਵੱਸ ਜਾਂਦੇ ਹਨ।

## ਮੇਰੀ ਖਲਹੁ ਮੌਜੜੇ; ਗੁਰਸਿਖ ਹੰਢਾਂਦੇ।

('ਖੱਲਹੁ' ਅੱਧਕ ਸਹਿਤ ਬੋਲੋ)

ਭਾਈ ਸਾਹਿਬ ਨਿਮਰਤਾ ਵਿਚ ਆ ਕੇ ਕਹਿੰਦੇ ਹਨ ਕਿ ਜਿਹੜੇ ਗੁਰਸਿੱਖ ਆਪਣੇ ਚਰਨਾਂ ਦੇ ਨਾਲ

ਇਸ ਤਰ੍ਹਾਂ ਦੀ ਕਾਰ ਕਰਦੇ ਹਨ, ਉਹ ਮੇਰੀ ਖਲਹੁ = ਚਮੜੀ ਦੀ ਮੌਜੜੇ = ਮੌਜੇ ਭਾਵ ਜੁੱਤੀ ਬਣਾ ਕੇ ਆਪਣੇ ਪਵਿੱਤਰ ਚਰਨਾਂ ਦੇ ਵਿਚ ਪਾ ਕੇ ਹੰਢਾਂਦੇ = ਹੰਢਾਉਣ। ਜੈਸਾ ਕਿ :

**ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥੪॥੧॥੬॥**

*(ਮਲਾਰ ਮ: ੫, ਅੰਗ ੧੨੫੬)*

## ਮਸਤਕ ਲਗੇ ਸਾਧ ਰੇਣੁ; ਵਡਭਾਗ ਜਿਨ੍ਹਾ ਦੇ ॥੧੮॥

ਸਾਧ = ਸਾਧਸੰਗਤ ਦੀ ਰੇਣੁ = ਧੂੜੀ ਹਮੇਸ਼ਾਂ ਉਨ੍ਹਾਂ ਦੇ ਮਸਤਕ = ਮੱਥੇ ਲੱਗੇ = ਲੱਗਦੀ ਹੈ, ਜਿਨ੍ਹਾਂ ਦੇ ਵਡਭਾਗ = ਵੱਡੇ ਭਾਗ ਹਨ ॥੧੮॥

### ਪਉੜੀ ੧੯ (ਧਰਤੀ ਤੋਂ ਨਿਮਰਤਾ ਦਾ ਉਪਦੇਸ਼)

## ਜਿਉ ਧਰਤੀ ਧੀਰਜ ਧਰਮ; ਮਸਕੀਨੀ ਮੂੜੀ।

ਜਿਉ = ਜਿਵੇਂ ਧਰਤੀ ਦੇ ਅੰਦਰ ਧੀਰਜ, ਧਰਮ ਅਤੇ ਮਸਕੀਨੀ = ਗ਼ਰੀਬੀ ਦੀ ਮੂੜੀ = ਪੂੰਜੀ ਹੁੰਦੀ ਹੈ, ਇਸ ਪ੍ਰਕਾਰ ਸਾਧੂ ਸੰਤ ਧਰਤੀ ਦੀ ਨਿਆਈਂ ਹਨ, ਜਿਨ੍ਹਾਂ ਦੇ ਅੰਦਰ ਧਰਤੀ ਵਾਂਗ ਧੀਰਜ, ਧਰਮ ਅਤੇ ਗ਼ਰੀਬੀ ਭਾਵ ਨਿਮਰਤਾ ਦੇ ਸ਼ੁਭ ਗੁਣ ਹੁੰਦੇ ਹਨ।

## ਸਭਦੂੰ ਨੀਵੀਂ ਹੋਇ ਰਹੀ; ਤਿਸੁ ਮਣੀ ਨ ਕੂੜੀ।

ਜਿਵੇਂ ਧਰਤੀ ਸਭਦੂੰ = ਸਾਰਿਆਂ ਤੋਂ ਨੀਵੀਂ ਹੋਇ = ਹੋ ਕੇ ਰਹੀ = ਰਹਿੰਦੀ ਹੈ, ਤਿਸੁ = ਉਸ ਦੇ ਵਿਚ ਕਿਸੇ ਵੀ ਪ੍ਰਕਾਰ ਦੀ ਕੋਈ ਕੂੜੀ = ਝੂਠੀ ਮਣੀ = ਮਨਾਉਤ ਨ = ਨਹੀਂ ਹੈ, ਇਵੇਂ ਹੀ ਸਾਧ ਜਨ ਧਰਤੀ ਵਾਂਗ ਨਿਮਰਤਾ ਵੱਸ ਹੋ ਕੇ ਹਮੇਸ਼ਾਂ ਨੀਵੇਂ ਰਹਿੰਦੇ ਹਨ, ਉਨ੍ਹਾਂ ਦੇ ਅੰਦਰ ਵੀ ਕੋਈ ਝੂਠਾ ਵਹਿਮ ਭਰਮ ਜਾਂ ਝੂਠੀ ਮਨਾਉਤ ਨਹੀਂ ਹੁੰਦੀ।

## ਕੋਈ ਹਰਿ ਮੰਦਰੁ ਕਰੈ; ਕੋ ਕਰੈ ਅਰੂੜੀ।

ਕੋਈ ਧਰਤੀ ਉੱਤੇ ਹਰਿ = ਹਰੀ ਪਰਮਾਤਮਾ ਦਾ ਮੰਦਰੁ = ਪੂਜਯ ਸਥਾਨ ਬਣਾਉਣਾ ਕਰੈ = ਕਰਦਾ ਹੈ ਅਤੇ ਕੋ = ਕੋਈ ਉਸ ਉੱਤੇ ਕੂੜਾ ਸੁੱਟ ਕੇ ਅਰੂੜੀ = ਰੂੜੀਆਂ ਬਣਾਉਣਾ ਕਰੈ = ਕਰਦਾ ਹੈ, ਇਵੇਂ ਹਿਰਦਾ ਵੀ ਧਰਤੀ ਦੇ ਵਾਂਗ ਹੈ ਕੋਈ ਇਸ ਵਿਚ ਨਾਮ ਦਾ ਵਾਸਾ ਕਰ ਲੈਂਦਾ ਹੈ ਤੇ ਕੋਈ ਇਸ ਨੂੰ ਵਿਸ਼ੇ-ਵਿਕਾਰਾਂ ਨਾਲ ਭਰ ਕੇ ਰੂੜੀ ਵਾਂਗੂ ਬਣਾ ਲੈਂਦਾ ਹੈ।

## ਜੇਹਾ ਬੀਜੈ ਸੋ ਲੁਣੈ; ਫਲ ਅੰਬੁ ਲਸੂੜੀ।

ਧਰਤੀ ਦਾ ਸੁਭਾਅ ਐਸਾ ਹੈ ਕਿ ਜੇਹਾ = ਜਿਸ ਤਰ੍ਹਾਂ ਦਾ ਕੋਈ ਇਸ ਵਿਚ ਬੀਜੈ = ਬੀਜਦਾ ਹੈ, ਸੋ = ਉਹੋ ਜਿਹਾ ਹੀ ਲੁਣੈ = ਵੱਢਦਾ ਹੈ। ਜੇ ਕੋਈ ਅੰਬ ਦਾ ਬੀਜ ਬੀਜੇ, ਉਸ ਨੂੰ ਅੰਬ ਹੀ ਪ੍ਰਾਪਤ ਹੁੰਦੇ ਹਨ। ਜੇ ਕੋਈ ਲਸੂੜੀ ਦਾ ਬੀਜ ਬੀਜੇ, ਉਸ ਨੂੰ ਲਸੂੜੀ ਦਾ ਫਲ ਪ੍ਰਾਪਤ ਹੁੰਦਾ ਹੈ। ਇਵੇਂ ਹੀ ਜਿਹੜਾ ਕੋਈ ਹਿਰਦੇ ਦੇ ਵਿਚ ਪਰਮਾਤਮਾ ਦੇ ਨਾਮ ਦਾ ਬੀਜ ਬੀਜਦਾ ਹੈ, ਉਸ ਨੂੰ ਨਾਮ ਰੂਪੀ ਫਲ ਹੀ ਪ੍ਰਾਪਤ ਹੁੰਦਾ ਹੈ ਤੇ ਜਿਹੜਾ ਕੋਈ ਵਿਸ਼ੇ-ਵਿਕਾਰਾਂ ਦਾ ਬੀਜ ਬੀਜਦਾ ਹੈ, ਉਸ ਨੂੰ ਵਿਸ਼ੇ-ਵਿਕਾਰਾਂ ਦਾ ਰਸ ਹੀ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** *(ਬਾਰਹਮਾਹਾ ਮਾਂਝ ਮ: ੫, ਅੰਗ ੧੩੪)*

## ਜੀਵਦਿਆਂ ਮਰਿ ਜੀਵਣਾ; ਜੁੜਿ ਗੁਰਮੁਖਿ ਜੂੜੀ।

ਜਿਵੇਂ ਧਰਤੀ ਨੇ ਜੀਵਦਿਆਂ = ਜਿਉਂਦਿਆਂ ਹੀ ਮਰ ਕੇ ਜੀਵਣਾ = ਜਿਊਣਾ ਕੀਤਾ ਹੈ, ਇਸੇ ਤਰ੍ਹਾਂ ਗੁਰਮੁਖ ਜਨ ਧਰਤੀ ਵਾਲਾ ਗੁਣ ਧਾਰਨ ਕਰ ਕੇ ਜੀਵਤ-ਭਾਵ ਤੋਂ ਮਰ ਕੇ ਜਿਹੜਾ ਜਿਊਣਾ ਹੈ ਤੇ ਜੁੜਨ ਵਾਲੇ ਹੋ ਕੇ ਗੁਰਮੁਖ ਬਿਰਤੀ ਨੂੰ ਜੂੜੀ = ਜੋੜ ਲੈਂਦੇ ਹਨ।

## ਲਤਾਂ ਹੇਠ ਲਤਾੜੀਐ; ਗਤਿ ਸਾਧਾਂ ਧੂੜੀ ॥੧੯॥

('ਲੱਤਾਂ' ਕੱਸ ਕੇ ਤੇ 'ਗਤਿ', 'ਸਾਧਾਂ' ਪੋਲਾ ਬੋਲੋ)

ਜਿਵੇਂ ਧਰਤੀ ਨੂੰ ਲੱਤਾਂ ਹੇਠ ਲਤਾੜੀਐ = ਲਿਤਾੜਿਆ ਜਾਂਦਾ ਹੈ, ਇਸੇ ਤਰ੍ਹਾਂ ਸਾਧਾਂ = ਸਾਧੂ ਮਹਾਂਪੁਰਸ਼ਾਂ ਦੀ ਇਹ ਗਤਿ = ਮਰਿਆਦਾ ਹੈ ਕਿ ਉਹ ਸਭ ਦੀ ਚਰਨ ਧੂੜੀ = ਧੂੜ ਹੋਏ ਰਹਿੰਦੇ ਹਨ, ਭਾਵ ਭਾਵੇਂ ਕੋਈ ਬੁਰਾ ਕਹੇ, ਭਾਵੇਂ ਕੋਈ ਭਲਾ ਕਹੇ, ਨਿੰਦਿਆ ਕਰੇ ਜਾਂ ਉਸਤਤ ਕਰੇ, ਉਹ ਸਮ-ਅਵਸਥਾ ਵਿਚ ਰਹਿੰਦੇ ਹਨ, ਭਾਵ ਨਿਮਰਤਾ ਵਿਚ ਰਹਿੰਦੇ ਹਨ ॥੧੯॥ ਜੈਸਾ ਕਿ :

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥**

*(ਦੇਵਗੰਧਾਰੀ ਮ: ੪, ਅੰਗ ੫੨੮)*

### ਪਉੜੀ ੨੦ (ਜਲ ਤੋਂ ਨਿਮਰਤਾ ਦਾ ਉਪਦੇਸ਼)

## ਜਿਉ ਪਾਣੀ ਨਿਵਿ ਚਲਦਾ; ਨੀਵਾਣਿ ਚਲਾਇਆ।

ਜਿਉ = ਜਿਵੇਂ ਪਾਣੀ ਨਿਵਿ = ਨੀਵੇਂ ਪਾਸੇ ਨੂੰ ਹੋ ਕੇ ਚੱਲਦਾ ਹੈ ਤੇ ਰਸਤੇ ਵਿਚ ਮਿਲਣ ਵਾਲੇ ਪਾਣੀ ਨੂੰ ਵੀ ਨਾਲ ਮਿਲਾ ਕੇ ਨਿਵਾਣਿ = ਨੀਵੇਂ ਪਾਸੇ ਵੱਲ ਚਲਾਇਆ = ਚਲਾਉਂਦਾ ਹੈ। ਇਉਂ ਗੁਰਮੁਖ ਵੀ ਪਾਣੀ ਦੀ ਨਿਆਈਂ ਹਨ, ਜੋ ਨਿਵਾਣ ਵਾਂਗ ਨਿਮਰਤਾ ਵੱਸ, ਭਾਵ ਨੀਵੇਂ ਹੋ ਕੇ ਰਹਿੰਦੇ ਹਨ ਤੇ ਜੋ ਵੀ ਉਨ੍ਹਾਂ ਦੀ ਸੰਗਤ ਵਿਚ ਰਲਦਾ ਹੈ, ਉਸ ਨੂੰ ਵੀ ਨਿਮਰਤਾ ਵੱਲ ਤੋਰ ਦਿੰਦੇ ਹਨ।

## ਸਭਨਾ ਰੰਗਾਂ ਵਿਚਿ ਮਿਲੈ; ਰਲਿ ਜਾਇ ਰਲਾਇਆ।

ਪਾਣੀ ਸਭਨਾ = ਸਾਰਿਆਂ ਰੰਗਾਂ ਵਿਚ ਮਿਲੈ = ਮਿਲਦਾ ਹੈ ਤੇ ਰਲਾਇਆ = ਰਲਾਉਣ 'ਤੇ ਹਰ ਇਕ ਰੰਗ ਵਿਚ ਰਲ ਜਾਇ = ਜਾਂਦਾ ਹੈ, ਪਰ ਆਪਣਾ ਨਿਵਾਣ ਵਾਲਾ ਸੁਭਾਅ ਨਹੀਂ ਛੱਡਦਾ। ਇਸ ਤਰ੍ਹਾਂ ਗੁਰਮੁਖ ਚਾਰੇ ਵਰਨਾਂ ਵਿਚ ਪਰਮੇਸ਼ਰ ਦੀ ਜੋਤ ਜਾਣ ਕੇ ਉਨ੍ਹਾਂ ਨਾਲ ਪ੍ਰੇਮ ਭਾਵ ਨਾਲ ਮਿਲ ਜਾਂਦੇ ਹਨ, ਪਰ ਆਪਣਾ ਪਰਉਪਕਾਰ ਤੇ ਨਿਮਰਤਾ ਵਾਲਾ ਸੁਭਾਅ ਨਹੀਂ ਛੱਡਦੇ।

## ਪਰਉਪਕਾਰੁ ਕਮਾਵਦਾ; ਉਨਿ ਆਪਿ ਗਵਾਇਆ।

ਪਾਣੀ ਹਮੇਸ਼ਾਂ ਪਰਉਪਕਾਰੀ ਕੰਮ ਕਰਦਾ ਹੈ ਤੇ ਉਨਿ = ਉਸ ਨੇ ਆਪਾ-ਭਾਵ ਗਵਾਇਆ = ਗਵਾ ਲਿਆ ਹੈ। ਇਸ ਪ੍ਰਕਾਰ ਗੁਰਮੁਖ ਵੀ ਆਪਣੇ ਅੰਦਰੋਂ ਆਪਾ-ਭਾਵ ਗਵਾ ਕੇ ਪਰਉਪਕਾਰੀ ਕੰਮ ਹੀ ਕਰਦੇ ਹਨ।

## ਕਾਠੁ ਨ ਡੋਬੈ ਪਾਲਿ ਕੈ; ਸੰਗਿ ਲੋਹੁ ਤਰਾਇਆ।

ਜਿਵੇਂ ਪਾਣੀ ਦਾ ਸੁਭਾਅ ਹੈ ਕਿ ਉਹ ਕਾਠੁ = ਲੱਕੜ ਨੂੰ ਪਾਲ ਕੇ ਕਦੀ ਵੀ ਡੋਬੈ = ਡੋਬਦਾ ਨਹੀਂ,

ਸਗੋਂ ਲੋਹੁ = ਲੋਹੇ ਨੂੰ ਵੀ ਲੱਕੜ ਦੇ ਸੰਗਿ = ਨਾਲ ਤਰਾਇਆ = ਤਾਰ ਦਿੰਦਾ ਹੈ। ਇਵੇਂ ਗੁਰਮੁਖ ਜਨ ਹਿਰਦੇ ਵਿਚ ਗੁਰੂ ਦਾ ਸ਼ਬਦ ਪਾਲਿ ਕੈ = ਧਾਰਨ ਕਰ ਕੇ ਵਿਸ਼ੇ-ਵਿਕਾਰਾਂ ਵਿਚ ਨਹੀਂ ਡੁੱਬਦੇ, ਸਗੋਂ ਉਹ ਲੋਹੇ ਸਮਾਨ ਕ੍ਰੋਧੀ, ਵਿਸ਼ਈ ਪੁਰਖਾਂ ਨੂੰ ਵੀ ਗੁਰੂ ਦੇ ਸ਼ਬਦ ਦੁਆਰਾ ਤਰਾਇਆ = ਤਾਰ ਦਿੰਦੇ ਹਨ।

## ਵੁਠੇ ਮੀਹ ਸੁਕਾਲੁ ਹੋਇ; ਰਸ ਕਸ ਉਪਜਾਇਆ।

(‘ਵੁੱਠੇ’ ਅੱਧਕ ਸਹਿਤ ਬੋਲੋ)

ਜਦੋਂ ਮੀਂਹ ਵੁਠੇ = ਵਰ੍ਹਦਾ ਹੈ ਤਦੋਂ ਸੁਕਾਲੁ = ਸ੍ਰੇਸ਼ਟ ਸਮਾਂ ਹੋਇ = ਹੁੰਦਾ ਹੈ ਤੇ ਰਸ = ਮਿੱਠੇ ਕਸ = ਕੌੜੇ ਫਲ ਉਪਜਾਇਆ = ਪੈਦਾ ਕਰ ਦਿੰਦਾ ਹੈ। ਇਉਂ ਜਦੋਂ ਗੁਰੂ ਰੂਪ ਬੱਦਲ ਦਾ ਉਪਦੇਸ਼ ਰੂਪੀ ਮੀਂਹ ਵਰ੍ਹਦਾ ਹੈ ਤਾਂ ਗੁਰਮੁਖਾਂ ਨੂੰ ਸ੍ਰੇਸ਼ਟ ਸਮਾਂ, ਭਾਵ ਸ਼ੁਭ ਗੁਣਾਂ ਦੀ ਹਰਿਆਵਲਤਾ, ਮੁਕਤੀ ਰੂਪ ਫਲ ਪ੍ਰਾਪਤ ਹੁੰਦਾ ਹੈ ਤੇ ਉਨ੍ਹਾਂ ਅੰਦਰ ਰਸ ਰੂਪੀ ਪ੍ਰੇਮ ਦੀ ਕਸ = ਖਿੱਚ ਪੈਦਾ ਹੁੰਦੀ ਹੈ।

## ਜੀਵਦਿਆ ਮਰਿ ਸਾਧੁ ਹੋਇ; ਸੁਫਲਿਓ ਜਗਿ ਆਇਆ ॥੨੦॥

ਇਵੇਂ ਜੋ ਜਿਊਂਦਿਆਂ-ਜੀਅ ਗੁਰੂ ਸ਼ਬਦ ਵਿਚ ਮਰ ਕੇ, ਭਾਵ ਆਪਾ-ਭਾਵ ਮੇਟ ਕੇ ਸਾਧੁ = ਸਾਧੂ ਹੋਇ = ਹੋਇਆ ਹੈ, ਉਸ ਦਾ ਹੀ ਜਗਿ = ਸੰਸਾਰ ਵਿਚ ਆਇਆ ਸੁਫਲਿਓ = ਸਫਲ ਹੈ॥੨੦॥

### ਪਉੜੀ ੨੧ (ਬ੍ਰਿਛ ਤੋਂ ਨਿਮਰਤਾ ਦਾ ਉਪਦੇਸ਼)

## ਸਿਰ ਤਲਵਾਇਆ ਜੰਮਿਆ; ਹੋਇ ਅਚਲੁ ਨ ਚਲਿਆ।

(‘ਅਚੱਲ’ ਤੇ ‘ਚੱਲਿਆ’ ਅੱਧਕ ਸਹਿਤ ਬੋਲੋ)

ਜਿਵੇਂ ਬ੍ਰਿਛ ਸਿਰ ਤਲਵਾਇਆ = ਨੀਵਾਂ ਕਰ ਕੇ ਤੇ ਲੱਤਾਂ ਉੱਤੇ ਕਰ ਕੇ ਜੰਮਿਆ ਹੈ, ਜਿਥੇ ਅਚਲੁ = ਅਟੱਲ ਹੋਇ = ਹੋ ਕੇ ਖੜਾ ਹੈ, ਉਥੋਂ ਕਦੇ ਵੀ ਅੱਗੇ ਨ = ਨਹੀਂ ਚਲਿਆ = ਚੱਲਦਾ, ਇਵੇਂ ਹੀ ਗੁਰਮੁਖ ਜਨ ਨਿਮਰਤਾ ਰੂਪ ਸਿਰ ਨੀਵਾਂ ਕਰ ਕੇ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਕੇ ਗੁਰਸਿੱਖੀ ਦੇ ਜੀਵਨ ਵਿਚ ਜੰਮੇ ਹਨ। ਅਚੱਲ ਗੁਰਮਤਿ ਵਿਚ ਹੋ ਕੇ ਕਿਸੇ ਹੋਰ ਪਾਖੰਡੀਆਂ ਆਦਿ ਦੇ ਮਗਰ ਨਹੀਂ ਚੱਲਦੇ, ਗੁਰਮਤਿ ਵਿਚ ਅਚੱਲ ਹੋ ਕੇ ਰਹਿੰਦੇ ਹਨ।

## ਪਾਣੀ ਪਾਲਾ ਧੁਪ ਸਹਿ; ਓਹ ਤਪਹੁ ਨ ਟਲਿਆ।

(‘ਪਾਲਾ’, ‘ਟਲਿਆ’ ਪੋਲਾ ਬੋਲੋ)

ਜਿਵੇਂ ਬ੍ਰਿਛ ਪਾਣੀ = ਬਰਸਾਤ, ਪਾਲਾ = ਸੀਤ ਤੇ ਧੁੱਪ ਸਹਿ ਕੇ ਵੀ ਉਹ ਤਪਹੁ = ਤਪਣ ਤੋਂ ਨ = ਨਹੀਂ ਟਲਿਆ = ਟਲਦਾ, ਇਵੇਂ ਹੀ ਗੁਰਮੁਖ ਜਨ ਪਾਣੀ ਰੂਪ ਪਦਾਰਥਾਂ, ਪਾਲਾ ਰੂਪ ਪਾਪੀਆਂ, ਧੁੱਪ ਰੂਪ ਤ੍ਰਿਸ਼ਨਾਲੂਆਂ ਦੀਆਂ ਤਰਕਾਂ ਸਹਾਰਦੇ ਹੋਏ ਵੀ ਉਹ ਗੁਰੂ ਦੀ ਸੇਵਾ ਰੂਪ ਤਪ ਤੋਂ ਨਹੀਂ ਟਲਦੇ, ਭਾਵ ਸੇਵਾ ਕਰਦੇ ਰਹਿੰਦੇ ਹਨ। ਕਿਉਂਕਿ :

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥** *(ਆਸਾ ਮ: ੩, ਅੰਗ ੪੨੩)*

## ਸਫਲਿਓ ਬਿਰਖ ਸੁਹਾਵੜਾ; ਫਲ ਸੁਫਲਿਉ ਫਲਿਆ।

(‘ਫਲਿਆ’ ਪੋਲਾ ਬੋਲੋ)

ਜਿਵੇਂ ਜੋ ਬਿਰਖ = ਬ੍ਰਿਛ ਸਫਲਿਓ = ਸਹਿਤ ਫਲਾਂ ਦੇ ਹੈ, ਉਹ ਸੁਹਾਵੜਾ = ਸ਼ੋਭਨੀਕ ਹੁੰਦਾ ਹੈ, ਇਸੇ

ਤਰ੍ਹਾਂ ਗੁਰਮੁਖ ਜਨ ਬ੍ਰਿਛ ਦੀ ਨਿਆਈਂ ਬ੍ਰਹਮ ਗਿਆਨ ਰੂਪੀ ਫਲ ਦੇ ਨਾਲ ਫਲਿਆ = ਫਲੇ ਹੋਏ ਹਨ, ਇਸ ਕਰਕੇ ਉਨ੍ਹਾਂ ਦਾ ਜੀਵਨ ਬ੍ਰਹਮ ਗਿਆਨ ਦੀ ਸੁਫਲਿਉ = ਸਫਲਤਾ ਵਾਲਾ ਹੈ।

## ਫਲ ਦੇਇ ਵਟ ਵਗਾਇਐ; ਕਰਵਤਿ ਨ ਹਲਿਆ।

('ਕਰਵੱਤਿ' ਅੱਧਕ ਸਹਿਤ ਬੋਲੋ ਤੇ 'ਹਲਿਆ' ਥੋੜ੍ਹਾ ਕੱਸ ਕੇ ਬੋਲੋ)

ਜਿਵੇਂ ਬ੍ਰਿਛ ਵੱਟੇ ਵਗਾਇਐ = ਮਾਰਨ 'ਤੇ ਵੀ ਫਲ ਦੇਇ = ਦਿੰਦਾ ਹੈ ਅਤੇ ਜਦੋਂ ਇਸ ਨੂੰ ਕਰਵਤਿ = ਆਰੇ ਨਾਲ ਚੀਰਦੇ ਹਨ, ਉਦੋਂ ਵੀ ਬਿਲਕੁਲ ਨ = ਨਹੀਂ ਹਲਿਆ = ਹਿੱਲਦਾ, ਇਵੇਂ ਹੀ ਗੁਰਮੁਖ ਜਨ ਲੋਕਾਂ ਦੇ ਤਰਕਾਂ ਰੂਪ ਵੱਟੇ ਮਾਰਨ 'ਤੇ ਵੀ ਉਨ੍ਹਾਂ ਨੂੰ ਪ੍ਰੇਮਾ-ਭਗਤੀ ਦਾ ਫਲ ਦਿੰਦੇ ਹਨ। ਉਨ੍ਹਾਂ ਨੂੰ ਕੋਈ ਦੁੱਖ ਦੇਣ ਰੂਪ ਆਰੇ ਨਾਲ ਚੀਰੇ, ਉਹ ਤਾਂ ਵੀ ਆਪਣੀ ਅਵਸਥਾ ਤੋਂ ਹਿੱਲਦੇ ਨਹੀਂ, ਭਾਵ ਚਲਾਇਮਾਨ ਨਹੀਂ ਹੁੰਦੇ।

## ਬੁਰੇ ਕਰਨਿ ਬੁਰਿਆਈਆ; ਭਲਿਆਈ ਭਲਿਆ।

('ਭਲਿਆ' ਪੋਲਾ ਬੋਲੋ)

ਬੁਰੇ ਪੁਰਸ਼ ਸਦਾ ਬੁਰਿਆਈਆਂ ਹੀ ਕਰਨਿ = ਕਰਦੇ ਹਨ ਤੇ ਭਲਿਆ = ਭਲੇ ਪੁਰਸ਼ ਹਮੇਸ਼ਾਂ ਭਲਿਆਈ = ਭਲਾਈ ਦੇ ਕੰਮ ਹੀ ਕਰਦੇ ਹਨ। ਜੈਸਾ ਕਿ :

**ਬੁਰੇ ਨਾਲ ਸਭ ਕਰਨ ਬੁਰਾਈ, ਮੁਆਫ਼ ਕਰਨ ਲਈ ਸਿਆਣੇ।**
**ਬੁਰੇ ਨਾਲ ਭਲਿਆਈ ਕਰਨੀ, ਇਹ ਗੁਰੂ ਨਾਨਕ ਜਾਣੇ।**

## ਅਵਗੁਣ ਕੀਤੇ ਗੁਣ ਕਰਨਿ; ਜਗਿ ਸਾਧ ਵਿਰਲਿਆ।

ਅਵਗੁਣ = ਔਗੁਣ ਕਰਨ ਵਾਲੇ ਪੁਰਸ਼ਾਂ ਦੇ ਨਾਲ ਗੁਣ ਕਰਨ ਵਾਲੇ ਸਾਧ ਜਨ ਜਗਿ = ਸੰਸਾਰ ਵਿਚ ਵਿਰਲਿਆ = ਵਿਰਲੇ ਹੀ ਹੁੰਦੇ ਹਨ।

## ਅਉਸਰਿ ਆਪ ਛਲਾਇਦਾ; ਤਿਨਾ ਅਉਸਰੁ ਛਲਿਆ॥੨੧॥

('ਛਲਿਆ' ਪੋਲਾ ਬੋਲੋ)

ਜਿਨ੍ਹਾਂ ਨੇ ਅਉਸਰਿ = ਸਮਾਂ ਹੋਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਛਲਾਇਦਾ = ਛਲੀ ਕੀਤਾ ਹੈ, ਅਉਸਰੁ = ਸਮੇਂ ਨੇ ਤਿਨਾ = ਉਨ੍ਹਾਂ ਨੂੰ ਛਲਿਆ = ਛਲ ਲਿਆ ਹੈ॥੨੧॥

### ਪਉੜੀ ੨੨ (ਮੁਰਦਾ ਲੱਛਣ)

## ਮੁਰਦਾ ਹੋਇ ਮੁਰੀਦ; ਸੋ ਗੁਰ ਗੋਰਿ ਸਮਾਵੈ।

ਜੋ ਮੁਰੀਦ = ਸੇਵਕ ਮੁਰਦਾ ਹੋਇ = ਹੋ ਕੇ ਗੁਰੂ-ਸ਼ਬਦ ਵਿਚ ਆਪਣੇ ਆਪ ਨੂੰ ਮਾਰ ਲੈਂਦਾ ਹੈ, ਸੋ = ਉਹ ਗੁਰੁ = ਗੁਰੂ ਦੇ ਹੁਕਮ ਰੂਪੀ ਗੋਰਿ = ਕਬਰ ਵਿਚ ਸਮਾਵੈ = ਸਮਾਉਂਦਾ ਹੈ।

## ਸਬਦ ਸੁਰਤਿ ਲਿਵਲੀਣੁ ਹੋਇ; ਓਹੁ ਆਪੁ ਗਵਾਵੈ।

ਜੋ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵ = ਬਿਰਤੀ ਲਾ ਕੇ ਲੀਨ ਹੋਇ = ਹੁੰਦਾ ਹੈ, ਉਹ ਆਪਾ-ਭਾਵ ਗਵਾਵੈ = ਗਵਾ ਲੈਂਦਾ ਹੈ।

## ਤਨ ਧਰਤੀ ਕਰਿ ਧਰਮਸਾਲ; ਮਨੁ ਦਭੁ ਵਿਛਾਵੈ।

ਜੋ ਤਨ = ਸਰੀਰ ਨੂੰ ਧਰਮਸਾਲ = ਧਰਮ ਦੇ ਸਥਾਨ ਦੀ ਧਰਤੀ ਕਰਿ = ਬਣਾਵੇ ਅਤੇ ਉਸ ਉੱਤੇ ਮਨ ਦੀ ਦਭੁ = ਫੂਹੜੀ ਵਿਛਾਵੈ = ਵਿਛਾਵੇ, ਭਾਵ ਹਰ ਇਕ ਗੁਰਸਿੱਖ ਪਿਆਰਿਆਂ ਦੀ ਸਤਿਸੰਗਤ ਵਿਚ ਤਨੋਂ ਮਨੋਂ ਸੇਵਾ ਕਰੇ।

## ਲਤਾਂ ਹੇਠ ਲਤਾੜੀਐ; ਗੁਰ ਸਬਦ ਕਮਾਵੈ।

('ਲੱਤਾਂ' ਅੱਧਕ ਸਹਿਤ ਬੋਲੋ)

ਜਿਵੇਂ ਘਾਹ ਤੁਰਨ ਵਾਲਿਆਂ ਵੱਲੋਂ ਲੱਤਾਂ ਹੇਠ ਲਤਾੜੀਐ = ਲਿਤਾੜਿਆ ਜਾਂਦਾ ਹੈ, ਪਰ ਉਹ ਆਪਣਾ ਨਿਮਰਤਾ ਵਾਲਾ ਸੁਭਾਅ ਨਹੀਂ ਛੱਡਦਾ, ਇਵੇਂ ਹੀ ਗੁਰਮੁਖਾਂ ਨੂੰ ਗੁਰ = ਗੁਰੂ ਦਾ ਸ਼ਬਦ ਕਮਾਵੈ = ਕਮਾਉਣਾ ਚਾਹੀਦਾ ਹੈ ਚਾਹੇ ਕੋਈ ਵੀ ਮਾੜਾ ਬੋਲ ਬੋਲੇ ਗੁਰਮੁਖਾਂ ਨੂੰ ਆਪਣਾ ਨਿਮਰਤਾ ਵਾਲਾ ਸੁਭਾਅ ਨਹੀਂ ਛੱਡਣਾ ਚਾਹੀਦਾ।

## ਭਾਇ ਭਗਤਿ ਨੀਵਾਣੁ ਹੋਇ; ਗੁਰਮਤਿ ਠਹਿਰਾਵੈ।

ਇਸ ਕਰਕੇ ਮਨ ਪਰਮਾਤਮਾ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਕਰ ਕੇ ਨੀਵਾਣੁ = ਨੀਵਾਂ ਭਾਵ ਨਿਮਰਤਾ ਵੱਸ ਹੋਇ = ਹੋ ਕੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਵਿਚ ਠਹਿਰਾਵੈ = ਟਿਕ ਜਾਂਦਾ ਹੈ।

## ਵਰਸੈ ਨਿਝਰ ਧਾਰ ਹੋਇ; ਸੰਗਤਿ ਚਲਿ ਆਵੈ ॥੨੨॥੯॥

ਜਦੋਂ ਗੁਰ-ਸ਼ਬਦ ਦੀ ਅਖੰਡ ਧਾਰ = ਧਾਰਾ ਦਾ ਨਿਝਰ = ਇਕ-ਰਸ ਹੋਇ = ਹੋ ਕੇ ਮੀਂਹ ਵਰਸੈ = ਵਰ੍ਹਦਾ ਹੈ, ਭਾਵ ਕਥਾ ਕੀਰਤਨ ਹੁੰਦਾ ਹੈ, ਤਦੋਂ ਉਹ ਸਾਧਸੰਗਤ ਵਿਚ ਚੱਲ ਕੇ ਆਵੈ = ਆਉਂਦੇ ਹਨ, ਇਹ ਗੁਰਸਿੱਖਾਂ ਦੇ ਕਰਤਵ ਹਨ ॥੨੨॥੯॥

# ਵਾਰ ੧੦

## ਪਉੜੀ ੧ (ਸਤਿਜੁਗ ਦੇ ਭਗਤਾਂ ਦੀ ਕਥਾ, ਧ੍ਰੂ ਭਗਤ)

### ਉਥਾਨਕਾ

ਭਾਈ ਗੁਰਦਾਸ ਜੀ ਨੇ ਨੌਂ ਵਾਰਾਂ ਸਮਾਪਤ ਕਰ ਕੇ ਹੁਣ ਦਸਵੀਂ ਵਾਰ ਵਿਚ ਪਿਛਲੇ ਜੁਗਾਂ ਦੇ ਅਤੇ ਕਲਿਜੁਗ ਦੇ ਵਿਚ ਜਿਹੜੇ ਭਗਤ ਹੋਏ, ਉਨ੍ਹਾਂ ਦੇ ਨਾਮਾਂ 'ਤੇ ੨੩ ਪਉੜੀਆਂ ਵਾਲੀ ਵਾਰ ਉਚਾਰਨ ਕੀਤੀ ਹੈ। ਭਗਤਾਂ ਦਾ ਪ੍ਰਤਾਪ ਦਿਖਾਉਣ ਵਾਸਤੇ ਇਸ ਵਾਰ ਦਾ ਨਾਮ ਭਗਤ ਰਤਨਾਵਲੀ ਹੈ। ਭਗਤ ਰੂਪ ਰਤਨਾਂ ਦੀ ਆਵਲੀ = ਪੰਕਤੀ, ਕਤਾਰ ਕਥਨ ਕਰਨ ਲੱਗੇ ਹਨ ਅਸਲ ਵਿਚ ਨਾਮ ਦਾ ਪ੍ਰਤਾਪ ਦਿਖਾਉਣ ਲਈ ਕਿ ਕਿਵੇਂ ਕਿਵੇਂ ਉਨ੍ਹਾਂ ਨੇ ਜਪ ਕੇ ਪ੍ਰਭੂ ਨੂੰ ਸਾਖਿਆਤਕਾਰ ਕੀਤਾ ਅਤੇ ਕਿਵੇਂ ਕਿਵੇਂ ਉਨ੍ਹਾਂ ਨੇ ਕਸ਼ਟ ਸਹਾਰੇ ਤੇ ਕਿਨ੍ਹਾਂ ਨੇ ਉਨ੍ਹਾਂ ਨੂੰ ਦੁੱਖ ਦਿੱਤਾ, ਪੁਰਾਣਾਂ ਵਿਚ ਇਨ੍ਹਾਂ ਦੀਆਂ ਲੰਮੀਆਂ ਕਥਾਵਾਂ ਦਰਜ ਹਨ। ਜੋ ਕਲਿਜੁਗ ਵਿਚ ਭਗਤ ਹੋਏ, ਉਨ੍ਹਾਂ ਦੀਆਂ ਕਥਾਵਾਂ ਭਗਤਮਾਲਾ ਆਦਿ ਗ੍ਰੰਥਾਂ ਵਿਚ ਬਹੁਤ ਲੰਮੇਰੀਆਂ ਹਨ। ਭਾਈ ਸਾਹਿਬ ਜੀ ਨੇ ਨਾਮ ਦੇ ਪ੍ਰਤਾਪ ਨੂੰ ਮੁੱਖ ਰੱਖ ਕੇ ਅਤੇ ਗੁਰਸਿੱਖਾਂ ਦੀ ਜਾਣਕਾਰੀ ਹਿੱਤ ਅਤੇ ਵਧੇਰੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਨ੍ਹਾਂ ਦੇ ਨਾਮ ਆ ਚੁੱਕੇ ਹਨ, ਸੰਖੇਪ ਨਾਲ ਉਨ੍ਹਾਂ ਦੀ ਕਰਨੀ, ਕਮਾਈ ਦ੍ਰਿਸ਼ਟਾਂਤ ਰੂਪ ਵਿਚ ਉਨ੍ਹਾਂ ਦੇ ਜੀਵਨ ਨੂੰ ਵਰਤਿਆ ਹੈ, ਆਪਣਾ ਗੁਰਮਤਿ ਸਿਧਾਂਤ ਅਨੇਕਾਂ ਥਾਵਾਂ 'ਤੇ ਉੱਚ ਦਰਸਾਉਂਦੇ ਆ ਰਹੇ ਹਨ ਤੇ ਬਿਨਾਂ ਵਿਤਕਰੇ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਦ੍ਵੈਤ ਮਤ ਦਰਸਾਉਂਦਿਆਂ ਹੋਇਆਂ ਇਨ੍ਹਾਂ ਭਗਤਾਂ ਦੇ ਵੱਡੇ ਜੀਵਨ ਨੂੰ ਗਿਣਤੀ ਦੀਆਂ ਤੁਕਾਂ ਵਿਚ ਕਥਨ ਕਰ ਕੇ ਜਿਥੇ ਆਪਣੀ ਕਾਵਿ-ਰਚਨਾ ਦਾ ਕਮਾਲ ਦਿਖਾ ਰਹੇ ਹਨ, ਉਥੇ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਲੀ ਕਰਾਮਾਤ ਲੇਖਣੀ ਵਿਚ ਜ਼ਾਹਰ ਹੈ। ਸੋ ਪਹਿਲਾਂ ਧ੍ਰੂ ਭਗਤ ਅਤੇ ਫਿਰ ਪ੍ਰਹਿਲਾਦ ਭਗਤ ਦਾ ਜੀਵਨ ਕਥਨ ਕਰਨਗੇ। ਇਹ ਸਤਿਜੁਗ ਦੇ ਭਗਤ ਜਿਨ੍ਹਾਂ ਦੇ ਜੀਵਨ ਦਾ ਪ੍ਰਮਾਣ ਭਗਤ ਕਬੀਰ ਸਾਹਿਬ ਜੀ ਨੇ ਵੀ ਦਿੱਤਾ ਹੈ। ਜੈਸਾ ਕਿ :

**ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥**

*(ਗਉੜੀ ਭਗਤ ਕਬੀਰ ਜੀ, ਅੰਗ ੩੩੭)*

ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਵਿਚ ਭਗਤਾਂ ਦੀ ਲੜੀ ਇਕ ਸ਼ਬਦ ਵਿਚ ਕਥਨ ਕੀਤੀ ਹੈ, ਉਥੇ ਧ੍ਰੂ ਭਗਤ ਬਾਰੇ ਐਸਾ ਲਿਖਿਆ ਹੈ, ਜੈਸਾ ਕਿ :

**ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥** *(ਬਸੰਤ ਮ: ੫, ਅੰਗ ੧੧੯੨)*

ਸਤਿਜੁਗ ਦੇ ਵਿਚ ਰਾਜਾ ਉਤਾਨਪਾਦ ਹੋਇਆ ਹੈ। ਇਨ੍ਹਾਂ ਦੇ ਭਰਾਤਾ ਪ੍ਰੈਵਰਤਨਾ ਦੂਸਰਾ ਪ੍ਰਿਥੂ ਰਾਜਾ ਸੀ। ਤੀਸਰਾ ਉਤਾਨਪਾਦ ਰਾਜਾ ਇਹ ਤਿੰਨੇ ਭਰਾ ਸੀ। ਇਨ੍ਹਾਂ ਨੇ ਵੱਖੋ-ਵੱਖਰਾ ਰਾਜ ਕੀਤਾ। ਉਤਾਨਪਾਦ ਦਾ ਰਾਜ ਮਥੁਰਾ ਤੇ ਆਗਰੇ ਦਾ ਇਲਾਕਾ ਸੀ। ਇਸ ਦੀਆਂ ਦੋ ਰਾਣੀਆਂ ਸਨ, ਜੋ ਪਟਰਾਣੀ ਸੀ, ਉਸ ਦਾ ਨਾਮ ਸੁਨੀਤਾ ਸੀ ਤੇ ਜੋ ਛੋਟੀ ਰਾਣੀ ਸੀ, ਉਸ ਦਾ ਨਾਮ ਸਰੁਚੀ ਸੀ। ਵੱਡੀ ਰਾਣੀ ਦਿਖਾਵੇ ਰਹਿਤ ਤੇ ਸਿੱਧੀ-ਸਾਦੀ, ਭਗਤੀ-ਭਾਵ ਵਿਚ ਰੰਗੀ ਹੋਈ ਸੀ, ਜਦੋਂ ਕਿ ਸਰੁਚੀ ਬਹੁਤ ਚੁਸਤ ਤੇ ਚਲਾਕ

ਸੀ, ਜਿਸ ਨੇ ਆਪਣੀ ਚਲਾਕੀ ਨਾਲ ਰਾਜੇ ਨੂੰ ਆਪਣੇ ਵੱਸ ਵਿਚ ਕਰ ਲਿਆ। ਵੱਡੀ ਰਾਣੀ ਸਤਿਸੰਗਣ ਹੋਣ ਕਰਕੇ ਈਰਖਾ ਰਹਿਤ ਸੀ, ਉਹ ਛੋਟੀ ਰਾਣੀ ਦੇ ਈਰਖਾ ਕਰਨ ਦਾ ਕਦੇ ਕੋਈ ਖ਼ਿਆਲ ਨਹੀਂ ਕਰਦੀ ਸੀ। ਅਖ਼ੀਰ ਛੋਟੀ ਰਾਣੀ ਨੇ ਉਤਾਨਪਾਦ ਰਾਜੇ ਨੂੰ ਆਪਣੇ ਵੱਸ ਵਿਚ ਕਰ ਲਿਆ। ਰਾਣੀ ਜੋ ਕਹਿੰਦੀ, ਰਾਜਾ ਉਹੀ ਕਰਦਾ। ਵੱਡੀ ਰਾਣੀ ਦਾ ਨਿਰਾਦਰ ਹੋਣ ਲੱਗਾ। ਉਸ ਨੂੰ ਮਹਿਲਾਂ ਵਿਚ ਵੱਖਰਾ ਥਾਂ ਦੇ ਕੇ ਗੋਲੀਆਂ ਦੀ ਤਰ੍ਹਾਂ ਰੱਖਣ ਲੱਗਾ। ਵੱਡੀ ਰਾਣੀ ਸੁਨੀਤਾ ਦੀ ਕੁੱਖ ਤੋਂ ਧ੍ਰੂ ਨੇ ਜਨਮ ਲਿਆ, ਜੋ ਉਤਾਨਪਾਦ ਰਾਜੇ ਦਾ ਵੱਡਾ ਲੜਕਾ ਹੋਇਆ ਤੇ ਛੋਟੀ ਰਾਣੀ ਸਰੁਚੀ ਦੀ ਕੁੱਖ ਤੋਂ ਉੱਤਮ ਨਾਮ ਦਾ ਛੋਟਾ ਬੇਟਾ ਪੈਦਾ ਹੋਇਆ। ਸਮਾਂ ਲੰਘਦਾ ਗਿਆ। ਇਕ ਦਿਨ ਧ੍ਰੂ ਵਜ਼ੀਰਾਂ ਦੇ ਬੱਚੇ ਅਤੇ ਛੋਟੇ ਭਰਾ ਉੱਤਮ ਨਾਲ ਖੇਡਦਾ ਹੋਇਆ ਆਪਣੇ ਪਿਤਾ ਉਤਾਨਪਾਦ ਕੋਲ ਜਾ ਕੇ ਉਸ ਨੂੰ ਨਮਸਕਾਰ ਕੀਤੀ ਤੇ ਰਾਜੇ ਨੇ ਪਿਆਰ ਦੇ ਕੇ ਮੁੱਖ ਚੁੰਮ ਕੇ ਆਪਣੀ ਗੋਦ ਵਿਚ ਬਿਠਾ ਲਿਆ ਤੇ ਅਚਾਨਕ ਉਧਰੋਂ ਰਾਜੇ ਦੀ ਛੋਟੀ ਰਾਣੀ ਦੇਖ ਕੇ ਸੜ-ਬਲ ਗਈ ਅਤੇ ਧ੍ਰੂ ਨੂੰ ਬਾਂਹ ਤੋਂ ਫੜ ਕੇ, ਨਫ਼ਰਤ ਨਾਲ ਘਸੀਟ ਕੇ, ਦੋ-ਤਿੰਨ ਚਪੇੜਾਂ ਮਾਰੀਆਂ ਅਤੇ ਕਿਹਾ ਕਿ ਅੱਜ ਰਾਜੇ ਦੀ ਗੋਦ ਵਿਚ ਬੈਠਾ ਹੈਂ, ਕੱਲ੍ਹ ਨੂੰ ਸਿੰਘਾਸਨ 'ਤੇ ਬੈਠਣ ਦਾ ਦਾਅਵਾ ਕਰੇਂਗਾ। ਧ੍ਰੂ ਨੇ ਵਿਲ੍ਹਕਦੇ ਹੋਏ ਕਿਹਾ ਕਿ ਛੋਟੀ ਮਾਂ ਮੇਰਾ ਕਸੂਰ ਕੀ ਹੈ ? ਮੈਨੂੰ ਕਿਉਂ ਮਾਰਦੇ ਹੋ ? ਤਾਂ ਸਰੁਚੀ ਨੇ ਕਿਹਾ ਕਿ ਤੇਰਾ ਕਸੂਰ ਇਹੀ ਹੈ ਕਿ ਤੂੰ ਰਾਜੇ ਦੀ ਗੋਦ ਵਿਚ ਬੈਠਾ ਹੈਂ। ਇਥੇ ਕੇਵਲ ਮੇਰੇ ਪੁੱਤਰ ਉੱਤਮ ਦਾ ਅਧਿਕਾਰ ਹੈ, ਉਹੀ ਇਸ ਗੋਦ ਦਾ, ਉਹੀ ਇਸ ਸਿੰਘਾਸਨ ਦਾ ਅਧਿਕਾਰ ਰੱਖਦਾ ਹੈ, ਤੂੰ ਨਹੀਂ। ਜੇ ਰਾਜੇ ਦੀ ਗੋਦ ਵਿਚ ਅਤੇ ਸਿੰਘਾਸਨ 'ਤੇ ਬੈਠਣਾ ਸੀ ਤਾਂ ਮੇਰੀ ਕੁੱਖ ਤੋਂ ਜਨਮ ਲੈਂਦਾ। ਇਥੋਂ ਧ੍ਰੂ ਰੋਂਦਾ ਰੋਂਦਾ ਆਪਣੀ ਮਾਂ ਕੋਲ ਆਇਆ ਤੇ ਪੁੱਛਿਆ ਕਿ ਮਾਂ ਸੱਚ ਦੱਸ ਕਿ ਤੂੰ ਮੇਰੇ ਪਿਤਾ ਦੀ ਗੋਲੀ ਹੈਂ ਕਿ ਰਾਣੀ ਹੈਂ ? ਤਾਂ ਰਾਣੀ ਨੇ ਕਿਹਾ ਕਿ ਪੁੱਤਰ ਤੂੰ ਅੱਗੇ ਕਦੇ ਇਹੋ ਜਿਹਾ ਸਵਾਲ ਨਹੀਂ ਕੀਤਾ। ਮੈਂ ਇਕ ਰਾਜੇ ਦੀ ਧੀ ਹਾਂ, ਇਕ ਰਾਜੇ ਦੀ ਪਤਨੀ ਹਾਂ। ਤਾਂ ਫਿਰ ਧ੍ਰੂ ਨੇ ਆਪਣੀ ਮਾਂ ਨੂੰ ਕਿਹਾ ਕਿ ਤੂੰ ਪਟਰਾਣੀ ਹੋਣ ਦੇ ਬਾਵਜੂਦ ਵੀ ਗੋਲੀਆਂ ਵਾਲੇ ਹਾਲ ਵਿਚ ਰਹਿ ਰਹੀ ਹੈਂ ਅਤੇ ਤੇਰੀ ਕੁੱਖ ਤੋਂ ਵੱਡਾ ਪੁੱਤਰ ਹੋਣ ਦੇ ਨਾਤੇ ਮੈਂ ਰਾਜ ਦਾ ਹੱਕਦਾਰ ਹਾਂ। ਤੇਰੇ ਨਿਰਾਦਰ ਤੋਂ ਬਾਅਦ ਮੇਰਾ ਇਤਨਾ ਵੱਡਾ ਨਿਰਾਦਰ ਹੋਇਆ, ਇਸ ਦਾ ਕੀ ਕਾਰਨ ਹੈ ? ਤਾਂ ਧ੍ਰੂ ਦੀ ਮਾਤਾ ਨੇ ਆਪਣੇ ਨੇਕ ਸੁਭਾਅ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਹੇ ਪੁੱਤਰ ! ਨਾ ਤੇਰੇ ਪਿਤਾ ਦਾ ਕਸੂਰ ਹੈ ਤੇ ਨਾ ਹੀ ਛੋਟੀ ਮਾਂ ਦਾ ਕਸੂਰ ਹੈ। ਆਪਣੇ ਨਿਰਾਦਰ ਦਾ ਕਾਰਨ ਆਪਣੇ ਕਰਮ ਹਨ। ਕਿਤੇ ਤਪੱਸਿਆ ਵਿਚ ਫ਼ਰਕ ਪਿਆ ਹੈ। ਧ੍ਰੂ ਨੇ ਕਿਹਾ ਕਿ ਮੈਨੂੰ ਉਹ ਤਰੀਕਾ ਦੱਸ, ਜਿਸ ਦੇ ਨਾਲ ਮੈਨੂੰ ਰਾਜ ਪ੍ਰਾਪਤ ਹੋ ਜਾਵੇ, ਜਿਸ ਦਰਬਾਰ ਵਿਚ ਮੇਰਾ ਅਪਮਾਨ ਹੋਇਆ ਹੈ, ਉਥੇ ਮੈਨੂੰ ਸਨਮਾਨ ਮਿਲੇ ਅਤੇ ਮਾਤਾ, ਜੋ ਤੇਰੀ ਹਾਲਤ ਗੋਲੀਆਂ ਵਾਲੀ ਹੈ, ਤੇਰਾ ਵੀ ਸਤਿਕਾਰ ਮੁੜ ਪਟਰਾਣੀਆਂ ਵਾਲਾ ਹੋਵੇ, ਜੋ ਤੇਰਾ ਹੱਕ ਬਣਦਾ ਹੈ। ਤਾਂ ਧ੍ਰੂ ਦੀ ਮਾਤਾ ਨੇ ਕਿਹਾ ਕਿ ਬੱਸ ਇੱਕੋ ਹੀ ਤਰੀਕਾ ਹੈ ਕਿ ਦ੍ਰਿੜ੍ਹਤਾ ਨਾਲ ਪਰਮੇਸ਼ਰ ਦੀ ਆਰਾਧਨਾ ਕਰ। ਜਿਤਨੀ ਦੇਰ ਤਕ ਪਰਮੇਸ਼ਰ ਸਾਖਸ਼ਾਤ ਨਾ ਹੋ ਜਾਵੇ, ਉਤਨੀ ਦੇਰ ਤਕ ਭਗਤੀ ਕਰਦੇ ਰਹਿਣਾ। ਜਦੋਂ ਪ੍ਰਭੂ ਜੀ ਪ੍ਰਸੰਨ ਹੋ ਜਾਣ, ਉਦੋਂ ਰਾਜ ਮੰਗ ਲੈਣਾ ਤੇ ਪਰਮਾਤਮਾ ਤੈਨੂੰ ਰਾਜ ਦੇ ਦੇਵੇਗਾ ਤੇ ਮੈਨੂੰ ਤੇਰੀ ਮਾਂ ਹੋਣ ਦੇ ਨਾਤੇ ਸਤਿਕਾਰ ਪ੍ਰਾਪਤ ਹੋ ਜਾਵੇਗਾ। ਇਉਂ ਧ੍ਰੂ ਆਪਣੀ ਮਾਤਾ ਦੇ ਚਰਨਾਂ 'ਤੇ ਮੱਥਾ ਟੇਕ ਕੇ ਆਗਿਆ ਲੈ ਕੇ ਰਾਜ ਮਹਿਲਾਂ ਦਾ ਤਿਆਗ ਕਰ ਕੇ ਜੰਗਲਾਂ ਵਿਚ ਚਲਾ ਗਿਆ। ਰਸਤੇ ਵਿਚ ਜਾਂਦਿਆਂ ਨਾਰਦ ਜੀ ਮਿਲ ਗਏ ਤੇ ਪੁੱਛਿਆ ਕਿ ਕਾਕਾ, ਕਿਥੇ ਚੱਲਿਆ ਹੈਂ ਤਾਂ ਧ੍ਰੂ ਨੇ ਸਾਰੀ ਵਾਰਤਾ ਕਹਿ ਸੁਣਾਈ ਤੇ ਕਿਹਾ ਕਿ ਮੈਂ ਤਪੱਸਿਆ ਕਰਨ ਚੱਲਿਆ ਹਾਂ ਤਾਂ ਨਾਰਦ ਨੇ ਕਿਹਾ ਕਿ ਜੰਗਲ ਵਿਚ ਤਾਂ ਬਹੁਤ ਭਿਆਨਕ ਜਾਨਵਰ ਰਹਿੰਦੇ ਹਨ, ਜੋ ਤੇਰੀ ਜਾਨ ਗਵਾ ਦੇਣਗੇ, ਤੇਰੇ ਕੋਲੋਂ ਤਪੱਸਿਆ ਨਹੀਂ ਹੋ ਸਕੇਗੀ। ਜੇ ਤੂੰ ਤਪੱਸਿਆ ਕਰ ਕੇ ਪਰਮੇਸ਼ਰ ਨੂੰ ਅਰਾਧ ਵੀ ਲਿਆ, ਫਿਰ ਮਿੱਤਰ, ਸ਼ੱਤਰੂ ਦੇ ਭਾਵ ਤੋਂ ਪਾਰ ਲੰਘ ਕੇ ਰਾਜ ਦੀ ਇੱਛਾ ਨਹੀਂ ਰਹੇਗੀ। ਫਿਰ ਪਰਮੇਸ਼ਰ ਦੀ ਜੋਤ ਹੀ ਸਾਰਿਆਂ

ਵਿਚ ਦੇਖਣੀ ਪਵੇਗੀ। ਤੂੰ ਵਾਪਸ ਚੱਲ, ਮੈਂ ਤੈਨੂੰ ਘਰ ਛੱਡ ਆਉਂਦਾ ਹਾਂ। ਮਹਿਲਾਂ ਵਿਚ ਹੀ ਸਮਾਂ ਬਤੀਤ ਕਰ। ਇਹ ਸੁਣ ਕੇ ਧ੍ਰੂ ਅੱਖਾਂ ਵਿਚ ਹੰਝੂ ਭਰ ਕੇ ਕਹਿਣ ਲੱਗਾ ਕਿ ਮਹਾਤਮਾ ਜੀ, ਜੇ ਤੁਸੀਂ ਮੇਰੀ ਸਹਾਇਤਾ ਨਹੀਂ ਕਰ ਸਕਦੇ ਤਾਂ ਮੇਰਾ ਨਿਸਚਾ ਤਾਂ ਨਾ ਡੁਲਾਉ। ਤੁਹਾਨੂੰ ਚਾਹੀਦਾ ਹੈ ਕਿ ਮੇਰੀ ਮਦਦ ਕਰਦੇ। ਰਿਸ਼ੀ ਜੀ, ਮੈਨੂੰ ਐਸਾ ਉਪਦੇਸ਼ ਦਿਉ ਕਿ ਮੈਂ ਪਰਮੇਸ਼ਰ ਦੀ ਪ੍ਰਾਪਤੀ ਕਰ ਸਕਾਂ, ਮੁੜ ਮੈਨੂੰ ਮੋਹ ਵਿਚ ਨਾ ਫਸਾਉ। ਮੈਂ ਆਪਣੀ ਮਾਤਾ ਦੇ ਕਹੇ ਅਨੁਸਾਰ ਰੱਬ ਦੀ ਪ੍ਰਾਪਤੀ ਕਰ ਕੇ ਹੀ ਮੁੜਾਂਗਾ। ਤਾਂ ਨਾਰਦ ਮੁਨੀ ਬਹੁਤ ਪ੍ਰਸੰਨ ਹੋਇਆ। ਕਹਿਣ ਲੱਗਾ ਕਿ ਕਾਕਾ, ਮੈਂ ਤੇਰੀ ਪਰੀਖਿਆ ਕਰਦਾ ਸੀ, ਮੈਨੂੰ ਤਾਂ ਪਰਮੇਸ਼ਰ ਨੇ ਭੇਜਿਆ ਹੀ ਤੇਰੀ ਸਹਾਇਤਾ ਕਰਨ ਲਈ ਹੈ। ਹੁਣ ਮੈਂ ਤੇਰਾ ਪੱਕਾ ਇਰਾਦਾ ਦੇਖ ਲਿਆ ਹੈ। ਤੂੰ ਪਰਮੇਸ਼ਰ ਨੂੰ ਜ਼ਰੂਰ ਪ੍ਰਾਪਤ ਕਰੇਂਗਾ। ਮੈਂ ਤੈਨੂੰ ਗੁਰੂ-ਦੀਖਿਆ ਦਿੰਦਾ ਹਾਂ, ਜਿਸ ਦਾ ਜਾਪ ਜਪ ਕੇ ਤੂੰ ਜਲਦੀ ਕਾਮਯਾਬ ਹੋ ਜਾਵੇਂਗਾ, 'ਓ ਨਮੋ ਭਗਵਤੇ ਵਾਸਦੇਵਾਯ' ਇਹ ਦੁਆਦਸ਼ੀ ਅੱਖਰਾਂ ਦਾ ਜਾਪ ਧ੍ਰੂ ਨੂੰ ਦੇ ਦਿੱਤਾ। ਨਾਰਦ ਨੂੰ ਗੁਰੂ ਧਾਰਨ ਤੋਂ ਬਾਅਦ ਧ੍ਰੂ ਨੇ ਕਿਹਾ ਕਿ ਗੁਰੂ ਜੀ, ਮੈਨੂੰ ਅਸ਼ੀਰਵਾਦ ਦਿਉ। ਤਾਂ ਨਾਰਦ ਨੇ ਕਿਹਾ ਕਿ ਧ੍ਰੂ, ਤੂੰ ਪੰਜ ਮਹੀਨੇ ਦੀ ਘਾਲਣਾ ਤੋਂ ਬਾਅਦ ਹੀ ਪਰਮੇਸ਼ਰ ਦੇ ਦਰਸ਼ਨ ਕਰ ਲਵੇਂਗਾ। ਇਹ ਉਪਦੇਸ਼ ਦੇ ਕੇ ਨਾਰਦ ਰਾਜੇ ਉਤਾਨਪਾਦ ਕੋਲ ਆਇਆ, ਜੋ ਪਹਿਲਾਂ ਹੀ ਬਹੁਤ ਉਦਾਸ ਬੈਠਾ ਸੀ। ਨਾਰਦ ਨੇ ਉਦਾਸੀ ਦਾ ਕਾਰਨ ਪੁੱਛਿਆ ਤਾਂ ਉਤਾਨਪਾਦ ਨੇ ਸਾਰੀ ਵਾਰਤਾ ਸੁਣਾ ਦਿੱਤੀ ਤਾਂ ਨਾਰਦ ਨੇ ਲਾਹਨਤਾਂ ਪਾਈਆਂ ਕਿ ਰਾਜਾ ਤਾਂ ਆਪਣੀ ਪਰਜਾ ਨੂੰ ਨਿਆਂ ਦਿੰਦਾ ਹੈ, ਪਰ ਤੂੰ ਤਾਂ ਆਪਣੀ ਸੰਤਾਨ ਨੂੰ ਵੀ ਨਿਆਂ ਨਹੀਂ ਦੇ ਸਕਿਆ। ਇਸਤਰੀ ਦੇ ਮੋਹ ਵਿਚ ਆ ਕੇ ਤੂੰ ਇਤਨਾ ਵੱਡਾ ਉਪੱਦਰ ਵੇਖ ਲਿਆ, ਪਰ ਤੂੰ ਕੁਝ ਵੀ ਨਹੀਂ ਕਰ ਸਕਿਆ। ਰਾਜੇ ਨੇ ਕਿਹਾ ਕਿ ਮੈਨੂੰ ਬੜਾ ਪਛਤਾਵਾ ਹੈ, ਪਰ ਮੈਂ ਅੱਧਾ ਰਾਜ ਆਪਣੇ ਕੋਲ ਰੱਖ ਕੇ ਅੱਧਾ ਰਾਜ ਉਸ ਨੂੰ ਦੇਣ ਲਈ ਤਿਆਰ ਹਾਂ। ਨਾਰਦ ਨੇ ਕਿਹਾ ਕਿ ਇਹ ਗੱਲ ਆਪਣੇ ਪੁੱਤਰ ਨੂੰ ਕਹਿ। ਰਾਜੇ ਨੇ ਆਪਣਾ ਵਜ਼ੀਰ ਭੇਜ ਕੇ ਅੱਧਾ ਰਾਜ ਦੇਣ ਦੀ ਗੱਲ ਕੀਤੀ ਕਿ ਤੂੰ ਵਾਪਸ ਆਉਣਾ ਕਰ। ਧ੍ਰੂ ਨੇ ਵਜ਼ੀਰ ਨੂੰ ਸਾਫ਼ ਇਨਕਾਰ ਕਰ ਦਿੱਤਾ ਕਿ ਜਿਹੜੇ ਰੱਬ ਦੇ ਰਸਤੇ 'ਤੇ ਤੁਰਦਿਆਂ ਹੀ ਰਾਜ ਮਗਰ ਆਉਣ ਲੱਗ ਪਿਆ ਹੈ, ਤਾਂ ਹੁਣ ਮੈਂ ਪਰਮਾਤਮਾ ਦਾ ਰਸਤਾ ਨਹੀਂ ਛੱਡ ਸਕਦਾ। ਫਿਰ ਰਾਜੇ ਨੇ ਆਪ ਜਾਣਾ ਕੀਤਾ ਤੇ ਸਾਰਾ ਰਾਜ ਦੇਣ ਦੀ ਗੱਲ ਕੀਤੀ, ਪਰ ਧ੍ਰੂ ਨੇ ਇਨਕਾਰ ਕਰ ਦਿੱਤਾ ਕਿ ਹੁਣ ਵਕਤ ਲੰਘ ਗਿਆ ਹੈ। ਹੁਣ ਮੈਂ ਪਰਮਾਤਮਾ ਦੀ ਪ੍ਰਾਪਤੀ ਕਰੇ ਬਿਨਾਂ ਆਪਣੀ ਮਾਂ ਦੇ ਸਾਹਮਣੇ ਨਹੀਂ ਜਾਵਾਂਗਾ, ਭਾਵੇਂ ਮੇਰਾ ਜੀਵਨ ਸਮਾਪਤ ਕਿਉਂ ਨਾ ਹੋ ਜਾਵੇ। ਫਿਰ ਧ੍ਰੂ ਨੇ ਤਪੱਸਿਆ ਆਰੰਭ ਕਰ ਦਿੱਤੀ ਤੇ ਪਹਿਲੇ ਮਹੀਨੇ ਬ੍ਰਿਛਾਂ ਦੇ ਫਲ ਤੋੜ ਕੇ ਖਾਂਦਾ ਰਿਹਾ ਅਤੇ ਦੂਜੇ ਮਹੀਨੇ ਬ੍ਰਿਛਾਂ ਦੇ ਪੱਤੇ ਖਾ ਕੇ ਤਪੱਸਿਆ ਕਰਦਾ ਰਿਹਾ, ਤੀਜੇ ਮਹੀਨੇ ਅੱਠਵੇਂ ਦਿਨ ਛਕਣ ਲੱਗਾ ਤੇ ਚੌਥੇ ਮਹੀਨੇ ਨਿਰਾਹਾਰੀ ਹੋ ਗਿਆ। ਪੰਜਵੇਂ ਮਹੀਨੇ ਦੀ ਕਮਾਈ ਕਰਦਿਆਂ ਜਦੋਂ ਪ੍ਰਾਪਤੀ ਹੋਣ ਵਾਲੀ ਹੀ ਸੀ ਤਦ ਦੈਂਤਾਂ ਨੇ ਇਹ ਸੋਚ ਕੇ ਕਿ ਉੱਚੀ ਪਦਵੀ ਨਾ ਪ੍ਰਾਪਤ ਕਰ ਲਵੇ, ਤਪੱਸਿਆ ਵਿਚ ਵਿਘਨ ਪਾਉਣ ਲਈ ਇਸ ਦੀ ਮਾਂ ਦਾ ਰੂਪ ਧਾਰਨ ਕਰ ਲਿਆ ਤੇ ਆਪ ਕੇ ਵਿਰਲਾਪ ਕਰਨ ਲੱਗ ਪਈ ਕਿ ਹੇ ਪੁੱਤਰ! ਤੂੰ ਕਿਥੇ ਹੈਂ, ਮੈਂ ਤੇਰੇ ਬਿਨਾਂ ਮਰ ਚੱਲੀ ਹਾਂ ਤਾਂ ਧ੍ਰੂ ਨੇ ਮਾਂ ਦੇ ਮੋਹ ਤੋਂ ਵੀ ਆਪਣੀ ਅਵਸਥਾ ਉੱਚੀ ਕਰ ਲਈ ਤੇ ਇਨ੍ਹਾਂ ਦਾ ਡੋਲਾਇਆ ਡੋਲਿਆ ਨਹੀਂ, ਕਿਉਂਕਿ ਧ੍ਰੂ ਦੇ ਹਿਰਦੇ ਵਿੱਚੋਂ ਹੰਗਤਾ, ਮਮਤਾ ਸਮੇਤ ਸਾਰੇ ਵਿਕਾਰ ਖ਼ਤਮ ਹੋ ਚੁੱਕੇ ਸਨ। ਕੇਵਲ ਇਕ ਨਾਮ ਦੀ ਧੁਨ ਹੀ ਬਾਕੀ ਰਹਿ ਗਈ। ਹਿਰਦੇ ਵਿਚ ਪਰਮੇਸ਼ਰ ਦਾ ਨਿਵਾਸ ਹੋ ਗਿਆ। ਪੰਜਵਾਂ ਮਹੀਨਾ ਸਮਾਪਤ ਹੁੰਦੇ ਹੀ ਪਰਮੇਸ਼ਰ ਸਾਖਸ਼ਾਤ ਹੋ ਗਿਆ। ਪਰਮੇਸ਼ਰ ਨੇ ਆਪਣੇ ਭਗਤ ਨੂੰ ਆ ਕੇ ਦੇਖਿਆ ਕਿ ਪੈਰ ਦੇ ਅੰਗੂਠੇ ਦੇ ਭਾਰ ਖੜਾ ਹੈ ਤਾਂ ਪਰਮੇਸ਼ਰ ਨੇ ਆਵਾਜ਼ ਦਿੱਤੀ ਕਿ ਮੈਂ ਆ ਗਿਆ ਹਾਂ, ਅੱਖਾਂ ਖੋਲ੍ਹ। ਧ੍ਰੂ ਜੋ ਪਰਮੇਸ਼ਰ ਦਾ ਸਰੂਪ ਮਨ ਵਿਚ ਧਾਰਨ ਕਰ ਕੇ ਨਾਮ ਦਾ ਰਸ ਲੈ ਰਿਹਾ ਸੀ, ਉਸ ਰਸ ਵਿਚ ਨੇਤਰ ਨਹੀਂ ਖੋਲ੍ਹੇ ਤਾਂ ਪਰਮੇਸ਼ਰ ਨੇ ਧ੍ਰੂ ਦੇ ਹਿਰਦੇ ਵਿੱਚੋਂ ਆਪਣਾ ਸਰੂਪ ਅਲੋਪ ਕਰ ਦਿੱਤਾ ਤਾਂ ਧ੍ਰੂ ਦੀਆਂ ਅੱਖਾਂ

ਖੁੱਲ੍ਹੀਆਂ ਤੇ ਸਾਹਮਣੇ ਪਰਮੇਸ਼ਰ ਦੇ ਪ੍ਰਤੱਖ ਦਰਸ਼ਨ ਕੀਤੇ। ਪਰਮੇਸ਼ਰ ਨੇ ਕਿਹਾ ਕਿ ਧ੍ਰੂ ਜੋ ਮਰਜ਼ੀ ਮੰਗ ਲੈ, ਤਾਂ ਧ੍ਰੂ ਨੇ ਕਿਹਾ ਕਿ ਹੇ ਪਰਮੇਸ਼ਰ! ਮੈਂ ਤੇਰੀ ਉਸਤਤ ਕਰਨੀ ਚਾਹੁੰਦਾ ਹਾਂ, ਪਰ ਮੈਨੂੰ ਕਰਨੀ ਨਹੀਂ ਆਉਂਦੀ। ਆਪਣੀ ਮਹਿਮਾ ਦਾ ਬਲ ਬਖ਼ਸ਼ੋ ਤਾਂ ਭਗਵਾਨ ਜੀ ਨੇ ਪੰਚ ਮੁਖ ਨਾਦ ਸੰਖ ਮੂੰਹ ਨੂੰ ਲਾ ਦਿੱਤਾ ਤਾਂ ਫਿਰ ਭਗਵਾਨ ਜੀ ਦਾ ਸਤੋਤ੍ਰ ਪੜ੍ਹਿਆ ਤਾਂ ਪਰਮੇਸ਼ਰ ਨੇ ਪ੍ਰਸੰਨ ਹੋ ਕੇ ਕਿਹਾ ਕਿ ਜਿਸ ਇੱਛਾ ਲਈ ਘਰੋਂ ਚੱਲਿਆ ਸੀ, ਉਹ ਪੂਰੀ ਕਰਨ ਲਈ ਰਾਜ ਦਾ ਵਰ ਮੰਗ ਲੈ ਤਾਂ ਧ੍ਰੂ ਨੇ ਕਿਹਾ ਕਿ ਹੁਣ ਮੈਨੂੰ ਰਾਜ ਦੀ ਲੋੜ ਨਹੀਂ, ਕੇਵਲ ਤੇਰੇ ਚਰਨਾਂ ਦੀ ਪ੍ਰੀਤ ਚਾਹੀਦੀ ਹੈ। ਜਿਹੜੀ ਇੱਛਾ ਮੁੱਖ ਰੱਖ ਕੇ ਭਗਤੀ ਕੀਤੀ ਹੈ, ਪਹਿਲਾਂ ਤੈਨੂੰ ੩੬ ਹਜ਼ਾਰ ਵਰ੍ਹੇ ਦਾ ਰਾਜ ਮਾਤ ਲੋਕ ਵਿਚ ਦਿੱਤਾ। ਤਾਂ ਧ੍ਰੂ ਨੇ ਕਿਹਾ ਕਿ ਪਰਮੇਸ਼ਰ ਜੀ, ਜੇ ਦੇਣਾ ਹੈ ਤਾਂ ਅਚੱਲ ਰਾਜ ਬਖ਼ਸ਼ੋ ਤਾਂ ਪਰਮੇਸ਼ਰ ਨੇ ਕਿਹਾ ਕਿ ਤੈਨੂੰ ਅਚੱਲ ਪਦਵੀ ਬਖ਼ਸ਼ੀ। ਇਹ ਰਾਜ ਕਰਕੇ ਫਿਰ ਤੂੰ ਅਟੱਲ ਪਦਵੀ ਪਾਵੇਂਗਾ, ਹੁਣ ਤੇਰਾ ਕੋਈ ਦੁਸ਼ਮਨ ਨਹੀਂ ਰਹੇਗਾ। ਤੇਰਾ ਭਰਾ ਉੱਤਮ ਜੱਛਾਂ ਨਾਲ ਯੁੱਧ ਕਰਦਾ ਮਾਰਿਆ ਜਾਵੇਗਾ, ਤੇਰੀ ਮਤ੍ਰੇਈ ਮਾਂ ਉਸ ਨੂੰ ਭਾਲਦੀ ਹੋਈ ਜੰਗਲ ਦੀ ਲੱਗੀ ਹੋਈ ਅੱਗ ਦੀ ਲਪੇਟ ਵਿਚ ਆ ਜਾਏਗੀ। ਇਉਂ ਇਥੇ ਵੀ ਸੁਤੰਤਰ ਰਾਜ ਭੋਗ, ਉਸ ਤੋਂ ਬਾਅਦ ਤੈਨੂੰ ਅਚੱਲ ਪਦਵੀ ਦਿੱਤੀ। ਤੇਤੀ ਕਰੋੜ ਦੇਵਤੇ ਤੇ ਚੰਦ ਸੂਰਜ ਤੇਰੀ ਪਰਿਕਰਮਾ ਕਰਦੇ ਰਹਿਣਗੇ। ਇਹ ਮੇਰੀ ਭਗਤੀ ਦਾ ਪ੍ਰਤਾਪ ਹੈ। ਇਉਂ ਧ੍ਰੂ ਨੇ ਅਟੱਲ ਪਦਵੀ ਪ੍ਰਾਪਤ ਕੀਤੀ ਤੇ ਭਗਤ ਨਾਮਦੇਵ ਜੀ ਨੇ ਵੀ ਫ਼ੁਰਮਾਨ ਕੀਤਾ ਹੈ। ਜੈਸਾ ਕਿ:

**...ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥** *(ਮਾਰੂ ਭਗਤ ਨਾਮਦੇਵ ਜੀ, ਅੰਗ ੧੧੦੫)*

ਸੋ ਇਹ ਉਪਰੋਕਤ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਮੰਗਲ ਕਰਦਿਆਂ ਸੰਖੇਪ ਨਾਲ ਇਉਂ ਵਰਣਨ ਕੀਤਾ ਹੈ:

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਧ੍ਰੂ ਹਸਦਾ ਘਰਿ ਆਇਆ; ਕਰਿ ਪਿਆਰੁ ਪਿਉ ਕੁਛੜਿ ਲੀਤਾ।

ਧ੍ਰੂ ਬਾਲਕ ਅਵਸਥਾ (ਪੰਜ ਵਰ੍ਹੇ) ਵਿਚ ਹੱਸਦਾ ਹੋਇਆ ਘਰ ਵਿਚ ਆਇਆ ਤੇ ਪਿਤਾ ਉਤਾਨਪਾਦ ਨੇ ਮੋਹ ਵਿਚ ਆ ਕੇ ਉਸ ਨੂੰ ਪਿਆਰ ਕਰਿ = ਕਰ ਕੇ ਆਪਣੀ ਕੁਛੜਿ = ਗੋਦੀ ਵਿਚ ਲੀਤਾ = ਲੈ ਲਿਆ।

## ਬਾਹਹੁ ਪਕੜਿ ਉਠਾਲਿਆ; ਮਨ ਵਿਚਿ ਰੋਸੁ ਮਤ੍ਰੇਈ ਕੀਤਾ।

ਭਗਤ ਧ੍ਰੂ ਦੀ ਮਤ੍ਰੇਈ ਮਾਂ ਸਰੁੱਚੀ ਨੇ ਮਨ ਵਿਚ ਰੋਸੁ = ਗ਼ੁੱਸਾ ਕੀਤਾ ਤੇ ਉਸ ਨੂੰ ਬਾਹਹੁ = ਬਾਂਹ ਤੋਂ ਪਕੜ ਕੇ ਕੁੱਛੜ ਵਿੱਚੋਂ ਨਫ਼ਰਤ ਨਾਲ ਉਠਾਲਿਆ = ਉਠਾ ਦਿੱਤਾ ਅਤੇ ਕਹਿਣ ਲੱਗੀ ਕਿ ਮੇਰੇ ਪੇਟੋਂ ਜੰਮਦਾ ਤਾਂ ਇਸ ਗੋਦੀ ਦੇ ਲਾਇਕ ਹੁੰਦਾ।

## ਡੁਡਹੁਲਿਕਾ ਮਾਂ ਪੁਛੈ; ਤੂੰ ਸਾਵਾਣੀ ਹੈ ਕਿ ਸੁਰੀਤਾ।

ਤਦੋਂ ਡੁਡਹੁਲਿਕਾ = ਹਿਚਕੀ ਨਾਲ ਰੋਂਦਾ ਹੋਇਆ ਧ੍ਰੂ ਆਪਣੀ ਮਾਂ ਨੂੰ ਪੁਛੈ = ਪੁੱਛਦਾ ਹੈ ਕਿ ਤੂੰ ਮੇਰੇ ਪਿਤਾ ਦੀ ਸਾਵਾਣੀ = ਧਰਮ-ਪਤਨੀ ਹੈਂ ਕਿ ਸੁਰੀਤਾ = ਗੋਲੀ ਹੈਂ? ਭਾਵ ਮੇਰੇ ਨਿਰਾਦਰ ਦਾ ਕਾਰਨ ਇਹ ਤਾਂ ਨਹੀਂ ਕਿ ਮੈਂ ਗੋਲੀ ਦੇ ਪੇਟੋਂ ਪੈਦਾ ਹੋਇਆ ਹਾਂ? ਤਾਂ ਅੱਗੋਂ:

## ਸਾਵਾਣੀ ਹਾਂ ਜਨਮ ਦੀ; ਨਾਮੁ ਨ ਭਗਤੀ ਕਰਮ ਦ੍ਰਿੜੀਤਾ।

ਧ੍ਰੂ ਦੀ ਮਾਂ ਨੇ ਧ੍ਰੂ ਨੂੰ ਕਿਹਾ ਕਿ ਜਨਮ ਦੀ ਮੈਂ ਇਕ ਰਾਜੇ ਦੀ ਧੀ ਹਾਂ ਤੇ ਹੁਣ ਮੈਂ ਵਿਆਹੁਣ ਕਰਕੇ ਤੇਰੇ ਪਿਤਾ ਦੀ ਸਾਵਾਣੀ = ਧਰਮ-ਪਤਨੀ ਹਾਂ, ਭਾਵ ਗੋਲੀ ਨਹੀਂ ਹਾਂ। ਅੱਜ ਜੋ ਗੋਲੀਆਂ ਤੋਂ ਵੀ ਭੈੜੀ ਮੇਰੀ ਹਾਲਤ ਹੋ ਰਹੀ ਹੈ, ਜਿਸੀਂ ਨੂੰ ਦੇਖ ਕੇ ਪੁੱਤਰ, ਤੈਨੂੰ ਸ਼ੱਕ ਪਿਆ ਹੈ ਕਿ ਮੈਂ ਗੋਲੀ ਹਾਂ, ਇਸ ਦਾ ਕਾਰਨ ਤੇਰੀ ਛੋਟੀ ਮਾਂ ਨਹੀਂ, ਬਲਕਿ ਆਪਣੇ ਕਰਮ ਹਨ ਕਿ ਨਾ ਤਾਂ ਮਨ ਕਰਕੇ ਨਾਮ ਜਾਪਿਆ ਅਤੇ ਨਾ ਹੀ ਮੁੱਖ ਕਰਕੇ ਕੀਰਤਨ ਭਗਤੀ ਕੀਤੀ ਤੇ ਨਾ ਹੀ ਸਰੀਰ ਕਰਕੇ ਨਿਸ਼ਕਾਮ ਕਰਮ ਦ੍ਰਿੜੀਤਾ = ਦ੍ਰਿੜ੍ਹ ਕੀਤੇ।

## ਕਿਸੁ ਉਦਮ ਤੇ ਰਾਜੁ ਮਿਲੈ; ਸਤ੍ਰੂ ਤੇ ਸਭ ਹੋਵਨਿ ਮੀਤਾ।

ਫਿਰ ਧ੍ਰੂ ਆਪਣੀ ਮਾਂ ਨੂੰ ਪੁੱਛਦਾ ਹੈ ਕਿ ਮਾਂ ਕਿਸ ਉਦਮ = ਜਤਨ ਕਰਨ ਤੇ = ਤੋਂ ਰਾਜ ਮਿਲੈ = ਮਿਲੇਗਾ, ਜਿਸ ਤੇ ਸਾਰੇ ਸਤ੍ਰੂ = ਦੁਸ਼ਮਨ ਮੀਤਾ੍ ਮਿੱਤਰ ਹੋਵਨਿ = ਹੋ ਜਾਣ, ਮਾਤਾ ਤੁਹਾਡਾ ਆਦਰ ਵੀ ਉਸੇ ਤਰ੍ਹਾਂ ਕਾਇਮ ਹੋ ਜਾਵੇ। ਮੈਨੂੰ ਐਸਾ ਢੰਗ ਦੱਸੋ। ਤਾਂ ਮਾਤਾ ਨੇ ਧ੍ਰੂ ਨੂੰ ਉੱਤਰ ਵਿਚ ਕਿਹਾ ਕਿ ਬਸ ਇੱਕੋ ਹੀ ਜਤਨ ਹੈ ਕਿ :

## ਪਰਮੇਸਰੁ ਆਰਾਧੀਐ; ਜਿਦੂ ਹੋਈਐ ਪਤਿਤ ਪੁਨੀਤਾ।

(‘ਜਿੱਦੂ’ ਅੱਧਕ ਸਹਿਤ ਬੋਲੋ)

ਪਰਮੇਸ਼ਰ ਦੇ ਨਾਮ ਨੂੰ ਮਨ ਵਿਚ ਆਰਾਧੀਐ = ਅਰਾਧਨਾ ਕਰ ਤੇ ਜਿਦੂ = ਜਿਸ ਨਾਲ ਪਤਿਤ = ਪਾਪੀ ਤੋਂ ਪੁਨੀਤਾ = ਪਵਿੱਤਰ ਹੋਈਐ = ਹੋ ਜਾਈਦਾ ਹੈ ਅਤੇ ਨਿਰਾਦਰ ਹੋਇਆ ਆਦਰ ਵਿਚ ਬਦਲ ਜਾਂਦਾ ਹੈ। ਇਹ ਸਭ ਕੁਝ ਪਰਮੇਸ਼ਰ ਦੇ ਹੱਥ ਹੈ, ਜਿਸ ਪਰਮੇਸ਼ਰ ਨੇ ਤੇਰੇ ਪਿਤਾ ਨੂੰ ਰਾਜ ਦਿੱਤਾ ਹੈ, ਉਹ ਤੈਨੂੰ ਵੀ ਦੇ ਸਕਦਾ ਹੈ।

ਫਿਰ ਧ੍ਰੂ ਆਪਣੀ ਮਾਤਾ ਨੂੰ ਮੱਥਾ ਟੇਕ ਕੇ ਆਗਿਆ ਲੈ ਕੇ :

## ਬਾਹਰਿ ਚਲਿਆ ਕਰਣਿ ਤਪੁ; ਮਨ ਬੈਰਾਗੀ ਹੋਇ ਅਤੀਤਾ।

ਬਾਹਰ ਜੰਗਲ ਵਿਚ ਤਪ ਕਰਨ ਚਲਿਆ ਗਿਆ ਤੇ ਮਨ ਬੈਰਾਗੀ = ਵੈਰਾਗਵਾਨ ਤੇ ਦੁਨੀਆਂ ਤੋਂ ਅਤੀਤਾ = ਵਿਰਕਤ ਹੋਇ = ਹੋ ਗਿਆ।

ਤੇ ਬਾਹਰ ਜੰਗਲ ਵਿਚ ਨਾਰਦ ਮੁਨੀ ਅਚਾਨਕ ਮਿਲਿਆ, ਉਸ ਨੇ ਕਿਹਾ, ਕਾਕਾ, ਇਸ ਜੰਗਲ ਵਿਚ ਤਾਂ ਸ਼ੇਰ, ਬਘੇਲੇ, ਸੱਪ ਆਦਿਕ ਬਹੁਤ ਹਨ, ਤੂੰ ਵਾਪਸ ਘਰ ਜਾ ਤਾਂ ਧ੍ਰੂ ਨੇ ਕਿਹਾ ਕਿ ਮਹਾਤਮਾ ਜੀ, ਮੇਰੇ ਨਿਸਚੇ ਨੂੰ ਡੁਲਾਓ ਨਾ ਬਲਕਿ ਮੇਰੀ ਮਦਦ ਕਰੋ।

## ਨਾਰਦ ਮੁਨਿ ਉਪਦੇਸਿਆ; ਨਾਮ ਨਿਧਾਨੁ ਅਮਿਓ ਰਸੁ ਪੀਤਾ।

ਤਾਂ ਨਾਰਦ ਮੁਨਿ = ਮੁਨੀ ਨੇ ਧ੍ਰੂ ਨੂੰ ਉਪਦੇਸਿਆ = ਉਪਦੇਸ਼ ਦਿੱਤਾ ਅਤੇ ਭਗਤ ਧ੍ਰੂ ਨੇ ਨਾਮ ਦੇ ਨਿਧਾਨ = ਖ਼ਜ਼ਾਨੇ ਦਾ ਅਮਿਓ = ਅੰਮ੍ਰਿਤ ਰਸ ਪੀਤਾ।

ਅਤੇ ਦੁਆਦਸ਼ੀ ਅੱਖਰ ‘ਓ ਨਮੋ ਭਗਵਤੇ ਵਾਸਦੇਵਾਯ’ ਇਹ ਗੁਰੂ-ਦੀਖਿਆ ਦਿੱਤੀ। ਇਉਂ ਧ੍ਰੂ ਨੇ ਨਾਰਦ ਨੂੰ ਗੁਰੂ ਧਾਰ ਕੇ ਜਪ-ਤਪ ਕਰਨਾ ਆਰੰਭ ਕੀਤਾ। ਇਉਂ ਧ੍ਰੂ ਨੂੰ ਉਪਦੇਸ਼ ਦੇ ਕੇ ਨਾਰਦ ਮੁਨੀ ਉਤਾਨਪਾਦ ਰਾਜੇ ਨੂੰ ਮਿਲਿਆ ਤੇ ਉਸ ਦੀ ਗ਼ਲਤੀ ਦਾ ਅਹਿਸਾਸ ਕਰਵਾਇਆ ਕਿ ਤੂੰ ਆਪਣੀ ਇਸਤਰੀ

ਦੇ ਅਧੀਨ ਹੋ ਕੇ ਕੈਸੀ ਬੇਇਨਸਾਫ਼ੀ ਕੀਤੀ ਹੈ। ਪੰਜ ਸਾਲ ਦਾ ਬੱਚਾ ਜੰਗਲਾਂ ਵਿਚ ਧੱਕੇ ਖਾ ਰਿਹਾ ਹੈ ਤੇ ਤੂੰ ਮਹਿਲਾਂ ਵਿਚ ਅਨੰਦ ਮਾਣ ਰਿਹਾ ਹੈਂ। ਤੂੰ ਕੈਸਾ ਰਾਜਾ ਹੈਂ, ਚੰਗਾ ਰਾਜਾ ਹੋਣਾ ਤਾਂ ਇਕ ਪਾਸੇ, ਤੂੰ ਚੰਗਾ ਬਾਪ ਵੀ ਸਿੱਧ ਨਹੀਂ ਹੋਇਆ।

## ਪਿਛਹੁ ਰਾਜੇ ਸਦਿਆ; ਅਬਿਚਲ ਰਾਜ ਕਰਹੁ ਨਿਤ ਨੀਤਾ।

('ਸੱਦਿਆ' ਅੱਧਕ ਸਹਿਤ ਬੋਲੋ)

ਤਾਂ ਫਿਰ ਨਾਰਦ ਦੇ ਮਿਲਣ ਪਿੱਛੋਂ ਰਾਜੇ ਨੇ ਪਹਿਲਾਂ ਆਪਣਾ ਮਹਾਂ-ਮੰਤਰੀ ਭੇਜ ਕੇ ਅੱਧਾ ਰਾਜ ਦੇਣ ਦੀ ਗੱਲ ਕੀਤੀ ਤੇ ਧ੍ਰੂ ਨੂੰ ਵਾਪਸ ਸਦਿਆ = ਬੁਲਾਇਆ, ਪਰ ਧ੍ਰੂ ਨੇ ਜਵਾਬ ਦੇ ਦਿੱਤਾ ਤਾਂ ਰਾਜੇ ਨੇ ਆਪ ਜਾ ਕੇ ਕਿਹਾ ਕਿ ਅਬਿਚਲ (ਅਬਿ + ਚਲ) ਅਬਿ = ਹੁਣ ਤੂੰ ਚੱਲ ਕੇ ਨਿਤ ਨੀਤਾ = ਹਮੇਸ਼ਾਂ ਹਮੇਸ਼ਾਂ ਲਈ ਰਾਜ ਕਰਹੁ = ਕਰ, ਤਾਂ ਧ੍ਰੂ ਨੇ ਇਨਕਾਰ ਕੀਤਾ ਕਿ ਹੁਣ ਮੈਨੂੰ ਰਾਜ ਦੀ ਲੋੜ ਨਹੀਂ, ਕਿਉਂਕਿ ਉਸ ਵੇਲੇ ਧ੍ਰੂ ਨੂੰ ਨਾਮ ਵਿੱਚੋਂ ਇਤਨਾ ਰਸ ਆਉਣ ਲੱਗ ਪਿਆ ਕਿ ਰਾਜ ਦੀ ਇੱਛਾ ਹੀ ਖ਼ਤਮ ਹੋ ਗਈ।

## ਹਾਰਿ ਚਲੇ; ਗੁਰਮੁਖਿ ਜਗੁ ਜੀਤਾ॥੧॥

ਜਿਹੜੇ ਗੁਰਮੁਖ ਜਨ ਆਪਣੇ ਆਪ ਨੂੰ ਹਾਰਿਆ ਹੋਇਆ ਸਮਝ ਕੇ ਚਲੇ = ਚੱਲਦੇ ਹਨ, ਭਾਵ ਨਿਮਰਤਾ ਵੱਸ ਹੋ ਕੇ ਚੱਲਦੇ ਹਨ, ਉਹ ਜਗੁ = ਸੰਸਾਰ ਦੀ ਬਾਜ਼ੀ ਨੂੰ ਜੀਤਾ = ਜਿੱਤ ਲੈਂਦੇ ਹਨ, ਜਿਵੇਂ ਧ੍ਰੂ ਨੇ ਜਿੱਤਿਆ ਹੈ॥੧॥

## ਪਉੜੀ ੨ (ਪ੍ਰਹਿਲਾਦ ਭਗਤ)

### ਉਥਾਨਕਾ

ਇਕ ਕਸ਼ਪ ਰਿਸ਼ੀ ਦੇ ਘਰ ਦਿਤੀ ਦੇ ਉੱਦਰ ਤੋਂ ਦੋ ਪੁੱਤਰ ਹਿਰਨਕਸ਼ਪ ਤੇ ਹਰਨਾਖਸ਼ ਪੈਦਾ ਹੋਏ। ਹਿਰਨਕਸ਼ਪ ਨੂੰ ਵਰਾਹ ਅਵਤਾਰ ਨੇ ਮਾਰ ਦਿੱਤਾ ਅਤੇ ਹਰਨਾਖਸ਼ ਨੇ ਬਾਹਰ ਜੰਗਲਾਂ ਵਿਚ ਬਹੁਤ ਤਪ ਕੀਤਾ। ਉਸ ਸਮੇਂ ਦੇਵਰਾਜ ਇੰਦਰ ਨੇ ਹਰਨਾਖਸ਼ ਦੇ ਨਗਰ ਮੁਲਤਾਨ ਉੱਪਰ ਹਮਲਾ ਕਰ ਦਿੱਤਾ ਤੇ ਸਾਰਾ ਸ਼ਹਿਰ ਉਜਾੜ ਦਿੱਤਾ ਅਤੇ ਉਸ ਦੀ ਪਤਨੀ ਮਹਾਰਾਣੀ ਕਿਆਧੂ ਨੂੰ ਕੈਦ ਕਰ ਕੇ ਆਪਣੇ ਨਾਲ ਲੈ ਗਿਆ। ਰਸਤੇ ਵਿਚ ਇੰਦਰ ਨੂੰ ਨਾਰਦ ਮੁਨੀ ਜੀ ਮਿਲ ਪਏ, ਉਹ ਇੰਦਰ ਕੋਲੋਂ ਮਹਾਰਾਣੀ ਕਿਆਧੂ ਨੂੰ ਆਪਣੇ ਆਸ਼ਰਮ ਵਿਚ ਲੈ ਗਏ, ਉਸ ਨੇ ਉਥੇ ਹੀ ਪ੍ਰਹਿਲਾਦ ਨੂੰ ਜਨਮ ਦਿੱਤਾ। ਰਿਸ਼ੀਆਂ ਮੁਨੀਆਂ ਦੇ ਭਜਨ-ਬੰਦਗੀ ਦੇ ਪ੍ਰਤਾਪ ਕਰ ਕੇ ਉਹ ਭਗਤੀ ਦੇ ਸਾਰੇ ਗੁਣ ਭਗਤ ਪ੍ਰਹਿਲਾਦ ਜੀ ਦੇ ਹਿਰਦੇ ਅੰਦਰ ਪ੍ਰਵੇਸ਼ ਕਰ ਗਏ। ਉਧਰ ਹਰਨਾਖਸ਼ ਨੇ ਭਾਰੀ ਤਪੱਸਿਆ ਕਰਕੇ ਬ੍ਰਹਮਾ ਜੀ ਕੋਲੋਂ ਮਨ-ਬਾਂਛਤ ਫਲ ਪ੍ਰਾਪਤ ਕੀਤੇ ਕਿ ਮੈਂ ਨਾ ਦਿਨੇ ਮਰਾਂ, ਨਾ ਰਾਤ ਮਰਾਂ, ਨਾ ਕਿਸੇ ਸ਼ਸਤ੍ਰ ਨਾਲ ਮਰਾਂ, ਨਾ ਕਿਸੇ ਅਸਤ੍ਰ ਨਾਲ ਮਰਾਂ, ਨਾ ਕਿਸੇ ਮਨੁੱਖ ਤੋਂ ਮਰਾਂ, ਨਾ ਕਿਸੇ ਜਾਨਵਰ ਤੋਂ ਮਰਾਂ, ਨਾ ਅੰਦਰ ਮਰਾਂ, ਨਾ ਬਾਹਰ ਮਰਾਂ ਆਦਿਕ ਵਰ ਪ੍ਰਾਪਤ ਕੀਤੇ। ਜਦੋਂ ਉਹ ਵਾਪਸ ਆਪਣੇ ਨਗਰ ਆਇਆ ਤਾਂ ਉਸ ਨੇ ਆਪਣਾ ਉੱਜੜਿਆ ਹੋਇਆ ਨਗਰ ਵੇਖ ਕੇ ਬਦਲੇ ਦੀ ਅੱਗ ਨਾਲ ਦੇਵਤਿਆਂ ਉੱਪਰ ਹਮਲਾ ਕਰ ਦਿੱਤਾ ਤੇ ਦੇਵਤਿਆਂ ਨੂੰ ਹਰਾ ਕੇ ਦੇਵਪੁਰੀ ਉੱਪਰ ਆਪਣਾ ਕਬਜ਼ਾ ਕਰ ਲਿਆ। ਦੇਵਤਿਆਂ ਨੇ ਬ੍ਰਹਮਾ ਵਿਸ਼ਨੂੰ ਆਦਿਕ ਪਾਸ ਜਾ ਕੇ ਪੁਕਾਰਾਂ ਕੀਤੀਆਂ, ਉਨ੍ਹਾਂ ਦੀ ਰੱਖਿਆ ਕਰਨ ਵਾਸਤੇ ਧੀਰਜ ਦਿੱਤਾ।

ਓਧਰ ਹਰਨਾਖਸ਼ ਨੇ ਆਪਣੀ ਤਾਕਤ ਤੇ ਹੰਕਾਰ ਦੇ ਨਸ਼ੇ ਵਿਚ ਆਪਣੇ ਸਾਰੇ ਰਾਜ ਅੰਦਰ ਆਪਣਾ ਨਾਮ ਜਪਾਉਣਾ ਸ਼ੁਰੂ ਕਰ ਦਿੱਤਾ। ਪ੍ਰਹਿਲਾਦ ਅਤੇ ਮਹਾਰਾਣੀ ਕਿਆਧੂ ਦੀ ਪ੍ਰਾਪਤੀ ਕਰ ਕੇ ਹਰਨਾਖਸ਼

ਖ਼ੁਸ਼ ਹੋਇਆ। ਜਦੋਂ ਪ੍ਰਹਿਲਾਦ ਪੰਜ ਕੁ ਵਰ੍ਹੇ ਦਾ ਹੋ ਗਿਆ ਤਾਂ ਉਸ ਨੂੰ ਪੜ੍ਹਨ ਲਈ ਦੈਂਤਾਂ ਦੇ ਗੁਰੂ ਸ਼ੁਕਰਾਚਾਰਯ ਦੇ ਪੁੱਤਰ ਸੰਡਾ ਤੇ ਮਰਕਾ ਦੇ ਪਾਸ ਭੇਜਣਾ ਕੀਤਾ। ਪਾਠਸ਼ਾਲਾਂ ਵਿਚ ਦੈਂਤਾਂ ਦੀ ਰਾਜਨੀਤੀ ਵਿੱਦਿਆ ਪੜ੍ਹਨ ਦੀ ਬਜਾਏ ਪ੍ਰਹਿਲਾਦ ਨੇ ਵਿਸ਼ਨੂੰ ਜੀ ਦੀ ਭਗਤੀ ਸ਼ੁਰੂ ਕਰ ਦਿੱਤੀ। ਹਰ ਰੋਜ਼ ਹੀ ਕੀਰਤਨ ਭਜਨ ਕਰਦਾ ਰਿਹਾ ਕਰੇ। ਕੁਝ ਦਿਨਾਂ ਵਿਚ ਸਾਰੇ ਚਾਟੜਿਆਂ ਨੂੰ ਵੀ ਰਾਮ ਨਾਮ ਜਪਣ ਵਿਚ ਲਾ ਲਿਆ। ਤਦੋਂ ਸੰਡੇ ਤੇ ਮਰਕੇ ਨੇ ਖਿੱਝ ਕੇ ਪ੍ਰਹਿਲਾਦ ਦੀ ਸ਼ਿਕਾਇਤ ਹਰਨਾਖਸ਼ ਕੋਲ ਕੀਤੀ। ਪਿਤਾ ਹਰਨਾਖਸ਼ ਤੇ ਮਾਤਾ ਕਿਆਧੂ ਨੇ ਪ੍ਰਹਿਲਾਦ ਨੂੰ ਰਾਮ ਦਾ ਨਾਮ ਛੱਡ ਦੇਣ ਲਈ ਕਿਹਾ, ਪਰ ਪ੍ਰਹਿਲਾਦ ਨਾ ਮੰਨਿਆ। ਅਖ਼ੀਰ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਰਵਾਉਣ ਲਈ ਬਹੁਤ ਯਤਨ ਕੀਤੇ। ਉਸ ਨੂੰ ਜ਼ਹਿਰ ਦਿੱਤੀ ਗਈ, ਸੱਪ ਛੱਡੇ ਗਏ, ਬੰਦ ਕਮਰੇ ਵਿਚ ਕੈਦ ਕੀਤਾ ਗਿਆ, ਪਹਾੜ ਤੋਂ ਸੁੱਟਿਆ, ਪਾਣੀ ਵਿਚ ਸੁੱਟਿਆ, ਪਰ ਪ੍ਰਹਿਲਾਦ ਨਾ ਡੋਲਿਆ। ਫਿਰ ਹਰਨਾਖਸ਼ ਦੀ ਭੈਣ ਹੋਲਿਕਾ ਨੇ ਆਪਣੀ ਸ਼ਕਤੀ ਵਾਲੀ ਚਾਦਰ ਆਪਣੇ ਉੱਪਰ ਲੈ ਕੇ ਅੱਗ ਵਿਚ ਬੈਠ ਕੇ ਪ੍ਰਹਿਲਾਦ ਨੂੰ ਜ਼ਿੰਦਾ ਸਾੜਨਾ ਚਾਹਿਆ, ਪਰ ਹੋਲਿਕਾ ਆਪ ਸੜ ਗਈ ਤੇ ਪ੍ਰਹਿਲਾਦ ਫਿਰ ਬਚ ਗਿਆ, ਕਿਉਂਕਿ ਉਹ ਚਾਦਰ ਹਵਾ ਨਾਲ ਉੱਡ ਕੇ ਪ੍ਰਹਿਲਾਦ ਦੇ ਉੱਪਰ ਆ ਕੇ ਪੈ ਗਈ ਸੀ। ਅਖ਼ੀਰ ਰਾਜੇ ਨੇ ਆਪ ਤਲਵਾਰ ਕੱਢ ਕੇ ਆਪਣੇ ਪੁੱਤਰ ਨੂੰ ਮਾਰਨਾ ਚਾਹਿਆ। ਉਸ ਸਮੇਂ ਭਗਵਾਨ ਨੇ ਆਪਣੇ ਭਗਤ ਦੀ ਰੱਖਿਆ ਲਈ ਥੰਮ੍ਹ ਨੂੰ ਪਾੜ ਕੇ ਨਰਸਿੰਘ ਦਾ ਰੂਪ ਧਾਰਨ ਕੀਤਾ ਅਤੇ ਹਰਨਾਖਸ਼ ਦੇ ਸਾਰੇ ਵਰ ਪੂਰੇ ਕਰ ਕੇ ਉਸ ਨੂੰ ਆਪਣੇ ਪੱਟਾਂ ਉੱਪਰ ਰੱਖ ਕੇ ਨਹੁੰਆਂ ਨਾਲ ਚੀਰ ਕੇ ਆਪਣੇ ਭਗਤ ਦੀ ਰੱਖਿਆ ਕੀਤੀ। ਪਿਤਾ ਦੇ ਪ੍ਰਲੋਕ ਜਾਣ ਤੋਂ ਬਾਅਦ ਪ੍ਰਹਿਲਾਦ ਦੈਂਤਾਂ ਦਾ ਰਾਜਾ ਬਣਿਆ ਤੇ ਅੰਤ ਨੂੰ ਵਿਸ਼ਨ ਰੂਪ ਹੀ ਹੋ ਗਿਆ।

ਸੋ ਇਸੇ ਵਾਰਤਾ ਨੂੰ ਭਾਈ ਗੁਰਦਾਸ ਜੀ ਸੰਖੇਪ ਵਿਚ ਵਰਣਨ ਕਰਦੇ ਹਨ:

## ਘਰਿ ਹਰਣਾਖਸ ਦੈਤ ਦੇ; ਕਲਰਿ ਕਵਲੁ ਭਗਤੁ ਪ੍ਰਹਿਲਾਦੁ।

('ਕੱਲਰ' ਅੱਧਕ ਸਹਿਤ ਬੋਲੋ)

ਜਿਵੇਂ ਕਲਰਿ = ਸ਼ੋਰੇ ਤੇ ਖਾਰ ਵਾਲੀ ਮਿੱਟੀ, ਜਿਸ ਵਿਚ ਕਈ ਖਾਰਾਂ ਮਿਲੀਆਂ ਹੁੰਦੀਆਂ ਹਨ, ਜੋ ਪਏ ਹੋਏ ਬੀਜ ਨੂੰ ਨਸ਼ਟ ਕਰ ਦਿੰਦੀਆਂ ਹਨ, ਕੱਲਰੀ ਜ਼ਮੀਨ ਵਿਚ ਘਾਹ ਵੀ ਨਹੀਂ ਉੱਗਦਾ, ਜੇ ਉਥੇ ਕਵਲੁ = ਕਮਲ ਫੁੱਲ ਪੈਦਾ ਹੋ ਜਾਵੇ ਤਾਂ ਫਿਰ ਅਤਿ ਹੈਰਾਨੀ ਵਾਲੀ ਗੱਲ ਹੁੰਦੀ ਹੈ। ਇਸੇ ਤਰ੍ਹਾਂ ਰਾਖਸ਼ਾਂ ਦੀ ਕੁਲ ਰੂਪ ਕੱਲਰੀ ਜ਼ਮੀਨ ਵਿਚ ਹਰਨਾਖਸ਼ ਦੈਂਤ ਦੇ ਘਰ ਮਹਾਰਾਣੀ ਕਿਆਧੂ ਦੀ ਕੁੱਖ ਤੋਂ ਕਮਲ ਫੁੱਲ ਦੀ ਨਿਆਈਂ ਭਗਤ ਪ੍ਰਹਿਲਾਦ ਦਾ ਜਨਮ ਹੋਇਆ। ਦੈਂਤਾਂ ਦੇ ਕੁਲ ਵਿਚ ਭਗਤ ਦਾ ਜਨਮ ਹੋਣਾ ਉਸੇ ਤਰ੍ਹਾਂ ਅਸਚਰਜ ਹੈ, ਜਿਵੇਂ ਕੱਲਰੀ ਜ਼ਮੀਨ ਵਿਚ ਕਮਲ ਫੁੱਲ ਦਾ ਪੈਦਾ ਹੋਣਾ ਅਸਚਰਜ ਹੈ।

## ਪੜ੍ਹਨ ਪਠਾਇਆ ਚਾਟਸਾਲ; ਪਾਂਧੇ ਚਿਤਿ ਹੋਆ ਅਹਿਲਾਦੁ।

ਫਿਰ ਹਰਣਾਖਸ਼ ਨੇ ਭਗਤ ਪ੍ਰਹਿਲਾਦ ਨੂੰ ਪੰਜ ਕੁ ਵਰ੍ਹੇ ਦੀ ਉਮਰ ਵਿਚ ਪਾਂਧੈ = ਪਾਂਧੇ, ਭਾਵ ਸੰਡੇ ਤੇ ਮਰਕੇ ਕੋਲ ਚਾਟਸਾਲ = ਪਾਠਸ਼ਾਲਾ ਵਿਚ ਪੜ੍ਹਨ ਲਈ ਪਠਾਇਆ = ਭੇਜਿਆ ਤੇ ਇਹ ਜਾਣ ਕੇ ਸੰਡੇ ਤੇ ਮਰਕੇ ਦੇ ਚਿੱਤ ਵਿਚ ਵੀ ਅਹਿਲਾਦੁ = ਅਨੰਦ ਪੈਦਾ ਹੋਇਆ ਕਿ ਕਿਸੇ ਰਾਜੇ ਦਾ ਪੁੱਤਰ ਸਾਡੇ ਕੋਲ ਪੜ੍ਹਨ ਲਈ ਆਇਆ ਹੈ।

## ਸਿਮਰੈ ਮਨ ਵਿਚਿ ਰਾਮ ਨਾਮ; ਗਾਵੈ ਸਬਦੁ ਅਨਾਹਦ ਨਾਦੁ।

ਪ੍ਰਹਿਲਾਦ ਆਪਣੇ ਮਨ ਵਿਚ ਰਾਮ = ਪਰਮੇਸ਼ਰ ਦਾ ਨਾਮ ਸਿਮਰਦਾ ਰਹਿੰਦਾ ਸੀ ਤੇ ਅਨਾਹਦ = ਇਕ-ਰਸ ਸ਼ਬਦ ਦੀ ਨਾਦੁ = ਧੁਨ ਵਿਚ ਗਾਵੈ = ਗਾਉਂਦਾ ਰਹਿੰਦਾ ਸੀ।

## ਭਗਤਿ ਕਰਨਿ ਸਭ ਚਾਟੜੈ; ਪਾਂਧੇ ਹੋਇ ਰਹੇ ਵਿਸਮਾਦੁ।

ਭਗਤ ਪ੍ਰਹਿਲਾਦ ਨੂੰ ਵੇਖ ਕੇ ਪਾਂਧਿਆਂ, ਭਾਵ ਸੰਡੇ ਤੇ ਮਰਕੇ ਦੇ ਸਭ = ਸਾਰੇ ਚਾਟੜੈ = ਪੜ੍ਹਨ ਵਾਲੇ ਵਿਦਿਆਰਥੀ ਵੀ ਭਗਤੀ ਕਰਨ ਲੱਗ ਪਏ ਤੇ ਪਾਂਧੇ ਵੀ ਇਹ ਸਭ ਵੇਖ ਕੇ ਵਿਸਮਾਦੁ = ਅਸਚਰਜਮਈ ਹੋਏ = ਹੋ ਰਹੇ ਸੀ। ਇਹ ਸਭ ਵੇਖ ਕੇ ਪਹਿਲਾਂ ਤਾਂ ਪਾਂਧਿਆਂ ਨੇ ਸਮਝਾਇਆ ਕਿ ਰਾਮ ਦਾ ਨਾਮ ਨਹੀਂ ਲੈਣਾ, ਜਦੋਂ ਪ੍ਰਹਿਲਾਦ ਨਾ ਮੰਨਿਆ ਤਾਂ ਫਿਰ:

## ਰਾਜੇ ਪਾਸਿ ਰੂਆਇਆ; ਦੋਖੀ ਦੈਤਿ ਵਧਾਇਆ ਵਾਦੁ।

ਸੰਡੇ ਤੇ ਮਰਕੇ ਨੇ ਹਰਨਾਖਸ਼ ਰਾਜੇ ਪਾਸਿ = ਕੋਲ ਆ ਕੇ ਰੂਆਇਆ = ਪੁਕਾਰ ਕੀਤੀ ਕਿ ਪ੍ਰਹਿਲਾਦ ਇਕ ਪਰਮੇਸ਼ਰ ਦਾ ਹੀ ਨਾਮ ਜਪਦਾ ਹੈ ਤੇ ਫਿਰ ਦੋਖੀ = ਦੁੱਖ ਦੇਣ ਵਾਲੇ ਦੈਂਤ ਹਰਨਾਖਸ਼ ਨੇ ਇਹ ਸੁਣ ਕੇ ਵਾਦੁ = ਝਗੜੇ ਨੂੰ ਵਧਾਇਆ = ਵਧਾਉਣਾ ਕੀਤਾ। ਅਤੇ:

## ਜਲ ਅਗਨੀ ਵਿਚਿ ਘਤਿਆ; ਜਲੈ ਨ ਡੁਬੈ ਗੁਰ ਪਰਸਾਦਿ।

ਹਰਣਾਖਸ਼ ਨੇ ਪ੍ਰਹਿਲਾਦ ਨੂੰ ਜਲ = ਪਾਣੀ ਵਿਚ ਤੇ ਅਗਨੀ = ਅੱਗ ਵਿਚ ਘਤਿਆ = ਸੁੱਟਿਆ, ਪਰ ਗੁਰ = ਗੁਰੂ ਦੀ ਪਰਸਾਦਿ = ਕਿਰਪਾ ਨਾਲ ਪ੍ਰਹਿਲਾਦ ਨਾ ਹੀ ਅੱਗ ਵਿਚ ਜਲੈ = ਜਲਿਆ ਤੇ ਨਾ ਹੀ ਪਾਣੀ ਵਿਚ ਡੁਬੈ = ਡੁੱਬਿਆ। ਜੈਸਾ ਕਿ:

**ਗੁਰ ਕਾ ਬਚਨੁ ਬਸੈ ਜੀਅ ਨਾਲੇ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥** *(ਧਨਾਸਰੀ ਮ: ੫, ਅੰਗ ੬੭੯)*

## ਕਢਿ ਖੜਗੁ ਸਦਿ ਪੁਛਿਆ; ਕਉਣ ਸੁ ਤੇਰਾ ਹੈ ਉਸਤਾਦੁ।

('ਸੱਦਿ' ਅੱਧਕ ਸਹਿਤ ਬੋਲੋ)

ਫਿਰ ਹਰਣਾਖਸ਼ ਨੇ ਮਿਆਨ ਵਿੱਚੋਂ ਖੜਗੁ = ਤਲਵਾਰ ਕੱਢ ਕੇ ਸਦਿ = ਬੁਲਾ ਕੇ ਪੁੱਛਿਆ ਕਿ ਹੇ ਪ੍ਰਹਿਲਾਦ! ਦੱਸ ਤੇਰਾ ਸੁ = ਉਹ ਉਸਤਾਦੁ = ਗੁਰੂ ਕਉਣ = ਕਿਹੜਾ ਹੈ, ਜੋ ਤੈਨੂੰ ਮੇਰੇ ਦੁਸ਼ਮਣ ਦਾ ਨਾਮ ਜਪਣ ਦੀ ਸਿੱਖਿਆ ਦੇਣ ਵਾਲਾ ਹੈ?

## ਥੰਮੁ ਪਾੜਿ ਪਰਗਟਿਆ; ਨਰਸਿੰਘ ਰੂਪ ਅਨੂਪ ਅਨਾਦਿ।

ਉਦੋਂ ਥੰਮ੍ਹ ਨੂੰ ਪਾੜ ਕੇ ਜੋ ਅਨੂਪ = ਉਪਮਾ ਤੋਂ ਰਹਿਤ ਅਨਾਦਿ = ਆਦਿ ਤੋਂ ਰਹਿਤ ਪਰਮੇਸ਼ਰ ਹੈ, ਉਹ ਨਰਸਿੰਘ ਰੂਪ ਵਿਚ ਪਰਗਟਿਆ = ਸਾਖਸ਼ਾਤ ਹੋਇਆ।

## ਬੇਮੁਖ ਪਕੜਿ ਪਛਾੜਿਅਨੁ; ਸੰਤ ਸਹਾਈ ਆਦਿ ਜੁਗਾਦਿ।

ਜੋ ਪਰਮੇਸ਼ਰ ਆਦਿ = ਮੁੱਢ ਤੋਂ, ਜੁਗਾਦਿ = ਜੁਗਾਂ ਦੇ ਆਦਿ = ਮੁੱਢ ਤੋਂ ਸੰਤਾਂ ਦਾ ਸਹਾਈ = ਸਹਾਇਕ ਹੈ, ਉਸ ਨੇ ਬੇਮੁੱਖ ਹਰਣਾਖਸ਼ ਰਾਜੇ ਨੂੰ ਪਕੜਿ = ਫੜ ਕੇ ਪਛਾੜਿਅਨੁ = ਪਟਕਾ ਕੇ ਮਾਰਿਆ, ਭਾਵ ਨਹੁੰਆਂ ਨਾਲ ਚੀਰ ਕੇ ਮਾਰ ਦਿੱਤਾ। ਜੈਸਾ ਕਿ:

**ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ॥**
**ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ॥੪॥** *(ਭੈਰਉ ਮ: ੩, ਅੰਗ ੧੧੩੩)*

# ਜੈ ਜੈ ਕਾਰੁ; ਕਰਨ ਬ੍ਰਹਮਾਦਿ ॥੨॥

ਇਸ ਗੱਲ ਨੂੰ ਵੇਖ ਕੇ ਬ੍ਰਹਮਾਦਿ = ਬ੍ਰਹਮਾ ਆਦਿ ਦੇਵਤੇ ਭੀ ਜੈ-ਜੈਕਾਰ ਕਰਨ ਲੱਗੇ ॥੨॥

## ਹਰਨਾਖਸ਼ 'ਤੇ ਵਿਚਾਰ

ਹਰਨਾਖਸ਼ ਤੇ ਹਿਰਨਕਸ਼ਪ ਬਾਰੇ ਪੁਰਾਣਾਂ ਵਿਚ ਇਹ ਕਥਨ ਹੈ ਕਿ ਪ੍ਰਹਿਲਾਦ ਦਾ ਪਿਤਾ ਹਿਰਨਕਸ਼ਪ ਸੀ, ਜਦੋਂ ਕਿ ਗੁਰਬਾਣੀ ਵਿਚ ਅਨੇਕਾਂ ਥਾਵਾਂ 'ਤੇ ਪ੍ਰਹਿਲਾਦ ਦਾ ਪਿਤਾ ਹਰਨਾਖਸ਼ ਹੀ ਆ ਰਿਹਾ ਹੈ, ਇਸ ਕਰਕੇ ਭਾਈ ਗੁਰਦਾਸ ਜੀ ਗੁਰਬਾਣੀ ਦੇ ਸਿਧਾਂਤ ਤੋਂ ਪਰ੍ਹੇ ਨਹੀਂ ਸੀ ਜਾ ਸਕਦੇ। ਇਸ ਕਰਕੇ ਉਨ੍ਹਾਂ ਨੇ ਵੀ ਪ੍ਰਹਿਲਾਦ ਦੇ ਪਿਤਾ ਦਾ ਨਾਮ ਹਰਨਾਖਸ਼ ਲਿਖਿਆ ਹੈ ਅਤੇ ਚੌਵੀ ਅਵਤਾਰਾਂ ਦੀ ਕਥਾ ਵਿਚ ਦਸਮ ਪਾਤਸ਼ਾਹ ਨੇ ਭੀ ਪ੍ਰਹਿਲਾਦ ਦਾ ਪਿਤਾ ਹਰਨਾਖਸ਼ ਦੱਸਿਆ ਹੈ, ਇਸ ਕਰਕੇ ਸਾਨੂੰ ਗੁਰਬਾਣੀ ਤੋਂ ਉੱਪਰ ਹੋਰ ਕੋਈ ਨਿਸਚੇ ਵਾਲੀ ਗੱਲ ਨਹੀਂ ਹੈ। ਭਾਈ ਗੁਰਦਾਸ ਜੀ ਤੋਂ ਸਿਆਣਾ ਵਿਦਵਾਨ ਕੋਈ ਨਹੀਂ ਹੈ, ਇਨ੍ਹਾਂ ਨੂੰ ਗੁਰੂ ਘਰ ਦੇ ਵੇਦ-ਵਿਆਸ ਕਿਹਾ ਜਾਂਦਾ ਹੈ ਅਤੇ ਕਲਗ਼ੀਧਰ ਪਾਤਸ਼ਾਹ, ਜਿਨ੍ਹਾਂ ਦੇ ਕੋਲ ਵਿਦਵਾਨਾਂ ਦੀ ਇਕੱਤਰਤਾ ਹਰ ਸਮੇਂ ਰਹਿੰਦੀ ਸੀ, ਬਵੰਜਾ ਕਵੀ ਜਿਸ ਵਿਚ ਵੱਡੇ-ਵੱਡੇ ਵਿਦਵਾਨ ਵੇਦਾਂ, ਸ਼ਾਸਤਰਾਂ, ਪੁਰਾਣਾਂ ਦਾ ਅਧਿਐਨ ਕਰਨ ਵਾਲੇ ਸਨ, ਇਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਕੁਝ ਨਿਰਣਾ ਕਰ ਕੇ ਹੀ ਪ੍ਰਹਿਲਾਦ ਦਾ ਪਿਤਾ ਹਰਨਾਖਸ਼ ਲਿਖਿਆ ਹੈ। ਸੋ ਇਸ ਕਰਕੇ ਅਸੀਂ ਪ੍ਰਹਿਲਾਦ ਦਾ ਪਿਤਾ ਹਰਨਾਖਸ਼ ਹੀ ਸਹੀ ਮੰਨਣਾ ਹੈ।

ਗੁਰਬਾਣੀ ਵਿਚ ਪ੍ਰਮਾਣ ਐਸਾ ਹੈ। ਜੈਸਾ ਕਿ :

**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥** *(ਆਸਾ ਮ: ੪, ਅੰਗ ੪੫੧)*

**ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥**
**ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥** *(ਗਉੜੀ ਮ: ੧, ਅੰਗ ੨੨੪)*

# ਪਉੜੀ ੩ (ਰਾਜਾ ਬਲਿ)

## ਉਥਾਨਕਾ

ਸਤਿਜੁਗ ਦੇ ਭਗਤ ਪ੍ਰਹਿਲਾਦ ਜੀ ਦਾ ਪੋਤ੍ਰਾ ਅਤੇ ਵਿਰੋਚਨ ਦਾ ਪੁੱਤਰ, ਜੋ ਵਿੰਧਯਾਵਲੀ ਦੇ ਉਦਰ ਤੋਂ ਪੈਦਾ ਹੋਇਆ ਸੀ। ਇਹ ਬਹੁਤ ਹੀ ਪ੍ਰਤਾਪੀ ਸੀ। ਇਸ ਦਾ ਨਾਮ ਬਲਿ ਰੱਖਿਆ। ਆਪਣੇ ਬਲ ਦੇ ਪ੍ਰਤਾਪ ਕਰ ਕੇ ਇਸ ਨੇ ਚਾਰੇ ਪਾਸੇ ਆਪਣਾ ਰਾਜ ਕਾਇਮ ਕਰ ਕੇ ਰੱਖਿਆ ਹੋਇਆ ਸੀ, ਜਿਸ ਕਾਰਨ ਇਹ ਬਹੁਤ ਹੰਕਾਰੀ ਹੋ ਗਿਆ ਸੀ। ਇਸ ਨੇ ਸੌ ਯੱਗ ਕੀਤੇ। ਜਦੋਂ ਇਸ ਦੇ ਮਨ ਵਿਚ ਇਹ ਇੱਛਾ ਹੋਈ ਕਿ ਸਵਰਗ ਦਾ ਰਾਜ ਵੀ ਪ੍ਰਾਪਤ ਕੀਤਾ ਜਾਵੇ ਤਾਂ ਇਸ ਨੇ ਇਕ ਸੌ ਇੱਕਵਾਂ ਯੱਗ ਕਰਨਾ ਆਰੰਭ ਕੀਤਾ। ਉਸ ਵਕਤ ਇੰਦਰ ਨੂੰ ਬਿਪਤਾ ਪੈ ਗਈ ਤਾਂ ਉਸ ਨੇ ਪਰਮੇਸ਼ਰ ਨੂੰ ਚੇਤੇ ਕੀਤਾ ਕਿ ਮੈਨੂੰ ਬਚਾਉਣਾ ਕਰੋ। ਉਸ ਵੇਲੇ ਵਿਸ਼ਨੂੰ ਜੀ ਨੇ ਬਾਵਨ (ਬਵੰਜਾ ਉਂਗਲਾਂ ਵਾਲਾ) ਅਵਤਾਰ ਧਾਰਨ ਕੀਤਾ ਜੋ ਅਦਿੱਤੀ ਦੇ ਪੇਟ ਤੋਂ ਪੈਦਾ ਹੋਇਆ ਸੀ ਅਤੇ ਇਸ ਨੂੰ ਛਲਣ ਵਾਸਤੇ ਇਸ ਦੇ ਬੂਹੇ ਅੱਗੇ ਆਣ ਖੜਾ ਹੋਇਆ। ਇਸ ਦਾ ਗੁਰੂ ਸ਼ੁਕਰਾਚਾਰਯ ਜੋ ਦੈਂਤਾਂ ਦਾ ਗੁਰੂ ਸੀ, ਉਸ ਨੇ ਕਿਹਾ ਕਿ ਹੇ ਰਾਜਾ ਬਲਿ ! ਇਹ ਵਿਸ਼ਨੂੰ ਨੇ ਤੈਨੂੰ ਠੱਗਣ ਲਈ ਅਵਤਾਰ ਧਾਰਨ ਕੀਤਾ ਹੈ। ਸ਼ੁਕਰਾਚਾਰਯ ਦੁਆਰਾ ਬਹੁਤ ਵਰਜਣ 'ਤੇ ਵੀ ਇਸ ਨੇ ਉਸ ਬਾਵਨ ਅਵਤਾਰ ਨੂੰ ਅੰਦਰ ਬੁਲਾ ਲਿਆ ਤੇ ਆਪਣੇ ਗੁਰੂ ਨੂੰ ਕਿਹਾ ਕਿ ਇਹ ਬ੍ਰਾਹਮਣ ਸਾਡੇ ਯੱਗ ਦਾ ਕੀ ਵਿਗਾੜ ਲਵੇਗਾ ? ਇਸ ਪ੍ਰਕਾਰ ਬਲਿ ਰਾਜੇ ਨੇ ਉਸ ਬ੍ਰਾਹਮਣ ਨੂੰ ਬੈਠਣ ਲਈ ਚੰਦਨ ਦਾ ਮੂੜ੍ਹਾ ਦੇ ਦਿੱਤਾ। ਬਾਵਨ

ਨੇ ਵੇਦਾਂ ਦਾ ਪਾਠ ਸੁਣਾਉਣਾ ਸ਼ੁਰੂ ਕਰ ਦਿੱਤਾ। ਰਾਜਾ ਬਲਿ ਬਹੁਤ ਖ਼ੁਸ਼ ਹੋਇਆ, ਕਹਿਣ ਲੱਗਾ ਕਿ ਹੇ ਬ੍ਰਾਹਮਣ ਜੀ, ਜੋ ਤੁਹਾਡੀ ਇੱਛਾ ਹੈ, ਉਹ ਮੰਗਣਾ ਕਰੋ।

ਬ੍ਰਾਹਮਣ ਕਹਿਣ ਲੱਗਾ ਕਿ ਹੇ ਰਾਜਾ ਬਲਿ ਹੋਰ ਤਾਂ ਕੁਝ ਨਹੀਂ ਚਾਹੀਦਾ, ਮੈਨੂੰ ਢਾਈ ਕੁ ਕਰਮਾਂ ਦੀ ਧਰਤੀ ਦੀ ਲੋੜ ਹੈ। ਬਲਿ ਰਾਜਾ ਕਹਿਣ ਲੱਗਾ ਕਿ ਠੀਕ ਹੈ ਜੀ, ਮਿਣ ਲਵੋ। ਧਰਤ ਨੂੰ ਮਿਣਨ ਵੇਲੇ ਬਾਵਨ ਅਵਤਾਰ ਨੇ ਆਪਣੇ ਸਰੀਰ ਦਾ ਅਕਾਰ ਵੱਡਾ ਕਰ ਲਿਆ ਤੇ ਤਿੰਨੇ ਲੋਕਾਂ ਦੀਆਂ ਦੋ ਕਰਮਾਂ ਕੀਤੀਆਂ। ਕਹਿਣ ਲੱਗਾ ਕਿ ਅਜੇ ਅੱਧੀ ਕਰਮ ਬਾਕੀ ਹੈ। ਤਾਂ ਬਲਿ ਰਾਜਾ ਕਹਿਣ ਲੱਗਾ ਕਿ ਹੁਣ ਤਾਂ ਮੇਰਾ ਸਰੀਰ ਹੀ ਹਾਜ਼ਰ ਹੈ, ਇਸ ਨੂੰ ਹੀ ਅੱਧੀ ਕਰਮ ਮਿਣ ਲਵੋ ਤਾਂ ਬਾਵਨ ਅਵਤਾਰ ਨੇ ਸਿਰ 'ਤੇ ਪੈਰ ਰੱਖ ਕੇ ਸੱਤਵੇਂ ਪਾਤਾਲ ਵਿਚ ਧੱਕ ਦਿੱਤਾ। ਜਦੋਂ ਭਗਵਾਨ ਜੀ ਵਾਪਸ ਆਉਣ ਲੱਗੇ ਤਾਂ ਉਸ ਨੇ ਚਰਨ ਫੜ ਕੇ ਕਿਹਾ ਕਿ ਮੈਂ ਆਪਣਾ ਬਚਨ ਪੂਰਾ ਕਰ ਦਿੱਤਾ, ਹੁਣ ਤੁਸੀਂ ਆਪਣਾ ਬਚਨ ਪੂਰਾ ਕਰੋ। ਤੁਸੀਂ ਕਿਹਾ ਸੀ ਕਿ ਤੁਹਾਡੇ ਦੁਆਰੇ 'ਤੇ ਵੇਦਾਂ ਦੀਆਂ ਰਿਚਾਂ ਸੁਣਾਇਆ ਕਰਾਂਗਾ। ਭਗਵਾਨ ਜੀ ਨੇ ਖ਼ੁਸ਼ ਹੋ ਕੇ ਬਲਿ ਰਾਜੇ ਦੀ ਭਗਤੀ ਭਾਵਨਾ ਦੇਖ ਕੇ ਉਸ ਨੂੰ ਪਾਤਾਲ ਦਾ ਰਾਜ ਦੇ ਦਿੱਤਾ। ਛਲਣ ਗਿਆ ਸੀ ਬਲਿ ਨੂੰ, ਆਪ ਹੀ ਛਲੇ ਗਏ ਤੇ ਹੁਣ ਤਕ ਰਾਜੇ ਬਲਿ ਦੇ ਦੁਆਰ 'ਤੇ ਖੜਨ ਦਾ ਬਚਨ ਨਿਭਾ ਰਹੇ ਹਨ। ਜੈਸਾ ਕਿ :

**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥**

*(ਮਾਰੂ ਭਗਤ ਨਾਮਦੇਵ ਜੀ, ਅੰਗ ੧੧੦੫)*

ਸੋ ਇਸੇ ਵਾਰਤਾ ਨੂੰ ਭਾਈ ਗੁਰਦਾਸ ਜੀ ਸੰਖੇਪ ਰੂਪ ਵਿਚ ਵਰਣਨ ਕਰਦੇ ਹਨ :

## ਬਲਿ ਰਾਜਾ ਘਰਿ ਆਪਣੈ; ਅੰਦਰਿ ਬੈਠਾ ਜਗੁ ਕਰਾਵੈ।

('ਜੱਗ' ਅੱਧਕ ਸਹਿਤ ਬੋਲੋ)

ਰਾਜਾ ਬਲਿ ਆਪਣੈ = ਆਪਣੇ ਘਰ ਅੰਦਰਿ = ਵਿਚ ਬੈਠਾ ਯੱਗ ਕਰਾਵੈ = ਕਰਾਉਂਦਾ ਸੀ।

ਤਦੋਂ :

## ਬਾਵਨ ਰੂਪੀ ਆਇਆ; ਚਾਰਿ ਵੇਦ ਮੁਖਿ ਪਾਠ ਸੁਣਾਵੈ।

ਇਕ ਬਾਵਨ = ਬੌਣੇ ਰੂਪ ਵਿਚ ਬ੍ਰਾਹਮਣ ਆਇਆ, ਜੋ ਚਾਰੇ ਵੇਦਾਂ (ਰਿਗ ਵੇਦ, ਸਾਮ ਵੇਦ, ਜੁਜਰ ਵੇਦ, ਅਥਰਬਣ ਵੇਦ) ਦਾ ਪਾਠ ਮੁਖਿ = ਮੂੰਹ-ਜ਼ਬਾਨੀ ਸੁਣਾਵੈ = ਸੁਣਾਉਣ ਲੱਗਾ ਤਾਂ ਵੇਦ ਦੇ ਪਾਠ ਦੀ ਆਵਾਜ਼ ਸੁਣ ਕੇ :

## ਰਾਜੇ ਅੰਦਰਿ ਸਦਿਆ; ਮੰਗ ਸੁਆਮੀ ਜੋ ਤੁਧ ਭਾਵੈ।

ਰਾਜੇ ਬਲਿ ਨੇ ਉਸ ਨੂੰ ਮਹਿਲ ਅੰਦਰਿ = ਵਿਚ ਸਦਿਆ = ਬੁਲਾ ਕੇ ਕਿਹਾ ਕਿ ਸੁਆਮੀ ਜੀ! ਮੰਗ ਲੈ, ਜੋ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ।

ਤਦੋਂ :

## ਅਛਲੁ ਛਲਣਿ ਤੁਧੁ ਆਇਆ; ਸੁਕ੍ਰ ਪੁਰੋਹਿਤ ਕਹਿ ਸਮਝਾਵੈ।

('ਅਛੱਲ' ਅੱਧਕ ਸਹਿਤ ਬੋਲੋ)

ਰਾਜੇ ਦਾ ਪੁਰੋਹਿਤ ਸ਼ੁਕਰਾਚਾਰਯ ਇਹ ਕਹਿ ਕੇ ਰਾਜੇ ਨੂੰ ਸਮਝਾਵੈ = ਸਮਝਾਉਣ ਲੱਗਾ ਕਿ ਹੇ ਰਾਜਨ!

ਇਹ ਅਛਲ = ਨਾ ਛਲੇ ਜਾਣ ਵਾਲਾ ਵਿਸ਼ਨੂੰ ਬਾਵਨ (ਬੌਣਾ) ਰੂਪ ਧਾਰਨ ਕਰ ਕੇ ਤੁਧੁ = ਤੈਨੂੰ ਛਲਣ ਆਇਆ ਹੈ।

ਤਾਂ ਬਲਿ ਰਾਜੇ ਨੇ ਕਿਹਾ ਕਿ ਜੇ ਵਿਸ਼ਨੂੰ ਜੀ ਅੱਜ ਮੇਰੇ ਦੁਆਰੇ 'ਤੇ ਮੰਗਤਾ ਬਣ ਕੇ ਆਇਆ ਹੈ ਤਾਂ ਮੈਂ ਨਾਂਹ ਨਹੀਂ ਕਰਾਂਗਾ। ਆਉਣ ਵੇਲੇ ਸਮੇਂ ਦੇ ਵਿਚ ਮੇਰਾ ਨਾਮ ਇਸ ਗੱਲੋਂ ਉੱਚਾ ਹੋਵੇਗਾ ਕਿ ਮੇਰੇ ਕੋਲ ਵਿਸ਼ਨੂੰ ਜੀ ਮੰਗਣ ਆਏ ਸੀ। ਉਦੋਂ ਇਸ ਨੇ ਆਪਣੇ ਗੁਰੂ ਦੀ ਗੱਲ ਨਹੀਂ ਮੰਨੀ, ਜਿਸ ਕਰਕੇ ਪਾਤਾਲ ਵਿਚ ਜਾਣਾ ਪਿਆ। ਜੈਸਾ ਕਿ :

**ਬਲਿ ਰਾਜਾ ਮਾਇਆ ਅਹੰਕਾਰੀ॥ ਜਗਨ ਕਰੈ ਬਹੁ ਭਾਰ ਅਫਾਰੀ॥**
**ਬਿਨੁ ਗੁਰ ਪੂਛੇ ਜਾਇ ਪਇਆਰੀ॥੨॥** *(ਗਉੜੀ ਮ: ੧, ਅੰਗ ੨੨੪)*

## ਕਰੌ ਅਢਾਈ ਧਰਤਿ ਮੰਗਿ; ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ।

ਫਿਰ ਬਾਵਨ ਰੂਪ ਵਿਚ ਵਿਸ਼ਨੂੰ ਜੀ ਨੇ ਬਲਿ ਰਾਜੇ ਤੋਂ ਅਢਾਈ = ਢਾਈ ਕਰੌ = ਕਦਮ ਧਰਤਿ = ਧਰਤੀ ਮੰਗ ਲਈ ਤਾਂ ਅੱਗੋਂ ਹੰਕਾਰ ਵਿਚ ਬਲਿ ਰਾਜੇ ਨੇ ਕਿਹਾ ਕਿ ਬ੍ਰਾਹਮਣ ਦੇਵਤਾ ! ਤੈਨੂੰ ਮੰਗਣਾ ਨਹੀਂ ਆਇਆ, ਇਹ ਢਾਈ ਕਰਮ ਤਾਂ ਮੇਰੇ ਨੌਕਰਾਂ ਦੇ ਨੌਕਰ ਵੀ ਦੇ ਸਕਦੇ ਸੀ, ਤਾਂ ਬਾਵਨ ਨੇ ਕਿਹਾ ਕਿ ਮੈਂ ਸੰਤੋਖੀ ਬ੍ਰਾਹਮਣ ਹਾਂ, ਮੈਨੂੰ ਬਹੁਤੀ ਜਗ੍ਹਾ ਨਹੀਂ ਚਾਹੀਦੀ, ਮੈਨੂੰ ਢਾਈ ਕਰਮ ਹੀ ਚਾਹੀਦੇ ਹਨ। ਤਾਂ ਫਿਰ ਬਲਿ ਰਾਜੇ ਨੇ ਢਾਈ ਕਰਮਾਂ ਦੀ ਚੂਲੀ ਛੱਡ ਦਿੱਤੀ, ਫਿਰ ਪਿਛਹੁ = ਪਿੱਛੋਂ ਦੇ = ਤੋਂ ਬਾਵਨ ਅਵਤਾਰ ਨੇ ਐਡਾ ਵੱਡਾ ਸਰੂਪ ਕੀਤਾ, ਜੋ ਤ੍ਰਿਹੁ = ਤਿੰਨਾਂ ਲੋਅ = ਲੋਕਾਂ ਵਿਚ ਵੀ ਮਾਵੈ = ਸਮਾ ਨਾ ਸਕੇ। ਇਸ ਦਾ ਭਾਵ ਇਹ ਹੈ ਕਿ ਭਗਵਾਨ ਜੀ ਨੇ ਵੈਰਾਟ ਰੂਪ ਧਾਰਨ ਕਰ ਕੇ ਆਪਣੀ ਸਰਬੱਗਤਾ ਦੀ ਝਲਕ ਦਿਖਾਈ ਹੈ ਕਿ ਭਗਵਾਨ ਕੋਈ ਢਾਈ ਕਰਮਾਂ ਦਾ ਹੀ ਮਾਲਕ ਨਹੀਂ ਹੈ ਬਲਕਿ ਸਾਰੇ ਸੰਸਾਰ ਦਾ ਮਾਲਕ ਹੈ ਤੇ ਜਦੋਂ ਬ੍ਰਹਮਪੁਰੀ ਦੇ ਵਿਚ ਚਰਨ ਪਹੁੰਚਿਆ ਤਾਂ ਬ੍ਰਹਮਾ ਜੀ ਨੇ ਚਰਨ ਧੋ ਕੇ ਕਮੰਡਲ ਦੇ ਵਿਚ ਪਾ ਲਿਆ, ਜਿਥੋਂ ਗੰਗਾ ਦਾ ਜਨਮ ਹੋਇਆ।

## ਦੁਇ ਕਰਵਾਂ ਕਰਿ ਤਿੰਨ ਲੋਅ; ਬਲਿ ਰਾਜਾ ਲੈ ਮਗਰੁ ਮਿਣਾਵੈ।

ਫਿਰ ਬਾਵਨ ਅਵਤਾਰ ਨੇ ਦੁਇ = ਦੋ ਕਰਵਾਂ = ਕਦਮਾਂ ਵਿਚ ਤਿੰਨ ਲੋਅ = ਲੋਕ ਕਰ ਲੈ = ਲਏ, ਭਾਵ ਮਿਣ ਦਿੱਤੇ ਤਾਂ ਬਾਵਨ ਅਵਤਾਰ ਨੇ ਕਿਹਾ ਕਿ ਹੁਣ ਅੱਧੀ ਕਰਮ ਪੂਰੀ ਕਰ ਤਾਂ ਬਲਿ ਰਾਜੇ ਨੇ ਆਪਣੀ ਮਗਰੁ = ਪਿੱਠ ਦੀ ਮਿਣਾਵੈ = ਮਿਣਤੀ ਕਰਵਾਈ ਤੇ ਭਗਵਾਨ ਜੀ ਨੇ ਬਲਿ ਰਾਜੇ ਦੇ ਸਿਰ 'ਤੇ ਪੈਰ ਰੱਖ ਕੇ ਪਾਤਾਲ ਵਿਚ ਧੱਸ ਦਿੱਤਾ।

## ਬਲਿ ਛਲਿ ਆਪੁ ਛਲਾਇਅਨੁ; ਹੋਇ ਦਇਆਲੁ ਮਿਲੈ ਗਲਿ ਲਾਵੈ।

('ਗਲਿ' ਪੋਲਾ ਬੋਲੋ)

ਵਿਸ਼ਨੂੰ ਜੀ ਬਾਵਨ ਰੂਪ ਵਿਚ ਬਲਿ ਰਾਜੇ ਨੂੰ ਛਲਣ ਆਇਆ ਸੀ, ਪਰ ਆਪਣਾ ਆਪ ਛਲਾਇਅਨੁ = ਛਲਾ ਲਿਆ ਅਤੇ ਵਿਸ਼ਨੂੰ ਜੀ ਨੇ ਦਇਆਲੁ = ਦਿਆਲੂ ਹੋ ਕੇ ਉਸ ਨੂੰ ਮਿਲੈ = ਮਿਲ ਕੇ ਗਲ ਨਾਲ ਲਾਵੈ = ਲਾਇਆ।

## ਦਿਤਾ ਰਾਜੁ ਪਤਾਲ ਦਾ; ਹੋਇ ਅਧੀਨੁ ਭਗਤਿ ਜਸੁ ਗਾਵੈ।

ਫਿਰ ਬਲਿ ਰਾਜੇ ਨੂੰ ਪ੍ਰਸੰਨ ਹੋ ਕੇ ਪਤਾਲ ਲੋਕ ਦਾ ਰਾਜ ਦੇ ਦਿੱਤਾ ਅਤੇ ਭਗਤ ਦੇ ਅਧੀਨੁ = ਵੱਸ ਹੋਇ = ਹੋ ਕੇ ਜਸ ਗਾਵੈ = ਗਾਉਣ ਲੱਗਾ।

# ਹੋਇ ਦਰਵਾਨੁ; ਮਹਾਂ ਸੁਖੁ ਪਾਵੈ ॥੩॥

ਵਿਸ਼ਨੂੰ ਜੀ ਭਗਤ ਦਾ ਦਰਵਾਨੁ = ਡਿਉੜੀ ਬਰਦਾਰ ਹੋਇ = ਹੋ ਕੇ ਮਹਾਂ = ਵੱਡਾ ਸੁਖ ਪਾਵੈ = ਪਾਉਣ ਲੱਗੇ। ਜੈਸਾ ਕਿ :

**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥**

*(ਮਾਰੂ ਭਗਤ ਨਾਮਦੇਵ ਜੀ, ਅੰਗ ੧੧੦੫)*

## ਪਉੜੀ ੪ (ਤ੍ਰੇਤੇ ਜੁਗ ਦੇ ਭਗਤਾਂ ਦੀ ਕਥਾ, ਰਾਜਾ ਅੰਬਰੀਕ)

### ਉਥਾਨਕਾ

ਰਾਜਾ ਅੰਬਰੀਕ ਬਹੁਤ ਧਰਮਾਤਮਾ ਪੁਰਖ ਹੋਇਆ ਹੈ। ਵਾਲਮੀਕੀ ਰਾਮਾਇਣ ਅਨੁਸਾਰ ਪ੍ਰਸ਼ੁਸਕ ਦਾ ਪੁੱਤਰ ਅਯੋਧਾਪਤਿ ਸੂਰਯਵੰਸੀ ਰਾਜਾ ਜੋ ਇਖਾਕ ਤੋਂ ਅਠਾਈਵੀਂ ਪੀੜ੍ਹੀ ਸੀ। ਇਹ ਰਾਜਾ ਕੇਵਲ ਭਗਤੀ ਕਰਦਾ ਸੀ, ਪਰ ਇਕ ਦਿਨ ਇਕ ਮਹਾਤਮਾ ਨੇ ਇਸ ਨੂੰ ਵਰਤ ਰੱਖਣ ਦੀ ਪ੍ਰੇਰਨਾ ਦੇ ਦਿੱਤੀ, ਜਿਸ ਕਰਕੇ ਇਹ ਇਕਾਦਸ਼ੀ ਦਾ ਵਰਤ ਰੱਖਣ ਲੱਗ ਪਿਆ ਸੀ ਤੇ ਇਕ ਵਾਰੀ ਇਸ ਨੇ ਕੱਤਕ ਦੀ ਇਕਾਦਸ਼ੀ ਨੂੰ ਵਰਤ ਰੱਖਿਆ ਹੋਇਆ ਸੀ। ਦੁਰਬਾਸਾ ਰਿਖੀ ਰਾਜੇ ਅੰਬਰੀਕ ਦਾ ਪ੍ਰਤਾਪ ਸੁਣ ਕੇ ਈਰਖਾ-ਵੱਸ ਹੋ ਕੇ ਰਾਜੇ ਕੋਲ ਆਇਆ। ਉਸ ਵੇਲੇ ਰਾਜੇ ਅੰਬਰੀਕ ਨੇ ਕਿਹਾ ਕਿ ਤੁਸੀਂ ਮੇਰੇ ਘਰ ਭੋਜਨ ਕਰੋ, ਕਿਉਂਕਿ ਮੇਰਾ ਨਿਯਮ ਹੈ ਕਿ ਕਿਸੇ ਨਾ ਕਿਸੇ ਰਿਖੀ-ਮੁਨੀ ਨੂੰ ਪ੍ਰਸ਼ਾਦ ਛਕਾ ਕੇ ਹੀ ਮੈਂ ਅੰਨ-ਜਲ ਗ੍ਰਹਿਣ ਕਰਦਾ ਹਾਂ। ਤਦੋਂ ਦੁਰਬਾਸਾ ਰਿਖੀ ਨੇ ਆਖਿਆ ਕਿ ਮੈਂ ਇਸ਼ਨਾਨ ਕਰ ਕੇ ਆਉਂਦਾ ਹਾਂ। ਇਹ ਕਹਿ ਕੇ ਰਿਖੀ ਇਸ਼ਨਾਨ ਕਰਨ ਲਈ ਬਾਹਰ ਨਦੀ 'ਤੇ ਚਲਿਆ ਗਿਆ ਤੇ ਜਾਣ-ਬੁੱਝ ਕੇ ਦੇਰੀ ਲਗਾਈ ਜਾਵੇ ਤੇ ਅੰਦਰ ਸੋਚਦਾ ਹੈ ਕਿ ਜੇਕਰ ਰਾਜੇ ਨੇ ਮੇਰੇ ਜਾਣ ਤੋਂ ਪਹਿਲਾਂ ਵਰਤ ਖੋਲ੍ਹ ਲਿਆ ਤਾਂ ਮੈਂ ਇਸ ਨੂੰ ਸਰਾਪ ਦੇ ਦੇਵਾਂਗਾ ਤੇ ਜੇਕਰ ਇਸ ਨੇ ਵਰਤ ਨਾ ਖੋਲ੍ਹਿਆ ਤਾਂ ਇਸ ਦਾ ਪਿਛਲਾ ਨਿਯਮ ਭੰਗ ਹੋ ਜਾਵੇਗਾ, ਕਿਉਂਕਿ ਦੁਆਦਸ਼ੀ ਲੱਗਣ ਵਿਚ ਥੋੜ੍ਹਾ ਸਮਾਂ ਹੀ ਰਹਿ ਗਿਆ ਹੈ। ਇਧਰ ਰਾਜੇ ਅੰਬਰੀਕ ਨੇ ਬਹੁਤ ਚਿਰ ਉਡੀਕ ਕੀਤੀ, ਪਰ ਰਿਖੀ ਨਾ ਆਇਆ। ਤਦੋਂ ਰਾਜੇ ਨੇ ਰਾਜ-ਪੁਰੋਹਿਤਾਂ ਨੂੰ ਬੁਲਾ ਕੇ ਵਰਤ ਦੇ ਨਿਯਮ ਪੁੱਛੇ। ਤਦੋਂ ਪੰਡਤਾਂ ਨੇ ਸੋਚ-ਵਿਚਾਰ ਕੇ ਕਿਹਾ ਕਿ ਹੇ ਰਾਜਨ! ਤੁਸੀਂ ਅੰਨ ਦੀ ਜਗ੍ਹਾ ਜਲ ਨਾਲ ਆਪਣਾ ਵਰਤ ਖੋਲ੍ਹ ਸਕਦੇ ਹੋ, ਕਿਉਂਕਿ ਜਲ ਅੰਨ ਵੀ ਹੈ ਤੇ ਨਹੀਂ ਵੀ ਹੈ।

ਇਹ ਗੱਲ ਸੁਣ ਕੇ ਰਾਜੇ ਅੰਬਰੀਕ ਨੇ ਠਾਕੁਰਾਂ ਦੇ ਚਰਨਾਂ ਦਾ ਜਲ ਲੈ ਕੇ ਵਰਤ ਖੋਲ੍ਹ ਦਿੱਤਾ। ਇਤਨੇ ਚਿਰ ਨੂੰ ਦੁਰਬਾਸਾ ਰਿਖੀ ਵੀ ਆ ਗਿਆ ਤੇ ਉਸ ਨੇ ਰਾਜੇ ਦਾ ਵਰਤ ਖੁੱਲ੍ਹਿਆ ਦੇਖ ਕੇ ਬਹੁਤ ਕ੍ਰੋਧ ਵਿਚ ਆ ਕੇ ਕਿਹਾ ਕਿ ਹੇ ਰਾਜਨ! ਤੂੰ ਬਹੁਤ ਹੰਕਾਰੀ ਹੋ ਗਿਆ ਹੈਂ, ਜੋ ਮੇਰੇ ਵਰਗੇ ਕਿਸੇ ਅਤਿਥੀ ਨੂੰ ਭੋਜਨ ਖਵਾਏ ਬਿਨਾਂ ਹੀ ਵਰਤ ਖੋਲ੍ਹ ਲਿਆ ਹੈ। ਇਸ ਲਈ ਮੈਂ ਤੈਨੂੰ ਸਰਾਪ ਦੇਵਾਂਗਾ। ਤਦੋਂ ਰਾਜਾ ਕਹਿਣ ਲੱਗਾ ਕਿ ਹੇ ਰਿਖੀਵਰ! ਮੈਂ ਤਾਂ ਪਹਿਲਾਂ ਹੀ ਗੁਨਾਹਾਂ ਦਾ ਭਰਿਆ ਹੋਇਆ ਹਾਂ, ਤੁਸੀਂ ਮੈਨੂੰ ਮੁਆਫ਼ ਕਰ ਦਿਉ। ਪਰ ਰਿਖੀ ਕ੍ਰੋਧ ਵਿਚ ਆ ਕੇ ਜਦੋਂ ਸਰਾਪ ਦੇਣ ਲੱਗਾ, ਤਦੋਂ ਭਗਵਾਨ ਵਿਸ਼ਨੂੰ ਜੀ ਨੇ ਆਪਣੇ ਭਗਤ ਦੀ ਰੱਖਿਆ ਕਰਨ ਲਈ ਤੇ ਦੁਰਬਾਸੇ ਨੂੰ ਸਜ਼ਾ ਦੇਣ ਲਈ ਸੁਦਰਸ਼ਨ ਚੱਕਰ ਨੂੰ ਹੁਕਮ ਕਰ ਦਿੱਤਾ ਤੇ ਚੱਕਰ ਅੱਗ ਦੀ ਲਾਟ ਵਾਂਗ ਰਿਖੀ ਦੇ ਆਲੇ-ਦੁਆਲੇ ਘੁੰਮਣ ਲੱਗਾ। ਦੁਰਬਾਸਾ ਰਿਖੀ ਡਰਦਾ ਹੋਇਆ ਉਥੋਂ ਭੱਜ ਗਿਆ ਤੇ ਜਿਥੇ ਵੀ ਜਾਵੇ, ਉਹ ਸੁਦਰਸ਼ਨ ਚੱਕਰ ਉਸ ਦੇ ਮਗਰ ਮਗਰ ਆਈ ਜਾਵੇ। ਤਦੋਂ ਉਹ ਭੱਜਦਾ ਹੋਇਆ ਦੇਵਤਿਆਂ ਪਾਸ ਗਿਆ, ਦੇਵਤਿਆਂ ਨੇ ਬ੍ਰਹਮਾ ਜੀ ਪਾਸ ਭੇਜ ਦਿੱਤਾ। ਬ੍ਰਹਮਾ ਜੀ ਨੇ ਕਿਹਾ ਕਿ ਸਾਧੂ ਮਹਾਤਮਾ ਦੀ ਨਿੰਦਿਆ ਕਰਨ ਵਾਲੇ ਤੇ ਦੁੱਖ ਦੇਣ ਵਾਲੇ ਨੂੰ ਮੈਂ ਨਹੀਂ ਰੱਖ ਸਕਦਾ। ਫਿਰ ਸ਼ਿਵਜੀ

ਕੋਲ ਗਿਆ। ਸ਼ਿਵਜੀ ਨੇ ਦੂਰੋਂ ਹੀ ਵਾਪਸ ਭੇਜ ਦਿੱਤਾ। ਫਿਰ ਵਿਸ਼ਨੂੰ ਜੀ ਕੋਲ ਗਿਆ ਤਾਂ ਵਿਸ਼ਨੂੰ ਜੀ ਨੇ ਰਾਜੇ ਅੰਬਰੀਕ ਦੀ ਸ਼ਰਨ ਵਿਚ ਪੈਣ ਲਈ ਕਿਹਾ। ਤਦੋਂ ਦੁਰਬਾਸਾ ਰਿਖੀ ਰਾਜੇ ਅੰਬਰੀਕ ਦੀ ਸ਼ਰਨ ਵਿਚ ਆ ਕੇ ਪਿਆ ਤਾਂ ਉਸ ਦਾ ਬਚਾਅ ਹੋਇਆ। ਇਸ ਪ੍ਰਕਾਰ ਪ੍ਰਭੂ ਨੇ ਰਾਜੇ ਨੂੰ ਦੁਰਬਾਸੇ ਦੇ ਸਰਾਪ ਤੋਂ ਨਿਰਭੈਤਾ ਬਖ਼ਸ਼ਿਸ਼ ਕੀਤੀ ਤੇ ਆਪਣਾ ਭਗਤ ਵਛਲ, ਸ਼ਰਨ-ਪਾਲਕ ਧਰਮ ਨਿਭਾਇਆ। ਜੈਸਾ ਕਿ :

**ਅੰਬਰੀਕ ਕਉ ਦੀਓ ਅਭੈ ਪਦੁ...॥** *(ਮਾਰੂ ਭਗਤ ਨਾਮਦੇਵ ਜੀ, ਅੰਗ ੧੧੦੫)*

**ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ ॥੨॥**

*(ਕਾਨੜਾ ਮ: ੪, ਅੰਗ ੧੩੧੧)*

ਸੋ ਇਸ ਸਾਰੀ ਲੰਮੀ ਵਾਰਤਾ ਨੂੰ ਭਾਈ ਗੁਰਦਾਸ ਜੀ ਸੰਖੇਪ ਅੱਖਰਾਂ ਵਿਚ ਵਰਣਨ ਕਰਦੇ ਹਨ :

## ਅੰਬਰੀਕ ਮੁਹਿ ਵਰਤੁ ਹੈ; ਰਾਤਿ ਪਈ ਦੁਰਬਾਸਾ ਆਇਆ।

ਰਾਜੇ ਅੰਬਰੀਕ ਦਾ ਮੁਹਿ = ਮੂੰਹ ਇਕਾਦਸ਼ੀ ਦੇ ਵਰਤ ਵਾਲਾ ਸੀ, ਪਰ ਜਦ ਰਾਤ ਪਈ ਤਾਂ ਦੁਰਬਾਸਾ ਰਿਖੀ ਆਇਆ = ਆ ਗਿਆ।

## ਭੀੜਾ ਓਸੁ ਉਪਾਰਣਾ; ਓਹੁ ਉਠਿ ਨ੍ਹਾਵਣਿ ਨਦੀ ਸਿਧਾਇਆ।

ਓਸੁ = ਉਸ ਨੇ ਤਾਂ ਦੁਆਦਸ਼ੀ ਵਿਚ ਭੀੜਾ = ਵਰਤ ਉਪਾਰਣਾ = ਖੋਲ੍ਹਣਾ ਸੀ **ਵਾ:** ਉਸ ਨੂੰ ਇਹ ਭੀੜਾ = ਤੰਗੀ ਆ ਗਈ, ਕਿਉਂਕਿ ਤਰੌਦਸ਼ੀ ਵਿਚ ਵਰਤ ਉਪਾਰਣ ਨਾਲ ਹਿੰਦੂਆਂ ਵਿਚ ਵੱਡਾ ਦੋਸ਼ ਗਿਣੀਦਾ ਹੈ, ਪਰ ਉਹ ਦੁਰਬਾਸਾ ਰਿਖੀ ਜਾਣ-ਬੁੱਝ ਕੇ ਉੱਠ ਕੇ ਨ੍ਹਾਵਣਿ = ਨਹਾਉਣ ਲਈ ਨਦੀ 'ਤੇ ਸਿਧਾਇਆ = ਚਲਾ ਗਿਆ।

## ਚਰਣੋਦਕ ਲੈ ਪੋਖਿਆ; ਓਹੁ ਸਰਾਪੁ ਦੇਵਣ ਨੋ ਧਾਇਆ।

ਰਾਜੇ ਅੰਬਰੀਕ ਨੇ ਠਾਕੁਰਾਂ ਦਾ ਚਰਣੋਦਕ = ਚਰਨਾਮ੍ਰਿਤ ਲੈ ਕੇ ਵਰਤ ਪੋਖਿਆ = ਪੂਰਨ ਕੀਤਾ, ਭਾਵ ਵਰਤ ਖੋਲ੍ਹ ਲਿਆ। ਪਰ ਓਹੁ = ਉਹ ਦਰਬਾਸਾ ਰਿਖੀ ਗ਼ੁੱਸੇ ਵਿਚ ਆ ਕੇ ਉਸ ਨੂੰ ਸਰਾਪ ਦੇਵਣ = ਦੇਣ ਨੋ = ਨੂੰ ਧਾਇਆ = ਦੌੜ ਕੇ ਆਇਆ ਕਿ ਮੂੰਹ ਜੂਠਾ ਕਿਉਂ ਕੀਤਾ ਹੈ, ਮੈਨੂੰ ਛਕਾਏ ਤੋਂ ਬਿਨਾਂ ਤੂੰ ਭੋਜਨ ਕਿਉਂ ਛਕਿਆ ਹੈ, ਤੂੰ ਹੰਕਾਰੀ ਹੋ ਗਿਆ ਹੈਂ, ਮੈਂ ਤੈਨੂੰ ਸਰਾਪ ਦੇਵਾਂਗਾ।

## ਚਕ੍ਰ ਸੁਦਰਸਨ ਕਾਲ ਰੂਪ; ਹੋਇ ਭੀਹਾਵਲੁ ਗਰਬੁ ਗਵਾਇਆ।

ਉਦੋਂ ਵਿਸ਼ਨੂੰ ਜੀ ਦਾ ਸੁਦਰਸ਼ਨ ਚੱਕਰ ਕਾਲ ਰੂਪ ਤੇ ਭੀਹਾਵਲੁ = ਭਿਆਨਕ ਰੂਪ ਹੋਇ = ਹੋ ਕੇ ਦੁਰਬਾਸੇ ਰਿਖੀ ਵੱਲ ਆਇਆ ਤੇ ਉਸ ਦਾ ਗਰਬੁ = ਹੰਕਾਰ ਗਵਾਇਆ = ਗਵਾ ਦਿੱਤਾ, ਨਾਸ਼ ਕਰ ਦਿੱਤਾ, ਭਾਵ ਜਿਥੇ ਵੀ ਜਾਵੇ, ਚੱਕਰ ਉਸ ਦਾ ਪਿੱਛਾ ਨਾ ਛੱਡੇ।

## ਬਾਮ੍ਹਣ ਭੰਨਾ ਜੀਉ ਲੈ; ਰਖਿ ਨ ਹੰਘਨਿ ਦੇਵ ਸਬਾਇਆ।

ਦੁਰਬਾਸਾ ਬਾਮ੍ਹਣ = ਬ੍ਰਾਹਮਣ ਆਪਣੀ ਜੀਉ = ਜਾਨ ਲੈ ਕੇ, ਭਾਵ ਬਚਾ ਕੇ ਦੇਵਤਿਆਂ ਕੋਲ ਭੰਨਾ = ਭੱਜਿਆ ਗਿਆ, ਪਰ ਸਬਾਇਆ = ਸਾਰਿਆਂ ਦੇਵਤਿਆਂ ਵਿੱਚੋਂ ਉਸ ਨੂੰ ਕੋਈ ਇਕ ਭੀ ਰੱਖ ਨਾ ਹੰਘਨਿ = ਸਕਿਆ, ਭਾਵ ਸਾਰੇ ਦੁਰ-ਦੁਰ ਕਰਨ ਲੱਗੇ, ਭਾਵ ਜਦੋਂ ਇੰਦਰਪੁਰੀ ਵਿਚ ਗਿਆ ਤਾਂ ਇੰਦਰ ਨੇ ਕਿਹਾ ਕਿ ਤੂੰ ਸੰਤ ਦੋਖੀ ਹੈਂ, ਇਥੋਂ ਚਲਾ ਜਾ। ਫਿਰ ਕੈਲਾਸ਼ ਪਰਬਤ ਉੱਤੇ ਸ਼ਿਵਜੀ ਕੋਲ ਗਿਆ ਤਾਂ

ਸ਼ਿਵਜੀ ਨੇ ਕਿਹਾ ਕਿ ਤੂੰ ਇਥੋਂ ਚਲਾ ਜਾ, ਤੂੰ ਕੈਲਾਸ਼ ਪਰਬਤ ਨੂੰ ਅੱਗ ਨਾ ਲਗਵਾ ਦੇਵੀਂ, ਕਿਉਂਕਿ ਤੂੰ ਸੰਤ ਦੋਖੀ ਹੈਂ। ਫਿਰ ਬ੍ਰਹਮਪੁਰੀ ਗਿਆ ਤਾਂ ਬ੍ਰਹਮਾ ਨੇ ਕਿਹਾ ਕਿ ਤੂੰ ਸੰਤ ਦੋਖੀ ਹੈਂ, ਬ੍ਰਹਮਪੁਰੀ ਵਿਚ ਅੱਗ ਨਾ ਲਗਵਾ ਦੇਵੀਂ। ਫਿਰ ਬੈਕੁੰਠ ਵਿਚ ਵਿਸ਼ਨੂੰ ਜੀ ਕੋਲ ਗਿਆ ਤੇ ਵਿਸ਼ਨੂੰ ਜੀ ਨੇ ਵੀ ਉਹੀ ਗੱਲ ਆਖੀ ਕਿ ਤੂੰ ਸੰਤ ਦੋਖੀ ਹੈਂ, ਸੰਤ ਦੋਖੀ ਨੂੰ ਬੈਕੁੰਠ ਵਿਚ ਕੋਈ ਥਾਂ ਨਹੀਂ ਹੈ। ਫਿਰ :

## ਇੰਦ੍ਰ ਲੋਕੁ ਸਿਵ ਲੋਕੁ ਤਜਿ; ਬ੍ਰਹਮ ਲੋਕੁ ਬੈਕੁੰਠ ਤਜਾਇਆ।

ਇੰਦਰ ਲੋਕ, ਸ਼ਿਵ ਲੋਕ ਨੂੰ ਤਜਿ = ਛੱਡ ਕੇ ਫਿਰ ਬ੍ਰਹਮ ਲੋਕ = ਬ੍ਰਹਮਾ ਦੇ ਲੋਕ ਤੇ ਬੈਕੁੰਠ ਨੂੰ ਤਜਾਇਆ = ਛੱਡਿਆ, ਭਾਵ ਸਾਰਿਆਂ ਨੇ ਕੱਢ ਦਿੱਤਾ।

ਫਿਰ :

## ਦੇਵਤਿਆ ਭਗਵਾਨੁ ਸਣੁ; ਸਿਖਿ ਦੇਇ ਸਭਨਾਂ ਸਮਝਾਇਆ।

ਸਾਰੇ ਦੇਵਤਿਆਂ ਦੇ ਸਣੁ = ਸਮੇਤ, ਭਾਵ ਨਾਲ ਮਿਲ ਕੇ ਵਿਸ਼ਨੂੰ ਭਗਵਾਨ ਨੇ ਦੁਰਬਾਸੇ ਰਿਖੀ ਨੂੰ ਸਿਖਿ = ਸਿੱਖਿਆ ਦੇਇ = ਦੇ ਕੇ ਸਭਨਾਂ = ਸਾਰਿਆਂ ਨੇ ਸਮਝਾਇਆ ਕਿ ਤੂੰ ਅੰਬਰੀਕ ਦੀ ਅਵੱਗਿਆ ਕੀਤੀ ਹੈ, ਉਸੇ ਦੀ ਸ਼ਰਨ ਵਿਚ ਪੈ।

## ਆਇ ਪਇਆ ਸਰਣਾਗਤੀ; ਮਾਰੀਦਾ ਅੰਬਰੀਕ ਛੁਡਾਇਆ।

('ਮਾਰੀ-ਦਾ' ਬੋਲੋ)

ਜਦੋਂ ਦੁਰਬਾਸਾ ਰਿਖੀ ਆਇ = ਆ ਕੇ ਰਾਜੇ ਅੰਬਰੀਕ ਦੀ ਸਰਣਾਗਤੀ = ਸ਼ਰਨੀਂ ਪਇਆ = ਪਿਆ, ਤਦ ਮਾਰੀਦਾ = ਮਰਦੇ ਹੋਏ ਨੂੰ ਅੰਬਰੀਕ ਭਗਤ ਨੇ ਸੁਦਰਸ਼ਨ ਚੱਕਰ ਤੋਂ ਛੁਡਾਇਆ = ਛੁਡਾਉਣਾ ਕੀਤਾ, ਭਾਵ ਜਿਸ ਨੂੰ ਸਰਾਪ ਦੇਣ ਲੱਗਿਆ ਸੀ, ਉਸੇ ਨੇ ਬਚਾਇਆ। ਅੰਬਰੀਕ ਨੇ ਸੁਦਰਸ਼ਨ ਚੱਕਰ ਨੂੰ ਬੇਨਤੀ ਕੀਤੀ ਕਿ ਇਹ ਹੁਣ ਮੇਰੀ ਸ਼ਰਨ ਵਿਚ ਆ ਗਿਆ ਹੈ, ਇਸ ਨੂੰ ਬਖ਼ਸ਼ ਦਿਉ। ਇਉਂ ਦੁਰਬਾਸਾ ਨੂੰ ਅੰਬਰੀਕ ਨੇ ਸੁਦਰਸ਼ਨ ਚੱਕਰ ਤੋਂ ਬਚਾਇਆ।

## ਭਗਤਿ ਵਛਲੁ; ਜਗਿ ਬਿਰਦ ਸਦਾਇਆ ॥੪॥

ਇਉਂ ਭਗਤਿ ਵਛਲੁ = ਭਗਤਾਂ ਦਾ ਪਿਆਰਾ ਹੋ ਕੇ ਜਗਿ = ਸੰਸਾਰ ਵਿਚ ਪ੍ਰਭੂ ਨੇ ਆਪਣਾ ਬਿਰਦ = ਧਰਮ ਸਦਾਇਆ = ਕਹਾਇਆ ਹੈ, ਭਾਵ ਇਹ ਜਣਾਇਆ ਕਿ ਭਗਤਾਂ ਨਾਲ ਸਭ ਤੋਂ ਵੱਧ ਪਿਆਰ ਕਰਦਾ ਹਾਂ ॥੪॥

### ਪਉੜੀ ੫ (ਰਾਜਾ ਜਨਕ)

### ਉਥਾਨਕਾ

ਮਹਾਰਾਜਾ ਜਨਕ ਜੀ ਬਹੁਤ ਵੱਡੇ ਧਰਮਾਤਮਾ ਅਤੇ ਨਾਮ ਸਿਮਰਨ ਕਰਨ ਵਾਲੇ ਰਾਜੇ ਹੋਏ ਹਨ। ਜਨਕ ਇਕ ਗੱਦੀ-ਵਾਚਕ ਸ਼ਬਦ ਹੈ, ਇਨ੍ਹਾਂ ਜਨਕਾਂ ਦੇ ਮੁੱਢ ਵਿਚ ਨਿੰਮੀ ਰਾਜਾ ਹੋਇਆ ਹੈ, ਜਿਥੋਂ ਜਨਕ ਸੰਗਿਆ ਚੱਲੀ। ਜਿਸ ਜਨਕ ਦਾ ਭਾਈ ਸਾਹਿਬ ਜੀ ਨੇ ਜ਼ਿਕਰ ਕੀਤਾ ਹੈ, ਇਹ ੫੨ਵਾਂ ਜਨਕ ਹੋਇਆ ਹੈ, ਜੋ ਸ਼੍ਰੀ ਰਾਮ ਚੰਦਰ ਜੀ ਦਾ ਸਹੁਰਾ ਸੀ। ਉਹ ਰਾਜ ਸੁਖ ਭੋਗਦੇ (ਮਾਣਦੇ) ਹੋਏ ਮਾਇਆ ਵਿਚ ਨਿਰਲੇਪ ਰਹਿੰਦੇ ਸਨ। ਆਪਣੇ ਮਹਿਲਾਂ ਅੰਦਰ ਰਿਸ਼ੀਆਂ-ਮੁਨੀਆਂ ਦੀ ਸੇਵਾ ਅਤੇ ਸਨਮਾਨ ਕਰਿਆ ਕਰਦੇ ਸਨ।

ਸਾਰੀ ਜ਼ਿੰਦਗੀ ਉਨ੍ਹਾਂ ਨੇ ਪ੍ਰਭੂ ਦਾ ਭਜਨ ਕਰਦਿਆਂ ਗੁਜ਼ਾਰੀ। ਉਨ੍ਹਾਂ ਦੀ ਨਿਰਲੇਪਤਾ ਕਰਕੇ ਉਨ੍ਹਾਂ ਨੂੰ ਆਮ ਤੌਰ 'ਤੇ 'ਜਨਕ ਵਿਦੇਹੀ' ਕਿਹਾ ਜਾਂਦਾ ਸੀ। ਵੱਡੇ ਵੱਡੇ ਮੁਨੀ ਆਪ ਦੀ ਸੰਗਤ ਕਰ ਕੇ ਬ੍ਰਹਮ ਗਿਆਨੀ ਹੋਏ ਸਨ। ਸੁਕਦੇਵ ਮੁਨੀ ਵਰਗਿਆਂ ਦੇ ਆਪ ਗੁਰੂ ਕਹਾਏ। ਜੈਸਾ ਕਿ ਗੁਰਬਾਣੀ 'ਚ ਅੰਕਿਤ ਹੈ:

**ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥** *(ਕਾਨੜਾ ਮ: ੪, ਅੰਗ ੧੩੦੯)*

ਜਿਸ ਵੇਲੇ ਰਾਜਾ ਜਨਕ ਗੰਧਰਬਾਂ ਦੀ ਸਭਾ ਵਿਚ ਸ਼ਾਮਲ ਹੋਣ ਲਈ ਜਾ ਰਿਹਾ ਸੀ, ਜਦੋਂ ਜਮ ਲੋਕ ਦੇ ਨੇੜੇ ਪੁੱਜੇ ਤਾਂ ਆਪ ਜੀ ਦੇ ਕੰਨੀਂ ਨਰਕੀ ਜੀਵਾਂ ਦੇ ਰੋਣ-ਕੁਰਲਾਉਣ ਦੀਆਂ ਆਵਾਜ਼ਾਂ ਪਈਆਂ। ਜੈਸਾ ਕਿ:

**ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ ॥** *(ਗੂਜਰੀ ਵਾਰ, ਮ: ੫, ਅੰਗ ੫੨੦)*

ਆਪ ਦਾ ਕੋਮਲ ਹਿਰਦਾ ਦ੍ਰਵ ਗਿਆ ਅਤੇ ਰਾਮਗਣਾਂ ਨੂੰ ਪੁੱਛਿਆ ਕਿ ਇਹ ਕੌਣ ਰੋ ਰਹੇ ਹਨ? ਰਾਮਗਣਾਂ ਨੇ ਦੱਸਿਆ ਕਿ ਇਹ ਨਰਕਾਂ ਦੇ ਵਾਸੀ ਜੀਵ ਦੁੱਖ ਭੋਗ ਰਹੇ ਹਨ। ਇੰਨੇ ਚਿਰ ਨੂੰ ਰੋਣਾ ਕੁਰਲਾਉਣਾ ਬੰਦ ਹੋ ਗਿਆ। ਰਾਜੇ ਜਨਕ ਨੇ ਫਿਰ ਪੁੱਛਿਆ ਕਿ ਇਹ ਰੋਣਾ-ਕੁਰਲਾਉਣਾ ਬੰਦ ਕਿਉਂ ਹੋ ਗਿਆ? ਤਾਂ ਰਾਮਗਣਾਂ ਨੇ ਦੱਸਿਆ ਕਿ ਮਹਾਰਾਜ ਜੀ! ਆਪ ਨੇ ਨਾਮ ਸਿਮਰਨ ਜੋ ਕੀਤਾ ਹੈ, ਉਸ ਦੇ ਪ੍ਰਭਾਵ ਕਰ ਕੇ ਨਰਕੀ ਜੀਵਾਂ ਨੂੰ ਸੁੱਖ ਸ਼ਾਂਤੀ ਮਿਲੀ ਹੈ। ਤਾਂ ਰਾਜੇ ਜਨਕ ਨੇ ਕਿਹਾ ਕਿ ਸਾਡਾ ਬਿਬਾਨ ਇਥੇ ਹੀ ਉਤਾਰ ਦਿਉ। ਅਸੀਂ ਹੋਰ ਅੱਗੇ ਨਹੀਂ ਜਾਣਾ। ਇਨ੍ਹਾਂ ਕੋਲ ਹੀ ਰਹਾਂਗੇ, ਕਿਉਂ ਜੁ ਮੇਰੇ ਆਉਣ ਕਾਰਨ ਇਨ੍ਹਾਂ ਨੂੰ ਸੁਖ ਮਿਲਿਆ ਹੈ। ਰਾਮਗਣਾਂ ਨੇ ਰਾਜੇ ਜਨਕ ਦਾ ਬਿਬਾਨ ਉਥੇ ਹੀ ਉਤਾਰ ਦਿੱਤਾ। ਰਾਜੇ ਜਨਕ ਨੂੰ ਜਮ ਲੋਕ ਵਿਚ ਆਇਆ ਸੁਣ ਕੇ ਧਰਮ ਰਾਜਾ ਦੌੜਿਆ ਆਇਆ ਅਤੇ ਧੰਨਵਾਦ ਕਰਦਾ ਹੋਇਆ ਕਹਿ ਰਿਹਾ ਸੀ ਕਿ ਮਹਾਰਾਜ! ਆਪ ਨੇ ਬੜੀ ਕਿਰਪਾ ਕੀਤੀ ਹੈ, ਜੋ ਇਥੇ ਦਰਸ਼ਨ ਦਿੱਤੇ ਹਨ, ਆਪ ਜੀ ਨੇ ਮੇਰੇ ਭਵਨ ਵੀ ਪੁਨੀਤ ਕਰ ਦਿੱਤੇ ਹਨ, ਜੈਸਾ ਕਿ:

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥**

*(ਸਲੋਕ ਵਾਰਾਂ ਤੇ ਵਧੀਕ ਮ: ੫, ਅੰਗ ੧੪੨੫)*

ਧਰਮ ਰਾਜੇ ਨੇ ਦਰਗਾਹ ਵਿਚ ਵੀ ਰਾਜੇ ਜਨਕ ਦਾ ਬੜਾ ਆਦਰ, ਸਨਮਾਨ ਕੀਤਾ। ਤਦ ਰਾਜੇ ਜਨਕ ਨੇ ਧਰਮ ਰਾਜ ਨੂੰ ਕਿਹਾ ਕਿ ਇਨ੍ਹਾਂ ਜੀਵਾਂ ਦੇ ਬੰਧਨ ਖੋਲ੍ਹ ਦਿਉ। ਸਾਡੇ ਕੋਲੋਂ ਇਨ੍ਹਾਂ ਦਾ ਦੁੱਖ ਦੇਖਿਆ-ਸੁਣਿਆ ਨਹੀਂ ਜਾਂਦਾ। ਧਰਮ ਰਾਜ ਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਉਸ ਅਬਿਨਾਸ਼ੀ ਮਾਲਕ ਦਾ ਸੇਵਕ ਹਾਂ ਅਤੇ ਉਸ ਦੇ ਹੁਕਮ ਅਨੁਸਾਰ ਹੀ ਇਨ੍ਹਾਂ ਜੀਵਾਂ ਨੂੰ ਇਨ੍ਹਾਂ ਦੇ ਕਰਮਾਂ ਦੀ ਸਜ਼ਾ ਦੇ ਰਿਹਾ ਹਾਂ। ਰਾਜੇ ਨੇ ਫਿਰ ਕਿਹਾ ਕਿ ਅਸੀਂ ਇਨ੍ਹਾਂ ਨੂੰ ਸੁਤੰਤਰ ਕਰਵਾਏ ਬਿਨਾਂ ਨਹੀਂ ਜਾਵਾਂਗੇ। ਇਸ ਕਰਕੇ ਇਨ੍ਹਾਂ ਦੀ ਬੰਦ ਖ਼ਲਾਸੀ ਕਰ ਦਿਉ। ਉਸ ਸਮੇਂ ਧਰਮਰਾਜ ਨੇ ਸੋਚ-ਵਿਚਾਰ ਕਰ ਕੇ ਆਖਿਆ ਕਿ ਆਪ ਇਨ੍ਹਾਂ ਪਾਪਾਂ ਬਦਲੇ ਕੋਈ ਪੁੰਨ-ਦਾਨ ਕਰ ਦਿਉ ਤਾਂ ਉਸ ਨਾਲ ਇਹ ਪਾਪੀ ਜੀਵ ਛੁੱਟ ਸਕਦੇ ਹਨ। ਧਰਮਰਾਜ ਨੇ ਇਕ ਪਾਸੇ ਸਾਰੇ ਪਾਪੀਆਂ ਦੇ ਪਾਪ ਰੱਖੇ ਅਤੇ ਦੂਸਰੇ ਪਾਸੇ ਇਕ ਘੜੀ ਦੇ ਸਿਮਰਨ ਦਾ ਮਹਾਤਮ ਰੱਖਿਆ ਤਾਂ ਉਨ੍ਹਾਂ ਸਾਰੇ ਪਾਪੀਆਂ ਦੇ ਪਾਪ ਉਸ ਸਿਮਰਨ ਦੀ ਇਕ ਘੜੀ ਦੇ ਮਹਾਤਮ ਦੇ ਬਦਲੇ ਪਾਸਗੂੰ (ਪਾਸਕ) ਜਿੰਨੇ ਵੀ ਨਾ ਹੋਏ। ਇਸ ਪ੍ਰਕਾਰ ਰਾਜੇ ਜਨਕ ਨੇ ਨਰਕ ਦੇ ਸਾਰੇ ਜੀਵਾਂ ਨੂੰ ਛੁਡਾ ਦਿੱਤਾ ਅਤੇ ਆਪਣੇ ਨਾਲ ਸੱਚਖੰਡ ਲੈ ਗਿਆ, ਭਾਵ ਰਾਜੇ ਜਨਕ ਦਾ ਜੱਸ ਇਸ ਲੋਕ ਵਿਚ ਤਾਂ ਹੈ ਹੀ ਸੀ, ਪਰਲੋਕ ਵਿਚ ਵੀ ਉਹ ਪ੍ਰਧਾਨ ਜਾਣੇ ਗਏ ਅਤੇ ਉਨ੍ਹਾਂ ਦੀ ਜੈ-ਜੈਕਾਰ ਹੋਣ ਲੱਗੀ। ਜੈਸਾ ਕਿ:

**ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਆ ਬਿਬੇਕ।**
**ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ।**
**ਐਸਾ ਸਿਮਰਨ ਜਾਣ ਕੇ ਸੰਤਾਂ ਪਕੜੀ ਟੇਕ।**
**ਜਗ ਵਿਚ ਸਿਮਰਨ ਸਾਰ ਹੈ ਬਿਸਰੇ ਘੜੀ ਨ ਏਕ।**

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਸਾਹਿਬ ਜੀ ਸੰਖੇਪ ਅੱਖਰਾਂ ਵਿਚ ਵਰਣਨ ਕਰਦੇ ਹਨ:

## ਭਗਤੁ ਵਡਾ ਰਾਜਾ ਜਨਕੁ ਹੈ; ਗੁਰਮੁਖਿ ਮਾਇਆ ਵਿਚਿ ਉਦਾਸੀ।

ਰਾਜਾ ਜਨਕ ਵੱਡਾ ਭਗਤ ਹੈ ਸੀ, ਜਿਸ ਦੀ ਬਿਰਤੀ ਗੁਰਮੁਖਾਂ ਵਾਂਗ ਮਾਇਆ = ਮਾਇਕੀ ਪਦਾਰਥਾਂ ਵਿਚ ਉਦਾਸੀ = ਉਪਰਾਮ ਸੀ।

## ਦੇਵ ਲੋਕ ਨੋ ਚਲਿਆ; ਗਣ ਗੰਧਰਬ ਸਭਾ ਸੁਖਵਾਸੀ।

('ਸਭਾ' ਪੋਲਾ ਬੋਲੋ)

ਜਦ ਰਾਜਾ ਜਨਕ ਦੇਵ ਲੋਕ ਨੋ = ਨੂੰ ਚੱਲਿਆ ਸੀ ਤਾਂ ਉਸ ਨਾਲ ਗਣ = ਸ਼ਿਵਜੀ ਦੇ ਗਣ **ਅਥਵਾ** ਵਿਸ਼ਨੂੰ ਜੀ ਦੇ ਬਿਸਨਗਣ, ਗੰਧਰਬ = ਹਾਹਾ, ਹੂਹੂ ਦੇਵਤਿਆਂ ਦੇ ਗਵੱਈਆਂ ਦੀ ਸੁਖਵਾਸੀ = ਸੁਖਾਂ ਵਾਲੀ ਸਭਾ ਸੀ।

## ਜਮਪੁਰਿ ਗਇਆ ਪੁਕਾਰ ਸੁਣਿ; ਵਿਲਲਾਵਨਿ ਜੀਅ ਨਰਕ ਨਿਵਾਸੀ।

ਰਸਤੇ ਵਿਚ ਜਾਂਦਿਆਂ ਨਰਕ ਦੇ ਨਿਵਾਸੀਆਂ ਦੀ ਪੁਕਾਰ ਸੁਣ ਕੇ ਰਾਜਾ ਜਨਕ ਜਮਪੁਰਿ = ਜਮਾਂ ਦੀ ਪੁਰੀ ਵਿਚ ਗਿਆ, ਜਿਥੇ ਸਾਰੇ ਜੀਅ = ਜੀਵ ਵਿਲਲਾਵਨਿ = ਕੁਰਲਾਉਂਦੇ ਸਨ। ਜੈਸਾ ਕਿ:

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥** *(ਸਲੋਕ ਵਾਰਾਂ ਤੇ ਵਧੀਕ ਮ: ੫, ਅੰਗ ੧੪੨੫)*

## ਧਰਮਰਾਇ ਨੋ ਆਖਿਓਨੁ; ਸਭਨਾਂ ਦੀ ਕਰਿ ਬੰਦ ਖਲਾਸੀ।

ਆਪ ਨੇ ਧਰਮਰਾਇ = ਧਰਮਰਾਜ ਨੋ = ਨੂੰ ਆਖਿਓਨੁ = ਆਖਿਆ ਕਿ ਇਨ੍ਹਾਂ ਸਭਨਾਂ = ਸਾਰਿਆਂ ਜੀਵਾਂ ਦੀ ਨਰਕ ਦੇ ਬੰਦ = ਬੰਦੀਖ਼ਾਨੇ ਵਿੱਚੋਂ ਖਲਾਸੀ = ਮੁਕਤੀ ਕਰਿ = ਕੀਤੀ ਜਾਵੇ। ਤਾਂ:

## ਕਰੇ ਬੇਨਤੀ ਧਰਮਰਾਇ; ਹਉ ਸੇਵਕੁ ਠਾਕੁਰ ਅਬਿਨਾਸੀ।

ਧਰਮਰਾਇ = ਧਰਮਰਾਜਾ ਰਾਜੇ ਜਨਕ ਨੂੰ ਬੇਨਤੀ ਕਰੇ = ਕਰਨ ਲੱਗਾ ਕਿ ਹਉ = ਮੈਂ ਅਬਿਨਾਸੀ = ਨਾਸ਼ ਤੋਂ ਰਹਿਤ ਠਾਕੁਰ = ਸੁਆਮੀ ਪ੍ਰਭੂ ਦਾ ਸੇਵਕੁ = ਦਾਸ ਹਾਂ, ਉਸ ਦੇ ਹੁਕਮ ਅਨੁਸਾਰ ਹੀ ਮੈਂ ਇਨ੍ਹਾਂ ਜੀਵਾਂ ਨੂੰ ਇਨ੍ਹਾਂ ਦੇ ਕਰਮਾਂ ਦੀ ਸਜ਼ਾ ਦਿੰਦਾ ਹਾਂ।

## ਗਹਿਣੇ ਧਰਿਅਨੁ ਇਕ ਨਾਉ; ਪਾਪਾ ਨਾਲਿ ਕਰੈ ਨਿਰਜਾਸੀ।

ਤਦ ਰਾਜੇ ਜਨਕ ਨੇ ਇਕ ਘੜੀ ਦੇ ਨਾਮ ਜਪੇ ਦਾ ਮਹਾਤਮ ਗਹਿਣੇ ਰੂਪ ਵਿਚ ਇਕ ਪਾਸੇ ਧਰਿਅਨੁ = ਰੱਖ ਦਿੱਤਾ ਤੇ ਦੂਸਰੇ ਪਾਸੇ ਧਰਮਰਾਜ ਨੇ ਪਾਪੀਆਂ ਦੇ ਪਾਪ ਰੱਖ ਦਿੱਤੇ, ਉਨ੍ਹਾਂ ਦੇ ਪਾਪਾਂ ਨਾਲ ਨਿਰਜਾਸੀ = ਨਿਰਣਾ ਕਰੈ = ਕਰਨ ਲੱਗਾ, ਭਾਵ ਪਾਪਾਂ ਨਾਲ ਤੋਲਣ ਲੱਗਿਆ।

## ਪਾਸੰਗਿ ਪਾਪ ਨ ਪੁਜਨੀ; ਗੁਰਮੁਖਿ ਨਾਉ ਅਤੁਲ ਨ ਤੁਲਾਸੀ।

('ਪੁੱਜਨੀ' ਕੱਸ ਕੇ ਬੋਲੋ)

ਇਕ ਘੜੀ ਦੇ ਨਾਮ ਸਿਮਰਨ ਦੇ ਬਰਾਬਰ ਤਾਂ ਕੀ ਆਉਣਾ ਸੀ, ਉਹ ਸਾਰੇ ਪਾਪ ਪਾਸੰਗਿ[੧] = ਪਾਸਗੂੰ ਦੇ ਬਰਾਬਰ ਵੀ ਪੁਜਨੀ = ਪੁੱਜ ਨਹੀਂ ਸਕੇ, ਕਿਉਂਕਿ ਗੁਰਮੁਖਾਂ ਦੁਆਰਾ ਜਪਿਆ ਨਾਉ = ਨਾਮ ਅਤੁਲ = ਤੋਲ ਤੋਂ ਰਹਿਤ ਹੈ, ਜੋ ਤੁਲਾਸੀ = ਤੋਲਿਆ ਨ = ਨਹੀਂ ਜਾ ਸਕਦਾ। ਜੈਸਾ ਕਿ :

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** *(ਸਿਰੀਰਾਗੁ ਮ: ੫, ਛੰਤ, ਅੰਗ ੮੧)*

## ਨਰਕਹੁੰ ਛੁਟੇ ਜੀਅ ਜੰਤ; ਕਟੀ ਗਲਹੁੰ ਸਿਲਕ ਜਮ ਫਾਸੀ।

('ਗਲਹੁੰ' ਪੋਲਾ ਬੋਲੋ)

ਇਉਂ ਨਰਕਹੁੰ = ਨਰਕ ਵਿੱਚੋਂ ਜੀਅ = ਅਸਥੂਲ (ਵੱਡੇ) ਪਾਪ ਕਰਨ ਵਾਲੇ ਜੰਤ = ਸੂਖਮ (ਛੋਟੇ) ਪਾਪ ਕਰਨ ਵਾਲੇ ਸਾਰੇ ਜੀਵ ਛੁਟੇ = ਛੁੱਟ ਗਏ ਅਤੇ ਉਨ੍ਹਾਂ ਦੇ ਗਲਹੁੰ = ਗਲ ਵਿੱਚੋਂ ਜਮਾਂ ਦੀ ਫਾਸੀ = ਫਾਹੀ ਕੱਟੀ ਗਈ ਤੇ ਜਨਮ-ਮਰਣ ਦੇ ਸਿਲਕ = ਬੰਧਨਾਂ ਤੋਂ ਮੁਕਤ ਹੋ ਗਏ **ਵਾ:** ਸਿਲਕ = ਬੰਨ੍ਹਣ ਵਾਲੀ ਜ਼ੰਜੀਰ ਵੀ ਟੁੱਟ ਗਈ।

## ਮੁਕਤਿ ਜੁਗਤਿ; ਨਾਵੈ ਕੀ ਦਾਸੀ ॥੫॥

ਇਸ ਪ੍ਰਕਾਰ ਮੁਕਤਿ = ਮੁਕਤੀ ਤੇ ਜੁਗਤਿ = ਜੁਗਤੀ **ਵਾ:** ਮੁਕਤ ਹੋਣ ਦਾ ਜੁਗਤੀ = ਤਰੀਕਾ ਇਹ ਦੋਵੇਂ ਹੀ ਪਰਮਾਤਮਾ ਦੇ ਨਾਵੈ = ਨਾਮ ਦੀਆਂ ਦਾਸੀ = ਗੋਲੀਆਂ ਹਨ।

### ਪਉੜੀ ੬ (ਰਾਜਾ ਹਰੀ ਚੰਦ ਤੇ ਤਾਰਾ ਰਾਣੀ, ਕਲਜੁਗ ਦੇ ਭਗਤਾਂ ਵਿੱਚੋਂ)

### ਉਥਾਨਕਾ

ਹਰੀ ਚੰਦ ਨਾਮ ਦੇ ਰਾਜੇ ਤਾਂ ਹੋਰ ਭੀ ਹੋਏ ਹੋਣਗੇ, ਪਰ ਦੋ ਰਾਜਿਆਂ ਦਾ ਜ਼ਿਕਰ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿਚ ਮਿਲਦਾ ਹੈ। ਇਕ ਰਾਜਾ ਹਰੀ ਚੰਦ ਤ੍ਰੇਤੇ ਜੁਗ ਵਿਚ ਹੋਇਆ ਹੈ, ਉਸ ਦੀ ਘਰਵਾਲੀ ਦਾ ਨਾਮ ਵੀ ਤਾਰਾ ਸੀ। ਇਹ ਸੂਰਜਵੰਸ਼ੀ ਵੰਸ਼ ਦਾ ਅਠਾਈਵਾਂ ਰਾਜਾ ਸੀ, ਸਤਿਵਾਦੀ ਅਤੇ ਦਾਨ ਦੇ ਪੱਖ ਤੋਂ ਇਸ ਦੀ ਮਹਾਨਤਾ ਅੱਜ ਵੀ ਸੂਰਜ ਦੀ ਤਰ੍ਹਾਂ ਚਮਕਦੀ ਹੈ। ਗੁਰਬਾਣੀ ਵਿਚ ਕਈ ਥਾਂ ਇਸ ਦਾ ਜ਼ਿਕਰ ਆਇਆ ਹੈ। ਜੈਸਾ ਕਿ :

**ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥** *(ਗਉੜੀ ਮ: ੧, ਅੰਗ ੨੨੪)*

ਦੂਸਰਾ ਰਾਜਾ ਹਰੀ ਚੰਦ, ਜਿਸ ਦਾ ਜ਼ਿਕਰ ਇਸ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਕੀਤਾ ਹੈ, ਇਸੇ ਨੂੰ ਰਾਜਾ ਹਰੀਸੈਨ ਕਿਹਾ ਜਾਂਦਾ ਹੈ, ਜੋ ਮੰਡੀ ਸਕੇਤ ਦੇ ਰਹਿਣ ਵਾਲਾ ਸੀ। ਇਹ ਕਲਿਜੁਗ ਵਿਚ ਹੋਇਆ ਹੈ। ਇਸ ਦੀ ਘਰਵਾਲੀ ਦਾ ਨਾਮ ਵੀ ਤਾਰਾ ਸੀ। ਇਹ ਰਾਜਪੂਤ ਰਾਜਾ ਸੀ। ਇਹ ਉਸ ਸਮੇਂ ਹੋਇਆ ਹੈ, ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਤਾ-ਗੱਦੀ 'ਤੇ ਸੁਭਾਇਮਾਨ ਸਨ। ਰਾਜੇ ਹਰੀ ਚੰਦ ਦੀ ਘਰਵਾਲੀ ਤਾਰਾ ਰਾਣੀ ਵਿਆਹ ਤੋਂ ਪਹਿਲਾਂ ਪੇਕੇ ਪਰਿਵਾਰ ਵਿੱਚੋਂ ਗੁਰਮਤਿ ਦੇ ਖ਼ਿਆਲ ਲੈ ਕੇ ਆਈ

---

੧. **ਪਾਸੰਗਿ**—ਪਾਸਕੂ, ਭਾਵ ਪਾਸੇ ਜਾਣ ਵਾਲਾ, ਤੱਕੜੀ ਦੇ ਪੱਲੜਿਆਂ ਦਾ ਭਾਰ ਸਮਾਨ ਕਰਨ ਲਈ ਹਲਕੇ ਪਾਸੇ ਜਾਣ ਵਾਲਾ ਬੋਝ।

ਸੀ। ਪੇਕਾ ਪਰਿਵਾਰ ਗੁਰੂ ਅਰਜਨ ਦੇਵ ਜੀ ਨੂੰ ਮੰਨਣ ਵਾਲਾ ਸੀ। ਇਸ ਨੂੰ ਗੁਰੂ ਤੇ ਗੁਰਬਾਣੀ ਨਾਲ ਬਹੁਤ ਸਨੇਹ ਸੀ, ਭਾਈ ਕਲਿਆਣੇ ਜੀ ਦੀ ਸੰਗਤ ਨਾਲ ਇਨ੍ਹਾਂ ਦਾ ਪਰਿਵਾਰ ਗੁਰੂ ਅਰਜਨ ਦੇਵ ਜੀ ਨਾਲ ਜੁੜਿਆ ਸੀ, ਪਰ ਜਿਸ ਰਾਜੇ ਹਰੀ ਚੰਦ ਨੂੰ ਵਿਆਹੀ ਸੀ, ਉਹ ਕੁਝ ਨਾਸਤਕ ਖ਼ਿਆਲਾਂ ਦਾ ਸੀ। ਇਸ ਦਾ ਕੋਈ ਪੂਰਬਲਾ ਕਰਮ ਜਾਗਿਆ, ਜਿਸ ਕਰਕੇ ਇਸ ਨੂੰ ਪਤੀਬ੍ਰਤਾ, ਨਾਮ ਦੇ ਰੰਗ ਵਿਚ ਰੰਗੀ ਹੋਈ ਪਤਨੀ ਪ੍ਰਾਪਤ ਹੋਈ। ਇਕ ਦਿਨ ਦੀ ਘਟਨਾ ਹੈ ਕਿ ਮਹਲਾਂ ਦੇ ਨੇੜੇ ਗੁਰਮਤਿ ਦੇ ਧਾਰਨੀ ਗੁਰਸਿੱਖਾਂ ਦੀ ਸਤਿਸੰਗਤ ਹੋ ਰਹੀ ਸੀ, ਜਿਥੇ ਕਰਨੀ, ਕਮਾਈ ਵਾਲੇ ਗੁਰਸਿੱਖ ਗੁਰਬਾਣੀ ਦਾ ਕੀਰਤਨ ਤੇ ਕਥਾ ਦਾ ਅਨੰਦ ਮਾਣ ਰਹੇ ਸਨ। ਰਾਣੀ ਨੂੰ ਆਪਣੀਆਂ ਗੋਲੀਆਂ ਤੋਂ ਪਤਾ ਲੱਗਿਆ ਕਿ ਸਤਿਸੰਗ ਹੋ ਰਿਹਾ ਹੈ, ਪਰ ਰਾਜੇ ਦੇ ਨਾਸਤਕਪੁਣੇ ਤੋਂ ਡਰਦੀ ਹੋਈ ਰਾਣੀ ਨੇ ਰਾਜੇ ਨੂੰ ਬਿਨਾਂ ਦੱਸੇ ਸਤਿਸੰਗਤ ਵਿਚ ਜਾਣਾ ਸ਼ੁਰੂ ਕਰ ਦਿੱਤਾ। ਇਕ ਰਾਤ ਕੁਦਰਤੀ ਰਾਜੇ ਨੂੰ ਜਾਗ ਆਈ ਤਾਂ ਰਾਣੀ ਆਪਣੇ ਪਲੰਘੇ 'ਤੇ ਨਹੀਂ ਸੀ। ਰਾਜੇ ਨੂੰ ਰਾਣੀ ਦੇ ਚਰਿੱਤਰ 'ਤੇ ਸ਼ੱਕ ਪੈ ਗਿਆ। ਅਗਲੀ ਰਾਤ ਰਾਣੀ ਦਾ ਪਿੱਛਾ ਕਰਦਾ ਹੋਇਆ ਪਿੱਛੇ ਪਿੱਛੇ ਆਇਆ ਤਾਂ ਰਾਣੀ ਸਤਿਸੰਗ ਵਿਚ ਪਹੁੰਚ ਕੇ ਸਤਿਸੰਗਤ ਦਾ ਅਨੰਦ ਮਾਣਦੀ ਦੇਖੀ। ਰਾਣੀ 'ਤੇ ਜੋ ਗ਼ਲਤ ਸ਼ੱਕ ਸੀ, ਉਹ ਤਾਂ ਭਾਵੇਂ ਦੂਰ ਹੋ ਗਿਆ, ਪਰ ਰਾਣੀ ਨੂੰ ਸ਼ਰਮਸਾਰ ਕਰਨ ਵਾਸਤੇ ਉਸ ਦੀਆਂ ਸੋਨੇ ਦੀਆਂ ਖੜਾਵਾਂ ਵਿੱਚੋਂ ਇਕ ਖੜਾਂਵ ਚੁੱਕ ਕੇ ਲੈ ਆਇਆ। ਜਦੋਂ ਰਾਣੀ ਨੇ ਆਪਣੀ ਖੜਾਂਵ ਚੋਰੀ ਹੋਈ ਦੇਖੀ ਤਾਂ ਬਹੁਤ ਘਬਰਾਈ ਤੇ ਕਰਨੀ-ਕਮਾਈ ਵਾਲੇ ਗੁਰਸਿੱਖਾਂ ਨੂੰ ਕਿਹਾ ਕਿ ਜੇਕਰ ਮੈਂ ਖੜਾਂਵ ਤੋਂ ਬਿਨਾਂ ਘਰ ਜਾਂਦੀ ਹਾਂ ਤਾਂ ਰਾਜਾ ਮੈਨੂੰ ਮਹਿਲਾਂ ਵਿੱਚੋਂ ਕੱਢ ਦੇਵੇਗਾ। ਤਾਂ ਸਾਰੀ ਸੰਗਤ ਸਮੇਤ ਕਰਨੀ ਵਾਲੇ ਗੁਰਸਿੱਖਾਂ ਨੇ ਅਰਦਾਸ ਕੀਤੀ ਤੇ ਗੁਰੂ ਦੀ ਕਿਰਪਾ ਨਾਲ ਪਹਿਲਾਂ ਵਰਗੀ ਖੜਾਂਵ ਪ੍ਰਗਟ ਹੋ ਗਈ। ਇਹ ਦੇਖ ਕੇ ਰਾਜਾ ਹੈਰਾਨ ਹੋਇਆ। ਸਾਰੀ ਗੱਲ ਦਾ ਪਤਾ ਲੱਗਣ 'ਤੇ ਰਾਜਾ ਨਾਸਤਕ ਤੋਂ ਆਸਤਕ ਬਣਿਆ ਕਿ ਜਿਸ ਸ਼ਕਤੀ ਨਾਲ ਖੜਾਂਵ ਪੈਦਾ ਹੋਈ ਹੈ, ਹੇ ਰਾਣੀ! ਮੈਂ ਹੁਣ ਤੇਰੇ ਨਾਲ ਸਤਿਸੰਗਤ ਕਰਿਆ ਕਰਾਂਗਾ। ਜਿਹੜੇ ਲੋਕ ਸ਼ੰਕਾ ਕਰਦੇ ਹਨ ਕਿ ਹਰੀ ਚੰਦ ਤ੍ਰੇਤੇ ਜੁਗ ਵਿਚ ਹੋਇਆ ਹੈ, ਗੁਰਬਾਣੀ ਕਲਿਜੁਗ ਵਿਚ ਪ੍ਰਗਟ ਹੋਈ ਹੈ, ਕਿਉਂਕਿ ਇਹ ਗੱਲ ਕਿਸੇ ਵੀ ਟੀਕਾਕਾਰ ਨੇ ਖੋਲ੍ਹੀ ਨਹੀਂ ਹੈ, ਕੇਵਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਨੇ ਖੋਜ ਕਰ ਕੇ ਸਾਬਤ ਕੀਤਾ ਹੈ ਕਿ ਇਹ ਰਾਜਪੂਤ ਰਾਜਾ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਇਆ ਹੈ, ਇਸ ਕਰਕੇ ਸ਼ੰਕਾ ਕਰਨ ਵਾਲੇ ਉਪਰੋਕਤ ਵਾਰਤਾ ਨੂੰ ਚੰਗੀ ਤਰ੍ਹਾਂ ਪੜ੍ਹ ਲੈਣ। ਇਹ ਸਾਰੀ ਘਟਨਾ ਨੂੰ ਸੰਖੇਪ ਨਾਲ ਭਾਈ ਗੁਰਦਾਸ ਜੀ ਪਉੜੀ ਵਿਚ ਇਉਂ ਕਥਨ ਕਰਦੇ ਹਨ :

## ਸੁਖੁ ਰਾਜੇ ਹਰੀ ਚੰਦ ਘਰਿ; ਨਾਰਿ ਸੁ ਤਾਰਾ ਲੋਚਨ ਰਾਣੀ।

ਰਾਜੇ ਹਰੀ ਚੰਦ ਦੇ ਘਰ ਪੂਰਾ ਸੁਖ ਅਨੰਦ ਸੀ ਤੇ ਉਸ ਦੀ ਨਾਰਿ = ਇਸਤਰੀ ਤਾਰਾ ਰਾਣੀ ਸੁ = ਸੋਹਣੇ ਲੋਚਨ = ਨੇਤਰਾਂ ਵਾਲੀ ਸੀ।

## ਸਾਧ ਸੰਗਤਿ ਮਿਲਿ ਗਾਵਦੇ; ਰਾਤੀ ਜਾਇ ਸੁਣੈ ਗੁਰਬਾਣੀ।

ਉਨ੍ਹਾਂ ਦੇ ਨਗਰ ਵਿਚ ਹੀ ਸਾਧਸੰਗਤ ਮਿਲ ਕੇ ਗੁਰਬਾਣੀ ਦੇ ਸ਼ਬਦ ਗਾਵਦੇ = ਗਾਉਂਦੀ ਸੀ ਤੇ ਰਾਣੀ ਵੀ ਰਾਤ ਨੂੰ ਉਥੇ ਜਾਇ = ਜਾ ਕੇ ਗੁਰਬਾਣੀ ਸੁਣੈ = ਸੁਣਦੀ ਸੀ।

## ਪਿਛਹੁ ਰਾਜਾ ਜਾਗਿਆ; ਅਧੀ ਰਾਤਿ ਨਿਖੰਡਿ ਵਿਹਾਣੀ।

ਇਕ ਦਿਨ ਰਾਣੀ ਦੇ ਜਾਣ ਪਿਛਹੁ = ਪਿੱਛੋਂ ਰਾਜਾ ਜਾਗਿਆ ਤੇ ਉਸ ਸਮੇਂ ਅੱਧੀ ਰਾਤ ਨਿਖੰਡਿ = ਇਕ-ਰਸ ਵਿਹਾਣੀ = ਗੁਜ਼ਰ ਚੁੱਕੀ ਸੀ।

## ਰਾਣੀ ਦਿਸਿ ਨ ਆਵਈ; ਮਨ ਵਿਚਿ ਵਰਤ ਗਈ ਹੈਰਾਣੀ।

ਉਸ ਸਮੇਂ ਰਾਜੇ ਨੂੰ ਪਲੰਘ 'ਤੇ ਰਾਣੀ ਦਿਸਿ = ਨਜ਼ਰ ਨ = ਨਹੀਂ ਆਵਈ = ਆਈ ਤੇ ਉਸ ਦੇ ਮਨ ਵਿਚ ਹੈਰਾਣੀ = ਹੈਰਾਨਗੀ ਵਰਤ ਗਈ।

## ਹੋਰਤੁ ਰਾਤੀ ਉਠਿ ਕੈ; ਚਲਿਆ ਪਿਛੈ ਤਰਲ ਜੁਆਣੀ।

ਕਿਸੇ ਹੋਰਤੁ = ਹੋਰ ਰਾਤੀ = ਰਾਤ, ਜਦੋਂ ਰਾਣੀ ਉੱਠ ਕੈ = ਕੇ ਜਾਣ ਲੱਗੀ ਤਾਂ ਤਰਲ = ਚੰਚਲ ਤੇ ਜੁਆਣੀ = ਜੁਆਨ ਰਾਜਾ ਵੀ ਰਾਣੀ ਦੇ ਪਿਛੈ = ਪਿੱਛੇ ਪਿੱਛੇ ਤੁਰ ਪਿਆ **ਵਾ:** ਤਰਲ = ਚੜ੍ਹਦੀ ਜੁਆਣੀ = ਜਵਾਨੀ ਵਾਲੀ ਰਾਣੀ ਦੇ ਪਿੱਛੇ ਪਿੱਛੇ ਰਾਜਾ ਤੁਰ ਪਿਆ।

## ਰਾਣੀ ਪਹੁਤੀ ਸੰਗਤੀ; ਰਾਜੇ ਖੜੀ ਖੜਾਉ ਨੀਸਾਣੀ।

('ਖੜੀ' ਪੋਲਾ ਬੋਲੋ)

ਜਦੋਂ ਰਾਣੀ ਸੰਗਤੀ = ਸਤਿਸੰਗਤ ਵਿਚ ਪਹੁਤੀ = ਪਹੁੰਚੀ ਤਾਂ ਪਿੱਛੋਂ ਰਾਜਾ ਨੀਸਾਣੀ = ਨਿਸ਼ਾਨੀ ਵਜੋਂ ਉਸ ਦੀ ਇਕ ਖੜਾਉ = ਖੜਾਂਵ ਚੁੱਕ ਕੇ ਖੜੀ = ਲੈ ਗਿਆ ਕਿ ਪੁੱਛਾਂਗਾ ਤੇਰੀ ਇਕ ਖੜਾਂਵ ਕਿਥੇ ਹੈ?

## ਸਾਧ ਸੰਗਤਿ ਆਰਾਧਿਆ; ਜੋੜੀ ਜੁੜੀ ਖੜਾਉ ਪੁਰਾਣੀ।

ਜਦ ਰਾਣੀ ਬਾਹਰ ਆਈ ਤਾਂ ਇਕ ਖੜਾਂਵ ਨਾ ਦੇਖ ਕੇ ਸਾਧਸੰਗਤ ਤੋਂ ਪਰਮੇਸ਼ਰ ਦੀ ਆਰਾਧਿਆ = ਅਰਾਧਨਾ ਕਰਾਈ, ਭਾਵ ਅਰਦਾਸ ਕੀਤੀ। ਸਾਧਸੰਗਤ ਦੀ ਅਰਜ਼ ਸੁਣ ਕੇ ਉਸੇ ਤਰ੍ਹਾਂ ਦੀ ਪੁਰਾਣੀ = ਪਹਿਲੀ ਖੜਾਂਵ ਵਰਗੀ ਇਕ ਖੜਾਉ = ਖੜਾਂਵ ਪ੍ਰਗਟ ਹੋ ਗਈ, ਜਿਸ ਨਾਲ ਦੋ ਖੜਾਵਾਂ ਦੀ ਜੋੜੀ ਜੁੜੀ = ਜੁੜ ਗਈ।

## ਰਾਜੇ ਡਿਠਾ ਚਲਿਤੁ ਇਹੁ; ਏਹ ਖੜਾਵ ਹੈ ਚੋਜ ਵਿਡਾਣੀ।

ਤਦ ਰਾਜੇ ਨੇ ਇਹੁ = ਇਹ ਚਲਿਤੁ = ਕੌਤਕ ਡਿਠਾ = ਦੇਖਿਆ ਕਿ ਏਹ = ਇਹ ਖੜਾਂਵ ਦਾ ਵਿਡਾਣੀ = ਅਸਚਰਜ ਚੋਜ = ਕੌਤਕ ਹੈ।

## ਸਾਧ ਸੰਗਤਿ; ਵਿਟਹੁ ਕੁਰਬਾਣੀ ॥੬॥

ਇਸ ਕਰਕੇ ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧਸੰਗਤ ਵਿਟਹੁ = ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਭਾਵ ਇਹ ਸਾਧਸੰਗਤ ਦੀ ਕੀਤੀ ਹੋਈ ਅਰਦਾਸ ਦੀ ਪ੍ਰਤੱਖ ਕਰਾਮਾਤ ਹੈ। ਇਥੇ ਭਾਈ ਸਾਹਿਬ ਜੀ ਨੇ ਸਾਧਸੰਗਤ ਦੀ ਮਹਾਨਤਾ ਦਰਸਾਉਣ ਵਾਸਤੇ ਇਹ ਸਾਰੀ ਕਹਾਣੀ ਲਿਖੀ ਹੈ॥੬॥

### ਪਉੜੀ ੭ (ਦੁਆਪਰ ਦੇ ਭਗਤਾਂ ਦੀ ਕਥਾ, ਬਿਦਰ)

**ਉਥਾਨਕਾ**

ਰਾਜਾ ਵਿਚਿਤ੍ਰ ਵੀਰਯ ਦੀ ਦਾਸੀ ਸੁਦੇਸ਼ਨਾ ਦੇ ਉਦਰ ਤੋਂ ਵਿਆਸ ਦਾ ਪੁੱਤਰ ਬਿਦਰ ਭਗਤ ਹੋਇਆ। ਇਹ ਬਹੁਤ ਗੁਣੀ, ਨੀਤੀਵੇਤਾ, ਈਸ਼ਵਰ ਭਗਤ ਅਤੇ ਸਤਯਵਕਤਾ ਸੀ। ਜਿਸ ਵੇਲੇ ਭਗਵਾਨ ਕ੍ਰਿਸ਼ਨ ਜੀ ਪਾਂਡਵਾਂ ਨੂੰ ਪੰਜ ਪਿੰਡ ਦਿਵਾਉਣ ਵਾਸਤੇ ਦੁਰਯੋਧਨ ਨੂੰ ਮਿਲਣ ਲਈ ਆਏ ਤਾਂ ਦੁਰਯੋਧਨ ਨੇ ਸੋਚਿਆ

ਕਿ ਜੇਕਰ ਮੈਂ ਭਗਵਾਨ ਕ੍ਰਿਸ਼ਨ ਜੀ ਦੇ ਆਉਣ 'ਤੇ ਖੜਾ ਹੋ ਗਿਆ ਤਾਂ ਸਭਾ ਵਿਚ ਬੈਠੇ ਲੋਕ ਕਹਿਣਗੇ ਕਿ ਇਹ ਗੁਆਲੇ ਦੇ ਲਈ ਆਪਣੇ ਸਿੰਘਾਸਣ ਤੋਂ ਉੱਠ ਪਿਆ ਹੈ। ਜੇਕਰ ਖੜਾ ਨਾ ਹੋਇਆ ਤਾਂ ਕ੍ਰਿਸ਼ਨ ਜੀ ਆਪਣਾ ਨਿਰਾਦਰ ਸਮਝ ਕੇ ਨਰਾਜ਼ ਹੋ ਜਾਣਗੇ। ਇਸ ਤਰ੍ਹਾਂ ਸੋਚ-ਵਿਚਾਰ ਕੇ ਇਹ ਕ੍ਰਿਸ਼ਨ ਜੀ ਦੇ ਆਉਣ ਤੋਂ ਪਹਿਲਾਂ ਹੀ ਹਾਥੀਆਂ ਦੇ ਤਬੇਲੇ ਵਿਚ ਚਲਾ ਗਿਆ ਕਿ ਉਥੇ ਖੜੇ ਖੜੋਤੇ ਹੀ ਮਿਲ ਲਵਾਂਗੇ। ਭਗਵਾਨ ਕ੍ਰਿਸ਼ਨ ਜੀ ਇਹ ਗੱਲ ਜਾਣ ਕੇ ਬਿਦਰ ਦੇ ਘਰ ਵੱਲ ਚੱਲ ਪਏ। ਬਿਦਰ ਜੀ ਉਸ ਵੇਲੇ ਘਰ ਨਹੀਂ ਸਨ, ਬਿਦਰ ਦੀ ਘਰਵਾਲੀ ਖ਼ੁਸ਼ੀ ਵਿਚ ਆਪਣਾ ਆਪਾ ਖੋ ਬੈਠੀ। ਸਤਿਕਾਰ ਨਾਲ ਪਲੰਘੇ 'ਤੇ ਬਿਠਾ ਕੇ ਕ੍ਰਿਸ਼ਨ ਜੀ ਨੂੰ ਕੇਲੇ ਛਕਾਉਣ ਲੱਗੀ, ਪ੍ਰੇਮ ਵਿਚ ਮਸਤ ਹੋਈ ਕ੍ਰਿਸ਼ਨ ਜੀ ਨੂੰ ਛਿੱਲੜ ਦੇਈ ਜਾਵੇ ਤੇ ਗੁੱਦਾ ਬਾਹਰ ਸੁੱਟੀ ਜਾਵੇ। ਇੰਨੇ ਨੂੰ ਬਿਦਰ ਜੀ ਬਾਹਰੋਂ ਆਏ ਤੇ ਤਾੜਨਾ ਕੀਤੀ ਕਿ ਤੂੰ ਭਗਵਾਨ ਜੀ ਨੂੰ ਗੁੱਦਾ ਖਿਲਾਉਣ ਦੀ ਬਜਾਏ ਛਿੱਲੜ ਖਵਾ ਕੇ ਨਿਰਾਦਰ ਕਰ ਰਹੀ ਹੈਂ। ਜਦੋਂ ਬਿਦਰ ਜੀ ਨੇ ਭਗਵਾਨ ਜੀ ਨੂੰ ਗੁੱਦਾ ਕੱਢ ਕੇ ਖਾਣ ਲਈ ਦਿੱਤਾ ਤਾਂ ਕ੍ਰਿਸ਼ਨ ਜੀ ਬੋਲੇ ਕਿ ਜਿਹੜਾ ਰਸ ਛਿੱਲੜਾਂ ਵਿਚ ਸੀ, ਉਹ ਗੁੱਦੇ ਵਿਚ ਨਹੀਂ ਆ ਰਿਹਾ। ਫਿਰ ਬਿਦਰ ਜੀ ਨੇ ਭਗਵਾਨ ਜੀ ਦੇ ਵਾਸਤੇ ਸਾਗ ਬਣਾਇਆ। ਉਸ ਵਿਚ ਭਗਤ ਜੀ ਲੂਣ ਪਾਉਣਾ ਭੁੱਲ ਗਏ। ਬਿਦਰ ਜੀ ਦਾ ਅਲੂਣਾ ਸਾਗ ਖਾ ਕੇ ਪ੍ਰਸੰਨਤਾ ਬਖ਼ਸ਼ੀ ਤੇ ਜਦੋਂ ਬਿਦਰ ਤੇ ਬਿਦਰ ਦੀ ਘਰਵਾਲੀ ਭਗਵਾਨ ਜੀ ਨੂੰ ਛਕਾ ਕੇ ਆਪ ਛਕਣ ਲੱਗੇ ਤਾਂ ਬਿਦਰ ਦੀ ਘਰਵਾਲੀ ਨੇ ਕਿਹਾ ਕਿ ਹੇ ਸੁਆਮੀ! ਮੈਂ ਤਾਂ ਛਿੱਲੜ ਹੀ ਖੁਆਏ ਸੀ, ਤੁਸੀਂ ਭਗਵਾਨ ਜੀ ਨੂੰ ਅਲੂਣਾ ਸਾਗ ਹੀ ਖੁਆ ਦਿੱਤਾ ਹੈ ਤਾਂ ਬਿਦਰ ਜੀ ਨੇ ਅਲੂਣੇ ਸਾਗ ਤੇ ਛਿੱਲੜ ਖਵਾਉਣ ਦੀ ਗ਼ਲਤੀ ਦੀ ਮਾਫ਼ੀ ਮੰਗੀ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਕਿਹਾ ਕਿ ਬਿਦਰ ਮੈਨੂੰ ਪਦਾਰਥਾਂ ਵਿਚ ਅਨੰਦ ਨਹੀਂ ਆਉਂਦਾ, ਭਗਤਾਂ ਦੇ ਪ੍ਰੇਮ ਵਿਚ ਅਨੰਦ ਆਉਂਦਾ ਹੈ। ਪ੍ਰੇਮ ਸਹਿਤ ਖਵਾਇਆ ਖਾਣਾ ਹੀ ਮੇਰੀ ਪ੍ਰਸੰਨਤਾ ਦਾ ਕਾਰਨ ਬਣਦਾ ਹੈ। ਇਸ ਲਈ ਤੇਰੇ ਵਰਗਾ ਪ੍ਰੇਮ ਮੈਨੂੰ ਕਿਤੇ ਵਿਰਲੇ ਥਾਵਾਂ ਤੋਂ ਹੀ ਮਿਲਦਾ ਹੈ। ਤ੍ਰੇਤੇ ਵਿਚ ਭੀਲਣੀ ਤੋਂ, ਹੁਣ ਦੁਆਪਰ ਵਿਚ ਤੇਰੇ ਕੋਲੋਂ ਇਹ ਜੁਗਾਂ ਬਾਅਦ ਪ੍ਰਾਪਤ ਹੋਇਆ ਹੈ। ਇਉਂ ਸਾਰੀ ਰਾਤ ਪ੍ਰੇਮਾ-ਭਗਤੀ ਦੀ ਵਾਰਤਾ ਹੁੰਦੀ ਰਹੀ। ਫਿਰ ਅਗਲੇ ਦਿਨ ਧ੍ਰਿਤਰਾਸ਼ਟਰ ਦੀ ਸਭਾ ਵਿਚ ਸ਼ਾਂਤੀ-ਦੂਤ ਬਣ ਕੇ ਗਏ, ਪਾਂਡਵਾਂ ਲਈ ਗੁਜ਼ਾਰੇ ਵਾਸਤੇ ਪੰਜ ਪਿੰਡ ਮੰਗੇ, ਪਰ ਦੁਰਯੋਧਨ ਨੇ ਹੰਕਾਰ ਵਿਚ ਆ ਕੇ ਇਹ ਕਿਹਾ ਕਿ ਮੈਂ ਸੂਈ ਦੇ ਨੱਕੇ ਜਿੰਨੀ ਜਗ੍ਹਾ ਵੀ ਨਹੀਂ ਦੇਵਾਂਗਾ, ਯੁੱਧ ਕਰ ਕੇ ਭਾਵੇਂ ਸਾਰਾ ਰਾਜ ਲੈ ਲੈਣ। ਉਸ ਵੇਲੇ ਭਗਵਾਨ ਕ੍ਰਿਸ਼ਨ ਨੂੰ ਹੰਕਾਰ ਵਿਚ ਆ ਕੇ ਬੋਲਿਆ ਕਿ ਤੁਸੀਂ ਬਿਦਰ ਗੋਲੇ ਦੇ ਘਰ ਜਾ ਕੇ ਰਾਤ ਕੱਟੀ ਤੇ ਸਾਡਾ ਨਿਰਾਦਰ ਕੀਤਾ ਹੈ। ਮੇਰੇ ਨਹੀਂ ਸੀ ਆਉਣਾ ਤਾਂ ਸਭਾ ਦੇ ਸ਼ਿੰਗਾਰ ਭੀਸ਼ਮ ਪਿਤਾਮਾ, ਦਰੋਣਾਚਾਰਯ, ਕਰਨ ਦੇ ਘਰ ਚਲੇ ਜਾਂਦੇ, ਗੋਲੇ ਦੇ ਘਰ ਜਾ ਕੇ ਕੀ ਸੁਖ ਪਾਇਆ?

ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਸੰਖੇਪ ਰੂਪ ਵਿਚ ਵਰਣਨ ਕਰਦੇ ਹਨ:

## ਆਇਆ ਸੁਣਿਆ ਬਿਦਰ ਦੇ; ਬੋਲੈ ਦੁਰਜੋਧਨੁ ਹੋਇ ਰੁਖਾ।

('ਰੁੱਖਾ' ਅੱਧਕ ਸਹਿਤ ਬੋਲੋ)

ਬਿਦਰ ਦੇ ਘਰ ਕ੍ਰਿਸ਼ਨ ਜੀ ਨੂੰ ਆਇਆ ਸੁਣਿਆ = ਸੁਣ ਕੇ ਦੁਰਯੋਧਨ ਰੁਖਾ = ਖ਼ੁਸ਼ਕ ਜਿਹਾ ਹੋਇ = ਹੋ ਕੇ, ਭਾਵ ਗ਼ੁੱਸੇ ਵਿਚ ਕ੍ਰਿਸ਼ਨ ਜੀ ਨੂੰ ਬੋਲੈ = ਬੋਲਣ ਲੱਗਾ ਕਿ:

## ਘਰਿ ਅਸਾਡੈ ਛਡਿ ਕੈ; ਗੋਲੇ ਦੇ ਘਰਿ ਜਾਹਿ ਕਿ ਸੁਖਾ।

('ਸੁਖਾ' ਥੋੜ੍ਹਾ ਕੱਸ ਕੇ ਬੋਲੋ)

ਅਸਾਡੈ = ਸਾਡੇ ਮਹਿਲਾਂ ਵਰਗੇ ਘਰ ਨੂੰ ਛੱਡ ਕੈ = ਕੇ ਤੁਸੀਂ ਸਾਡੇ ਗੋਲੇ = ਦਾਸ ਦੇ ਘਰ ਜਾਹਿ = ਜਾ ਕੇ ਕਿ = ਕੀ ਸੁਖਾ = ਸੁਖ ਪ੍ਰਾਪਤ ਕੀਤਾ ਹੈ?

## ਭੀਖਮੁ ਦ੍ਰੋਣਾ ਕਰਣੁ ਤਜਿ; ਸਭਾ ਸੀਗਾਰ ਵਡੇ ਮਾਨੁਖਾ।

('ਸਭਾ' ਪੋਲਾ ਬੋਲੋ ਤੇ 'ਮਾਨੁੱਖਾ' ਅੱਧਕ ਸਹਿਤ ਬੋਲੋ)

ਤੁਸੀਂ ਭੀਖਮੁ = ਭੀਸ਼ਮ ਪਿਤਾਮਾ, ਦ੍ਰੋਣਾ = ਦਰੋਣਾਚਾਰਯ ਤੇ ਕਰਨ ਵਰਗੇ ਵੱਡੇ ਮਾਨੁਖਾ = ਮਨੁੱਖਾਂ ਦੇ ਘਰ ਜਾਣਾ ਤਜਿ = ਛੱਡ ਕੇ, ਜੋ ਸਭਾ ਦਾ ਸੀਗਾਰ = ਸ਼ਿੰਗਾਰ ਹਨ।

## ਝੁਗੀ ਜਾਇ ਵਲਾਇਓਨੁ; ਸਭਨਾ ਦੇ ਜੀਅ ਅੰਦਰਿ ਧੁਖਾ।

('ਝੁੱਗੀ', 'ਧੁੱਖਾ' ਅੱਧਕ ਸਹਿਤ ਬੋਲੋ)

ਤੁਸੀਂ ਗੋਲੇ ਬਿਦਰ ਦੀ ਝੁੱਗੀ ਵਿਚ ਜਾਇ = ਜਾ ਕੇ ਰਾਤ ਵਲਾਇਓਨੁ = ਗੁਜ਼ਾਰੀ ਸੀ, ਜਿਸ ਕਰਕੇ ਸਾਡੇ ਸਾਰਿਆਂ ਦੇ ਜੀਅ = ਹਿਰਦੇ ਗੁੱਝੀ ਅੱਗ ਦੀ ਤਰ੍ਹਾਂ ਧੁੱਖ ਰਹੇ ਹਨ, ਤੁਸੀਂ ਐਸਾ ਕਿਉਂ ਕੀਤਾ ?

ਤਾਂ ਫਿਰ :

## ਹਸਿ ਬੋਲੇ ਭਗਵਾਨ ਜੀ; ਸੁਣਿਹੋ ਰਾਜਾ ਹੋਇ ਸਨਮੁਖਾ।

('ਸਨਮੁੱਖਾ' ਅੱਧਕ ਸਹਿਤ ਬੋਲੋ)

ਭਗਵਾਨ ਕ੍ਰਿਸ਼ਨ ਜੀ ਰਾਜੇ ਨੂੰ ਹੱਸ ਕੇ ਬੋਲੇ, ਹੇ ਰਾਜਨ ! ਤੂੰ ਸਨਮੁਖਾ = ਸਨਮੁਖ ਹੋਇ = ਹੋ ਕੇ ਸਾਡੀ ਗੱਲ ਸੁਣਿਹੋ = ਸੁਣਨਾ ਕਰ, ਕਿ :

## ਤੇਰੇ ਭਾਉ ਨ ਦਿਸਈ; ਮੇਰੇ ਨਾਹੀ ਅਪਦਾ ਦੁਖਾ।

('ਦੁੱਖਾ' ਅੱਧਕ ਸਹਿਤ ਬੋਲੋ)

ਤੇਰੇ ਮਨ ਅੰਦਰ ਬਿਲਕੁਲ ਵੀ ਭਾਉ = ਪ੍ਰੇਮ ਨ = ਨਹੀਂ ਦਿਸਈ = ਦਿੱਸਦਾ ਤੇ ਮੇਰੇ ਲਈ ਬਿਦਰ ਦੀ ਝੌਂਪੜੀ ਵਿਚ ਰਾਤ ਕੱਟਣਾ ਕੋਈ ਅਪਦਾ = ਮੁਸੀਬਤ ਜਾਂ ਦੁਖਾ = ਦੁੱਖ ਨਾਹੀ = ਨਹੀਂ ਸੀ।

## ਭਾਉ ਜਿਵੇਹਾ ਬਿਦਰ ਦੇ; ਹੋਰੀ ਦੇ ਚਿਤਿ ਚਾਉ ਨ ਚੁਖਾ।

('ਚੁੱਖਾ' ਅੱਧਕ ਸਹਿਤ ਬੋਲੋ)

ਬਿਦਰ ਦੇ ਭਾਉ = ਪ੍ਰੇਮ ਜਿਵੇਹਾ = ਵਰਗਾ ਹੋਰੀ = ਹੋਰ ਕਿਸੇ ਚਿੱਤ ਵਿਚ ਚੁਖਾ = ਰਤੀ ਕੁ ਜਿੰਨਾ ਚਾਉ = ਪ੍ਰੇਮ ਨ = ਨਹੀਂ ਹੈ।

## ਗੋਬਿੰਦ; ਭਾਉ ਭਗਤਿ ਦਾ ਭੁਖਾ ॥੭॥

('ਭੁੱਖਾ' ਅੱਧਕ ਸਹਿਤ ਬੋਲੋ)

ਗੋਬਿੰਦ = ਪਰਮੇਸ਼ਰ ਭਾਉ = ਪ੍ਰੇਮਾ ਭਗਤਿ = ਭਗਤੀ ਦਾ ਭੁਖਾ ਹੈ ॥੭॥ ਜੈਸਾ ਕਿ :

**ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥**

*(ਮਾਰੂ ਸੋਲਹੇ ਮ: ੫, ਅੰਗ ੧੦੮੩)*

ਭਾਵ ਹੋਰ ਕਿਸੇ ਪਦਾਰਥ 'ਤੇ ਪ੍ਰਸੰਨ ਨਹੀਂ ਹੁੰਦਾ, ਪ੍ਰੇਮਾ-ਭਗਤੀ 'ਤੇ ਹੀ ਪ੍ਰਸੰਨ ਹੁੰਦਾ ਹੈ। ਅਖ਼ੀਰਲੀ ਤੁਕ ਵਿਚ ਭਾਈ ਸਾਹਿਬ ਜੀ ਨੇ ਇਹ ਨਿਚੋੜ ਕੱਢਿਆ ਹੈ ਅਤੇ ਪ੍ਰੇਮਾ-ਭਗਤੀ ਦੀ ਮਹਾਨਤਾ ਦਰਸਾਈ ਹੈ ਤਾਂ ਕਿ ਗੁਰਸਿੱਖ ਪ੍ਰੇਮਾ-ਭਗਤੀ ਕਰਨ। ਗੁਰੂ ਨਾਨਕ ਸਾਹਿਬ ਨਾਲ ਬਿਦਰ ਦੀ ਤਰ੍ਹਾਂ ਪ੍ਰੇਮ ਕਰਨ ਅਤੇ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨ। ਗੁਰਬਾਣੀ ਵਿਚ ਬਿਦਰ ਦੇ ਦਾਸਾ-ਭਾਵ ਅਤੇ ਪ੍ਰੇਮਾ-ਭਗਤੀ ਦਾ ਭਾਵ ਇਸ ਪ੍ਰਕਾਰ ਹੈ। ਜੈਸਾ ਕਿ :

**ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥੩॥** *(ਬਸੰਤ ਮ: ੫, ਅੰਗ ੧੧੯੨)*

ਇਸੇ ਭਾਵ ਨੂੰ ਭਗਤ ਕਬੀਰ ਸਾਹਿਬ ਜੀ ਨੇ ਫ਼ੁਰਮਾਨ ਕੀਤਾ ਹੈ। ਜੈਸਾ ਕਿ :

**ਰਾਜਨ ਕਉਨੁ ਤੁਮਾਰੈ ਆਵੈ ॥**
**ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ਰਹਾਉ॥**
**ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥੧॥**
**ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥** *(ਅੰਗ ੧੧੦੫)*

ਪ੍ਰੇਮ ਬਾਬਤ ਗੁਰਬਾਨੀ ਅੰਦਰ ਇਉਂ ਕਿਹਾ ਹੈ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਅੰਗ ੧੪੧੨)*

ਤੇ ਪ੍ਰੇਮ ਬਾਰੇ ਕਿਸੇ ਕਵੀ ਨੇ ਇਉਂ ਵੀ ਫ਼ੁਰਮਾਨ ਕੀਤਾ ਹੈ :

**ਪ੍ਰੇਮ ਨਾ ਵਾੜੀ ਉਪਜਦਾ, ਪ੍ਰੇਮ ਨ ਹਾਟਿ ਵਿਕਾਇ।**
**ਰਾਣਾ ਰਾਜਾ ਜੋ ਚਹੈ, ਸਿਰ ਦੀਜੈ ਪ੍ਰੇਮ ਲੈ ਜਾਇ।**

**ਵਾ: ਤਨ ਗੰਦਗੀ ਦੀ ਕੋਠੜੀ, ਹਰਿ ਹੀਰਿਆਂ ਦੀ ਖਾਣ।**
**ਜੇ ਸਿਰ ਦਿੱਤਿਆਂ ਹਰਿ ਮਿਲੇ ਤਾਂ ਭੀ ਸਸਤਾ ਜਾਣ।**

*(ਭਾਈ ਮਨੀ ਸਿੰਘ ਜੀ, ਸ਼ਹੀਦ ਬਿਲਾਸ ਪੋਥੀ)*

## ਪਉੜੀ ੮ (ਦ੍ਰੋਪਤੀ)

### ਉਥਾਨਕਾ

ਜਿਸ ਸਮੇਂ ਪਾਂਡਵ ਜੂਏ ਵਿਚ ਸਭ ਕੁਝ ਹਾਰ ਗਏ ਸਨ, ਤਦੋਂ ਦੁਰਯੋਧਨ ਦੇ ਕਹਿਣ 'ਤੇ ਯੁਧਿਸ਼ਟਰ ਨੇ ਦ੍ਰੋਪਤੀ ਵੀ ਦਾਉ ਉੱਪਰ ਲਾ ਦਿੱਤੀ, ਕਿਉਂਕਿ ਦੁਰਯੋਧਨ ਤੇ ਸ਼ਕੁਨੀ ਕਪਟ ਛਲ ਨਾਲ ਜੂਆ ਖੇਲਦੇ ਸੀ, ਧਰਮਪੁੱਤਰ ਨੂੰ ਇਸ ਗੱਲ ਦਾ ਪਤਾ ਨਹੀਂ ਸੀ। ਕੌਰਵਾਂ ਦੀ ਕੁਟਿਲ-ਨੀਤੀ ਕਰਕੇ ਪਾਂਡਵ ਦ੍ਰੋਪਤੀ ਨੂੰ ਵੀ ਹਾਰ ਗਏ। ਉਸ ਸਮੇਂ ਦੁਰਯੋਧਨ ਨੇ ਆਪਣੇ ਦੂਤਾਂ ਨੂੰ ਹੁਕਮ ਕੀਤਾ ਕਿ ਦ੍ਰੋਪਤੀ ਨੂੰ ਇਥੇ ਸਭਾ ਵਿਚ ਲੈ ਕੇ ਆਉ। ਉਹ ਦੂਤ ਦ੍ਰੋਪਤੀ ਨੂੰ ਲੈਣ ਵਾਸਤੇ ਗਏ। ਦ੍ਰੋਪਤੀ ਨੇ ਅੱਗੋਂ ਕਿਹਾ ਕਿ ਮੇਰਾ ਸਰੀਰ ਰਿਤੂ ਧਰਮ ਵਿਚ ਹੈ, ਇਸ ਲਈ ਮੈਂ ਸਭਾ ਵਿਚ ਨਹੀਂ ਜਾ ਸਕਦੀ। ਫਿਰ ਦੁਰਯੋਧਨ ਨੇ ਆਪਣੇ ਛੋਟੇ ਭਰਾ ਦੁਸ਼ਾਸਨ ਨੂੰ ਕਿਹਾ ਕਿ ਤੂੰ ਉਸ ਨੂੰ ਵਾਲਾਂ ਤੋਂ ਪਕੜ ਕੇ ਘਸੀਟ ਕੇ ਲੈ ਆ। ਫਿਰ ਦੁਰਯੋਧਨ ਦਾ ਛੋਟਾ ਭਰਾ ਦੁਸ਼ਾਸਨ ਗਿਆ ਤੇ ਇਸ ਨੇ ਦ੍ਰੋਪਤੀ ਨੂੰ ਸਿਰ ਦੇ ਵਾਲਾਂ ਤੋਂ ਪਕੜ ਕੇ ਸਭਾ ਵਿਚ ਲੈ ਆਂਦਾ ਅਤੇ ਦੂਤਾਂ ਨੂੰ ਸਾਰੀ ਸਭਾ ਦੇ ਸਾਹਮਣੇ ਦ੍ਰੋਪਤੀ ਨੂੰ ਨਗਨ ਕਰਨ ਦਾ ਹੁਕਮ ਦਿੱਤਾ। ਉਹ ਦ੍ਰੋਪਤੀ ਦੀ ਸਾੜ੍ਹੀ ਉਤਾਰ ਕੇ ਉਸ ਨੂੰ ਨਗਨ ਕਰਨ ਲੱਗੇ। ਪਹਿਲਾਂ ਦ੍ਰੋਪਤੀ ਨੇ ਧ੍ਰਿਤਰਾਸ਼ਟਰ ਵੱਲ ਪੁਕਾਰ ਕੀਤੀ ਕਿ ਮੈਂ ਤੁਹਾਡੀ ਪੁੱਤਰ-ਵਧੂ ਹਾਂ, ਪਰ ਉਹ ਕੁਝ ਨਾ ਬੋਲਿਆ। ਫਿਰ ਇਸ ਨੇ ਗੰਗਾ-ਪੁੱਤਰ ਭੀਸ਼ਮ ਪਿਤਾਮਾ, ਦਰੋਣਾਚਾਰਯ, ਕਿਰਪਾਚਾਰਯ ਆਦਿ ਧਰਮੀ ਪੁਰਖਾਂ ਦਾ ਸਹਾਰਾ ਲਿਆ, ਪਰ ਸਭ ਨੀਵੀਆਂ ਪਾ ਗਏ। ਫਿਰ ਇਸ ਨੇ ਇਕ ਤੋਂ ਇਕ ਬਲਵਾਨ ਆਪਣੇ ਪੰਜਾਂ ਪਤੀਆਂ ਦਾ ਸਹਾਰਾ ਤੱਕਿਆ ਤਾਂ ਇਹ ਵੀ ਜੂਏ

ਵਿਚ ਹਾਰਨ ਕਰਕੇ ਨੀਵੀਆਂ ਪਾ ਗਏ। ਫਿਰ ਇਸ ਨੇ ਅੱਖਾਂ ਬੰਦ ਕਰ ਕੇ ਕ੍ਰਿਸ਼ਨ ਭਗਵਾਨ ਨੂੰ ਚੇਤੇ ਕੀਤਾ (ਅੱਖਾਂ ਬੰਦ ਕਰਨ ਤੋਂ ਭਾਵ ਇਹ ਸੀ ਕਿ ਮੇਰੇ ਲਈ ਸੰਸਾਰ ਵੱਲੋਂ ਹਨੇਰਾ ਹੋ ਗਿਆ) ਤੇ ਵਿਰਲਾਪ ਕਰਦੀ ਹੋਈ ਨੇ ਕਿਹਾ ਕਿ ਹੇ ਬ੍ਰਿੰਦਾਬਨ ਵਿਚ ਵੱਸਣ ਵਾਲੇ! ਹੇ ਦੁਆਰਕਾ ਦੇ ਨਿਵਾਸੀ! ਤੂੰ ਹੀ ਮੇਰੀ ਪੈਜ ਰੱਖ। ਪਰ ਭਗਵਾਨ ਜੀ ਨਾ ਆਏ। ਜਦੋਂ ਅਤਿਅੰਤ ਦੀਨ ਮਨ ਹੋ ਕੇ ਬੇਨਤੀ ਕੀਤੀ ਕਿ ਹੇ ਸਰਬ ਵਿਆਪੀ ਪ੍ਰਭੂ! ਤੂੰ ਮੇਰੀ ਰੱਖਿਆ ਕਰ। ਉਸ ਵੇਲੇ ਅਜਿਹਾ ਕੌਤਕ ਵਰਤਿਆ ਕਿ ਭਗਵਾਨ ਨੇ ਦ੍ਰੋਪਤੀ ਦੇ ਉਦਾਲੇ ਕੱਪੜਿਆਂ ਦਾ ਕਿਲ੍ਹਾ ਹੀ ਉਸਾਰ ਦਿੱਤਾ। ਸਾਰੇ ਦੂਤ ਦ੍ਰੋਪਤੀ ਦੇ ਕੱਪੜੇ ਲਾਹ-ਲਾਹ ਕੇ ਥੱਕ ਗਏ, ਪਰ ਦ੍ਰੋਪਤੀ ਨਗਨ ਨਾ ਹੋ ਸਕੀ। ਇਉਂ ਪ੍ਰਭੂ ਨੇ ਭਗਵਾਨ ਕ੍ਰਿਸ਼ਨ ਦੇ ਰੂਪ ਵਿਚ ਆਪਣੀ ਭਗਤਣੀ ਜਾਣ ਕੇ ਉਸ ਦੀ ਪੈਜ ਰੱਖੀ। ਜੈਸਾ ਕਿ:

**ਦੁਹਸਾਸਨ ਦੁਮਨ ਦੁਕੂਲ ਗਹੇ ਦੀਨ ਬੰਧ, ਦੀਨ ਹੋ ਕੇ ਦਰੋਪਤੀ ਦੁਲਾਰੀ ਯੋ ਪੁਕਾਰੀ ਹੈ।**
**ਛਾਡੇ ਪੁਰਖਾਰਥ ਕੋ ਛਾਡੇ ਪ੍ਰਿਯ ਪਾਰਖ ਸੇ, ਭੀਮ ਮਹਾਂ ਭੀਮ ਗ੍ਰੀਵ ਨੀਚੇ ਕੋ ਨਿਹਾਰੀ ਹੈ।**
**ਅੰਬਰ ਮੈਂ ਅੰਬਰ ਅੰਬਾਰ ਕੀਏ ਬੰਸੀਧਰ, ਭੀਖਮ ਕਰਣ ਦਰੋਣ ਬਾਤ ਯੋ ਬਿਚਾਰੀ ਹੈ।**
**ਨਾਰੀ ਮਧ ਸਾਰੀ ਹੈ ਕਿ ਸਾਰੀ ਮਧ ਨਾਰੀ ਹੈ, ਨਾਰੀ ਹੂੰ ਕੀ ਸਾਰੀ ਹੈ ਕਿ ਸਾਰੀ ਹੂੰ ਕੀ ਨਾਰੀ ਹੈ।**

*(ਸੂਰ ਸਾਗਰ ਗ੍ਰੰਥ ਕ੍ਰਿਤ ਸੂਰਦਾਸ ਜੀ)*

**ਵਾ: ਜਿਵੇਂ ਅਲ੍ਹੜ ਕੋਈ ਕਲੀ ਮਧੋਲਦਾ ਏ, ਤਿਵੇਂ ਸਤੀ ਨੂੰ ਪਾਪੀ ਝੰਜੋੜੀ ਆਵੇ।**
**ਬਾਂਹੀ ਚੁਕੇ ਤੇ ਬਾਹੀਂ ਮਰੋੜ ਦੇਵੇ, ਹਾਥੀ ਕੰਵਲ ਦੇ ਫੁੱਲ ਤਰੋੜੀ ਆਵੇ।**
**ਅਲਕਾ ਖਿਚਦਾ ਕਾਲੀਆਂ ਬਦਲੀਆਂ 'ਚੋਂ, ਬੂੰਦਾਂ ਬਣ ਕੇ ਬੂੰਦਾਂ ਨਚੋੜੀ ਆਵੇ।**
**ਦਿਲਾ ਦੁਸ਼ਟ ਦੁਹਸ਼ਾਸਨ ਦਰੋਪਤੀ, ਨੂੰ ਧੱਕੇ ਮਾਰਦਾ ਲਿਟਾਂ ਮਰੋੜੀ ਆਵੇ ॥੧॥**
**ਕਿਹਾ ਗਰਜ ਦੁਰਯੋਧਨ ਨੇ ਦਰੋਪਤੀ ਨੂੰ, ਗਲ ਰੰਗ ਮਹਲ ਦੀ ਤੈਨੂੰ ਯਾਦ ਹੋਸੀ।**
**ਜਾਂ ਮੈਂ ਤਿਲ੍ਹਕਿਆ ਸਾਂ ਤਾਂ ਤੂੰ ਆਖਿਆ ਸੀ, ਅੰਨ੍ਹੇ ਪਿਉ ਦੀ ਅੰਨ੍ਹੀ ਔਲਾਦ ਹੋਸੀ।**
**ਓਸੇ ਰੰਗ ਮਹਲ ਦੇ ਵਿਚ ਹੁਣ ਤਾਂ, ਤੇਰੇ ਨਾਲ ਦੁਰਯੋਧਨ ਅਬਾਦ ਹੋਸੀ।**
**ਭੁੱਲ ਜਾ ਹੁਣ ਪਾਂਡਵ ਸੁਜਾਖਿਆਂ ਨੂੰ, ਦਿਲ ਅੰਨ੍ਹਿਆਂ ਦਾ ਕਰਨਾ ਸ਼ਾਦ ਹੋਸੀ ॥੨॥**
**ਅੰਨ੍ਹੇ ਪਿਓ ਦੀ ਬਣੇਗੀ ਨੂੰਹ ਅੰਨ੍ਹੀ, ਅੰਨ੍ਹਾ ਪੁੱਤਰ ਬਣਾਵੇਗਾ ਨਾਰਿ ਤੈਨੂੰ।**
**ਅੱਖਾਂ ਵਾਲੜੀਏ ਜੇ ਇਨਕਾਰ ਕੀਤਾ, ਨੰਗੀ ਕਰਾਂਗਾ ਸਰੇ ਦਰਬਾਰ ਤੈਨੂੰ।**
**ਅੱਗੋਂ ਸਤੀ ਨੇ ਆਖਿਆ ਅੰਨ੍ਹਿਆ ਓਇ, ਅੰਨ੍ਹਾ ਰਾਜਾ ਤੇ ਨਾਲੇ ਦਰਬਾਰ ਅੰਨ੍ਹਾ।**
**ਸੰਗਤ ਅੰਨ੍ਹਿਆਂ ਦੀ ਪਾਂਡਵ ਹੋਇ ਅੰਨ੍ਹੇ, ਮੇਰੇ ਲਈ ਹੁਣ ਹੋਇਆ ਸੰਸਾਰ ਅੰਨ੍ਹਾ।**
**ਅੱਖੀਂ ਪੱਟੀਆਂ ਬੰਨ੍ਹ ਕੇ ਮਾਂ ਤੇਰੀ, ਅੰਨ੍ਹੀ ਜੰਮਿਆ ਪੁੱਤ ਬਦਕਾਰ ਅੰਨ੍ਹਾ।**
**ਮਾਵਾਂ ਜੇਹੀਆਂ ਭਾਬੀਆਂ ਨੂੰ ਨਾਰ ਕਹਿ ਕੇ, ਅੰਨ੍ਹੇ ਪਿਉ ਤਾਈਂ ਲਾਵੇ ਲੀਕ ਅੰਨ੍ਹਾ।**
**(ਪਰ) ਤੁਸੀਂ ਅੰਨ੍ਹਿਆਂ ਹੱਥੋਂ ਬਚਾਣ ਵਾਲਾ, ਨਹੀਂ ਦਰੋਪਤੀ ਦਾ ਕ੍ਰਿਸ਼ਨ ਮੁਰਾਰ ਅੰਨ੍ਹਾ।**
**ਓਧਰ ਕ੍ਰਿਸ਼ਨ ਘਨਈਆ ਦਾ ਧਿਆਨ ਧਰ ਕੇ, ਸਤੀ ਆਪਣਾ ਆਪ ਵਿਸਾਰ ਦਿੱਤਾ।**
**ਓਧਰ ਦੁਸ਼ਟ ਦੁਹਸਾਸਨ ਨੇ ਸਾੜ੍ਹੀਆਂ ਦਾ, ਲਾਹ ਲਾਹ ਕੇ ਲਾ ਅੰਬਾਰ ਦਿੱਤਾ।**
**ਹੱਥਾਂ ਵਿਚ ਸਾੜ੍ਹੀ, ਪੈਰਾਂ ਵਿਚ ਸਾੜ੍ਹੀ, ਇਰਦ ਗਿਰਦ ਪਿਆ ਘੇਰਾ ਸਾੜ੍ਹੀਆਂ ਦਾ।**
**ਕਿਹੜੇ ਸਾੜ੍ਹੀਆਂ ਵਾਲੇ ਉਸਾਰ ਦਿੱਤਾ, ਇਹ ਮਹਿਲ ਇੱਕੋ ਵੇਰੀ ਸਾੜ੍ਹੀਆਂ ਦਾ।**
**ਸਾਢੇ ਪੰਜ ਗਜ਼ ਦੀ ਸਾੜ੍ਹੀ ਮੁੱਕਦੀ ਨਹੀਂ, ਜ਼ਾਲਮ ਥੱਕ ਕੇ ਆਖ਼ਿਰਕਾਰ ਬੈਠਾ।**
**ਓਹ ਕੀ ਜਾਣਦਾ ਸੀ ਸਤੀ ਦਰੋਪਤੀ ਦੀ, ਸਾੜ੍ਹੀ ਵਿਚ ਹੈ ਕ੍ਰਿਸ਼ਨ ਮੁਰਾਰ ਬੈਠਾ।**

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਆਪਣੀ ਪਉੜੀ ਵਿਚ ਇਉਂ ਵਰਣਨ ਕਰਦੇ ਹਨ:

## ਅੰਦਰਿ ਸਭਾ ਦੁਸਾਸਣੈ; ਮਥੇ ਵਾਲਿ ਦ੍ਰੋਪਤੀ ਆਂਦੀ।

('ਸਭਾ' ਪੋਲਾ ਤੇ 'ਮਥੇ' ਕੱਸ ਕੇ ਬੋਲੋ)

ਜਦ ਪਾਂਡਵ ਜੂਏ ਵਿਚ ਸਭ ਕੁਝ ਤੇ ਦ੍ਰੋਪਤੀ ਨੂੰ ਵੀ ਹਾਰ ਗਏ ਸਨ, ਤਦ ਦੁਰਯੋਧਨ ਦੇ ਕਹਿਣ ਤੋਂ ਦੁਸਾਸਣੈ = ਦੁਸਾਸਨ ਨੇ ਭਰੀ ਸਭਾ ਦੇ ਅੰਦਰਿ = ਵਿਚ ਮਥੇ = ਸਿਰ ਦੇ ਵਾਲਾਂ ਤੋਂ ਫੜ ਕੇ ਦ੍ਰੋਪਤੀ ਘਸੀਟ ਕੇ ਲੈ ਆਂਦੀ।

## ਦੂਤਾ ਨੋ ਫੁਰਮਾਇਆ; ਨੰਗੀ ਕਰਹੁ ਪੰਚਾਲੀ ਬਾਂਦੀ।

ਦੁਰਯੋਧਨ ਨੇ ਦੂਤਾ = ਸਿਪਾਹੀਆਂ ਨੋ = ਨੂੰ ਫੁਰਮਾਇਆ = ਹੁਕਮ ਕੀਤਾ ਕਿ ਪੰਚਾਲੀ = ਪੰਚਾਲ ਦੇਸ਼ ਦੇ ਰਾਜੇ ਦੀ ਸ਼ਹਿਜ਼ਾਦੀ ਦ੍ਰੋਪਤੀ ਹੁਣ ਸਾਡੀ ਬਾਂਦੀ = ਗੋਲੀ ਹੋ ਗਈ ਹੈ, ਇਸ ਨੂੰ ਨੰਗੀ = ਬਸਤਰਹੀਣ ਕਰਹੁ = ਕਰ ਦਿਉ।

## ਪੰਜੇ ਪਾਂਡੋ ਵੇਖਦੇ; ਅਉਘਟਿ ਰੁਧੀ ਨਾਰਿ ਜਿਨ੍ਹਾਂ ਦੀ।

ਪੰਜੇ ਪਾਂਡੋ = ਪਾਂਡਵ (ਯੁਧਿਸ਼ਟਰ, ਭੀਮਸੈਨ, ਅਰਜਨ, ਨਕੁਲ, ਸਹਿਦੇਵ) ਸਭਾ ਵਿਚ ਬੈਠੇ ਵੇਖਦੇ = ਦੇਖਦੇ ਹਨ ਜਿਨ੍ਹਾਂ ਦੀ ਨਾਰਿ = ਇਸਤਰੀ ਅਉਘਟਿ = ਔਖੀ ਘੜੀ ਵਿਚ ਰੁਧੀ = ਫਸ ਗਈ ਹੈ, ਪਰ ਉਹ ਕੁਝ ਨਾ ਕਰ ਸਕੇ।

## ਅਖੀ ਮੀਟਿ ਧਿਆਨ ਧਰਿ;
## ਹਾ ਹਾ ਕ੍ਰਿਸਨ ਕਰੈ ਬਿਲਲਾਂਦੀ।

('ਅਖੀਂ' ਬਿੰਦੀ ਸਹਿਤ ਬੋਲੋ)

ਫਿਰ ਮੁਸ਼ਕਲ ਵਿਚ ਫਸੀ ਦ੍ਰੋਪਤੀ ਨੇ ਅਖੀ = ਅੱਖਾਂ ਮੀਟ ਕੇ ਸ੍ਰੀ ਕ੍ਰਿਸ਼ਨ ਜੀ ਦਾ ਧਿਆਨ ਧਰ ਕੇ ਹਾ = ਹਾਇ ਕ੍ਰਿਸ਼ਨ! ਹਾ = ਹਾਇ ਕ੍ਰਿਸ਼ਨ ਕਰੈ = ਕਰ ਕੇ ਬਿਲਲਾਂਦੀ = ਵਿਲ੍ਹਕਦੀ, ਭਾਵ ਰੋਂਦੀ ਹੈ।

## ਕਪੜ ਕੋਟੁ ਉਸਾਰਿਓਨੁ; ਥਕੇ ਦੂਤ ਨ ਪਾਰਿ ਵਸਾਂਦੀ।

ਤਦ ਦ੍ਰੋਪਤੀ ਦੀ ਪੁਕਾਰ ਸੁਣ ਕੇ ਭਗਵਾਨ ਕ੍ਰਿਸ਼ਨ ਜੀ ਨੇ ਉਸ ਦੇ ਤਨ 'ਤੇ ਕੱਪੜਿਆਂ ਦਾ ਕੋਟੁ = ਕਿਲ੍ਹਾ ਉਸਾਰਿਓਨੁ = ਉਸਾਰ ਦਿੱਤਾ ਤੇ ਦੂਤ = ਸਿਪਾਹੀ ਉਸ ਦੇ ਕੱਪੜੇ ਲਾਹ ਲਾਹ ਕੇ ਥਕੇ = ਥੱਕ ਗਏ ਤੇ ਉਸ ਦੀਆਂ ਸਾੜ੍ਹੀਆਂ ਦੇ ਪਾਰਿ = ਅੰਤ ਪਾਉਣ ਦਾ ਵਸਾਂਦੀ = ਵੱਸ ਨ = ਨਹੀਂ ਚੱਲ ਸਕਿਆ, ਭਾਵ ਦ੍ਰੋਪਤੀ ਨਗਨ ਨਹੀਂ ਹੋਈ।

## ਹਥ ਮਰੋੜਨਿ ਸਿਰੁ ਧੁਣਨਿ;
## ਪਛੋਤਾਨਿ ਕਰਨਿ ਜਾਹਿ ਜਾਂਦੀ।

ਫਿਰ ਉਹ ਹੱਥ ਮਰੋੜਨਿ = ਮਰੋੜਦੇ, ਸਿਰ ਧੁਣਨਿ = ਹਿਲਾਉਂਦੇ ਤੇ ਪਛੋਤਾਨਿ = ਪਛਤਾਵਾ ਕਰਨਿ = ਕਰਦੇ ਹੋਏ ਜਾਹਿ ਜਾਂਦੀ[1] = ਹੱਥ ਮਲਦੇ ਹਨ।

---

੧. **ਜਾਹਿ ਜਾਂਦੀ**—ਇਹ ਸ਼ਬਦ ਪੱਛਮੀ ਪੰਜਾਬ ਵਿਚ ਅਫ਼ਸੋਸ ਤੇ ਪਛਤਾਵੇ ਸਮੇਂ ਹੱਥ ਮਲ ਕੇ ਬੋਲਿਆ ਜਾਂਦਾ ਹੈ।

# ਘਰਿ ਆਈ ਠਾਕੁਰ ਮਿਲੈ; ਪੈਜ ਰਹੀ ਬੋਲੇ ਸ਼ਰਮਾਂਦੀ।

ਫਿਰ ਜਦੋਂ ਦ੍ਰੋਪਤੀ ਘਰ ਆਈ ਤਾਂ ਅੱਗੋਂ ਠਾਕੁਰ = ਸੁਆਮੀ ਕ੍ਰਿਸ਼ਨ ਜੀ ਪ੍ਰਤੱਖ ਹੋ ਕੇ ਮਿਲੈ = ਮਿਲੇ, ਭਾਵ ਦਰਸ਼ਨ ਦਿੱਤੇ ਤੇ ਕਿਹਾ ਕਿ ਦ੍ਰੋਪਤੀ ਤੂੰ ਸਾਨੂੰ ਯਾਦ ਕੀਤਾ ਸੀ ਤੇਰੀ ਪੈਜ ਰਹਿ ਗਈ ? ਤਾਂ ਦ੍ਰੋਪਤੀ ਸ਼ਰਮਾਂਦੀ = ਸ਼ਰਮਾਉਂਦੀ ਹੋਈ ਬੋਲੇ = ਬੋਲਣ ਲੱਗੀ ਕਿ ਪੈਜ = ਇੱਜ਼ਤ ਰਹੀ = ਰਹਿ ਗਈ ਹੈ, ਆਪ ਨੇ ਕਿਰਪਾ ਕਰ ਕੇ ਬਚਾ ਲਿਆ ਹੈ। ਜੈਸਾ ਕਿ :

**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ॥**

*(ਸਵਈਏ ਮਹਲੇ ਚਉਥੇ ਕੇ, ਅੰਗ ੧੪੦੦)*

ਇਸੇ ਵਾਰਤਾ ਨੂੰ ਭਾਈ ਸਾਹਿਬ ਨੇ ਕਬਿੱਤ ਸਵੱਈਆਂ ਵਿਚ ਐਸਾ ਕਥਨ ਕੀਤਾ ਹੈ। ਜੈਸਾ ਕਿ :

**ਦ੍ਰੋਪਤੀ ਕੁਪੀਨ ਮਾਤ੍ਰ ਦਈ ਜਉ ਮੁਨੀਸਰਹਿ ਤਾ ਤੇ ਸਭਾ ਮਧਿ ਬਹਿਓ ਬਸਨ ਪ੍ਰਵਾਹ ਜੀ।**

*(ਕਬਿੱਤ ੪੩੫)*

ਇਕ ਵਾਰ ਦੁਰਬਾਸਾ ਰਿਖੀ ਨਦੀ ਵਿਚ ਇਸ਼ਨਾਨ ਕਰ ਰਿਹਾ ਸੀ। ਅਚਾਨਕ ਉਸ ਦਾ ਲੰਗੋਟ ਪਾਣੀ ਵਿਚ ਵਹਿ ਗਿਆ ਤੇ ਦ੍ਰੋਪਤੀ ਇਸ਼ਨਾਨ ਕਰਨ ਵਾਸਤੇ ਆਪਣੀਆਂ ਸਹੇਲੀਆਂ ਨਾਲ ਨਦੀ 'ਤੇ ਪਹੁੰਚੀ ਤਾਂ ਦੁਰਬਾਸਾ ਨੇ ਕਿਹਾ ਕਿ ਪੁੱਤਰੀਓ, ਮੈਂ ਬਸਤਰਹੀਣ ਹਾਂ, ਬਾਹਰ ਨਹੀਂ ਆ ਸਕਦਾ ਤੇ ਜਿੰਨਾ ਚਿਰ ਮੈਂ ਬਾਹਰ ਨਹੀਂ ਆ ਸਕਦਾ, ਤੁਸੀਂ ਇਸ਼ਨਾਨ ਨਹੀਂ ਕਰ ਸਕਦੀਆਂ। ਇਸ ਲਈ ਮੈਨੂੰ ਬਸਤਰ ਦਿਉ, ਮੈਂ ਨੰਗੇਜ਼ ਢੱਕ ਲਵਾਂ ਤਾਂ ਦ੍ਰੋਪਤੀ ਨੇ ਆਪਣੇ ਦੁਪੱਟੇ ਨਾਲੋਂ ਕਪੀਨ ਮਾਤਰ ਬਸਤਰ ਪਾੜ ਕੇ ਨਦੀ ਵਿਚ ਸੁੱਟਿਆ ਤਾਂ ਦੁਰਬਾਸਾ ਰਿਖੀ ਉਸ ਬਸਤਰ ਨੂੰ ਪਹਿਨ ਕੇ ਬਾਹਰ ਆਇਆ ਤੇ ਅਸ਼ੀਰਵਾਦ ਦਿੱਤੀ ਕਿ ਤੇਰਾ ਚਾਰ ਉਂਗਲ ਬਸਤਰ ਅਤੁੱਟ ਹੋ ਕੇ ਵਰਤੇਗਾ। ਅੱਜ ਮੈਨੂੰ ਲੋੜ ਸੀ, ਜਿਸ ਦਿਨ ਤੈਨੂੰ ਲੋੜ ਹੋਈ ਤਾਂ ਇਸ ਦਾ ਪੁੰਨ ਇਤਨਾ ਵੱਧ ਜਾਏਗਾ ਕਿ ਬਸਤਰ ਦੀ ਤੋਟਤਾ ਨਹੀਂ ਰਹੇਗੀ। ਇਸ ਕਰਕੇ ਦ੍ਰੋਪਤੀ ਦਾ ਦਿੱਤਾ ਹੋਇਆ ਥੋੜ੍ਹਾ ਮਾਤਰ ਦਾਨ ਭਗਵਾਨ ਜੀ ਨੇ ਬਸਤਰਾਂ ਦਾ ਪ੍ਰਵਾਹ ਹੀ ਚਲਾ ਦਿੱਤਾ।

# ਨਾਥ ਅਨਾਥਾਂ; ਬਾਣਿ ਧੁਰਾਂਦੀ॥੮॥

('ਧੁਰਾਂ-ਦੀ' ਬੋਲੋ)

ਨਾਥ = ਸੁਆਮੀ ਪ੍ਰਭੂ ਦਾ ਅਨਾਥਾਂ = ਯਤੀਮਾਂ ਦੀ ਪੈਜ ਰੱਖਣ ਦਾ ਬਾਣਿ = ਸੁਭਾਅ ਧੁਰਾਂਦੀ = ਧੁਰ ਤੋਂ ਹੀ ਹੈ॥੮॥

## ਪਉੜੀ ੯ (ਸੁਦਾਮਾ ਭਗਤ)

### ਉਥਾਨਕਾ

ਇਕ ਸੁਦਾਮਾ ਨਾਮ ਦਾ ਬ੍ਰਾਹਮਣ ਸੀ, ਜੋ ਬਚਪਨ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਨਾਲ ਗੁਰੂ ਸੰਦੀਪਨ ਕੋਲ ਪੜ੍ਹਦਾ ਸੀ। ਅਵੰਤਕਾਪੁਰੀ ਵਿਚ ਇਕ ਦਿਨ ਗੁਰੂ ਸੰਦੀਪਨ ਨੇ ਸਿਆਲ ਦੀ ਰੁੱਤ ਵਿਚ ਜੰਗਲ ਵਿੱਚੋਂ ਲੱਕੜਾਂ ਲਿਆਉਣ ਲਈ ਕਿਹਾ। ਇਹ ਲੱਕੜਾਂ ਲੈਣ ਲਈ ਗਏ। ਇਸ ਦੇ ਕੋਲ ਕੁਝ ਭੁੰਨੇ ਹੋਏ ਚੌਲ ਸਨ, ਜੋ ਕ੍ਰਿਸ਼ਨ ਜੀ ਤੋਂ ਚੋਰੀ-ਚੋਰੀ ਬੁੱਕਲ ਵਿਚ ਲੁਕੋ ਕੇ ਖਾਈ ਜਾਂਦਾ ਸੀ। ਕ੍ਰਿਸ਼ਨ ਜੀ ਨੇ ਮੂੰਹ ਹਿਲਾਉਂਦੇ ਨੂੰ ਵੇਖ ਕੇ ਕਿਹਾ ਕਿ ਕੀ ਗੱਲ ਹੈ, ਤੇਰਾ ਮੂੰਹ ਕਿਉਂ ਹਿੱਲੀ ਜਾਂਦਾ ਹੈ ? ਤਾਂ ਸੁਦਾਮੇ ਨੇ ਝੂਠ ਬੋਲ ਕੇ ਕਿਹਾ ਕਿ ਪਾਲੇ ਨਾਲ ਹਿੱਲੀ ਜਾਂਦਾ ਹੈ। ਤਦੋਂ ਕ੍ਰਿਸ਼ਨ ਜੀ ਨੇ ਸੁਭਾਵਿਕ ਹੀ ਆਖ ਦਿੱਤਾ ਕਿ ਜਾਹ ਓਇ

ਦਲਿੱਦਰੀਆ! ਤੂੰ ਇਕ ਬੁੱਕ ਚੌਲਾਂ ਦੇ ਬਦਲੇ ਆਪਣੇ ਮਿੱਤਰ ਨਾਲ ਝੂਠ ਬੋਲ ਦਿੱਤਾ। ਸੋ ਇਨ੍ਹਾਂ ਬਚਨਾਂ ਦੇ ਕਾਰਨ ਸਮਾਂ ਪਾ ਕੇ ਸੁਦਾਮਾ ਦਲਿੱਦਰੀ (ਗ਼ਰੀਬ) ਹੋ ਗਿਆ।

ਜਦੋਂ ਵੱਡਾ ਹੋਇਆ ਤਾਂ ਘਰਦਿਆਂ ਨੇ ਇਸ ਦਾ ਵਿਆਹ ਕਰ ਦਿੱਤਾ। ਘਰ ਵਿਚ ਖਾਣ ਨੂੰ ਕੁਝ ਵੀ ਨਾ ਰਿਹਾ। ਇਕ ਦਿਨ ਇਸ ਦੀ ਘਰਵਾਲੀ ਨੇ ਕਿਹਾ ਕਿ ਤੂੰ ਹਰ ਰੋਜ਼ ਕਹਿੰਦਾ ਰਹਿੰਦਾ ਹੈਂ ਕਿ ਕ੍ਰਿਸ਼ਨ ਭਗਵਾਨ ਮੇਰਾ ਬਚਪਨ ਦਾ ਮਿੱਤਰ ਹੈ ਤੇ ਫਿਰ ਤੂੰ ਉਸ ਕੋਲ ਜਾ ਕੇ ਆਪਣੀ ਗ਼ਰੀਬੀ ਦੂਰ ਕਿਉਂ ਨਹੀਂ ਕਰ ਲੈਂਦਾ?

ਇਉਂ ਘਰਵਾਲੀ ਦਾ ਪ੍ਰੇਰਿਆ ਹੋਇਆ ਇਕ ਪੁਰਾਣੇ ਜਿਹੇ ਕੱਪੜੇ ਵਿਚ ਭੁੰਨੇ ਹੋਏ ਚੌਲ ਪਾ ਕੇ ਗਿਣਤੀਆਂ ਗਿਣਦਾ ਹੋਇਆ ਦੁਆਰਕਾ ਵੱਲ ਚੱਲ ਪਿਆ ਅਤੇ ਮਨ ਵਿਚ ਸੋਚਦਾ ਹੈ ਕਿ ਕ੍ਰਿਸ਼ਨ ਭਗਵਾਨ ਮੈਨੂੰ ਪਛਾਣੇਗਾ ਵੀ ਕਿ ਨਹੀਂ, ਮੈਂ ਉਸ ਨੂੰ ਕਿਵੇਂ ਮਿਲਾਂਗਾ, ਕਿਉਂਕਿ ਉਹ ਵੱਡਾ ਰਾਜਾ ਬਣ ਗਿਆ ਹੈ। ਹੋ ਸਕਦਾ ਹੈ ਕਿ ਉਸ ਦੇ ਦੁਆਰਪਾਲ ਮੈਨੂੰ ਭਿਖਾਰੀ ਜਿਹਾ ਸਮਝ ਕੇ ਉਸ ਨਾਲ ਮਿਲਣ ਹੀ ਨਾ ਦੇਣ। ਇਉਂ ਗਿਣਤੀਆਂ ਗਿਣਦਾ ਦੁਆਰਕਾ ਪਹੁੰਚ ਗਿਆ ਅਤੇ ਪੁੱਛਦਾ ਹੋਇਆ ਕ੍ਰਿਸ਼ਨ ਭਗਵਾਨ ਜੀ ਦੇ ਦਰਬਾਰ ਦੇ ਬਾਹਰ ਸਿੰਘਪੌੜ ਕੋਲ ਜਾ ਕੇ ਖੜਾ ਹੋ ਗਿਆ। ਦੁਆਰਪਾਲਿਕਾਂ ਨੂੰ ਕਿਹਾ ਕਿ ਮੈਂ ਕ੍ਰਿਸ਼ਨ ਭਗਵਾਨ ਜੀ ਨੂੰ ਮਿਲਣਾ ਹੈ। ਉਨ੍ਹਾਂ ਪੁੱਛਿਆ ਕਿ ਤੈਨੂੰ ਭਗਵਾਨ ਕ੍ਰਿਸ਼ਨ ਜੀ ਨਾਲ ਕੀ ਕੰਮ ਹੈ? ਤੇਰੇ ਵਰਗਿਆਂ ਨਾਲ ਕ੍ਰਿਸ਼ਨ ਭਗਵਾਨ ਜੀ ਨਹੀਂ ਮਿਲ ਸਕਦੇ। ਤਦੋਂ ਸੁਦਾਮੇ ਨੇ ਕਿਹਾ ਕਿ ਚਲੋ, ਇਕ ਵਾਰ ਕ੍ਰਿਸ਼ਨ ਜੀ ਕੋਲ ਮੇਰਾ ਸੁਨੇਹਾ ਪਹੁੰਚਾ ਦੇਵੋ ਕਿ ਤੁਹਾਨੂੰ ਮਿਲਣ ਵਾਸਤੇ ਤੁਹਾਡਾ ਮਿੱਤਰ ਸੁਦਾਮਾ ਆਇਆ ਹੈ। ਉਨ੍ਹਾਂ ਨੇ ਕਿਹਾ ਕਿ ਠੀਕ ਹੈ, ਅਸੀਂ ਤੇਰਾ ਸੁਨੇਹਾ ਪਹੁੰਚਾ ਦੇਂਦੇ ਹਾਂ। ਜਦੋਂ ਦੁਆਰਪਾਲ ਸੁਨੇਹਾ ਲੈ ਕੇ ਕ੍ਰਿਸ਼ਨ ਜੀ ਕੋਲ ਗਿਆ ਤਾਂ ਕ੍ਰਿਸ਼ਨ ਜੀ ਸੁਦਾਮੇ ਦਾ ਨਾਂ ਸੁਣ ਕੇ ਆਪਣੇ ਸਿੰਘਾਸਣ ਨੂੰ ਛੱਡ ਕੇ ਨੰਗੇ ਪੈਰੀਂ ਸੁਦਾਮੇ ਕੋਲ ਭੱਜੇ ਆਏ। ਸੁਦਾਮੇ ਦੀ ਪਰਿਕਰਮਾ ਕਰ ਕੇ ਉਸ ਨੂੰ ਆਪਣੇ ਗਲ ਨਾਲ ਲਾਇਆ ਅਤੇ ਅੰਦਰ ਲਿਜਾ ਕੇ ਉਸ ਦੇ ਪੈਰ ਆਪ ਧੋਤੇ। ਫਿਰ ਆਪਣੇ ਸਿੰਘਾਸਣ ਉੱਪਰ ਬਿਠਾਉਣਾ ਕੀਤਾ ਅਤੇ ਸੁਦਾਮੇ ਦੀ ਦੀਨ ਦਸ਼ਾ ਦੇਖ ਕੇ ਭਗਵਾਨ ਕ੍ਰਿਸ਼ਨ ਜੀ ਦੀਆਂ ਅੱਖਾਂ ਵਿਚ ਪਿਆਰ ਦੇ ਹੰਝੂ ਛਲਕ ਆਏ। ਜੈਸਾ ਕਿ:

**ਦੇਖ ਸੁਦਾਮੇ ਕੀ ਦੀਨ ਦਸ਼ਾ ਕਰੁਨਾਨਿਧ ਕਰੁਣਾਕਰ ਰੋਏ।** *(ਨਾਰਾਇਣ ਹਰੀ ਉਪਦੇਸ਼)*

ਅਤੇ ਸੁਦਾਮੇ ਨੂੰ ਕਿਹਾ ਕਿ ਮੈਂ ਬੜੀ ਦੇਰ ਦਾ ਤੇਰਾ ਇੰਤਜ਼ਾਰ ਕਰ ਰਿਹਾ ਸੀ ਕਿ ਮਿੱਤਰ ਕਦੋਂ ਮੇਰੇ ਕੋਲ ਆਵੇ ਤੇ ਕਦੋਂ ਮੈਂ ਕੀਤਾ ਬਚਨ, ਜਿਸ ਕਰਕੇ ਤੇਰੇ ਘਰ ਵਿਚ ਦਲਿੱਦਰ ਆਇਆ, ਉਸ ਨੂੰ ਮੇਟ ਦਿਆਂ। ਅਤੇ ਚੇਤੇ ਕਰਾਇਆ ਕਿ ਜਦੋਂ ਆਪਾਂ ਗੁਰੂ ਸੰਦੀਪਨ ਕੋਲ ਲੱਕੜਾਂ ਲੈ ਕੇ ਆਉਣ ਦੀ ਸੇਵਾ ਕਰਦੇ ਸੀ ਤੇ ਬਾਰਸ਼ ਆਉਣ ਤੋਂ ਆਪਾਂ ਬ੍ਰਿਛ ਦੀ ਓਟ ਲਈ ਸੀ। ਤੂੰ ਮੈਥੋਂ ਚੋਰੀ ਤੰਦੁਲ ਖਾ ਕੇ ਝੂਠ ਬੋਲਿਆ ਸੀ ਕਿ ਮੇਰੇ ਸਰਦੀ ਕਰਕੇ ਦੰਦ ਵੱਜਦੇ ਹਨ ਤੇ ਹੁਣ ਦੱਸ ਮੇਰੇ ਖਾਣ ਲਈ ਕੀ ਲੈ ਕੇ ਆਇਆ ਹੈਂ? ਤਾਂ ਸੁਦਾਮੇ ਨੇ ਕਿਹਾ ਕਿ ਮੇਰੇ ਗ਼ਰੀਬ ਕੋਲ ਲੈ ਕੇ ਆਉਣ ਨੂੰ ਕੀ ਸੀ, ਇਹ ਥੋੜ੍ਹੇ ਜਿਹੇ ਭੁੰਨੇ ਹੋਏ ਚੌਲ ਹਨ। ਉਸ ਨੇ ਬਸਤਰ ਨਾਲ ਬੰਨ੍ਹੇ ਹੋਏ ਚੌਲ ਭਗਵਾਨ ਜੀ ਦੇ ਅੱਗੇ ਕੀਤੇ ਤਾਂ ਭਗਵਾਨ ਜੀ ਨੇ ਚੌਲ ਲੈ ਕੇ ਬੜੇ ਪ੍ਰਸੰਨ ਹੋ ਕੇ ਖਾਧੇ ਤੇ ਕਹਿਣ ਲੱਗੇ, ਮਿੱਤਰ, ਇਹ ਮੇਰਾ ਉਧਾਰ ਉਸ ਵੇਲੇ ਦਾ ਸੀ, ਚੌਲਾਂ ਤੋਂ ਹੀ ਤਾਂ ਤੇਰੇ ਘਰ ਦਲਿੱਦਰ ਆਉਣ ਦਾ ਕਾਰਨ ਬਣਿਆ ਤੇ ਹੁਣ ਚੌਲਾਂ ਤੋਂ ਹੀ ਤੇਰੇ ਘਰ ਤੋਂ ਦਲਿੱਦਰ ਜਾਏਗਾ। ਇਉਂ ਉਸ ਦੇ ਕਹਿਣ ਤੋਂ ਬਿਨਾਂ ਹੀ ਚਾਰ ਪਦਾਰਥ ਉਸ ਦੇ ਘਰ ਪਹੁੰਚਾ ਦਿੱਤੇ ਅਤੇ ਹੋਰ ਪਿਆਰ ਦੇ ਬਚਨ ਕੀਤੇ ਅਤੇ ਫਿਰ ਕ੍ਰਿਸ਼ਨ ਜੀ ਨੇ ਸੁਦਾਮੇ ਨੂੰ ਵਿਦਾ ਕਰ ਦਿੱਤਾ। ਰਸਤੇ ਵਿਚ ਆਉਂਦਾ ਹੋਇਆ ਸੋਚਦਾ ਹੈ ਕਿ ਇਤਨੇ ਚਿਰ ਬਾਅਦ ਕ੍ਰਿਸ਼ਨ ਜੀ ਨੂੰ ਮਿਲਿਆ ਸੀ, ਫਿਰ ਵੀ ਕੁਝ ਮੰਗ ਨਾ ਸਕਿਆ ਅਤੇ ਉਨ੍ਹਾਂ ਨੇ ਵੀ ਕੁਝ ਨਾ ਦਿੱਤਾ। ਇਉਂ ਵਿਚਾਰਦਾ ਹੋਇਆ ਜਦੋਂ ਆਪਣੇ ਨਗਰ ਪਹੁੰਚਿਆ ਤਾਂ ਉਥੇ ਸੋਨੇ ਦੇ ਮਹਿਲ ਅਤੇ ਹੋਰ ਅਨੇਕਾਂ ਪਦਾਰਥ ਦੇਖ ਕੇ ਨਿਹਾਲ ਹੋ ਗਿਆ। ਇਸ ਪ੍ਰਕਾਰ ਭਗਵਾਨ ਕ੍ਰਿਸ਼ਨ ਜੀ ਦੇ ਰੂਪ ਵਿਚ ਆਪ ਜੀ ਨੇ ਸੁਦਾਮੇ ਦੀ ਗ਼ਰੀਬੀ ਨੂੰ ਦੂਰ ਕੀਤਾ।

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਇਉਂ ਲਿਖਦੇ ਹਨ:

## ਬਿਪ ਸੁਦਾਮਾ ਦਾਲਿਦੀ; ਬਾਲ ਸਖਾਈ ਮਿਤ੍ਰ ਸਦਾਏ।

ਬਿਪ = ਬ੍ਰਾਹਮਣ ਜਾਤ ਦਾ ਸੁਦਾਮਾ ਦਾਲਿਦੀ = ਗ਼ਰੀਬ ਸੀ, ਕ੍ਰਿਸ਼ਨ ਜੀ ਉਸ ਦੇ ਬਾਲ = ਬਾਲਕ ਅਵਸਥਾ ਤੋਂ ਸਖਾਈ = ਸਹਾਇਤਾ ਕਰਨ ਵਾਲੇ ਮਿੱਤਰ ਸਦਾਏ = ਕਹਾਉਂਦੇ ਸਨ।

## ਲਾਗੂ ਹੋਈ ਬਾਮ੍ਹਣੀ; ਮਿਲਿ ਜਗਦੀਸ ਦਲਿਦ੍ਰ ਗਵਾਏ।

ਸੁਦਾਮੇ ਦੀ ਬਾਮ੍ਹਣੀ = ਬ੍ਰਾਹਮਣੀ (ਪਤਨੀ) ਲਾਗੂ ਹੋਈ, ਭਾਵ ਉਸ ਦੇ ਖਹਿੜੇ ਪੈ ਗਈ ਕਿ ਤੂੰ ਜਗਦੀਸ = ਜਗਤ ਦੇ ਈਸ਼ਵਰ ਸ੍ਰੀ ਕ੍ਰਿਸ਼ਨ ਨੂੰ ਮਿਲ, ਜੋ ਤੇਰੀ ਦਲਿਦ੍ਰ = ਗ਼ਰੀਬੀ ਗਵਾਏ = ਗਵਾ ਦੇਣਗੇ।

## ਚਲਿਆ ਗਣਦਾ ਗਟੀਆਂ; ਕਿਉ ਕਰਿ ਜਾਈਐ ਕਉਣੁ ਮਿਲਾਏ।

ਇਉਂ ਸੁਦਾਮਾ ਚਲਿਆ = ਤੁਰਦਾ ਹੋਇਆ ਗਟੀਆਂ = ਗਿਣਤੀਆਂ ਗਣਦਾ = ਗਿਣਦਾ ਹੈ, ਨਾਲ ਹੀ ਸੋਚਦਾ ਜਾਂਦਾ ਹੈ ਕਿ ਸ੍ਰੀ ਕ੍ਰਿਸ਼ਨ ਜੀ ਨੂੰ ਕਿਉ ਕਰਿ = ਕਿਵੇਂ ਕਰਕੇ ਮਿਲਿਆ ਜਾਈਐ = ਜਾਏ ਅਤੇ ਕੌਣ ਉਹਨਾਂ ਨਾਲ ਮਿਲਾਏ = ਮਿਲਾਵੇਗਾ।

## ਪਹੁਤਾ ਨਗਰਿ ਦੁਆਰਕਾ; ਸਿੰਘ ਦੁਆਰਿ ਖਲੋਤਾ ਜਾਏ।

ਤਦ ਸੁਦਾਮਾ ਸੋਚਦਾ ਸੋਚਦਾ ਹੀ ਦੁਆਰਕਾ ਨਗਰਿ = ਨਗਰੀ ਪਹੁਤਾ = ਪਹੁੰਚ ਕੇ ਸਿੰਘ ਦੁਆਰਿ = ਰਾਜ ਮਹਿਲ ਦੇ ਮੁੱਖ ਦਰਵਾਜ਼ੇ 'ਤੇ ਜਾਏ = ਜਾ ਖਲੋਤਾ = ਖੜੋਤਾ ਤੇ ਦੁਆਰਪਾਲਾਂ ਨੂੰ ਕਿਹਾ ਕਿ ਕ੍ਰਿਸ਼ਨ ਜੀ ਨੂੰ ਮੇਰਾ ਸੁਨੇਹਾ ਦੇ ਦਿਉ ਕਿ ਤੁਹਾਡਾ ਮਿੱਤਰ ਸੁਦਾਮਾ ਮਿਲਣ ਆਇਆ ਹੈ, ਤਦ ਸੁਨੇਹਾ ਮਿਲਦਿਆਂ ਹੀ:

## ਦੂਰਹੁੰ ਦੇਖਿ ਡੰਡਉਤਿ ਕਰਿ; ਛਡਿ ਸਿੰਘਾਸਣੁ ਹਰਿ ਜੀ ਆਏ।

ਹਰਿ ਜੀ = ਹਰੀ ਕ੍ਰਿਸ਼ਨ ਜੀ ਦੂਰਹੁੰ = ਦੂਰੋਂ ਹੀ ਸੁਦਾਮੇ ਨੂੰ ਦੇਖ ਕੇ ਆਪਣੇ ਸਿੰਘਾਸਣੁ = ਤਖ਼ਤ ਨੂੰ ਛੱਡ ਕੇ ਨੰਗੇ ਪੈਰੀਂ ਉਸ ਕੋਲ ਆ ਕੇ ਡੰਡਉਤਿ = ਡੰਡੇਵਤ ਲੰਮੇ ਪੈ ਕੇ ਨਮਸਕਾਰ ਕਰਿ = ਕੀਤੀ।

## ਪਹਿਲੇ ਦੇ ਪਰਦਖਣਾ; ਪੈਰੀ ਪੈ ਕੇ ਲੈ ਗਲਿ ਲਾਏ।

ਕ੍ਰਿਸ਼ਨ ਜੀ ਨੇ ਪਹਿਲਾਂ ਸੁਦਾਮੇ ਦੇ = ਦੀਆਂ ਪਰਦਖਣਾ = ਪਰਿਕਰਮਾਂ ਕੀਤੀਆਂ, ਫਿਰ ਉਸ ਦੇ ਪੈਰੀਂ ਪੈ ਕੇ ਗਲ ਨਾਲ ਲੈ = ਲਾ ਲਾਏ = ਲਿਆ। ਅਤੇ:

## ਚਰਣੋਦਕ ਲੈ ਪੈਰ ਧੋਇ; ਸਿੰਘਾਸਣੁ ਉਤੇ ਬੈਠਾਏ।

ਫਿਰ ਸ੍ਰੀ ਕ੍ਰਿਸ਼ਨ ਜੀ ਨੇ ਸੁਦਾਮੇ ਦੇ ਪੈਰ ਧੋਇ = ਧੋ ਕੇ ਉਸ ਦਾ ਚਰਣੋਦਕ = ਚਰਨਾਮ੍ਰਿਤ ਲੈ = ਲਿਆ ਤੇ ਫਿਰ ਉਸ ਨੂੰ ਆਪਣੇ ਸਿੰਘਾਸਣੁ = ਤਖ਼ਤ ਉੱਤੇ ਬੈਠਾਏ = ਬਿਠਾਇਆ।

## ਪੁਛੇ ਕੁਸਲੁ ਪਿਆਰੁ ਕਰਿ; ਗੁਰ ਸੇਵਾ ਦੀ ਕਥਾ ਸੁਣਾਏ।

ਸ੍ਰੀ ਕ੍ਰਿਸ਼ਨ ਜੀ ਨੇ ਫਿਰ ਸੁਦਾਮੇ ਨੂੰ ਪਿਆਰ ਕਰਿ = ਨਾਲ ਕੁਸਲੁ = ਸੁਖ ਅਨੰਦ ਬਾਰੇ ਪੁਛੇ = ਪੁੱਛਿਆ ਤੇ ਫਿਰ ਉਸ ਨੂੰ ਗੁਰ ਸੇਵਾ ਦੀ ਕਥਾ ਸੁਣਾਏ = ਸੁਣਾਉਣ ਲੱਗੇ, ਭਾਵ ਉਸ ਨੂੰ ਚੇਤੇ ਕਰਾਉਣ ਲੱਗੇ ਕਿ

ਆਪਾਂ ਦੋਵੇਂ ਗੁਰੂ ਦੀ ਸੇਵਾ ਕਰਦੇ ਹੁੰਦੇ ਸੀ। ਇਕ ਦਿਨ ਤੂੰ ਮੈਨੂੰ ਚਾਵਲ ਨਹੀਂ ਸੀ ਦਿੱਤੇ ਤੇ ਝੂਠ ਬੋਲ ਕੇ ਕਹਿੰਦਾ ਸੀ ਕਿ ਸਰਦੀ ਕਰਕੇ ਮੇਰਾ ਮੂੰਹ ਹਿੱਲਦਾ ਹੈ ਤਾਂ ਮੈਂ ਤੈਨੂੰ ਦਲਿੱਦਰੀ ਕਹਿ ਦਿੱਤਾ ਸੀ, ਤੇ ਕਹਿਣ ਲੱਗੇ ਕਿ ਮੇਰੇ ਲਈ ਕੀ ਲੈ ਕੇ ਆਇਆ ਹੈਂ ? ਤਾਂ ਸੁਦਾਮੇ ਨੇ ਭੁੰਨੇ ਹੋਏ ਚੌਲ ਫਟੇ ਹੋਏ ਕੱਪੜੇ ਵਿੱਚੋਂ ਕੱਢ ਕੇ ਦਿੱਤੇ। ਫਿਰ :

## ਲੈ ਕੈ ਤੰਦੁਲ ਚਬਿਓਨੁ; ਵਿਦਾ ਕਰੇ ਅਗੈ ਪਹੁਚਾਏ।

ਸ੍ਰੀ ਕ੍ਰਿਸ਼ਨ ਜੀ ਨੇ ਸੁਦਾਮੇ ਕੋਲੋਂ ਤੰਦੁਲ = ਚੌਲ ਲੈ ਕੇ ਚਬਿਓਨੁ = ਚੱਬੇ, ਜੋ ਉਸ ਦੀ ਪਤਨੀ ਨੇ ਦਿੱਤੇ ਸਨ, ਫਿਰ ਕ੍ਰਿਸ਼ਨ ਜੀ ਉਸ ਨੂੰ ਵਿਦਾ ਕਰੇ = ਕਰਨ ਵਾਸਤੇ ਅਗੈ = ਅੱਗੇ ਤਕ ਪਹੁਚਾਏ = ਪਹੁੰਚਾ ਕੇ ਆਏ।

## ਚਾਰਿ ਪਦਾਰਥ; ਸਕੁਚਿ ਪਠਾਏ ॥੯॥

ਇਉਂ ਸ੍ਰੀ ਕ੍ਰਿਸ਼ਨ ਜੀ ਨੇ ਸੁਦਾਮੇ ਦੇ ਜਾਣ ਤੋਂ ਪਹਿਲਾਂ ਹੀ ਉਸ ਦੇ ਘਰ ਦੱਸਣ ਤੋਂ ਬਿਨਾਂ ਸਕੁਚਿ = ਸੰਕੋਚ ਕਰ ਕੇ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਪਠਾਏ = ਭੇਜ ਦਿੱਤੇ ॥੯॥

### ਪਉੜੀ ੧੦ (ਕਲਿਜੁਗ ਦੇ ਭਗਤ, ਜੈਦੇਉ ਭਗਤ)

### ਉਥਾਨਕਾ

ਭਗਤ ਜੈਦੇਵ ਜੀ ਦਾ ਜਨਮ ਭੋਜਦੇਵ ਬ੍ਰਾਹਮਣ ਦੇ ਘਰ ਰਾਮਾਦੇਵੀ ਦੀ ਕੁੱਖ ਤੋਂ ੧੨ਵੀਂ ਸਦੀ, ਮਾਘ, ਚਾਨਣ ਪੱਖ, ਬਸੰਤ ਪੰਚਮੀ, ਸੰਗਰਾਂਦ ਨੂੰ ਕੇਂਦੂਲੀ (ਜ਼ਿਲ੍ਹਾ ਬੀਰਭੂਮਿ, ਬੰਗਾਲ) ਵਿਚ ਹੋਇਆ। ਇਸ ਦੇ ਮਾਤਾ-ਪਿਤਾ ਬਚਪਨ ਵਿਚ ਹੀ ਸਵਰਗਵਾਸ ਹੋ ਗਏ। ਮਾਤਾ ਪਿਤਾ ਦੇ ਅਚਾਨਕ ਚਲੇ ਜਾਣ ਦਾ ਅਸਰ ਜੈਦੇਵ ਜੀ ਦੇ ਮਨ ਉੱਤੇ ਗਹਿਰਾ ਹੋਇਆ। ਮਾਤਾ-ਪਿਤਾ ਦੇ ਵਿਛੋੜੇ ਦੇ ਸਦਮੇ ਨੇ ਜੈਦੇਵ ਜੀ ਨੂੰ ਸੰਸਾਰ ਦੇ ਨਾਸ਼ਵਾਨ ਹੋਣ ਦੀ ਸੋਝੀ ਲਿਆ ਦਿੱਤੀ। ਪੂਰਬਲੇ ਜਨਮ ਦੀ ਕਮਾਈ ਦਾ ਸਦਕਾ ਬਚਪਨ ਤੋਂ ਹੀ ਬੁੱਧ ਬੜੀ ਨਿਰਮਲ ਤੇ ਕਾਵਿ-ਰਚਨਾ ਦੇ ਰਚਣ ਦੀ ਸਮਰੱਥਾ ਵਾਲੀ ਸੀ। ਇਹ ਜਨਮ ਅਸਥਾਨ ਛੱਡ ਕੇ ਨਾਂਦੇੜ ਦੇ ਇਲਾਕੇ ਵਿਚ ਆ ਵੱਸਿਆ। ਇਸ ਦੇ ਵਿਆਹ ਦੀ ਲੰਮੀ ਗਾਥਾ ਛੱਡ ਕੇ ਜੋ ਜ਼ਰੂਰੀ ਹੈ, ਉਹ ਸੰਖੇਪ ਨਾਲ ਦਿੰਦੇ ਹਾਂ। ਇਸੇ ਇਲਾਕੇ ਦੇ ਵਿਚ ਭਗਤ ਨਾਮਦੇਵ ਜੀ ਆਪਣੀ ਕਰਣੀ-ਕਮਾਈ ਕਰਕੇ ਸਿੱਧ ਹੋ ਚੁੱਕੇ ਸਨ। ਭਗਤ ਜੈਦੇਵ ਜੀ ਦੀ ਸ਼ਾਦੀ ਪਦਮਾਵਤੀ ਨਾਲ ਹੋ ਗਈ ਸੀ, ਜੋ ਪਤੀਬ੍ਰਤਾ ਧਰਮ ਵਿਚ ਪਰਪੱਕ ਸੀ ਅਤੇ ਪਤੀ-ਪਤਨੀ ਦਾ ਗ੍ਰਿਹਸਥੀ ਜੀਵਨ ਵਿਚ ਅਥਾਹ ਪਿਆਰ ਸੀ। ਅਚਾਨਕ ਜੈਦੇਵ ਜੀ ਦੀ ਮੌਤ ਹੋ ਗਈ। ਪਦਮਾਵਤੀ ਵਾਸਤੇ ਅਤਿ ਦਰਜੇ ਦੀਆਂ ਔਖੀਆਂ ਘੜੀਆਂ ਆ ਗਈਆਂ। ਉਸ ਵੇਲੇ ਦੇ ਪ੍ਰਭਾਵ ਅਨੁਸਾਰ ਜੋ ਸਤੀ ਹੋਣ ਦੀ ਪ੍ਰਥਾ ਸੀ, ਉਸ ਦੇ ਅਨੁਸਾਰ ਜਦੋਂ ਜੈਦੇਵ ਜੀ ਦੀ ਅਰਥੀ ਤਿਆਰ ਹੋਈ ਤਾਂ ਪੂਰਾ ਹਾਰ-ਸ਼ਿੰਗਾਰ ਕਰ ਕੇ ਸਤੀ ਹੋਣ ਲਈ ਬੀਬੀਆਂ ਦੇ ਨਾਲ ਚੱਲ ਪਈ ਤੇ ਅਰਥੀ ਚੁੱਕਣ ਵਾਲੇ ਅਰਥੀ ਚੁੱਕ ਕੇ ਨਾਂਦੇੜ ਵਾਲੇ ਪਾਸੇ ਨੂੰ ਤੁਰ ਪਏ। ਰਸਤੇ ਵਿਚ ਨਾਮਦੇਵ ਜੀ ਨਾਮ ਸਿਮਰਨ ਵਿਚ ਨਿਮਗਨ ਸਨ। ਅਰਥੀ ਦੇ ਮਗਰ ਜਾਣ ਵਾਲੀਆਂ ਬੀਬੀਆਂ ਨੇ ਪਦਮਾਵਤੀ ਨੂੰ ਕਿਹਾ ਕਿ ਦੇਖ ਤੇਰੇ ਭਾਗ ਕਿੱਡੇ ਚੰਗੇ ਹਨ, ਉਹ ਦੇਖ ਸਾਹਮਣੇ ਭਗਤ ਨਾਮਦੇਵ ਜੀ ਬੈਠੇ ਹਨ, ਜਿਨ੍ਹਾਂ ਨੂੰ ਅਨੇਕਾਂ ਵਾਰੀ ਪਰਮਾਤਮਾ ਦੇ ਦਰਸ਼ਨ ਹੋ ਚੁੱਕੇ ਹਨ। ਸਤੀ ਹੋਣ ਤੋਂ ਪਹਿਲਾਂ ਇਨ੍ਹਾਂ ਦਾ ਅਸ਼ੀਰਵਾਦ ਪ੍ਰਾਪਤ ਕਰ ਲੈ। ਪਦਮਾਵਤੀ ਨੇ ਜਾ ਮੱਥਾ ਟੇਕਿਆ ਤੇ ਨਾਮਦੇਵ ਜੀ ਦੀ ਉਸ ਵੇਲੇ ਸਮਾਧੀ ਖੁੱਲ੍ਹੀ। ਸੱਜ-ਵਿਆਹੀ ਵਹੁਟੀ ਦੇ ਲਿਬਾਸ ਵਿਚ ਦੇਖ ਕੇ ਭਗਤ ਨਾਮਦੇਵ ਜੀ ਨੇ ਕਿਹਾ ਕਿ ਬੀਬਾ, ਸੁਹਾਗਵੰਤੀ ਹੋ। ਤਾਂ ਪਦਮਾਵਤੀ

ਨੇ ਕਿਹਾ ਕਿ ਮਹਾਰਾਜ, ਸਾਧੂ ਦਾ ਬਚਨ ਮਿਥਿਆ ਨਹੀਂ ਹੁੰਦਾ। ਪਦਮਾਵਤੀ ਨੇ ਅਰਥੀ ਚੁੱਕਣ ਵਾਲਿਆਂ ਨੂੰ ਆਵਾਜ਼ ਦੇ ਕੇ ਕੋਲ ਬੁਲਾਇਆ ਤੇ ਨਾਮਦੇਵ ਜੀ ਦੇ ਚਰਨਾਂ ਵਿਚ ਅਰਥੀ ਰੱਖ ਕੇ ਕਿਹਾ ਕਿ ਮੇਰਾ ਸੁਹਾਗ ਆਹ ਪਿਆ ਹੈ। ਹੁਣ ਤੁਸੀਂ ਆਪਣਾ ਬਚਨ ਪੂਰਾ ਕਰੋ ਤਾਂ ਨਾਮਦੇਵ ਜੀ ਆਪਣੇ ਹਿਰਦੇ ਵਿਚ ਬਹੁਤ ਹੈਰਾਨ ਹੋਏ ਕਿ ਮੇਰੇ ਕੋਲੋਂ ਅਚਾਨਕ ਬਚਨ ਨਿਕਲਿਆ, ਜਿਸ ਨੇ ਮੈਨੂੰ ਧਰਮ ਸੰਕਟ ਵਿਚ ਪਾ ਦਿੱਤਾ ਹੈ। ਤਦੋਂ ਆਪਣੇ ਭਗਤ ਨੂੰ ਇਸ ਕਲੇਸ਼ ਵਿਚ ਪਿਆ ਜਾਣ ਕੇ ਪਰਮੇਸ਼ਰ ਨੇ ਆਕਾਸ਼ਬਾਣੀ ਦੁਆਰਾ ਕਿਹਾ ਕਿ ਮੇਰਾ ਨਾਮ ਲੈ ਕੇ ਇਸ ਨੂੰ ਬਾਂਹ ਤੋਂ ਫੜ ਕੇ ਬੈਠਾ ਕਰ ਦੇ। ਇਸ ਦੀ ਪ੍ਰਾਲਬਧ ਅਜੇ ਬਾਕੀ ਹੈ, ਇਹ ਤੈਨੂੰ ਵਡਿਆਈ ਦਿਵਾਉਣ ਵਾਸਤੇ ਹੀ ਐਸਾ ਖੇਲ ਰਚਿਆ ਹੈ। ਰਾਮ ਦਾ ਨਾਮ ਲੈ ਕੇ ਜਲ ਦਾ ਛਿੱਟਾ ਮਾਰਿਆ ਤੇ ਇਸ ਨੂੰ ਜਿਊਂਦਾ ਕਰ ਦਿੱਤਾ। ਸਾਰੇ ਲੋਕਾਂ ਵਿਚ ਨਾਮਦੇਵ ਜੀ ਦਾ ਜਸ ਫੈਲਿਆ। ਜੈਦੇਵ ਜੀ ਦਾ ਮਨ ਯਕਲਖਤ (ਇਕ-ਦਮ) ਪਲਟਾ ਖਾ ਗਿਆ। ਜੋ ਉਪਰਾਮਤਾ ਮਾਤਾ-ਪਿਤਾ ਦੇ ਸਵਰਗਵਾਸ ਹੋਣ 'ਤੇ ਬਚਪਨ ਵਿਚ ਮਿਲੀ ਸੀ, ਮਾਤਾ-ਪਿਤਾ ਦੀ ਮੌਤ ਦੇ ਭੈਅ ਨਾਲੋਂ ਵੀ ਇਸ ਦੀ ਆਪਣੀ ਮੌਤ ਦੇ ਭੈਅ ਨੇ ਇਸ ਦੇ ਜੀਵਨ ਵਿਚ ਐਸਾ ਪਰਿਵਰਤਨ ਲੈ ਆਂਦਾ ਕਿ ਬਾਕੀ ਦੀ ਰਹਿੰਦੀ ਜ਼ਿੰਦਗੀ ਦੇ ਸੁਆਸ ਪਰਮੇਸ਼ਰ ਨੂੰ ਅਰਪਣ ਕਰ ਦਿੱਤੇ। ਨਾਮਦੇਵ ਜੀ ਦੀ ਪਾਰਸ ਛੋਹ ਨੇ ਅੱਵਲ ਦਰਜੇ ਦਾ ਭਗਤ ਬਣਾ ਦਿੱਤਾ। ਫਿਰ ਰਾਮਾਨੰਦ ਜੀ ਨੂੰ ਗੁਰੂ ਬਣਾ ਕੇ ਵੈਸ਼ਨਵ ਮਤ ਧਾਰਨ ਕੀਤਾ। ਫਿਰ ਚੰਗੀ ਤਰਤੀਬ ਨਾਲ ਵਿੱਦਿਆ ਪੜ੍ਹੀ, ਨਿਰਮਲ ਬੁੱਧ ਦੇ ਕਾਰਨ ਭਾਰਤ ਦੇ ਕਵੀਆਂ ਵਿੱਚੋਂ ਰਾਜਾ ਰੂਪ ਕਵੀ ਹੋ ਕੇ ਪ੍ਰਸਿੱਧ ਹੋਇਆ। ਬੜੇ ਬੜੇ ਕਵੀ ਇਸ ਦੀ ਕਾਵਿ-ਰਚਨਾ ਦਾ ਲੋਹਾ ਮੰਨਦੇ ਸਨ। ਬ੍ਰਹਮਵੇਤੇ ਹੋ ਕੇ ਭਗਵਾਨ ਕ੍ਰਿਸ਼ਨ ਜੀ ਦੀ ਮਹਿਮਾ ਕਾਵਿ-ਰਚਨਾ ਵਿਚ ਵਰਣਨ ਕੀਤੀ, ਜੋ *ਗੀਤ ਗੋਬਿੰਦ* ਦੇ ਨਾਮ ਨਾਲ ਮਹਾਂਕਾਵਯ ਪ੍ਰਸਿੱਧ ਹੈ। ਭਗਵਾਨ ਦੀ ਮਹਿਮਾ ਕਰਦਿਆਂ ਜਦੋਂ ਰਾਸ-ਲੀਲ੍ਹਾ ਦਾ ਕਾਵਿ ਰਚ ਰਹੇ ਸਨ ਤਾਂ ਉਥੇ ਪ੍ਰਸੰਗ ਆਇਆ ਕਿ ਕਿਸੇ ਕਾਰਨ ਰਾਧਾ ਰੁੱਸ ਗਈ ਤੇ ਭਗਵਾਨ ਕ੍ਰਿਸ਼ਨ ਜੀ ਉਸ ਨੂੰ ਮਨਾ ਰਹੇ ਹਨ, ਪਰ ਉਹ ਮੰਨ ਨਹੀਂ ਰਹੀ। ਇਥੇ ਆ ਕੇ ਭਗਤ ਜੀ ਨੂੰ ਮਨ ਵਿਚ ਸ਼ੰਕਾ ਹੋ ਗਈ ਕਿ ਕ੍ਰਿਸ਼ਨ ਜੀ ਐਸਾ ਨਹੀਂ ਕਰ ਸਕਦੇ। ਇਹ ਕਿਵੇਂ ਹੋ ਸਕਦਾ ਹੈ ਕਿ ਉਹ ਰਾਧਾ ਦੀਆਂ ਮਿੰਨਤਾਂ ਕਰਦੇ ਹੋਣ। ਐਸਾ ਕੋਈ ਆਮ ਸਾਧਾਰਨ ਮਨੁੱਖ ਵੀ ਨਹੀਂ ਕਰਦਾ। ਇਥੇ ਹੁਣ ਜੈਦੇਵ ਜੀ ਨੂੰ ਅੱਖਰ ਅਹੁੜ ਨਹੀਂ ਰਹੇ, ਭਾਵ ਅਨੁਭਵ ਵਿਚ ਨਹੀਂ ਆ ਰਹੇ। ਇਥੇ ਕਾਵਿ-ਰਚਨਾ ਰੋਕ ਲਈ ਤਾਂ ਉਹ ਇਸ਼ਨਾਨ ਕਰਨ ਲਈ ਬਾਹਰ ਚਲੇ ਗਏ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਜੈਦੇਵ ਦਾ ਰੂਪ ਧਾਰਨ ਕਰ ਕੇ ਉਹ ਪਦ ਪੂਰਾ ਕਰ ਦਿੱਤਾ, ਜੋ ਜੇਦੇਵ ਜੀ ਦੀ ਸਿੰਮ੍ਰਤੀ ਵਿਚ ਨਹੀਂ ਸੀ ਆ ਰਹੇ ਕਿ ਹੁਣ ਮੈਂ ਕੀ ਲਿਖਾਂ? ਜਦੋਂ ਵਾਪਸ ਆ ਕੇ ਪੁਸਤਕ ਜੈਦੇਵ ਜੀ ਨੇ ਦੇਖੀ ਤਾਂ ਪਦ ਪੂਰਾ ਹੋਇਆ ਦੇਖਿਆ, ਕੁਝ ਸੂਖਮ ਜਿਹਾ ਹੰਕਾਰ ਪੈਦਾ ਹੋ ਗਿਆ ਕਿ ਭਗਵਾਨ ਆਪ ਮੇਰਾ ਰੂਪ ਧਾਰਨ ਕਰ ਕੇ ਮੇਰੀ ਰਚਨਾ ਪੂਰੀ ਕਰ ਰਹੇ ਹਨ, ਪਰ ਦਰਸ਼ਨ ਨਹੀਂ ਦਿੱਤੇ। ਬਾਹਰ ਜੰਗਲ ਵਿਚ ਸਮਾਧੀ ਲਾਉਣ ਲਈ ਗਏ ਤਾਂ ਜਿਸ ਬ੍ਰਿਛ ਹੇਠ ਬੈਠੇ, ਉਸ ਦੇ ਪੱਤੇ ਪੱਤੇ 'ਤੇ ਗੀਤ ਗੋਬਿੰਦ ਲਿਖੇ ਹੋਏ ਮਿਲੇ ਤਾਂ ਵੈਰਾਗ ਵਿਚ ਆ ਕੇ ਪ੍ਰਭੂ ਜੀ ਨੂੰ ਪੁਕਾਰਿਆ ਕਿ ਦਰਸ਼ਨ ਦਿਉ। ਫਿਰ ਭਗਵਾਨ ਕ੍ਰਿਸ਼ਨ ਜੀ ਪ੍ਰਤੱਖ ਹੋਏ ਅਤੇ ਕਿਹਾ ਕਿ ਜੈਦੇਵ ਪ੍ਰੇਮ ਦੇ ਅੱਗੇ ਨੇਮ ਨਹੀਂ ਹੋਇਆ ਕਰਦੇ। ਤੈਨੂੰ ਸ਼ੰਕਾ ਨਹੀਂ ਸੀ ਹੋਣੀ ਚਾਹੀਦੀ। ਰਾਧਾ ਮੇਰੀ ਪਤਨੀ ਨਹੀਂ, ਇਕ ਭਗਤਣੀ ਹੈ। ਮੈਂ ਭਗਤਾਂ ਦੇ ਸਦਾ ਅਧੀਨ ਹਾਂ। ਜੋ ਕੁਝ ਹੋਇਆ, ਉਹ ਇਤਿਹਾਸ ਵਿਚ ਠੀਕ ਲਿਖਿਆ ਹੈ। ਅੱਗੇ ਤੋਂ ਐਸੀ ਸ਼ੰਕਾ ਨਹੀਂ ਕਰਨੀ। ਇਸ ਭਗਤ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਇਉਂ ਫ਼ੁਰਮਾਨ ਕਰਦੇ ਹਨ। ਜੈਸਾ ਕਿ :

**ਜੈਦੇਵ ਤਿਆਗਿਓ ਅਹੰਮੇਵ ॥** *(ਬਸੰਤ ਮ: ੫, ਅੰਗ ੧੧੯੨)*

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਸੰਖੇਪ ਨਾਲ ਇਉਂ ਵਰਣਨ ਕਰਦੇ ਹਨ :

# ਪ੍ਰੇਮ ਭਗਤਿ ਜੈਦੇਉ ਕਰਿ; ਗੀਤ ਗੋਵਿੰਦ ਸਹਜ ਧੁਨਿ ਗਾਵੈ।

ਭਗਤ ਜੈਦੇਉ = ਜੈਦੇਵ ਜੀ ਗੋਵਿੰਦ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰਿ = ਕਰਕੇ ਸਹਿਜ ਧੁਨ ਵਿਚ ਉਸ ਦੇ ਗੀਤ ਗਾਵੈ = ਗਾਉਂਦੇ ਸਨ ਤੇ ਨਾਲ ਉਨ੍ਹਾਂ ਦੀ ਪਤਨੀ ਪਦਮਾਵਤੀ ਵੀ ਗਾਇਨ ਵਿਚ ਪੂਰਾ ਸਾਥ ਦਿੰਦੀ ਸੀ।

## ਲੀਲ੍ਹਾ ਚਲਿਤ ਵਖਾਣਦਾ; ਅੰਤਰਜਾਮੀ ਠਾਕੁਰ ਭਾਵੈ।

ਭਗਤ ਜੀ ਪਰਮੇਸ਼ਰ ਦੇ ਲੀਲ੍ਹਾ = ਕਰਤਵ ਤੇ ਚਲਿਤ = ਕੌਤਕਾਂ ਦਾ ਵਖਾਣਦਾ = ਵਖਿਆਨ ਕਰਦੇ ਸਨ, ਜਿਸ ਕਰਕੇ ਉਹ ਅੰਤਰਜਾਮੀ = ਅੰਦਰ ਦੀ ਜਾਣਨ ਵਾਲੇ ਠਾਕੁਰ = ਸੁਆਮੀ ਪ੍ਰਭੂ ਨੂੰ ਭਾਵੈ = ਭਾਉਂਦੇ ਸਨ।

## ਅਖਰ ਇਕੁ ਨ ਆਵੜੈ; ਪੁਸਤਕੁ ਬੰਨਿ ਸੰਧਿਆ ਕਰਿ ਆਵੈ।

ਇਕ ਦਿਨ ਜਦੋਂ ਜੈਦੇਵ ਜੀ ਕ੍ਰਿਸ਼ਨ ਜੀ ਦੀ ਰਾਸ-ਲੀਲ੍ਹਾ ਲਿਖਦੇ ਸੀ, ਉਦੋਂ ਇਹ ਗੱਲ ਆਈ ਕਿ ਭਗਵਾਨ ਜੀ ਰਾਧਾ ਨੂੰ ਮਨਾਉਣ ਗਏ ਤਾਂ ਇਥੇ ਸ਼ੰਕਾ ਕੀਤੀ ਕਿ ਕ੍ਰਿਸ਼ਨ ਜੀ ਐਸਾ ਨਹੀਂ ਕਰ ਸਕਦੇ। ਇਹ ਇਕ ਵੀ ਅੱਖਰ ਉਨ੍ਹਾਂ ਦੇ ਦਿਮਾਗ਼ ਵਿਚ ਨ = ਨਹੀਂ ਆਵੜੈ = ਅਹੁੜਿਆ, ਭਾਵ ਸ਼ੰਕਾ ਹੋਣ ਕਾਰਨ ਕਾਵਿ-ਰਚਨਾ ਰੁਕ ਗਈ ਤੇ ਪੁਸਤਕ ਬੰਨ੍ਹ ਕੇ ਇਸ਼ਨਾਨ ਕਰ ਕੇ ਸੰਧਿਆ ਕਰਨ ਵਾਸਤੇ ਆਵੈ = ਆ ਗਏ ਕਿ ਮੈਂ ਸ਼ਾਮ ਦੀ ਸੰਧਿਆ ਕਰ ਆਵਾਂ, ਭਾਵ ਪ੍ਰਭੂ ਦੀ ਪਾਠ-ਪੂਜਾ ਕਰ ਆਵਾਂ।

## ਗੁਣ ਨਿਧਾਨ ਘਰਿ ਆਇਕੈ; ਭਗਤ ਰੂਪਿ ਲਿਖਿ ਲੇਖੁ ਬਣਾਵੈ।

ਗੁਣਾਂ ਦੇ ਨਿਧਾਨ = ਖ਼ਜ਼ਾਨੇ ਸ੍ਰੀ ਕ੍ਰਿਸ਼ਨ ਜੀ ਨੇ ਭਗਤ ਜੀ ਦਾ ਰੂਪ ਧਾਰ ਕੇ ਉਨ੍ਹਾਂ ਦੇ ਘਰ ਆਇਕੈ = ਆ ਕੇ ਉਨ੍ਹਾਂ ਦੀ ਪੁਸਤਕ ਵਿਚ ਲੇਖੁ = ਪ੍ਰਸੰਗ ਲਿਖ ਕੇ ਬਣਾਵੈ = ਬਣਾ ਦਿੱਤੇ।

## ਅਖਰ ਪੜਿ ਪਰਤੀਤਿ ਕਰਿ; ਹੋਇ ਵਿਸਮਾਦੁ ਨ ਅੰਗਿ ਸਮਾਵੈ।

ਭਗਤ ਜੈਦੇਵ ਜੀ ਕਿਤਾਬ ਵਿਚ ਲਿਖੇ ਅੱਖਰਾਂ ਨੂੰ ਪੜ੍ਹ ਕੇ ਪਰਤੀਤਿ = ਭਰੋਸਾ ਕਰਿ = ਕਰਨ ਲੱਗੇ ਕਿ ਭਗਵਾਨ ਜੀ ਘਰ ਆਏ ਸਨ ਤੇ ਉਹ ਵਿਸਮਾਦੁ = ਅਸਚਰਜਮਈ ਹੋਇ = ਹੋ ਕੇ ਸਰੀਰ ਦੇ ਕਿਸੇ ਵੀ ਅੰਗ ਵਿਚ ਖ਼ੁਸ਼ੀ ਨਾਲ ਨ = ਨਹੀਂ ਸਮਾਉਂਦੇ ਸਨ, ਭਾਵ ਰੰਗ ਵਿਚ ਇਤਨਾ ਮਸਤ ਹੋ ਗਏ ਸਨ।

## ਵੇਖੈ ਜਾਇ ਉਜਾੜਿ ਵਿਚਿ; ਬਿਰਖੁ ਇਕੁ ਆਚਰਜ ਸੁਹਾਵੈ।

ਫਿਰ ਜਦੋਂ ਭਗਤ ਜੈਦੇਵ ਜੀ ਨੇ ਉਜਾੜਿ = ਜੰਗਲ ਵਿਚ ਜਾਇ = ਜਾ ਕੇ ਵੇਖੈ = ਵੇਖਿਆ ਕਿ ਇਕ ਆਚਰਜ = ਅਸਚਰਜਮਈ ਬਿਰਖੁ = ਬ੍ਰਿਛ ਸੁਹਾਵੈ = ਸੋਭ ਰਿਹਾ ਸੀ।

## ਗੀਤ ਗੋਬਿੰਦ ਸਪੂਰਣੋ; ਪਤਿ ਪਤਿ ਲਿਖਿਆ ਅੰਤੁ ਨ ਪਾਵੈ।

('ਪੱਤਿ ਪੱਤਿ' ਦੋਵੇਂ ਅੱਧਕ ਸਹਿਤ ਬੋਲੋ)

ਜਿਸ ਦਰੱਖ਼ਤ ਦੇ ਹਰ ਪਤਿ ਪਤਿ = ਪੱਤੇ ਪੱਤੇ ਵਿਚ ਗੋਬਿੰਦ = ਪਰਮੇਸ਼ਰ ਦੇ ਸਪੂਰਣੋ = ਸੰਪੂਰਨ ਗੀਤ ਲਿਖਿਆ = ਲਿਖੇ ਹੋਏ ਸਨ, ਜਿਨ੍ਹਾਂ ਦਾ ਅੰਤ ਨ = ਨਹੀਂ ਪਾਵੈ = ਪਾਇਆ ਜਾ ਸਕਦਾ ਸੀ।

## ਭਗਤਿ ਹੇਤਿ ਪਰਗਾਸੁ ਕਰਿ; ਹੋਇ ਦਇਆਲੁ ਮਿਲੈ ਗਲਿ ਲਾਵੈ।

(‘ਗਲਿ’ ਪੋਲਾ ਬੋਲੋ)

ਭਗਤ ਜੈਦੇਵ ਜੀ ਦੇ ਹੇਤਿ = ਪ੍ਰੇਮ ਕਰਕੇ ਉਸ ਦੇ ਹਿਰਦੇ ਅੰਦਰ ਭਗਤੀ ਦਾ ਪਰਗਾਸੁ = ਪ੍ਰਕਾਸ਼ ਕਰਿ = ਕੀਤਾ ਤੇ ਦਇਆਲੁ = ਦਿਆਲੂ ਹੋਇ = ਹੋ ਕੇ ਉਸ ਨੂੰ ਪ੍ਰਤੱਖ ਰੂਪ ਵਿਚ ਗਲ ਲਾਵੈ = ਲਾ ਕੇ ਮਿਲੈ = ਮਿਲੇ।

## ਸੰਤ ਅਨੰਤ; ਨ ਭੇਦ ਗਣਾਵੈ ॥੧੦॥

ਅਨੰਤ = ਬੇਅੰਤ ਪ੍ਰਭੂ ਅਤੇ ਉਸ ਨਾਲ ਅਭੇਦ ਹੋਏ ਸੰਤਾਂ ਵਿਚ ਕੋਈ ਭੇਦ ਨ = ਨਹੀਂ ਗਣਾਵੈ = ਗਿਣਿਆ ਜਾਂਦਾ ॥੧੦॥ ਜੈਸਾ ਕਿ :

**ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥** *(ਆਸਾ ਭਗਤ ਰਵਿਦਾਸ ਜੀ, ਅੰਗ ੪੮੬)*

## ਪਉੜੀ ੧੧ (ਭਗਤ ਨਾਮਦੇਵ)

### ਉਥਾਨਕਾ

ਭਗਤ ਨਾਮਦੇਵ ਜੀ ਪਰਮੇਸ਼ਰ ਦੇ ਸੰਪੂਰਨ ਗੁਣਾਂ ਵਾਲੇ ਭਗਤ ਹੋਏ ਹਨ, ਜਿਨ੍ਹਾਂ ਪੰਦਰਾਂ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਉਨ੍ਹਾਂ ਭਗਤਾਂ ਵਿੱਚੋਂ ਭਗਤ ਨਾਮਦੇਵ ਜੀ ਦਾ ਇਕ ਵਿਸ਼ੇਸ਼ ਅਸਥਾਨ ਹੈ। ਜੈਸਾ ਕਿ :

**ਨਾਮੇ ਨਾਰਾਇਨ ਨਾਹੀ ਭੇਦੁ ॥** *(ਭੈਰਉ ਨਾਮਦੇਵ ਜੀ, ਅੰਗ ੧੧੬੬)*

ਪਰਮੇਸ਼ਰ ਵਿਚ ਅਭੇਦ ਹੋਏ ਇਸ ਭਗਤ ਦਾ ਜਨਮ ਨਰਸੀ ਬਾਮਣੀ ਨਗਰ, ਜ਼ਿਲ੍ਹਾ ਸਿਤਾਰਾ (ਮਹਾਂਰਾਸ਼ਟਰ) ਵਿਚ ਦਾਮਸ਼ੇਟੀ ਛੀਪੇ ਦੇ ਘਰ ਮਾਤਾ ਗੋਨਾਬਾਈ ਦੇ ਉਦਰ ਤੋਂ ਸੰਮਤ ੧੩੨੮, ਕੱਤਕ ਸੁਦੀ ਇਕਾਦਸ਼ੀ ਨੂੰ ਹੋਇਆ। ਇਹ ਬਚਪਨ ਵਿਚ ਹੀ ਸ਼ਿਵ ਤੇ ਵਿਸ਼ਨੂੰ ਦੀ ਉਪਾਸਨਾ ਕਰਨ ਲੱਗੇ। ਜਿਵੇਂ ਹੀ ਉਮਰ ਵੱਧਦੀ ਗਈ, ਭਗਤੀ ਦੀ ਰੰਗਤ ਗੂੜ੍ਹੀ ਹੁੰਦੀ ਗਈ। ਪਿਤਾ ਜੀ ਦੀ ਗ਼ੈਰ-ਹਾਜ਼ਰੀ ਵਿਚ ਠਾਕੁਰ ਨੂੰ ਬਚਪਨ ’ਚ ਹੀ ਆਪਣੀ ਸ਼ਰਧਾ ਨਾਲ ਪ੍ਰਗਟ ਕਰ ਕੇ ਪ੍ਰਤੱਖ ਦੁੱਧ ਪਿਲਾਇਆ। ਇਥੋਂ ਹੀ ਭਗਤ ਨਾਮਦੇਵ ਜੀ ਦੀ ਪ੍ਰਸਿੱਧੀ ਹੋਣੀ ਸ਼ੁਰੂ ਹੋ ਗਈ, ਜੋ ਅਹੰਕਾਰੀ ਤੇ ਨਿੰਦਕ ਬ੍ਰਾਹਮਣਾਂ ਨੂੰ ਭਾਉਂਦੀ ਨਹੀਂ ਸੀ, ਪਰੰਤੂ ਉਹ ਨਾਮਦੇਵ ਜੀ ਦਾ ਵਿਗਾੜ ਕੁਝ ਵੀ ਨਹੀਂ ਸੀ ਸਕਦੇ। ਉਹ ਇਸ ਤਾੜ ਵਿਚ ਜ਼ਰੂਰ ਸਨ ਕਿ ਕਿਤੇ ਮੌਕਾ ਮਿਲੇ ਤੇ ਨਾਮਦੇਵ ਨੂੰ ਬੇਇੱਜ਼ਤ ਕੀਤਾ ਜਾਵੇ। ਇਕ ਵਾਰ ਐਸਾ ਸਮਾਂ ਬਣਿਆ ਕਿ ਨਾਮਦੇਵ ਜੀ ਔਂਢਾਂ ਸ਼ਹਿਰ[੧] ਵਿਚ, ਜਿਥੇ ਪਾਂਡਵਾਂ ਦੇ ਵੇਲੇ ਦਾ ਸ਼ਿਵਜੀ ਦਾ ਮੰਦਰ, ਜਿਸ ਦਾ ਨਾਮ ਨਾਗਨਾਥ ਪ੍ਰਸਿੱਧ ਹੈ, ਉਸ ਦੇ ਦਰਸ਼ਨ ਕਰਨ ਲਈ ਚੱਲ ਪਏ। ਭਗਤੀ ਦੀ ਮਸਤੀ ਵਿਚ ਜਦੋਂ ਮੰਦਰ ਵਿਚ ਗਏ ਤਾਂ ਈਰਖਾਲੂ ਬ੍ਰਾਹਮਣਾਂ ਨੇ ਭਗਤ ਨਾਮਦੇਵ ਜੀ ਨੂੰ ਛੈਣੇ ਵਜਾ ਕੇ ਭਗਤੀ ਨਹੀਂ ਕਰਨ ਦਿੱਤੀ ਸੀ ਅਤੇ ‘ਸ਼ੂਦਰ ਸ਼ੂਦਰ’ ਕਹਿ ਕੇ ਮਾਰਿਆ ਕੁੱਟਿਆ ਸੀ, ਜੋ ਖ਼ੁਦ ਨਾਮਦੇਵ ਜੀ ਆਪਣੀ ਬਾਣੀ ਵਿਚ ਕਹਿੰਦੇ ਹਨ। ਜੈਸਾ ਕਿ :

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥**

*(ਰਾਗ ਮਲਾਰ ਭਗਤ ਨਾਮਦੇਵ ਜੀ, ਅੰਗ ੧੨੯੨)*

---

੧. ਪੰਡਰਪੁਰ ਤੋਂ ੧੫ ਮੀਲ ਪੂਰਬ ਵੱਲ ਇਕ ਨਗਰ ਹੈ। ਸ੍ਰੀ ਹਜ਼ੂਰ ਸਾਹਿਬ ਤੋਂ ੬੫-੭੦ ਕਿੱਲੋਮੀਟਰ ਵਾਇਆ ਬਾਸਮਤ ਨਗਰ, ਹਿੰਗੋਲੀ ਰੋਡ ’ਤੇ ਔਂਢਾਂ ਸ਼ਹਿਰ ਸਥਿਤ ਹੈ।

ਇਉਂ ਬੇਨਤੀਆਂ ਕਰਦੇ ਭਗਤ ਜੀ ਵੈਰਾਗ ਵਿਚ ਆ ਕੇ ਮੰਦਰ ਦੇ ਪਿੱਛੇ ਆ ਕੇ ਬੈਠ ਗਏ ਅਤੇ ਸ਼ਬਦ ਉਚਾਰਨ ਕੀਤਾ। ਜੈਸਾ ਕਿ:

**ਹਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥**

*(ਭੈਰਉ ਨਾਮਦੇਵ ਜੀ, ਅੰਗ ੧੧੬੪)*

ਤਾਂ ਪਰਮਾਤਮਾ ਨੇ ਆਪਣੇ ਭਗਤ ਦੀ ਪੈਜ ਰੱਖਦਿਆਂ ਉਨ੍ਹਾਂ ਬ੍ਰਾਹਮਣਾਂ ਵੱਲ ਮੰਦਰ ਦੀ ਪਿੱਠ ਕਰ ਦਿੱਤੀ ਤੇ ਭਗਤ ਜੀ ਵੱਲ ਮੂੰਹ ਕਰ ਦਿੱਤਾ। ਜੈਸਾ ਕਿ:

**ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥** *(ਆਸਾ ਮ: ੪, ਅੰਗ ੪੫੧)*

**ਵਾ: ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥੨॥**

*(ਮਲਾਰ ਨਾਮਦੇਉ ਜੀ, ਅੰਗ ੧੨੯੨)*

ਅਤੇ ਪ੍ਰਤੱਖ ਦਰਸ਼ਨ ਵੀ ਦਿੱਤੇ ਅਤੇ ਕਿਹਾ ਕਿ ਭਗਤ ਜੀ, ਮੈਂ ਤੇਰੇ ਵਾਸਤੇ ਮੰਦਰ ਵੀ ਘੁਮਾ ਦਿੱਤਾ ਹੈ, ਨਿੰਦਕਾਂ ਵੱਲ ਪਿੱਠ ਤੇ ਭਗਤਾਂ ਵੱਲ ਮੇਰਾ ਮੁਖੜਾ ਹੁੰਦਾ ਹੈ। ਇਹ ਮੇਰਾ ਬਿਰਦ ਹੈ। ਅੱਜ ਵੀ ਇਸ ਮੰਦਰ ਨੂੰ ਜਾ ਕੇ ਕੋਈ ਵੇਖ ਸਕਦਾ ਹੈ, ਇਸ ਦਾ ਪਹਿਲਾ ਮੂੰਹ ਪੂਰਬ ਵੱਲ ਸੀ, ਉਸ ਵੇਲੇ ਦੀ ਬਣੀ ਚਰਨਕੁੰਡ ਅਤੇ ਲੰਘਣ ਵਾਲੇ ਰਸਤੇ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਮੰਦਰ ਦਾ ਮੂੰਹ ਇਧਰ ਸੀ। ਹੁਣ ਮੰਦਰ ਦਾ ਮੁੱਖ ਪੱਛਮ ਵੱਲ ਹੈ। ਇਥੇ ਨਾਮਦੇਵ ਜੀ ਦੀਆਂ ਖੜਾਵਾਂ ਵੀ ਪਈਆਂ ਹਨ, ਜੋ ਖੜਾਵਾਂ ਉਸ ਵੇਲੇ ਪਹਿਨੀਆਂ ਹੋਈਆਂ ਸਨ, ਜਿਨ੍ਹਾਂ ਵਿੱਚੋਂ ਇਕ ਖੜਾਂਵ ਦੀ ਹਾਲਤ ਖ਼ਸਤਾ ਹੈ ਤੇ ਦੂਸਰੀ ਸਹੀ ਹਾਲਤ ਵਿਚ ਹੈ। ਇਥੇ ਹੀ ਨਾਮਦੇਵ ਜੀ ਦੀ ਉਸ ਸਮੇਂ ਦੀ ਹੋਰ ਘਟਨਾ ਦਾ ਪ੍ਰਤੱਖ ਸਬੂਤ ਚੱਕੀ (ਖ਼ਰਾਸ) ਹੈ ਜੋ ਬੈਲ ਨਾਲ ਚਲਾ ਕੇ ਦਾਣੇ ਪੀਸ ਕੇ ਸ਼ਰਧਾਲੂਆਂ ਲਈ ਲੰਗਰ ਤਿਆਰ ਕੀਤਾ ਜਾਂਦਾ ਸੀ, ਪਰ ਨਾਮਦੇਵ ਜੀ ਨੇ ਇਕ ਵਾਰੀ ਹੱਥ ਨਾਲ ਚਲਾ ਦਿੱਤੀ ਤਾਂ ਇਹ ਰਾਤ ਦਿਨ ਚੱਲਦੀ ਰਹੀ। ਜਿਤਨੀ ਦੇਰ ਤਕ ਜਿੰਨੇ ਆਟੇ ਦੀ ਜ਼ਰੂਰਤ ਸੀ, ਚੱਕੀ ਇਕ-ਰਸ ਘੁੰਮਦੀ ਰਹੀ ਤੇ ਆਟਾ ਤਿਆਰ ਹੁੰਦਾ ਰਿਹਾ। ਇਸ ਘਟਨਾ ਤੋਂ ਬਾਅਦ ਕੁਝ ਘਟਨਾਵਾਂ ਦਾ ਜ਼ਿਕਰ ਕਰਦੇ ਹਾਂ ਜੋ ਬਹੁਤ ਜ਼ਰੂਰੀ ਹਨ, ਉਨ੍ਹਾਂ ਦਾ ਸੰਖੇਪ ਤੋਂ ਸੰਖੇਪ ਰੂਪ ਇਉਂ ਹੈ ਕਿ ਨਾਮਦੇਵ ਜੀ ਦਾ ਮਕਾਨ ਹੰਕਾਰੀ ਅਮੀਰ ਨੇ ਦੱਬਣਾ, ਛੱਪਰ ਨੂੰ ਅੱਗ ਲੱਗਣੀ, ਅੱਗ ਨੂੰ ਵੀ ਪਰਮਾਤਮਾ ਦਾ ਰੂਪ ਸਮਝ ਕੇ ਸਹਿਜ ਵਿਚ ਰਹਿਣਾ, ਫਿਰ ਕਰਤਾ ਪੁਰਖ ਨੇ ਆਪ ਛੱਪਰੀ ਬੰਨ੍ਹਣੀ, ਮਰੇ ਹੋਏ ਬ੍ਰਾਹਮਣ ਜੈਦੇਵ ਨੂੰ ਜ਼ਿੰਦਾ ਕਰਨਾ, ਸੋਭਾ ਬਾਦਸ਼ਾਹ ਦੇ ਮਹਿਲਾਂ ਤਕ ਪਹੁੰਚਣੀ ਤਾਂ ਬਾਦਸ਼ਾਹ ਨੇ ਮਰੀ ਹੋਈ ਗਊ ਜਿਊਂਦੀ ਕਰਨ ਲਈ ਕਿਹਾ, ਨਾਮਦੇਵ ਜੀ ਨੇ ਜਵਾਬ ਦਿੱਤਾ ਕਿ ਮਰੇ ਹੋਏ ਜਿਊਂਦੇ ਨਹੀਂ ਹੁੰਦੇ ਤਾਂ ਫਿਰ ਬਾਦਸ਼ਾਹ ਨੇ ਕਿਹਾ ਕਿ ਬ੍ਰਾਹਮਣ ਲੜਕਾ ਕਿਵੇਂ ਜਿਊਂਦਾ ਹੋ ਗਿਆ ਸੀ ਤਾਂ ਨਾਮਦੇਵ ਜੀ ਨੇ ਕਿਹਾ ਕਿ ਮੇਰੇ ਰਾਮ ਨੇ ਜਿਊਂਦਾ ਕੀਤਾ ਹੈ, ਮੈਂ ਨਹੀਂ। ਤਾਂ ਬਾਦਸ਼ਾਹ ਨੇ ਕਿਹਾ ਕਿ ਮੈਨੂੰ ਗਊ ਜਿਊਂਦੀ ਚਾਹੀਦੀ ਹੈ, ਚਾਹੇ ਤੂੰ ਜਿਊਂਦੀ ਕਰ, ਚਾਹੇ ਆਪਣੇ ਰਾਮ ਤੋਂ ਜਿਊਂਦੀ ਕਰਵਾ। ਤੈਨੂੰ ਤਿੰਨ ਗੱਲਾਂ ਵਿੱਚੋਂ ਇਕ ਇਕ ਗੱਲ ਜ਼ਰੂਰ ਕਰਨੀ ਪਵੇਗੀ: (੧) ਮਰੀ ਹੋਈ ਗਊ ਜਿਊਂਦੀ ਕਰਨੀ ਪਵੇਗੀ, (੨) ਜੇ ਇਹ ਨਹੀਂ ਕਰਨਾ ਤਾਂ ਤੈਨੂੰ ਇਸਲਾਮ ਧਾਰਨ ਕਰਨਾ ਪਵੇਗਾ, (੩) ਨਹੀਂ ਤਾਂ ਤੀਸਰੀ ਗੱਲ ਇਹ ਕਿ ਤੈਨੂੰ ਕਤਲ ਕੀਤਾ ਜਾਵੇਗਾ। ਨਾਮਦੇਵ ਜੀ ਦੀ ਮਾਂ ਨੂੰ ਪਤਾ ਲੱਗਣ ਤੋਂ ਮਾਂ ਨੇ ਧਰਮ ਬਦਲਣ ਲਈ ਕਿਹਾ ਕਿ ਤੂੰ ਮੇਰਾ ਇਕਲੌਤਾ ਬੇਟਾ ਹੈਂ, ਤੇਰੇ ਤੋਂ ਬਿਨਾਂ ਮੈਂ ਜਿਊਂ ਨਹੀਂ ਸਕਦੀ। ਧਰਮ ਦੀ ਪਰਪਕੱਤਾ ਦਿਖਾਉਂਦੇ ਹੋਏ ਨਾਮਦੇਵ ਜੀ ਨੇ ਆਪਣੀ ਮਾਂ ਨੂੰ ਕਿਹਾ ਕਿ ਅੱਜ ਤੋਂ ਬਾਅਦ ਤੂੰ ਮੇਰੀ ਮਾਂ ਨਹੀਂ, ਮੈਂ ਤੇਰਾ ਪੁੱਤਰ ਨਹੀਂ। ਮੇਰਾ ਤੇਰੇ ਨਾਲੋਂ ਰਿਸ਼ਤਾ ਟੁੱਟਿਆ। ਜੈਸਾ ਕਿ:

**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥**
**ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥** *(ਭੈਰਉ ਭਗਤ ਨਾਮਦੇਵ, ਅੰਗ ੧੧੬੬)*

ਫਿਰ ਪਰਮੇਸ਼ਰ ਨੇ ਆਕਾਸ਼ਬਾਣੀ ਦੁਆਰਾ ਕਿਹਾ ਕਿ ਨਾਮਦੇਵ, ਮੈਂ ਤੇਰੀ ਸਹਾਇਤਾ ਲਈ ਆ ਗਿਆ ਹਾਂ। ਬਾਦਸ਼ਾਹ ਨੇ ਸੱਦ ਕੇ ਸੱਤ ਘੜੀਆਂ ਦੀ ਮੁਹਲਤ ਦਿੱਤੀ ਸੀ, ਉਸ ਤੋਂ ਬਾਅਦ ਨਾਮਦੇਵ ਜੀ ਨੂੰ ਕਤਲ ਕਰਨਾ ਸੀ। ਸੱਤ ਘੜੀਆਂ ਬੀਤੀਆਂ ਤੋਂ ਨਾਮਦੇਵ ਜੀ ਨੇ ਕਿਹਾ ਕਿ ਭਗਵਾਨ ਜੀ, ਤੁਸੀਂ ਮੇਰੀ ਸਹਾਇਤਾ ਕਰਨ ਲਈ ਆਏ ਨਹੀਂ ਤਾਂ ਉਸੇ ਛਿਨ ਗਰੁੜ 'ਤੇ ਸਵਾਰ ਹੋ ਕੇ ਭਗਵਾਨ ਜੀ ਆਏ ਤੇ ਨਾਮਦੇਵ ਜੀ ਨੂੰ ਕਿਹਾ ਕਿ ਜੇ ਚਾਹੇ ਤਾਂ ਧਰਤੀ ਪੁੱਠੀ ਕਰ ਦਿਆਂ ਤਾਂ ਨਾਮਦੇਵ ਜੀ ਨੇ ਕਿਹਾ ਕਿ ਜੋ ਨਿਰਦੋਸ਼ ਜੀਵ ਧਰਤੀ ਪੁੱਠੀ ਕਰਨ 'ਤੇ ਮਰਨਗੇ, ਮੈਂ ਇਹ ਨਹੀਂ ਚਾਹੁੰਦਾ, ਆਪ ਕਿਰਪਾ ਕਰ ਕੇ ਗਊ ਹੀ ਜਿਊਂਦੀ ਕਰ ਦਿਉ, ਇਸ 'ਤੇ ਸਾਰੇ ਕਲੇਸ਼ ਮਿਟ ਜਾਣਗੇ। ਤਾਂ ਭਗਵਾਨ ਜੀ ਨੇ ਪ੍ਰਤੱਖ ਹੋ ਕੇ ਗਊ ਜਿਊਂਦੀ ਕੀਤੀ। ਇਉਂ ਨਾਮਦੇਵ ਜੀ ਦਾ ਤਿੰਨ ਲੋਕਾਂ ਵਿਚ ਜੱਸ ਕਰਵਾਇਆ ਤੇ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਆਪਣੀ ਇਸ ਪਉੜੀ ਵਿਚ ਇਉਂ ਵਰਣਨ ਕਰਦੇ ਹਨ:

## ਕੰਮਿ ਕਿਤੈ ਪਿਉ ਚਲਿਆ; ਨਾਮਦੇਵ ਨੋ ਆਖਿ ਸਿਧਾਇਆ।

ਭਗਤ ਨਾਮਦੇਵ ਜੀ ਦਾ ਪਿਉ = ਪਿਤਾ ਕਿਤੈ = ਕਿਤੇ ਬਾਹਰ ਕੰਮ ਲਈ ਚੱਲਿਆ ਸੀ ਤਾਂ ਨਾਮਦੇਵ ਨੋ = ਨੂੰ ਆਖ ਕੇ ਸਿਧਾਇਆ = ਚਲਾ ਗਿਆ ਕਿ:

## ਠਾਕੁਰ ਦੀ ਸੇਵਾ ਕਰੀਂ; ਦੁਧੁ ਪੀਆਵਣੁ ਕਹਿ ਸਮਝਾਇਆ।

ਠਾਕੁਰ = ਸੁਆਮੀ ਦੀ ਸੇਵਾ ਕਰੀਂ = ਕਰਨਾ ਕਰੀਂ ਅਤੇ ਦੁੱਧ ਪੀਆਵਣੁ = ਪਿਆਉਣ ਦਾ ਤਰੀਕਾ ਵੀ ਕਹਿ ਕੇ ਸਮਝਾਇਆ = ਸਮਝਾ ਦਿੱਤਾ, ਭਾਵ ਨਾਮਦੇਵ ਜੀ ਉਸ ਵੇਲੇ ਬਾਲ ਅਵਸਥਾ ਵਿਚ ਸੀ ਤੇ ਪਿਤਾ ਨੇ ਦੁੱਧ ਪਿਆਉਣ ਦਾ ਤਰੀਕਾ ਸਮਝਾ ਦਿੱਤਾ।

## ਨਾਮਦੇਉ ਇਸਨਾਨੁ ਕਰਿ; ਕਪਲ ਗਾਇ ਦੁਹਿਕੈ ਲੈ ਆਇਆ।

('ਦੁਹਿ-ਕੈ' ਬੋਲੋ)

ਤਾਂ ਭਗਤ ਨਾਮਦੇਉ = ਨਾਮਦੇਵ ਜੀ ਇਸ਼ਨਾਨ ਕਰਿ = ਕਰ ਕੇ ਕਪਲ ਗਾਇ = ਭੂਰੇ ਅਥਵਾ ਚਿੱਟੇ ਰੰਗ ਦੀ, ਕਾਲੇ ਥਣਾਂ ਵਾਲੀ ਗਾਂ ਨੂੰ ਦੁਹਿ = ਚੋਅ ਕੈ = ਕੇ ਉਸ ਦਾ ਦੁੱਧ ਲੈ ਆਇਆ = ਆਏ। ਜੈਸਾ ਕਿ:

**ਦੂਧੁ ਕਟੋਰੈ ਗਡਵੈ ਪਾਨੀ॥**
**ਕਪਲ ਗਾਇ ਨਾਮੈ ਦੁਹਿ ਆਨੀ॥੧॥** *(ਭੈਰਉ ਨਾਮਦੇਵ ਜੀ, ਅੰਗ ੧੧੬੩)*

## ਠਾਕੁਰ ਨੋ ਨ੍ਹਾਵਾਲਿਕੈ; ਚਰਣੋਦਕ ਲੈ ਤਿਲਕੁ ਚੜ੍ਹਾਇਆ।

('ਨ੍ਹਾਵਾਲਿਕੈ' ਤੇ 'ਚੜ੍ਹਾਇਆ' ਭਾਰਾ ਬੋਲੋ)

ਫਿਰ ਭਗਤ ਨਾਮਦੇਵ ਜੀ ਨੇ ਠਾਕੁਰ ਨੋ = ਨੂੰ ਨ੍ਹਾਵਾਲਿਕੈ = ਨ੍ਹਵਾ ਕੇ, ਭਾਵ ਇਸ਼ਨਾਨ ਕਰਾ ਕੇ ਚਰਣੋਦਕ = ਚਰਨਾਂਮ੍ਰਿਤ ਲੈ ਕੇ ਠਾਕੁਰਾਂ ਦੇ ਤਿਲਕ ਚੜ੍ਹਾਇਆ, ਭਾਵ ਲਾਇਆ।

## ਹਥਿ ਜੋੜਿ ਬਿਨਤੀ ਕਰੈ; ਦੂਧੁ ਪੀਅਹੁ ਜੀ ਗੋਬਿੰਦ ਰਾਇਆ।

ਫਿਰ ਭਗਤ ਨਾਮਦੇਵ ਜੀ ਨੇ ਠਾਕੁਰਾਂ ਅੱਗੇ ਹੱਥ ਜੋੜ ਕੇ ਬਿਨਤੀ = ਬੇਨਤੀ ਕਰੈ = ਕੀਤੀ ਕਿ ਹੇ ਰਾਇਆ = ਰਾਜਾ ਰੂਪ ਗੋਬਿੰਦ = ਪਰਮਾਤਮਾ ਜੀ! ਮੇਰਾ ਲਿਆਂਦਾ ਹੋਇਆ ਦੂਧੁ = ਦੁੱਧ ਪੀਅਹੁ = ਪੀਣਾ ਕਰੋ। ਜੈਸਾ ਕਿ:

**ਦੂਧੁ ਪੀਉ ਗੋਬਿੰਦੇ ਰਾਇ॥** *(ਭੈਰਉ ਨਾਮਦੇਵ ਜੀ, ਅੰਗ ੧੧੬੩)*

## ਨਿਹਚਉ ਕਰਿ ਆਰਾਧਿਆ; ਹੋਇ ਦਇਆਲੁ ਦਰਸੁ ਦਿਖਲਾਇਆ।

ਭਗਤ ਨਾਮਦੇਵ ਜੀ ਨੇ ਸੱਚਾ ਨਿਹਚਉ = ਨਿਸਚਾ ਕਰਿ = ਕਰ ਕੇ ਪਰਮਾਤਮਾ ਦੀ ਆਰਾਧਿਆ = ਅਰਾਧਨਾ ਕਰਿ = ਕੀਤੀ ਤੇ ਪਰਮੇਸ਼ਰ ਨੇ ਉਸ ਦੀ ਭਗਤੀ ਤੇ ਸੱਚੇ ਨਿਸਚੇ ਨੂੰ ਦੇਖ ਕੇ ਉਸ ਉੱਪਰ ਦਇਆਲੁ = ਦਿਆਲੂ ਹੋਇ = ਹੋ ਕੇ ਦਰਸੁ = ਦਰਸ਼ਨ ਦਿਖਲਾਇਆ = ਦਿੱਤਾ। ਜੈਸਾ ਕਿ :

**ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥** *(ਭੈਰਉ ਨਾਮਦੇਵ ਜੀ, ਅੰਗ ੧੧੬੪)*

## ਭਰੀ ਕਟੋਰੀ ਨਾਮਦੇਵਿ; ਲੈ ਠਾਕੁਰ ਨੋ ਦੂਧ ਪੀਆਇਆ।

ਫਿਰ ਭਗਤ ਨਾਮਦੇਵ ਜੀ ਨੇ ਦਰਸ਼ਨ ਕਰ ਕੇ ਦੂਧ = ਦੁੱਧ ਦੀ ਭਰੀ ਹੋਈ ਸੋਨੇ ਦੀ ਕਟੋਰੀ = ਕੌਲੀ ਲੈ ਕੇ ਠਾਕੁਰ = ਸੁਆਮੀ ਪ੍ਰਭੂ ਨੋ = ਨੂੰ ਦੁੱਧ ਪੀਆਇਆ = ਪਿਲਾਇਆ। ਜੈਸਾ ਕਿ :

**ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥**

*(ਭੈਰਉ ਨਾਮਦੇਵ ਜੀ, ਅੰਗ ੧੧੬੩)*

## ਗਾਇ ਮੁਈ ਜੀਵਾਲਿਓਨੁ; ਨਾਮਦੇਉ ਦਾ ਛਪਰੁ ਛਾਇਆ।

('ਛੱਪਰ' ਅੱਧਕ ਸਹਿਤ ਬੋਲੋ)

ਪਰਮਾਤਮਾ ਨੇ ਭਗਤ ਨਾਮਦੇਉ = ਨਾਮਦੇਵ ਜੀ ਦੀ ਪੈਜ ਰੱਖਣ ਲਈ ਮੁਈ = ਮਰੀ ਹੋਈ ਗਾਇ = ਗਊ ਜੀਵਾਲਿਓਨੁ = ਜਿਊਂਦੀ ਕਰ ਦਿੱਤੀ ਅਤੇ ਉਨ੍ਹਾਂ ਲਈ ਛੱਪਰ ਵੀ ਛਾਇਆ = ਪਾ ਦਿੱਤਾ, ਭਾਵ ਬਣਾ ਦਿੱਤਾ।

## ਫੇਰਿ ਦੇਹੁਰਾ ਰਖਿਓਨੁ; ਚਾਰਿ ਵਰਨ ਲੈ ਪੈਰੀ ਪਾਇਆ।

ਪਰਮੇਸ਼ਰ ਨੇ ਦੇਹੁਰਾ = ਮੰਦਰ ਨੂੰ ਕਲਾਵੇ ਵਿਚ ਭਰ ਕੇ ਭਗਤ ਨਾਮਦੇਵ ਜੀ ਦੇ ਵੱਲ ਮੰਦਰ ਦਾ ਮੂੰਹ ਫੇਰਿ = ਮੋੜ ਕੇ ਰਖਿਓਨੁ = ਰੱਖ ਦਿੱਤਾ। ਜੈਸਾ ਕਿ :

**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥**

*(ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ, ਅੰਗ ੧੨੯੨)*

**ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥** *(ਆਸਾ ਮ: ੪, ਅੰਗ ੪੫੧)*

ਅਤੇ ਚਾਰ ਵਰਨਾਂ ਨੂੰ ਲੈ = ਲਿਆ ਕੇ ਉਸ ਦੇ ਪੈਰੀ = ਚਰਨੀਂ ਪਾਇਆ = ਪਾਉਣਾ ਕੀਤਾ।

## ਭਗਤ ਜਨਾ ਦਾ; ਕਰੇ ਕਰਾਇਆ ॥੧੧॥

ਭਗਤ ਜਨ ਜੋ ਪਰਮੇਸ਼ਰ ਤੋਂ ਕਾਜ ਕਰਵਾਉਂਦੇ ਹਨ, ਉਨ੍ਹਾਂ ਦੇ ਕਰਾਇਆ = ਕਰਾਏ ਹੋਏ ਕਾਰਜ ਹੀ ਕਰੇ = ਕਰਦਾ ਹੈ ॥੧੧॥

## ਪਉੜੀ ੧੨ (ਭਗਤ ਤ੍ਰਿਲੋਚਨ)

### ਉਥਾਨਕਾ

ਭਗਤ ਤ੍ਰਿਲੋਚਨ ਜੀ ਉਨ੍ਹਾਂ ਪੰਦਰਾਂ ਭਗਤਾਂ ਵਿੱਚੋਂ ਹਨ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। *ਮਹਾਨ ਕੋਸ਼* ਅਨੁਸਾਰ ਭਗਤ ਤ੍ਰਿਲੋਚਨ ਜੀ ਦਾ ਜਨਮ ਸੰਮਤ ੧੩੨੫ ਵਿਚ ਹੋਇਆ

ਸੀ। ਇਹ ਵੈਸ਼ਯ ਜਾਤ (ਬਾਣੀਆ) ਦੇ, ਬਾਰਸੀਂ (ਜ਼ਿਲ੍ਹਾ ਸ਼ੋਲਾਪੁਰ, ਮਹਾਂਰਾਸ਼ਟਰ) ਦੇ ਵਸਨੀਕ ਸਨ। ਭਗਤ ਤ੍ਰਿਲੋਚਨ ਜੀ ਹਰ ਵਕਤ ਪਰਮੇਸ਼ਰ ਦੇ ਸਿਮਰਨ ਵਿਚ ਲੱਗੇ ਰਹਿੰਦੇ ਸਨ। ਇਨ੍ਹਾਂ ਦੇ ਘਰ ਪੰਜ ਪੁੱਤਰ ਸਨ, ਜੋ ਕੁਝ ਸਮੇਂ ਬਾਅਦ ਪ੍ਰਲੋਕ ਸਿਧਾਰ ਗਏ ਸਨ। ਭਗਤ ਜੀ ਬਿਰਧ ਅਵਸਥਾ ਵਿਚ ਵੀ ਸੰਤਾਂ-ਭਗਤਾਂ ਦੀ ਸੇਵਾ ਕਰਦੇ। ਇਕ ਦਿਨ ਭਗਤ ਜੀ ਤੇ ਇਨ੍ਹਾਂ ਦੀ ਘਰਵਾਲੀ ਦੋਵੇਂ ਬੈਠੇ ਬੰਦਗੀ ਕਰਦੇ ਸਨ ਤਾਂ ਭਗਤ ਜੀ ਦੀ ਘਰਵਾਲੀ ਕਹਿਣ ਲੱਗੀ ਕਿ ਸੁਆਮੀ ਜੀ! ਹੁਣ ਮੈਥੋਂ ਇਸ ਅਵਸਥਾ ਵਿਚ ਇਕੱਲੀ ਤੋਂ ਸਾਰਾ ਕੰਮ ਨਹੀਂ ਹੁੰਦਾ। ਜੇਕਰ ਆਪਣੇ ਕੋਈ ਨੌਕਰ ਹੋਵੇ ਤਾਂ ਆਪਾਂ ਸੰਤਾਂ ਭਗਤਾਂ ਆਇਆਂ ਦੀ ਸੇਵਾ ਹੋਰ ਵੀ ਚੰਗੀ ਤਰ੍ਹਾਂ ਕਰਿਆ ਕਰੀਏ। ਤਾਂ ਭਗਤ ਜੀ ਨੇ ਵੀ ਸੋਚਿਆ ਕਿ ਸੰਤਾਂ-ਭਗਤਾਂ ਦੀ ਸੇਵਾ ਜਾਰੀ ਰੱਖਣ ਲਈ ਨੌਕਰ ਦੀ ਜ਼ਰੂਰਤ ਹੈ, ਇਸ ਲਈ ਕੋਈ ਨਾ ਕੋਈ ਨੌਕਰ ਰੱਖਿਆ ਜਾਵੇ। ਜਦੋਂ ਭਗਤ ਜੀ ਨੌਕਰ ਦੀ ਤਲਾਸ਼ ਵਿਚ ਘਰੋਂ ਬਾਹਰ ਬਜ਼ਾਰ ਵੱਲ ਜਾਣ ਲਈ ਨਿਕਲੇ ਤਾਂ ਪਰਮੇਸ਼ਰ ਜੀ ਇਹ ਸੋਚ ਕੇ ਕਿ ਮੇਰਾ ਭਗਤ ਇਸ ਉਮਰ ਵਿਚ ਭਗਤੀ ਛੱਡ ਕੇ ਨੌਕਰ ਦੀ ਤਲਾਸ਼ ਕਿਵੇਂ ਕਰੇਗਾ? ਇਉਂ ਪਰਮੇਸ਼ਰ ਸਰਗੁਣ ਸਰੂਪ ਵਿਚ ਆਪ ਹੀ ਇਕ ਨੌਕਰ ਦਾ ਰੂਪ ਧਾਰ ਕੇ ਬੂਹੇ ਦੇ ਅੱਗੇ ਭਗਤ ਜੀ ਨੂੰ ਮਿਲੇ, ਉਸ ਵੇਲੇ ਬਸਤਰ ਫਟੇ ਤੇ ਪੈਰਾਂ ਵਿਚ ਟੁੱਟੀ ਹੋਈ ਜੁੱਤੀ ਪਾਈ ਹੋਈ ਸੀ। ਤ੍ਰਿਲੋਚਨ ਜੀ ਨੇ ਪੁੱਛਿਆ ਕਿ ਦੱਸ ਭਾਈ, ਤੂੰ ਸਾਡੇ ਕੋਲ ਨੌਕਰੀ ਕਰਨੀ ਹੈ ਤਾਂ ਅੰਤਰਜਾਮੀ ਨੇ ਕਿਹਾ ਕਿ ਮੇਰਾ ਹੋਰ ਕੀ ਕੰਮ ਹੈ? ਪਿੱਛੇ ਵੀ ਨੌਕਰੀ ਕਰਦਾ ਆਇਆ ਹਾਂ, ਅੱਗੇ ਵੀ ਨੌਕਰੀ ਹੀ ਕਰਨੀ ਹੈ। ਤ੍ਰਿਲੋਚਨ ਜੀ ਨੇ ਪੁੱਛਿਆ ਕਿ ਤੂੰ ਕਿਸ ਤਰ੍ਹਾਂ ਦੀ ਨੌਕਰੀ ਕਰਦਾ ਹੈਂ? ਤਾਂ ਅੰਤਰਜਾਮੀ ਨੇ ਕਿਹਾ ਕਿ ਮੈਂ ਚਾਰੇ ਵਰਨਾਂ ਦੀ ਨੌਕਰੀ ਕਰਨੀ ਜਾਣਦਾ ਹਾਂ। ਤ੍ਰਿਲੋਚਨ ਜੀ ਨੇ ਕਿਹਾ ਕਿ ਤੂੰ ਸੰਤਾਂ ਭਗਤਾਂ ਦੀ ਸੇਵਾ ਕਰਨੀ ਜਾਣਦਾ ਹੈਂ? ਤਾਂ ਅੰਤਰਜਾਮੀ ਨੇ ਕਿਹਾ ਕਿ ਮੈਂ ਸੰਤਾਂ ਦੀ ਸੇਵਾ ਚੰਗੀ ਤਰ੍ਹਾਂ ਕਰਨੀ ਜਾਣਦਾ ਹਾਂ। ਜਿਸ ਪ੍ਰਕਾਰ ਦੀ ਤੁਸੀਂ ਸੰਤਾਂ ਭਗਤਾਂ ਦੀ ਸੇਵਾ ਕਹੋਗੇ, ਮੈਂ ਉਸੇ ਤਰ੍ਹਾਂ ਦੀ ਹੀ ਉਨ੍ਹਾਂ ਦੀ ਸੇਵਾ ਕਰਿਆ ਕਰਾਂਗਾ। ਤ੍ਰਿਲੋਚਨ ਜੀ ਨੇ ਪੁੱਛਿਆ ਕਿ ਤੂੰ ਮਜ਼ਦੂਰੀ ਕੀ ਲਵੇਂਗਾ? ਤਾਂ ਅੰਤਰਜਾਮੀ ਜੀ ਨੇ ਕਿਹਾ ਕਿ ਮੈਂ ਮਜ਼ਦੂਰੀ ਨਹੀਂ ਲਵਾਂਗਾ। ਮੈਨੂੰ ਰੋਟੀ ਕੱਪੜਾ ਦੇ ਦੇਣਾ, ਮੈਂ ਖ਼ੁਸ਼ ਹੋ ਕੇ ਤੁਹਾਡੀ ਇੱਛਾ ਅਨੁਸਾਰ ਤੁਹਾਡੀ ਤੇ ਸਾਧੂਆਂ ਦੀ ਸੇਵਾ ਕਰਿਆ ਕਰਾਂਗਾ। ਤ੍ਰਿਲੋਚਨ ਜੀ ਕਹਿਣ ਲੱਗੇ ਕਿ ਤੇਰਾ ਨਾਮ ਕੀ ਹੈ? ਤਾਂ ਭਗਵਾਨ ਜੀ ਨੇ ਕਿਹਾ ਕਿ ਮੇਰਾ ਨਾਮ ਅੰਤਰਜਾਮੀ ਹੈ। ਤੂੰ ਰਹਿੰਦਾ ਕਿੱਥੇ ਹੈਂ? ਤਾਂ ਅੰਤਰਜਾਮੀ ਨੇ ਕਿਹਾ ਕਿ ਮੈਂ ਸੰਗਤ ਵਿਚ ਪਲਿਆ ਹੋਇਆ ਹਾਂ ਤੇ ਸੰਗਤ ਵਿਚ ਹੀ ਰਹਿੰਦਾ ਹਾਂ, ਪਰੰਤੂ ਮੇਰੀਆਂ ਕੁਝ ਗੱਲਾਂ ਯਾਦ ਰੱਖਣੀਆਂ ਕਿ ਕੰਮ ਕਰਦਿਆਂ ਹੋਇਆਂ ਮੈਨੂੰ ਕੋਈ ਕੁਝ ਨਾ ਕਹੇ। ਜੋ ਮੈਨੂੰ ਭੋਜਨ ਪਰੋਸ ਕੇ ਦਿਆ ਕਰੋਗੇ, ਉਤਨਾ ਹੀ ਮੈਂ ਛਕ ਲਵਾਂਗਾ, ਉਸ ਵਿੱਚੋਂ ਕਿਣਕਾ ਵੀ ਨਹੀਂ ਛੱਡਾਂਗਾ, ਦੁਬਾਰਾ ਆਪਣੇ ਮੂੰਹੋਂ ਨਹੀਂ ਮੰਗਾਂਗਾ। ਜੇ ਮੇਰੀ ਕੋਈ ਨਿੰਦਿਆ ਕਰੇਗਾ ਤਾਂ ਮੈਂ ਉਸੇ ਵੇਲੇ ਹੀ ਚਲਿਆ ਜਾਵਾਂਗਾ। ਤ੍ਰਿਲੋਚਨ ਜੀ ਅੰਤਰਜਾਮੀ ਦੀਆਂ ਇਹ ਗੱਲਾਂ ਕਰਕੇ ਪ੍ਰਸੰਨਤਾ ਦੇ ਸਹਿਤ ਆਪਣੇ ਘਰ ਲੈ ਆਏ ਤੇ ਘਰਵਾਲੀ ਨੂੰ ਆ ਕੇ ਕਹਿਣ ਲੱਗੇ ਕਿ ਅਸੀਂ ਇਹ ਗੋਲਾ ਸਾਧੂਆਂ ਦੀ ਸੇਵਾ ਤੇ ਆਪਣੀ ਸੇਵਾ ਵਾਸਤੇ ਲੈ ਆਏ ਹਾਂ। ਇਸ ਦਾ ਨਾਮ ਅੰਤਰਜਾਮੀ ਹੈ, ਇਸ ਵਿਚ ਅਨੇਕਾਂ ਗੁਣ ਹਨ। ਤ੍ਰਿਲੋਚਨ ਜੀ ਤੋਂ ਗੁਣ ਅਤੇ ਨਾਮ ਸੁਣ ਕੇ ਉਨ੍ਹਾਂ ਦੀ ਘਰਵਾਲੀ ਬੜੀ ਖ਼ੁਸ਼ ਹੋਈ। ਭਗਤ ਜੀ ਨੇ ਭਗਤਣੀ ਨੂੰ ਕਿਹਾ ਕਿ ਇਸ ਲਈ ਭੋਜਨ ਇਕ ਵਾਰੀ ਹੀ ਪਰੋਸ ਕੇ ਦੇਣਾ ਹੈ, ਇਸ ਨੇ ਦੁਬਾਰਾ ਨਹੀਂ ਮੰਗਣਾ, ਇਸ ਕਰਕੇ ਕਦੇ ਭੁੱਖਾ ਨਾ ਰਹੇ ਤੇ ਇਸ ਦੀ ਕਦੇ ਨਿੰਦਿਆ ਨਹੀਂ ਕਰਨੀ ਆਦਿ ਕੀਤੇ ਵਾਅਦੇ ਸਾਰੇ ਦੱਸ ਦਿੱਤੇ। ਘਰ ਵਿਚ ਅੰਤਰਜਾਮੀ ਦੇ ਆਉਣ ਕਰਕੇ ਬਹੁਤ ਬਰਕਤਾਂ ਹੋ ਗਈਆਂ ਤੇ ਅੰਤਰਜਾਮੀ ਜੀ ਭਗਤਣੀ ਦੇ ਕਹੇ ਅਨੁਸਾਰ ਸਾਧੂਆਂ ਦੀ ਸੇਵਾ ਟਹਿਲ ਵਿਚ ਜੁੜ ਗਏ ਅਤੇ ਭਗਤਣੀ ਦੇ ਮਨ ਦੇ ਫੁਰਨੇ ਅਨੁਸਾਰ ਹੀ ਅੰਤਰਜਾਮੀ ਸਾਰੇ ਕੰਮ ਆਪ ਹੀ ਪੂਰੇ ਕਰੀ ਜਾਂਦੇ ਸਨ। ਇਕ ਦਿਨ ਕੁਝ ਸਾਧੂਆਂ ਦੀ ਮੰਡਲੀ ਭੋਜਨ ਛਕਣ ਵਾਸਤੇ ਭਗਤ ਜੀ ਦੇ ਘਰ ਆਈ, ਘਰ ਵਿਚ ਆਟਾ ਘੱਟ ਸੀ। ਭਗਤਣੀ

ਨੇ ਮਨ ਵਿਚ ਸੰਕਲਪ ਕੀਤਾ ਕਿ ਅੰਤਰਜਾਮੀ ਨੂੰ ਆਖ ਕੇ ਪਹਿਲਾਂ ਆਟਾ ਪਿਸਾ ਲਵਾਂ, ਫਿਰ ਹੋਰ ਕਿਸੇ ਕੰਮ ਲਈ ਕਹਾਂਗੀ। ਜਦੋਂ ਇਹ ਸੰਕਲਪ ਕਰ ਕੇ ਅੰਦਰ ਆਈ ਤਾਂ ਕੀ ਵੇਖਦੀ ਹੈ ਕਿ ਦਾਣਿਆਂ ਦੀ ਜਗ੍ਹਾ ਆਟਾ ਪਿਆ ਹੈ, ਬਿਨਾਂ ਕਹੇ ਆਪਣੇ ਆਪ ਸਾਰੇ ਕਾਰਜ ਕਰਦਿਆਂ ਜਾਣ ਕੇ ਭਗਤਣੀ ਅੰਤਰਜਾਮੀ ਉੱਤੇ ਬਹੁਤ ਪ੍ਰਸੰਨ ਹੋਈ। ਸੋਚਣ ਲੱਗੀ ਕਿ ਇਹ ਸਵੇਰ ਤੋਂ ਸ਼ਾਮ ਤਕ ਸਾਰਾ ਦਿਨ ਕੰਮ ਕਰੀ ਜਾਂਦਾ ਹੈ ਤੇ ਖਾਣ ਵਾਸਤੇ ਮੈਂ ਜਿੰਨਾ ਕੁ ਦਿੰਦੀ ਹਾਂ, ਉਤਨਾ ਹੀ ਖਾ ਕੇ ਪ੍ਰਸੰਨ ਰਹਿੰਦਾ ਹੈ। ਹੋਰ ਮੰਗਦਾ ਨਹੀਂ, ਮਤਾਂ ਕਿਤੇ ਭੁੱਖਾ ਨਾ ਰਹਿੰਦਾ ਹੋਵੇ, ਇਸ ਲਈ ਅੱਜ ਮੈਂ ਸੰਤਾਂ ਦੀ ਟਹਿਲ ਕਰਨ ਤੋਂ ਪਹਿਲਾਂ ਹੀ ਇਸ ਨੂੰ ਭੋਜਨ ਛਕਾ ਕੇ ਰਜਾ ਦੇਵਾਂ। ਮਹਾਤਮਾ ਜਨਾਂ ਵਾਸਤੇ ਪਦਾਰਥ ਤਿਆਰ ਕਰ ਕੇ ਭਗਤਣੀ ਨੇ ਆਵਾਜ਼ ਮਾਰੀ ਕਿ ਅੰਤਰਜਾਮੀ, ਅੱਜ ਤੂੰ ਪਹਿਲਾਂ ਹੀ ਭੋਜਨ ਛਕ ਲੈ, ਜਿਤਨਾ ਖਾਣਾ ਹੈ, ਖਾ ਲੈ। ਇਤਨਾ ਕਹਿ ਕੇ ਅੰਤਰਜਾਮੀ ਨੂੰ ਸਾਹਮਣੇ ਬਿਠਾ ਕੇ ਥਾਲੀ ਪਰੋਸ ਦਿੱਤੀ, ਆਪ ਭਗਤਣੀ ਜੀ ਪਕਾ ਪਕਾ ਦੇਈ ਜਾਣ ਤੇ ਅੰਤਰਜਾਮੀ ਛਕਦੇ ਰਹੇ। ਸਾਰਾ ਆਟਾ ਪਕਾ ਕੇ ਖਵਾ ਦਿੱਤਾ, ਪਰ ਫਿਰ ਵੀ ਅੰਤਰਜਾਮੀ ਜੀ ਖਾਈ ਜਾ ਰਹੇ ਸਨ। ਉਸ ਵੇਲੇ ਅੱਕ-ਥੱਕ ਕੇ ਭਗਤਣੀ ਜੀ ਘਰੋਂ ਬਾਹਰ ਨਿਕਲ ਕੇ ਗੁਆਂਢਣ ਕੋਲ ਜਦੋਂ ਆਟਾ ਲੈਣ ਵਾਸਤੇ ਗਈ ਅਤੇ ਗੁਆਂਢਣ ਨੂੰ ਕਹਿਣ ਲੱਗੀ ਕਿ ਭੈਣੇ, ਗੋਲਾ ਰੱਖਿਆ ਤਾਂ ਸੁਖ ਵਾਸਤੇ ਸੀ, ਪਰ ਉਹ ਛਠੀ ਮਾਸ (ਮਹੀਨਾ) ਦਾ ਭੁੱਖਾ ਹੈ, ਭਾਵ ਜਨਮ ਤੋਂ ਲੈ ਕੇ ਹੁਣ ਤਕ ਭੁੱਖਾ ਹੈ, ਜਿਤਨਾ ਆਟਾ ਘਰ ਵਿਚ ਸੀ, ਉਹ ਸਾਰਾ ਹੀ ਖਾ ਗਿਆ ਹੈ। ਇਹ ਗੱਲ ਸੁਣ ਕੇ ਗੁਆਂਢਣ ਨੇ ਹੋਰ ਆਟਾ ਉਧਾਰ ਦੇ ਦਿੱਤਾ। ਅੰਤਰਜਾਮੀ ਜੀ ਆਪਣੀ ਨਿੰਦਿਆ ਦੇ ਬਚਨ ਸੁਣ ਕੇ ਭਗਤ ਜੀ ਦੇ ਘਰ ਤੋਂ ਅਲੋਪ ਹੋ ਗਏ, ਕਿਉਂਕਿ ਜਿਸ ਦੇ ਆਸਰੇ ਸਾਰੇ ਭਵਨਾਂ ਦੇ ਜੀਵ ਅੰਨ-ਪਾਣੀ ਛਕਦੇ ਹਨ, ਉਸ ਨੂੰ ਛਠੀਆ ਦਾ ਭੁੱਖਾ ਕਹਿਣਾ, ਇਹੋ ਹੀ ਉਨ੍ਹਾਂ ਦੀ ਨਿੰਦਿਆ ਹੈ। ਜਿਸ ਵੇਲੇ ਭਗਤਣੀ ਜੀ ਆਪਣੇ ਘਰ ਵਾਪਸ ਆਈ ਤਾਂ ਕੀ ਵੇਖਿਆ ਕਿ ਸਾਰੇ ਕੰਮ ਉਥੇ ਹੀ ਪਏ ਹਨ ਤੇ ਅੰਤਰਜਾਮੀ ਘਰ ਵਿਚ ਨਹੀਂ ਹੈ ਤਾਂ ਆਪ ਜਲਦੀ-ਜਲਦੀ ਭੋਜਨ ਤਿਆਰ ਕਰ ਕੇ ਸੰਤਾਂ ਨੂੰ ਛਕਾਇਆ। ਭੋਜਨ ਛਕ ਕੇ ਸਾਧੂ ਵਾਪਸ ਚਲੇ ਗਏ। ਜਦੋਂ ਭਗਤ ਜੀ ਨੇ ਬੰਦਗੀ ਕਰਨ ਵਾਲੀ ਥਾਂ ਤੋਂ ਆ ਕੇ ਵੇਖਿਆ ਕਿ ਅੱਜ ਅੰਤਰਜਾਮੀ ਘਰ ਨਹੀਂ ਹੈ ਤਾਂ ਭਗਤਣੀ ਨੂੰ ਪੁੱਛਣ ਲੱਗੇ ਕਿ ਅੰਤਰਜਾਮੀ ਕਿਥੇ ਹੈ। ਭਗਤਣੀ ਨੇ ਕਿਹਾ ਕਿ ਪਤਾ ਨਹੀਂ, ਬਿਨਾਂ ਦੱਸੇ ਹੀ ਕਿਧਰੇ ਚਲਾ ਗਿਆ ਹੈ, ਮੈਂ ਆਪ ਹੀ ਸੰਤਾਂ ਦੇ ਲੰਗਰ ਪਾਣੀ ਦਾ ਸਾਰਾ ਕੰਮ ਕੀਤਾ ਹੈ। ਰੱਖਿਆ ਤਾਂ ਸੁਖ ਵਾਸਤੇ ਸੀ, ਪਰ ਅੱਜ ਤਾਂ ਦੁੱਖ ਹੀ ਦੇ ਦਿੱਤਾ ਹੈ। ਆਏ ਤੋ ਆਪ ਜੀ ਨੇ ਸਮਝਾਉਣਾ ਕਿ ਅੱਗੇ ਤੋਂ ਅਜਿਹੀ ਗ਼ਲਤੀ ਨਹੀਂ ਕਰਨੀ। ਤਦ ਭਗਤ ਜੀ ਨੇ ਕਿਹਾ ਕਿ ਉਸ ਦਾ ਜੋ ਨਿਯਮ ਸੀ ਕਿ ਜਿਸ ਦਿਨ ਨਿੰਦਿਆ ਕਰੋਗੇ, ਉਸ ਦਿਨ ਮੈਂ ਨਹੀਂ ਰਹਾਂਗਾ। ਕਿਤੇ ਤੂੰ ਉਸ ਦੀ ਨਿੰਦਿਆ ਤਾਂ ਨਹੀਂ ਕੀਤੀ। ਭਗਤਣੀ ਨੇ ਸਾਰੀ ਗੱਲ ਦੱਸਦਿਆਂ ਕਿਹਾ ਕਿ ਸੁਆਮੀ ਜੀ, ਮੈਂ ਗੁਆਂਢਣ ਕੋਲ ਉਸ ਨੂੰ ਛਠੀਆ ਦਾ ਭੁੱਖਾ ਕਹਿ ਦਿੱਤਾ ਸੀ, ਕਿਉਂਕਿ ਉਹ ਸਾਰਾ ਆਟਾ ਖਾ ਕੇ ਰੱਜਿਆ ਨਹੀਂ ਸੀ। ਇਸ ਕਰਕੇ ਮੇਰੇ ਕੋਲੋਂ ਇਹ ਕਹਿ ਹੋ ਗਿਆ, ਪਰ ਹੈਰਾਨੀ ਦੀ ਗੱਲ ਇਹ ਹੈ ਕਿ ਗੁਆਂਢਣ ਕੋਲ ਕਿਹਾ ਹੋਇਆ ਉਸ ਨੂੰ ਕਿਵੇਂ ਪਤਾ ਲੱਗ ਗਿਆ ? ਉਸ ਵਕਤ ਭਗਤ ਤ੍ਰਿਲੋਚਨ ਜੀ ਨੇ ਅੰਤਰਜਾਮਤਾ ਨਾਲ ਵੇਖਿਆ ਕਿ ਉਹ ਤਾਂ ਪਰਮੇਸ਼ਰ ਆਪ ਹੀ ਨੌਕਰ ਦਾ ਰੂਪ ਧਾਰ ਕੇ ਮੇਰੇ ਘਰ ਵਿਚ ਰਹਿ ਕੇ ਸਾਧੂਆਂ ਦੀ ਤੇ ਸਾਡੀ ਸੇਵਾ ਕਰਦਾ ਰਿਹਾ ਹੈ। (ਪਰਮੇਸ਼ਰ ਨੇ ੧੩ ਮਹੀਨੇ ਭਗਤ ਤ੍ਰਿਲੋਚਨ ਜੀ ਦੇ ਘਰ ਰਹਿ ਕੇ ਸਾਧੂਆਂ ਅਤੇ ਭਗਤ ਜੀ ਦੀ ਸੇਵਾ ਕੀਤੀ) ਅੱਜ ਮੇਰੀ ਘਰਵਾਲੀ ਨੇ ਉਸ ਦੀ ਨਿੰਦਿਆ ਕੀਤੀ ਹੈ, ਜਿਸ ਕਰਕੇ ਪਰਮੇਸ਼ਰ ਆਪਣੀ ਨਿੰਦਿਆ ਦੇ ਬਚਨ ਸੁਣ ਕੇ ਅਲੋਪ ਹੋ ਗਏ। ਅੰਤਰਜਾਮੀ ਦੇ ਅਲੋਪ ਹੋਣ ਤੋਂ ਉਸ ਵੇਲੇ ਭਗਤ ਤ੍ਰਿਲੋਚਨ ਜੀ ਨੇ ਆਪਣੀ ਘਰਵਾਲੀ ਨੂੰ ਸਿੱਖਿਆ ਦੇਣ ਵਾਸਤੇ **"ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ"** ਇਹ ਸਾਰਾ ਸ਼ਬਦ ਉਚਾਰਨ ਕੀਤਾ ਅਤੇ ਉਸ ਨੂੰ ਭਾਣਾ ਮੰਨਣ ਦੀ ਸਿੱਖਿਆ ਦਿੱਤੀ।

ਪਰ ਭਾਈ ਗੁਰਦਾਸ ਜੀ ਇਥੇ ਤ੍ਰਿਲੋਚਨ ਜੀ ਦੀ ਪਹਿਲੀ ਅਵਸਥਾ ਦਾ ਕਥਨ ਕਰਦੇ ਹਨ, ਜਦੋਂ ਉਹ ਭਗਤੀ ਵਿਚ ਸ਼ੁਰੂ ਹੋਏ ਹੀ ਸਨ। ਭਗਤ ਨਾਮਦੇਵ ਜੀ ਦੇ ਗੁਰਭਾਈ ਹੋਣ ਕਰਕੇ ਉਹ ਨਾਮਦੇਵ ਜੀ ਤੋਂ ਭਗਤੀ ਦੇ ਵਿਚ ਸਹਾਰਾ ਲੈਂਦੇ ਸਨ ਕਿ ਤੁਸੀਂ ਮੇਰੇ ਤੋਂ ਵੱਡੇ ਹੋ, ਕਿਉਂਕਿ ਤੁਹਾਨੂੰ ਪਰਮਾਤਮਾ ਦੇ ਸਾਖਸ਼ਾਤ ਦਰਸ਼ਨ ਹੋ ਚੁੱਕੇ ਹਨ, ਮੈਂ ਦਰਸ਼ਨਾਂ ਤੋਂ ਵਾਂਝਾ ਹਾਂ। ਮੈਨੂੰ ਭੀ ਪਰਮੇਸ਼ਰ ਦੇ ਦਰਸ਼ਨ ਕਰਾ ਦੇਵੋ। ਉਸ ਵਾਰਤਾ ਨੂੰ ਭਾਈ ਗੁਰਦਾਸ ਜੀ ਇਉਂ ਵਰਣਨ ਕਰਦੇ ਹਨ:

## ਦਰਸਨੁ ਵੇਖਣ ਨਾਮਦੇਵ; ਭਲਕੇ ਉਠਿ ਤ੍ਰਿਲੋਚਨ ਆਵੈ।

ਭਗਤ ਤ੍ਰਿਲੋਚਨ ਜੀ ਭਲਕੇ = ਪਹੁ-ਫੁਟਾਲੇ, ਭਾਵ ਹਰ ਰੋਜ਼ ਸਵੇਰੇ ਉੱਠ ਕੇ ਭਗਤ ਨਾਮਦੇਵ ਜੀ ਦੇ ਦਰਸਨੁ = ਦੀਦਾਰ ਵੇਖਣ = ਦੇਖਣ (ਕਰਨ) ਵਾਸਤੇ ਆਵੈ = ਆਉਂਦੇ ਸਨ।

## ਭਗਤਿ ਕਰਨਿ ਮਿਲਿ ਦੁਇ ਜਣੇ; ਨਾਮਦੇਉ ਹਰਿ ਚਲਿਤੁ ਸੁਣਾਵੈ।

ਦੁਇ = ਦੋਵੇਂ ਜਣੇ = ਮਨੁੱਖ ਮਿਲ ਕੇ ਪ੍ਰਭੂ ਦੀ ਭਗਤਿ = ਭਗਤੀ ਕਰਨਿ = ਕਰਦੇ ਸਨ ਤੇ ਭਗਤ ਨਾਮਦੇਉ = ਨਾਮਦੇਵ ਜੀ ਹਰਿ = ਹਰੀ ਪਰਮੇਸ਼ਰ ਦੇ ਚਲਿਤੁ = ਕੌਤਕ ਸੁਣਾਵੈ = ਸੁਣਾਉਂਦੇ ਸਨ, ਕਿਉਂਕਿ ਭਗਤ ਨਾਮਦੇਵ ਜੀ ਦੀ ਅਵਸਥਾ ਭਗਤ ਤ੍ਰਿਲੋਚਨ ਜੀ ਤੋਂ ਅੱਗੇ ਲੰਘੀ ਹੋਈ ਸੀ।

## ਮੇਰੀ ਭੀ ਕਰਿ ਬੇਨਤੀ; ਦਰਸਨੁ ਦੇਖਾਂ ਜੇ ਤਿਸੁ ਭਾਵੈ।

ਇਕ ਦਿਨ ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ ਜੀ ਨੂੰ ਕਹਿਣ ਲੱਗੇ ਕਿ ਮੇਰੀ ਭੀ = ਵੀ ਪਰਮੇਸ਼ਰ ਦੇ ਅੱਗੇ ਬੇਨਤੀ = ਜੋਦੜੀ ਕਰਿ = ਕਰੋ ਕਿ ਜੇ = ਜੇਕਰ ਮੈਂ ਭੀ ਤਿਸੁ = ਉਸ ਨੂੰ ਭਾਵੈ = ਭਾਉਂਦਾ ਹਾਂ, ਭਾਵ ਚੰਗਾ ਲੱਗਦਾ ਹਾਂ ਤਾਂ ਮੈਂ ਭੀ ਉਨ੍ਹਾਂ ਦੇ ਦਰਸ਼ਨਾਂ ਨੂੰ ਦੇਖਾਂ = ਦੇਖਣਾ ਕਰਾਂ।

## ਠਾਕੁਰ ਜੀ ਨੋ ਪੁਛਿਓਸੁ; ਦਰਸਨ ਕਿਵੈ ਤ੍ਰਿਲੋਚਨੁ ਪਾਵੈ।

ਭਗਤ ਨਾਮਦੇਵ ਜੀ ਨੇ ਠਾਕੁਰ = ਮਾਲਕ ਪ੍ਰਭੂ ਜੀ ਨੋ = ਨੂੰ ਪੁਛਿਓਸੁ = ਪੁੱਛਿਆ ਕਿ ਭਗਤ ਤ੍ਰਿਲੋਚਨ ਤੁਹਾਡਾ ਦਰਸ਼ਨ ਕਿਵੈ = ਕਿਸ ਤਰ੍ਹਾਂ ਪਾਵੈ = ਪਾ ਸਕਦਾ ਹੈ?

## ਹਸਿਕੈ ਠਾਕੁਰ ਬੋਲਿਆ; ਨਾਮਦੇਉ ਨੋ ਕਹਿ ਸਮਝਾਵੈ।

ਤਦੋਂ ਠਾਕੁਰ = ਸੁਆਮੀ ਪਰਮੇਸ਼ਰ ਜੀ ਹਸਿਕੈ = ਹੱਸ ਕੇ ਬੋਲਿਆ = ਬੋਲੇ ਤੇ ਭਗਤ ਨਾਮਦੇਉ = ਨਾਮਦੇਵ ਜੀ ਨੋ = ਨੂੰ ਕਹਿ = ਆਖ ਕੇ ਸਮਝਾਵੈ = ਸਮਝਾ ਦਿੱਤਾ ਕਿ:

## ਹਥਿ ਨ ਆਵੈ ਭੇਟ ਸੋ; ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ।

('ਤੁਸਿ' ਥੋੜ੍ਹਾ ਕੱਸ ਕੇ ਬੋਲੋ)

ਮੇਰੇ ਦਰਸ਼ਨ ਸੋ = ਉਸ ਕਿਸੇ ਦੇ ਹੱਥ ਨ = ਨਹੀਂ ਆਵੈ = ਆਉਂਦੇ, ਜੋ ਮੇਰੀ ਇਕੱਲੀ ਪੂਜਾ ਭੇਟਾ ਕਰਦੇ ਹਨ, ਪਰ ਮੈਂ ਭਗਤ ਤ੍ਰਿਲੋਚਨ ਜੀ ਦੀ ਭਗਤੀ ਤੋਂ ਤੁਸਿ = ਪ੍ਰਸੰਨ ਹੋ ਕੇ ਉਸ ਨੂੰ ਤੇਰੇ ਕਹਿਣ ਤੋਂ ਆਪਣੇ ਮੁਹਿ = ਮੂੰਹ ਲਾਵੈ = ਲਾਵਾਂਗਾ, ਭਾਵ ਦਰਸ਼ਨ ਦੇਵਾਂਗਾ।

## ਹਉ ਅਧੀਨ ਹਾਂ ਭਗਤ ਦੇ; ਪਹੁੰਚਿ ਨ ਹੰਘਾਂ ਭਗਤੀ ਦਾਵੈ।

ਹਉ = ਮੈਂ ਆਪਣੇ ਭਗਤੀ ਕਰਨ ਵਾਲੇ ਭਗਤਾਂ ਦੇ ਅਧੀਨ = ਵੱਸ ਹਾਂ, ਭਗਤੀ ਦੇ ਦਾਵੈ = ਦਾਵਿਆਂ

ਨੂੰ ਪਹੁੰਚਿ = ਅੱਪੜ ਨਹੀਂ ਹੰਘਾਂ = ਸਕਦਾ, ਭਾਵ ਰੱਦ ਨਹੀਂ ਕਰ ਸਕਦਾ, ਇਸ ਕਰਕੇ ਹੇ ਨਾਮਦੇਵ! ਤੇਰੀ ਭਗਤੀ ਮੈਨੂੰ ਮਨਜ਼ੂਰ ਹੈ, ਇਸ ਲਈ ਤੇਰੇ ਕਹਿਣ ਤੋਂ ਮੈਂ ਤ੍ਰਿਲੋਚਨ ਨੂੰ ਦਰਸ਼ਨ ਦੇਵਾਂਗਾ, ਪਰ ਤੇਰੇ ਵਰਗੇ ਨਿਮਰਤਾ ਵਾਲੇ ਗੁਣ ਧਾਰਨ ਕਰੇ। ਜੈਸਾ ਕਿ :

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥** *(ਸਾਰੰਗ ਬਾਣੀ ਨਾਮਦੇਉ ਜੀ ਕੀ, ਅੰਗ ੧੨੫੩)*

**ਵਾ: ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥** *(ਰਾਮਕਲੀ ਮ: ੫, ਅੰਗ ੯੩੨)*

# ਹੋਇ ਵਿਚੋਲਾ; ਆਨਿ ਮਿਲਾਵੈ ॥੧੨॥

ਜਿਨ੍ਹਾਂ ਸੰਤ ਜਨਾਂ ਕੋਲ ਪਰਮਾਤਮਾ ਨਾਲ ਮਿਲਾਉਣ ਵਾਲੇ ਅਭੇਦਤਾ ਵਾਲੇ ਵਿਚੋਲੇ ਹੋਇ = ਹੁੰਦੇ ਹਨ, ਉਹ ਉਨ੍ਹਾਂ ਭਗਤਾਂ ਨੂੰ ਪਰਮਾਤਮਾ ਨਾਲ ਮਿਲਾਵੈ = ਮਿਲਾ ਆਨਿ = ਲੈਂਦੇ ਹਨ, ਜਿਵੇਂ ਭਗਤ ਨਾਮਦੇਵ ਜੀ ਨੇ ਵਿਚੋਲਾ ਰੂਪ ਹੋ ਕੇ ਭਗਤ ਤ੍ਰਿਲੋਚਨ ਜੀ ਨੂੰ ਪਰਮਾਤਮਾ ਨਾਲ ਮਿਲਾ ਦਿੱਤਾ ਅਤੇ ਗੁਰਬਾਣੀ ਵਿਚ ਏਸੇ ਭਾਵ ਨੂੰ ਇਉਂ ਪ੍ਰਗਟ ਕੀਤਾ ਹੈ ॥੧੨॥ ਜੈਸਾ ਕਿ :

**ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥**
**ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥੧॥** *(ਰਾਮਕਲੀ ਰੁਤੀ ਮ: ੫, ਅੰਗ ੯੨੯)*

## ਪਉੜੀ ੧੩ (ਧੰਨਾ ਭਗਤ)

### ਉਥਾਨਕਾ

ਭਗਤ ਧੰਨਾ ਜੀ ਦਾ ਜਨਮ ਪਿਤਾ ਰਾਨੇਸਰ ਦਾਸ (ਹਾਤੀ ਰਾਮ) ਦੇ ਘਰ ਮਾਤਾ ਗੰਗਾ ਜੀ ਦੀ ਕੁੱਖੋਂ ਪਿੰਡ ਧੂੰਆਂ ਕਲਾਂ (ਜੈਪੁਰ ਤੋਂ ਕੋਟਾ ਮਾਰਗ ਉੱਤੇ ਟੌਂਕ ਤੋਂ ੨੪ ਕਿੱਲੋਮੀਟਰ ਭਰਨੀ, ਭਰਨੀ ਤੋਂ ੫ ਕਿੱਲੋਮੀਟਰ ਧੂੰਆਂ ਕਲਾਂ) ਜ਼ਿਲ੍ਹਾ ਟੌਂਕ, ਰਾਜਸਥਾਨ ਵਿਚ ਸੰਮਤ ੧੪੭੩ (੧੪੧੬ ਈ.) ਵਿਚ ਜੱਟ ਵੰਸ਼ ਵਿਚ ਹੋਇਆ। ਭਗਤ ਧੰਨਾ ਜੀ ਦੇ ਮਾਤਾ-ਪਿਤਾ ਬਚਪਨ ਵਿਚ ਹੀ ਸੰਸਾਰ ਤੋਂ ਚਲੇ ਗਏ। ਘਰ ਦੇ ਵਿਚ ਇਕੱਲਾਪਣ ਤੇ ਭੋਲਾ ਸੁਭਾਅ ਸੀ। ਬਚਪਨ ਤੋਂ ਹੀ ਆਮ ਬੱਚਿਆਂ ਨਾਲੋਂ ਵੱਖਰਾ ਸੁਭਾਅ ਸੀ, ਜ਼ਮੀਨ ਭਾਵੇਂ ਸੀ, ਪਰ ਮਾਰੂ ਜ਼ਮੀਨ ਹੋਣ ਕਰਕੇ ਬਹੁਤੀ ਆਮਦਨ ਨਹੀਂ ਸੀ। ਹਰ ਰੋਜ਼ ਆਪਣੀਆਂ ਗਾਈਆਂ ਲੈ ਕੇ ਖੇਤਾਂ ਵਿਚ ਚਾਰਨ ਜਾਇਆ ਕਰਦੇ ਸੀ। ਇਕ ਦਿਨ ਪਿੰਡ ਦੇ ਬ੍ਰਾਹਮਣ ਨੂੰ ਪੂਜਾ ਕਰਦੇ ਵੇਖਿਆ ਤਾਂ ਭੋਲੇ-ਭਾਅ ਵਿਚ ਬ੍ਰਾਹਮਣ ਨੂੰ ਪੁੱਛਿਆ ਕਿ ਇਹ ਤੁਸੀਂ ਕੀ ਕਰਦੇ ਹੋ? ਤਾਂ ਉਸ ਨੇ ਦੱਸਿਆ ਕਿ ਠਾਕੁਰਾਂ ਦੀ ਪੂਜਾ ਕਰਦਾ ਹਾਂ। ਤਾਂ ਇਸ ਨੇ ਪੁੱਛਿਆ ਕਿ ਇਸ ਦਾ ਲਾਭ ਕੀ ਹੈ? ਬ੍ਰਾਹਮਣ ਨੇ ਕਿਹਾ ਕਿ ਠਾਕੁਰ ਦੀ ਪੂਜਾ ਕਰ ਕੇ ਜੋ ਵੀ ਮੰਗੋ, ਉਹ ਮਿਲ ਜਾਂਦਾ ਹੈ। ਤਾਂ ਧੰਨੇ ਨੇ ਬ੍ਰਾਹਮਣ ਨੂੰ ਬੇਨਤੀ ਕੀਤੀ ਕਿ ਤੇਰੇ ਕੋਲ ਤਾਂ ਇਤਨੇ ਠਾਕੁਰ ਹਨ, ਇਨ੍ਹਾਂ ਵਿੱਚੋਂ ਇਕ ਮੈਨੂੰ ਦੇ ਦਿਉ। ਮੈਨੂੰ ਬੜੀ ਜ਼ਰੂਰਤ ਹੈ ਤਾਂ ਬ੍ਰਾਹਮਣ ਨੇ ਲਾਲਚ-ਵੱਸ ਹੋ ਕੇ ਠਾਕੁਰ ਦੇ ਬਦਲੇ ਕਪਲਾ ਗਊ, ਜੋ ਧੰਨੇ ਦੀਆਂ ਗਊਆਂ ਵਿੱਚੋਂ ਸਭ ਤੋਂ ਕੀਮਤੀ ਸੀ, ਉਹ ਮੰਗ ਲਈ। ਭਗਤ ਜੀ ਨੇ ਗਾਂ ਦੇ ਦਿੱਤੀ ਤੇ ਬ੍ਰਾਹਮਣ ਨੇ ਵੱਡਾ ਸਾਰਾ ਅਨਘੜ ਪੱਥਰ ਕੱਪੜੇ ਵਿਚ ਲਪੇਟ ਕੇ ਧੰਨੇ ਨੂੰ ਦੇ ਦਿੱਤਾ। ਲਪੇਟ ਕੇ ਇਸ ਕਰਕੇ ਦਿੱਤਾ ਕਿ ਧੰਨੇ ਨੂੰ ਕੋਈ ਦੱਸ ਨਾ ਦੇਵੇ ਕਿ ਇਹ ਠਾਕੁਰ ਨਹੀਂ, ਇਕ ਆਮ ਪੱਥਰ ਹੈ। ਧੰਨਾ ਜੀ ਨੇ ਪੱਥਰ ਨੂੰ ਠਾਕੁਰ ਸਮਝ ਕੇ ਇਸ਼ਨਾਨ ਕਰਾ ਕੇ ਪਲੰਘੇ 'ਤੇ ਬਿਰਾਜਮਾਨ ਕਰ ਦਿੱਤਾ ਅਤੇ ਟੱਲੀ ਦੀ ਥਾਂ ਪੀਪੇ ਵਿਚ ਸਰੀਆ ਪਾ ਕੇ ਟੱਲੀ ਦਾ ਕੰਮ ਲੈਣ ਲੱਗਾ ਤੇ ਧੂਪ ਦੀ ਥਾਂ 'ਤੇ ਪਾਥੀ ਨੂੰ ਅੱਗ ਲਾ ਲਈ ਤੇ ਮਿੱਸੀਆਂ ਰੋਟੀਆਂ, ਗੰਢਾ, ਲੱਸੀ ਘਰੋਂ ਲਿਆ ਕੇ ਠਾਕੁਰ ਅੱਗੇ ਰੱਖ ਕੇ ਬੇਨਤੀ ਕਰਨ ਲੱਗਾ ਕਿ ਭੋਜਨ ਛਕੋ। ਜਦੋਂ ਸਾਰਾ ਦਿਨ ਹੱਥ-ਪੱਲੇ ਕੁਝ ਨਾ ਪਿਆ ਤਾਂ ਚਿਖਾ ਬਣਾ ਕੇ

ਸੜ ਕੇ ਮਰਨ ਲੱਗਾ ਤਾਂ ਆਕਾਸ਼ਬਾਣੀ ਹੋਈ ਕਿ ਧੰਨਿਆ, ਪੱਥਰ ਕਦੇ ਰੋਟੀ ਨਹੀਂ ਖਾਂਦੇ ਹੁੰਦੇ ਤਾਂ ਧੰਨੇ ਨੇ ਕਿਹਾ ਕਿ ਭਗਵਾਨ ਜੀ, ਜੇ ਪੱਥਰ ਖਾਂਦੇ ਨਹੀਂ ਤਾਂ ਬੋਲਦੇ ਵੀ ਨਹੀਂ। ਮੈਂ ਤਾਂ ਜਿਸ ਦੀ ਆਵਾਜ਼ ਆ ਰਹੀ ਹੈ, ਉਸ ਵਿਆਪਕ ਪ੍ਰਭੂ ਨੂੰ ਆਖ ਰਿਹਾ ਹਾਂ ਕਿ ਗ਼ਰੀਬ ਜੱਟ ਦਾ ਭੋਜਨ ਛਕੋ ਤਾਂ ਭਗਵਾਨ ਜੀ ਨੇ ਪ੍ਰਤੱਖ ਹੋ ਕੇ ਭੋਜਨ ਛਕਿਆ ਅਤੇ ਪ੍ਰੇਮ-ਵੱਸ ਹੋ ਕੇ ਖੂਹ ਹੱਕਿਆ, ਨੱਕੇ ਛੱਡੇ, ਪਸ਼ੂ ਚਾਰੇ ਤੇ ਅੱਠ ਵਿਘਿਆਂ ਦਾ ਖੇਤ, ਜਿਥੇ ਭਗਵਾਨ ਜੀ ਨੇ ਆਪ ਹਲ ਵਾਹਿਆ, ਅੱਜ ਉਹ ਮਿੱਟੀ ਬਰਕਤ ਵਾਲੀ ਮੰਨੀ ਜਾਂਦੀ ਹੈ। ਭਗਤ ਧੰਨਾ ਜੀ ਦਾ ਖੂਹ ਮੌਜੂਦ ਹੈ, ਜੋ ਨਿੱਕੀਆਂ ਇੱਟਾਂ ਦਾ ਬਣਿਆ ਹੋਇਆ ਹੈ, ਜੋ ਪ੍ਰਭੂ ਜੀ ਨੇ ਆਪ ਬੈਲ ਹੱਕ ਕੇ ਹਰਟ ਚਲਾਉਣ ਦੀ ਖੇਡ ਕੀਤੀ। ਅੱਜ ਉਥੇ ਆਲੀਸ਼ਾਨ ਗੁਰਦੁਆਰਾ, ਸਰੋਵਰ, ਦੀਵਾਨ ਹਾਲ, ਰਿਹਾਇਸ਼ ਲਈ ਕਮਰੇ ਅਤੇ ਲੰਗਰ ਦਾ ਬਹੁਤ ਸੁੰਦਰ ਇੰਤਜ਼ਾਮ ਹੈ। ਕਾਰ-ਸੇਵਾ ਵਾਲੇ ਸੰਤ ਬਾਬਾ ਤਾਰਾ ਸਿੰਘ ਸਰਹਾਲੀ ਵਾਲਿਆਂ ਦੇ ਸੇਵਕ ਬਾਬਾ ਲੱਖਾ ਸਿੰਘ ਜੀ ਸੇਵਾ-ਸੰਭਾਲ ਕਰ ਰਹੇ ਹਨ। ਇਉਂ ਭਗਤ ਧੰਨਾ ਜੀ ਨੂੰ ਪਰਮੇਸ਼ਰ ਨੇ ਪ੍ਰਤੱਖ ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਜੈਸਾ ਕਿ :

**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥** *(ਆਸਾ ਮ: ੫, ਅੰਗ ੪੮੮)*

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਆਪਣੀ ਪਉੜੀ ਵਿਚ ਇਉਂ ਕਥਨ ਕਰਦੇ ਹਨ :

## ਬਾਮਣੁ ਪੂਜੈ ਦੇਵਤੇ; ਧੰਨਾ ਗਊ ਚਰਾਵਣ ਆਵੈ।

('ਚਰਾਵਣ' ਪਾਠ ਪੋਲਾ ਬੋਲੋ)

ਇਕ ਬਾਮਣੁ = ਬ੍ਰਾਹਮਣ ਬਾਹਰ ਦੇਵਤੇ = ਦੇਵਤਿਆਂ, ਭਾਵ ਠਾਕੁਰਾਂ ਦੀਆਂ ਮੂਰਤਾਂ ਨੂੰ ਪੂਜੈ = ਪੂਜਦਾ ਹੁੰਦਾ ਸੀ, ਧੰਨਾ ਜੀ ਗਊਆਂ ਚਰਾਵਣ = ਚਰਾਉਣ ਵਾਸਤੇ ਆਵੈ = ਆਉਂਦੇ ਸਨ। ਇਕ ਦਿਨ :

## ਧੰਨੈ ਡਿਠਾ ਚਲਿਤੁ ਏਹੁ; ਪੁਛੈ ਬਾਮਣੁ ਆਖਿ ਸੁਣਾਵੈ।

ਉਥੇ ਧੰਨੈ = ਧੰਨਾ ਜੀ ਨੇ ਬ੍ਰਾਹਮਣ ਦੇ ਏਹੁ = ਇਹ ਚਲਿਤੁ = ਕੌਤਕ ਨੂੰ ਡਿਠਾ = ਦੇਖ ਲਿਆ ਤੇ ਪੁਛੈ = ਪੁੱਛਿਆ ਕਿ ਤੁਸੀਂ ਇਹ ਕੀ ਕਰਦੇ ਹੋ ਤਾਂ ਬਾਮਣੁ = ਬ੍ਰਾਹਮਣ ਆਖ ਕੇ ਸੁਣਾਵੈ = ਸੁਣਾਉਣ ਲੱਗਾ ਕਿ :

## ਠਾਕੁਰ ਦੀ ਸੇਵਾ ਕਰੈ; ਜੋ ਇਛੈ ਸੋਈ ਫਲੁ ਪਾਵੈ।

ਠਾਕੁਰ ਦੀ ਸੇਵਾ ਕਰੈ = ਕਰਨ ਨਾਲ ਜੋ = ਜਿਸ ਫਲ ਦੀ ਇਛੈ = ਇੱਛਾ ਹੁੰਦੀ ਹੈ, ਸੋਈ = ਉਹੀ ਫਲ ਪਾਵੈ = ਪ੍ਰਾਪਤ ਹੋ ਜਾਂਦਾ ਹੈ।

## ਧੰਨਾ ਕਰਦਾ ਜੋਦੜੀ; ਮੈ ਭਿ ਦੇਹ ਇਕੁ ਜੇ ਤੁਧੁ ਭਾਵੈ।

ਧੰਨਾ ਜੀ ਵੀ ਬ੍ਰਾਹਮਣ ਨੂੰ ਜੋਦੜੀ = ਬੇਨਤੀ ਕਰਨ ਲੱਗੇ ਕਿ ਜੇ ਤੁਧੁ = ਤੈਨੂੰ ਭਾਵੈ = ਚੰਗਾ ਲੱਗੇ ਤਾਂ ਮੈ = ਮੈਨੂੰ ਭਿ = ਭੀ ਇਕ ਠਾਕੁਰ ਦੇਹ = ਦੇਣਾ ਕਰੋ, ਕਿਉਂਕਿ ਤੁਹਾਡੇ ਕੋਲ ਤਾਂ ਬਹੁਤ ਠਾਕੁਰ ਹਨ।

## ਪਥਰੁ ਇਕ ਲਪੇਟਿ ਕਰਿ; ਦੇ ਧੰਨੈ ਨੋ ਗੈਲ ਛੁਡਾਵੈ।

ਤਾਂ ਬ੍ਰਾਹਮਣ ਨੇ ਧੰਨਾ ਜੀ ਦੇ ਭੋਲੇਪਣ ਨੂੰ ਦੇਖਦੇ ਹੋਏ ਉਸ ਨੂੰ ਇਕ ਅਨਘੜ ਪੱਥਰ ਕੱਪੜੇ ਵਿਚ ਲਪੇਟ ਕਰ ਕੇ ਦੇ ਦਿੱਤਾ ਤੇ ਧੰਨੈ = ਧੰਨੇ ਨੋ = ਤੋਂ ਗੈਲ = ਪਿੱਛਾ ਛੁਡਾਵੈ = ਛੁਡਾਇਆ। ਲਪੇਟ ਕੇ ਪੱਥਰ ਇਸ ਕਰਕੇ ਦਿੱਤਾ ਕਿ ਕੋਈ ਇਸ ਨੂੰ ਦੱਸ ਨਾ ਦੇਵੇ ਕਿ ਇਹ ਅਨਘੜ ਪੱਥਰ ਹੈ, ਠਾਕੁਰ ਨਹੀਂ।

## ਠਾਕੁਰ ਨੋ ਨ੍ਹਾਵਾਲਿ ਕੈ; ਛਾਹਿ ਰੋਟੀ ਲੈ ਭੋਗੁ ਚੜਾਵੈ।

('ਨ੍ਹਾਵਾਲਿ' ਤੇ 'ਚੜ੍ਹਾਵੈ' ਭਾਰਾ ਬੋਲੋ)

ਫਿਰ ਭਗਤ ਧੰਨਾ ਜੀ ਨੇ ਠਾਕੁਰ ਨੋ = ਨੂੰ ਨ੍ਹਾਵਾਲਿ = ਨ੍ਹਵਾ ਕੈ = ਕੇ, ਭਾਵ ਇਸ਼ਨਾਨ ਕਰਾ ਕੇ ਛਾਹਿ = ਲੱਸੀ ਤੇ ਰੋਟੀ ਲੈ ਕੇ ਭੋਗ ਚੜਾਵੈ = ਚੜ੍ਹਾਉਣਾ ਕੀਤਾ। ਅਤੇ :

## ਹਥਿ ਜੋੜਿ ਮਿੰਨਤ ਕਰੈ; ਪੈਰੀਂ ਪੈ ਪੈ ਬਹੁਤ ਮਨਾਵੈ।

ਠਾਕੁਰ ਵੱਲੋਂ ਰੋਟੀ ਨਾ ਖਾਣ 'ਤੇ ਧੰਨਾ ਜੀ ਹੱਥ ਜੋੜ ਕੇ ਮਿੰਨਤ = ਬੇਨਤੀ ਕਰੈ = ਕਰਦਾ ਹੈ ਤੇ ਉਸ ਦੇ ਪੈਰੀਂ = ਚਰਨੀਂ ਪੈ ਪੈ ਕੇ ਭਾਵ ਡੰਡਉਤ ਕਰ ਕੇ ਬਹੁਤ ਮਨਾਵੈ = ਮਨਾਉਂਦਾ ਹੈ।

## ਹਉਂ ਭੀ ਮੁਹੁ ਨ ਜੁਠਾਲਸਾਂ; ਤੂ ਰੁਠਾ ਮੈ ਕਿਹੁ ਨ ਸੁਖਾਵੈ।

('ਰੁੱਠਾ' ਅੱਧਕ ਸਹਿਤ ਬੋਲੋ)

ਹਉਂ = ਮੈਂ ਭੀ = ਵੀ ਉਤਨੀ ਦੇਰ ਤਕ ਮੁਹੁ = ਮੂੰਹ ਜੁਠਾਲਸਾਂ = ਜੂਠਾ ਨ = ਨਹੀਂ ਕਰਾਂਗਾ, ਜਿੰਨਾ ਚਿਰ ਤੂ = ਤੁਸੀਂ ਨਹੀਂ ਖਾਵੋਗੇ, ਭਾਵ ਜਦ ਤੁਸੀਂ ਖਾਵੋਗੇ ਤਦ ਹੀ ਖਾਵਾਂਗਾ, ਕਿਉਂਕਿ ਜੇ ਤੁਸੀਂ ਰੁਠਾ = ਰੁੱਸੇ ਹੋਵੋ ਤਾਂ ਮੈ = ਮੈਨੂੰ ਵੀ ਕਿਹੁ = ਕੁਝ ਵੀ ਸੁਖਾਵੈ = ਚੰਗਾ ਨ = ਨਹੀਂ ਲੱਗਦਾ।

## ਗੋਸਾਈ ਪਰਤਖਿ ਹੋਇ; ਰੋਟੀ ਖਾਇ ਛਾਹਿ ਮੁਹਿ ਲਾਵੈ।

('ਪਰਤੱਖਿ' ਅੱਧਕ ਸਹਿਤ ਬੋਲੋ)

ਤਦ ਭਗਤ ਧੰਨਾ ਜੀ ਦੀ ਸ਼ਰਧਾ ਤੇ ਭਰੋਸੇ ਨੂੰ ਵੇਖ ਕੇ ਗੋਸਾਈ (ਗੋ + ਸਾਈ) ਗੋ = ਪ੍ਰਿਥਵੀ ਦੇ ਸਾਈ = ਸੁਆਮੀ ਪਰਮੇਸ਼ਰ ਨੇ ਪਰਤਖਿ = ਸਾਖਸ਼ਾਤ ਹੋਇ = ਹੋ ਕੇ ਰੋਟੀ ਖਾਇ = ਖਾਧੀ ਤੇ ਛਾਹਿ = ਲੱਸੀ ਮੁਹਿ = ਮੂੰਹ ਨੂੰ ਲਾਵੈ = ਲਾਈ, ਭਾਵ ਛਕੀ।

## ਭੋਲਾ ਭਾਉ; ਗੋਬਿੰਦੁ ਮਿਲਾਵੈ ॥੧੩॥

('ਭੋਲਾ' ਪੋਲਾ ਬੋਲੋ)

ਭੋਲਾ = ਸਿੱਧਾ ਸੁਭਾਅ ਅਤੇ ਭਾਉ = ਪ੍ਰੇਮ ਹੀ ਗੋਬਿੰਦ = ਪਰਮੇਸ਼ਰ ਨਾਲ ਮਿਲਾਵੈ = ਮਿਲਾ ਦਿੰਦਾ ਹੈ ॥੧੩॥ ਜੈਸਾ ਕਿ :

**ਕਹੁ ਕਬੀਰ ਭਗਤਿ ਕਰਿ ਪਾਇਆ ॥**
**ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥** *(ਗਉੜੀ ਕਬੀਰ ਜੀ, ਅੰਗ ੩੨੪)*

ਭਾਵ ਇਉਂ ਜਦੋਂ ਭਗਤ ਧੰਨਾ ਜੀ ਨੂੰ ਪਰਮੇਸ਼ਰ ਨੇ ਦਰਸ਼ਨ ਦੇ ਕੇ ਨਿਹਾਲ ਕਰ ਦਿੱਤਾ ਤਾਂ ਪਰਮਾਤਮਾ ਨੇ ਕਿਹਾ ਕਿ ਸਾਰੇ ਭਗਤਾਂ ਨੇ ਮੇਰੀਆਂ ਆਰਤੀਆਂ ਕੀਤੀਆਂ ਹਨ, ਤੂੰ ਮੇਰੀ ਆਰਤੀ ਨਹੀਂ ਕਰੇਂਗਾ ? ਤਾਂ ਭਗਤ ਧੰਨਾ ਜੀ ਨੇ ਕਿਹਾ ਕਿ ਮੈਂ ਤਾਂ ਸਿੱਧਾ-ਸਾਦਾ ਜੱਟ ਬੰਦਾ ਹਾਂ, ਆਰਤੀ ਤਾਂ ਨਹੀਂ, ਮੈਂ ਆਰਤਾ ਕਰਾਂਗਾ, ਜੋ ਗੁਰਬਾਣੀ ਵਿਚ ਮੌਜੂਦ ਹੈ। ਜੈਸਾ ਕਿ :

**ਗੋਪਾਲ ਤੇਰਾ ਆਰਤਾ ॥**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥**
**ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥**
**ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀਕਾ ॥੧॥**

**ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥**
**ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥੨॥੪॥** *(ਧਨਾਸਰੀ ਭਗਤ ਧੰਨਾ, ਅੰਗ ੬੯੫)*

## ਪਉੜੀ ੧੪ (ਭਗਤ ਬੇਣੀ ਜੀ)

### ਉਥਾਨਕਾ

ਭਗਤ ਬੇਣੀ ਜੀ ਦੇ ਜੀਵਨ ਬਾਰੇ ਹੋਰ ਕੁਝ ਬਹੁਤਾ ਹਾਲ ਮਾਲੂਮ ਨਹੀਂ ਹੁੰਦਾ ਹੈ, ਪਰ ਭਗਤ ਬੇਣੀ ਜੀ ਗੰਗਾ ਦੇ ਕਿਨਾਰੇ ਪਰਮਾਤਮਾ ਦੇ ਸਿਮਰਨ ਵਿਚ ਲੀਨ ਰਹਿੰਦੇ ਸਨ। ਭਗਤ ਜੀ ਦੀ ਸ਼ਾਦੀ ਹੋਈ ਹੋਈ ਸੀ। ਭਗਤ ਜੀ ਬਹੁਤ ਵਿਦਵਾਨ ਪੰਡਿਤ ਸਨ। ਭਗਤ ਜੀ ਦਾ ਚਿੱਤ ਵੈਰਾਗ ਵਿਚ ਪਰਮਾਤਮਾ ਦੀ ਅਰਾਧਨਾ ਵਿਚ ਜੁੜਿਆ ਰਹਿੰਦਾ ਸੀ। ਭਗਤ ਜੀ ਘਰੋਂ ਬਹੁਤ ਇਕਾਂਤ ਵਿਚ ਬੈਠ ਕੇ ਪਰਮਾਤਮਾ ਦੇ ਨਾਮ ਵਿਚ ਆਪਣੀ ਸੁਰਤ ਟਿਕਾਈ ਰੱਖਦੇ। ਜਦੋਂ ਘਰ ਆਇਆ ਕਰਨ ਤਾਂ ਘਰਵਾਲੀ ਕਿਹਾ ਕਰੇ ਕਿ ਘਰ ਵਿਚ ਕੋਈ ਪਦਾਰਥ ਨਹੀਂ ਤੁਸੀਂ ਲੈ ਕੇ ਆਉਂਦੇ, ਤਾਂ ਭਗਤ ਜੀ ਟਾਲ-ਮਟੋਲ ਕਰ ਕੇ ਕਿਹਾ ਕਰਨ ਕਿ ਮੈਂ ਰਾਜ ਦਰਬਾਰ ਵਿਚ ਕਥਾ ਕਰਦਾ ਹਾਂ। ਜਦੋਂ ਕਥਾ ਦਾ ਭੋਗ ਪਵੇਗਾ, ਰਾਜਾ ਉਦੋਂ ਕਥਾ ਦੀ ਭੇਟਾ ਦੇਵੇਗਾ। ਇਉਂ ਟਾਲ-ਮਟੋਲ ਕਰ ਕੇ ਸਮਾਂ ਲੰਘਾਉਂਦੇ ਰਹੇ। ਸਮਾਂ ਲੰਘਣ 'ਤੇ ਭਗਤ ਜੀ ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਉਸ ਸਮੇਂ ਭਗਤ ਜੀ ਬਾਹਰ ਜੰਗਲ ਵਿਚ ਬੈਠੇ ਹੋਏ ਪਰਮਾਤਮਾ ਦੀ ਲਿਵ ਵਿਚ ਲੀਨ ਸਨ। ਘਰ ਵਿਚ ਕੁਝ ਵੀ ਮਿੱਠਾ ਪਦਾਰਥ ਨਹੀਂ ਸੀ, ਜੋ ਪੁੱਤਰ ਦੇ ਜਨਮ ਦੀ ਖ਼ੁਸ਼ੀ ਵਾਸਤੇ ਪਿੰਡ ਵਿਚ ਵੰਡਦੇ। ਉਸ ਸਮੇਂ ਭਗਵਾਨ ਨੇ ਇਕ ਰਾਜੇ ਦਾ ਰੂਪ ਧਾਰਨ ਕੀਤਾ ਅਤੇ ਘਿਉ, ਖੰਡ, ਸ਼ੱਕਰ ਆਦਿ ਬਹੁਤ ਪਦਾਰਥ ਲਿਆ ਕੇ ਭਗਤ ਜੀ ਦੇ ਘਰ ਵਿਚ ਰੱਖ ਦਿੱਤੇ ਤੇ ਕਿਹਾ ਕਿ ਹੁਣ ਕਥਾ ਦਾ ਮੱਧ ਹੋਇਆ ਸੀ, ਜਦੋਂ ਕਥਾ ਦਾ ਭੋਗ ਪਵੇਗਾ, ਉਸ ਸਮੇਂ ਹੋਰ ਵੀ ਪਦਾਰਥ ਦੇ ਕੇ ਜਾਵਾਂਗਾ। ਤਦੋਂ ਸਭ ਪਦਾਰਥ ਮੁੱਕਣ ਤੋਂ ਰਹਿਤ ਹੋ ਗਏ। ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਵਰਤ ਆਈਆਂ। ਤਦੋਂ ਪ੍ਰਭੂ ਜੀ ਰਾਜੇ ਦੇ ਰੂਪ ਵਿਚ ਹੀ ਭਗਤ ਜੀ ਦੇ ਪਾਸ ਜੰਗਲ ਵਿਚ ਗਏ। ਭਗਤ ਜੀ ਨੇ ਪ੍ਰਭੂ ਦੇ ਚਰਨਾਂ ਵਿਚ ਲਿਵ ਲਾਈ ਹੋਈ ਸੀ। ਰਾਜੇ ਦੇ ਰੂਪ ਵਿਚ ਪ੍ਰਭੂ ਜੀ ਨੇ ਭਗਤ ਜੀ ਦੇ ਅੰਦਰੋਂ ਆਪਣੇ ਚਰਨਾਂ ਦਾ ਧਿਆਨ ਖਿੱਚ ਲਿਆ, ਤਦੋਂ ਲਿਵ ਟੁੱਟਣ ਤੋਂ ਬਿਹਬਲ ਹੋ ਕੇ ਭਗਤ ਜੀ ਨੇ ਨੇਤਰ ਖੋਲ੍ਹੇ ਅਤੇ ਪਰਮਾਤਮਾ ਦੇ ਸਰਗੁਣ ਸਰੂਪ ਵਿਚ ਦਰਸ਼ਨ ਕਰ ਕੇ ਚਰਨੀਂ ਪੈ ਗਏ। ਪਰਮੇਸ਼ਰ ਨੇ ਆਪਣੇ ਭਗਤ ਨੂੰ ਕੰਠ ਨਾਲ ਲਾਇਆ। ਭਗਤ ਜੀ ਨੂੰ ਪੱਤੇ-ਪੱਤੇ ਵਿੱਚੋਂ ਭਗਵਾਨ ਦਾ ਸਰੂਪ ਦਿੱਸਿਆ। ਇਉਂ ਭਗਤ ਬੇਣੀ ਜੀ ਪਰਮੇਸ਼ਰ ਦੇ ਸਰਗੁਣ ਸਰੂਪ ਨੂੰ ਦੇਖ ਕੇ ਨਿਹਾਲ ਹੋਏ।

ਸੋ ਇਸੇ ਵਾਰਤਾ ਨੂੰ ਭਾਈ ਗੁਰਦਾਸ ਜੀ ਆਪਣੀ ਪਉੜੀ ਵਿਚ ਇਉਂ ਕਥਨ ਕਰਦੇ ਹਨ:

## ਗੁਰਮੁਖਿ ਬੇਣੀ ਭਗਤਿ ਕਰਿ; ਜਾਇ ਇਕਾਂਤੁ ਬਹੈ ਲਿਵ ਲਾਵੈ।

ਗੁਰਮੁਖ ਰੂਪ ਭਗਤ ਬੇਣੀ ਜੀ ਭਗਤਿ = ਭਗਤੀ ਕਰਿ = ਕਰਨ ਵਾਸਤੇ ਇਕਾਂਤ ਜਾਇ = ਜਗ੍ਹਾ 'ਤੇ ਬਹੈ = ਬੈਠ ਕੇ ਪਰਮੇਸ਼ਰ ਵਿਚ ਲਿਵ = ਬਿਰਤੀ ਲਾਵੈ = ਲਾਉਂਦੇ ਸਨ।

## ਕਰਮ ਕਰੈ ਅਧਿਆਤਮੀ; ਹੋਰਸੁ ਕਿਸੈ ਨ ਅਲਖੁ ਲਖਾਵੈ।

ਭਗਤ ਜੀ ਨਿੱਤ ਹੀ ਅਧਿਆਤਮੀ = ਆਤਮਾ ਪ੍ਰਾਪਤੀ ਵਾਸਤੇ ਨਿਸ਼ਕਾਮ ਕਰਮ ਕਰੈ = ਕਰਦੇ ਸਨ **ਵਾ:** (ਅਧਿਆਤਮੀ ਕਰਮ) ਬ੍ਰਹਮ ਦੀ ਵਿਚਾਰ ਦੇ ਸਾਧਨ ਕਰਦੇ ਸਨ ਤੇ ਕਿਸੈ = ਕਿਸੇ ਹੋਰਸੁ = ਹੋਰ ਨੂੰ

ਇਹ ਅਲਖ = ਲਖਣ ਤੋਂ ਰਹਿਤ ਅਵਸਥਾ ਨੂੰ ਨਹੀਂ ਲਖਾਵੈ = ਲਖਾਉਂਦੇ ਸਨ, ਭਾਵ ਆਪਣੇ ਆਪ ਨੂੰ ਕਰਮਾਂ ਦਾ ਅਭਿਮਾਨੀ ਨਹੀਂ ਮੰਨਦੇ ਹੁੰਦੇ ਸੀ, ਇਹ ਜਾਣਦੇ ਸਨ। ਜੈਸਾ ਕਿ :

**ਕਰਨ ਕਰਾਵਨ ਆਪੇ ਆਪਿ ॥** *(ਗਉੜੀ ਸੁਖਮਨੀ ਮ: ੫, ਅੰਗ ੨੭੯)*

## ਘਰਿ ਆਇਆ ਜਾ ਪੁਛੀਐ; ਰਾਜ ਦੁਆਰਿ ਗਇਆ ਆਲਾਵੈ।

ਜਾ = ਜਦੋਂ ਭਗਤ ਬੇਣੀ ਜੀ ਭਗਤੀ ਕਰ ਕੇ ਘਰ ਆਇਆ = ਆਉਂਦੇ ਤਾਂ ਇਨ੍ਹਾਂ ਦੀ ਇਸਤਰੀ ਪੁਛੀਐ = ਪੁੱਛਦੀ ਕਿਥੇ ਗਏ ਸੀ, ਤਦ ਭਗਤ ਜੀ ਆਲਾਵੈ = ਬੋਲਦੇ, ਭਾਵ ਆਖਦੇ ਕਿ ਰਾਜ ਦੁਆਰ ਗਇਆ = ਗਿਆ ਸੀ, ਭਾਵ ਰਾਜੇ ਨੂੰ ਕਥਾ ਸੁਣਾਉਣ ਗਿਆ ਸੀ, ਪਰ ਜਾਂਦੇ ਸੀ ਇਕਾਂਤ ਵਿਚ ਭਗਤੀ ਕਰਨ।

## ਘਰਿ ਸਭ ਵਥੂੰ ਮੰਗੀਅਨਿ; ਵਲ ਛਲੁ ਕਰਿਕੈ ਝਤੁ ਲੰਘਾਵੈ।

('ਝਤੁ' ਥੋੜ੍ਹਾ ਪੋਲਾ ਬੋਲੋ)

ਘਰ ਵਿਚ ਬਹੁਤ ਹੀ ਗ਼ਰੀਬੀ ਸੀ, ਕੁਝ ਵੀ ਖਾਣ ਨੂੰ ਨਹੀਂ ਸੀ ਤੇ ਜਦ ਭਗਤ ਜੀ ਦੀ ਘਰਵਾਲੀ ਘਰ ਦੀਆਂ ਸਭ = ਸਾਰੀਆਂ ਵਥੂੰ = ਵਸਤੂਆਂ, ਭਾਵ ਖਾਣ-ਪੀਣ, ਕੱਪੜੇ ਆਦਿਕ ਮੰਗੀਅਨਿ = ਮੰਗਦੀ ਤਾਂ ਭਗਤ ਬੇਣੀ ਜੀ ਵਲ-ਛਲ, ਭਾਵ ਟਾਲ-ਮਟੋਲ ਕਰਿਕੈ = ਕਰ ਕੇ ਝਤੁ = ਸਮਾਂ ਲੰਘਾਵੈ = ਲੰਘਾ ਦਿੰਦੇ ਸੀ ਕਿ ਜਦੋਂ ਕਥਾ ਦਾ ਭੋਗ ਪਵੇਗਾ, ਰਾਜਾ ਓਦੋਂ ਕਥਾ ਦੀ ਭੇਟਾ ਦੇਵੇਗਾ।

## ਵਡਾ ਸਾਂਗੁ ਵਰਤਦਾ; ਓਹੁ ਇਕ ਮਨਿ ਪਰਮੇਸਰੁ ਧਿਆਵੈ।

('ਵਰੱਤਦਾ' ਅੱਧਕ ਸਹਿਤ ਬੋਲੋ)

ਇਕ ਦਿਨ ਵੱਡਾ ਸਾਂਗੁ = ਕੌਤਕ ਵਰਤਦਾ = ਵਰਤਿਆ ਕਿ ਓਹੁ = ਉਹ ਭਗਤ ਜੀ ਤਾਂ ਇਕ ਮਨ ਹੋ ਕਰਕੇ ਪਰਮੇਸਰੁ (ਪਰਮ + ਈਸਰੁ) ਪਰਮ = ਵੱਡੇ ਈਸ਼ਰ ਅਕਾਲ ਪੁਰਖ ਨੂੰ ਧਿਆਵੈ = ਧਿਆਉਂਦੇ ਸੀ ਤੇ ਇਨ੍ਹਾਂ ਦੇ ਘਰ ਪੁੱਤਰ ਪੈਦਾ ਹੋਇਆ। ਵਧਾਈਆਂ ਦੇਣ ਵਾਲਿਆਂ ਨੂੰ ਦੇਣ ਲਈ ਘਰ ਵਿਚ ਕੋਈ ਪਦਾਰਥ ਗੁੜ, ਸ਼ੱਕਰ ਆਦਿ ਕੁਝ ਵੀ ਨਹੀਂ ਸੀ।

## ਪੈਜ ਸਵਾਰੈ ਭਗਤ ਦੀ; ਰਾਜਾ ਹੋਇਕੈ ਘਰਿ ਚਲਿ ਆਵੈ।

ਪਰ ਆਪਣੇ ਭਗਤ ਦੀ ਪੈਜ = ਇੱਜ਼ਤ ਸਵਾਰੈ = ਸੰਵਾਰਨ ਲਈ, ਭਾਵ ਰੱਖਣ ਲਈ ਪਰਮੇਸ਼ਰ ਰਾਜਾ ਰੂਪ ਹੋਇਕੈ = ਹੋ ਕੇ ਭਗਤ ਦੇ ਘਰ ਚੱਲ ਆਵੈ = ਆਇਆ ਅਤੇ :

## ਦੇਇ ਦਿਲਾਸਾ ਤੁਸਿਕੈ; ਅਣਗਣਤੀ ਖਰਚੀ ਪਹੁਚਾਵੈ।

('ਤੁਸਿਕੈ' ਕੱਸ ਕੇ ਬੋਲੋ)

ਪ੍ਰਭੂ ਨੇ ਤੁਸਿਕੈ = ਪ੍ਰਸੰਨ ਹੋ ਕੇ ਭਗਤ ਜੀ ਦੀ ਇਸਤਰੀ ਨੂੰ ਦਿਲਾਸਾ ਦੇਇ = ਦਿੱਤਾ ਤੇ ਅਣਗਣਤੀ = ਅਣਗਿਣਤ ਹੀ ਪਦਾਰਥ ਤੇ ਪੈਸੇ ਖਰਚੀ = ਖ਼ਰਚਣ ਲਈ ਪਹੁਚਾਵੈ = ਪਹੁੰਚਾ ਦਿੱਤੇ ਅਤੇ ਕਿਹਾ ਕਿ ਅਜੇ ਕਥਾ ਦਾ ਮੱਧ ਹੀ ਲੱਗਾ ਹੈ, ਇਸ ਕਰਕੇ ਇਤਨਾ ਹੀ ਪਦਾਰਥ ਲਿਆਂਦਾ ਹੈ, ਜਿਸ ਦਿਨ ਕਥਾ ਦਾ ਭੋਗ ਪਿਆ ਉਸ ਦਿਨ ਬਹੁਤ ਸਾਰਾ ਪਦਾਰਥ ਲਿਆਵਾਂਗਾ।

# ਓਥਹੁ ਆਇਆ ਭਗਤ ਪਾਸਿ; ਹੋਇ ਦਇਆਲੁ ਹੇਤੁ ਉਪਜਾਵੈ।

ਓਥਹੁ = ਉਥੋਂ ਚੱਲ ਕੇ ਭਗਤ ਜੀ ਦੇ ਪਾਸਿ = ਕੋਲ ਆਇਆ = ਆਏ ਤੇ ਭਗਤ ਜੀ ਦੀ ਭਗਤੀ ਤੋਂ ਦਇਆਲੁ = ਦਿਆਲੂ ਹੋਇ = ਹੋ ਕੇ ਹੇਤੁ = ਪ੍ਰੇਮ ਉਪਜਾਵੈ = ਪੈਦਾ ਕੀਤਾ, ਭਾਵ ਉਨ੍ਹਾਂ ਨਾਲ ਪ੍ਰੇਮ ਕੀਤਾ, ਜਿਵੇਂ ਸੰਸਾਰੀ ਪਿਤਾ ਆਪਣੇ ਪੁੱਤਰ ਨਾਲ ਪਿਆਰ ਕਰਦਾ ਹੈ। ਇਉਂ ਪਰਮੇਸ਼ਰ ਨੇ ਭਗਤ ਜੀ ਨੂੰ ਗਲਵਕੜੀ ਵਿਚ ਲੈ ਕੇ ਉਨ੍ਹਾਂ ਨਾਲ ਪਿਆਰ ਕੀਤਾ।

# ਭਗਤ ਜਨਾਂ; ਜੈਕਾਰੁ ਕਰਾਵੈ ॥੧੪॥

ਇਸ ਪ੍ਰਕਾਰ ਭਗਤ ਵਛਲ ਪ੍ਰਭੂ ਆਪਣੇ ਭਗਤ ਜਨਾਂ ਦੀ ਜੈਕਾਰੁ = ਜੈ-ਜੈਕਾਰ ਕਰਾਵੈ = ਕਰਾਉਂਦਾ ਹੈ।

ਇਉਂ ਭਾਈ ਗੁਰਦਾਸ ਜੀ ਭਗਤੀ ਦੀ ਪ੍ਰੇਰਨਾ ਵਾਸਤੇ ਭਗਤਾਂ ਦੇ ਵੱਡੇ ਜੀਵਨ ਦੇ ਹਵਾਲਿਆਂ ਨੂੰ ਛੋਟੇ ਰੂਪ ਵਿਚ ਦੇ ਰਹੇ ਹਨ ਕਿ ਜਿਵੇਂ ਬੇਣੀ ਜੀ ਨੂੰ ਗੁਰਾਂ ਦੁਆਰਾ ਗਿਆਨ ਦਾ ਪ੍ਰਕਾਸ਼ ਹੋਇਆ ਹੈ ॥੧੪॥ ਜੈਸਾ ਕਿ :

**ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥** *(ਬਸੰਤ ਮ: ੫, ਅੰਗ ੧੧੯੨)*

ਇਸੇ ਤਰ੍ਹਾਂ ਹੀ ਗੁਰਸਿੱਖ ਗੁਰੂ ਦੇ ਚਰਨੀਂ ਲੱਗ ਕੇ ਸਬਰ, ਸੰਤੋਖ ਵਿਚ ਰਹਿ ਕੇ ਭਗਤੀ ਵਿਚ ਕਾਮਯਾਬ ਹੋਣ 'ਤੇ ਗਿਆਨ ਅਵਸਥਾ ਨੂੰ ਪ੍ਰਾਪਤ ਕਰਨ।

## ਪਉੜੀ ੧੫ (ਭਗਤ ਕਬੀਰ ਜੀ)

### ਉਥਾਨਕਾ

ਭਗਤ ਕਬੀਰ ਜੀ ਦਾ ਜਨਮ ਬਿਕ੍ਰਮੀ ਸੰਮਤ ੧੪੫੫, ਜੇਠ ਸੁਦੀ ਪੂਰਨਮਾਸ਼ੀ ਨੂੰ ਹੋਇਆ ਹੈ। ਇਨ੍ਹਾਂ ਦੇ ਜਨਮ ਦੀ ਕਹਾਣੀ ਬਹੁਤ ਅਜੀਬ ਹੈ। ਇਕ ਦਿਨ ਇਕ ਵਿਧਵਾ ਬ੍ਰਾਹਮਣੀ ਨੇ ਸਵਾਮੀ ਰਾਮਾਨੰਦ ਜੀ ਨੂੰ ਪ੍ਰਣਾਮ ਕੀਤਾ। ਪ੍ਰੇਮ-ਮਦ ਅਲਸਾਈਆਂ ਅੱਖਾਂ ਨਾਲ ਸਵਾਮੀ ਜੀ ਨੇ ਉਸ ਦੇ ਮੈਲੇ ਵੇਸ ਵੱਲ ਧਿਆਨ ਨਾ ਕੀਤਾ ਤੇ 'ਪੁੱਤਰੀ! ਪੁੱਤਰਵਤੀ ਭਵ!' ਵਰ ਦੇ ਦਿੱਤਾ। ਇਸ ਵਰ ਨੂੰ ਸੁਣ ਕੇ ਉਹ ਵਿਚਾਰੀ ਬ੍ਰਾਹਮਣੀ ਕੰਬ ਗਈ। ਉਸ ਨੇ ਬੜੀ ਨਿਮਰਤਾ ਨਾਲ ਕਿਹਾ, ਭਗਵਾਨ! ਮੈਂ ਵਿਧਵਾ ਹਾਂ। ਆਪ ਨੇ ਮੈਨੂੰ ਪੁੱਤਰਵਤੀ ਹੋਣ ਦਾ ਅਸਚਰਜ ਵਰ ਕਿਵੇਂ ਦੇ ਦਿੱਤਾ? ਸਵਾਮੀ ਜੀ ਨੇ ਕਿਹਾ, ਪੁੱਤਰੀ! ਸਾਡਾ ਬਚਨ ਹੁਣ ਅਸੱਤ ਨਹੀਂ ਹੋ ਸਕਦਾ। ਤੇਰੇ ਗਰਭ ਤੋਂ ਜੋ ਪੁੱਤਰ ਪੈਦਾ ਹੋਵੇਗਾ, ਉਹ ਸੰਸਾਰ ਵਿਚ ਲਾਸਾਨੀ ਮਹਾਂਪੁਰਖ ਹੋਵੇਗਾ ਤੇ ਤੈਨੂੰ ਕੋਈ ਕਲੰਕ ਭੀ ਨਹੀਂ ਲੱਗੇਗਾ। ਸਮਾਂ ਪਾ ਕੇ ਉਸ ਬ੍ਰਾਹਮਣੀ ਦੇ ਉਦਰ ਤੋਂ ਬਾਲਕ ਹੋਇਆ। ਉਸ ਬ੍ਰਾਹਮਣੀ ਮਾਂ ਨੇ ਸਮਾਜ ਵਿਚ ਆਪਣੀ ਇੱਜ਼ਤ ਬਚਾਉਣ ਵਾਸਤੇ ਇਸ ਨਵ-ਜੰਮੇ ਬੱਚੇ ਨੂੰ ਕੱਪੜੇ ਵਿਚ ਲਪੇਟ ਕੇ ਬਨਾਰਸ ਦੇ ਕੋਲ ਲਹਿਰ ਤਲਾਉ ਦੇ ਕਿਨਾਰੇ ਰੱਬ ਦੇ ਆਸਰੇ ਛੱਡ ਦਿੱਤਾ। ਮਾਂ ਤਾਂ ਸਮਾਜ ਵਿਚ ਆਪਣੀ ਇੱਜ਼ਤ ਛੁਪਾ ਕੇ ਬਚ ਗਈ, ਪਰ ਅੱਜ ਇਹ ਬੱਚਾ ਜੋ ਨੀਲੇ ਅਕਾਸ਼ ਦੀ ਛੱਤ ਹੇਠਾਂ ਇਸ ਪ੍ਰਕਾਰ ਧਰਤੀ 'ਤੇ ਪਿਆ ਹੈ, ਜਿਵੇਂ ਕਿਸੇ ਬ੍ਰਿਛ ਦਾ ਫਲ ਟੁੱਟ ਕੇ ਧਰਤੀ 'ਤੇ ਡਿੱਗਾ ਹੋਇਆ ਹੋਵੇ। ਇਹ ਬੱਚਾ ਬੇਸਹਾਰਾ ਉਸ ਪਰਮਾਤਮਾ ਦੇ ਆਸਰੇ ਜੀਅ ਰਿਹਾ ਹੈ, ਜੋ ਪਰਮਾਤਮਾ ਮਾਤਾ ਦੇ ਪੇਟ ਤੋਂ ਲੈ ਕੇ ਅਖ਼ੀਰਲੇ ਸਵਾਸਾਂ ਤਕ ਸਭ ਨੂੰ ਪਾਲਦਾ ਹੈ। ਜਿਸ ਨੂੰ ਉਹ ਰੱਖਣਾ ਚਾਹੇ, ਉਸ ਨੂੰ ਕੋਈ ਬੀਮਾਰੀ, ਪਸ਼ੂ, ਜਾਨਵਰ ਜਾਂ ਦੁਸ਼ਮਣ ਆਦਿ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਜੈਸਾ ਕਿ :

**ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥** *(ਗਉੜੀ ਸੁਖਮਨੀ ਮ: ੫, ਅੰਗ ੨੯੨)*

ਪਰ ਜੋ ਅੱਜ ਇਸ ਬੱਚੇ ਨਾਲ ਹੋਇਆ, ਇਹ ਕੋਈ ਨਵੀਂ ਗੱਲ ਨਹੀਂ ਸੀ। ਕੁੰਤੀ ਵਰਗੀਆਂ ਮਹਾਨ ਔਰਤਾਂ ਨੇ ਵੀ ਨਵ-ਜੰਮੇ ਬੱਚੇ ਨੂੰ ਰੱਬ ਆਸਰੇ ਗੰਗਾ ਵਿਚ ਤੁਲ੍ਹਾ ਬਣਾ ਕੇ ਰੋੜ੍ਹ ਦਿੱਤਾ ਸੀ। ਪਰ ਦੇਖੋ ਕੁਦਰਤ ਦਾ ਕ੍ਰਿਸ਼ਮਾ, ਰੱਬ ਨੇ ਕਿਨ੍ਹਾਂ ਅੱਖਾਂ ਨਾਲ ਦੇਖ ਕੇ ਤੇ ਕਿਨ੍ਹਾਂ ਹੱਥਾਂ ਨਾਲ ਪਕੜ ਕੇ ਉਸ ਨੂੰ ਪਾਲ-ਪੋਸ ਕੇ ਵੱਡਾ ਕੀਤਾ। ਜੋ ਸੰਸਾਰ ਪ੍ਰਸਿੱਧ ਸੂਰਮਾ ਮਹਾਂਰਥੀ 'ਕਰਣ' ਹੋਇਆ। ਇਸੇ ਤਰ੍ਹਾਂ ਅੱਜ ਇਸ ਨਵ-ਜੰਮੇ ਬੱਚੇ, ਜਿਸ ਦਾ ਅੱਗੇ ਚੱਲ ਕੇ 'ਕਬੀਰ' ਨਾਮ ਹੋਣਾ ਹੈ। ਤਿਸ ਦੀ ਜੰਮਣ ਤੋਂ ਤਕਰੀਬਨ ਦੋ ਪਹਿਰ ਤਕ ਕਿਸੇ ਨੇ ਗੱਲ ਵੀ ਨਾ ਪੁੱਛੀ। ਦੋ ਪਹਿਰ ਬਾਅਦ ਉਸ ਮਹਾਨ ਸ਼ਕਤੀ, ਸਰਬ-ਪ੍ਰਤਿਪਾਲਕ ਪਰਮਾਤਮਾ ਨੇ ਜੁਲਾਹਾ ਬਸਤੀ (ਜੋ ਕਾਂਸ਼ੀ ਤੋਂ ਬਾਰਾਂ ਕੋਹਾਂ 'ਤੇ ਸੀ) ਦੇ ਰਹਿਣ ਵਾਲੇ ਨੀਰੂ ਜੁਲਾਹੇ ਨੂੰ ਪ੍ਰੇਰ ਦਿੱਤਾ। ਉਸ ਨੇ ਇਥੇ ਪਹੁੰਚ ਕੇ ਦੇਖਿਆ ਕਿ ਬਸਤਰ ਵਿਚ ਲਪੇਟੀ ਹੋਈ ਤਲਾਅ ਦੇ ਕਿਨਾਰੇ ਕੋਈ ਚੀਜ਼ ਹੈ। ਜਦੋਂ ਉਸ ਨੇ ਆ ਕੇ ਹੱਥ ਲਾਇਆ ਤਾਂ ਉਹ ਨਰਮ ਜਿਹੀ ਪ੍ਰਤੀਤ ਹੋਈ। ਜਦੋਂ ਬਸਤਰ ਪਰੇ ਕਰ ਕੇ ਦੇਖਿਆ ਤਾਂ ਇਕ ਬੱਚਾ ਦਿੱਸਿਆ। ਜਿਸ ਸ਼ਕਤੀਸ਼ਾਲੀ ਬੱਚੇ ਦੇ ਦਰਸ਼ਨ ਕਰ ਕੇ ਨੀਰੂ ਦਾ ਮਨ ਉਸ ਬੱਚੇ ਵੱਲ ਪੁੱਤਰ ਦੀ ਮਮਤਾ ਵਿਚ ਲਲਚਾਇਆ ਅਤੇ ਉਸ ਨੇ ਕਿਹਾ ਕਿ ਹੇ ਖ਼ੁਦਾ! ਜਿਸ ਢੰਗ ਨਾਲ ਤੂੰ ਮੈਨੂੰ ਪੁੱਤਰ ਬਖ਼ਸ਼ਿਆ ਹੈ, ਮੈਂ ਸਵੀਕਾਰ ਕਰਦਾ ਹਾਂ। ਉਹ ਅੱਲਾਹ-ਅੱਲਾਹ ਕਰਦਾ ਘਰ ਮੁੜਿਆ। ਬਹੁਤ ਖ਼ੁਸ਼ੀ ਨਾਲ ਆਪਣੀ ਘਰਵਾਲੀ ਨੀਮਾ ਨੂੰ ਕਿਹਾ ਕਿ ਹੇ ਭਾਗਵਾਨੇ! ਖ਼ੁਦਾ ਨੇ ਸਾਨੂੰ ਪੁੱਤਰ ਬਖ਼ਸ਼ ਦਿੱਤਾ ਹੈ। ਇਸ ਨੂੰ ਗੋਦ ਪਾ ਅਤੇ ਆਪਣਾ ਪੁੱਤਰ ਸਮਝ ਕੇ ਪਾਲਣਾ ਕਰ। ਫਿਰ ਆਪਣੇ ਭਾਈਚਾਰੇ ਨੂੰ ਇਕੱਠਾ ਕਰ ਕੇ ਗੁੜ ਵੰਡਿਆ ਤੇ ਖ਼ੁਸ਼ੀ ਮਨਾਈ। ਮੁਸਲਮਾਨਾਂ ਦੀ ਰੀਤ ਅਨੁਸਾਰ ਬੱਚੇ ਦਾ ਨਾਮਕਰਨ ਕੀਤਾ ਅਤੇ ਨਾਮ 'ਕਬੀਰ' ਰੱਖਿਆ ਅਤੇ ਆਪਣੀ ਪਹੁੰਚ ਮੁਤਾਬਕ ਇਸਲਾਮ ਦੀ ਸਿੱਖਿਆ ਵੀ ਦਿੱਤੀ। ਪਰ ਕਬੀਰ ਜੀ ਦਾ ਜਨਮ ਤੋਂ ਬ੍ਰਾਹਮਣੀ ਮਾਂ ਦੇ ਸੰਸਕਾਰ ਹੋਣ ਕਰਕੇ ਝੁਕਾਅ ਹਿੰਦੂ ਮਤ ਵੱਲ ਰਿਹਾ। ਦਿਨਾਂ ਮਹੀਨਿਆਂ ਵਿਚ ਇਸ ਦੀਆਂ ਹਰਕਤਾਂ ਆਮ ਬੱਚਿਆਂ ਨਾਲੋਂ ਵੱਖਰੀ ਕਿਸਮ ਦੀਆਂ ਸਨ। ਨਾ ਜ਼ਿੱਦ ਕਰਨੀ, ਨਾ ਰੋਣਾ, ਹਰ ਕੰਮ ਬਹੁਤ ਗਹੁ ਨਾਲ ਦੇਖਣਾ, ਸੁਣਨਾ ਤੇ ਬਹੁਤ ਫੁਰਤੀ ਨਾਲ ਬੋਲਣਾ।

ਫਿਰ ਉਸ ਨੇ ਆਪਣੇ ਕੰਨਾਂ ਨਾਲ ਰਾਮਾਨੰਦ ਜੀ ਦੀ ਸੋਭਾ ਸੁਣੀ ਤਾਂ ਮਨ ਹੀ ਮਨ ਵਿਚਾਰ ਕੀਤਾ ਕਿ ਮੈਂ ਉਸ ਨੂੰ ਗੁਰੂ ਧਾਰਨ ਕਰ ਲਵਾਂ, ਪਰ ਰਾਮਾਨੰਦ ਜੀ ਬ੍ਰਾਹਮਣ ਜਾਤੀ ਦੇ ਹੋਣ ਕਰਕੇ ਸ਼ੂਦਰਾਂ ਤੋਂ ਘ੍ਰਿਣਾ ਕਰਦੇ ਸਨ। ਉਸ ਵੇਲੇ ਪਰਮਾਤਮਾ ਨੇ ਆਕਾਸ਼ਬਾਣੀ ਦੁਆਰਾ ਕਿਹਾ ਕਿ ਕਬੀਰ! ਤੂੰ ਪਿਛਲੀ ਰਾਤ ਰਾਮਾਨੰਦ ਦੇ ਰਸਤੇ ਵਿਚ ਚੁੱਪ-ਚਾਪ ਲੰਮਾ ਪੈ ਜਾਵੀਂ, ਤੈਨੂੰ ਉਪਦੇਸ਼ ਮਿਲ ਜਾਵੇਗਾ। ਇਸ ਨੇ ਇਸੇ ਤਰ੍ਹਾਂ ਕੀਤਾ। ਜਦੋਂ ਰਾਮਾਨੰਦ ਜੀ ਆਪਣੇ ਨਿੱਤ ਦੇ ਨਿਯਮ ਅਨੁਸਾਰ ਸਵਾ ਪਹਿਰ ਦੇ ਤੜਕੇ ਗੰਗਾ ਨਦੀ ਦੇ ਮਣੀਕਰਣ ਘਾਟ ਉੱਤੇ ਇਸ਼ਨਾਨ ਕਰਨ ਲਈ ਆ ਰਹੇ ਸੀ, ਉਦੋਂ ਇਹ ਉਸ ਵੇਲੇ ਉਧਰ ਨੂੰ ਸਿਰ ਕਰ ਕੇ ਪੈ ਗਿਆ ਤਾਂ ਅਚਾਨਕ ਰਸਤੇ ਵਿਚ ਲੰਮੇ ਪਏ ਕਬੀਰ ਜੀ ਦੇ ਸਿਰ ਨਾਲ ਰਾਮਾਨੰਦ ਜੀ ਦੀ ਖੜਾਂਵ ਦੀ ਠੋਕਰ ਵੱਜੀ। ਕਬੀਰ ਜੀ ਰੋਣ ਲੱਗ ਪਏ। ਇਹ ਘਟਨਾ ਬਿਕ੍ਰਮੀ ਸੰਮਤ ੧੪੬੨ ਹਾੜ ਦੇ ਮਹੀਨੇ ਦੀ ਹੈ। ਉਸ ਸਮੇਂ ਕਬੀਰ ਜੀ ਦੀ ਉਮਰ ਸੱਤ ਵਰ੍ਹਿਆਂ ਦੀ ਸੀ। ਰਾਮਾਨੰਦ ਜੀ ਨੇ ਜਦੋਂ ਆਪਣੇ ਕੰਨਾਂ ਨਾਲ ਬੱਚੇ ਦੇ ਰੋਣ ਦੀ ਆਵਾਜ਼ ਸੁਣੀ ਤਾਂ ਉਸ ਵੇਲੇ ਥੋੜ੍ਹਾ ਜਿਹਾ ਤ੍ਰਬਕ ਕੇ ਅਤੇ ਪਸਚਾਤਾਪ ਕਰਦੇ ਹੋਏ ਕਹਿੰਦੇ ਹਨ ਕਿ ਮੈਂ ਸਵੇਰੇ ਸਵੇਰੇ ਹੀ ਕਿਸੇ ਦਾ ਦਿਲ ਦੁਖਾ ਦਿੱਤਾ ਹੈ। ਫਿਰ ਕਬੀਰ ਜੀ ਦੇ ਕੋਲ ਬੈਠ ਕੇ ਸਿਰ 'ਤੇ ਹੱਥ ਰੱਖਿਆ ਅਤੇ ਕਿਹਾ ਕਿ ਬੱਚਾ! ਮੈਂ ਜਾਣ ਕੇ ਨਹੀਂ ਮਾਰਿਆ, ਐਸਾ ਅਚਾਨਕ ਹੋਇਆ ਹੈ ਤੇ ਫਿਰ ਕਿਹਾ ਕਿ "ਬੱਚਾ, ਰੋਏ ਨਾਹੀ, ਰਾਮ ਰਾਮ ਕਹੁ।" ਜਦੋਂ ਕਬੀਰ ਜੀ ਨੇ ਐਸਾ ਉਪਦੇਸ਼ ਸੁਣਿਆ, ਤਦੋਂ ਉਸ ਵੇਲੇ ਹੀ ਕਬੀਰ ਜੀ ਦੀ ਰਾਮ ਦੇ ਨਾਮ ਵਿਚ ਲਿਵ ਜੁੜ ਗਈ। ਗੁਰੂ ਦੀ ਕਿਰਪਾ ਨਾਲ ਸਾਰੇ ਜਨਮਾਂ-ਜਨਮਾਂਤਰਾਂ ਦਾ ਹੀ ਰੋਣਾ ਮੁੱਕ ਗਿਆ।

ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਲਿਖਿਆ ਹੈ:

## ਹੋਇ ਬਿਰਕਤੁ ਬਨਾਰਸੀ; ਰਹਿੰਦਾ ਰਾਮਾਨੰਦੁ ਗੁਸਾਈਂ।

('ਬਿਰੱਕਤ' ਅੱਧਕ ਸਹਿਤ ਬੋਲੋ)

ਗੁਸਾਈਂ ਰਾਮਾਨੰਦ ਮਾਇਆ ਤੋਂ ਬਿਰਕਤੁ = ਨਿਰਲੇਪ ਹੋਇ = ਹੋ ਕੇ ਬਨਾਰਸੀ[੧] = ਕਾਂਸ਼ੀ ਵਿਚ ਰਹਿੰਦੇ ਸਨ।

## ਅੰਮ੍ਰਿਤ ਵੇਲੇ ਉਠਿਕੈ; ਜਾਂਦਾ ਗੰਗਾ ਨ੍ਹਾਵਣ ਤਾਈਂ।

ਰਾਮਾਨੰਦ ਜੀ ਅੰਮ੍ਰਿਤ ਵੇਲੇ ਉਠਿਕੈ = ਉੱਠ ਕੇ ਗੰਗਾ ਦੇ ਮਣੀਕਰਨ ਘਾਟ 'ਤੇ ਨ੍ਹਾਵਣ = ਨਹਾਉਣ, ਭਾਵ ਇਸ਼ਨਾਨ ਕਰਨ ਤਾਈਂ = ਨੂੰ ਜਾਂਦੇ ਹੁੰਦੇ ਸੀ।

## ਅਗੋਂ ਹੀ ਦੇ ਜਾਇਕੈ; ਲੰਮਾ ਪਿਆ ਕਬੀਰ ਤਿਥਾਈਂ।

ਇਕ ਦਿਨ ਰਾਮਾਨੰਦ ਜੀ ਦੇ ਆਉਣ ਤੋਂ ਅਗੋਂ = ਪਹਿਲਾਂ ਹੀ ਕਬੀਰ ਤਿਥਾਈਂ = ਉਸ ਜਗ੍ਹਾ 'ਤੇ ਜਾਇਕੈ = ਜਾ ਕੇ ਸਿਰ ਉਧਰ ਨੂੰ ਕਰ ਕੇ ਲੰਮਾ ਪਿਆ = ਪੈ ਗਿਆ, ਜਿਧਰ ਨੂੰ ਰਾਮਾਨੰਦ ਜੀ ਨੇ ਆਉਣਾ ਸੀ।

## ਪੈਰੀ ਟੁੰਬ ਉਠਾਲਿਆ; ਬੋਲਹੁ ਰਾਮ ਸਿਖ ਸਮਝਾਈ।

ਜਦ ਰਾਮਾਨੰਦ ਜੀ ਮਣੀਕਰਨ ਘਾਟ ਉੱਤੇ ਇਸ਼ਨਾਨ ਕਰਨ ਆਏ ਤਾਂ ਅਚਾਨਕ ਰਸਤੇ ਵਿਚ ਲੰਮੇ ਪਏ ਕਬੀਰ ਦੇ ਸਿਰ ਨਾਲ ਪੈਰੀ = ਪੈਰ ਟੁੰਬ = ਛੂਹਿਆ, ਭਾਵ ਠੋਕਰ ਵੱਜੀ ਤਾਂ ਕਬੀਰ ਜੀ ਰੋਣ ਲੱਗ ਪਏ ਤੇ ਰਾਮਾਨੰਦ ਜੀ ਨੇ ਉਠਾਲਿਆ = ਉਠਾਲ ਕੇ ਕਿਹਾ ਕਿ ਬੱਚਾ ਰੋਏ ਨਾਹੀਂ, ਰਾਮ = ਪਰਮੇਸ਼ਰ ਦਾ ਨਾਮ ਬੋਲਹੁ = ਬੋਲੋ, ਭਾਵ ਜਪੋ, ਇਹ ਸਿਖ = ਸਿੱਖਿਆ ਕਬੀਰ ਨੂੰ ਸਮਝਾਈ = ਸਮਝਾਉਣਾ ਕੀਤੀ **ਵਾ:** ਉਸ ਨੂੰ ਸਮਝਾਈ = ਸਮਝ ਆਈ ਕਿ ਮੈਨੂੰ ਉਪਦੇਸ਼ ਮਿਲ ਗਿਆ ਹੈ।

## ਜਿਉ ਲੋਹਾ ਪਾਰਸ ਛੁਹੇ; ਚੰਦਨ ਵਾਸੁ ਨਿੰਮ ਮਹਿਕਾਈ।

ਜਿਉ = ਜਿਵੇਂ ਲੋਹਾ ਪਾਰਸ ਨਾਲ ਛੁਹੇ = ਛੂਹ ਕੇ ਸੋਨਾ ਹੋ ਜਾਂਦਾ ਹੈ ਅਤੇ ਚੰਦਨ ਦੀ ਵਾਸੁ = ਵਾਸ਼ਨਾ ਨਿੰਮ ਨੂੰ ਮਹਿਕਾਈ = ਮਹਿਕ ਵਾਲੀ ਕਰ ਦਿੰਦੀ ਹੈ, ਭਾਵ ਚੰਦਨ ਰੂਪ ਹੀ ਕਰ ਦਿੰਦੀ ਹੈ।

## ਪਸੂ ਪਰੇਤਹੁ ਦੇਵ ਕਰਿ; ਪੂਰੇ ਸਤਿਗੁਰੁ ਦੀ ਵਡਿਆਈ।

ਇਸੇ ਪ੍ਰਕਾਰ ਪੂਰੇ = ਪੂਰਨ ਸਤਿਗੁਰੂ ਜੀ ਦੀ ਵਡਿਆਈ = ਸੋਭਾ ਹੈ ਕਿ ਉਹ ਪਸੂ = ਪਸ਼ੂਆਂ ਤੇ ਪਰੇਤਹੁ = ਪ੍ਰੇਤਾਂ ਤੋਂ ਦੇਵਤਿਆਂ ਦੇ ਗੁਣਾਂ ਵਾਲੇ ਕਰਿ = ਕਰ ਦਿੰਦੇ ਹਨ।

## ਅਚਰਜ ਨੋਂ ਅਚਰਜ ਮਿਲੈ; ਵਿਸਮਾਦੈ ਵਿਸਮਾਦਿ ਮਿਲਾਈ।

ਅਸਚਰਜ ਗੁਰੂ ਨੋਂ = ਨੂੰ ਸਿੱਖ ਭੀ ਅਸਚਰਜ ਸਰੂਪ ਹੋ ਕੇ ਮਿਲੈ = ਮਿਲਿਆ ਹੈ ਤੇ

---

੧. ਵਰਣਾ ਅਤੇ ਅਸਿ ਨਦੀਆਂ ਪੁਰ ਆਬਾਦ ਸ਼ਹਿਰ, ਜੋ ਹਿੰਦੂਆਂ ਦਾ ਪ੍ਰਧਾਨ ਤੀਰਥ ਹੈ। ਵਰ-ਅਨਸ (ਜਲ), ਪਵਿੱਤਰ ਜਲ ਵਾਲੀ ਪੁਰੀ।

ਵਿਸਮਾਦੈ = ਵਿਸਮਾਦ ਹੋਏ ਸਿੱਖ ਨੇ ਆਪਣੀ ਆਤਮਾ ਵਿਸਮਾਦ ਰੂਪ ਪ੍ਰਭੂ ਨਾਲ ਮਿਲਾਈ = ਮਿਲਾਉਣਾ ਕੀਤੀ ਹੈ।

## ਝਰਣਾ ਝਰਦਾ ਨਿਝਰਹੁੰ; ਗੁਰਮੁਖਿ ਬਾਣੀ ਅਘੜੁ ਘੜਾਈ।

('ਅੱਘੜੁ' ਇਕੱਠਾ ਹੀ ਬੋਲੋ)

ਨਾਮ ਰਸ ਰੂਪ ਝਰਣਾ = ਪਾਣੀ ਦਾ ਚਸ਼ਮਾ ਨਿਝਰਹੁੰ = ਇਕ-ਰਸ ਝਰਦਾ ਹੈ ਤੇ ਗੁਰਮੁਖਿ (ਗੁਰ + ਮੁਖਿ) ਮੁਖੀ ਗੁਰਾਂ ਦੀ ਉਪਦੇਸ਼ ਰੂਪ ਬਾਣੀ ਨਾਲ ਜਗਿਆਸੂਆਂ ਦਾ ਅਘੜੁ = ਨਾ ਘੜਿਆ ਜਾਣ ਵਾਲਾ ਮਨ ਘੜਾਵੈ = ਘੜਿਆ ਜਾਂਦਾ ਹੈ।

## ਰਾਮ ਕਬੀਰੈ; ਭੇਦੁ ਨ ਭਾਈ ॥੧੫॥

ਇਸ ਪ੍ਰਕਾਰ ਭਗਤ ਕਬੀਰ ਸਾਹਿਬ ਨੇ ਵੀ ਐਸਾ ਮਨ ਘੜਿਆ ਕਿ ਰਾਮ = ਪਰਮੇਸ਼ਰ ਤੇ ਉਨ੍ਹਾਂ ਵਿਚ ਕੋਈ ਭੇਦੁ = ਭੇਤ ਹੀ ਨਾ ਰਿਹਾ, ਭਾਵ ਆਪਸ ਵਿਚ ਅਭੇਦ ਹੋ ਗਏ॥੧੫॥ ਜੈਸਾ ਕਿ :

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥** *(ਰਾਮਕਲੀ ਭਗਤ ਕਬੀਰ ਜੀ. ਅੰਗ ੯੬੯)*

## ਪਉੜੀ ੧੬ (ਭਗਤ ਸੈਣ ਜੀ)

### ਉਥਾਨਕਾ

ਭਗਤ ਸੈਣ ਜੀ ਯੂ.ਪੀ. ਦੇ ਵਿਚ ਹੋਏ ਹਨ। ਸੈਣ ਭਗਤ ਜੀ ਜਾਤ ਦੇ ਨਾਈ ਸਨ। ਸੈਣ ਭਗਤ ਜੀ ਬਾਂਧਵ ਗੜ੍ਹ ਵਿਚ, ਜੋ ਰੀਵਾ ਰਿਆਸਤ ਹੈ, ਉਥੋਂ ਦੇ ਰਾਜੇ 'ਰਾਜਾ ਰਾਮ' ਦੀ ਮੁੱਠੀ-ਚਾਪੀ ਤੇ ਹੋਰ ਟਹਿਲ ਕਰਿਆ ਕਰਦੇ ਸਨ। ਰਾਜੇ ਨੂੰ ਭਿਆਨਕ ਰੋਗ ਸੀ। ਸਰੀਰ ਵਿਚ ਬਹੁਤ ਦਰਦਾਂ ਹੋਣ ਕਰਕੇ ਰਾਜਾ ਬੇਚੈਨ ਰਹਿੰਦਾ ਸੀ, ਮਾਲਸ਼ ਨਾਲ ਕੁਝ ਆਰਾਮ ਆਉਂਦਾ ਸੀ। ਇਸ ਕਰਕੇ ਭਗਤ ਸੈਣ ਜੀ ਦੇ ਹੱਥਾਂ ਨਾਲ ਟਹਿਲ ਕਰਨੇ ਕਰਕੇ, ਭਾਵ ਮਾਲਸ਼ ਕਰਨ ਕਰਕੇ ਰਾਜੇ ਨੂੰ ਸ਼ਾਂਤੀ ਆਉਂਦੀ ਸੀ, ਜੋ ਕਿਸੇ ਹੋਰ ਦੇ ਮੁੱਠੀ-ਚਾਪੀ ਤੇ ਮਾਲਸ਼ ਕਰਨ ਤੋਂ ਸ਼ਾਂਤੀ ਨਹੀਂ ਆਉਂਦੀ ਸੀ। ਭਗਤ ਸੈਣ ਜੀ ਕਬੀਰ ਦਾ ਪ੍ਰਤਾਪ ਸੁਣ ਕੇ ਰਾਮਾਨੰਦ ਜੀ ਕੋਲ ਉਪਦੇਸ਼ ਲੈਣ ਗਏ, ਜੋ ਰਾਮਾਨੰਦ ਜੀ ਦੇ ਦੂਸਰੇ ਚੇਲੇ ਹੋਏ। ਗੁਰਦੇਵ ਰਾਮਾਨੰਦ ਜੀ ਤੋਂ ਉਪਦੇਸ਼ ਲੈ ਕੇ ਪਰਮੇਸ਼ਰ ਦੇ ਸਿਮਰਨ 'ਚ ਲੱਗ ਗਏ। ਰਾਤੀਂ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਦੇ ਤੇ ਸਵੇਰੇ ਰਾਜ-ਦੁਆਰੇ ਵਿਚ ਰਾਜੇ ਦੀ ਟਹਿਲ ਕਰਨ ਲਈ ਜਾਂਦੇ। ਭਜਨ ਕਰਦਿਆਂ ਕਰਦਿਆਂ ਥੋੜ੍ਹੇ ਸਮੇਂ ਵਿਚ ਹੀ ਚੰਗੀ ਆਤਮਿਕ ਉੱਨਤੀ ਕਰ ਗਏ। ਜਿਥੇ ਭਗਤ ਜੀ ਭਜਨ-ਸਿਮਰਨ ਅਤੇ ਕੀਰਤਨ ਰੂਪ ਵਿਚ ਪਰਮੇਸ਼ਰ ਦਾ ਜੱਸ ਗਾਇਨ ਕਰਨ ਦੇ ਪ੍ਰੇਮੀ ਸਨ, ਉਥੇ ਮਹਾਤਮਾ ਜਨਾਂ ਦੀ ਟਹਿਲ ਵੀ ਕਰਿਆ ਕਰਦੇ ਸਨ। ਭਗਤ ਜੀ ਦੇ ਹਿਰਦੇ ਵਿਚ ਪਰਮੇਸ਼ਰ ਦੇ ਦਰਸ਼ਨਾਂ ਦੀ ਬੜੀ ਪਿਆਸ ਸੀ।

ਇਕ ਦਿਨ ਸੈਣ ਭਗਤ ਜੀ ਰਾਜੇ ਦੀ ਟਹਿਲ ਕਰਨ ਲਈ ਰਾਜ ਦੁਆਰ ਵੱਲ ਜਾ ਰਹੇ ਸਨ ਤਾਂ ਅੱਗੋਂ ਕੁਝ ਸਾਧੂ ਮਿਲ ਪਏ, ਸਾਧੂਆਂ ਦੀ ਟਹਿਲ ਕਰਨ ਲਈ ਮੁੜ ਘਰ ਨੂੰ ਪਰਤ ਆਏ। ਸਾਧੂਆਂ ਨੂੰ ਲੰਗਰ-ਪਾਣੀ ਛਕਾ ਕੇ ਜਦੋਂ ਵਿਹਲੇ ਹੋਏ ਤਾਂ ਆਪਸ ਵਿਚ ਆਤਮਿਕ ਵਿਚਾਰ ਹੁੰਦੀ ਰਹੀ। ਸਾਰੀ ਰਾਤ ਕੀਰਤਨ ਵਿਚ ਸਾਧੂਆਂ ਨਾਲ ਅਜਿਹੇ ਮਗਨ ਹੋਏ ਕਿ ਰਾਜੇ ਦੀ ਟਹਿਲ ਵਿਚ ਜਾਣਾ ਹੀ ਭੁੱਲ ਗਏ। ਜਿਵੇਂ ਭੌਰਾ ਮਕਰੰਦ ਰਸ ਵਿਚ ਮਸਤ ਹੋਇਆ ਸਭ ਕੁਝ ਭੁੱਲ ਜਾਂਦਾ ਹੈ, ਇਸੇ ਤਰ੍ਹਾਂ ਭਗਤ ਸੈਣ ਜੀ ਸਾਧੂਆਂ ਦੀ ਸੰਗਤ ਵਿਚ ਕੀਰਤਨ ਦੇ ਅਨੰਦ ਵਿਚ ਸਭ ਕੁਝ ਭੁੱਲ ਗਏ ਅਤੇ ਸੰਤ ਜਨਾਂ ਦੇ ਕੀਰਤਨ ਦੇ ਰਸ ਨੂੰ ਛੱਡ ਨਾ ਸਕੇ, ਜਿਸ ਕਰਕੇ ਰਾਜ-ਦੁਆਰ ਟਹਿਲ ਕਰਨ ਨਾ ਜਾ ਸਕੇ।

ਜਦੋਂ ਉਧਰ ਪਰਮੇਸ਼ਰ ਨੇ ਸੋਚਿਆ ਕਿ ਕਿਤੇ ਰਾਜਾ ਮੇਰੇ ਭਗਤ ਦਾ ਨਿਰਾਦਰ ਨਾ ਕਰ ਦੇਵੇ ਤਾਂ ਪਰਮੇਸ਼ਰ ਆਪ ਸੈਣ ਦਾ ਰੂਪ ਧਾਰ ਕੇ ਰਾਜੇ ਦੀ ਸੇਵਾ ਕਰਨ ਲਈ ਆਇਆ। ਜਦੋਂ ਮੁੱਠੀ-ਚਾਪੀ ਤੇ ਮਾਲਸ਼ ਕਰਨ ਲਈ ਭਗਤ ਸੈਣ ਦੇ ਰੂਪ ਵਿਚ ਪਰਮੇਸ਼ਰ ਨੇ ਹੱਥ ਲਾਇਆ ਤਾਂ ਰਾਜੇ ਦਾ ਉਹ ਭਿਆਨਕ ਰੋਗ ਚੁੱਕ ਦਿੱਤਾ ਤੇ ਰਾਜੇ ਦਾ ਸਰੀਰ ਅਰੋਗ ਹੋ ਗਿਆ ਤਾਂ ਭਗਤ ਸੈਣ ਜੀ 'ਤੇ ਬੜਾ ਪ੍ਰਸੰਨ ਹੋਇਆ। ਜਦੋਂ ਰਾਜਾ ਇਸ਼ਨਾਨ-ਪਾਨ ਕਰ ਕੇ ਆ ਕੇ ਤਖ਼ਤ ਦੇ ਉੱਤੇ ਬੈਠਾ ਤਾਂ ਇਸ ਖ਼ਿਆਲ ਨਾਲ ਭਗਤ ਸੈਣ ਜੀ ਨੂੰ ਚੇਤੇ ਕਰਨ ਲੱਗਾ ਕਿ ਸੈਣ ਨਾਈ ਕਿਧਰ ਚਲਾ ਗਿਆ, ਮੈਂ ਤਾਂ ਉਸ ਨੂੰ ਰਾਜ-ਤਿਲਕ ਦੇਣਾ ਹੈ, ਕਿਉਂਕਿ ਉਸ ਨੇ ਅੱਜ ਮੇਰੀ ਮਾਲਸ਼ ਕਰ ਕੇ ਮੇਰੇ ਸਰੀਰ ਦਾ ਭਿਆਨਕ ਰੋਗ ਦੂਰ ਕਰ ਦਿੱਤਾ ਹੈ। ਉਧਰ ਸੈਣ ਭਗਤ ਜੀ ਸੰਤ ਜਨਾਂ ਨੂੰ ਵਿਦਾ ਕਰ ਕੇ ਜਦੋਂ ਰਾਜੇ ਤੋਂ ਆਪਣੀ ਭੁੱਲ ਬਖ਼ਸ਼ਾਉਣ ਵਾਸਤੇ ਰਾਜ-ਦੁਆਰ ਨੂੰ ਚੱਲ ਪਏ। ਜਦੋਂ ਰਾਜ-ਦੁਆਰ ਵਿਚ ਭਗਤ ਜੀ ਪਹੁੰਚੇ ਤਾਂ ਅੱਗੋਂ ਰਾਜੇ ਨੇ ਕੋਲ ਬੁਲਾ ਕੇ ਆਪਣੇ ਗਲੋਂ ਕੀਮਤੀ ਪੁਸ਼ਾਕ ਖੋਲ੍ਹ ਕੇ ਭਗਤ ਜੀ ਨੂੰ ਪਹਿਨਾ ਦਿੱਤੀ ਤੇ ਰਾਜਾ ਕਹਿਣ ਲੱਗਾ ਕਿ ਅੱਜ ਤੂੰ ਮੈਨੂੰ ਆਪਣੇ ਅਧੀਨ ਕਰ ਲਿਆ ਹੈ।

ਇਹੋ ਜਿਹੇ ਮੇਰੇ ਸਰੀਰ 'ਤੇ ਹੱਥ ਲਾਏ ਕਿ ਮੇਰਾ ਭਿਆਨਕ ਰੋਗ ਚੁੱਕ ਦਿੱਤਾ, ਜੋ ਵੈਦਾਂ, ਹਕੀਮਾਂ ਤੋਂ ਠੀਕ ਨਹੀਂ ਹੋਇਆ, ਉਹ ਤੂੰ ਮੇਰੀ ਸਰੀਰ ਦੀ ਜਲਨਤਾ ਵਾਲਾ ਰੋਗ ਦੂਰ ਕਰ ਦਿੱਤਾ। ਤਾਂ ਭਗਤ ਸੈਣ ਜੀ ਕਹਿਣ ਲੱਗੇ ਕਿ ਮੈਂ ਤੁਹਾਡੇ ਤੋਂ ਖਿਮਾ ਮੰਗਦਾ ਹਾਂ ਕਿ ਮੈਂ ਆਪ ਜੀ ਦੀ ਸੇਵਾ ਕਰਨ ਤੋਂ ਗ਼ੈਰ-ਹਾਜ਼ਰ ਸੀ ਤਾਂ ਰਾਜਾ ਕਹਿਣ ਲੱਗਾ ਕਿ ਤੂੰ ਤਾਂ ਹੁਣੇ ਹੀ ਮੇਰਾ ਰੋਗ ਨਵਿਰਤ ਕਰ ਕੇ ਗਿਆ ਹੈਂ, ਮੈਂ ਤਾਂ ਤੈਨੂੰ ਰਾਜ-ਤਿਲਕ ਦੇਣ ਵਾਸਤੇ ਖ਼ਿਆਲ ਕਰ ਲਿਆ ਹੈ ਕਿਉਂਕਿ ਮੇਰਾ ਇਹ ਸੰਕਲਪ ਸੀ ਕਿ ਜੋ ਮੇਰੇ ਸਰੀਰ ਨੂੰ ਪੀੜਾ ਰਹਿਤ ਕਰੇਗਾ, ਮੈਂ ਉਸ ਨੂੰ ਆਪਣਾ ਰਾਜ ਦੇ ਦੇਵਾਂਗਾ। ਉਸ ਵਕਤ ਭਗਤ ਜੀ ਇਤਨੇ ਵੈਰਾਗ ਵਿਚ ਹੋ ਗਏ ਕਿ ਪਰਮੇਸ਼ਰ ਨੇ ਮੇਰਾ ਰੂਪ ਧਾਰਨ ਕਰ ਕੇ ਰਾਜੇ ਦੀ ਟਹਿਲ ਕਰ ਕੇ ਮੇਰੀ ਇੱਜ਼ਤ ਰੱਖੀ ਹੈ। ਇਸ ਕਰਕੇ ਹੁਣ ਮੈਂ ਤਾਂ ਕੇਵਲ ਉਸ ਪਰਮੇਸ਼ਰ ਦੇ ਦਰਸ਼ਨ ਹੀ ਕਰਨੇ ਹਨ। ਜਦੋਂ ਰਾਜੇ ਦੇ ਵਜ਼ੀਰਾਂ ਨੇ ਰਾਜੇ ਦੇ ਕਹੇ ਅਨੁਸਾਰ ਭਗਤ ਜੀ ਨੂੰ ਸਿੰਘਾਸਨ 'ਤੇ ਬਿਠਾਇਆ[੧] ਤਾਂ ਸੈਣ ਭਗਤ ਜੀ ਸਿੰਘਾਸਨ ਤੋਂ ਲੁਟਕ ਕੇ ਥੱਲੇ ਡਿੱਗਣ ਹੀ ਲੱਗੇ ਸਨ ਕਿ ਅੰਤਰਜਾਮੀ ਨੇ ਆਪਣਾ ਸਰਗੁਣ ਸਰੂਪ ਧਾਰ ਕੇ ਭਗਤ ਜੀ ਨੂੰ ਗਲਵਕੜੀ ਵਿਚ ਲੈ ਕੇ ਕਿਹਾ ਕਿ ਸੈਣ ਤੂੰ ਮੇਰੇ ਨਾਲ ਇਤਨਾ ਪ੍ਰੇਮ ਕਰਦਾ ਹੈਂ ਕਿ ਰਾਜ-ਭਾਗ ਦੀ ਵੀ ਪਰਵਾਹ ਨਹੀਂ ਕੀਤੀ। ਜਦੋਂ ਭਗਤ ਜੀ ਨੇ ਪਰਮੇਸ਼ਰ ਦੇ ਸਰਗੁਣ ਸਰੂਪ ਵਿਚ ਦਰਸ਼ਨ ਕੀਤੇ ਤਾਂ ਬੜੇ ਪ੍ਰਸੰਨ ਹੋਏ ਤੇ ਕਹਿਣ ਲੱਗੇ ਕਿ ਪਰਮੇਸ਼ਰ ਜੀ ਮੇਰੇ ਲਈ ਕੀ ਆਗਿਆ ਹੈ ਤਾਂ ਪਰਮੇਸ਼ਰ ਜੀ ਕਹਿਣ ਲੱਗੇ ਕਿ ਹੇ ਸੈਣ ਭਗਤ ਜੀ, ਜਿਵੇਂ ਹੋਰਨਾਂ ਭਗਤਾਂ ਨੇ ਆਰਤੀ ਕੀਤੀ ਹੈ, ਤੂੰ ਵੀ ਸਾਡੀ ਆਰਤੀ ਕਰ ਲੈ। ਤਾਂ ਸੁਣ ਕੇ ਭਗਤ ਸੈਣ ਜੀ ਨੇ ਆਰਤੀ ਦਾ ਸ਼ਬਦ ਉਚਾਰਨ ਕੀਤਾ। ਜੈਸਾ ਕਿ :

**ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥੧॥**
**ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ॥੧॥ਰਹਾਉ॥**
**ਊਤਮੁ ਦੀਅਰਾ ਨਿਰਮਲ ਬਾਤੀ॥ ਤੁਹੀ ਨਿਰੰਜਨੁ ਕਮਲਾ ਪਾਤੀ॥੨॥**
**ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥੩॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨੁ ਭਣੈ ਭਜੁ ਪਰਮਾਨੰਦੇ॥੪॥੨॥**

*(ਧਨਾਸਰੀ ਭਗਤ ਸੈਣ ਜੀ, ਅੰਗ ੬੯੫)*

੧. ਇਥੋਂ ਹੀ ਨਾਈਆਂ ਨੂੰ 'ਰਾਜੇ' ਕਹਿਣ ਦੀ ਰੀਤ ਚੱਲੀ।

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਆਪਣੀ ਪਉੜੀ ਵਿਚ ਇਉਂ ਕਥਨ ਕਰਦੇ ਹਨ:

## ਸੁਣਿ ਪਰਤਾਪ ਕਬੀਰ ਦਾ; ਦੂਜਾ ਸਿਖ ਹੋਆ ਸੈਣ ਨਾਈ।

ਭਗਤ ਕਬੀਰ ਜੀ ਦੀ ਭਗਤੀ ਦੇ ਪ੍ਰਤਾਪ ਨੂੰ ਸੁਣ ਕੇ ਸੈਣ ਨਾਈ ਜੀ ਰਾਮਾਨੰਦ ਜੀ ਦੇ ਦੂਜੇ ਸਿਖ = ਸੇਵਕ ਹੋਆ = ਹੋਏ ਹਨ।

## ਪ੍ਰੇਮਿ ਭਗਤਿ ਰਾਤੀਂ ਕਰੈ; ਭਲਕੇ ਰਾਜ ਦੁਆਰੈ ਜਾਈ।

ਸੈਣ ਨਾਈ ਜੀ ਰਾਤ ਨੂੰ ਉੱਠ ਕੇ ਪ੍ਰੇਮਾ ਭਗਤਿ = ਭਗਤੀ ਕਰੈ = ਕਰਦੇ ਸਨ ਤੇ ਭਲਕੇ = ਪਹੁ-ਫੁਟਾਲਾ ਹੋਣ 'ਤੇ ਰਾਜ = ਰਾਜੇ ਦੇ ਦੁਆਰੈ = ਮਹਿਲਾਂ ਵਿਚ ਉਸ ਦੀ ਸੇਵਾ ਲਈ ਜਾਈ = ਜਾਂਦੇ ਸਨ।

## ਆਏ ਸੰਤ ਪਰਾਹੁਣੇ; ਕੀਰਤਨੁ ਹੋਆ ਰੈਣਿ ਸਬਾਈ।

ਇਕ ਰਾਤ ਸੰਤ ਜਨ ਆਪ ਜੀ ਦੇ ਘਰ ਪਰਾਹੁਣੇ ਬਣ ਕੇ ਆਏ ਤੇ ਸਬਾਈ = ਸਾਰੀ ਰੈਣਿ = ਰਾਤ ਕੀਰਤਨ ਹੋਆ = ਹੁੰਦਾ ਰਿਹਾ।

## ਛਡਿ ਨ ਸਕੈ ਸੰਤ ਜਨ; ਰਾਜ ਦੁਆਰਿ ਨ ਸੇਵ ਕਮਾਈ।

ਸੈਣ ਜੀ ਉਨ੍ਹਾਂ ਸੰਤ ਜਨਾਂ ਨੂੰ ਛਡ ਨ = ਨਾ ਸਕੇ, ਭਾਵ ਕੀਰਤਨ ਵਿਚ ਮਗਨ ਰਹੇ ਤੇ ਰਾਜੇ ਦੇ ਦੁਆਰਿ = ਮਹਿਲਾਂ ਵਿਚ ਜਾ ਕੇ ਉਸ ਦੀ ਸੇਵ = ਸੇਵਾ ਨ = ਨਹੀਂ ਕਮਾਈ = ਕਮਾਉਣਾ ਕੀਤੀ।

## ਸੈਣ ਰੂਪ ਹਰਿ ਹੋਇ ਕੈ; ਆਇਆ ਰਾਣੈ ਨੋ ਰੀਝਾਈ।

ਉਧਰ ਹਰਿ = ਹਰੀ ਪਰਮੇਸ਼ਰ ਆਪ ਭਗਤ ਸੈਣ ਜੀ ਦਾ ਰੂਪ ਹੋਇ ਕੈ = ਹੋ ਕੇ, ਧਾਰ ਕੇ ਰਾਜ ਦੁਆਰ ਆਏ ਤੇ ਰਾਣੈ = ਰਾਜੇ ਦੀ ਸੇਵਾ ਕਰ ਕੇ ਉਸ ਨੋ = ਨੂੰ ਰੀਝਾਈ = ਖ਼ੁਸ਼ ਕੀਤਾ, ਭਾਵ ਜਦੋਂ ਪਰਮੇਸ਼ਰ ਜੀ ਨੇ ਭਗਤ ਦੇ ਰੂਪ ਵਿਚ ਰਾਜੇ ਦੀ ਮਾਲਸ਼ ਕਰਨ ਲਈ ਹੱਥ ਲਾਇਆ ਤਾਂ ਉਸ ਦਾ ਰੋਗ ਦੂਰ ਕਰ ਦਿੱਤਾ ਤੇ ਰਾਜਾ ਬਹੁਤ ਪ੍ਰਸੰਨ ਹੋਇਆ।

## ਸਾਧ ਜਨਾ ਨੋ ਵਿਦਾ ਕਰਿ; ਰਾਜ ਦੁਆਰਿ ਗਇਆ ਸਰਮਾਈ।

ਇਧਰ ਸਾਧ ਜਨਾਂ ਨੋ = ਨੂੰ ਵਿਦਾ ਕਰਿ = ਕਰ ਕੇ ਫਿਰ ਭਗਤ ਸੈਣ ਸਰਮਾਈ = ਸ਼ਰਮਾਉਂਦਾ ਹੋਇਆ ਰਾਜੇ ਦੇ ਦੁਆਰਿ = ਮਹਿਲਾਂ ਨੂੰ ਗਿਆ, ਅਰ ਮਨ ਵਿਚ ਸੋਚ ਰਿਹਾ ਸੀ ਕਿ ਰਾਜਾ ਮੇਰੇ ਨਾਲ ਨਰਾਜ਼ ਹੋਵੇਗਾ। ਜਦੋਂ ਰਾਜ ਮਹਿਲਾਂ ਵਿਚ ਪਹੁੰਚ ਗਿਆ, ਤਦ:

## ਰਾਣੈ ਦੂਰਹੁੰ ਸਦਿ ਕੈ; ਗਲਹੁੰ ਕਵਾਇ ਖੋਲ੍ਹਿ ਪੈਨ੍ਹਾਈ।

('ਸੱਦਿ' ਕੱਸ ਕੇ ਬੋਲੋ ਤੇ 'ਗਲਹੁੰ' ਪੋਲਾ ਬੋਲੋ)

ਰਾਣੈ = ਰਾਜੇ ਨੇ ਭਗਤ ਸੈਣ ਜੀ ਨੂੰ ਦੂਰਹੁੰ = ਦੂਰੋਂ ਹੀ ਸਦਿ = ਬੁਲਾ ਕੈ = ਕੇ ਆਪਣੀ ਕਵਾਇ = ਪੋਸ਼ਾਕ ਗਲਹੁੰ = ਗਲ ਤੋਂ ਖੋਲ੍ਹ ਕੇ ਉਸ ਨੂੰ ਪੈਨ੍ਹਾਈ = ਪਹਿਨਾ ਦਿੱਤੀ।

## ਵਸਿ ਕੀਤਾ ਹਉ ਤੁਧਿ ਅਜ; ਬੋਲੈ ਰਾਜਾ ਸੁਣੈ ਲੁਕਾਈ।

ਰਾਜੇ ਨੇ ਕਿਹਾ ਕਿ ਤੁਧਿ = ਤੂੰ ਅੱਜ ਮੇਰੀ ਸੇਵਾ ਕਰ ਕੇ, ਭਾਵ ਮੇਰਾ ਰੋਗ ਦੂਰ ਕਰ ਕੇ ਹਉ = ਮੈਨੂੰ

ਵੱਸ ਵਿਚ ਕੀਤਾ = ਕਰ ਲਿਆ ਹੈ, ਇਹ ਬਚਨ ਰਾਜਾ ਬੋਲੈ = ਬੋਲ ਰਿਹਾ ਸੀ ਤੇ ਲੁਕਾਈ = ਦੁਨੀਆਂ ਸੁਣੈ = ਸੁਣ ਰਹੀ ਸੀ। ਇਉਂ ਰਾਜੇ ਨੇ ਆਪਣੇ ਤਖ਼ਤ 'ਤੇ ਬਿਠਾ ਕੇ ਉਸ ਨੂੰ ਰਾਜ ਦੇ ਦਿੱਤਾ, ਇਸ ਦੀ ਤਿਆਗ ਬਿਰਤੀ ਸੀ, ਇਹ ਚਾਹੁੰਦਾ ਨਹੀਂ ਸੀ ਕਿ ਮੈਂ ਰਾਜ ਕਰਾਂ ਤੇ ਪ੍ਰਭੂ ਦੇ ਪ੍ਰੇਮ, ਵੈਰਾਗ ਵਿਚ ਰੋਂਦਾ ਹੋਇਆ ਕਿ ਮੇਰੀ ਥਾਂ ਰਾਜੇ ਦੀ ਮਾਲਸ਼ ਵੀ ਕਰ ਦਿੱਤੀ ਤੇ ਰਾਜ ਵੀ ਦੁਆ ਦਿੱਤਾ, ਪਰ ਦਰਸ਼ਨ ਨਹੀਂ ਦਿੱਤੇ, ਮੈਂ ਰਾਜ ਕੀ ਕਰਨਾ ਹੈ? ਮੈਨੂੰ ਤਾਂ ਦਰਸ਼ਨ ਚਾਹੀਦੇ ਹਨ। ਇਉਂ ਕਹਿੰਦਾ ਹੋਇਆ ਬੇਹੋਸ਼ ਹੋ ਕੇ ਸਿੰਘਾਸਣ ਤੋਂ ਡਿੱਗਣ ਲੱਗਾ ਤਾਂ ਪਰਮੇਸ਼ਰ ਨੇ ਗਲਵਕੜੀ ਵਿਚ ਲੈ ਲਿਆ ਅਤੇ ਕਿਹਾ ਕਿ ਇਹ ਰਾਜ ਤੈਨੂੰ ਮੈਂ ਦਿਵਾਇਆ ਹੈ। ਤੂੰ ਰਾਜ ਕਿਉਂ ਨਹੀਂ ਕਰਦਾ ਤਾਂ ਸੈਣ ਜੀ ਨੇ ਕਿਹਾ ਕਿ ਹੇ ਪ੍ਰਭੂ! ਮੈਨੂੰ ਰਾਜ ਨਾਲੋਂ ਤੇਰੇ ਸੰਤਾਂ ਦੀ ਸੇਵਾ ਹਜ਼ਾਰ ਗੁਣਾ ਵੱਧ ਲਾਭਦਾਇਕ ਦਿੱਸ ਰਹੀ ਹੈ, ਜਿਸ ਕਰਕੇ ਤੂੰ ਮੈਨੂੰ ਦਰਸ਼ਨ ਦਿੱਤੇ। ਇਸ ਕਰਕੇ ਮੈਨੂੰ ਰਾਜਾ ਨਹੀਂ, ਸੇਵਕ ਹੀ ਰਹਿਣ ਦਿਉ, ਜੋ ਸੁਖ ਸੇਵਾ ਵਿਚ ਹੈ, ਉਹ ਰਾਜ ਵਿਚ ਨਹੀਂ ਹੈ। ਜੈਸਾ ਕਿ:

**ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥** *(ਗਉੜੀ ਕਬੀਰ ਜੀ, ਅੰਗ ੩੩੬)*

ਇਉਂ ਸੈਣ ਜੀ ਸੰਤ ਭਗਤਾਂ ਦੀ ਸੇਵਾ ਕਰ ਕੇ ਤਰ ਗਏ, ਜੈਸਾ ਕਿ:

**ਨਾਈ ਉਧਰਿਓ ਸੈਨੁ ਸੇਵ ॥** *(ਬਸੰਤ ਮ: ੫, ਅੰਗ ੧੧੯੨)*

ਅਤੇ ਭਗਤ ਸੈਣ ਜੀ ਘਰ ਘਰ ਵਿਚ ਸੁਣੇ ਗਏ ਅਤੇ ਹਿਰਦੇ ਵਿਚ ਪਰਮੇਸ਼ਰ ਦੇ ਵੱਸਣ ਕਰਕੇ ਭਗਤਾਂ ਦੀ ਗਿਣਤੀ ਵਿਚ ਗਿਣੇ ਗਏ। ਜੈਸਾ ਕਿ:

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥** *(ਆਸਾ ਮ: ੫, ਅੰਗ ੪੮੭)*

# ਪਰਗਟੁ ਕਰੈ; ਭਗਤ ਵਡਿਆਈ ॥੧੬॥

ਇਉਂ ਪਰਮਾਤਮਾ ਆਪਣੇ ਭਗਤਾਂ ਦੀ ਵਡਿਆਈ = ਸੋਭਾ ਪ੍ਰਗਟ ਕਰੈ = ਕਰ ਦਿੰਦਾ ਹੈ ॥੧੬॥ ਜੈਸਾ ਕਿ:

**ਆਠ ਪਹਰ ਜਨੁ ਹਰਿ ਹਰਿ ਜਪੈ ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥**
*(ਗਉੜੀ ਸੁਖਮਨੀ ਮ: ੫, ਅੰਗ ੨੯੫)*

## ਪਉੜੀ ੧੭ (ਭਗਤ ਰਵਿਦਾਸ ਜੀ)

### ਉਥਾਨਕਾ

ਭਗਤ ਰਵਿਦਾਸ ਜੀ ਦੀ ਪਿਛਲੇ ਕਈ ਜਨਮਾਂ ਦੀ ਤਪੱਸਿਆ ਸੀ। ਸੁਆਮੀ ਰਾਮਾਨੰਦ ਜੀ ਦੇ ਵੇਲੇ ਆਪ ਜੀ ਦੇ ਦੋ ਜਨਮ ਹੋਏ। ਪਹਿਲੇ ਜਨਮ ਵਿਚ ਬ੍ਰਹਮਚਾਰੀ ਅਵਸਥਾ ਵਿਚ ਰਾਮਾਨੰਦ ਜੀ ਦੇ ਸ਼ਿਸ਼ ਹੋਏ। ਸੁਆਮੀ ਰਾਮਾਨੰਦ ਜੀ ਵੱਲੋਂ ਗਜਾ ਕਰਨ ਦੀ ਆਗਿਆ ਸੀ ਤੇ ਨਾਲ ਇਹ ਵੀ ਹਦਾਇਤ ਸੀ ਕਿ ਸੱਤ ਘਰਾਂ ਵਿੱਚੋਂ ਥੋੜ੍ਹਾ ਥੋੜ੍ਹਾ ਅੰਨ ਮੰਗ ਕੇ ਲਿਆਉਣਾ, ਜੋ ਸਾਧੂਆਂ ਦੀ ਪਰੰਪਰਾ ਅਨੁਸਾਰ ਸੀ। ਜੈਸਾ ਕਿ ਕਬੀਰ ਸਾਹਿਬ ਜੀ ਉਚਾਰਨ ਕਰਦੇ ਹਨ:

**ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜੁ ॥**
**ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੯੮॥** *(ਸਲੋਕ ਕਬੀਰ ਜੀ, ਅੰਗ ੧੩੭੩)*

ਸੋ ਇਸ ਲਈ ਜਦੋਂ ਬ੍ਰਹਮਚਾਰੀ ਜੀ ਗਜਾ ਲਈ ਜਾਂਦੇ ਤਾਂ ਰਸਤੇ ਵਿਚ ਸੰਤੋਖੇ ਨਾਮ ਦਾ ਵਿਅਕਤੀ

ਸੀ, ਜੋ ਚੰਮ ਆਦਿ ਦਾ ਕੰਮ ਕਰਦਾ ਸੀ, ਜੁੱਤੀਆਂ ਗੰਢਣਾ ਪਿਤਾ-ਪੁਰਖੀ ਕਿੱਤਾ ਸੀ। ਕਦੇ ਕਦੇ ਬ੍ਰਹਮਚਾਰੀ ਨੂੰ ਸੰਤੋਖਾ ਬੇਨਤੀ ਕਰਦਾ ਕਿ ਮੇਰੇ ਘਰ ਦਾ ਵੀ ਅੰਨ ਸੁਆਮੀ ਜੀ ਨੂੰ ਛਕਾ ਕੇ ਪਵਿੱਤਰ ਕਰਵਾ ਦਿਉ। ਬ੍ਰਹਮਚਾਰੀ ਸੁਣਿਆ ਅਣਗੌਲਿਆ ਕਰ ਦਿੰਦਾ ਸੀ। ਇਕ ਦਿਨ ਮੋਹਲੇਧਾਰ ਵਰਖਾ ਹੋ ਰਹੀ ਸੀ। ਗਜਾ ਕਰਨ ਵਿਚ ਮੁਸ਼ਕਲ ਸਮਝ ਕੇ ਸੰਤੋਖੇ ਚਮਿਆਰ ਦੇ ਘਰ ਤੋਂ ਸੀਧਾ ਲਿਆ ਕੇ ਸੁਆਮੀ ਜੀ ਨੂੰ ਪ੍ਰਸ਼ਾਦਾ ਛਕਾ ਦਿੱਤਾ। ਜਦੋਂ ਰਾਮਾਨੰਦ ਜੀ ਸਮਾਧੀ ਵਿਚ ਬੈਠੇ ਤਾਂ ਸੰਤੋਖੇ ਦੀ ਪੁੱਤਰਾਂ ਦੀ ਕਾਮਨਾ ਸਮਾਧੀ ਨਾ ਲੱਗਣ ਦੇਵੇ। ਸਮਾਧੀ ਤੋਂ ਉਥਾਨ ਹੋ ਕੇ ਬ੍ਰਹਮਚਾਰੀ ਨੂੰ ਤਾੜਨਾ ਕਰ ਕੇ ਪੁੱਛਿਆ ਕਿ ਅੱਜ ਅੰਨ ਵਿਚ ਦੋਸ਼ ਸੀ ਤਾਂ ਬ੍ਰਹਮਚਾਰੀ ਜੀ ਨੇ ਸੱਚ ਦੱਸ ਦਿੱਤਾ ਕਿ ਮੈਂ ਸੰਤੋਖੇ ਦੇ ਘਰ ਤੋਂ ਅੰਨ ਲੈ ਕੇ ਆਇਆ ਹਾਂ। ਤਾਂ ਸੁਆਮੀ ਰਾਮਾਨੰਦ ਜੀ ਨਰਾਜ਼ ਹੋ ਕੇ ਕਹਿਣ ਲੱਗ ਕਿ ਇਕ ਤਾਂ ਤੂੰ ਮੇਰੀ ਆਗਿਆ ਭੰਗ ਕੀਤੀ ਹੈ ਕਿਉਂਕਿ ਮੈਂ ਸ਼ੂਦਰ ਦੇ ਘਰ ਦਾ ਅੰਨ ਨਹੀਂ ਖਾਂਦਾ, ਦੂਸਰਾ ਇਕ ਘਰ ਦਾ ਅੰਨ ਖਾਣ ਵਿਚ ਵੈਸੇ ਵੀ ਦੋਸ਼ ਹੁੰਦਾ ਹੈ। ਉਸ ਸੰਤੋਖੇ ਨੇ ਪੁੱਤਰ ਦੀ ਇੱਛਾ ਰੱਖ ਕੇ ਤੈਨੂੰ ਸੀਧਾ ਦਿੱਤਾ, ਜਿਸ ਕਰਕੇ ਮੇਰੀ ਸਮਾਧੀ ਨਹੀਂ ਲੱਗੀ। ਸੋ ਇਸ ਲਈ ਮੇਰੀ ਆਗਿਆ ਭੰਗ ਕਰਨ ਦਾ ਅਤੇ ਮੇਰਾ ਨਿਯਮ ਭੰਗ ਕਰਨ ਦਾ ਦੋਸ਼ੀ ਹੋਣ ਕਰਕੇ ਮੈਂ ਤੈਨੂੰ ਸਰਾਪ ਦਿੰਦਾ ਹਾਂ ਕਿ ਉਹਦੀ ਪੁੱਤਰ ਦੀ ਇੱਛਾ ਪੂਰੀ ਕਰਨ ਵਾਸਤੇ ਤੈਨੂੰ ਉਹਦੇ ਘਰ ਜਨਮ ਲੈਣਾ ਪਵੇਗਾ। ਬ੍ਰਹਮਚਾਰੀ ਜੀ ਨੇ ਆਪਣਾ ਸਰੀਰ ਤਿਆਗ ਕੇ ਸੰਤੋਖੇ ਦੇ ਘਰ ਜਨਮ ਲਿਆ ਤੇ ਨਾਮ ਰਵਿਦਾਸ ਰੱਖਿਆ ਗਿਆ। ਜਨਮ ਲੈਣ ਤੋਂ ਪੰਜ ਦਿਨ ਤਕ ਇਸ ਨੇ ਆਪਣੀ ਮਾਤਾ ਦਾ ਦੁੱਧ ਨਾ ਚੁੰਘਿਆ। ਮਾਤਾ-ਪਿਤਾ ਦੀਆਂ ਖ਼ੁਸ਼ੀਆਂ ਬੱਚੇ ਦੇ ਦੁੱਧ ਨਾ ਚੁੰਘਣ 'ਤੇ ਗ਼ਮੀ ਵਿਚ ਬਦਲ ਗਈਆਂ। ਜੰਮਣ ਘੁਟੀ ਆਦਿ ਬੜੇ ਯਤਨ ਕੀਤੇ, ਪਰ ਸਫਲਤਾ ਨਹੀਂ ਮਿਲੀ। ਉਧਰ ਸੁਆਮੀ ਰਾਮਾਨੰਦ ਜੀ ਨੂੰ ਆਕਾਸ਼ਬਾਣੀ ਹੋਈ ਕਿ ਹੇ ਰਾਮਾਨੰਦ! ਤੇਰਾ ਬਚਨ ਮੰਨ ਕੇ ਤੇਰਾ ਸ਼ਿਸ਼ ਬ੍ਰਹਮਚਾਰੀ ਸੰਤੋਖੇ ਦੇ ਘਰ ਜਨਮ ਲੈ ਚੁੱਕਾ ਹੈ। ਪਹਿਲੀ ਸ੍ਰਿਮਤੀ ਦੇ ਕਾਰਨ ਉਹ ਦੁੱਧ ਨਹੀਂ ਚੁੰਘ ਰਿਹਾ, ਇਸ ਲਈ ਜਾ ਕੇ ਉਸ ਮਹਾਨ ਆਤਮਾ ਨੂੰ ਸੰਭਾਲ। ਤਾਂ ਰਾਮਾਨੰਦ ਜੀ ਪ੍ਰਭੂ ਜੀ ਦਾ ਬਚਨ ਮੰਨ ਕੇ ਉਸ ਗ਼ਰੀਬ ਬਸਤੀ ਵਿਚ ਆਏ, ਜਿਨ੍ਹਾਂ ਨੂੰ ਲੋਕ ਚਮਿਆਰ ਕਹਿੰਦੇ ਸੀ। ਸਾਰੇ ਲੋਕ ਹੈਰਾਨ ਹੋਏ ਕਿ ਰਾਮਾਨੰਦ ਜੀ ਤਾਂ ਸ਼ੂਦਰਾਂ ਦੇ ਪਰਛਾਵੇਂ ਤੋਂ ਵੀ ਨਫ਼ਰਤ ਕਰਦੇ ਹਨ, ਇਹ ਇਸ ਬਸਤੀ ਵਿਚ ਕਿਵੇਂ ਆ ਗਏ ? ਸੰਤੋਖੇ ਨੇ ਰਾਮਾਨੰਦ ਜੀ ਨੂੰ ਡੰਡਉਤ ਕਰ ਕੇ ਮੱਥਾ ਟੇਕਿਆ ਅਤੇ ਘਘਿਆ ਕੇ ਬੇਨਤੀ ਕੀਤੀ ਕਿ ਹੇ ਗੁਰਦੇਵ! ਮੇਰੇ ਪੁੱਤਰ ਨੇ, ਪੰਜ ਦਿਨ ਹੋ ਗਏ, ਦੁੱਧ ਨਹੀਂ ਚੁੰਘਿਆ। ਆਪ ਸਮਰੱਥ ਹੋ, ਇਸ ਨੂੰ ਬਚਾ ਲਵੋ। ਤਾਂ ਰਾਮਾਨੰਦ ਜੀ ਨੇ ਕਿਹਾ ਕਿ ਮੈਂ ਆਇਆ ਹੀ ਤੇਰੇ ਪੁੱਤਰ ਵਾਸਤੇ ਹਾਂ। ਰਵਿਦਾਸ ਜੀ ਦੇ ਸਿਰ 'ਤੇ ਹੱਥ ਰੱਖਿਆ ਤੇ ਕਿਹਾ ਕਿ ਪੁੱਤਰ, ਦੁੱਧ ਚੁੰਘ ਤੇ ਮਾਤਾ-ਪਿਤਾ ਦੀ ਚਿੰਤਾ ਦੂਰ ਕਰ ਅਤੇ ਰਾਮ ਦਾ ਨਾਮ ਜਪਿਆ ਕਰ। ਤੇਰਾ ਜਨਮ ਭਗਤੀ ਕਰਨ ਵਾਸਤੇ ਹੀ ਹੋਇਆ ਹੈ। ਇਉਂ ਰਾਮਾਨੰਦ ਜੀ ਵਾਪਸ ਆਪਣੇ ਆਸਣ 'ਤੇ ਚਲੇ ਗਏ। ਰਵਿਦਾਸ ਜੀ ਨੇ ਦੁੱਧ ਚੁੰਘਿਆ। ਇਉਂ ਮਾਤਾ ਦੀ ਗੋਦ ਤੇ ਪਿਤਾ ਦੇ ਵਿਹੜੇ ਵਿਚ ਖੇਡਦਿਆਂ ਬਾਲਕ ਅਵਸਥਾ ਬਾਕੀ ਬੱਚਿਆਂ ਨਾਲੋਂ ਵੱਖਰੀ ਬਤੀਤ ਕੀਤੀ। ਵੱਡੇ ਹੋਏ ਤੇ ਪਿਤਾ-ਪੁਰਖੀ ਕਿੱਤਾ ਜੁੱਤੀਆਂ ਗੰਢਣ ਦਾ ਸਿੱਖਿਆ। ਮਾਤਾ-ਪਿਤਾ ਨੇ ਰਵਿਦਾਸ ਦੀ ਰੁਚੀ ਦਾਨ-ਪੁੰਨ ਵਾਲੀ ਦੇਖ ਕੇ ਕਿ ਜੋ ਕੁਝ ਵੀ ਆਉਂਦਾ ਹੈ, ਸਾਧੂ-ਫ਼ਕੀਰਾਂ ਨੂੰ ਖਵਾਉਂਦਾ ਹੈ, ਇਹ ਜਦੋਂ ਆਪਣੀ ਕਮਾਈ ਕਰੇਗਾ ਤਾਂ ਆਪ ਹੀ ਸਮਝ ਜਾਵੇਗਾ। ਫਿਰ ਇਸ ਦੀ ਸ਼ਾਦੀ ਕਰ ਦਿੱਤੀ। ਬਸਤੀ ਦੇ ਪਿੱਛੇ ਇਕ ਛਪਰੀ ਬੰਨ੍ਹ ਕੇ ਇਸ ਨੂੰ ਪਰਿਵਾਰ ਤੋਂ ਅਲੱਗ ਕਰ ਦਿੱਤਾ। ਭਗਤ ਜੀ ਜੁੱਤੀਆਂ ਗੰਢ ਕੇ ਗੁਜ਼ਾਰਾ ਕਰਨ ਲੱਗੇ ਤੇ ਰਾਮਾਨੰਦ ਤੋਂ ਗੁਰਮੰਤਰ ਲੈ ਕੇ ਨਾਮ ਦੀ ਐਸੀ ਕਮਾਈ ਕੀਤੀ ਕਿ ਥੋੜ੍ਹੇ ਸਮੇਂ ਵਿਚ ਨਾਮ ਦਾ ਗੂੜ੍ਹਾ ਰੰਗ ਚੜ੍ਹ ਗਿਆ। ਪਿਤਾ ਭਾਵੇਂ ਚਮੜੇ ਦਾ ਵਪਾਰੀ ਹੋਣ ਕਰਕੇ ਚਾਰ ਪੈਸਿਆਂ ਵਾਲਾ ਸੀ, ਪਰ ਉਸ ਨੇ ਰਵਿਦਾਸ ਜੀ ਨੂੰ ਕੁਝ ਵੀ ਨਹੀਂ ਦਿੱਤਾ। ਰਵਿਦਾਸ ਜੀ ਜਿਸ ਦੀ ਵੀ ਜੁੱਤੀ ਗੰਢਦੇ, ਉਸ ਦੇ ਕੋਲੋਂ ਕੁਝ ਨਾ ਮੰਗਦੇ। ਜੇ ਕੋਈ ਆਪਣੇ ਆਪ ਦੇ ਦਿੰਦਾ ਤਾਂ ਸਵੀਕਾਰ ਕਰ ਲੈਂਦੇ, ਪਰ ਸੰਤਾਂ

ਕੋਲੋਂ ਕਦੇ ਕੁਝ ਨਾ ਲੈਂਦੇ। ਇਕ ਦਿਨ ਭਗਵਾਨ ਜੀ ਨੇ ਸੰਤ ਦਾ ਰੂਪ ਧਾਰਨ ਕਰ ਕੇ ਪਾਰਸ ਦੀ ਵੱਟੀ ਦੇਣੀ ਚਾਹੀ, ਪਰ ਇਨ੍ਹਾਂ ਨੇ ਇਨਕਾਰ ਕਰ ਦਿੱਤਾ। ਸੰਤ ਰੂਪ ਭਗਵਾਨ ਨੇ ਇਨ੍ਹਾਂ ਦੇ ਜੁੱਤੀਆਂ ਗੰਢਣ ਵਾਲੇ ਔਜ਼ਾਰ ਪਾਰਸ ਨਾਲ ਛੁਹਾ ਕੇ ਸੋਨਾ ਕਰ ਕੇ ਦਿਖਾ ਦਿੱਤੇ ਕਿ ਤੁਸੀਂ ਗ਼ਰੀਬੀ ਦੀ ਹਾਲਤ ਵਿਚ ਹੋ, ਇਸ ਪਾਰਸ ਨੂੰ ਲੈਣਾ ਕਰੋ, ਪਰ ਰਵਿਦਾਸ ਜੀ ਦੀ ਫਿਰ ਵੀ ਤਿਆਗ ਬਿਰਤੀ ਹੀ ਰਹੀ। ਕਿਹਾ ਕਿ ਮੇਰੇ ਲਈ ਤਾਂ ਨਾਮ ਹੀ ਪਾਰਸ ਦੀ ਵੱਟੀ ਹੈ, ਜੋ ਮੇਰੇ ਲੋਹੇ ਰੂਪ ਸੁਆਸਾਂ ਨੂੰ ਸੋਨਾ ਬਣਾ ਰਹੀ ਹੈ। ਸੰਤ ਜੀ ਦੇ ਬਹੁਤਾ ਕਹਿਣ ਤੋਂ ਕਿ ਮੇਰੀ ਅਮਾਨਤ ਸੰਭਾਲ ਲਵੋ, ਮੈਂ ਵਾਪਸ ਲਵਾਂਗਾ। ਹੁਣ ਮੈਂ ਤੀਰਥ ਯਾਤਰਾ 'ਤੇ ਚੱਲਿਆ ਹਾਂ। ਤਾਂ ਰਵਿਦਾਸ ਜੀ ਨੇ ਕਿਹਾ ਕਿ ਆਪਣੇ ਹੱਥ ਨਾਲ ਹੀ ਛੱਪਰ ਵਿਚ ਟੰਗ ਦੇਵੋ। ਸੰਤ ਰੂਪ ਭਗਵਾਨ ਜੀ ਤੇਰਾਂ ਮਹੀਨਿਆਂ ਬਾਅਦ ਆਏ ਤੇ ਕਿਹਾ ਕਿ ਰਵਿਦਾਸ, ਤੇਰਾ ਤਾਂ ਉਹੀ ਹਾਲ ਹੈ, ਤੂੰ ਪਾਰਸ ਦੀ ਵੱਟੀ ਤੋਂ ਕੰਮ ਨਹੀਂ ਲਿਆ, ਕਿਥੇ ਹੈ ਪਾਰਸ ? ਰਵਿਦਾਸ ਜੀ ਦਾ ਉੱਤਰ ਸੀ ਕਿ ਜਿਥੇ ਤੁਸੀਂ ਰੱਖਿਆ ਸੀ, ਉਥੇ ਹੀ ਪਿਆ ਹੋਵੇਗਾ, ਮੈਂ ਤਾਂ ਦੇਖਿਆ ਭੀ ਨਹੀਂ। ਉਥੋਂ ਭਗਵਾਨ ਜੀ ਨੇ ਪਾਰਸ ਚੁੱਕਿਆ ਤੇ ਅਲੋਪ ਹੋ ਗਏ। ਇਉਂ ਰਵਿਦਾਸ ਜੀ ਦਾ ਵੈਰਾਗ, ਤਿਆਗ, ਨਾਮ ਕਮਾਈ ਐਸਾ ਪ੍ਰਭਾਵ ਪਾਉਣ ਲੱਗੀ ਕਿ ਸਾਰੀ ਦੁਨੀਆਂ ਵਿਚ ਪਰਮੇਸ਼ਰ ਨੇ ਰਵਿਦਾਸ ਜੀ ਦਾ ਜੱਸ ਫੈਲਾ ਦਿੱਤਾ। ਥਾਂ ਥਾਂ 'ਤੇ ਪਰਮੇਸ਼ਰ ਨੇ ਭਗਤ ਜੀ ਦੀ ਪੈਜ ਰੱਖੀ, ਜਿਵੇਂ (੧) ਬ੍ਰਾਹਮਣਾਂ ਨੇ ਈਰਖਾ ਕਰ ਕੇ ਬਾਦਸ਼ਾਹ ਦੇ ਕੋਲ ਸ਼ਿਕਾਇਤ ਕਰਨੀ ਕਿ ਰਵਿਦਾਸ ਨੂੰ ਠਾਕੁਰਾਂ ਦੀ ਪੂਜਾ ਕਰਨ ਦਾ ਕੋਈ ਅਧਿਕਾਰ ਨਹੀਂ, ਸਾਨੂੰ ਬ੍ਰਾਹਮਣਾਂ ਨੂੰ ਹੈ। ਪਰਖਣਾ ਵੇਲੇ ਰਵਿਦਾਸ ਜੀ ਦੇ ਕੋਲ ਪੱਥਰਾਂ ਦੇ ਠਾਕੁਰਾਂ ਨੇ ਗੰਗਾ ਤੈਰ ਕੇ ਆਉਣਾ, ਬ੍ਰਾਹਮਣਾਂ ਦੇ ਬੁਲਾਏ 'ਤੇ ਵੀ ਨਾ ਆਉਣਾ। (੨) ਚਿਤੌੜਗੜ੍ਹ ਦੇ ਰਾਜੇ ਦੀ ਮਹਾਰਾਣੀ ਝਾਲਾ ਬਾਈ ਦਾ ਚੇਲੀ ਬਣਨਾ ਅਤੇ ਚਿਤੌੜਗੜ੍ਹ ਵਿਚ ਯੱਗ ਕਰਨਾ, ਪਰਮੇਸ਼ਰ ਨੇ ਹਰੇਕ ਦੋ ਬ੍ਰਾਹਮਣਾਂ ਦੇ ਵਿਚਕਾਰ ਭੋਜਨ ਛਕਣ ਵੇਲੇ ਰਵਿਦਾਸ ਦਾ ਰੂਪ ਧਾਰ ਕੇ ਬੈਠਣਾ। ਇਉਂ ਚਾਰੇ ਵਰਨਾਂ ਦਾ ਰਵਿਦਾਸ ਜੀ ਦੇ ਪੈਰੀਂ ਪੈਣਾ। (੩) ਪੁਰਬ ਦੇ ਸਮੇਂ ਰਵਿਦਾਸ ਜੀ ਦੀ ਭੇਟਾ ਗੰਗਾ ਨੇ ਹੱਥ ਕੱਢ ਕੇ ਲੈਣੀ। ਇਉਂ ਰਵਿਦਾਸ ਜੀ ਦੀ ਸਾਰੇ ਜਗਤ ਵਿਚ ਪ੍ਰਸਿੱਧੀ ਹੋਈ ਤੇ ਭਾਈ ਗੁਰਦਾਸ ਜੀ ਨੇ ਉਨ੍ਹਾਂ ਦੇ ਜੀਵਨ ਵਿੱਚੋਂ ਇਕ ਘਟਨਾ ਦਾ ਵਿਸ਼ੇਸ਼ ਕਰਕੇ ਜ਼ਿਕਰ ਕੀਤਾ ਹੈ ਤੇ ਉਨ੍ਹਾਂ ਦੀ ਮਹਾਨਤਾ ਇਸ ਪ੍ਰਕਾਰ ਦਰਸਾਈ ਹੈ :

## ਭਗਤੁ ਭਗਤੁ ਜਗਿ ਵਜਿਆ; ਚਹੁੰ ਚਕਾਂ ਦੇ ਵਿਚਿ ਚਮਰੇਟਾ।

('ਵੱਜਿਆ' ਅੱਧਕ ਸਹਿਤ ਬੋਲੋ)

ਭਗਤ ਰਵਿਦਾਸ ਜੀ ਜੋ ਚਮਰੇਟਾ = ਚਮਾਰ ਜਾਤ ਦੇ ਸਨ, ਉਹ ਵੀ ਭਗਤੀ ਦੇ ਪ੍ਰਤਾਪ ਦੁਆਰਾ ਜਗਿ = ਸੰਸਾਰ ਦੇ ਚਹੁੰ = ਚਾਰੇ ਚਕਾਂ = ਕੁੰਟਾਂ (ਦਿਸ਼ਾਵਾਂ) ਦੇ ਵਿਚ ਭਗਤ ਭਗਤ ਕਰਕੇ ਵਜਿਆ = ਪ੍ਰਗਟ ਹੋ ਗਏ।

## ਪਾਣ੍ਹਾ ਗੰਢੈ ਰਾਹ ਵਿਚਿ; ਕੁਲਾ ਧਰਮ ਢੋਇ ਢੋਰ ਸਮੇਟਾ।

('ਕੁਲਾ' ਪੋਲਾ ਬੋਲੋ)

ਰਾਹ = ਰਸਤੇ ਵਿਚ ਭਗਤ ਰਵਿਦਾਸ ਜੀ ਪਾਣ੍ਹਾ = ਜੁੱਤੀਆਂ ਗੰਢੈ = ਗੰਢਦੇ ਸੀ ਤੇ ਆਪਣੀ ਕੁਲਾ = ਵੰਸ਼ ਦੇ ਧਰਮ ਅਨੁਸਾਰ ਢੋਰ = ਮੋਏ ਹੋਏ ਪਸ਼ੂ ਢੋਇ = ਢੋਂਦੇ ਸਨ ਤੇ ਸਮੇਟਾ = ਸਮੇਟਦੇ ਸਨ।

## ਜਿਉ ਕਰਿ ਮੈਲੈ ਚੀਥੜੈ; ਹੀਰਾ ਲਾਲ ਅਮੋਲੁ ਪਲੇਟਾ।

ਪਰ ਨਾਮ ਭਗਤੀ ਦੁਆਰਾ ਅੰਦਰੋਂ ਇਸ ਤਰ੍ਹਾਂ ਸਨ, ਜਿਉ ਕਰਿ = ਜਿਸ ਤਰ੍ਹਾਂ ਮੈਲੇ, ਚੀਥੜੈ = ਪਾਟੇ ਪੁਰਾਣੇ ਕੱਪੜੇ ਵਿਚ ਅਮੋਲ = ਅਮੋਲਕ ਹੀਰੇ, ਲਾਲ ਪਲੇਟਾ = ਲਪੇਟੇ ਹੋਣ।

## ਚਹੁੰ ਵਰਨਾ ਉਪਦੇਸਦਾ; ਗਿਆਨ ਧਿਆਨੁ ਕਰਿ ਭਗਤਿ ਸਹੇਟਾ।

ਚਹੁੰ = ਚਾਰ ਵਰਨਾ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਨੂੰ ਇਕ ਪਰਮਾਤਮਾ ਦਾ ਉਪਦੇਸਦਾ = ਉਪਦੇਸ਼ ਕਰਦੇ ਸਨ ਤੇ ਨਾਲ ਹੀ ਭਗਤਿ = ਭਗਤੀ ਦੇ ਸਹੇਟਾ = ਸਹਿਤ ਗਿਆਨ ਧਿਆਨ ਕਰਿ = ਕਰਾਉਂਦੇ ਸਨ।

## ਨ੍ਹਾਵਣਿ ਆਇਆ ਸੰਗੁ ਮਿਲਿ; ਬਾਨਾਰਸ ਕਰਿ ਗੰਗਾ ਥੇਟਾ।

ਇਕ ਵਾਰ ਕੁਝ ਯਾਤਰੂ ਸੰਗੁ = ਮੇਲ ਨਾਲ ਮਿਲ ਕਰਕੇ ਬਨਾਰਸ ਥੇਟਾ = ਮੇਲੇ 'ਤੇ ਗੰਗਾ ਵਿਚ ਨ੍ਹਾਵਣਿ = ਇਸ਼ਨਾਨ ਕਰਨ ਲਈ ਆਇਆ = ਆਏ ਸਨ। ਉਨ੍ਹਾਂ ਨੇ ਰਵਿਦਾਸ ਜੀ ਨੂੰ ਕਿਹਾ ਕਿ ਤੁਸੀਂ ਵੀ ਇਸ਼ਨਾਨ ਕਰਨ ਚੱਲੋ ਤਾਂ ਰਵਿਦਾਸ ਜੀ ਨੇ ਕਿਹਾ ਕਿ ਮੈਂ ਤਾਂ ਨਹੀਂ ਜਾ ਸਕਦਾ, ਪਰ ਮੇਰੀ ਭੇਟਾ ਗੰਗਾ ਲਈ ਲੈ ਜਾਵੋ, ਪਰ ਦੇਣੀ ਤਾਂ ਜੇ ਹੱਥ ਕੱਢ ਕੇ ਲਵੇ।

## ਕਢਿ ਕਸੀਰਾ ਸਉਪਿਆ; ਰਵਿਦਾਸੈ ਗੰਗਾ ਦੀ ਭੇਟਾ।

ਤਾਂ ਭਗਤ ਰਵਿਦਾਸੈ = ਰਵਿਦਾਸ ਜੀ ਨੇ ਇਕ ਕਸੀਰਾ = ਧੇਲਾ ਕੱਢ ਕੇ ਗੰਗਾ ਦੀ ਭੇਟਾ ਲਈ ਯਾਤਰੂਆਂ ਨੂੰ ਦੇ ਦਿੱਤਾ।

## ਲਗਾ ਪੁਰਬੁ ਅਭੀਚ ਦਾ; ਡਿਠਾ ਚਲਿਤੁ ਅਚਰਜੁ ਅਮੇਟਾ।

('ਅ-ਚਰਜੁ' ਬੋਲੋ)

ਉਥੇ ਅਭੀਚ = ਅਭਿਜਿਤ ਨਛੱਤਰ ਦਾ ਪੁਰਬ ਲਗਾ = ਲੱਗਿਆ ਹੋਇਆ ਸੀ ਤੇ ਸਾਰੇ ਲੋਕਾਂ ਨੇ ਇਥੇ ਅਮੇਟਾ = ਨਾ ਮਿਟਣ ਵਾਲਾ ਅਚਰਜੁ = ਅਸਚਰਜ ਚਲਿਤੁ = ਕੌਤਕ ਡਿਠਾ = ਵੇਖਿਆ ਕਿ :

## ਲਇਆ ਕਸੀਰਾ ਹਥੁ ਕਢਿ; ਸੂਤੁ ਇਕੁ ਜਿਉ ਤਾਣਾ ਪੇਟਾ।

ਗੰਗਾ ਨੇ ਹੱਥ ਬਾਹਰ ਕੱਢ ਕੇ ਭਗਤ ਰਵਿਦਾਸ ਜੀ ਦਾ ਦਿੱਤਾ ਹੋਇਆ ਭੇਟਾ ਦੇ ਰੂਪ ਵਿਚ ਕਸੀਰਾ = ਧੇਲਾ ਲਿਆ, ਭਾਵ ਪ੍ਰਵਾਨ ਕੀਤਾ ਅਤੇ ਬਦਲੇ ਵਿਚ ਰਵਿਦਾਸ ਜੀ ਨੂੰ ਚੂੜਾ ਭੇਟ ਕੀਤਾ, ਜਿਉ = ਜਿਵੇਂ ਸੂਤ ਇਕ ਹੁੰਦਾ ਹੈ ਪਰ ਤਾਣਾ-ਪੇਟਾ ਨਾਮ ਵੱਖਰੇ ਹਨ।

## ਭਗਤ ਜਨਾਂ; ਹਰਿ ਮਾਂ ਪਿਉ ਬੇਟਾ ॥੧੭॥

ਇਸ ਪ੍ਰਕਾਰ ਹਰਿ = ਹਰੀ ਪਰਮੇਸ਼ਰ ਹੀ ਅਭਿੰਨ ਨਮਿੱਤ ਉਪਾਦਾਨ ਕਾਰਨ ਹੋਣ ਕਰਕੇ ਭਗਤ ਜਨਾਂ ਦਾ ਮਾਂ ਪਿਉ = ਮਾਤਾ ਪਿਤਾ ਰੂਪ ਹੈ, ਭਗਤ ਜਨ ਉਸ ਦੇ ਬੇਟਾ = ਪੁੱਤਰ ਹਨ ॥੧੭॥ ਜੈਸਾ ਕਿ :

**ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥**
**ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥** *(ਮਾਰੂ ਵਾਰ ਮ: ੫, ਅੰਗ ੧੧੦੨)*

### ਪਉੜੀ ੧੮ (ਗੌਤਮ ਰਿਖੀ ਅਤੇ ਅਹੱਲਿਆ)

### ਉਥਾਨਕਾ

ਅਹੱਲਿਆ ਗੌਤਮ ਰਿਖੀ ਦੀ ਪਤਨੀ ਸੀ, ਜੋ ਬਹੁਤ ਹੀ ਸੁੰਦਰ ਸਰੂਪ ਵਾਲੀ ਸੀ। ਜਦੋਂ ਚੰਦਰਮਾ

ਦੇ ਕੋਲੋਂ ਇੰਦਰ ਨੇ ਗੌਤਮ ਰਿਖੀ ਦੀ ਇਸਤਰੀ ਅਹੱਲਿਆ ਬਾਰੇ ਸੁਣਿਆ ਕਿ ਗੌਤਮ ਰਿਖੀ ਦੀ ਇਸਤਰੀ ਵਰਗਾ ਦੁਨੀਆਂ ਵਿਚ ਹੋਰ ਕਿਸੇ ਦਾ ਰੂਪ ਨਹੀਂ ਹੈ ਤਾਂ ਅਹੱਲਿਆ ਦੀ ਸਿਫ਼ਤ ਸੁਣ ਕੇ ਜਦੋਂ ਚਿਹਰੇ-ਮੋਹਰੇ ਨੂੰ ਦੇਖਿਆ ਤਾਂ ਕਾਮ-ਵੱਸ ਹੋ ਕੇ ਇੰਦਰ ਨੂੰ ਸੁੱਧ-ਬੁੱਧ ਹੀ ਭੁੱਲ ਗਈ। ਪਹਿਲਾਂ ਇੰਦਰ ਨੇ ਸੂਰਜ ਦੇ ਅਭਿਮਾਨੀ ਦੇਵ ਨੂੰ ਪੁੱਛਿਆ ਕਿ ਮੇਰਾ ਅਹੱਲਿਆ ਨਾਲ ਮਿਲਾਪ ਕਿਸ ਤਰੀਕੇ ਨਾਲ ਹੋ ਸਕਦਾ ਹੈ? ਤਾਂ ਸੂਰਜ ਦੇਵਤਾ ਕਹਿਣ ਲੱਗਾ ਕਿ ਮੇਰੀ ਤੇਜ਼ ਰੋਸ਼ਨੀ ਕਰਕੇ ਤਾਂ ਇਸਤਰੀਆਂ ਲੁਕੀਆਂ ਰਹਿੰਦੀਆਂ ਹਨ, ਬਾਹਰ ਹੀ ਨਹੀਂ ਨਿਕਲਦੀਆਂ। ਫਿਰ ਇੰਦਰ ਨੇ ਚੰਦਰਮਾ ਦੇ ਅਭਿਮਾਨੀ ਦੇਵ ਨੂੰ ਪੁੱਛਿਆ ਤਾਂ ਚੰਦਰਮਾ ਨੇ ਕਿਹਾ ਕਿ ਉਸ ਦਾ ਪਤੀ ਗੌਤਮ ਰਿਖੀ ਕੁੱਕੜ ਦੀ ਬਾਂਗ ਸੁਣ ਕੇ ਪ੍ਰਭਾਤ ਵੇਲੇ ਉੱਠ ਕੇ ਪਹਿਰ ਰਾਤ ਰਹਿੰਦੀ ਨੂੰ ਗੋਦਾਵਰੀ ਨਦੀ ਵਿਚ ਇਸ਼ਨਾਨ ਕਰਨ ਲਈ ਜਾਂਦਾ ਹੈ। ਉਸ ਸਮੇਂ ਤੋਂ ਬਗ਼ੈਰ ਉਸ ਦੇ ਇਕੱਲੀ ਹੋਣ ਦਾ ਹੋਰ ਕੋਈ ਸਮਾਂ ਨਹੀਂ। ਇੰਦਰ ਚੰਦਰਮਾ ਨੂੰ ਕਹਿਣ ਲੱਗਾ ਕਿ ਤੂੰ ਮੇਰੀ ਸਹਾਇਤਾ ਕਰ। ਰਿਖੀ ਦੇ ਸਵੇਰੇ ਉੱਠਣ ਸਮੇਂ ਤੂੰ ਕੁੱਕੜ ਬਣ ਕੇ ਅੱਧੀ ਰਾਤ ਨੂੰ ਹੀ ਬਾਂਗ ਦੇ ਦੇਵੀਂ। ਇੰਦਰ ਦਾ ਕਹਿਣਾ ਮੰਨ ਕੇ ਚੰਦਰਮਾ ਨੇ ਦੂਸਰੀ ਰਾਤ ਨੂੰ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਜਾ ਕੇ ਬਾਂਗ ਦਿੱਤੀ। ਬਾਂਗ ਨੂੰ ਸੁਣ ਕੇ ਰਿਖੀ ਗੌਤਮ ਉੱਠ ਕੇ ਪਰਨਾ ਲੈ ਕੇ ਇਸ਼ਨਾਨ ਕਰਨ ਲਈ ਗੋਦਾਵਰੀ ਵੱਲ ਤੁਰ ਪਿਆ। ਗੌਤਮ ਰਿਖੀ ਦੇ ਜਾਣ ਤੋਂ ਬਾਅਦ ਇੰਦਰ ਨੇ ਦੈਵੀ ਸ਼ਕਤੀ ਨਾਲ ਗੌਤਮ ਰਿਖੀ ਵਰਗਾ ਸਰੂਪ ਬਣਾ ਕੇ ਅਹੱਲਿਆ ਨਾਲ ਮਿਲ ਕੇ ਮਨ-ਭਾਉਂਦੀਆਂ ਖ਼ੁਸ਼ੀਆਂ ਕੀਤੀਆਂ। ਜਿਸ ਵਕਤ ਗੌਤਮ ਰਿਖੀ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਵੜਿਆ ਤਾਂ ਗੋਦਾਵਰੀ ਵਿੱਚੋਂ ਅੰਤਰਜਾਮੀ ਨੇ ਗੋਦਾਵਰੀ ਦੇ ਰੂਪ ਵਿਚ ਆਵਾਜ਼ ਦਿੱਤੀ ਕਿ ਹੇ ਰਿਖੀ ਜੀ! ਤੁਹਾਡੇ ਇਸ਼ਨਾਨ ਦਾ ਅਜੇ ਵਕਤ ਨਹੀਂ ਹੋਇਆ, ਅਜੇ ਤਾਂ ਅੱਧੀ ਰਾਤ ਦਾ ਸਮਾਂ ਹੈ। ਤੁਹਾਡੇ ਘਰ ਚੋਰ ਲੱਗੇ ਹੋਏ ਹਨ, ਜਲਦੀ ਜਾਓ, ਆਪਣੇ ਘਰ ਦੀ ਸੰਭਾਲ ਕਰੋ। ਇਹ ਗੱਲ ਸੁਣ ਕੇ ਰਿਖੀ ਗਿੱਲਾ ਪਰਨਾ ਨਿਚੋੜਦਾ ਬੜੇ ਗ਼ੁੱਸੇ ਵਿਚ ਜਲਦੀ ਬਾਹਰ ਆਇਆ। ਜਦੋਂ ਰਿਖੀ ਜੀ ਨੇ ਘਰ ਦੇ ਕੋਲ ਪਹੁੰਚ ਕੇ ਵੇਖਿਆ (ਜੋ ਹਜ਼ੂਰ ਸਾਹਿਬ ਦੇ ਕੋਲ ਹੀ ਗੋਦਾਵਰੀ ਦੇ ਕਿਨਾਰੇ 'ਤੇ ਹੈ) ਕਿ ਚੰਦਰਮਾ ਕੁੱਕੜ ਬਣ ਕੇ ਮੁਨਾਰੇ 'ਤੇ ਬੈਠਾ ਬੋਲ ਰਿਹਾ ਹੈ। ਸਾਰੀ ਸ਼ੈਤਾਨੀ ਚੰਦਰਮਾ ਦੀ ਜਾਣ ਕੇ ਗ਼ੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਗਿੱਲਾ ਪਰਨਾ ਚਲਾ ਕੇ ਮਾਰਿਆ ਤਾਂ ਚੰਦਰਮਾ ਨੂੰ ਕਲੰਕ ਲੱਗ ਗਿਆ, ਜਿਸ ਦੇ ਕਲੰਕ ਨੂੰ ਅੱਜ ਤਕ ਕੋਈ ਵੀ ਦੂਰ ਨਹੀਂ ਕਰ ਸਕਿਆ।

ਇਸ ਤੋਂ ਅੱਗੇ ਇਸ ਤਰ੍ਹਾਂ ਹੈ ਕਿ ਜਦੋਂ ਗੌਤਮ ਰਿਖੀ ਅੰਦਰ ਜਾਣ ਲੱਗਿਆ ਤਾਂ ਆਪਣੀ ਲੜਕੀ ਅੰਜਨੀ ਨੂੰ ਪਹਿਰੇ 'ਤੇ ਖੜਾ ਵੇਖ ਕੇ ਪੁੱਛਣ ਲੱਗਾ ਕਿ ਅੰਦਰ ਕੌਣ ਹੈ? ਤਾਂ ਅੰਜਨੀ ਨੇ ਮੱਧਮ ਜਿਹੀ ਆਵਾਜ਼ ਨਾਲ ਕਿਹਾ 'ਮਾਜਾਰ।' (ਮਾਜਾਰ ਦੇ ਕਈ ਅਰਥ ਮੰਨੇ ਗਏ ਹਨ: ਚੋਰ, ਬਿੱਲਾ, ਮਾਂ ਦਾ ਯਾਰ ਵੀ ਬਣ ਸਕਦਾ ਹੈ) ਉਸ ਵੇਲੇ ਅੰਜਲੀ ਨੂੰ, ਆਪਣੀ ਮਾਂ ਦੇ ਪਾਪ ਕਰਮ ਵਿਚ ਮਿਲੀ-ਭੁਗਤ ਜਾਣ ਕੇ ਰਿਖੀ ਨੇ ਸਰਾਪ ਦਿੱਤਾ ਕਿ ਤੇਰੇ ਕੁਆਰੀ ਦੇ ਪੇਟੋਂ ਬੱਚਾ ਹੋਵੇਗਾ।

ਅੰਦਰ ਜਾ ਕੇ ਇੰਦਰ ਨੂੰ ਵੇਖਿਆ ਤਾਂ ਕਹਿਣ ਲੱਗਾ ਕਿ ਤੂੰ ਇਤਨੇ ਪਦਾਰਥ ਵਾਲਾ ਹੋ ਕੇ ਵੀ ਤ੍ਰਿਪਤ ਨਹੀਂ ਹੋਇਆ ਤੇ ਰਿਖੀਆਂ ਦੇ ਘਰ ਵੀ ਪਾਪ ਕਰਮ ਕਰਨ ਲੱਗ ਪਿਆ। ਜਿਸ ਇਕ ਭਗ ਪਿੱਛੇ ਤੂੰ ਮੇਰੀ ਇਸਤਰੀ ਦਾ ਸਤ ਭੰਗ ਕੀਤਾ ਹੈ, ਜਾਹ ਤੇਰੇ ਸਰੀਰ ਉੱਤੇ ਹਜ਼ਾਰ ਭਗ ਦੇ ਨਿਸ਼ਾਨ ਹੋ ਜਾਣ। ਰਿਖੀ ਦੇ ਸਰਾਪ ਦੇ ਬਚਨ ਸੁਣ ਕੇ ਇੰਦਰ ਦਾ ਸਰੀਰ ਫਿੱਟ ਗਿਆ, ਭਾਵ ਹਜ਼ਾਰਾਂ ਹੀ ਭਗਾਂ ਦੇ ਨਿਸ਼ਾਨ ਸਰੀਰ 'ਤੇ ਹੋ ਗਏ ਤੇ ਫਿਰ ਇੰਦਰ ਸ਼ਰਮ ਦਾ ਮਾਰਿਆ ਸਰੋਵਰ ਵਿਚ ਜਾ ਲੁਕਿਆ ਤੇ ਆਪਣੇ ਗੁਰੂ ਬ੍ਰਹਸਪਤ ਅੱਗੇ ਬੇਨਤੀਆਂ ਕਰਨ ਤੋਂ ਇਸ ਦੇ ਹਜ਼ਾਰ ਭਗਾਂ ਤੋਂ ਹਜ਼ਾਰ ਨੇਤਰ ਹੋਏ।

ਫਿਰ ਆਪਣੀ ਇਸਤਰੀ ਅਹੱਲਿਆ ਨੂੰ ਕਹਿਣ ਲੱਗੇ, ਜਾ ਤੂੰ ਪੱਥਰ ਬਣ, ਰਿਖੀਆਂ ਕੋਲ ਰਹਿ ਕੇ ਵੀ ਤੇਰੇ ਅੰਦਰੋਂ ਵਿਸ਼ੇ-ਵਿਕਾਰ ਨਹੀਂ ਮਿਟੇ, ਕਿਉਂਕਿ ਅਹੱਲਿਆ ਨੇ ਆਪਣੀ ਜੋਗਨੇਸੁਰੀ ਨਾਮ ਦੀ ਸਖੀ

ਭੇਜ ਕੇ ਕੁਕਰਮ ਕਰਨ ਲਈ ਇੰਦਰ ਨੂੰ ਬੁਲਾਇਆ ਸੀ। ਫਿਰ ਅਹੱਲਿਆ ਨੇ ਸ਼ਰਨਾਗਤ ਹੋ ਕੇ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਦਾ ਮੈਂ ਕਰਮ ਕੀਤਾ ਹੈ, ਉਸ ਦਾ ਫਲ ਤਾਂ ਆਪ ਜੀ ਦੇ ਸਰਾਪ ਕਰਕੇ ਮੈਨੂੰ ਅਵੱਸ਼ ਭੋਗਣਾ ਹੀ ਪਵੇਗਾ। ਕਿਉਂਕਿ ਮੈਂ ਤੁਹਾਡੀ ਪਤਨੀ ਰਹੀ ਹਾਂ, ਮੇਰੇ 'ਤੇ ਕੁਝ ਤਾਂ ਤਰਸ ਕਰੋ ਅਤੇ ਕਿਰਪਾ ਕਰ ਕੇ ਇਹ ਦੱਸੋ ਕਿ ਪੱਥਰ ਜੂਨ ਤੋਂ ਮੇਰੀ ਮੁਕਤੀ ਕਦੋਂ ਹੋਵੇਗੀ ? ਤਾਂ ਗੌਤਮ ਰਿਖੀ ਨੇ ਕਿਹਾ ਕਿ ਜਦੋਂ ਤ੍ਰੇਤੇ ਜੁਗ ਵਿਚ ਮਰਿਆਦਾ ਪੁਰਸ਼ੋਤਮ ਭਗਵਾਨ ਸ੍ਰੀ ਰਾਮਚੰਦਰ ਜੀ ਅਵਤਾਰ ਧਾਰਨਗੇ ਤੇ ਉਨ੍ਹਾਂ ਦੇ ਚਰਨ ਛੂਹਣ ਨਾਲ ਤੇਰੀ ਪੱਥਰ ਜੂਨ ਤੋਂ ਮੁਕਤੀ ਹੋਵੇਗੀ ਤਾਂ ਅਹੱਲਿਆ ਕਹਿਣ ਲੱਗੀ ਕਿ ਹੇ ਸੁਆਮੀ ਜੀ! ਅਜੇ ਤਾਂ ਦੁਆਪਰ ਜੁਗ ਆਵੇਗਾ, ਫਿਰ ਤ੍ਰੇਤੇ ਨੇ ਆਉਣਾ ਹੈ। ਮੈਨੂੰ ਇਤਨਾ ਚਿਰ ਪੱਥਰ ਦੀ ਜੂਨ ਵਿਚ ਰਹਿਣਾ ਪਵੇਗਾ। ਕਿਰਪਾ ਕਰੋ, ਮੈਨੂੰ ਤੁਹਾਡੇ ਚਰਨਾਂ ਤੋਂ ਇਤਨਾ ਵਿਛੋੜਨਾ ਨਾ ਕਰੋ ਤਾਂ ਗੌਤਮ ਰਿਖੀ ਜੀ ਕਹਿਣ ਲੱਗੇ ਕਿ ਪਹਿਲਾਂ ਤ੍ਰੇਤਾ ਜੁਗ ਹੀ ਆਵੇਗਾ, ਫਿਰ ਦੁਆਪਰ ਆਵੇਗਾ। ਇਉਂ ਜੁਗ ਹੀ ਬਦਲ ਦਿੱਤਾ। ਫਿਰ ਤ੍ਰੇਤਾ ਜੁਗ ਵਿਚ ਭਗਵਾਨ ਸ੍ਰੀ ਰਾਮ ਚੰਦਰ ਜੀ ਨੇ ਬਨਵਾਸ ਜਾਂਦਿਆਂ ਰਸਤੇ ਵਿਚ ਆਪਣੇ ਚਰਨ ਛੁਹਾ ਕੇ ਪੱਥਰ ਜੂਨ ਤੋਂ ਅਹੱਲਿਆ ਨੂੰ ਮੁਕਤ ਕੀਤਾ।

ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਸੰਖੇਪ ਵਿਚ ਇਸ ਪ੍ਰਕਾਰ ਲਿਖਦੇ ਹਨ:

## ਗੋਤਮ ਨਾਰਿ ਅਹਿਲਿਆ; ਤਿਸ ਨੋ ਦੇਖਿ ਇੰਦ੍ਰ ਲੋਭਾਣਾ।

('ਅਹਿੱਲਿਆ' ਅੱਧਕ ਸਹਿਤ ਬੋਲੋ)

ਦੇਖੋ, ਇਕ ਗੌਤਮ ਨਾਮੇ ਤਪਾ ਸੀ ਅਤੇ ਅਹੱਲਿਆ ਨਾਮੀ ਉਸ ਦੀ ਨਾਰਿ = ਇਸਤਰੀ ਸੀ, ਤਿਸ ਨੋ = ਉਸ ਦੇ ਸੁੰਦਰ ਸਰੂਪ ਨੂੰ ਦੇਖ ਕੇ ਸਵਰਗ ਦਾ ਰਾਜਾ ਇੰਦਰ ਲੋਭਾਣਾ = ਲੁਭਾਇਮਾਨ ਹੋ ਗਿਆ। ਜੈਸਾ ਕਿ:

**ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥** *(ਪ੍ਰਭਾਤੀ ਮ: ੧, ਅੰਗ ੧੩੪੪)*

## ਪਰ ਘਰਿ ਜਾਇ ਸਰਾਪੁ ਲੈ; ਹੋਇ ਸਹਸ ਭਗ ਪਛੋਤਾਣਾ।

('ਭਗ' ਪੋਲਾ ਬੋਲੋ)

ਤਦੋਂ ਪਰ = ਪਰਾਏ ਘਰ ਜਾਇ = ਜਾ ਕੇ ਗੌਤਮ ਤਪੇ ਦੇ ਸਰਾਪ ਨੂੰ ਲੈ ਕਰਕੇ ਇੰਦਰ ਦੇ ਸਰੀਰ ਉੱਪਰ ਸਹਸ = ਹਜ਼ਾਰ ਭਗਾਂ ਦੇ ਚਿੰਨ੍ਹ ਹੋਇ = ਹੋ ਗਏ, ਤਦੋਂ ਇੰਦਰ ਨੇ ਪਛੋਤਾਣਾ = ਪਸਚਾਤਾਪ ਕੀਤਾ ਕਿ ਮੈਂ ਇਹ ਕੀ ਕਰਤੂਤ ਕੀਤੀ। ਜੈਸਾ ਕਿ:

**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥੧॥** *(ਪ੍ਰਭਾਤੀ ਮ: ੧, ਅੰਗ ੧੩੪੪)*

## ਸੁੰਵਾ ਹੋਆ ਇੰਦ੍ਰ ਲੋਕੁ; ਲੁਕਿਆ ਸਰਵਰ ਮਨ ਸਰਮਾਣਾ।

ਤਦ ਇੰਦਰ ਮਨ ਵਿਚ ਸਰਮਾਣਾ = ਸ਼ਰਮਾਉਂਦਾ ਹੋਇਆ ਸਰਵਰ = ਤਲਾਅ ਵਿਚ ਜਾ ਲੁਕਿਆ ਤੇ ਇੰਦਰ ਲੋਕ ਸਾਰਾ ਸੁੰਵਾ = ਖ਼ਾਲੀ ਹੋਆ = ਹੋ ਗਿਆ। ਅਤੇ ਫਿਰ:

## ਸਹਸ ਭਗਹੁ ਲੋਇਣ ਸਹਸ; ਲੈਂਦੋਈ ਇੰਦ੍ਰ ਪੁਰੀ ਸਿਧਾਣਾ।

ਗੁਰੂ ਬ੍ਰਹਸਪਤੀ ਦੇ ਅੱਗੇ ਬੇਨਤੀਆਂ ਕਰਨ ਤੋਂ ਇੰਦਰ ਦੇ ਸਹਸ = ਹਜ਼ਾਰਾਂ ਭਗਹੁ = ਭਗਾਂ ਤੋਂ ਸਹਸ = ਹਜ਼ਾਰ ਲੋਇਣ = ਨੇਤਰ ਹੋਏ ਤੇ ਫਿਰ ਉਹ ਨੇਤਰ ਲੈਂਦੋਈ = ਲੈ ਕੇ ਇੰਦਰਪੁਰੀ ਨੂੰ ਸਿਧਾਣਾ = ਚਲਾ ਗਿਆ।

## ਸਤੀ ਸਤਹੁ ਟਲ ਸਿਲਾ ਹੋਇ; ਨਦੀ ਕਿਨਾਰੇ ਬਾਝੁ ਪਰਾਣਾ।

ਸਤੀ ਅਹੱਲਿਆ ਆਪਣੇ ਸਤਹੁ = ਸਤ ਤੋਂ ਟਲ ਜਾਣ ਕਰਕੇ ਗੌਤਮ ਦੇ ਸਰਾਪ ਦੁਆਰਾ ਸਿਲਾ = ਪੱਥਰ ਹੋਇ = ਹੋ ਗਈ ਤੇ ਪਰਾਣਾ = ਸੁਆਸਾਂ ਤੋਂ ਬਾਝੁ = ਬਿਨਾਂ ਪੱਥਰ ਬਣੀ ਨਦੀ ਕਿਨਾਰੇ ਟਿਕ ਗਈ।

## ਰਘੁਪਤਿ ਚਰਣ ਛੁਹੰਦਿਆ; ਚਲੀ ਸੁਰਗਪੁਰਿ ਬਣੇ ਬਿਬਾਣਾ।

ਤਦ ਹਜ਼ਾਰਾਂ ਵਰ੍ਹੇ ਬਾਅਦ ਜਦੋਂ ਪੱਥਰ ਬਣੀ ਅਹੱਲਿਆ ਦੇ ਰਘੁਪਤਿ = ਰਘੂ ਵੰਸ਼ ਨੂੰ ਪਤਿ = ਇੱਜ਼ਤ ਦੇਣ ਵਾਲੇ ਸ੍ਰੀ ਰਾਮ ਚੰਦਰ ਜੀ ਦੇ ਬਨਵਾਸ ਸਮੇਂ ਚਰਣ ਛੁਹੰਦਿਆ = ਸਪਰਸ਼ ਕਰਦਿਆਂ ਹੀ ਉਹ ਬਿਬਾਣਾ[1] = ਦੇਵਤਿਆਂ ਦੇ ਆਕਾਸ਼ ਵਿਚ ਬਣੇ ਰੱਥ 'ਤੇ ਚੜ੍ਹ ਕੇ ਸੁਰਗਪੁਰੀ ਨੂੰ ਚਲੀ ਗਈ।

## ਭਗਤ ਵਛਲ ਭਲਿਆਈਅਹੁ; ਪਤਿਤ ਉਧਾਰਣੁ ਪਾਪ ਕਮਾਣਾ।

ਭਲਿਆਈਅਹੁ = ਭਲਾਈ ਤੋਂ ਭਾਵ ਪਰਉਪਕਾਰ ਕਰ ਕੇ ਮੁਕਤੀ ਪ੍ਰਾਪਤ ਕਰਨ ਵਾਲਿਆਂ ਲਈ ਭਗਤ ਵਛਲ = ਭਗਤਾਂ ਦਾ ਪਿਆਰਾ ਪਰਮੇਸ਼ਰ ਅਤੇ ਪਾਪ ਕਮਾਣਾ = ਕਮਾਉਣ ਵਾਲਿਆਂ ਦੀ ਮੁਕਤੀ ਕਰਨ ਵਾਲਿਆਂ ਲਈ ਪਤਿਤ ਉਧਾਰਣ ਕਹਾਉਂਦਾ ਹੈ।

## ਗੁਣ ਨੋ ਗੁਣ ਸਭ ਕੋ ਕਰੈ; ਅਉਗਣ ਕੀਤੇ ਗੁਣ ਤਿਸੁ ਜਾਣਾ।

ਗੁਣ = ਭਲਾ ਕਰਨ ਵਾਲਿਆਂ ਨੋ = ਲਈ ਸਭ ਕੋ = ਹਰ ਕੋਈ ਗੁਣ = ਭਲਾ ਕਰੈ = ਕਰਦਾ ਹੈ, ਪਰ ਜਿਹੜਾ ਔਗੁਣਾਂ ਭਰੇ ਵਿਅਕਤੀ ਉੱਤੇ ਗੁਣ = ਭਲਾ ਕੀਤੇ = ਕਰਦਾ ਹੈ, ਤਿਸੁ = ਉਸ ਨੂੰ ਵੱਡਾ ਭਲਾ ਕਰਨ ਵਾਲਾ ਜਾਣਾ = ਜਾਣਿਆ ਜਾਂਦਾ ਹੈ, ਭਾਵ ਪਰਉਪਕਾਰੀ ਕਿਹਾ ਜਾਂਦਾ ਹੈ।

## ਅਬਿਗਤਿ ਗਤਿ; ਕਿਆ ਆਖਿ ਵਖਾਣਾ ॥੧੮॥

ਅਬਿਗਤਿ = ਨਾਸ਼ ਤੋਂ ਰਹਿਤ ਪਰਮੇਸ਼ਰ ਦੀ ਗਤਿ = ਗਤੀ ਬਾਰੇ ਕਿਆ = ਕੀ ਆਖਿ = ਕਹਿ ਕੇ ਵਖਾਣਾ = ਕਥਨ ਕੀਤਾ ਜਾ ਸਕਦਾ ਹੈ, ਭਾਵ ਉਹ ਕਥਨੀ ਦੇ ਅਵਿਸ਼ੇ ਹੈ, ਕਥਨ ਨਹੀਂ ਕੀਤਾ ਜਾ ਸਕਦਾ ॥੧੮॥

### ਪਉੜੀ ੧੯ (ਬਾਲਮੀਕ ਬਟਵਾੜਾ)

### ਉਥਾਨਕਾ

ਬਾਲਮੀਕ ਨਾਮ ਦੇ ਦੋ ਰਿਖੀ ਹੋਏ ਹਨ। ਇਕ ਤ੍ਰੇਤੇ ਜੁਗ ਵਿਚ ਹੋਏ ਸਨ, ਜਿਨ੍ਹਾਂ ਨੇ ਭਗਵਾਨ ਰਾਮਚੰਦ੍ਰ ਜੀ ਦੇ ਜਨਮ ਤੋਂ ਦਸ ਹਜ਼ਾਰ ਸਾਲ ਪਹਿਲਾਂ ਹੀ ਰਾਮਾਇਣ ਲਿਖ ਦਿੱਤੀ ਸੀ, ਪਰ ਇਥੇ ਦੂਸਰੇ ਬਾਲਮੀਕ ਦੀ ਸਾਖੀ ਹੈ, ਜੋ ਦੁਆਪਰ ਜੁਗ ਵਿਚ ਹੋਏ ਹਨ। ਉਹ ਉਸ ਘਰ ਵਿਚ ਜਨਮੇ ਸਨ, ਜਿਸ ਨੂੰ ਉਸ ਸਮੇਂ ਦੇ ਧਰਮ ਦੇ ਆਗੂ ਬ੍ਰਾਹਮਣ ਨੀਚ ਅਤੇ ਅਪਵਿੱਤਰ ਮੰਨਦੇ ਸਨ। ਭਾਵੇਂ ਇਸ ਬਾਲਮੀਕ ਦਾ ਪਹਿਲਾ ਜੀਵਨ ਕਿਸੇ ਤਰ੍ਹਾਂ ਦਾ ਵੀ ਸੀ, ਪਰ ਜਦੋਂ ਇਸ ਨੂੰ ਪੂਰਨ ਮਹਾਂਪੁਰਖਾਂ ਦਾ ਮਿਲਾਪ ਹੋਇਆ, ਜਿਨ੍ਹਾਂ ਨੂੰ ਧਨ ਦੇ ਬਦਲੇ ਮਾਰਨ ਲੱਗਾ ਸੀ। ਉਨ੍ਹਾਂ ਦੇ ਕਹਿਣ 'ਤੇ ਕਿ ਜਿਸ ਪਰਿਵਾਰ ਬਦਲੇ ਤੂੰ ਇਤਨੇ ਪਾਪ ਕਰਦਾ ਹੈਂ,

---

੧. **ਬਿਬਾਣ**—ਮੋਏ ਹੋਏ ਵੱਡੇ ਅਤੇ ਬਿਰਧ ਆਦਮੀ ਦੀ ਵਾਜੇ-ਗਾਜੇ ਅਤੇ ਸੱਜ-ਧੱਜ ਨਾਲ ਕੱਢੀ ਹੋਈ ਅਰਥੀ ਨੂੰ ਬਿਬਾਣ ਕਹਿੰਦੇ ਹਨ, ਭਾਵ ਇਹ ਹੈ ਕਿ ਮੋਇਆ ਪ੍ਰਾਣੀ ਬਿਬਾਣ 'ਤੇ ਸਵਾਰ ਹੋ ਕੇ ਸਵਰਗ ਨੂੰ ਜਾ ਰਿਹਾ ਹੈ।

ਉਹ ਅੰਤ ਦੇ ਸਮੇਂ ਤੇਰਾ ਸਾਥ ਨਹੀਂ ਦੇਣਗੇ। ਜਦੋਂ ਪਰਿਵਾਰ ਨੂੰ ਪੁੱਛਿਆਂ ਤਾਂ ਉਨ੍ਹਾਂ ਸਾਰਿਆਂ ਨੇ ਸਾਫ਼ ਸਾਫ਼ ਕਹਿ ਦਿੱਤਾ ਕਿ ਅਸੀਂ ਤੇਰੇ ਬਦਲੇ ਪ੍ਰਲੋਕ ਵਿਚ ਸਜ਼ਾ ਨਹੀਂ ਭੁਗਤ ਸਕਦੇ, ਤੇਰਾ ਫ਼ਰਜ਼ ਹੈ ਕਿ ਤੂੰ ਸਾਡੀ ਪਾਲਣਾ ਕਰ, ਭਾਵੇਂ ਜਿਵੇਂ ਮਰਜ਼ੀ ਕਰ। ਉਥੇ ਤਾਂ ਆਪੋ-ਆਪਣੇ ਕਰਮਾਂ ਦਾ ਲੇਖਾ-ਜੋਖਾ ਭੁਗਤਣਾ ਪੈਂਦਾ ਹੈ, ਕੋਈ ਵੀ ਕਿਸੇ ਦੀ ਸਹਾਇਤਾ ਨਹੀਂ ਕਰਦਾ। ਉਹ ਫਿਰ ਵਾਪਸ ਉਨ੍ਹਾਂ ਮਹਾਂਪੁਰਖਾਂ ਕੋਲ ਆਇਆ ਤੇ ਖਿਮਾ ਮੰਗੀ ਅਤੇ ਉਪਦੇਸ਼ ਦੀ ਜਾਚਨਾ ਕੀਤੀ, ਤਦੋਂ ਉਨ੍ਹਾਂ ਨੇ ਵੇਦਾਂ ਸ਼ਾਸਤਰਾਂ ਦੇ ਗਿਆਤਾ ਪੰਡਤਾਂ ਤੋਂ ਡਰਦੇ ਹੋਇਆਂ ਰਾਮ ਦੀ ਬਜਾਏ ਮਰਾ-ਮਰਾ ਦਾ ਉਪਦੇਸ਼ ਦੇ ਦਿੱਤਾ, ਜੋ ਉਲਟ ਕੇ ਰਾਮ-ਰਾਮ ਹੀ ਹੋ ਗਿਆ। ਫਿਰ ਇਸ ਨੇ ਸੰਸਾਰ ਤੋਂ ਉਪਰਾਮ ਹੋ ਕੇ ਐਸੀ ਬੰਦਗੀ ਕੀਤੀ, ਜਿਸ ਬੰਦਗੀ ਦੇ ਪ੍ਰਤਾਪ ਕਰਕੇ ਇਹ ਬਾਲਮੀਕ ਚੌਹਾਂ ਕੁੰਟਾਂ ਵਿਚ ਜਾਣਿਆ ਗਿਆ ਅਤੇ ਇਕ ਮਹਾਨ ਰਿਖੀ ਬਣਿਆ। ਇਸ ਮਹਾਂਰਿਖੀ ਦੇ ਚਰਨ ਪੈਣ ਕਰਕੇ ਪਾਂਡਵਾਂ ਦਾ ਯੱਗ ਸੰਪੂਰਨ ਹੋਇਆ ਸੀ ਅਤੇ ਕ੍ਰਿਸ਼ਨ ਜੀ ਨੇ ਆਪ ਇਸ ਰਿਖੀ ਦੇ ਚਰਨ ਧੋਤੇ ਸਨ। ਜੈਸਾ ਕਿ :

**ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥**
**ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥** *(ਕੇਦਾਰਾ ਭਗਤ ਰਵਿਦਾਸ, ਅੰਗ ੧੧੨੪)*

ਜਦੋਂ ਬਾਲਮੀਕ ਰਿਖੀ ਨੇ ਖਾਣ ਵਾਸਤੇ ਸਾਰੇ ਖੱਟੇ-ਮਿੱਠੇ ਭੋਜਨਾਂ ਨੂੰ ਇਕੱਠੇ ਰਲਾ ਲਿਆ ਸੀ, ਉਸ ਵਕਤ ਦਰੋਪਤੀ ਨੇ ਸ਼ੰਕਾ ਕੀਤੀ ਸੀ। ਜਦ ਸ਼ੰਕਾ ਕੀਤੀ ਤਾਂ ਉਸ ਵੇਲੇ ਕ੍ਰਿਸ਼ਨ ਜੀ ਨੇ ਦਰੋਪਤੀ ਦੀ ਸ਼ੰਕਾ ਮੇਟਣ ਵਾਸਤੇ ਬਾਲਮੀਕ ਰਿਖੀ ਨੂੰ ਪੁੱਛਿਆ ਕਿ ਹੇ ਰਿਖੀ! ਤੁਸੀਂ ਸਾਰੇ ਖੱਟੇ-ਮਿੱਠੇ ਭੋਜਨ ਕਿਉਂ ਰਲਾ ਲਏ ਹਨ? ਤਦੋਂ ਬਾਲਮੀਕ ਨੇ ਕਿਹਾ ਕਿ ਹੇ ਭਗਵਾਨ ਜੀ! ਮੈਂ ਸੋਚਿਆ ਕਿ ਜੇਕਰ ਮੈਂ ਤੁਹਾਨੂੰ ਮਿੱਠੇ ਭੋਜਨ ਦਾ ਭੋਗ ਲਵਾਇਆ ਤਾਂ ਕਿਤੇ ਤੁਹਾਨੂੰ ਸਲੂਣਾ ਭੋਜਨ ਪਸੰਦ ਨਾ ਹੋਵੇ ਤੇ ਜੇ ਮੈਂ ਸਲੂਣੇ ਭੋਜਨ ਦਾ ਭੋਗ ਲਵਾ ਦਿੱਤਾ ਤਾਂ ਤੁਹਾਨੂੰ ਮਿੱਠਾ ਖਾਣ ਦੀ ਰੁਚੀ ਨਾ ਹੋਵੇ। ਇਸ ਲਈ ਮੈਂ ਸਾਰੇ ਭੋਜਨ ਇਕੱਠੇ ਕੀਤੇ ਹਨ ਕਿ ਜਿਹੜਾ ਭੋਜਨ ਵੀ ਤੁਹਾਨੂੰ ਚੰਗਾ ਲੱਗੇ, ਤੁਸੀਂ ਉਹੋ ਹੀ ਛਕ ਲਵੋਗੇ। ਇਹ ਸੁਣ ਕੇ ਦਰੋਪਤੀ ਦੀ ਸ਼ੰਕਾ ਮਿਟ ਗਈ ਸੀ। ਸੋ ਸਾਧੂਆਂ ਦੇ ਸੰਗ ਤੇ ਨਾਮ ਦੇ ਸਿਮਰਨ ਕਰਕੇ ਬਾਲਮੀਕ ਦਾ ਉੱਧਾਰ ਹੋਇਆ।

ਸੋ ਇਸ ਵਾਰਤਾ ਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਇਸ ਪ੍ਰਕਾਰ ਲਿਖਦੇ ਹਨ :

## ਵਾਟੈ ਮਾਣਸ ਮਾਰਦਾ; ਬੈਠਾ ਬਾਲਮੀਕ ਬਟਵਾੜਾ।

ਵਾਟੈ = ਰਸਤੇ ਵਿਚ ਬੈਠਾ ਬਾਲਮੀਕ ਬਟਵਾੜਾ = ਡਾਕੂ ਆਉਣ ਜਾਣ ਵਾਲੇ ਮਾਣਸ = ਮਨੁੱਖਾਂ ਨੂੰ ਮਾਰ ਕੇ ਧਨ ਆਦਿ ਖੋਹ ਲੈਂਦਾ ਸੀ।

## ਪੂਰਾ ਸਤਿਗੁਰੁ ਭੇਟਿਆ; ਮਨ ਵਿਚਿ ਹੋਆ ਖਿੰਜੋਤਾੜਾ।

ਇਕ ਵਾਰ ਇਸ ਨੂੰ ਪੂਰਾ = ਪੂਰਨ ਸਤਿਗੁਰੂ, ਭਾਵ ਬ੍ਰਹਮਨੇਸ਼ਟੀ, ਬ੍ਰਹਮ ਸਰੋਤਰੀ ਗੁਰੂ ਰਿਖੀਆਂ ਦੇ ਰੂਪ ਵਿਚ ਭੇਟਿਆ = ਮਿਲ ਪਏ ਤੇ ਇਸ ਦੇ ਮਨ ਵਿਚ ਖਿੰਜੋਤਾੜਾ = ਕਸ਼ਮਕਸ਼, ਭਾਵ ਖਿੱਚਾ-ਖਿੱਚੀ ਪੈਦਾ ਹੋਆ = ਹੋ ਗਈ।

## ਮਾਰਨ ਨੋ ਲੋਚੈ ਘਣਾ; ਕਢਿ ਨ ਹੰਘੈ ਹਥੁ ਉਘਾੜਾ।

ਇਸ ਦਾ ਰਿਖੀਆਂ ਨੋ = ਨੂੰ ਮਾਰਨ ਲਈ ਮਨ ਘਣਾ = ਬਹੁਤ ਲੋਚੈ = ਲੋਚਦਾ ਸੀ, ਪਰ ਉਹ ਆਪਣੇ ਹਥਿਆਰ ਨੂੰ ਕੱਢ ਕੇ ਉਘਾੜਾ = ਪ੍ਰਗਟ ਨ = ਨਹੀਂ ਕਰ ਹੰਘੈ = ਸਕਿਆ।

## ਸਤਿਗੁਰ ਮਨੂਆ ਰਾਖਿਆ; ਹੋਇ ਨ ਆਵੈ ਉਛੋਹਾੜਾ।

ਸਤਿਗੁਰਾਂ ਦੇ ਸਰੂਪ ਵਿਚ ਉਨ੍ਹਾਂ ਰਿਖੀਆਂ ਨੇ ਉਸ ਦੇ ਬੁਰਾਈ ਕਰਨ ਵਾਲੇ ਮਨੂਆ = ਮਨ ਦੀ ਰਾਖਿਆ = ਰੱਖਿਆ ਕੀਤੀ, ਤਦ ਇਸ ਦੇ ਮਨ ਵਿਚ ਬੁਰਾਈ ਕਰਨ ਲਈ ਉਛੋਹਾੜਾ = ਉਤਸ਼ਾਹਿਤ ਹੋਇ = ਹੋਣ ਵਾਲੇ ਫੁਰਨੇ ਨ = ਨਹੀਂ ਆਵੈ = ਆਏ, ਭਾਵ ਰਿਖੀਆਂ ਨੇ ਉਸ ਦਾ ਮਨ ਪਾਪ ਕਰਮ ਤੋਂ ਬਦਲ ਦਿੱਤਾ।

## ਅਉਗਣੁ ਸਭ ਪਰਗਾਸਿਅਨੁ; ਰੋਜਗਾਰੁ ਹੈ ਏਹੁ ਅਸਾੜਾ।

ਤਦ ਬਾਲਮੀਕ ਨੇ ਆਪਣੇ ਸਭ = ਸਾਰੇ ਅਉਗਣੁ = ਪਾਪ ਕਰਮ ਰਿਖੀਆਂ ਦੇ ਅੱਗੇ ਪਰਗਾਸਿਅਨੁ = ਪ੍ਰਗਟ ਕਰ ਦਿੱਤੇ ਤੇ ਕਿਹਾ ਏਹੁ = ਇਹੋ ਜਿਹੀ ਅਸਾੜਾ = ਸਾਡੀ ਰੋਜਗਾਰੁ = ਉਪਜੀਵਕਾ ਹੈ।

## ਘਰਿ ਵਿਚਿ ਪੁਛਣ ਘਲਿਆ; ਅੰਤਕਾਲ ਹੈ ਕੋਇ ਅਸਾੜਾ।

ਫਿਰ ਰਿਖੀਆਂ ਨੇ ਬਾਲਮੀਕ ਨੂੰ ਘਰ ਵਿਚ ਪੁੱਛਣ ਵਾਸਤੇ ਘਲਿਆ = ਭੇਜਿਆ ਕਿ ਜਾ ਕੇ ਪੁੱਛ ਕਿ ਅੰਤਕਾਲ = ਅਖ਼ੀਰਲੇ ਸਮੇਂ ਵਿਚ ਜਦੋਂ ਪਾਪਾਂ ਦੀ ਸਜ਼ਾ ਮਿਲੇਗੀ ਤਾਂ ਅਸਾੜਾ = ਅਸਾਂ ਦਾ ਭਾਵ ਤੇਰਾ ਕੋਇ = ਕੋਈ ਰੱਖਿਆ ਕਰਨ ਵਾਲਾ ਹੋਵੇਗਾ ?

## ਕੋੜਮੜਾ ਚਉਖੰਨੀਐ; ਕੋਇ ਨ ਬੇਲੀ ਕਰਦੇ ਝਾੜਾ।

ਤਦ ਘਰ ਆਉਣ 'ਤੇ ਬਾਲਮੀਕ ਤੋਂ ਜੋ ਉਸ ਦਾ ਕੋੜਮੜਾ = ਪਰਿਵਾਰ ਚਉਖੰਨੀਐ = ਕੁਰਬਾਨ ਜਾਂਦਾ ਸੀ, ਜਦ ਉਸ ਨੇ ਪੁੱਛਿਆ ਤਾਂ ਅੰਤ ਸਮੇਂ ਕੋਇ = ਕਿਸੇ ਨੇ ਭੀ ਬੇਲੀ = ਸਹਾਇਕ ਬਣਨ ਤੋਂ ਨਾਂਹ ਕਰ ਦਿੱਤੀ ਤੇ ਉਸ ਨਾਲ ਝਾੜਾ = ਝਗੜਾ ਕਰਦੇ ਕਿ ਸਾਨੂੰ ਤਾਂ ਪਦਾਰਥ ਚਾਹੀਦਾ ਹੈ, ਜਿਥੋਂ ਮਰਜ਼ੀ ਲੈ ਕੇ ਆ। ਅੰਤ ਵੇਲੇ ਕਿਸੇ ਦੀ ਕੋਈ ਸਹਾਇਤਾ ਨਹੀਂ ਕਰਦਾ। ਜੈਸਾ ਕਿ :

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥੧॥**
**ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ਰਹਾਉ॥**

*(ਸੋਰਠਿ ਭਗਤ ਕਬੀਰ ਜੀ, ਅੰਗ ੬੫੬)*

**ਵਾ: ਅੰਤ ਕਾਲਿ ਕੋ ਬੇਲੀ ਨਾਹੀ॥** *(ਮਾਰੂ ਸੋਲਹੇ ਮ: ੧, ਅੰਗ ੧੦੨੩)*

## ਸਚੁ ਦ੍ਰਿੜਾਇ ਉਧਾਰਿਅਨੁ; ਟਪਿ ਨਿਕਥਾ ਉਪਰ ਵਾੜਾ।

ਫਿਰ ਬਾਲਮੀਕ ਦੇ ਵਾਪਸ ਆਉਣ 'ਤੇ ਰਿਖੀਆਂ ਨੇ ਸੱਚ ਦਾ ਉਪਦੇਸ਼ ਦ੍ਰਿੜਾਇ = ਦ੍ਰਿੜ੍ਹਾ ਕੇ ਭਾਵ ਪੱਕਾ ਕਰਵਾ ਕੇ ਉਸ ਦਾ ਉਧਾਰਿਅਨੁ = ਉੱਧਾਰ ਕੀਤਾ ਤੇ ਬਾਲਮੀਕ ਵੀ ਨਾਮ ਭਗਤੀ ਦੁਆਰਾ ਸੰਸਾਰ ਰੂਪੀ ਵਾੜੇ ਤੋਂ, ਭਾਵ ਵੀਹ ਵਿਸਵੇ ਸੰਸਾਰ ਤੋਂ ਉੱਪਰ ਟਪਿ = ਲੰਘ ਕੇ ਇਕ ਪਰਮੇਸ਼ਰ ਦੀ ਮੰਜ਼ਲ ਦੇ ਰਾਹ ਵੱਲ ਨਿਕਥਾ = ਨਿਕਲ ਗਿਆ।

## ਗੁਰਮੁਖਿ ਲੰਘੇ; ਪਾਪ ਪਹਾੜਾ॥੧੯॥

ਇਸ ਤਰ੍ਹਾਂ ਬਾਲਮੀਕ ਜੀ ਸਤਿਗੁਰਾਂ ਦੇ ਚਰਨੀਂ ਲੱਗ ਕੇ ਗੁਰਮੁਖ ਰੂਪ ਹੋ ਕੇ ਪਾਪਾਂ ਦੇ ਪਹਾੜਾ = ਪਹਾੜ ਤੋਂ ਲੰਘੇ = ਲੰਘ ਗਏ **ਵਾ:** ਬਾਲਮੀਕ ਜੀ ਗੁਰਮੁਖਿ = ਮੁਖੀ ਗੁਰਾਂ ਦੇ ਚਰਨੀਂ ਲੱਗ ਕੇ ਪਾਪਾਂ ਦੇ ਪਹਾੜ

ਤੋਂ ਲੰਘ ਗਏ। ਇਉਂ ਬਾਲਮੀਕ ਜੀ ਇਕ ਨਿੰਦਤ ਕਰਮ ਤੋਂ ਸਾਧੂ ਦੀ ਸੰਗਤ ਕਰ ਕੇ ਸੰਸਾਰ-ਸਮੁੰਦਰ ਤੋਂ ਤਰ ਗਏ॥੧੯॥ ਜੈਸਾ ਕਿ :

**ਬਾਲਮੀਕੈ ਹੋਆ ਸਾਧਸੰਗੁ ॥** *(ਬਸੰਤ ਮ: ੫, ਅੰਗ ੧੧੯੨)*

## ਪਉੜੀ ੨੦ (ਅਜਾਮਲ)

### ਉਥਾਨਕਾ

ਅਜਾਮਲ ਕਾਨਕਬੁਜ ਜਾਤੀ ਦਾ ਬ੍ਰਾਹਮਣ ਸੀ। ਇਸ ਦਾ ਪਿਤਾ ਰਾਜ-ਪੰਡਿਤ ਸੀ। ਇਸ ਦੇ ਪਿਤਾ ਨੇ ਇਸ ਨੂੰ ਵਿੱਦਿਆ ਗੁਰੂ ਕੋਲ ਵਿੱਦਿਆ ਪੜ੍ਹਨ ਲਈ ਭੇਜਣਾ ਕੀਤਾ। ਗੁਰੂ ਜੀ ਦਾ ਆਸ਼ਰਮ ਪਹਾੜ ਵੱਲ ਸੀ ਅਤੇ ਇਨ੍ਹਾਂ ਦਾ ਘਰ ਸ਼ਹਿਰ ਦੇ ਦੱਖਣ ਵੱਲ ਸੀ। ਗੁਰੂ ਜੀ ਨੇ ਅਜਾਮਲ ਨੂੰ ਪਹਿਲੇ ਹੀ ਦਿਨ ਤੋਂ ਇਹ ਹਦਾਇਤ ਦੇ ਰੱਖੀ ਸੀ ਕਿ ਵਿੱਦਿਆ ਪੜ੍ਹਨ ਲਈ ਆਉਣ ਤੇ ਘਰ ਨੂੰ ਜਾਣ ਸਮੇਂ ਸ਼ਹਿਰ ਦੇ ਅੰਦਰਲੇ ਰਸਤੇ ਰਾਹੀਂ ਨਾ ਹੀ ਆਉਣਾ ਤੇ ਨਾ ਹੀ ਜਾਣਾ, ਬਾਹਰਲੇ ਰਸਤੇ ਨੂੰ ਘੁੰਮ ਕੇ ਆਉਣਾ ਹੈ। ਇਸ ਨਾਲ ਅਜਾਮਲ ਨੂੰ ਢਾਈ-ਤਿੰਨ ਮੀਲ ਦਾ ਪੈਂਡਾ ਵਾਧੂ ਤਹਿ ਕਰਨਾ ਪੈਂਦਾ ਸੀ। ਅਜਾਮਲ ਬਾਹਰਲੇ ਰਸਤੇ ਰਾਹੀਂ ਆਉਂਦਾ ਅਤੇ ਪੜ੍ਹਨ ਤੋਂ ਬਾਅਦ ਉਸੇ ਰਸਤੇ ਵਾਪਸ ਚਲਿਆ ਜਾਂਦਾ ਸੀ। ਇਸ ਨੇ ਬਹੁਤ ਸਾਰੇ ਵੇਦਾਂ, ਸ਼ਾਸਤਰਾਂ ਅਤੇ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰ ਲਿਆ। ਇਕ ਦਿਨ ਅਜਾਮਲ ਆਪਣੇ ਗੁਰੂ ਜੀ ਦੇ ਕਥਨਾਂ ਦੀ ਉਲੰਘਣਾ ਕਰ ਕੇ ਸ਼ਹਿਰ ਦੇ ਵਿਚਕਾਰਲੇ ਰਸਤੇ ਰਾਹੀਂ ਚੱਲ ਪਿਆ। ਇਸ ਰਸਤੇ ਵਿਚ ਵੇਸਵਾਵਾਂ ਦੇ ਕੋਠੇ ਪੈਂਦੇ ਸਨ ਅਤੇ ਰਸਤੇ ਵਿਚ ਤੁਰੇ ਜਾਂਦੇ ਅਜਾਮਲ ਨੂੰ ਇਕ ਮੁਟਿਆਰ ਵੇਸਵਾ ਨੇ ਆਪਣੇ ਨੈਣਾਂ ਦੇ ਤੀਰ ਦਾ ਸ਼ਿਕਾਰ ਬਣਾ ਲਿਆ। ਅਜਾਮਲ ਦੀ ਚੜ੍ਹਦੀ ਜਵਾਨੀ, ਵੇਸਵਾ ਦੀ ਸੁੰਦਰਤਾ ਅਤੇ ਕਾਮ-ਵਾਸਨਾ ਦੇ ਹਾਵਾਂ-ਭਾਵਾਂ ਨੇ ਅਜਾਮਲ ਨੂੰ ਪੂਰੀ ਤਰ੍ਹਾਂ ਵੇਸਵਾ ਦਾ ਹੀ ਬਣਾ ਦਿੱਤਾ। ਉਹ ਉਸ ਸਮੇਂ ਤੋਂ ਵੇਸਵਾ ਦੇ ਘਰ ਜਾਣ ਲੱਗ ਪਿਆ ਅਤੇ ਗੁਰੂ ਦੇ ਆਸ਼ਰਮ ਜਾਣਾ ਛੱਡ ਦਿੱਤਾ। ਭਾਵੇਂ ਘਰ ਵਿਚ ਅਜਾਮਲ ਦੀ ਵਿਆਹੁਤਾ ਪਤਨੀ ਵੀ ਸੀ, ਪਰੰਤੂ ਵੇਸਵਾ ਦੀ ਸੁੰਦਰਤਾ ਅਤੇ ਚੰਚਲਤਾ ਨੇ ਅਜਾਮਲ ਨੂੰ ਸ਼ਾਦੀ ਕਰਾਉਣ ਸਮੇਂ ਕੀਤੇ ਗਏ ਵਾਅਦੇ ਵੀ ਭੁਲਾ ਦਿੱਤੇ। ਨਗਰ ਦੇ ਰਾਜੇ ਨੂੰ ਅਜਾਮਲ ਦੇ ਵੇਸਵਾ-ਗਾਮੀ ਹੋਣ ਦੀ ਖ਼ਬਰ ਮਿਲ ਚੁੱਕੀ ਸੀ। ਰਾਜੇ ਨੇ ਉਸ ਨੂੰ ਸਮਝਾਉਂਦਿਆਂ ਹੋਇਆਂ ਤਾੜਨਾ ਵੀ ਕੀਤੀ ਪਰ ਅਜਾਮਲ ਵੇਸਵਾ ਦੇ ਮੋਹ ਨੂੰ ਘਟਾ ਨਾ ਸਕਿਆ। ਰਾਜੇ ਨੇ ਅਜਾਮਲ ਦੀ ਸਾਰੀ ਜਾਇਦਾਦ ਉਸ ਦੀ ਵਿਆਹੁਤਾ ਇਸਤਰੀ ਨੂੰ ਦੇ ਕੇ ਅਜਾਮਲ ਅਤੇ ਵੇਸਵਾ ਨੂੰ ਸ਼ਹਿਰ ਤੋਂ ਬਾਹਰ ਕੱਢ ਦਿੱਤਾ। ਇਹ ਦੋਵੇਂ ਬਾਹਰ ਜੰਗਲ ਵਿਚ ਇਕ ਝੌਂਪੜੀ ਜਿਹੀ ਬਣਾ ਕੇ ਉਥੇ ਹੀ ਰਹਿਣ ਲੱਗ ਪਏ ਅਤੇ ਪੇਟ ਭਰਨ ਲਈ ਛੋਟੇ-ਮੋਟੇ ਪੰਛੀਆਂ, ਜਾਨਵਰਾਂ ਦਾ ਸ਼ਿਕਾਰ ਕਰਨਾ ਸ਼ੁਰੂ ਕਰ ਦਿੱਤਾ, ਜਿਸ ਕਾਰਨ ਲੋਕੀਂ ਇਸ ਨੂੰ ਅਜਾਮਲ ਪਾਪੀ ਕਹਿਣ ਲੱਗ ਪਏ। ਇਸ ਤਰ੍ਹਾਂ ਸਮਾਂ ਬੀਤਦਾ ਗਿਆ ਅਤੇ ਇਨ੍ਹਾਂ ਦੇ ਘਰ ਛੇ ਪੁੱਤਰਾਂ ਨੇ ਜਨਮ ਲਿਆ। ਅਜਾਮਲ ਪਰਿਵਾਰ ਦੀ ਪਰਵਰਿਸ਼ ਲਈ ਸਾਰਾ ਦਿਨ ਚਿੜੀਆਂ ਆਦਿ ਪੰਛੀਆਂ ਦਾ ਸ਼ਿਕਾਰ ਖੇਡਦਾ ਰਹਿੰਦਾ। ਇਨ੍ਹਾਂ ਪੰਛੀਆਂ ਦਾ ਮਾਸ ਭੁੰਨ ਕੇ ਆਪਣਾ ਅਤੇ ਆਪਣੇ ਪਰਿਵਾਰ ਦਾ ਪੇਟ ਭਰਦਾ। ਇਕ ਦਿਨ ਸਿਆਲ ਦੀ ਝੜੀ ਲੱਗੀ ਹੋਈ ਸੀ। ਸੰਧਿਆ ਵੇਲੇ ਦੋ ਸਾਧੂ ਇਸ ਦੀ ਝੌਂਪੜੀ ਕੋਲ ਆਏ। ਅਜਾਮਲ ਘਰ ਨਹੀਂ ਸੀ। ਵੇਸਵਾ ਨੇ ਉਨ੍ਹਾਂ ਦਾ ਸਨਮਾਨ ਕੀਤਾ। ਵੇਸਵਾ ਦਾ ਮਨ ਸਾਧੂਆਂ ਦੇ ਦਰਸ਼ਨ ਕਰ ਕੇ ਸ਼ਾਂਤ ਹੋ ਗਿਆ, ਆਪਣੇ ਪਾਸ ਵਾਲੀ ਝੌਂਪੜੀ ਵਿਚ ਉਨ੍ਹਾਂ ਨੂੰ ਠਹਿਰਾ ਦਿੱਤਾ। ਗਰਮ ਪਾਣੀ ਨਾਲ ਉਨ੍ਹਾਂ ਦੇ ਪੈਰ ਧੁਆਏ। ਏਨੇ ਨੂੰ ਅਜਾਮਲ ਵੀ ਆ ਗਿਆ। ਵੇਸਵਾ ਨੇ ਕਿਹਾ ਕਿ ਅੱਜ ਅਸੀਂ ਘਰੇ ਮਾਸ ਨਹੀਂ ਰਿੰਨ੍ਹਣਾ। ਘਰ ਵਿਚ ਸੰਤ ਆਏ ਹੋਏ ਹਨ। ਇਨ੍ਹਾਂ ਪੰਛੀਆਂ ਨੂੰ ਕਿਸੇ ਹੋਰ ਨੂੰ ਦੇ ਦੇਵੋ। ਅਜਾਮਲ ਨੇ ਉਵੇਂ ਹੀ ਕੀਤਾ ਅਤੇ ਆਪਣੇ ਹੱਥ ਪੈਰ

ਧੋ ਕੇ ਸੰਤਾਂ ਦੇ ਚਰਨੀਂ ਢਹਿ ਪਿਆ ਅਤੇ ਰੋ ਰੋ ਕੇ ਆਪਣੇ ਕੀਤੇ ਗੁਨਾਹਾਂ ਦੀ ਖਿਮਾ ਮੰਗਣ ਲੱਗਾ ਅਤੇ ਸੰਤਾਂ ਨੂੰ ਭੁੱਜੇ ਹੋਏ ਛੋਲੇ ਖੁਆ ਕੇ ਆਰਾਮ ਕਰਨ ਲਈ ਕਿਹਾ। ਦੂਜੇ ਦਿਨ ਅਜਾਮਲ ਨੇ ਸੰਤਾਂ ਨੂੰ ਆਪਣੀ ਸਾਰੀ ਵਾਰਤਾ ਸੁਣਾ ਦਿੱਤੀ ਅਤੇ ਆਪਣੇ ਜੀਵਨ ਦੇ ਉੱਧਾਰ ਲਈ ਬੇਨਤੀ ਕੀਤੀ। ਸੰਤਾਂ ਨੇ ਇਸ ਦੇ ਘਰ ਰਾਤ ਜੁ ਕੱਟੀ ਸੀ ਅਤੇ ਅੰਨ ਪਾਣੀ ਛਕਿਆ ਸੀ, ਜਿਸ ਕਰਕੇ ਸੰਤ ਜਨ ਉਸ ਦਾ ਉੱਧਾਰ ਕਰਨਾ ਚਾਹੁੰਦੇ ਸਨ ਜਾਂ ਇਉਂ ਜਾਣ ਲਉ ਕਿ ਅਜਾਮਲ ਦੇ ਚੰਗੇ ਭਾਗ ਜਾਗ ਪਏ ਸਨ। ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥** *(ਗਉੜੀ ਪੂਰਬੀ ਮ: ੫, ਅੰਗ ੨੦੪)*

ਸੰਤਾਂ ਨੇ ਕਿਹਾ ਕਿ ਤੁਹਾਡੇ ਘਰ ਜੋ ਹੁਣ ਪੁੱਤਰ ਪੈਦਾ ਹੋਵੇਗਾ, ਉਸ ਦਾ ਨਾਮ ਨਾਰਾਇਣ ਰੱਖ ਦੇਣਾ, ਪ੍ਰਭੂ ਤੁਹਾਡਾ ਭਲਾ ਕਰੇਗਾ। ਇਹ ਕਹਿ ਕੇ ਸੰਤ ਚੱਲ ਪਏ। ਸਮਾਂ ਆਉਣ 'ਤੇ ਇਨ੍ਹਾਂ ਦੇ ਘਰ ਪੁੱਤਰ ਨੇ ਜਨਮ ਲਿਆ। ਉਸ ਦਾ ਨਾਮ ਨਾਰਾਇਣ ਰੱਖਿਆ। ਇਹ ਦੋਵੇਂ ਜੀਅ ਹਰ ਸਮੇਂ ਪੁੱਤਰ ਨਾਰਾਇਣ ਨਾਲ ਪਰਚੇ ਰਹਿੰਦੇ। ਅਜਾਮਲ ਦਾ ਅੰਤ ਸਮਾਂ ਆ ਪਹੁੰਚਾ। ਜਮਦੂਤ ਉਸ ਦੀ ਜਿੰਦ ਕੱਢਣ ਲਈ ਆਏ। ਅਜਾਮਲ ਆਪਣੇ ਪੁੱਤਰ ਨਾਰਾਇਣ ਨੂੰ ਆਵਾਜ਼ਾਂ ਮਾਰਨ ਲੱਗ ਪਿਆ ਕਿ ਪੁੱਤਰ ਨਾਰਾਇਣ, ਮੈਨੂੰ ਇਨ੍ਹਾਂ ਜਮਦੂਤਾਂ ਕੋਲੋਂ ਬਚਾ ਲੈ। ਇਹ ਸੁਣ ਕੇ ਜਮਦੂਤ ਡਰ ਗਏ ਕਿ ਨਾਰਾਇਣ ਦਾ ਨਾਮ ਲੈਣ ਵਾਲੇ ਨੂੰ ਅਸੀਂ ਕਿਵੇਂ ਲਿਜਾ ਸਕਦੇ ਹਾਂ। 'ਪੁੱਤਰ ਨਾਰਾਇਣ, ਪੁੱਤਰ ਨਾਰਾਇਣ' ਕਹਿੰਦਿਆਂ ਜਦੋਂ ਇਕੱਲਾ 'ਨਾਰਾਇਣ ਨਾਰਾਇਣ' ਹੀ ਰਹਿ ਗਿਆ ਤਦੋਂ ਉਸ ਨੂੰ ਲੈਣ ਵਾਸਤੇ ਰਾਮਗਣ ਆ ਗਏ ਅਤੇ ਅਜਾਮਲ ਦੇ ਜੀਵਾਤਮਾ ਨੂੰ ਬਿਬਾਣ ਵਿਚ ਅਸਵਾਰ ਕਰ ਲਿਆ ਤਾਂ ਜਮਦੂਤਾਂ ਨੇ ਕਿਹਾ ਕਿ ਹੇ ਰਾਮਗਣੋ! ਇਹ ਤਾਂ ਬਹੁਤ ਵੱਡਾ ਪਾਪੀ ਹੈ। ਤੁਸੀਂ ਇਸ ਨੂੰ ਕਿਥੇ ਲਿਜਾ ਰਹੇ ਹੋ? ਤਾਂ ਰਾਮਗਣਾਂ ਨੇ ਉੱਤਰ ਦਿੱਤਾ ਕਿ ਇਹ ਪਾਪੀ ਸੀ, ਪਰੰਤੂ ਅੰਤ ਸਮੇਂ ਇਸ ਨੇ ਨਾਰਾਇਣ ਨੂੰ ਪੁਕਾਰਿਆ ਹੈ। ਇਸ ਲਈ ਹੇ ਜਮਦੂਤੋ! ਹੁਣ ਸਾਡੇ ਨਾਲ ਇਹ ਬੈਕੁੰਠ ਧਾਮ ਜਾ ਰਿਹਾ ਹੈ। ਇਸ ਪ੍ਰਕਾਰ ਭਾਵੇਂ ਪੁੱਤਰ ਦਾ ਨਾਮ ਰੱਖਿਆ ਹੋਣ ਕਾਰਨ ਹੀ ਪ੍ਰਭੂ ਦਾ ਨਾਮ ਲਿਆ, ਪਰ ਅਜਾਮਲ ਜਮਾਂ ਦੇ ਨਾਲ ਨਹੀਂ ਗਿਆ ਸਗੋਂ ਬੈਕੁੰਠ ਦਾ ਵਾਸੀ ਬਣ ਗਿਆ। ਇਹ ਪਰਮੇਸ਼ਰ ਦੇ ਨਾਮ ਦੀ ਮਹਿਮਾ ਹੈ ਕਿ ਅਜਾਮਲ ਜਮਾਂ ਦੇ ਦੇਸ ਨੂੰ ਨਹੀਂ ਗਿਆ। ਜੈਸਾ ਕਿ :

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥** *(ਸੋਰਠਿ ਮ: ੯, ਅੰਗ ੬੩੨)*

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਇਸ ਪ੍ਰਕਾਰ ਆਪਣੀ ਪਉੜੀ ਵਿਚ ਲਿਖਦੇ ਹਨ :

## ਪਤਿਤ ਅਜਾਮਲੁ ਪਾਪ ਕਰਿ; ਜਾਇ ਕਲਾਵਤਣੀ ਦੇ ਰਹਿਆ।

ਅਜਾਮਲੁ ਪਤਿਤ = ਪਾਪੀ ਪਾਪ ਕਰਿ = ਕਰ ਕੇ ਕਲਾਵਤਣੀ = ਕਲੌਂਤਣੀ, ਵੇਸਵਾ ਦੇ ਘਰ ਜਾਇ = ਜਾ ਕੇ ਰਹਿਆ = ਰਿਹਾ ਸੀ।

## ਗੁਰੁ ਤੇ ਬੇਮੁਖੁ ਹੋਇ ਕੈ; ਪਾਪ ਕਮਾਵੈ ਦੁਰਮਤਿ ਦਹਿਆ।

ਤੇ ਉਹ ਗੁਰੁ = ਗੁਰੂ ਤੇ = ਤੋਂ ਬੇਮੁੱਖ ਹੋਇ = ਹੋ ਕੈ = ਕੇ ਪਾਪ ਕਮਾਵੈ = ਕਮਾ ਕਰਕੇ ਆਪਣੀ ਦੁਰਮਤਿ = ਖੋਟੀ ਮਤ ਕਰਕੇ ਦਹਿਆ = ਨਾਸ਼ ਹੋ ਗਿਆ, ਭਾਵ ਆਪਣਾ ਕਰਮ ਧਰਮ ਸਾਰਾ ਨਾਸ਼ ਕਰ ਲਿਆ।

## ਬਿਰਥਾ ਜਨਮੁ ਗਵਾਇਅਨੁ; ਭਵਜਲ ਅੰਦਰਿ ਫਿਰਦਾ ਵਹਿਆ।

ਆਪਣਾ ਮਨੁੱਖਾ ਜਨਮ ਬਿਰਥਾ = ਵਿਅਰਥ ਗਵਾਇਅਨੁ = ਗਵਾ ਕੇ ਉਹ ਵਿਸ਼ੇ-ਵਿਕਾਰਾਂ ਕਰਕੇ ਸੰਸਾਰ ਭਵਜਲ = ਸਮੁੰਦਰ ਵਿਚ ਵਹਿਆ = ਵਹਿੰਦਾ ਫਿਰਦਾ ਸੀ।

## ਛਿਅ ਪੁਤ ਜਾਏ ਵੇਸੁਆ; ਪਾਪਾਂ ਦੇ ਫਲ ਇਛੇ ਲਹਿਆ।

ਇਉਂ ਅਜਾਮਲ ਤੇ ਵੇਸੁਆ = ਵੇਸਵਾ ਨੇ ਛਿਅ = ਛੇ ਪੁਤ = ਪੁੱਤਰ ਜਾਏ = ਜੰਮੇ ਤੇ ਆਪਣੀ ਇੱਛਾ ਅਨੁਸਾਰ ਸੰਤਾਨ ਪੈਦਾ ਕਰ ਕੇ ਪਾਪਾਂ ਦਾ ਫਲ ਲਹਿਆ = ਪ੍ਰਾਪਤ ਕਰ ਲਿਆ ਸੀ, ਕਿਉਂਕਿ ਬੱਚੇ ਜ਼ਿਆਦਾ ਸੀ ਤੇ ਘਰ ਵਿਚ ਖਾਣ-ਪੀਣ ਨੂੰ ਕੁਝ ਪਦਾਰਥ ਨਹੀਂ ਸੀ। ਇਹ ਪਾਪਾਂ ਦਾ ਫਲ ਦੁੱਖ ਰੂਪ ਵਿਚ ਮਿਲਿਆ।

## ਪੁਤੁ ਉਪੰਨਾਂ ਸਤਵਾਂ; ਨਾਉ ਧਰਣ ਨੋ ਚਿਤ ਉਮਹਿਆ।

('ਉ-ਮਹਿਆ' ਬੋਲੋ)

ਜਦੋਂ ਉਸ ਦੇ ਘਰ ਸੱਤਵਾਂ ਪੁਤੁ = ਪੁੱਤਰ ਉਪੰਨਾਂ = ਪੈਦਾ ਹੋਇਆ ਤਾਂ ਉਸ ਦਾ ਨਾਉ = ਨਾਮ ਧਰਣ = ਰੱਖਣ ਨੋ = ਲਈ ਚਿੱਤ ਵਿਚ ਉਮਹਿਆ = ਉਤਸ਼ਾਹ ਪੈਦਾ ਹੋਇਆ।

## ਗੁਰੂ ਦੁਆਰੈ ਜਾਇ ਕੈ; ਗੁਰਮੁਖਿ ਨਾਉ ਨਰਾਇਣੁ ਕਹਿਆ।

ਫਿਰ ਗੁਰੂ ਰੂਪ ਸੰਤਾਂ ਨੇ ਇਸ ਦੇ ਦੁਆਰੈ = ਦੁਆਰ, ਭਾਵ ਘਰ ਵਿਚ ਜਾਇ = ਜਾ ਕੈ = ਕੇ ਇਸ ਦੇ ਪੁੱਤਰ ਦੇ ਜੰਮਣ ਤੋਂ ਪਹਿਲਾਂ ਗੁਰਮੁਖ ਭਾਵ ਸੰਤ ਜਨਾਂ ਨੇ ਉਸ ਦੇ ਪੁੱਤਰ ਦਾ ਨਾਉ = ਨਾਮ ਨਾਰਾਇਣ ਰੱਖਣ ਵਾਸਤੇ ਕਹਿਆ = ਆਖਿਆ।

## ਅੰਤਕਾਲ ਜਮਦੂਤ ਵੇਖਿ; ਪੁਤ ਨਰਾਇਣੁ ਬੋਲੈ ਛਹਿਆ।

ਅਜਾਮਲ ਆਪਣੇ ਅੰਤਕਾਲ = ਅਖ਼ੀਰਲੇ ਸਮੇਂ ਵਿਚ ਜਮਦੂਤਾਂ ਨੂੰ ਵੇਖ ਕੇ ਛਹਿਆ = ਡਰਦਾ ਹੋਇਆ ਆਪਣੇ ਪੁਤ = ਪੁੱਤਰ ਨਾਰਾਇਣ ਦਾ ਨਾਮ ਬੋਲੈ = ਬੋਲਣ ਲੱਗਿਆ ਕਿ ਪੁੱਤਰ ਨਾਰਾਇਣ, ਪੁੱਤਰ ਨਾਰਾਇਣ, ਮੈਨੂੰ ਬਚਾ ਲੈ, ਇਉਂ ਕਹਿੰਦੇ ਕਹਿੰਦੇ ਜਦੋਂ ਇਕੱਲਾ ਨਾਰਾਇਣ ਹੀ ਰਹਿ ਗਿਆ। ਤਦ ਰਾਮਗਣ ਲੈਣ ਵਾਸਤੇ ਆ ਗਏ।

## ਜਮਗਣ ਮਾਰੇ ਹਰਿ ਜਨਾਂ; ਗਇਆ ਸੁਰਗ ਜਮਡੰਡੁ ਨ ਸਹਿਆ।

ਇਉਂ ਨਾਰਾਇਣ ਦਾ ਨਾਮ ਲੈਣ 'ਤੇ ਹਰਿ ਜਨਾਂ = ਰਾਮਗਣਾਂ ਨੇ ਜਮਗਣ = ਜਮਦੂਤਾਂ ਨੂੰ ਮਾਰੇ = ਮਾਰ ਹਟਾਇਆ ਤੇ ਅਜਾਮਲ ਨੂੰ ਜਮਡੰਡੁ = ਜਮਾਂ ਦਾ ਦੰਡ ਨ = ਨਹੀਂ ਸਹਿਆ = ਸਹਾਰਨਾ ਪਿਆ ਤੇ ਉਹ ਸੁਰਗ = ਸਵਰਗ ਨੂੰ ਚਲਾ ਗਇਆ = ਗਿਆ।

## ਨਾਇ ਲਏ; ਦੁਖੁ ਡੇਰਾ ਢਹਿਆ ॥੨੦॥

ਇਸ ਪ੍ਰਕਾਰ ਨਾਰਾਇਣ ਦਾ ਨਾਇ = ਨਾਮ ਲਏ = ਲੈਣ ਨਾਲ ਅਜਾਮਲ ਦੇ ਦੁੱਖਾਂ ਦਾ ਡੇਰਾ ਢਹਿਆ = ਢਹਿ ਗਿਆ, ਭਾਵੇਂ ਪੁੱਤਰ ਦਾ ਨਾਮ ਨਾਰਾਇਣ ਰੱਖਿਆ ਹੋਣ ਕਾਰਨ ਹੀ ਪ੍ਰਭੂ ਦਾ ਨਾਮ ਲਿਆ, ਪਰ ਅਜਾਮਲ ਜਮਾਂ ਦੇ ਨਾਲ ਨਹੀਂ ਗਿਆ, ਸਗੋਂ ਬੈਕੁੰਠ ਦਾ ਵਾਸੀ ਬਣ ਗਿਆ, ਭਾਵ ਇਕ ਵਾਰ ਅਖ਼ੀਰਲੀ ਅਵਸਥਾ ਵਿਚ ਪਰਮੇਸ਼ਰ ਦਾ ਨਾਮ ਲੈ ਕੇ ਸੰਸਾਰ ਤੋਂ ਤਰ ਗਿਆ ॥੨੦॥ ਜੈਸਾ ਕਿ :

**ਅਜਾਮਲੁ ਉਧਰਿਆ ਕਹਿ ਏਕ ਬਾਰ ॥** *(ਬਸੰਤ ਮ: ੫, ਅੰਗ ੧੧੯੨)*

ਵਾ: **ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥**
**ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥** *(ਰਾਮਕਲੀ ਮ: ੯, ਅੰਗ ੯੦੨)*

# ਪਉੜੀ ੨੧ (ਗਨਿਕਾ)

## ਉਥਾਨਕਾ

ਚੰਦਮਣੀ ਨਾਮ ਦੀ ਇਕ ਗਨਿਕਾ (ਵੇਸਵਾ) ਹੋਈ ਹੈ, ਇਹ ਪੁੰਡਰਪੁਰ ਦੀ ਵੇਸਵਾ ਸੀ, ਜੋ ਧਨ ਦੀ ਪ੍ਰਾਪਤੀ ਵਾਸਤੇ ਪਰਾਏ ਪੁਰਸ਼ਾਂ ਕੋਲ ਆਪਣਾ ਤਨ ਵੇਚਦੀ ਸੀ ਅਤੇ ਅੱਠੇ ਪਹਿਰ ਇਸੇ ਲਾਲਸਾ ਵਿਚ ਗੁਜ਼ਾਰ ਦਿੰਦੀ ਸੀ।

ਇਕ ਮਹਾਤਮਾ ਬਾਹਰ ਜੰਗਲ ਵਿਚ ਰਿਹਾ ਕਰਦੇ ਸਨ। ਇਕ ਦਿਨ ਉਹ ਨਗਰ ਵਿਚ ਆਏ। ਉਧਰੋਂ ਮੀਂਹ ਬਹੁਤ ਪੈਣ ਲੱਗ ਪਿਆ। ਸਿਆਲ ਦੀ ਰੁੱਤ ਸੀ, ਮਹਾਤਮਾ ਦੇ ਬਸਤਰ ਵੀ ਸਾਰੇ ਭਿੱਜ ਗਏ ਸਨ। ਮਹਾਤਮਾ ਨੇ ਉਥੇ ਸੱਥ ਵਿਚ ਬੈਠੇ ਲੋਕਾਂ ਨੂੰ ਕਿਹਾ ਕਿ ਸਾਡੇ ਸਾਰੇ ਬਸਤਰ ਭਿੱਜ ਗਏ ਹਨ, ਤੁਸੀਂ ਸਾਨੂੰ ਰਾਤ ਆਰਾਮ ਕਰਨ ਲਈ ਕਿਸੇ ਭਗਤ ਦਾ ਘਰ ਦੱਸ ਦੇਵੋ, ਤਾਂ ਲੋਕਾਂ ਨੇ ਮਹਾਤਮਾ ਨਾਲ ਮਸ਼ਕਰੀ ਕਰਨ ਲਈ ਮਹਾਤਮਾ ਨੂੰ ਵੇਸਵਾ ਦੇ ਘਰ ਵਿਚ ਭੇਜ ਦਿੱਤਾ ਤੇ ਕਿਹਾ ਸਾਹਮਣੇ ਭਗਤਣੀ ਦਾ ਘਰ ਹੈ। ਜਦੋਂ ਮਹਾਤਮਾ ਜੀ ਉਥੇ ਪਹੁੰਚੇ ਤਾਂ ਉਥੋਂ ਦਾ ਠਾਠ-ਬਾਠ ਵੇਖ ਕੇ ਪੈਰ ਪਿਛਾਂਹ ਵੱਲ ਨੂੰ ਪੁੱਟਣ ਲੱਗੇ। ਉਧਰੋਂ ਵੇਸਵਾ ਦੀ ਨਿਗ੍ਹਾ ਮਹਾਂਪੁਰਖਾਂ ਉੱਪਰ ਪੈ ਗਈ। ਉਸ ਦੇ ਚੰਗੇ ਭਾਗ ਜਾਗੇ ਤੇ ਉਹ ਮਹਾਂਪੁਰਖਾਂ ਦੇ ਚਰਨੀਂ ਆ ਪਈ। ਬੇਨਤੀ ਕਰਨ ਲੱਗੀ ਕਿ ਮਹਾਰਾਜ! ਮੈਂ ਬਹੁਤ ਪਾਪਣ ਹਾਂ, ਸਾਰੀ ਜ਼ਿੰਦਗੀ ਮੰਦ-ਕਰਮ ਹੀ ਕਰਦੀ ਰਹੀ ਹਾਂ। ਮੇਰੇ ਕੋਲ ਤਾਂ ਬਹੁਤ ਸਾਰੇ ਪਾਪੀ, ਮੰਦ-ਦ੍ਰਿਸ਼ਟੀ ਵਾਲੇ ਵਿਸ਼ਈ ਪੁਰਸ਼ ਹੀ ਆਉਂਦੇ ਹਨ। ਤੁਸੀਂ ਅਚਾਨਕ ਹੀ ਮੇਰੇ ਘਰ ਆਏ ਹੋ, ਕਿਰਪਾ ਕਰ ਕੇ ਮੇਰਾ ਵੀ ਉੱਧਾਰ ਕਰੋ। ਮਹਾਂਪੁਰਖਾਂ ਨੂੰ ਉਸ ਦੀ ਬੇਨਤੀ ਸੁਣ ਕੇ ਦਿਆਲਤਾ ਆਈ ਅਤੇ ਉਸ ਦਾ ਉੱਧਾਰ ਕਰਨ ਲਈ ਕਿਹਾ ਕਿ ਹੇ ਬੇਟੀ! ਤੂੰ ਅੱਗੇ ਵਾਸਤੇ ਇਹ ਵੇਸਵਾ ਦਾ ਪੇਸ਼ਾ ਛੱਡ ਦੇ ਤੇ ਰਾਮ ਦਾ ਨਾਮ ਜਪਿਆ ਕਰ। ਉਸ ਨੇ ਕਿਹਾ ਕਿ ਮਹਾਰਾਜ! ਮੈਂ ਕਦੇ ਰਾਮ ਨਾਮ ਜਪਿਆ ਹੀ ਨਹੀਂ, ਮੈਨੂੰ ਨਹੀਂ ਪਤਾ ਕਿ ਰਾਮ ਨਾਮ ਕਿਵੇਂ ਜਪੀਦਾ ਹੈ। ਤਦੋਂ ਮਹਾਂਪੁਰਖਾਂ ਨੇ ਕਿਹਾ ਕਿ ਸਾਡੇ ਪਾਸੋਂ ਆਹ ਇਕ ਤੋਤਾ ਲੈ ਕੇ ਰੱਖ ਲੈਣਾ ਕਰ। ਇਸ ਤੋਤੇ ਨੂੰ ਅਸੀਂ ਰਾਮ ਨਾਮ ਜਪਾਉਣ ਦਾ ਸੁਭਾਅ ਬਣਾਇਆ ਹੋਇਆ ਹੈ। ਇਸ ਲਈ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਆਪ ਰਾਮ ਰਾਮ ਜਪਿਆ ਕਰੀਂ ਤੇ ਤੋਤੇ ਕੋਲੋਂ ਰਾਮ ਰਾਮ ਸੁਣਿਆ ਕਰੀਂ। ਪਰਮਾਤਮਾ ਭਲਾ ਕਰੇਗਾ।

ਇਉਂ ਆਖ ਕੇ ਮਹਾਂਪੁਰਖ ਚਲੇ ਗਏ। ਮਹਾਂਪੁਰਖਾਂ ਦੇ ਕਿਰਪਾ ਵਾਲੇ ਬਚਨ ਸੁਣ ਕੇ, ਮੰਨ ਕੇ ਤੋਤੇ ਨੂੰ ਆਪਣੇ ਕੋਲ ਰੱਖ ਲਿਆ ਤੇ ਮਹਾਂਪੁਰਖਾਂ ਦੇ ਦੱਸੇ ਅਨੁਸਾਰ ਅੰਮ੍ਰਿਤ ਵੇਲੇ ਇਸਨਾਨ ਕਰ ਕੇ ਆਪ ਪਰਮਾਤਮਾ ਦਾ ਨਾਮ ਜਪਿਆ ਕਰੇ ਤੇ ਤੋਤੇ ਕੋਲੋਂ ਜਪਾਇਆ, ਸੁਣਿਆ ਕਰੇ। ਇਉਂ ਪਰਮਾਤਮਾ ਨਾਲ ਬਹੁਤ ਪ੍ਰੇਮ ਜਾਗ ਪਿਆ। ਉਸ ਨੇ ਰਾਤ ਨੂੰ ਸੌਣਾ ਵੀ ਛੱਡ ਦਿੱਤਾ ਤੇ ਇਕ-ਰਸ ਪਰਮਾਤਮਾ ਦੇ ਨਾਮ ਦਾ ਚਿੰਤਨ ਕਰਿਆ ਕਰੇ। ਇਕ ਦਿਨ ਹਨੇਰੀ ਰਾਤ ਨੂੰ ਇਕ ਜ਼ਹਿਰੀਲੇ ਸੱਪ ਨੇ ਤੋਤੇ ਨੂੰ ਪਿੰਜਰੇ ਵਿਚ ਡੰਗ ਮਾਰ ਕੇ ਮਾਰ ਦਿੱਤਾ ਤੇ ਆਪ ਪਿੰਜਰੇ ਵਿਚ ਬੈਠ ਗਿਆ। ਹਨੇਰੇ ਵਿਚ ਹੀ ਨਿੱਤ ਦੇ ਨੇਮ ਅਨੁਸਾਰ ਗਨਿਕਾ ਤੋਤੇ ਨੂੰ ਰਾਮ ਰਾਮ ਕਹਾਉਣ ਲੱਗੀ, ਪਰੰਤੂ ਤੋਤੇ ਦੀ ਕੋਈ ਆਵਾਜ਼ ਨਾ ਆਈ। ਉਸ ਨੇ ਸੋਚਿਆ ਕਿ ਤੋਤਾ ਸੁੱਤਾ ਪਿਆ ਹੈ, ਤੋਤੇ ਨੂੰ ਜਗਾਉਣ ਲਈ ਪਿੰਜਰੇ ਵਿਚ ਹੱਥ ਪਾਇਆ ਤਾਂ ਸੱਪ ਨੇ ਗਨਿਕਾ ਨੂੰ ਡੱਸ ਲਿਆ। ਰਾਮ ਰਾਮ ਕਹਿੰਦੀ ਦੇ ਪ੍ਰਾਣ ਨਿਕਲ ਗਏ। ਅੰਤ ਵੇਲੇ ਰਾਮ ਦਾ ਨਾਮ ਲੈਣ ਕਰਕੇ ਬੈਕੁੰਠ ਧਾਮ ਦੀ ਵਸਨੀਕ ਹੋ ਗਈ। ਜੈਸਾ ਕਿ :

**ਸੂਆ ਪੜਾਵਤ ਗਨਿਕਾ ਤਰੀ॥ ਸੋ ਹਰਿ ਨੈਨਹੁ ਕੀ ਪੂਤਰੀ॥੨॥**

*(ਰਾਗ ਗੋਂਡ ਬਾਣੀ ਨਾਮਦੇਉ ਜੀਉ ਕੀ, ਅੰਗ ੮੭੪)*

ਦੂਸਰੀ ਗਨਿਕਾ ਰਾਜੇ ਜਨਕ ਦੇ ਵੇਲੇ ਹੋਈ ਸੀ, ਜੋ ਉਸ ਦੀ ਪੁਰੀ ਵਿਚ ਰਹਿੰਦੀ ਸੀ, ਜਿਸ ਦਾ ਨਾਮ ਪਿੰਗਲਾ ਸੀ। ਇਕ ਦਿਨ ਇਸ ਨੇ ਇਕ ਧਨੀ, ਸੁੰਦਰ ਤੇ ਜਵਾਨ ਪੁਰਖ ਦੇਖਿਆ ਅਤੇ ਕਾਮ ਨਾਲ ਵਿਆਕੁਲ ਹੋ ਗਈ, ਪਰ ਉਹ ਪੁਰਖ ਪਿੰਗਲਾ ਪਾਸ ਨਹੀਂ ਆਇਆ, ਜਿਸ ਤੋਂ ਉਸ ਦੀ ਸਾਰੀ ਰਾਤ ਬੇਚੈਨੀ ਵਿਚ ਬੀਤੀ ਤੇ ਅੰਮ੍ਰਿਤ ਵੇਲੇ ਉਸ ਦੇ ਮਨ ਵਿਚ ਵੈਰਾਗ ਉਤਪੰਨ ਹੋਇਆ ਕਿ ਜੇਕਰ ਅਜਿਹਾ ਪ੍ਰੇਮ ਈਸ਼ਵਰ ਵਿਚ ਲਾਉਂਦੀ ਤਾਂ ਬਹੁਤ ਉੱਤਮ ਫਲ ਪ੍ਰਾਪਤ ਹੁੰਦਾ। ਇਸ ਪ੍ਰਕਾਰ ਉਹ ਪਰਮਾਤਮਾ ਦੇ ਸਿਮਰਨ ਵਿਚ ਲੱਗ ਕੇ ਮੁਕਤ ਹੋਈ **ਵਾ:** ਇਸ ਪ੍ਰਕਾਰ ਵੀ ਮੰਨਿਆ ਜਾਂਦਾ ਹੈ ਕਿ ਰਾਜੇ ਦੇ ਸਰੀਰ ਉੱਪਰ ਮੋਹਿਤ ਹੋ ਗਈ। ਜਦੋਂ ਵੀ ਉਸ ਦੀ ਸਭਾ ਲੱਗਦੀ, ਤਦੋਂ ਉਸ ਦੇ ਚਿਹਰੇ ਵੱਲ ਹੀ ਤੱਕਦੀ ਰਹਿੰਦੀ ਸੀ। ਇਕ ਦਿਨ ਰਾਜਾ ਜਨਕ ਰਿਖੀਆਂ ਨਾਲ ਵਿਚਾਰ-ਗੋਸ਼ਟੀ ਕਰ ਰਿਹਾ ਸੀ, ਤਦੋਂ ਉਨ੍ਹਾਂ ਦੀ ਵਿਚਾਰ ਸੁਣ ਕੇ ਵੇਸਵਾ ਨੂੰ ਆਪਣੇ ਉੱਪਰ ਬਹੁਤ ਗਿਲਾਨੀ ਹੋਈ ਤੇ ਆਪਣੇ ਕਰਮਾਂ ਨੂੰ ਧ੍ਰਿਕਾਰਿਆ। ਫਿਰ ਇਸ ਨੇ ਰਿਖੀਆਂ ਦੇ ਉਪਦੇਸ਼ ਨੂੰ ਕਮਾ ਕੇ ਤਪ ਕੀਤਾ ਅਤੇ ਮੁਕਤੀ ਨੂੰ ਪ੍ਰਾਪਤ ਹੋਈ।

ਸੋ ਭਾਈ ਗੁਰਦਾਸ ਜੀ ਇਥੇ ਪਹਿਲੀ ਗਨਿਕਾ, ਜੋ ਤੋਤੇ ਨੂੰ ਰਾਮ ਨਾਮ ਜਪਾਉਂਦੀ ਤੇ ਆਪ ਜਪ ਕੇ ਮੁਕਤ ਹੋਈ, ਉਸ ਦੀ ਬਾਬਤ ਕਥਨ ਕਰਦੇ ਹਨ:

## ਗਨਿਕਾ ਪਾਪਣਿ ਹੋਇ ਕੈ; ਪਾਪਾਂ ਦਾ ਗਲਿ ਹਾਰੁ ਪਰੋਤਾ।

ਚੰਦਮਣੀ ਨਾਮੀ ਗਨਿਕਾ = ਵੇਸਵਾ ਨੇ ਪਾਪਣ ਹੋਇ = ਹੋ ਕੈ = ਕੇ ਪਾਪਾਂ ਦਾ ਹਾਰ ਗਲ ਵਿਚ ਪਰੋਤਾ = ਪਰੋਇਆ ਹੋਇਆ ਸੀ, ਭਾਵ ਮਾਨੋ ਕਿ ਪਾਪਾਂ ਦਾ ਹਾਰ ਹੀ ਗਲ ਵਿਚ ਪਰੋ ਲਿਆ, ਇਤਨੇ ਪਾਪ ਕਰਦੀ ਸੀ।

## ਮਹਾਂ ਪੁਰਖ ਅਚਾਣਚਕ; ਗਨਿਕਾ ਵਾੜੇ ਆਇ ਖਲੋਤਾ।

ਇਕ ਦਿਨ ਅਚਾਣਚਕ = ਅਚਨਚੇਤ ਹੀ ਰਸਤੇ ਵਿਚ ਜਾਂਦਾ ਹੋਇਆ ਮਹਾਂਪੁਰਖ ਗਨਿਕਾ ਦੇ ਵਾੜੇ = ਵਿਹੜੇ, ਦਰਵਾਜ਼ੇ ਅੱਗੇ ਆਇ = ਆ ਖੜੋਤਾ = ਖਲੋਤਾ।

## ਦੁਰਮਤਿ ਦੇਖਿ ਦਇਆਲ ਹੋਇ; ਹਥਹੁ ਉਸਨੋ ਦਿਤੋਸੁ ਤੋਤਾ।

ਗਨਿਕਾ ਦੀ ਵਿਸ਼ੇ-ਵਿਕਾਰਾਂ ਵਾਲੀ ਦੁਰਮਤਿ = ਖੋਟੀ ਮਤ ਦੇਖ ਕੇ ਗ਼ੁੱਸੇ ਹੋਣ ਦੀ ਥਾਂ ਮਹਾਂਪੁਰਖ ਨੇ ਦਇਆਲ = ਦਿਆਲ ਹੋਇ = ਹੋ ਕਰਕੇ ਆਪਣੇ ਹਥਹੁ = ਹੱਥਾਂ ਨਾਲ ਪਾਲਿਆ ਹੋਇਆ (ਜਿਸ ਨੂੰ ਸੰਤਾਂ ਨੇ ਰਾਮ ਨਾਮ ਜਪਣ ਦਾ ਸੁਭਾਅ ਬਣਾਇਆ ਹੋਇਆ ਸੀ) ਉਸਨੋ = ਉਸ ਨੂੰ ਇਕ ਤੋਤਾ ਦਿਤੋਸੁ = ਦਿੱਤਾ, ਅਤੇ :

## ਰਾਮ ਨਾਮੁ ਉਪਦੇਸ ਕਰਿ; ਖੇਲਿ ਗਇਆ ਦੇ ਵਣਜੁ ਸਓਤਾ।

ਰਾਮ ਨਾਮ ਦਾ ਉਪਦੇਸ ਦੇ ਕਰਿ = ਕਰਕੇ, ਭਾਵ ਕਿਹਾ ਕਿ ਇਸ ਤੋਤੇ ਨੂੰ ਹਰ ਰੋਜ਼ ਰਾਮ ਨਾਮ ਪੜ੍ਹਾਇਆ ਕਰ ਤੇ ਇਹ ਸਓਤਾ = ਨਫ਼ੇ ਵਾਲਾ ਵਣਜੁ = ਵਪਾਰ (ਸੌਦਾ) ਦੇ ਕੇ ਤੇ ਮਹਾਂਪੁਰਖ ਖੇਲਿ = ਖੇਡ ਕਰ ਕੇ ਅੱਗੇ ਚਲਾ ਗਇਆ = ਗਿਆ, ਭਾਵ ਜੋ ਕਿਸੇ ਤੋਂ ਨਾਮ ਜਪਾਉਣਾ ਹੈ, ਇਹ ਪ੍ਰਲੋਕ ਦੇ ਨਫ਼ੇ ਵਾਲਾ ਸੌਦਾ ਹੈ।

## ਲਿਵ ਲਾਗੀ ਤਿਸੁ ਤੋਤਿਅਹੁ; ਨਿਤ ਪੜ੍ਹਾਏ ਕਰੈ ਅਸੋਤਾ।

ਗਨਿਕਾ ਦੀ ਰਾਮ ਨਾਮ ਵਿਚ ਐਸੀ ਲਿਵ = ਬਿਰਤੀ ਲੱਗੀ ਕਿ ਉਹ ਤਿਸੁ = ਉਸ ਤੋਤਿਅਹੁ = ਤੋਤੇ

ਨੂੰ ਨਿਤ = ਨਿਤਾਪ੍ਰਤਿ, ਭਾਵ ਹਰ ਰੋਜ਼ ਰਾਮ ਦਾ ਨਾਮ ਪੜ੍ਹਾਏ = ਪੜ੍ਹਾਉਂਦੀ ਤੇ ਆਪ ਵੀ ਰਾਤ ਨੂੰ ਅਸੋਤਾ = ਜਾਗ ਕੇ ਰਾਮ ਨਾਮ ਜਪਿਆ ਕਰੈ = ਕਰਦੀ, ਭਾਵ ਰਾਤ ਨੂੰ ਸੌਂਦੀ ਨਹੀਂ ਤੇ ਰਾਮ ਨਾਮ ਦਾ ਜਾਪ ਕਰਦੀ, ਕਿਉਂਕਿ ਉਸ ਵਿੱਚੋਂ ਉਸ ਨੂੰ ਰਸ ਆਉਣ ਲੱਗ ਗਿਆ ਸੀ।

## ਪਤਿਤ ਉਧਾਰਣੁ ਰਾਮ ਨਾਮ; ਦੁਰਮਤਿ ਪਾਪ ਕਲੇਵਰੁ ਧੋਤਾ।

ਉਸ ਦੇ ਕਲੇਵਰੁ = ਸਰੀਰ ਤੋਂ ਪਾਪਾਂ ਤੇ ਦੁਰਮਤਿ = ਖੋਟੀ ਮਤ ਦੀ ਮੈਲ ਨੂੰ ਨਾਮ ਨੇ ਧੋਤਾ = ਧੋ ਦਿੱਤਾ, ਕਿਉਂਕਿ ਰਾਮ = ਪਰਮੇਸ਼ਰ ਦਾ ਨਾਮ ਪਤਿਤ = ਪਾਪੀਆਂ ਦਾ ਉਧਾਰਣੁ = ਉੱਧਾਰ ਕਰਨ ਵਾਲਾ ਹੈ।

## ਅੰਤਕਾਲੁ ਜਮ ਜਾਲੁ ਤੋੜਿ; ਨਰਕੈ ਵਿਚਿ ਨ ਖਾਧੋਸੁ ਗੋਤਾ।

ਇਉਂ ਅੰਤਕਾਲੁ = ਅਖ਼ੀਰਲੇ ਸਮੇਂ ਤਕ ਪਰਮੇਸ਼ਰ ਦਾ ਨਾਮ ਜਪਦੀ ਨੇ ਜਮ ਜਾਲੁ = ਜਮਾਂ ਦੀ ਫਾਹੀ ਤੋੜ ਦਿੱਤੀ, ਭਾਵ ਅੰਤ ਵੇਲੇ ਤੋਤੇ ਨੂੰ ਰਾਮ ਰਾਮ ਜਪਾਉਂਦੀ ਨੂੰ ਸੱਪ ਨੇ ਡੰਗ ਦਿੱਤਾ ਸੀ ਤੇ ਰਾਮ ਰਾਮ ਜਪਦੀ ਦੀ ਮੌਤ ਹੋ ਗਈ ਤੇ ਇਸ ਕਰਕੇ ਰਾਮ ਦਾ ਨਾਮ ਜਪ ਕੇ ਨਰਕੈ = ਨਰਕਾਂ ਵਿਚ ਗੋਤਾ = ਟੁੱਭੀ ਨਾ ਖਾਧੋਸੁ = ਖਾਧੀ, ਭਾਵ ਨਰਕਾਂ ਵਿਚ ਡੁੱਬਣ ਤੋਂ ਬਚ ਗਈ **ਵਾ:** ਨਰਕਾਂ ਵਿਚ ਫਸਣ ਤੋਂ ਬਚ ਗਈ।

## ਗਈ ਬੈਕੁੰਠ ਬਿਬਾਣਿ ਚੜ੍ਹਿ; ਨਾਉ ਨਾਰਾਇਣੁ ਛੋਤਿ ਅਛੋਤਾ।

ਬਿਬਾਣ 'ਤੇ ਚੜ੍ਹ ਕੇ ਬੈਕੁੰਠ ਨੂੰ ਚਲੀ ਗਈ, ਕਿਉਂਕਿ ਪਰਮੇਸ਼ਰ ਦਾ ਨਾਉ = ਨਾਮ ਛੋਤਿ ਅਛੋਤਾ = ਅਸ਼ੁੱਧ ਤੋਂ ਪਵਿੱਤਰ, ਭਾਵ ਪਾਪੀਆਂ ਤੋਂ ਦੇਵਤਾ ਕਰਦਾ ਹੈ। ਸੋ ਇਉਂ ਗਨਿਕਾ ਤੋਤੇ ਨੂੰ ਨਾਮ ਜਪਾਉਂਦੀ ਤੇ ਆਪ ਜਪਦੀ ਉਧਰ ਗਈ। ਜੈਸਾ ਕਿ :

**ਗਨਿਕਾ ਉਧਰੀ ਹਰਿ ਕਹੈ ਤੋਤ ॥** *(ਬਸੰਤ ਮ: ੫, ਅੰਗ ੧੧੯੨)*

## ਥਾਉ ਨਿਥਾਵੈ; ਮਾਣੁ ਮਣੋਤਾ ॥੨੧॥

ਇਸ ਪ੍ਰਕਾਰ ਪਰਮੇਸ਼ਰ ਦਾ ਨਾਮ ਹੀ ਨਿਥਾਵੈ = ਨਿਥਾਵਿਆਂ ਦੀ ਥਾਉ = ਥਾਂ ਤੇ ਮਣੋਤਾ = ਮਾਣ ਰਹਿਤ, ਭਾਵ ਨਿਮਾਣਿਆਂ ਦਾ ਮਾਣ ਹੈ॥੨੧॥

### ਪਉੜੀ ੨੨ (ਪੂਤਨਾ)

### ਉਥਾਨਕਾ

ਇਕ ਪੂਤਨਾ ਨਾਮ ਦੀ ਰਾਖਸ਼ਣੀ ਸੀ, ਜੋ ਬਲ ਦੀ ਪੁੱਤਰੀ ਤੇ ਬਕਾਸੁਰ, ਅਘਾਸੁਰ ਦੀ ਸਕੀ ਭੈਣ ਸੀ। ਬੜੀ ਬੇਰਹਿਮ, ਦੁਰਾਚਾਰੀ ਤੇ ਨਿਰਦਈ ਇਤਨੀ ਸੀ ਕਿ ਨਿੱਕੇ ਬੱਚੇ ਨੂੰ ਮਾਰ ਕੇ ਬਹੁਤ ਪ੍ਰਸੰਨ ਹੁੰਦੀ ਸੀ। ਜਦੋਂ ਕੰਸ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਮੈਨੂੰ ਮਾਰਨ ਵਾਲਾ ਮੇਰਾ ਦੁਸ਼ਮਣ ਗੋਕਲ ਵਿਚ ਪਲ ਰਿਹਾ ਹੈ ਤਾਂ ਅੱਤਿਆਚਾਰੀ ਕੰਸ ਨੇ ਆਪਣੀ ਭੈਣ ਦੀ ਕੁੱਖ ਉਜਾੜ ਕੇ ਵੀ ਸਬਰ ਨਹੀਂ ਕੀਤਾ। ਸੱਤ ਬੱਚੇ ਆਪਣੀ ਭੈਣ ਦੇ ਮਾਰੇ, ਹੁਣ ਅੱਠਵੇਂ ਭਗਵਾਨ ਕ੍ਰਿਸ਼ਨ ਜੀ ਦਾ ਪਤਾ ਨਹੀਂ ਸੀ ਲੱਗ ਰਿਹਾ ਕਿ ਗੋਕਲ ਵਿਚ ਕਿਥੇ ਪਲ ਰਿਹਾ ਹੈ। ਤਾਂ ਕੰਸ ਨੇ ਪੂਤਨਾ ਨੂੰ ਆਪਣੇ ਕੋਲ ਸੱਦਿਆ। ਇਹ ਅਸੁਰੀ ਸ਼ਕਤੀਆਂ ਵਿਚ ਬੜੀ ਸ਼ਕਤੀਵਾਨ ਸੀ। ਉਸ ਨੂੰ ਬੁਲਾ ਕੇ ਕਿਹਾ ਕਿ ਗੋਕਲ ਵਿਚ ਜਾ ਤੇ ਯਾਦੂਵੰਸੀਆਂ ਦਾ ਕੋਈ ਵੀ ਬੱਚਾ ਜਿਊਂਦਾ ਨਹੀਂ ਛੱਡਣਾ। ਗੋਕਲ ਵਿਚ ਕੋਈ ਵੀ ਬੱਚਾ ਜਿਊਂਦਾ ਨਹੀਂ ਛੱਡਣਾ ਤੇ ਗੋਕਲ ਵਿਚ ਜਿੰਨੇ ਵੀ ਨਵ-ਜੰਮੇ ਬੱਚੇ ਸੀ, ਇਕ ਇਕ ਕਰਕੇ ਸਾਰੇ ਮਾਰ ਦਿੱਤੇ ਤੇ ਫਿਰ ਬਾਬੇ ਨੰਦ ਦੇ ਘਰ ਖ਼ੁਸ਼ੀਆਂ

ਦੇਖ ਕੇ ਮਾਇਆਵੀ ਸ਼ਕਤੀ ਨਾਲ ਗੁਆਲਣ ਦਾ ਰੂਪ ਧਾਰਨ ਕਰ ਕੇ ਭਗਵਾਨ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਬਾਬੇ ਨੰਦ ਦੇ ਘਰ ਪਹੁੰਚ ਗਈ ਅਤੇ ਸੋਲ੍ਹਾਂ ਵਰ੍ਹਿਆਂ ਦੀ ਗੁਆਲਣ ਦਾ ਰੂਪ ਧਾਰਨ ਕਰ ਲਿਆ। ਜੈਸਾ ਕਿ :

**ਅਤਿ ਪਾਪਣ ਜਗਨਾਥ ਪਰ ਬੀੜਾ ਲੀਓ ਉਠਾਇ।**
**ਕਪਟ ਰੂਪ ਸੋਰਹ ਸਜੇ ਗੋਕਲ ਪਹੁੰਚੀ ਜਾਇ॥** *(ਭਾਗਵਤ ਪੁਰਾਣ, ਸਕੰਧ ੧੦, ਧਿਆਇ ੬)*

ਇਉਂ ਸੋਲ੍ਹਾਂ ਸ਼ਿੰਗਾਰ ਕਰ ਕੇ ਨੇਤਰਾਂ ਵਿਚ ਸੁਰਮਾ ਪਾ ਕੇ ਗਾਉਂਦੀ ਵਜਾਉਂਦੀ ਬਾਬੇ ਨੰਦ ਦੇ ਘਰ ਪਹੁੰਚੀ, ਜਿਸ ਨੂੰ ਦੇਖ ਕੇ ਸਭ ਲੋਕ ਮੋਹਿਤ ਹੋ ਰਹੇ ਸਨ, ਮਾਤਾ ਯਸ਼ੋਧਾ ਦੇ ਕੋਲ ਜਾ ਬੈਠੀ ਤੇ ਵਧਾਈ ਦੇ ਕੇ ਕੁਸ਼ਲ ਅਨੰਦ ਪੁੱਛ ਕੇ ਅਸੀਸ ਦਿੱਤੀ ਕਿ ਤੇਰਾ ਕਾਨ੍ਹਾ ਕੋਟ ਵਰਸ ਜਿਊਂਦਾ ਰਹੇ ਤੇ ਪੂਤਨਾ ਨੇ ਕਿਹਾ ਕਿ ਮਾਤਾ ਯਸ਼ੋਧਾ ਤੂੰ ਉਦਾਸ ਕਿਉਂ ਹੈਂ? ਤੇਰੇ ਪੁੱਤਰ ਦਾ ਜੱਸ ਸਾਰੇ ਲੋਕਾਂ ਵਿਚ ਫੈਲ ਰਿਹਾ ਹੈ ਤੇ ਲੋਕ ਖ਼ੁਸ਼ ਹਨ, ਪਰ ਤੂੰ ਉਦਾਸ ਕਿਉਂ ਹੈ? ਤਾਂ ਯਸ਼ੋਧਾ ਨੇ ਕਿਹਾ ਕਿ ਮੈਂ ਉਦਾਸ ਤਾਂ ਹਾਂ ਕਿ ਮੇਰਾ ਕਾਨ੍ਹਾ ਕੱਲ੍ਹ ਦਾ ਦੁੱਧ ਨਹੀਂ ਚੁੰਘ ਰਿਹਾ। ਇਸ ਗੱਲ ਦਾ ਮੌਕਾ ਤਾੜਦਿਆਂ ਹੀ ਗੁਆਲਣ ਦੇ ਰੂਪ ਵਿਚ ਪੂਤਨਾ ਬੋਲੀ ਕਿ ਬਾਲਕ ਮੇਰੀ ਗੋਦ ਵਿਚ ਦੇਣਾ ਕਰ, ਜਦੋਂ ਮੇਰੇ ਅਸਥਨ ਤੋਂ ਇਕ ਵਾਰ ਦੁੱਧ ਪੀਏਗਾ ਤਾਂ ਮੁੜ ਕੇ ਜ਼ਿੰਦਗੀ ਵਿਚ ਕਦੇ ਬੀਮਾਰੀ ਨਹੀਂ ਲੱਗੇਗੀ। ਪੂਤਨਾ ਨੇ ਆਪਣੇ ਅਸਥਨਾਂ ਨੂੰ ਪਹਿਲਾਂ ਹੀ ਵਿਹੁ (ਜ਼ਹਿਰ) ਦਾ ਲੇਪ ਕੀਤਾ ਹੋਇਆ ਸੀ। ਮਾਤਾ ਯਸ਼ੋਧਾ ਨੇ ਆਪਣੇ ਕਾਨ੍ਹਾ ਨੂੰ ਇਸ ਪਾਪਣ ਦੇ ਹੱਥ ਪਕੜਾ ਦਿੱਤਾ। ਇਸ ਨੇ ਆਪਣੀ ਗੋਦ ਵਿਚ ਲੈ ਕੇ ਆਪਣਾ ਅਸਥਨ ਬਾਹਰ ਕੱਢ ਕੇ ਕ੍ਰਿਸ਼ਨ ਜੀ ਦੇ ਮੂੰਹ ਵਿਚ ਦੇ ਦਿੱਤਾ। ਦੁੱਧ ਪੀਣ ਦੇ ਬਹਾਨੇ ਕ੍ਰਿਸ਼ਨ ਜੀ ਨੇ ਉਸ ਦੀ ਛਾਤੀ ਨੂੰ ਐਸਾ ਜ਼ੋਰ ਨਾਲ ਪਕੜਿਆ ਕਿ ਪੂਤਨਾ ਦੇ ਬਹੁਤ ਦਰਦ ਹੋਣ ਲੱਗਾ। ਜਿਉਂ ਜਿਉਂ ਕ੍ਰਿਸ਼ਨ ਜੀ ਉਸ ਦੀ ਛਾਤੀ ਘੁੱਟਦੇ ਗਏ, ਤਿਉਂ ਤਿਉਂ ਪੂਤਨਾ ਉੱਚੀ ਉੱਚੀ ਪੁਕਾਰਨ ਲੱਗੀ ਕਿ ਹੇ ਯਸ਼ੋਧਾ! ਤੇਰਾ ਪੁੱਤਰ ਮਨੁੱਖ ਨਹੀਂ, ਜਮ ਹੈ। ਇਹ ਕਹਿ ਕੇ ਮਾਇਆਵੀ ਸ਼ਕਤੀ ਨਾਲ ਦੇਹ ਵਧਾ ਲਈ ਤੇ ਦੌੜ ਕੇ ਗੋਕਲ ਤੋਂ ਬਾਹਰ ਆ ਗਈ, ਪਰ ਕ੍ਰਿਸ਼ਨ ਜੀ ਨੇ ਛਾਤੀ ਨਾ ਛੱਡੀ। ਉਸ ਨੇ ਦੇਹ ਭਾਵੇਂ ਪਹਾੜ ਜਿਤਨੀ ਵਧਾ ਲਈ, ਪਰ ਕ੍ਰਿਸ਼ਨ ਜੀ ਤੋਂ ਆਪਣੇ ਅਸਥਨ ਨਾ ਛੁਡਾ ਸਕੀ। ਭਗਵਤ ਪੁਰਾਣ ਦੇ ਅਨੁਸਾਰ ਮਾਇਆਵੀ ਸ਼ਕਤੀ ਨਾਲ ਇਸ ਦੀ ਦੇਹ ਦੋ ਕੋਹਾਂ ਤਕ ਵਧੀ ਹੋਈ ਲਿਖੀ ਹੈ। ਇਉਂ ਭਗਵਾਨ ਜੀ ਨੇ ਤਿੰਨ ਲੋਕਾਂ ਦਾ ਭਾਰ ਦੇ ਕੇ ਐਸੇ ਗਲ ਨਾਲ ਚਿੰਬੜੇ ਕਿ ਜਿਵੇਂ ਭਾਰੀ ਚੀਜ਼ ਦੇ ਹੇਠਾਂ ਨਿੱਕੀ ਚੀਜ਼ ਦੱਬ ਜਾਂਦੀ ਹੈ। ਭਗਵਾਨ ਜੀ ਦਾ ਸਰੂਪ ਭਾਵੇਂ ਛੋਟਾ ਸੀ, ਪਰ ਤ੍ਰਿਲੋਕੀ ਨਾਥ ਨੇ ਐਸੀ ਤਾਕਤ ਦਿਖਾਈ ਕਿ ਉਨ੍ਹਾਂ ਦੇ ਵਜ਼ਨ ਨਾਲ ਧਰਤੀ 'ਤੇ ਪਛਾੜ ਖਾ ਕੇ ਜਾ ਡਿੱਗੀ। ਸਾਰੇ ਲੋਕ ਇਸ ਅਸਚਰਜ ਨੂੰ ਦੇਖਣ ਲਈ ਗੋਕਲ ਤੋਂ ਬਾਹਰ ਆਏ। ਮਾਤਾ ਯਸ਼ੋਧਾ ਤੇ ਰੋਹਣੀ ਰੋਂਦੀਆਂ ਪਿੱਟਦੀਆਂ ਉਥੇ ਪਹੁੰਚੀਆਂ, ਛਾਤੀ ਤੋਂ ਆਪਣੇ ਪੁੱਤਰ ਨੂੰ ਉਠਾਉਣ ਵਾਸਤੇ ਯਤਨ ਕੀਤਾ, ਪਰ ਕ੍ਰਿਸ਼ਨ ਜੀ ਇੰਨੇ ਭਾਰੀ ਮਹਿਸੂਸ ਹੋਏ ਕਿ ਮਾਤਾ ਚੁੱਕ ਨਾ ਸਕੀ। ਇਤਨੇ ਨੂੰ ਬਾਬਾ ਨੰਦ ਜੀ ਆਣ ਪਹੁੰਚੇ। ਪਿਤਾ ਦੇ ਆਉਣ ਤੋਂ ਆਪਣੀ ਸ਼ਕਤੀ ਸੰਕੋਚ ਲਈ। ਆਮ ਬੱਚਿਆਂ ਦੀ ਤਰ੍ਹਾਂ ਗੋਦ ਵਿਚ ਆ ਗਏ। ਪੂਤਨਾ ਨੂੰ ਮਰੀ ਹੋਈ ਦੇਖ ਕੇ ਬ੍ਰਿਜ ਵਾਸੀਆਂ ਦੀ ਭੀੜ ਲੱਗ ਗਈ। ਹਰ ਇਕ ਦੇ ਮੂੰਹ ਦੇ ਉੱਤੇ ਇਹ ਬਾਤ ਸੀ ਕਿ ਇਕ ਸੋਲ੍ਹਾਂ ਵਰ੍ਹਿਆਂ ਦੀ ਕੰਨਿਆ ਤੋਂ ਇਤਨੇ ਵੱਡੇ ਆਕਾਰ ਵਾਲੀ ਰਾਖਸ਼ਣੀ ਕਿਵੇਂ ਬਣ ਗਈ? ਤਾਂ ਬਾਬਾ ਨੰਦ ਨੇ ਦੱਸਿਆ ਕਿ ਇਹ ਰਾਖਸ਼ਣੀ ਮੇਰੇ ਪੁੱਤਰ ਨੂੰ ਮਾਰਨ ਵਾਸਤੇ ਆਈ ਸੀ। ਨਗਰ ਵਾਸੀਆਂ ਨੇ ਕਿਹਾ ਕਿ ਸ਼ੁਕਰ ਹੈ ਕਿ ਇਹ ਬਾਹਰ ਜਾ ਕੇ ਡਿੱਗੀ। ਜੇ ਗੋਕਲ ਦੇ ਉੱਤੇ ਡਿੱਗਦੀ ਤਾਂ ਕੋਈ ਵੀ ਜਿਊਂਦਾ ਨਹੀਂ ਸੀ ਰਹਿਣਾ। ਬੈਕੁੰਠ ਤੋਂ ਬਿਬਾਣ ਆਇਆ ਤੇ ਉਸ ਦੇਹ ਵਿੱਚੋਂ ਇਕ ਸੂਖਮ ਦੇਹ ਪ੍ਰਕਾਸ਼ ਦੀ ਨਿਕਲੀ ਤਾਂ ਉਸ ਨੇ ਦੱਸਿਆ ਕਿ ਮੈਂ ਹੀ ਗੋਕਲ ਦੇ ਬੱਚੇ ਮਾਰੇ ਹਨ। ਮੈਂ ਕੰਸ ਦੇ ਹੁਕਮ ਵਿਚ ਬਾਬਾ ਨੰਦ ਦੇ ਪੁੱਤਰ ਨੂੰ ਮਾਰਨ ਆਈ ਸੀ, ਆਈ ਭਾਵੇਂ ਮੈਂ ਮਾਰਨ ਵਾਸਤੇ ਸੀ, ਪਰ ਮਾਂ ਦੇ ਰੂਪ ਵਿਚ ਜੋ ਮੈਂ ਆਪਣਾ ਅਸਥਨ

ਇਸ ਦੇ ਮੂੰਹ ਵਿਚ ਦਿੱਤਾ, ਉਸ ਦੀ ਲਾਜ ਰੱਖਦਿਆਂ, ਮੈਨੂੰ ਆਪਣੀ ਮਾਂ ਦੀ ਸਹੇਲੀ ਜਾਣ ਕੇ ਤ੍ਰਿਲੋਕੀ ਨਾਥ ਕ੍ਰਿਸ਼ਨ ਜੀ ਨੇ ਮੇਰਾ ਉੱਧਾਰ ਕਰ ਦਿੱਤਾ। ਜੈਸਾ ਕਿ :

**ਪਾਪ ਕਰਯੋ ਬਹੁ ਪੂਤਨਾ ਜਾਸੋ ਨਰਕ ਡਰਾਇ।**
**ਅੰਤ ਕਹਿਓ ਹਰੀ ਛਾਡ ਦੇ ਬਸੀ ਬੈਕੁੰਠਹਿ ਜਾਇ।** *(ਭਾਗਵਤ ਪੁਰਾਣ, ਸਕੰਧ ੧੦, ਧਿਆਇ ੬)*

ਤੇ ਗੁਰਬਾਣੀ ਵਿਚ ਇਸ ਪ੍ਰਕਾਰ ਲਿਖਿਆ ਹੈ। ਜੈਸਾ ਕਿ :

**ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥** *(ਗੋਂਡ ਭਗਤ ਨਾਮਦੇਵ, ਅੰਗ ੮੭੪)*

ਸੋ ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਇਸ ਪ੍ਰਕਾਰ ਕਥਨ ਕਰਦੇ ਹਨ :

## ਆਈ ਪਾਪਣਿ ਪੂਤਨਾ; ਦੁਹੀ ਥਣੀ ਵਿਹੁ ਲਾਇ ਵਹੇਲੀ।

ਕੰਸ ਦੀ ਭੇਜੀ ਹੋਈ ਪਾਪਣ ਪੂਤਨਾ ਦਾਈ ਬਣ ਕੇ ਦੁਹੀ = ਦੋਹਾਂ ਥਣਾਂ ਨੂੰ ਵਿਹੁ = ਜ਼ਹਿਰ ਲਾਇ = ਲਾ ਕੇ ਕ੍ਰਿਸ਼ਨ ਜੀ ਨੂੰ ਵਹੇਲੀ = ਹੇਲਾ, ਭਾਵ ਹਮਲਾ ਕਰਨ **ਵਾ:** ਮਾਰਨ ਲਈ ਆਈ।

## ਆਇ ਬੈਠੀ ਪਰਵਾਰ ਵਿਚਿ; ਨੇਹੁ ਲਾਇ ਨਵਹਾਣਿ ਨਵੇਲੀ।

ਅਤੇ ਪਰਿਵਾਰ ਵਿਚ ਆਇ = ਆ ਕੇ ਬੈਠੀ = ਬੈਠ ਗਈ ਤੇ ਪਰਿਵਾਰ ਵਾਲਿਆਂ ਨਾਲ ਨਵਹਾਣਿ ਨਵੇਲੀ = ਨਵੇਂ ਹਾਣ ਵਾਲੀ ਨਵੀਂ ਵਹੁਟੀ ਵਾਂਗ ਨੇਹੁ = ਪਿਆਰ ਲਾਇ = ਲਾਉਣ ਲੱਗੀ, ਭਾਵ ਪਿਆਰ ਵਾਲੀਆਂ ਗੱਲਾਂ ਕਰਨ ਲੱਗੀ।

## ਕੁਛੜਿ ਲਏ ਗੋਬਿੰਦ ਰਾਇ; ਕਰਿ ਚੇਟਕ ਚਤੁਰੰਗ ਮਹੇਲੀ।

('ਕੁੱਛੜਿ' ਅੱਧਕ ਸਹਿਤ ਬੋਲੋ)

ਚਤੁਰੰਗ = ਚੌਪੜ ਦੀ ਬਾਜ਼ੀ ਵਾਂਗ ਉਸ ਮਹੇਲੀ = ਇਸਤਰੀ ਨੇ ਚੇਟਕ = ਖੇਲ ਕਰਿ = ਕਰਕੇ ਗੋਬਿੰਦ ਰਾਇ = ਕ੍ਰਿਸ਼ਨ ਜੀ ਨੂੰ ਦੁੱਧ ਚੁੰਘਾਉਣ ਦੇ ਬਹਾਨੇ ਕੁੱਛੜ ਵਿਚ ਚੁੱਕ ਲਏ = ਲਿਆ।

## ਮੋਹਣੁ ਮੰਮੇ ਪਾਇਓਨੁ; ਬਾਹਰਿ ਆਈ ਗਰਬ ਗਹੇਲੀ।

ਮੋਹਨ ਭਾਵ ਕ੍ਰਿਸ਼ਨ ਜੀ ਦੇ ਮੂੰਹ ਵਿਚ ਜ਼ਹਿਰ ਵਾਲੇ ਮੰਮੇ = ਅਸਥਨ ਪਾਇਓਨੁ = ਪਾ ਕੇ ਤੇ ਗਰਬ = ਹੰਕਾਰ ਵਿਚ ਗਹੇਲੀ = ਗ੍ਰਸੀ (ਪਕੜੀ) ਹੋਈ ਬਾਹਰ ਆਈ = ਆ ਗਈ।

## ਦੇਹ ਵਧਾਇ ਉਚਾਇਅਨੁ; ਤਿਹ ਚਰਿਆਰਿ ਨਾਰਿ ਅਠਿਖੇਲੀ।

ਤਿਹ = ਉਸ ਚਰਿਆਰਿ = ਚਾਰ ਯਾਰਾਂ ਵਾਲੀ ਭਾਵ ਚਰਿੱਤਰ ਬਾਜ਼ ਤੇ ਅਠਿਖੇਲੀ = ਕਈ ਥਾਵਾਂ ਦੇ ਖੇਲ ਖੇਲਣ ਵਾਲੀ ਨਾਰਿ = ਇਸਤਰੀ ਨੇ ਆਪਣਾ ਦੇਹ = ਸਰੀਰ ਵਧਾਇ = ਵਧਾ ਕੇ ਉਚਾਇਅਨੁ = ਉੱਚਾ ਕਰ ਲਿਆ, ਭਾਵ ਦੋ ਕੋਹਾਂ ਦੀ ਦੇਹ ਵਧਾ ਕੇ ਉੱਚੀ ਕਰ ਲਈ। ਅਤੇ :

## ਤਿਹੁ ਲੋਆਂ ਦਾ ਭਾਰੁ ਦੇ; ਚੰਬੜਿਆ ਗਲਿ ਹੋਇ ਦੁਹੇਲੀ।

ਕ੍ਰਿਸ਼ਨ ਜੀ ਤਿਹੁ = ਤਿੰਨ ਲੋਆਂ = ਲੋਕਾਂ ਦਾ ਭਾਰ ਦੇ ਕੇ ਉਸ ਦੇ ਗਲ ਨੂੰ ਚੰਬੜਿਆ = ਚਿੰਬੜ ਗਏ ਤੇ ਉਹ ਬਹੁਤ ਦੁਹੇਲੀ = ਦੁਖੀ ਹੋਈ ਕਹਿੰਦੀ ਹੈ ਕਿ ਹਾਏ ਹਰੀ ਛੱਡ ਦੇ, ਹਾਏ ਹਰੀ ਛੱਡ ਦੇ।

## ਖਾਇ ਪਛਾੜ ਪਹਾੜ ਵਾਂਗਿ; ਜਾਇ ਪਈ ਉਜਾੜਿ ਧਕੇਲੀ।

ਭਾਰ ਨਾ ਸਹਾਰਦੀ ਹੋਈ ਪਛਾੜ = ਭਵਾਂਟਣ ਖਾਇ = ਖਾ ਕੇ ਪਹਾੜ ਵਾਂਗੂੰ ਉਜਾੜ ਵਿਚ ਧਕੇਲੀ = ਧੱਕੀ ਹੋਈ ਜਾਇ = ਜਾ ਪਈ, ਭਾਵ ਡਿੱਗੀ।

## ਕੀਤੀ ਮਾਊ; ਤੁਲਿ ਸਹੇਲੀ ॥੨੨॥

ਅੰਤ ਨੂੰ ਕ੍ਰਿਸ਼ਨ ਜੀ ਨੇ ਮਾਊ = ਮਾਂ ਦੀ ਸਹੇਲੀ ਦੇ ਤੁਲਿ = ਬਰਾਬਰ ਕੀਤੀ, ਭਾਵ ਉਸ ਦਾ ਅਸਥਨ ਮੂੰਹ ਵਿਚ ਪਾਉਣ ਕਰਕੇ ਮਾਂ ਦੀ ਸਹੇਲੀ ਬਣ ਕੇ ਆਈ ਜਾਣ ਕਰਕੇ ਉਸ ਦਾ ਉੱਧਾਰ ਕੀਤਾ॥੨੨॥

### ਪਉੜੀ ੨੩ (ਬਧਿਕ)

### ਉਥਾਨਕਾ

ਜਦੋਂ ਭਗਵਾਨ ਕ੍ਰਿਸ਼ਨ ਜੀ ਦੀ ਕੁੱਲ ਦੇ ਬੱਚੇ ਆਪਣੇ ਚੰਚਲ ਸੁਭਾਅ ਅਨੁਸਾਰ ਦੁਰਬਾਸਾ ਰਿਖੀ ਦੀ ਅੰਤਰਯਾਮਤਾ ਨੂੰ ਪਰਖਣ ਵਾਸਤੇ ਸਾਂਭਾ ਨਾਮ ਦੇ ਬੱਚੇ ਨੂੰ ਇਸਤਰੀਆਂ ਵਾਲੇ ਬਸਤ੍ਰ ਪਹਿਨਾ ਕੇ ਅਤੇ ਉਸ ਦੇ ਪੇਟ ਨੂੰ ਲੋਹੇ ਦਾ ਬਾਟਾ ਬੰਨ੍ਹ ਕੇ ਗਰਭਵਤੀ ਔਰਤ ਦੇ ਰੂਪ ਵਿਚ ਉਸ ਨੂੰ ਦੁਰਬਾਸਾ ਰਿਖੀ ਕੋਲ ਲੈ ਕੇ ਚਲੇ ਗਏ ਤੇ ਜਾ ਕੇ ਕਿਹਾ ਕਿ ਗੁਰਦੇਵ! ਇਹ ਲੜਕੀ ਸ਼ਰਮਾਉਂਦੀ ਹੈ, ਤੁਸੀਂ ਇਸ ਨੂੰ ਦੱਸ ਦਿਓ ਕਿ ਇਸ ਦੇ ਕੀ ਜੰਮੇਗਾ? ਭਾਵ ਲੜਕਾ ਜੰਮੇਗਾ ਜਾਂ ਲੜਕੀ ਜੰਮੇਗੀ? ਦੁਰਬਾਸਾ ਰਿਖੀ ਨੇ ਉਨ੍ਹਾਂ ਨੂੰ ਇਕ-ਦੋ ਵਾਰ ਟਾਲਣਾ ਚਾਹਿਆ, ਪਰ ਉਹ ਨਾ ਹਟੇ ਤਾਂ ਦੁਰਬਾਸਾ ਰਿਖੀ ਨੇ ਸਰਾਪ ਦੇ ਦਿੱਤਾ ਕਿ ਤੁਹਾਡੀ ਕੁਲ ਨੂੰ ਨਾਸ਼ ਕਰਨ ਵਾਲਾ ਜੰਮੇਗਾ। ਕਈ ਜਗ੍ਹਾ ਐਸਾ ਵੀ ਸੁਣਿਆ ਗਿਆ ਹੈ ਕਿ ਕੇਵਲ ਕੱਪੜੇ ਹੀ ਬੰਨ੍ਹੇ ਹੋਏ ਸਨ, ਪਰ ਜਦੋਂ ਖੋਲ੍ਹ ਕੇ ਦੇਖਿਆ ਤਾਂ ਲੋਹੇ ਦਾ ਮੂਸਲ ਨਿਕਲਿਆ। ਇਉਂ ਸਾਰੀ ਵਾਰਤਾ ਭਗਵਾਨ ਕ੍ਰਿਸ਼ਨ ਜੀ ਕੋਲ ਜਾ ਕੇ ਕਹਿ ਸੁਣਾਈ। ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਹੋਣਹਾਰ ਤਾਂ ਨਹੀਂ ਟਲਦੀ, ਪਰ ਤੁਸੀਂ ਹੁਣ ਸਾਰੇ ਇਹ ਯਤਨ ਕਰੋ ਕਿ ਆਪਸ ਵਿਚ ਰਾਗ-ਦ੍ਵੈਸ਼ ਛੱਡ ਕੇ ਜਪ-ਤਪ ਕਰੋ। ਸਾਰੇ ਦੁਆਰਕਾ ਨੂੰ ਛੱਡ ਕੇ ਪ੍ਰਭਾਸ ਛੇਤਰ ਵਿਚ ਆ ਗਏ। ਭਗਵਾਨ ਜੀ ਨੇ ਕਿਹਾ ਕਿ ਇਸ ਮੂਸਲ ਨੂੰ ਰੇਤ-ਰੇਤ ਕੇ ਜ਼ਮੀਨ ਵਿਚ ਖਿਲਾਰ ਦਿਉ ਤੇ ਇਸ ਦਾ ਕੋਈ ਹਿੱਸਾ ਬਚੇ ਨਾ। ਤਾਂ ਇਨ੍ਹਾਂ ਨੇ ਆਪਣੀ ਮਰਜ਼ੀ ਕੀਤੀ। ਜਦੋਂ ਥੋੜ੍ਹਾ ਜਿਹਾ ਟੁਕੜਾ ਰਹਿ ਗਿਆ ਤਾਂ ਪਾਣੀ ਵਿਚ ਸੁੱਟ ਦਿੱਤਾ। ਤਾਂ ਅੱਗੋਂ ਮੱਛੀ ਨੇ ਨਿਗਲ ਲਿਆ। ਮਛੇਰੇ ਨੇ ਮੱਛੀ ਪਕੜੀ ਤੇ ਉਥੋਂ ਫੰਧਕ ਨੇ ਖ਼ਰੀਦ ਲਈ। ਜਦੋਂ ਮੱਛੀ ਦਾ ਪੇਟ ਪਾੜਿਆ ਤਾਂ ਉਸ ਵਿੱਚੋਂ ਲੋਹੇ ਦਾ ਚਮਕੀਲਾ ਟੁਕੜਾ ਨਿਕਲਿਆ। ਇਸ ਨੇ ਉਸ ਨੂੰ ਤੀਰ ਦੀ ਮੁਖੀ ਬਣਾ ਲਿਆ। ਬਾਕੀ ਜੋ ਲੋਹਾ ਰੇਤਿਆ ਸੀ, ਉਸ ਵਿੱਚੋਂ ਅਦਭੁਤ ਦੱਭ ਪੈਦਾ ਹੋਈ, ਜਿਸ ਦੇ ਪੱਤੇ ਤਲਵਾਰਾਂ ਵਰਗੇ ਤਿੱਖੇ ਤੇ ਨੋਕਾਂ ਨੇਜ਼ਿਆਂ ਵਰਗੀਆਂ ਤਿੱਖੀਆਂ ਸਨ। ਯਾਦਵ-ਵੰਸ਼ੀ ਜਪ ਤਪ ਕਰਨ ਦੀ ਬਜਾਏ ਸ਼ਰਾਬਾਂ ਪੀਣ ਲੱਗ ਗਏ। ਆਪਸ ਵਿਚ ਵੀ ਲੜ ਪਏ, ਉਨ੍ਹਾਂ ਤਲਵਾਰਾਂ ਨਾਲ ਐਸੀ ਕਟਾ-ਵੱਢੀ ਹੋਈ ਕਿ ਛਪੰਜਾ ਕਰੋੜ ਯਾਦਵ ਲੜ ਕੇ ਸਮਾਪਤ ਹੋ ਗਏ। ਭਗਵਾਨ ਕ੍ਰਿਸ਼ਨ ਜੀ ਆਪਣੇ ਪਰਿਵਾਰ ਤੋਂ ਉਪਰਾਮ ਹੋ ਕੇ ਸੋਮ ਤੀਰਥ (ਪ੍ਰਭਾਸ ਛੇਤਰ) ਵਾਲੇ ਅਸਥਾਨ 'ਤੇ ਬਿਰਾਜ ਗਏ ਅਤੇ ਆਪਣੇ ਵੱਡੇ ਭਰਾਤਾ ਬਲਭੱਦਰ ਜੀ ਨੂੰ ਕਿਹਾ ਕਿ ਹੁਣ ਮਾਤ ਲੋਕ ਲੀਲ੍ਹਾ ਸਮਾਪਤ ਕਰਨ ਦਾ ਸਮਾਂ ਆ ਗਿਆ ਹੈ ਤਾਂ ਬਲਭੱਦਰ ਜੀ ਨੇ ਆਗਿਆ ਲੈ ਕੇ ਬ੍ਰਹਮਰੁਦਰ ਨੂੰ ਫੋੜ ਕੇ ਭਾਵ ਦਸਮ ਦੁਆਰ ਰਾਹੀਂ ਪ੍ਰਾਣ ਤਿਆਗ ਦਿੱਤੇ। ਹੁਣ ਕੇਵਲ ਭਗਵਾਨ ਕ੍ਰਿਸ਼ਨ ਜੀ ਇਕੱਲੇ ਰਹਿ ਗਏ। ਛਪੰਜਾ ਕਰੋੜ ਯਾਦਵਾਂ ਦੀ ਫ਼ੌਜ ਦੇ ਮਾਲਕ ਅਤੇ ਸੋਲ੍ਹਾਂ ਹਜ਼ਾਰ ਇਕ ਸੌ ਅੱਠ ਗੋਪੀਆਂ, ਜਿਨ੍ਹਾਂ ਦੇ ਮਹਿਲਾਂ ਵਿਚ ਬਿਰਾਜਮਾਨ ਸਨ। ਅੱਜ ਸੰਸਾਰ ਨੂੰ ਸਿੱਖਿਆ ਦੇਣ ਵਾਸਤੇ ਕਿ ਜਿਤਨਾ ਮਰਜ਼ੀ ਵੱਡਾ

ਪਰਿਵਾਰ ਹੋਵੇ, ਅੰਤ ਨੂੰ ਤਾਂ ਜੀਵ ਨੇ ਇਕੱਲੇ ਨੇ ਹੀ ਜਾਣਾ ਹੈ। ਇਕ ਦਿਨ ਭਗਵਾਨ ਕ੍ਰਿਸ਼ਨ ਜੀ ਉਪਰਾਮ ਹੋ ਕੇ ਸੋਮ ਤੀਰਥ (ਪ੍ਰਭਾਸ ਛੇਤਰ) ਵਾਲੇ ਅਸਥਾਨ ਦੇ ਉੱਪਰ ਜਾ ਕੇ ਗੋਡੇ ਉੱਪਰ ਪੈਰ ਰੱਖ ਕੇ ਸੌਂ ਗਏ। ਉਨ੍ਹਾਂ ਦੇ ਪੈਰਾਂ ਵਿਚਲਾ ਪਦਮ ਤਾਰੇ ਵਾਂਗ ਲਿਸ਼ਕਾਰੇ ਮਾਰ ਰਿਹਾ ਸੀ। ਉਧਰੋਂ ਇਕ ਬਧਿਕ (ਸ਼ਿਕਾਰੀ) ਕਿਸੇ ਸ਼ਿਕਾਰ ਦੀ ਭਾਲ ਵਿਚ ਜੰਗਲ ਵਿਚ ਫਿਰਦਾ ਪਿਆ ਸੀ। ਤਦੋਂ ਉਸ ਨੂੰ ਕ੍ਰਿਸ਼ਨ ਜੀ ਦੇ ਪੈਰਾਂ ਦਾ ਲਿਸ਼ਕਦਾ ਹੋਇਆ ਪਦਮ ਇਕ ਹਿਰਨ ਦੀ ਅੱਖ ਵਰਗਾ ਦਿੱਸਿਆ। ਇਸ ਨੇ ਹਿਰਨ ਦੀ ਅੱਖ ਸਮਝ ਕੇ ਨਿਸ਼ਾਨਾ ਬੰਨ੍ਹ ਕੇ ਤੀਰ ਮਾਰ ਦਿੱਤਾ, ਜੋ ਭਗਵਾਨ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਜਾ ਵੱਜਾ (ਇਹ ਉਹੀ ਲੋਹੇ ਦਾ ਟੁਕੜਾ ਸੀ, ਜਿਸ ਨਾਲ ਤੀਰ ਦੀ ਮੁਖੀ ਬਣਾਈ ਸੀ)। ਜਦੋਂ ਬਧਿਕ ਨੇ ਉਥੇ ਜਾ ਕੇ ਦੇਖਿਆ ਤਾਂ ਭਗਵਾਨ ਕ੍ਰਿਸ਼ਨ ਜੀ ਦਾ ਮੁਖ ਵੇਖ ਕੇ ਉੱਚੀ ਉੱਚੀ ਰੋਣ ਲੱਗ ਪਿਆ। ਕਹਿਣ ਲੱਗਾ ਕਿ ਮੇਰੇ ਕੋਲੋਂ ਬਹੁਤ ਅਨਰਥ ਹੋ ਗਿਆ ਹੈ, ਜੋ ਆਪ ਜੀ ਦੇ ਚਰਨਾਂ ਨੂੰ ਹਿਰਨ ਦੀ ਅੱਖ ਸਮਝ ਕੇ ਭੁਲੇਖੇ ਵਿਚ ਤੀਰ ਮਾਰ ਬੈਠਾ ਹਾਂ। ਕ੍ਰਿਸ਼ਨ ਭਗਵਾਨ ਜੀ ਨੇ ਉਸ ਨੂੰ ਆਪਣੇ ਗਲ ਨਾਲ ਲਾਇਆ ਤੇ ਕਿਹਾ ਕਿ ਇਹ ਤਾਂ ਵਿਧਾਨ ਹੀ ਇਸ ਤਰ੍ਹਾਂ ਹੋਣਾ ਸੀ, ਕਿਉਂਕਿ ਤੂੰ ਤ੍ਰੇਤੇ ਜੁਗ ਵਿਚ ਬਾਲੀ ਦੇ ਰੂਪ ਵਿਚ ਸੀ ਤੇ ਮੈਂ ਭਗਵਾਨ ਰਾਮਚੰਦਰ ਜੀ ਦੇ ਰੂਪ ਵਿਚ ਸੀ। ਉਸ ਵੇਲੇ ਮੈਂ ਸੁਗਰੀਵ ਦੀ ਮਦਦ ਲਈ ਤੇ ਤੇਰੇ 'ਤੇ ਲੁਕ ਕੇ ਤੀਰ ਮਾਰਿਆ ਸੀ, ਕਿਉਂਕਿ ਤੂੰ ਦੇਵਤਿਆਂ ਕੋਲੋਂ ਵਰ ਲਿਆ ਹੋਇਆ ਸੀ ਕਿ ਜੋ ਵੀ ਤੇਰੇ ਨਾਲ ਜੰਗ ਕਰਨ ਆਵੇ, ਉਸ ਦਾ ਅੱਧਾ ਬਲ ਤੇਰੇ ਵਿਚ ਆ ਜਾਵੇ। ਇਉਂ ਮੈਂ ਲੁਕ ਕੇ ਤੇਰੇ ਤੀਰ ਮਾਰਿਆ ਸੀ ਤੇ ਤੂੰ ਉਸ ਵੇਲੇ ਇਹ ਸੰਕਲਪ ਕੀਤਾ ਸੀ ਕਿ ਜਿਸ ਨੇ ਮੇਰੇ ਤੀਰ ਮਾਰਿਆ ਹੈ, ਉਸ ਨੂੰ ਮੈਂ ਵੀ ਉਸੇ ਤਰ੍ਹਾਂ ਹੀ ਮਾਰਾਂਗਾ। ਉਸੇ ਸੰਕਲਪ ਕਰਕੇ ਤੈਨੂੰ ਬਧਿਕ ਦਾ ਰੂਪ ਮਿਲਿਆ ਤੇ ਤੂੰ ਸਾਡੇ ਤੀਰ ਮਾਰ ਕੇ ਆਪਣਾ ਸੰਕਲਪ ਪੂਰਾ ਕੀਤਾ ਹੈ। ਸੋ ਇਸ ਪ੍ਰਕਾਰ ਭਗਵਾਨ ਕ੍ਰਿਸ਼ਨ ਜੀ ਨੇ ਉਸ ਬਧਿਕ ਦਾ ਵੀ ਉੱਧਾਰ ਕੀਤਾ।

ਸੋ ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਆਪਣੀ ਪਉੜੀ ਵਿਚ ਇਉਂ ਕਥਨ ਕਰਦੇ ਹਨ:

## ਜਾਇ ਸੁਤਾ ਪਰਭਾਸ ਵਿਚਿ; ਗੋਡੇ ਉਤੇ ਪੈਰ ਪਸਾਰੇ।

('ਸੁੱਤਾ' ਅੱਧਕ ਸਹਿਤ ਬੋਲੋ)

ਭਗਵਾਨ ਕ੍ਰਿਸ਼ਨ ਜੀ ਇਕ ਦਿਨ ਪਰਭਾਸ[1] ਨਾਮੇ ਤੀਰਥ 'ਤੇ ਆਪਣੇ ਗੋਡੇ ਉੱਤੇ ਪੈਰ ਪਸਾਰੇ = ਪਸਾਰ ਕੇ ਸੁੱਤੇ ਹੋਏ ਸੀ।

## ਚਰਣ ਕਮਲ ਵਿਚਿ ਪਦਮੁ ਹੈ; ਝਿਲਮਿਲ ਝਲਕੈ ਵਾਂਗੀ ਤਾਰੇ।

ਉਨ੍ਹਾਂ ਦੇ ਚਰਨ ਕਮਲਾਂ ਵਿਚ ਪਦਮੁ = ਕਮਲ ਦਾ ਨਿਸ਼ਾਨ ਸੀ, ਜੋ ਤਾਰੇ ਵਾਂਗੀ = ਵਾਂਗੂੰ ਝਿਲਮਿਲ = ਚਮਕਵੇਂ ਦਮਕਵੇਂ ਪ੍ਰਕਾਸ਼ ਕਰਕੇ ਝਲਕੈ = ਚਮਕਦਾ ਸੀ।

## ਬਧਿਕ ਆਇਆ ਭਾਲਦਾ; ਮਿਰਗੈ ਜਾਣਿ ਬਾਣੁ ਲੈ ਮਾਰੇ।

('ਬਧਿਕ' ਕੱਸ ਕੇ ਬੋਲੋ)

ਇਤਨੇ ਨੂੰ ਇਕ ਬਧਿਕ = ਸ਼ਿਕਾਰੀ, ਜੋ ਮਿਰਗ ਦੀ ਭਾਲ ਕਰ ਰਿਹਾ ਸੀ ਤੇ ਭਾਲਦਾ ਭਾਲਦਾ ਉਥੇ ਆ ਗਿਆ ਤੇ ਉਸ ਨੇ ਕ੍ਰਿਸ਼ਨ ਜੀ ਦੇ ਚਰਨ ਦੇ ਪਦਮ ਦੀ ਨਿਸ਼ਾਨੀ ਨੂੰ ਮਿਰਗੈ = ਮਿਰਗ ਦੀ ਅੱਖ ਜਾਣ ਕੇ ਆਪਣੇ ਹੱਥਾਂ ਵਿਚ ਬਾਣੁ = ਤੀਰ ਲੈ ਕੇ ਕਮਾਣ ਦੁਆਰਾ ਮਾਰੇ = ਮਾਰਿਆ।

---

੧. **ਪਰਭਾਸ**—ਇਹ ਇਕ ਤੀਰਥ ਦਾ ਨਾਮ ਹੈ, ਜੋ ਦੱਖਣ ਵਿਚ ਦੁਆਰਾਵਤੀ ਪਾਸ ਸਮੁੰਦਰ ਦੇ ਕਿਨਾਰੇ ਹੈ, ਜਿਸ ਦਾ ਨਾਮ ਸੋਮ ਤੀਰਥ ਭੀ ਹੈ, ਇਥੇ ਯਾਦਵ ਵੰਸ਼ ਦੀ ਕ੍ਰਿਸ਼ਨ ਜੀ ਦੇ ਸਹਿਤ ਸਮਾਪਤੀ ਹੋਈ।

## ਦਰਸਨ ਡਿਠੋਸੁ ਜਾਇਕੈ; ਕਰਣ ਪਲਾਵ ਕਰੈ ਪੂਕਾਰੇ।

ਜਦੋਂ ਉਸ ਨੇ ਨੇੜੇ ਜਾਇ = ਜਾ ਕੇ ਡਿਠੋਸੁ = ਦੇਖਿਆ ਤਾਂ ਭਗਵਾਨ ਕ੍ਰਿਸ਼ਨ ਜੀ ਦਾ ਦਰਸ਼ਨ ਕੀਤਾ ਤੇ ਉਨ੍ਹਾਂ ਦੇ ਚਰਨਾਂ ਵਿੱਚੋਂ ਲਹੂ ਵਗਦਾ ਵੇਖ ਕੇ ਪਲਾਵ = ਵਿਰਲਾਪ, ਭਾਵ ਰੋਣਾ-ਪਿੱਟਣਾ ਕਰ ਕੇ ਪੂਕਾਰੇ = ਪੁਕਾਰ ਕਰਨ ਲੱਗਾ ਕਿ ਮੈਂ ਹਿਰਨ ਦੀ ਅੱਖ ਜਾਣ ਕੇ ਤੁਹਾਡੇ ਤੀਰ ਮਾਰਿਆ ਹੈ, ਮੈਨੂੰ ਮੁਆਫ਼ ਕਰ ਦੇਵੋ।

## ਗਲਿ ਵਿਚਿ ਲੀਤਾ ਕ੍ਰਿਸਨ ਜੀ; ਅਵਗੁਣ ਕੀਤਾ ਹਰਿ ਨ ਚਿਤਾਰੇ।

ਤਦ ਭਗਵਾਨ ਕ੍ਰਿਸ਼ਨ ਜੀ ਨੇ ਉਸ ਨੂੰ ਗਲ ਵਿਚ ਲੀਤਾ = ਲੈ ਲਿਆ ਤੇ ਉਸ ਦਾ ਹਰਿ = ਹਰੀ ਕ੍ਰਿਸ਼ਨ ਨੇ ਕੀਤਾ ਹੋਇਆ ਔਗੁਣ ਨ = ਨਹੀਂ ਚਿਤਾਰੇ = ਚਿਤਾਰਿਆ। ਜੈਸਾ ਕਿ :

**ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥** *(ਮਾਰੂ ਵਾਰ ਮ: ੫, ਅੰਗ ੧੧੦੨)*

ਅਤੇ :

## ਕਰਿ ਕਿਰਪਾ ਸੰਤੋਖਿਆ; ਪਤਿਤ ਉਧਾਰਣੁ ਬਿਰਦੁ ਬੀਚਾਰੇ।

ਕਿਰਪਾ ਦ੍ਰਿਸ਼ਟੀ ਕਰਿ = ਕਰ ਕੇ ਉਸ ਨੂੰ ਸੰਤੋਖਿਆ = ਸੰਤੁਸ਼ਟ ਕੀਤਾ, ਭਾਵ ਧੀਰਜ ਦਿੱਤਾ ਤੇ ਇਉਂ ਪਤਿਤ = ਪਾਪੀਆਂ ਦਾ ਉਧਾਰਣ = ਉੱਧਾਰ ਕਰਨ ਵਾਲਾ ਬਿਰਦੁ = ਧਰਮ ਬੀਚਾਰੇ = ਵਿਚਾਰਦਾ ਹੈ, ਭਾਵ ਧਰਮ ਦੀ ਪਾਲਣਾ ਕਰਦਾ ਹੈ।

## ਭਲੇ ਭਲੇ ਕਰਿ ਮੰਨੀਅਨਿ; ਬੁਰਿਆਂ ਦੇ ਹਰਿ ਕਾਜ ਸਵਾਰੇ।

('ਭਲੇ ਭਲੇ' ਪੋਲਾ ਬੋਲੋ)

ਭਲੇ = ਚੰਗੇ ਪੁਰਸ਼ ਤਾਂ ਭਲੇ = ਚੰਗੇ ਕੰਮ ਕਰ ਕੇ ਮੰਨੀਅਨਿ = ਮੰਨ ਜਾਂਦੇ ਹਨ, ਪਰ ਬੁਰਿਆਂ ਦੇ ਹਰਿ = ਹਰੀ ਪਰਮੇਸ਼ਰ ਕਾਜ = ਕਾਰਜ ਆਪ ਸਵਾਰੇ = ਸਵਾਰਦਾ ਹੈ।

## ਪਾਪ ਕਰੇਂਦੇ; ਪਤਿਤ ਉਧਾਰੇ ॥੨੩॥੧੦॥

ਇਸ ਪ੍ਰਕਾਰ ਪਰਮੇਸ਼ਰ ਨੇ ਪਾਪ ਕਰੇਂਦੇ = ਕਰਨ ਵਾਲਿਆਂ ਪਤਿਤ = ਪਾਪੀਆਂ ਨੂੰ ਵੀ ਸੰਸਾਰ-ਸਮੁੰਦਰ ਤੋਂ ਉਧਾਰੇ = ਉੱਧਾਰ ਦਿੱਤਾ, ਭਾਵ ਤਾਰ ਦਿੱਤਾ। ਜਿਵੇਂ ਬਧਿਕ ਦਾ ਉੱਧਾਰ ਕੀਤਾ ॥੨੩॥੧੦॥ ਜੈਸਾ ਕਿ :

**ਬਧਿਕੁ ਉਧਾਰਿਓ ਖਮਿ ਪ੍ਰਹਾਰ ॥** *(ਬਸੰਤੁ ਮ: ੫, ਅੰਗ ੧੧੯੨)*

# ਵਾਰ ੧੧

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਸਤਿਗੁਰਾਂ ਦਾ ਪ੍ਰੇਮ ਪਿਆਲਾ)**

## ਸਤਿਗੁਰ ਸਚਾ ਪਾਤਿਸਾਹੁ; ਪਾਤਿਸਾਹਾਂ ਪਾਤਿਸਾਹ ਜੁਹਾਰੀ।

ਸਤਿਗੁਰ = ਸਤਿਗੁਰੂ ਜੀ ਸੱਚੇ ਪਾਤਿਸਾਹੁ = ਪਾਤਸ਼ਾਹ ਹਨ, ਮੇਰੀ ਉਨ੍ਹਾਂ ਨੂੰ ਜੁਹਾਰੀ = ਨਮਸਕਾਰ ਹੈ, ਜੋ ਪਾਤਸ਼ਾਹਾਂ ਦਾ ਪਾਤਸ਼ਾਹ ਹੈ।

## ਸਾਧ ਸੰਗਤਿ ਸਚਿਖੰਡ ਹੈ; ਆਇ ਝਰੋਖੈ ਖੋਲੈ ਬਾਰੀ।

ਸਾਧਸੰਗਤ ਸਚਖੰਡ ਰੂਪ ਹੈ, ਜੋ ਵੀ ਗੁਰਸਿੱਖ ਪਿਆਰੇ ਸਾਧਸੰਗਤ ਵਿਚ ਆਇ = ਆਉਂਦੇ ਹਨ, ਸਤਿਗੁਰੂ ਜੀ ਉਨ੍ਹਾਂ ਦੇ ਅੰਤਸ਼ਕਰਨ ਰੂਪ ਮਕਾਨ ਵਿਚ ਵੈਰਾਗ ਰੂਪ ਝਰੋਖੈ = ਝਰੋਖਾ (ਹਵਾ ਅਤੇ ਰੌਸ਼ਨੀ ਵਾਸਤੇ ਮਕਾਨ ਵਿਚ ਬਣਾਇਆ ਛੋਟਾ ਛਿਦ੍ਰ) ਤੇ ਆਤਮ-ਵਿਸ਼ੈਣੀ ਬੁੱਧ ਰੂਪ ਬਾਰੀ = ਤਾਕੀ **ਵਾ:** ਮੁਖ ਰੂਪ ਝਰੋਖੇ ਵਿਚ ਨਾਮ ਦੀ ਉਪਦੇਸ਼ ਰੂਪ ਤਾਕੀ ਖੋਲੈ = ਖੋਲ੍ਹ ਦਿੰਦੇ ਹਨ।

## ਅਮਿਉ ਕਿਰਣਿ ਨਿਝਰ ਝਰੈ; ਅਨਹਦ ਨਾਦ ਵਾਇਨ ਦਰਬਾਰੀ।

ਜਦੋਂ ਸਤਿਗੁਰੂ ਜੀ ਦੇ ਦਰਬਾਰੀ = ਦਰਬਾਰ, ਭਾਵ ਸਤਿਸੰਗਤ ਵਿਚ ਸਾਜ ਵਾਇਨ = ਵਜਾ ਕੇ ਅਨਹਦ = ਇਕ-ਰਸ ਨਾਦ = ਸ਼ਬਦ-ਗੁਰੂ ਦੀ ਕੀਰਤੀ ਹੁੰਦੀ ਹੈ ਤਾਂ ਉਸ ਸਮੇਂ ਨਾਮ ਰੂਪੀ ਅਮਿਉ = ਅੰਮ੍ਰਿਤ ਦੀਆਂ ਕਿਰਣਿ = ਕਿਰਨਾਂ ਦਾ ਨਿਝਰ = ਇਕ-ਰਸ ਗੁਰਬਾਣੀ ਰੂਪੀ ਮੀਂਹ ਝਰੈ = ਵਰ੍ਹਦਾ ਹੈ, ਜੋ ਮੁਰਦਾ ਰੂਹਾਂ ਨੂੰ ਗੁਰਮਤਿ ਵਿਚ ਜੀਅ ਦਾਨ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**ਨਾਨਕ ਅਵਰੁ ਨ ਜੀਵੈ ਕੋਇ ॥** *(ਮਾਝ ਕੀ ਵਾਰ ਮ: ੧, ਅੰਗ ੧੪੨)*

## ਪਾਤਿਸਾਹਾਂ ਦੀ ਮਜਲਸੈ; ਪਿਰਮ ਪਿਆਲਾ ਪੀਵਣ ਭਾਰੀ।

ਜਿਵੇਂ ਦੁਨਿਆਵੀ ਪਾਤਸ਼ਾਹਾਂ ਦੀ ਮਜਲਸੈ = ਮਜਲਸ ਵਿਚ ਮਜਲਸੀ ਸ਼ਰਾਬ ਦੇ ਪਿਆਲਾ = ਪਿਆਲੇ ਪੀਂਦੇ ਹਨ, ਇਵੇਂ ਗੁਰਮੁਖ ਜਨ ਸਤਿਸੰਗੀਆਂ ਦੀ ਸਭਾ ਵਿਚ ਬੈਠ ਕੇ ਪਿਰਮ = ਪ੍ਰੇਮ ਰੂਪੀ ਪਿਆਲੇ ਨੂੰ ਭਾਰੀ = ਭਰ ਕੇ ਪੀਵਣ = ਪੀਂਦੇ ਹਨ।

## ਸਾਕੀ ਹੋਇ ਪੀਲਾਵਣਾ; ਉਲਸ ਪਿਆਲੈ ਖਰੀ ਖੁਮਾਰੀ।

ਉਸ ਉਲਸ = ਸੀਤ ਪ੍ਰਸ਼ਾਦ ਰੂਪ ਪਿਆਲੈ = ਪਿਆਲੇ ਵਿਚ ਗੁਰਮੁਖਾਂ ਨੂੰ ਖਰੀ = ਅਸਲੀ

ਖੁਮਾਰੀ = ਮਸਤੀ ਆਉਂਦੀ ਹੈ, ਜੋ ਸਤਿਗੁਰੂ ਜੀ ਨਾਮ ਰੂਪੀ ਸਾਕੀ = ਪਿਆਲਾ ਪਿਆਉਣ ਵਾਲਾ ਹੋਇ = ਹੋ ਕੇ ਪੀਲਾਵਣਾ = ਪਿਆਉਂਦੇ ਹਨ।

## ਭਾਇ ਭਗਤਿ ਭੈ ਚਲਣਾ; ਮਸਤ ਅਲਮਸਤ ਸਦਾ ਹੁਸਿਆਰੀ।

ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰੂ ਜੀ ਪਾਸੋਂ ਭਾਇ = ਪ੍ਰੇਮ ਦਾ ਪਿਆਲਾ ਪੀਤਾ ਹੈ, ਉਹ ਪਰਮਾਤਮਾ ਦੀ ਭਗਤੀ ਕਰਦੇ ਹਨ ਤੇ ਉਸ ਦੇ ਭੈ = ਡਰ ਵਿਚ ਚੱਲਦੇ ਹਨ, ਉਹ ਸਦਾ ਨਾਮ ਦੇ ਰੰਗ ਵਿਚ ਮਸਤ, ਦੁਨੀਆਂ ਤੋਂ ਅਲਮਸਤ = ਬੇਪਰਵਾਹ ਅਤੇ ਸਦਾ ਹੀ ਵਿਸ਼ੇ-ਵਿਕਾਰਾਂ ਵੱਲੋਂ ਹੁਸ਼ਿਆਰ **ਵਾ:** ਖ਼ਬਰਦਾਰ ਰਹਿੰਦੇ ਹਨ।

## ਭਗਤ ਵਛਲ ਹੋਇ; ਭਗਤ ਭੰਡਾਰੀ ॥੧॥

ਸਤਿਗੁਰੂ ਜੀ ਭਗਤਾਂ ਦੇ ਵਛਲ = ਪਿਆਰੇ ਹੋਇ = ਹੋਣ ਕਰਕੇ ਤੇ ਉਨ੍ਹਾਂ ਦੇ ਪ੍ਰੇਮ ਵਿਚ ਵੱਸ ਹੋ ਕੇ ਭਗਤੀ ਦਾ ਭੰਡਾਰੀ = ਖ਼ਜ਼ਾਨਾ ਬਖ਼ਸ਼ਦੇ ਹਨ ॥੧॥

### ਪਉੜੀ ੨ (ਇਕ ਨੁਕਤੇ ਦੀ ਖੇਡ)

## ਇਕਤੁ ਨੁਕਤੇ ਹੋਇ ਜਾਇ; ਮਹਰਮ ਮੁਜਰਮ ਖੈਰ ਖੁਆਰੀ।

ਜਿਵੇਂ ਫ਼ਾਰਸੀ ਵਿਚ ਮਹਰਮ ਵਾਲੀ 'ਹੇ' ਹੇਠ ਇਕਤੁ = ਇਕ ਨੁਕਤਾ ਲੱਗ ਜਾਵੇ ਤਾਂ ਮਹਿਰਮ ਤੋਂ ਮੁਜਰਮ ਸ਼ਬਦ ਹੋਇ = ਹੋ ਜਾਇ = ਜਾਂਦਾ ਹੈ, ਭਾਵ 'ਜੀਮ' ਨਾਲ ਮੁਜਰਮ ਤੇ 'ਹੇ' ਰਹਿ ਜਾਵੇ ਤਾਂ ਮਹਿਰਮ ਬਣ ਜਾਂਦਾ ਹੈ। ਇਵੇਂ ਜੇਕਰ ਗੁਰਸਿੱਖੀ ਜੀਵਨ ਦੇ ਅੰਦਰ ਰਤਾ ਜਿੰਨੀ ਵੀ ਭੁੱਲ ਹੋ ਜਾਵੇ ਤਾਂ ਉਨ੍ਹਾਂ ਨੂੰ ਖੈਰ = ਸੁਖੀ ਹੋਣ ਦੀ ਥਾਂ ਖੁਆਰੀ = ਬੇਇੱਜ਼ਤੀ ਹੁੰਦੀ ਹੈ, ਕਿਉਂਕਿ ਮਹਿਰਮ ਦਾ ਅਰਥ ਭੇਤੀ ਹੈ ਤੇ ਛੋਟੇ ਜਿਹੇ ਨੁਕਤੇ ਦੀ ਗ਼ਲਤੀ ਨਾਲ ਮੁਜਰਮ ਸ਼ਬਦ ਬਣ ਜਾਂਦਾ ਹੈ, ਜਿਸ ਦਾ ਅਰਥ ਹੈ ਅਪਰਾਧੀ। ਮਹਿਰਮ ਹਮੇਸ਼ਾਂ ਸੁਖੀ ਹੁੰਦਾ ਹੈ ਤੇ ਮੁਜਰਮ ਦੁੱਖ ਭੋਗਦਾ ਹੈ। ਇਹੀ ਗੱਲ ਗੁਰਸਿੱਖੀ ਜੀਵਨ ਦੇ ਅੰਦਰ ਹੈ।

## ਮਸਤਾਨੀ ਵਿਚਿ ਮਸਲਤੀ; ਗੈਰ ਮਹਲਿ ਜਾਣਾ ਮਨ ਮਾਰੀ।

ਗੁਰਸਿੱਖਾਂ ਨੂੰ ਮਸਤਾਨੀ = ਮਸਤੀ ਵਿਚ ਰਹਿਣ ਲਈ ਇਹੋ ਮਸਲਤੀ = ਨੇਕ ਸਲਾਹ ਹੈ ਕਿ ਉਹ ਗੈਰ = ਪਰਾਈ ਮਹਲਿ = ਇਸਤਰੀ ਵੱਲ ਨਾ ਜਾਣਾ = ਜਾਵੇ ਤੇ ਪਰਮਾਤਮਾ ਦੇ ਨਾਮ ਵਿਚ ਆਪਣੇ ਮਨ ਨੂੰ ਮਾਰੀ = ਮਾਰ ਲਵੇ **ਵਾ:** ਦੇਵੀ ਦੇਵਤਿਆਂ ਵੱਲ ਜਾਣ ਰੂਪ ਮਨ ਨੂੰ ਮਾਰ ਲਵੇ। ਜੈਸਾ ਕਿ :

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥**

*(ਸੋਰਠਿ ਮ: ੧, ਅੰਗ ੬੩੪)*

## ਗਲ ਨ ਬਾਹਰਿ ਨਿਕਲੈ; ਹੁਕਮੀ ਬੰਦੇ ਕਾਰ ਕਰਾਰੀ।

('ਗੱਲ' ਅੱਧਕ ਸਹਿਤ ਬੋਲੋ)

ਗੁਰਸਿੱਖਾਂ ਦੇ ਮੂੰਹੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਤੋਂ ਬਿਨਾਂ ਹੋਰ ਦੂਜੀ ਕੋਈ ਗੱਲ ਬਾਹਰ ਨ = ਨਹੀਂ ਨਿਕਲੈ = ਨਿਕਲਦੀ ਅਤੇ ਉਹ ਹਮੇਸ਼ਾਂ ਹੁਕਮੀ ਬੰਦੇ ਹੋ ਕੇ ਕਰਾਰੀ = ਦ੍ਰਿੜ੍ਹਤਾ ਨਾਲ ਗੁਰੂ ਦੀ ਕਾਰੀ = ਸੇਵਾ ਕਰਦੇ ਹਨ।

## ਗੁਰਮੁਖਿ ਸੁਖ ਫਲੁ ਪਿਰਮ ਰਸ; ਦੇਹ ਬਿਦੇਹ ਵਡੇ ਵੀਚਾਰੀ।

ਗੁਰਮੁਖ ਜਨ ਨਾਮ ਰੂਪੀ ਪਿਰਮ = ਪ੍ਰੇਮ ਦੇ ਰਸ ਦਾ ਸੁਖ ਫਲ ਪਾ ਕੇ ਤੇ ਦੇਹ ਤੋਂ ਬਿਦੇਹ = ਦੇਹ ਅਧਿਆਸ ਦੇ ਤਿਆਗੀ ਹੋ ਕੇ ਬ੍ਰਹਮ ਦੀ ਵੀਚਾਰੀ = ਵਿਚਾਰ ਕਰਨ ਵਾਲੇ ਵੱਡੇ ਵਿਚਾਰਵਾਨ ਹੋਏ ਹਨ।

## ਗੁਰੁ ਮੂਰਤਿ ਗੁਰ ਸਬਦ ਸੁਣਿ; ਸਾਧਸੰਗਤਿ ਆਸਣੁ ਨਿਰੰਕਾਰੀ।

ਗੁਰਮੁਖ ਨਿਰੰਕਾਰੀ = ਨਿਰਾਕਾਰ ਵਾਹਿਗੁਰੂ ਦੇ ਆਸਣੁ = ਅਸਥਾਨ ਸਾਧਸੰਗਤ ਵਿਚ ਜਾ ਕੇ ਗੁਰ = ਗੁਰੂ-ਸ਼ਬਦ ਨੂੰ ਗੁਰੂ ਦਾ ਮੂਰਤਿ = ਸਰੂਪ ਜਾਣ ਕੇ ਸੁਣਿ = ਸ੍ਰਵਣ ਕਰਦੇ ਹਨ।

## ਆਦਿ ਪੁਰਖ ਆਦੇਸੁ ਕਰਿ; ਅੰਮ੍ਰਿਤ ਵੇਲਾ ਸਬਦੁ ਆਹਾਰੀ।

ਜੋ ਸੰਸਾਰ ਦਾ ਆਦਿ = ਮੁੱਢ ਰੂਪ ਹੈ, ਪੁਰਖ = ਜੋ ਸਭ ਪਾਸੇ ਵਿਆਪਕ ਹੈ, ਗੁਰਸਿੱਖ ਉਸ ਵਾਹਿਗੁਰੂ ਨੂੰ ਆਦੇਸੁ = ਨਮਸਕਾਰ ਕਰਿ = ਕਰਦੇ ਹਨ ਅਤੇ ਅੰਮ੍ਰਿਤ ਵੇਲੇ ਉੱਠ ਕੇ ਗੁਰੂ-ਸ਼ਬਦ ਰੂਪ ਆਹਾਰੀ = ਭੋਜਨ ਨੂੰ ਛਕਦੇ ਹਨ। ਜੈਸਾ ਕਿ :

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥** *(ਜਪੁ ਜੀ ਸਾਹਿਬ, ਅੰਗ ੨)*

## ਅਵਿਗਤਿ ਗਤਿ ਅਗਾਧ ਬੋਧਿ; ਅਕਥ ਕਥਾ ਅਸਗਾਹ ਅਪਾਰੀ।

ਅਵਿਗਤਿ = ਗਤੀ ਤੋਂ ਰਹਿਤ ਪਰਮਾਤਮਾ ਦੀ ਗਤਿ = ਪ੍ਰਾਪਤੀ ਦਾ ਜੋ ਬੋਧਿ = ਗਿਆਨ ਹੈ, ਉਹ ਅਗਾਧ = ਅਤਿ ਡੂੰਘਾ ਹੈ ਅਤੇ ਉਸ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਕਥਾ = ਵਿਚਾਰ ਵੀ ਅਸਗਾਹ = ਅਥਾਹ ਤੇ ਅਪਾਰੀ = ਬੇਅੰਤ ਹੈ।

## ਸਹਿਨ ਅਵਟਣ; ਪਰਉਪਕਾਰੀ ॥੨॥

('ਅਵੱਟਣ' ਅੱਧਕ ਸਹਿਤ ਬੋਲੋ)

ਇਸ ਤਰ੍ਹਾਂ ਗੁਰਮੁਖ ਜਨ ਹਮੇਸ਼ਾਂ ਪਰਉਪਕਾਰੀ ਕੰਮ ਕਰਨ ਸਮੇਂ ਅਵਟਣ = ਦੁੱਖ ਤੇ ਤਕਲੀਫ਼ਾਂ ਸਹਿਨ = ਸਹਾਰਦੇ ਹਨ, ਕਿਉਂਕਿ ਪਰਉਪਕਾਰ ਹੀ ਉਨ੍ਹਾਂ ਦੇ ਵਾਸਤੇ ਬ੍ਰਹਮ ਗਿਆਨ ਦਾ ਭੋਜਨ ਹੈ॥੨॥

### ਪਉੜੀ ੩ (ਕਿਸ ਦਾ ਜਨਮ ਸਫਲ ਹੈ)

## ਗੁਰਮੁਖਿ ਜਨਮ ਸਕਾਰਥਾ; ਗੁਰਸਿਖ ਮਿਲ ਗੁਰ ਸਰਣੀ ਆਇਆ।

ਉਸ ਗੁਰਮੁਖ ਦਾ ਜਨਮ ਸਕਾਰਥਾ = ਸਫਲ ਹੈ, ਜੋ ਗੁਰਸਿੱਖਾਂ ਦੇ ਨਾਲ ਮਿਲ ਕੇ ਗੁਰ = ਗੁਰੂ ਦੀ ਸਰਣੀ = ਸ਼ਰਨ ਵਿਚ ਆਇਆ = ਆਉਂਦਾ ਹੈ।

## ਆਦਿ ਪੁਰਖ ਆਦੇਸੁ ਕਰਿ;<br>ਸਫਲ ਮੂਰਤਿ ਗੁਰ ਦਰਸਨੁ ਪਾਇਆ।

ਜੋ ਸੰਸਾਰ ਦੇ ਆਦਿ = ਮੁੱਢ ਤੋਂ ਹੈ, ਪੁਰਖ = ਜੋ ਹਰ ਪਾਸੇ ਵਿਆਪਕ ਹੈ, ਉਸ ਨੂੰ ਆਦੇਸੁ = ਨਮਸਕਾਰ ਕਰਿ = ਕਰਦਾ ਹੈ ਅਤੇ ਜੋ ਗੁਰ = ਗੁਰੂ ਸਾਹਿਬ ਜੀ ਦਾ ਸਰੂਪ ਸਫਲ = ਸਹਿਤ ਗਿਆਨ ਫਲ ਦੇ ਹੈ, ਜਿਸ ਨੇ ਸਾਧਸੰਗਤ ਵਿਚ ਆ ਕੇ ਉਸ ਸਰੂਪ ਦਾ ਦਰਸ਼ਨ ਪਾਇਆ = ਪਾਉਣਾ ਕੀਤਾ ਹੈ।

## ਪਰਦਖਣਾ ਡੰਡਉਤ ਕਰਿ; ਮਸਤਕੁ ਚਰਣ ਕਮਲ ਗੁਰ ਲਾਇਆ।

ਜੋ ਸਾਧਸੰਗਤ ਵਿਚ ਆ ਕੇ ਗੁਰੂ ਦੀ ਪਰਦਖਣਾ = ਪਰਿਕਰਮਾ ਤੇ ਡੰਡਉਤ = ਡੰਡੇਵਤ ਲੰਮੇ ਪੈ ਕੇ ਨਮਸਕਾਰ ਕਰਿ = ਕਰਦਾ ਹੈ ਅਤੇ ਆਪਣਾ ਮਸਤਕੁ = ਮੱਥਾ ਗੁਰ = ਗੁਰੂ ਦੇ ਚਰਨ ਕਮਲਾਂ ਵਿਚ ਲਾਇਆ = ਲਾਉਣਾ ਕਰਦਾ ਹੈ।

## ਸਤਿਗੁਰ ਪੁਰਖ ਦਇਆਲ ਹੋਇ; ਵਾਹਿਗੁਰੂ ਸਚ ਮੰਤ੍ਰ ਸੁਣਾਇਆ।

ਪੁਰਖ = ਪੂਰਨ ਸਤਿਗੁਰੂ ਜੀ ਨੇ ਦਇਆਲੁ = ਦਿਆਲੂ ਹੋਇ = ਹੋ ਕੇ ਉਸ ਨੂੰ ਵਾਹਿਗੁਰੂ ਨਾਮ ਦਾ ਸਚ = ਸੱਚਾ ਮੰਤਰ ਸੁਣਾ ਦਿੱਤਾ ਹੈ।

## ਸਚ ਰਾਸਿ ਰਹਰਾਸਿ ਦੇ; ਪੈਰੀਂ ਪੈ ਜਗ ਪੈਰੀਂ ਪਾਇਆ।

ਜਿਹੜੇ ਪੁਰਸ਼ ਸਤਿਗੁਰੂ ਜੀ ਦੇ ਪੈਰੀਂ = ਚਰਨੀਂ ਪੈ = ਪਏ ਹਨ, ਸਤਿਗੁਰੂ ਜੀ ਨੇ ਉਨ੍ਹਾਂ ਨੂੰ ਸੱਚੇ ਨਾਮ ਦੀ ਰਾਸਿ = ਪੂੰਜੀ ਦੇ ਕੇ ਤੇ ਸਿੱਖੀ ਦੀ ਰਹਰਾਸਿ = ਰਹੁ-ਰੀਤੀ ਦੱਸ ਕੇ ਉਨ੍ਹਾਂ ਦੇ ਪੈਰੀਂ ਸਾਰੇ ਜਗ = ਸੰਸਾਰ ਨੂੰ ਪਾਇਆ = ਪਾ ਦਿੱਤਾ ਹੈ।

## ਕਾਮ ਕਰੋਧ ਵਿਰੋਧੁ ਹਰਿ; ਲੋਭੁ ਮੋਹੁ ਅਹੰਕਾਰੁ ਤਜਾਇਆ।

ਉਨ੍ਹਾਂ ਨੇ ਕਾਮ = ਮੰਦੀ ਵਾਸ਼ਨਾ, ਕਰੋਧ = ਚਿੱਤ ਦੀ ਤੀਖਣ ਬਿਰਤੀ, ਵਿਰੋਧੁ = ਵਿਰੋਧਤਾ ਹਰਿ = ਨਾਸ਼ ਕਰ ਲਈ ਹੈ ਅਤੇ ਪਦਾਰਥ ਇਕੱਠੇ ਕਰਨ ਦਾ ਲੋਭ = ਲਾਲਚ, ਮੋਹ = ਸਨੇਹ, ਅਹੰਕਾਰੁ = ਹੰਕਾਰ ਨੂੰ ਤਜਾਇਆ = ਤਿਆਗ ਦਿੱਤਾ ਹੈ। ਜੈਸਾ ਕਿ :

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥** *(ਗਉੜੀ ਸੁਖਮਨੀ ਮ: ੫, ਅੰਗ ੨੬੯)*

## ਸਤੁ ਸੰਤੋਖ ਦਇਆ ਧਰਮੁ; ਨਾਮ ਦਾਨ ਇਸਨਾਨੁ ਦ੍ਰਿੜਾਇਆ।

ਉਨ੍ਹਾਂ ਨੇ ਗੁਰੂ ਦੀ ਕਿਰਪਾ ਦੇ ਨਾਲ ਆਪਣੇ ਹਿਰਦੇ ਦੇ ਅੰਦਰ ਸਤਿ, ਸੰਤੋਖ, ਦਇਆ, ਧਰਮ ਅਤੇ ਨਾਮ, ਦਾਨ ਤੇ ਇਸ਼ਨਾਨ ਨੂੰ ਦ੍ਰਿੜਾਇਆ = ਦ੍ਰਿੜ੍ਹ, ਭਾਵ ਪੱਕਾ ਕਰ ਲਿਆ ਹੈ। ਜੈਸਾ ਕਿ :

**ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥** *(ਆਸਾ ਮ: ੫. ਅੰਗ ੩੭੯)*

## ਗੁਰਸਿਖਿ ਲੈ; ਗੁਰਸਿਖੁ ਸਦਾਇਆ ॥੩॥

ਇਸ ਤਰ੍ਹਾਂ ਉਹ ਗੁਰਸਿਖਿ (ਗੁਰ + ਸਿਖਿ) ਗੁਰ = ਗੁਰੂ ਦੀ ਸਿਖਿ = ਸਿੱਖਿਆ ਲੈ ਕੇ ਗੁਰਸਿੱਖ ਸਦਾਇਆ = ਸਦਾਉਂਦੇ ਹਨ ॥੩॥

### ਪਉੜੀ ੪ (ਗੁਰਸਿੱਖ ਕਰਮ)

## ਸਬਦ ਸੁਰਤਿ ਲਿਵਲੀਣੁ ਹੋਇ; ਸਾਧਸੰਗਤਿ ਸਚਿ ਮੇਲਿ ਮਿਲਾਇਆ।

ਗੁਰਮੁਖ ਜਨ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਵਿਚ ਸੁਰਤਿ ਦੀ ਲਿਵਲੀਣੁ (ਲਿਵ + ਲੀਣੁ)

ਲਿਵ = ਬਿਰਤੀ ਵਿਚ ਲੀਨ = ਮਗਨ ਹੋਇ = ਹੋ ਕੇ ਸੱਚ ਸਰੂਪ ਪਰਮਾਤਮਾ ਦੇ ਮੇਲ ਵਿਚ ਮਿਲਾਇਆ = ਮਿਲ ਜਾਂਦੇ ਹਨ, ਭਾਵ ਅਭੇਦ ਹੋ ਜਾਂਦੇ ਹਨ।

## ਹੁਕਮ ਰਜਾਈ ਚਲਣਾ; ਆਪੁ ਗਵਾਇ ਨ ਆਪੁ ਜਣਾਇਆ।

ਉਹ ਪਰਮਾਤਮਾ ਦੇ ਹੁਕਮ = ਆਗਿਆ ਅਤੇ ਰਜਾਈ = ਰਜ਼ਾ ਵਿਚ ਚਲਣਾ = ਚੱਲਦੇ ਹਨ ਅਤੇ ਗੁਰੂ-ਸ਼ਬਦ ਦੀ ਕਮਾਈ ਦੁਆਰਾ ਆਪਾ-ਭਾਵ ਗਵਾਇ = ਗਵਾ ਲੈਂਦੇ ਹਨ ਤੇ ਕਦੇ ਆਪਣਾ ਆਪ ਨ = ਨਹੀਂ ਜਣਾਇਆ = ਜਣਾਉਂਦੇ।

## ਗੁਰ ਉਪਦੇਸੁ ਆਵੇਸੁ ਕਰਿ; ਪਰਉਪਕਾਰਿ ਅਚਾਰਿ ਲੁਭਾਇਆ।

ਗੁਰਮੁਖ ਜਨ ਗੁਰ = ਗੁਰੂ ਦੀ ਉਪਦੇਸੁ = ਸਿੱਖਿਆ ਨੂੰ ਆਪਣੇ ਹਿਰਦੇ ਵਿਚ ਆਵੇਸੁ = ਪ੍ਰਵੇਸ਼ ਕਰਿ = ਕਰ ਕੇ ਪਰਉਪਕਾਰ = ਪਰਾਏ ਦੇ ਭਲੇ ਹਿੱਤ ਅਚਾਰਿ = ਕੰਮਾਂ ਵਿਚ ਲੁਭਾਇਆ = ਲੁਭਾਇਮਾਨ ਹੁੰਦੇ ਹਨ।

## ਪਿਰਮ ਪਿਆਲਾ ਅਪਿਉ ਪੀ; ਸਹਜ ਸਮਾਈ ਅਜਰੁ ਜਰਾਇਆ।

ਗੁਰਮੁਖ ਜਨ ਪਿਰਮ = ਪ੍ਰੇਮ ਦੇ ਅਪਿਉ = ਅੰਮ੍ਰਿਤ ਪਿਆਲੇ ਨੂੰ ਪੀ ਕੇ ਅਜਰ = ਨਾ ਜਰੇ ਜਾਣ ਵਾਲੇ ਸਹਜ = ਗਿਆਨ ਨੂੰ ਜਰਾਇਆ = ਜਰ ਲੈਂਦੇ ਹਨ ਅਤੇ ਉਸ ਵਿਚ ਸਮਾਈ = ਅਭੇਦ ਹੋ ਜਾਂਦੇ ਹਨ।

## ਮਿਠਾ ਬੋਲਣੁ ਨਿਵਿ ਚਲਣੁ; ਹਥਹੁ ਦੇ ਕੈ ਭਲਾ ਮਨਾਇਆ।

ਗੁਰਮੁਖ ਹਮੇਸ਼ਾਂ ਹਰ ਇਕ ਨਾਲ ਮਿਠਾ = ਪਿਆਰਾ ਬੋਲਣੁ = ਬੋਲਦੇ ਹਨ ਤੇ ਨਿਵਿ = ਨੀਵੇਂ ਭਾਵ ਨਿਮਰਤਾ ਵੱਸ ਹੋ ਕੇ ਚਲਣੁ = ਚੱਲਦੇ ਹਨ ਅਤੇ ਆਪਣੇ ਹਥਹੁ = ਹੱਥਾਂ ਨਾਲ ਲੋੜਵੰਦਾਂ ਨੂੰ ਦੇ ਕੈ = ਕੇ ਭਲਾ ਮਨਾਇਆ = ਮਨਾਉਂਦੇ ਹਨ, ਭਾਵ ਨੰਗੇ ਭੁੱਖੇ ਨੂੰ ਰੋਟੀ ਦੇ ਕੇ ਉਨ੍ਹਾਂ ਅਪਾਹਜਾਂ ਵਾਸਤੇ ਵਾਹਿਗੁਰੂ ਤੋਂ ਸੁੱਖ ਮੰਗਦੇ ਹਨ।

## ਇਕ ਮਨਿ ਇਕੁ ਅਰਾਧਣਾ; ਦੁਬਿਧਾ ਦੂਜਾ ਭਾਉ ਮਿਟਾਇਆ।

ਅਜਿਹੇ ਗੁਰਮੁਖ ਇਕ = ਇਕਾਗਰ ਮਨ ਹੋ ਕੇ ਇਕੁ = ਅਦੁੱਤੀ ਪਰਮਾਤਮਾ ਦੀ ਅਰਾਧਣਾ = ਉਪਾਸਨਾ ਕਰਦੇ ਹਨ ਅਤੇ ਆਪਣੇ ਅੰਦਰੋਂ ਦੁਬਿਧਾ = ਦੁਚਿਤੀ ਅਤੇ ਦੂਜਾ = ਦ੍ਵੈਤ ਭਾਉ = ਭਾਵ ਨੂੰ ਮਿਟਾਇਆ = ਮਿਟਾ ਲੈਂਦੇ ਹਨ।

## ਗੁਰਮੁਖਿ ਸੁਖ ਫਲ; ਨਿਜ ਪਦੁ ਪਾਇਆ ॥੪॥

ਇਸ ਤਰ੍ਹਾਂ ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ ਪ੍ਰਾਪਤ ਕਰ ਕੇ ਨਿਜ = ਆਤਮ ਪਦੁ = ਪਦਵੀ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ ॥੪॥

### ਪਉੜੀ ੫ (ਗੁਰਸਿੱਖੀ ਮਾਰਗ)

## ਗੁਰਸਿਖੀ ਬਾਰੀਕ ਹੈ; ਖੰਡੇ ਧਾਰ ਗਲੀ ਅਤਿ ਭੀੜੀ।

(‘ਗਲੀ’ ਪੋਲਾ ਬੋਲੋ)

ਗੁਰਸਿੱਖੀ ਦਾ ਮਾਰਗ ਬੜਾ ਬਾਰੀਕ = ਸੂਖਮ ਹੈ, ਇਸ ਦਾ ਗਲੀ = ਰਸਤਾ ਵੀ ਖੰਡੇ ਦੀ ਧਾਰ ਵਾਂਗ ਤੇਜ਼ ਅਤੇ ਅਤਿ = ਬਹੁਤ ਭੀੜੀ = ਤੰਗ ਹੈ। ਜੈਸਾ ਕਿ :

**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥** *(ਰਾਮਕਲੀ ਮ: ੩ ਅਨੰਦੁ, ਅੰਗ ੯੧੮)*

## ਓਥੈ ਟਿਕੈ ਨ ਭੁਣਹਣਾ; ਚਲਿ ਨ ਸਕੈ ਉਪਰਿ ਕੀੜੀ।

ਉਹ ਗੁਰਸਿੱਖੀ ਮਾਰਗ ਇਤਨਾ ਤੇਜ਼ ਧਾਰ ਵਾਂਗ ਹੈ ਕਿ ਓਥੈ = ਉਸ ਉਪਰ ਭੁਣਹਣਾ = ਮੱਛਰ ਵੀ ਨ = ਨਹੀਂ ਟਿਕੈ = ਟਿਕ ਸਕਦਾ ਤੇ ਇਹ ਰਸਤਾ ਇਤਨਾ ਬਾਰੀਕ ਹੈ ਕਿ ਇਸ ਰਸਤੇ ਉੱਪਰ ਕੀੜੀ ਵੀ ਨ = ਨਹੀਂ ਚੱਲ ਸਕੈ = ਸਕਦੀ, ਭਾਵ ਗੁਰਸਿੱਖੀ ਮਾਰਗ ਉੱਤੇ ਮਨ ਵਿਚ ਰਤਾ ਜਿੰਨੀ ਵੀ ਹੰਗਤਾ ਲਿਆਉਣ ਵਾਲਾ ਨਹੀਂ ਚੱਲ ਸਕਦਾ।

## ਵਾਲਹੁੰ ਨਿਕੀ ਆਖੀਐ; ਤੇਲੁ ਤਿਲਹੁੰ ਲੈ ਕੋਲੂ ਪੀੜੀ।

('ਕੋਲੂ' ਭਾਰਾ ਬੋਲੋ)

ਗੁਰਸਿੱਖੀ ਦਾ ਮਾਰਗ ਵਾਲਹੁੰ = ਵਾਲ ਤੋਂ ਵੀ ਨਿਕੀ = ਸੂਖਮ ਆਖੀਐ = ਆਖਿਆ ਜਾਂਦਾ ਹੈ ਅਤੇ ਜਿਵੇਂ ਕੋਹਲੂ ਵਿਚ ਤਿਲਹੁੰ = ਤਿਲਾਂ ਨੂੰ ਪੀੜੀ = ਪੀੜ ਕੇ ਤੇਲ ਕੱਢਿਆ ਜਾਂਦਾ ਹੈ, ਇਵੇਂ ਸਾਧਨਾ ਰੂਪ ਕੋਹਲੂ ਵਿਚ ਆਪਣੇ ਆਪ ਨੂੰ ਪੀੜ ਕੇ, ਭਾਵ ਹੰਗਤਾ ਨੂੰ ਛੱਡ ਕੇ ਹੀ ਪ੍ਰੇਮ ਰੂਪ ਤੇਲ ਨਿਕਲਦਾ ਹੈ।

## ਗੁਰਮੁਖਿ ਵੰਸੀ ਪਰਮਹੰਸ; ਖੀਰ ਨੀਰ ਨਿਰਨਉ ਚੁੰਜਿ ਵੀੜੀ।

ਗੁਰਮੁਖਾਂ ਦੀ ਵੰਸੀ = ਕੁਲ ਵਿਚ ਪਰਮਹੰਸ = ਬ੍ਰਹਮਗਿਆਨੀ ਹਨ, ਜਿਵੇਂ ਹੰਸ ਖੀਰ = ਦੁੱਧ ਵਿਚ ਆਪਣੀ ਚੁੰਝ ਪਾ ਕੇ ਦੁੱਧ ਅਤੇ ਨੀਰ = ਪਾਣੀ ਦਾ ਨਿਰਨਉ = ਨਿਰਣਾ ਕਰਦਾ ਹੈ, ਭਾਵ ਦੁੱਧ ਤੇ ਪਾਣੀ ਨੂੰ ਅਲੱਗ ਕਰ ਦਿੰਦਾ ਹੈ, ਇਵੇਂ ਬ੍ਰਹਮਗਿਆਨੀ ਜੋ ਹੰਸਾਂ ਦੀ ਤਰ੍ਹਾਂ ਆਪਣੀ ਵਿਵੇਕ ਬੁੱਧ ਰੂਪ ਚੁੰਝ ਨਾਲ ਗੁਰੂ-ਸ਼ਬਦ ਦੀ ਵੀੜੀ = ਵਿਚਾਰ ਦੁਆਰਾ ਸੰਸਾਰ ਵਿਚ ਨਾਮ ਤੇ ਰੂਪ ਜੋ ਪਾਣੀ ਦੀ ਨਿਆਈਂ ਹਨ, ਇਨ੍ਹਾਂ ਦਾ ਤਿਆਗ ਕਰ ਕੇ ਦੁੱਧ ਰੂਪ ਅਸਤੀ, ਭਾਂਤੀ, ਪ੍ਰੇਯ ਦਾ ਗ੍ਰਹਿਣ ਕਰਦੇ ਹਨ, ਭਾਵ ਇਨ੍ਹਾਂ ਦਾ ਨਿਰਣਾ ਕਰਦੇ ਹਨ।

## ਸਿਲਾ ਅਲੂਣੀ ਚਟਣੀ; ਮਾਣਕ ਮੋਤੀ ਚੋਗ ਨਿਵੀੜੀ।

('ਸਿਲਾ' ਪੋਲਾ ਬੋਲੋ)

ਵਿਸ਼ੇ-ਵਿਕਾਰਾਂ ਦੇ ਸੁਆਦਾਂ ਤੋਂ ਪਰੇ ਹੋ ਕੇ ਪਰਮਾਤਮਾ ਦੇ ਨਾਮ ਦੀ ਭਗਤੀ ਕਰਨੀ ਇਵੇਂ ਹੈ, ਜਿਵੇਂ ਅਲੂਣੀ = ਫਿੱਕਾ ਸਿਲਾ = ਪੱਥਰ ਚੱਟਣਾ ਹੈ ਤੇ ਗੁਰਮੁਖ ਪਰਮਾਤਮਾ ਦੇ ਨਾਮ ਦੇ ਸ਼ੁਭ ਗੁਣਾਂ ਰੂਪ ਮਾਣਕ, ਮੋਤੀ ਨਿਵੀੜੀ = ਨਿਰੰਤਰ ਚੋਗ = ਚੁਗਦੇ ਹਨ।

## ਗੁਰਮੁਖਿ ਮਾਰਗਿ ਚਲਣਾ; ਆਸ ਨਿਰਾਸੀ ਝੀੜ ਉਝੀੜੀ।

ਗੁਰਮੁਖਤਾਈ ਦੇ ਮਾਰਗਿ = ਰਸਤੇ 'ਤੇ ਚੱਲਣਾ ਕਠਿਨ ਹੈ, ਕਿਉਂਕਿ ਝੀੜ = ਝਗੜੇ ਵਾਲੇ ਰਸਤੇ ਵੱਲੋਂ ਹਟ ਕੇ ਉਝੀੜੀ = ਨਿਰਵਿਵਾਦ (ਝਗੜੇ ਤੋਂ ਬਿਨਾਂ) ਹੋ ਕੇ ਤੁਰਨਾ ਪੈਂਦਾ ਹੈ ਤੇ ਗੁਰਸਿੱਖੀ ਮਾਰਗ ਉੱਤੇ ਸੰਸਾਰ ਦੀਆਂ ਆਸਾਂ ਵੱਲੋਂ ਨਿਰਾਸੀ = ਉਪਰਾਮ ਹੋ ਕੇ ਚੱਲਣਾ ਪੈਂਦਾ ਹੈ।

## ਸਹਜਿ ਸਰੋਵਰ ਸਚਖੰਡਿ; ਸਾਧ ਸੰਗਤਿ ਸਚ ਤਖਤਿ ਹਰੀੜੀ।

ਸਹਿਜ ਪਦ ਦਾ ਸਰੋਵਰ ਸੱਚਖੰਡ ਅਤੇ ਸਾਧਸੰਗਤ ਹੀ ਹੈ ਜੋ ਹਰੀੜੀ = ਹਰੀ ਪਰਮੇਸ਼ਰ ਦਾ ਸੱਚਾ ਤਖਤਿ = ਅਸਥਾਨ ਹੈ, ਜਿਸ ਸਰੋਵਰ ਰੂਪ ਸਾਧਸੰਗਤ ਉੱਤੇ ਹੰਸ ਰੂਪ ਗੁਰਮੁਖ ਜਨ ਨਿਵਾਸ ਕਰਦੇ ਹਨ।

## ਚੜ੍ਹਿ ਇਕੀਹ ਪਤਿ ਪਉੜੀਆ; ਨਿਰੰਕਾਰ ਗੁਰ ਸਬਦੁ ਸਹੀੜੀ।

('ਪਤਿ' ਪੋਲਾ ਬੋਲੋ)

ਉਹ ਗੁਰਮੁਖ ਜਨ ਵੀਹ ਵਿਸਵੇ ਸੰਸਾਰ ਨੂੰ ਛੱਡ ਕੇ ਇਕੀਹ = ਇੱਕੀਵੀਂ ਜੀਵ-ਈਸ ਦੀ ਪਤਿ = ਇੱਜ਼ਤ ਵਾਲੀ **ਵਾ:** ਏਕਤਾ ਵਾਲੀ ਪਉੜੀ 'ਤੇ ਚੜ੍ਹ ਜਾਂਦੇ ਹਨ **ਵਾ:** ਇਕੀਹ = ਇਕ ਅਖੰਡ ਸਰੂਪ ਪਰਮੇਸ਼ਰ ਦੇ ਦਰਬਾਰ ਵਿਚ ਪਤਿ = ਇੱਜ਼ਤ ਰੂਪ ਪਉੜੀ 'ਤੇ ਚੜ੍ਹ ਜਾਂਦੇ ਹਨ, ਇਉਂ ਇਨ੍ਹਾਂ ਪਉੜੀਆਂ 'ਤੇ ਚੜ੍ਹ ਕੇ ਨਿਰੰਕਾਰ ਰੂਪ ਸਹੀੜੀ = ਉੱਤਮ ਗੁਰੂ-ਸ਼ਬਦ ਨੂੰ ਆਪਣੇ ਹਿਰਦੇ ਅੰਦਰ ਧਾਰਦੇ ਹਨ।

## ਗੁੰਗੈ ਦੀ ਮਠਿਆਈਐ; ਅਕਥ ਕਥਾ ਵਿਸਮਾਦ ਬਚੀੜੀ।

ਗੁੰਗੈ = ਗੁੰਗੇ ਦੀ ਮਠਿਆਈਐ = ਮਠਿਆਈ ਖਾਣ ਵਾਂਗ ਇਸ ਦਾ ਰਸ ਉਹੀ ਜਾਣਦੇ ਹਨ, ਜੋ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੇ ਬਚੀੜੀ = ਬਚਨਾਂ ਦੀ ਕਥਾ = ਵਿਚਾਰ ਕਰ ਕੇ ਵਿਸਮਾਦ = ਅਸਚਰਜ ਰੂਪ ਹੋਏ ਹਨ। ਜੈਸਾ ਕਿ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥**

*(ਗਉੜੀ ਕਬੀਰ ਜੀ, ਅੰਗ ੩੩੪)*

## ਗੁਰਮੁਖਿ ਸੁਖ ਫਲ; ਸਹਜਿ ਅਲੀੜੀ ॥੫॥

ਇਸ ਤਰ੍ਹਾਂ ਗੁਰਮੁਖਾਂ ਨੇ ਸ਼ਬਦ ਦੀ ਕਮਾਈ ਦੁਆਰਾ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰ ਕੇ ਸਹਿਜ ਪਦ ਨੂੰ ਅਲੀੜੀ = ਪ੍ਰਾਪਤ ਕਰ ਲਿਆ ਹੈ **ਵਾ:** ਸਹਜ = ਸੁਤੇ-ਸਿੱਧ ਹੀ ਗਿਆਨ ਪ੍ਰਾਪਤ ਕਰ ਲਿਆ ਹੈ ॥੫॥

### ਪਉੜੀ ੬ (ਗੁਰੂ ਦੇ ਚਰਨ ਕਮਲਾਂ ਦੀ ਪ੍ਰੀਤੀ ਦਾ ਫਲ)

## ਗੁਰਮੁਖਿ ਸੁਖ ਫਲ ਪਿਰਮ ਰਸੁ; ਚਰਣੋਦਕ ਗੁਰ ਚਰਣ ਪਖਾਲੇ।

ਗੁਰਮੁਖ ਨਾਮ ਰੂਪੀ ਸੁਖ ਫਲ ਪ੍ਰਾਪਤ ਕਰ ਕੇ ਤੇ ਪਿਰਮ = ਪ੍ਰੇਮ ਰਸ ਦੁਆਰਾ ਗੁਰ = ਗੁਰੂ ਦੇ ਚਰਨਾਂ ਨੂੰ ਪਖਾਲੇ = ਧੋ ਕੇ ਉਸ ਚਰਣੋਦਕ = ਚਰਨਾਂਮ੍ਰਿਤ ਨੂੰ ਪੀਦੇ ਹਨ।

## ਸੁਖ ਸੰਪਟ ਵਿਚਿ ਰਖਿਕੈ; ਚਰਣ ਕਵਲ ਮਕਰੰਦ ਪਿਆਲੇ।

ਫਿਰ ਉਹ ਸੁਖ ਰੂਪੀ ਸੰਪਟ = ਡੱਬੇ, ਭਾਵ ਗੁਰੂ ਦੀ ਅਰਾਧਣਾ ਕਰਨ ਵਾਲੇ ਸਿਮਰਤੀ ਰੂਪ ਡੱਬੇ ਵਿਚ ਰਖਿਕੈ = ਰੱਖ ਕੇ ਚਰਨਾਂ ਕਵਲ = ਕਮਲਾਂ ਰੂਪ ਮਕਰੰਦ = ਫੁੱਲਾਂ ਦੇ ਰਸ ਦੇ ਪਿਆਲੇ ਪੀਂਦੇ ਹਨ।

## ਕਉਲਾਲੀ ਸੂਰਜ ਮੁਖੀ; ਲਖ ਕਵਲ ਖਿੜਦੇ ਰਲੀਅਲੇ।

ਜਿਵੇਂ ਕਉਲਾਲੀ = ਕਮਲਾਂ ਦੀ ਬਗ਼ੀਚੀ ਦੇ ਅੰਦਰ ਲੱਖਾਂ ਕਵਲ = ਕਮਲ ਤੇ ਸੂਰਜਮੁਖੀ ਦੇ ਫੁੱਲ ਸੂਰਜ ਨੂੰ ਵੇਖ ਕਰਕੇ ਰਲੀਅਲੇ = ਰਲ ਕੇ ਖਿੜ ਜਾਂਦੇ ਹਨ। ਇਸੇ ਤਰ੍ਹਾਂ ਕਮਲਾਂ ਦੀ ਬਗ਼ੀਚੀ ਦੀ ਨਿਆਈਂ ਸਾਧਸੰਗਤ ਵਿਚ ਲੱਖਾਂ ਸਿੱਖ ਰੂਪ ਕਮਲ ਤੇ ਸਿੱਖਣੀਆਂ ਰੂਪ ਸੂਰਜਮੁਖੀਆਂ ਗੁਰੂ ਰੂਪ ਸੂਰਜ ਨੂੰ ਵੇਖ ਕਰਕੇ ਰਲ ਕੇ ਖਿੜ ਜਾਂਦੇ ਹਨ।

## ਚੰਦ੍ਰ ਮੁਖੀ ਹੋਇ ਕੁਮੁਦਨੀ; ਚਰਣ ਕਵਲ ਸੀਤਲ ਅਮੀਆਲੇ।

ਜਿਵੇਂ ਕੁਮੁਦਨੀ = ਕਮੀਆਂ ਚੰਦ੍ਰ = ਚੰਦਰਮਾ ਦਾ ਮੁਖੀ = ਮੁੱਖ ਵੇਖ ਕੇ ਪ੍ਰਫੁੱਲਤ ਹੋਇ = ਹੁੰਦੀਆਂ ਹਨ,

ਭਾਵ ਖਿੜਦੀਆਂ ਹਨ, ਇਵੇਂ ਗੁਰਮੁਖ ਸਤਿਗੁਰੂ ਜੀ ਦੇ ਚਰਨ ਕਵਲ = ਕਮਲਾਂ ਰੂਪ ਸੀਤਲ = ਠੰਢੇ ਤੇ ਅਮੀਆਲੇ = ਅੰਮ੍ਰਿਤ ਰੂਪ ਚੰਦਰਮਾ ਦੇ ਦਰਸ਼ਨ ਕਰ ਕੇ ਅਨੰਦਿਤ ਹੁੰਦੇ ਹਨ।

## ਚਰਣ ਕਵਲ ਦੀ ਵਾਸਨਾ; ਲਖ ਸੂਰਜ ਹੋਵਨਿ ਅਲਿ ਕਾਲੇ।

ਜਿਵੇਂ ਸੂਰਜ ਦੇ ਚੜ੍ਹਨ ਨਾਲ ਕਵਲ = ਕਮਲ ਫੁੱਲਾਂ ਦੀ ਵਾਸਨਾ = ਸੁਗੰਧੀ ਉੱਤੇ ਲੱਖਾਂ ਕਾਲੇ ਅਲਿ = ਭੌਰੇ ਮਸਤ ਹੋਵਨਿ = ਹੋ ਜਾਂਦੇ ਹਨ, ਇਸੇ ਤਰ੍ਹਾਂ ਗੁਰੂ ਰੂਪ ਸੂਰਜ ਦੇ ਪ੍ਰਕਾਸ਼ ਹੋਣ ਨਾਲ ਗੁਰੂ ਦੇ ਚਰਨਾਂ ਕਮਲਾਂ ਦੀ ਭਗਤੀ ਰੂਪ ਸੁਗੰਧੀ ਵਿਚ ਲੱਖਾਂ ਸਿੱਖ ਰੂਪ ਭੌਰੇ ਕਾਹਲੇ ਪੈ ਕੇ, ਭਾਵ ਤੁਰੰਤ ਮਸਤ ਹੋ ਜਾਂਦੇ ਹਨ।

## ਲਖ ਤਾਰੇ ਸੂਰਜਿ ਚੜ੍ਹੇ ਜਿਉ; ਛਪਿ ਜਾਨਿ ਨ ਆਪ ਸਮ੍ਹਾਲੇ।

ਜਿਉ = ਜਿਵੇਂ ਸੂਰਜ ਦੇ ਚੜ੍ਹੇ = ਚੜ੍ਹਨ ਦੇ ਨਾਲ ਲੱਖਾਂ ਤਾਰੇ ਛਿਪ ਜਾਨਿ = ਜਾਂਦੇ ਹਨ, ਇਵੇਂ ਹੀ ਜਦੋਂ ਗੁਰਮੁਖਾਂ ਦੇ ਹਿਰਦੇ ਦੇ ਅੰਦਰ ਗੁਰੂ ਰੂਪ ਸੂਰਜ ਦੇ ਸ਼ਬਦ ਦਾ ਪ੍ਰਕਾਸ਼ ਹੁੰਦਾ ਹੈ ਤਾਂ ਵਿਸ਼ੇ-ਵਿਕਾਰ ਰੂਪੀ ਤਾਰੇ ਵੀ ਉਸ ਪ੍ਰਕਾਸ਼ ਦੇ ਸਾਹਮਣੇ ਆਪਣਾ ਆਪ ਨ = ਨਾ ਸਮ੍ਹਾਲੇ = ਸੰਭਾਲਦੇ ਹੋਏ ਲੁਕ ਜਾਂਦੇ ਹਨ।

***ਨੋਟ :*** ਅਰਥ ਅਨੁਸਾਰ 'ਜਿਉ' 'ਤੇ ਵਿਸ਼ਰਾਮ ਤੇ ਚਾਲ ਅਨੁਸਾਰ 'ਚੜ੍ਹੇ' 'ਤੇ ਲੱਗਦਾ ਹੈ।

## ਚਰਣ ਕਮਲ ਦਲ ਜੋਤਿ ਵਿਚਿ; ਲਖ ਸੂਰਜ ਲੁਕਿ ਜਾਨਿ ਰਵਾਲੇ।

ਸਤਿਗੁਰੂ ਜੀ ਦੇ ਚਰਨਾਂ ਰੂਪ ਕਵਲ = ਕਮਲਾਂ ਦੇ ਦਲ = ਪੱਤਿਆਂ ਦੀ ਜੋਤ ਵਿਚ ਲੱਖਾਂ ਸੂਰਜ ਰਵਾਲੇ = ਧੂੜੀ ਹੋ ਕੇ ਲੁਕਿ = ਛਿਪ ਜਾਨਿ = ਜਾਂਦੇ ਹਨ **ਵਾ:** ਸਤਿਗੁਰੂ ਜੀ ਦੇ ਸ਼ਬਦ ਦਾ ਪ੍ਰਕਾਸ਼ ਇਤਨਾ ਹੈ ਕਿ ਸੂਰਜ ਰੂਪ ਵੱਡੇ ਵੱਡੇ ਰਾਜੇ ਬਾਦਸ਼ਾਹ ਵੀ ਸਤਿਗੁਰੂ ਜੀ ਦੇ ਚਰਨ ਕਮਲਾਂ ਦੀ ਧੂੜੀ ਹੋ ਜਾਂਦੇ ਹਨ, ਭਾਵ ਗੁਰੂ ਦੇ ਚਰਨਾਂ ਕਮਲਾਂ ਦੀ ਇਤਨੀ ਸੋਭਾ ਹੈ।

## ਗੁਰ ਸਿਖ ਲੈ; ਗੁਰਸਿਖ ਸੁਖਾਲੇ ॥੬॥

ਅਜਿਹੇ ਪ੍ਰਕਾਸ਼ ਰੂਪ ਗੁਰ = ਗੁਰੂ ਦੀ ਸਿਖ = ਸਿੱਖਿਆ ਲੈ ਕੇ ਭਾਵ ਧਾਰਨ ਕਰ ਕੇ ਗੁਰਸਿੱਖ ਆਤਮਿਕ ਤੌਰ 'ਤੇ ਸੁਖਾਲੇ = ਸੁਖਦਾਇਕ **ਵਾ:** (ਸੁਖ + ਆਲੇ) ਸੁੱਖਾਂ ਦੇ ਆਲੇ = ਘਰ ਬਣ ਜਾਂਦੇ ਹਨ॥੬॥

### ਪਉੜੀ ੭ (ਗੁਰਸਿੱਖੀ ਵਿਚ ਏਕਤਾ)

## ਚਾਰਿ ਵਰਨ ਇਕ ਵਰਨ ਕਰਿ; ਵਰਨ ਅਵਰਨ ਤਮੋਲ ਗੁਲਾਲੇ।

ਜਿਵੇਂ ਤਮੋਲ = ਤੰਬੋਲ ਵਿਚ ਪਾਨ, ਚੂਨਾ, ਕਲੀ, ਕੱਥ ਮਿਲਾਉਣ 'ਤੇ ਇਕ ਰੰਗ ਗੁਲਾਲੇ = ਲਾਲ ਰੰਗ ਦਾ ਹੋ ਜਾਂਦਾ ਹੈ, ਇਸ ਤਰ੍ਹਾਂ ਸਤਿਗੁਰੂ ਜੀ ਨੇ ਆਪਣੀ ਸਿੱਖਿਆ ਦੁਆਰਾ ਚਾਰ ਵਰਨਾਂ ਨੂੰ ਵਰਨ = ਊਚ, ਅਵਰਨ = ਨੀਚ ਤੋਂ ਉੱਪਰ ਉਠਾ ਕੇ ਇਕ ਗੁਰਮੁਖਤਾਈ ਵਾਲਾ ਵਰਨ ਕਰ ਦਿੱਤਾ ਹੈ।

## ਅਸਟ ਧਾਤੁ ਇਕ ਧਾਤੁ ਕਰਿ; ਵੇਦ ਕਤੇਬ ਨ ਭੇਦੁ ਵਿਚਾਲੇ।

ਜਿਵੇਂ ਪਾਰਸ ਅਸਟ = ਅੱਠ ਧਾਤਾਂ ਨੂੰ ਸਪਰਸ਼ ਕਰਿ = ਕਰ ਕੇ ਇਕ ਧਾਤ ਸੋਨਾ ਕਰ ਦਿੰਦਾ ਹੈ, ਇਵੇਂ ਸਤਿਗੁਰੂ ਜੀ ਆਪਣੇ ਸ਼ਬਦ ਦੀ ਸਪਰਸ਼ਤਾ ਦੁਆਰਾ ਚਾਰ ਵਰਨਾਂ ਨੂੰ ਇਕ ਕਰ ਦਿੰਦੇ ਹਨ ਤੇ ਉਨ੍ਹਾਂ ਵਿਚਾਲੇ = ਵਿਚ ਵੇਦ ਤੇ ਕਤੇਬ ਦਾ ਕੋਈ ਭੇਦ = ਫ਼ਰਕ ਨਹੀਂ ਰਹਿਣ ਦਿੰਦੇ, ਭਾਵ ਇਕ ਪਰਮਾਤਮਾ ਦਾ ਭਗਤੀ ਸਹਿਤ ਗਿਆਨ ਦਿੰਦੇ ਹਨ।

## ਚੰਦਨ ਵਾਸ ਵਣਾਸਪਤਿ; ਅਫਲ ਸਫਲ ਵਿਚਿ ਵਾਸ ਬਹਾਲੇ।

ਜਿਵੇਂ ਚੰਦਨ ਦੀ ਵਾਸ = ਸੁਗੰਧੀ ਅਫਲ = ਫਲਾਂ ਤੋਂ ਰਹਿਤ ਤੇ ਸਫਲ = ਫਲਾਂ ਸਹਿਤ ਵਣਾਸਪਤਿ = ਬਨਸਪਤੀ ਵਿਚ ਬਹਾਲੇ = ਵਾਸਾ ਕਰ ਕੇ ਵਾਸ = ਸੁਗੰਧਿਤ ਕਰ ਦਿੰਦੀ ਹੈ, ਇਵੇਂ ਸਤਿਗੁਰੂ ਜੀ ਗੁਣਾਂ ਵਾਲਿਆਂ ਤੇ ਗੁਣਾਂ ਤੋਂ ਹੀਣਿਆਂ ਵਿਚ ਸ਼ੁਭ ਗੁਣਾਂ ਦੇ ਪ੍ਰਵੇਸ਼ ਕਰ ਕੇ ਉਨ੍ਹਾਂ ਨੂੰ ਨਾਮ ਭਗਤੀ ਦੁਆਰਾ ਸੁਗੰਧਿਤ ਕਰ ਦਿੰਦੇ ਹਨ।

## ਲੋਹਾ ਸੁਇਨਾ ਹੋਇਕੈ; ਸੁਇਨਾ ਹੋਇ ਸੁਗੰਧ ਵਿਖਾਲੇ।

ਜਿਵੇਂ ਲੋਹਾ ਪਾਰਸ ਨਾਲ ਸਪਰਸ਼ ਕਰ ਕੇ ਸੁਇਨਾ = ਸੋਨਾ ਹੋਇਕੈ = ਹੋ ਕੇ ਜਦੋਂ ਸ਼ੁੱਧ ਰੂਪ ਵਿਚ ਸੁਇਨਾ = ਸੋਨਾ ਹੋਇ = ਹੁੰਦਾ ਹੈ ਤਾਂ ਆਪਣੀ ਚਮਕ ਵਿਖਾਲੇ = ਵਿਖਾਲਦਾ ਹੈ, ਇਸ ਤਰ੍ਹਾਂ ਜਦੋਂ ਲੋਹੇ ਵਾਂਗ ਅਗਿਆਨਤਾ ਨਾਲ ਕਾਲਾ ਹੋਇਆ ਮਨ ਗੁਰੂ-ਸ਼ਬਦ ਦੇ ਨਾਲ ਸਪਰਸ਼ ਹੁੰਦਾ ਹੈ ਤਾਂ ਉਹ ਸ਼ੁੱਧ ਸੋਨੇ ਵਾਂਗ ਨਿਰਮਲ ਹੋ ਕੇ ਸੋਨੇ ਦੀ ਚਮਕਤਾ ਵਾਂਗ ਭਗਤੀ ਰੂਪ ਸੁਗੰਧੀ ਵਿਖਾਲਦਾ ਹੈ।

## ਸੁਇਨੇ ਅੰਦਰਿ ਰੰਗ ਰਸ; ਚਰਣਾਂਮ੍ਰਿਤ ਅੰਮ੍ਰਿਤ ਮਤਵਾਲੇ।

ਸੁਇਨੇ = ਸੋਨੇ ਦੇ ਅੰਦਰਿ = ਵਿਚ ਸਿਰਫ਼ ਰੰਗ ਹੁੰਦਾ ਹੈ, ਪਰ ਰਸ ਨਹੀਂ ਹੁੰਦਾ, ਪਰ ਜਿਹੜੇ ਗੁਰਮੁਖ ਗੁਰੂ ਦੇ ਚਰਨਾਂਮ੍ਰਿਤ ਤੇ ਨਾਮ ਰੂਪੀ ਅੰਮ੍ਰਿਤ ਵਿਚ ਮਤਵਾਲੇ = ਮਸਤ ਰਹਿੰਦੇ ਹਨ, ਉਸ ਸੋਨੇ ਸਮਾਨ ਸ਼ੁੱਧ ਹੋਏ ਮਨ ਵਿਚ ਭਗਤੀ ਦਾ ਰੰਗ ਤੇ ਰਸ ਆ ਜਾਂਦਾ ਹੈ।

## ਮਾਣਕ ਮੋਤੀ ਸੁਇਨਿਅਹੁ; ਜਗਮਗ ਜੋਤਿ ਹੀਰੇ ਪਰਵਾਲੇ।

ਸੁਇਨਿਅਹੁ = ਸੋਨੇ ਵਾਂਗ ਸ਼ੁੱਧ ਹੋਏ ਉਸ ਹਿਰਦੇ ਅੰਦਰ ਵੈਰਾਗ ਰੂਪ ਪਰਵਾਲੇ = ਮੂੰਗੇ, ਸੁੱਚੇ ਨਗ, ਹੀਰੇ ਤੇ ਸ੍ਰਵਣ, ਮੰਨਣ, ਨਿਧਿਆਸਣ ਰੂਪ ਮੋਤੀ ਤੇ ਗਿਆਨ ਰੂਪ ਮਾਣਕ ਪੈਦਾ ਹੋ ਕੇ ਜੋਤਿ = ਜੋਤੀ ਸਰੂਪ ਵਾਹਿਗੁਰੂ ਦਾ ਜਗਮਗ = ਪ੍ਰਕਾਸ਼ ਹੋ ਜਾਂਦਾ ਹੈ।

## ਦਿਬ ਦੇਹ ਦਿਬ ਦ੍ਰਿਸਟਿ ਹੋਇ; ਸਬਦ ਸੁਰਤਿ ਦਿਬ ਜੋਤਿ ਉਜਾਲੇ।

ਫਿਰ ਉਸ ਦਿਬ = ਉੱਤਮ ਜੋਤ ਦੇ ਉਜਾਲੇ = ਪ੍ਰਕਾਸ਼ ਦੇ ਨਾਲ ਦਿਬ = ਉੱਤਮ ਦੇਹ = ਸਰੀਰ ਤੇ ਦਿਬ = ਉੱਤਮ ਦ੍ਰਿਸ਼ਟੀ **ਵਾ:** ਬ੍ਰਹਮ ਗਿਆਨ ਵਾਲੀ ਦਿਬ ਦ੍ਰਿਸਟਿ = ਵੱਡੀ ਦ੍ਰਿਸ਼ਟੀ ਹੋਇ = ਹੋ ਜਾਂਦੀ ਹੈ ਤੇ ਸੁਰਤ ਗੁਰੂ-ਸ਼ਬਦ ਵਿਚ ਟਿਕ ਜਾਂਦੀ ਹੈ।

## ਗੁਰਮੁਖਿ ਸੁਖ ਫਲੁ; ਰਸਿਕ ਰਸਾਲੇ ॥੭॥

ਇਸ ਤਰ੍ਹਾਂ ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਆਤਮ ਰਸ ਦੇ ਰਸਿਕ = ਰਸੀਏ ਹੋ ਕੇ ਰਸਾਲੇ (ਰਸ + ਆਲੇ) ਰਸਾਂ ਦੇ ਆਲੇ = ਘਰ ਹੀ ਹੋ ਜਾਂਦੇ ਹਨ ॥੭॥

### ਪਉੜੀ ੮ (ਗੁਰਮੁਖਾਂ ਦੀ ਪ੍ਰੀਤ)

## ਪਿਰਮ ਪਿਆਲਾ ਸਾਧਸੰਗ; ਸਬਦ ਸੁਰਤਿ ਅਨਹਦ ਲਿਵ ਲਾਈ।

ਗੁਰਸਿੱਖ ਸਾਧਸੰਗਤ ਵਿਚ ਜਾ ਕੇ ਗੁਰੂ ਦੇ ਪਿਰਮ = ਪ੍ਰੇਮ ਦਾ ਪਿਆਲਾ ਪੀ ਕੇ ਸ਼ਬਦ ਸੁਰਤ ਦੇ ਅਭਿਆਸ ਵਿਚ ਅਨਹਦ = ਇਕ-ਰਸ ਲਿਵ = ਬਿਰਤੀ ਲਾਈ = ਲਾਉਂਦੇ ਹਨ।

## ਧਿਆਨੀ ਚੰਦ ਚਕੋਰ ਗਤਿ; ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ।

ਜੋ ਗਤਿ = ਹਾਲਤ ਚਕੋਰ ਦੀ ਚੰਦਰਮਾ ਵਿਚ ਧਿਆਨ ਲਾਉਣ ਨਾਲ ਹੋ ਜਾਂਦੀ ਹੈ, ਅਜਿਹੀ ਹਾਲਤ ਹੀ ਗੁਰੂ ਦੇ ਦਰਸ਼ਨਾਂ ਵਿਚ ਧਿਆਨੀ = ਧਿਆਨ ਟਿਕਾਉਣ ਵਾਲੇ ਦੀ ਹੋ ਜਾਂਦੀ ਹੈ ਤੇ ਉਸ ਨੂੰ ਸਮਝ ਲੱਗ ਜਾਂਦੀ ਹੈ ਕਿ ਸਾਰੀ ਸ੍ਰਿਸ਼ਟੀ = ਦੁਨੀਆਂ ਸਤਿਗੁਰੂ ਜੀ ਦੀ ਅੰਮ੍ਰਿਤ ਦ੍ਰਿਸਟਿ = ਦ੍ਰਿਸ਼ਟੀ ਨਾਲ ਹੀ ਵਰਸਾਈ = ਵਰੋਸਾਉਂਦੀ ਹੈ।

## ਘਨਹਰ ਚਾਤ੍ਰਿਕ ਮੋਰ ਜਿਉ; ਅਨਹਦ ਧੁਨਿ ਸੁਣਿ ਪਾਇਲ ਪਾਈ।

ਜਿਉ = ਜਿਵੇਂ ਘਨਹਰ = ਬੱਦਲਾਂ ਨੂੰ ਵੇਖ ਕੇ ਚਾਤ੍ਰਿਕ = ਪਪੀਹਾ ਖ਼ੁਸ਼ ਹੁੰਦਾ ਹੈ ਤੇ ਬੱਦਲਾਂ ਦੀ ਅਨਹਦ = ਅਖੰਡ ਧੁਨਿ = ਧੁਨੀ ਸੁਣ ਕੇ ਮੋਰ ਪਾਇਲ = ਪੈਲਾਂ ਪਾਈ = ਪਾਉਂਦੇ ਹਨ, ਇਸੇ ਤਰ੍ਹਾਂ ਗੁਰਮੁਖ ਜਨ ਗੁਰੂ ਰੂਪ ਬੱਦਲਾਂ ਦੀ ਅਨਹਦ = ਇਕ-ਰਸ ਸ਼ਬਦ ਰੂਪ ਧੁਨ ਸੁਣ ਕੇ ਮੋਰ, ਪਪੀਹੇ ਦੀ ਨਿਆਈਂ ਗੁਰਸਿੱਖ ਅਨੰਦ ਰੂਪ ਪੈਲਾਂ ਪਾਉਂਦੇ ਹਨ।

## ਚਰਣ ਕਵਲ ਮਕਰੰਦ ਰਸਿ; ਸੁਖ ਸੰਪਟ ਹੁਇ ਭਵਰੁ ਸਮਾਈ।

ਗੁਰਮੁਖ ਜਨ ਮਕਰੰਦ = ਫੁੱਲਾਂ ਦੇ ਰਸ ਦੀ ਨਿਆਈਂ ਗੁਰੂ ਦੇ ਚਰਨ ਕਮਲਾਂ ਦੀ ਧੂੜੀ ਦੇ ਰਸ ਨੂੰ ਸੁੱਖਾਂ ਦਾ ਸੰਪਟ = ਡੱਬਾ ਜਾਣ ਕੇ ਆਪ ਭਵਰ = ਭੌਰਾ ਰੂਪ ਹੋ ਕੇ ਉਸ ਵਿਚ ਸਮਾਈ = ਸਮਾਉਂਦੇ ਹਨ।

## ਸੁਖ ਸਾਗਰ ਵਿਚਿ ਮੀਨ ਹੋਇ; ਗੁਰਮੁਖਿ ਚਾਲ ਨ ਖੋਜ ਖੁਜਾਈ।

ਜਿਵੇਂ ਮੀਨ = ਮੱਛੀ ਸਮੁੰਦਰ ਵਿਚ ਰਹਿੰਦੀ ਹੈ, ਪਰ ਉਸ ਦੀ ਪ੍ਰੀਤ ਪਾਣੀ ਨਾਲ ਕਿਤਨੀ ਹੈ ? ਇਸ ਦੇ ਬਾਰੇ ਕਿਸੇ ਨੂੰ ਪਤਾ ਨਹੀਂ, ਇਵੇਂ ਹੀ ਸੁੱਖਾਂ ਦੇ ਸਾਗਰ = ਸਮੁੰਦਰ ਰੂਪ ਸਾਧਸੰਗਤ ਵਿਚ ਗੁਰਮੁਖਿ ਮੱਛੀ ਵਾਂਗ ਹੋਇ = ਹੋ ਕੇ ਰਹਿੰਦੇ ਹਨ, ਪਰ ਉਨ੍ਹਾਂ ਦੀ ਚਾਲ = ਚਾਲੀ, ਰੀਤੀ ਦਾ ਖੋਜ = ਨਿਸ਼ਾਨ ਨ = ਨਹੀਂ ਖੁਜਾਈ = ਲੱਭਦਾ, ਭਾਵ ਉਨ੍ਹਾਂ ਦੀ ਅਵਸਥਾ ਬਾਰੇ ਕੋਈ ਨਹੀਂ ਜਾਣਦਾ।

## ਅਪਿਓ ਪੀਅਣੁ ਨਿਝਰ ਝਰਣ; ਅਜਰੁ ਜਰਣ ਨ ਅਲਖੁ ਲਖਾਈ।

ਗੁਰਮੁਖ ਜਨ ਸਾਧਸੰਗਤ ਵਿਚ ਨਿਝਰ = ਇਕ-ਰਸ ਝਰਣ = ਵਰਸ ਰਹੇ ਨਾਮ ਰੂਪੀ ਅਪਿਓ = ਅੰਮ੍ਰਿਤ ਨੂੰ ਪੀਅਣੁ = ਪੀ ਕੇ ਨਾਮ ਤੋਂ ਪ੍ਰਾਪਤ ਹੋਈਆਂ ਅਜਰੁ = ਨਾ ਜਰਨ ਵਾਲੀਆਂ ਸ਼ਕਤੀਆਂ ਨੂੰ ਜਰਣ = ਜਰ ਲੈਂਦੇ ਹਨ, ਭਾਵ ਦਿਖਾਵਾ ਨਹੀਂ ਕਰਦੇ ਹਨ ਤੇ ਆਪ ਵੀ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਦਾ ਰੂਪ ਹੋ ਕੇ ਲਖਾਈ = ਲਖੇ ਨ = ਨਹੀਂ ਜਾਂਦੇ।

## ਵੀਹ ਇਕੀਹ ਉਲੰਘਿਕੈ; ਗੁਰਸਿਖੀ ਗੁਰਮੁਖਿ ਸੁਖਿ ਫਲ ਪਾਈ।

ਵੀਹ ਵਿਸਵੇ ਨਿਸਚੇ ਨਾਲ ਜੀਵ ਦੀ ਅਲਪਗਤਾ ਤੇ ਇਕੀਹ = ਇਕ ਈਸ਼ਵਰ ਦੀ ਸਰਬੱਗਤਾ ਤੋਂ ਉਲੰਘਿਕੈ = ਲੰਘ ਕੇ ਗੁਰਮੁਖਾਂ ਨੇ ਗੁਰਸਿਖੀ (ਗੁਰ + ਸਿਖੀ) ਗੁਰ = ਗੁਰੂ ਦੀ ਸਿਖੀ = ਸਿੱਖਿਆ ਦੁਆਰਾ ਜੀਵ ਈਸ਼ ਦੀ ਏਕਤਾ ਰੂਪ ਫਲ ਪਾਈ = ਪ੍ਰਾਪਤ ਕੀਤਾ ਹੈ।

## ਵਾਹਿਗੁਰੂ; ਵਡੀ ਵਡਿਆਈ ॥੮॥

ਇਸ ਪ੍ਰਕਾਰ ਗੁਰਮੁਖ ਜਾਣ ਗਏ ਹਨ ਕਿ ਇਕ ਵਾਹਿਗੁਰੂ ਦੀ ਹੀ ਵਡਿਆਈ = ਸੋਭਾ ਵੱਡੀ ਹੈ ॥੮॥

## ਪਉੜੀ ੯ (ਗੁਰੂ ਪ੍ਰੀਤੀ)

# ਕਛੂ ਆਂਡਾ ਧਿਆਨੁ ਧਰਿ; ਕਰਿ ਪਰਪਕੁ ਨਦੀ ਵਿਚਿ ਆਣੈ।

ਜਿਵੇਂ ਕੱਛੂਕੁੰਮੀ ਆਂਡਾ ਦੇ ਕੇ ਉਨ੍ਹਾਂ ਨੂੰ ਰੇਤ ਵਿਚ ਦੱਬ ਦਿੰਦੀ ਹੈ ਤੇ ਆਪ ਨਦੀ ਵਿਚ ਆ ਕੇ ਉਨ੍ਹਾਂ ਦਾ ਧਿਆਨ ਧਰਿ = ਧਰਦੀ ਹੈ ਅਤੇ ਆਂਡੇ ਦੇ ਪਰਪਕੁ = ਪੱਕ ਜਾਣ 'ਤੇ ਜਦੋਂ ਬੱਚਾ ਅਕਾਰ ਕਰ ਲੈਂਦਾ, ਭਾਵ ਬਣ ਜਾਂਦਾ ਹੈ ਤਾਂ ਕੱਛੂਕੁੰਮੀ ਆਪਨੇ ਬੱਚਿਆਂ ਨੂੰ ਨਦੀ ਵਿਚ ਆਣੈ = ਲੈ ਆਉਂਦੀ ਹੈ। ਜੈਸਾ ਕਿ :

**ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥** *(ਆਸਾ ਭਗਤ ਧੰਨਾ, ਅੰਗ ੪੮੮)*

ਇਸੇ ਤਰ੍ਹਾਂ ਸਤਿਗੁਰੂ ਜੀ ਕੱਛੂ ਵਾਂਗ ਗੁਰਸਿੱਖ ਰੂਪ ਆਂਡਿਆਂ ਨੂੰ ਧਿਆਨ ਦੀ ਸ਼ਕਤੀ ਨਾਲ ਪਕਾ ਕੇ ਸੰਸਾਰਕ ਰੂਪ ਰੇਤੇ ਵਿੱਚੋਂ ਕੱਢ ਕੇ ਸਿਮਰਨ ਰੂਪ ਨਦੀ ਵਿਚ ਲੈ ਆਉਂਦੇ ਹਨ।

# ਕੂੰਜ ਰਿਦੈ ਸਿਮਰਣੁ ਕਰੈ; ਲੈ ਬਚਾ ਉਡਦੀ ਅਸਮਾਣੈ।

ਜਿਵੇਂ ਕੂੰਜ = ਅਕਾਸ਼ਨੀ-ਰੰਗਾ ਇਕ ਪੰਛੀ, ਜੋ ਪਹਾੜਾਂ ਵਿਚ ਆਪਨੇ ਆਂਡੇ ਦੇ ਕੇ ਆਪ ਮੈਦਾਨੀ ਇਲਾਕੇ ਵਿਚ ਆ ਜਾਂਦੀ ਹੈ, ਹਰ ਸਮੇਂ ਆਪਣੇ ਬੱਚਿਆਂ ਦਾ ਰਿਦੈ = ਹਿਰਦੇ ਵਿਚ ਸਿਮਰਨ ਕਰੈ = ਕਰਦੀ ਹੈ ਤੇ ਜਦੋਂ ਬੱਚੇ ਆਂਡੇ ਵਿੱਚੋਂ ਬਾਹਰ ਆ ਜਾਂਦੇ ਹਨ ਤਾਂ ਉਹ ਸਿਮਰਨ ਦੀ ਸ਼ਕਤੀ ਨਾਲ ਆਪਣੀ ਮਾਂ ਕੂੰਜ ਨੂੰ ਆ ਮਿਲਦੇ ਹਨ ਤੇ ਕੂੰਜ ਉਨ੍ਹਾਂ ਨੂੰ ਨਾਲ ਲੈ ਕੇ ਅਸਮਾਣੈ = ਅਸਮਾਨ ਵਿਚ ਉੱਡਦੀ ਹੈ। ਜੈਸੇ ਕਿ :

**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥੩॥**

*(ਰਾਗੁ ਗੂਜਰੀ ਮ: ੫, ਅੰਗ ੧੦)*

**ਵਾ:** **ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥**
**ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ॥੧੨੩॥**

*(ਸਲੋਕ ਭਗਤ ਕਬੀਰ ਜੀ, ਅੰਗ ੧੩੭੧)*

ਇਸੇ ਤਰ੍ਹਾਂ ਸਤਿਗੁਰੂ ਜੀ ਆਪਣੇ ਗੁਰਸਿੱਖਾਂ ਨੂੰ ਕੂੰਜ ਵਾਂਗ ਚੇਤੇ ਕਰਦੇ ਹਨ ਅਤੇ ਉਨ੍ਹਾਂ ਦੇ ਵੈਰਾਗ, ਬਿਬੇਕ ਰੂਪ ਖੰਭ ਪੈਦਾ ਕਰ ਕੇ ਮਾਇਆ ਰੂਪੀ ਪੜਦਾ ਪਾੜ ਕੇ ਆਪਣੇ ਨਾਲ ਮਿਲਾ ਲੈਂਦੇ ਹਨ ਅਤੇ ਚਿਦਾਕਾਸ ਦੀਆਂ ਉਡਾਰੀਆਂ ਲਵਾ ਦਿੰਦੇ ਹਨ।

# ਬਤਕ ਬਚਾ ਤੁਰਿਤੁਰਾ; ਜਲ ਥਲ ਵਰਤੈ ਸਹਜਿ ਵਿਡਾਣੈ।

ਜਿਵੇਂ ਬੱਤਖ ਦਾ ਬੱਚਾ ਹਰ ਸਮੇਂ ਆਪਣੀ ਮਾਂ ਦੇ ਪਿੱਛੇ ਜਲ ਵਿਚ ਤੁਰਿਤੁਰਾ (ਤੁਰਿ + ਤੁਰਾ) ਤੁਰਿ = ਤੈਰਦਾ ਹੈ ਤੇ ਥਲ = ਧਰਤੀ ਉੱਤੇ ਤੁਰਾ = ਤੁਰਦਾ ਹੈ, ਇਵੇਂ ਬੱਤਖ ਦੀ ਨਿਆਈਂ ਗੁਰਸਿੱਖ ਹਮੇਸ਼ਾਂ ਗੁਰੂ ਦੇ ਹੁਕਮ ਵਿਚ ਰਹਿ ਕੇ ਆਪਣੇ ਗ੍ਰਿਹਸਥੀ ਜੀਵਨ ਵਿਚ ਵਰਤੈ = ਵਰਤਦੇ ਹਨ ਅਤੇ ਗੁਰੂ ਦੇ ਸ਼ਬਦ ਦੁਆਰਾ ਸਹਿਜ ਪਦ ਵਿਚ ਪਹੁੰਚ ਕੇ ਪਦਾਰਥਾਂ ਰੂਪ ਜਲ ਵਿਚ ਰਹਿੰਦੇ ਹੋਏ ਨਿਰਲੇਪਤਾ ਰੂਪ ਤੈਰਦੇ ਹਨ, ਵਿਸ਼ੇ-ਵਿਕਾਰਾਂ ਰੂਪੀ ਧਰਤੀ ਤੋਂ ਵੈਰਾਗ, ਬਿਬੇਕ ਦੇ ਕਦਮਾਂ ਨਾਲ ਤੁਰਦੇ ਹਨ, ਭਾਵ ਵਿਸ਼ੇ-ਵਿਕਾਰਾਂ ਨੂੰ ਪਿੱਛੇ ਛੱਡ ਜਾਂਦੇ ਹਨ। ਇਸ ਵਿਡਾਣੈ = ਅਸਚਰਜਤਾ ਵਾਲੇ ਅਨੰਦ ਨੂੰ ਮਾਣਦੇ ਹਨ।

## ਕੋਇਲ ਪਾਲੈ ਕਾਵਣੀ; ਮਿਲਦਾ ਜਾਇ ਕੁਟੰਬ ਸਿਞਾਣੈ।

ਜਿਵੇਂ ਕੋਇਲ ਦੇ ਬੱਚੇ ਨੂੰ ਕਾਵਣੀ = ਕਾਉਣੀ ਪਾਲੈ = ਪਾਲਦੀ ਹੈ ਤੇ ਜਦੋਂ ਬੱਚੇ ਵੱਡੇ ਹੋ ਜਾਂਦੇ ਹਨ ਤਾਂ ਉਹ ਆਪਣੇ ਕੁਟੰਬ = ਪਰਿਵਾਰ ਦੀ ਭਾਵ ਕੋਇਲ ਦੀ ਬੋਲੀ ਨੂੰ ਸਿਞਾਣੈ = ਪਛਾਣ ਕੇ ਉਨ੍ਹਾਂ ਦੇ ਨਾਲ ਜਾ ਮਿਲਦੇ ਹਨ। ਇਵੇਂ ਗੁਰਮੁਖ ਜਨ ਸੰਸਾਰ ਦੇ ਵਿਚ ਪਲ ਕੇ ਜਦੋਂ ਆਪਣੇ ਗੁਰੂ-ਸ਼ਬਦ ਰੂਪੀ ਪਿਤਾ ਦੀ ਆਵਾਜ਼ ਨੂੰ ਸੁਣਦੇ ਹਨ ਤੇ ਆਪਣੇ ਅਸਲ ਬ੍ਰਹਮ ਆਤਮਾ ਦੀ ਪਛਾਣ ਕਰ ਕੇ ਆਪਣੇ ਨਿਜ ਸਰੂਪ ਰੂਪੀ ਘਰ ਵਿਚ ਆ ਜਾਂਦੇ ਹਨ।

## ਹੰਸ ਵੰਸੁ ਵਸਿ ਮਾਨਸਰ; ਮਾਣਕ ਮੋਤੀ ਚੋਗ ਚੁਗਾਣੈ।

ਜਿਵੇਂ ਹੰਸਾਂ ਦੀ ਵੰਸੁ = ਕੁਲ ਮਾਨਸਰ = ਮਾਨਸਰੋਵਰ 'ਤੇ ਵੱਸ ਕੇ ਮਾਣਕ ਤੇ ਮੋਤੀਆਂ ਦਾ ਚੋਗ = ਚੋਗਾ ਚੁਗਾਣੈ = ਚੁਗਦੀ ਹੈ, ਇਸੇ ਤਰ੍ਹਾਂ ਹੰਸਾਂ ਦੀ ਵੰਸ ਵਾਂਗ ਗੁਰਮੁਖ ਤੱਤ ਬੇਤਿਆਂ ਦੀ ਜਗਿਆਸੂ ਰੂਪ ਵੰਸ ਸਾਧਸੰਗਤ ਰੂਪੀ ਮਾਨਸਰੋਵਰ 'ਤੇ ਆ ਕੇ ਸ਼੍ਰਵਣ ਰੂਪ ਮਾਣਕ, ਮੰਨਣ ਰੂਪ ਮੋਤੀ ਤੇ ਨਾਮ ਰੂਪੀ ਚੋਗਾ ਚੁਗਦੇ ਹਨ। ਜਿਵੇਂ ਹੰਸ ਵਿਚ ਐਸੀ ਗਿਆਨ ਸ਼ਕਤੀ ਹੈ ਕਿ ਉਹ ਆਪਣੀ ਚੁੰਝ ਦੁੱਧ ਵਿਚ ਪਾ ਕੇ ਦੁੱਧ ਅਤੇ ਪਾਣੀ ਨੂੰ ਵੱਖਰਾ ਵੱਖਰਾ ਕਰ ਦਿੰਦੇ ਹਨ। ਇਸੇ ਤਰ੍ਹਾਂ ਹੀ ਬ੍ਰਹਮ ਗਿਆਨੀ ਗੁਰਮੁਖ ਆਪਣੀ ਵਿਚਾਰ ਰੂਪ ਚੁੰਝ ਨਾਲ ਸੰਸਾਰ ਵਿਚ ਨਾਮ ਤੇ ਰੂਪ ਜੋ ਪਾਣੀ ਦੀ ਨਿਆਈਂ ਹਨ, ਇਨ੍ਹਾਂ ਦਾ ਤਿਆਗ ਕਰ ਕੇ ਦੁੱਧ ਰੂਪ ਅਸਤੀ, ਭਾਂਤੀ, ਪ੍ਰੇਯ ਦਾ ਗ੍ਰਹਿਣ ਕਰਦੇ ਹਨ।

## ਗਿਆਨਿ ਧਿਆਨਿ ਸਿਮਰਣਿ ਸਦਾ;<br>ਸਤਿਗੁਰ ਸਿਖੁ ਰਖੈ ਨਿਰਬਾਣੈ।

ਸਤਿਗੁਰੂ ਜੀ ਆਪਣੇ ਗੁਰਸਿੱਖਾਂ ਨੂੰ ਪਰਮੇਸ਼ਰ ਦੇ ਗਿਆਨ, ਧਿਆਨ ਤੇ ਸਿਮਰਨ ਵਿਚ ਸਦਾ = ਹਮੇਸ਼ਾਂ ਲਾਈ ਰੱਖਦੇ ਹਨ ਅਤੇ ਉਨ੍ਹਾਂ ਨੂੰ ਵਿਸ਼ੇ-ਵਿਕਾਰਾਂ ਵੱਲੋਂ ਨਿਰਬਾਣੈ = ਵਿਰੱਕਤ ਰਖੈ = ਰੱਖਦੇ ਹਨ ਭਾਵ ਆਪਣੇ ਗੁਰਸਿੱਖਾਂ ਨੂੰ ਹੰਸ ਵਤ ਗਿਆਨ, ਕੱਛੂ ਵਤ ਧਿਆਨ, ਕੂੰਜ ਵਤ ਸਿਮਰਨ ਦੇ ਕਰਕੇ ਸੰਸਾਰ ਤੋਂ ਮੁਕਤ ਕਰ ਦਿੰਦੇ ਹਨ।

## ਭੂਤ ਭਵਿਖਹੁ ਵਰਤਮਾਨ; ਤ੍ਰਿਭਵਣ ਸੋਝੀ ਮਾਣੁ ਨਿਮਾਣੈ।

ਇਸ ਤਰ੍ਹਾਂ ਗੁਰਮੁਖਾਂ ਨੂੰ ਪਰਮਾਤਮਾ ਦੇ ਨਾਮ ਦੁਆਰਾ ਤ੍ਰਿਭਵਣ = ਤਿੰਨਾਂ ਲੋਕਾਂ ਤੇ ਤਿੰਨਾਂ ਸਮਿਆਂ ਭੂਤ, ਭਵਿਖਹੁ = ਭਵਿੱਖ ਤੇ ਵਰਤਮਾਨ ਦੀ ਸੋਝੀ = ਸਮਝ ਲੱਗ ਜਾਂਦੀ ਹੈ ਤੇ ਸਤਿਗੁਰਾਂ ਵੱਲੋਂ ਬਖ਼ਸ਼ੀ ਇਸ ਮਾਣੁ = ਵਡਿਆਈ ਦੇ ਬਾਵਜੂਦ ਵੀ ਨਿਮਾਣੈ = ਮਾਣ ਰਹਿਤ ਭਾਵ ਨਿਮਰਤਾ ਵਿਚ ਰਹਿੰਦੇ ਹਨ।

## ਜਾਤੀ ਸੁੰਦਰ; ਲੋਕ ਨ ਜਾਣੈ ॥੯॥

ਗੁਰਮੁਖਾਂ ਦੀ ਜਾਤੀ = ਕੁਲ ਸੁੰਦਰ = ਸ਼ੋਭਨੀਕ ਹੈ, ਪਰ ਸੰਸਾਰ ਦੇ ਲੋਕ ਮਾਇਆਧਾਰੀ ਹੋਣ ਕਰਕੇ ਉਨ੍ਹਾਂ ਦੀ ਇਸ ਸ਼ੋਭਨੀਕ ਕੁਲ ਬਾਰੇ ਨ = ਨਹੀਂ ਜਾਣੈ = ਜਾਣਦੇ, ਭਾਵ ਹਰੇਕ ਤੁਕ ਦਾ ਅਰਥ ਤਾਂ ਨਾਲੋ-ਨਾਲ ਸਪੱਸ਼ਟ ਕਰ ਦਿੱਤਾ ਹੈ, ਸਿਧਾਂਤ ਇਹ ਹੈ ਕਿ ਗੁਰਸਿੱਖਾਂ ਵਿਚ ਨਾਮ ਦਾ ਹੀ ਪ੍ਰੇਮ ਹੈ, ਹੋਰ ਸਰੀਰ ਦੀ ਸੁੰਦਰਤਾ ਅਤੇ ਉੱਚੀ ਜਾਤੀ ਦਾ ਹੋਣਾ, ਨਾ ਹੋਣਾ ਬੁੱਕਤ ਨਹੀਂ ਰੱਖਦਾ ॥੯॥

### ਪਉੜੀ ੧੦ (ਦ੍ਰਿਸ਼ਟਾਂਤ ਦੁਆਰਾ ਗੁਰਸਿੱਖਾਂ ਦੀ ਵਿਸ਼ੇਸ਼ਤਾ)

## ਚੰਦਨ ਵਾਸ ਵਣਾਸਪਤਿ; ਬਾਵਨ ਚੰਦਨਿ ਚੰਦਨ ਹੋਈ।

ਜਿਵੇਂ ਚੰਦਨ ਦੀ ਵਾਸ = ਵਾਸਨਾ ਸਾਰੀ ਵਣਾਸਪਤਿ = ਬਨਸਪਤੀ ਵਿਚ ਫੈਲਦੀ ਹੈ, ਪਰ ਨਕਲੀ ਚੰਦਨ ਆਪਣੀ ਵਾਸਨਾ ਨਾਲ ਬਨਸਪਤੀ ਨੂੰ ਚੰਦਨ ਨਹੀਂ ਕਰਦਾ, ਕੇਵਲ ਜੋ ਚੰਦਨਾਂ ਦੇ ਵਿੱਚੋਂ ਬਾਵਨ ਚੰਦਨ ਹੈ, ਉਸ ਦੀ ਵਾਸਨਾ ਨਾਲ ਹੀ ਬਨਸਪਤੀ ਚੰਦਨ ਰੂਪ ਹੋਈ = ਹੁੰਦੀ ਹੈ। ਜੈਸਾ ਕਿ :

**ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥**
**ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥੧੧॥** *(ਸਲੋਕ ਭਗਤ ਕਬੀਰ ਜੀ, ਅੰਗ ੧੩੬੫)*

ਇਸੇ ਤਰ੍ਹਾਂ ਸੰਸਾਰ ਦੇ ਅੰਦਰ ਨਕਲੀ ਚੰਦਨ ਰੂਪ ਪਾਖੰਡੀ ਬਹੁਤ ਹਨ, ਪਰ ਉਨ੍ਹਾਂ ਦੀ ਸੰਗਤ ਕਰ ਕੇ ਕਿਸੇ ਦਾ ਜੀਵਨ ਨਹੀਂ ਬਦਲਦਾ, ਪਰ ਜੋ ਬਾਵਨ ਚੰਦਨ ਦੀ ਨਿਆਈਂ ਗੁਰਮੁਖ ਜਨ ਹਨ, ਜੋ ਵੀ ਉਨ੍ਹਾਂ ਦੀ ਸੰਗਤ ਕਰਦਾ ਹੈ, ਉਹ ਵੀ ਗੁਰਮੁਖ ਦਾ ਰੂਪ ਹੀ ਹੋ ਜਾਂਦਾ ਹੈ।

## ਫਲ ਵਿਣੁ ਚੰਦਨੁ ਬਾਵਨਾ; ਆਦਿ ਅਨਾਦਿ ਬਿਅੰਤੁ ਸਦੋਈ।

ਜਿਵੇਂ ਬੇਅੰਤ ਗੁਣਾਂ ਵਾਲਾ ਹੋ ਕੇ ਵੀ ਬਾਵਨਾ = ਬਾਵਨ ਚੰਦਨ ਫਲਾਂ ਤੋਂ ਵਿਣੁ = ਹੀਣਾ ਹੈ, ਇਸ ਗੱਲ ਨੂੰ ਅਨਾਦਿ = ਅਨਾਦੀ ਸਮੇਂ ਤੋਂ ਹੀ ਤਪੱਸਵੀ ਤੇ ਉਨ੍ਹਾਂ ਦੇ ਗ੍ਰੰਥ ਆਦਿ = ਮੁੱਢ ਤੋਂ ਹੀ ਸਦੋਈ = ਕਹਿ ਰਹੇ ਹਨ।

## ਚੰਦਨ ਬਾਵਨ ਚੰਦਨਹੁ; ਚੰਦਨ ਵਾਸੁ ਨ ਚੰਦਨ ਕੋਈ।

ਜਿਵੇਂ ਬਾਵਨ ਚੰਦਨਹੁ = ਚੰਦਨ ਤੋਂ ਜੋ ਚੰਦਨ ਹੋਏ ਹਨ, ਉਨ੍ਹਾਂ ਚੰਦਨਾਂ ਦੀ ਵਾਸੁ = ਸੁਗੰਧੀ ਨਾਲ ਕੋਈ ਭੀ ਚੰਦਨ ਨ = ਨਹੀਂ ਹੋ ਸਕਦਾ। ਜੈਸਾ ਕਿ :

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥** *(ਸਲੋਕ ਭਗਤ ਕਬੀਰ ਜੀ, ਅੰਗ ੧੩੬੫)*

ਇਸੇ ਤਰ੍ਹਾਂ ਗੁਰਮੁਖ ਰੂਪ ਬਾਵਨ ਚੰਦਨ ਤੋਂ ਜੋ ਕੇਵਲ ਰੀਸ ਕਰ ਕੇ ਹੀ ਨਕਲੀ ਸਿੱਖ ਰੂਪ ਚੰਦਨ ਬਣੇ ਹਨ, ਉਨ੍ਹਾਂ ਨਕਲੀ ਸਿੱਖ ਰੂਪ ਚੰਦਨਾਂ ਦੀ ਸਿੱਖਿਆ ਰੂਪ ਸੁਗੰਧੀ ਨਾਲ ਕੋਈ ਵੀ ਅਸਲੀ ਭਗਤੀ ਵਾਲਾ ਗੁਰਮੁਖ ਰੂਪ ਚੰਦਨ ਨਹੀਂ ਹੋ ਸਕਦਾ।

## ਅਸਟੁ ਧਾਤੁ ਇਕ ਧਾਤੁ ਹੋਇ; ਪਾਰਸ ਪਰਸੇ ਕੰਚਨ ਜੋਈ।

ਜਿਵੇਂ ਅਸਟੁ = ਅੱਠੇ ਧਾਤਾਂ ਵਿੱਚੋਂ ਜੋਈ = ਜਿਹੜੀ ਵੀ ਧਾਤ ਪਾਰਸ ਨਾਲ ਪਰਸੇ = ਸਪਰਸ਼ ਹੁੰਦੀ ਹੈ, ਉਹ ਇਕ ਧਾਤ ਸੋਨਾ ਹੋਇ = ਹੋ ਜਾਂਦੀ ਹੈ, ਇਵੇਂ ਜਿਹੜੇ ਜੀਵ ਗੁਰੂ-ਸ਼ਬਦ ਨੂੰ ਆਪਣੇ ਹਿਰਦੇ ਅੰਦਰ ਸਪਰਸ਼ ਕਰਦੇ ਹਨ, ਉਹੀ ਚਾਰ ਮਜ਼ਹਬਾਂ ਤੇ ਚਾਰ ਵਰਨਾਂ ਦੀ ਹੰਗਤਾ ਛੱਡ ਕੇ ਇਕ ਗੁਰਮੁਖ ਰੂਪ ਹੋ ਜਾਂਦੇ ਹਨ।

## ਕੰਚਨ ਹੋਇ ਨ ਕੰਚਨਹੁ; ਵਰਤਮਾਨ ਵਰਤੈ ਸਭ ਲੋਈ।

ਜਿਵੇਂ ਕੰਚਨ = ਸੋਨੇ ਤੋਂ ਕੰਚਨਹੁ = ਸੋਨਾ ਨ = ਨਹੀਂ ਹੋਇ = ਹੋ ਸਕਦਾ, ਇਹ ਗੱਲ ਸਭ = ਸਾਰੀ ਲੋਈ = ਸ੍ਰਿਸ਼ਟੀ ਵਿਚ ਵਰਤਮਾਨ = ਚੱਲ ਰਹੇ ਸਮੇਂ ਵਿਚ ਵਰਤੈ = ਵਰਤ ਰਹੀ ਹੈ। ਇਵੇਂ ਹੀ ਜੋ ਗੁਰਮੁਖ

ਸਤਿਗੁਰਾਂ ਦੀ ਕਿਰਪਾ ਦੁਆਰਾ ਸ਼ੁੱਧ ਸੋਨਾ ਸਰੂਪ ਹੋਏ ਹਨ, ਜਿਹੜਾ ਕੋਈ ਉਨ੍ਹਾਂ ਗੁਰਮੁਖਾਂ ਦੀ ਸੰਗਤ ਕਰਦਾ ਹੈ, ਪਰ ਆਪਣੇ ਔਗੁਣ ਨਹੀਂ ਛੱਡਦਾ, ਉਹ ਗੁਰਮੁਖ ਰੂਪ ਨਹੀਂ ਹੋ ਸਕਦਾ।

## ਨਦੀਆਂ ਨਾਲੇ ਗੰਗ ਸੰਗਿ; ਸਾਗਰ ਸੰਜਮਿ ਖਾਰਾ ਸੋਈ।

ਜਿਵੇਂ ਨਦੀਆਂ ਅਤੇ ਨਾਲੇ ਗੰਗਾ ਸੰਗਿ = ਨਾਲ ਮਿਲ ਕੇ ਗੰਗਾ ਰੂਪ ਹੋ ਜਾਂਦੇ ਹਨ, ਪਰ ਸੋਈ = ਉਹੀ ਗੰਗਾ ਦਾ ਪਾਣੀ ਸਾਗਰ = ਸਮੁੰਦਰ ਵਿਚ ਪੈਣ ਦੇ ਸੰਜਮਿ = ਯਤਨ ਨਾਲ ਖਾਰਾ ਹੋ ਜਾਂਦਾ ਹੈ, ਇਸ ਪ੍ਰਕਾਰ ਜੋ ਗੰਗਾ ਰੂਪ ਗੁਰਮੁਖਾਂ ਦੀ ਸੰਗਤ ਕਰਦੇ ਹਨ, ਉਹ ਉਨ੍ਹਾਂ ਦਾ ਹੀ ਰੂਪ ਹੋ ਜਾਂਦੇ ਹਨ, ਪਰ ਜੇਕਰ ਉਹੀ ਸਾਗਰ ਦੀ ਨਿਆਈਂ ਸੰਸਾਰ ਵਿਚ ਖਚਿਤ ਹੋ ਜਾਣ, ਉਨ੍ਹਾਂ ਦਾ ਜੀਵਨ ਵੀ ਖਾਰੇ ਪਾਣੀ ਵਾਂਗ ਬੇ-ਰਸਾ ਹੋ ਜਾਂਦਾ ਹੈ।

## ਬਗੁਲਾ ਹੰਸ ਨ ਹੋਵਈ; ਮਾਨ ਸਰੋਵਰ ਜਾਇ ਖਲੋਈ।

ਜਿਵੇਂ ਬਗਲੇ ਕਦੇ ਵੀ ਹੰਸ ਨ = ਨਹੀਂ ਹੋਵਈ = ਹੋ ਸਕਦੇ, ਚਾਹੇ ਉਹ ਹਰ ਸਮੇਂ ਮਾਨ ਸਰੋਵਰ ਦੇ ਕੰਢੇ ਜਾਇ = ਜਾ ਕੇ ਖਲੋਈ = ਖੜੇ ਰਹਿਣ। ਇਵੇਂ ਜੋ ਬਗਲੇ ਦੀ ਨਿਆਈਂ ਪਾਖੰਡੀ ਪੁਰਖ ਹਨ, ਉਹ ਚਾਹੇ ਹਰ ਰੋਜ਼ ਸਾਧਸੰਗਤ ਵਿਚ ਬੈਠੇ ਰਹਿਣ, ਜੇਕਰ ਪਾਖੰਡ ਨਹੀਂ ਛੱਡਦੇ, ਕਦੇ ਵੀ ਹੰਸ ਰੂਪ ਗੁਰਮੁਖ ਨਹੀਂ ਹੋ ਸਕਦੇ।

## ਵੀਹਾਂ ਦੈ; ਵਰਤਾਰੈ ਓਹੀ ॥੧੦॥

ਇਸੇ ਤਰ੍ਹਾਂ ਓਹੀ = ਉਹ ਮਨਮੁਖ, ਪਾਖੰਡੀ ਵੀਹਾਂ = ਵੀਹ ਵਿਸਵੇ ਸੰਸਾਰ ਦੈ = ਦੇ ਵਰਤਾਰੇ ਵਾਂਗ ਪੰਜ ਗਿਆਨ ਇੰਦਰਿਆਂ, ਪੰਜ ਕਰਮ ਇੰਦਰਿਆਂ, ਪੰਜ ਵਿਸ਼ੇ-ਵਿਕਾਰਾਂ, ਪੰਜ ਦੋਖਾਂ ਵਿਚ ਫਸੇ ਰਹਿੰਦੇ ਹਨ ॥੧੦॥

### ਪਉੜੀ ੧੧ (ਗੁਰਸਿੱਖੀ ਦੀ ਉੱਚਤਾ)

## ਗੁਰਮੁਖਿ ਇਕੀ ਪੌੜੀਆਂ; ਗੁਰਮੁਖਿ ਸੁਖ ਫਲੁ ਨਿਜ ਘਰਿ ਭੋਈ।

ਵੀਹ ਵਿਸਵੇ ਸੰਸਾਰ ਹੈ, ਗੁਰਮੁਖ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜੇ ਵਿਸ਼ੇ-ਵਿਕਾਰ, ਪੰਜ ਦੋਖ ਤੇ ਮਨ; ਇਨ੍ਹਾਂ ਇੱਕੀ ਪੌੜੀਆਂ ਨੂੰ ਵੱਸ ਕਰ ਕੇ ਨਾਮ ਰੂਪੀ ਸੁਖ ਫਲ ਦੁਆਰਾ ਗੁਰਮੁਖ ਨਿਜ = ਆਪਣੇ ਆਤਮਕ ਘਰਿ = ਸਰੂਪ ਵਿਚ ਭੋਈ = ਮਿਲ ਜਾਂਦੇ ਹਨ।

## ਸਾਧ ਸੰਗਤਿ ਹੈ ਸਹਜ ਘਰਿ; ਸਿਮਰਣੁ ਦਰਸਿ ਪਰਸਿ ਗੁਣ ਗੋਈ।

ਸਾਧਸੰਗਤ ਹੀ ਸਹਿਜ ਰੂਪ ਘਰ ਹੈ, ਜਿਥੇ ਬੈਠ ਕੇ ਗੁਰਮੁਖ ਪਰਮਾਤਮਾ ਦਾ ਸਿਮਰਨ ਕਰ ਕੇ ਗੁਰੂ ਦੇ ਦਰਸਿ = ਦਰਸ਼ਨ ਪਰਸਿ = ਪਰਸਦੇ ਹਨ ਤੇ ਉਸ ਦੇ ਗੁਣਾਂ ਬਾਰੇ ਗੋਈ = ਕਥਨ ਕਰਦੇ ਹਨ।

## ਲੋਹਾ ਸੁਇਨਾ ਹੋਇਕੈ; ਸੁਇਨਿਅਹੁ ਸੁਇਨਾ ਜਿਉਂ ਅਵਿਲੋਈ।

ਜਿਉਂ = ਜਿਵੇਂ ਲੋਹਾ ਪਾਰਸ ਨਾਲ ਸਪਰਸ਼ ਹੋਇਕੈ = ਹੋ ਕੇ ਸੁਇਨਾ = ਸੋਨਾ ਬਣ ਜਾਂਦਾ ਹੈ ਅਤੇ ਉਸ ਸੁਇਨਿਅਹੁ = ਸੋਨੇ ਤੋਂ ਜੋ ਕੁਝ ਬਣਦਾ ਹੈ, ਉਹ ਵੀ ਸੋਨੇ ਜਿਹਾ ਹੋ ਕੇ ਅਵਿਲੋਈ = ਨਜ਼ਰ ਆਉਂਦਾ ਹੈ, ਇਵੇਂ ਗੁਰੂ ਰੂਪ ਪਾਰਸ ਨਾਲ ਮਿਲ ਕੇ ਲੋਹੇ ਰੂਪ ਜੀਵ ਸੋਨੇ ਰੂਪ ਗੁਰਮੁਖ ਹੋ ਜਾਂਦੇ ਹਨ ਅਤੇ ਜੋ ਵੀ ਉਨ੍ਹਾਂ ਗੁਰਮੁਖਾਂ ਦੀ ਸੰਗਤ ਕਰਦੇ ਹਨ, ਉਹ ਵੀ ਗੁਰਮੁਖਾਂ ਵਾਂਗ ਨਜ਼ਰ ਆਉਣ ਲੱਗ ਜਾਂਦੇ ਹਨ।

## ਚੰਦਨ ਹੋਵੈ ਨਿੰਮ ਵਣੁ; ਨਿੰਮਹੁ ਚੰਦਨੁ ਬਿਰਖੁ ਪਲੋਈ।

ਜਿਵੇਂ ਨਿੰਮ ਦੇ ਬਿਰਖ = ਬ੍ਰਿਛ ਬਨ ਵਿਚ ਚੰਦਨ ਨਾਲ ਪਲੋਈ = ਅਭੇਦ ਹੋ ਕੇ, ਭਾਵ ਚੰਦਨ ਦੀ ਵਾਸਨਾ ਨਾਲ ਪਲਦੇ ਹਨ, ਫਿਰ ਉਹ ਨਿੰਮ ਦੇ ਬ੍ਰਿਛ ਚੰਦਨ ਹੀ ਹੋਵੈ = ਹੋ ਜਾਂਦੇ ਹਨ। ਇਵੇਂ ਹੀ ਜੋ ਨਿੰਮ ਦੀ ਨਿਆਈਂ ਕੌੜੇ ਸੁਭਾਅ ਵਾਲੇ ਹਨ, ਉਹ ਚੰਦਨ ਰੂਪ ਗੁਰਮੁਖਾਂ ਦੀ ਸੰਗਤ ਕਰ ਕੇ ਸ਼ਾਂਤ ਸੁਭਾਅ ਵਾਲੇ ਹੋ ਜਾਂਦੇ ਹਨ, ਭਾਵ ਚੰਦਨ ਰੂਪ ਗੁਰਮੁਖ ਹੀ ਹੋ ਜਾਂਦੇ ਹਨ।

## ਗੰਗੋਦਕ ਚਰਣੋਦਕਹੁ; ਗੰਗੋਦਕ ਮਿਲਿ ਗੰਗਾ ਹੋਈ।

ਜਿਵੇਂ ਨਦੀਆਂ ਦਾ ਪਾਣੀ ਗੰਗੋਦਕ (ਗੰਗਾ + ਉਦਕ) ਗੰਗਾ ਦੇ ਉਦਕ = ਪਾਣੀ ਨਾਲ ਮਿਲ ਕੇ ਗੰਗਾ ਦਾ ਰੂਪ ਹੋਈ = ਹੋ ਜਾਂਦਾ ਹੈ, ਇਵੇਂ ਗੁਰੂ ਦੇ ਚਰਣੋਦਕਹੁ (ਚਰਣ + ਉਦਕ) ਚਰਨਾਂ ਦਾ ਉਦਕ = ਜਲ (ਚਰਨਾਂਮ੍ਰਿਤ) ਗੰਗੋਦਕ = ਗੰਗਾ ਦੇ ਜਲ ਦੇ ਵਾਂਗ ਹੈ, ਜਿਨ੍ਹਾਂ ਨੂੰ ਗੁਰੂ ਦਾ ਚਰਨਾਂਮ੍ਰਿਤ ਮਿਲਿਆ ਹੈ, ਉਹ ਵੀ ਗੰਗਾ ਰੂਪ ਗੁਰੂ ਦਾ ਸਰੂਪ ਹੀ ਹੋ ਗਏ ਹਨ।

## ਕਾਗਹੁ ਹੰਸ ਸੁਵੰਸ ਹੋਇ; ਹੰਸਹੁ ਪਰਮ ਹੰਸੁ ਵਿਰਲੋਈ।

ਜਿਵੇਂ ਕਾਗਹੁ = ਕਾਂ ਤੋਂ ਸੁਵੰਸ (ਸੁ + ਵੰਸੁ) ਸੁ = ਸ੍ਰੇਸ਼ਟ ਵੰਸ = ਕੁਲ ਵਾਲੇ ਹੰਸ ਹੋਇ = ਹੋ ਜਾਂਦੇ ਹਨ। ਜੈਸਾ ਕਿ :

**ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥** *(ਸਲੋਕ ਸੇਖ ਫਰੀਦ ਜੀ, ਅੰਗ ੧੩੮੪)*

ਪਰ ਉਨ੍ਹਾਂ ਹੰਸਹੁ = ਹੰਸਾਂ ਤੋਂ ਪਰਮਹੰਸ ਕੋਈ ਵਿਰਲੋਈ = ਵਿਰਲਾ ਹੀ ਹੁੰਦਾ ਹੈ, ਇਵੇਂ ਹੀ ਗੁਰੂ-ਸ਼ਬਦ ਦੇ ਨਾਲ ਮਨਮੁਖਾਂ ਤੋਂ ਸਿੱਖ ਤਾਂ ਹੋ ਜਾਂਦੇ ਹਨ, ਪਰ ਸਿੱਖ ਤੋਂ ਗੁਰਮੁਖ ਦੀ ਉਪਾਧੀ ਤਕ ਕੋਈ ਵਿਰਲਾ ਹੀ ਪਹੁੰਚਦਾ ਹੈ।

## ਗੁਰਮੁਖਿ ਵੰਸੀ ਪਰਮਹੰਸ; ਸਚ ਕੂੜ ਨੀਰੁ ਖੀਰੁ ਵਿਲੋਈ।

ਗੁਰਮੁਖਾਂ ਦੀ ਵੰਸੀ = ਵੰਸ ਪਰਮਹੰਸ ਤਤਵੇਤਿਆਂ ਦੀ ਹੁੰਦੀ ਹੈ, ਜਿਵੇਂ ਹੰਸ ਆਪਣੀ ਚੁੰਝ ਦੁੱਧ ਵਿਚ ਪਾ ਕੇ ਨੀਰੁ = ਪਾਣੀ ਤੇ ਖੀਰੁ = ਦੁੱਧ ਨੂੰ ਵੱਖ ਕਰ ਦਿੰਦਾ ਹੈ, ਇਵੇਂ ਗੁਰਮੁਖ ਆਪਣੀ ਬਿਬੇਕ ਬੁੱਧ ਰੂਪੀ ਚੁੰਝ ਦੇ ਨਾਲ ਸੱਚ ਤੇ ਕੂੜ = ਝੂਠ ਨੂੰ ਨਿਰਣਾ ਕਰਨ ਰੂਪ ਵਿਲੋਈ = ਰਿੜਕ ਕੇ ਸੱਚ ਤੇ ਝੂਠ ਦਾ ਨਿਸਤਾਰਾ ਕਰ ਦਿੰਦੇ ਹਨ, ਭਾਵ ਦੁੱਧ ਰੂਪ ਸਤਿ, ਚਿੱਤ, ਅਨੰਦ ਨੂੰ ਗ੍ਰਹਿਣ ਕਰ ਲੈਂਦੇ ਹਨ ਤੇ ਪਾਣੀ ਦੀ ਨਿਆਈਂ ਨਾਮ ਤੇ ਰੂਪ ਨੂੰ ਤਿਆਗ ਦਿੰਦੇ ਹਨ, ਜੋ ਮਾਇਆ ਦੀ ਮਿਥਿਆ ਅੰਸਾ ਹਨ।

## ਗੁਰੁ ਚੇਲਾ; ਚੇਲਾ ਗੁਰ ਹੋਈ ॥੧੧॥

ਹੇ ਭਾਈ! ਗੁਰ = ਸਤਿਗੁਰੂ ਨਾਨਕ ਦੇਵ ਜੀ ਦੇ ਚੇਲਾ = ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾਗੱਦੀ 'ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਅੱਗੇ ਉਨ੍ਹਾਂ ਦੇ ਚੇਲਾ = ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ, ਜੋ ਸਤਿਗੁਰਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੋਂ ਗੁਰੂ ਰੂਪ ਹੀ ਹੋਈ = ਹੋ ਗਏ, ਭਾਵ ਇੱਕੋ ਹੀ ਜੋਤਿ ਸਰੂਪ ਹੋ ਗਏ ॥੧੧॥ ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ...॥** *(ਆਸਾ ਮ: ੪, ਅੰਗ ੪੪੪)*

## ਪਉੜੀ ੧੨ (ਗੁਰਸਿੱਖ ਦਾ ਮਿਲਾਪ)

# ਕਛੂ ਬਚਾ ਨਦੀ ਵਿਚਿ; ਗੁਰਸਿਖ ਲਹਰਿ ਨ ਭਵਜਲ ਬਿਆਪੈ।

ਜਿਵੇਂ ਕੱਛੂਕੁੰਮੀ ਦਾ ਬੱਚਾ ਨਦੀ ਵਿਚ ਰਹਿੰਦਾ ਹੈ, ਪਰ ਨਦੀ ਵਿਚ ਉੱਠਣ ਵਾਲੀਆਂ ਲਹਿਰਾਂ ਉਸ ਨੂੰ ਵਿਆਪਦੀਆਂ ਨਹੀਂ, ਇਵੇਂ ਗੁਰੂ ਦੇ ਸਿੱਖਾਂ ਨੂੰ ਭਵਜਲ = ਸੰਸਾਰ-ਸਮੁੰਦਰ ਵਿਚ ਰਹਿੰਦਿਆਂ ਮਾਇਆ ਰੂਪੀ ਅਤੇ ਵਿਸ਼ੇ-ਵਿਕਾਰ ਰੂਪੀ ਲਹਿਰਾਂ ਨ = ਨਹੀਂ ਬਿਆਪੈ = ਵਿਆਪਦੀਆਂ, ਭਾਵ ਨਿਰਲੇਪ ਰਹਿੰਦੇ ਹਨ।

# ਕੂੰਜ ਬਚਾ ਲੈਇ ਉਡਰੈ; ਸੁੰਨਿ ਸਮਾਧਿ ਅਗਾਧਿ ਨ ਜਾਪੈ।

ਜਿਵੇਂ ਕੂੰਜ ਆਂਡਿਆਂ ਵਿੱਚੋਂ ਬੱਚੇ ਬਾਹਰ ਆਉਣ 'ਤੇ ਉਨ੍ਹਾਂ ਨੂੰ ਨਾਲ ਲੈਇ = ਲੈ ਕੇ ਅਕਾਸ਼ ਵਿਚ ਉਡਰੈ = ਉੱਡਦੀ ਹੈ, ਇਵੇਂ ਹੀ ਕੂੰਜ ਦੀ ਨਿਆਈਂ ਗੁਰੂ, ਬੱਚਿਆਂ ਦੀ ਨਿਆਈਂ ਆਪਣੇ ਸਿੱਖਾਂ ਨੂੰ ਨਾਲ ਲੈ ਕੇ ਚਿਦਾਕਾਸ਼ ਵਿਚ ਉਡਾਰੀਆਂ ਮਾਰਦੇ ਹਨ ਤੇ ਹਰ ਪਲ ਉਸ ਦੇ ਨਾਮ ਵਿਚ ਸੁੰਨਿ ਸਮਾਧਿ = ਸਮਾਧੀ ਲਗਾ ਕੇ ਅਗਾਧਿ = ਅਥਾਹ ਰੂਪ ਪਰਮਾਤਮਾ ਦਾ ਸਰੂਪ ਹੋ ਜਾਂਦੇ ਹਨ ਅਤੇ ਆਪਣੇ ਆਪ ਨੂੰ ਕਦੀ ਵੀ ਜਾਪੈ = ਜ਼ਾਹਰ ਨਹੀਂ ਕਰਦੇ।

# ਹੰਸੁ ਵੰਸੁ ਹੈ ਮਾਨਸਰਿ; ਸਹਜ ਸਰੋਵਰ ਵਡ ਪਰਤਾਪੈ।

ਜਿਵੇਂ ਹੰਸਾਂ ਦੀ ਵੰਸੁ = ਕੁਲ ਹੀ ਮਾਨਸਰ ਸਰੋਵਰ ਦੇ ਪਰਤਾਪੈ = ਪ੍ਰਤਾਪ ਨੂੰ ਜਾਣਦੀ ਹੈ, ਇਵੇਂ ਗੁਰਸਿੱਖ ਰੂਪ ਹੰਸ ਸਹਜ = ਅਨੰਦ ਦੇ ਸਰੋਵਰ ਪਰਮਾਤਮਾ ਦੇ ਨਾਮ ਦੇ ਵਡ = ਵੱਡੇ ਪ੍ਰਤਾਪ ਨੂੰ ਜਾਣਦੇ ਹਨ।

# ਬਤਕ ਬਚਾ ਕੋਇਲੈ; ਨੰਦ ਨੰਦਨ ਵਾਸੁਦੇਵ ਮਿਲਾਪੈ।

('ਬੱਤਕ', 'ਬੱਚਾ' ਅੱਧਕ ਸਹਿਤ ਬੋਲੋ)

ਜਿਵੇਂ ਬੱਤਕ ਦਾ ਬੱਚਾ ਜ਼ਮੀਨ ਉੱਤੇ ਵੀ ਤੁਰਦਾ ਹੈ ਅਤੇ ਪਾਣੀ ਵਿਚ ਵੀ ਤੈਰਦਾ ਹੈ, ਉਸ ਨੂੰ ਕੋਈ ਫ਼ਰਕ ਨਹੀਂ ਪੈਂਦਾ, ਇਵੇਂ ਹੀ ਗੁਰਸਿੱਖ ਮੋਹ ਰੂਪੀ ਧਰਤੀ 'ਤੇ ਵੈਰਾਗ, ਬਿਬੇਕ ਦੇ ਕਦਮਾਂ ਨਾਲ ਤੁਰਦੇ ਹਨ ਅਤੇ ਪਦਾਰਥਾਂ ਰੂਪ ਪਾਣੀ ਵਿਚ ਰਹਿੰਦੇ ਹੋਏ ਨਿਰਲੇਪਤਾ ਰੂਪ ਤੈਰਦੇ ਹਨ। ਜਿਵੇਂ ਕੋਇਲੈ = ਕੋਇਲ ਦਾ ਬੱਚਾ ਕਾਉਣੀ ਕੋਲ ਪਲਦਾ ਹੈ ਤੇ ਵੱਡਾ ਹੋਣ 'ਤੇ ਆਪਣੀ ਕੁਲ ਦੀ ਬੋਲੀ ਪਛਾਣ ਕੇ ਉਨ੍ਹਾਂ ਵਿਚ ਆ ਮਿਲਦਾ ਹੈ, ਇਸੇ ਤਰ੍ਹਾਂ ਗੁਰਮੁਖ ਕਿਸੇ ਵੀ ਜਾਤ ਵਿਚ ਪਲਿਆ ਹੋਵੇ, ਪਰ ਗੁਰੂ ਦੇ ਸ਼ਬਦ ਨੂੰ ਸੁਣ ਕੇ ਸਾਧਸੰਗਤ ਵਿਚ ਆ ਮਿਲਦਾ ਹੈ। ਜਿਵੇਂ ਕ੍ਰਿਸ਼ਨ ਜੀ ਨੰਦ ਦਾ ਨੰਦਨ = ਪੁੱਤਰ ਅਖਵਾ ਕੇ ਵੀ ਵਾਸੁਦੇਵ ਨੂੰ ਜਾ ਮਿਲਾਪੈ = ਮਿਲੇ ਸੀ, ਇਸੇ ਤਰ੍ਹਾਂ ਗੁਰਮੁਖ ਕਿਸੇ ਵੀ ਜਾਤ ਵਿਚ ਪਲਿਆ ਹੋਵੇ, ਉਹ ਗੁਰੂ ਨੂੰ ਮਿਲ ਕੇ ਗੁਰੂ ਪੁੱਤਰ ਹੀ ਅਖਵਾਉਂਦੇ ਹਨ।

**ਬਾਬੇ ਨੰਦ ਦਾ ਪੁੱਤਰ ਅਖਵਾਉਣ ਦੀ ਵਾਰਤਾ**—ਭਗਵਾਨ ਕ੍ਰਿਸ਼ਨ ਜੀ ਮਾਤਾ ਯਸ਼ੋਦਾ ਅਤੇ ਬਾਬਾ ਨੰਦ ਜੀ ਦੇ ਘਰ ੧੨ ਸਾਲ ਪੁੱਤਰ ਰੂਪ ਵਿਚ ਪਲੇ, ਇਸ ਪਿੱਛੇ ਬਾਬਾ ਨੰਦ ਦੀ ਅਤੇ ਯਸ਼ੋਦਾ ਦੀ ਪਿਛਲੇ ਜਨਮ ਦੀ ਕਹਾਣੀ ਹੈ। ਉਹ ਵਾਰਤਾ ਇਉਂ ਹੈ ਕਿ ਜਦੋਂ ਤ੍ਰੇਤੇ ਜੁਗ ਵਿਚ ਦਸ਼ਰਥ ਦੇ ਘਰ ਮਾਤਾ ਕੁਸ਼ੱਲਿਆ ਦੀ ਕੁੱਖੋਂ ਭਗਵਾਨ ਵਿਸ਼ਨੂੰ ਜੀ ਦਾ ਅਵਤਾਰ ਰਾਮ ਜੀ ਦੇ ਰੂਪ ਵਿਚ ਹੋਇਆ ਤਾਂ ਉਸ ਸਮੇਂ ਰਾਜਾ ਵੀਰ ਸਿੰਘ, ਜੋ ਇਕ ਬੜਾ ਧਰਮੀ ਰਾਜਾ ਸੀ, ਉਸ ਨੇ ਰਿਸ਼ੀਆਂ ਮੁਨੀਆਂ ਤੋਂ ਸੁਣਿਆ ਕਿ ਮਹਾਰਾਜਾ ਦਸ਼ਰਥ ਅਤੇ ਉਸ ਦੀ ਰਾਣੀ ਕੁਸ਼ੱਲਿਆ ਦੀ ਤਪੱਸਿਆ ਦਾ ਫਲ ਭਗਵਾਨ ਦਾ ਅਵਤਾਰ ਰਾਮ ਪੁੱਤਰ ਰੂਪ ਵਿਚ ਪ੍ਰਾਪਤ ਹੋਇਆ। ਇਨ੍ਹਾਂ ਦੀ ਰੀਸ ਕਰ ਕੇ ਮਹਾਰਾਜਾ ਵੀਰ ਸਿੰਘ ਤੇ ਉਸ ਦੀ ਮਹਾਂਰਾਣੀ ਕਠਿਨ ਤਪੱਸਿਆ ਕਰਨ ਲੱਗੇ। ਬਾਰ੍ਹਾਂ ਸਾਲ ਬਾਅਦ ਇਨ੍ਹਾਂ ਨੂੰ ਅਕਾਸ਼ਬਾਣੀ ਹੋਈ ਕਿ ਵੀਰ ਸਿੰਘ, ਤੂੰ ਕੀ ਚਾਹੁੰਦਾ

ਹੈਂ ਤਾਂ ਇਸ ਨੇ ਕਿਹਾ ਕਿ ਜਿਵੇਂ ਦਸ਼ਰਥ ਦੇ ਘਰ ਰਾਮ ਰੂਪ ਹੋ ਕੇ ਆਏ ਹੋ, ਉਸੇ ਤਰ੍ਹਾਂ ਮੇਰੇ ਘਰ ਵੀ ਪੈਦਾ ਹੋਵੋ ਤਾਂ ਅਕਾਸ਼ਬਾਣੀ ਦੁਆਰਾ ਕਿਹਾ ਕਿ ਤੇਰੀ ਇਹ ਇੱਛਾ ਪੂਰੀ ਕਰਨ ਵਾਸਤੇ ਕ੍ਰਿਸ਼ਨ ਰੂਪ ਦੇ ਵਿਚ ਬਾਰ੍ਹਾਂ ਸਾਲ ਤੇਰਾ ਪੁੱਤਰ ਅਖਵਾਵਾਂਗੇ। ਇਹ ਤੇਰੀ ਬਾਰ੍ਹਾਂ ਸਾਲ ਦੀ ਉਪਾਸ਼ਨਾ ਦਾ ਫਲ ਹੋਵੇਗਾ। ਇਸ ਵਾਰਤਾ ਅਨੁਸਾਰ ਮਹਾਰਾਜਾ ਵੀਰ ਸਿੰਘ ਗੋਕੁਲ ਦੇ ਵਿਚ ਬਾਬਾ ਨੰਦ ਦੇ ਰੂਪ ਵਿਚ ਪ੍ਰਗਟ ਹੋਏ। ਰਾਜੇ ਵੀਰ ਸਿੰਘ ਦੀ ਰਾਣੀ ਯਸ਼ੋਦਾ ਦੇ ਰੂਪ ਵਿਚ ਪ੍ਰਗਟ ਹੋਈ। ਬਾਬਾ ਨੰਦ ਜੀ ਗੁਆਲਿਆਂ ਦੇ ਰਾਜੇ ਹੋਏ। ਫਿਰ ਭਗਵਾਨ ਕ੍ਰਿਸ਼ਨ ਬਾਰ੍ਹਾਂ ਸਾਲ ਇਨ੍ਹਾਂ ਦੇ ਗ੍ਰਿਹਿ ਵਿਖੇ ਰਹੇ। ਜਿਵੇਂ ਕੋਇਲ ਦੇ ਬੱਚੇ ਕਾਉਣੀ ਦੇ ਆਲ੍ਹਣੇ ਵਿਚ ਪਲ ਕੇ ਮੁੜ ਆਪਣੀ ਮਾਤਾ ਕੋਇਲ ਨੂੰ ਜਾ ਮਿਲਦੇ ਹਨ, ਇਸੇ ਤਰ੍ਹਾਂ ਕ੍ਰਿਸ਼ਨ ਜੀ ਬਾਰ੍ਹਾਂ ਸਾਲ ਬਾਅਦ ਮੁੜ ਪਿਤਾ ਵਾਸਦੇਵ ਜੀ ਤੇ ਮਾਤਾ ਦੇਵਕੀ ਨੂੰ ਜਾ ਮਿਲੇ।

## ਰਵਿ ਸਸਿ ਚਕਵੀ ਤੈ ਚਕੋਰ; ਸਿਵ ਸਕਤੀ ਲੰਘ ਵਰੈ ਸਰਾਪੈ।

('ਸਸਿ' ਪੋਲਾ ਬੋਲੋ)

ਜਿਵੇਂ ਰਵਿ = ਸੂਰਜ ਦੇ ਚੜ੍ਹਨ ਨਾਲ ਚਕਵੀ ਉਸ ਦਾ ਧਿਆਨ ਧਰਦੀ ਹੈ ਤੇ ਉਸ ਨੂੰ ਚਕਵਾ ਮਿਲ ਜਾਂਦਾ ਹੈ, ਇਸ ਪ੍ਰਕਾਰ ਗੁਰਸਿੱਖ ਸੂਰਜ ਰੂਪੀ ਗੁਰੂ ਦਾ ਧਿਆਨ ਧਰਦੇ ਹਨ ਤੇ ਉਨ੍ਹਾਂ ਸਤਿਗੁਰਾਂ ਦੇ ਪ੍ਰਤਾਪ ਕਰਕੇ ਬ੍ਰਹਮ ਰੂਪ ਚਕਵਾ ਮਿਲ ਜਾਂਦਾ ਹੈ ਤੈ = ਤੇ ਜਿਵੇਂ ਚਕੋਰ ਸਸਿ = ਚੰਦਰਮਾ ਦਾ ਧਿਆਨ ਧਰਦੀ ਹੈ, ਇਵੇਂ ਗੁਰਸਿੱਖ ਗੁਰੂ ਵਿਚ ਹਰ ਸਮੇਂ ਧਿਆਨ ਧਰਦੇ ਹਨ। ਗੁਰਮੁਖ ਗੁਰੂ-ਸ਼ਬਦ ਦੀ ਕਮਾਈ ਦੁਆਰਾ ਸਿਵ = ਤਮੋ ਗੁਣੀ ਤੇ ਸਕਤੀ = ਸਤੋ ਗੁਣੀ ਅਤੇ ਵਰੈ = ਵਰ, ਸਰਾਪ, ਭਾਵ ਸਤੋ ਵਿਚ ਜੋ ਵਰ ਤੇ ਤਮੋ ਵਿਚ ਜੋ ਸਰਾਪ ਦਈਦਾ ਹੈ, ਗੁਰਮੁਖ ਉਸ ਤੋਂ ਪਾਰ ਲੰਘ ਜਾਂਦੇ ਹਨ ਤੇ ਸਦਾ ਲਈ ਸੁਤੰਤਰ ਹੋ ਜਾਂਦੇ ਹਨ। ਜੈਸਾ ਕਿ :

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥** *(ਕਾਨੜਾ ਮ: ੫, ਅੰਗ ੧੨੯੯)*

## ਅਨਲ ਪੰਖਿ ਬਚਾ ਮਿਲੈ; ਨਿਰਾਧਾਰ ਹੋਇ ਸਮਝੈ ਆਪੈ।

ਜਿਸ ਪ੍ਰਕਾਰ ਇਕ ਮਨਲ[1] ਪੰਖਿ = ਪੰਛੀ ਹੁੰਦਾ ਹੈ, ਉਹ ਅਸਮਾਨ ਵਿਚ ਇਤਨਾ ਉੱਚਾ ਉੱਡਦੀ ਹੈ ਕਿ ਅਸਮਾਨ ਵਿਚ ਹੀ ਆਂਡਾ ਦੇ ਦਿੰਦੀ ਹੈ। ਉਹ ਆਂਡਾ ਧਰਤੀ ਉੱਤੇ ਡਿੱਗਣ ਤੋਂ ਪਹਿਲਾਂ ਹੀ ਪੱਕ ਜਾਂਦਾ ਹੈ ਤੇ ਬੱਚਾ ਉਸ ਵਿੱਚੋਂ ਬਾਹਰ ਨਿਕਲ ਕੇ ਧਰਤੀ ਉੱਤੇ ਡਿੱਗਣ ਤੋਂ ਪਹਿਲਾਂ ਹੀ ਉੱਡ ਕੇ ਆਪਣੇ ਮਾਂ-ਪਿਉ ਅਨਲ ਤੇ ਮਨਲ ਨਾਲ ਜਾ ਮਿਲੈ = ਮਿਲਦਾ ਹੈ, ਇਸ ਤਰ੍ਹਾਂ ਗੁਰੂ ਦੇ ਸਿੱਖ ਅਨਲ ਪੰਛੀਆਂ ਦੇ ਪੁੱਤਰਾਂ ਦੀ ਨਿਆਈਂ ਹਨ, ਜੋ ਆਪਾ-ਭਾਵ ਛੱਡ ਕੇ ਗੁਰੂ ਸਾਹਿਬ ਦੇ ਚਿਦਾ ਆਕਾਸ਼ ਵਿਚ ਜਾ ਮਿਲਦੇ ਹਨ, ਕਿਉਂਕਿ ਉਨ੍ਹਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਮੈਂ ਆਤਮਿਕ ਸਰੂਪ ਹੋਣ ਕਰਕੇ ਨਿਰਾਧਾਰ = ਆਸਰੇ ਤੋਂ ਬਗ਼ੈਰ ਹੋਇ = ਹਾਂ, ਇਉਂ ਗੁਰਸਿੱਖਾਂ ਨੂੰ ਆਪੈ = ਆਪਣੀ ਆਤਮਾ ਦੀ ਸਮਝੈ = ਸਮਝ ਲੱਗ ਜਾਂਦੀ ਹੈ।

## ਗੁਰਸਿਖ ਸੰਧਿ ਮਿਲਾਵਣੀ; ਸਬਦ ਸੁਰਤਿ ਪਰਚਾਇ ਪਛਾਪੈ।

(ਪਾਠਾਂਤ੍ਰ 'ਪ੍ਰਚਾਇ ਪ੍ਰਚਾਪੈ')

ਇਸ ਤਰ੍ਹਾਂ ਗੁਰਸਿੱਖਾਂ ਦੇ ਸੰਧਿ = ਮੇਲ ਦਾ ਮਿਲਾਵਣੀ = ਮਿਲਣਾ ਹੈ ਕਿ ਉਹ ਆਪਣੇ ਸੁਰਤਿ = ਚਿੱਤ ਨੂੰ ਗੁਰੂ-ਸ਼ਬਦ ਦੇ ਪਰਚੇ ਵਿਚ ਪਰਚਾਇ = ਪਰਚਾ ਲੈਂਦੇ ਹਨ ਅਤੇ ਆਪਣੇ ਨਿਜ ਸਰੂਪ ਦੀ ਪਛਾਪੈ = ਪਛਾਣ ਕਰ ਲੈਂਦੇ ਹਨ।

---

੧. **ਅਨਲ**—ਅਨਲ ਨਰ ਤੇ ਮਨਲ ਮਾਦਾ ਹੁੰਦੀ ਹੈ।

## ਗੁਰਮੁਖਿ ਸੁਖ ਫਲੁ; ਥਾਪਿ ਉਥਾਪੈ ॥੧੨॥

ਇਸ ਪ੍ਰਕਾਰ ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਸ਼ੁਭ ਗੁਣਾਂ ਨੂੰ ਆਪਣੇ ਹਿਰਦੇ ਅੰਦਰ ਥਾਪਿ = ਸਥਾਪਿਤ ਕਰਦੇ ਹਨ ਅਤੇ ਅਸ਼ੁਭ ਗੁਣਾਂ ਦਾ ਉਥਾਪੈ = ਨਾਸ਼ ਕਰਦੇ ਹਨ ॥੧੨॥

### ਪਉੜੀ ੧੩ (ਗੁਰੂ ਨਾਨਕ ਦੇਵ ਜੀ ਦੇ ਸਿੱਖ)

## ਤਾਰੂ ਪੋਪਟੁ ਤਾਰਿਆ; ਗੁਰਮੁਖਿ ਬਾਲ ਸੁਭਾਇ ਉਦਾਸੀ।

ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਸਾਹਿਬ ਵਿਖੇ ਪੋਪਟ ਜਾਤ ਦੇ ਭਾਈ ਤਾਰੂ ਨੂੰ ਤਾਰਿਆ = ਤਾਰਨਾ ਕੀਤਾ ਅਤੇ ਬਾਲ = ਭਾਈ ਬਾਲਾ ਬਚਪਨ ਤੋਂ ਹੀ ਗੁਰਮੁਖ ਸੁਭਾਇ = ਸੁਭਾਅ ਵਾਲਾ ਸੀ ਤੇ ਸੰਸਾਰ ਵੱਲੋਂ ਉਦਾਸੀ = ਉਪਰਾਮ ਰਹਿੰਦਾ ਸੀ।

***ਨੋਟ :*** ਇਥੇ ਭਾਈ ਸਾਹਿਬ ਜੀ ਨੇ ਜੋ ਭਾਈ ਬਾਲੇ ਨੂੰ 'ਬਾਲ' ਸ਼ਬਦ ਲਿਖਿਆ ਹੈ, ਇਹ ਕਾਵਿ ਰਚਨਾ ਦੀ ਰੀਤ ਨੂੰ ਮੁੱਖ ਰੱਖ ਕੇ ਲਿਖਿਆ ਹੈ, ਕਿਉਂਕਿ ਬਾਲਾ ਲਿਖਣ ਦੇ ਨਾਲ ਕਾਵਿ ਦੀ ਚਾਲ ਵਿਗੜਦੀ ਸੀ, ਜਿਵੇਂ ਭਾਈ ਤਾਰਾ ਨੂੰ 'ਤਾਰੂ' ਲਿਖਿਆ ਹੈ, ਇਸੇ ਤਰ੍ਹਾਂ ਭਾਈ ਬਾਲੇ ਨੂੰ ਬਾਲ ਲਿਖਿਆ ਹੈ। ਟੀਕਾਕਾਰਾਂ ਨੇ, ਜੋ ਭਾਈ ਬਾਲੇ ਨੂੰ ਛੱਡ ਕੇ ਤਾਰੂ ਪੋਪਟ ਦੇ ਨਾਲ ਹੀ 'ਗੁਰਮੁਖਿ ਬਾਲ ਸੁਭਾਇ ਉਦਾਸੀ' ਤੁਕ ਦਾ ਅਰਥ ਕੀਤਾ ਹੈ, ਪਰ ਭਾਈ ਮਨੀ ਸਿੰਘ ਜੀ ਨੇ ਇਸ ਤੁਕ ਦਾ ਅਰਥ ਕਰਦਿਆਂ ਭਾਈ ਬਾਲੇ ਦਾ ਨਾਮ ਲੈ ਕੇ ਹੀ ਅਰਥ ਕੀਤਾ ਹੈ, ਇਸ ਲਈ ਸੰਪ੍ਰਦਾ ਵਿਚ ਇਹੋ ਅਰਥ ਕੀਤਾ ਜਾਂਦਾ ਹੈ। ਇਸ ਲਈ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦੀ ਗੱਲ ਨੂੰ ਸਹੀ ਮੰਨਦਿਆਂ ਅਰਥ ਕੀਤਾ ਹੈ। ਭਾਈ ਬਾਲ ਚੰਦ੍ਰਭਾਨ ਸੰਧੂ ਗੋਤ ਦੇ ਜ਼ਿਮੀਂਦਾਰ ਦਾ ਪੁੱਤਰ ਸੀ। ਅੱਜ ਵੀ ਇਨ੍ਹਾਂ ਦੇ ਖੂਹ ਦੇ ਚਿੰਨ੍ਹ ਦੱਸੇ ਜਾਂਦੇ ਹਨ। ਭਾਈ ਬਾਲਾ ਜੀ ਗੁਰੂ ਨਾਨਕ ਸਾਹਿਬ ਤੋਂ ੩ ਸਾਲ ਛੋਟੇ ਸਨ। ਸਾਰੀ ਜ਼ਿੰਦਗੀ ਗੁਰੂ ਸਾਹਿਬ ਦੇ ਨਾਲ ਰਹੇ ਹਨ ਅਤੇ ਇਨ੍ਹਾਂ ਦੀ ਰਸਨਾ ਤੋਂ ਹੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਜਨਮ ਸਾਖੀ ਹੋਂਦ ਵਿਚ ਆਈ।

**ਸਾਖੀ ਤਾਰੂ ਪੋਪਟ ਦੀ—**ਤਾਰੂ ਪੋਪਟ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਦਾ ਸਿੱਖ ਹੋਇਆ ਹੈ। ਇਹ ਪੋਪਟ ਜਾਤ ਦਾ ਸੀ, ਇਸ ਦਾ ਦੂਸਰਾ ਨਾਮ ਤਾਰਾ ਵੀ ਸੀ, ਜੋ ਗੁਰੂ ਨਾਨਕ ਸਾਹਿਬ ਨੂੰ ਕਰਤਾਰਪੁਰ ਸਾਹਿਬ ਵਿਖੇ ਮਿਲਿਆ। ਇਸ ਦਾ ਇਤਿਹਾਸ ਵਿਚ ਬਹੁਤਾ ਜ਼ਿਕਰ ਨਹੀਂ ਮਿਲਦਾ, ਪਰ ਇਸ ਦਾ ਜ਼ਿਕਰ *ਨਾਨਕ ਪ੍ਰਕਾਸ਼* ਵਿਚ ਮਿਲਦਾ ਹੈ। ਇਕ ਦਿਨ ਤਾਰੂ ਪੋਪਟ ਦੀ ਮਾਤਾ ਜੀ ਨੇ ਕਿਹਾ ਕਿ ਪੁੱਤਰ ਜੀ, ਚੁੱਲ੍ਹੇ ਵਿਚ ਅੱਗ ਮਚਾਉ, ਪਰ ਉਸ ਤੋਂ ਅੱਗ ਮਚਾਉਣ 'ਤੇ ਅੱਗ ਨਾ ਬਲੀ। ਮਾਤਾ ਜੀ ਨੇ ਕਿਹਾ ਕਿ ਬਾਰੀਕ ਲੱਕੜੀਆਂ ਉੱਪਰ ਲਗਾ ਕੇ ਵੱਡੀਆਂ ਲੱਕੜਾਂ ਹੇਠਾਂ ਲਗਾ, ਕਿਉਂਕਿ ਬਾਰੀਕ ਲੱਕੜੀਆਂ ਨੂੰ ਅੱਗ ਪਹਿਲਾਂ ਲੱਗਦੀ ਹੈ। ਉਸ ਸਮੇਂ ਤਾਰੂ ਪੋਪਟ ਦੇ ਮਨ ਵਿਚ ਖ਼ਿਆਲ ਆਇਆ ਕਿ ਕਾਲ ਦਾ ਅਤੇ ਅੱਗ ਦਾ ਸੁਭਾਅ ਇੱਕੋ ਜਿਹਾ ਹੈ। ਸੋਚਣ ਲੱਗਾ ਕਿ ਜਿਵੇਂ ਛੋਟੀਆਂ ਲੱਕੜਾਂ ਨੂੰ ਅੱਗ ਛੇਤੀ ਲੱਗਦੀ ਹੈ, ਕੀ ਪਤਾ ਕਾਲ ਕਦੋਂ ਆ ਜਾਵੇ ਤੇ ਮੈਂ ਨਿੱਕੀ ਉਮਰੇ ਹੀ ਮਰ ਜਾਵਾਂ। ਇਸ ਗੱਲ ਤੋਂ ਬਾਅਦ ਤਾਰੂ ਦੇ ਮਨ ਵਿਚ ਵੈਰਾਗ ਆਇਆ ਤੇ ਉਹ ਹਰ ਰੋਜ਼ ਪਹਿਰ ਰਾਤ ਰਹਿੰਦੀ ਕਰਤਾਰਪੁਰ ਸਾਹਿਬ ਵਿਖੇ ਗੁਰੂ ਜੀ ਦੇ ਸਿੰਘਾਸਨ ਦੇ ਪਿਛਲੇ ਪਾਸੇ ਆ ਕੇ ਖੜਦਾ ਰਿਹਾ, ਜਦੋਂ ਕੀਰਤਨ ਹੋ ਰਿਹਾ ਹੁੰਦਾ ਸੀ। ਇਕ ਦਿਨ ਗੁਰੂ ਸਾਹਿਬ ਨੇ ਸਿੱਖਾਂ ਨੂੰ ਕਿਹਾ ਕਿ ਇਹ ਜੋ ਬੱਚਾ ਹਰ ਰੋਜ਼ ਆਪਣੀ ਨੀਂਦ ਤਿਆਗ ਕੇ ਪਹਿਰ ਰਾਤ ਕੀਰਤਨ ਵਿਚ ਹਾਜ਼ਰੀ ਭਰਦਾ ਹੈ, ਇਸ ਨੂੰ ਭੋਗ ਪੈਣ ਤੋਂ ਬਾਅਦ ਜਾਣ ਨਾ ਦਿਉ, ਇਸ ਨੂੰ ਮੇਰੇ ਕੋਲ ਲੈ ਕੇ ਆਉਣਾ। ਦੂਸਰੇ ਦਿਨ ਜਦੋਂ ਬੱਚਾ ਜਾਣ ਲੱਗਿਆ ਤਾਂ ਸਿੱਖਾਂ ਨੇ ਗੁਰੂ ਸਾਹਿਬ ਦਾ ਹੁਕਮ ਮੰਨਿਆ ਤੇ ਉਸ ਬੱਚੇ ਨੂੰ ਫੜ

ਕੇ ਗੁਰੂ ਸਾਹਿਬ ਦੇ ਸਾਹਮਣੇ ਪੇਸ਼ ਕੀਤਾ ਤਾਂ ਗੁਰੂ ਸਾਹਿਬ ਨੇ ਬੱਚੇ ਨੂੰ ਨੀਂਦ ਤਿਆਗ ਕੇ ਪਹਿਰ ਰਾਤ ਰਹਿੰਦੀ ਸਤਿਸੰਗਤ ਵਿਚ ਆਉਣ ਦਾ ਕਾਰਨ ਪੁੱਛਿਆ ਤਾਂ ਬੱਚੇ ਨੇ, ਜਦੋਂ ਉਹ ਅੱਗ ਬਾਲ ਰਿਹਾ ਸੀ ਤਾਂ ਜਿਹੜਾ ਖ਼ਿਆਲ ਉਸ ਦੇ ਮਨ ਵਿਚ ਉਪਜਿਆ ਸੀ, ਉਹ ਸਾਰੀ ਵਾਰਤਾਲਾਪ ਗੁਰੂ ਸਾਹਿਬ ਨੂੰ ਕਹਿ ਸੁਣਾਈ ਕਿ ਮੈਂ ਕਾਲ ਦੇ ਭੈਅ ਤੋਂ ਬਚਨ ਵਾਸਤੇ ਹਰ ਰੋਜ਼ ਸੰਗਤ ਵਿਚ ਆ ਕੇ ਕੀਰਤਨ ਸੁਣਦਾ ਹਾਂ। ਇਹ ਸੁਣ ਕੇ ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ ਤੇ ਉਸ ਨੂੰ ਗੁਰੂ ਨੇ ਗਿਆਨ ਦੀ ਬਖ਼ਸ਼ਿਸ਼ ਕੀਤੀ ਅਤੇ ਉਸ ਸਮੇਂ ਬੱਚੇ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ। ਜੈਸਾ ਕਿ :

**ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ ॥**
**ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥**
**ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥**
**ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥੨॥** *(ਰਾਮਕਲੀ ਕੀ ਵਾਰ ਮ: ੩, ਅੰਗ ੯੫੫)*

ਫਿਰ ਗੁਰੂ ਦੇ ਹੁਕਮ ਅਨੁਸਾਰ ਆਪਣੇ ਨਿਵਾਸ ਥਾਂ ’ਤੇ ਚਲਾ ਗਿਆ। ਇਸ ਨੂੰ ਪਰਉਪਕਾਰ ਕਰਨ ਦੀ ਹਦਾਇਤ ਕੀਤੀ ਕਿ ਹਮੇਸ਼ਾਂ ਭਲਾ ਕਰਦੇ ਰਹਿਣਾ ਹੈ। ਜਦੋਂ ਲਾਹੌਰ ’ਤੇ ਬਾਬਰ ਚੜ੍ਹ ਕੇ ਆਇਆ, ਨਗਰ, ਪਿੰਡਾਂ, ਸ਼ਹਿਰਾਂ ਨੂੰ ਉਜਾੜਦਾ ਹੋਇਆ ਲਾਹੌਰ ਪਹੁੰਚਿਆ ਤਾਂ ਸਾਰੇ ਲੋਕ ਸਹਿਮ ਗਏ ਕਿ ਪਤਾ ਨਹੀਂ ਕੀ ਬਣੇਗਾ ? ਭਾਈ ਤਾਰੂ ਜੀ ਨੂੰ ਇਸ ਗੱਲ ਦਾ ਪਤਾ ਕਰਤਾਰਪੁਰ ਰਹਿੰਦਿਆਂ ਲੱਗ ਚੁੱਕਾ ਸੀ ਕਿ ਬਾਬਰ ਨੂੰ ਰਾਜ ਗੁਰੂ ਨਾਨਕ ਸਾਹਿਬ ਦੇ ਬਚਨਾਂ ਨਾਲ ਮਿਲਿਆ ਹੈ, ਸੱਤ ਪੀੜ੍ਹੀਆਂ ਤਕ ਰਾਜ ਕਰਨ ਦਾ ਬਚਨ ਗੁਰੂ ਨਾਨਕ ਸਾਹਿਬ ਨੇ ਕੀਤਾ ਹੋਇਆ ਹੈ। ਰਾਜ ਦੇਣ ਵਾਲੇ ਗੁਰੂ ਨਾਨਕ ਸਾਹਿਬ ਨੇ ਹਦਾਇਤ ਕੀਤੀ ਸੀ ਕਿ ਜੇਕਰ ਜ਼ੁਲਮ ਕਰੋਗੇ ਤਾਂ ਤੁਹਾਡੀ ਕੁਲ ਵਿੱਚੋਂ ਰਾਜ ਚਲਿਆ ਜਾਵੇਗਾ। ਬਾਬਰ ਨੇ ਲਾਹੌਰ ਸ਼ਹਿਰ ਨੂੰ ਅੱਗ ਲਾਉਣ ਦਾ ਹੁਕਮ ਦਿੱਤਾ। ਨਿਤਾਣੇ ਲੋਕ ਸਹਿਮ ਗਏ ਤੇ ਜ਼ੁਲਮ ਦਾ ਸ਼ਿਕਾਰ ਹੋਣ ਲੱਗੇ। ਭਾਈ ਤਾਰੂ ਜੀ ਨੇ ਪਾਣੀ ਦਾ ਘੜਾ ਚੁੱਕਿਆ ਅਤੇ ਅੱਗ ਬੁਝਾਉਣੀ ਸ਼ੁਰੂ ਕਰ ਦਿੱਤੀ। ਭਾਈ ਤਾਰੂ ਜੀ ਨੇ ਲੋਕਾਂ ਨੂੰ ਪ੍ਰੇਰਿਆ ਕਿ ਤੁਸੀਂ ਵੀ ਅੱਗ ਬੁਝਾਉਣ ਲਈ ਆਉ, ਆਪਾਂ ਰਲ ਕੇ ਅੱਗ ਬੁਝਾਈਏ। ਗੁਰੂ ਨਾਨਕ ਸਾਹਿਬ ਜੀ ਦੀ ਐਸੀ ਕਿਰਪਾ ਹੋਈ ਕਿ ਦੋ ਤੋਂ ਚਾਰ, ਚਾਰ ਤੋਂ ਦਸ, ਵੀਹ, ਸੌ ਹੁੰਦੇ ਹੋਏ ਅੱਗ ਬੁਝਾਉਣ ਵਾਲਿਆਂ ਦੀ ਗਿਣਤੀ ਪੰਜ ਸੌ ਤੱਕ ਪਹੁੰਚ ਗਈ। ਬਾਬਰ ਦੇ ਹਾਕਮਾਂ ਨੇ ਸ਼ਿਕਾਇਤ ਕੀਤੀ ਕਿ ਅਸੀਂ ਅੱਗ ਲਾਉਂਦੇ ਹਾਂ, ਇਕ ਨੌਜਵਾਨ ਸੈਂਕੜੇ ਬੰਦਿਆਂ ਨੂੰ ਲੈ ਕੇ ਅੱਗ ਬੁਝਾ ਰਿਹਾ ਹੈ। ਬਾਬਰ ਨੂੰ ਸ਼ਿਕਾਇਤ ਮਿਲਣ ਤਕ ਭਾਈ ਤਾਰੂ ਜੀ ਸੈਂਕੜੇ ਨਿੱਕੇ ਬੱਚਿਆਂ, ਬੀਬੀਆਂ, ਭਾਈਆਂ ਦੀ ਜਾਨ ਬਚਾ ਚੁੱਕਾ ਸੀ। ਬਾਬਰ ਨੇ ਹੁਕਮ ਕੀਤਾ ਕਿ ਇਸ ਨੂੰ ਫੜ ਕੇ ਮੇਰੇ ਕੋਲ ਪੇਸ਼ ਕੀਤਾ ਜਾਵੇ ਤਾਂ ਭਾਈ ਤਾਰੂ ਜੀ ਨੂੰ ਫੜ ਕੇ ਬਾਬਰ ਦੇ ਕੋਲ ਪੇਸ਼ ਕੀਤਾ ਗਿਆ ਤੇ ਬਾਕੀ ਲੋਕ ਸਹਿਮ ਗਏ ਕਿ ਪਤਾ ਨਹੀਂ ਕੀ ਬਣੇਗਾ ? ਬਾਬਰ ਨੇ ਬੜੇ ਹੰਕਾਰ ਵਿਚ ਭਾਈ ਤਾਰੂ ਨੂੰ ਕਿਹਾ ਕਿ ਮੈਂ ਲਾਹੌਰ ਸ਼ਹਿਰ ਨੂੰ ਫੂਕਣ ਵਾਸਤੇ ਅੱਗ ਲਾਈ ਹੈ, ਤੂੰ ਕੌਣ ਹੁੰਦਾ ਹੈ ਅੱਗ ਬੁਝਾਉਣ ਵਾਲਾ। ਕੌਣ ਹੈਂ ਤੂੰ, ਜਿਸ ਨੇ ਇਤਨਾ ਹੌਂਸਲਾ ਕੀਤਾ ਹੈ। ਕਿਸ ਦੇ ਹੁਕਮ ਵਿਚ ਅੱਗ ਬੁਝਾਉਣ ਲੱਗਾ ਹੈਂ। ਭਾਈ ਤਾਰੂ ਜੀ ਹੌਂਸਲੇ ਨਾਲ ਬੋਲੇ ਕਿ ਮੈਂ ਉਸ ਦੇ ਹੁਕਮ ਨਾਲ ਅੱਗ ਬੁਝਾਉਣ ਲੱਗਾ ਹਾਂ, ਜਿਸ ਦੇ ਹੁਕਮ ਨਾਲ ਤੈਨੂੰ ਰਾਜ ਪ੍ਰਾਪਤ ਹੋਇਆ ਹੈ। ਬਾਬਰ ਨੂੰ ਝੱਟ ਹੀ ਏਮਨਾਬਾਦ ਵਾਲਾ ਗੁਰੂ ਨਾਨਕ ਸਾਹਿਬ ਦਾ ਬਚਨ ਚੇਤੇ ਆਇਆ ਤਾਂ ਬਾਬਰ ਤ੍ਰਬਕਿਆ ਤੇ ਕਿਹਾ ਕਿ ਮੈਨੂੰ ਤਾਂ ਰਾਜ ਗੁਰੂ ਨਾਨਕ ਸਾਹਿਬ ਨੇ ਬਖ਼ਸ਼ਿਆ ਹੈ। ਤਾਂ ਭਾਈ ਤਾਰੂ ਜੀ ਨੇ ਕਿਹਾ ਕਿ ਮੈਨੂੰ ਪਰਉਪਕਾਰ ਕਰਨ ਦਾ ਹੁਕਮ ਗੁਰੂ ਨਾਨਕ ਸਾਹਿਬ ਨੇ ਬਖ਼ਸ਼ਿਆ ਹੈ ਤਾਂ ਬਾਬਰ ਨਿਮਰਤਾ ਵਿਚ ਆਇਆ ਤੇ ਲਾਹੌਰ ’ਤੇ ਜ਼ੁਲਮ ਬੰਦ ਕੀਤਾ ਤੇ ਅੱਗ ਲਾਉਣ ਵਾਲਿਆਂ ਨੂੰ ਵਰਜਿਆ ਤੇ ਭਾਈ ਤਾਰੂ ਜੀ ਦੇ ਪਿੱਛੇ ਉਨ੍ਹਾਂ ਪੰਜ ਸੌ ਨੂੰ ਵੀ ਰਿਹਾਅ ਕਰ ਦਿੱਤਾ। ਐਸੇ ਭਾਈ ਤਾਰੂ ਜੀ ਹੋਏ ਹਨ।

*ਨੋਟ :* ਕਈ ਵਿਦਵਾਨਾਂ ਨੇ ਇਹ ਭੀ ਮੰਨਿਆ ਹੈ ਕਿ ਭਾਈ ਤਾਰੂ ਜੀ ਸ਼ਹੀਦ ਹੋ ਗਏ ਸੀ, ਪਰ ਸੰਪ੍ਰਦਾ ਵਿਚ ਸ਼ਹੀਦ ਨਹੀਂ ਮੰਨਿਆ ਜਾਂਦਾ।

## ਮੂਲਾ ਕੀੜੁ ਵਖਾਣੀਐ; ਚਲਿਤ ਅਚਰਜ ਲੁਭਿਤ ਗੁਰਦਾਸੀ।

ਭਾਈ ਮੂਲਾ ਕੀੜ ਜਾਤੀ (ਖੱਤਰੀਆਂ ਦੀ ਇਕ ਜਾਤ ਜੋ ਸਰੀਨਾਂ ਵਿੱਚੋਂ ਹੈ) ਦਾ ਵਖਾਣੀਐ = ਕਹੀਦਾ ਹੈ, ਉਹ ਅਸਚਰਜ ਚਲਿਤ = ਕੌਤਕ ਰੂਪ ਗੁਰਦਾਸੀ (ਗੁਰ + ਦਾਸੀ) ਗੁਰ = ਗੁਰੂ ਦੇ ਸਿੱਖਾਂ 'ਤੇ ਲੁਭਿਤ = ਲੁਭਾਇਮਾਨ ਹੋ ਕੇ ਦਾਸਾ ਭਾਵ ਵਿਚ ਆ ਕੇ ਦਾਸੀ = ਸੇਵਾ ਕਰਨ ਵਾਲਾ ਸੀ।

**ਸਾਖੀ ਮੂਲੇ ਕੀੜ ਦੀ—**ਭਾਈ ਮੂਲਾ ਜੋ ਕੀੜ ਜਾਤੀ ਦਾ ਸੀ, ਉਹ ਗੁਰੂ ਨਾਨਕ ਸਾਹਿਬ ਵੇਲੇ ਦਾ ਸਿੱਖ ਹੋਇਆ ਹੈ। ਇਸ ਦੇ ਜੀਵਨ ਦੀ ਟੂਕ ਮਾਤਰ ਜਾਣਕਾਰੀ *ਨਾਨਕ ਪ੍ਰਕਾਸ਼* ਵਿਚ ਮਿਲਦੀ ਹੈ। ਜਦੋਂ ਭਾਈ ਮੂਲਾ ਜੀ ਗੁਰੂ ਨਾਨਕ ਸਾਹਿਬ ਦੀ ਸੰਗਤ ਵਿਚ ਗਏ ਤਾਂ ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਨੂੰ ਗੁਰਮਤਿ ਦਾ ਦਾਨ ਦਿੱਤਾ ਤੇ ਕਿਹਾ ਕਿ ਸਿੱਖ ਨੂੰ ਵੇਖ ਕੇ ਆਦਰ ਕਰਨਾ ਹੈ। ਇਹ ਉਪਦੇਸ਼ ਲੈ ਕੇ ਘਰ ਵਾਪਸ ਆ ਗਿਆ। ਉਸ ਦੀ ਇਸਤਰੀ ਨੇ ਵੀ ਆਪਣੇ ਗਹਿਣੇ ਉਤਾਰ ਕੇ ਡੱਬੇ ਵਿਚ ਪਾ ਕੇ ਅੰਦਰ ਰੱਖ ਦਿੱਤੇ ਤੇ ਸ਼ਾਮ ਦੇ ਵੇਲੇ ਦਾ ਪ੍ਰਸ਼ਾਦਾ ਤਿਆਰ ਕੀਤਾ। ਉਸ ਸਮੇਂ ਇਕ ਚੋਰ ਸਿੱਖ ਦਾ ਰੂਪ ਧਾਰਨ ਕਰ ਕੇ ਉਨ੍ਹਾਂ ਦੇ ਘਰ ਆ ਗਿਆ। ਗੁਰੂ ਬਚਨ ਜਾਣ ਕੇ ਭਾਈ ਮੂਲਾ ਜੀ ਨੇ ਉਸ ਚੋਰ ਨੂੰ ਸਿੱਖ ਦੇ ਰੂਪ ਵਿਚ ਦੇਖ ਕੇ ਉਸ ਦਾ ਆਦਰ ਕੀਤਾ ਤੇ ਉਸ ਨੂੰ ਪ੍ਰਸ਼ਾਦ-ਪਾਣੀ ਛਕਾਇਆ ਤੇ ਸੌਣ ਵਾਸਤੇ ਬਿਸਤਰਾ ਵਿਛਾਇਆ। ਜਦੋਂ ਸਾਰੇ ਸੌਂ ਗਏ ਤਾਂ ਚੋਰ ਉੱਠ ਕੇ ਉਨ੍ਹਾਂ ਦੇ ਅੰਦਰ ਗਿਆ, ਜਿਥੇ ਭਾਈ ਮੂਲਾ ਜੀ ਦੀ ਇਸਤਰੀ ਦਾ ਗਹਿਣਿਆਂ ਵਾਲਾ ਡਬਾ ਪਿਆ ਸੀ। ਚੋਰ ਨੇ ਡੱਬੇ ਨੂੰ ਥੱਲੇ ਉਤਾਰਿਆ ਤੇ ਜਦ ਜਾਣ ਲੱਗਾ ਤਾਂ ਦੇਖਿਆ ਕਿ ਡਿਉਢੀ ਨੂੰ ਜਿੰਦਰਾ ਲੱਗਾ ਹੋਇਆ ਹੈ ਤਾਂ ਉਸ ਨੂੰ ਬਾਹਰ ਜਾਣ ਵਾਸਤੇ ਕੋਈ ਰਾਹ ਨਾ ਲੱਭਾ। ਉਸ ਨੇ ਭਾਈ ਮੂਲੇ ਨੂੰ ਉਠਾ ਕੇ ਕਿਹਾ ਕਿ ਮੇਰੇ ਪੇਟ ਵਿਚ ਮਰੋੜ ਉੱਠਿਆ ਹੈ, ਮੈਂ ਬਾਹਰ ਜਾਣਾ ਹੈ, ਛੇਤੀ ਨਾਲ ਦਰਵਾਜ਼ਾ ਖੋਲ੍ਹ ਦਿਉ। ਤਾਂ ਉਸ ਸਮੇਂ ਭਾਈ ਮੂਲਾ ਜੀ ਨੇ ਕਿਹਾ ਕਿ ਤੁਸੀਂ ਵਿਹੜੇ ਵਿਚ ਹੀ ਬੈਠ ਜਾਉ, ਅਸੀਂ ਆਪੇ ਸਾਫ਼ ਕਰ ਦੇਵਾਂਗੇ। ਤਾਂ ਚੋਰ ਨੇ ਕਿਹਾ ਕਿ ਮੈਨੂੰ ਇਥੇ ਸ਼ਰਮ ਆਉਂਦੀ ਹੈ। ਜਦੋਂ ਮੂਲਾ ਜੀ ਦੇ ਦਰਵਾਜ਼ਾ ਖੋਲ੍ਹਣ 'ਤੇ ਚੋਰ ਜਾਣ ਲੱਗਾ ਤਾਂ ਉਸ ਦੀ ਕੱਛ ਵਿੱਚੋਂ ਗਹਿਣਿਆਂ ਵਾਲਾ ਡਬਾ ਡਿੱਗ ਪਿਆ ਤਾਂ ਉਸ ਸਮੇਂ ਭਾਈ ਮੂਲਾ ਜੀ ਨੇ ਦੇਖਿਆ ਕਿ ਇਹ ਡੱਬਾ ਤਾਂ ਮੇਰਾ ਹੀ ਹੈ, ਪਰ ਫਿਰ ਵੀ ਉਸ ਨੇ ਸੋਚਿਆ ਕਿ ਇਹ ਡੱਬਾ ਚੋਰ ਨੇ ਚੁੱਕਿਆ ਹੈ, ਪਰ ਇਹ ਸਿੱਖ ਦੇ ਰੂਪ ਵਿਚ ਆਇਆ ਸੀ। ਇਸ ਲਈ ਮੈਨੂੰ ਸਿੱਖੀ ਦਾ ਪੜਦਾ ਰੱਖਣਾ ਚਾਹੀਦਾ ਹੈ। ਡੱਬਾ ਚੁੱਕ ਕੇ ਚੋਰ ਨੂੰ ਫੜਾ ਦਿੱਤਾ ਕਿ ਭਾਈ ਤੇਰੀ ਕੋਈ ਚੀਜ਼ ਡਿੱਗੀ ਹੈ। ਆਪ ਆ ਕੇ ਸੌਂ ਗਿਆ ਤੇ ਸਵੇਰੇ ਇਸ ਦੀ ਘਰਵਾਲੀ ਨੇ ਰੌਲਾ ਪਾਇਆ ਕਿ ਆਪਣੇ ਚੋਰੀ ਹੋ ਗਈ ਹੈ। ਇਸ ਨੇ ਕਿਹਾ ਕਿ ਕੋਈ ਚੋਰ ਆਇਆ ਹੋਣਾ ਹੈ ਤੇ ਚੋਰੀ ਕਰ ਕੇ ਲੈ ਗਿਆ। ਸਿੱਖ ਅੱਧੀ ਰਾਤ ਨੂੰ ਇਸ ਕਰਕੇ ਚਲਾ ਗਿਆ ਕਿ ਕਿਤੇ ਚੋਰੀ ਦਾ ਕਲੰਕ ਮੈਨੂੰ ਨਾ ਲੱਗ ਜਾਵੇ ਤੇ ਘਰਵਾਲੀ ਨੂੰ ਸਮਝਾਇਆ ਕਿ ਤੈਨੂੰ ਮੈਂ ਗਹਿਣੇ ਹੋਰ ਬਣਾ ਕੇ ਦੇ ਦੇਵਾਂਗਾ, ਪਰ ਤੂੰ ਰੌਲਾ ਨਹੀਂ ਪਾਉਣਾ। ਜਦੋਂ ਛੇ ਮਹੀਨਿਆਂ ਬਾਅਦ ਕਰਤਾਰਪੁਰ ਪਹੁੰਚਿਆ ਤਾਂ ਗੁਰੂ ਸਾਹਿਬ ਜੀ ਸੰਗਤ ਵਿੱਚੋਂ ਉੱਠ ਕੇ ਇਸ ਨੂੰ ਮਿਲੇ ਕਿ ਸਿੱਖਾ ਤੂੰ ਧੰਨ ਹੈਂ, ਜੋ ਚੋਰ ਨੂੰ ਚੋਰ ਨਹੀਂ ਕਿਹਾ। ਤੂੰ ਗੁਰੂ ਦੀ ਸਿੱਖੀ ਦਾ ਇਸ ਲੋਕ ਵਿਚ ਪੜਦਾ ਢੱਕਿਆ ਹੈ, ਹੁਣ ਗੁਰੂ ਤੇਰੇ ਲੋਕ-ਪ੍ਰਲੋਕ ਵਿਚ ਪੜਦੇ ਢੱਕੇਗਾ। ਗੁਰੂ ਨਾਨਕ ਸਾਹਿਬ ਨੇ ਐਸੀ ਕਿਰਪਾ ਕੀਤੀ ਕਿ ਉਸ ਚੋਰ ਦਾ ਮਨ ਬਦਲ ਦਿੱਤਾ ਕਿ ਮੈਂ ਅਜਿਹੇ ਸਾਧੂ ਸੁਭਾਅ ਵਾਲੇ ਸਿੱਖ ਦੇ ਘਰ ਚੋਰੀ ਕੀਤੀ। ਮਾਫ਼ੀ ਮੰਗਣ ਵਾਸਤੇ ਕਰਤਾਰਪੁਰ ਸਾਹਿਬ ਆਇਆ। ਸਦਾ ਲਈ ਚੋਰੀ ਛੱਡਣ ਦਾ ਪ੍ਰਣ ਕਰ ਲਿਆ, ਕਿਉਂਕਿ ਜਦੋਂ ਸਿੱਖ 'ਤੇ ਕਿਰਪਾ ਹੋ ਰਹੀ ਸੀ, ਉਸ ਵੇਲੇ ਵਿਚ ਹੀ ਬੈਠਾ ਸੀ, ਇਸ ਲਈ ਬਹੁਤਾ ਸ਼ਰਮਸਾਰ ਹੋਇਆ ਤੇ ਸਦਾ ਲਈ ਮਾੜੇ ਧੰਦਿਆਂ ਨੂੰ ਛੱਡ ਕੇ ਗੁਰਮਤਿ ਨੂੰ ਧਾਰਨ ਕੀਤਾ।

## ਪਿਰਥਾ ਖੇਡਾ ਸੋਇਰੀ; ਚਰਣ ਸਰਣ ਸੁਖ ਸਹਜਿ ਨਿਵਾਸੀ।

ਭਾਈ ਪਿਰਥਾ ਜੀ ਤੇ ਭਾਈ ਖੇਡਾ ਜੀ ਦੋਨੋਂ ਸੋਇਰੀ = ਸੋਇਨੀ (ਬਹੁਜਾਈ ਖੱਤਰੀਆਂ ਦਾ ਇਕ ਗੋਤ) ਜਾਤ ਦੇ ਸਨ, ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਚਰਨਾਂ ਦੀ ਸ਼ਰਨ ਵਿਚ ਆ ਕੇ ਗੁਰੂ ਉਪਦੇਸ਼ ਦੁਆਰਾ ਆਤਮਿਕ ਸੁਖ ਪ੍ਰਾਪਤ ਕਰ ਕੇ ਸਹਜਿ = ਗਿਆਨ ਅਵਸਥਾ ਵਿਚ ਨਿਵਾਸੀ = ਨਿਵਾਸ ਕੀਤਾ।

## ਭਲਾ ਰਬਾਬ ਵਜਾਇਦਾ; ਮਜਲਸ ਮਰਦਾਨਾ ਮੀਰਾਸੀ।

('ਭਲਾ' ਪੋਲਾ ਬੋਲੋ)

ਮਿਰਾਸੀ ਜਾਤ ਦੇ ਭਾਈ ਮਰਦਾਨਾ ਜੀ ਗੁਰੂ ਦੀ ਮਜਲਸ = ਸਭਾ ਵਿਚ ਭਲਾ = ਚੰਗੀ ਰਬਾਬ ਵਜਾਇਦਾ = ਵਜਾ ਕੇ ਗੁਰੂ ਨਾਨਕ ਸਾਹਿਬ ਦੇ ਨਾਲ ਕੀਰਤਨ ਦੀ ਸੇਵਾ ਕਰਦੇ ਸਨ।

ਭਾਈ ਮਰਦਾਨਾ ਜੀ ਮਾਤਾ ਲੱਖੋ ਦੇ ਉਦਰ ਤੋਂ ਬਾਦਰੇ ਮਿਰਾਸੀ ਦਾ ਪੁੱਤਰ ਸੰਮਤ ੧੫੧੬ ਵਿਚ ਨਗਰ ਤਲਵੰਡੀ ਵਿਖੇ ਜਨਮੇ। *ਮਹਾਨ ਕੋਸ਼* ਅਨੁਸਾਰ ਭਾਈ ਮਰਦਾਨੇ ਦੀ ਉਮਰ ਗੁਰੂ ਨਾਨਕ ਸਾਹਿਬ ਦੀ ਉਮਰ ਤੋਂ ੧੦ ਸਾਲ ਵੱਡੀ ਬਣਦੀ ਹੈ, ਜਦੋਂ ਕਿ ਰਵਾਇਤ ਅਨੁਸਾਰ ਗੁਰੂ ਨਾਨਕ ਸਾਹਿਬ ਤੋਂ ਤਿੰਨ ਸਾਲ ਵੱਡਾ ਮੰਨਿਆ ਜਾਂਦਾ ਹੈ। ਉਸ ਲਿਹਾਜ਼ ਨਾਲ ਸੰਮਤ ੧੫੨੩ ਬਿਕ੍ਰਮੀ ਬਣਦੀ ਹੈ। ਬਚਪਨ ਤੋਂ ਲੈ ਕੇ ਅਖ਼ੀਰਲੇ ਸੁਆਸਾਂ ਤਕ, ਭਾਵ ੧੩ ਮੱਘਰ ਸੰਮਤ ੧੫੯੧ ਨੂੰ ਸੱਚਖੰਡ ਗਮਨ ਕੀਤਾ। ਅਫ਼ਗ਼ਾਨਿਸਤਾਨ ਦੇ ਕੁੱਰਮ ਦਰਿਆ ਦੇ ਕਿਨਾਰੇ ਕੁੱਰਮ ਨਗਰ ਵਿਚ ਸਰੀਰ ਸ਼ਾਂਤ ਹੋਇਆ। ਇਸ ਦਾ ਸਸਕਾਰ ਗੁਰੂ ਨਾਨਕ ਸਾਹਿਬ ਨੇ ਆਪਣੇ ਹੱਥੀਂ ਕੀਤਾ। ਰਬਾਬ ਵਜਾਉਣ ਕਰਕੇ ਰਬਾਬੀ ਦੀ ਉਪਾਧੀ ਮਰਦਾਨੇ ਦੇ ਨਾਮ ਨਾਲ ਲੱਗੀ। ਰਾਗ ਬਿਹਾਗੜਾ ਵਿਚ ੨ ਸਲੋਕ ਮਰਦਾਨੇ ਦੇ ਨਾਮ ਹੇਠ ਆਉਂਦੇ ਹਨ। ਇਉਂ ਭਾਈ ਮਰਦਾਨੇ ਦਾ ਨਾਮ ਗੁਰੂ ਨਾਨਕ ਸਾਹਿਬ ਦੇ ਮੁੱਢਲੀ ਕਤਾਰ ਦੇ ਸਿੱਖਾਂ ਵਿਚ ਆਉਂਦਾ ਹੈ।

## ਪਿਰਥੀ ਮਲ ਸਹਗਲ ਭਲਾ; ਰਾਮਾ ਡਿਡੀ ਭਗਤਿ ਅਭਿਆਸੀ।

('ਮੱਲ', 'ਡਿੱਡੀ' ਅੱਧਕ ਸਹਿਤ ਬੋਲੋ)

ਸਹਿਗਲ ਜਾਤੀ (ਖੱਤਰੀਆਂ ਦੀ ਇਕ ਜਾਤ) ਦਾ ਭਾਈ ਪਿਰਥੀ ਮੱਲ ਭਲਾ = ਚੰਗਾ ਸਿੱਖ ਸੀ ਅਤੇ ਡਿੱਡੀ ਜਾਤ ਦਾ ਭਾਈ ਰਾਮਾ ਜੀ, ਜੋ ਪਰਮਾਤਮਾ ਦੀ ਭਗਤਿ = ਭਗਤੀ ਦਾ ਅਭਿਆਸੀ ਸਿੱਖ ਸੀ, ਇਹ ਦੋਵੇਂ ਗੁਰੂ ਨਾਨਕ ਸਾਹਿਬ ਦੇ ਵੇਲੇ ਦੇ ਸਿੱਖ ਸਨ।

## ਦਉਲਤ ਖਾਂ ਲੋਧੀ ਭਲਾ; ਹੋਆ ਜਿੰਦ ਪੀਰ ਅਬਿਨਾਸੀ।

ਨਵਾਬ ਦੌਲਤ ਖ਼ਾਂ ਲੋਧੀ, ਜੋ ਸੁਲਤਾਨਪੁਰ ਲੋਧੀ ਦਾ ਨਵਾਬ ਸੀ, ਉਹ ਵੀ ਗੁਰੂ ਨਾਨਕ ਸਾਹਿਬ ਜੀ ਦਾ ਭਲਾ = ਚੰਗਾ ਸੇਵਕ ਸੀ ਅਤੇ ਗੁਰੂ ਨਾਨਕ ਸਾਹਿਬ ਦੇ ਸਮੇਂ ਇਕ ਜਿੰਦ ਨਾਮੀ ਪੀਰ ਹੋਆ = ਹੋਇਆ, ਜੋ ਗੁਰੂ ਜੀ ਦੀ ਸੰਗਤ ਕਰਕੇ ਅਬਿਨਾਸੀ = ਨਾਸ ਤੋਂ ਰਹਿਤ ਪਦਵੀ ਭਾਵ ਮੁਕਤੀ ਨੂੰ ਪ੍ਰਾਪਤ ਹੋਇਆ।

**ਸਾਖੀ ਦੌਲਤ ਖ਼ਾਂ ਲੋਧੀ ਦੀ—**ਨਵਾਬ ਦੌਲਤ ਖ਼ਾਂ ਲੋਧੀ ਸੁਲਤਾਨਪੁਰ ਲੋਧੀ ਦਾ ਨਵਾਬ ਸੀ, ਜੋ ਘੋੜਿਆਂ ਦਾ ਵਪਾਰੀ ਸੀ, ਜਦੋਂ ਗੁਰੂ ਨਾਨਕ ਸਾਹਿਬ ਸੁਲਤਾਨਪੁਰ ਵਿਖੇ ਮੋਦੀਖ਼ਾਨੇ ਦੇ ਬਾਹਰ ਬੈਠ ਕੇ 'ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ' ਦਾ ਸੰਦੇਸ਼ ਦੇ ਰਹੇ ਸਨ ਤਾਂ ਉਨ੍ਹਾਂ ਦੀ ਇਹ ਗੱਲ ਨਵਾਬ ਦੌਲਤ ਖ਼ਾਂ ਲੋਧੀ ਕੋਲ ਪਹੁੰਚੀ। ਉਸ ਨੇ ਗੁਰੂ ਨਾਨਕ ਸਾਹਿਬ ਨੂੰ ਆਪਣੇ ਕੋਲ ਬੁਲਾਇਆ ਤੇ ਕਹਿਣ ਲੱਗਾ ਕਿ ਜੇਕਰ ਕੋਈ ਹਿੰਦੂ ਤੇ ਮੁਸਲਮਾਨ ਨਹੀਂ ਹੈ ਤਾਂ ਤੁਸੀਂ ਕਾਜ਼ੀ ਨਾਲ ਜਾ ਕੇ ਮਸਜਿਦ ਵਿਚ ਨਮਾਜ਼ ਪੜ੍ਹੋ ਤਾਂ ਗੁਰੂ ਨਾਨਕ ਸਾਹਿਬ ਇਸ ਗੱਲ ਲਈ ਤਿਆਰ ਹੋ ਗਏ। ਜਦੋਂ ਕਾਜ਼ੀ ਨਮਾਜ਼ ਪੜ੍ਹਨ ਲੱਗਿਆ ਤਾਂ

ਆਪ ਨਮਾਜ਼ ਵਿਚ ਸ਼ਾਮਲ ਨਹੀਂ ਹੋਏ। ਨਮਾਜ਼ ਦੀ ਸਮਾਪਤੀ ਤੋਂ ਬਾਅਦ ਨਵਾਬ ਨੇ ਗੁਰੂ ਜੀ ਨੂੰ ਨਮਾਜ਼ ਵਿਚ ਸ਼ਾਮਲ ਨਾ ਹੋਣ ਦਾ ਕਾਰਨ ਪੁੱਛਿਆ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਅਸੀਂ ਨਮਾਜ਼ ਵਿਚ ਕਿਵੇਂ ਸ਼ਾਮਲ ਹੋਈਏ, ਤੂੰ ਤਾਂ ਕਾਬਲ ਵਿਚ ਘੋੜੇ ਖ਼ਰੀਦ ਰਿਹਾ ਸੀ ਤੇ ਸਰੀਰ ਦੁਆਰਾ ਨਮਾਜ਼ ਪੜ੍ਹ ਰਿਹਾ ਸੀ। ਤੁਹਾਡਾ ਕਾਜ਼ੀ ਤਾਂ ਨਮਾਜ਼ ਸਮੇਂ ਵੀ ਵਛੇਰੀ ਸਾਂਭ ਰਿਹਾ ਸੀ। ਗੁਰੂ ਨਾਨਕ ਸਾਹਿਬ ਦੀ ਇਸ ਅੰਤਰਜਾਮਤਾ ਨੂੰ ਵੇਖ ਕੇ ਸਾਰੇ ਹੈਰਾਨ ਹੋ ਗਏ ਅਤੇ ਗੁਰੂ ਜੀ ਦੇ ਚਰਨੀਂ ਪੈ ਗਏ ਤਾਂ ਉਸ ਸਮੇਂ ਦੌਲਤ ਖ਼ਾਂ ਗੁਰੂ ਜੀ ਤੋਂ ਪ੍ਰਭਾਵਿਤ ਹੋ ਕੇ ਸਿੱਖ ਬਣਿਆ ਸੀ। ਇਥੇ ਅੱਜ-ਕੱਲ੍ਹ ਗੁਰਦੁਆਰਾ ਅੰਤਰਜਾਮਤਾ ਸਾਹਿਬ ਬਣਿਆ ਹੋਇਆ ਹੈ।

## ਮਾਲੋ ਮਾਂਗਾ ਸਿਖ ਦੁਇ; ਗੁਰਬਾਣੀ ਰਸ ਰਸਿਕ ਬਿਲਾਸੀ।

ਭਾਈ ਮਾਲੋ ਤੇ ਭਾਈ ਮਾਂਗਾ ਜੀ ਦੁਇ = ਦੋਵੇਂ ਸਿੱਖ ਗੁਰਬਾਣੀ ਦੇ ਰਸਿਕ = ਰਸੀਏ ਸਨ ਅਤੇ ਗੁਰੂ ਜੀ ਦੇ ਰਸ = ਪ੍ਰੇਮ ਦਾ ਸਦਾ ਬਿਲਾਸੀ = ਅਨੰਦ ਮਾਣਦੇ ਸਨ। ਇਤਿਹਾਸ ਵਿਚ ਇਨ੍ਹਾਂ ਦੋਹਾਂ ਦਾ ਜ਼ਿਕਰ ਗੁਰੂ ਸਾਹਿਬ ਨੂੰ ਕਰਤਾਰਪੁਰ ਸਾਹਿਬ ਵਿਖੇ ਮਿਲਣ ਦਾ ਆਉਂਦਾ ਹੈ।

## ਸਨਮੁਖਿ ਕਾਲੂ ਆਸ ਧਾਰ; ਗੁਰਬਾਣੀ ਦਰਗਹ ਸਾਬਾਸੀ।

ਭਾਈ ਕਾਲੂ ਜੀ ਗੁਰੂ ਦੇ ਸਨਮੁਖ ਸਿੱਖ ਹੋਏ ਹਨ, ਜੋ ਆਪਣੇ ਹਿਰਦੇ ਦੇ ਅੰਦਰ ਆਸ = ਆਸਾ ਧਾਰ ਕੇ ਗੁਰਬਾਣੀ ਦਾ ਅਭਿਆਸ ਕਰਦੇ ਸਨ ਅਤੇ ਉਨ੍ਹਾਂ ਨੇ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਵੀ ਸਾਬਾਸੀ = ਸ਼ੋਭਾ ਪ੍ਰਾਪਤ ਕੀਤੀ।

## ਗੁਰਮਤਿ; ਭਾਉ ਭਗਤਿ ਪਰਗਾਸੀ ॥੧੩॥

ਇਸੇ ਤਰ੍ਹਾਂ ਗੁਰਸਿੱਖਾਂ ਨੇ ਆਪਣੇ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਨੂੰ ਹਿਰਦੇ ਅੰਦਰ ਵਸਾ ਕੇ ਭਾਉ = ਪ੍ਰੇਮਾ ਭਗਤਿ = ਭਗਤੀ ਦਾ ਪਰਗਾਸੀ = ਪ੍ਰਕਾਸ਼ ਕੀਤਾ ਹੈ॥੧੩॥

### ਪਉੜੀ ੧੪ (ਸਿੱਖ ਨਾਮਾਵਲੀ)

## ਭਗਤ ਜੋ ਭਗਤਾ ਓਹਰੀ; ਜਾਪੂਵੰਸੀ ਸੇਵ ਕਮਾਵੈ।

ਭਗਤਾ ਨਾਮੇ ਭਗਤ ਜੋ ਓਹਰੀ = ਖੱਤਰੀਆਂ ਦੀ ਇਕ ਜਾਤ ਦਾ ਸਿੱਖ ਸੀ ਅਤੇ ਜੋ ਜਾਪੂਵੰਸੀ ਗੋਤ ਦਾ ਸੀ ਤੇ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਰਹਿ ਕੇ ਸੇਵ = ਟਹਿਲ ਕਮਾਵੈ = ਕਮਾਉਂਦਾ ਸੀ।

## ਸੀਹਾਂ ਉਪਲੁ ਜਾਣੀਐ; ਗਜਣ ਉਪਲ ਸਤਿਗੁਰ ਭਾਵੈ।

('ਉੱਪਲ' ਦੋਵੇਂ ਪਦ ਕੱਸ ਕੇ ਬੋਲੋ)

ਸ਼ੀਹਾਂ ਉੱਪਲ (ਖੱਤਰੀ ਵਰਣ ਦਾ ਇਕ ਗੋਤ) ਅਤੇ ਗੱਜਣ ਉੱਪਲ ਸਤਿਗੁਰੂ ਜੀ ਦੀ ਸੰਗਤ ਵਿਚ ਸੇਵਾ ਭਾਵਨਾ ਕਰਕੇ ਜਾਣੀਐ = ਜਾਣੇ ਜਾਂਦੇ ਸਨ ਅਤੇ ਆਪਣੀ ਸੇਵਾ ਕਰਕੇ ਗੁਰੂ ਨਾਨਕ ਸਾਹਿਬ ਨੂੰ ਭਾਵੈ = ਭਾ ਗਏ ਸਨ, ਜਿਸ ਕਰਕੇ ਗੁਰੂ ਜੀ ਨੇ ਉਨ੍ਹਾਂ ਨੂੰ ਸਿੱਖੀ ਦੀ ਦਾਤ ਬਖ਼ਸ਼ੀ।

***ਨੋਟ :*** ਭਾਈ ਸ਼ੀਹਾਂ ਉੱਪਲ ਤੇ ਭਾਈ ਗੱਜਣ ਉੱਪਲ, ਇਹ ਦੋਵੇਂ ਚਾਚੇ-ਤਾਏ ਦੇ ਪੁੱਤਰ ਹੋਣ ਕਰਕੇ ਭਰਾ ਸਨ।

**ਸਾਖੀ ਸ਼ੀਹਾਂ ਜੀ ਦੀ—**ਭਾਈ ਸ਼ੀਹਾਂ ਜੀ ਗੁਰੂ ਨਾਨਕ ਸਾਹਿਬ ਦੇ ਸਮੇਂ ਦੇ ਸਿੱਖ ਸਨ, ਜਿਨ੍ਹਾਂ ਦਾ

ਜ਼ਿਕਰ *ਨਾਨਕ ਪ੍ਰਕਾਸ਼* ਵਿਚ ਮਿਲਦਾ ਹੈ। ਭਾਈ ਸ਼ੀਹਾਂ ਜੀ ਆਪਣੀ ਸੇਵਾ-ਭਾਵਨਾ ਕਰਕੇ ਜਾਣੇ ਜਾਂਦੇ ਸਨ। *ਨਾਨਕ ਪ੍ਰਕਾਸ਼* ਵਿਚ ਸਾਖੀ ਆਉਂਦੀ ਹੈ ਕਿ ਭਾਈ ਸ਼ੀਹੇਂ ਨੇ ਆਪਣੀ ਲੜਕੀ ਦੇ ਵਿਆਹ ਦੇ ਉੱਤੇ ਘਰ ਵਿਚ ਮਠਿਆਈ ਤਿਆਰ ਕਰ ਕੇ ਰੱਖੀ ਹੋਈ ਸੀ। ਉਸ ਸਮੇਂ ਦੌਰਾਨ ਜੋ ਸੰਗਤ ਕਰਤਾਰਪੁਰ ਸਾਹਿਬ ਵਿਖੇ ਜਾਣੀ ਸੀ, ਪਹਿਲਾਂ ਇਹਦੇ ਘਰ ਠਹਿਰੀ। ਮੌਕੇ ਦੇ ਉੱਤੇ ਭਾਈ ਸ਼ੀਹਾਂ ਦੇ ਪਰਿਵਾਰ ਵੱਲੋਂ ਆਈ ਸੰਗਤ ਵਾਸਤੇ ਪ੍ਰਸ਼ਾਦਾ ਤਿਆਰ ਨਾ ਹੋ ਸਕਿਆ ਤਾਂ ਪਰਿਵਾਰ ਨੇ ਲੜਕੀ ਦੇ ਵਿਆਹ ਵਾਸਤੇ ਜੋ ਮਠਿਆਈ ਬਣਾਈ ਹੋਈ ਸੀ, ਉਹ ਸਾਰੀ ਸੰਗਤ ਨੂੰ ਛਕਾ ਦਿੱਤੀ। ਫਿਰ ਸਾਰੀ ਸੰਗਤ ਨੇ ਛਕ ਕੇ ਵਾਹਿਗੁਰੂ ਦਾ ਨਾਮ ਜਪਦੇ ਹੋਏ ਕਰਤਾਰਪੁਰ ਸਾਹਿਬ ਨੂੰ ਚਾਲੇ ਪਾ ਦਿੱਤੇ। ਭਾਈ ਸ਼ੀਹਾਂ ਜੀ ਦੀ ਇਸਤਰੀ ਸੋਚਾਂ ਵਿਚ ਪੈ ਗਈ ਕਿ ਸਵੇਰੇ ਜੰਞ ਵੀ ਬਹੁਤ ਆਉਣੀ ਹੈ, ਇਤਨੀ ਜਲਦੀ ਮਠਿਆਈ ਕਿਵੇਂ ਤਿਆਰ ਹੋਊ। ਇਸ ਗੱਲ ਤੋਂ ਉਦਾਸ ਹੋ ਕੇ ਭਾਈ ਸ਼ੀਹੇਂ ਨੂੰ ਕਹਿਣ ਲੱਗੀ ਤਾਂ ਭਾਈ ਸ਼ੀਹੇਂ ਨੇ ਕਿਹਾ ਕਿ ਮਹਾਰਾਜ ਉੱਤੇ ਭਰੋਸਾ ਰੱਖੋ। ਭਾਈ ਸ਼ੀਹਾਂ ਜੀ ਨੇ ਗੁਰੂ ਦੇ ਉੱਤੇ ਟੇਕ ਰੱਖ ਕੇ ਮਠਿਆਈ ਵਾਲੇ ਕੋਠੇ ਨੂੰ ਜਿੰਦਰਾ ਲਾ ਦਿੱਤਾ ਅਤੇ ਜਪੁ ਜੀ ਸਾਹਿਬ ਦਾ ਪਾਠ ਕਰ ਕੇ ਅਰਦਾਸ ਕੀਤੀ। ਗੁਰੂ ਦੀ ਕਿਰਪਾ ਨਾਲ ਕੋਠਾ ਮਠਿਆਈ ਨਾਲ ਭਰਿਆ ਰਿਹਾ। ਜੰਞ ਭਾਈ ਸ਼ੀਹੇਂ ਦੇ ਘਰ ਸੱਤ ਦਿਨ ਰੁਕੀ, ਪਰ ਮਠਿਆਈ ਨਾ ਮੁੱਕੀ। ਇਸ ਤਰ੍ਹਾਂ ਗੁਰੂ ਸਾਹਿਬ ਨੇ ਭਾਈ ਸ਼ੀਹੇਂ ਦੀ ਲਾਜ ਰੱਖੀ। ਇਸੇ ਨੇ ਗੁਰੂ ਅਮਰਦਾਸ ਜੀ ਦਾ ਬਚਨ ਮੰਨ ਕੇ ਪ੍ਰੇਮੇ ਕੋਹੜੀ, ਜੋ ਗੁਰੂ ਜੀ ਦੀ ਕਿਰਪਾ ਨਾਲ ਸੁੰਦਰ ਸਰੀਰ ਦਾ ਮਾਲਕ ਬਣਿਆ ਸੀ, ਉਸ ਨੂੰ ਆਪਣੀ ਲੜਕੀ ਦਾ ਰਿਸ਼ਤਾ ਕਰ ਦਿੱਤਾ ਸੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਵਰ ਦਿੱਤਾ ਕਿ ਇਨ੍ਹਾਂ ਦੀ ਸੰਗਤ ਕਰਨ ਵਾਲੇ ਵੀ ਤਰਨਗੇ ਅਤੇ ਨਾਮ ਮੱਥੋ ਮੁਰਾਰੀ ਰੱਖਿਆ। ਗੁਰੂ ਨਾਨਕ ਦੇਵ ਜੀ ਦੀ ਸਿੱਖੀ ਧਾਰਨ ਕਰ ਕੇ ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਜੀ ਦੀ ਸੰਗਤ ਭਾਈ ਸ਼ੀਹੇਂ ਨੇ ਕੀਤੀ।

## ਮੈਲਸੀਹਾਂ ਵਿਚਿ ਆਖੀਐ; ਭਾਗੀਰਥ ਕਾਲੀ ਗੁਣ ਗਾਵੈ।

('ਮੈਲਸੀਹਾਂ' ਇਕੱਠਾ ਬੋਲੋ, ਤੇ 'ਕਾਲੀ' ਥੋੜ੍ਹਾ ਕੱਸ ਕੇ ਬੋਲੋ)

ਭਾਗੀਰਥ ਮੈਲਸੀਹਾਂ = ਮੱਲਸੀਹਾਂ ਪਿੰਡ ਵਿਚ ਰਹਿਣ ਵਾਲਾ ਸੀ, ਜੋ ਦੁਆਬੇ ਦੇ ਇਲਾਕੇ ਵਿਚ ਆਖੀਐ = ਕਹੀਦਾ ਹੈ, ਜੋ ਕਾਲੀ ਦੇਵੀ ਦਾ ਉਪਾਸ਼ਕ ਸੀ ਅਤੇ ਉਸ ਦੇ ਗੁਣ ਗਾਵੈ = ਗਾਉਂਦਾ ਸੀ। ਇਕ ਦਿਨ ਦੇਵੀ ਇਸ ਦੇ ਪ੍ਰੇਮ ਵੱਸ ਹੋ ਕੇ ਪ੍ਰਗਟ ਹੋਈ ਤੇ ਕਹਿਣ ਲੱਗੀ ਕਿ ਵਰ ਮੰਗ ਤਾਂ ਭਾਗੀਰਥ ਜੀ ਨੇ ਕਿਹਾ ਕਿ ਮੈਨੂੰ ਮੁਕਤੀ ਦੀ ਇੱਛਾ ਹੈ ਤਾਂ ਦੇਵੀ ਨੇ ਕਿਹਾ ਕਿ ਮੁਕਤੀ-ਦਾਤਾ ਗੁਰੂ ਨਾਨਕ ਸਾਹਿਬ ਹਨ, ਜੋ ਸੁਲਤਾਨਪੁਰ ਲੋਧੀ ਵਿਖੇ ਮੋਦੀਖ਼ਾਨਾ ਚਲਾਉਂਦੇ ਹਨ ਤਾਂ ਭਾਗੀਰਥ ਜੀ ਸੁਲਤਾਨਪੁਰ ਲੋਧੀ ਪਹੁੰਚ ਕੇ ਗੁਰੂ ਦੀ ਸ਼ਰਨ ਵਿਚ ਜਾ ਬਿਰਾਜੇ ਤਾਂ ਉਹ ਉਦੋਂ ਗੁਰੂ ਦੀ ਸਿੱਖਿਆ ਲੈ ਕੇ ਸਿੱਖ ਬਣਿਆ ਤੇ ਭਾਗੀਰਥ ਤੋਂ ਭਾਈ ਭਗੀਰਥ ਜੀ ਬਣ ਗਏ।

## ਜਿਤਾ ਰੰਧਾਵਾ ਭਲਾ ਹੈ; ਬੂੜਾ ਬੁਢਾ ਇਕ ਮਨ ਧਿਆਵੈ।

('ਜਿੱਤਾ' ਕੱਸ ਕੇ ਤੇ 'ਭਲਾ' ਪੋਲਾ ਬੋਲੋ)

ਭਾਈ ਜਿਤਾ ਰੰਧਾਵੇ ਗੋਤ ਦਾ ਭਲਾ = ਚੰਗਾ ਸਿੱਖ ਹੋਇਆ ਹੈ ਤੇ ਬੂੜਾ, ਜੋ ਪਹਿਲਾ ਨਾਮ ਸੀ, ਜਿਨ੍ਹਾਂ ਦਾ ਨਾਮ ਗੁਰੂ ਨਾਨਕ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਰੱਖਿਆ ਅਤੇ ਬਾਬਾ ਬੁੱਢਾ ਜੀ ਹਰ ਵਕਤ ਗੁਰੂ ਸਾਹਿਬ ਨੂੰ ਇਕ ਮਨ = ਇਕਾਗਰ ਮਨ ਹੋ ਕੇ ਧਿਆਵੈ = ਧਿਆਉਂਦੇ ਸਨ।

**ਸਾਖੀ ਭਾਈ ਜਿਤੇ ਰੰਧਾਵੇ ਦੀ—**ਭਾਈ ਜਿੱਤਾ ਪੱਖੋਕੇ ਰੰਧਾਵੇ ਪਿੰਡ ਦਾ ਸੀ। ਪਹਿਲਾਂ ਇਨ੍ਹਾਂ ਦਾ ਪਿਤਾ ਇਸ ਪਿੰਡ ਦਾ ਚੌਧਰੀ ਸੀ, ਫਿਰ ਭਾਈ ਜਿੱਤਾ ਚੌਧਰੀ ਬਣਿਆ। ਇਹ ਗੁਰੂ ਨਾਨਕ ਸਾਹਿਬ ਜੀ ਦੀ ਚਰਨ ਸ਼ਰਨ ਵਿਚ ਆਇਆ, ਉਦੋਂ ਸਤਿਗੁਰੂ ਜੀ ਸੁਲਤਾਨਪੁਰ ਵਿਚ ਬਿਰਾਜਮਾਨ ਸਨ। ਕੁਝ ਪੂਰਬਲੇ

ਜਨਮ ਦੇ ਸੰਸਕਾਰ ਕਮਾਈ ਕਰਕੇ ਸ੍ਰੇਸ਼ਟ ਸਨ। ਜਿਸ ਵਕਤ ਭਾਈ ਜਿੱਤੇ ਰੰਧਾਵੇ ਨੇ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ’ਤੇ ਸੀਸ ਰੱਖ ਕੇ ਕਾਫ਼ੀ ਸਮਾਂ ਸਿਰ ਨਹੀਂ ਸੀ ਚੁੱਕਿਆ, ਉਸ ਵਕਤ ਗੁਰੂ ਸਾਹਿਬ ਜੀ ਨੇ ਇਸ ਦੇ ਸਿਰ ’ਤੇ ਹੱਥ ਰੱਖ ਕੇ ਰਿਧੀਆਂ ਸਿਧੀਆਂ ਬਖ਼ਸ਼ੀਆਂ। ਅੱਚਲ ਬਟਾਲੇ ਸ਼ਿਵਰਾਤਰੀ ਦੇ ਮੇਲੇ ’ਤੇ ਗੁਰੂ ਨਾਨਕ ਸਾਹਿਬ ਜੀ ਦੀ ਸਿੱਧਾਂ ਨਾਲ ਗੋਸ਼ਟਿ ਵੇਲੇ ਭਾਈ ਜਿੱਤਾ ਵੀ ਨਾਲ ਸੀ। ਸਿੱਧਾਂ ਨੇ ਜਦੋਂ ਸ਼ਕਤੀ ਨਾਲ ਹਨੇਰੀ, ਤੂਫ਼ਾਨ ਚਲਾ ਕੇ ਗੁਰੂ ਨਾਨਕ ਦੇਵ ਜੀ ਨੂੰ ਪ੍ਰਭਾਵਿਤ ਕਰਨਾ ਚਾਹਿਆ ਸੀ, ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਦੀਆਂ ਸਾਰੀਆਂ ਸ਼ਕਤੀਆਂ ਖੋਹ ਲਈਆਂ ਸਨ ਤੇ ਸਾਰੇ ਸਿੱਧ ਖ਼ਾਲੀ ਹੋ ਕੇ ਬੈਠ ਗਏ। ਤੂਫ਼ਾਨ ਵਿਚ ਮਰੇ ਹੋਏ ਜਾਨਵਰ, ਜੋ ਸਰੋਵਰ ਵਿਚ ਡਿੱਗ ਪਏ ਸਨ, ਭਾਈ ਜਿੱਤੇ ਨੇ ਉਨ੍ਹਾਂ ’ਤੇ ਤਰਸ ਕਰ ਕੇ ਆਪਣੀ ਸ਼ਕਤੀ ਦਾ ਪ੍ਰਯੋਗ ਕਰਦਿਆਂ ਸਰੋਵਰ ਦੇ ਉੱਤੇ ਆਪਣੀ ਚਾਦਰ ਵਿਛਾ ਲਈ ਤੇ ਉਸ ਚਾਦਰ ਉੱਪਰ ਬੈਠ ਗਏ ਤੇ ਕਿਸ਼ਤੀ ਦੀ ਤਰ੍ਹਾਂ ਉਸ ਚਾਦਰ ਨੂੰ ਚਲਾ ਕੇ ਮਰੇ ਹੋਏ ਜਾਨਵਰਾਂ ਨੂੰ ‘ਸਤਿਨਾਮ ਵਾਹਿਗੁਰੂ’ ਕਹਿੰਦਿਆਂ ਜਿਊਂਦਿਆਂ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਬਹੁਤ ਸਾਰੇ ਜਾਨਵਰ ਜਿਊਂਦੇ ਹੋ ਗਏ ਤਾਂ ਗੁਰੂ ਨਾਨਕ ਸਾਹਿਬ ਨੇ ਪੁੱਛਿਆ ਕਿ ਇਹ ਕੌਣ ਹੈ, ਜੋ ਮਰੇ ਹੋਏ ਜਾਨਵਰ ਜਿਊਂਦੇ ਕਰ ਰਿਹਾ ਹੈ? ਤਾਂ ਸਿੱਧਾਂ ਨੇ ਕਿਹਾ ਕਿ ਸਾਡੇ ਕੋਲ ਤਾਂ ਹੁਣ ਕਿਸੇ ਕੋਲ ਵੀ ਸ਼ਕਤੀ ਨਹੀਂ ਹੈ, ਇਹ ਤੁਹਾਡਾ ਹੀ ਕੋਈ ਚੇਲਾ ਹੈ। ਤਾਂ ਪਤਾ ਲੱਗਿਆ ਕਿ ਜਿੱਤਾ ਰੰਧਾਵਾ ਐਸਾ ਕਰ ਰਿਹਾ ਹੈ। ਮਹਾਰਾਜ ਨੇ ਆਪਣੇ ਕੋਲ ਬੁਲਾਇਆ ਤੇ ਇਸ ਦੀਆਂ ਵੀ ਸਾਰੀਆਂ ਸ਼ਕਤੀਆਂ ਖੋਹ ਲਈਆਂ। ਮਹਾਰਾਜ ਨੇ ਕਿਹਾ ਕਿ ਸਿੱਧਾਂ ਨੇ ਹੰਕਾਰ ਵਿਚ ਆ ਕੇ ਇਨ੍ਹਾਂ ਜਾਨਵਰਾਂ ਨੂੰ ਮਾਰਨ ਦੀ ਗ਼ਲਤੀ ਕੀਤੀ ਹੈ ਤੇ ਤੂੰ ਹੰਕਾਰ ਵਿਚ ਆ ਕੇ ਇਨ੍ਹਾਂ ਨੂੰ ਜਿਊਂਦਿਆਂ ਕਰਨ ਦੀ ਗ਼ਲਤੀ ਕੀਤੀ ਹੈ। ਨਿਰੰਕਾਰ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਸੀ। ਫਿਰ ਭਾਈ ਸੰਗਤੀਏ ਦੇ ਕਹਿਣ ਤੋਂ ਸਿੱਧਾਂ ਅਤੇ ਭਾਈ ਜਿੱਤੇ ਦੀਆਂ ਸ਼ਕਤੀਆਂ ਵਾਪਸ ਕੀਤੀਆਂ ਸਨ ਅਤੇ ਅੱਗੇ ਵਾਸਤੇ ਖ਼ਾਸ ਕਰਕੇ ਭਾਈ ਜਿੱਤੇ ਨੂੰ ਹਦਾਇਤ ਕੀਤੀ ਕਿ ਭਾਣੇ ਵਿਚ ਰਹਿਣਾ, ਹਉਮੈ ਦਾ ਤਿਆਗ ਕਰਨਾ, ਨਾਮ ਵਿਚ ਲਿਵ ਜੋੜੀ ਰੱਖਣਾ, ਇਹ ਸਿੱਖੀ ਦੇ ਮੂਲ ਸਿਧਾਂਤਾਂ ਤੋਂ ਕਦੇ ਟੁੱਟਣਾ ਨਹੀਂ। ਜੈਸਾ ਕਿ:

**ਹਉਮੈ ਤਜਿਨਿ ਨਾਮ ਲਿਵ ਲਾਵਨ। ਭਾਣਾ ਮਨਣੁ ਪੰਥ ਇਹ ਪਾਵਨ।**
**ਕਰਹੁ ਤੀਨ ਕੋ ਦ੍ਰਿਢ ਅਭ੍ਯਾਸਾ। ਸ਼ਾਤਿ ਪਾਇ ਮਨ ਹ੍ਵੈ ਸੁਖਰਾਸਾ।**

*(ਸ੍ਰੀ ਨਾਨਕ ਪ੍ਰਕਾਸ਼, ਅਧਿਆਇ ੨)*

**ਸਾਖੀ ਬਾਬਾ ਬੁੱਢਾ ਜੀ ਦੀ—**ਬਾਬਾ ਬੁੱਢਾ ਜੀ ਦਾ ਜਨਮ ਮਾਤਾ ਗੌਰਾਂ ਦੇ ਉਦਰ ਤੋਂ ਸੁੱਘੇ ਰੰਧਾਵੇ ਦੇ ਘਰ ੭ ਕੱਤਕ, ਸੰਮਤ ੧੫੬੩ ਬਿਕ੍ਰਮੀ ਨੂੰ ਪਿੰਡ ਕੱਥੂਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਨਾਮ ਬੂੜਾ ਰੱਖਿਆ ਗਿਆ। ਬਾਲਕ ਅਵਸਥਾ ਤੋਂ ਹੀ ਆਮ ਬੱਚਿਆਂ ਨਾਲੋਂ ਅਲੱਗ ਉਪਰਾਮ ਬਿਰਤੀ ਵਾਲੇ ਸਨ। ਬੱਚਿਆਂ ਦੀਆਂ ਖੇਡਾਂ ਨਾਲੋਂ ਸਿਆਣਿਆਂ ਕੋਲ ਬੈਠਣ ਦਾ ਸੁਭਾਅ ਸੀ, ਜੋ ਰੱਬ ਦੇ ਨਾਮ ਦੀਆਂ ਗੱਲਾਂ ਕਰਦੇ ਹੁੰਦੇ ਸਨ। ਜਦੋਂ ਉਮਰ ੧੨ ਕੁ ਵਰ੍ਹਿਆਂ ਦੀ ਹੋ ਗਈ ਤਾਂ ਪਰਿਵਾਰ ਨੇ ਪਸ਼ੂ ਚਾਰਨ ਦੀ ਜ਼ਿੰਮੇਵਾਰੀ ਦੇ ਦਿੱਤੀ। ਸੰਮਤ ੧੫੭੫ ਨੂੰ ਪਸ਼ੂ ਚਾਰਦਿਆਂ ਗੁਰੂ ਨਾਨਕ ਸਾਹਿਬ ਨਾਲ ਮਿਲਾਪ ਹੋਇਆ। ਗੁਰੂ ਨਾਨਕ ਸਾਹਿਬ ਨੇ ਭਾਈ ਬਾਲੇ ਨੂੰ ਕਹਿ ਕੇ ਇਸ ਬਾਰਾਂ ਵਰ੍ਹੇ ਦੀ ਉਮਰ ਦੇ ਬਾਲਕ ਨੂੰ ਆਪਣੇ ਕੋਲ ਬੁਲਾਇਆ ਅਤੇ ਪੁੱਛਿਆ ਕਿ ਕਾਕਾ! ਇਹ ਗਾਵਾਂ, ਮੱਝਾਂ ਤੇਰੀਆਂ ਹਨ ਜਾਂ ਕਿਸੇ ਦੀਆਂ ਚਾਰਦਾ ਹੈਂ? ਤਾਂ ਇਸ ਬਾਲਕ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ! ਇਹ ਗਾਵਾਂ, ਮੱਝਾਂ ਮੇਰੇ ਮਾਤਾ-ਪਿਤਾ ਦੀਆਂ ਹਨ। ਬੱਸ ਇਤਨਾ ਕੁ ਬਚਨ ਕਹਿ ਕੇ ਮਹਾਰਾਜ ਨੇ ਕਿਹਾ ਕਿ ਜਾ ਕਾਕਾ, ਆਪਣੇ ਪਸ਼ੂ ਸੰਭਾਲ। ਤਾਂ ਪਿੱਛੋਂ ਭਾਈ ਬਾਲੇ ਨੇ ਪੁੱਛਿਆ ਕਿ ਮਹਾਰਾਜ ਜੀ, ਬੱਚੇ ਨੂੰ ਬੁਲਾਇਆ ਵੀ ਤੇ ਕੋਈ ਖ਼ਾਸ ਬਾਤ ਵੀ ਨਹੀਂ ਕੀਤੀ ਤਾਂ ਮਹਾਰਾਜ ਨੇ ਕਿਹਾ ਕਿ ਭਾਈ ਬਾਲਾ ਜੀ, ਅਸਾਂ ਜਾਗ ਲਾਉਣਾ ਸੀ, ਉਹ ਲਾ ਦਿੱਤਾ ਹੈ। ਇਸ ਦੇ ਅਸਰ ਦਾ ਕੱਲ੍ਹ ਨੂੰ ਪਤਾ ਚੱਲ ਜਾਏਗਾ। ਭਾਈ ਬੂੜਾ ਘਰ ਜਾ ਕੇ ਗੁਰੂ ਨਾਨਕ ਸਾਹਿਬ ਦੇ ਦਰਸ਼ਨਾਂ ਦੇ ਧਿਆਨ

ਵਿਚ ਹੀ ਰਿਹਾ। ਅਗਲੇ ਦਿਨ ਸਵੱਖਤੇ ਹੀ ਮੱਖਣ ਦਾ ਕੁੱਜਾ ਲੈ ਕੇ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਪਹੁੰਚ ਗਿਆ। ਆਸਾ ਦੀ ਵਾਰ ਦਾ ਭੋਗ ਪੈ ਕੇ ਹਟਿਆ ਸੀ ਤਾਂ ਇਸ ਨੇ ਮੱਖਣ ਦਾ ਕੁੱਜਾ ਗੁਰੂ ਜੀ ਦੇ ਅੱਗੇ ਜਾ ਰੱਖਿਆ ਤਾਂ ਮਹਾਰਾਜ ਨੇ ਪੁੱਛਿਆ ਕਿ ਇਸ ਵਿਚ ਕੀ ਹੈ? ਤਾਂ ਇਸ ਨੇ ਕਿਹਾ ਕਿ ਜੀ ਇਸ ਵਿਚ ਮੱਖਣ ਹੈ, ਤੁਹਾਡੀ ਸੇਵਾ 'ਚ ਲੈ ਕੇ ਆਇਆ ਹਾਂ। ਤਾਂ ਮਹਾਰਾਜ ਨੇ ਕਿਹਾ ਕਿ ਮਾਤਾ-ਪਿਤਾ ਨੂੰ ਪੁੱਛ ਕੇ ਲੈ ਕੇ ਆਇਆ ਹੈਂ? ਤਾਂ ਇਸ ਨੇ ਕਿਹਾ ਕਿ ਨਹੀਂ। ਤਾਂ ਸਤਿਗੁਰਾਂ ਨੇ ਕਿਹਾ ਕਿ ਘਰਦਿਆਂ ਤੋਂ ਚੋਰੀ ਲਿਆਂਦਾ ਹੋਇਆ ਮੱਖਣ ਅਸਾਂ ਨਹੀਂ ਖਾਣਾ। ਤੁਹਾਡੇ ਮਾਤਾ-ਪਿਤਾ ਤੁਹਾਨੂੰ ਮਾਰਨਗੇ। ਇਸ ਨੂੰ ਵਾਪਸ ਲੈ ਜਾਉ। ਤਾਂ ਬੂੜਾ ਰੋਣ ਲੱਗ ਪਿਆ। ਮਹਾਰਾਜ ਨੇ ਰੋਣ ਦਾ ਕਾਰਨ ਪੁੱਛਿਆ ਤਾਂ ਇਸ ਨੇ ਕਿਹਾ ਕਿ ਮਾਤਾ-ਪਿਤਾ ਤਾਂ ਪਤਾ ਨਹੀਂ ਮਾਰਨਗੇ ਜਾਂ ਨਹੀਂ, ਤੁਸੀਂ ਮੇਰੀ ਮੱਖਣ ਦੀ ਭੇਟਾ ਦਾ ਇਨਕਾਰ ਕਰ ਕੇ ਮਾਰ ਰਹੇ ਹੋ। ਮਹਾਰਾਜ ਨੇ ਕਿਹਾ ਕਿ ਇਤਨੀ ਛੋਟੀ ਉਮਰ ਵਿਚ ਐਸੀ ਸੁਮੱਤਿ ਕਿਥੋਂ ਪਾਈ? ਤਾਂ ਇਸ ਨੇ ਜਵਾਬ ਦਿੱਤਾ ਕਿ ਮੈਨੂੰ ਇਕ ਵਾਰ ਮੇਰੀ ਮਾਤਾ ਨੇ ਚੁੱਲ੍ਹੇ ਵਿਚ ਅੱਗ ਬਾਲਣ ਲਈ ਕਿਹਾ। ਮੇਰੇ ਤੋਂ ਨਾ ਬਲੀ ਤਾਂ ਮਾਤਾ ਨੇ ਮੇਰੇ ਸਾਹਮਣੇ ਅੱਗ ਬਾਲਣ ਦਾ ਤਰੀਕਾ ਦੱਸਦਿਆਂ ਹੋਇਆਂ ਛੋਟੀਆਂ ਲੱਕੜਾਂ ਨੂੰ ਅੱਗ ਲਾਈ ਤਾਂ ਝੱਟ ਹੀ ਬਲ ਪਈ ਤੇ ਵੱਡੀਆਂ ਨੂੰ ਬਾਅਦ ਵਿਚ ਲੱਗੀ। ਉਸ ਦਿਨ ਤੋਂ ਹੀ ਮੈਨੂੰ ਵੈਰਾਗ ਹੋ ਗਿਆ ਕਿ ਕਾਲ ਵੀ ਕਿਤੇ ਮੈਨੂੰ ਛੋਟੀ ਉਮਰ ਵਾਲੇ ਨੂੰ ਪਹਿਲਾਂ ਨਾ ਮਾਰ ਦੇਵੇ। ਤਾਂ ਗੁਰੂ ਸਾਹਿਬ ਨੇ ਸੁਣ ਕੇ ਕਿਹਾ ਕਿ ਤੂੰ ਬੂੜਾ ਨਹੀਂ, ਬੁੱਢਾ ਹੈਂ, ਕਿਉਂਕਿ ਬੁੱਢਿਆਂ, ਸਿਆਣਿਆਂ ਵਾਲੀਆਂ ਗੱਲਾਂ ਕਰਦਾ ਹੈਂ। ਉਸੇ ਵੇਲੇ ਸਵਾ ਗਿੱਠ ਦਾ ਚਿੱਟਾ ਦਾੜ੍ਹਾ ਇਸ ਦੇ ਮੁੱਖ ਉੱਤੇ ਦਿਖਾਈ ਦੇਣ ਲੱਗਾ। ਜਦੋਂ ਸੁੱਘੇ ਰੰਧਾਵੇ ਨੇ ਆ ਕੇ ਪੁੱਤਰ ਲਈ ਚਿੰਤਾ ਜ਼ਾਹਰ ਕੀਤੀ ਤਾਂ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਵੱਡੀ ਲੰਮੀ ਉਮਰ ਵਾਲਾ ਹੋਵੇਗਾ। ਸਾਡੇ ਤੋਂ ਬਾਅਦ ਸਾਡੇ ਛੇਵੇਂ ਜਾਮੇ ਤਕ ਸੇਵਾ ਨਿਭਾਵੇਗਾ, ਜੋ ਇਨ੍ਹਾਂ ਨੇ ਨਿਭਾਈ।

## ਫਿਰਣਾ ਖਹਿਰਾ ਜੋਧ ਸਿਖੁ; ਜੀਵਾਈ ਗੁਰੁ ਸੇਵ ਕਮਾਵੈ।

ਖਹਿਰਾ ਗੋਤ ਦੇ ਤਿੰਨ ਸਿੱਖ ਭਾਈ ਫਿਰਣਾ ਜੀ, ਭਾਈ ਜੋਧ ਜੀ, ਭਾਈ ਜੀਵਾਈ = ਜੀਵਾ ਜੀ ਸਦਾ ਗੁਰੁ = ਗੁਰੂ ਦੇ ਹੁਕਮ ਵਿਚ ਰਹਿ ਕੇ ਗੁਰੂ ਦੀ ਸੇਵ = ਟਹਿਲ ਕਮਾਵੈ = ਕਮਾਉਂਦੇ ਸਨ।

## ਗੁਜਰ ਜਾਤ ਲੁਹਾਰ ਹੈ; ਗੁਰਸਿਖੀ ਗੁਰਸਿਖ ਸੁਣਾਵੈ।

('ਗੁੱਜਰ' ਅੱਧਕ ਸਹਿਤ ਬੋਲੋ)

ਭਾਈ ਗੁਜਰ ਲੁਹਾਰ ਜਾਤ ਦਾ ਸੀ, ਜੋ ਗੁਰੂ ਅੰਗਦ ਸਾਹਿਬ ਦੇ ਸਮੇਂ ਦਾ ਸਿੱਖ ਸੀ, ਜੋ ਆਪ ਗੁਰਸਿੱਖੀ ਜੀਵਨ ਧਾਰ ਕੇ ਹੋਰਨਾਂ ਨੂੰ ਗੁਰਸਿਖ (ਗੁਰ + ਸਿਖ) ਗੁਰ = ਗੁਰੂ ਦੀ ਸਿੱਖਿਆ ਦੇ ਰਾਹੀਂ ਇਸ ਗੁਰਸਿੱਖੀ ਮਾਰਗ ਦੀ ਮਹਿਮਾ ਬਾਰੇ ਸੁਣਾਵੈ = ਸੁਣਾਉਂਦਾ ਸੀ, ਭਾਵ ਇਸ ਨੇ ਗੁਰੂ ਸਾਹਿਬ ਦਾ ਬਚਨ ਮੰਨ ਕੇ ਸਿੱਖ ਕੈਦੀਆਂ ਦੀਆਂ ਬੇੜੀਆਂ ਕੱਟੀਆਂ ਸਨ।

## ਨਾਈ ਧਿੰਙ ਵਖਾਣੀਐ; ਸਤਿਗੁਰ ਸੇਵ ਕੁਟੰਬੁ ਤਰਾਵੈ।

ਭਾਈ ਧਿੰਙਾ ਨਾਈ ਜਾਤ ਦਾ ਸਿੱਖ ਵਖਾਣੀਐ = ਕਿਹਾ ਜਾਂਦਾ ਸੀ, ਜੋ ਗੁਰੂ ਅੰਗਦ ਸਾਹਿਬ ਦੀ ਸ਼ਰਨ ਵਿਚ ਲਾਂਗਰੀ ਦੀ ਸੇਵਾ ਕਰਦਾ ਸੀ। ਇਸ ਨੇ ਤਨੋਂ ਮਨੋਂ ਸਤਿਗੁਰੂ ਜੀ ਦੀ ਸੇਵਾ ਕਰ ਕੇ ਆਪਣੇ ਸਾਰੇ ਕੁਟੰਬੁ = ਪਰਿਵਾਰ ਨੂੰ ਤਰਾਵੈ = ਤਾਰ ਲਿਆ ਸੀ।

# ਗੁਰਮੁਖਿ ਸੁਖ ਫਲ; ਅਲਖੁ ਲਖਾਵੈ ॥੧੪॥

(‘ਅਲੱਖ’ ਅੱਧਕ ਸਹਿਤ ਬੋਲੋ)

ਇਨ੍ਹਾਂ ਸਾਰੇ ਹੀ ਗੁਰਮੁਖਾਂ ਨੇ ਗੁਰੂ ਦੀ ਸ਼ਰਨ ਵਿਚ ਰਹਿ ਕੇ ਨਾਮ ਰੂਪੀ ਸੁਖ ਫਲ ਪ੍ਰਾਪਤ ਕਰ ਕੇ ਉਸ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖਾਵੈ = ਜਾਣ ਲਿਆ ਸੀ ॥੧੪॥

***ਨੋਟ :*** ਭਾਈ ਤਾਰੂ, ਭਾਈ ਬਾਲਾ, ਭਾਈ ਮੂਲਾ ਕੀੜ, ਭਾਈ ਪਿਰਥਾ, ਭਾਈ ਖੇਡਾ, ਭਾਈ ਮਰਦਾਨਾ, ਭਾਈ ਪਿਰਥੀ ਮੱਲ, ਭਾਈ ਰਾਮਾ ਡਿੱਡੀ, ਭਾਈ ਦੌਲਤ, ਭਾਈ ਜਿੰਦ ਪੀਰ, ਭਾਈ ਮਾਲੋ, ਭਾਈ ਮਾਂਗਾ, ਭਾਈ ਕਾਲੂ, ਭਾਈ ਭਗਤਾ, ਭਾਈ ਸ਼ੀਹਾਂ ਉੱਪਲ, ਭਾਈ ਗੱਜਣ ਉੱਪਲ, ਭਾਈ ਭਾਗੀਰਥ, ਭਾਈ ਜਿੱਤਾ ਰੰਧਾਵਾ, ਬਾਬਾ ਬੁੱਢਾ ਜੀ, ਭਾਈ ਫਿਰਣਾ, ਭਾਈ ਜੋਧ ਤਕ ਇਹ ਸਾਰੇ ਗੁਰੂ ਨਾਨਕ ਸਾਹਿਬ ਦੇ ਸਿੱਖ ਸਨ। ਇਨ੍ਹਾਂ ਤੋਂ ਇਲਾਵਾ ਗੁਰੂ ਸਾਹਿਬ ਦੇ ਹੋਰ ਵੀ ਬੇਅੰਤ ਸਿੱਖ ਹੋਏ ਹਨ, ਪਰ ਭਾਈ ਸਾਹਿਬ ਜੀ ਨੇ ੨੧ ਸਿੱਖਾਂ ਦਾ ਹੀ ਨਾਮ ਦਿੱਤਾ ਹੈ ਅਤੇ ਭਾਈ ਜੀਵਾ, ਭਾਈ ਗੁਜਰ, ਭਾਈ ਧਿੰਙ ਇਹ ਤਿੰਨੇ ਗੁਰੂ ਅੰਗਦ ਦੇਵ ਜੀ ਦੇ ਸਿੱਖ ਸਨ।

### ਪਉੜੀ ੧੫ (ਸਿੱਖ ਨਾਮਾਵਲੀ, ਗੁਰੂ ਅੰਗਦ ਦੇਵ ਜੀ ਦੇ ਸਿੱਖ)

# ਪਾਰੋ ਜੁਲਕਾ ਪਰਮ ਹੰਸੁ; ਪੂਰੈ ਸਤਿਗੁਰ ਕਿਰਪਾ ਧਾਰੀ।

ਜਦੋਂ ਪੂਰੇ ਸਤਿਗੁਰੂ ਅੰਗਦ ਸਾਹਿਬ ਜੀ ਨੇ ਭਾਈ ਪਾਰੋ ਨਾਮੀ ਸਿੱਖ ਉੱਤੇ ਕਿਰਪਾ ਦ੍ਰਿਸ਼ਟੀ ਧਾਰੀ = ਧਾਰਨ ਕੀਤੀ, ਜੋ ਛੋਟੇ ਸਰੀਣਾ ਵਿਚ ਖੱਤਰੀਆਂ ਦਾ ਇਕ ਗੋਤ ਜੁਲਕਾ ਸੀ, ਉਹ ਪਰਮਹੰਸ ਦੀ ਪਦਵੀ ਨੂੰ ਪ੍ਰਾਪਤ ਹੋ ਗਿਆ।

**ਸਾਖੀ ਭਾਈ ਪਾਰੋ ਜੁਲਕਾ ਜੀ ਦੀ—**ਭਾਈ ਪਾਰੋ ਜੀ ਕਪੂਰਥਲੇ ਜ਼ਿਲ੍ਹੇ ਦੇ ਡੱਲਾ ਪਿੰਡ ਦੇ ਰਹਿਣ ਵਾਲੇ ਜੁਲਕਾ ਗੋਤ ਦੇ ਸਿੱਖ ਸਨ, ਜਿਸ ਨੇ ਗੁਰੂ ਅੰਗਦ ਦੇਵ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ ਸੀ, ਜੋ ਆਪਣੀ ਗੁਰੂ-ਭਗਤੀ ਤੇ ਪਵਿੱਤਰਤਾ ਕਰਕੇ ਬਹੁਤ ਪ੍ਰਸਿੱਧ ਹੋਏ। ਇਨ੍ਹਾਂ ਦੀ ਸੇਵਾ ਸਾਧਨਾ ਅਤੇ ਸਿਦਕ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਨੇ ਇਨ੍ਹਾਂ ਨੂੰ ਪਰਮਹੰਸ ਹੋਣ ਦਾ ਮਾਣ ਬਖ਼ਸ਼ਿਆ। ਗੁਰੂ ਅੰਗਦ ਦੇਵ ਜੀ ਤੋਂ ਬਾਅਦ ਇਹ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਰਹਿਣ ਲੱਗੇ। ਆਪਣੇ ਪਿੰਡ ਤੋਂ ਨਿੱਤ ਘੋੜੀ ’ਤੇ ਸਵਾਰ ਹੋ ਕੇ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਗੋਇੰਦਵਾਲ ਸਾਹਿਬ ਆਉਂਦੇ ਸਨ। ਗੁਰੂ ਜੀ ਨੇ ਇਨ੍ਹਾਂ ਦੀ ਸੇਵਾ-ਭਾਵਨਾ ਨੂੰ ਵੇਖ ਕੇ ਇਨ੍ਹਾਂ ਨੂੰ ਪ੍ਰਚਾਰਕ ਥਾਪ ਕੇ ਇਕ ਮੰਜੀ ਦੀ ਜ਼ਿੰਮੇਵਾਰੀ ਪ੍ਰਦਾਨ ਕੀਤੀ। ਇਨ੍ਹਾਂ ਦੇ ਪ੍ਰਚਾਰ ਦੇ ਫਲਸਰੂਪ ਕਈ ਮੁਸਲਮਾਨ ਵੀ ਗੁਰੂ ਅਮਰਦਾਸ ਜੀ ਦੇ ਸਿੱਖ ਬਣੇ, ਜਿਨ੍ਹਾਂ ਵਿੱਚੋਂ ਦਿੱਲੀ ਦੇ ਇਕ ਘੋੜਿਆਂ ਦਾ ਵਪਾਰੀ ਅੱਲ੍ਹਾ ਯਾਰ ਦਾ ਨਾਮ ਪ੍ਰਮੁੱਖ ਹੈ। ਆਪਣੇ ਅੰਤਕਾਲ ਨੂੰ ਨੇੜੇ ਆਇਆ ਵੇਖ ਕੇ ਇਨ੍ਹਾਂ ਨੇ ਆਪਣਾ ਸਭ ਕੁਝ ਦਾਨ ਕਰ ਦਿੱਤਾ। ਸਿਰਫ਼ ਗੁਰੂ ਸਾਹਿਬ ਦੀ ਬਖ਼ਸ਼ੀ ਹੋਈ ਘੋੜੀ ਹੀ ਕੋਲ ਰੱਖੀ, ਜਿਸ ’ਤੇ ਚੜ੍ਹ ਕੇ ਉਹ ਗੁਰੂ ਜੀ ਦੇ ਦਰਸ਼ਨਾਂ ਲਈ ਜਾਂਦੇ ਸਨ। ਇਸ ਤਰ੍ਹਾਂ ਭਾਈ ਪਾਰੋ ਜੁਲਕਾ ਜੀ ਗੁਰੂ ਦੀ ਕਾਰ ਕਰਦਿਆਂ ਗੁਰਸਿੱਖੀ ਜੀਵਨ ਵਿਚ ਸਫਲ ਹੋਏ।

# ਮਲੂਸਾਹੀ ਸੂਰਮਾ; ਵਡਾ ਭਗਤ ਭਾਈ ਕੇਦਾਰੀ।

ਮਲੂਸਾਹੀ ਗੁਰਸਿੱਖਾਂ ਦੀ ਫ਼ੌਜ ਦਾ ਵੱਡਾ ਸੂਰਮਾ ਸੀ ਅਤੇ ਭਾਈ ਕੇਦਾਰੀ ਜੀ ਵੀ ਵੱਡੇ ਭਗਤ ਹੋਏ ਹਨ।

## ਦੀਪਾ ਦੇਊ ਨਰਾਇਣ ਦਾਸ; ਬੁਲੇ ਦੇ ਜਾਈਐ ਬਲਿਹਾਰੀ।

ਭਾਈ ਦੀਪਾ ਦੇਊ, ਨਰਾਇਣ ਦਾਸ ਅਤੇ ਭਾਈ ਬੁਲੇ ਜੀ ਦੇ = ਤੋਂ ਬਲਿਹਾਰ = ਕੁਰਬਾਨ ਜਾਈਐ = ਜਾਂਦੇ ਹਾਂ।

## ਲਾਲ ਸੁ ਲਾਲੂ ਬੁਧਿਵਾਨ; ਦੁਰਗਾ ਜੀਵੰਧਾ ਪਰਉਪਕਾਰੀ।

ਭਾਈ ਲਾਲੂ ਜੀ ਗੁਰੂ ਜੀ ਦਾ ਬੜਾ ਲਾਲ = ਪਿਆਰਾ ਤੇ ਸੁ = ਉਹ ਬੁਧਿਵਾਨ = ਅਕਲਮੰਦ ਸਿੱਖ ਸੀ ਅਤੇ ਭਾਈ ਦੁਰਗਾ ਜੀ ਤੇ ਭਾਈ ਜੀਵੰਧਾ ਜੀ ਵੀ ਪਰਉਪਕਾਰੀ ਸਿੱਖ ਹੋਏ ਹਨ।

## ਜਗਾ ਧਰਣੀ ਜਾਣੀਐ; ਸੰਸਾਰੂ ਨਾਲੈ ਨਿਰੰਕਾਰੀ।

ਭਾਈ ਜੱਗਾ ਜੀ, ਜੋ ਧਰਣੀ ਜਾਤ (ਖੱਤਰੀਆਂ ਦਾ ਇਕ ਗੋਤ) ਦੇ ਸਿੱਖ ਜਾਣੀਐ = ਜਾਣੇ ਜਾਂਦੇ ਹਨ, ਭਾਵ ਧਰਤੀ ਵਾਂਗ ਸਹਿਨਸ਼ੀਲਤਾ, ਨਿਮਰਤਾ ਵਾਲੇ ਜਾਣੇ ਜਾਂਦੇ ਹਨ ਅਤੇ ਸੰਸਾਰੂ = ਸੰਸਾਰ ਵਿਚ ਰਹਿੰਦੇ ਹੋਏ **ਵਾ:** ਗ੍ਰਿਹਸਥ ਵਿਚ ਰਹਿੰਦੇ ਹੋਏ ਵੀ ਨਿਰੰਕਾਰੀ = ਨਿਰਾਕਾਰ ਵਾਹਿਗੁਰੂ ਦੀ ਭਗਤੀ ਕਰਦੇ ਸਨ।

## ਖਾਨੂ ਮਈਆ ਪੁਤ ਪਿਉ; ਗੁਣ ਗਾਹਕ ਗੋਬਿੰਦ ਭੰਡਾਰੀ।

ਭਾਈ ਖਾਨੂ ਜੀ ਤੇ ਇਨ੍ਹਾਂ ਦੇ ਪੁਤ = ਪੁੱਤਰ ਭਾਈ ਮਈਆ ਜੀ ਇਹ ਦੋਵੇਂ ਪਿਉ-ਪੁੱਤ੍ਰ ਅਤੇ ਭਾਈ ਗੋਬਿੰਦਾ ਜੀ ਜੋ ਗੁਰੂ ਅੰਗਦ ਦੇਵ ਜੀ ਦਾ ਭੰਡਾਰੀ, ਗੁਣਾਂ ਦਾ ਵੱਡਾ ਗ੍ਰਾਹਕ ਸੀ।

## ਜੋਧ ਰਸੋਈਆ ਦੇਵਤਾ; ਗੁਰ ਸੇਵਾ ਕਰਿ ਦੁਤਰ ਤਾਰੀ।

ਭਾਈ ਜੋਧ ਜੀ ਗੁਰੂ ਘਰ ਦੇ ਰਸੋਈਏ ਸਨ, ਜੋ ਦੇਵਤਾ ਸੁਭਾਅ ਦੇ ਸਨ, ਜੋ ਗੁਰ = ਗੁਰੂ ਦੀ ਸੇਵਾ = ਟਹਿਲ ਕਰਿ = ਕਰ ਕੇ ਦੁਤਰ = ਨਾ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਤਾਰੀ = ਤਰ ਗਏ।

## ਪੂਰੈ ਸਤਿਗੁਰ; ਪੈਜ ਸਵਾਰੀ ॥੧੫॥

ਇਸ ਪ੍ਰਕਾਰ ਪੂਰੈ = ਪੂਰੇ ਸਤਿਗੁਰੂ ਜੀ ਨੇ ਇਨ੍ਹਾਂ ਸਿੱਖਾਂ ਦੀ ਪੈਜ = ਇੱਜ਼ਤ ਸਵਾਰੀ = ਸਵਾਰ ਦਿੱਤੀ ॥੧੫॥

ਭਾਈ ਗੁਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ੧੭ ਸਿੱਖਾਂ ਦੀ ਗਿਣਤੀ ਦਿੱਤੀ ਹੈ, ਪਰ ਹੋਰ ਵੀ ਬੇਅੰਤ ਸਿੱਖ ਹੋਏ ਹਨ।

### ਪਉੜੀ ੧੬ (ਡੱਲੇ ਵਾਸੀ ਸੰਗਤ, ਤੀਸਰੇ ਪਾਤਸ਼ਾਹ ਦੇ ਸਿੱਖ)

## ਪਿਰਥੀ ਮਲ ਤੁਲਸਾ ਭਲਾ; ਮਲਣ ਗੁਰ ਸੇਵਾ ਹਿਤਕਾਰੀ।

('ਮੱਲ' ਅੱਧਕ ਸਹਿਤ ਬੋਲੋ; 'ਭਲਾ' ਪੋਲਾ ਬੋਲੋ)

ਭਾਈ ਪਿਰਥੀ ਮੱਲ ਜੀ ਗੁਰੂ ਅੰਗਦ ਸਾਹਿਬ ਵੇਲੇ ਦੇ ਸਿੱਖ ਸਨ ਅਤੇ ਗੁਰੂ ਅਮਰਦਾਸ ਜੀ ਦੇ ਵੇਲੇ ਵੀ ਸਨ ਅਤੇ ਭਾਈ ਤੁਲਸਾ ਜੀ ਤੇ ਭਾਈ ਮੱਲਣ ਜੀ ਇਹ ਤਿੰਨੇ ਭਲਾ = ਚੰਗੇ ਸਿੱਖ ਸਨ, ਜੋ ਗੁਰ = ਗੁਰੂ ਦੀ ਸੇਵਾ = ਟਹਿਲ ਅਤੇ ਹਿਤਕਾਰੀ = ਪਿਆਰ ਕਰਨ ਵਾਲੇ ਸਨ।

## ਰਾਮੂ ਦੀਪਾ ਉਗ੍ਰਸੈਣ; ਨਾਗਉਰੀ ਗੁਰ ਸਬਦ ਵੀਚਾਰੀ।

('ਨਾ-ਗਉਰੀ' ਬੋਲੋ)

ਭਾਈ ਰਾਮੂ ਜੀ, ਭਾਈ ਦੀਪਾ ਜੀ, ਭਾਈ ਉਗ੍ਰਸੈਣ ਜੀ ਤੇ ਭਾਈ ਨਗੌਰੀ ਜੀ ਇਹ ਚਾਰੇ ਸਿੱਖ ਗੁਰ = ਗੁਰੂ ਦੇ ਸ਼ਬਦ ਦੀ ਵੀਚਾਰੀ = ਵਿਚਾਰ ਕਰਨ ਵਾਲੇ ਸਨ।

## ਮੋਹਣ ਰਾਮੂ ਮਹਤਿਆ; ਅਮਰੂ ਗੋਪੀ ਹਉਮੈ ਮਾਰੀ।

ਭਾਈ ਮੋਹਣ ਜੀ, ਭਾਈ ਰਾਮੂ ਜੀ, ਇਹ ਦੋਵੇਂ ਸਿੱਖ ਮਹਤਿਆ = ਮਹਿਤੇ ਗੋਤ ਦੇ ਖੱਤਰੀ ਸਨ ਅਤੇ ਭਾਈ ਅਮਰੂ, ਭਾਈ ਗੋਪੀ ਜੀ, ਇਨ੍ਹਾਂ ਚਾਰੇ ਸਿੱਖਾਂ ਨੇ ਗੁਰੂ ਸ਼ਬਦ ਦੇ ਦੁਆਰਾ ਆਪਣੇ ਹਉਮੈ = ਹੰਕਾਰ ਨੂੰ ਮਾਰੀ = ਮਾਰ ਲਿਆ ਸੀ।

## ਸਹਾਰੂ ਗੰਗੂ ਭਲੇ; ਭਾਗੂ ਭਗਤੁ ਭਗਤਿ ਹੈ ਪਿਆਰੀ।

('ਭੱਲੇ' ਅੱਧਕ ਸਹਿਤ ਬੋਲੋ)

ਭਾਈ ਸਹਾਰੂ ਜੀ, ਭਾਈ ਗੰਗੂ ਜੀ ਇਹ ਦੋਵੇਂ ਭੱਲੇ ਜਾਤ ਦੇ ਸਿੱਖ ਸਨ ਅਤੇ ਭਾਈ ਭਾਗੂ ਭਗਤ ਜੀ ਇਹ ਤਿੰਨੇ ਸਿੱਖਾਂ ਨੂੰ ਗੁਰੂ ਸਾਹਿਬ ਦੀ ਭਗਤਿ = ਭਗਤੀ ਹੈ = ਹੀ ਪਿਆਰੀ ਸੀ।

## ਖਾਨੂ ਛੁਰਾ ਤਾਰੂ ਤਰੇ; ਵੇਗਾਪਾਸੀ ਕਰਣੀ ਸਾਰੀ।

ਭਾਈ ਖਾਨੂ ਛੁਰਾ ਜੀ, ਭਾਈ ਤਾਰੂ ਜੀ ਇਹ ਦੋਵੇਂ ਸਿੱਖ ਗੁਰੂ ਸਾਹਿਬ ਦੀ ਭਗਤੀ ਦੁਆਰਾ ਤਰੇ = ਤਰ ਗਏ ਅਤੇ ਭਾਈ ਵੇਗਾਪਾਸੀ ਨੇ ਵੀ ਸਾਰੀ = ਸ੍ਰੇਸ਼ਟ ਨਾਮ ਦੀ ਕਰਣੀ = ਕਮਾਈ ਕੀਤੀ ਹੈ।

## ਉਗਰੂ ਨੰਦੂ ਸੂਦਨਾ; ਪੂਰੋ ਝਟਾ ਪਾਰਿ ਉਤਾਰੀ।

ਭਾਈ ਉਗਰੂ, ਭਾਈ ਨੰਦੂ ਜੀ ਸੂਦਨਾ = ਸੂਦ ਗੋਤ ਦੇ ਖੱਤਰੀ ਸਨ ਅਤੇ ਭਾਈ ਪੂਰੋ ਝੱਟਾ ਜੀ ਦਾ ਵੀ ਗੁਰੂ ਸਾਹਿਬ ਨੇ ਸੰਸਾਰ-ਸਮੁੰਦਰ ਤੋਂ ਪਾਰ ਉਤਾਰੀ = ਉਤਾਰਾ ਕੀਤਾ।

## ਮਲੀਆ ਸਹਾਰੂ ਭਲੇ; ਛੀਂਬੇ ਗੁਰ ਦਰਗਹ ਦਰਬਾਰੀ।

ਭਾਈ ਮਲੀਆ ਜੀ, ਭਾਈ ਸਹਾਰੂ ਜੀ ਵੀ ਭਲੇ = ਚੰਗੇ ਸਿੱਖ ਸਨ ਅਤੇ ਗੁਰੂ ਦਰਬਾਰ ਦੇ ਛੀਂਬੇ = ਬਸਤਰ ਧੋਂਦੇ ਸਨ ਤੇ ਗੁਰ = ਗੁਰੂ ਦੇ ਦਰਗਹ = ਦਰਬਾਰ ਦੇ ਦਰਬਾਰੀ ਸਿੱਖ ਸਨ।

## ਪਾਂਧਾ ਬੂਲਾ ਜਾਣੀਐ; ਗੁਰਬਾਣੀ ਗਾਇਣੁ ਲੇਖਾਰੀ।

ਭਾਈ ਬੂਲਾ ਪਾਂਧਾ ਜੀ ਗੁਰਬਾਣੀ ਦਾ ਗਾਇਣ ਕਰਨ ਵਾਲਾ ਅਤੇ ਲਿਖਾਰੀ ਕਰਕੇ ਜਾਣੀਐ = ਜਾਣਿਆ ਜਾਂਦਾ ਸੀ।

## ਡਲੇ ਵਾਸੀ; ਸੰਗਤਿ ਭਾਰੀ ॥੧੯॥

ਇਹ ਭਾਰੀ ਸੰਗਤ ਡੱਲੇ ਵਾਸੀਆਂ ਦੇ ਪਿੰਡ ਦੀ ਸੀ ॥੧੯॥

ਗੁਰੂ ਅਮਰਦਾਸ ਜੀ ਦੇ ਸਿੱਖਾਂ ਦੀ ਗਿਣਤੀ ਭਾਈ ਗੁਰਦਾਸ ਜੀ ਨੇ ੨੩ ਲਿਖੀ ਹੈ, ਪਰ ਹੋਰ ਵੀ ਬੇਅੰਤ ਸਿੱਖ ਹੋਏ ਹਨ।

### ਪਉੜੀ ੧੭ (ਸੱਭਰਵਾਲ ਦੇ ਸਿੱਖ, ਚੌਥੇ ਪਾਤਸ਼ਾਹ ਦੇ ਸਿੱਖ)

## ਸਨਮੁਖ ਭਾਈ ਤੀਰਥਾ; ਸਭਰਵਾਲ ਸਭੇ ਸਿਰਦਾਰਾ।

ਸੱਭਰਵਾਲ ਦੇ ਸਭੇ = ਸਾਰੇ ਸਿਰਦਾਰਾ = ਸਰਦਾਰ (ਮੁਖੀ) ਤੇ ਭਾਈ ਤੀਰਥਾ ਗੁਰੂ ਰਾਮਦਾਸ ਜੀ ਦੇ ਸਨਮੁਖ ਰਹਿਣ ਵਾਲੇ ਸਿੱਖ ਹੋਏ ਹਨ।

## ਪੂਰੋ ਮਾਣਕ ਚੰਦ ਹੈ; ਬਿਸਨਦਾਸ ਪਰਵਾਰ ਸਧਾਰਾ।

ਭਾਈ ਪੂਰੋ ਜੀ, ਭਾਈ ਮਾਣਕ ਚੰਦ ਜੀ ਅਤੇ ਭਾਈ ਬਿਸ਼ਨਦਾਸ ਇਨ੍ਹਾਂ ਸਿੱਖਾਂ ਨੇ ਗੁਰੂ ਸੰਗਤ ਦੁਆਰਾ ਆਪਣੇ ਪਰਿਵਾਰ ਨੂੰ ਸਧਾਰਾ = ਸੁਧਾਰ ਲਿਆ ਸੀ, ਭਾਵ ਗੁਰਸਿੱਖੀ ਲੈ ਆਏ ਸੀ।

**ਸਾਖੀ ਭਾਈ ਮਾਣਕ ਚੰਦ ਜੀ ਦੀ—**ਭਾਈ ਮਾਣਕ ਚੰਦ ਜੀ ਅੰਮ੍ਰਿਤਸਰ ਦੇ ਵੈਰੋਵਾਲ ਪਿੰਡ ਦੇ ਨਿਵਾਸੀ ਸਨ। ਆਪ ਬ੍ਰਹਮਗਿਆਨੀ ਸਨ। ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦੀ ਖੁਦਾਈ ਸਮੇਂ ਆਪ ਨੇ ਬਹੁਤ ਸੇਵਾ ਕੀਤੀ। ਬਾਉਲੀ ਦੇ ਥੱਲੇ ਜਦੋਂ ਸਖ਼ਤ ਕੜ ਆ ਗਿਆ, ਜਿਸ ਨੂੰ ਤੋੜਨਾ ਬਹੁਤ ਮੁਸ਼ਕਲ ਸੀ। ਛੋਟੇ ਹਥੌੜੇ ਨਾਲ ਕੜ ਤੋੜਨ ਤੇ ਪਾਣੀ ਦੇ ਇਕ-ਦਮ ਫੁੱਟ ਪੈਣ ਨਾਲ ਦੱਬ ਜਾਣ ਦਾ ਭਾਰੀ ਖ਼ਤਰਾ ਸੀ, ਪਰ ਬਾਉਲੀ ਲਈ ਹੋਰ ਕੋਈ ਚਾਰਾ ਵੀ ਨਹੀਂ ਸੀ। ਗੁਰੂ ਹੁਕਮ ਅਨੁਸਾਰ ਭਾਈ ਮਾਣਕ ਚੰਦ ਜੀ ਨੇ ਬੜਾ ਵੱਡਾ ਖ਼ਤਰਾ ਮੁੱਲ ਲੈ ਕੇ ਕੜ ਤੋੜ ਹੀ ਲਿਆ, ਪਰ ਬਾਉਲੀ ਵਿਚ ਇਕ-ਦਮ ਪਾਣੀ ਭਰ ਜਾਣ ਕਰਕੇ ਆਪ ਪਾਣੀ ਵਿਚ ਡੁੱਬ ਗਏ। ਸਭ ਸੰਗਤ ਨੇ ਐਸਾ ਮਹਿਸੂਸ ਕੀਤਾ ਕਿ ਭਾਈ ਮਾਣਕ ਚੰਦ ਜੀ ਡੁੱਬ ਕੇ ਮਰ ਗਏ ਹਨ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਮਾਣਕ ਡੁੱਬਿਆ ਨਹੀਂ ਕਰਦਾ, ਪਰ ਜਦ ਪਾਣੀ ਵਿੱਚੋਂ ਆਪ ਜੀ ਦਾ ਸਰੀਰ ਕਢਵਾਇਆ ਗਿਆ ਤਾਂ ਆਪ ਜੀ ਗੁਰੂ ਦੀ ਕਿਰਪਾ ਕਰ ਕੇ ਠੀਕ-ਠਾਕ ਸੰਗਤਾਂ ਦੇ ਸਾਹਮਣੇ ਆ ਗਏ।

## ਪੁਰਖ ਪਦਾਰਥ ਜਾਣੀਐ; ਤਾਰੂ ਭਾਰੂ ਦਾਸ ਦੁਆਰਾ।

ਭਾਈ ਪੁਰਖਾ ਜੀ, ਭਾਈ ਪਦਾਰਥ ਜੀ, ਭਾਈ ਤਾਰੂ ਜੀ, ਭਾਈ ਭਾਰੂ ਜੀ, ਭਾਈ ਦੁਆਰਾ ਦਾਸ ਜੀ, ਇਹ ਸਾਰੇ ਗੁਰੂ ਸਾਹਿਬ ਦੇ ਸਿੱਖ ਜਾਣੀਐ = ਜਾਣੇ ਜਾਂਦੇ ਹਨ।

***ਨੋਟ :*** ਸ਼ਹੀਦ ਭਾਈ ਮਨੀ ਸਿੰਘ ਜੀ ਦੀ ਪੁਰਾਤਨ ਪੋਥੀ ਵਿਚ ਤਿੰਨ ਸਿੱਖ ਮੰਨੇ ਹਨ : ੧. ਭਾਈ ਪਦਾਰਥ ਜੀ, ੨. ਭਾਈ ਤਾਰੂ ਜੀ, ੩. ਭਾਈ ਭਾਰੂ ਜੀ, ਪਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਵਿਆਖਿਆ ਅਨੁਸਾਰ ਪੰਜ ਸਿੱਖ ਹਨ।

## ਮਹਾਪੁਰਖ ਹੈ ਮਹਾਨੰਦ; ਬਿਧੀ ਚੰਦ ਬੁਧਿ ਬਿਮਲ ਵੀਚਾਰਾ।

ਭਾਈ ਮਹਾਂਨੰਦ ਜੀ ਉੱਤਮ ਮਹਾਂਪੁਰਖ ਹੋਏ ਹਨ ਅਤੇ ਭਾਈ ਬਿਧੀ ਚੰਦ ਜੀ ਵੀ ਬਿਮਲ = ਨਿਰਮਲ ਬੁੱਧ ਵਾਲੇ ਵੀਚਾਰਾ = ਵਿਚਾਰਵਾਨ ਸਿੱਖ ਹੋਏ ਹਨ।

## ਬਰਮ ਦਾਸ ਹੈ ਖੋਟੜਾ; ਡੂੰਗਰਦਾਸ ਭਲੇ ਤਕਿਆਰਾ।

('ਭੱਲੇ' ਦਾ ਉਚਾਰਨ ਅੱਧਕ ਸਹਿਤ ਹੈ)

ਬਰਮ ਦਾਸ ਜੀ ਖੋਟੜਾ ਜਾਤ (ਖਰਲ ਜਾਤੀ ਦੀ ਇਕ ਸਾਖ, ਜੋ ਮਿੰਟਗੁਮਰੀ ਦੇ ਜ਼ਿਲ੍ਹੇ ਬਹੁਤ ਵਾਹੀ ਕਰਦੀ ਹੈ) ਦੇ ਸਿੱਖ ਸਨ ਅਤੇ ਭਾਈ ਡੂੰਗਰਦਾਸ ਜੀ ਭੱਲੇ ਜਾਤ ਵਿੱਚੋਂ, ਤਕਿਆਰਾ (ਖੱਤਰੀਆਂ ਦੀ ਇਕ ਗੋਤ) ਗੋਤ ਵਿੱਚੋਂ ਸਨ।

## ਦੀਪਾ ਜੇਠਾ ਤੀਰਥਾ; ਸੈਸਾਰੂ ਬੂਲਾ ਸਚਿਆਰਾ।

ਭਾਈ ਦੀਪਾ ਜੀ, ਭਾਈ ਜੇਠਾ ਜੀ, ਭਾਈ ਤੀਰਥਾ ਜੀ ਅਤੇ ਭਾਈ ਸੈਸਾਰੂ ਜੀ, ਭਾਈ ਬੂਲਾ ਜੀ ਇਹ ਸਾਰੇ ਗੁਰੂ ਸਾਹਿਬ ਦੇ ਸਚਿਆਰਾ = ਸਚਿਆਰ ਸਿੱਖ ਸਨ।

## ਮਾਈਆ ਜਾਪਾ ਜਾਣੀਅਨਿ; ਨਈਆ ਖੁਲਰ ਗੁਰੂ ਪਿਆਰਾ।

ਭਾਈ ਮਾਈਆ ਜੀ, ਭਾਈ ਜਾਪਾ ਜੀ ਅਤੇ ਭਾਈ ਨਈਆ ਜੀ ਖੁੱਲਰ ਗੋਤ (ਵੱਡੇ ਸਰੀਣਾਂ ਵਿਚੋਂ ਖੱਤਰੀ ਗੋਤ) ਦੇ ਸਨ। ਇਹ ਤਿੰਨੇ ਗੁਰੂ ਸਾਹਿਬ ਦੇ ਪਿਆਰੇ ਸਿੱਖ ਜਾਣੀਅਨਿ = ਜਾਣੀਦੇ ਹਨ।

## ਤੁਲਸਾ ਵਹੁਰਾ ਜਾਣੀਐ; ਗੁਰ ਉਪਦੇਸ ਅਵੇਸ ਅਚਾਰਾ।

ਵਹੁਰਾ ਜਾਤ ਦੇ ਭਾਈ ਤੁਲਸਾ ਜੀ ਗੁਰੂ ਉਪਦੇਸ਼ ਨੂੰ ਆਪਣੇ ਹਿਰਦੇ ਅੰਦਰ ਅਵੇਸ = ਪ੍ਰਵੇਸ਼ ਕਰਨ ਵਾਲੇ ਤੇ ਉੱਚੇ ਅਚਾਰ ਵਾਲੇ ਸਿੱਖ ਜਾਣੀਐ = ਜਾਣੀਦੇ ਹਨ।

## ਸਤਿਗੁਰ ਸਚੁ; ਸਵਾਰਣਹਾਰਾ ॥੧੭॥

ਇਸ ਤਰ੍ਹਾਂ ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਸੱਚੇ ਪਰਮੇਸ਼ਰ ਦੇ ਲੜ ਲਗਾ ਕੇ ਉਨ੍ਹਾਂ ਦੇ ਜੀਵਨ ਨੂੰ ਸਵਾਰਣਹਾਰਾ = ਸਵਾਰਣ ਵਾਲੇ ਹਨ ॥੧੭॥

ਭਾਈ ਗੁਰਦਾਸ ਸਾਹਿਬ ਜੀ ਨੇ ਗੁਰੂ ਰਾਮਦਾਸ ਸਾਹਿਬ ਜੀ ਦੇ ਗੁਰਸਿੱਖਾਂ ਦੀ ਗਿਣਤੀ ੨੨ ਦੱਸੀ ਹੈ, ਪਰ ਹੋਰ ਵੀ ਬੇਅੰਤ ਸਿੱਖ ਹੋਏ ਹਨ।

### ਪਉੜੀ ੧੮ (ਗੁਰੂ ਅਰਜਨ ਦੇਵ ਜੀ ਦੇ ਸਿੱਖ)

## ਪੁਰੀਆ ਚੂਹੜ ਚਉਧਰੀ; ਪੈੜਾ ਦਰਗਹ ਦਾਤਾ ਭਾਰਾ।

ਭਾਈ ਪੁਰੀਆ ਜੀ, ਭਾਈ ਚੂਹੜ ਜੀ, ਜੋ ਦੋਵੇਂ ਸਿੱਖ ਚੌਧਰੀ ਅਤੇ ਭਾਈ ਪੈੜਾ ਜੀ, ਭਾਈ ਦਰਗਹ = ਦਰਗਾਹਾ ਜੀ ਇਹ ਦੋਵੇਂ ਸਿੱਖ ਭਾਰਾ = ਵੱਡੇ ਦਾਤਾ = ਦਾਨੀ ਸਨ।

## ਬਾਲਾ ਕਿਸਨਾ ਝਿੰਗਰਣਿ; ਪੰਡਿਤ ਰਾਇ ਸਭਾ ਸੀਗਾਰਾ।

('ਸਭਾ' ਪੋਲਾ ਬੋਲੋ)

ਭਾਈ ਬਾਲਾ ਜੀ, ਭਾਈ ਕ੍ਰਿਸਨਾ ਜੀ ਜੋ ਦੋਵੇਂ ਸਿੱਖ ਝਿੰਗਰਣ ਗੋਤ ਦੇ ਸਨ ਅਤੇ ਅਤੇ ਭਾਈ ਪੰਡਿਤ ਰਾਏ ਜੀ ਸਭਾ ਦਾ ਸੀਗਾਰਾ = ਸ਼ਿੰਗਾਰ ਸਨ।

***ਨੋਟ :*** ਸ਼ਹੀਦ ਭਾਈ ਮਨੀ ਸਿੰਘ ਜੀ ਦੀ ਪੋਥੀ ਵਿਚ ਦੋ ਸਿੱਖ ਮੰਨੇ ਹਨ : ੧. ਭਾਈ ਬਾਲਾ ਤੇ ਕ੍ਰਿਸ਼ਨਾ ਜੀ। ਪਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਤਿੰਨ ਮੰਨੇ ਹਨ, ਜੋ ਅਰਥਾਂ ਵਿਚ ਲਿਖੇ ਹਨ।

## ਸੁਹੜ ਤਿਲੋਕਾ ਸੂਰਮਾ; ਸਿਖ ਸਮੁੰਦਾ ਸਨਮੁਖਾ ਸਾਰਾ।

ਭਾਈ ਤਿਲੋਕਾ ਜੀ ਜੋ ਸੁਹੜ ਜਾਤ ਵਿੱਚੋਂ ਸੂਰਮਾ = ਬਹਾਦਰ ਸਿੱਖ ਸਨ ਅਤੇ ਭਾਈ ਸਮੁੰਦਾ ਜੀ ਵੀ ਗੁਰੂ ਜੀ ਦੇ ਸਾਰਾ = ਸ੍ਰੇਸ਼ਟ ਸਿੱਖ ਸਨ, ਜੋ ਗੁਰੂ ਜੀ ਦੇ ਸਨਮੁਖ ਰਹਿੰਦੇ ਸਨ।

## ਕੁਲਾ ਭੁਲਾ ਝੰਝੀਆ; ਭਾਗੀਰਥ ਸੁਇਨੀ ਸਚਿਆਰਾ।

('ਕੁੱਲਾ', 'ਭੁੱਲਾ' ਅੱਧਕ ਸਹਿਤ ਬੋਲੋ)

ਭਾਈ ਕੁਲਾ ਜੀ, ਭਾਈ ਭੁਲਾ ਜੀ ਝੰਝੀਆਂ ਗੋਤ ਦੇ ਸਨ ਅਤੇ ਭਾਈ ਭਗੀਰਥ ਜੀ ਸੁਇਨੀ ਜਾਤ ਵਿੱਚੋਂ ਗੁਰੂ ਜੀ ਦੇ ਸਚਿਆਰਾ = ਸਚਿਆਰ ਸਿੱਖ ਸਨ।

## ਲਾਲੂ ਬਾਲੂ ਵਿਜ ਹਨਿ; ਹਰਖਵੰਤੁ ਹਰਦਾਸ ਪਿਆਰਾ।

ਭਾਈ ਲਾਲੂ ਜੀ, ਭਾਈ ਬਾਲੂ ਜੀ ਇਹ ਦੋਵੇਂ ਵਿਜ ਜਾਤ ਦੇ ਹਨ ਅਤੇ ਭਾਈ ਹਰਦਾਸ ਜੀ ਗੁਰੂ ਜੀ ਦੇ ਹਰਖਵੰਤੁ = ਖ਼ੁਸ਼ ਰਹਿਣ ਵਾਲੇ ਤੇ ਪਿਆਰੇ ਸਿੱਖ ਸਨ।

## ਧੀਰ ਨਿਹਾਲੂ ਤੁਲਸੀਆ; ਬੂਲਾ ਚੰਡੀਆ ਬਹੁ ਗੁਣਿਆਰਾ।

ਭਾਈ ਧੀਰੂ ਜੀ, ਭਾਈ ਨਿਹਾਲੂ ਜੀ, ਭਾਈ ਤੁਲਸੀਆ ਜੀ, ਭਾਈ ਬੂਲਾ ਜੀ ਅਤੇ ਭਾਈ ਚੰਡੀਆ ਜੀ ਬਹੁ = ਬਹੁਤ ਗੁਣਿਆਰਾ = ਗੁਣਾਂ ਵਾਲੇ ਸਿੱਖ ਸਨ।

***ਨੋਟ :*** ਕਈਆਂ ਪੋਥੀਆਂ ਵਿਚ 'ਧੀਰ ਨਿਹਾਲੂ' ਇਕ ਸਿੱਖ ਮੰਨਿਆ ਹੈ। *ਮਹਾਨ ਕੋਸ਼* ਅਨੁਸਾਰ ਧੀਰ ਜਾਤ ਦਾ ਇਕ ਨਿਹਾਲੂ ਸਿੱਖ ਹੋਇਆ ਹੈ।

## ਗੋਖੂ ਟੋਡਾ ਮਹਤਿਆ; ਤੋਤਾ ਮਦੂ ਸਬਦ ਵੀਚਾਰਾ।

ਭਾਈ ਗੋਖੂ ਜੀ, ਭਾਈ ਟੋਡਾ ਜੀ, ਇਹ ਦੋਵੇਂ ਸਿੱਖ ਮਹਤਿਆ = ਮਹਿਤਾ ਗੋਤ ਦੇ ਸਨ ਤੇ ਭਾਈ ਤੋਤਾ ਜੀ ਅਤੇ ਭਾਈ ਮਦੂ ਜੀ ਇਹ ਸਾਰੇ ਗੁਰੂ ਦੇ ਸ਼ਬਦ ਦੀ ਵਿਚਾਰ ਕਰਨ ਵਾਲੇ ਵੀਚਾਰਾ = ਵਿਚਾਰਵਾਨ ਸਿੱਖ ਸਨ।

## ਝਾਂਝੂ ਅਤੇ ਮੁਕੰਦ ਹੈ; ਕੀਰਤਨ ਕਰੈ ਹਜੂਰ ਕਿਦਾਰਾ।

ਭਾਈ ਝਾਂਝੂ ਜੀ, ਭਾਈ ਮੁਕੰਦ ਜੀ ਗੁਰੂ ਦੇ ਸਿੱਖ ਹੋਏ ਹਨ ਅਤੇ ਭਾਈ ਕਿਦਾਰਾ ਜੀ ਇਹ ਗੁਰਸਿੱਖ ਰਾਗ ਵਿੱਦਿਆ ਦੇ ਜਾਣਕਾਰ ਹੋਣ ਕਰਕੇ ਗੁਰੂ ਜੀ ਦੇ ਹਜ਼ੂਰ ਕੀਰਤਨ ਕਰੈ = ਕਰਦੇ ਸਨ।

## ਸਾਧ ਸੰਗਤਿ; ਪਰਗਟ ਪਾਹਾਰਾ ॥੧੮॥

ਇਹ ਸਾਰੇ ਸਿੱਖ ਸਾਧਸੰਗਤ ਵਿਚ ਪਰਗਟ = ਪ੍ਰਤੱਖ ਪਾਹਾਰਾ = ਪ੍ਰਤਾਪ ਵਾਲੇ ਸਨ ॥੧੮॥

### ਪਉੜੀ ੧੯ (ਸਿੱਖ ਨਾਮਾਵਲੀ)

## ਗੰਗੂ ਨਾਊ ਸਹਗਲਾ; ਰਾਮਾ ਧਰਮਾ ਉਦਾ ਭਾਈ।

ਭਾਈ ਗੰਗੂ ਜੀ ਨਾਊ = ਨਾਈ ਜਾਤ ਦੇ ਸਹਿਗਲ ਗੋਤ ਦੇ ਸਿੱਖ ਸਨ ਅਤੇ ਭਾਈ ਰਾਮਾ ਜੀ, ਭਾਈ ਧਰਮਾ ਜੀ, ਭਾਈ ਉਦਾ ਜੀ, ਇਹ ਸਾਰੇ ਭਾਈ = ਭਰਾ ਸਨ, ਜੋ ਪੰਜਵੇਂ ਪਾਤਸ਼ਾਹ ਦੇ ਸਿੱਖ ਸਨ।

## ਜਟੂ ਭਟੂ ਵੇਤਿਆ; ਫਿਰਨ ਸੂਦ ਵਡਾ ਸਤ ਭਾਈ।

ਭਾਈ ਜਟੂ ਜੀ, ਭਾਈ ਭਟੂ ਜੀ ਵੇਤਿਆ = ਤਤਬੇਤੇ ਹੋਏ ਹਨ ਅਤੇ ਭਾਈ ਫਿਰਨਾ ਜੀ ਜੋ ਸੂਦ ਗੋਤ ਦੇ ਸਨ, ਇਹ ਸਾਰੇ ਸਤ = ਸੱਚ ਸਰੂਪ ਪਰਮੇਸ਼ਰ ਦੇ ਵਡਾ = ਬਹੁਤ ਭਾਈ = ਪਿਆਰੇ ਸਨ ਭਾਵ ਪਰਮੇਸ਼ਰ ਦੇ ਪ੍ਰੇਮ ਵਾਲੇ ਸਨ।

## ਭੋਲੂ ਭਟੂ ਜਾਣੀਅਨਿ; ਸਨਮੁਖ ਤੇਵਾੜੀ ਸੁਖਦਾਈ।

ਭਾਈ ਭੋਲੂ ਜੀ, ਭਾਈ ਭਟੂ ਜੀ, ਜੋ ਤਿਵਾੜੀ ਗੋਤ ਦੇ ਸਨ, ਇਹ ਸਿੱਖ ਗੁਰੂ ਜੀ ਦੇ ਸਨਮੁਖ ਰਹਿ ਕੇ ਸੁਖਦਾਈ = ਸੁਖ ਦੇਣ ਵਾਲੇ ਸਨ ਤੇ ਬਹੁਤ ਮਸ਼ਹੂਰ ਸਨ।

## ਡਲਾ ਭਾਗੀ ਭਗਤਿ ਹੈ; ਜਾਪੂ ਨਿਵਲਾ ਗੁਰ ਸਰਣਾਈ।

('ਡੱਲਾ' ਅੱਧਕ ਸਹਿਤ ਬੋਲੋ)

ਭਾਈ ਡੱਲਾ ਜੀ, ਭਾਈ ਭਾਗੀ ਜੀ ਗੁਰੂ ਜੀ ਦੇ ਭਗਤ ਹੋਏ ਹਨ ਤੇ ਭਾਈ ਜਾਪੂ ਜੀ, ਭਾਈ ਨਿਵਲਾ ਜੀ ਗੁਰ = ਗੁਰੂ ਜੀ ਦੀ ਸਰਣਾਈ = ਸ਼ਰਣ ਵਿਚ ਰਹਿੰਦੇ ਸਨ।

## ਮੂਲਾ ਸੂਜਾ ਧਾਵਣੇ; ਚੰਦੂ ਚਉਝੜ ਸੇਵ ਕਮਾਈ।

ਭਾਈ ਮੂਲਾ ਜੀ, ਭਾਈ ਸੂਜਾ ਜੀ ਧਾਵਣੇ ਗੋਤ ਦੇ ਅਤੇ ਭਾਈ ਚੰਦੂ ਜੀ ਚਉਝੜ ਜਾਤ ਦੇ ਸਨ। ਇਨ੍ਹਾਂ ਨੇ ਗੁਰੂ ਦੇ ਹੁਕਮ ਵਿਚ ਰਹਿੰਦਿਆਂ ਸੇਵਾ ਅਤੇ ਨਾਮ ਦੀ ਕਮਾਈ ਕੀਤੀ।

## ਰਾਮਦਾਸ ਭੰਡਾਰੀਆ; ਬਾਲਾ ਸਾਈਂ ਦਾਸ ਧਿਆਈ।

ਭਾਈ ਰਾਮਦਾਸ ਜੀ ਭੰਡਾਰੀਆ ਗੋਤ ਦੇ ਸਨ ਅਤੇ ਭਾਈ ਬਾਲਾ ਜੀ, ਭਾਈ ਸਾਈਂ ਦਾਸ ਜੀ ਇਹ ਗੁਰੂ ਜੀ ਦੇ ਚਰਨਾਂ ਵਿਚ ਧਿਆਨ ਟਿਕਾ ਕੇ ਉਨ੍ਹਾਂ ਨੂੰ ਧਿਆਈ = ਧਿਆਉਂਦੇ ਸਨ।

## ਗੁਰਮੁਖਿ ਬਿਸਨੂ ਬੀਬੜਾ; ਮਾਛੀ ਸੁੰਦਰ ਗੁਰਮਤਿ ਪਾਈ।

ਬੀਬੜਾ ਜਾਤ ਦੇ ਭਾਈ ਵਿਸ਼ਨੂੰ ਜੀ ਤੇ ਭਾਈ ਸੁੰਦਰ ਮਾਛੀ ਜੀ ਵੱਡੇ ਗੁਰਮੁਖ ਸਨ, ਜਿਨ੍ਹਾਂ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਆਪਣੇ ਹਿਰਦੇ ਅੰਦਰ ਪਾਈ = ਪ੍ਰਾਪਤ ਕਰ ਲਈ ਸੀ।

## ਸਾਧ ਸੰਗਤਿ; ਵਡੀ ਵਡਿਆਈ॥੧੯॥

ਇਸ ਤਰ੍ਹਾਂ ਸਾਧਸੰਗਤ ਦੀ ਵਡਿਆਈ = ਮਹਿਮਾ ਵੱਡੀ ਹੈ॥੧੯॥

### ਪਉੜੀ ੨੦ (ਸਿੱਖ ਨਾਮਾਵਲੀ)

## ਜਟੂ ਭਾਨੂ ਤੀਰਥਾ; ਚਾਇ ਚਈਲੇ ਚਢੇ ਚਾਰੇ।
## ਸਣੇ ਨਿਹਾਲੇ ਜਾਣੀਅਨਿ; ਸਨਮੁਖ ਸੇਵਕ ਗੁਰੂ ਪਿਆਰੇ।

ਭਾਈ ਜੱਟੂ ਜੀ, ਭਾਈ ਭਾਨੂ ਜੀ, ਭਾਈ ਤੀਰਥਾ ਜੀ ਤੇ ਭਾਈ ਨਿਹਾਲੇ ਦੇ ਸਣੇ = ਸਮੇਤ ਇਹ ਚਾਰੇ ਚੱਢੇ ਗੋਤ ਦੇ ਜਾਣੀਅਨਿ = ਜਾਣੇ ਜਾਂਦੇ ਸਨ, ਚਾਇ ਚਈਲੇ = ਵੱਡੇ ਉਤਸ਼ਾਹ ਵਾਲੇ, ਭਾਵ ਪ੍ਰੇਮੀ ਤੇ ਗੁਰੂ = ਸਤਿਗੁਰੂ ਜੀ ਦੇ ਸਨਮੁਖ ਰਹਿਣ ਵਾਲੇ ਸੇਵਕ ਤੇ ਗੁਰੂ ਦੇ ਪਿਆਰੇ ਸਨ।

## ਸੇਖੜ ਸਾਧ ਵਖਾਣੀਅਹਿ; ਨਾਊ ਭੁਲੂ ਸਿਖ ਸੁਚਾਰੇ।

ਭਾਈ ਨਾਊ ਜੀ ਤੇ ਭਾਈ ਭੁੱਲੂ ਜੀ, ਇਹ ਸਾਧੂ ਸੁਭਾਅ ਦੇ ਤੇ ਸੇਖੜ ਜਾਤ ਦੇ ਸਿੱਖ ਵਖਾਣੀਅਹਿ = ਕਹੇ ਜਾਂਦੇ ਹਨ। ਗੁਰੂ ਜੀ ਦੇ ਸੁਚਾਰੇ = ਸ੍ਰੇਸ਼ਟ ਸਿੱਖ ਸਨ।

## ਜਟੂ ਭੀਵਾ ਜਾਣੀਅਨਿ; ਮਹਾ ਪੁਰਖ ਮੂਲਾ ਪਰਵਾਰੇ।

ਭਾਈ ਜੱਟੂ ਜੀ ਭੀਵਾ ਗੋਤ ਦੇ ਜਾਣੀਅਨਿ = ਜਾਣੇ ਜਾਂਦੇ ਹਨ ਅਤੇ ਭਾਈ ਮੂਲਾ ਜੀ ਆਪਣੇ ਪਰਵਾਰੇ = ਪਰਿਵਾਰ ਸਮੇਤ ਮਹਾਂਪੁਰਖ ਸਨ।

## ਚਤੁਰਦਾਸ ਮੂਲਾ ਕਪੂਰ; ਹਾਡੂ ਗਾਡੂ ਵਿਜ ਵਿਚਾਰੇ।

ਭਾਈ ਚਤੁਰਦਾਸ ਜੀ, ਭਾਈ ਮੂਲਾ ਜੀ ਕਪੂਰ ਗੋਤ ਦੇ ਅਤੇ ਭਾਈ ਹਾਡੂ ਜੀ ਤੇ ਭਾਈ ਗਾਡੂ ਜੀ ਵਿੱਜ ਜਾਤੀ ਦੇ ਵਿਚਾਰੇ = ਵਿਚਾਰਵਾਨ ਸਿੱਖ ਸਨ।

## ਫਿਰਨਾ ਬਹਿਲ ਵਖਾਣੀਐ; ਜੇਠਾ ਚੰਗਾ ਕੁਲ ਨਿਸਤਾਰੇ।

('ਕੁਲ' ਪੋਲਾ ਬੋਲੋ)

ਭਾਈ ਫਿਰਨਾ ਜੀ ਬਹਿਲ ਜਾਤ ਦੇ ਵਖਾਣੀਐ = ਆਖੇ ਜਾਂਦੇ ਹਨ ਅਤੇ ਭਾਈ ਜੇਠਾ ਜੀ ਨੇ ਚੰਗਾ = ਨਿਸ਼ਕਾਮ ਕਰਮ ਕਰ ਕੇ ਆਪਣੀ ਕੁਲ ਦਾ ਨਿਸਤਾਰੇ = ਉੱਧਾਰ ਕਰ ਲਿਆ।

## ਵਿਸਾ ਗੋਪੀ ਤੁਲਸੀਆ; ਭਾਰਦੁਆਜੀ ਸਨਮੁਖ ਸਾਰੇ।

ਭਾਈ ਵਿੱਸਾ ਜੀ, ਭਾਈ ਗੋਪੀ ਜੀ, ਭਾਈ ਤੁਲਸੀਆ ਜੀ, ਇਹ ਸਾਰੇ ਬ੍ਰਾਹਮਣ ਜਾਤ ਵਿੱਚੋਂ ਭਾਰਦੁਆਜੀ = ਭਾਰਦਵਾਜ ਗੋਤ ਦੇ ਸਨ, ਜੋ ਗੁਰੂ ਜੀ ਦੇ ਸਨਮੁਖ ਰਹਿਣ ਵਾਲੇ ਸਿੱਖ ਸਨ।

## ਵਡਾ ਭਗਤ ਹੈ ਭਾਈਅੜਾ; ਗੋਇੰਦੁ ਘੇਈ ਗੁਰੂ ਦੁਆਰੇ।

ਭਾਈ ਭਾਈਅੜਾ ਜੀ ਅਤੇ ਭਾਈ ਗੋਇੰਦ ਜੋ ਘੇਈ ਗੋਤ ਦੇ ਸਨ, ਇਹ ਦੋਵੇਂ ਸਿੱਖ ਗੁਰੂ ਦੁਆਰੇ = ਦਰਬਾਰ ਦੇ ਵੱਡੇ ਭਗਤ ਸਨ।

## ਸਤਿਗੁਰ ਪੂਰੇ; ਪਾਰਿ ਉਤਾਰੇ ॥੨੦॥

ਪੂਰੇ ਸਤਿਗੁਰੂ ਜੀ ਨੇ ਇਨ੍ਹਾਂ ਸਿੱਖਾਂ ਦਾ ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਕਰ ਦਿੱਤਾ ॥੨੦॥

### ਪਉੜੀ ੨੧ (ਸੁਲਤਾਨਪੁਰ ਦੀ ਸਿੱਖ ਸੰਗਤ)

## ਕਾਲੂ ਚਾਊ ਬੰਮੀਆ; ਮੂਲੇ ਨੋ ਗੁਰ ਸਬਦੁ ਪਿਆਰਾ।

ਭਾਈ ਕਾਲੂ ਜੀ, ਭਾਈ ਚਾਊ ਜੀ ਅਤੇ ਭਾਈ ਬੰਮੀਆ ਜੀ, ਭਾਈ ਮੂਲੇ = ਮੂਲਾ ਜੀ ਨੋ = ਨੂੰ ਗੁਰ = ਗੁਰੂ ਦਾ ਸ਼ਬਦ ਪਿਆਰਾ ਲੱਗਦਾ ਹੈ।

***ਨੋਟ :*** *ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਨਾਭਾ ਨੇ ਬੰਮੀਆਂ ਗੁੱਜਰਾਂ ਇਕ ਜਾਤ ਮੰਨੀ ਹੈ।

## ਹੇਮਾ ਵਿਚਿ ਕਪਾਹੀਆ; ਗੋਇੰਦੁ ਘੇਈ ਗੁਰ ਨਿਸਤਾਰਾ।

ਕਪਾਹੀਆ = ਕਪਾਹ ਵੇਚਣ ਵਾਲਿਆਂ ਵਿੱਚੋਂ ਭਾਈ ਹੇਮਾ ਜੀ ਅਤੇ ਘੇਈ ਜਾਤ ਵਿੱਚੋਂ ਗੋਇੰਦ ਜੀ ਦਾ ਗੁਰੂ ਸਾਹਿਬ ਨੇ ਨਿਸਤਾਰਾ = ਉੱਧਾਰ ਕੀਤਾ।

## ਭਿਖਾ ਟੋਡਾ ਭਟ ਦੁਇ; ਧਾਰੂ ਸੂਦ ਮਹਲ ਤਿਸੁ ਭਾਰਾ।

ਭਾਈ ਭਿਖਾ ਜੀ, ਭਾਈ ਟੋਡਾ ਜੀ ਇਹ ਦੁਇ = ਦੋਵੇਂ ਗੁਰੂ ਸਾਹਿਬ ਦੇ ਭੱਟ ਸਨ ਅਤੇ ਭਾਈ ਧਾਰੂ ਜੀ ਭਾਰੇ ਮਹਲ ਵਾਲੇ ਤਿਸੁ = ਉਸ ਦਾ ਗੋਤ ਸੂਦ ਸੀ, ਗੁਰੂ ਸਾਹਿਬ ਨੇ ਇਨ੍ਹਾਂ ਨੂੰ ਤਾਰਨਾ ਕੀਤਾ।

## ਗੁਰਮੁਖਿ ਰਾਮੂ ਕੋਹਲੀ; ਨਾਲਿ ਨਿਹਾਲੂ ਸੇਵਕ ਸਾਰਾ।

ਭਾਈ ਗੁਰਮੁਖ ਜੀ, ਭਾਈ ਰਾਮੂ ਜੀ ਕੋਹਲੀ ਗੋਤ ਦੇ ਸਨ ਅਤੇ ਨਾਲ ਹੀ ਭਾਈ ਨਿਹਾਲੂ ਜੀ ਗੁਰੂ ਜੀ ਦੇ ਸਾਰਾ = ਸ੍ਰੇਸ਼ਟ ਸੇਵਕ ਸਨ।

## ਛਜੂ ਭਲਾ ਜਾਣੀਐ; ਮਾਈ ਦਿਤਾ ਸਾਧ ਵਿਚਾਰਾ।

(‘ਭੱਲਾ’ ਅੱਧਕ ਸਹਿਤ ਬੋਲੋ)

ਭਾਈ ਛੱਜੂ ਜੀ ਭੱਲਾ ਗੋਤ ਦੇ ਚੰਗੇ ਸਿੱਖ ਜਾਣੀਐ = ਜਾਣੇ ਜਾਂਦੇ ਸਨ ਅਤੇ ਭਾਈ ਮਾਈ ਦਿੱਤਾ ਜੀ ਵੀ ਗੁਰੂ ਸਾਹਿਬ ਦੇ ਵਿਚਾਰਾ = ਵਿਚਾਰਮਾਨ ਸਾਧ = ਸਾਧੂ ਸਨ।

## ਤੁਲਸਾ ਵਹੁਰਾ ਭਗਤ ਹੈ; ਦਾਮੋਦਰ ਆਕੁਲ ਬਲਿਹਾਰਾ।

ਭਾਈ ਤੁਲਸਾ ਜੀ ਵਹੁਰਾ ਗੋਤ ਦੇ ਭਗਤ ਹੋਏ ਹਨ ਅਤੇ ਦਮੋਦਰ ਜੀ ਤੇ ਭਾਈ ਆਕੁਲ ਜੀ ਇਨ੍ਹਾਂ ਸਾਰਿਆਂ ਸਿੱਖਾਂ ਤੋਂ ਬਲਿਹਾਰਾ = ਕੁਰਬਾਣ ਜਾਣਾ ਕਰੀਏ।

## ਭਾਨਾ ਆਵਲ ਵਿਗਹਮਲ; ਬੁਧੂ ਛੀਂਬਾ ਗੁਰ ਦਰਬਾਰਾ।

(‘ਵਿਗਹਮੱਲ’ ਬੋਲੋ)

ਭਾਈ ਭਾਨਾ ਜੀ, ਆਵਲ ਗੋਤ ਦੇ ਤੇ ਭਾਈ ਵਿਗਹ ਮੱਲ ਜੀ ਤੇ ਭਾਈ ਬੁੱਧੂ ਛੀਂਬਾ ਜੀ ਗੁਰੂ ਸਾਹਿਬ ਦੇ ਦਰਬਾਰੀ ਸਿੱਖ ਸਨ।

## ਸੁਲਤਾਨ ਪੁਰਿ; ਭਗਤਿ ਭੰਡਾਰਾ॥੨੧॥

ਇਹ ਸੁਲਤਾਨਪੁਰ ਨਗਰ ਵਿਚ ਗੁਰੂ ਅਰਜਨ ਦੇਵ ਜੀ ਦੇ ਸਿੱਖਾਂ ਦਾ ਭਗਤਿ = ਭਗਤੀ ਦਾ ਭੰਡਾਰਾ = ਖ਼ਜ਼ਾਨਾ ਹੈ॥੨੧॥

### ਪਉੜੀ ੨੨ (ਮਸੰਦ ਸਿੱਖਾਂ ਦੇ ਨਾਮ)

## ਦੀਪਕ ਦੀਪਾ ਕਾਸਰਾ; ਗੁਰੂ ਦੁਆਰੈ ਹੁਕਮੀ ਬੰਦਾ।

ਭਾਈ ਦੀਪਕ ਜੀ ਤੇ ਭਾਈ ਦੀਪਾ ਜੀ ਕਾਸਰਾ ਗੋਤ ਦੇ ਮਸੰਦ ਸਿੱਖ ਸਨ। ਇਹ ਦੋਵੇਂ ਸਿੱਖ ਗੁਰੂ ਦੁਆਰੈ = ਦਰਬਾਰ ਦੇ ਹੁਕਮੀ ਬੰਦੇ ਭਾਵ ਸੇਵਾ ਕਰਨ ਵਾਲੇ ਸਨ।

## ਪਟੀ ਅੰਦਰਿ ਚਉਧਰੀ; ਢਿਲੋ ਲਾਲ ਲੰਗਾਹ ਸੁਹੰਦਾ।

ਢਿੱਲੋਂ ਗੋਤ ਦੇ ਭਾਈ ਲਾਲ ਜੀ ਤੇ ਭਾਈ ਲੰਗਾਹ ਜੀ ਪੱਟੀ ਨਗਰ ਦੇ ਅੰਦਰਿ = ਵਿਚ ਚੌਧਰੀ ਸਨ, ਜੋ ਗੁਰੂ ਦੀ ਸੰਗਤ ਕਰ ਕੇ ਸੁਹੰਦਾ = ਸੋਭਾ ਦੇਣ ਵਾਲੇ ਹੋਏ ਹਨ।

## ਅਜਬ ਅਜਾਇਬ ਸੰਙਿਆ; ਉਮਰ ਸਾਹ ਗੁਰ ਸੇਵ ਕਰੰਦਾ।

ਭਾਈ ਅਜਬ ਜੀ ਤੇ ਭਾਈ ਅਜਾਇਬ ਜੀ, ਭਾਈ ਉਮਰ ਸ਼ਾਹ ਜੀ ਇਹ ਤਿੰਨੇ ਸੰਙੇ ਗੋਤ ਦੇ ਸਨ ਅਤੇ ਤਿੰਨੇ ਮਸੰਦ ਸਨ, ਗੁਰੂ ਦੀ ਸੇਵਾ ਕਰੰਦਾ = ਕਰਦੇ ਸਨ।

## ਪੈੜਾ ਛਜਲੁ ਜਾਣੀਐ; ਕੰਦੂ ਸੰਘਰੁ ਮਿਲੈ ਹਸੰਦਾ।

ਭਾਈ ਪੈੜਾ ਜੀ ਛੱਜਲ ਗੋਤ ਦੇ ਜਾਣੀਐ = ਜਾਣੇ ਜਾਂਦੇ ਸਨ ਅਤੇ ਭਾਈ ਕੰਦੂ ਜੀ, ਜੋ ਸੰਘਰ ਗੋਤ ਦੇ ਸਨ, ਇਹ ਸਿੱਖ ਸਭ ਨੂੰ ਹਸੰਦਾ = ਹੱਸ ਕੇ ਮਿਲੈ = ਮਿਲਦੇ ਸਨ।

## ਪੁਤ ਸਪੁਤ ਕਪੂਰ ਦੇਉ; ਸਿਖੈ ਮਿਲਿਆ ਮਨ ਵਿਗਸੰਦਾ।

ਪੁੱਤਰਾਂ ਵਿੱਚੋਂ ਸਪੁਤ = ਸ੍ਰੇਸ਼ਟ ਪੁੱਤਰ ਭਾਈ ਕਪੂਰ ਦੇਉ ਜੀ ਦਾ ਮਨ ਸਿਖੈ = ਸਿੱਖਾਂ ਨੂੰ ਮਿਲਿਆ = ਮਿਲਦਿਆਂ ਹੀ ਵਿਗਸੰਦਾ = ਖਿੜ ਜਾਂਦਾ ਸੀ।

## ਸੰਮਣ ਹੈ ਸਾਹਬਾਜ ਪੁਰਿ[1]; ਗੁਰ ਸਿਖਾਂ ਦੀ ਸਾਰ ਲਹੰਦਾ।

ਭਾਈ ਸੰਮਣ ਜੀ ਮਸੰਦ ਸਨ, ਜੋ ਸ਼ਾਹਬਾਜ਼ਪੁਰ ਦੇ ਰਹਿਣ ਵਾਲੇ ਸਨ। ਉਹ ਗੁਰਸਿੱਖਾਂ ਦੀ ਸੇਵਾ ਕਰਦੇ ਅਤੇ ਸਾਰ = ਖ਼ਬਰ ਲਹੰਦਾ = ਲੈਂਦੇ ਸਨ।

## ਜੋਧਾ ਜਲੋ ਤੁਲਸ ਪੁਰਿ; ਮੋਹਣ ਆਲਮ ਗੰਜ[2] ਰਹੰਦਾ।

ਭਾਈ ਜੋਧਾ ਜੀ, ਭਾਈ ਜਲੋ ਜੀ ਇਹ ਦੋਵੇਂ ਮਸੰਦ ਸਿੱਖ ਤੁਲਸਪੁਰ ਵਿਚ ਰਹਿੰਦੇ ਸਨ ਅਤੇ ਭਾਈ ਮੋਹਣ ਜੀ ਆਲਮਗੰਜ ਵਿਖੇ ਰਹੰਦਾ = ਰਹਿੰਦੇ ਸਨ।

## ਗੁਰਮੁਖਿ; ਵਡਿਆ ਵਡੇ ਮਸੰਦਾ ॥੨੨॥

ਇਸ ਪ੍ਰਕਾਰ ਇਹ ਵੱਡੇ ਮਸੰਦਾ = ਮਸੰਦ ਤੇ ਗੁਰਮੁਖ ਸਨ ॥੨੨॥

### ਪਉੜੀ ੨੩ (ਗੁਰੂ ਦੇ ਅਤਿਅੰਤ ਪਿਆਰੇ ਸਨਮੁਖ ਸਿੱਖ)

## ਢੇਸੀ ਜੋਧ ਹੁਸੰਗੁ ਹੈ; ਗੋਇੰਦ ਗੋਲਾ ਹਸਿ ਮਿਲੰਦਾ।

ਭਾਈ ਢੇਸੀ ਜੀ, ਭਾਈ ਜੋਧ ਜੀ ਹੁਸੰਗ ਜਾਤੀ ਦੇ ਬ੍ਰਾਹਮਣ ਸਨ ਅਤੇ ਭਾਈ ਗੋਇੰਦ ਜੀ ਉਨ੍ਹਾਂ ਦਾ ਗੋਲਾ = ਸੇਵਕ ਸੀ, ਜੋ ਹੱਸ ਕੇ ਮਿਲੰਦਾ = ਮਿਲਦਾ ਸੀ।

## ਮੋਹਣ ਕੁਕ ਵਖਾਣੀਐ; ਧੁਟੇ ਜੋਧੇ ਜਾਮ ਸੁਹੰਦਾ।

ਭਾਈ ਮੋਹਣ ਜੀ ਕੁਕ ਜਾਤ ਦੇ ਵਖਾਣੀਐ = ਕਹੇ ਜਾਂਦੇ ਹਨ ਅਤੇ ਭਾਈ ਧੁਟਾ ਜੀ ਤੇ ਭਾਈ ਜੋਧਾ ਜੀ, ਭਾਈ ਜਾਮੂ ਜੀ ਇਹ ਚਾਰੇ ਸੁਹੰਦੇ = ਸੋਭਾ ਵਾਲੇ ਸਿੱਖ ਸਨ।

***ਨੋਟ :*** ਭਾਈ ਧੁੱਟਾ ਤੇ ਭਾਈ ਜੋਧਾ ਜੀ ਨੇ ਅੰਮ੍ਰਿਤਸਰ ਸਾਹਿਬ ਸਰੋਵਰ ਬਣਨ ਸਮੇਂ ਵੱਡੀ ਸੇਵਾ ਕੀਤੀ।

---

੧. ਸ਼ਾਹਬਾਜ਼ਪੁਰ ਪਿੰਡ ਤਰਨਤਾਰਨ ਦੇ ਲਾਗੇ ਹੈ।

੨. ਲਾਹੌਰ ਦੇ ਕੋਲ ਇਕ ਛੋਟੀ ਬਸਤੀ ਹੈ।

# ਮੰਞੂ ਪੰਨੂ ਪਰਵਾਣ ਹੈ; ਪੀਰਾਣਾ ਗੁਰ ਭਾਇ ਚਲੰਦਾ।

ਭਾਈ ਮੰਞੂ = ਮੰਝ ਜੀ, ਭਾਈ ਪਨੂੰ ਜੀ ਗੁਰੂ ਘਰ ਦੇ ਪਰਵਾਣਨੀਕ ਸਿੱਖ ਹੋਏ ਹਨ ਅਤੇ ਭਾਈ ਪਿਰਾਣਾ ਜੀ ਗੁਰ = ਗੁਰੂ ਦੇ ਭਾਇ = ਭਾਣੇ ਵਿਚ ਚੱਲਦੇ ਸਨ।

**ਸਾਖੀ ਭਾਈ ਮੰਞ ਜੀ—**ਭਾਈ ਮੰਞ ਜੀ ਗੁਰੂ ਅਰਜਨ ਸਾਹਿਬ ਜੀ ਦੇ ਸਿਦਕੀ ਸਿੱਖ ਸਨ, ਜੋ ਜ਼ਿਲ੍ਹਾ ਹੁਸ਼ਿਆਰਪੁਰ ਦੇ ਕੰਗਮਾਈ ਪਿੰਡ ਦੇ ਸਨ। ਇਨ੍ਹਾਂ ਦਾ ਮੂਲ ਨਾਮ ਤੀਰਥਾ ਸੀ, ਮੰਞ ਇਨ੍ਹਾਂ ਦੀ ਗੋਤ ਸੀ, ਇਸ ਲਈ ਮੰਞ ਕਰਕੇ ਹੀ ਸਿੱਖ ਜਗਤ ਵਿਚ ਪ੍ਰਸਿੱਧ ਹੋਏ। ਪਹਿਲਾਂ ਇਹ ਮੁਸਲਮਾਨ ਫ਼ਕੀਰ ਸਖੀ ਸਰਵਰ ਦੇ ਉਪਾਸ਼ਕ ਸਨ। ਇਕ ਵਾਰ ਇਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ ਅਤੇ ਗੁਰਬਾਣੀ ਦਾ ਪਾਠ ਸੁਣਿਆ ਤਾਂ ਗੁਰੂ ਦੇ ਹੀ ਹੋ ਕੇ ਰਹਿ ਗਏ। ਇਨ੍ਹਾਂ ਨੇ ਗੁਰੂ ਜੀ ਨੂੰ ਸਿੱਖੀ ਦੀ ਦਾਤ ਦੀ ਬਖ਼ਸ਼ਿਸ਼ ਲਈ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਸਿੱਖੀ ਉੱਤੇ ਸਿੱਖੀ ਨਹੀਂ ਟਿਕ ਸਕਦੀ ਤੇ ਕਿਹਾ ਕਿ ਤੈਨੂੰ ਸਖੀ ਸਰਵਰ ਦਾ ਸੰਗ ਛੱਡਣਾ ਪਵੇਗਾ ਤਾਂ ਭਾਈ ਮੰਞ ਜੀ ਨੇ ਪਿੰਡ ਜਾ ਕੇ ਆਪਣੇ ਘਰ ਬਣੀਆਂ ਕਬਰਾਂ ਢਾਹ ਦਿੱਤੀਆਂ ਤੇ ਗੁਰੂ ਦੀ ਸ਼ਰਨ ਵਿਚ ਆ ਕੇ ਲਗਨ ਤੇ ਪ੍ਰੇਮ ਨਾਲ ਸੇਵਾ ਕਰਨ ਲੱਗੇ। ਇਕ ਵਾਰ ਭਾਈ ਮੰਞ ਜੀ ਗੁਰੂ ਦੇ ਲੰਗਰਾਂ ਵਾਸਤੇ ਲੱਕੜਾ ਲਿਆ ਰਹੇ ਸਨ ਕਿ ਹਨੇਰੀ ਆਉਣ ਕਰਕੇ ਰਸਤਾ ਖੁੰਝ ਗਿਆ ਤੇ ਆਪ ਇਕ ਖੂਹ ਵਿਚ ਡਿੱਗ ਪਏ। ਖੂਹ ਵਿਚ ਪਾਣੀ ਦੀ ਘਾਟ ਸੀ, ਆਪ ਪਾਣੀ ਵਿਚ ਖਲੋਤੇ ਰਹੇ ਅਤੇ ਲੱਕੜੀਆਂ ਦੇ ਪੂਲੇ ਨੂੰ ਸਿਰ ਉੱਤੇ ਚੁੱਕੀ ਰੱਖਿਆ ਤਾਂ ਜੋ ਲੱਕੜਾਂ ਪਾਣੀ ਵਿਚ ਗਿੱਲੀਆਂ ਨਾ ਹੋ ਜਾਣ। ਸਾਰੀ ਰਾਤ ਪਾਣੀ ਵਿਚ ਖਲੋਤੇ ਪਾਠ ਕਰਦੇ ਰਹੇ, ਸਵੇਰੇ ਕਿਸੇ ਸਿੱਖ ਨੇ ਖੂਹ ਵਿੱਚੋਂ ਪਾਠ ਦੀ ਆਵਾਜ਼ ਸੁਣ ਕੇ ਖੂਹ ਵਿਚ ਦੇਖਿਆ ਤਾਂ ਭਾਈ ਮੰਞ ਜੀ ਖੜੇ ਸਨ, ਜਿਨ੍ਹਾਂ ਨੂੰ ਸੰਗਤ ਪਿਛਲੀ ਸ਼ਾਮ ਤੋਂ ਲੱਭ ਰਹੀ ਸੀ। ਗੁਰੂ ਜੀ ਨੂੰ ਸੂਚਨਾ ਮਿਲਣ 'ਤੇ ਗੁਰੂ ਜੀ ਖ਼ੁਦ ਆਪ ਨੰਗੇ ਪੈਰੀਂ ਆਏ। ਰੱਸੇ ਪੁਆ ਕੇ ਭਾਈ ਮੰਞ ਜੀ ਨੂੰ ਬਾਹਰ ਕੱਢਣ ਦਾ ਉੱਦਮ ਕੀਤਾ, ਪਰ ਭਾਈ ਮੰਞ ਜੀ ਨੇ ਪਹਿਲਾਂ ਲੱਕੜਾਂ ਦਾ ਪੂਲਾ ਰੱਸੇ ਨਾਲ ਬੰਨ੍ਹ ਕੇ ਭੇਜਿਆ, ਫਿਰ ਆਪ ਬਾਹਰ ਨਿਕਲੇ ਤੇ ਗੁਰੂ ਜੀ ਨੇ ਭਾਈ ਮੰਞ ਜੀ ਦੇ ਸਿਦਕ ਤੇ ਸੇਵਾ ਭਾਵਨਾ ਨੂੰ ਦੇਖ ਕੇ ਕਿਹਾ: **ਮੰਞ ਪਿਆਰਾ ਗੁਰੂ ਕੋ ਗੁਰ ਮੰਞ ਪਿਆਰਾ। ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ।** ਅਤੇ ਗੁਰੂ ਜੀ ਨੇ ਭਾਈ ਮੰਞ ਜੀ ਨੂੰ ਆਪਣੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਦੀ ਜ਼ਿੰਮੇਵਾਰੀ ਸੌਂਪੀ।

**ਸਾਖੀ ਭਾਈ ਪਿਰਾਣਾ ਜੀ—**ਭਾਈ ਪਿਰਾਣੇ ਨਾਮ ਦੇ ਦੋ ਸਿੱਖ ਹੋਏ ਹਨ, ਇਕ ਗੁਰੂ ਨਾਨਕ ਸਾਹਿਬ ਜੀ ਦਾ ਸਿੱਖ, ਜਿਸ ਨੇ ਚਾਰ ਘੜੀਆਂ ਸੰਗਤ ਦਾ ਫਲ ਦੱਸ ਕੇ ਮਾਮਲਾ ਉਗਰਾਹੁਣ ਵਾਲੇ ਕਾਰਦਾਰ ਨੂੰ ਨਰਕਾਂ ਵਿਚ ਪੈਣ ਤੋਂ ਬਚਾਇਆ ਸੀ ਅਤੇ ਸੇਠ ਨੂੰ ਕਿਹਾ ਸੀ ਕਿ ਤੂੰ ਥੋੜ੍ਹੇ ਸਮੇਂ ਵਿਚ ਹੀ ਸੰਸਾਰ ਤੋਂ ਚਲਿਆ ਜਾਏਂਗਾ। ਧਰਮਰਾਜ ਦੇ ਸਾਹਮਣੇ ਤੈਨੂੰ ਪੇਸ਼ ਕੀਤਾ ਜਾਏਗਾ, ਉਹ ਤੈਨੂੰ ਪੁੱਛੇਗਾ ਕਿ ਤੂੰ ਚਾਰ ਘੜੀਆਂ ਗੁਰੂ ਨਾਨਕ ਸਾਹਿਬ ਦੇ ਸਿੱਖ ਦੀ ਸੰਗਤ ਕੀਤੀ ਸੀ ਤੇ ਸਾਰੀ ਉਮਰ ਪਰਮਾਤਮਾ ਤੋਂ ਬੇਮੁੱਖ ਰਿਹਾ। ਤੂੰ ਚਾਰ ਘੜੀ ਸਤਿਸੰਗ ਦਾ ਫਲ ਬੈਕੁੰਠ ਵਿਚ ਜਾ ਕੇ ਲੈਣਾ ਚਾਹੁੰਦਾ ਹੈਂ ਜਾਂ ਫਿਰ ਨਰਕ ਵਿਚ ਜਾ ਕੇ ਪਾਪਾਂ ਦਾ ਫਲ ਲੈਣਾ ਚਾਹੁੰਦਾ ਹੈਂ। ਤੂੰ ਸਤਿਸੰਗਤ ਦਾ ਫਲ ਬੈਕੁੰਠ ਧਾਮ ਵਿਚ ਪਹਿਲਾਂ ਮੰਗ ਲਈ, ਮੈਂ ਤੇਰੇ ਤੋਂ ਪਹਿਲਾਂ ਸੰਸਾਰ ਤੋਂ ਚਲਾ ਜਾਣਾ ਹੈ। ਮੈਂ ਤੈਨੂੰ ਉਥੇ ਸੰਭਾਲ ਲਵਾਂਗਾ। ਇਉਂ ਉਸ ਦਾ ਉੱਧਾਰ ਕੀਤਾ ਸੀ।

ਦੂਸਰਾ ਭਾਈ ਪਿਰਾਣਾ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ, ਜਿਸ ਦੀ ਗੱਲ ਇਥੇ ਭਾਈ ਸਾਹਿਬ ਨੇ ਕੀਤੀ ਹੈ, ਜਿਸ ਨੇ ਸੇਵਾ ਘਾਲਣਾ ਘਾਲ ਕੇ ਬ੍ਰਹਮਗਿਆਨੀ ਦੀ ਪਦਵੀ ਨੂੰ ਪ੍ਰਾਪਤ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ਼ਹੀਦੀ ਸਮੇਂ ਡਿਉਢੀ ਵਿਚ ਕੈਦ ਕੀਤੇ ਹੋਏ ਸਿੱਖਾਂ ਵਿੱਚੋਂ ਇਕ ਭਾਈ

ਪਿਰਾਣਾ ਵੀ ਸੀ, ਜੋ ਗੁਰੂ ਅਰਜਨ ਦੇਵ ਜੀ ਦੇ ਤੱਤੀ ਤਵੀ 'ਤੇ ਬੈਠਣ ਸਮੇਂ ਦੌੜ ਕੇ ਆਪਣੇ ਦੋਵੇਂ ਹੱਥ ਚਰਨਾਂ ਹੇਠ ਦੇਣ ਲੱਗਿਆ ਸੀ ਕਿ ਮੇਰੇ ਹੁੰਦਿਆਂ ਗੁਰੂ ਜੀ ਦਾ ਜਿਸਮ ਨਾ ਸੜੇ। ਸਿਪਾਹੀਆਂ ਨੇ ਇਸ ਦੇ ਡੰਡੇ ਮਾਰੇ ਤਾਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਭਾਈ ਪਿਰਾਣੇ, ਤੂੰ ਮੇਰੀ ਖੇਡ ਵਿਚ ਨਾ ਆ। ਤੇਰਾ ਨਿਰਾਦਰ ਮੇਰੇ ਕੋਲੋਂ ਦੇਖ ਨਹੀਂ ਹੁੰਦਾ, ਭਾਣਾ ਮੰਨ ਅਤੇ ਕੋਈ ਸ਼ਕਤੀ ਨਹੀਂ ਦਿਖਾਉਣੀ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਬਾਅਦ ਫਿਰ ਇਹ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਿੱਖ ਰਿਹਾ। ਇਹੀ ਭਾਈ ਪਿਰਾਣਾ ਅਤੇ ਜੇਠਾ, ਜਿਨ੍ਹਾਂ ਨੇ ਜਹਾਂਗੀਰ ਨੂੰ ਸ਼ੇਰ ਬਣ ਕੇ ਭੈ-ਭੀਤ ਕੀਤਾ ਸੀ ਤੇ ਜੁਗਤੀ ਨਾਲ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਤੋਂ ਬਾਹਰ ਕਢਾਉਣ ਦਾ ਕਾਰਨ ਬਣੇ ਸਨ।

## ਹਮਜਾ ਜਜਾ ਜਾਣੀਐ; ਬਾਲਾ ਮਰਵਾਹਾ ਵਿਗਸੰਦਾ।

ਭਾਈ ਹਮਜਾ ਜੀ, ਭਾਈ ਜੱਜਾ ਜੀ ਗੁਰੂ ਦੇ ਸਿੱਖ ਜਾਣੀਐ = ਜਾਣੇ ਜਾਂਦੇ ਹਨ ਅਤੇ ਭਾਈ ਬਾਲਾ ਜੋ ਮਰਵਾਹਾ ਖੱਤਰੀ ਸੀ, ਹਰ ਸਮੇਂ ਇਹ ਗੁਰੂ ਦੇ ਪ੍ਰੇਮ ਵਿਚ ਵਿਗਸੰਦਾ = ਖਿੜਿਆ ਰਹਿੰਦਾ ਸੀ। ਇਹ ਭਾਈ ਬਾਲਾ (ਮਰਵਾਹਾ ਖੱਤਰੀ) ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ। ਇਕ ਭਾਈ ਬਾਲਾ ਜੋ ਗੁਰੂ ਨਾਨਕ ਸਾਹਿਬ ਜੀ ਦਾ ਸਿੱਖ ਸੀ, ਜੋ ਸੰਧੂ ਗੋਤ ਦਾ ਜ਼ਿਮੀਂਦਾਰ ਸੀ, ਜਿਸ ਨੇ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਗੁਰੂ ਨਾਨਕ ਦੇਵ ਜੀ ਦਾ ਜੀਵਨ ਚਰਿੱਤਰ ਸੁਣਾਇਆ।

## ਨਿਰਮਲ ਨਾਨੋ ਓਹਰੀ; ਨਾਲਿ ਸੂਰੀ ਚਉਧਰੀ ਰਹੰਦਾ।

ਭਾਈ ਨਾਨੋ ਜੀ ਓਹਰੀ ਜਾਤ ਦੇ ਅਤੇ ਨਾਲ ਜੋ ਪੱਟੀ ਦਾ ਚੌਧਰੀ ਸੂਰੀ ਰਹੰਦਾ = ਰਹਿੰਦਾ ਸੀ, ਇਹ ਦੋਵੇਂ ਸਿੱਖ ਨਿਰਮਲ ਸੁਭਾਅ ਵਾਲੇ ਸਨ।

## ਪਰਬਤਿ ਕਾਲਾ ਮੇਹਰਾ; ਨਾਲਿ ਨਿਹਾਲੂ ਸੇਵ ਕਰੰਦਾ।

ਪਰਬਤਿ = ਪਹਾੜਾਂ ਵਿਚ ਰਹਿੰਦੇ ਭਾਈ ਕਾਲਾ ਜੀ, ਭਾਈ ਮੇਹਰਾ ਜੀ ਅਤੇ ਉਨ੍ਹਾਂ ਦੇ ਨਾਲ ਰਹਿੰਦੇ ਭਾਈ ਨਿਹਾਲੂ ਜੀ ਗੁਰਸਿੱਖਾਂ ਦੀ ਸੇਵਾ ਕਰੰਦਾ = ਕਰਦੇ ਸਨ।

## ਕਕਾ ਕਾਲਉ ਸੂਰਮਾ; ਸਦੂ ਰਾਮਦਾਸ ਬਚਨ ਮਨੰਦਾ।

ਕੱਕਾ ਜਾਤ ਦੇ ਭਾਈ ਕਾਲਉ = ਕਾਲੂ ਜੀ ਸੂਰਮਾ = ਯੋਧੇ ਸਿੱਖ ਸਨ ਅਤੇ ਭਾਈ ਸਦੂ ਜੀ, ਭਾਈ ਰਾਮਦਾਸ ਜੀ ਗੁਰੂ ਸਾਹਿਬ ਦੇ ਬਚਨਾਂ ਨੂੰ ਮਨੰਦਾ = ਮੰਨਦੇ ਸਨ।

## ਸੇਠ ਸਭਾਗਾ ਚੂਣੀਅਹੁ; ਆਰੋੜੇ ਭਾਰਾ ਉਗਵੰਦਾ।

ਭਾਈ ਸੇਠ ਸਭਾਗਾ ਜੀ, ਭਾਈ ਭਾਰਾ ਮੱਲ ਜੀ ਤੇ ਭਾਈ ਉਗਵੰਦਾ ਜੀ ਇਹ ਤਿੰਨੇ ਸਿੱਖ ਚੂਣੀਅਹੁ = ਚੂਹਣੀ ਗ੍ਰਾਮ ਦੇ ਅਰੋੜੇ ਜਾਤ ਦੇ ਸਨ।

## ਸਨਮੁਖ; ਇਕ ਦੂ ਇਕ ਚੜੰਦਾ॥੨੩॥

('ਚੜ੍ਹੰਦਾ' ਭਾਰਾ ਬੋਲੋ)

ਇਸ ਤਰ੍ਹਾਂ ਗੁਰੂ ਹਜ਼ੂਰੀ ਵਿਚ ਇਕ ਦੂ = ਤੋਂ ਇਕ ਚੜੰਦਾ = ਚੜ੍ਹਦੀ ਕਲਾ ਵਾਲੇ ਗੁਰਸਿੱਖ ਗੁਰੂ ਦੇ ਸਨਮੁਖ ਰਹਿੰਦੇ ਸਨ॥੨੩॥

## ਪਉੜੀ ੨੪ (ਸਿੱਖ ਨਾਮਾਵਲੀ)

## ਪੈੜਾ ਜਾਤਿ ਚੰਡਾਲੀਆ; ਜੇਠੇ ਸੇਠੀ ਕਾਰ ਕਮਾਈ।

ਪੈੜਾ ਜਾਤ ਦੇ ਭਾਈ ਚੰਡਾਲੀਆ ਜੀ ਅਤੇ ਸੇਠੀ ਜਾਤੀ ਦੇ ਭਾਈ ਜੇਠੇ ਜੀ ਨੇ ਗੁਰੂ ਦੀ ਕਾਰ = ਸੇਵਾ ਤੇ ਸ਼ਬਦ ਦੀ ਕਮਾਈ ਕੀਤੀ।

## ਲਟਕਣ ਘੂਰਾ ਜਾਣੀਐ; ਗੁਰਦਿਤਾ ਗੁਰਮਤਿ ਗੁਰਭਾਈ।

ਭਾਈ ਲਟਕਣ ਜੀ, ਭਾਈ ਘੂਰਾ ਜੀ, ਭਾਈ ਗੁਰਦਿੱਤਾ ਜੀ ਗੁਰਭਾਈ ਜਾਣੀਐ = ਜਾਣੇ ਜਾਂਦੇ ਹਨ, ਕਿਉਂਕਿ ਇਨ੍ਹਾਂ ਤਿੰਨਾਂ ਸਿੱਖਾਂ ਨੇ ਇਕੱਠਿਆਂ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਤੇ ਚਰਨਾਂਮ੍ਰਿਤ ਲਿਆ ਸੀ।

## ਕਾਟਾਰਾਉ ਸਰਾਫ ਹੈ; ਭਗਤ ਵਡਾ ਭਗਵਾਨ ਸੁਭਾਈ।

ਭਾਈ ਕਟਾਰਾ ਸਰਾਫ਼ ਜੀ ਅਤੇ ਭਾਈ ਭਗਵਾਨ ਜੀ ਸੁਭਾਈ = ਚੰਗੀ ਭਾਵਨਾ ਵਾਲੇ ਅਤੇ ਵੱਡੇ ਭਗਤ ਸਨ।

## ਸਿਖ ਭਲਾ ਰਵਿਤਾਸ ਵਿਚਿ; ਧਉਣ ਮੁਰਾਰੀ ਗੁਰ ਸਰਣਾਈ।

ਰਵਿਤਾਸ = ਰੋਹਤਾਸ ਪਿੰਡ ਵਿਚ ਰਹਿਣ ਵਾਲਾ ਧਉਣ ਜਾਤ ਦਾ ਭਾਈ ਮੁਰਾਰੀ ਸੀ, ਜੋ ਭਲਾ = ਚੰਗਾ ਸਿੱਖ ਸੀ, ਉਹ ਗੁਰੂ ਦੀ ਸਰਣਾਈ = ਸ਼ਰਨ ਵਿਚ ਆਇਆ ਸੀ।

## ਆਡਿਤ ਸੁਇਨੀ ਸੂਰਮਾ; ਚਰਣ ਸਰਣ ਚੂਹੜ ਜੇ ਸਾਈ।

('ਸਾਂਈ' ਬੋਲੋ)

ਸੁਇਨੀ ਜਾਤ ਦਾ ਭਾਈ ਆਡਿਤ ਜੀ ਸੂਰਮਾ = ਯੋਧਾ ਸਿੱਖ ਸੀ। ਭਾਈ ਚੂਹੜ ਜੀ ਤੇ ਭਾਈ ਸਾਈਂ ਜੀ, ਜੋ ਗੁਰੂ ਦੀ ਚਰਨ ਸ਼ਰਨ ਵਿਚ ਪ੍ਰਾਪਤ ਹੋਏ।

## ਲਾਲਾ ਸੇਠੀ ਜਾਣੀਐ; ਜਾਣ ਨਿਹਾਲੂ ਸਬਦ ਲਿਵਲਾਈ।

(ਪਾਠਾਂਤ੍ਰ 'ਰਿਹਾਣ')

ਭਾਈ ਲਾਲਾ ਜੀ ਸੇਠੀ ਗੋਤ ਦੇ ਜਾਣੀਐ = ਜਾਣੇ ਜਾਂਦੇ ਹਨ ਤੇ ਭਾਈ ਨਿਹਾਲੂ ਜੀ ਗੁਰੂ ਦੇ ਸ਼ਬਦ ਵਿਚ ਲਿਵ = ਬਿਰਤੀ ਲਾਈ = ਲਾਉਣੀ ਜਾਣਦੇ ਸਨ।

## ਰਾਮਾ ਝੰਝੀ ਆਖੀਐ; ਹੇਮੂ ਸੋਈ ਗੁਰਮਤਿ ਪਾਈ।

ਭਾਈ ਰਾਮਾ ਜੀ ਝੰਝੀ ਜਾਤ ਦਾ ਸਿੱਖ ਆਖੀਐ = ਕਿਹਾ ਜਾਂਦਾ ਹੈ, ਭਾਈ ਹੇਮੂ ਜੀ ਨੇ ਵੀ ਸੋਈ = ਉਹੀ ਗੁਰੂ ਦੀ ਮਤਿ = ਸਿੱਖਿਆ ਪਾਈ = ਪ੍ਰਾਪਤ ਕੀਤੀ।

## ਜਟੂ ਭੰਡਾਰੀ ਭਲਾ; ਸਾਹਦਰੈ ਸੰਗਤ ਸੁਖਦਾਈ।

('ਜੱਟੂ' ਅੱਧਕ ਸਹਿਤ ਬੋਲੋ)

ਜੱਟੂ ਭੰਡਾਰੀ ਭਲਾ = ਚੰਗਾ ਸਿੱਖ ਸੀ ਤੇ ਇਨ੍ਹਾਂ ਦੀ ਸੁਖਦਾਈ = ਸੁਖ ਦੇਣ ਵਾਲੀ ਸੰਗਤ ਸ਼ਾਹਦਰੈ ਵਿਚ ਸੀ।

## ਪੰਜਾਬੈ; ਗੁਰ ਦੀ ਵਡਿਆਈ ॥੨੪॥

ਪੰਜਾਬੈ = ਪੰਜਾਬ ਵਿਚ ਗੁਰੂ ਅਰਜਨ ਦੇਵ ਜੀ ਦੀ ਭਾਰੀ ਵਡਿਆਈ = ਮਹਿਮਾ ਹੋ ਰਹੀ ਹੈ **ਵਾ:** ਪੰਜਾਬ ਨੂੰ ਗੁਰੂ ਜੀ ਦੀ ਵਡਿਆਈ ਦਿੱਤੀ ਹੋਈ ਹੈ, ਭਾਵ ਸੋਭਾ ਬਖ਼ਸ਼ੀ ਹੈ।

### ਪਉੜੀ ੨੫ (ਲਾਹੌਰ ਮੁਜੰਗੀ ਸੰਗਤ)

## ਸਨਮੁਖਿ ਸਿਖ ਲਾਹੌਰ ਵਿਚਿ; ਸੋਢੀ ਆਇਣੁ ਤਾਇਆ ਸੰਹਾਰੀ।

ਲਾਹੌਰ ਵਿਚ ਸੋਢੀਆਂ ਦੇ ਆਇਣੁ = ਘਰਾਣੇ ਵਿੱਚੋਂ ਸੰਹਾਰੀ ਮੱਲ, ਜੋ ਸਾਕੋਂ ਗੁਰੂ ਅਰਜਨ ਦੇਵ ਜੀ ਦਾ ਤਾਇਆ ਸੀ, ਇਹ ਵੱਡਾ ਸਨਮੁਖ ਸਿੱਖ ਹੋਇਆ ਹੈ।

**ਸੰਹਾਰੀ ਮੱਲ—**ਇਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਾਕੋਂ ਤਾਇਆ ਜੀ ਲੱਗਦੇ ਸੀ, ਜਿਸ ਦੇ ਪੁੱਤਰ ਦੇ ਵਿਆਹ ’ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਲਾਹੌਰ ਭੇਜ ਕੇ ਆਗਿਆ ਕੀਤੀ ਸੀ ਕਿ ਬਿਨਾਂ ਬੁਲਾਏ ਨਾ ਆਉਣਾ। ਸ੍ਰੀ (ਗੁਰੂ) ਅਰਜਨ ਦੇਵ ਸਾਹਿਬ ਜੀ ਨੇ ਲਾਹੌਰ ਵਿਚ ਰਹਿ ਕੇ ਉੱਤਮ ਧਰਮ ਪ੍ਰਚਾਰ ਕੀਤਾ। ਜਿਸ ਅਸਥਾਨ ’ਤੇ ਬੈਠ ਕੇ ਆਪ ਦੀਵਾਨ ਲਗਾਉਂਦੇ ਰਹੇ, ਉਹ ਚੂਨਾ ਮੰਡੀ ਵਿਚ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਦੀਵਾਨ ਖਾਨਾ ਕਰਕੇ ਪ੍ਰਸਿੱਧ ਗੁਰਧਾਮ ਹੈ। ਗੁਰੂ ਪਿਤਾ ਜੀ ਦੇ ਵਿਛੋੜੇ ਕਰਕੇ ਇਸੇ ਅਸਥਾਨ ਤੋਂ ਗੁਰੂ ਸਾਹਿਬ ਜੀ ਨੇ “**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ**” ਸ਼ਬਦ ਲਿਖ ਕੇ ਪਿਤਾ ਗੁਰੂ ਸਾਹਿਬ ਨੂੰ ਭੇਜਿਆ। ਸੰਹਾਰੀ ਮੱਲ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਆਤਮ ਗਿਆਨ ਪ੍ਰਾਪਤ ਕੀਤਾ ਤੇ ਇਸ ਦੀ ਅਨਿੰਨ ਸਿੱਖਾਂ ਵਿਚ ਗਿਣਤੀ ਹੋਈ।

## ਸਾਈਂ ਦਿਤਾ ਝੰਝੀਆ; ਸੈਦੋ ਜਟੁ ਸਬਦ ਵੀਚਾਰੀ।

(‘ਜੱਟੁ’ ਅੱਧਕ ਸਹਿਤ ਬੋਲੋ)

ਭਾਈ ਸਾਈਂ ਦਿੱਤਾ ਜੀ ਝੰਝੀਆ ਜਾਤ ਦੇ ਅਤੇ ਭਾਈ ਸੈਦੋ ਜੀ, ਜੋ ਜੱਟ ਸਨ, ਉਹ ਸ਼ਬਦ ਦੀ ਵਿਚਾਰ ਕਰਨ ਵਾਲੇ ਸਿੱਖ ਸਨ।

## ਬੁਧੂ ਮਹਿਤਾ ਜਾਣੀਐ; ਕੁਲ ਕੁਮ੍ਹਿਆਰ ਭਗਤਿ ਨਿਰੰਕਾਰੀ।

ਭਾਈ ਬੁੱਧੂ ਜੀ, ਜੋ ਘੁਮਿਆਰਾਂ ਦੀ ਕੁਲ = ਵੰਸ ਵਿੱਚੋਂ ਮਹਿਤਾ ਗੋਤ ਦੇ ਜਾਣੀਐ = ਜਾਣੇ ਜਾਂਦੇ ਹਨ, ਜੋ ਨਿਰੰਕਾਰੀ = ਪਰਮਾਤਮਾ ਦੀ ਭਗਤਿ = ਭਗਤੀ ਕਰਦੇ ਸਨ। ਇਸ ਦੇ ਨਾਮ ਤੋਂ ਲਾਹੌਰ ਵਿਚ ਬੁੱਧੂ ਦਾ ਆਵਾ ਪ੍ਰਸਿੱਧ ਹੈ।

## ਲਖੂ ਵਿਚਿ ਪਟੋਲੀਆ; ਭਾਈ ਲਧਾ ਪਰਉਪਕਾਰੀ।

ਭਾਈ ਲੱਖੂ ਜੀ ਬਾਜ਼ਾਰ ਵਿਚ ਪਟੋਲੀਆ = ਰੇਸ਼ਮ ਦਾ ਵਪਾਰ ਕਰਦੇ ਸਨ ਤੇ ਭਾਈ ਲੱਧਾ ਜੀ ਪਰਉਪਕਾਰੀ ਸਿੱਖ ਸਨ।

## ਕਾਲੂ ਨਾਨੋ ਰਾਜ ਦੁਇ; ਹਾੜੀ ਕੋਹਲੀਆ ਵਿਚਿ ਭਾਰੀ।

ਭਾਈ ਕਾਲੂ ਜੀ ਤੇ ਭਾਈ ਨਾਨੋ ਜੀ ਦੁਇ = ਦੋਵੇਂ ਸਿੱਖ ਰਾਜਗਿਰੀ ਦਾ ਕੰਮ ਕਰਨ ਵਾਲੇ ਸਨ ਤੇ ਭਾਈ ਹਾੜੀ ਜੀ ਕੋਹਲੀਆ ਪਿੰਡ ਵਿਚ ਭਾਰੀ = ਵੱਡੇ ਸਿੱਖ ਸਨ।

## ਸੂਦ ਕਲਿਆਣਾ ਸੂਰਮਾ; ਭਾਨੂ ਭਗਤ ਸਬਦ ਵੀਚਾਰੀ।

ਭਾਈ ਕਲਿਆਣਾ ਜੀ ਸੂਦ ਜਾਤੀ ਦੇ, ਜੋ ਸੂਰਮਾ = ਯੋਧੇ ਸਿੱਖ ਸਨ ਅਤੇ ਭਗਤ ਭਾਨੂ ਜੀ ਗੁਰੂ ਦੇ ਸ਼ਬਦ ਦੀ ਵੀਚਾਰੀ = ਵਿਚਾਰ ਕਰਨ ਵਾਲੇ ਸਿੱਖ ਸਨ।

## ਮੂਲਾ ਬੇਰੀ ਜਾਣੀਐ; ਤੀਰਥ ਅਤੇ ਮੁਕੰਦੁ ਅਪਾਰੀ।

ਭਾਈ ਮੂਲਾ ਜੀ ਬੇਰੀ (ਜੜੀਏ ਜੱਟਾਂ ਦੀ ਇਕ ਜਾਤ) ਜਾਤ ਵਿੱਚੋਂ ਜਾਣੀਐ = ਜਾਣੇ ਜਾਂਦੇ ਹਨ ਅਤੇ ਭਾਈ ਤੀਰਥ ਜੀ ਤੇ ਭਾਈ ਮੁਕੰਦ ਜੀ ਅਪਾਰੀ = ਅਪਾਰ ਸਿੱਖ ਹੋਏ ਹਨ।

## ਕਹੁ ਕਿਸਨਾ ਮੁਹਜੰਗੀਆ; ਸੇਠ ਮੰਗੀਣੇ ਨੋ ਬਲਿਹਾਰੀ।

ਮੁਹਜੰਗੀਆ ਦੇ ਕਹੁ = ਕਹੇ ਜਾਣ ਵਾਲੇ ਭਾਈ ਕਿਸ਼ਨਾ ਜੀ ਅਤੇ ਭਾਈ ਸੇਠ ਮੰਗੀਣੇ ਜੀ ਦੀ ਸਿੱਖੀ ਸੇਵਕੀ ਨੋ = ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ।

## ਸਨਮੁਖ ਸੁਨਿਆਰਾ ਭਲਾ; ਨਾਉ ਨਿਹਾਲੂ ਸਪਰਵਾਰੀ।

('ਸ-ਪਰਵਾਰੀ' ਬੋਲੋ)

ਭਾਈ ਭਲਾ ਨਾਉ = ਨਾਮ ਦਾ ਸੁਨਿਆਰਾ ਅਤੇ ਭਾਈ ਨਿਹਾਲੂ ਸਪਰਵਾਰੀ = ਪਰਿਵਾਰ ਸਮੇਤ ਗੁਰੂ ਜੀ ਦੇ ਸਨਮੁਖ ਸਿੱਖ ਸਨ।

## ਗੁਰਮੁਖਿ ਸੁਖ ਫਲ; ਕਰਣੀ ਸਾਰੀ ॥੨੫॥

ਇਸ ਤਰ੍ਹਾਂ ਗੁਰਮੁਖਾਂ ਨੇ ਸਾਰੀ = ਸ੍ਰੇਸ਼ਟ ਕਰਣੀ = ਘਾਲ ਕਮਾਈ ਕਰ ਕੇ ਨਾਮ ਰੂਪੀ ਸੁਖ ਫਲ ਪ੍ਰਾਪਤ ਕੀਤਾ ਹੈ ॥੨੫॥

### ਪਉੜੀ ੨੬ (ਦੇਸ਼ਾਂਤਰੀ ਸੰਗਤ)

## ਭਾਨਾ ਮਲਣ ਜਾਣੀਐ; ਕਾਬਲ ਰੇਖਰਾਉ ਗੁਰ ਭਾਈ।

('ਮੱਲਣ' ਅੱਧਕ ਸਹਿਤ ਬੋਲੋ)

ਭਾਈ ਭਾਨਾ ਮੱਲਣ ਜੀ, ਭਾਈ ਰੇਖਰਾਉ ਜੀ ਦੋਵੇਂ ਸਿੱਖ ਗੁਰ ਭਾਈ ਸਨ, ਜੋ ਕਾਬਲ ਦੇ ਰਹਿਣ ਵਾਲੇ ਜਾਣੀਐ = ਜਾਣੇ ਜਾਂਦੇ ਹਨ। ਇਹ ਪੰਜਵੇਂ ਪਾਤਸ਼ਾਹ ਜੀ ਦੇ ਸਿੱਖ ਸਨ।

## ਮਾਧੋ ਸੋਢੀ ਕਾਸਮੀਰ; ਗੁਰ ਸਿਖੀ ਦੀ ਚਾਲ ਚਲਾਈ।

ਭਾਈ ਮਾਧੋ ਜੀ, ਜੋ ਸੋਢੀ ਗੋਤ ਦੇ ਸਨ, ਜਿਨ੍ਹਾਂ ਨੇ ਕਸ਼ਮੀਰ ਵਿਚ ਜਾ ਕੇ ਗੁਰਸਿੱਖੀ ਦੀ ਚਾਲ = ਰੀਤ ਚਲਾਈ = ਚਲਾਉਣਾ ਕੀਤੀ।

## ਭਾਈ ਭੀਵਾ ਸੀਹਰੰਦਿ; ਰੂਪ ਚੰਦ ਸਨਮੁਖ ਸਤ ਭਾਈ।

ਸੀਹਰੰਦ = ਸਰਹਿੰਦ ਦੇ ਰਹਿਣ ਵਾਲੇ ਭਾਈ ਭੀਵਾ ਜੀ ਤੇ ਭਾਈ ਰੂਪ ਚੰਦ ਜੀ ਜੋ ਸਤ = ਸੱਚੇ ਭਾਈ = ਭਾਉ ਵਾਲੇ ਸਨ ਇਹ ਗੁਰੂ ਜੀ ਦੇ ਸਨਮੁਖ ਸਿੱਖ ਸਨ।

## ਪਰਤਾਪੂ ਸਿਖ ਸੂਰਮਾ; ਨੰਦੈ ਵਿਠੜ ਸੇਵ ਕਮਾਈ।

ਭਾਈ ਪਰਤਾਪੂ ਜੀ ਵੱਡੇ ਸੂਰਮਾ = ਯੋਧੇ ਸਿੱਖ ਸਨ ਅਤੇ ਥਾਨੇਸਰ ਦੇ ਤਿੰਨ ਬਾਣੀਏ, ਜੋ ਗੁਰੂ ਸਾਹਿਬ ਤੋਂ ਸਿੱਖੀ ਧਾਰਨ ਕਰ ਕੇ ਸਿੱਖ ਬਣੇ ਸਨ, ਉਨ੍ਹਾਂ ਵਿੱਚੋਂ ਭਾਈ ਨੰਦੇ ਜੀ ਅਤੇ ਭਾਈ ਵਿਠੜ ਜੀ ਨੇ ਗੁਰੂ ਸ਼ਰਨ ਵਿਚ ਰਹਿ ਕੇ ਤਕੜੀ ਸੇਵਾ ਤੇ ਨਾਮ ਦੀ ਕਮਾਈ ਕੀਤੀ ਅਤੇ ਨਾਲ ਹੀ:

## ਸਾਮੀਦਾਸ ਵਛੇਰ ਹੈ; ਥਾਨੇਸਰ ਸੰਗਤਿ ਬਹਲਾਈ।

ਵਛੇਰ ਜਾਤੀ ਦੇ ਭਾਈ ਸਾਮੀ ਦਾਸ ਜੀ ਨੇ ਥਾਨੇਸਰ ਦੀ ਸੰਗਤ ਨੂੰ ਗੁਰੂ ਘਰ ਵੱਲ ਬਹਲਾਈ = ਪ੍ਰੇਰਿਆ।

## ਗੋਪੀ ਮਹਤਾ ਜਾਣੀਐ; ਤੀਰਥ ਨਥਾ ਗੁਰ ਸਰਣਾਈ।

('ਨੱਥਾ' ਕੱਸ ਕੇ ਬੋਲੋ)

ਭਾਈ ਗੋਪੀ ਜੀ ਮਹਿਤਾ ਗੋਤ ਦੇ ਸਿੱਖ ਜਾਣੀਐ = ਜਾਣੇ ਜਾਂਦੇ ਹਨ ਅਤੇ ਭਾਈ ਤੀਰਥ ਜੀ, ਭਾਈ ਨੱਥਾ ਜੀ ਗੁਰੂ ਦੀ ਸਰਣਾਈ = ਸ਼ਰਨ ਵਿਚ ਆਏ ਸਨ।

## ਭਾਊ ਮੋਕਲ ਆਖੀਅਹ; ਢਿਲੀ ਮੰਡਲਿ ਗੁਰਮਤਿ ਪਾਈ।

ਭਾਊ = ਭਾਈ ਮੋਕਲ ਤੇ ਭਾਈ ਢਿਲੀ ਮੰਡਲ ਨੇ ਵੀ ਗੁਰੂ ਦੀ ਮਤਿ = ਸਿੱਖਿਆ ਪਾਈ = ਪ੍ਰਾਪਤ ਕੀਤੀ ਤੇ ਦਿੱਲੀ ਵਿਚ ਗੁਰਮਤਿ ਦਾ ਪ੍ਰਚਾਰ ਕੀਤਾ। ਇਹ ਦੋਵੇਂ ਸ਼ਿਕਾਰਪੁਰ ਤੇ ਸੱਖਰ ਦੇ ਆਖੀਅਹਿ = ਕਹੇ ਜਾਂਦੇ ਹਨ।

## ਜੀਵੰਦ ਜਗਸੀ ਫਤੇ ਪੁਰਿ; ਸੇਠ ਤਿਲੋਕੇ ਸੇਵ ਕਮਾਈ।

ਫ਼ਤਹਿਪੁਰ ਦੇ ਭਾਈ ਜੀਵੰਦ ਜੀ, ਭਾਈ ਜਗਸੀ ਜੀ ਅਤੇ ਸੇਠ ਤਿਲੋਕਾ ਜੀ ਨੇ ਵੀ ਗੁਰੂ ਸ਼ਰਨ ਵਿਚ ਰਹਿ ਕੇ ਸੇਵ = ਟਹਿਲ ਤੇ ਨਾਮ ਦੀ ਕਰੜੀ ਘਾਲ ਕਮਾਈ ਕੀਤੀ।

## ਸਤਿਗੁਰ ਦੀ; ਵਡੀ ਵਡਿਆਈ॥੨੬॥

ਇਸੇ ਕਰਕੇ ਹੀ ਸਤਿਗੁਰੂ ਜੀ ਦੀ ਵਡਿਆਈ = ਸੋਭਾ ਵੱਡੀ ਹੈ॥੨੬॥

### ਪਉੜੀ ੨੭ (ਆਗਰੇ ਦੀ ਸੰਗਤ)

## ਮਹਤਾ ਸਕਤੂ ਆਗਰੈ; ਚਢਾ ਹੋਆ ਨਿਹਾਲੁ ਨਿਹਾਲਾ।

('ਆਗਰੈ' ਪੋਲਾ ਬੋਲੋ)

ਆਗਰੈ = ਆਗਰੇ ਦੇ ਰਹਿਣ ਵਾਲੇ ਭਾਈ ਸਕਤੂ ਜੀ, ਜੋ ਮਹਿਤਾ ਗੋਤ ਦੇ ਸਨ ਅਤੇ ਚੱਢਾ ਗੋਤ ਦੇ ਭਾਈ ਨਿਹਾਲਾ ਜੀ ਗੁਰੂ ਦੀ ਬਖ਼ਸ਼ਿਸ਼ ਦੁਆਰਾ ਨਿਹਾਲ ਹੋਆ = ਹੋਏ ਸਨ।

## ਗੜ੍ਹੀਅਲ ਮਥਰਾ ਦਾਸ ਹੈ; ਸਪਰਵਾਰਾ ਲਾਲ ਗੁਲਾਲਾ।

('ਸ-ਪਰਵਾਰਾ' ਬੋਲੋ)

ਗੜ੍ਹੀਅਲ ਜਾਤ ਦੇ ਭਾਈ ਮਥਰਾ ਦਾਸ ਜੀ ਨੂੰ ਸਪਰਵਾਰਾ = ਪਰਿਵਾਰ ਸਮੇਤ ਗੁਰੂ ਦੇ ਲਾਲ = ਪ੍ਰੇਮ ਦਾ ਗੁਲਾਲਾ = ਲਾਲ ਗੂੜ੍ਹਾ ਰੰਗ ਚੜ੍ਹਿਆ ਹੋਇਆ ਸੀ।

## ਗੰਗਾ ਸਹਗਲ ਸੂਰਮਾ; ਹਰਵੰਸ ਤਪੈ ਟਹਲ ਧ੍ਰਮਸਾਲਾ।

ਸਹਿਗਲ ਗੋਤ ਦੇ ਭਾਈ ਗੰਗਾ ਜੀ, ਜੋ ਬਹਾਦਰ ਸੂਰਮੇ ਸਨ ਅਤੇ ਭਾਈ ਹਰਵੰਸ ਤਪੈ = ਤਪਾ ਜੀ, ਦੋਵੇਂ ਸਿੱਖ ਧ੍ਰਮਸਾਲਾ = ਧਰਮਸਾਲ ਵਿਚ ਟਹਿਲ = ਸੇਵਾ ਕਰਦੇ ਸੀ।

## ਅਣਦ ਮੁਰਾਰੀ ਮਹਾਂਪੁਰਖ; ਕਲਿਆਣਾ ਕੁਲ ਕਵਲੁ ਰਸਾਲਾ।

ਅਣਦ ਜਾਤ ਦੇ ਭਾਈ ਮੁਰਾਰੀ ਜੀ ਮਹਾਂਪੁਰਖ ਸਨ ਅਤੇ ਭਾਈ ਕਲਿਆਣਾ ਜੀ ਆਪਣੀ ਕੁਲ = ਵੰਸ ਵਿਚ ਕਵਲੁ = ਕਮਲ ਵਾਂਗ ਰਸਾਲਾ (ਰਸ + ਆਲਾ) ਰਸ = ਪ੍ਰੇਮ ਦਾ ਆਲਾ = ਘਰ ਸਨ।

## ਨਾਨੋ ਲਟਕਣ ਬਿੰਦਰਾਉ; ਸੇਵਾ ਸੰਗਤਿ ਪੂਰਨ ਘਾਲਾ।

ਲਟਕਣ ਜਾਤ ਦੇ ਭਾਈ ਨਾਨੋ ਜੀ ਤੇ ਭਾਈ ਬਿੰਦਰਾਉ ਜੀ ਨੇ ਸੰਗਤ ਦੀ ਸੇਵਾ ਕਰ ਕੇ ਪੂਰਨ ਘਾਲਾ = ਕਰੜੀ ਘਾਲ ਕਮਾਈ ਕੀਤੀ।

## ਹਾਂਡਾ ਆਲਮ ਚੰਦ ਹੈ; ਸੈਂਸਾਰਾ ਤਲਵਾੜ ਸੁਖਾਲਾ।

ਹਾਂਡਾ ਗੋਤ ਦਾ ਭਾਈ ਆਲਮ ਚੰਦ ਜੀ ਤੇ ਤਲਵਾੜ ਗੋਤ ਦਾ ਭਾਈ ਸੈਂਸਾਰਾ ਜੀ ਸੁਖਾਲਾ (ਸੁਖ + ਆਲਾ) ਸੁਖਾਂ ਦਾ ਆਲਾ = ਘਰ ਸਨ।

## ਜਗਨਾ ਨੰਦਾ ਸਾਧ ਹੈ; ਭਾਨੂ ਸੁਹੜ ਹੰਸਾਂ ਦੀ ਢਾਲਾ।

ਭਾਈ ਜਗਨਾ ਜੀ ਤੇ ਭਾਈ ਨੰਦਾ ਜੀ ਸਾਧੂ ਸੁਭਾਅ ਦੇ ਸਨ ਤੇ ਸੁਹੜ ਜਾਤ ਦੇ ਭਾਈ ਭਾਨੂ ਜੀ ਨੇ ਵੀ ਆਪਨਾ ਜੀਵਨ ਹੰਸਾਂ ਦੀ ਵਾਂਗ ਢਾਲਾ = ਢਾਲ ਲਿਆ ਸੀ, ਭਾਵ ਬਿਬੇਕ ਬੁੱਧੀ ਰਾਹੀਂ ਸੱਚ ਤੇ ਝੂਠ ਦਾ ਨਿਰਣਾ ਕਰਨ ਵਾਲੇ ਸਿੱਖ ਹੋ ਗਏ ਸਨ, ਜਿਵੇਂ ਹੰਸ ਦੁੱਧ ਤੇ ਪਾਣੀ ਅਲੱਗ ਕਰ ਦਿੰਦਾ ਹੈ।

## ਗੁਰਭਾਈ; ਰਤਨਾਂ ਦੀ ਮਾਲਾ॥੨੭॥

ਇਸ ਤਰ੍ਹਾਂ ਸਾਰੇ ਗੁਰਭਾਈ ਰਤਨਾਂ ਦੀ ਮਾਲਾ ਹਨ ਤੇ ਆਪਸ ਵਿਚ ਮੋਤੀਆਂ ਵਾਂਗ ਪਰੋਏ ਹੋਏ ਹਨ॥੨੭॥

### ਪਉੜੀ ੨੮ (ਹਜ਼ੂਰੀ ਸਿੱਖ)

## ਸੀਂਗਾਰੂ ਜੈਤਾ ਭਲਾ; ਸੂਰਬੀਰ ਮਨਿ ਪਰਉਪਕਾਰਾ।

ਭਾਈ ਸੀਂਗਾਰੂ ਜੀ ਤੇ ਭਾਈ ਜੈਤਾ ਜੀ ਭਲਾ = ਚੰਗੇ ਸੂਰਬੀਰ ਤੇ ਮਨ ਵਿਚ ਪਰਉਪਕਾਰ ਦੀ ਇੱਛਾ ਰੱਖਣ ਵਾਲੇ ਸਿੱਖ ਸਨ।

## ਜੈਤਾ ਨੰਦਾ ਜਾਣੀਐ; ਪੁਰਖ ਪਿਰਾਗਾ ਸਬਦ ਅਧਾਰਾ।

ਭਾਈ ਜੈਤਾ ਜੀ, ਭਾਈ ਨੰਦਾ ਜੀ ਤੇ ਭਾਈ ਪਿਰਾਗਾ ਜੀ, ਜੋ ਗੁਰਸਿੱਖ ਪੁਰਸ਼ ਸਨ, ਉਹ ਗੁਰੂ-ਸ਼ਬਦ ਨੂੰ ਹੀ ਆਪਣੇ ਜੀਵਨ ਦਾ ਅਧਾਰਾ = ਆਸਰਾ ਮੰਨਣ ਵਾਲੇ ਜਾਣੀਐ = ਜਾਣੇ ਜਾਂਦੇ ਸਨ।

## ਤਿਲਕ ਤਿਲੋਕਾ ਪਾਠਕਾ; ਸਾਧਸੰਗਤਿ ਸੇਵਾ ਹਿਤਕਾਰਾ।

ਭਾਈ ਤਿਲਕ ਜੀ ਅਤੇ ਭਾਈ ਤਿਲੋਕਾ ਜੀ ਚੰਗੇ ਪਾਠਕਾ = ਪਾਠ ਪੜ੍ਹਾਉਣ ਵਾਲੇ ਸਿੱਖ ਸਨ ਅਤੇ ਸਾਧਸੰਗਤ ਵਿਚ ਹਿਤਕਾਰਾ = ਪ੍ਰੇਮ ਕਰਕੇ ਸਿੱਖਾਂ ਦੀ ਸੇਵਾ ਕਰਦੇ ਸਨ।

## ਤੋਤਾ ਮਹਤਾ ਮਹਾਂ ਪੁਰਖ; ਗੁਰਮੁਖਿ ਸੁਖ ਫਲ ਸਬਦ ਪਿਆਰਾ।

ਮਹਿਤਾ ਗੋਤ ਦੇ ਭਾਈ ਤੋਤਾ ਜੀ ਮਹਾਂਪੁਰਖ ਸਨ ਅਤੇ ਇਨ੍ਹਾਂ ਨੇ ਸ਼ਬਦ-ਗੁਰੂ ਦੇ ਨਾਲ ਪਿਆਰ ਕਰ ਕੇ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰ ਕੇ ਗੁਰਮੁਖਾਂ ਵਾਲੀ ਅਵਸਥਾ ਨੂੰ ਪਾਇਆ ਸੀ।

## ਜੜੀਆ ਸਾਈਂਦਾਸ ਹੈ; ਸਭ ਕੁਲ ਹੀਰੇ ਲਾਲ ਅਪਾਰਾ।

ਜੜੀਆ (ਜੀਂਦ ਦੇ ਜੱਟਾਂ ਦੀ ਇਕ ਜਾਤੀ) ਜਾਤ ਦੇ ਭਾਈ ਸਾਈਂਦਾਸ ਦੀ ਸਭ = ਸਾਰੀ ਕੁਲ = ਵੰਸ ਹੀਰੇ ਲਾਲਾਂ ਵਾਂਗ ਅਪਾਰਾ = ਅਮੋਲਕ ਹੈ।

## ਮਲਕ ਪੈੜਾ ਹੈ ਕੋਹਲੀ; ਦਰਗਹ ਭੰਡਾਰੀ ਅਤਿ ਭਾਰਾ।

ਕੋਹਲੀ ਗੋਤ ਦੇ ਭਾਈ ਮਲਕ ਪੈੜਾ ਜੀ ਅਤੇ ਭੰਡਾਰੀ ਗੋਤ ਦੇ ਭਾਈ ਦਰਗਾਹ ਜੀ ਗੁਰੂ ਦਰਬਾਰ ਦੇ ਅਤਿ = ਬਹੁਤ ਭਾਰਾ = ਭਾਰੇ ਵਿਚਾਰਵਾਨ ਸਨ।

## ਮੀਆਂ ਜਮਾਲ ਨਿਹਾਲ ਹੈ; ਭਗਤੂ ਭਗਤ ਕਮਾਵੈ ਕਾਰਾ।

ਭਾਈ ਮੀਆਂ ਜਮਾਲ ਜੀ ਭੀ ਗੁਰੂ ਬਖ਼ਸ਼ਿਸ਼ ਦੁਆਰਾ ਨਿਹਾਲ ਹੋਇਆ ਹੈ ਅਤੇ ਭਾਈ ਭਗਤੂ ਜੀ ਵੀ ਭਗਤੀ ਅਤੇ ਕਾਰਾ = ਸੇਵਾ ਕਮਾਵੈ = ਕਮਾਉਂਦਾ ਹੈ।

## ਪੂਰਾ ਗੁਰ; ਪੂਰਾ ਵਰਤਾਰਾ ॥੨੮॥

ਗੁਰ = ਗੁਰੂ ਭੀ ਪੂਰਾ = ਪੂਰਨ ਹੈ ਅਤੇ ਉਸ ਦੇ ਉਪਦੇਸ਼ ਦਾ ਵਰਤਾਰਾ ਭੀ ਪੂਰਾ = ਪੂਰਨ ਹੈ ॥੨੮॥

ਭਾਈ ਗੁਰਦਾਸ ਸਾਹਿਬ ਜੀ ਨੇ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਗੁਰਸਿੱਖਾਂ ਦੀ ਗਿਣਤੀ ੨੦੧ ਦੱਸੀ ਹੈ, ਪਰ ਹੋਰ ਵੀ ਬੇਅੰਤ ਸਿੱਖ ਹਨ।

### ਪਉੜੀ ੨੯ (ਛੇਵੇਂ ਪਾਤਸ਼ਾਹ ਦੇ ਸਿੱਖ)

## ਆਨੰਤਾ ਕੂਕੋ ਭਲੇ; ਸਭ ਵਧਾਵਣ ਹਨਿ ਸਿਰਦਾਰਾ।

ਵਧਾਵਣ ਜਾਤ ਦੇ ਭਾਈ ਆਨੰਤਾ ਜੀ, ਭਾਈ ਕੂਕੋ ਜੀ ਤੇ ਹੋਰ ਸਾਰੇ ਸਿਰਦਾਰਾ = ਸਰਦਾਰ ਭਲੇ = ਚੰਗੇ ਸਿੱਖ ਹੋਏ ਹਨ।

## ਇਟਾ ਰੋੜਾ ਜਾਣੀਐ; ਨਵਲ ਨਿਹਾਲੂ ਸਬਦ ਵੀਚਾਰਾ।

ਭਾਈ ਇੱਟਾ ਜੀ, ਭਾਈ ਰੋੜਾ ਜੀ, ਭਾਈ ਨਵਲ ਜੀ, ਭਾਈ ਨਿਹਾਲੂ ਜੀ, ਇਹ ਚਾਰੇ ਸਿੱਖ ਸ਼ਬਦ ਦੀ ਵੀਚਾਰਾ = ਵਿਚਾਰ ਕਰਨ ਵਾਲੇ ਜਾਣੇ ਜਾਂਦੇ ਹਨ।

## ਤਖਤੂ ਧੀਰ ਗੰਭੀਰ ਹੈ; ਦਰਗਹ ਤੁਲੀ ਜਪੈ ਨਿਰੰਕਾਰਾ।

ਭਾਈ ਤਖਤੂ ਜੀ ਧੀਰ = ਧੀਰਜਤਾ ਵਾਲੇ ਤੇ ਗੰਭੀਰ = ਸਿਆਣੇ ਸਿੱਖ ਸਨ ਅਤੇ ਭਾਈ ਦਰਗਹ ਜੀ, ਜੋ ਤੁਲੀ ਜਾਤ ਦਾ ਸੀ, ਜੋ ਇਕ ਨਿਰੰਕਾਰ ਨੂੰ ਜਪੈ = ਜਪਦਾ ਸੀ।

## ਮਨਸਾ ਧਾਰੁ ਅਥਾਹੁ ਹੈ; ਤੀਰਥ ਉਪਲ ਸੇਵਕ ਸਾਰਾ।

ਭਾਈ ਮਨਸਾ ਧਾਰ ਜੀ ਅਥਾਹੁ = ਡੂੰਘੀ ਸੋਚ ਵਾਲਾ ਅਤੇ ਉੱਪਲ ਜਾਤ ਦਾ ਭਾਈ ਤੀਰਥ ਜੀ ਗੁਰੂ ਜੀ ਦਾ ਸਾਰਾ = ਸ੍ਰੇਸ਼ਟ ਸਿੱਖ ਸੀ **ਵਾ:** ਸਾਰਾ ਪਰਿਵਾਰ ਸੇਵਕ ਸੀ।

## ਕਿਸਨਾ ਝੰਝੀ ਆਖੀਐ; ਪੰਮੂ ਪੁਰੀ ਗੁਰੂ ਕਾ ਪਿਆਰਾ।

ਝੰਝੀ ਗੋਤ ਦੇ ਭਾਈ ਕਿਸ਼ਨਾ ਜੀ ਅਤੇ ਪੁਰੀ ਗੋਤ ਦੇ ਭਾਈ ਪੰਮੂ ਜੀ ਗੁਰੂ ਦੇ ਪਿਆਰਾ = ਪਿਆਰੇ ਸਿੱਖ ਸਨ।

## ਧਿੰਗੜ ਮਦੂ ਜਾਣੀਅਨਿ; ਵਡੇ ਸੁਜਾਨ ਤਖਾਣ ਅਪਾਰਾ।

ਗੁਰੂ ਦੀ ਅਪਾਰਾ = ਬੇਅੰਤ ਕਿਰਪਾ ਵਾਲੇ ਭਾਈ ਧਿੰਗੜ ਜੀ ਤੇ ਭਾਈ ਮੱਦੂ ਜੀ ਵੱਡੇ ਸੁਜਾਨ = ਚਤੁਰ ਤਖਾਣ = ਤਰਖਾਣ ਸਿੱਖ ਜਾਣੀਅਨਿ = ਜਾਣੇ ਜਾਂਦੇ ਹਨ।

## ਬਨਵਾਲੀ ਤੇ ਪਰਸਰਾਮ; ਬਾਲ ਵੈਦ ਹਉ ਤਿਨ ਬਲਿਹਾਰਾ।

ਭਾਈ ਬਨਵਾਲੀ ਜੀ ਤੇ ਭਾਈ ਪਰਸਰਾਮ ਜੀ, ਜੋ ਬਾਲ = ਛੋਟੀ ਉਮਰ ਦੇ ਵੈਦ ਸਨ, ਹਉ = ਮੈਂ ਤਿਨ = ਉਨ੍ਹਾਂ ਦੀ ਕਰਣੀ ਤੋਂ ਬਲਿਹਾਰਾ = ਬਲਿਹਾਰ ਜਾਂਦਾ ਹਾਂ।

## ਸਤਿਗੁਰ ਪੁਰਖੁ; ਸਵਾਰਨਹਾਰਾ ॥੨੯॥

ਸਤਿਗੁਰ = ਸਤਿਗੁਰੂ ਜੀ ਜੋ ਪੁਰਖੁ = ਵਿਆਪਕ ਪਰਮੇਸ਼ਰ ਦਾ ਸਰੂਪ ਹਨ, ਉਹ ਆਪਣੇ ਸਿੱਖਾਂ ਦੀ ਪੈਜ ਸਵਾਰਨਹਾਰਾ = ਸਵਾਰਨ ਵਾਲੇ ਹਨ ॥੨੯॥

### ਪਉੜੀ ੩੦ (ਛੇਵੇਂ ਪਾਤਸ਼ਾਹ ਦੇ ਸਿੱਖ)

## ਲਸ਼ਕਰ ਭਾਈ ਤੀਰਥਾ; ਗੁਆਲੀਏਰ ਸੁਇਨੀ ਹਰਿਦਾਸੁ।

ਲਸ਼ਕਰ ਵਿਚ ਭਾਈ ਤੀਰਥਾ ਜੀ ਤੇ ਗੁਆਲੀਏਰ = ਗਵਾਲੀਅਰ ਵਿਚ ਸੁਇਨੀ ਜਾਤ ਦੇ ਭਾਈ ਹਰਿਦਾਸ ਜੀ ਸਿੱਖੀ ਦਾ ਪ੍ਰਚਾਰ ਕਰਨ ਵਾਲੇ ਤੇ ਗੁਰੂ ਦੀ ਸੇਵਾ ਕਰਨ ਵਾਲੇ ਸਨ।

## ਭਾਵਾ ਧੀਰੁ ਉਜੈਨ ਵਿਚਿ; ਸਾਧ ਸੰਗਤਿ ਗੁਰੁ ਸਬਦਿ ਨਿਵਾਸ।

ਉਜੈਨ ਵਿਚ ਧੀਰ ਗੋਤ ਦੇ ਭਾਈ ਭਾਵਾ ਜੀ ਸਾਧਸੰਗਤ ਵਿਚ ਜਾ ਕੇ ਗੁਰੁ = ਗੁਰੂ-ਸ਼ਬਦ ਦਾ ਹਿਰਦੇ ਅੰਦਰ ਨਿਵਾਸ ਕਰਦੇ ਸਨ।

## ਮੇਲ ਵਡਾ ਬੁਰਹਾਨ ਪੁਰ; ਸਨਮੁਖ ਸਿਖ ਸਹਜ ਪਰਗਾਸ।

ਬੁਰਹਾਨਪੁਰ ਵਿਚ ਸਿੱਖਾਂ ਦਾ ਬਹੁਤ ਵੱਡਾ ਮੇਲ = ਇਕੱਠ ਹੈ, ਜਿਥੇ ਬਹੁਤ ਸਾਰੇ ਸਤਿਗੁਰੂ ਜੀ ਦੇ ਸਨਮੁਖ ਸਿੱਖ ਹਨ, ਜਿਨ੍ਹਾਂ ਦੇ ਅੰਦਰ ਸਹਜ = ਪੂਰਨ ਗਿਆਨ ਦਾ ਪਰਗਾਸ = ਪ੍ਰਕਾਸ਼ ਹੋਇਆ ਹੈ।

## ਭਗਤ ਭਈਆ ਭਗਵਾਨ ਦਾਸ; ਨਾਲਿ ਬੋਦਲਾ ਘਰੇ ਉਦਾਸ।

ਭਾਈ ਭਈਆ ਭਗਵਾਨ ਦਾਸ ਜੀ, ਜੋ ਭਗਤ ਸਨ, ਇਨ੍ਹਾਂ ਦੇ ਨਾਲ (ਸਾਥੀ) ਭਾਈ ਬੋਦਲਾ ਜੀ ਘਰੇ = ਗ੍ਰਿਹਸਥ ਵਿਚ ਰਹਿੰਦੇ ਹੋਏ ਵੀ ਸੰਸਾਰ ਤੋਂ ਉਦਾਸ = ਉਪਰਾਮ ਰਹਿੰਦੇ ਸਨ।

## ਮਲਕ ਕਟਾਰੂ ਜਾਣੀਐ; ਪਿਰਥੀ ਮੱਲ ਜਰਾਹੀ ਖਾਸ।

ਮਲਕ ਗੋਤ ਦੇ ਭਾਈ ਕਟਾਰੂ ਜੀ ਅਤੇ ਭਾਈ ਪਿਰਥੀ ਮੱਲ ਜੀ ਜਰਾਹੀ = ਵੈਦਗਿਰੀ ਦੀ ਵਿੱਦਿਆ ਜਾਨਣ ਵਾਲੇ ਗੁਰੂ ਜੀ ਦੇ ਖ਼ਾਸ ਸਿੱਖ ਜਾਣੀਐ = ਜਾਣੇ ਜਾਂਦੇ ਹਨ।

## ਭਗਤੂ ਛੁਰਾ ਵਖਾਣੀਐ; ਡੱਲੂ ਰੀਹਾਣੈ ਸਾਬਾਸ।

ਛੁਰਾ ਜਾਤ ਦੇ ਭਾਈ ਭਗਤੂ ਜੀ ਅਤੇ ਰੀਹਾਣੈ = ਰਿਹਾਣਾ ਜਾਤ ਦੇ ਭਾਈ ਡੱਲੂ ਜੀ ਸਾਬਾਸ = ਦ੍ਰਿੜ੍ਹਤਾ ਵਾਲੇ ਸਿੱਖ ਵਖਾਣੀਐ = ਆਖੇ ਜਾਂਦੇ ਹਨ।

## ਸੁੰਦਰ ਸੁਆਮੀ ਦਾਸ ਦੁਇ; ਵੰਸ ਵਧਾਵਣ ਕਵਲ ਵਿਗਾਸ।

ਭਾਈ ਸੁੰਦਰ ਜੀ ਤੇ ਭਾਈ ਸੁਆਮੀ ਦਾਸ ਜੀ ਦੁਇ = ਦੋਵੇਂ ਸਿੱਖ ਜੋ ਵਧਾਵਣ ਜਾਤ ਦੀ ਵੰਸ = ਕੁਲ ਵਿੱਚੋਂ ਸਨ, ਸਦਾ ਗੁਰੂ ਜੀ ਦੇ ਰੰਗ ਵਿਚ ਕਵਲ = ਕਮਲ ਵਾਂਗ ਵਿਗਾਸ = ਖਿੜੇ ਰਹਿੰਦੇ ਸਨ।

## ਗੁਜਰਾਤੇ ਵਿਚਿ ਜਾਣੀਐ; ਭੇਖਾਰੀ ਭਾਬੜਾ ਸੁਲਾਸ।

ਗੁਜਰਾਤ ਵਿਚ ਭਾਬੜਾ = ਭਾਬੜਿਆਂ ਵਿੱਚੋਂ ਭਾਈ ਭੇਖਾਰੀ ਜੀ ਸੁਲਾਸ = ਅਨੰਦ ਸਰੂਪ ਵਿਚ ਰਹਿਣ ਵਾਲੇ ਤੇ ਭਾਣਾ ਮੰਨਣ ਵਾਲੇ ਜਾਣੀਐ = ਜਾਣੇ ਜਾਂਦੇ ਹਨ।

## ਗੁਰਮੁਖਿ; ਭਾਉ ਭਗਤਿ ਰਹਿਰਾਸੁ ॥੩੦॥

ਇਸੇ ਤਰ੍ਹਾਂ ਗੁਰਮੁਖ ਭਾਉ = ਪ੍ਰੇਮਾ ਭਗਤਿ = ਭਗਤੀ ਦੀ ਰਹਿਰਾਸੁ = ਰਹੁ-ਰੀਤੀ ਉੱਤੇ ਚੱਲਦੇ ਹਨ ॥੩੦॥

### ਪਉੜੀ ੩੧ (ਛੇਵੇਂ ਪਾਤਸ਼ਾਹ ਦੇ ਸਿੱਖ)

## ਸੁਹੰਡੈ ਮਾਈਆ ਲੰਬ ਹੈ; ਸਾਧ ਸੰਗਤਿ ਗਾਵੈ ਗੁਰਬਾਣੀ।

ਸੁਹੰਡੈ = ਸੁਹੰਡੇ ਪਿੰਡ ਵਿਚ ਲੰਬ ਜਾਤ ਦਾ ਭਾਈ ਮਾਈਆ ਜੀ ਜੋ ਸਾਧਸੰਗਤ ਵਿਚ ਗੁਰਬਾਣੀ ਦਾ ਗਾਵੈ = ਗਾਇਣ ਕਰਨ ਵਾਲਾ ਸਿੱਖ ਸੀ।

## ਚੂਹੜ ਚਉਝੜ ਲਖਨਊ; ਗੁਰਮੁਖਿ ਅਨਦਿਨੁ ਨਾਮ ਵਖਾਣੀ।

ਲਖਨਊ ਵਿਚ ਚਉਝੜ ਜਾਤ ਦੇ ਭਾਈ ਚੂਹੜ ਜੀ ਗੁਰਮੁਖ ਹੋ ਕੇ ਅਨਦਿਨੁ = ਦਿਨ ਰਾਤ ਪਰਮਾਤਮਾ ਦੇ ਨਾਮ ਦੀ ਵਖਾਣੀ = ਉਸਤਤ ਕਰਦੇ ਸਨ।

## ਸਨਮੁਖ ਸਿਖ ਪਿਰਾਗ ਵਿਚਿ; ਭਾਈ ਭਾਨਾ ਵਿਰਤੀਹਾਣੀ।

ਪ੍ਰਯਾਗ ਵਿਚ ਭਾਈ ਭਾਨਾ ਜੀ ਗੁਰੂ ਜੀ ਦੇ ਵਿਰਤੀਹਾਣੀ = ਵੈਰਾਗਵਾਨ ਸਨਮੁਖ ਸਿੱਖ ਸਨ।

## ਜਟੂ ਤਪਾ ਸੁ ਜੌਨਪੁਰਿ; ਗੁਰਮਤਿ ਨਿਹਚਲ ਸੇਵ ਕਮਾਣੀ।

('ਜੱਟੂ' ਅੱਧਕ ਸਹਿਤ ਬੋਲੋ)

ਜੌਨਪੁਰ ਵਿਚ ਭਾਈ ਜੱਟੂ ਤਪਾ ਜੀ ਸੁ = ਸ੍ਰੇਸ਼ਟ ਸਿੱਖ ਸਨ, ਜਿਸ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਵਿਚ ਨਿਹਚਲ = ਅਚੱਲ ਹੋ ਕੇ ਸੇਵਾ ਕਮਾਣੀ = ਕਮਾਈ।

## ਪਟਣੈ ਸਭਰਵਾਲ ਹੈ; ਨਵਲ ਨਿਹਾਲਾ ਸੁਧ ਪਰਾਣੀ।

ਪਟਣੈ = ਪਟਨੇ ਵਿਚ ਸਭਰਵਾਲ ਜਾਤ ਦੇ ਭਾਈ ਨਵਲੂ ਜੀ ਤੇ ਭਾਈ ਨਿਹਾਲਾ ਜੀ ਇਹ ਦੋਵੇਂ ਸਿੱਖ ਸੁਧ = ਪਵਿੱਤਰ ਪਰਾਣੀ = ਪੁਰਸ਼ ਸਨ।

## ਜੈਤਾ ਸੇਠ ਵਖਾਣੀਐ; ਵਿਣ ਗੁਰ ਸੇਵਾ ਹੋਰੁ ਨ ਜਾਣੀ।

ਭਾਈ ਜੈਤਾ ਸੇਠ ਜੀ, ਜੋ ਗੁਰੂ ਦੇ ਸਿੱਖ ਵਖਾਣੀਐ = ਕਹੇ ਜਾਂਦੇ ਹਨ, ਉਹ ਗੁਰ = ਗੁਰੂ ਦੀ ਸੇਵਾ ਤੋਂ ਵਿਣ = ਬਗ਼ੈਰ ਹੋਰ ਕਿਸੇ ਦੇਵੀ ਦੇਵਤੇ ਦੀ ਸੇਵਾ ਕਰਨੀ ਨ = ਨਹੀਂ ਜਾਣੀ = ਜਾਣਦੇ ਸਨ।

## ਰਾਜ ਮਹਿਲ ਭਾਨੂ ਬਹਿਲ; ਭਾਉ ਭਗਤਿ ਗੁਰਮਤਿ ਮਨਿ ਭਾਣੀ।

ਰਾਜ ਮਹਿਲ ਨਗਰ ਵਿਚ ਬਹਿਲ ਜਾਤ ਦੇ ਭਾਈ ਭਾਨੂ ਜੀ, ਜਿਨ੍ਹਾਂ ਦੇ ਮਨ ਨੂੰ ਭਾਉ = ਪ੍ਰੇਮਾ ਭਗਤਿ = ਭਗਤੀ ਤੇ ਗੁਰਮਤਿ = ਗੁਰੂ ਦੀ ਸਿੱਖਿਆ ਹੀ ਭਾਣੀ = ਭਾਉਂਦੀ ਸੀ।

## ਸਨਮੁਖ ਸੋਢੀ ਬਦਲੀ; ਸੇਠਿ ਗੁਪਾਲੈ ਗੁਰਮਤਿ ਜਾਣੀ।

('ਬੱਦਲੀ' ਕੱਸ ਕੇ ਬੋਲੋ)

ਸੋਢੀ ਗੋਤ ਦੇ ਭਾਈ ਬੱਦਲੀ ਜੀ ਅਤੇ ਭਾਈ ਗੁਪਾਲਾ ਜੀ ਛੇਵੇਂ ਪਾਤਸ਼ਾਹ ਜੀ ਦੇ ਸਨਮੁਖ ਸਿੱਖ ਸਨ, ਜੋ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨੂੰ ਹੀ ਜਾਣੀ = ਜਾਣਦੇ ਸਨ।

## ਸੁੰਦਰ ਚਢਾ ਆਗਰੈ; ਢਾਕੈ ਮੋਹਣ ਸੇਵ ਕਮਾਣੀ।

ਆਗਰੈ = ਆਗਰੇ ਵਿਚ ਚੱਢਾ ਗੋਤ ਦੇ ਭਾਈ ਸੁੰਦਰ ਜੀ ਅਤੇ ਢਾਕੇ ਵਿਚ ਭਾਈ ਮੋਹਣ ਜੀ ਨੇ ਗੁਰੂ ਦੀ ਸੇਵ ਕਮਾਣੀ = ਕਮਾਉਣਾ ਕੀਤੀ।

## ਸਾਧ ਸੰਗਤਿ; ਵਿਟਹੁ ਕੁਰਬਾਣੀ ॥੩੧॥੧੧॥

ਭਾਈ ਗੁਰਦਾਸ ਜੀ ਕਥਨ ਕਰਦੇ ਹਨ ਕਿ ਮੈਂ ਸਾਧਸੰਗਤ ਵਿਟਹੁ = ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ ॥੩੧॥੧੧॥

ਭਾਈ ਗੁਰਦਾਸ ਜੀ ਨੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖਾਂ ਦੀ ਗਿਣਤੀ ੪੦ ਲਿਖੀ ਹੈ, ਪਰ ਹੋਰ ਵੀ ਬੇਅੰਤ ਸਿੱਖ ਹੋਏ ਹਨ।

# ਵਾਰ ੧੨

## ੧ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਏਹੋ ਜਿਹਾ ਪਰਮੇਸ਼ਰ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਗੁਰਸਿੱਖਾਂ ਦੀ ਕਰਨੀ)

**ਬਲਿਹਾਰੀ ਤਿਨ੍ਹਾਂ ਗੁਰਸਿਖਾਂ; ਜਾਇ ਜਿਨਾ ਗੁਰ ਦਰਸਨ ਡਿਠਾ।**

('ਡਿੱਠਾ' ਅੱਧਕ ਸਹਿਤ ਬੋਲੋ)

ਭਾਈ ਸਾਹਿਬ ਕਥਨ ਕਰਦੇ ਹਨ ਕਿ ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਸਾਧਸੰਗਤ ਵਿਚ ਜਾਇ = ਜਾ ਕੇ ਗੁਰ = ਗੁਰੂ ਦੇ ਦਰਸ਼ਨਾਂ ਨੂੰ ਡਿਠਾ = ਦੇਖਿਆ ਹੈ।

**ਬਲਿਹਾਰੀ ਤਿਨ੍ਹਾਂ ਗੁਰਸਿਖਾਂ; ਪੈਰੀ ਪੈ ਗੁਰ ਸਭਾ ਬਹਿਠਾ।**

('ਬਹਿੱਠਾ' ਦਾ ਉਚਾਰਨ ਅੱਧਕ ਸਹਿਤ ਹੈ)

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਹੜੇ ਗੁਰੂ ਦੇ ਪੈਰੀ = ਚਰਨੀਂ ਪੈ ਕੇ ਗੁਰੂ ਦੀ ਸਭਾ = ਸੰਗਤ ਵਿਚ ਬਹਿਠਾ = ਬੈਠਦੇ ਹਨ।

**ਬਲਿਹਾਰੀ ਤਿਨ੍ਹਾਂ ਗੁਰਸਿਖਾਂ; ਗੁਰਮਤਿ ਬੋਲ ਬੋਲਦੇ ਮਿਠਾ।**

('ਮਿੱਠਾ' ਬੋਲੋ)

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਹੜੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਲੈ ਕੇ ਮਿਠਾ = ਪਿਆਰੇ ਬੋਲ = ਬਚਨ ਬੋਲਦੇ ਹਨ।

**ਬਲਿਹਾਰੀ ਤਿਨ੍ਹਾਂ ਗੁਰਸਿਖਾਂ; ਪੁਤ੍ਰ ਮਿਤ੍ਰ ਗੁਰਭਾਈ ਇਠਾ।**

('ਇੱਠਾ' ਬੋਲੋ)

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜੋ ਆਪਣੇ ਪੁੱਤਰਾਂ, ਮਿੱਤਰਾਂ ਤੋਂ ਵੱਧ ਕੇ ਗੁਰਭਾਈ = ਗੁਰੂ ਦੇ ਨਾਤੇ ਕਰਕੇ ਜੋ ਭਰਾ ਹਨ, ਉਨ੍ਹਾਂ ਨੂੰ ਇਠਾ = ਪਿਆਰਾ ਮੰਨਦੇ ਹਨ।

**ਬਲਿਹਾਰੀ ਤਿਨ੍ਹਾਂ ਗੁਰਸਿਖਾਂ; ਗੁਰ ਸੇਵਾ ਜਾਣਨਿ ਅਭਿਰਿਠਾ।**

('ਅਭਿ-ਰਿੱਠਾ' ਬੋਲੋ, ਪਰ ਪਾਠ ਇਕੱਠਾ ਹੈ)

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਹੜੇ ਗੁਰ = ਗੁਰੂ ਦੀ ਸੇਵਾ = ਟਹਿਲ ਨੂੰ ਸਭ ਤੋਂ ਅਭਿਰਿਠਾ = ਪਿਆਰੀ ਜਾਣਨਿ = ਜਾਣਦੇ ਹਨ।

## ਬਲਿਹਾਰੀ ਤਿਨ੍ਹਾਂ ਗੁਰਸਿਖਾਂ; ਆਪਿ ਤਰੇ ਤਾਰੇਨਿ ਸਰਿਠਾ।

('ਸਰਿੱਠਾ' ਬੋਲੋ)

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜੋ ਗੁਰੂ ਦੀ ਬਖ਼ਸ਼ਿਸ਼ ਦੁਆਰਾ ਆਪ ਵੀ ਤਰੇ = ਤਰਦੇ ਹਨ ਅਤੇ ਸਰਿਠਾ = ਸ੍ਰਿਸ਼ਟੀ ਨੂੰ ਵੀ ਗੁਰੂ ਦੀ ਬਖ਼ਸ਼ਿਸ਼ ਦੇ ਪਾਤਰ ਬਣਾ ਕੇ ਤਾਰੇਨਿ = ਤਾਰਦੇ ਹਨ।

## ਗੁਰਸਿਖ ਮਿਲਿਆ; ਪਾਪ ਪਣਿਠਾ ॥੧॥

('ਪਣਿੱਠਾ' ਬੋਲੋ)

ਐਸੇ ਗੁਰਮੁਖਤਾਈ ਵਾਲੇ ਗੁਰਸਿੱਖਾਂ ਦੇ ਮਿਲਿਆ = ਮਿਲਣ ਨਾਲ ਸਾਰੇ ਪਾਪ ਪਣਿਠਾ = ਦੂਰ ਹੋ ਜਾਂਦੇ ਹਨ ॥੧॥

### ਪਉੜੀ ੨ (ਗੁਰਸਿੱਖਾਂ ਦਾ ਨਿਤਨੇਮ)

## ਕੁਰਬਾਣੀ ਤਿਨ੍ਹਾਂ ਗੁਰਸਿਖਾਂ; ਪਿਛਲ ਰਾਤੀ ਉਠਿ ਬਹੰਦੇ।

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜੋ ਪਿਛਲ = ਪਿਛਲੀ ਰਾਤ, ਭਾਵ ਪਹਿਰ ਰਾਤ ਰਹਿੰਦੀ (ਅੰਮ੍ਰਿਤ ਵੇਲੇ) ਉੱਠ ਕੇ ਪ੍ਰਭੂ ਦੇ ਧਿਆਨ ਵਿਚ ਬਹੰਦੇ = ਬੈਠਦੇ ਹਨ।

## ਕੁਰਬਾਣੀ ਤਿਨ੍ਹਾਂ ਗੁਰਸਿਖਾਂ; ਅੰਮ੍ਰਿਤ ਵੇਲੇ ਸਰ ਨਾਵੰਦੇ।

('ਨ੍ਹਾਵੰਦੇ' ਭਾਰਾ ਬੋਲੋ)

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜੋ ਅੰਮ੍ਰਿਤ ਵੇਲੇ ਉੱਠ ਕੇ ਸਰਿ = ਸਰੋਵਰ ਦੇ ਜਲ ਵਿਚ ਨਾਵੰਦੇ = ਇਸ਼ਨਾਨ ਕਰਦੇ ਹਨ।

## ਕੁਰਬਾਣੀ ਤਿਨ੍ਹਾਂ ਗੁਰਸਿਖਾਂ; ਇਕ ਮਨਿ ਹੋਇ ਗੁਰ ਜਾਪੁ ਜਪੰਦੇ।

ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜੋ ਇਕ-ਮਨ ਇਕਾਗਰ ਹੋ ਕੇ ਗੁਰੂ ਦੇ ਜਾਪ (ਵਾਹਿਗੁਰੂ) ਨੂੰ ਜਪੰਦੇ = ਜਪਦੇ ਹਨ।

## ਕੁਰਬਾਣੀ ਤਿਨ੍ਹਾਂ ਗੁਰਸਿਖਾਂ; ਸਾਧਸੰਗਤਿ ਚਲਿ ਜਾਇ ਜੁੜੰਦੇ।

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜੋ ਹਰ ਰੋਜ਼ ਆਪਣੇ ਗ੍ਰਿਹਿ ਤੋਂ ਚੱਲ ਕੇ ਸਾਧਸੰਗਤ ਵਿਚ ਜਾਇ = ਜਾ ਕੇ ਪ੍ਰਭੂ ਦੇ ਨਾਮ ਵਿਚ ਜੁੜੰਦੇ = ਜੁੜਦੇ ਹਨ।

## ਕੁਰਬਾਣੀ ਤਿਨ੍ਹਾਂ ਗੁਰਸਿਖਾਂ; ਗੁਰਬਾਣੀ ਨਿਤ ਗਾਇ ਸੁਣੰਦੇ।

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜਿਹੜੇ ਨਿਤਾਪ੍ਰਤੀ ਗੁਰਬਾਣੀ ਨੂੰ ਗਾਇ = ਗਾਉਂਦੇ ਹਨ ਤੇ ਸੁਣੰਦੇ = ਸੁਣਦੇ ਹਨ।

## ਕੁਰਬਾਣੀ ਤਿਨ੍ਹਾਂ ਗੁਰਸਿਖਾਂ; ਮਨ ਮੇਲੀ ਕਰਿ ਮੇਲਿ ਮਿਲੰਦੇ।

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜੋ ਆਪਣੇ ਮਨ ਨੂੰ ਸਾਧਸੰਗਤ ਵਿਚ ਮੇਲੀ = ਜੋੜ ਕਰਕੇ ਗੁਰੂ-ਸ਼ਬਦ ਦੇ ਮੇਲ ਵਿਚ ਮਿਲੰਦੇ = ਮਿਲਦੇ ਹਨ।

## ਕੁਰਬਾਣੀ ਤਿਨ੍ਹਾਂ ਗੁਰਸਿਖਾਂ; ਭਾਇ ਭਗਤਿ ਗੁਰਪੁਰਬ ਕਰੰਦੇ।

ਮੈਂ ਤਿਨ੍ਹਾਂ = ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ ਜੋ ਭਾਇ = ਪ੍ਰੇਮਾ ਭਗਤਿ = ਭਗਤੀ ਦੁਆਰਾ ਗੁਰਪੁਰਬ = ਗੁਰੂਆਂ ਦੇ ਉਤਸਵ ਕਰੰਦੇ = ਕਰਦੇ ਹਨ, ਭਾਵ ਗੁਰਪੁਰਬ ਮਨਾਉਂਦੇ ਹਨ।

## ਗੁਰ ਸੇਵਾ ਫਲ; ਸੁਫਲ ਫਲੰਦੇ ॥੨॥

ਅਜਿਹੇ ਗੁਰਸਿੱਖ ਗੁਰੂ ਦੇ ਸੇਵਾ = ਟਹਿਲ ਰੂਪੀ ਫਲ ਦੁਆਰਾ ਸੁਫਲ = ਫਲਾਂ ਸਹਿਤ ਭਾਵ ਸ਼ੁਭ ਗੁਣਾਂ ਨਾਲ ਫਲੰਦੇ = ਫਲਦੇ ਹਨ **ਵਾ:** ਗੁਰੂ ਦੀ ਨਿਸ਼ਕਾਮ ਸੇਵਾ ਕਰ ਕੇ ਫਲ ਇਹ ਹੋਇਆ ਕਿ ਉਹ ਬ੍ਰਹਮ ਗਿਆਨ ਰੂਪੀ ਸੁਫਲ = ਫਲ ਦੇ ਸਹਿਤ ਫਲੰਦੇ = ਫਲ ਗਏ ਹਨ ॥੨॥

### ਪਉੜੀ ੩ (ਗੁਰਸਿੱਖ ਦਾ ਹਿਰਦਾ)

## ਹਉ ਤਿਸੁ ਵਿਟਹੁ ਵਾਰਿਆ; ਹੋਦੈ ਤਾਣਿ ਜੁ ਹੋਇ ਨਿਤਾਣਾ।

('ਹੋਂਦੈ' ਬੋਲੋ)

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਹਉ = ਮੈਂ ਤਿਸੁ = ਉਸ ਗੁਰਸਿੱਖ ਵਿਟਹੁ = ਉੱਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜੋ ਤਾਣਿ = ਬਲ ਦੇ ਹੋਦੈ = ਹੁੰਦਿਆਂ ਹੋਇ = ਹੋਇਆਂ ਵੀ ਆਪਣੇ ਆਪ ਨੂੰ ਨਿਤਾਣਾ = ਬਲਹੀਣ ਸਮਝਦਾ ਹੈ।

## ਹਉ ਤਿਸੁ ਵਿਟਹੁ ਵਾਰਿਆ; ਹੋਦੈ ਮਾਣਿ ਜੁ ਰਹੈ ਨਿਮਾਣਾ।

ਹਉ = ਮੈਂ ਤਿਸੁ = ਉਸ ਗੁਰਸਿੱਖ ਵਿਟਹੁ = ਉੱਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜੋ ਮਾਣ ਦੇ ਹੋਦੈ = ਹੁੰਦਿਆਂ ਹੋਇਆਂ ਵੀ ਨਿਮਾਣਾ = ਅਭਿਮਾਨ ਰਹਿਤ ਰਹੈ = ਰਹਿੰਦਾ ਹੈ।

## ਹਉ ਤਿਸੁ ਵਿਟਹੁ ਵਾਰਿਆ; ਛੋਡਿ ਸਿਆਣਪ ਹੋਇ ਇਆਣਾ।

ਹਉ = ਮੈਂ ਤਿਸੁ = ਉਸ ਗੁਰਸਿੱਖ ਵਿਟਹੁ = ਤੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜੋ ਸਿਆਣਪ = ਚਤੁਰਾਈ ਨੂੰ ਛੋਡਿ = ਛੱਡ ਕੇ ਨਿਮਰਤਾ ਵਿਚ ਇਆਣਾ = ਅਨਜਾਣ ਹੋਇ = ਹੋ ਕੇ ਰਹਿੰਦਾ ਹੈ।

## ਹਉ ਤਿਸੁ ਵਿਟਹੁ ਵਾਰਿਆ; ਖਸਮੈ ਦਾ ਭਾਵੈ ਜਿਸੁ ਭਾਣਾ।

ਹਉ = ਮੈਂ ਤਿਸੁ = ਉਸ ਗੁਰਸਿੱਖ ਵਿਟਹੁ = ਤੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜਿਸ ਨੂੰ ਖਸਮੈ = ਮਾਲਕ ਪ੍ਰਭੂ ਦਾ ਭਾਣਾ = ਹੁਕਮ ਭਾਵੈ = ਚੰਗਾ ਲੱਗਦਾ ਹੈ।

## ਹਉ ਤਿਸੁ ਵਿਟਹੁ ਵਾਰਿਆ; ਗੁਰਮੁਖ ਮਾਰਗ ਦੇਖਿ ਲੁਭਾਣਾ।

ਹਉ = ਮੈਂ ਤਿਸੁ = ਉਸ ਗੁਰਸਿੱਖ ਵਿਟਹੁ = ਉੱਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜੋ ਗੁਰਮੁਖਤਾਈ

ਦੇ ਮਾਰਗ = ਰਸਤੇ ਨੂੰ ਦੇਖ ਕੇ ਲੁਭਾਣਾ = ਲੁਭਾਇਮਾਨ ਹੁੰਦਾ ਹੈ, ਭਾਵ ਗੁਰਸਿੱਖੀ ਮਾਰਗ ਦਾ ਲੋਭੀ ਹੋ ਕੇ ਲੁਭਾਇਮਾਨ ਹੁੰਦਾ ਹੈ।

## ਹਉ ਤਿਸੁ ਵਿਟਹੁ ਵਾਰਿਆ; ਚਲਣ ਜਾਣਿ ਜੁਗਤਿ ਮਿਹਮਾਣਾ।

ਹਉ = ਮੈਂ ਤਿਸੁ = ਉਸ ਗੁਰਸਿੱਖ ਵਿਟਹੁ = ਤੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜੋ ਇਕ ਦਿਨ ਸੰਸਾਰ ਤੋਂ ਚਲਣ = ਚਲੇ ਜਾਣ ਦੀ ਜੁਗਤਿ = ਜੁਗਤੀ ਨੂੰ ਸਮਝ ਕੇ ਸੰਸਾਰ ਵਿਚ ਆਪਣੇ ਆਪ ਨੂੰ ਮਿਹਮਾਣਾ = ਪ੍ਰਾਹੁਣਾ ਸਮਝ ਕੇ ਰਹਿੰਦਾ ਹੈ, ਭਾਵ ਕਿਸੇ ਨਾਲ ਮੋਹ ਪਿਆਰ ਨਹੀਂ ਪਾਉਂਦਾ ਤੇ ਪਰਿਵਾਰ, ਸੰਸਾਰ ਵਿਚ ਉਪਰਾਮਤਾ ਨਾਲ ਜੀਵਨ ਬਤੀਤ ਕਰਦਾ ਹੈ।

## ਦੀਨ ਦੁਨੀ; ਦਰਗਹ ਪਰਵਾਣਾ ॥੩॥

ਅਜਿਹੇ ਗੁਰਸਿੱਖ ਦੁਨੀ = ਲੋਕ ਤੇ ਦੀਨ = ਪ੍ਰਲੋਕ ਦੇ ਦਰਗਹ = ਦਰਬਾਰ ਵਿਚ ਪਰਵਾਣਾ = ਪ੍ਰਵਾਨੀਕ ਹੁੰਦੇ ਹਨ ॥੩॥

### ਪਉੜੀ ੪ (ਗੁਰਸਿੱਖ ਦੀ ਨਿਰਲੇਪਤਾ)

## ਹਉ ਤਿਸੁ ਘੋਲਿ ਘੁਮਾਇਆ; ਗੁਰਮਤਿ ਰਿਦੈ ਗਰੀਬੀ ਆਵੈ।

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਹਉ = ਮੈਂ ਤਿਸੁ = ਉਸ ਗੁਰਸਿੱਖ ਤੋਂ ਘੋਲਿ ਘੁਮਾਇਆ = ਵਾਰਨੇ-ਬਲਿਹਾਰਨੇ ਜਾਂਦਾ ਹਾਂ, ਜਿਸ ਦੇ ਰਿਦੈ = ਹਿਰਦੇ ਦੇ ਅੰਦਰ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੁਆਰਾ ਗਰੀਬੀ = ਨਿਮਰਤਾ ਆਵੈ = ਆਈ ਹੈ।

## ਹਉ ਤਿਸੁ ਘੋਲਿ ਘੁਮਾਇਆ; ਪਰ ਨਾਰੀ ਦੇ ਨੇੜਿ ਨ ਜਾਵੈ।

ਹਉ = ਮੈਂ ਤਿਸੁ = ਉਸ ਗੁਰਸਿੱਖ ਤੋਂ ਘੋਲਿ ਘੁਮਾਇਆ = ਵਾਰਨੇ-ਬਲਿਹਾਰਨੇ ਜਾਂਦਾ ਹਾਂ, ਜੋ ਵਿਸ਼ੇ-ਦ੍ਰਿਸ਼ਟੀ ਦੁਆਰਾ ਪਰ = ਪਰਾਈ ਨਾਰੀ = ਇਸਤਰੀ ਦੇ ਨੇੜਿ = ਨੇੜੇ ਨ = ਨਹੀਂ ਜਾਵੈ = ਜਾਂਦਾ।

## ਹਉ ਤਿਸੁ ਘੋਲਿ ਘੁਮਾਇਆ; ਪਰ ਦਰਬੈ ਨੋ ਹਥੁ ਨ ਲਾਵੈ।

ਹਉ = ਮੈਂ ਤਿਸੁ = ਉਸ ਗੁਰਸਿੱਖ ਤੋਂ ਘੋਲਿ ਘੁਮਾਇਆ = ਵਾਰਨੇ-ਬਲਿਹਾਰਨੇ ਜਾਂਦਾ ਹਾਂ, ਜੋ ਪਰ = ਪਰਾਏ ਦਰਬੈ = ਧਨ ਨੂੰ ਪ੍ਰਾਪਤ ਕਰਨ ਲਈ ਹੱਥ ਨ = ਨਹੀਂ ਲਾਵੈ = ਲਾਉਂਦਾ, ਭਾਵ ਲੋਭ ਨਹੀਂ ਕਰਦਾ।

## ਹਉ ਤਿਸੁ ਘੋਲਿ ਘੁਮਾਇਆ; ਪਰਨਿੰਦਾ ਸੁਣਿ ਆਪੁ ਹਟਾਵੈ।

ਹਉ = ਮੈਂ ਤਿਸੁ = ਉਸ ਗੁਰਸਿੱਖ ਤੋਂ ਘੋਲਿ ਘੁਮਾਇਆ = ਵਾਰਨੇ-ਬਲਿਹਾਰਨੇ ਜਾਂਦਾ ਹਾਂ, ਜੋ ਪਰਨਿੰਦਾ (ਪਰ + ਨਿੰਦਾ) ਪਰ = ਪਰਾਈ ਨਿੰਦਾ ਸੁਣਨ ਤੋਂ ਆਪਣੇ ਆਪ ਨੂੰ ਹਟਾਵੈ = ਹਟਾਉਂਦਾ ਹੈ।

## ਹਉ ਤਿਸੁ ਘੋਲਿ ਘੁਮਾਇਆ; ਸਤਿਗੁਰ ਦਾ ਉਪਦੇਸੁ ਕਮਾਵੈ।

ਹਉ = ਮੈਂ ਤਿਸੁ = ਉਸ ਗੁਰਸਿੱਖ ਤੋਂ ਘੋਲਿ ਘੁਮਾਇਆ = ਵਾਰਨੇ-ਬਲਿਹਾਰਲੇ ਜਾਂਦਾ ਹਾਂ, ਜੋ ਸਤਿਗੁਰੂ ਜੀ ਦਾ ਉਪਦੇਸ਼ ਆਪਣੇ ਜੀਵਨ ਵਿਚ ਕਮਾਵੈ = ਕਮਾਉਂਦਾ ਹੈ।

# ਹਉ ਤਿਸੁ ਘੋਲਿ ਘੁਮਾਇਆ; ਥੋੜਾ ਸਵੈ ਥੋੜਾ ਹੀ ਖਾਵੈ।

ਹਉ = ਮੈਂ ਤਿਸੁ = ਉਸ ਗੁਰਸਿੱਖ ਤੋਂ ਘੋਲਿ ਘੁਮਾਇਆ = ਵਾਰਨੇ-ਬਲਿਹਾਰਨੇ ਜਾਂਦਾ ਹਾਂ, ਜੋ ਥੋੜ੍ਹਾ ਹੀ ਸਵੈ = ਸੌਂਦਾ ਹੈ ਤੇ ਥੋੜ੍ਹਾ ਹੀ ਖਾਵੈ = ਖਾਂਦਾ ਹੈ। ਜੈਸਾ ਕਿ :

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**

*(ਰਾਮਕਲੀ ਪਾਤਸ਼ਾਹੀ ੧੦, ਸ਼ਬਦ ਹਜਾਰੇ)*

# ਗੁਰਮੁਖਿ ਸੋਈ; ਸਹਜਿ ਸਮਾਵੈ ॥੪॥

ਜੋ ਗੁਰਮੁਖ ਅਜਿਹੀ ਕਾਰ ਕਰਦੇ ਹਨ, ਸੋਈ = ਉਹੀ ਸਹਜਿ = ਬ੍ਰਹਮ ਵਿਚ ਸਮਾਵੈ = ਸਮਾਉਂਦੇ ਹਨ ॥੪॥

## ਪਉੜੀ ੫ (ਗੁਰਸਿੱਖ ਗਿਆਨੀ ਹੈ)

# ਹਉ ਤਿਸਦੈ ਚਉਖੰਨੀਐ; ਗੁਰ ਪਰਮੇਸਰੁ ਏਕੋ ਜਾਣੈ।

ਭਾਈ ਸਾਹਿਬ ਜੀ ਨਿਮਰਤਾ ਵਿਚ ਕਥਨ ਕਰਦੇ ਕਿ ਹਉ = ਮੈਂ ਤਿਸਦੈ = ਉਸ ਉਪਰੋਂ ਚਉਖੰਨੀਐ = ਚਾਰ ਟੁਕੜੇ ਹੋ ਕੇ ਆਪਣੇ ਮਨ, ਬੁੱਧ, ਚਿੱਤ ਹੰਕਾਰ ਚਾਰੇ ਵਾਰ ਦੇਵਾਂ, ਜੋ ਗੁਰਸਿੱਖ ਗੁਰ = ਗੁਰੂ ਅਤੇ ਪਰਮੇਸਰ ਨੂੰ ਏਕੋ = ਇੱਕੋ ਜਾਣੈ = ਜਾਣਦਾ ਹੈ। ਜੈਸਾ ਕਿ :

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥** *(ਸਿਰੀਰਾਗੁ ਮ: ੫, ਅੰਗ ੫੩)*

# ਹਉ ਤਿਸਦੈ ਚਉਖੰਨੀਐ; ਦੂਜਾ ਭਾਉ ਨ ਅੰਦਰਿ ਆਣੈ।

ਹਉ = ਮੈਂ ਤਿਸਦੈ = ਉਸ ਉੱਪਰੋਂ ਚਉਖੰਨੀਐ = ਚਾਰ ਟੁਕੜੇ ਹੋ ਕੇ ਆਪਣੇ ਮਨ, ਬੁੱਧ, ਚਿੱਤ, ਹੰਕਾਰ ਚਾਰੇ ਵਾਰ ਦੇਵਾਂ, ਜੋ ਗੁਰਸਿੱਖ ਆਪਣੇ ਹਿਰਦੇ ਅੰਦਰ ਦੂਜਾ ਭਾਉ = ਦ੍ਵੈਸ਼-ਭਾਵ ਨੂੰ ਆਣੈ = ਆਉਣ ਨ = ਨਹੀਂ ਦਿੰਦਾ।

# ਹਉ ਤਿਸਦੈ ਚਉਖੰਨੀਐ; ਅਉਗਣ ਕੀਤੇ ਗੁਣ ਪਰਵਾਣੈ।

ਹਉ = ਮੈਂ ਤਿਸਦੈ = ਉਸ ਉੱਪਰੋਂ ਚਉਖੰਨੀਐ = ਚਾਰ ਟੁਕੜੇ ਹੋ ਕੇ ਆਪਣੇ ਮਨ, ਬੁੱਧ, ਚਿੱਤ, ਹੰਕਾਰ ਚਾਰੇ ਵਾਰ ਦੇਵਾਂ, ਜੋ ਕਿਸੇ ਦੁਆਰਾ ਕੀਤੇ ਹੋਏ ਔਗੁਣਾਂ ਨੂੰ ਗੁਣ ਹੀ ਪਰਵਾਣੈ = ਮੰਨਦਾ ਹੈ, ਭਾਵ ਬੁਰੇ ਲੋਕਾਂ ਨੂੰ ਵੀ ਭਲੇ ਕਰਕੇ ਸਮਝਦਾ ਹੈ।

# ਹਉ ਤਿਸਦੈ ਚਉਖੰਨੀਐ; ਮੰਦਾ ਕਿਸੈ ਨ ਆਖਿ ਵਖਾਣੈ।

ਹਉ = ਮੈਂ ਤਿਸਦੈ = ਉਸ ਉੱਪਰੋਂ ਚਉਖੰਨੀਐ = ਚਾਰ ਟੁਕੜੇ ਹੋ ਕੇ ਆਪਣੇ ਮਨ, ਬੁੱਧ, ਚਿੱਤ, ਹੰਕਾਰ ਚਾਰੇ ਵਾਰ ਦੇਵਾਂ, ਜੋ ਕਿਸੈ = ਕਿਸੇ ਨੂੰ ਆਪਣੇ ਆਖਿ = ਮੁੱਖ ਦੁਆਰਾ ਮੰਦਾ = ਬੁਰਾ ਬਚਨ ਨ = ਨਹੀਂ ਵਖਾਣੈ = ਕਹਿੰਦਾ।

# ਹਉ ਤਿਸਦੈ ਚਉਖੰਨੀਐ; ਆਪੁ ਠਗਾਏ ਲੋਕਾਂ ਭਾਣੈ।

ਹਉ = ਮੈਂ ਤਿਸਦੈ = ਉਸ ਉੱਪਰੋਂ ਚਉਖੰਨੀਐ = ਚਾਰ ਟੁਕੜੇ ਹੋ ਕੇ ਮਨ, ਬੁੱਧ, ਚਿੱਤ, ਹੰਕਾਰ ਚਾਰੇ ਵਾਰਨਾ ਕਰਦਾ ਹਾਂ, ਜੋ ਲੋਕਾਂ ਦੇ ਭਲੇ ਭਾਣੈ = ਵਾਸਤੇ ਆਪਣੇ ਆਪ ਨੂੰ ਠਗਾਏ = ਠਗਾਉਂਦਾ ਹੈ।

## ਹਉ ਤਿਸਦੈ ਚਉਖੰਨੀਐ; ਪਰਉਪਕਾਰ ਕਰੇ ਰੰਗ ਮਾਣੈ।

ਹਉ = ਮੈਂ ਤਿਸਦੈ = ਉਸ ਉੱਪਰੋਂ ਚਉਖੰਨੀਐ = ਚਾਰ ਟੁਕੜੇ ਹੋ ਕੇ ਆਪਣੇ ਮਨ, ਬੁੱਧ, ਚਿੱਤ, ਹੰਕਾਰ ਚਾਰੇ ਕੁਰਬਾਨ ਕਰਦਾ ਹਾਂ, ਜੋ ਪਰਉਪਕਾਰ ਕਰੇ = ਕਰਦਾ ਹੋਇਆ ਅਨੰਦ ਸਰੂਪ ਪ੍ਰਭੂ ਦੇ ਨਾਮ ਦੇ ਰੰਗ ਨੂੰ ਮਾਣੈ = ਮਾਣਦਾ ਹੈ।

## ਲਉਬਾਲੀ ਦਰਗਾਹ ਵਿਚਿ; ਮਾਣੁ ਨਿਮਾਣਾ ਮਾਣੁ ਨਿਮਾਣੈ।

ਮਾਣ ਨਿਮਾਣ ਵਾਲੇ ਨਿਮਾਣੈ = ਅਭਿਮਾਨ ਰਹਿਤ ਗੁਰਸਿੱਖਾਂ ਨੂੰ ਲਉਬਾਲੀ = ਬੇਪਰਵਾਹ ਪਰਮਾਤਮਾ ਦੇ ਦਰਗਾਹ = ਦਰਬਾਰ ਵਿਚ ਮਾਣੁ = ਇੱਜ਼ਤ ਮਿਲਦੀ ਹੈ।

## ਗੁਰ ਪੂਰਾ; ਗੁਰ ਸਬਦਿ ਸਿਵਾਣੈ ॥੫॥

ਇਸ ਪ੍ਰਕਾਰ ਅਜਿਹੇ ਗੁਰਸਿੱਖਾਂ ਨੇ ਪੂਰਾ = ਪੂਰਨ ਗੁਰ = ਸਤਿਗੁਰੂ ਜੀ ਦੇ ਸਬਦਿ = ਉਪਦੇਸ਼ ਦੁਆਰਾ ਗੁਰ = ਚੇਤਨ ਬ੍ਰਹਮ ਨੂੰ ਸਿਵਾਣੈ = ਪਛਾਣ ਲਿਆ ਹੈ ॥੫॥

### ਪਉੜੀ ੬ (ਨਿਸ਼ਕਾਮੀ ਸਿੱਖ)

## ਹਉ ਸਦਕੇ ਤਿਨਾ ਗੁਰਸਿਖਾਂ; ਸਤਿਗੁਰ ਨੋ ਮਿਲਿ ਆਪੁ ਗਵਾਇਆ।

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਹਉ = ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਤੋਂ ਸਦਕੇ = ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਸਤਿਗੁਰੂ ਜੀ ਨੋ = ਨੂੰ ਮਿਲ ਕੇ ਆਪਾ-ਭਾਵ (ਹੰਕਾਰ) ਗਵਾਇਆ = ਗਵਾ ਲਿਆ ਹੈ।

## ਹਉ ਸਦਕੇ ਤਿਨਾ ਗੁਰਸਿਖਾਂ; ਕਰਨ ਉਦਾਸੀ ਅੰਦਰਿ ਮਾਇਆ।

ਹਉ = ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਤੋਂ ਸਦਕੇ = ਕੁਰਬਾਨ ਜਾਂਦਾ ਹਾਂ, ਜੋ ਮਾਇਆ ਦੇ ਅੰਦਰਿ = ਵਿਚ ਰਹਿੰਦੇ ਹੋਏ ਵੀ ਆਪਣੇ ਮਨ ਵਿਚ ਮਾਇਆ ਵੱਲੋਂ ਉਦਾਸੀ = ਉਪਰਾਮਤਾ ਧਾਰਨ ਕਰਨ = ਕਰਦੇ ਹਨ, ਭਾਵ ਸੰਸਾਰ ਵੱਲੋਂ ਉਪਰਾਮ ਰਹਿੰਦੇ ਹਨ।

## ਹਉ ਸਦਕੇ ਤਿਨਾ ਗੁਰਸਿਖਾਂ; ਗੁਰਮਤਿ ਗੁਰਚਰਣੀ ਚਿਤੁ ਲਾਇਆ।

ਹਉ = ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਤੋਂ ਸਦਕੇ = ਕੁਰਬਾਨ ਜਾਂਦਾ ਹਾਂ, ਜੋ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੁਆਰਾ ਗੁਰਚਰਣੀ = ਗੁਰੂ ਦੇ ਚਰਨਾਂ ਵਿਚ ਚਿਤੁ = ਸੁਰਤ ਨੂੰ ਲਾਇਆ = ਲਾਉਂਦੇ ਹਨ।

## ਹਉ ਸਦਕੇ ਤਿਨਾ ਗੁਰਸਿਖਾਂ; ਗੁਰਸਿਖ ਦੇ ਗੁਰਸਿਖ ਮਿਲਾਇਆ।

ਹਉ = ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਤੋਂ ਸਦਕੇ = ਕੁਰਬਾਨ ਜਾਂਦਾ ਹਾਂ, ਜੋ ਗੁਰਸਿਖ (ਗੁਰ + ਸਿਖ) ਗੁਰ = ਗੁਰੂ ਦੀ ਸਿਖ = ਸਿੱਖਿਆ ਦੇ ਕੇ ਹੋਰਨਾਂ ਨੂੰ ਗੁਰਸਿੱਖਾਂ ਦੀ ਸੰਗਤ ਵਿਚ ਮਿਲਾਇਆ = ਮਿਲਾਉਂਦੇ ਹਨ।

## ਹਉ ਸਦਕੇ ਤਿਨਾ ਗੁਰਸਿਖਾਂ; ਬਾਹਰਿ ਜਾਂਦਾ ਵਰਜ ਰਹਾਇਆ।

ਹਉ = ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਤੋਂ ਸਦਕੇ = ਕੁਰਬਾਨ ਜਾਂਦਾ ਹਾਂ, ਜੋ ਮੋਹ-ਮਾਇਆ ਅਤੇ ਵਿਸ਼ੇ-ਵਿਕਾਰਾਂ ਵੱਲ ਬਾਹਰ ਜਾਂਦੇ ਮਨ ਨੂੰ ਵਰਜ = ਰੋਕ ਕੇ ਰਹਾਇਆ = ਰੱਖਦੇ ਹਨ।

## ਹਉ ਸਦਕੇ ਤਿਨਾ ਗੁਰਸਿਖਾਂ; ਆਸਾ ਵਿਚਿ ਨਿਰਾਸੁ ਵਲਾਇਆ।

ਹਉ = ਮੈਂ ਤਿਨਾ = ਉਨ੍ਹਾਂ ਗੁਰਸਿੱਖਾਂ ਤੋਂ ਸਦਕੇ = ਕੁਰਬਾਨ ਜਾਂਦਾ ਹਾਂ, ਜੋ ਆਸਾ ਰੂਪ ਸੰਸਾਰ ਵਿਚ ਰਹਿ ਕੇ ਸੰਸਾਰਕ ਮੋਹ-ਮਾਇਆ ਤੋਂ ਨਿਰਾਸੁ = ਉਪਰਾਮ ਹੋ ਕੇ ਜੀਵਨ ਵਲਾਇਆ = ਗੁਜ਼ਾਰਦੇ ਹਨ, ਕਿਉਂਕਿ :

## ਸਤਿਗੁਰ ਦਾ; ਉਪਦੇਸ ਦਿੜਾਇਆ ॥੬॥

ਅਜਿਹੇ ਗੁਰਸਿੱਖਾਂ ਨੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਆਪਣੇ ਹਿਰਦੇ ਅੰਦਰ ਦਿੜਾਇਆ = ਦ੍ਰਿੜ੍ਹ ਭਾਵ ਕੀਤਾ ਹੈ ਤੇ ਅੱਗੇ ਹੋਰਨਾਂ ਨੂੰ ਵੀ ਗੁਰੂ ਦੇ ਉਪਦੇਸ਼ ਵਿਚ ਦ੍ਰਿੜ੍ਹ ਕਰਦੇ ਹਨ ॥੬॥

### ਪਉੜੀ ੭ (ਬ੍ਰਹਮਾ ਦੀ ਕਰਤੂਤ)

## ਬ੍ਰਹਮਾ ਵਡਾ ਅਖਾਇਦਾ; ਨਾਭਿ ਕਵਲ ਦੀ ਨਾਲਿ ਸਮਾਣਾ।

ਬ੍ਰਹਮਾ ਆਪਣੇ ਆਪ ਨੂੰ ਵੱਡਾ ਅਖਾਇਦਾ = ਕਹਾਉਂਦਾ ਸੀ, ਉਹ ਮਹਾਂ ਵਿਸ਼ਨੂੰ ਜੀ ਦੀ ਨਾਭਿ = ਨਾਭੀ (ਧੁੰਨੀ) ਵਿੱਚੋਂ ਪੈਦਾ ਹੋਏ ਕਵਲ = ਕਮਲ ਦੀ ਨਾਲ (ਡੰਡੀ) ਵਿਚ ਸਮਾਣਾ = ਸਮਾ ਗਿਆ ਪਰ ਉਹ ਕਮਲ ਦੀ ਡੰਡੀ ਦਾ ਅੰਤ ਨਹੀਂ ਪਾ ਸਕਿਆ।

**ਸਾਖੀ ਬ੍ਰਹਮਾ ਜੀ ਦੀ**—ਜਿਸ ਸਮੇਂ ਬ੍ਰਹਮਾ ਜੀ ਮਹਾਂ ਵਿਸ਼ਨੂੰ ਜੀ ਦੀ ਨਾਭੀ 'ਤੇ ਪੈਦਾ ਹੋਏ ਕਮਲ ਵਿੱਚੋਂ ਪੈਦਾ ਹੋਇਆ ਤਾਂ ਬਾਹਰ ਆ ਕੇ ਬਹੁਤ ਹੰਕਾਰ ਸਹਿਤ ਹੋ ਗਿਆ ਤੇ ਕਹਿਣ ਲੱਗਾ ਕਿ ਮੈਂ ਸੁਤੇ ਹੀ ਪ੍ਰਕਾਸ਼ ਹੋਇਆ ਹਾਂ। ਤਦ ਅਕਾਸ਼ ਬਾਣੀ ਹੋਈ ਕਿ ਬ੍ਰਹਮਾ ਤੂੰ ਇਸ ਕਮਲ ਵਿੱਚੋਂ ਪੈਦਾ ਹੋਇਆ ਹੈਂ। ਤਦ ਇਸ ਨੇ ਕਿਹਾ ਕਿ ਮੇਰਾ ਸਰੀਰ ਕਠੋਰ ਹੋਇਆ ਹੈ ਤੇ ਕਮਲ ਨਰਮ ਜਿਹਾ ਹੈ, ਫਿਰ ਮੈਂ ਇਸ ਵਿੱਚੋਂ ਕਿਵੇਂ ਪੈਦਾ ਹੋ ਸਕਦਾ ਹਾਂ ? ਇਉਂ ਕਹਿ ਕੇ ਇਸ ਨੇ ਕਮਲ ਦੇ ਲੱਤ ਮਾਰੀ ਤੇ ਉਹ ਕਮਲ ਥੱਲੇ ਨੂੰ ਝੁਕ ਗਿਆ। ਜਿਵੇਂ ਵੱਡੇ ਆਦਮੀ ਛੋਟੇ ਦੀ ਬੇਅਦਬੀ ਸਹਾਰ ਲੈਂਦੇ ਹਨ। ਇਸ ਨੇ ਦੂਜੀ ਵਾਰ ਲੱਤ ਮਾਰੀ ਤਾਂ ਕਮਲ ਫਿਰ ਝੁਕ ਗਿਆ। ਜਦ ਤੀਜੀ ਵਾਰ ਲੱਤ ਮਾਰੀ ਤਾਂ ਉਸ ਕਮਲ ਦੇ ਵਿਚ ਡਿੱਗ ਪਿਆ ਤੇ ਅਠਾਰਾਂ ਜੁਗ ਹੇਠਾਂ ਨੂੰ ਜਾਂਦਾ ਰਿਹਾ। ਇਸ ਦਾ ਸਿਰ ਹੇਠਾਂ ਤੇ ਪੈਰ ਉਤਾਂਹ ਵੱਲ ਨੂੰ ਸਨ। ਘੁੱਪ ਹਨੇਰੇ ਵਿਚ ਘਬਰਾਉਂਦੇ ਹੋਏ ਨੇ ਬੇਨਤੀ ਕੀਤੀ ਕਿ ਕੋਈ ਮੈਨੂੰ ਇਥੋਂ ਕੱਢੋ। ਤਦੋਂ ਇਹ ਅਠਾਰਾਂ ਜੁਗਾਂ ਵਿਚ ਉੱਪਰ ਨੂੰ ਆਇਆ। ਇਉਂ ਛੱਤੀ ਜੁਗ ਨਾਲੀ ਵਿਚ ਘੁੰਮਦਿਆਂ ਬ੍ਰਹਮਾ ਕੋਲੋਂ ਇਸ ਕਮਲ ਦੀ ਨਾਲ ਦਾ ਹੀ ਅੰਤ ਨਹੀਂ ਪਾਇਆ ਗਿਆ।

## ਆਵਾ ਗਉਣ ਅਨੇਕ ਜੁਗ; ਓੜਕ ਵਿਚ ਹੋਆ ਹੈਰਾਣਾ।

ਬ੍ਰਹਮਾ ਅਨੇਕਾਂ ਜੁਗ ਆਵਾ ਗਉਣ = ਗਵਣ, ਭਾਵ ਕਦੀ ਹੇਠਾਂ ਨੂੰ ਕਦੀ ਉੱਪਰ ਨੂੰ ਭਟਕਦਾ ਰਿਹਾ, ਪਰ ਓੜਕ = ਅੰਤ ਵਿਚ ਉਸ ਨੂੰ ਹੈਰਾਣਾ = ਅਸਚਰਜ ਹੋਆ = ਹੋਣਾ ਪਿਆ ਕਿਉਂਕਿ ਇਤਨੇ ਜੁਗ ਭਟਕਣ ਦੇ ਬਾਅਦ ਵੀ ਉਹ ਕਮਲ ਦੀ ਨਾਲ (ਡੰਡੀ) ਦਾ ਅੰਤ ਨਹੀਂ ਪਾ ਸਕਿਆ। ਜੈਸਾ ਕਿ :

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**
**ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥੧॥** *(ਗੂਜਰੀ ਮ: ੧, ਅੰਗ ੪੮੯)*

## ਓੜਕ ਕੀਤੋਸੁ ਆਪਣਾ; ਆਪ ਗਣਾਇਐ ਭਰਮ ਭੁਲਾਣਾ।

ਜਦੋਂ ਬ੍ਰਹਮਾ ਨੇ ਆਪਣਾ ਆਪ ਗਣਾਇਐ = ਜਣਾਇਆ ਸੀ ਕਿ ਮੈਂ ਹੀ ਸ੍ਰਿਸ਼ਟੀ ਦਾ ਰਚੇਤਾ ਹਾਂ,

ਤਦ ਉਹ ਭਰਮ ਵਿਚ ਭੁਲਾਣਾ = ਭੁੱਲਿਆ ਹੋਇਆ ਛੱਤੀ ਜੁਗ ਭਟਕਣ ਤੋਂ ਬਾਅਦ ਵੀ ਜਦੋਂ ਉਹ ਕਮਲ ਦੀ ਨਾਲ ਦਾ ਅੰਤ ਨਾ ਪਾ ਸਕਿਆ ਤਦ ਓੜਕ = ਅੰਤ ਨੂੰ ਉਸ ਨੇ ਆਪਣੇ ਹੰਕਾਰ ਨੂੰ ਨਾਸ਼ ਕੀਤੋਸੁ = ਕੀਤਾ।

## ਚਾਰੇ ਬੇਦ ਵਖਾਣਦਾ; ਚਤਰ ਮੁਖੀ ਹੋਇ ਖਰਾ ਸਿਆਣਾ।

ਚਤੁਰ = ਚਾਰ ਮੁਖੀ = ਮੂੰਹਾਂ ਵਾਲਾ ਬ੍ਰਹਮਾ ਜੋ ਖਰਾ = ਚੰਗਾ ਸਿਆਣਾ ਹੋਇ = ਹੋਇਆ ਹੈ, ਉਹ ਚਾਰੇ = ਚਾਰ ਵੇਦ (ਰਿਗ ਵੇਦ, ਸਾਮ ਵੇਦ, ਜੁਜਰ ਵੇਦ, ਅਥਰਬਣ ਵੇਦ) ਦਾ ਵਖਾਣਦਾ = ਕਥਨ ਕਰਦਾ ਸੀ।

## ਲੋਕਾਂ ਨੋ ਸਮਝਾਇਦਾ; ਦੇਖਿ ਸਰਸੁਤੀ ਰੂਪ ਲੁਭਾਣਾ।

ਜੋ ਬ੍ਰਹਮਾ ਚਾਰ ਵੇਦ ਪੜ੍ਹ ਕੇ ਲੋਕਾਂ ਨੋ = ਨੂੰ ਸਮਝਾਇਦਾ = ਸਮਝਾਉਂਦਾ ਸੀ ਕਿ ਪਰਾਈ ਇਸਤਰੀ ਦਾ ਸੰਗ ਨਹੀਂ ਕਰਨਾ ਚਾਹੀਦਾ, ਪਰ ਆਪ ਕਾਮ ਵਿਚ ਆਪਣੀ ਪੁੱਤਰੀ ਸਰਸੁਤੀ ਦਾ ਰੂਪ ਦੇਖ ਕੇ ਲੁਭਾਣਾ = ਲੁਭਾਇਮਾਨ ਹੋ ਗਿਆ ਸੀ।

**ਸਾਖੀ ਬ੍ਰਹਮਾ ਦੇ ਮੋਹਿਤ ਹੋਣ ਦੀ—**ਇਸ ਤੁਕ ਵਿਚ ਜੋ ਬ੍ਰਹਮਾ ਦਾ ਇਸ਼ਾਰਾ ਦਿੱਤਾ ਹੈ, ਇਹ ਵਾਰਤਾ ਮੱਤਯ ਪੁਰਾਣ ਵਿਚ ਆਉਂਦੀ ਹੈ ਅਤੇ ਪ੍ਰਬੋਧ ਚੰਦ੍ਰ ਨਾਟਕ ਵਿਚ ਬ੍ਰਹਮਾ ਦਾ ਪੁੱਤਰੀ 'ਤੇ ਲੁਭਾਇਮਾਨ ਹੋਣ ਦਾ ਕਥਨ ਮਿਲਦਾ ਹੈ। ਜੈਸਾ ਕਿ :

**ਬੇਦ ਪੜੇ ਚਤੁਰਾਨਨ ਜੂ, ਰਤਿ ਕਿ ਹਿਤ ਸੌਂ ਦੁਹਿਤਾ ਪ੍ਰਤਿ ਧਾਇਓ।** *(ਪ੍ਰਬੋਧ ਚੰਦ੍ਰ ਨਾਟਕ)*

ਬ੍ਰਹਮਾ ਤੋਂ ਇਕ ਕੰਨਿਆ ਪੈਦਾ ਹੋਈ, ਜਿਸ ਦਾ ਨਾਮ ਤਿਲੋਚਮਾ ਭੀ ਮਿਲਦਾ ਹੈ, ਉਸ ਦਾ ਨਾਮ ਸਰਸੁਤੀ ਭੀ ਕਿਹਾ ਜਾਂਦਾ ਹੈ। ਇਸ ਦੇ ਬਰਾਬਰ ਸੁੰਦਰਤਾ ਵਾਲੀ ਔਰਤ ਤਿੰਨਾਂ ਲੋਕਾਂ ਵਿਚ ਨਹੀਂ ਸੀ। ਇਕ ਦਿਨ ਬ੍ਰਹਮਾ ਦੇਵਤਿਆਂ ਦੀ ਸਭਾ ਵਿਚ ਕਥਨ ਕਰਦਾ ਸੀ, ਉਸ ਕਥਾ ਵਿਚ ਔਰਤ ਦੇ ਸੋਲ੍ਹਾਂ ਅੰਗਾਂ ਦੀ ਸੁੰਦਰਤਾ ਦਾ ਵਰਣਨ ਕਰਦਾ ਸੀ। ਜੈਸਾ ਕਿ :

**ਤ੍ਰੈ ਕਾਲੇ ਦੋ ਉਜਲੇ ਪਤਲੇ ਪੰਜ ਪ੍ਰਕਾਰ।**
**ਚਾਰ ਕਠਨ ਦੋ ਚੀਕਨੇ ਯਹ ਸੋਲਾਂ ਸ਼ਿੰਗਾਰ।**

ਤਾਂ ਬ੍ਰਹਮਾ ਦੇ ਮਨ ਵਿਚ ਸੰਕਲਪ ਆਇਆ ਕਿ ਮੇਰੀ ਸਭਾ ਦੇ ਵਿਚ ਕੋਈ ਐਸੀ ਔਰਤ ਹੈ, ਜਿਸ ਦੇ ਇਹ ਸੋਲ੍ਹਾਂ ਸ਼ਿੰਗਾਰ ਹੋਣ। ਜਦੋਂ ਨਿਗ੍ਹਾ ਮਾਰੀ ਤਾਂ ਸਰਸੁਤੀ ਦੇ ਵਿਚ ਇਹ ਸੋਲ੍ਹਾਂ ਦੇ ਸੋਲ੍ਹਾਂ ਸ਼ਿੰਗਾਰ ਪੂਰੇ ਦੇਖੇ ਤਾਂ ਬ੍ਰਹਮਾ ਦਾ ਮਨ ਉਸ ਉੱਤੇ ਮੋਹਿਤ ਹੋ ਗਿਆ। ਉਸ ਨੂੰ ਕਾਮ-ਦ੍ਰਿਸ਼ਟੀ ਨਾਲ ਦੇਖਣ ਲੱਗਾ ਤਾਂ ਲੜਕੀ ਸਾਹਮਣੇ ਤੋਂ ਉੱਠ ਕੇ ਖੱਬੇ ਪਾਸੇ ਹੋ ਗਈ ਤਾਂ ਬ੍ਰਹਮਾ ਨੇ ਸ਼ਕਤੀ ਨਾਲ ਖੱਬੇ ਪਾਸੇ ਇਕ ਹੋਰ ਮੂੰਹ ਲਾ ਲਿਆ ਤੇ ਉਸ ਨਾਲ ਦੇਖਣ ਲੱਗਾ। ਫਿਰ ਲੜਕੀ ਬ੍ਰਹਮਾ ਦੀ ਪਿੱਠ ਪਿੱਛੇ ਆ ਗਈ ਤਾਂ ਬ੍ਰਹਮਾ ਨੇ ਪਿੱਠ ਪਿੱਛੇ ਇਕ ਹੋਰ ਮੂੰਹ ਲਾ ਲਿਆ। ਫਿਰ ਲੜਕੀ ਸੱਜੇ ਪਾਸੇ ਆ ਗਈ ਤਾਂ ਬ੍ਰਹਮਾ ਨੇ ਸੱਜੇ ਪਾਸੇ ਮੂੰਹ ਲਗਾ ਲਿਆ। ਇਉਂ ਇਸ ਨੇ ਸ਼ਕਤੀ ਨਾਲ ਚਾਰ ਮੂੰਹ ਲਗਾ ਲਏ ਤੇ ਹੁਣ ਕੋਈ ਹੋਰ ਪਾਸਾ ਨਾ ਰਿਹਾ ਤਾਂ ਅਕਾਸ਼ ਵਾਲੇ ਪਾਸੇ ਨੂੰ ਲੜਕੀ ਉੱਡ ਗਈ। ਫਿਰ ਇਹ ਆਕਾਸ਼ ਵਾਲੇ ਪਾਸੇ ਨੂੰ ਪੰਜਵਾਂ ਮੂੰਹ ਲਾ ਕੇ ਦੇਖਣ ਲੱਗਾ। ਇਸ ਕਰਕੇ ਬ੍ਰਹਮਾ ਨੂੰ ਕਿਤੇ ਕਿਤੇ ਪੰਚਾਨਨ (ਪੰਜ ਮੂਹਾਂ ਵਾਲਾ) ਕਿਹਾ ਹੈ, ਤਾਂ ਸਭਾ ਵਿਚ ਬੈਠੇ ਸ਼ਿਵਜੀ ਨੂੰ ਕ੍ਰੋਧ ਆਇਆ ਕਿ ਇਹ ਕੀ ਕਰਤੂਤ ਕਰ ਰਿਹਾ ਹੈ। ਉਸ ਨੇ ਤ੍ਰਿਸ਼ੂਲ ਨਾਲ ਇਸ ਦਾ ਪੰਜਵਾਂ ਸਿਰ ਵੱਢ ਦਿੱਤਾ। ਉਹ ਸਿਰ ਬ੍ਰਹਮਾ ਦੇ ਧੜ ਨਾਲੋਂ ਅਲੱਗ ਹੋ ਕੇ ਸ਼ਿਵਜੀ ਦੇ ਹੱਥ ਨਾਲ ਜੁੜ ਗਿਆ, ਜਿਸ ਕਰਕੇ ਸ਼ਿਵਜੀ ਦਾ ਨਾਮ ਕਪਾਲੀ ਹੋ ਗਿਆ, ਜੋ ਕਪਾਲ ਮੋਚਨ ਤੀਰਥ 'ਤੇ ਲੱਥਾ ਸੀ। ਜੈਸਾ ਕਿ :

**ਕਰਮ ਕਰਿ ਕਪਾਲੁ ਮਫੀਟਸਿ ਰੀ॥੩॥** *(ਧਨਾਸਰੀ ਭਗਤ ਤ੍ਰਿਲੋਚਨ ਜੀ, ਅੰਗ ੬੯੫)*

ਇਉਂ ਬ੍ਰਹਮਾ ਸਰਸੁਤੀ ਉਪਰ ਲੁਭਾਇਮਾਨ ਹੋ ਗਿਆ ਸੀ।

## ਚਾਰੇ ਬੇਦ ਗਵਾਇਕੈ; ਗਰਬੁ ਗਰੂਰੀ ਕਰਿ ਪਛੁਤਾਣਾ।

ਬ੍ਰਹਮਾ ਨੇ ਆਪਣੇ ਗਰਬ ਗਰੂਰੀ = ਹੰਕਾਰ ਵੱਸ ਹੋ ਕੇ ਆਪਣੇ ਚਾਰੇ ਵੇਦ ਗਵਾਇਕੈ = ਗਵਾ ਲਏ। ਫਿਰ ਪਛੁਤਾਣਾ = ਪਛਤਾਵਾ ਕਰਿ = ਕਰਨ ਲੱਗਾ। ਪਰਮਾਤਮਾ ਨੇ ਬ੍ਰਹਮਾ ਦਾ ਹੰਕਾਰ ਤੋੜਨ ਲਈ ਸੰਖਾਸੁਰ ਦੈਂਤ ਨੂੰ ਸੰਖ ਵਿੱਚੋਂ ਪੈਦਾ ਕੀਤਾ ਅਤੇ ਉਹ ਵੇਦਾਂ ਨੂੰ ਬ੍ਰਹਮਾ ਕੋਲੋਂ ਖੋਹ ਕੇ ਸਮੁੰਦਰ ਵਿਚ ਚਲਾ ਗਿਆ, ਪਰ ਵਿਸ਼ਨੂੰ ਜੀ ਨੇ ਬ੍ਰਹਮਾ ਦੇ ਪਛਤਾਵਾ ਕਰਨ 'ਤੇ ਉਸ ਨੂੰ ਮਾਫ਼ੀ ਦੇ ਦਿੱਤੀ ਤੇ ਫਿਰ ਵਿਸ਼ਨੂੰ ਜੀ ਨੇ ਮੱਛ ਅਵਤਾਰ ਧਾਰਨ ਕਰ ਕੇ ਸੰਖਾਸੁਰ ਨੂੰ ਮਾਰਿਆ ਤੇ ਸੰਖ ਬ੍ਰਹਮਾ ਨੂੰ ਵਾਪਸ ਲਿਆ ਕੇ ਦੇ ਦਿੱਤਾ। ਜੈਸਾ ਕਿ :

**ਸੰਖਾਸੁਰ ਮਾਰੇ ਬੇਦ ਉਧਾਰੇ॥** *(ਸ੍ਰੀ ਦਸਮ ਗ੍ਰੰਥ, ਮਛ ਅਵਤਾਰ)*

## ਅਕਥ ਕਥਾ; ਨੇਤ ਨੇਤ ਵਖਾਣਾ॥੭॥

ਸੱਚ ਗੱਲ ਇਹ ਹੈ ਕਿ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਦੀ ਕਥਾ ਨੂੰ ਨੇਤ ਨੇਤ = ਬੇਅੰਤ ਬੇਅੰਤ ਕਰ ਕੇ ਵਖਾਣਾ = ਕਥਨ ਕਰਨਾ ਚਾਹੀਦਾ ਹੈ॥੭॥

### ਪਉੜੀ ੮ (ਵਿਸ਼ਨੂੰ ਜੀ ਦੇ ਦਸ ਅਵਤਾਰਾਂ ਦੇ ਕਰਤਵ)

## ਬਿਸਨ ਲਏ ਅਵਤਾਰ ਦਸ; ਵੈਰ ਵਿਰੋਧ ਜੋਧ ਸੰਘਾਰੇ।

ਬਿਸਨ = ਵਿਸ਼ਨੂੰ ਜੀ ਨੇ ਦਸ ਅਵਤਾਰ (ਮੱਛ, ਕੱਛ, ਵੈਰਾਹ, ਨਰਸਿੰਘ, ਬਾਵਨ, ਪਰਸਰਾਮ, ਰਾਮਚੰਦਰ ਜੀ, ਕ੍ਰਿਸ਼ਨ ਜੀ, ਬੁੱਧ, ਕਲਕੀ) ਲਏ = ਲੈ ਕੇ ਵੈਰ ਵਿਰੋਧ ਕਰਨ ਵਾਲੇ ਦੁਸ਼ਟ ਜੋਧ = ਸੂਰਮਿਆਂ ਨੂੰ ਸੰਘਾਰੇ = ਮਾਰਿਆ ਹੈ। ਅੱਗੇ ਨੂੰ ਕਲਕੀ ਹੋ ਕੇ ਮਾਰੇਗਾ।

***ਨੋਟ :*** ਵਿਸ਼ਨੂੰ ਜੀ ਦੇ ਚੌਵੀ ਅਵਤਾਰਾਂ ਵਿੱਚੋਂ ਦਸ ਅਵਤਾਰ ਮੁੱਖ ਹਨ।

## ਮਛ ਕਛ ਵੈਰਾਹ ਰੂਪ; ਹੋਇ ਨਰਸਿੰਘ ਬਾਵਨ ਬੋਧਾਰੇ।

ਵਿਸ਼ਨੂੰ ਜੀ ਨੇ ਮੱਛ ਰੂਪ ਹੋ ਕੇ ਸੰਖਾਸੁਰ ਦੈਂਤ ਨੂੰ ਮਾਰ ਕੇ ਬ੍ਰਹਮਾ ਜੀ ਦੇ ਵੇਦ ਦੀ ਧੁਨੀ ਵਾਲਾ ਸੰਖ ਵਾਪਸ ਕੀਤਾ ਸੀ ਅਤੇ ਕਛ = ਕੱਛੂ ਦਾ ਰੂਪ ਧਾਰਨ ਕਰ ਕੇ ਸਮੁੰਦਰ ਰਿੜਕਣ ਵੇਲੇ ਸਵਾ ਲੱਖ ਜੋਜਨ ਦੀ ਪਿੱਠ ਬਣਾਉਣਾ ਕੀਤੀ ਸੀ ਤੇ ਵੈਰਾਹ = ਵਰਾਹ ਰੂਪ ਹੋ ਕੇ ਧਰਤੀ ਦੇ ਅਭਿਮਾਨੀ ਦੇਵ ਨੂੰ ਬਚਾਇਆ ਅਤੇ ਨਰਸਿੰਘ = ਮਨੁੱਖ ਤੇ ਸ਼ੇਰ ਦਾ ਰੂਪ ਧਾਰਨ ਕਰ ਕੇ ਹਰਨਾਖਸ਼ ਦੈਂਤ ਨੂੰ ਮਾਰ ਕੇ ਭਗਤ ਪ੍ਰਹਿਲਾਦ ਦੀ ਰੱਖਿਆ ਕੀਤੀ ਸੀ ਤੇ ਬਲਿ ਰਾਜੇ ਨੂੰ ਛਲਣ ਲਈ ਬਾਵਨ ਅਵਤਾਰ ਦਾ ਰੂਪ ਧਾਰਨ ਕੀਤਾ ਸੀ। ਬੋਧਾਰੇ = ਬੁੱਧ ਅਵਤਾਰ ਧਾਰਨ ਕਰ ਕੇ ਲੋਕਾਂ ਨੂੰ ਧਰਮ ਦੀ ਸਿੱਖਿਆ ਦਿੱਤੀ। ਅਤੇ :

## ਪਰਸਰਾਮ ਰਾਮ ਕਿਸਨੁ ਹੋਇ; ਕਿਲਕਿ ਕਲੰਕੀ ਅਤਿ ਅਹੰਕਾਰੇ।

ਪਰਸਰਾਮ, ਰਾਮ ਚੰਦਰ ਜੀ, ਕਿਸਨੁ = ਕ੍ਰਿਸ਼ਨ ਜੀ ਵਿਸ਼ਨੂੰ ਜੀ ਦੇ ਅਵਤਾਰ ਹੋਏ ਹਨ ਅਤੇ ਅਠੱਤੀ ਹਜ਼ਾਰ ਵਰ੍ਹੇ ਕਲਿਜੁਗ ਦੇ ਗੁਜ਼ਰੇ ਤੋਂ ਬਾਅਦ ਕਿਲਕਿ = ਗਰਜਣ ਵਾਲਾ ਕਲੰਕੀ = ਨਿਹਕਲੰਕ ਅਵਤਾਰ ਅਤਿ = ਬਹੁਤ ਅਹੰਕਾਰੇ = ਹਉਮੈ ਦੇ ਸਹਿਤ ਹੋਵੇਗਾ।

## ਖਤ੍ਰੀ ਮਾਰਿ ਇਕੀਹ ਵਾਰ; ਰਾਮਾਇਣ ਕਰਿ ਭਾਰਥ ਭਾਰੇ।

ਪਰਸਰਾਮ ਨੇ ਇਕੀਹ = ਇੱਕੀ ਵਾਰ ਖੱਤਰੀ ਮਾਰੇ ਤੇ ਰਾਮਾਇਣ ਵਿਚ ਰਾਮ ਚੰਦਰ ਜੀ ਅਵਤਾਰ ਦੇ ਅਤੇ ਕ੍ਰਿਸ਼ਨ ਜੀ ਨੇ ਜੋ ਕਰਤਵ ਕਰਿ = ਕੀਤੇ ਹਨ, ਉਹ ਭਾਰੇ = ਵੱਡੀ ਪੁਸਤਕ ਭਾਰਥ = ਮਹਾਂਭਾਰਤ ਵਿਚ ਲਿਖੇ ਹਨ।

## ਕਾਮ ਕਰੋਧ ਨ ਸਾਧਿਓ; ਲੋਭੁ ਮੋਹ ਅਹੰਕਾਰ ਨ ਮਾਰੇ।

ਪਰ ਇਨ੍ਹਾਂ ਕਿਸੇ ਵੀ ਅਵਤਾਰੀ ਪੁਰਖਾਂ ਨੇ ਕਾਮ, ਕ੍ਰੋਧ ਨੂੰ ਨ = ਨਹੀਂ ਸਾਧਿਓ = ਸਾਧਿਆ ਅਤੇ ਨਾ ਹੀ ਇਨ੍ਹਾਂ ਨੇ ਆਪਣੇ ਅੰਦਰੋਂ ਲੋਭ, ਮੋਹ, ਅਹੰਕਾਰ = ਹੰਕਾਰ ਨੂੰ ਮਾਰੇ = ਮਾਰਿਆ ਹੈ।

## ਸਤਿਗੁਰ ਪੁਰਖ ਨ ਭੇਟਿਆ; ਸਾਧ ਸੰਗਤਿ ਸਹਲੰਗ ਨ ਸਾਰੇ।

ਇਨ੍ਹਾਂ ਸਾਰੇ ਅਵਤਾਰਾਂ ਨੇ ਸਤਿ = ਨਾਸ਼ ਤੋਂ ਰਹਿਤ ਗੁਰ = ਚੇਤਨ ਸਰੂਪ ਪੁਰਖ = ਵਿਆਪਕ ਅਕਾਲ ਪੁਰਖ ਨੂੰ ਆਪਣਾ ਆਪ ਭੇਟਿਆ = ਭੇਟ ਨ = ਨਹੀਂ ਕੀਤਾ **ਵਾ:** ਇਨ੍ਹਾਂ ਨੂੰ ਅਕਾਲ ਪੁਰਖ ਨਹੀਂ ਭੇਟਿਆ = ਮਿਲਿਆ, ਅਤੇ ਨਾ ਹੀ ਸਾਧਸੰਗਤ ਵਿਚ ਆ ਕੇ ਸਾਰੇ = ਸਾਰ ਰੂਪ ਪਰਮਾਤਮਾ ਵਿਚ ਸਹਲੰਗ = ਜੁੜੇ ਹਨ।

## ਹਉਮੈ ਅੰਦਰਿ; ਕਾਰਿ ਵਿਕਾਰੇ ॥੮॥

ਇਨ੍ਹਾਂ ਸਾਰਿਆਂ ਨੇ ਹਉਮੈ ਅੰਦਰਿ = ਰਹਿ ਕੇ ਵਿਕਾਰੇ = ਵਿਕਾਰੀ ਕਾਰਿ = ਕਰਮ ਕੀਤੇ ਹਨ ॥੮॥

***ਨੋਟ :*** ਨਿਰਗੁਣ ਬ੍ਰਹਮ ਦੀ ਉਪਾਸ਼ਨਾ ਦਾ ਪੱਖ ਲੈ ਕੇ ਸਰਗੁਣ ਸਰੂਪਾਂ ਦਾ ਖੰਡਨ ਕੀਤਾ ਹੈ, ਨਾ ਕਿ ਅਵਤਾਰਾਂ ਦੀ ਨਿੰਦਾ ਕੀਤੀ ਹੈ। ਐਸਾ ਗੁਰਬਾਣੀ ਵਿਚ ਵੀ ਆਇਆ ਹੈ। ਜੈਸਾ ਕਿ :

**ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥**
**ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥** *(ਗੋਂਡ ਨਾਮਦੇਵ ਜੀ, ਅੰਗ ੮੭੫)*

### ਪਉੜੀ ੯ (ਮਹਾਂਦੇਵ)

## ਮਹਾਂਦੇਉ ਅਉਧੂਤੁ ਹੋਇ; ਤਾਮਸ ਅੰਦਰਿ ਜੋਗੁ ਨ ਜਾਣੈ।

ਮਹਾਂਦੇਉ = ਸ਼ਿਵਜੀ ਅਉਧੂਤੁ = ਜੋਗੀ ਹੋਇ = ਹੋ ਕੇ ਤਾਮਸ = ਤਮੋ ਗੁਣ ਦੇ ਅੰਦਰਿ = ਵਿਚ ਰਿਹਾ, ਪਰ ਅੰਦਰਲੀ ਜੋਗ ਦੀ ਜੁਗਤੀ ਨੂੰ ਨ = ਨਹੀਂ ਜਾਣੈ = ਜਾਣ ਸਕਿਆ, ਭਾਵ ਚਿੱਤ ਬਿਰਤੀ ਨੂੰ ਰੋਕਣ ਦਾ ਨਾਮ ਜੋਗ ਸੀ, ਉਹ ਰੋਕ ਨਾ ਸਕਿਆ।

## ਭੈਰੋ ਭੂਤ ਕੁਸੂਤ ਵਿਚਿ; ਖੇਤ੍ਰਪਾਲ ਬੈਤਾਲ ਧਿਙਾਣੈ।

ਭੈਰਉ, ਭੂਤਾਂ ਦੇ ਕੁਸੂਤ = ਖੋਟੇ ਕੰਮਾਂ ਵਿਚ ਖੇਤਰਪਾਲ ਨਾਮੇ ਬੈਤਾਲ ਪਰ ਧਿਙਾਣੈ = ਧੱਕੇ ਦਾ ਹੁਕਮ ਕਰਦਾ ਹੈ।

## ਅਕ ਧਤੂਰਾ ਖਾਵਣਾ; ਰਾਤੀਂ ਵਾਸਾ ਮੜ੍ਹੀ ਮਸਾਣੈ।

ਸ਼ਿਵਜੀ ਅੱਕ ਤੇ ਧਤੂਰਾ (ਇਕ ਜ਼ਹਿਰੀਲਾ ਪੌਦਾ, ਜਿਸ ਦੇ ਵਿਸ਼ੈਲੇ ਗੋਲ ਫਲ ਕੰਡੇਦਾਰ ਹੁੰਦੇ ਹਨ) ਖਾਵਣਾ = ਖਾਂਦਾ ਹੈ ਅਤੇ ਰਾਤੀਂ = ਰਾਤ ਨੂੰ ਮੜ੍ਹੀਆਂ ਮਸਾਣੈ = ਮਸਾਣਾਂ ਵਿਚ ਵਾਸਾ ਕਰਦਾ ਹੈ।

## ਪੈਨੈ ਹਾਥੀ ਸੀਹ ਖਲ; ਡਉਰੂ ਵਾਇ ਕਰੈ ਹੈਰਾਣੈ।

(‘ਖੱਲ’ ਅੱਧਕ ਸਹਿਤ ਬੋਲੋ)

ਉਹ ਹਾਥੀ ਜਾਂ ਸੀਹ = ਸ਼ੇਰ ਦੀ ਖੱਲ ਪੈਨੈ = ਪਹਿਨਦਾ ਹੈ ਅਤੇ ਡਉਰੂ = ਡਮਰੂ ਵਾਇ = ਵਜਾ ਕੇ ਲੋਕਾਂ ਨੂੰ ਹੈਰਾਣੈ = ਅਸਚਰਜ ਕਰੈ = ਕਰਦਾ ਹੈ।

## ਨਾਥਾਂ ਨਾਥ ਸਦਾਇਦਾ; ਹੋਇ ਅਨਾਥ ਨ ਹਰਿ ਰੰਗਿ ਮਾਣੈ।

ਉਹ ਨਾਥਾਂ ਦਾ ਨਾਥ ਸਦਾਇਦਾ = ਕਹਾਉਂਦਾ ਹੈ, ਪਰ ਉਸ ਨੇ ਅਨਾਥ ਹੋ ਕੇ ਹਰਿ = ਹਰੀ ਪਰਮੇਸ਼ਰ ਦੇ ਰੰਗ = ਪ੍ਰੇਮ ਨੂੰ ਨ = ਨਹੀਂ ਮਾਣੈ = ਮਾਨਿਆ।

## ਸਿਰਠਿ ਸੰਘਾਰੈ ਤਾਮਸੀ; ਜੋਗੁ ਨ ਭੋਗੁ ਨ ਜੁਗਤਿ ਪਛਾਣੈ।

ਸ਼ਿਵਜੀ ਤਾਮਸੀ = ਤਮੋ ਗੁਣੀ ਹੋਣ ਕਰਕੇ ਸਿਰਠਿ = ਸ੍ਰਿਸ਼ਟੀ ਦਾ ਸੰਘਾਰੈ = ਨਾਸ਼ ਕਰਦਾ ਹੈ ਅਤੇ ਹਮੇਸ਼ਾਂ ਪਾਰਬਤੀ ਨੂੰ ਆਪਣੇ ਕੋਲ ਬਿਠਾਈ ਰੱਖਣ ਕਰਕੇ ਜੋਗ ਦੀ ਜੁਗਤੀ ਨੂੰ ਨ = ਨਹੀਂ ਪਛਾਣ ਸਕਿਆ ਅਤੇ ਮੜ੍ਹੀਆਂ ਮਸਾਣਾਂ ਵਿਚ ਸਿਰ ਵਿਚ ਸੁਆਹ ਮਲਣ ਕਰਕੇ ਉਹ ਭੋਗ ਦੀ ਜੁਗਤਿ = ਜੁਗਤੀ ਨੂੰ ਨ = ਨਹੀਂ ਪਛਾਣੈ = ਪਛਾਣ ਸਕਿਆ।

## ਗੁਰਮੁਖਿ ਸੁਖ ਫਲੁ; ਸਾਧ ਸੰਗਾਣੈ ॥੯॥

ਗੁਰਮੁਖਾਂ ਨੂੰ ਸਾਧਸੰਗਤ ਵਿਚ ਪਰਮਾਤਮਾ ਦੇ ਨਾਮ ਦੇ ਫਲ ਦੁਆਰਾ ਹੀ ਅੰਦਰ ਦਾ ਸੁਖ ਸੰਗਾਣੈ = ਮਿਲਦਾ ਹੈ॥੯॥

### ਪਉੜੀ ੧੦ (ਚਿਰ ਤਕ ਜਿਊਣ ਵਾਲਿਆਂ ਨੂੰ ਵੀ ਸ਼ਾਂਤੀ ਨਹੀਂ ਆਉਂਦੀ)

## ਵਡੀ ਆਰਜਾ ਇੰਦ੍ਰ ਦੀ; ਇੰਦ੍ਰ ਪੁਰੀ ਵਿਚ ਰਾਜ ਕਮਾਵੈ।

ਇੰਦਰ ਦੇਵਤੇ ਦੀ ਆਰਜਾ = ਉਮਰ ਬਹੁਤ ਵੱਡੀ ਹੈ, ਜੋ ਇੰਦਰਪੁਰੀ ਵਿਚ ਰਾਜ ਕਮਾਵੈ = ਕਮਾਉਂਦਾ ਹੈ।

## ਚਉਦਹ ਇੰਦ੍ਰ ਵਿਣਾਸਕਾਲਿ; ਬ੍ਰਹਮੇ ਦਾ ਇਕ ਦਿਵਸੁ ਵਿਹਾਵੈ।

ਜਦੋਂ ਚਉਦਹ = ਚੌਦਾਂ ਇੰਦਰਾਂ ਦੇ ਵਿਣਾਸਕਾਲਿ (ਵਿਣਾਸ + ਕਾਲਿ) ਵਿਣਾਸ = ਨਾਸ਼ ਹੋਣ ਦਾ ਕਾਲਿ = ਸਮਾਂ ਹੁੰਦਾ ਹੈ, ਉਦੋਂ ਬ੍ਰਹਮੇ ਦਾ ਇਕ ਦਿਵਸੁ = ਦਿਨ ਵਿਹਾਵੈ = ਬਤੀਤ ਹੁੰਦਾ ਹੈ।

## ਧੰਧੇ ਹੀ ਬ੍ਰਹਮਾ ਮਰੈ; ਲੋਮਸ ਦਾ ਇਕੁ ਰੋਮ ਛਿਜਾਵੈ।

ਬ੍ਰਹਮਾ ਜਗਤ ਦੇ ਧੰਧੇ = ਕੰਮ-ਕਾਰ ਕਰਦਾ ਹੀ ਮਰੈ = ਮਰ ਜਾਂਦਾ ਹੈ ਤਾਂ ਲੋਮਸ ਨਾਮੇ ਰਿਖੀ ਦਾ ਇਕ ਰੋਮ = ਵਾਲ ਛਿਜਾਵੈ = ਟੁੱਟਦਾ ਹੈ।

## ਸੇਸ ਮਹੇਸ ਵਖਾਣੀਅਨਿ; ਚਿਰੰਜੀਵ ਹੋਇ ਸਾਂਤਿ ਨ ਆਵੈ।

ਸ਼ੇਸ਼ਨਾਗ ਅਤੇ ਮਹੇਸ = ਸ਼ਿਵਜੀ ਚਿਰੰਜੀਵ = ਚਿਰ ਤਕ ਜਿਊਣ ਵਾਲੇ ਲੋਮਸ ਰਿਖੀ ਵਰਗੇ ਵਖਾਣੀਅਨਿ = ਕਹੇ ਜਾਂਦੇ ਹਨ, ਪਰ ਫਿਰ ਵੀ ਇਨ੍ਹਾਂ ਨੂੰ ਸ਼ਾਂਤੀ ਨ = ਨਹੀਂ ਆਵੈ = ਆਈ, ਭਾਵੇਂ ਕਿਤਨੇ ਵੀ ਵੱਡੇ ਜਪੀ ਤਪੀ ਹਨ।

## ਜੋਗ ਭੋਗ ਜਪ ਤਪ ਘਣੇ; ਲੋਕ ਵੇਦ ਸਿਮਰਣ ਨ ਸੁਹਾਵੈ।

ਲੋਕ ਘਣੇ = ਬਹੁਤ ਜੋਗ, ਭੋਗ, ਜਪ, ਤਪ ਅਤੇ ਵੇਦਾਂ ਦਾ ਸਿਮਰਨ ਕਰਦੇ ਹਨ, ਪਰ ਇਨ੍ਹਾਂ ਕਰਮਾਂ ਨੂੰ ਕਰਨ ਦੇ ਨਾਲ ਉਹ ਪਰਮਾਤਮਾ ਦੀ ਦਰਗਾਹ ਵਿਚ ਸੁਹਾਵੈ = ਸੋਭਦੇ ਨਹੀਂ।

## ਆਪ ਜਣਾਇ ਨ; ਸਹਜਿ ਸਮਾਵੈ ॥੧੦॥

(ਪਾਠਾਂਤ੍ਰ 'ਆਪ ਗਣਾਇ')

ਜਿਹੜੇ ਆਪਣਾ ਆਪ ਜਣਾਇ = ਜਣਾਉਂਦੇ ਨਹੀਂ, ਭਾਵ ਹੰਕਾਰ ਨ = ਨਹੀਂ ਕਰਦੇ, ਉਹੀ ਸਹਜਿ = ਬ੍ਰਹਮ ਵਿਚ ਸਮਾਵੈ = ਸਮਾਉਂਦੇ ਹਨ ॥੧੦॥

### ਪਉੜੀ ੧੧ (ਨਾਰਦਾਦਿਕ ਰਿਖੀ)

## ਨਾਰਦ ਮੁਨੀ ਅਖਾਇਦਾ; ਆਗਮੁ ਜਾਨਿ ਨ ਧੀਰਜੁ ਆਣੈ।

ਨਾਰਦ ਆਪਣੇ ਆਪ ਨੂੰ ਮੁਨੀ ਅਖਾਇਦਾ = ਕਹਾਉਂਦਾ ਹੈ, ਤੇ ਆਗਮੁ = ਸ਼ਾਸਤਰਾਂ ਨੂੰ ਜਾਣ ਕੇ ਵੀ ਇਸ ਨੂੰ ਧੀਰਜ = ਧੀਰਜਤਾ ਨ = ਨਹੀਂ ਆਣੈ = ਆਈ।

## ਸੁਣਿ ਸੁਣਿ ਮਸਲਤਿ ਮਜਲਸੈ; ਕਰਿ ਕਰਿ ਚੁਗਲੀ ਆਖਿ ਵਖਾਣੈ।

ਮਜਲਸੈ = ਸਭਾ ਦੀਆਂ ਮਸਲਤਿ = ਸਲਾਹਾਂ ਸੁਣ-ਸੁਣ ਕੇ ਤੇ ਆਖਿ = ਮੂੰਹ ਦੁਆਰਾ ਚੁਗ਼ਲੀ ਕਰ ਕਰ ਕੇ ਇਕ ਦੂਜੇ ਦੀਆਂ ਗੱਲਾਂ ਵਖਾਣੈ = ਕਹਿੰਦਾ ਹੈ।

## ਬਾਲ ਬੁਧਿ ਸਨਕਾਦਿਕਾ; ਬਾਲ ਸੁਭਾਇ ਨਵਿਰਤੀ ਹਾਣੈ।

('ਨ-ਵਿਰਤੀ' ਬੋਲੋ)

ਸਨਕਾਦਿਕਾ = ਬ੍ਰਹਮਾ ਦੇ ਚਾਰ ਪੁੱਤਰ (ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ) ਬਾਲ = ਬਾਲਕ ਬੁੱਧੀ ਵਾਲੇ ਹਨ ਅਤੇ ਆਪਣੇ ਬਾਲ = ਬਾਲਕ ਸੁਭਾਇ = ਸੁਭਾਅ ਹੋਣ ਕਰਕੇ ਹਉਮੈ ਦੇ ਨਵਿਰਤੀ = ਤਿਆਗ ਤੋਂ ਹਾਣੈ = ਹੀਣੇ ਰਹੇ, ਕਿਉਂਕਿ :

## ਜਾਇ ਬੈਕੁੰਠ ਕਰੋਧ ਕਰਿ; ਦੇਇ ਸਰਾਪ ਜੈ ਬਿਜੈ ਧਿਙਾਣੈ।

ਉਨ੍ਹਾਂ ਨੇ ਬੈਕੁੰਠ ਵਿਚ ਜਾਇ = ਜਾ ਕੇ ਜੈ ਤੇ ਬਿਜੈ ਨੂੰ ਆਪਣੇ ਕਰੋਧ ਕਰਕੇ ਸਰਾਪ ਦੇਇ = ਦੇ ਕੇ ਉਨ੍ਹਾਂ ਨਾਲ ਧਿਙਾਣੈ = ਧੱਕਾ ਕੀਤਾ।

## ਅਹੰਮੇਉ ਸੁਕਦੇਉ ਕਰਿ; ਗਰਭ ਵਾਸਿ ਹਉਮੈ ਹੈਰਾਣੈ।

ਸੁਕਦੇਉ = ਸੁਕਦੇਵ ਮੁਨੀ ਨੇ ਵੀ ਅਹੰਮੇਉ = ਹੰਕਾਰ ਕਰਿ = ਕੀਤਾ ਤੇ ਇਸੇ ਹੰਕਾਰ ਕਰਕੇ ਆਪਣੀ ਮਾਂ ਦੇ ਗਰਭ ਵਿਚ ਬਾਰਾਂ ਵਰ੍ਹੇ ਰਹਿ ਕੇ ਉਸ ਨੂੰ ਵੀ ਹੈਰਾਣੈ = ਅਸਚਰਜ ਕੀਤਾ।

## ਚੰਦੁ ਸੂਰਜੁ ਅਉਲੰਗ ਭਰੈ; ਉਦੈ ਅਸਤ ਵਿਚਿ ਆਵਣ ਜਾਣੈ।

('ਉਦੈ' ਪੋਲਾ ਬੋਲੋ)

ਚੰਦ = ਚੰਦਰਮਾ ਅਤੇ ਸੂਰਜ ਵੀ ਅਉਲੰਗ = ਦੋਸ਼ਾਂ ਦੇ ਨਾਲ ਭਰੈ = ਭਰੇ ਹੋਏ ਹਨ ਤੇ ਇਨ੍ਹਾਂ ਦੋਸ਼ਾਂ

ਦੇ ਕਰਕੇ ਹੀ ਉਦੈ = ਚੜ੍ਹਨ ਅਤੇ ਅਸਤ = ਛਿਪਣ ਵਿਚ ਆਵਣ = ਆਉਂਦੇ ਜਾਣੈ = ਜਾਂਦੇ ਹਨ, ਭਾਵ ਧਰਤੀ ਦੇ ਚੱਕਰ ਨਾਲ ਇਨ੍ਹਾਂ ਦਾ ਚਾਨਣ ਵੱਧਦਾ ਘੱਟਦਾ ਰਹਿੰਦਾ ਹੈ।

## ਸਿਵ ਸਕਤੀ ਵਿਚਿ; ਗਰਬ ਗੁਮਾਣੈ ॥੧੧॥

ਇਸੇ ਕਰਕੇ ਇਹ ਸਾਰੇ ਸਿਵ = ਤਮੋ ਗੁਣ ਅਤੇ ਸਕਤੀ = ਰਜੋ ਗੁਣ ਦੇ ਵਿਚ ਫਸੇ ਹੋਣ ਕਰਕੇ ਗਰਬ = ਹੰਕਾਰ ਤੇ ਗੁਮਾਣੈ = ਗੁਮਾਨ ਵਿਚ ਨਾਸ਼ ਹੋ ਰਹੇ ਹਨ॥੧੧॥

ਭਾਈ ਗੁਰਦਾਸ ਜੀ ਇਥੇ ਮੁਨੀਆਂ ਆਦਿਕਾਂ ਦੀ ਕਥਾ ਦੱਸ ਕੇ ਸਿਧਾਂਤ ਕੱਢਦੇ ਹਨ ਕਿ ਹਉਮੈ ਵਿਚ ਨਾ ਫਸੋ, ਹਉਮੈ ਨੇ ਇਨ੍ਹਾਂ ਸਾਰਿਆਂ ਨੂੰ ਦੁੱਖ ਹੀ ਦਿੱਤਾ ਹੈ, ਤੁਸੀਂ ਨਿਰਹੰਕਾਰ ਹੋ ਕੇ ਸਾਧਸੰਗਤ ਕਰੋ। ਐਡੇ ਉੱਚੇ ਕਹਾਉਣ ਵਾਲੇ ਮਾਇਆ ਵਿਚ ਆ ਕੇ ਸੁਖੀ ਨਾ ਹੋਏ, ਤਦ ਹੋਰ ਕਿਸੇ ਨੇ ਕੀ ਸੁਖੀ ਹੋਣਾ ਹੈ? ਇਨ੍ਹਾਂ ਰਿਸ਼ੀਆਂ ਮੁਨੀਆਂ ਦੇ ਜੀਵਨ ਤੋਂ ਸਿੱਖਿਆ ਲਵੋ ਕਿ ਹਉਮੈ ਬਹੁਤ ਬੁਰੀ ਹੈ ਅਤੇ ਲੋਕਾਂ ਦੇ ਸਿਮਰਨ ਆਦਿ ਤਿਆਗ ਕੇ ਇਕ ਵਾਰੀ ਗੁਰੂ ਦੀ ਓਟ ਲਵੋ ਤੇ ਹਉਮੈ ਛੱਡ ਕੇ ਸਤਿਸੰਗਤ ਕਰੋ।

### ਪਉੜੀ ੧੨ (ਜਤੀ ਸਤੀ ਆਦਿਕ)

## ਜਤੀ ਸਤੀ ਸੰਤੋਖੀਆ; ਜਤ ਸਤ ਜੁਗਤਿ ਸੰਤੋਖ ਨ ਜਾਤੀ।

ਜਤੀਆਂ ਨੇ ਜਤ ਦੀ, ਸਤੀਆਂ ਨੇ ਸਤ ਦੀ, ਸੰਤੋਖੀਆਂ ਨੇ ਸੰਤੋਖ ਦੀ ਜੁਗਤ ਨ = ਨਹੀਂ ਜਾਤੀ = ਜਾਣੀ।

## ਸਿਧ ਨਾਥੁ ਬਹੁ ਪੰਥ ਕਰਿ; ਹਉਮੈ ਵਿਚਿ ਕਰਨਿ ਕਰਮਾਤੀ।

ਸਿਧਾਂ ਤੇ ਨਾਥਾਂ ਨੇ ਆਪਣੇ ਬਹੁ = ਬਹੁਤ ਪੰਥ ਕਰਿ = ਬਣਾਏ ਹਨ ਤੇ ਹਉਮੈ = ਹੰਕਾਰ ਵਿਚ ਆ ਕੇ ਕਰਾਮਾਤਾਂ ਦਿਖਾਉਣੀਆਂ ਕਰਨਿ = ਕਰਦੇ ਹਨ, ਭਾਵ ਆਪਣੀ ਪੂਜਾ ਵਾਸਤੇ ਲੋਕਾਂ ਨੂੰ ਕਰਾਮਾਤਾਂ ਦਿਖਾਉਂਦੇ ਹਨ।

## ਚਾਰਿ ਵਰਨ ਸੰਸਾਰ ਵਿਚਿ; ਖਹਿ ਖਹਿ ਮਰਦੇ ਭਰਮਿ ਭਰਾਤੀ।

('ਭਰਾਂਤੀ' ਬਿੰਦੀ ਨਾਲ ਬੋਲੋ)

ਸੰਸਾਰ ਵਿਚ ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਹਨ ਜੋ ਭਰਮ ਭਰਾਤੀ = ਭੁਲੇਖਿਆਂ ਵਿਚ ਪੈ ਕੇ ਇਕ ਦੂਜੇ ਨਾਲ ਖਹਿ ਖਹਿ = ਲੜ ਲੜ ਕੇ ਮਰਦੇ ਹਨ।

## ਛਿਅ ਦਰਸਨ ਹੋਇ ਵਰਤਿਆ; ਬਾਰਹ ਵਾਟ ਉਚਾਟ ਜਮਾਤੀ।

ਸੰਸਾਰ ਵਿਚ ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬ੍ਰਾਹਮਣ) ਆਪਣੇ ਕਈ ਰੂਪਾਂ ਵਿਚ ਹੋ ਕੇ ਵਰਤਿਆ = ਵਰਤ ਰਹੇ ਹਨ ਅਤੇ ਜੋਗੀਆਂ ਨੇ ਘਰ ਤੋਂ ਉਚਾਟ = ਉਪਰਾਮ ਹੋ ਕੇ ਆਪਣੇ ਬਾਰਹ = ਬਾਰਾਂ ਵਾਟ = ਪੰਥਾਂ ਦੀਆਂ ਜਮਾਤ = ਜਮਾਤਾਂ ਬਣਾਈਆਂ ਹਨ।

## ਗੁਰਮੁਖਿ ਵਰਨ ਅਵਰਨ ਹੋਇ; ਰੰਗ ਸੁਰੰਗ ਤੰਬੋਲ ਸੁਹਾਤੀ।

ਜਿਵੇਂ ਤੰਬੋਲ ਵਿਚ ਕੱਥ, ਸੁਪਾਰੀ, ਚੂਨਾ, ਪਾਨ ਮਿਲ ਜਾਣ 'ਤੇ ਇਨ੍ਹਾਂ ਦੇ ਰੰਗ ਤੋਂ ਇਕ ਸੁਰੰਗ = ਲਾਲ ਚੂ-ਚੂਹਾ ਗੂੜ੍ਹਾ ਰੰਗ ਬਣ ਕੇ ਸੁਹਾਤੀ = ਸੋਭਦਾ ਹੈ, ਇਵੇਂ ਹੀ ਗੁਰਮੁਖਿ ਅਵਰਨ = ਵਰਨਾਂ ਤੋਂ ਰਹਿਤ ਹੋਇ = ਹੋ ਕੇ ਇਕ ਵਰਨ, ਭਾਵ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਗੁਰੂ ਦਰਬਾਰ ਵਿਚ ਸੋਭਦੇ ਹਨ।

# ਛਿਅ ਰੁਤਿ ਬਾਰਹ ਮਾਹ ਵਿਚਿ;
# ਗੁਰਮੁਖਿ ਦਰਸਨ ਸੁਝ ਸੁਝਾਤੀ।

('ਸੁਝ' ਤੇ 'ਸੁਝਾਤੀ' ਕੱਸ ਕੇ ਬੋਲੋ)

ਜਿਵੇਂ ਛਿਅ = ਛੇ ਰੁੱਤਾਂ ਤੇ ਬਾਰਹ = ਬਾਰਾਂ ਮਾਹ = ਮਹੀਨਿਆਂ ਵਿਚ ਇਕ ਹੀ ਸੂਰਜ ਦਾ ਸੁਝਾਤੀ = ਪ੍ਰਕਾਸ਼ ਹੁੰਦਾ ਹੈ, ਇਵੇਂ ਛੇ ਦਰਸ਼ਨ ਤੇ ਜੋਗੀਆਂ ਦੇ ਬਾਰਾਂ ਪੰਥ ਗੁਰਮੁਖਾਂ ਦੇ ਦਰਸ਼ਨਾਂ ਵਿਚ ਆ ਜਾਣ ਤਾਂ ਉਹ ਵੀ ਸਾਰੇ ਉਨ੍ਹਾਂ ਦੀ ਗੁਰਮੁਖਤਾਈ ਦੇ ਪ੍ਰਕਾਸ਼ ਨਾਲ ਸੁਝ = ਪ੍ਰਕਾਸਮਾਨ ਹੋ ਜਾਂਦੇ ਹਨ, ਭਾਵ ਗੁਰਮੁਖ ਬਣ ਜਾਂਦੇ ਹਨ।

# ਗੁਰਮੁਖਿ ਸੁਖ ਫਲੁ; ਪਿਰਮ ਪਰਾਤੀ ॥੧੨॥

ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ ਦੁਆਰਾ ਪਰਮਾਤਮਾ ਦੇ ਪਿਰਮ = ਪ੍ਰੇਮ ਦੀ ਪਰਾਤੀ = ਪ੍ਰਾਪਤੀ ਕੀਤੀ ਹੈ **ਵਾ:** ਗੁਰਮੁਖ ਜਨ ਨਾਮ ਰੂਪੀ ਸੁਖ ਫਲ ਦੁਆਰਾ ਪਿਰਮ = ਪਿਆਰੇ ਪਰਮਾਤਮਾ ਵਿਚ ਅਭੇਦ ਹੋਣ ਰੂਪ ਪਰਾਤੀ = ਪ੍ਰਾਪਤ ਹੋ ਗਏ। ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**

*(ਗਉੜੀ ਸੁਖਮਨੀ ਮ: ੫, ਅੰਗ ੨੭੮)*

ਭਾਈ ਨੰਦ ਲਾਲ ਜੀ ਵੀਹਵੀਂ ਗ਼ਜ਼ਲ ਦੇ ਤੀਜੇ ਬੈਂਤ ਵਿਚ ਲਿਖਦੇ ਹਨ। ਜੈਸਾ ਕਿ :

**ਦਿਲੇ ਆਸ਼ਕ ਬ ਅੰਦਕ ਫ਼ੁਰਸਤੇ ਮਾਸ਼ੂਕ ਮੇ ਗਰਦਦ।**
**ਸਰਾ ਪਾ ਜਾਂ ਸਵੱਦ ਹਰ ਕਸ ਕਿ ਬਾਜਨਾਨਾਂ ਮੇ ਸਾਜਦ ॥੩॥**

**ਅਰਥ** : ਚਿੱਤ ਪ੍ਰੇਮੀ ਦਾ ਬਹੁਤ ਛੇਤੀ ਮਾਸ਼ੂਕ = ਪਿਆਰੇ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ, ਸਿਰ ਤੋਂ ਪੈਰਾਂ ਤੋੜੀ (ਇਕ-ਰੂਪ) ਹੋ ਜਾਂਦਾ ਹੈ, ਜੋ ਪਰਮੇਸ਼ਰ ਨਾਲ ਪ੍ਰੀਤੀ ਕਰਦਾ ਹੈ। ਜੈਸਾ ਕਿ :

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥**

*(ਰਾਮਕਲੀ ਮ: ੧, ਦਖਣੀ ਓਅੰਕਾਰੁ, ਅੰਗ ੯੩੧)*

ਇਸ ਪ੍ਰਕਾਰ ਜਿਸ ਨੇ ਵਾਹਿਗੁਰੂ ਦੇ ਸਰੂਪ ਨੂੰ ਜਾਣਿਆ, ਭਾਵ ਪ੍ਰੇਮ ਕੀਤਾ ਹੈ, ਉਹ ਜਾਨਣ ਵਾਲਾ ਉਲਟ ਕੇ ਉਸ ਵਾਹਿਗੁਰੂ ਦਾ ਸਰੂਪ ਹੀ ਹੋ ਜਾਂਦਾ ਹੈ।

## ਪਉੜੀ ੧੩ (ਧਰਤੀ ਤੇ ਬ੍ਰਿਛ)

# ਪੰਜ ਤਤ ਪਰਵਾਣੁ ਕਰਿ; ਧਰਮਸਾਲ ਧਰਤੀ ਮਨਿ ਭਾਣੀ।

ਜੋ ਪੰਜ ਤਤ (ਅਕਾਸ਼, ਹਵਾ, ਧਰਤੀ, ਅੱਗ ਤੇ ਪਾਣੀ) ਪਰਵਾਣੀਕ ਕਰਿ = ਕੀਤੇ ਹਨ, ਉਨ੍ਹਾਂ ਵਿੱਚੋਂ ਧਰਮਸਾਲ = ਧਰਮ ਦਾ ਅਸਥਾਨ, ਜੋ ਧਰਤੀ ਹੈ, ਇਹੀ ਸਾਰਿਆਂ ਦੇ ਮਨ ਨੂੰ ਭਾਣੀ = ਭਾਉਂਦੀ ਹੈ। ਜੈਸਾ ਕਿ :

**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥** *(ਜਪੁ ਜੀ ਸਾਹਿਬ, ਅੰਗ ੭)*

# ਪਾਣੀ ਅੰਦਰਿ ਧਰਤਿ ਧਰਿ; ਧਰਤੀ ਅੰਦਰਿ ਧਰਿਆ ਪਾਣੀ।

ਪਰਮਾਤਮਾ ਨੇ ਪਾਣੀ ਦੇ ਅੰਦਰਿ = ਵਿਚ ਧਰਤਿ = ਧਰਤੀ ਧਰਿ = ਰੱਖੀ ਹੈ ਅਤੇ ਧਰਤੀ ਦੇ ਅੰਦਰਿ = ਵਿਚ ਪਾਣੀ ਧਰਿਆ = ਰੱਖਿਆ ਹੈ।

# ਸਿਰ ਤਲਵਾਏ ਰੁਖ ਹੋਇ; ਨਿਹਚਲ ਚਿਤ ਨਿਵਾਸ ਬਿਬਾਣੀ।

ਧਰਤੀ ਵਿੱਚੋਂ ਸਿਰ ਤਲਵਾਏ = ਨੀਵੇਂ ਕਰ ਕੇ ਹੀ ਰੁਖ = ਬ੍ਰਿਛ ਪੈਦਾ ਹੋਇ = ਹੁੰਦੇ ਹਨ ਅਤੇ ਨਿਹਚਲ = ਅਚੱਲ ਚਿੱਤ ਹੋ ਕੇ ਬਿਬਾਣੀ = ਉਜਾੜਾਂ ਵਿਚ ਨਿਵਾਸ ਕਰਦੇ ਹਨ।

# ਪਰਉਪਕਾਰੀ ਸੁਫਲ ਫਲਿ; ਵਟ ਵਗਾਇ ਸਿਰਠਿ ਵਰਸਾਣੀ।

('ਵੱਟ' ਅੱਧਕ ਸਹਿਤ ਬੋਲੋ)

ਸੁਫਲ = ਸ੍ਰੇਸ਼ਟ ਫਲਾਂ ਵਾਲੇ ਬ੍ਰਿਛ ਜਦੋਂ ਫਲਾਂ ਦੇ ਨਾਲ ਫਲਦੇ ਹਨ ਤਾਂ ਪਰਉਪਕਾਰ ਕਰਦੇ ਹਨ ਕਿਉਂਕਿ ਜਦੋਂ ਸਿਰਠਿ = ਸ੍ਰਿਸ਼ਟੀ ਦੇ ਲੋਕ ਉਨ੍ਹਾਂ 'ਤੇ ਵਟ = ਵੱਟੇ ਵਗਾਇ = ਜ਼ੋਰ ਨਾਲ ਮਾਰਦੇ ਹਨ ਤਾਂ ਵੀ ਉਹ ਫਲਾਂ ਦੀ ਵਰਸਾਣੀ = ਵਰਸਾਉ ਕਰਦੇ ਹਨ।

# ਚੰਦਨ ਵਾਸੁ ਵਣਾਸਪਤਿ; ਚੰਦਨੁ ਹੋਇ ਵਾਸੁ ਮਹਿਕਾਣੀ।

ਵਣਾਸਪਤਿ = ਬਨਸਪਤੀ ਚੰਦਨ ਦੀ ਵਾਸੁ = ਸੁਗੰਧੀ ਲੈ ਕੇ ਚੰਦਨ ਹੋਇ = ਹੋ ਕੇ ਹੋਰਨਾਂ ਬ੍ਰਿਛਾਂ ਨੂੰ ਮਹਿਕਾਣੀ = ਮਹਿਕਾਉਂਦੀ ਹੈ।

## ਦੂਸਰਾ ਅਰਥ

ਦੂਸਰੇ ਅਰਥਾਂ ਵਿਚ ਗੁਰਮੁਖਾਂ ਦੀ ਕਰਨੀ ਦੀ ਤੁਲਨਾ ਧਰਤੀ ਅਤੇ ਬ੍ਰਿਛਾਂ ਨਾਲ ਕੀਤੀ ਹੈ:

**ਪੰਜ ਤਤ ਪਰਵਾਣੁ ਕਰਿ; ਧਰਮਸਾਲ ਧਰਤੀ ਮਨਿ ਭਾਣੀ।**

ਗੁਰਮੁਖਾਂ ਨੇ ਪੰਜ ਤੱਤਾਂ ਦੀ ਰਹਿਣੀ ਪਰਵਾਣ ਕੀਤੀ ਹੈ, ਅਕਾਸ਼ ਤੋਂ ਨਿਰਖੋਭਤਾ ਦਾ ਗੁਣ, ਹਵਾ ਤੋਂ ਸਮਾਨਤਾ ਦਾ ਗੁਣ, ਪਾਣੀ ਤੋਂ ਨਿਰਮਲਤਾ, ਸੀਤਲਤਾ ਦਾ ਗੁਣ, ਅਗਨੀ ਤੋਂ ਪ੍ਰਕਾਸ਼ਤਾ ਦਾ ਗੁਣ, ਧਰਤੀ ਤੋਂ ਖਿਮਾ ਦਾ ਗੁਣ ਧਾਰਨ ਕੀਤਾ ਹੈ ਅਤੇ ਸਤਿਸੰਗਤ ਰੂਪ ਧਰਮਸਾਲ ਵਿਚ ਸ਼ੁਭ ਗੁਣ ਪੈਦਾ ਕਰਨ ਲਈ ਗੁਰਬਾਣੀ ਰੂਪ ਧਰਤੀ ਉਨ੍ਹਾਂ ਦੇ ਮਨ ਨੂੰ ਭਾਣੀ = ਭਾ ਗਈ।

**ਪਾਣੀ ਅੰਦਰਿ ਧਰਤਿ ਧਰਿ; ਧਰਤੀ ਅੰਦਰਿ ਧਰਿਆ ਪਾਣੀ।**

ਗੁਰਮੁਖਾਂ ਨੇ ਪ੍ਰੇਮ ਰੂਪੀ ਪਾਣੀ ਅੰਦਰ ਗੁਰਬਾਣੀ ਰੂਪੀ ਧਰਤੀ ਧਰਿ = ਟਿਕਾਈ ਹੋਈ ਹੈ ਤੇ ਗੁਰਬਾਣੀ ਰੂਪੀ ਧਰਤੀ ਅੰਦਰ ਪ੍ਰੇਮ ਰੂਪੀ ਪਾਣੀ ਧਰਿਆ = ਟਿਕਾਇਆ ਹੋਇਆ ਹੈ।

ਹੁਣ ਬ੍ਰਿਛ ਦਾ ਪ੍ਰਮਾਣ ਦੇ ਕੇ ਗੁਰਮੁਖਾਂ ਦੀ ਕਰਨੀ ਦੱਸਦੇ ਹਨ:

**ਸਿਰ ਤਲਵਾਏ ਰੁਖ ਹੋਇ; ਨਿਹਚਲ ਚਿਤ ਨਿਵਾਸ ਬਿਬਾਣੀ।**

ਬ੍ਰਿਛ ਦੀ ਨਿਆਈਂ ਗੁਰਮੁਖਾਂ ਨੇ ਮਨ ਰੂਪੀ ਸਿਰ ਤਲਵਾਏ = ਨੀਵਾਂ ਕੀਤਾ ਹੋਇਆ ਹੈ, ਸੰਸਾਰ ਰੂਪੀ ਬਿਬਾਣੀ = ਉਜਾੜ ਵਿਚ ਉਨ੍ਹਾਂ ਦਾ ਚਿੱਤ ਸ਼ਬਦ ਵਿਚ ਨਿਵਾਸ ਕਰ ਕੇ ਨਿਹਚਲ = ਅਚੱਲ ਹੋ ਗਿਆ ਹੈ।

**ਪਰਉਪਕਾਰੀ ਸੁਫਲ ਫਲਿ; ਵਟ ਵਗਾਇ ਸਿਰਠਿ ਵਰਸਾਣੀ।**

ਫਿਰ ਉਹ ਗੁਰਮੁਖ ਜਨ ਬ੍ਰਹਮ ਗਿਆਨ ਰੂਪੀ ਫਲ ਦੇ ਸੁਫਲ = ਸਹਿਤ ਫਲ ਦੇ ਹੋ ਗਏ, ਫਿਰ ਉਹ ਹੋਰਨਾਂ ਨੂੰ ਭਗਤੀ ਮਾਰਗ ਉੱਤੇ ਤੋਰਨ ਦਾ ਪਰਉਪਕਾਰ ਕਰਦੇ ਹਨ, ਸਿਰਠਿ = ਸੰਸਾਰ ਦੇ ਲੋਕ ਸ਼ਬਦਾਂ ਰੂਪੀ ਵੱਟੇ ਵਗਾਇ = ਮਾਰਨ, ਭਾਵ ਅਪਜੱਸ ਕਰਨ, ਨਿਰਾਦਰ ਦੇ ਬੋਲ ਬੋਲਣ, ਪਰ ਤਾਂ ਵੀ ਉਹ ਗੁਰਮੁਖ

ਜਨ ਉਨ੍ਹਾਂ ਨੂੰ ਬਦਲੇ ਵਿਚ ਨਾਮ ਗਿਆਨ ਦਾ ਫਲ ਦਿੰਦੇ ਹਨ, ਇਉਂ ਸੰਸਾਰ ਉਨ੍ਹਾਂ ਤੋਂ ਵਰਸਾਣੀ = ਵਰੋਸਾਇਆ ਜਾਂਦਾ ਹੈ।

**ਚੰਦਨ ਵਾਸੁ ਵਣਾਸਪਤਿ; ਚੰਦਨੁ ਹੋਇ ਵਾਸੁ ਮਹਿਕਾਣੀ।**

ਬਨਸਪਤੀ ਰੂਪ ਸੰਸਾਰ ਦੇ ਜੀਵ ਗੁਰਮੁਖ ਰੂਪ ਚੰਦਨ ਦੀ ਸੰਗਤ ਕਰ ਕੇ ਭਗਤੀ ਰੂਪੀ ਵਾਸੁ = ਵਾਸਨਾ ਦੇ ਸਹਿਤ ਹੋ ਕੇ ਉਹੋ ਜਿਹੀ ਅਵਸਥਾ ਰੂਪੀ ਵਾਸਨਾ ਵਾਲਾ ਹੋ ਕੇ ਫਿਰ ਅੱਗੇ ਉਹ ਹੋਰਨਾਂ ਨੂੰ ਭਗਤੀ ਰੂਪੀ ਮਹਿਕਾਣੀ = ਮਹਿਕ ਦੇ ਕੇ ਗੁਰਮੁਖ ਰੂਪ ਚੰਦਨ ਬਣਾਉਂਦੇ ਹਨ।

## ਸਬਦ ਸੁਰਤਿ ਲਿਵ ਸਾਧ ਸੰਗਿ; ਗੁਰਮੁਖਿ ਸੁਖ ਫਲ ਅੰਮ੍ਰਿਤਵਾਣੀ।

ਗੁਰਮੁਖ ਜਨ ਸਾਧਸੰਗਤ ਵਿਚ ਆ ਕੇ ਅੰਮ੍ਰਿਤ ਰੂਪ ਬਾਣੀ ਵਿਚ ਸ਼ਬਦ ਸੁਰਤ ਦੀ ਲਿਵ = ਬਿਰਤੀ ਲਾ ਕੇ ਨਾਮ ਰੂਪੀ ਸੁਖ ਫਲ ਪ੍ਰਾਪਤ ਕਰਦੇ ਹਨ।

## ਅਬਿਗਤਿ ਗਤਿ ਅਤਿ; ਅਕਥ ਕਹਾਣੀ ॥੧੩॥

ਐਸੇ ਗੁਰਮੁਖਾਂ ਦੀ ਗਤਿ = ਅਵਸਥਾ ਅਬਿਗਤਿ = ਨਾ ਜਾਨਣ ਯੋਗ ਹੋ ਜਾਂਦੀ ਹੈ ਤੇ ਇਨ੍ਹਾਂ ਦੀ ਕਹਾਣੀ = ਕਥਾ ਵੀ ਅਤਿ = ਬਹੁਤ ਡੂੰਘੀ ਤੇ ਅਕਥ = ਕਥਨ ਤੋਂ ਰਹਿਤ ਹੋ ਜਾਂਦੀ ਹੈ॥੧੩॥

**ਪਉੜੀ ੧੪ (ਧ੍ਰੂ ਆਦਿ ਸਕਾਮੀ ਭਗਤ)**

## ਧ੍ਰੂ ਪ੍ਰਹਿਲਾਦ ਭਭੀਖਣੋ; ਅੰਬਰੀਕ ਬਲਿ ਜਨਕ ਵਖਾਣਾ।

ਧ੍ਰੂ, ਪ੍ਰਹਿਲਾਦ, ਭਭੀਖਣੋ = ਭਭੀਖਣ ਤੇ ਅੰਬਰੀਕ, ਰਾਜਾ ਬਲਿ ਤੇ ਜਨਕ ਇਹ ਸਾਰੇ ਭਗਤ ਵਖਾਣਾ = ਕਹੇ ਜਾਂਦੇ ਹਨ।

## ਰਾਜ ਕੁਆਰ ਹੋਇ ਰਾਜਸੀ; ਆਸਾ ਬੰਧੀ ਚੋਜ ਵਿਡਾਣਾ।

ਰਾਜ ਕੁਆਰ = ਰਾਜਿਆਂ ਦੇ ਪੁੱਤਰ ਹੋਇ = ਹੋਣ ਕਰਕੇ ਇਹ ਰਾਜਸੀ = ਰਜੋ ਗੁਣ ਦੀ ਆਸਾ ਵਿਚ ਬੰਧੀ = ਬੰਨ੍ਹੇ ਹੋਏ ਸਨ, ਜੋ ਵਿਡਾਣਾ = ਅਸਚਰਜ ਚੋਜ = ਕੌਤਕ ਸੀ।

## ਧ੍ਰੂ ਮਤਰੇਈ ਚੰਡਿਆ; ਪੀਉ ਫੜਿ ਪ੍ਰਹਿਲਾਦ ਰਵਾਣਾ।

ਭਗਤ ਧ੍ਰੂ ਨੂੰ ਉਸ ਦੀ ਮਤਰੇਈ ਮਾਂ ਨੇ ਚੰਡਿਆ = ਮਾਰਿਆ ਸੀ ਅਤੇ ਪ੍ਰਹਿਲਾਦ ਨੂੰ ਉਸ ਦੇ ਪੀਉ = ਪਿਤਾ ਹਰਨਾਖਸ਼ ਨੇ ਫੜ ਕੇ ਰਵਾਣਾ = ਦੁੱਖ ਦਿੱਤਾ ਸੀ।

## ਭੇਦ ਭਭੀਖਣੁ ਲੰਕ ਲੈ; ਅੰਬਰੀਕੁ ਲੈ ਚਕ੍ਰ ਲੁਭਾਣਾ।

ਭਭੀਖਣ ਨੇ ਰਾਵਣ ਦਾ ਭੇਦ ਦੱਸ ਕੇ ਲੰਕਾ ਲੈ = ਪ੍ਰਾਪਤ ਕਰ ਕੇ ਰਾਜ ਕੀਤਾ ਅਤੇ ਅੰਬਰੀਕ ਨੇ ਸੁਦਰਸ਼ਨ ਚੱਕਰ 'ਤੇ ਲੁਭਾਣਾ = ਲੁਭਾਇਮਾਨ ਹੋ ਕੇ ਉਸ ਨੂੰ ਲੈ = ਪ੍ਰਾਪਤ ਕਰਨ ਲਈ ਤਪ ਕੀਤਾ।

## ਪੈਰੁ ਕੜਾਹੇ ਜਨਕ ਦਾ; ਕਰਿ ਪਾਖੰਡ ਧਰਮ ਧਿਙਾਣਾ।

ਰਾਜੇ ਜਨਕ ਨੇ ਉੱਬਲਦੇ ਕੜਾਹੇ ਵਿਚ ਪੈਰ ਰੱਖਣ ਦਾ ਪਾਖੰਡ ਕਰਿ = ਕਰ ਕੇ ਧਿਙਾਣਾ = ਧੱਕੇ ਨਾਲ ਧਰਮ ਦਾ ਦਿਖਾਵਾ ਕਰਿ = ਕਰਨਾ ਕੀਤਾ।

## ਆਪੁ ਗਣਾਇ ਵਿਗੁਚਣਾ; ਦਰਗਹ ਪਾਏ ਮਾਣੁ ਨਿਮਾਣਾ।

('ਵਿਗੁੱਚਣਾ' ਅੱਧਕ ਸਹਿਤ ਬੋਲੋ)

ਜੋ ਆਪਣਾ ਆਪ ਗਣਾਇ = ਗਣਾਉਂਦੇ ਹਨ, ਉਹ ਆਪਣਾ ਲੋਕ ਤੇ ਪ੍ਰਲੋਕ ਵਿਗੁਚਣਾ = ਖ਼ਰਾਬ ਕਰ ਲੈਂਦੇ ਹਨ ਅਤੇ ਜੋ ਨਿਮਾਣਾ = ਅਭਿਮਾਨ ਤੋਂ ਰਹਿਤ ਹੁੰਦੇ ਹਨ, ਉਹ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਮਾਣੁ = ਇੱਜ਼ਤ ਪਾਉਂਦੇ ਹਨ।

## ਗੁਰਮੁਖਿ ਸੁਖ ਫਲੁ; ਪਤਿ ਪਰਵਾਣਾ ॥੧੪॥

ਐਸੇ ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਪਤਿ = ਪਤੀ ਪਰਮੇਸ਼ਰ ਦੀ ਦਰਗਾਹ ਵਿਚ ਪਰਵਾਣਾ = ਕਬੂਲ ਹੁੰਦੇ ਹਨ ॥੧੪॥

ਭਾਵ ਇਹ ਹੈ ਕਿ ਸਾਰੇ ਅਵਤਾਰ, ਦੇਵਤੇ, ਰਿਖੀ, ਜਤੀ, ਤਪੀ, ਹਠੀ, ਭਗਤਾਂ, ਜੀਵਨ ਮੁਕਤਿਆਂ ਦੇ ਮੁਕਾਬਲੇ 'ਤੇ ਗੁਰਮੁਖ ਦੀ ਵਡਿਆਈ ਦੱਸਦੇ ਹਨ ਅਤੇ ਉਸ ਦਾ ਸਰੂਪ ਖੋਲ੍ਹ ਰਹੇ ਹਨ ਕਿ ਇਹ ਪਦ ਸਹਿਜ ਸੁਭਾਅ ਆਤਮ ਰਸ ਕਰਕੇ ਆਤਮ ਸੁਤੰਤਰਤਾ ਦਿੰਦਾ ਹੈ। ਕਿਸੇ ਹੀ ਤਰ੍ਹਾਂ ਦੇ ਦਬਾਉ, ਖਿੱਚ, ਭੈ ਹੇਠ ਨਹੀਂ ਰਹਿਣ ਦਿੰਦਾ। ਧ੍ਰੂ ਆਦਿ ਉਕਤ ਭਗਤਾਂ ਨੇ ਸਕਾਮ ਭਗਤੀ ਹੀ ਕੀਤੀ, ਕਿਸੇ ਨੇ ਡਰ ਨਾਲ, ਕਿਸੇ ਨੇ ਰਾਜ ਦੇ ਲੋਭ ਨਾਲ, ਕਿਸੇ ਨੇ ਹੰਕਾਰ ਦੇ ਪਾਖੰਡ ਨਾਲ ਜਪ ਤਪ ਕੀਤੇ, ਪਰੰਤੂ ਗੁਰਸਿੱਖ ਨਿਸ਼ਕਾਮ ਭਗਤੀ ਕਰਦੇ ਹਨ। ਜੈਸਾ ਕਿ :

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥**

*(ਦੇਵਗੰਧਾਰੀ ਮ: ੫, ਅੰਗ ੫੩੪)*

ਭਾਵ ਉਹ ਸਲੋਕ ਸਮੀਪ ਆਦਿ ਮੁਕਤੀਆਂ ਦੀ ਲੋੜ ਨਹੀਂ ਰੱਖਦੇ, ਕੈਵਲ ਮੋਖ ਦੇ ਅਧਿਕਾਰੀ ਹਨ।

### ਪਉੜੀ ੧੫ (ਕਲਿਜੁਗ ਦੇ ਨਿਸ਼ਕਾਮ ਭਗਤ)

## ਕਲਜੁਗ ਨਾਮਾ ਭਗਤੁ ਹੋਇ; ਫੇਰਿ ਦੇਹੁਰਾ ਗਾਇ ਜੀਵਾਈ।

ਕਲਿਜੁਗ ਵਿਚ ਨਾਮਾ = ਨਾਮਦੇਵ ਜੀ ਭਗਤ ਹੋਏ ਹਨ, ਜਿਨ੍ਹਾਂ ਦੀ ਭਗਤੀ ਤੋਂ ਖ਼ੁਸ਼ ਹੋ ਕੇ ਪਰਮੇਸ਼ਰ ਨੇ ਦੇਹੁਰਾ = ਮੰਦਰ ਨੂੰ ਕਲਾਵੇ ਵਿਚ ਭਰ ਕੇ ਮੰਦਰ ਦਾ ਮੂੰਹ ਉਨ੍ਹਾਂ ਵੱਲ ਫੇਰਿ = ਮੋੜ ਦਿੱਤਾ ਅਤੇ ਮਰੀ ਹੋਈ ਗਾਇ = ਗਊ ਜੀਵਾਈ = ਜਿਊਂਦੀ ਕਰ ਦਿੱਤੀ। ਜੈਸਾ ਕਿ :

**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥** *(ਮਲਾਰ, ਅੰਗ ੧੨੯੨)*

**ਕਹਹਿ ਤ ਮੁਈ ਗਊ ਦੇਉ ਜੀਆਇ ॥** *(ਭੈਰਉ, ਅੰਗ ੧੧੬੬)*

## ਭਗਤ ਕਬੀਰ ਵਖਾਣੀਐ; ਬੰਦੀਖਾਨੇ ਤੇ ਉਠਿ ਜਾਈ।

ਕਬੀਰ ਜੀ ਭਗਤ ਵਖਾਣੀਐ = ਕਹੇ ਜਾਂਦੇ ਹਨ, ਜੋ ਲੋਧੀ ਬਾਦਸ਼ਾਹ ਦੇ ਕੈਦ ਕਰਨ 'ਤੇ ਇਹ ਭਗਤੀ ਦੇ ਪ੍ਰਤਾਪ ਦੁਆਰਾ ਬੰਦੀਖਾਨੇ = ਕੈਦਖ਼ਾਨੇ ਵਿੱਚੋਂ ਉੱਠ ਕੇ ਸੰਗਲਾਂ ਨੂੰ ਤੋੜ ਕੇ ਨਿਕਲ ਜਾਈ = ਜਾਂਦਾ ਸੀ।

## ਧੰਨਾ ਜਟੁ ਉਧਾਰਿਆ; ਸਧਨਾ ਜਾਤਿ ਅਜਾਤਿ ਕਸਾਈ।

ਪਰਮੇਸ਼ਰ ਨੇ ਧੰਨੇ ਜੱਟ ਦੀ ਭਗਤੀ ਤੋਂ ਖ਼ੁਸ਼ ਹੋ ਕੇ ਉਸ ਦਾ ਉਧਾਰਿਆ = ਉੱਧਾਰ ਕੀਤਾ ਅਤੇ ਨੀਵੀਂ ਜਾਤ ਦੇ ਸਧਨੇ ਕਸਾਈ ਨੂੰ ਵੀ ਜਨਮ ਮਰਨ ਦੇ ਬੰਧਨਾਂ ਤੋਂ ਅਜਾਤਿ = ਆਜ਼ਾਦ ਕੀਤਾ।

## ਜਨੁ ਰਵਿਦਾਸੁ ਚੁਮਾਰੁ ਹੋਇ; ਚਹੁ ਵਰਨਾ ਵਿਚਿ ਕਰਿ ਵਡਿਆਈ।

ਪ੍ਰਭੂ ਦੇ ਸੱਚੇ ਜਨ = ਸੇਵਕ ਭਗਤ ਰਵਿਦਾਸ ਜੀ ਚੁਮਾਰੁ = ਚਮਿਆਰ ਜਾਤ ਦੇ ਹੋਏ ਹਨ, ਜਿਨ੍ਹਾਂ ਦੀ ਭਗਤੀ ਦੇ ਪ੍ਰਤਾਪ ਨਾਲ ਚਹੁ = ਚਾਰੇ ਵਰਨਾਂ ਵਿਚ ਲੋਕ ਵਡਿਆਈ = ਸੋਭਾ ਕਰ ਰਹੇ ਹਨ।

## ਬੇਣਿ ਹੋਆ ਅਧਿਆਤਮੀ; ਸੈਣੁ ਨੀਚ ਕੁਲੁ ਅੰਦਰਿ ਨਾਈ।

('ਨਾਈ' ਪੋਲਾ ਬੋਲੋ)

ਭਗਤ ਬੇਣਿ = ਬੇਣੀ ਜੀ ਵੀ ਅਧਿਆਤਮੀ = ਆਤਮ ਗਿਆਨੀ ਹੋਏ ਹਨ ਅਤੇ ਨੀਚ = ਨੀਵੀਂ ਕੁਲ ਦੇ ਅੰਦਰ ਵੀ ਸੈਣ ਨਾਈ ਭਗਤ ਹੋਇਆ ਹੈ।

## ਪੈਰੀਂ ਪੈ ਪਾਖਾਕ ਹੋਇ; ਗੁਰਸਿਖਾਂ ਵਿਚਿ ਵਡੀ ਸਮਾਈ।

ਗੁਰਸਿੱਖ ਸਤਿਗੁਰੂ ਜੀ ਦੇ ਪੈਰੀਂ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੁੰਦੇ ਹਨ, ਕਿਉਂਕਿ ਗੁਰਸਿੱਖਾਂ ਵਿਚ ਵਡੀ ਸਮਾਈ = ਸਹਿਣਸ਼ੀਲਤਾ ਹੁੰਦੀ ਹੈ।

## ਅਲਖ ਲਖਾਇ; ਨ ਅਲਖੁ ਲਖਾਈ ॥੧੫॥

ਇਸੇ ਤਰ੍ਹਾਂ ਗੁਰਸਿੱਖ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਾਇ = ਲਖ ਕੇ ਵੀ ਉਸ ਅਲਖ = ਲਖਣ ਤੋਂ ਰਹਿਤ ਵਾਹਿਗੁਰੂ ਨੂੰ ਕਿਸੇ ਹੋਰ ਅੱਗੇ ਨ = ਨਹੀਂ ਲਖਾਈ = ਜਣਾਉਂਦੇ ॥੧੫॥

### ਪਉੜੀ ੧੬ (ਕਲਿਜੁਗ ਦੀ ਉੱਤਮਤਾਈ)

## ਸਤਿਜੁਗ ਉਤਮੁ ਆਖੀਐ; ਇਕੁ ਫੇੜੈ ਸਭ ਦੇਸੁ ਦੁਹੇਲਾ।

ਸਤਿਜੁਗ ਨੂੰ ਉਤਮੁ = ਚੰਗਾ ਆਖੀਐ = ਆਖਿਆ ਜਾਂਦਾ ਹੈ, ਪਰ ਇਕ ਪੁਰਖ ਵੱਲੋਂ ਫੇੜੈ = ਬੁਰਾ ਕਰਮ ਕਰਨ 'ਤੇ ਸਭ = ਸਾਰੇ ਦੇਸ਼ ਨੂੰ ਦੁਹੇਲਾ = ਦੁਖੀ ਹੋਣਾ ਪੈਂਦਾ ਸੀ।

## ਤ੍ਰੇਤੈ ਨਗਰੀ ਪੀੜੀਐ; ਦੁਆਪਰਿ ਵੰਸੁ ਵਿਧੁੰਸ ਕੁਵੇਲਾ।

ਤ੍ਰੇਤੇ ਜੁਗ ਵਿਚ ਇਕ ਪੁਰਖ ਵੱਲੋਂ ਗੁਨਾਹ ਕਰਨ 'ਤੇ ਸਾਰੀ ਨਗਰੀ ਨੂੰ ਪੀੜੀਐ = ਦੁੱਖ ਦਿੱਤਾ ਜਾਂਦਾ ਸੀ ਅਤੇ ਦੁਆਪਰ ਜੁਗ ਵਿਚ ਇਕ ਵਿਅਕਤੀ ਵੱਲੋਂ ਗੁਨਾਹ ਕਰਨ 'ਤੇ ਸਾਰੀ ਵੰਸੁ = ਕੁਲ ਨੂੰ ਵਿਧੁੰਸ = ਨਾਸ਼ ਕੀਤਾ ਜਾਂਦਾ ਸੀ। ਇਹ ਤਿੰਨੇ ਜੁਗ ਕੁਵੇਲਾ = ਬੁਰਾ ਸਮਾਂ ਸਨ।

## ਕਲਿਜੁਗਿ ਸਚੁ ਨਿਆਉ ਹੈ; ਜੋ ਬੀਜੈ ਸੋ ਲੁਣੈ ਇਕੇਲਾ।

ਕਲਿਜੁਗ ਵਿਚ ਸੱਚ ਦਾ ਹੀ ਨਿਆਉ = ਇਨਸਾਫ਼ ਹੁੰਦਾ ਹੈ, ਕਿਉਂਕਿ ਜੋ ਜਿਸ ਤਰ੍ਹਾਂ ਆਪਣੇ ਕਰਮਾਂ ਦਾ ਬੀਜ ਬੀਜੈ = ਬੀਜਦਾ ਹੈ, ਸੋ = ਉਹ ਇਕੇਲਾ = ਇਕੱਲਾ ਹੀ ਉਸ ਬੀਜੇ ਹੋਏ ਕਰਮਾਂ ਦੇ ਫਲ ਨੂੰ ਲੁਣੈ = ਵੱਢਦਾ ਹੈ, ਭਾਵ ਭੋਗਦਾ ਹੈ। ਜੈਸਾ ਕਿ :

**ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥**

*(ਆਸਾ ਮ: ੫, ਅੰਗ ੪੦੬)*

## ਪਾਰਬ੍ਰਹਮ ਪੂਰਨ ਬ੍ਰਹਮ; ਸਬਦਿ ਸੁਰਤਿ ਸਤਿਗੁਰ ਗੁਰ ਚੇਲਾ।

ਜੋ ਬ੍ਰਹਮ = ਪਰਮੇਸ਼ਰ ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਰ੍ਹੇ, ਬ੍ਰਹਮ = ਵਿਆਪਕ ਹੈ, ਸਤਿਗੁਰੂ ਜੀ ਉਸ ਦਾ ਪੂਰਨ ਸਰਗੁਣ ਸਰੂਪ ਹਨ, ਜੋ ਗੁਰੂ ਰੂਪ ਸ਼ਬਦ ਵਿਚ ਸੁਰਤਿ ਰੂਪੀ ਚੇਲਾ ਜੋੜਦਾ ਹੈ, ਉਹ ਉਸ ਦਾ ਹੀ ਰੂਪ ਹੋ ਜਾਂਦਾ ਹੈ।

## ਨਾਮ ਦਾਨੁ ਇਸਨਾਨ ਦ੍ਰਿੜ; ਸਾਧਸੰਗਤ ਮਿਲਿ ਅੰਮ੍ਰਿਤ ਵੇਲਾ।

ਜਿਹੜੇ ਗੁਰਸਿੱਖ ਨਾਮ ਦਾਨ, ਇਸ਼ਨਾਨ ਵਿਚ ਦ੍ਰਿੜ = ਪੱਕੇ ਹੁੰਦੇ ਹਨ ਤੇ ਅੰਮ੍ਰਿਤ ਵੇਲੇ ਸਾਧਸੰਗਤ ਵਿਚ ਮਿਲ ਕੇ ਗੁਰੂ ਸ਼ਬਦ ਨਾਲ ਜੁੜਦੇ ਹਨ। ਜੈਸਾ ਕਿ :

**ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ॥** *(ਮਾਰੂ ਵਾਰ ਮ: ੫, ਅੰਗ ੧੧੦੧)*

## ਮਿਠਾ ਬੋਲਣ ਨਿਵ ਚਲਣੁ; ਹਥਹੁ ਦੇਣਾ ਸਹਜ ਸੁਹੇਲਾ।

ਜੋ ਗੁਰਸਿੱਖ ਮੁਖ ਵਿੱਚੋਂ ਮਿਠਾ = ਪਿਆਰੇ ਬਚਨ ਬੋਲਣ = ਬੋਲਦੇ ਹਨ, ਨਿਵ = ਨੀਵੇਂ ਹੋ ਕੇ, ਭਾਵ ਨਿਮਰਤਾ ਵਿਚ ਚਲਣੁ = ਚੱਲਦੇ ਹਨ ਅਤੇ ਜੋ ਆਪਣੇ ਹਥਹੁ = ਹੱਥਾਂ ਨਾਲ ਲੋੜਵੰਦਾਂ ਨੂੰ ਪਦਾਰਥ ਦੇਣਾ = ਦੇ ਕੇ ਭਲਾ ਕਰਦੇ ਹਨ, ਉਹ ਹੀ ਸਹਿਜ ਪਦ ’ਤੇ ਪਹੁੰਚਦੇ ਹਨ ਤੇ ਆਤਮਿਕ ਤੌਰ ’ਤੇ ਸੁਹੇਲਾ = ਸੁਖਦਾਇਕ ਹੁੰਦੇ ਹਨ।

## ਗੁਰਮੁਖਿ ਸੁਖ ਫਲੁ; ਨੇਹੁ ਨਵੇਲਾ॥੧੬॥

ਇਸੇ ਤਰ੍ਹਾਂ ਗੁਰਮੁਖਾਂ ਨੂੰ ਨਾਮ ਰੂਪੀ ਸੁਖ ਫਲ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਨ੍ਹਾਂ ਦਾ ਨੇਹੁ = ਪ੍ਰੇਮ ਨਵੇਲਾ = ਨਵੇਂ ਤੋਂ ਨਵਾਂ ਬਣਿਆ ਰਹਿੰਦਾ ਹੈ, ਭਾਵ ਹਰ ਸਮੇਂ ਪਰਮਾਤਮਾ ਦੇ ਪ੍ਰੇਮ ਦੇ ਰੰਗ ਵਿਚ ਰੱਤੇ ਰਹਿੰਦੇ ਹਨ॥੧੬॥

### ਪਉੜੀ ੧੭ (ਵਾਹਿਗੁਰੂ ਮੰਤ੍ਰ)

## ਨਿਰੰਕਾਰ ਆਕਾਰੁ ਕਰਿ; ਜੋਤਿ ਸਰੂਪ ਅਨੂਪ ਦਿਖਾਇਆ।

ਨਿਰਗੁਣ ਸਰੂਪ ਨਿਰੰਕਾਰ = ਨਿਰਾਕਾਰ ਪ੍ਰਭੂ ਨੇ ਸਰਗੁਣ ਸਰੂਪ ਵਿਚ ਆਕਾਰੁ = ਸਰੀਰ ਧਾਰਨ ਕਰਿ = ਕਰ ਕੇ ਆਪਣੇ ਜੋਤ ਸਰੂਪ ਸਤਿਗੁਰੂ ਨਾਨਕ ਦੇਵ ਜੀ ਨੂੰ ਅਨੂਪ = ਸੁੰਦਰ ਦਿਖਾਇਆ = ਦਿਖਾਉਣਾ ਕੀਤਾ ਹੈ।

## ਬੇਦ ਕਤੇਬ ਅਗੋਚਰਾ; ਵਾਹਿਗੁਰੂ ਗੁਰੁ ਸਬਦੁ ਸੁਣਾਇਆ।

ਜੋ ਵੇਦ ਤੇ ਕਤੇਬ ਦੀ ਅਗੋਚਰਾ = ਪਹੁੰਚ ਤੋਂ ਪਰੇ ਹੈ, ਉਸ ਸਰਗੁਣ ਸਰੂਪ ਵਿਚ ਗੁਰੁ = ਗੁਰੂ ਨਾਨਕ ਸਾਹਿਬ ਨੇ ਉਸ ਵਾਹਿਗੁਰੂ ਸ਼ਬਦ ਨੂੰ ਗੁਰਸਿੱਖਾਂ ਨੂੰ ਸੁਣਾਇਆ = ਸੁਣਾਉਣਾ ਕੀਤਾ ਹੈ।

## ਚਾਰਿ ਵਰਨ ਚਾਰ ਮਜਹਬਾ; ਚਰਣ ਕਵਲ ਸਰਣਾਗਤਿ ਆਇਆ।

ਹਿੰਦੂਆਂ ਦੇ ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਅਤੇ ਮੁਸਲਮਾਨਾਂ ਦੇ ਚਾਰੇ ਮਜਹਬਾ = ਮਜ਼ਹਬ (ਸੁੰਨੀ, ਸ਼ੀਆ, ਰਾਫ਼ਜ਼ੀ, ਇਮਾਮਸਾਫ਼ੀ) ਵੀ ਸਤਿਗੁਰੂ ਜੀ ਦੇ ਚਰਨਾਂ ਕਵਲ = ਕਮਲਾਂ ਦੀ ਸਰਣਾਗਤਿ = ਸ਼ਰਨ ਵਿਚ ਆਇਆ = ਆਏ ਹਨ।

## ਪਾਰਸ ਪਰਸਿ ਅਪਰਸ ਜਗਿ; ਅਸਟਧਾਤੁ ਇਕੁ ਧਾਤੁ ਕਰਾਇਆ।

ਜਿਸ ਤਰ੍ਹਾਂ ਪਾਰਸ ਜਗਿ = ਸੰਸਾਰ ਵਿਚ ਅਸਟਧਾਤੁ = ਅੱਠ ਧਾਤਾਂ ਨਾਲ ਪਰਸਿ = ਸਪਰਸ਼ ਕਰ ਕੇ ਅਪਰਸ = ਅਪਵਿੱਤਰ ਧਾਤਾਂ ਨੂੰ ਸ਼ੁੱਧ ਸੋਨਾ ਸਰੂਪ ਇਕ ਧਾਤ ਕਰਾਇਆ = ਕਰ ਦਿੰਦਾ ਹੈ, ਇਸੇ ਤਰ੍ਹਾਂ ਗੁਰੂ ਰੂਪ ਪਾਰਸ ਦਾ ਸ਼ਬਦ ਅੱਠ ਧਾਤਾਂ ਦੀ ਨਿਆਈਂ ਚਾਰੇ ਵਰਨਾਂ ਤੇ ਚਾਰੇ ਮਜ਼ਹਬਾਂ ਨੂੰ ਸਪਰਸ਼ ਕਰ ਕੇ ਇਕ ਸ਼ੁੱਧ ਗੁਰਸਿੱਖੀ ਵਰਨ ਕਰ ਦਿੰਦਾ ਹੈ।

## ਪੈਰੀ ਪਾਇ ਨਿਵਾਇਕੈ; ਹਉਮੈ ਰੋਗੁ ਅਸਾਧੁ ਮਿਟਾਇਆ।

ਗੁਰਮੁਖਾਂ ਨੇ ਗੁਰੂ ਦੇ ਪੈਰੀ = ਚਰਨੀਂ ਪਾਇ = ਪੈ ਕੇ ਤੇ ਨਿਵਾਇਕੈ = ਨਿਮਰਤਾ ਵੱਸ ਹੋ ਕੇ ਅਸਾਧੁ = ਦੂਰ ਨਾ ਹੋਣ ਵਾਲੇ ਹਉਮੈ ਦੇ ਰੋਗ ਨੂੰ ਮਿਟਾਇਆ = ਮਿਟਾ ਲਿਆ ਹੈ।

## ਹੁਕਮਿ ਰਜਾਈ ਚਲਣਾ; ਗੁਰਮੁਖਿ ਗਾਡੀ ਰਾਹੁ ਚਲਾਇਆ।

ਪਰਮਾਤਮਾ ਦੇ ਹੁਕਮ ਅਤੇ ਰਜਾਈ = ਰਜ਼ਾ ਵਿਚ ਚਲਣਾ = ਚੱਲਣ ਵਾਲਾ ਗੁਰਮੁਖਾਂ ਨੇ ਗਾਡੀ = ਸੌਖਾ ਰਾਹੁ = ਰਸਤਾ ਚਲਾਇਆ ਹੈ। ਉਹ ਰਾਹੁ = ਮਾਰਗ ਜਿਸ ਉੱਤੇ ਗੱਡੀ ਆਸਾਨੀ ਨਾਲ ਚੱਲਦੀ ਹੈ, ਇਸੇ ਤਰ੍ਹਾਂ ਗੁਰਮੁਖਾਂ ਨੇ ਗੁਰਮਤਿ ਦਾ ਗਾਡੀ ਰਾਹੁ ਅਪਣਾਇਆ ਹੋਇਆ ਹੈ, ਜਿਸ ਪਰ ਸੁਰਤ ਸੌਖੀ ਚੱਲਦੀ ਹੈ।

## ਪੂਰੇ ਪੂਰਾ; ਥਾਟੁ ਬਣਾਇਆ॥੧੭॥

ਇਸ ਤਰ੍ਹਾਂ ਪੂਰੇ = ਪੂਰਨ ਪ੍ਰਭੂ ਨੇ ਸਰਗੁਣ ਸਰੂਪ ਵਿਚ ਪੂਰਾ = ਪੂਰਨ ਸਤਿਗੁਰੂ ਜੀ ਦਾ ਸਰੂਪ ਧਾਰ ਕੇ ਗੁਰਸਿੱਖੀ ਦੇ ਗਾਡੀ ਰਾਹ ਦੀ ਥਾਟੁ = ਬਣਾਵਟ ਨੂੰ ਬਣਾਇਆ = ਬਣਾਉਣਾ ਕੀਤਾ ਹੈ॥੧੭॥

### ਪਉੜੀ ੧੮ (ਗੁਰਮੁਖਾਂ ਦੀ ਕਰਨੀ ਦਾ ਵਰਣਨ)

## ਜੰਮਣ ਮਰਣਹੁ ਬਾਹਰੇ; ਪਰਉਪਕਾਰੀ ਜਗ ਵਿਚਿ ਆਏ।

ਜਿਹੜੇ ਗੁਰਮੁਖ ਜਨ ਜੰਮਣ ਮਰਣਹੁ = ਮਰਨ ਦੇ ਗੇੜ ਤੋਂ ਬਾਹਰੇ = ਬਾਹਰ ਹਨ, ਉਹ ਸਿਰਫ਼ ਪਰਉਪਕਾਰੀ ਕੰਮ ਕਰਨ ਵਾਸਤੇ ਹੀ ਜਗ = ਸੰਸਾਰ ਵਿਚ ਆਏ = ਆਉਂਦੇ ਹਨ। ਜੈਸਾ ਕਿ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥** *(ਸੂਹੀ ਮ: ੫, ਅੰਗ ੭੪੯)*

## ਭਾਉ ਭਗਤਿ ਉਪਦੇਸੁ ਕਰਿ; ਸਾਧ ਸੰਗਤਿ ਸਚਖੰਡ ਵਸਾਏ।

ਉਨ੍ਹਾਂ ਗੁਰਮੁਖਾਂ ਨੇ ਭਾਉ = ਪ੍ਰੇਮਾ ਭਗਤਿ = ਭਗਤੀ ਦਾ ਉਪਦੇਸ਼ ਦੇ ਕਰਿ = ਕਰਕੇ ਹੋਰਨਾਂ ਲਈ ਸਾਧਸੰਗਤ ਰੂਪੀ ਸਚਖੰਡ ਵਸਾਏ = ਵਸਾਇਆ ਹੈ।

## ਮਾਨ ਸਰੋਵਰਿ ਪਰਮਹੰਸ; ਗੁਰਮੁਖਿ ਸਬਦ ਸੁਰਤਿ ਲਿਵਲਾਏ।

ਜਿਵੇਂ ਪਰਮਹੰਸ ਮਾਨਸਰੋਵਰ ਉੱਤੇ ਜਾ ਕੇ ਮੋਤੀ ਚੁਗਦੇ ਹਨ, ਇਸੇ ਤਰ੍ਹਾਂ ਗੁਰਮੁਖ ਰੂਪ ਹੰਸ ਸਾਧਸੰਗ ਰੂਪੀ ਮਾਨਸਰੋਵਰ 'ਤੇ ਜਾ ਕੇ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵਲਾਏ (ਲਿਵ + ਲਾਏ) ਲਿਵ = ਬਿਰਤੀ ਲਾਏ = ਲਾ ਕੇ ਗਿਆਨ ਰੂਪੀ ਮੋਤੀ ਚੁਗਦੇ ਹਨ।

## ਚੰਦਨ ਵਾਸ ਵਣਾਸਪਤਿ; ਅਫਲ ਸਫਲ ਚੰਦਨ ਮਹਿਕਾਏ।

ਜਿਸ ਤਰ੍ਹਾਂ ਚੰਦਨ ਦੀ ਵਾਸ = ਸੁਗੰਧੀ ਨਾਲ ਵਣਾਸਪਤਿ = ਬਨਸਪਤੀ ਵਿਚ ਅਫਲ = ਫਲਾਂ ਤੋਂ ਹੀਣੇ ਤੇ ਸਫਲ = ਫਲਾਂ ਸਹਿਤ ਜੋ ਬ੍ਰਿਛ ਹਨ, ਉਹ ਚੰਦਨ ਬਣ ਕੇ ਚੰਦਨ ਦੀ ਮਹਿਕਾਏ = ਮਹਿਕ ਦਿੰਦੇ ਹਨ, ਇਸੇ ਤਰ੍ਹਾਂ ਚੰਦਨ ਦੀ ਨਿਆਈਂ ਗੁਰੂ-ਸ਼ਬਦ ਦੇ ਦੁਆਰਾ ਸ਼ੁਭ ਗੁਣਾਂ ਵਾਲੇ ਅਤੇ ਗੁਣਾਂ ਤੋਂ ਹੀਣੇ ਬਨਸਪਤੀ ਰੂਪ ਜਗਿਆਸੂਆਂ ਵਿਚ ਵੀ ਭਗਤੀ ਦੀ ਮਹਿਕ ਆਉਣ ਲੱਗ ਜਾਂਦੀ ਹੈ।

## ਭਵਜਲ ਅੰਦਰਿ ਬੋਹਿਥੈ; ਹੋਇ ਪਰਵਾਰ ਸੁ ਪਾਰ ਲੰਘਾਏ।

ਗੁਰਮੁਖ ਸੰਸਾਰ-ਸਮੁੰਦਰ ਦੇ ਅੰਦਰਿ = ਵਿਚ ਬੋਹਿਥੈ = ਜਹਾਜ਼ ਦੀ ਨਿਆਈਂ ਹਨ, ਜੋ ਵੀ ਇਨ੍ਹਾਂ ਦੀ ਸੰਗਤ ਦੀ ਸਵਾਰੀ ਕਰਦਾ ਹੈ ਤਾਂ ਗੁਰਮੁਖ ਜਹਾਜ਼ ਦੀ ਨਿਆਈਂ ਹੋਇ = ਹੋ ਕੇ ਸੁ = ਉਨ੍ਹਾਂ ਨੂੰ ਪਰਿਵਾਰ ਸਮੇਤ ਸੰਸਾਰ-ਸਮੁੰਦਰ ਤੋਂ ਪਾਰ ਲੰਘਾਏ = ਲੰਘਾ ਦਿੰਦੇ ਹਨ।

## ਲਹਰਿ ਤਰੰਗੁ ਨ ਵਿਆਪਈ; ਮਾਇਆ ਵਿਚਿ ਉਦਾਸੁ ਰਹਾਏ।

ਉਨ੍ਹਾਂ ਨੂੰ ਲੋਭ ਰੂਪੀ ਲਹਿਰਾਂ ਤੇ ਵਿਸ਼ੇ-ਵਿਕਾਰਾਂ ਰੂਪੀ ਤਰੰਗਾਂ ਨ = ਨਹੀਂ ਵਿਆਪਈ = ਵਿਆਪਦੀਆਂ ਅਤੇ ਉਹ ਮਾਇਆ ਵਿਚ ਰਹਿੰਦੇ ਹੋਏ ਵੀ ਇਸ ਤੋਂ ਉਦਾਸੁ = ਉਪਰਾਮ ਰਹਾਏ = ਰਹਿੰਦੇ ਹਨ।

## ਗੁਰਮੁਖਿ ਸੁਖ ਫਲੁ; ਸਹਜਿ ਸਮਾਏ ॥੧੮॥

ਇਸ ਤਰ੍ਹਾਂ ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਸਹਿਜ ਪਦ ਵਿਚ ਸਮਾਏ = ਸਮਾ ਭਾਵ ਅਭੇਦ ਹੋ ਜਾਂਦੇ ਹਨ ॥੧੮॥

### ਪਉੜੀ ੧੯ (ਗੁਰਮੁਖਾਂ ਦਾ ਅਜਰ ਨੂੰ ਜਰਨਾ)

## ਧੰਨ ਗੁਰੂ ਗੁਰ ਸਿਖ ਧੰਨ; ਆਦਿ ਪੁਰਖ ਆਦੇਸੁ ਕਰਾਇਆ।

ਉਹ ਗੁਰੂ ਵੀ ਧੰਨ = ਧੰਨਤਾ ਦੇ ਯੋਗ ਹੈ ਅਤੇ ਧੰਨ ਹੀ ਉਸ ਗੁਰ = ਗੁਰੂ ਦੇ ਸਿੱਖ ਹਨ, ਜਿਸ ਗੁਰੂ ਨੇ ਆਪਣੇ ਸਿੱਖਾਂ ਤੋਂ ਆਦਿ = ਜੋ ਸੰਸਾਰ ਦਾ ਮੁੱਢ ਰੂਪ ਹੈ, ਜੋ ਪੁਰਖ = ਵਿਆਪਕ ਹੈ, ਉਸ ਪਰਮੇਸ਼ਰ ਨੂੰ ਆਦੇਸੁ = ਨਮਸਕਾਰ ਕਰਾਇਆ = ਕਰਵਾਈ ਹੈ।

## ਸਤਿਗੁਰ ਦਰਸਨ ਧੰਨੁ ਹੈ; ਧੰਨ ਦਿਸਟਿ ਗੁਰ ਧਿਆਨ ਧਰਾਇਆ।

ਸਤਿਗੁਰੂ ਜੀ ਦਾ ਦਰਸ਼ਨ ਧੰਨ = ਧੰਨਤਾ ਦੇ ਯੋਗ ਹੈ ਅਤੇ ਉਹ ਦਿਸਟਿ = ਦ੍ਰਿਸ਼ਟੀ ਵੀ ਧੰਨ ਹੈ, ਜਿਸ ਨੇ ਗੁਰ = ਗੁਰੂ ਦਾ ਧਿਆਨ ਧਰਾਇਆ = ਧਰਿਆ ਹੈ।

## ਧੰਨੁ ਧੰਨੁ ਸਤਿਗੁਰ ਸਬਦੁ; ਧੰਨੁ ਸੁਰਤਿ ਗੁਰ ਗਿਆਨੁ ਸੁਣਾਇਆ।

ਧੰਨਤਾ ਯੋਗ ਸਤਿਗੁਰੂ ਜੀ ਦਾ ਸ਼ਬਦ ਵੀ ਧੰਨ ਹੈ ਅਤੇ ਉਹ ਸੁਰਤਿ = ਚਿੱਤ ਵੀ ਧੰਨ ਹੈ, ਜਿਸ ਨੇ ਗੁਰ = ਗੁਰੂ ਦੇ ਗਿਆਨ ਨੂੰ ਸੁਣ ਕੇ ਅੱਗੇ ਹੋਰਨਾਂ ਨੂੰ ਸੁਣਾਇਆ = ਸੁਣਾਉਣਾ ਕੀਤਾ ਹੈ।

## ਚਰਣ ਕਵਲ ਗੁਰ ਧੰਨੁ ਧੰਨੁ; ਧੰਨੁ ਮਸਤਕੁ ਗੁਰ ਚਰਣੀ ਲਾਇਆ।

ਧੰਨਤਾ ਯੋਗ ਗੁਰ = ਗੁਰੂ ਦੇ ਚਰਨ ਕਵਲ = ਕਮਲ ਵੀ ਧੰਨ ਹਨ ਅਤੇ ਉਹ ਮਸਤਕ = ਮੱਥਾ ਵੀ ਧੰਨ ਹੈ, ਜੋ ਗੁਰ = ਗੁਰੂ ਦੇ ਚਰਣੀ = ਚਰਨਾਂ ਨਾਲ ਲਾਇਆ = ਲੱਗਿਆ ਹੈ।

## ਧੰਨੁ ਧੰਨੁ ਗੁਰ ਉਪਦੇਸ ਹੈ; ਧੰਨ ਰਿਦਾ ਗੁਰਮੰਤ੍ਰ ਵਸਾਇਆ।

ਧੰਨਤਾ ਯੋਗ ਗੁਰ = ਗੁਰੂ ਦੀ ਉਪਦੇਸ = ਸਿੱਖਿਆ ਵੀ ਧੰਨ ਹੈ ਅਤੇ ਉਹ ਰਿਦਾ = ਹਿਰਦਾ ਵੀ ਧੰਨ ਹੈ, ਜਿਸ ਵਿਚ ਗੁਰਮੰਤ੍ਰ = ਗੁਰੂ ਦਾ ਵਾਹਿਗੁਰੂ ਮੰਤਰ ਵਸਾਇਆ = ਵੱਸਿਆ **ਵਾ:** ਵੱਸ ਆਇਆ ਹੈ।

## ਧੰਨੁ ਧੰਨੁ ਗੁਰ ਚਰਨਾਮ੍ਰਿਤੋ; ਧੰਨ ਮੁਹਤ ਜਿਤੁ ਅਪਿਓ ਪੀਆਇਆ।

ਧੰਨਤਾ ਯੋਗ ਗੁਰ = ਗੁਰੂ ਦੇ ਚਰਨਾਮ੍ਰਿਤੋ = ਚਰਨਾਂ ਦਾ ਅੰਮ੍ਰਿਤ ਵੀ ਧੰਨ ਹੈ ਅਤੇ ਉਹ ਮੁਹਤ = ਅੱਧੀ ਘੜੀ ਵੀ ਧੰਨ ਹੈ ਜਿਤੁ = ਜਿਸ ਵੇਲੇ ਗੁਰੂ ਦਾ ਅਪਿਓ = ਅੰਮ੍ਰਿਤ ਭਾਵ ਚਰਨਾਂਮ੍ਰਿਤ ਪੀਆਇਆ = ਪੀਤਾ ਹੈ।

## ਗੁਰਮੁਖਿ ਸੁਖ ਫਲੁ; ਅਜਰ ਜਰਾਇਆ ॥੧੯॥

ਇਸ ਤਰ੍ਹਾਂ ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ ਦੁਆਰਾ ਅਜਰ = ਨਾ ਜਰੇ ਜਾਣ ਵਾਲੀ ਆਤਮਿਕ ਅਵਸਥਾ ਨੂੰ ਜਰਾਇਆ = ਜਰ ਲਿਆ ਹੈ ॥੧੯॥

### ਪਉੜੀ ੨੦ (ਸਾਧਸੰਗਤ ਦੀ ਮਹਿਮਾ)

## ਸੁਖ ਸਾਗਰ ਹੈ ਸਾਧਸੰਗ; ਸੋਭਾ ਲਹਰਿ ਤਰੰਗ ਅਤੋਲੇ।

ਸਾਧਸੰਗ = ਸਾਧਸੰਗਤ ਸੁੱਖਾਂ ਦਾ ਸਾਗਰ = ਸਮੁੰਦਰ ਹੈ ਜਿਸ ਵਿਚ ਪਰਮਾਤਮਾ ਦੇ ਨਾਮ ਦੀਆਂ ਸੋਭਾ = ਵਡਿਆਈਆਂ ਰੂਪ ਲਹਿਰਾਂ ਤੇ ਅਨੰਦ ਰੂਪ ਤਰੰਗਾਂ ਇਤਨੀਆਂ ਹਨ ਕਿ ਅਤੋਲੇ = ਤੋਲੀਆਂ ਨਹੀਂ ਜਾ ਸਕਦੀਆਂ।

## ਮਾਣਕ ਮੋਤੀ ਹੀਰਿਆਂ; ਗੁਰ ਉਪਦੇਸੁ ਅਵੇਸੁ ਅਮੋਲੇ।

ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਗੁਰ = ਗੁਰੂ ਦੀ ਅਮੋਲਕ ਉਪਦੇਸੁ = ਸਿੱਖਿਆ ਨੂੰ ਅਵੇਸੁ = ਪ੍ਰਵੇਸ਼ ਕੀਤਾ ਹੈ, ਉਹ ਗੁਰਮੁਖ ਵੀ ਮਾਣਕ, ਮੋਤੀ ਤੇ ਹੀਰਿਆਂ ਦੇ ਵਾਂਗੂੰ ਅਮੋਲੇ = ਅਮੋਲਕ ਹਨ **ਵਾ:** ਉਹ ਗੁਰਮੁਖ ਸ੍ਰਵਣ ਰੂਪੀ ਮਾਣਕ, ਮੰਨਣ ਰੂਪੀ ਮੋਤੀ ਤੇ ਨਿਧਿਆਸਣ ਰੂਪ ਹੀਰਿਆਂ ਨੂੰ ਗੁਰੂ ਉਪਦੇਸ਼ ਦੁਆਰਾ ਆਪਣੇ ਹਿਰਦੇ ਅੰਦਰ ਪ੍ਰਵੇਸ਼ ਕਰ ਕੇ ਅਮੋਲਕ ਹੋ ਗਏ ਹਨ।

## ਰਾਗ ਰਤਨ ਅਨਹਦ ਧੁਨੀ; ਸਬਦਿ ਸੁਰਤਿ ਲਿਵ ਅਗਮ ਅਲੋਲੇ।

ਸਾਧਸੰਗਤ ਵਿਚ ਰਾਗਾਂ ਦੀ ਰਤਨਾ ਰੂਪ ਅਨਹਦ = ਇਕ-ਰਸ ਧੁਨੀ ਵੱਜ ਰਹੀ ਹੈ, ਜਿਥੇ ਸ਼ਬਦ ਅਤੇ ਸੁਰਤ ਦੀ ਲਿਵ = ਬਿਰਤੀ ਅਗਮ = ਅਚੱਲ ਤੇ ਅਲੋਲੇ = ਚੰਚਲਤਾ ਰਹਿਤ ਹੁੰਦੀ ਹੈ।

## ਰਿਧਿ ਸਿਧਿ ਨਿਧਿ ਸਭ ਗੋਲੀਆਂ; ਚਾਰ ਪਦਾਰਥ ਗੋਇਲ ਗੋਲੇ।

('ਗੋਲੀਆਂ' ਅਤੇ 'ਗੋਲੇ' ਅੱਧਕ ਸਹਿਤ ਬੋਲੋ)

ਇਸ ਅਵਸਥਾ ਵਿਚ ਉਨ੍ਹਾਂ ਗੁਰਮੁਖਾਂ ਦੀਆਂ ਰਿਧੀਆਂ, ਸਿਧੀਆਂ ਤੇ ਨਿਧੀਆਂ ਸਭ = ਸਾਰੀਆਂ ਗੋਲੀਆ = ਦਾਸੀਆਂ ਹੋ ਜਾਂਦੀਆਂ ਹਨ ਅਤੇ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਗੋਇਲ = ਦਾਸਾਂ ਦੇ ਗੋਲੇ = ਦਾਸ ਹੋ ਜਾਂਦੇ ਹਨ।

## ਲਖ ਲਖ ਚੰਦ ਚਰਾਗਚੀ; ਲਖ ਲਖ ਅੰਮ੍ਰਿਤ ਪੀਚਨਿ ਝੋਲੇ।

ਲੱਖਾਂ ਦਰ ਲੱਖਾਂ ਚੰਦ = ਚੰਦਰਮਾ ਜੋ ਪਰਮੇਸ਼ਰ ਦੇ ਚਰਾਗਚੀ = ਮਸ਼ਾਲਚੀ ਬਣਾਏ ਹਨ, ਲੱਖਾਂ ਦਰ

ਲੱਖਾਂ ਸਮੁੰਦਰ ਵਿੱਚੋਂ ਨਿਕਲੇ ਹੋਏ ਅੰਮ੍ਰਿਤ ਨੂੰ ਹਿੰਮਤ ਰੂਪ ਝੋਲਾ ਮਾਰ ਕੇ ਪੀਚਨਿ = ਪੀਣ ਵਾਲੇ ਦੇਵਤੇ ਉਨ੍ਹਾਂ ਗੁਰਸਿੱਖੀ ਦੀ ਸੰਮਤਾ ਨਹੀਂ ਕਰ ਸਕਦੇ, ਜਿਵੇਂ ਚੰਦਰਮਾ ਸਮੁੰਦਰ ਵਿੱਚੋਂ ਨਿਕਲਿਆ ਹੈ, ਇਵੇਂ ਸਤਿਗੁਰੂ ਜੀ ਦੇ ਸਤਿਸੰਗਤ ਰੂਪ ਸਮੁੰਦਰ ਵਿੱਚੋਂ ਆਤਮਿਕ ਗਿਆਨ ਰੂਪੀ ਚੰਦਰਮਾ ਅਤੇ ਹੋਰਨਾਂ ਨੂੰ ਗਿਆਨ ਦਾ ਚਾਨਣਾ ਦੇਣ ਵਾਲੇ ਲੱਖਾਂ ਦਰ ਲੱਖਾਂ ਗੁਰਮੁਖ ਰੂਪ ਚਰਾਗਚੀ ਪ੍ਰਗਟੇ ਹਨ। ਜਿਵੇਂ ਸਮੁੰਦਰ ਵਿੱਚੋਂ ਅੰਮ੍ਰਿਤ ਨਿਕਲਿਆ ਹੈ, ਇਸੇ ਤਰ੍ਹਾਂ ਸਤਿਸੰਗਤ ਰੂਪ ਸਮੁੰਦਰ ਵਿੱਚੋਂ ਨਾਮ ਰੂਪੀ ਅੰਮ੍ਰਿਤ ਪਿਆਉਣ ਵਾਲੇ ਲੱਖਾਂ ਗੁਰਮੁਖ ਬਕਤੇ ਪੈਦਾ ਹੁੰਦੇ ਹਨ ਅਤੇ ਲੱਖਾਂ ਹੀ ਨਾਮ ਰੂਪੀ ਅੰਮ੍ਰਿਤ ਨੂੰ ਅਭਿਆਸ ਰੂਪ ਝੋਲ ਦੇ ਕੇ ਪੀਣ ਵਾਲੇ ਜਗਿਆਸੂ ਪੈਦਾ ਹੋਏ ਹਨ।

## ਕਾਮਧੇਨ ਲਖ ਪਾਰਜਾਤ; ਜੰਗਲ ਅੰਦਰਿ ਚਰਨਿ ਅਡੋਲੇ।

ਇੰਦ੍ਰ ਬਾਗ਼ ਅੰਦਰਿ = ਵਿਚ ਲੱਖਾਂ ਹੀ ਕਾਮਧੇਨ ਗਊਆਂ ਚਰਨਿ = ਚਰਦੀਆਂ ਹਨ ਤੇ ਲੱਖਾਂ ਹੀ ਪਾਰਜਾਤ ਬ੍ਰਿਛ ਇੰਦ੍ਰ ਦੇ ਬਾਗ਼ ਵਿਚ ਅਡੋਲੇ = ਅਚੱਲ ਖੜੇ ਹਨ। ਇਸੇ ਤਰ੍ਹਾਂ ਸਾਧਸੰਗਤ ਰੂਪੀ ਸਮੁੰਦਰ ਵਿੱਚੋਂ ਕਾਮਧੇਨ ਦੀ ਨਿਆਈਂ ਲੱਖਾਂ ਹੀ ਸੰਤ ਭਗਤ ਸੰਸਾਰ ਰੂਪੀ ਬਾਗ਼ ਵਿਚ ਵਿਚਰਦੇ ਹਨ ਅਤੇ ਲੱਖਾਂ ਹੀ ਕਲਪ ਬ੍ਰਿਛ ਦੀ ਨਿਆਈਂ ਕਮਾਈ ਵਾਲੇ ਬ੍ਰਹਮਗਿਆਨੀ ਗੁਰਮੁਖ ਜਨ ਅਚੱਲ ਨਿਸਚੇ ਵਾਲੇ ਜੋ ਲੋਕਾਂ ਦੇ ਮਨੋਰਥ ਪੂਰੇ ਕਰਨ ਦੀ ਸਮਰੱਥਾ ਰੱਖਦੇ ਹਨ।

## ਗੁਰਮੁਖਿ ਸੁਖ ਫਲ; ਬੋਲ ਅਬੋਲੇ ॥੨੦॥੧੨॥

ਜਿਨ੍ਹਾਂ ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕੀਤਾ ਹੈ, ਉਨ੍ਹਾਂ ਦਾ ਬੋਲ = ਬਚਨ ਅਬੋਲੇ = ਕਥਨੀ ਤੋਂ ਪਰੇ ਹੈ ॥੨੦॥੧੨॥

# ਵਾਰ ੧੩

## ੧ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਗੁਰ ਚੇਲਾ)**

## ਪੀਰ ਮੁਰੀਦੀ ਗਾਖੜੀ; ਕੋ ਵਿਰਲਾ ਜਾਣੈ।

ਪੀਰ = ਗੁਰੂ ਦੀ ਮੁਰੀਦੀ = ਸੇਵਕੀ ਕਰਨੀ ਗਾਖੜੀ = ਕਠਿਨ ਹੈ ਅਤੇ ਕੋ = ਕੋਈ ਵਿਰਲਾ ਹੀ ਇਸ ਚਾਕਰੀ ਕਰਨ ਨੂੰ ਜਾਣੈ = ਜਾਣਦਾ ਹੈ।

## ਪੀਰਾਂ ਪੀਰੁ ਵਖਾਣੀਐ; ਗੁਰ ਗੁਰਾਂ ਵਖਾਣੈ।

ਸਤਿਗੁਰੂ ਜੀ ਮੁਸਲਮਾਨ ਪੀਰਾਂ = ਗੁਰੂਆਂ ਦੇ ਪੀਰ = ਗੁਰੂ ਵਖਾਣੀਐ = ਕਹੀਦੇ ਹਨ ਅਤੇ ਗੁਰਾਂ = ਗੋਰਖ ਨੂੰ ਗੁਰ = ਗੁਰੂ ਕਹਿਣ ਵਾਲਿਆਂ ਦੇ ਵੀ ਗੁਰੂ ਵਖਾਣੈ = ਆਖੀਦੇ ਹਨ।

## ਗੁਰੁ ਚੇਲਾ ਚੇਲਾ ਗੁਰੂ; ਕਰਿ ਚੋਜ ਵਿਡਾਣੈ।

ਗੁਰੁ = ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾ ਗੱਦੀ ’ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਅੱਗੇ ਉਨ੍ਹਾਂ ਦੇ ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ, ਜੋ ਸਤਿਗੁਰਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੋਂ ਗੁਰੂ ਰੂਪ ਹੀ ਹੋ ਗਏ, ਭਾਵ ਇੱਕੋ ਹੀ ਜੋਤ ਸਰੂਪ ਹੋ ਗਏ। ਇਉਂ ਇਹ ਵਿਡਾਣੈ = ਅਸਚਰਜ ਚੋਜ = ਕੌਤਕ ਕਰਿ = ਕੀਤਾ ਹੈ।

## ਸੋ ਗੁਰੁ ਸੋਈ ਸਿਖ ਹੈ; ਜੋਤੀ ਜੋਤਿ ਸਮਾਣੈ।

ਸੋ = ਉਹੀ ਗੁਰੁ = ਗੁਰੂ ਤੇ ਸੋਈ = ਉਹ ਸਿੱਖ ਹੈ, ਜਿਨ੍ਹਾਂ ਦੀ ਆਪਸ ਵਿਚ ਜੋਤੀ = ਜੋਤਿ ਵਿਚ ਜੋਤ ਸਮਾਣੈ = ਸਮਾ ਗਈ, ਭਾਵ ਆਪਸ ਵਿਚ ਇਕ-ਮਿਕ ਹੋ ਗਏ।

## ਇਕ ਗੁਰੂ ਇਕ ਸਿਖ ਹੈ; ਗੁਰੁ ਸਬਦਿ ਸਿਞਾਣੈ।

ਇਕ ਗੁਰੂ ਤੇ ਇਕ ਸਿੱਖ ਹੈ ਜਿਸ ਨੇ ਗੁਰੁ = ਗੁਰੂ ਦੇ ਸ਼ਬਦ ਰਾਹੀਂ ਹੁਕਮ ਨੂੰ ਸਿਞਾਣੈ = ਪਛਾਣਿਆ ਹੈ, ਜਿਵੇਂ ਗੁਰੂ ਨਾਨਕ ਸਾਹਿਬ ਗੁਰੂ ਤੇ ਭਾਈ ਲਹਿਣਾ ਜੀ ਸਿੱਖ ਸਨ ਤੇ ਗੁਰੂ ਅੰਗਦ ਸਾਹਿਬ ਹੋ ਕੇ ਗੁਰੂ ਦੇ ਉਪਦੇਸ਼ ਰਾਹੀਂ ਹੁਕਮ ਨੂੰ ਪਛਾਣਿਆ ਹੈ।

## ਮਿਹਰ ਮੁਹਬਤਿ ਮੇਲਿ ਕਰਿ; ਭਉ ਭਾਉ ਸੁ ਭਾਣੈ॥੧॥

(‘ਮੁਹੱਬਤਿ’ ਅੱਧਕ ਸਹਿਤ ਬੋਲੋ)

ਜਦੋਂ ਸਿੱਖ ਨੇ ਗੁਰੂ ਨਾਲ ਮੁਹਬਤਿ = ਪ੍ਰੇਮ ਕੀਤਾ ਤਾਂ ਸੁ = ਉਸ ਨੂੰ ਭਉ = ਡਰ, ਭਾਉ = ਪ੍ਰੇਮ ਤੇ

ਭਾਣੈ = ਹੁਕਮ ਵਿਚ ਰਹਿੰਦਾ ਵੇਖ ਕੇ ਗੁਰੂ ਨੇ ਮਿਹਰ = ਬਖ਼ਸ਼ਿਸ਼ ਕਰ ਕੇ ਸਿੱਖ ਦਾ ਆਪਣੇ ਨਾਲ ਹੀ ਮੇਲ ਕਰ ਲਿਆ, ਭਾਵ ਆਪਣਾ ਰੂਪ ਹੀ ਬਣਾ ਲਿਆ॥੧॥

### ਪਉੜੀ ੨ (ਗੁਰੂ ਤੋਂ ਗੁਰੂ)

## ਗੁਰ ਸਿਖਹੁ ਗੁਰ ਸਿਖ ਹੈ; ਪੀਰ ਪੀਰਹੁ ਕੋਈ।

ਗੁਰ = ਗੁਰੂ ਦੀ ਸਿਖਹੁ = ਸਿੱਖਿਆ ਲੈ ਕੇ ਤਾਂ ਹਰ ਕੋਈ ਗੁਰਸਿੱਖ ਬਣਦਾ ਹੈ ਪਰ ਪੀਰਹੁ = ਗੁਰੂ ਤੋਂ ਪੀਰ = ਗੁਰੂ ਕੋਈ ਵਿਰਲਾ ਹੀ ਬਣਦਾ ਹੈ।

## ਸਬਦਿ ਸੁਰਤਿ ਚੇਲਾ ਗੁਰੂ; ਪਰਮੇਸਰ ਸੋਈ।

ਜੋ ਸਿੱਖ ਸ਼ਬਦ ਨੂੰ ਗੁਰੂ ਅਤੇ ਸੁਰਤਿ ਨੂੰ ਚੇਲਾ ਬਣਾਉਂਦਾ ਹੈ, ਸੋਈ = ਉਹੀ ਪਰਮੇਸ਼ਰ ਰੂਪ ਹੋ ਜਾਂਦਾ ਹੈ।

## ਦਰਸਨਿ ਦਿਸਟਿ ਧਿਆਨੁ ਧਰਿ; ਗੁਰੁ ਮੂਰਤਿ ਹੋਈ।

ਜਿਹੜਾ ਆਪਣੀ ਦਿਸਟਿ = ਦ੍ਰਿਸ਼ਟੀ ਨਾਲ ਗੁਰੂ ਦੇ ਦਰਸ਼ਨਾਂ ਦਾ ਧਿਆਨ ਧਰਿ = ਧਰਦਾ ਹੈ, ਉਹ ਗੁਰੁ = ਗੁਰੂ ਮੂਰਤਿ = ਸਰੂਪ ਹੀ ਹੋਈ = ਹੋ ਜਾਂਦਾ ਹੈ।

## ਸਬਦਿ ਸੁਰਤਿ ਕਰਿ ਕੀਰਤਨ; ਸਤਿਸੰਗ ਵਿਲੋਈ।

ਉਹ ਸਤਿਸੰਗਤ ਵਿਚ ਆ ਕੇ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਜੋੜ ਕੇ ਪ੍ਰਭੂ ਦੀ ਕੀਰਤਨ = ਕੀਰਤੀ ਕਰਿ = ਕਰਦਾ ਹੈ ਤੇ ਗੁਰੂ-ਸ਼ਬਦ ਨੂੰ ਵਿਲੋਈ = ਰਿੜਕ ਕੇ, ਭਾਵ ਵਿਚਾਰ ਕੇ ਤੱਤ ਗਿਆਨ ਰੂਪ ਮੱਖਣ ਕੱਢਦਾ ਹੈ।

## ਵਾਹਿਗੁਰੂ ਗੁਰਮੰਤ੍ਰ ਹੈ; ਜਪਿ ਹਉਮੈ ਖੋਈ।

ਵਾਹਿਗੁਰੂ ਗੁਰਮੰਤ੍ਰ = ਗੁਰੂ ਦਾ ਮੰਤ੍ਰ ਹੈ, ਜੋ ਸਿੱਖ ਇਸ ਮੰਤਰ ਨੂੰ ਜਪਿ = ਜਪਦਾ ਹੈ, ਉਹ ਆਪਣੇ ਅੰਦਰ ਦੀ ਹਉਮੈ ਨੂੰ ਖੋਈ = ਨਾਸ਼ ਕਰ ਲੈਂਦਾ ਹੈ।

## ਆਪੁ ਗਵਾਏ ਆਪਿ ਹੈ; ਗੁਣ ਗੁਣੀ ਪਰੋਈ॥੨॥

ਇਸ ਤਰ੍ਹਾਂ ਗੁਰਸਿੱਖ ਆਪਣਾ ਆਪ ਗਵਾਏ = ਗਵਾ ਕੇ, ਭਾਵ ਹੰਕਾਰ ਗਵਾ ਕੇ ਆਪਿ = ਨਿਜ ਸਰੂਪ ਨੂੰ ਪ੍ਰਤੀਤ ਕਰਦਾ ਹੈ ਅਤੇ ਗੁਣੀ = ਗੁਣਾਂ ਦੇ ਖ਼ਜ਼ਾਨੇ ਗੁਰੂ ਤੋਂ ਸ਼ੁਭ ਗੁਣ ਧਾਰਨ ਕਰ ਕੇ ਉਸ ਵਿਚ ਹੀ ਪਰੋਈ = ਪਰੋਇਆ ਜਾਂਦਾ ਹੈ॥੨॥

### ਪਉੜੀ ੩ (ਪਿਰਮ ਪਿਆਲੇ ਦੀ ਪ੍ਰਾਪਤੀ)

## ਦਰਸਨ ਦਿਸਟਿ ਸੰਜੋਗ ਹੈ; ਭੈ ਭਾਇ ਸੰਜੋਗੀ।

ਜਿਨ੍ਹਾਂ ਗੁਰਮੁਖਾਂ ਦੀ ਦਿਸਟਿ = ਦ੍ਰਿਸ਼ਟੀ ਗੁਰੂ ਦੇ ਦਰਸ਼ਨਾਂ ਵਿਚ ਸੰਜੋਗੀ = ਜੁੜੀ ਹੋਈ ਹੈ, ਉਹ ਹੀ ਗੁਰੂ ਦੇ ਭੈ = ਡਰ ਤੇ ਭਾਇ = ਪ੍ਰੇਮ ਦੇ ਸੰਜੋਗੀ = ਮੇਲੀ ਹੁੰਦੇ ਹਨ।

## ਸਬਦ ਸੁਰਤਿ ਬੈਰਾਗੁ ਹੈ; ਸੁਖ ਸਹਜ ਅਰੋਗੀ।

ਜਿਨ੍ਹਾਂ ਗੁਰਮੁਖਾਂ ਦੇ ਸੁਰਤਿ = ਚਿੱਤ ਵਿਚ ਸ਼ਬਦ-ਗੁਰੂ ਦਾ ਬੈਰਾਗੁ = ਪ੍ਰੇਮ ਹੈ, ਉਹ ਆਤਮਿਕ ਸੁਖ ਸਹਿਜ ਪਦ ਨੂੰ ਪਾ ਕੇ ਵਿਸ਼ੇ-ਵਿਕਾਰਾਂ ਦੇ ਅਰੋਗੀ = ਰੋਗਾਂ ਤੋਂ ਰਹਿਤ ਹੋਏ ਹਨ।

## ਮਨ ਬਚ ਕਰਮ ਨ ਭਰਮ ਹੈ; ਜੋਗੀਸਰ ਜੋਗੀ।

ਜਿਨ੍ਹਾਂ ਗੁਰਮੁਖਾਂ ਦੇ ਅੰਦਰ ਮਨ, ਬਚ = ਬਚਨ ਤੇ ਕਰਮ ਕਰਕੇ ਕੋਈ ਭਰਮ = ਭੁਲੇਖਾ ਨ = ਨਹੀਂ ਹੈ, ਉਹ ਜੋਗੀਸਰ (ਜੋਗੀ + ਈਸਰ) ਜੋਗੀਆਂ ਦੇ ਈਸਰ = ਸੁਆਮੀ ਜੋਗੀ ਹਨ।

## ਪਿਰਮ ਪਿਆਲਾ ਪੀਵਣਾ; ਅੰਮ੍ਰਿਤ ਰਸ ਭੋਗੀ।

ਜਿਨ੍ਹਾਂ ਗੁਰਮੁਖਾਂ ਨੇ ਪਿਰਮ = ਪ੍ਰੇਮ ਰੂਪੀ ਅੰਮ੍ਰਿਤ ਦੇ ਪਿਆਲੇ ਨੂੰ ਪੀਵਣਾ = ਪੀਣਾ ਕੀਤਾ ਹੈ, ਉਹ ਹੀ ਅੰਮ੍ਰਿਤ ਰਸ ਦਾ ਭੋਗੀ = ਅਨੰਦ ਲੈਂਦੇ ਹਨ।

## ਗਿਆਨ ਧਿਆਨ ਸਿਮਰਣ ਮਿਲੈ; ਪੀ ਅਪਿਓ ਅਸੋਗੀ ॥੩॥

ਇਸ ਅਵਸਥਾ ਵਿਚ ਉਨ੍ਹਾਂ ਦੀ ਬੁੱਧ ਗੁਰੂ ਦੇ ਗਿਆਨ ਵਿਚ, ਦ੍ਰਿਸ਼ਟੀ ਧਿਆਨ ਵਿਚ ਅਤੇ ਚਿੱਤ ਸਿਮਰਨ ਵਿਚ ਮਿਲੈ = ਮਿਲ ਜਾਂਦਾ ਹੈ ਅਤੇ ਉਹ ਇਸ ਨਾਮ ਅਪਿਓ = ਅੰਮ੍ਰਿਤ ਨੂੰ ਪੀ ਕੇ ਸੰਸਾਰਕ ਅਸੋਗੀ = ਸੋਗਾਂ ਤੋਂ ਰਹਿਤ ਹੋ ਜਾਂਦੇ ਹਨ **ਵਾ:** ਜਿਵੇਂ ਸ਼ਰਾਬ ਦੀ ਮਸਤੀ ਨਾਲ ਸੰਸਾਰਕ ਫ਼ਿਕਰ ਮਿਟ ਜਾਂਦੇ ਹਨ, ਇਉਂ ਉਹ ਨਾਮ, ਪ੍ਰੇਮ ਰੂਪੀ ਅੰਮ੍ਰਿਤ ਦੀ ਮਸਤੀ ਵਿਚ ਰਾਗ ਦ੍ਵੈਸ਼ ਦੇ ਅਸੋਗੀ = ਸੋਗਾਂ ਤੋਂ ਰਹਿਤ ਹੋ ਗਏ ਹਨ ॥੩॥

ਭਾਈ ਨੰਦ ਲਾਲ ਜੀ ਗ਼ਜ਼ਲ ੫੬, ਸ਼ਿਅਰ ੪ ਵਿਚ ਇਉਂ ਲਿਖਦੇ ਹਨ। ਜੈਸਾ ਕਿ :

**ਮਾ ਬਪਾਏ ਸ਼ਾਹਿ ਸਰ ਅਫ਼ਗੰਦਹ ਏਮ।**
**ਅਜ਼ ਦੂ-ਆਲਮ ਦਸਤ ਰਾਂ ਅਫ਼ਸਾਦਹ ਏਮ।**

***ਅਰਥ :*** ਅਸਾਂ ਆਪਣੇ ਪਾਤਸ਼ਾਹ (ਵਾਹਿਗੁਰੂ) ਦੇ ਚਰਨਾਂ ਉੱਤੇ ਸਿਰ ਰੱਖ ਦਿੱਤਾ ਹੈ, ਦੋ ਜਹਾਨਾਂ ਤੋਂ ਅਸਾਂ ਨੇ ਹੱਥ ਝਾੜ ਦਿੱਤੇ ਹਨ, ਭਾਵ ਲੋਕ ਤੇ ਪ੍ਰਲੋਕ ਦਾ ਸਾਨੂੰ ਕੁਝ ਫ਼ਿਕਰ ਨਹੀਂ ਰਿਹਾ, ਭਾਵ ਕਿ ਗੁਰੂ-ਸ਼ਬਦ ਅੰਮ੍ਰਿਤ ਦੇ ਧਾਰਨ ਕਰਨ ਤੋਂ ਜੋ ਸੁਖ ਫਲ ਪ੍ਰਾਪਤ ਹੁੰਦਾ ਹੈ, ਉਹ ਪੀਣ ਵਾਲਾ ਹੀ ਜਾਣਦਾ ਹੈ, ਉਸ ਦਾ ਵੇਰਵਾ ਅਗਲੀ ਸਾਰੀ ਚੌਥੀ ਪਉੜੀ ਵਿਚ ਖੋਲ੍ਹਦੇ ਹਨ।

### ਪਉੜੀ ੪ (ਪਿਰਮ ਰਸ)

## ਗੁਰਮੁਖਿ ਸੁਖ ਫਲ ਪਿਰਮ ਰਸ; ਕਿਉ ਆਖਿ ਵਖਾਣੈ।

ਗੁਰਮੁਖਾਂ ਨੇ ਪਰਮਾਤਮਾ ਦੇ ਨਾਮ ਰੂਪੀ ਸੁਖ ਫਲ ਦੁਆਰਾ ਜੋ ਪਿਰਮ = ਪ੍ਰੇਮ ਦਾ ਰਸ ਚੱਖਿਆ ਹੈ, ਉਸ ਦੇ ਸੁਆਦ ਬਾਰੇ ਕਿਉ = ਕਿਵੇਂ ਆਖ ਕੇ ਵਖਾਣੈ = ਕਥਨ ਕੀਤਾ ਜਾਵੇ ? ਭਾਵ ਨਹੀਂ ਕੀਤਾ ਜਾ ਸਕਦਾ।

## ਸੁਣਿ ਸੁਣਿ ਆਖਣੁ ਆਖਣਾ; ਓਹੁ ਸਾਉ ਨ ਜਾਣੈ।

ਜਿਹੜੇ ਉਸ ਪ੍ਰੇਮ ਰਸ ਦੀਆਂ ਗੱਲਾਂ ਸੁਣ ਸੁਣ ਕੇ ਆਖਣ ਵਾਲੇ ਹੋ ਕੇ ਆਖਣਾ = ਵਖਿਆਨ ਕਰਦੇ ਹਨ, ਉਹ ਇਸ ਪ੍ਰੇਮ ਰਸ ਦੇ ਸਾਉ = ਸੁਆਦ ਬਾਰੇ ਨ = ਨਹੀਂ ਜਾਣੈ = ਜਾਣਦੇ ਹਨ, ਭਾਵ ਜਿਵੇਂ ਸੁੱਖੇ

ਦੀਆਂ ਚੁਲੀਆਂ ਭਰਨ ਨਾਲ ਨਸ਼ਾ ਨਹੀਂ ਹੁੰਦਾ, ਇਕ ਘੁੱਟ ਅੰਦਰ ਚਲੀ ਜਾਵੇ ਤਾਂ ਮਸਤੀ ਹੋ ਜਾਂਦੀ ਹੈ। ਇਸੇ ਤਰ੍ਹਾਂ ਜਿਸ ਦੇ ਅੰਦਰ ਪ੍ਰੇਮ ਰਸ ਦੀ ਘੁੱਟ ਚਲੀ ਗਈ, ਉਹ ਖੀਵਾ ਹੋ ਜਾਂਦਾ ਹੈ।

## ਬ੍ਰਹਮਾ ਬਿਸਨ ਮਹੇਸੁ ਮਿਲਿ; ਕਥਿ ਵੇਦ ਪੁਰਾਣੈ।

ਬ੍ਰਹਮਾ, ਬਿਸਨ = ਵਿਸ਼ਨੂੰ ਜੀ ਤੇ ਮਹੇਸੁ = ਸ਼ਿਵਜੀ ਵੀ ਮਿਲ ਕੇ ਵੇਦਾਂ ਤੇ ਪੁਰਾਣੈ = ਪੁਰਾਣਾਂ ਦਾ ਕਥਿ = ਕਥਨ ਕਰਦੇ ਹਨ, ਪਰ ਉਹ ਵੀ ਇਸ ਪ੍ਰੇਮ ਤੋਂ ਵਾਂਝੇ ਹਨ।

## ਚਾਰ ਕਤੇਬਾ ਆਖੀਅਨਿ; ਦੀਨ ਮੁਸਲਮਾਣੈ।

ਮੁਸਲਮਾਣੈ = ਮੁਸਲਮਾਨਾਂ ਦੇ ਦੀਨ = ਮਜ਼ਹਬ ਦੀਆਂ ਜੋ ਚਾਰ ਕਤੇਬਾਂ (ਕੁਰਾਨ, ਤੌਰੇਤ, ਅੰਜੀਲ, ਜੰਬੂਰ) ਆਖੀਅਨਿ = ਆਖੀਆਂ ਜਾਂਦੀਆਂ ਹਨ, ਉਨ੍ਹਾਂ ਵਿਚ ਪ੍ਰੇਮ ਰਸ ਬਾਬਤ ਕੋਈ ਗੱਲ ਨਹੀਂ ਹੈ।

## ਸੇਖਨਾਗੁ ਸਿਮਰਣ ਕਰੈ; ਸਾਗੀਤ ਸੁਹਾਣੈ।

ਸੇਖਨਾਗੁ = ਸ਼ੇਸ਼ਨਾਗ ਵੀ ਹਰ ਰੋਜ਼ ਨਿੱਤ ਨਵੇਂ ਨਾਮਾਂ ਦਾ ਸਿਮਰਨ ਕਰੈ = ਕਰਦਾ ਹੈ ਅਤੇ ਸੁਹਾਣੈ = ਸੋਹਣੇ ਸਾਗੀਤ = ਰਾਗਾਂ ਦਾ ਗਾਇਨ ਕਰਦਾ ਹੈ, ਪਰ ਫਿਰ ਵੀ ਪ੍ਰੇਮ ਰਸ ਤੋਂ ਵਾਂਝਾ ਹੈ।

## ਅਨਹਦ ਨਾਦ ਅਸੰਖ ਸੁਣਿ; ਹੋਏ ਹੈਰਾਣੈ।

ਅਸੰਖ = ਅਣਗਣਿਤ ਹੀ ਜੋਗੀ ਅਨਹਦ ਨਾਦ ਦੀ ਧੁਨ ਸੁਣਿ = ਸੁਣ ਕੇ ਹੈਰਾਣੈ = ਅਸਚਰਜ ਹੋਇ = ਹੁੰਦੇ ਹਨ, ਪਰ ਫਿਰ ਵੀ ਉਹ ਇਸ ਅਨਹਦ ਨਾਦ ਦੀ ਧੁਨ ਵਿੱਚੋਂ ਪ੍ਰੇਮ ਰਸ ਨੂੰ ਨਹੀਂ ਪਛਾਣਦੇ।

## ਅਕਥ ਕਥਾ ਕਰਿ ਨੇਤਿ ਨੇਤਿ; ਪੀਲਾਏ ਭਾਣੈ ॥੪॥

ਜੋ ਅਕਥ = ਕਥਨ ਤੋਂ ਰਹਿਤ ਅਤੇ ਨੇਤਿ = ਬੇਅੰਤ ਪ੍ਰਭੂ ਦੀ ਕਥਾ = ਵਿਚਾਰ ਨੇਤਿ = ਬੇਅੰਤ ਵਾਰ ਕਰਦੇ ਹਨ ਅਤੇ ਜੋ ਉਸ ਦੇ ਭਾਣੈ = ਹੁਕਮ ਵਿਚ ਚੱਲਦੇ ਹਨ, ਸਤਿਗੁਰੂ ਜੀ ਉਹਨਾਂ ਨੂੰ ਹੀ ਪ੍ਰੇਮ ਰਸ ਦਾ ਪਿਆਲਾ ਪੀਲਾਏ = ਪਿਆਉਂਦੇ ਹਨ ॥੪॥

### ਪਉੜੀ ੫ (ਪ੍ਰੇਮ ਪਿਆਲਾ ਇਉਂ ਮਿਲਦਾ ਹੈ)

## ਗੁਰਮੁਖਿ ਸੁਖ ਫਲੁ ਪਿਰਮ ਰਸ; ਛਿਅ ਰਸ ਹੈਰਾਣਾ।

ਗੁਰਮੁਖਾਂ ਨੇ ਪਰਮਾਤਮਾ ਦੇ ਨਾਮ ਰੂਪੀ ਸੁਖ ਫਲ ਦੁਆਰਾ ਜੋ ਪਿਰਮ = ਪ੍ਰੇਮ ਰਸ ਪਾਇਆ ਹੈ, ਉਸ ਅੱਗੇ ਇਹ ਛਿਅ = ਛੇ ਰਸ (ਖੱਟਾ, ਮਿੱਠਾ, ਸਲੂਣਾ, ਤਿੱਖਾ, ਕਸੈਲਾ, ਕੌੜਾ) ਹੈਰਾਣਾ = ਹੈਰਾਨ ਹੋ ਜਾਂਦੇ ਹਨ ਕਿ ਅਸੀਂ ਇਸ ਦੇ ਬਰਾਬਰ ਨਹੀਂ ਹਾਂ।

## ਛਤੀਹ ਅੰਮ੍ਰਿਤ ਤਰਸਦੇ; ਵਿਸਮਾਦ ਵਿਡਾਣਾ।

ਛਤੀਹ = ਛੱਤੀ ਪ੍ਰਕਾਰ ਦੇ ਅੰਮ੍ਰਿਤ ਰਸ ਵੀ ਇਸ ਪ੍ਰੇਮ ਰਸ ਨੂੰ ਤਰਸਦੇ ਹਨ ਤੇ ਇਸ ਪ੍ਰੇਮ ਰਸ ਦੇ ਅਨੰਦ ਨੂੰ ਸੁਣ ਕੇ ਵਿਸਮਾਦ = ਅਸਚਰਜ ਤੋਂ ਵਿਡਾਣਾ = ਅਸਚਰਜ ਹੋ ਰਹੇ ਹਨ ਕਿ ਅਸੀਂ ਇਸ ਅੱਗੇ ਤਾਂ ਪਾਸਕੂ ਵੀ ਨਹੀਂ ਹਾਂ।

# ਨਿਝਰ ਧਾਰ ਹਜਾਰ ਹੋਇ; ਭੈ ਚਕਿਤ ਭੁਲਾਣਾ।

ਜੋ ਅੰਮ੍ਰਿਤ ਰਸ ਦੀ ਧਾਰਾ ਨਿਝਰ = ਇਕ-ਰਸ ਹੋ ਕੇ ਦਸਮ ਦੁਆਰ ਵਿਚ ਹਜ਼ਾਰਾਂ ਧਾਰਾ ਹੋਇ = ਹੋ ਕੇ ਡਿੱਗਦੀ ਹੈ ਤਾਂ ਜੋਗੀ ਵੀ ਇਸ ਰਸ ਦੇ ਭੈ = ਡਰ ਵਿਚ ਚਕਿਤ = ਹੈਰਾਨ ਤੇ ਭੁਲਾਣਾ = ਭੁੱਲੇ ਪਏ ਹਨ ਕਿ ਇਸ ਪ੍ਰੇਮ ਰਸ ਦਾ ਸੁਆਦ ਕੈਸਾ ਹੈ ? ਭਾਵ ਉਹ ਜਾਣ ਨਹੀਂ ਸਕਦੇ।

# ਇੜਾ ਪਿੰਗੁਲਾ ਸੁਖਮਨਾ; ਸੋਹੰ ਨ ਸਮਾਣਾ।

ਇੜਾ, ਪਿੰਗੁਲਾ, ਸੁਖਮਨਾ ਇਨ੍ਹਾਂ ਤਿੰਨ ਨਾੜੀਆਂ ਵਿਚ ਕਠਿਨ ਤਪ ਦੇ ਨਾਲ ਸੋਹੰ ਜਾਪ ਦੇ ਚੱਲਦਿਆਂ ਵੀ ਪ੍ਰੇਮ ਰਸ ਨਹੀਂ ਸਮਾਣਾ = ਸਮਾਉਂਦਾ, ਭਾਵ ਇਹ ਵੀ ਪ੍ਰੇਮ ਰਸ ਦੇ ਬਰਾਬਰ ਨਹੀਂ।

ਇੜਾ = ਨਾਸਕਾ ਦੀ ਖੱਬੀ ਨਾੜੀ ਅਰ ਪਿੰਗੁਲਾ ਸੱਜੀ ਨਾੜੀ ਹੈ। ਪਹਿਲੀ ਚੰਦਰ ਨਾੜੀ ਤੇ ਦੂਸਰੀ ਨੂੰ ਸੂਰਜ ਨਾੜੀ ਵੀ ਕਹਿੰਦੇ ਹਨ। ਸੁਖਮਨਾ ਨਾੜੀ ਇਨ੍ਹਾਂ ਦੇ ਵਿਚਕਾਰ ਕਹਿੰਦੇ ਹਨ। ਹਰ ਜੋਗੀ ਲੋਗ ਚੰਦਰ ਨਾੜੀ 'ਇੜਾ' ਕਰਕੇ ਸੋਹੰ ਮੰਤਰ ਪ੍ਰਾਣ ਉਤਾਹਾਂ ਨੂੰ ਖਿੱਚਦੇ ਹਨ, ਉਸ ਨੂੰ ਪੂਰਕ ਆਖਦੇ ਹਨ। ਫੇਰ ਸੁਖਮਨਾ ਵਿਚ ਸੋਹੰ ਪੜ੍ਹਦੇ ਹੋਏ ਕੁੰਭਕ ਅਰਥਾਤ ਸਥਿਤ ਕਰਕੇ ਸੂਰਜ ਨਾੜੀ 'ਪਿੰਗੁਲਾ' ਦਵਾਰੇ ਉਤਾਰਦੇ ਹਨ, ਇਸ ਨੂੰ ਰੇਚਕ ਆਖਦੇ ਹਨ। ਇਸੇ ਪ੍ਰਕਾਰ ਪਿੰਗੁਲਾ ਦੁਆਰਾ ਪੌਣ ਨੂੰ ਉੱਪਰ ਖਿੱਚ ਕੇ ਕੁੰਭਕ ਕਰ ਕੇ ਇੜਾ ਤੋਂ ਹੌਲੀ ਹੌਲੀ ਹੇਠਾਂ ਵੱਲ ਨੂੰ ਛੱਡਦੇ ਹਨ। ਇਸ ਤਰ੍ਹਾਂ ਬਾਰੰਬਾਰ ਉਲਟ-ਪੁਲਟ ਕਰਦੇ ਹੋਏ ਤਿੰਨ ਮਹੀਨਿਆਂ ਤੋਂ ਕੁਝ ਉੱਤੇ ੭੨੦੦੦ ਨਾੜੀਆਂ ਅਜਿਹੀਆਂ ਸ਼ੁੱਧ ਹੋ ਜਾਂਦੀਆਂ ਹਨ ਕਿ ਆਪ ਤੋਂ ਆਪ ਸੁਖਮਨਾ ਨਾੜੀ ਦਾ ਰਸਤਾ ਖੁੱਲ੍ਹ ਜਾਂਦਾ ਹੈ, ਅਰ ਸੋਹੰ ਮੰਤਰ ਦੇ ਜਪਣ ਕਰਕੇ ਬ੍ਰਹਮ ਦਾ ਸਾਖਿਆਤਕਾਰ ਹੋਣ ਲੱਗਦਾ ਹੈ। ਫਿਰ ਇਸ ਪ੍ਰਾਣਾਯਾਮ ਦੇ ਦੁਆਰਾ ਤ੍ਰਿਕੁਟੀ ਦੇ ਵਿਚਕਾਰੋਂ ਦ੍ਰਿਸ਼ਟੀ ਦੇ ਉਲਟ ਜਾਣ ਤੋਂ ਜੋਤ ਸਰੂਪ ਦਾ ਪ੍ਰਕਾਸ਼ ਝਲਕਣ ਲੱਗਦਾ ਹੈ। ਇਹ ਹਠ-ਜੋਗੀਆਂ ਦਾ ਮਤ ਹੈ, ਪਰੰਤੂ ਭਾਈ ਸਾਹਿਬ ਜੀ ਉਕਤ ਪੰਕਤੀ ਵਿਚ ਇਸ ਹਠ-ਜੋਗ ਨਾਲੋਂ ਪ੍ਰੇਮ ਰਸ ਦੀ ਵਿਸ਼ੇਸ਼ਤਾ ਲਿਖਦੇ ਹਨ। ਵਾਰ ੬, ਪਉੜੀ ੧੧ ਵਿਚ ਸੋਹੰ ਨੂੰ ਵਿਧੀ ਪੱਖ ਵਿਚ ਲਿਖਿਆ ਸੀ। ਇਥੇ ਪਿਰਮ ਰਸ ਤੋਂ ਉਸ ਨੂੰ ਛੋਟਾ ਕਿਹਾ ਹੈ, ਜਿਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਉਥੇ ਵੀ ਇਹੋ ਭਾਵ ਹੋਣਾ ਹੈ।

# ਵੀਹ ਇਕੀਹ ਚੜਾਉ ਚੜਿ; ਪਰਚਾ ਪਰਵਾਣਾ।

ਗੁਰਮੁਖ ਜਨ ਵੀਹ ਵਿਸਵੇ ਸੰਸਾਰ ਦੀਆਂ ਆਸਾਂ ਨੂੰ ਛੱਡ ਕੇ ਇਕੀਹ = ਇਕ ਪਰਮੇਸ਼ਰ ਦੇ ਚੜ੍ਹਾਉ ਵੱਲ ਚੜ੍ਹ ਕੇ ਆਪਣੇ ਨਿਜ ਸਰੂਪ ਵਿਚ ਪਰਚਾ = ਪਰਚ ਕੇ ਪਰਵਾਣਾ = ਪਰਵਾਣ ਹੋਏ ਹਨ, ਉਹ ਹੀ ਇਸ ਪ੍ਰੇਮ ਰਸ ਦੇ ਸੁਆਦ ਨੂੰ ਮਾਣਦੇ ਹਨ **ਵਾ:** ਗੁਰਮੁਖ ਜਨ ਵੀਹ ਭਾਵ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਪ੍ਰਾਣ, ਮਨ, ਬੁੱਧ ਤੇ ਤਿੰਨ ਅਵਸਥਾ (ਜਾਗਰਿਤ, ਸੁਪਨ, ਸੁਖੋਪਤੀ) ਰੂਪੀ ਡੰਡੇ ਅਤੇ ਇਕੀਵੇਂ ਤੁਰੀਆ ਪਦ ਰੂਪੀ ਡੰਡੇ ਦਾ ਚੜ੍ਹਾਉ ਚੜ੍ਹ ਕੇ ਯਥਾਰਥ ਦੇ ਪਰਚੇ ਵਿਚ ਪਰਚੇ ਹਨ, ਭਾਵ ਸਭ ਅਵਸਥਾਵਾਂ ਲੰਘ ਕੇ ਯਥਾਰਥ ਵਿਚ ਪਹੁੰਚੇ ਹਨ।

# ਪੀਤੈ ਬੋਲਿ ਨ ਹੰਘਈ; ਆਖਾਣ ਵਖਾਣਾ ॥੫॥

ਲੋਕੀਂ ਇਕ ਆਖਾਣ = ਕਹਾਵਤ ਵਖਾਣਾ = ਕਹਿੰਦੇ ਹਨ ਕਿ ਕੋਈ ਪਾਣੀ ਪੀਤੈ = ਪੀਂਦਿਆਂ ਬੋਲ ਨ = ਨਹੀਂ ਹੰਘਈ = ਸਕਦਾ, ਇਸੇ ਤਰ੍ਹਾਂ ਜੋ ਪ੍ਰੇਮ ਰਸ ਰੂਪੀ ਅੰਮ੍ਰਿਤ ਨੂੰ ਪੀ ਰਿਹਾ ਹੈ, ਉਹ ਉਸ ਦੇ ਅਨੰਦ ਦਾ ਵਖਿਆਣ ਕਿਵੇਂ ਕਰ ਸਕਦਾ ਹੈ, ਭਾਵ ਨਹੀਂ ਕਰ ਸਕਦਾ ॥੫॥

### ਪਉੜੀ ੬ (ਅਲਮਸਤ ਵਰਣਨ)

## ਗਲੀ ਸਾਦ ਨ ਆਵਈ; ਜਿਚਰੁ ਮੁਹੁ ਖਾਲੀ।

('ਗੱਲੀਂ' ਬੋਲੋ)

ਜਿਚਰੁ = ਜਿੰਨਾ ਚਿਰ ਪਰਮਾਤਮਾ ਦੇ ਨਾਮ ਤੋਂ ਬਿਨਾਂ ਮੁਹੁ = ਮੁਖ ਖ਼ਾਲੀ ਹੈ, ਉਤਨਾ ਚਿਰ ਰੱਬੀ ਪਿਆਰ ਦੀਆਂ ਕੀਤੀਆਂ ਗਲੀ = ਗੱਲਾਂ ਦਾ ਵੀ ਕੋਈ ਸਾਦ = ਸੁਆਦ ਭਾਵ ਨ = ਨਹੀਂ ਆਵਈ = ਆਉਂਦਾ।

## ਮੁਹੁ ਭਰਿਐ ਕਿਉ ਬੋਲੀਐ; ਰਸ ਜੀਭ ਰਸਾਲੀ।

ਜਦੋਂ ਮੁਹੁ = ਮੂੰਹ ਰਸਦਾਇਕ ਪਦਾਰਥ ਨਾਲ ਭਰਿਐ = ਭਰਿਆ ਹੁੰਦਾ ਹੈ, ਫਿਰ ਕਿਉ = ਕਿਵੇਂ ਬੋਲੀਐ = ਬੋਲਿਆ ਜਾ ਸਕਦਾ ਹੈ ? ਕਿਉਂਕਿ ਜੀਭ ਜੋ ਰਸਾਲੀ (ਰਸ + ਆਲੀ) ਰਸਾਂ ਦੀ ਆਲੀ = ਘਰ ਹੈ, ਉਹ ਉਸ ਸਮੇਂ ਰਸ ਲੈ ਰਹੀ ਹੁੰਦੀ ਹੈ **ਵਾ:** ਜਦੋਂ ਅੰਤਹਕਰਣ ਭਗਤੀ ਰੂਪੀ ਖੰਡ ਨਾਲ ਭਰ ਜਾਵੇ ਤਾਂ ਹੰਗਤਾ ਰੂਪੀ ਬੋਲ ਪ੍ਰੇਮ ਰੂਪੀ ਰਸਨਾ ਉੱਤੇ ਨਹੀਂ ਆਉਂਦਾ।

## ਸਬਦੁ ਸੁਰਤਿ ਸਿਮਰਣ ਉਲੰਘਿ; ਨਹਿ ਨਦਰਿ ਨਿਹਾਲੀ।

ਉਦੋਂ ਸੁਰਤ ਸ਼ਬਦ-ਗੁਰੂ ਦੇ ਸਿਮਰਨ ਦੁਆਰਾ ਸੰਸਾਰ ਦੀਆਂ ਆਸਾਂ ਤੋਂ ਉਲੰਘਿ = ਲੰਘ ਜਾਂਦੀ ਹੈ ਅਤੇ ਰਤੀ ਭਰ ਵੀ ਨਦਰਿ = ਨਜ਼ਰ ਭਰ ਕੇ ਵਿਸ਼ੇ-ਵਿਕਾਰ ਰੂਪ ਤੇ ਮੋਹ ਰੂਪੀ ਸੰਸਾਰਕ ਵਸਤੂਆਂ ਨੂੰ ਨਹਿ = ਨਹੀਂ ਨਿਹਾਲੀ = ਤੱਕਦੀ।

## ਪੰਥੁ ਕੁਪੰਥ ਨ ਸੁਝਈ; ਅਲਮਸਤ ਖਿਆਲੀ।

('ਸੁੱਝਈ' ਬੋਲੋ)

ਜੋ ਸੁਰਤ ਕਰਕੇ ਸੰਸਾਰਕ ਆਸਾ ਤੋਂ ਲੰਘ ਗਏ ਹਨ, ਉਨ੍ਹਾਂ ਨੂੰ ਪੰਥੁ = ਰਸਤਾ ਤੇ ਕੁਪੰਥ = ਬੁਰਾ ਰਸਤਾ ਨ = ਨਹੀਂ ਸੁਝਈ = ਸੁੱਝਦਾ ਕਿਉਂਕਿ ਉਹ ਪਰਮੇਸ਼ਰ ਦੇ ਨਾਮ ਦੀ ਅਲਮਸਤ = ਪੂਰਨ ਮਸਤੀ ਵਾਲੇ ਖਿਆਲੀ = ਖ਼ਿਆਲਾਂ ਵਿਚ ਰਹਿੰਦੇ ਹਨ।

## ਡਗਮਗ ਚਾਲ ਸੁਢਾਲ ਹੈ; ਗੁਰਮਤਿ ਨਿਰਾਲੀ।

ਫਿਰ ਉਨ੍ਹਾਂ ਗੁਰਮੁਖਾਂ ਦੀ ਚਾਲ ਭਾਵੇਂ ਡਗਮਗ = ਡਾਵਾਂ ਡੋਲ ਲੱਗੇ, ਪਰ ਫਿਰ ਵੀ ਸੁਢਾਲ = ਸੋਹਣੀ ਹੁੰਦੀ ਹੈ, ਕਿਉਂਕਿ ਗੁਰਮਤਿ = ਗੁਰੂ ਦੀ ਸਿੱਖਿਆ ਉੱਤੇ ਚੱਲਣ ਵਾਲੇ ਗੁਰਮੁਖਾਂ ਦੀ ਚਾਲ ਨਿਰਾਲੀ = ਵੱਖਰੀ, ਅਸੰਗ ਹੁੰਦੀ ਹੈ। ਜੈਸਾ ਕਿ :

**ਭਗਤਾ ਕੀ ਚਾਲ ਨਿਰਾਲੀ॥**
**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥** *(ਰਾਮਕਲੀ ਮ: ੩, ਅੰਗ ੯੧੮)*

## ਚੜਿਆ ਚੰਦੁ ਨ ਲੁਕਈ; ਢਕਿ ਜੋਤਿ ਕੁਨਾਲੀ॥੬॥

('ਚੜ੍ਹਿਆ' ਭਾਰਾ ਬੋਲੋ)

ਜਿਵੇਂ ਜੋਤਿ = ਅੱਖਾਂ ਨੂੰ ਕੁਨਾਲੀ = ਮਿੱਟੀ ਦੀ ਥਾਲੀ ਨਾਲ ਢੱਕ ਲਈਏ, ਪਰ ਫਿਰ ਵੀ ਚੜ੍ਹਿਆ ਹੋਇਆ ਚੰਦ ਨ = ਨਹੀਂ ਲੁਕਦਾ, ਇਸੇ ਤਰ੍ਹਾਂ ਜਿਨ੍ਹਾਂ ਦੇ ਅੰਦਰ ਵਾਹਿਗੁਰੂ ਰੂਪ ਚੰਦ ਚੜ੍ਹਿਆ ਹੈ, ਉਨ੍ਹਾਂ ਨੂੰ ਕੋਈ ਕੁਬੁੱਧ ਰੂਪੀ ਕੁਨਾਲੀ ਨਾਲ ਨਹੀਂ ਰੋਕ ਸਕਦਾ॥੬॥

### ਪਉੜੀ ੭ (ਪਿਰਮ ਰਸ)

## ਲਖ ਲਖ ਬਾਵਨ ਚੰਦਨਾ; ਲਖ ਅਗਰ ਮਿਲੰਦੇ।

ਜੇਕਰ ਲੱਖਾਂ ਚੰਦਨਾਂ ਦੇ ਬਾਵਜੂਦ ਲੱਖਾਂ ਹੀ ਬਾਵਨ ਚੰਦਨ ਅਤੇ ਲੱਖਾਂ ਹੀ ਅਗਰ = ਸੁਗੰਧੀ ਵਾਲੇ ਬ੍ਰਿਛ ਦੀਆਂ ਲੱਕੜੀਆਂ ਨੂੰ ਮਿਲੰਦੇ = ਮਿਲਾ ਦਈਏ।

## ਲਖ ਕਪੂਰ ਕਥੂਰੀਆ; ਅੰਬਰ ਮਹਕੰਦੇ।

ਜੇਕਰ ਲੱਖਾਂ ਹੀ ਕਪੂਰਾਂ, ਕਥੂਰੀਆ = ਕਸਤੂਰੀਆਂ ਤੇ ਲੱਖਾਂ ਹੀ ਅੰਬਰ = ਇਤਰਾਂ ਦੀ ਮਹਕੰਦੇ = ਮਹਿਕ ਆਪਸ ਵਿਚ ਮਿਲਾ ਦਈਏ।

## ਲਖ ਲਖ ਗਉੜੇ ਮੇਦ ਮਿਲਿ; ਕੇਸਰ ਚਮਕੰਦੇ।

ਜੇਕਰ ਲੱਖਾਂ ਹੀ ਗਉੜੇ (ਗਊ ਜਾਂ ਬੈਲ ਦੇ ਪਿੱਤੇ ਵਿੱਚੋਂ ਨਿਕਲਿਆ ਇਕ ਪਦਾਰਥ, ਜੋ ਪੀਲੇ ਰੰਗ ਦਾ ਸੁਗੰਧ ਵਾਲਾ ਹੁੰਦਾ ਹੈ), ਲੱਖਾਂ ਹੀ ਮੇਦ (ਮੁਸ਼ਕਬਿਲਾਈ ਤੋਂ ਪੈਦਾ ਹੋਈ ਸੁਗੰਧ ਵਾਲੀ ਚਿਕਨਾਈ) ਮਿਲਾ ਦਈਏ ਤੇ ਜੇਕਰ ਲੱਖਾਂ ਹੀ ਕੇਸਰ ਚਮਕੰਦੇ = ਚਮਕਦੇ ਹੋਣ।

## ਸਭ ਸੁਗੰਧ ਰਲਾਇ ਕੈ; ਅਰਗਜਾ ਕਰੰਦੇ।

ਜੇਕਰ ਚੰਦਨ, ਅਗਰ, ਕਪੂਰ, ਕਸਤੂਰੀ, ਅੰਬਰ, ਗਉੜੇ, ਮੇਦ, ਕੇਸਰ ਇਹ ਸਭ = ਸਾਰੇ ਸੁਗੰਧੀਆਂ ਵਾਲੇ ਪਦਾਰਥ ਰਲਾਇ ਕੈ = ਰਲਾ ਕੇ ਸਰੀਰ ਨੂੰ ਸੁਗੰਧਿਤ ਕਰਨ ਵਾਲਾ ਅਰਗਜਾ[੧] ਕਰੰਦੇ = ਕਰ ਲਈਏ, ਭਾਵ ਬਣਾ ਲਈਏ।

## ਲਖ ਅਰਗਜੇ ਫੁਲੇਲ ਫੁਲ; ਫੁਲਵਾੜੀ ਸੰਦੇ।

ਇਸ ਤਰ੍ਹਾਂ ਜੇਕਰ ਲੱਖਾਂ ਅਰਗਜੇ ਤੇ ਲੱਖਾਂ ਹੀ ਫੁਲੇਲ = ਫੁੱਲਾਂ ਦੀ ਸੁਗੰਧ ਵਾਲੇ ਤੇਲ ਤੇ ਲੱਖਾਂ ਹੀ ਫੁਲਵਾੜੀਆਂ ਸੰਦੇ = ਦੇ ਫੁੱਲ ਹੋਣ ਤਾਂ ਫਿਰ ਵੀ :

## ਗੁਰਮੁਖਿ ਸੁਖ ਫਲ ਪਿਰਮ ਰਸ; ਵਾਸੂ ਨ ਲਹੰਦੇ ॥੭॥

ਜੋ ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ ਦੁਆਰਾ ਪਿਰਮ = ਪ੍ਰੇਮ ਰਸ ਨੂੰ ਪ੍ਰਾਪਤ ਕੀਤਾ ਹੈ, ਉਹ ਇਸ ਪ੍ਰੇਮ ਰਸ ਦੀ ਵਾਸੂ = ਸੁਗੰਧੀ ਨੂੰ ਲਹੰਦੇ = ਪ੍ਰਾਪਤ ਨਹੀਂ ਕਰ ਸਕਦੇ, ਭਾਵ ਇਸ ਦੇ ਬਰਾਬਰ ਕੁਝ ਵੀ ਨਹੀਂ ॥੭॥

### ਪਉੜੀ ੮ (ਪਿਰਮ ਰਸ)

## ਰੂਪ ਸਰੂਪ ਅਨੂਪ ਲਖ; ਇੰਦ੍ਰ ਪੁਰੀ ਵਸੰਦੇ।

ਲੱਖਾਂ ਹੀ ਰੂਪ ਤੇ ਲੱਖਾਂ ਹੀ ਸਰੂਪ = ਸੁੰਦਰ ਰੂਪ ਜਿਨ੍ਹਾਂ ਦੀ ਅਨੂਪ = ਉਪਮਾ ਨਹੀਂ ਕੀਤੀ ਜਾ ਸਕਦੀ, ਇਹ ਸਾਰੇ ਇੰਦਰਪੁਰੀ ਵਿਚ ਵਸੰਦੇ = ਵੱਸਦੇ ਹਨ।

---

੧. **ਅਰਗਜਾ**—੨੨ ਸੁਗੰਧਿਤ ਪਦਾਰਥਾਂ ਤੋਂ ਬਨਿਆ ਇਕ ਪਦਾਰਥ।

## ਰੰਗ ਬਿਰੰਗ ਸੁਰੰਗ ਲਖ; ਬੈਕੁੰਠ ਰਹੰਦੇ।

ਲੱਖਾਂ ਹੀ ਰੰਗ, ਬਿਰੰਗ = ਵਿਸ਼ੇਸ਼ ਰੰਗ ਤੇ ਸੁਰੰਗ = ਸੁਹਣੇ ਰੰਗ ਵਾਲੇ ਬੈਕੁੰਠ = ਸਵਰਗ ਵਿਚ ਰਹੰਦੇ = ਰਹਿੰਦੇ ਹਨ।

## ਲਖ ਜੋਬਨ ਸੀਗਾਰ ਲਖ; ਲਖ ਵੇਸ ਕਰੰਦੇ।

ਲੱਖਾਂ ਹੀ ਜੋਬਨ = ਜਵਾਨੀਆਂ ਵਾਲੇ ਜਗਤ ਵਿਚ ਲੱਖਾਂ ਹੀ ਜਗਤ ਵਿਚ ਸ਼ਿੰਗਾਰ ਤੇ ਲੱਖਾਂ ਹੀ ਵੇਸ ਕਰੰਦੇ = ਕਰਦੇ ਹਨ।

## ਲਖ ਦੀਵੇ ਲਖ ਤਾਰਿਆ; ਜੋਤਿ ਸੂਰਜ ਚੰਦੇ।

ਲੱਖਾਂ ਹੀ ਦੀਵਿਆਂ, ਲੱਖਾਂ ਤਾਰਿਆਂ, ਚੰਦੇ = ਚੰਦਰਮਾ ਤੇ ਲੱਖਾਂ ਹੀ ਸੂਰਜ ਦੀ ਜੋਤ ਵਾਂਗ ਚਮਕਣ ਵਾਲੇ ਹੋਣ।

## ਰਤਨ ਜਵਾਹਰ ਲਖ ਮਣੀ; ਜਗ ਮਗ ਟਹਕੰਦੇ।

ਲੱਖਾਂ ਹੀ ਰਤਨ, ਜਵਾਹਰ ਤੇ ਲੱਖਾਂ ਹੀ ਮਣੀਆਂ ਜਗਮਗ ਕਰ ਕੇ ਟਹਕੰਦੇ = ਟਹਿਕਦੀਆਂ ਹੋਣ।

## ਗੁਰਮੁਖਿ ਸੁਖ ਫਲ ਪਿਰਮ ਰਸ; ਜੋਤੀ ਨ ਪੁਜੰਦੇ ॥੮॥

ਗੁਰਮੁਖਾਂ ਨੇ ਜੋ ਨਾਮ ਰੂਪੀ ਸੁਖ ਫਲ ਦੁਆਰਾ ਪਿਰਮ = ਪ੍ਰੇਮ ਰਸ ਨੂੰ ਪਾਇਆ ਹੈ, ਇਹ ਸਭ ਚੀਜ਼ਾਂ ਚਾਹੇ ਜਿਤਨੀਆਂ ਵੀ ਮਰਜ਼ੀ ਚਮਕਦੀਆਂ ਹੋਣ, ਪਰ ਫਿਰ ਵੀ ਨਾਮ ਦੇ ਜੋਤੀ = ਪ੍ਰਕਾਸ਼ ਦੇ ਬਰਾਬਰ ਨ = ਨਹੀਂ ਪੁਜੰਦੇ = ਪੁੱਜ ਸਕਦੀਆਂ ॥੮॥

ਪ੍ਰੇਮ ਦੀ ਬਾਬਤ ਕਿਸੇ ਕਵੀ ਨੇ ਐਸਾ ਵੀ ਫ਼ੁਰਮਾਇਆ ਹੈ। ਜੈਸਾ ਕਿ :

**ਪ੍ਰੇਮ ਨਾ ਵਾੜੀ ਉਪਜਦਾ ਪ੍ਰੇਮ ਨਾ ਹਾਟ ਵਿਕਾਏ।**
**ਰਾਣਾ ਰਾਜਾ ਜੋ ਚਹੈ ਸਿਰ ਦੀਜੈ ਪ੍ਰੇਮ ਲੈ ਜਾਏ।**

**ਵਾ: ਪ੍ਰੇਮੀ ਪ੍ਰੇਮੀ ਸਭ ਕੋਈ ਆਖੇ, ਸਿਰ 'ਤੇ ਟੇਢੀ ਪਗੜੀ ਧਰ ਕੇ।**
**ਸਿਰ 'ਤੇ ਪ੍ਰੇਮ ਦਾ ਡੇਰਾ, ਸਭ ਮੁੜ ਆਏ ਡਰ ਕੇ।**
**ਖ਼ੁਦੀ ਤਕੱਬਰ ਤੇ ਮਗ਼ਰੂਰੀ, ਵਿਰਲਾ ਰਹੇ ਕੋ ਜਰ ਕੇ।**

### ਪਉੜੀ ੯ (ਪਿਰਮ ਰਸ)

## ਚਾਰਿ ਪਦਾਰਥ ਰਿਧਿ ਸਿਧਿ; ਨਿਧਿ ਲਖ ਕਰੋੜੀ।

ਚਾਹੇ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ), ਲੱਖਾਂ ਹੀ ਰਿਧੀਆਂ, ਸਿਧੀਆਂ ਤੇ ਕਰੋੜੀ = ਕਰੋੜਾਂ ਨਿਧੀਆਂ ਹੋਣ।

## ਲਖ ਪਾਰਸ ਲਖ ਪਾਰਜਾਤ; ਲਖ ਲਖਮੀ ਜੋੜੀ।

ਚਾਹੇ ਲੱਖਾਂ ਪਾਰਸ, ਲੱਖਾਂ ਪਾਰਜਾਤ ਤੇ ਲੱਖਾਂ ਹੀ ਲਖਮੀ = ਲੱਛਮੀਆਂ ਦਾ ਜੋੜੀ = ਸਮੂਹ ਹੋਵੇ।

## ਲਖ ਚਿੰਤਾਮਣਿ ਕਾਮਧੇਨੁ; ਚਤੁਰੰਗ ਚਮੋੜੀ।

ਲੱਖਾਂ ਹੀ ਚਿੰਤਾਮਣਿ (ਇਕ ਮਣੀ ਜੋ ਮਨ ਚਿਤਵੇ ਪਦਾਰਥ ਦਿੰਦੀ ਹੈ) ਤੇ ਲੱਖਾਂ ਹੀ ਕਾਮਧੇਨ ਗਊਆਂ ਅਤੇ ਚਾਹੇ ਚਤੁਰੰਗ = ਚਾਰ ਪ੍ਰਕਾਰ ਦੀ ਸੈਨਾ ਚਮੋੜੀ = ਜੋੜੀ ਜਾਵੇ।

## ਮਾਣਕ ਮੋਤੀ ਹੀਰਿਆ; ਨਿਰਮੋਲ ਮਹੋੜੀ।

ਚਾਹੇ ਲੱਖਾਂ ਹੀ ਮਾਣਕ, ਮੋਤੀ ਤੇ ਨਿਰਮੋਲਕ ਹੀਰਿਆਂ ਦਾ ਮਹੋੜੀ = ਮਹਾਂ ਵੱਡਾ ਢੇਰ ਹੋਵੇ।

## ਲਖ ਕਵਿਲਾਸ ਸੁਮੇਰ ਲਖ; ਲਖ ਰਾਜ ਬਹੋੜੀ।

ਚਾਹੇ ਲੱਖਾਂ ਹੀ ਕਵਿਲਾਸ = ਕੈਲਾਸ਼ ਪਰਬਤ (ਚਾਂਦੀ ਦੇ ਪਹਾੜ), ਲੱਖਾਂ ਹੀ ਸੁਮੇਰ ਪਰਬਤ (ਸੋਨੇ ਦੇ ਪਹਾੜ) ਅਤੇ ਲੱਖਾਂ ਹੀ ਬਹੋੜੀ = ਅਨੇਕਾਂ ਰਾਜੇ ਹੋਣ।

## ਗੁਰਮੁਖਿ ਸੁਖ ਫਲ ਪਿਰਮ ਰਸੁ; ਮੁਲੁ ਅਮੁਲੁ ਸੁਥੋੜੀ ॥੯॥

ਇਸ ਕਰਕੇ ਗੁਰਮੁਖਾਂ ਨੇ ਪਰਮੇਸ਼ਰ ਦੇ ਨਾਮ ਰੂਪੀ ਸੁਖ ਫਲ ਦੁਆਰਾ ਪਿਰਮ = ਪ੍ਰੇਮ ਰਸ ਨੂੰ ਪ੍ਰਾਪਤ ਕੀਤਾ ਹੈ, ਇਹ ਸਾਰੇ ਪਦਾਰਥ ਜੋ ਸੁਥੋੜੀ = ਥੋੜ੍ਹੇ ਮੁੱਲ ਦੇ ਹਨ। ਇਸ ਅਮੁਲੁ = ਅਮੋਲਕ ਪ੍ਰੇਮ ਰਸ ਦੇ ਮੁੱਲ ਦੇ ਬਰਾਬਰ ਕਦੀ ਵੀ ਨਹੀਂ ਹੋ ਸਕਦੇ ॥੯॥

### ਪਉੜੀ ੧੦ (ਪ੍ਰੇਮ ਪਿਆਲੇ ਦੀ ਬੂੰਦ)

## ਗੁਰਮੁਖਿ ਸੁਖ ਫਲ ਲਖ ਲਖ; ਲਖ ਲਹਰਿ ਤਰੰਗਾ।

ਸੰਸਾਰ-ਸਮੁੰਦਰ ਦੀਆਂ ਲੱਖਾਂ ਪਦਾਰਥਾਂ ਰੂਪੀ ਲਹਿਰਾਂ ਤੇ ਲੱਖਾਂ ਜੀਵਾਂ ਰੂਪੀ ਤਰੰਗਾਂ ਵਿਚ ਰਹਿੰਦੇ ਹੋਏ ਗੁਰਮੁਖ ਜਨ ਨਾਮ ਰੂਪੀ ਸੁਖ ਫਲ ਦੇ ਪ੍ਰੇਮ ਰਸ ਦੁਆਰਾ ਲਖ = ਅਨੰਤ ਪ੍ਰਭੂ ਨੂੰ ਜਾਣ ਲੈਂਦੇ ਹਨ।

## ਲਖ ਦਰੀਆਉ ਸਮਾਉ ਕਰਿ; ਲਖ ਲਹਿਰੀ ਅੰਗਾ।

ਜਿਵੇਂ ਲੱਖਾਂ ਹੀ ਲਹਿਰਾਂ, ਲੱਖਾਂ ਹੀ ਉਨ੍ਹਾਂ ਦੇ ਅੰਗਾ = ਬੁਦਬੁਦੇ, ਇਹ ਦਰੀਆਉ = ਦਰਿਆ ਵਿਚ ਸਮਾਉਣਾ ਕਰਦੇ ਹਨ।

## ਲਖ ਦਰੀਆਉ ਸਮੁੰਦ ਵਿਚਿ; ਲਖ ਤੀਰਥ ਗੰਗਾ।

ਜਿਵੇਂ ਲੱਖਾਂ ਦਰੀਆਉ = ਦਰਿਆ ਅਤੇ ਲੱਖਾਂ ਹੀ ਗੰਗਾ ਵਰਗੇ ਤੀਰਥ ਸਮੁੰਦ = ਸਮੁੰਦਰ ਵਿਚ ਜਾ ਮਿਲਦੇ ਹਨ।

## ਲਖ ਸਮੁੰਦ ਗੜਾੜ ਵਿਚ; ਬਹੁ ਰੰਗ ਬਿਰੰਗਾ।

ਜਿਵੇਂ ਲੱਖਾਂ ਹੀ ਸਮੁੰਦ = ਸਮੁੰਦਰ ਬਹੁ = ਬਹੁਤ ਰੰਗਾਂ ਤੇ ਬਿਰੰਗਾਂ = ਵੱਖੋ-ਵੱਖਰੇ ਰੰਗਾਂ ਵਾਲੇ ਇਕ ਗੜਾੜ = ਮਹਾਂਸਾਗਰ ਵਿਚ ਜਾ ਮਿਲਦੇ ਹਨ।

## ਲਖ ਗੜਾੜ ਤਰੰਗ ਵਿਚਿ; ਲਖ ਅੰਞੁ ਕਿਣੰਗਾ।

ਇਸੇ ਤਰ੍ਹਾਂ ਲੱਖਾਂ ਗੜਾੜ = ਮਹਾਂਸਾਗਰ ਪਰਮਾਤਮਾ ਦੇ ਇਕ ਨਾਮ ਰੂਪੀ ਤਰੰਗਾਂ ਵਿਚ ਹਨ ਅਤੇ ਲੱਖਾਂ ਹੀ ਪ੍ਰੇਮ ਵਾਲੇ ਗਿਆਨ ਦੇ ਅੰਞੁ = ਹੰਝੂ ਦੇ ਇਕ ਕਿਣੰਗਾ = ਕਿਣਕੇ ਵਿਚ ਹਨ।

## ਪਿਰਮ ਪਿਆਲਾ ਪੀਵਣਾ; ਕੋ ਬੁਰਾ ਨ ਚੰਗਾ ॥੧੦॥

ਜਿਸ ਗੁਰਮੁਖ ਨੇ ਪਿਰਮ = ਪ੍ਰੇਮ ਦੇ ਪਿਆਲੇ ਨੂੰ ਪੀਵਣਾ = ਪੀਣਾ ਕੀਤਾ ਹੈ, ਉਸ ਵਾਸਤੇ ਨਾ ਕੋ = ਕੋਈ ਵੀ ਬੁਰਾ = ਮੰਦਾ ਅਤੇ ਨ = ਨਾ ਕੋਈ ਚੰਗਾ ਹੈ, ਭਾਵ ਸਭ ਨੂੰ ਇਕ ਬਰਾਬਰ ਸਮਝਦੇ ਹਨ ॥੧੦॥ ਜੈਸਾ ਕਿ :

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥੧॥**

*(ਰਾਗ ਕਾਨੜਾ ਮ: ੫, ਅੰਗ ੧੨੯੯)*

ਭਾਈ ਨੰਦ ਲਾਲ ਜੀ ਨੇ ਵੀ ਐਸਾ ਫ਼ੁਰਮਾਨ ਕੀਤਾ ਹੈ :

**ਈਂ ਦੀਦਹ ਨੇਸ੍ਤ ਆਂ ਕਿ ਅਜ਼ੋ ਅਸ਼ਕ ਮੇਚਕਦ**
**ਜਾਮਿ ਮੁਹੱਬਤ ਅਸ੍ਤ ਕਿ ਸਰਸ਼ਾਰ ਮੇ ਰਵਦ।**

ਪੰਜਾਬੀ ਵਿਚ ਉਲਥਾ ਇਉਂ ਹੈ :

**ਨੈਣ ਨਹੀਂ ਜੋ ਰਾਤ ਡਿਹਾ ਵਿਚ ਯਾਦ ਸੱਜਣ ਦੇ ਚੱਲਦੇ ਹੰਝੂ ਜਲ ਦੇ।**
**ਇਹ ਪ੍ਰੀਤਮ ਦੇ ਪ੍ਰੇਮ ਪਿਆਲੇ ਭਰ ਭਰ ਸਿਰੋਂ ਉੱਛਲਦੇ ਤੇ ਪਏ ਡੁੱਲ੍ਹਦੇ।**

ਇਹ ਨੇਤ੍ਰ ਨਹੀਂ, ਜਿਨ੍ਹਾਂ ਵਿਚ ਹੰਝੂ ਡਿੱਗਦੇ ਹਨ, ਇਹ ਪ੍ਰੇਮ ਦਾ ਪਿਆਲਾ ਹੈ, ਜੋ ਭਰ ਭਰ ਕੇ ਉੱਛਲਦਾ ਹੈ, ਜਿਨ੍ਹਾਂ ਨੇ ਪ੍ਰੇਮ ਦਾ ਪਿਆਲਾ ਪੀਤਾ ਹੈ, ਉਨ੍ਹਾਂ ਨੂੰ ਨਾ ਕੋਈ ਬੁਰਾ ਤੇ ਨਾ ਕੋਈ ਚੰਗਾ ਲੱਗਦਾ ਹੈ, ਭਾਵ ਸਮ-ਦ੍ਰਿਸ਼ਟੀ ਹੋ ਗਈ ਹੈ, ਉਨ੍ਹਾਂ ਦੀ ਦ੍ਰਿਸ਼ਟੀ ਇਕ ਅਲੱਖ ਵਾਹਿਗੁਰੂ ਵਿਚ ਹੈ।

### ਪਉੜੀ ੧੧ (ਕਾਦਰ ਦੀ ਬੇਅੰਤਤਾ)

## ਇਕ ਕਵਾਉ ਪਸਾਉ ਕਰਿ; ਓਅੰਕਾਰੁ ਸੁਣਾਇਆ।

ਪਰਮੇਸ਼ਰ ਨੇ ਸਭ ਤੋਂ ਪਹਿਲਾਂ ਓਅੰਕਾਰ ਸ਼ਬਦ ਸੁਣਾਇਆ, ਫਿਰ ਇਕ ਕਵਾਉ = ਫੁਰਨੇ ਤੋਂ ਸਾਰੇ ਸੰਸਾਰ ਦਾ ਪਸਾਉ = ਪਸਾਰਾ ਕਰਿ = ਕੀਤਾ। ਜੈਸਾ ਕਿ :

**ਪ੍ਰਿਥਮੇ ਓਅੰਕਾਰ ਤਿਨਿ ਕਹਾ॥ ਸੋ ਧੁਨਿ ਪੂਰ ਜਗਤ ਮੋ ਰਹਾ॥** *(ਸ੍ਰੀ ਦਸਮ ਗ੍ਰੰਥ, ੨੪ ਅਵਤਾਰ)*

## ਓਅੰਕਾਰ ਅਕਾਰ ਲਖ; ਬ੍ਰਹਮੰਡ ਬਣਾਇਆ।

ਪਰਮੇਸ਼ਰ ਨੇ ਫਿਰ ਓਅੰਕਾਰ ਸ਼ਬਦ ਤੋਂ ਲੱਖਾਂ ਹੀ ਅਕਾਰ ਤੇ ਲੱਖਾਂ ਹੀ ਬ੍ਰਹਿਮੰਡਾਂ ਨੂੰ ਬਣਾਇਆ = ਬਣਾਉਣਾ ਕੀਤਾ ਹੈ।

## ਪੰਜ ਤਤ ਉਤਪਤਿ ਲਖ; ਤ੍ਰੈ ਲੋਅ ਸੁਹਾਇਆ।

ਪੰਜ ਤੱਤਾਂ (ਅਕਾਸ਼, ਹਵਾ, ਅਗਨੀ, ਪਾਣੀ, ਧਰਤੀ) ਤੋਂ ਲੱਖਾਂ ਹੀ ਜੀਵਾਂ ਦੀ ਉਤਪਤਿ = ਪੈਦਾਇਸ਼ ਹੋਈ ਹੈ, ਜੋ ਤ੍ਰੈ = ਤਿੰਨਾਂ ਲੋਅ = ਲੋਕਾਂ ਵਿਚ ਸੁਹਾਇਆ = ਸੋਭਦੇ ਹਨ।

## ਜਲਿ ਥਲਿ ਗਿਰਿ ਤਰਵਰ ਸੁਫਲ; ਦਰੀਆਉ ਚਲਾਇਆ।

ਫਿਰ ਪਰਮੇਸ਼ਰ ਨੇ ਜਲ = ਪਾਣੀ, ਥਲਿ = ਧਰਤੀ, ਗਿਰਿ = ਪਹਾੜ, ਸੁਫਲ = ਫਲਾਂ ਸਹਿਤ ਤਰਵਰ = ਬ੍ਰਿਛ ਅਤੇ ਲੱਖਾਂ ਹੀ ਦਰੀਆਉ = ਦਰਿਆ ਚਲਾਇਆ = ਚਲਾਏ ਹਨ।

## ਲਖ ਦਰੀਆਉ ਸਮਾਉ ਕਰਿ; ਤਿਲ ਤੁਲ ਨ ਤੁਲਾਇਆ।

ਲੱਖਾਂ ਦਰੀਆਉ = ਦਰਿਆ ਅਤੇ ਜੀਵ-ਜੰਤੂ, ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਇਹ ਕਾਦਰ ਦੀ ਕੁਦਰਤ ਸਮਾਉਣਾ ਕਰ ਰਹੇ ਹਨ, ਜਿਨ੍ਹਾਂ ਦਾ ਤੋਲ ਤਿਲ ਮਾਤਰ ਵੀ ਤੁਲਾਇਆ = ਤੋਲਿਆ ਨਹੀਂ ਸਕਦਾ, ਭਾਵ ਬੇਅੰਤ ਹੈ।

## ਕੁਦਰਤਿ ਇਕ ਅਤੋਲਵੀ; ਲੇਖਾ ਨ ਲਿਖਾਇਆ।

ਪਰਮੇਸ਼ਰ ਦੁਆਰਾ ਰਚੀ ਹੋਈ ਇਕ ਕੁਦਰਤ ਦਾ ਅਤੋਲਵੀ = ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਤੇ ਨ = ਨਾ ਹੀ ਉਸ ਦਾ ਲੇਖਾ ਲਿਖਾਇਆ = ਲਿਖਣ ਵਿਚ ਆ ਸਕਦਾ ਹੈ **ਵਾ:** ਨਾ ਹੀ ਕਿਸੇ ਕੋਲੋਂ ਲਿਖਾਇਆ ਜਾ ਸਕਦਾ ਹੈ।

## ਕੁਦਰਤਿ ਕੀਮ ਨ ਜਾਣੀਐ; ਕਾਦਰ ਕਿਨਿ ਪਾਇਆ ॥੧੧॥

ਜੇਕਰ ਪਰਮੇਸ਼ਰ ਦੁਆਰਾ ਰਚੀ ਕੁਦਰਤ ਦਾ ਕੋਈ ਕੀਮ = ਅੰਤ ਨ = ਨਹੀਂ ਜਾਣੀਐ = ਜਾਣ ਸਕਿਆ, ਫਿਰ ਉਸ ਕਾਦਰੁ = ਰਚਣਹਾਰ ਪਰਮੇਸ਼ਰ ਦੇ ਅੰਤ ਨੂੰ ਕਿਨਿ = ਕਉਣ ਪਾਇਆ = ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ ॥੧੧॥ ਜੈਸਾ ਕਿ :

**ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥**

*(ਸੋਹਿਲਾ ਰਾਗੁ ਗਉੜੀ ਦੀਪਕੀ ਮ: ੧, ਅੰਗ ੧੨)*

### ਪਉੜੀ ੧੨ (ਪ੍ਰੇਮ ਪਿਆਲੇ ਦੀ ਬੂੰਦ)

## ਗੁਰਮੁਖ ਸੁਖ ਫਲ ਪ੍ਰੇਮ ਰਸ; ਅਬਿਗਤਿ ਗਤਿ ਭਾਈ।

ਹੇ ਭਾਈ! ਗੁਰਮੁਖਾਂ ਨੂੰ ਪਰਮਾਤਮਾ ਦੇ ਨਾਮ ਦੁਆਰਾ ਜੋ ਪ੍ਰੇਮ ਰਸ ਦੇ ਸੁਖ ਫਲ ਦੀ ਪ੍ਰਾਪਤੀ ਹੋਈ ਹੈ, ਉਸ ਗਤਿ = ਅਵਸਥਾ ਨੂੰ ਅਬਿਗਤਿ = ਜਾਣਿਆ ਨਹੀਂ ਜਾ ਸਕਦਾ।

## ਪਾਰਾਵਾਰ ਅਪਾਰੁ ਹੈ; ਕੋ ਆਇ ਨ ਜਾਈ।

ਉਸ ਪ੍ਰੇਮ ਰਸ ਦੇ ਪਾਰਾਵਾਰ = ਪਾਰ ਉਰਾਰ ਦੇ ਅੰਤ ਨੂੰ ਜਾਨਣਾ ਅਪਾਰ = ਪਾਰਾਵਾਰ ਕਥਨ ਤੋਂ ਰਹਿਤ ਹੈ, ਭਾਵ ਕਥਿਆ ਨਹੀਂ ਜਾ ਸਕਦਾ, ਜਿਥੇ ਨ = ਨਾ ਕੋ = ਕੋਈ ਆਇ = ਆ ਸਕਦਾ ਹੈ ਤੇ ਨਾ ਹੀ ਕੋਈ ਜਾਈ = ਜਾ ਸਕਦਾ ਹੈ।

## ਆਦਿ ਅੰਤਿ ਪਰਜੰਤ ਨਾਹਿ; ਪਰਮਾਦਿ ਵਡਾਈ।

ਪਰਮੇਸ਼ਰ ਦੇ ਆਦਿ = ਮੁੱਢ ਤੋਂ ਪਰਜੰਤ = ਆਖ਼ਰੀ ਸੀਮਾ ਤਕ ਦਾ ਅੰਤ ਨਾਹਿ = ਨਹੀਂ ਪਾਇਆ ਜਾ ਸਕਦਾ। ਉਸ ਪਰਮਾਦਿ (ਪਰਮ + ਆਦਿ) ਪਰਮ = ਵੱਡੇ ਤੇ ਜੋ ਸਭ ਦਾ ਆਦਿ = ਮੁੱਢ ਰੂਪ ਹੈ, ਉਸ ਦੀ ਵਡਾਈ = ਵਡਿਆਈ ਵੀ ਬੇਅੰਤ ਹੈ।

## ਹਾਥ ਨ ਪਾਇ ਅਥਾਹ ਦੀ; ਅਸਗਾਹ ਸਮਾਈ।

ਉਸ ਅਥਾਹ = ਅਗਾਧ ਪਰਮੇਸ਼ਰ ਦੀ ਹਾਥ = ਥਾਹ ਨ = ਨਹੀਂ ਪਾਇ = ਪਾਈ ਜਾ ਸਕਦੀ, ਪਰ ਪ੍ਰੇਮ ਰਸ ਦੁਆਰਾ ਉਸ ਅਸਗਾਹ = ਅਥਾਹ ਪ੍ਰਭੂ ਵਿਚ ਸਮਾਈ = ਸਮਾਇਆ ਜਾ ਸਕਦਾ ਹੈ।

## ਪਿਰਮ ਪਿਆਲੇ ਬੂੰਦ ਇਕ; ਕਿਨਿ ਕੀਮਤਿ ਪਾਈ।

ਕਿਨਿ = ਕਿਸੇ ਨੇ ਭੀ ਪਿਰਮ = ਪ੍ਰੇਮ ਰਸ ਦੇ ਪਿਆਲੇ ਦੀ ਇਕ ਬੂੰਦ ਦੀ ਕੀਮਤ ਨਹੀਂ ਪਾਈ = ਪਾਉਣੀ ਕੀਤੀ।

## ਅਗਮਹੁ ਅਗਮ ਅਗਾਧਿ ਬੋਧ; ਗੁਰੁ ਅਲਖੁ ਲਖਾਈ ॥੧੨॥

ਮਨ ਬਾਣੀ ਦੀ ਅਗਮ = ਗੰਮਤਾ ਤੋਂ ਰਹਿਤ ਪ੍ਰਭੂ ਅਗਮਹੁ = ਸਮਝ ਤੋਂ ਪਰੇ ਹੈ ਤੇ ਉਸ ਦੇ ਬੋਧ = ਗਿਆਨ ਦਾ ਅਗਾਧਿ = ਥਾਹ ਨਹੀਂ ਪਾਇਆ ਜਾ ਸਕਦਾ, ਪਰ ਗੁਰੁ = ਗੁਰੂ ਹੀ ਉਸ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖਾਈ = ਲਖਾਉਂਦਾ ਹੈ, ਭਾਵ ਜਣਾ ਦਿੰਦਾ ਹੈ ॥੧੨॥

### ਪਉੜੀ ੧੩ (ਪ੍ਰੇਮ ਰਸ ਦੀ ਨਿਮਖ)

## ਗੁਰਮੁਖਿ ਸੁਖ ਫਲ ਪਿਰਮ ਰਸੁ; ਤਿਲੁ ਅਲਖੁ ਅਲੇਖੈ।

ਗੁਰਮੁਖਾਂ ਨੂੰ ਨਾਮ ਰੂਪੀ ਸੁਖ ਫਲ ਦੁਆਰਾ ਪ੍ਰਾਪਤ ਹੋਏ ਪਿਰਮ = ਪ੍ਰੇਮ ਰਸ ਬਾਰੇ ਤਿਲੁ = ਰਤੀ ਮਾਤਰ ਜਾਨਣਾ ਅਲਖੁ = ਸਮਝ ਤੋਂ ਪਰੇ ਹੈ ਅਤੇ ਅਲੇਖੈ = ਲੇਖੇ ਤੋਂ ਰਹਿਤ ਹੈ।

## ਲਖ ਚਉਰਾਸੀ ਜੂਨਿ ਵਿਚਿ; ਜੀਅ ਜੰਤ ਵਿਸੇਖੈ।

ਚੌਰਾਸੀ ਲੱਖ ਜੂਨ ਵਿਚ ਬੜੇ ਵਿਸੇਖੈ = ਵਿਸ਼ੇਸ਼ ਤਰ੍ਹਾਂ ਦੇ ਜੀਅ = ਅਸਥੂਲ ਜੀਵ ਤੇ ਜੰਤ = ਸੂਖਮ ਜੰਤੂ ਹਨ।

## ਸਭਨਾ ਦੀ ਰੋਮਾਵਲੀ; ਬਹੁ ਬਿਧਿ ਬਹੁ ਭੇਖੈ।

ਸਭਨਾ = ਸਾਰੇ ਜੀਵ = ਜੰਤੂਆਂ ਦੇ ਸਰੀਰਾਂ ਦੇ ਰੋਮਾਵਲੀ = ਰੋਮਾਂ ਦੀ ਪੰਕਤੀ ਬਹੁ = ਬਹੁਤੁ ਬਿਧਿ = ਪ੍ਰਕਾਰ ਦੀ ਅਤੇ ਬਹੁ = ਬਹੁਤ ਭੇਖੈ = ਰੂਪਾਂ ਵਿਚ ਹੁੰਦੀ ਹੈ।

## ਰੋਮਿ ਰੋਮਿ ਲਖ ਲਖ ਸਿਰ; ਮੁਹੁ ਲਖ ਸਰੇਖੈ।

ਜੇਕਰ ਇਕ ਰੋਮ ਰੋਮ ਉੱਤੇ ਲੱਖਾਂ ਲੱਖਾਂ ਸਿਰ ਲੱਗ ਜਾਣ ਅਤੇ ਇਨ੍ਹਾਂ ਲੱਖਾਂ ਸਿਰਾਂ ਨਾਲ ਲੱਖਾਂ ਮੁਹੁ = ਮੂੰਹ ਸਰੇਖੈ = ਵਰਗੇ ਮੂੰਹ ਲੱਗ ਜਾਣ।

## ਲਖ ਲਖ ਮੁਹਿ ਮੁਹਿ ਜੀਭ ਕਰਿ; ਗੁਣਿ ਬੋਲੈ ਦੇਖੈ।

ਫਿਰ ਉਸ ਹਰੇਕ ਮੁਹਿ ਮੁਹਿ = ਮੂੰਹਾਂ ਮੂੰਹਾਂ ਵਿਚ ਲੱਖਾਂ ਲੱਖ ਜੀਭਾਂ ਕਰ ਦਿੱਤੀਆਂ ਜਾਣ, ਕੰਨ ਅੱਖਾਂ ਲੱਗ ਜਾਣ, ਜੋ ਇਸ ਦੇ ਗੁਣਾਂ ਨੂੰ ਬੋਲੇ, ਸੁਣੇ ਤੇ ਦੇਖੇ।

## ਸੰਖ ਅਸੰਖ ਇਕੀਹ ਵੀਹ; ਸਮਸਰ ਨ ਨਿਮੇਖੈ ॥੧੩॥

ਜੇਕਰ ਫਿਰ ਵੀ ਇਨ੍ਹਾਂ ਦੀ ਗਿਣਤੀ ਇਕ ਸੰਖ ਅਸੰਖ = ਸੰਖਿਆ ਤੋਂ ਬਾਹਰ ਹੋ ਜਾਵੇ ਤੇ ਵੀਹ ਤੋਂ ਇਕੀਹ = ਇੱਕੀ ਨੂੰ ਲੰਘ ਜਾਵੇ, ਫਿਰ ਵੀ ਪ੍ਰੇਮ ਰਸ ਦੇ ਇਕ ਨਿਮੇਖੈ = ਨਿਮਖ ਦੀ ਸਮਸਰ = ਬਰਾਬਰੀ ਨ = ਨਹੀਂ ਕਰ ਸਕਦੇ ॥੧੩॥

## ਪਉੜੀ ੧੪ (ਪ੍ਰੇਮ ਰਸ ਕਿਵੇਂ ਮਿਲਦਾ ਹੈ ?)

## ਗੁਰਮੁਖਿ ਸੁਖ ਫਲ ਪਿਰਮ ਰਸ; ਹੁਇ ਗੁਰ ਸਿਖ ਮੇਲਾ।

ਗੁਰ = ਗੁਰੂ ਅਤੇ ਸਿੱਖ ਦੇ ਮੇਲਾ = ਮਿਲਾਪ ਤੋਂ ਹੀ ਸਿੱਖ ਨੂੰ ਗੁਰਮੁਖਤਾਈ ਦੇ ਸੁਖ ਫਲ ਦੁਆਰਾ ਪਿਰਮ = ਪ੍ਰੇਮ ਰਸ ਪ੍ਰਾਪਤ ਹੁਇ = ਹੁੰਦਾ ਹੈ।

## ਸਬਦ ਸੁਰਤਿ ਪਰਚਾਇਕੈ; ਨਿਤ ਨੇਹੁ ਨਵੇਲਾ।

ਗੁਰੂ ਸ਼ਬਦ ਵਿਚ ਸੁਰਤਿ = ਸੁਰਤੀ ਨੂੰ ਪਰਚਾਇਕੈ = ਪਰਚਾ ਕੇ ਸਿੱਖਾਂ ਦਾ ਗੁਰੂ ਨਾਲ ਜੋ ਨੇਹੁ = ਪ੍ਰੇਮ ਹੈ, ਉਹ ਨਿੱਤ ਨਵੇਲਾ = ਨਵੀਨ ਹੀ ਰਹਿੰਦਾ ਹੈ। ਜੈਸਾ ਕਿ :

**ਓਹੁ ਨੇਹੁ ਨਵੇਲਾ॥**
**ਅਪੁਨੇ ਪ੍ਰੀਤਮ ਸਿਉ ਲਾਗਿ ਰਹੈ॥੧॥ਰਹਾਉ॥** *(ਆਸਾ ਮ: ੫, ਅੰਗ ੪੦੮)*

## ਵੀਹ ਇਕੀਹ ਚੜਾਉ ਚੜਿ; ਸਿਖ ਗੁਰੁ ਗੁਰੁ ਚੇਲਾ।

ਗੁਰਸਿੱਖ ਵੀਹ ਵਿਸਵੇ ਸੰਸਾਰ ਨੂੰ ਲੰਘ ਕੇ ਇਕੀਹ = ਇਕ ਪਰਮੇਸ਼ਰ ਦੇ ਮਾਰਗ ਦਾ ਚੜ੍ਹਾਉ ਚੜ੍ਹ ਕੇ ਸਿੱਖ ਗੁਰੁ = ਗੁਰੂ ਤੇ ਗੁਰੁ = ਗੁਰੂ ਚੇਲਾ = ਸਿੱਖ ਵਾਲੀ ਅਵਸਥਾ 'ਤੇ ਪੁੱਜ ਜਾਂਦਾ ਹੈ। ਜਿਵੇਂ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਅੱਗੇ ਉਨ੍ਹਾਂ ਦੇ ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ, ਜੋ ਸਤਿਗੁਰਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੋਂ ਗੁਰੂ ਰੂਪ ਹੋ ਗਏ, ਭਾਵ ਇੱਕੋ ਜੀ ਜੋਤ ਸਰੂਪ ਹੋ ਗਏ।

## ਅਪਿਉ ਪੀਐ ਅਜਰੁ ਜਰੈ; ਗੁਰੁ ਸੇਵ ਸੁਹੇਲਾ।

ਇਸ ਪਦਵੀ 'ਤੇ ਪਹੁੰਚ ਕੇ ਨਾਮ ਰੂਪੀ ਅਪਿਉ = ਅੰਮ੍ਰਿਤ ਨੂੰ ਪੀਐ = ਪੀ ਕੇ ਗੁਰਸਿੱਖ ਅਜਰੁ = ਨਾ ਜਰੇ ਜਾਣ ਵਾਲੀ ਆਤਮਿਕ ਅਵਸਥਾ ਨੂੰ ਜਰੈ = ਜਰ ਲੈਂਦਾ ਹੈ ਤੇ ਹਮੇਸ਼ਾਂ ਗੁਰੁ = ਗੁਰੂ ਦੀ ਸੇਵ = ਟਹਿਲ ਕਰ ਕੇ ਆਤਮਿਕ ਤੌਰ 'ਤੇ ਸੁਹੇਲਾ = ਸੁਖਦਾਇਕ ਹੋ ਜਾਂਦਾ ਹੈ।

## ਜੀਵਦਿਆ ਮਰਿ ਚਲਣਾ; ਹਾਰਿ ਜਿਣੈ ਵਹੇਲਾ।

ਜਿਹੜਾ ਗੁਰਮੁਖ ਜੀਵਦਿਆ = ਜਿਊਂਦਿਆਂ ਜੀਅ ਆਪਣੇ ਆਪ ਨੂੰ ਗੁਰੂ ਦੇ ਗਿਆਨ ਵਿਚ ਮਾਰ ਕੇ ਚਲਣਾ = ਚੱਲਦਾ ਹੈ ਅਤੇ ਆਪਣੇ ਮਨ ਨੂੰ ਸੰਸਾਰਕ ਪਦਾਰਥਾਂ ਤੋਂ ਹਰਾ ਕੇ ਗੁਰੂ ਅਨੁਸਾਰੀ ਹੋ ਕੇ ਜੀਵਨ ਜੀਵਿਆ ਹੈ, ਉਹ ਵਹੇਲਾ = ਛੇਤੀ ਹੀ ਮਨੁੱਖਾ ਜਨਮ ਦੀ ਬਾਜ਼ੀ ਨੂੰ ਜਿਣੈ = ਜਿੱਤ ਲੈਂਦਾ ਹੈ।

## ਸਿਲ ਅਲੂਣੀ ਚਟਣੀ; ਲਖ ਅੰਮ੍ਰਿਤ ਪੇਲਾ॥੧੪॥

('ਸਿਲ' ਪੋਲਾ ਬੋਲੋ)

ਜਿਸ ਨੇ ਵੀ ਨਿਸ਼ਕਾਮ ਭਗਤੀ ਰੂਪ ਅਲੂਣੀ = ਫਿੱਕੀ ਸਿਲ ਚਟਣੀ = ਚੱਟਣਾ ਕੀਤੀ ਹੈ, ਉਹ ਲੱਖਾਂ ਹੀ ਦੁਨਿਆਵੀ ਅੰਮ੍ਰਿਤ ਰਸਾਂ ਨੂੰ ਪਰੇ ਪੇਲਾ = ਧੱਕ ਦਿੰਦਾ ਹੈ॥੧੪॥

## ਪਉੜੀ ੧੫ (ਬਿਰਦ ਦੀ ਲਾਜ)

# ਪਾਣੀ ਕਾਠ ਨ ਡੋਬਈ; ਪਾਲੈ ਦੀ ਲਜੈ।

('ਪਾਲੈ' ਅਤੇ 'ਲੱਜੈ' ਅੱਧਕ ਸਹਿਤ ਬੋਲੋ)

ਪਾਣੀ ਕਦੀ ਵੀ ਕਾਠ = ਲੱਕੜ ਨੂੰ ਨਹੀਂ ਡੋਬਈ = ਡੋਬਦਾ, ਹਮੇਸ਼ਾਂ ਆਪਣੇ ਪਾਲੈ = ਪੈਦਾ ਕਰ ਕੇ ਪਾਲਣਾ ਕਰੇ ਦੀ ਲਜੈ = ਲਾਜ ਰੱਖਦਾ ਹੈ।

# ਸਿਰਿ ਕਲਵਤ੍ਰ ਧਰਾਇਕੈ; ਸਿਰਿ ਚੜਿਆ ਭਜੈ।

('ਚੜ੍ਹਿਆ' ਭਾਰਾ ਬੋਲੋ ਅਤੇ 'ਭੱਜੈ' ਅੱਧਕ ਸਹਿਤ ਬੋਲੋ)

ਲੱਕੜ ਪਹਿਲਾਂ ਆਪਣੇ ਸਿਰ ਉੱਤੇ ਕਲਵਤ੍ਰ = ਆਰਾ ਧਰਾਇਕੈ = ਧਰਾ ਕੇ ਆਪਣੇ ਆਪ ਨੂੰ ਚਿਰਾਉਂਦੀ ਹੈ ਤੇ ਕਿਸੇ ਨਾ ਕਿਸੇ ਰੂਪ ਵਿਚ ਚਾਹੇ ਜਹਾਜ਼ ਬਣ ਕੇ ਜਾਂ ਕਿਸ਼ਤੀ ਦੇ ਰੂਪ ਵਿਚ ਪਾਣੀ ਦੇ ਸਿਰ ਉੱਤੇ ਚੜਿਆ = ਚੜ੍ਹ ਕੇ ਭਜੈ = ਭੱਜਦੀ ਹੈ।

# ਲੋਹੇ ਜੜੀਐ ਬੋਹਿਥਾ; ਭਾਰਿ ਭਰੇ ਨ ਤਜੈ।

('ਤਜੈ' ਕੱਸ ਕੇ ਬੋਲੋ)

ਜਦੋਂ ਬੋਹਿਥਾ = ਜਹਾਜ਼ ਨੂੰ ਬਣਾਉਣ ਸਮੇਂ ਲੱਕੜ ਦੇ ਨਾਲ ਭਾਰੀ ਮਾਤਰਾ ਵਿਚ ਲੋਹਾ ਜੜੀਐ = ਜੜਿਆ ਜਾਂਦਾ ਹੈ ਤੇ ਉਸ ਵਿਚ ਬਹੁਤ ਭਾਰੀ ਮਾਤਰਾ ਵਿਚ ਭਾਰ ਵੀ ਭਰੇ = ਲੱਦਿਆ ਜਾਂਦਾ ਹੈ, ਫਿਰ ਵੀ ਪਾਣੀ ਲੱਕੜ ਲੱਗੀ ਹੋਣ ਕਰਕੇ ਜਹਾਜ਼ ਨੂੰ ਡੋਬਦਾ ਨਹੀਂ, ਕਿਉਂਕਿ ਲੱਕੜੀ ਲੱਗੀ ਹੋਣ ਕਰਕੇ ਪਾਣੀ ਆਪਣਾ ਬਿਰਦ ਨ = ਨਹੀਂ ਤਜੈ = ਛੱਡਦਾ।

# ਪੇਟੈ ਅੰਦਰਿ ਅਗਿ ਰਖਿ; ਤਿਸੁ ਪੜਦਾ ਕਜੈ।

('ਪੜਦਾ' ਪੋਲਾ ਅਤੇ 'ਕੱਜੈ' ਕੱਸ ਕੇ ਬੋਲੋ)

ਭਾਵੇਂ ਲੱਕੜ ਆਪਣੇ ਪੇਟੈ = ਪੇਟ ਅੰਦਰ ਅੱਗ ਰੱਖਦੀ ਹੈ, ਅੱਗ ਤੇ ਪਾਣੀ ਆਪਸ ਵਿਚ ਵਿਰੋਧੀ ਸੁਭਾਅ ਦੇ ਹਨ, ਪਰ ਫਿਰ ਵੀ ਪਾਣੀ ਲੱਕੜ ਦਾ ਪੜਦਾ ਕਜੈ = ਕੱਜ ਲੈਂਦਾ ਹੈ।

# ਅਗਰੈ ਡੋਬੈ ਜਾਣਿਕੈ; ਨਿਰਮੋਲਕ ਧਜੈ।

('ਧੱਜੈ' ਅੱਧਕ ਸਹਿਤ ਬੋਲੋ)

ਪਾਣੀ ਅਗਰੈ = ਅਗਰ ਚੰਦਨ ਨੂੰ ਜਾਣਿਕੈ = ਜਾਣ-ਬੁੱਝ ਕੇ ਡੋਬੈ = ਡੋਬਦਾ ਹੈ। ਜੇਕਰ ਚੰਦਨ ਪਾਣੀ ਦੇ ਵਿਚ ਡੁੱਬ ਜਾਵੇ ਤਾਂ ਉਸ ਦੇ ਨਿਰਮੋਲਕ = ਅਮੋਲਕ ਤੇ ਅਸਲ ਹੋਣ ਦੀ ਧਜੈ = ਨਿਸ਼ਾਨੀ ਹੈ।

# ਗੁਰਮੁਖਿ ਮਾਰਗਿ ਚਲਣਾ; ਛਡਿ ਖਬੈ ਸਜੈ ॥੧੫॥

('ਖੱਬੈ', 'ਸੱਜੈ' ਅੱਧਕ ਸਹਿਤ ਬੋਲੋ)

ਖਬੈ ਸਜੈ = ਖੱਬੇ ਸੱਜੇ ਵਿਕਾਰਾਂ (ਕਾਮਾਦਿਕ) ਨੂੰ ਛੱਡ ਕੇ **ਵਾ:** ਜੋ ਕਹਿੰਦੇ ਹਨ ਕਿ ਕਦੇ ਮੇਰੀ ਖੱਬੀ ਅੱਖ ਫੜਕਦੀ, ਕਦੇ ਸੱਜਾ ਕੰਨ ਫੜਕਦਾ ਆਦਿਕ ਭਰਮਾਂ ਨੂੰ ਛੱਡ ਕੇ **ਵਾ:** ਖੱਬੇ ਦੀ ਨਿਆਈਂ ਪਾਪ, ਸੱਜੇ ਦੀ ਨਿਆਈਂ ਪੁੰਨ, ਭਾਵ ਖੱਬੇ ਸੱਜੇ ਪਾਪ ਪੁੰਨਾਂ ਦੋਹਾਂ ਦਾ ਅਧਿਆਸ ਛੱਡ ਕੇ ਕਿਉਂਕਿ ਜਿਹੜੇ ਪੁੰਨ ਹਨ, ਇਹ ਸੋਨੇ ਦੀ ਬੇੜੀ ਹਨ ਤੇ ਜੋ ਪਾਪ ਹਨ, ਇਹ ਲੋਹੇ ਦੀ ਬੇੜੀ ਹਨ। ਦੋਨਾਂ ਵਿਚ ਇਕ ਰੂਪ ਹੀ ਬੰਧਨ

ਹਨ। ਇਸ ਕਰਕੇ ਗੁਰਮੁਖ ਜਨ ਇਨ੍ਹਾਂ ਨੂੰ ਛੱਡ ਕੇ ਗੁਰਮੁਖਤਾਈ ਵਾਲੇ ਮਾਰਗ ਉੱਤੇ ਚਲਣਾ = ਚੱਲ ਕੇ ਆਤਮਾਨੰਦ ਦੀ ਪ੍ਰਾਪਤੀ ਕਰ ਲੈਂਦੇ ਹਨ। ਜੈਸਾ ਕਿ :

**ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ॥** *(ਗਉੜੀ ਕਬੀਰ ਜੀ, ਅੰਗ ੩੩੪)*

## ਦੂਸਰਾ ਅਰਥ

**ਪਾਣੀ ਕਾਠ ਨ ਡੋਬਈ; ਪਾਲੈ ਦੀ ਲਜੈ।**

ਪਾਣੀ ਰੂਪ ਗੁਰਮੁਖ ਕਾਠ ਰੂਪ ਜਗਿਆਸੂ ਨੂੰ ਸੰਸਾਰ ਰੂਪ ਸਮੁੰਦਰ ਵਿਚ ਪਦਾਰਥ ਰੂਪ ਪਾਣੀ ਵਿਚ ਡੋਬਈ = ਡੁੱਬਣ ਨਹੀਂ ਦਿੰਦੇ, ਕਿਉਂਕਿ ਉਪਦੇਸ਼ ਦੇ ਕੇ ਜੋ ਜਗਿਆਸੂ ਦੇ ਪਾਲੈ = ਪਾਲਣਾ ਕੀਤੀ, ਉਸ ਦੀ ਲਜੈ = ਲਾਜ ਰੱਖਦੇ ਹਨ।

**ਸਿਰਿ ਕਲਵਤ੍ਰ ਧਰਾਇਕੈ; ਸਿਰਿ ਚੜ੍ਹਿਆ ਭਜੈ।**

ਅਗਰ ਗ਼ਲਤੀ ਦੇ ਕਾਰਨ ਉਹ ਜਗਿਆਸੂ ਕਲਵਤ੍ਰ = ਆਰੇ ਦੀ ਨਿਆਈਂ ਦਿਲ ਚੀਰਨ ਵਾਲੇ ਕਠੋਰ ਬਚਨ ਬੋਲਣ ਤਾਂ ਵੀ ਗੁਰਮੁਖ ਆਪਣੇ ਸਿਰ ਉੱਤੇ ਧਰਾਇਕੈ = ਧਰਾ ਲੈਂਦੇ ਹਨ, ਭਾਵ ਸਹਾਰ ਲੈਂਦੇ ਹਨ ਤੇ ਜੇਕਰ ਉਹ ਜਗਿਆਸੂ ਗੁਰਮੁਖਾਂ ਦੇ ਸਤਿਕਾਰ ਰੂਪ ਸਿਰ 'ਤੇ ਬੇਅਦਬੀ ਕਰਨ ਵਾਲੇ ਬਚਨ ਕਹਿਣ ਰੂਪ ਭਜੈ = ਭੱਜੇ ਤਾਂ ਗੁਰਮੁਖ ਜਨ ਸਹਾਰ ਲੈਂਦੇ ਹਨ।

**ਲੋਹੇ ਜੜੀਐ ਬੋਹਿਥਾ; ਭਾਰਿ ਭਰੇ ਨ ਤਜੈ।**

ਜੇਕਰ ਜਗਿਆਸੂ ਕੁਸੰਗਤ ਵਿਚ ਫਸ ਕੇ ਪਾਪਾਂ ਰੂਪ ਲੋਹੇ ਨਾਲ ਜੜੀਐ = ਜੁੜ ਕੇ ਭਾਰਾ ਹੋ ਗਿਆ, ਪਰ ਬੋਹਿਥਾ = ਜਹਾਜ਼ ਰੂਪ ਗੁਰਮੁਖ ਫਿਰ ਵੀ ਪਾਪ ਨਾਲ ਭਰੇ ਹੋਏ ਨੂੰ ਵੀ ਤਜੈ = ਛੱਡਦੇ ਨਹੀਂ, ਸੰਸਾਰ ਤੋਂ ਪਾਰ ਲੰਘਾ ਦਿੰਦੇ ਹਨ।

**ਪੇਟੈ ਅੰਦਰਿ ਅਗਿ ਰਖਿ; ਤਿਸੁ ਪੜਦਾ ਕਜੈ।**

ਜੇਕਰ ਕੋਈ ਜਗਿਆਸੂ ਈਰਖਾ ਰੂਪੀ ਅੱਗ ਆਪਣੇ ਅੰਤਹਕਰਣ ਰੂਪੀ ਪੇਟੈ = ਪੇਟ ਅੰਦਰ ਰੱਖ ਕੇ ਗੁਰਮੁਖਾਂ ਦੇ ਕੋਲ ਰਹੇ, ਗੁਰਮੁਖ ਜਨ ਫਿਰ ਵੀ ਤਿਸੁ = ਉਸ ਦਾ ਪਤ ਰੂਪ ਪੜਦਾ ਕਜੈ = ਕੱਜਦੇ, ਭਾਵ ਲੋਕਾਂ ਵਿਚ ਅਪਮਾਨ ਨਹੀਂ ਕਰਦੇ।

**ਅਗਰੈ ਡੋਬੈ ਜਾਣਿਕੈ; ਨਿਰਮੋਲਕ ਧਜੈ।**

ਗੁਰਮੁਖ ਜਨ ਜਗਿਆਸੂ ਰੂਪ ਅਗਰੈ = ਅਗਰ ਨੂੰ ਜਾਣ-ਬੁੱਝ ਕੇ ਵੈਰਾਗ ਰੂਪੀ ਪਾਣੀ ਵਿਚ ਡੋਬਦੇ ਹਨ ਤਾਂ ਕਿ ਉਹ ਜਗਿਆਸੂ ਦੀ ਬ੍ਰਹਮ ਗਿਆਨ ਰੂਪ ਨਿਰਮੋਲਕ = ਅਮੋਲਕ ਧਜੈ = ਨਿਸ਼ਾਨੀ ਪੈ ਜਾਵੇ।

**ਗੁਰਮੁਖਿ ਮਾਰਗਿ ਚਲਣਾ; ਛਡਿ ਖਬੈ ਸਜੈ॥੧੫॥**

ਇਉਂ ਫਿਰ ਗੁਰਮੁਖਾਂ ਦੇ ਸੰਗੀ ਗਿਆਨਵਾਨ ਹੋ ਕੇ ਖੱਬੇ-ਸੱਜੇ ਪਾਪ-ਪੁੰਨਾਂ ਦਾ ਪ੍ਰਭਾਵ ਛੱਡ ਕੇ ਗਿਆਨ ਸਹਿਤ ਭਗਤੀ ਦੇ ਸਿੱਧੇ ਮਾਰਗ ਉੱਤੇ ਚੱਲਦੇ ਹਨ॥੧੫॥

## ਪਉੜੀ ੧੬ (ਹੀਰਾ)

# ਖਾਨਿ ਉਖਣਿ ਕਢਿ ਆਣਦੇ; ਨਿਰਮੋਲਕ ਹੀਰਾ।

ਹੀਰੇ ਕੱਢਣ ਵਾਲੇ ਖਾਣ ਨੂੰ ਉਖਣਿ = ਪੁੱਟ ਕੇ ਨਿਰਮੋਲਕ = ਅਮੋਲਕ ਹੀਰੇ ਨੂੰ ਕੱਢ ਕੇ ਲੈ ਆਣਦੇ = ਆਉਂਦੇ ਹਨ।

## ਜਉਹਰੀਆ ਹਥਿ ਆਵਦਾ; ਉਇ ਗਹਿਰ ਗੰਭੀਰਾ।

ਫਿਰ ਉਹ ਗਹਿਰ ਗੰਭੀਰਾ = ਅਥਾਹ ਮੁੱਲ ਵਾਲਾ ਹੀਰਾ ਜੌਹਰੀਆਂ ਦੇ ਹੱਥ ਵਿਚ ਆਵਦਾ = ਆਉਂਦਾ ਤੇ ਪਰਖਣ ਤੋਂ ਬਾਅਦ :

## ਮਜਲਸ ਅੰਦਰਿ ਦੇਖਦੇ; ਪਾਤਿਸਾਹ ਵਜੀਰਾ।

ਪਾਤਸ਼ਾਹ ਤੇ ਵਜ਼ੀਰ ਮਜਲਸ = ਸਭਾ ਅੰਦਰਿ = ਵਿਚ ਦੇਖਦੇ ਹਨ।

## ਮੁਲੁ ਕਰਨਿ ਅਜਮਾਇਕੈ; ਸਾਹਾ ਮਨ ਧੀਰਾ।

ਇਹ ਸਾਹਾ = ਸ਼ਾਹ ਹੀਰੇ ਨੂੰ ਅਜਮਾਇਕੈ = ਅਜ਼ਮਾਉਂਦੇ ਹਨ ਤੇ ਮਨ ਵਿਚ ਧੀਰਾ = ਧੀਰਜ ਆ ਜਾਣ 'ਤੇ ਉਸ ਦਾ ਮੁੱਲ ਕਰਨਿ = ਕਰਦੇ ਹਨ।

## ਅਹਰਣਿ ਉਤੈ ਰਖਿਕੈ; ਘਣ ਘਾਉ ਸਰੀਰਾ।

ਹੀਰੇ ਨੂੰ ਅਜ਼ਮਾਉਣ ਲਈ ਅਹਿਰਣ ਉੱਤੇ ਰਖਿਕੈ = ਰੱਖ ਕੇ ਹੀਰੇ ਦੇ ਸਰੀਰ ਉੱਤੇ ਘਣ = ਹਥੌੜੇ ਦੀ ਘਾਉ = ਮਾਰ ਪੈਂਦੀ ਹੈ। ਜੇ ਹੀਰਾ ਨਕਲੀ ਹੋਵੇ ਤਾਂ ਦੋ ਟੁਕੜੇ ਹੋ ਜਾਂਦਾ ਹੈ, ਅਸਲੀ ਸ਼ੁੱਧ ਹੀਰੇ ਨੂੰ ਬਿਲਕੁਲ ਵੀ ਆਂਚ ਨਹੀਂ ਆਉਂਦੀ, ਬਲਕਿ ਲੋਹੇ ਦੀ ਅਹਿਰਣ ਵਿਚ ਖੁੱਭ ਜਾਂਦਾ ਹੈ।

## ਵਿਰਲਾ ਹੀ ਠਹਿਰਾਵਦਾ; ਦਰਗਹ ਗੁਰ ਪੀਰਾ ॥੧੬॥

ਇਸੇ ਪ੍ਰਕਾਰ ਗੁਰੂ ਪੀਰਾਂ ਦੀ ਦਰਗਹ = ਸਭਾ ਵਿਚ ਕੋਈ ਵਿਰਲਾ ਹੀ ਪਰਖਣਾ ਵਿਚ ਠਹਿਰਾਵਦਾ = ਠਹਿਰਦਾ ਹੈ, ਭਾਵ ਪੂਰਾ ਉੱਤਰਦਾ ਹੈ, ਭਾਵ ਸਤਿਸੰਗਤ ਰੂਪ ਹੀਰਿਆਂ ਦੀ ਖਾਣ ਵਿਚ ਕੁਝ ਕੱਚੇ ਖੋਟੇ ਭਾਵ ਦੁਬਿਧਾ ਵਿਚ ਦੋ ਟੁਕੜੇ ਹੋ ਜਾਂਦੇ ਹਨ, ਉਨ੍ਹਾਂ ਦਾ ਗੁਰੂ ਦ੍ਰਿਸ਼ਟੀ ਵਿਚ ਕੋਈ ਮੁੱਲ ਨਹੀਂ ਪੈਂਦਾ, ਸ਼ੁੱਧ ਜਗਿਆਸੂ ਰੂਪ ਹੀਰਾ ਗੁਰੂ ਦੀਆਂ ਕਸਵੱਟੀ ਰੂਪ ਸੱਟਾਂ ਖਾ ਕੇ ਜੌਹਰੀ ਰੂਪ ਸਤਿਗੁਰੂ ਜੀ ਦੀ ਦ੍ਰਿਸ਼ਟੀ ਵਿਚ ਪੂਰਾ ਉਤਰਦਾ ਹੈ, ਅਵਸਥਾ ਵਿਚ ਪੁੱਗੇ ਹੋਏ ਗੁਰਮੁਖ ਜਗਿਆਸੂਆਂ ਨੂੰ ਸਤਿਗੁਰਾਂ ਪਾਸ ਲਿਆਉਂਦੇ ਹਨ। ਜੇਕਰ ਨਾਨਾ ਪ੍ਰਕਾਰ ਦੀਆਂ ਸੰਸਾਰਕ ਵਾਸ਼ਨਾਵਾਂ ਦੇ ਵਿਚ ਸਿੱਖ ਅਡੋਲ ਰਹਿ ਜਾਵੇ ਅਤੇ ਦੁੱਖ, ਕਲੇਸ਼ਾਂ ਦੀ ਕਸਵੱਟੀ ਵਿਚ ਵੀ ਅਡੋਲ ਰਹਿ ਜਾਵੇ ਤੇ ਨਿਸ਼ਰਧਕਪੁਣੇ ਦਾ ਛੇਦ ਨਾ ਹੋਵੇ। ਉਸ ਜਗਿਆਸੂ ਦਾ ਮਿਲਾਪ ਸੱਚੇ ਪਾਤਸ਼ਾਹ ਅਕਾਲ ਪੁਰਖ ਨਾਲ ਗੁਰੂ ਸਾਹਿਬ ਜੀ ਕਰਾ ਦਿੰਦੇ ਹਨ, ਫਿਰ ਜਨਮ ਮਰਣ ਤੋਂ ਰਹਿਤ ਹੋ ਕੇ ਅਡੋਲ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ ॥੧੬॥

### ਪਉੜੀ ੧੭ (ਗੁਰਮੁਖਾਂ ਦੀ ਚਾਲ)

## ਤਰਿ ਡੁਬੈ ਡੁਬਾ ਤਰੈ; ਪੀ ਪਿਰਮ ਪਿਆਲਾ।

ਸੰਸਾਰਕ ਵਿਸ਼ੇ-ਵਿਕਾਰਾਂ ਵਿਚ ਡੁਬਾ = ਡੁੱਬਿਆ ਹੋਇਆ ਜੀਵ ਪਿਰਮ = ਪ੍ਰੇਮ ਰਸ ਦਾ ਪਿਆਲਾ ਪੀ ਕੇ ਤਰੈ = ਤਰ ਜਾਂਦਾ ਹੈ ਅਤੇ ਜੋ ਪ੍ਰੇਮ ਪਿਆਲਾ ਪੀ ਕੇ ਤਰਦਾ ਹੈ, ਉਹ ਪ੍ਰੇਮ ਰਸ ਦੇ ਪਿਆਲੇ ਵਿਚ ਡੁਬੈ = ਡੁੱਬ ਜਾਂਦਾ ਹੈ।

## ਜਿਣਿ ਹਾਰੈ ਹਾਰੈ ਜਿਣੈ; ਏਹੁ ਗੁਰਮੁਖਿ ਚਾਲਾ।

ਜਿਹੜਾ ਜੀਵ ਸੰਸਾਰ ਅੰਦਰ ਰਹਿੰਦਿਆਂ ਆਪਣੇ ਆਪ ਨੂੰ ਹੰਕਾਰ-ਵੱਸ ਜਿਣਿ = ਜਿੱਤਿਆ ਹੋਇਆ

ਸਮਝਦਾ ਹੈ, ਉਹ ਪਰਮਾਤਮਾ ਦੀ ਦਰਗਾਹ ਵਿਚ ਜਾ ਕੇ ਹਾਰੈ = ਹਾਰਦਾ ਹੈ ਅਤੇ ਜੋ ਹਮੇਸ਼ਾਂ ਸੰਸਾਰ ਅੰਦਰ ਆਪਣੇ ਆਪ ਨੂੰ ਹਾਰਿਆ ਹੋਇਆ ਸਮਝਦਾ ਹੈ, ਭਾਵ ਹਉਮੈ ਨੂੰ ਛੱਡ ਕੇ ਰਹਿੰਦਾ ਹੈ, ਉਹ ਪਰਮਾਤਮਾ ਦੀ ਦਰਗਾਹ ਅੰਦਰ ਜਿਣੈ = ਜਿੱਤਦਾ ਹੈ। ਏਹੁ = ਇਹੀ ਗੁਰਮੁਖਾਂ ਦੇ ਮਾਰਗ ਦੀ ਚਾਲਾ = ਰਹੁ-ਰੀਤ ਹੈ।

## ਮਾਰਗ ਖੰਡੇ ਧਾਰ ਹੈ; ਭਵਜਲੁ ਭਰ ਨਾਲਾ।

ਗੁਰਸਿੱਖੀ ਦਾ ਮਾਰਗ ਖੰਡੇ ਦੀ ਧਾਰ ਵਾਂਗ ਤਿੱਖਾ ਹੈ ਤੇ ਭਵਜਲ (ਭਵ + ਜਲ) ਭਵ = ਭੈ ਦੇ ਜਲ ਨਾਲ ਭਰ = ਭਰਪੂਰ ਹੈ।

## ਵਾਲਹੁ ਨਿਕਾ ਆਖੀਐ; ਗੁਰੁ ਪੰਥੁ ਨਿਰਾਲਾ।

ਗੁਰਸਿੱਖੀ ਦਾ ਮਾਰਗ ਵਾਲਹੁ = ਵਾਲ ਤੋਂ ਵੀ ਨਿੱਕਾ = ਬਾਰੀਕ ਆਖੀਐ = ਆਖੀਦਾ ਹੈ ਅਤੇ ਗੁਰੁ = ਗੁਰੂ ਵੱਲੋਂ ਚਲਾਇਆ ਹੋਇਆ ਇਹ ਪੰਥੁ = ਮਾਰਗ ਸਾਰੇ ਮਤਾਂ-ਮਤਾਂਤਰਾਂ ਤੋਂ ਨਿਰਾਲਾ = ਵੱਖਰਾ ਹੈ।

## ਹਉਮੈ ਬਜਰੁ ਭਾਰ ਹੈ; ਦੁਰਮਤਿ ਦੁਰਾਲਾ।

(‘ਬੱਜਰੁ’ ਅੱਧਕ ਸਹਿਤ ਬੋਲੋ)

ਕਿਉਂਕਿ ਹਉਮੈ ਦਾ ਬਜਰੁ = ਕਠੋਰ ਭਾਰ ਹੈ ਤੇ ਦੁਰਮਤਿ = ਖੋਟੀ ਮਤ ਦੁਰਾਲਾ (ਦੁਰ + ਆਲਾ) ਦੁਰ = ਬੁਰਾਈ ਦਾ ਆਲਾ = ਘਰ ਹੈ।

## ਗੁਰਮਤਿ ਆਪੁ ਗਵਾਇਕੈ; ਸਿਖ ਜਾਇ ਸੁਖਾਲਾ ॥੧੭॥

ਇਸ ਕਰਕੇ ਗੁਰਸਿੱਖ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨਾਲ ਆਪਣਾ ਹੰਕਾਰ ਗਵਾਇਕੈ = ਗਵਾ ਲੈਂਦਾ ਹੈ ਅਤੇ ਉਹ ਸਿੱਖ ਸੁਖਾਲਾ (ਸੁਖ + ਆਲਾ) ਸੁਖਾਂ ਦਾ ਆਲਾ = ਘਰ ਹੋ ਜਾਇ = ਜਾਂਦਾ ਹੈ ॥੧੭॥

### ਪਉੜੀ ੧੮ (ਬੋਹੜ ਤੋਂ ਉਪਦੇਸ਼)

## ਧਰਤੀ ਵੜੈ ਵੜਿ ਬੀਉ ਹੋਇ; ਜੜ ਅੰਦਰਿ ਜੰਮੈ।

ਜਿਵੇਂ ਧਰਤੀ ਅੰਦਰ ਵੜਿ = ਬੋਹੜ ਦਾ ਬੀਉ = ਬੀਜ ਵੜੈ = ਵੜ ਕੇ ਬੀਜ ਰੂਪ ਹੋਇ = ਹੁੰਦਾ ਹੈ ਤੇ ਧਰਤੀ ਅੰਦਰ ਪਹਿਲਾਂ ਆਪਣੀਆਂ ਜੜ੍ਹਾਂ ਜੰਮੈ = ਜਮਾਉਂਦਾ ਹੈ।

## ਹੋਇ ਬਰੂਟਾ ਚੁਹਚੁਹਾ; ਮੂਲ ਡਾਲ ਧਰੰਮੈ।

ਫਿਰ ਬੀਜ ਤੋਂ ਚੁਹਚੁਹਾ = ਲਸ਼ਕੀਲਾ ਬਰੂਟਾ = ਬੂਟਾ ਹੋਇ = ਹੋ ਕੇ ਧਰਤੀ ਵਿਚ ਫਿਰ ਆਪਣਾ ਮੂਲ = ਮੁੱਢ ਜਮਾ ਕੇ ਡਾਲ = ਟਹਿਣੀਆਂ ਧਰੰਮੈ = ਧਾਰਦਾ ਹੈ।

## ਬਿਰਖ ਅਕਾਰ ਬਿਥਾਰੁ ਕਰਿ; ਬਹੁ ਜਟਾ ਪਲੰਮੈ।

(‘ਜਟਾ’ ਪੋਲਾ ਬੋਲੋ)

ਫਿਰ ਵੱਡੇ ਬਿਰਖ = ਬ੍ਰਿਛ ਦਾ ਅਕਾਰ ਹੋ ਕੇ ਆਪਣਾ ਬਹੁਤ ਬਿਥਾਰੁ = ਵਿਸਥਾਰ ਕਰ ਲੈਂਦਾ ਹੈ ਅਤੇ ਬਹੁ = ਬਹੁਤ ਜਟਾ = ਜੜ੍ਹਾਂ ਪਲੰਮੈ = ਲਮਕਣ ਲੱਗ ਜਾਂਦੀਆਂ ਹਨ।

## ਜਟਾ ਲਟਾ ਮਿਲਿ ਧਰਤਿ ਵਿਚਿ; ਹੋਇ ਮੂਲ ਅਗੰਮੈ।

('ਜਟਾ' ਅਤੇ 'ਲਟਾ' ਦੋਵੇਂ ਪੋਲੇ ਬੋਲੋ)

ਫਿਰ ਉਹ ਜਟਾ = ਜੜ੍ਹਾਂ ਲਟਾ = ਲਮਕ ਕੇ ਧਰਤੀ ਵਿਚ ਮਿਲ ਜਾਂਦੀਆਂ ਹਨ ਅਤੇ ਦੁਬਾਰਾ ਮੂਲ = ਮੁੱਢ ਹੋ ਕੇ ਬ੍ਰਿਛ ਦੇ ਰੂਪ ਵਿਚ ਅਗੰਮੈ = ਉੱਗ ਪੈਂਦੀਆਂ ਹਨ।

## ਛਾਂਵ ਘਣੀ ਪਤ ਸੋਹਣੇ; ਫਲ ਲਖ ਲਖੰਮੈ।

('ਪੱਤ' ਅੱਧਕ ਸਹਿਤ ਬੋਲੋ)

ਬੋਹੜ ਦੇ ਬ੍ਰਿਛ ਦੀ ਛਾਂਵ = ਛਾਂ ਬਹੁਤ ਘਣੀ = ਸੰਘਣੀ ਹੁੰਦੀ ਹੈ ਅਤੇ ਪਤ = ਪੱਤੇ ਬਹੁਤ ਸੋਹਣੇ ਹੁੰਦੇ ਹਨ ਅਤੇ ਲੱਖਾਂ ਹੀ ਫਲ ਲਖੰਮੈ = ਨਜ਼ਰ ਆਉਂਦੇ ਹਨ।

## ਫਲ ਫਲ ਅੰਦਰਿ ਬੀਅ ਬਹੁ; ਗੁਰਸਿਖ ਮਰੰਮੈ॥੧੮॥

ਜਿਵੇਂ ਬੋਹੜ ਦੇ ਹਰ ਫਲ ਫਲ ਅੰਦਰ ਬਹੁ = ਬਹੁਤ ਬੀਅ = ਬੀਜ ਹੁੰਦੇ ਹਨ, ਇਸੇ ਤਰ੍ਹਾਂ ਗੁਰਮੁਖ ਰੂਪ ਬੋਹੜ ਦੇ ਗਿਆਨ ਰੂਪੀ ਫਲ ਵਿਚ ਜਗਿਆਸੂ ਨੂੰ ਦੇਣ ਵਾਸਤੇ ਸਿੱਖਿਆ ਰੂਪ ਬੀਜ ਵਿਚ ਫਲ ਹੁੰਦਾ ਹੈ, ਇਹ ਗੁਰਸਿੱਖੀ ਦਾ ਮਰੰਮੈ = ਭੇਦ ਹੈ॥੧੮॥

ਦ੍ਰਿਸ਼ਟਾਂਤ ਦਾ ਅੰਤ੍ਰੀਵ ਭਾਵ ਇਹ ਹੈ ਕਿ ਜੋ ਸਿੱਖ ਦੇਹ ਅਭਿਮਾਨ ਨੂੰ ਛੱਡ ਕੇ ਬੋਹੜ ਦੇ ਬੀਜ ਦੀ ਨਿਆਈਂ ਵੱਡਾ ਫਲੀਭੂਤ ਹੁੰਦਾ ਹੈ, ਜੇ ਉਹ ਫਿਰ ਵੀ ਨਿਮਰੀਭੂਤ ਹੋਵੇ ਤਾਂ ਇਕ ਬੋਹੜ ਦੇ ਕਈ ਬੋਹੜ ਹੋ ਕੇ ਫਲਦਾ ਹੈ, ਭਾਵ ਉਸ ਤੋਂ ਨਾਨਾ ਜਗਿਆਸੂ ਸੁਖੀਏ ਹੋ ਕੇ ਲੋਕਾਂ ਨੂੰ ਛਾਇਆ ਆਦਿ ਕਰਕੇ ਸੁਖ ਦਿੰਦੇ ਹਨ ਅਰ ਜਗਿਆਸੂ ਤੋਂ ਅੱਗੇ ਲੱਖਾਂ ਗੁਣਾਂ ਦਾ ਬੀਜ ਫੈਲਦਾ ਹੈ।

### ਪਉੜੀ ੧੯ (ਗੁਰਸਿੱਖ ਦਾ ਭੇਦ)

## ਇਕੁ ਸਿਖੁ ਦੁਇ ਸਾਧ ਸੰਗੁ; ਪੰਜੀ ਪਰਮੇਸਰੁ।

ਇਕ ਹੋਵੇ ਤਾਂ ਸਿੱਖ ਹੈ, ਦੁਇ = ਦੋ ਸਿੱਖ ਸਾਧਸੰਗਤ ਦਾ ਰੂਪ ਹਨ, ਭਾਵ ਇਕ ਸੁਣਾਉਣ ਵਾਲਾ, ਇਕ ਸੁਣਨ ਵਾਲਾ, ਇਥੋਂ ਸਾਧਸੰਗਤ ਦੀ ਸੰਗਿਆ ਸ਼ੁਰੂ ਹੋ ਜਾਂਦੀ ਹੈ ਅਤੇ ਪੰਜੀ = ਪੰਜ ਸਿੱਖ ਪਰਮੇਸ਼ਰ ਦਾ ਰੂਪ ਹਨ, ਭਾਵ ਗਿਣਤੀ ਪੰਜ ਹੋ ਜਾਣ 'ਤੇ ਪਰਮੇਸ਼ਰ ਦਾ ਰੂਪ ਕਿਹਾ ਜਾਂਦਾ ਹੈ। ਇਸ ਤੋਂ ਬਾਅਦ ਗਿਣਤੀ ਭਾਵੇਂ ਲੱਖਾਂ ਹਜ਼ਾਰਾਂ ਦੀ ਹੋ ਜਾਵੇ, ਉਹ ਪਰਮੇਸ਼ਰ ਸਰੂਪ ਕਹਿਲਾਉਂਦੀ ਹੈ।

## ਨਉ ਅੰਗ ਨੀਲ ਅਨੀਲ ਸੁੰਨ; ਅਵਤਾਰ ਮਹੇਸੁਰ।

੧ ਤੋਂ ੯ ਅੰਗ 'ਸੁੰਨ' ਨਾਲ (ਜੋ ਅਫੁਰ ਪਰਮਾਤਮਾ ਰੂਪ ਹੈ) ਮਿਲ ਕੇ ਨੀਲ ਅਨੀਲ = ਅਸਲੀ ਗਿਣਤੀ ਤੋਂ ਅਣਗਿਣਤ ਹੋ ਜਾਂਦੇ ਹਨ, ਕਿਉਂਕਿ ਸੁੰਨ = ਸ਼ੂਨਯ ਦੇ ਨਾਲ ਅੰਗ ਦੀ ਦਸ ਦਸ ਗੁਣਾਂ ਪਹਿਲੇ ਨਾਲੋਂ ਕੀਮਤ ਵੱਧ ਜਾਂਦੀ ਹੈ **ਵਾ:** ਸੰਪ੍ਰਦਾ ਵਿਚ ਇਉਂ ਅਰਥ ਕੀਤਾ ਜਾਂਦਾ ਹੈ, ਨੌਂ ਅੰਗ ਦਾ ਅਰਥ ਨੌਂ ਸਿੱਖ ਹਨ ਤੇ ਨੌਂ ਸਿੱਖਾਂ ਨੂੰ ਪ੍ਰਸ਼ਾਦ ਛਕਾਉਣ ਨਾਲ ਨੀਲ ਅਨੀਲ ਅਰਥਾਤ ਅਣਗਿਣਤ ਫਲ ਹੁੰਦਾ ਹੈ। ਅਰ 'ਸੁੰਨ' (ਦਸ) ਤੋਂ ਦਸ ਅਵਤਾਰਾਂ ਦਾ ਅਰ ੧੧ ਮਹੇਸੁਰ = ਸ਼ਿਵਾ ਦੇ ਦਰਸ਼ਨਾਂ ਨਾਲੋਂ ਵੀ ੧੧ ਸਿੱਖਾਂ ਦੇ ਦਰਸ਼ਨਾਂ ਦਾ ਵੱਧ ਫਲ ਹੁੰਦਾ ਹੈ।

## ਵੀਹ ਇਕੀਹ ਅਸੰਖ ਸੰਖ; ਮੁਕਤੇ ਮੁਕਤੇਸਰ।

ਵੀਹ ਤੇ ਇਕੀਹ (ਸੰਖਿਆ ਵਾਲੇ ਭਾਵ ਛੋਟੇ ਵੱਡੇ) ਲੋਕ ਮੁਕਤਿਆਂ ਗੁਰਮੁਖਾਂ ਨਾਲ ਮਿਲ ਕੇ ਮੁਕਤੇਸਰ = ਮੁਕਤੀ ਦੇ ਰਾਜੇ ਹੋ ਕੇ ਅਸੰਖ ਸੰਖ = ਸੰਖਿਆ ਤੋਂ ਅਸੰਖ ਰੂਪ ਹੋ ਜਾਂਦੇ ਹਨ, ਭਾਵ ਜੋ ਮੁਕਤਿਆਂ ਗੁਰਸਿੱਖਾਂ ਦੀ ਪ੍ਰਸ਼ਾਦਿ ਆਦਿ ਟਹਿਲ ਭਾਵਣੀ ਕਰਦੇ ਹਨ, ਉਨ੍ਹਾਂ ਦੇ ਪੁੰਨਾਂ ਦੇ ਭਾਗੀ ਹੋ ਕੇ ਅਨੰਤ ਜੀਵਨ ਦੀ ਪਦਵੀ ਪਾਉਂਦੇ ਹਨ।

ਉਹ ਮੁਕਤੇ ਸਿੱਖ ਕਿਥੋਂ ਲੱਭਣ, ਅਗਲੀ ਤੁਕ ਵਿਚ ਦੱਸਦੇ ਹਨ:

## ਨਗਰਿ ਨਗਰਿ ਮੈ ਸਹੰਸ ਸਿਖ; ਦੇਸ ਦੇਸ ਲਖੇਸਰੁ।

ਨਗਰ ਨਗਰ ਮੈ = ਵਿਚ ਸਹੰਸ = ਹਜ਼ਾਰਾਂ ਸਿੱਖ ਤੇ ਦੇਸ਼ਾਂ ਦੇਸ਼ਾਂ ਵਿਚ ਲਖੇਸਰੁ = ਲੱਖਾਂ ਹੀ ਸਿੱਖ ਹਨ, ਭਾਵ ਇਕ ਹੀ ਸਿੱਖ ਸਾਰਾ ਦੇਸ਼ ਤਾਰ ਸਕਦਾ ਹੈ, ਇਹ ਤਾਂ ਅਣਗਿਣਤ ਫਲ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਤੋਂ ਮਿਲਦੇ ਹਨ।

ਅੱਗੇ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ:

## ਇਕਦੂੰ ਬਿਰਖਹੁ ਲਖ ਫਲ; ਫਲ ਬੀਅ ਲੋਮੇਸਰੁ।

ਜਿਵੇਂ ਇਕਦੂੰ (ਇਕ + ਦੂੰ) ਇਕ ਬਿਰਖਹੁ = ਬ੍ਰਿਛ ਦੂੰ = ਤੋਂ ਲੱਖਾਂ ਫਲ ਹੁੰਦੇ ਹਨ ਤੇ ਸਾਰੇ ਹੀ ਫਲਾਂ ਦੇ ਅੰਦਰ ਬੀਅ = ਬੀਜ ਲੋਮੇਸਰੁ = ਮਿਲੇ ਹੁੰਦੇ ਹਨ, ਇਵੇਂ ਗੁਰੂ ਨਾਨਕ ਸਾਹਿਬ ਤੋਂ ਗੁਰੂ ਅੰਗਦ ਦੇਵ ਜੀ ਬ੍ਰਿਛ ਰੂਪ ਹੋਏ ਹਨ। ਫਿਰ ਇਸ ਤੋਂ ਲੱਖਾਂ ਹੀ ਫਲ ਰੂਪ ਸਿੱਖ ਹੋਏ ਹਨ ਤੇ ਜਿਸ ਤਰ੍ਹਾਂ ਹਰੇਕ ਫਲ ਦੇ ਅੰਦਰ ਬੀਜ ਦਾ ਵਾਸਾ ਹੁੰਦਾ ਹੈ, ਇਸ ਤਰ੍ਹਾਂ ਹਰੇਕ ਸਿੱਖ ਦੇ ਅੰਦਰ ਗੁਰੂ-ਸ਼ਬਦ ਦਾ ਵਾਸਾ ਹੁੰਦਾ ਹੈ।

## ਭੋਗ ਭੁਗਤਿ ਰਾਜੇਸੁਰਾ; ਜੋਗ ਜੁਗਤਿ ਜੋਗੇਸਰੁ ॥੧੯॥

ਜਿਹੜੇ ਸਿੱਖ ਗ੍ਰਿਹਸਥੀ ਜੀਵਨ ਵਿਚ ਭੋਗਾਂ ਨੂੰ ਭੁਗਤਿ = ਭੋਗਦੇ ਹਨ, ਉਹ ਰਾਜੇਸੁਰਾ = ਰਾਜਿਆਂ ਦੇ ਈਸਰ ਵਾਂਗੂੰ ਹਨ ਅਤੇ ਜੋ ਜੋਗ ਦੀ ਜੁਗਤਿ = ਜੁਗਤੀ ਵਿਚ ਜੁੜਦੇ ਹਨ, ਉਹ ਜੋਗੇਸਰੁ = ਜੋਗੀਆਂ ਦੇ ਈਸਰ ਭਾਵ ਵੱਡੇ ਜੋਗੀ ਹਨ **ਵਾ:** ਜੋਗੇਸਰੁ = ਜਨਕ ਵਾਂਗੂੰ ਜੋਗੀਆਂ ਦੇ ਈਸਰ ਹਨ॥੧੯॥

### ਪਉੜੀ ੨੦ (ਗੁਰਸਿੱਖ ਸ਼ਾਹ ਵਣਜਾਰਾ)

## ਪੀਰ ਮੁਰੀਦਾਂ ਪਿਰਹੜੀ; ਵਣਜਾਰੇ ਸਾਹੈ।

ਪੀਰ = ਗੁਰੂ ਤੇ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਸਾਹੈ = ਸ਼ਾਹੂਕਾਰਾ ਅਤੇ ਵਣਜਾਰੇ = ਖ਼ਰੀਦਦਾਰਾਂ ਵਾਂਗੂੰ ਹੈ।

## ਸਉਦਾ ਇਕਤੁ ਹਟਿ ਹੈ; ਸੰਸਾਰ ਵਿਸਾਹੈ।

ਸੌਦਾ ਇਕਤੁ = ਇੱਕੋ ਹਟਿ = ਹੱਟੀ ਤੋਂ ਮਿਲਦਾ ਹੈ ਜਿਥੋਂ ਸੰਸਾਰ ਦੇ ਲੋਕ ਆ ਕੇ ਵਿਸਾਹੈ = ਖ਼ਰੀਦਦੇ ਹਨ। ਇਸੇ ਤਰ੍ਹਾਂ ਨਾਮ ਰੂਪੀ ਸੌਦਾ ਇੱਕੋ ਗੁਰੂ ਰੂਪੀ ਹੱਟ ਤੋਂ ਮਿਲਦਾ ਹੈ, ਜਿਥੇ ਆ ਕੇ ਸਿੱਖ ਸ਼ਰਧਾਲੂ ਹੋ ਕੇ ਖ਼ਰੀਦਦੇ ਹਨ।

## ਕੋਈ ਵੇਚੈ ਕਉਡੀਆਂ; ਕੋ ਦਮ ਉਗਾਹੈ।

ਜਿਵੇਂ ਕੋਈ ਸੰਸਾਰ ਅੰਦਰ ਕੌਡੀਆਂ ਵੇਚੈ = ਵੇਚਦਾ ਹੈ ਅਤੇ ਕੋ = ਕੋਈ ਦਮ = ਰੁਪਈਏ ਉਗਾਹੈ = ਇਕੱਠੇ ਕਰਦਾ ਹੈ, ਇਸੇ ਤਰ੍ਹਾਂ ਕੋਈ ਪਦਾਰਥਾਂ ਰੂਪ ਕੌਡੀਆਂ ਵਿਚ ਆਪਣੇ ਸੁਆਸਾਂ ਨੂੰ ਵੇਚ ਦਿੰਦੇ ਹਨ ਅਤੇ ਕੋਈ ਦਮ = ਸੁਆਸਾਂ ਨੂੰ ਲੰਮੇ ਕਰਨ ਵਿਚ, ਭਾਵ ਜੋਗਾ ਅਭਿਆਸ ਕਰ ਕੇ ਸੁਆਸਾਂ ਨੂੰ ਦਸਮ ਦੁਆਰ ਵਿਚ ਇਕੱਠੇ ਕਰਦੇ ਹਨ, ਭਾਵ ਰੋਕਦੇ ਹਨ।

## ਕੋਈ ਰੁਪਯੇ ਵਿਕਣੈ; ਸੁਨਈਏ ਕੋ ਡਾਹੈ।

('ਰੁਪੱਈਏ' ਉਚਾਰਨ ਹੈ)

ਜਿਵੇਂ ਕੋਈ ਰੁਪਯੇ = ਰੁਪਈਏ ਵਿਕਣੈ = ਵੇਚ ਕੇ ਸੋਨਾ ਖ਼ਰੀਦਦਾ ਹੈ ਤੇ ਇਸ ਦੀ ਪਰਖ ਕਰਾਉਣ ਵਾਸਤੇ ਸੁਨਿਆਰੇ ਕੋਲ ਜਾਂਦਾ ਹੈ, ਫਿਰ ਸੁਨਿਆਰਾ ਸੁਨਈਏ = ਸੋਨੇ ਕੋ = ਨੂੰ ਅੱਗ ਉੱਤੇ ਡਾਹੈ = ਸਾੜ ਕੇ, ਭਾਵ ਤਾਅ ਲਾ ਕੇ ਇਸ ਦੀ ਪਰਖ ਕਰਦਾ ਹੈ। ਇਸੇ ਤਰ੍ਹਾਂ ਕੋਈ ਸਕਾਮ ਕਰਮਾਂ ਰੂਪ ਆਪਣੇ ਸੁਆਸਾਂ ਰੂਪ ਰੁਪਈਏ ਵੇਚ ਦਿੰਦੇ ਹਨ, ਜੋ ਗੁਰੂ ਸ਼ਰਨ ਵਿਚ ਆ ਜਾਂਦੇ ਹਨ ਤਾਂ ਫਿਰ ਗੁਰੂ ਸੁਨਿਆਰਾ ਰੂਪ ਹੋ ਕੇ ਉਸ ਜਗਿਆਸੂ ਰੂਪ ਸੋਨੇ ਨੂੰ ਪਰਖਣਾ ਰੂਪੀ ਤਾਅ ਲਾਉਂਦੇ ਹਨ।

## ਕੋਈ ਰਤਨ ਵਣੰਜਦਾ; ਕਰਿ ਸਿਫਤਿ ਸਲਾਹੈ।

ਜਿਵੇਂ ਕੋਈ ਰਤਨਾਂ ਨੂੰ ਵਣੰਜਦਾ = ਖ਼ਰੀਦਦਾ ਹੈ, ਫਿਰ ਉਸ ਦੀਆਂ ਸਿਫਤਿ ਸਲਾਹੈ = ਸਲਾਹਾਂ ਕਰਿ = ਕਰਦਾ ਰਹਿੰਦਾ ਹੈ, ਇਸੇ ਤਰ੍ਹਾਂ ਨਾਮ ਗਿਆਨ ਰੂਪ ਰਤਨਾਂ ਨੂੰ ਕੋਈ ਵਿਰਲੇ ਹੀ ਖ਼ਰੀਦਦੇ ਹਨ, ਜੋ ਖ਼ਰੀਦਦੇ ਹਨ ਫਿਰ ਉਹ ਗੁਰੂ ਦੀ ਸਿਫ਼ਤਿ-ਸਾਲਾਹ ਕਰ ਕੇ ਹੀ ਖ਼ਰੀਦਦੇ ਹਨ।

## ਵਣਜਿ ਸੁਪਤਾ ਸਾਹ ਨਾਲਿ; ਵੇਸਾਹਿ ਨਿਬਾਹੈ ॥੨੦॥

('ਸੁਪੱਤਾ' ਅੱਧਕ ਸਹਿਤ ਬੋਲੋ)

ਜਿਵੇਂ ਵਣਜਿ = ਵਪਾਰ ਹਮੇਸ਼ਾਂ ਸੁਪਤਾ = ਇੱਜ਼ਤਦਾਰ ਤੇ ਵੇਸਾਹਿ = ਭਰੋਸੇ ਵਾਲੇ ਸਾਹ = ਸ਼ਾਹੂਕਾਰ ਨਾਲ ਕਰਨਾ ਚਾਹੀਦਾ ਹੈ, ਜੋ ਵਪਾਰ ਵਿਚ ਕੀਤੇ ਇਕਰਾਰ ਨੂੰ ਨਿਬਾਹੈ = ਪੂਰਾ ਕਰ ਸਕੇ **ਵਾ:** ਇਸੇ ਤਰ੍ਹਾਂ ਜਗਿਆਸੂ ਨੂੰ ਨਾਮ ਗਿਆਨ ਦਾ ਵਪਾਰ ਪੂਰਨ ਗੁਰੂ ਨਾਲ ਕਰਨਾ ਚਾਹੀਦਾ ਹੈ, ਜਿਸ ਦਾ ਭਰੋਸਾ ਲੋਕ ਪ੍ਰਲੋਕ ਵਿਚ ਨਿਭੇ ॥੨੦॥

### ਪਉੜੀ ੨੧ (ਸਤਿਗੁਰ ਸ਼ਾਹ)

## ਸਉਦਾ ਇਕਤੁ ਹਟਿ ਹੈ; ਸਾਹੁ ਸਤਿਗੁਰ ਪੂਰਾ।

ਨਾਮ ਰੂਪੀ ਸੌਦਾ ਇਕਤੁ = ਇੱਕੋ ਹੀ ਸਾਧਸੰਗ ਰੂਪੀ ਹੱਟ ਤੋਂ ਮਿਲਦਾ ਹੈ, ਜਿਥੇ ਪੂਰਾ = ਪੂਰੇ ਸਤਿਗੁਰੂ ਜੀ ਸਾਹੁ = ਸ਼ਾਹੂਕਾਰ ਹਨ।

## ਅਉਗਣ ਲੈ ਗੁਣ ਵਿਕਣੈ; ਵਚਨੈ ਦਾ ਸੂਰਾ।

ਦੁਨਿਆਵੀ ਸ਼ਾਹੂਕਾਰ ਖੋਟੇ ਸਿੱਕਿਆਂ ਦੇ ਨਾਲ ਕੋਈ ਸਾਮਾਨ ਨਹੀਂ ਦਿੰਦਾ, ਪਰ ਸਤਿਗੁਰੂ ਜੀ ਵਚਨੈ = ਬਚਨਾਂ ਦੇ ਸੂਰਾ = ਸੂਰਮੇ ਹਨ, ਜੋ ਖੋਟੇ ਸਿੱਕੇ ਰੂਪ ਔਗੁਣ ਲੈ ਕੇ ਸ਼ੁਭ ਗੁਣ ਵਿਕਣੈ = ਵੇਚਦੇ ਹਨ, ਭਾਵ ਦਿੰਦੇ ਹਨ।

## ਸਫਲੁ ਕਰੈ ਸਿੰਮਲੁ ਬਿਰਖੁ; ਸੋਵਰਨ ਮਨੂਰਾ।

ਸਤਿਗੁਰੂ ਜੀ ਸਿੰਮਲੁ ਬਿਰਖੁ = ਬ੍ਰਿਛ ਦੀ ਨਿਆਈਂ, ਜੋ ਗੁਣਾਂ ਤੋਂ ਹੀਣੇ ਪੁਰਸ਼ਾਂ ਨੂੰ ਆਪਣੇ ਨਾਮ ਧਨ ਦੁਆਰਾ ਸਫਲ = ਫਲਾਂ ਸਹਿਤ, ਭਾਵ ਸ਼ੁਭ ਗੁਣਾਂ ਵਾਲੇ ਕਰੈ = ਕਰ ਦਿੰਦੇ ਹਨ ਅਤੇ ਮਨੂਰਾ = ਸੜੇ ਹੋਏ ਲੋਹੇ ਵਾਂਗ ਜੋ ਪਾਪੀ ਪੁਰਸ਼ ਹਨ, ਜਿਨ੍ਹਾਂ ਨੇ ਪਾਪਾਂ ਵਿਚ ਹੀ ਆਪਣੀ ਜ਼ਿੰਦਗੀ ਨੂੰ ਗਾਲ ਲਿਆ ਹੈ, ਸਤਿਗੁਰੂ ਜੀ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ ਉਨ੍ਹਾਂ ਦੇ ਜੀਵਨ ਨੂੰ ਸ਼ੁੱਧ ਸੋਵਰਨ = ਸੋਨਾ ਰੂਪ ਕਰ ਦਿੰਦੇ ਹਨ। ਜੈਸਾ ਕਿ :

**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥** *(ਮਾਰੂ ਮ: ੧, ਅੰਗ ੯੯੦)*

## ਵਾਸੁ ਸੁਵਾਸੁ ਨਿਵਾਸੁ ਕਰਿ; ਕਾਉ ਹੰਸੁ ਨ ਊਰਾ।

ਕਾਉ = ਕਾਂ ਦੀ ਨਿਆਈਂ ਕਾਲੇ ਮਨਾਂ ਵਾਲੇ ਪੁਰਸ਼ਾਂ ਅਤੇ ਜੋ ਵਾਸੁ = ਬਾਂਸ ਦੀ ਨਿਆਈਂ ਜੋ ਹੰਕਾਰੀ ਪੁਰਸ਼ ਹਨ, ਸਤਿਗੁਰੂ ਜੀ ਉਨ੍ਹਾਂ ਦੇ ਅੰਦਰ ਚੰਦਨ ਰੂਪ ਭਗਤੀ ਦੀ ਸੁਵਾਸੁ = ਸ੍ਰੇਸ਼ਟ ਸੁਗੰਧੀ ਦਾ ਨਿਵਾਸੁ = ਵਾਸਾ ਕਰਿ = ਕਰ ਕੇ ਗੁਰਮੁਖ ਰੂਪ ਹੰਸਾਂ ਤੋਂ ਊਰਾ = ਘੱਟ ਨ = ਨਹੀਂ ਰਹਿਣ ਦਿੰਦੇ, ਭਾਵ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਸਤ ਨਿਰਤ ਨੂੰ ਜਾਣਨ ਵਾਲੇ ਗੁਰਮੁਖ ਰੂਪ ਹੰਸ ਬਣਾ ਦਿੰਦੇ ਹਨ।

## ਘੁਘੂ ਸੁਝ ਸੁਝਾਇਦਾ; ਸੰਖ ਮੋਤੀ ਚੂਰਾ।

ਘੁਘੂ = ਉੱਲੂ ਦੀ ਨਿਆਈਂ, ਜੋ ਅਗਿਆਨੀ ਪੁਰਸ਼ ਹਨ, ਜਿਨ੍ਹਾਂ ਦੇ ਹਿਰਦੇ ਅੰਦਰ ਅਗਿਆਨ ਰੂਪੀ ਹਨੇਰਾ ਹੈ, ਸਤਿਗੁਰੂ ਜੀ ਉਨ੍ਹਾਂ ਦੇ ਅੰਦਰ ਗਿਆਨ ਦਾ ਸੁਝ = ਸੂਰਜ ਚੜ੍ਹਾ ਕੇ ਸੁਝਾਇਦਾ = ਪ੍ਰਕਾਸ਼ ਕਰ ਦਿੰਦੇ ਹਨ ਅਤੇ ਜੋ ਸੰਖ ਦੀ ਨਿਆਈਂ ਗੁਣਾਂ ਤੋਂ ਹੀਣੇ ਹਨ, ਸਤਿਗੁਰੂ ਜੀ ਆਪਣੇ ਨਾਮ-ਧਨ ਦੁਆਰਾ ਉਨ੍ਹਾਂ ਨੂੰ ਮੋਤੀ ਦੀ ਨਿਆਈਂ ਚੂਰਾ = ਸ਼ਿਰੋਮਣ ਕਰ ਦਿੰਦੇ ਹਨ, ਭਾਵ ਅਮੋਲਕ ਕਰ ਦਿੰਦੇ ਹਨ।

## ਵੇਦ ਕਤੇਬਹੁ ਬਾਹਰਾ; ਗੁਰ ਸਬਦੁ ਹਜੂਰਾ ॥੨੧॥

ਉਹ ਪਰਮਾਤਮਾ ਜੋ ਵੇਦਾਂ ਤੇ ਕਤੇਬਹੁ = ਕਤੇਬਾਂ ਤੋਂ ਬਾਹਰਾ = ਪਰੇ ਹੈ, ਗੁਰ = ਗੁਰੂ-ਸ਼ਬਦ ਦੇ ਅਭਿਆਸ ਦੁਆਰਾ ਉਹ ਹਜੂਰਾ = ਅੰਗ-ਸੰਗ ਪ੍ਰਤੀਤ ਹੋਣ ਲੱਗ ਪੈਂਦਾ ਹੈ॥੨੧॥

### ਪਉੜੀ ੨੨ (ਗੁਰ-ਮਹਿਮਾ)

## ਲਖ ਉਪਮਾ ਉਪਮਾ ਕਰੈ; ਉਪਮਾ ਨ ਵਖਾਣੈ।

ਲੱਖਾਂ ਉਪਮਾ = ਮਹਿਮਾ ਕਰਨ ਵਾਲੇ ਲੋਕਾਂ ਦੀਆਂ ਉਪਮਾ = ਮਹਿਮਾ ਕਰੈ = ਕਰਦੇ ਹਨ, ਪਰ ਅਜਿਹੇ ਲੋਕ ਸਤਿਗੁਰੂ ਜੀ ਦੀ ਉਪਮਾ = ਮਹਿਮਾ ਦਾ ਵਖਾਣੈ = ਵਖਿਆਨ ਨ = ਨਹੀਂ ਕਰ ਸਕਦੇ।

## ਲਖ ਮਹਿਮਾ ਮਹਿਮਾ ਕਰੈ; ਮਹਿਮਾ ਹੈਰਾਣੈ।

ਲੱਖਾਂ ਮਹਿਮਾ = ਉਪਮਾ ਕਰਨ ਵਾਲੇ ਸੰਸਾਰ ਦੇ ਲੋਕਾਂ ਦੀਆਂ ਮਹਿਮਾ = ਉਪਮਾ ਬਹੁਤ ਕਰੈ = ਕਰਦੇ ਹਨ, ਪਰ ਜਦੋਂ ਗੁਰੂ ਦੀ ਮਹਿਮਾ = ਉਪਮਾ ਕਰਦੇ ਹਨ ਤਾਂ ਹੈਰਾਣੈ = ਅਸਚਰਜ ਹੋ ਜਾਂਦੇ ਹਨ ਕਿ ਅਸੀਂ ਇਸ ਉਪਮਾ ਤੋਂ ਵਾਂਝੇ ਹੀ ਰਹੇ, ਇਹ ਉਪਮਾ ਸਭ ਤੋਂ ਵੱਡੀ ਸੀ।

## ਲਖ ਮਹਾਤਮ ਮਹਾਤਮਾ; ਨ ਮਹਾਤਮ ਜਾਣੈ।

ਲੱਖਾਂ ਮਹਾਤਮਾ ਸੰਸਾਰ ਨੂੰ ਤੀਰਥਾਂ ਅਤੇ ਆਪਣੇ ਇਸ਼ਟਾਂ ਦੇ ਮਹਾਤਮ = ਪ੍ਰਤਾਪ ਬਾਰੇ ਦੱਸ ਰਹੇ ਹਨ, ਪਰ ਉਹ ਇਹ ਸਭ ਕੁਝ ਕਰਨ ਦੇ ਬਾਵਜੂਦ ਵੀ ਗੁਰੂ ਦੇ ਮਹਾਤਮ = ਪ੍ਰਤਾਪ ਨੂੰ ਨ = ਨਹੀਂ ਜਾਣ ਸਕੇ।

## ਲਖ ਉਸਤਤਿ ਉਸਤਤਿ ਕਰੈ; ਉਸਤਤਿ ਨ ਸਿਵਾਣੈ।

ਲੱਖਾਂ ਹੀ ਲੋਕ ਹੋਰ ਮਤਾਂ-ਮਤਾਂਤਰਾਂ ਦੇ ਦੇਵੀ ਦੇਵਤਿਆਂ ਦੀ ਉਸਤਤਿ = ਮਹਿਮਾ ਤਾਂ ਕਰੈ = ਕਰਦੇ ਹਨ, ਪਰ ਜੋ ਗੁਰੂ ਦੀ ਅਸਲ ਉਸਤਤਿ = ਮਹਿਮਾ ਸੀ, ਉਸ ਨੂੰ ਨ = ਨਹੀਂ ਸਿਵਾਣੈ = ਪਛਾਣ ਸਕੇ।

## ਆਦਿ ਪੁਰਖੁ ਆਦੇਸ ਹੈ; ਮੈਂ ਮਾਣੁ ਨਿਮਾਣੈ॥੨੨॥

ਆਦਿ = ਜੋ ਸੰਸਾਰ ਦੇ ਮੁੱਢ ਤੋਂ ਹੈ, ਪੁਰਖੁ = ਜੋ ਵਿਆਪਕ ਪਰਮੇਸ਼ਰ ਹੈ, ਉਸ ਦਾ ਸਰਗੁਣ ਸਰੂਪ ਗੁਰੂ ਨਾਨਕ ਦੇਵ ਜੀ ਹਨ, ਮੇਰੀ ਉਸ ਨੂੰ ਆਦੇਸ = ਨਮਸਕਾਰ ਹੈ, ਜੋ ਮੈਂ = ਮੈਨੂੰ ਨਿਮਾਣੈ = ਨਿਮਾਣੇ ਨੂੰ ਮਾਣੁ = ਇੱਜ਼ਤ ਬਖ਼ਸ਼ਦੇ ਹਨ॥੨੨॥

### ਪਉੜੀ ੨੩ (ਗੁਰ ਪ੍ਰਤਾਪ)

## ਲਖ ਮਤਿ ਲਖ ਬੁਧਿ ਸੁਧਿ; ਲਖ ਲਖ ਚਤੁਰਾਈ।

ਲੱਖਾਂ ਮੱਤਾਂ, ਲੱਖਾਂ ਬੁੱਧੀਆਂ, ਲੱਖਾਂ ਸੁਧਿ = ਸਮਝਾਂ ਅਤੇ ਲੱਖਾਂ ਹੀ ਚਤੁਰਾਈਆਂ ਹੋਣ।

## ਲਖ ਲਖ ਉਕਤ ਸਿਆਣਪਾਂ; ਲਖ ਸੁਰਤਿ ਸਮਾਈ।

ਲੱਖਾਂ ਹੀ ਉਕਤ = ਜੁਗਤੀਆਂ, ਲੱਖਾਂ ਸਿਆਣਪਾਂ ਤੇ ਲੱਖਾਂ ਹੀ ਸੁਰਤ ਵਿਚ ਸਮਾਈ = ਸਮਾਉਣ ਵਾਲੇ ਹੋਣ।

## ਲਖ ਗਿਆਨ ਧਿਆਨ ਲਖ; ਲਖ ਸਿਮਰਣਤਾਈ।

(ਪਾਠਾਂਤ੍ਰ 'ਸਿਮਰਣਰਾਈ')

ਲੱਖਾਂ ਹੀ ਗਿਆਨ ਵਾਲੇ ਗਿਆਨੀ, ਲੱਖਾਂ ਹੀ ਧਿਆਨ ਲਾਉਣ ਵਾਲੇ ਧਿਆਣੀ ਹੋਣ ਅਤੇ ਲੱਖਾਂ ਹੀ ਸਿਮਰਣਤਾਈ = ਕਿਸੇ ਨੂੰ ਵਾਰ-ਵਾਰ ਚੇਤੇ ਕਰਨ ਵਾਲੇ ਹੋਣ।

## ਲਖ ਵਿਦਿਆ ਲਖ ਇਸਟ ਜਪ; ਤੰਤ ਮੰਤ ਕਮਾਈ।

ਲੱਖਾਂ ਹੀ ਵਿੱਦਿਆ ਪੜ੍ਹਨ ਵਾਲੇ, ਲੱਖਾਂ ਹੀ ਆਪਣੇ ਇਸਟ = ਮਾਲਕ ਦਾ ਜਪ = ਜਾਪ ਕਰਨ ਵਾਲੇ ਅਤੇ ਲੱਖਾਂ ਤੰਤਰਾਂ ਮੰਤਰਾਂ ਦੀ ਕਮਾਈ ਕਰਨ ਵਾਲੇ ਹੋਣ **ਵਾ:** ਲੱਖਾਂ ਗਿਆਨ = ਜਾਨਣ ਵਾਲੇ ਭਾਵ ਵਿਸ਼ੇਸ਼ ਕਰਕੇ ਜੜ੍ਹ ਚੇਤਨ ਦੇ ਭੇਤਾਂ ਨੂੰ ਸਮਝਣ ਵਾਲੇ ਹੋਣ, ਲੱਖਾਂ ਧਿਆਨ ਭਾਵ ਕਿਸੇ ਡਿੱਠੇ ਪਦਾਰਥ ਨੂੰ ਮੰਨ ਕੇ ਵਾਰ ਵਾਰ ਖ਼ਿਆਲ ਕਰ ਕੇ ਤਦਰੂਪ ਖ਼ਿਆਲ ਵਿਚ ਸਿੱਧ ਕਰਨ ਵਾਲੇ ਹੋਣ, ਲੱਖਾਂ ਹੀ ਸਿਮਰਣਤਾਈ = ਕਿਸੇ ਪਦਾਰਥ ਨੂੰ ਮੁੜ ਮੁੜ ਚੇਤੇ ਵਿਚ ਲਿਆਉਣ ਵਾਲੇ ਹੋਣ **ਵਾ:** ਲੱਖਾਂ ਹੀ ਸਾਂਖੀਆਂ ਦੇ ਗਿਆਨ ਵਾਲੇ ਹੋਣ ਤੇ ਲੱਖਾਂ ਹੀ ਪਤੰਜਲੀਆਂ ਦੇ ਧਿਆਨ ਵਾਲੇ ਹੋਣ, ਲੱਖਾਂ ਹੀ ਦੇਵੀ-ਦੇਵਤਿਆਂ ਦੇ ਸਿਮਰਨ ਕਰਨ ਵਾਲੇ ਹੋਣ।

## ਲਖ ਭੁਗਤਿ ਲਖ ਲਖ ਭਗਤਿ; ਲਖੁ ਮੁਕਤਿ ਮਿਲਾਈ।

ਲੱਖਾਂ ਹੀ ਸੰਸਾਰਕ ਵਸਤੂਆਂ ਦਾ ਭੁਗਤਿ = ਭੋਗਣ ਵਾਲੇ, ਲੱਖਾਂ ਲੱਖਾਂ ਹੀ ਸਿਧੀਆਂ ਦੀ ਪ੍ਰਾਪਤੀ ਲਈ ਭਗਤਿ = ਭਗਤੀ ਕਰਨ ਵਾਲੇ ਅਤੇ ਲੱਖਾਂ ਹੀ ਜਨਮ ਮਰਨ ਦੇ ਚੱਕਰਾਂ ਤੋਂ ਮੁਕਤੀਆਂ ਨਾਲ ਮਿਲਾਈ = ਮੇਲ ਕਰਾਉਣ ਵਾਲੇ ਹੋਣ।

## ਜਿਉ ਤਾਰੇ ਦਿਹੁ ਉਗਵੈ; ਆਨ੍ਹੇਰ ਗਵਾਈ।

ਜਿਉ = ਜਿਵੇਂ ਦਿਹੁ = ਦਿਨ ਉਗਵੈ = ਚੜ੍ਹਨ ਦੇ ਨਾਲ ਤਾਰੇ ਅਤੇ ਆਨ੍ਹੇਰ = ਹਨੇਰਾ ਗਵਾਈ = ਗਵਾਚ ਭਾਵ ਨਾਸ਼ ਹੋ ਜਾਂਦਾ ਹੈ, ਇਸੇ ਤਰ੍ਹਾਂ ਗਿਆਨ ਰੂਪੀ ਦਿਨ ਚੜ੍ਹਨ ਨਾਲ ਰਿਧੀਆਂ ਸਿਧੀਆਂ ਰੂਪੀ ਤਾਰੇ ਤੇ ਅਗਿਆਨ ਰੂਪੀ ਹਨੇਰਾ ਨਾਸ਼ ਹੋ ਜਾਂਦਾ ਹੈ।

## ਗੁਰਮੁਖਿ ਸੁਖ ਫਲੁ ਅਗਮ ਹੈ; ਹੋਇ ਪਿਰਮ ਸਖਾਈ ॥੨੩॥

ਇਉਂ ਗੁਰਮੁਖਿ = ਮੁਖੀ ਗੁਰੂ ਸਾਹਿਬ ਦਾ ਬ੍ਰਹਮ ਗਿਆਨ ਰੂਪੀ ਫਲ ਦਾ ਸੁਖ = ਅਨੰਦ ਅਗਮ = ਗੰਮਤਾ ਤੋਂ ਪਰ੍ਹੇ ਹੈ, ਉਸ ਪਿਰਮ = ਪਿਆਰੇ ਵਾਹਿਗੁਰੂ ਨੂੰ ਮਿਲਾਣ ਵਿਚ ਸਖਾਈ = ਸਹਾਈ ਹੁੰਦੇ ਹਨ।

### ਪਉੜੀ ੨੪

## ਲਖ ਅਚਰਜ ਅਚਰਜ ਹੋਇ; ਅਚਰਜ ਹੈਰਾਣਾ।

ਲੱਖਾਂ ਲੋਕ ਅਚਰਜ = ਅਸਚਰਜ ਰੂਪ ਪਰਮਾਤਮਾ ਵੱਲੋਂ ਬਣਾਈ ਸ੍ਰਿਸ਼ਟੀ ਦੀ ਅਚਰਜ = ਅਸਚਰਜਤਾ ਨੂੰ ਉਸ ਦੀ ਅਚਰਜ = ਅਸਚਰਜਤਾ ਤੋਂ ਹੈਰਾਣਾ = ਹੈਰਾਨ ਹੋਇ = ਹੋ ਰਹੇ ਹਨ।

## ਵਿਸਮੁ ਹੋਇ ਵਿਸਮਾਦ ਲਖ; ਲਖ ਚੋਜ ਵਿਡਾਣਾ।

ਲੱਖਾਂ ਵਿਸਮਾਦੀ ਲੋਕ ਪਰਮੇਸ਼ਰ ਦੇ ਲੱਖਾਂ ਵਿਡਾਣਾ = ਅਸਚਰਜ ਚੋਜ = ਕੌਤਕਾਂ ਨੂੰ ਦੇਖ ਕੇ ਵਿਸਮੁ = ਹੈਰਾਨ ਹੋਇ = ਹੋ ਰਹੇ ਹਨ।

## ਲਖ ਅਦਭੁਤ ਪਰਮਦਭੁਤੰ; ਪਰਮਦਭੁਤ ਭਾਣਾ।

ਲੱਖਾਂ ਹੀ ਲੋਕ ਪਰਮਦਭੁਤੰ (ਪਰਮ + ਅਦਭੁਤੰ) ਪਰਮ = ਵੱਡੇ ਅਦਭੁਤੰ = ਅਸਚਰਜ ਰੂਪ ਪ੍ਰਭੂ ਦੇ ਪਰਮਦਭੁਤ (ਪਰਮ + ਅਦਭੁਤ) ਪਰਮ = ਵੱਡੇ ਅਦਭੁਤ = ਅਸਚਰਜ ਰੂਪ ਭਾਣੇ ਨੂੰ ਵੇਖ ਕੇ ਅਦਭੁਤ = ਅਸਚਰਜ ਹੋ ਰਹੇ ਹਨ।

## ਅਬਿਗਤਿ ਗਤਿ ਅਗਾਧ ਬੋਧ; ਅਪਰੰਪਰ ਬਾਣਾ।

ਅਬਿਗਤਿ = ਜਾਨਣ ਤੋਂ ਪਰ੍ਹੇ ਜੋ ਪ੍ਰਭੂ ਹੈ, ਉਸ ਦੀ ਗਤਿ = ਪ੍ਰਾਪਤੀ ਬਾਰੇ ਕਥਨ ਕਰਨਾ ਕਠਿਨ ਹੈ, ਉਸ ਦਾ ਬੋਧ = ਗਿਆਨ ਵੀ ਅਗਾਧ = ਡੂੰਘਾ ਹੈ ਤੇ ਉਸ ਦਾ ਬਾਣਾ = ਸਰੂਪ ਵੀ ਅਪਰੰਪਰ = ਪਾਰਾਵਾਰ ਤੋਂ ਰਹਿਤ ਹੈ।

## ਅਕਥ ਕਥਾ ਅਜਪਾ ਜਪਣੁ; ਨੇਤਿ ਨੇਤਿ ਵਖਾਣਾ।

ਉਸ ਪਰਮੇਸ਼ਰ ਦੀ ਕਥਾ ਅਕਥ = ਕਥਨ ਤੋਂ ਰਹਿਤ ਹੈ ਤੇ ਉਸ ਦਾ ਜਪਣੁ = ਜਾਪ ਵੀ ਅਜਪਾ = ਜਪਣ ਤੋਂ ਪਰ੍ਹੇ ਹੈ, ਜਿਸ ਨੂੰ ਨੇਤਿ ਨੇਤਿ = ਬੇਅੰਤ ਬੇਅੰਤ ਵਖਾਣਾ = ਕਥਨ ਕੀਤਾ ਗਿਆ ਹੈ।

## ਆਦਿ ਪੁਰਖੁ ਆਦੇਸੁ ਹੈ; ਕੁਦਰਤਿ ਕੁਰਬਾਣਾ ॥੨੪॥

ਜੋ ਸੰਸਾਰ ਦੇ ਆਦਿ = ਮੁੱਢ ਤੋਂ ਹੈ, ਪੁਰਖੁ = ਵਿਆਪਕ ਪਰਮੇਸ਼ਰ ਹੈ, ਉਸ ਨੂੰ ਮੇਰੀ ਆਦੇਸੁ = ਨਮਸਕਾਰ ਹੈ ਅਤੇ ਮੈਂ ਉਸ ਦੀ ਸਾਜੀ ਹੋਈ ਕੁਦਰਤ ਤੋਂ ਕੁਰਬਾਣਾ = ਬਲਿਹਾਰ ਜਾਂਦਾ ਹਾਂ ॥੨੪॥

### ਪਉੜੀ ੨੫ (ਗੁਰ ਪ੍ਰਣਾਲਕਾ)

## ਪਾਰਬ੍ਰਹਮ ਪੂਰਣ ਬ੍ਰਹਮ; ਗੁਰ ਨਾਨਕ ਦੇਉ ।

ਗੁਰ = ਗੁਰੂ ਨਾਨਕ ਦੇਉ = ਦੇਵ ਜੀ ਨਿਰਗੁਣ ਰੂਪ ਪੂਰਨ ਬ੍ਰਹਮ = ਵਿਆਪਕ ਪਾਰਬ੍ਰਹਮ ਦਾ ਸਰਗੁਣ ਸਰੂਪ ਹਨ।

## ਗੁਰ ਅੰਗਦੁ ਗੁਰ ਅੰਗ ਤੇ; ਸਚ ਸਬਦ ਸਮੇਉ ।

ਗੁਰ = ਗੁਰੂ ਅੰਗਦ ਦੇਵ ਜੀ ਗੁਰ = ਗੁਰੂ ਨਾਨਕ ਦੇਵ ਜੀ ਦੇ ਅੰਗ = ਸਰੀਰ ਤੇ = ਤੋਂ ਸੱਚੇ ਸ਼ਬਦ-ਗੁਰੂ ਵਿਚ ਸਮੇਉ = ਸਮਾ ਗਏ।

## ਅਮਰਾਪਦੁ ਗੁਰ ਅੰਗਦਹੁ; ਅਤਿ ਅਲਖ ਅਭੇਉ ।

ਗੁਰ = ਗੁਰੂ ਅੰਗਦਹੁ = ਅੰਗਦ ਦੇਵ ਜੀ ਤੋਂ ਅਮਰਾਪਦੁ = ਅਮਰ ਪਦਵੀ ਪ੍ਰਾਪਤ ਕਰ ਕੇ ਗੁਰੂ ਅਮਰਦਾਸ ਜੀ ਹੋਏ ਅਤੇ ਜੋ ਅਤਿ = ਵੱਡੇ ਅਲਖ = ਲਖਣ ਤੋਂ ਰਹਿਤ ਤੇ ਅਭੇਉ = ਅਭੇਦ ਸਰੂਪ ਵਾਲੇ ਹੋ ਗਏ।

## ਗੁਰ ਅਮਰਹੁ ਗੁਰ ਰਾਮ ਨਾਮ; ਗਤਿ ਅਛਲ ਅਛੇਉ ।

ਗੁਰ = ਗੁਰੂ ਅਮਰਹੁ = ਅਮਰਦਾਸ ਜੀ ਤੋਂ ਗੁਰ = ਗੁਰੂ ਰਾਮਦਾਸ ਜੀ ਨਾਮ ਦੇ ਗੁਰੂ ਹੋਏ, ਜਿਨ੍ਹਾਂ ਦੀ ਗਤਿ = ਗਤੀ ਅਛਲ = ਨਾ ਛਲੇ ਜਾਣ ਵਾਲੀ ਤੇ ਅਛੇਉ = ਛੇਦ ਰਹਿਤ ਹੈ।

## ਰਾਮ ਦਾਸ ਅਰਜਣ ਗੁਰੂ; ਅਬਿਚਲ ਅਰਖੇਉ ।

ਗੁਰੂ ਰਾਮਦਾਸ ਜੀ ਤੋਂ ਗੁਰੂ ਪਦਵੀ ਪ੍ਰਾਪਤ ਕਰ ਕੇ ਗੁਰੂ ਅਰਜਨ ਦੇਵ ਜੀ ਹੋਏ, ਜੋ ਅਬਿਚਲ = ਸਦਾ ਕਾਇਮ ਰਹਿਣ ਵਾਲੇ ਅਤੇ ਅਰਖੇਉ = ਉੱਤਮ ਆਚਾਰ ਵਾਲੇ ਹਨ।

## ਹਰਗੋਵਿੰਦ ਗੋਵਿੰਦ ਗੁਰੁ; ਕਾਰਣ ਕਰਣੇਉ ॥੨੫॥੧੩॥

ਗੁਰੂ ਅਰਜਨ ਦੇਵ ਜੀ ਤੋਂ ਗੁਰੁ = ਗੁਰੂ ਹਰਿਗੋਬਿੰਦ ਸਾਹਿਬ ਜੀ ਗੋਵਿੰਦ = ਪਰਮੇਸ਼ਰ ਰੂਪ ਹੋਏ ਹਨ ਅਤੇ ਜੋ ਕਰਣ ਕਰਣੇਉ = ਕਾਰਨ, ਭਾਵ ਜੋ ਸਾਰੇ ਕਾਰਜਾਂ ਦੇ ਕਰਨ ਨੂੰ ਸਮਰੱਥ ਹਨ, ਭਾਵ ਵੱਡੇ ਸ਼ਕਤੀ ਵਾਲੇ, ਦਲ-ਭੰਜਨ ਗੁਰ ਸੂਰਮਾ ਹੋਏ ਹਨ।

# ਵਾਰ ੧੪

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਨਿਮਾਣਿਆਂ ਦਾ ਮਾਣ ਗੁਰੂ)**

## ਸਤਿਗੁਰ ਸਚਾ ਨਾਉ; ਗੁਰਮੁਖਿ ਜਾਣੀਐ।

ਪੂਰਨ ਸਤਿਗੁਰੂ ਜੀ ਪਾਸੋਂ ਪਰਮੇਸ਼ਰ ਦਾ ਸੱਚਾ ਨਾਉ = ਨਾਮ ਗੁਰਮੁਖ ਹੀ ਜਾਣੀਐ = ਜਾਣਦੇ ਹਨ।

## ਸਾਧ ਸੰਗਤਿ ਸਚ ਥਾਉ; ਸਬਦਿ ਵਖਾਣੀਐ।

ਸਾਧਸੰਗਤ ਹੀ ਉਹ ਸੱਚਾ ਥਾਉ = ਅਸਥਾਨ ਹੈ, ਜਿਥੇ ਸ਼ਬਦ-ਗੁਰੂ ਦਾ ਵਖਾਣੀਐ = ਕਥਨ ਹੁੰਦਾ ਹੈ।

## ਦਰਗਹ ਸਚੁ ਨਿਆਉ; ਜਲੁ ਦੁਧੁ ਛਾਣੀਐ।

ਸਤਿਸੰਗਤ ਰੂਪੀ ਦਰਗਹ = ਦਰਬਾਰ ਵਿਚ ਹੀ ਸੱਚ ਦਾ ਨਿਆਉ = ਨਿਰਣਾ ਹੁੰਦਾ ਹੈ, ਜਿਥੇ ਜਲ ਤੇ ਦੁੱਧ ਨੂੰ ਛਾਣੀਐ = ਅਲੱਗ ਕੀਤਾ ਜਾਂਦਾ ਹੈ, ਭਾਵ ਸੱਚ ਤੇ ਝੂਠ ਦਾ ਨਿਸਤਾਰਾ ਹੁੰਦਾ ਹੈ **ਵਾ:** ਸਤ, ਚਿੱਤ, ਅਨੰਦ ਰੂਪ ਦੁੱਧ ਤੇ ਪਾਣੀ ਦੀ ਨਿਆਈਂ ਨਾਮ ਤੇ ਰੂਪ ਦਾ ਨਿਸਤਾਰਾ ਹੁੰਦਾ ਹੈ।

## ਗੁਰ ਸਰਣੀ ਅਸਰਾਉ; ਸੇਵ ਕਮਾਈਐ।

ਸਤਿਸੰਗਤ ਵਿਚ ਗੁਰ = ਗੁਰੂ ਦੀ ਸਰਣੀ = ਸ਼ਰਨ ਦੇ ਅਸਰਾਉ = ਆਸਰੇ ਹੋ ਕੇ ਸੇਵਾ = ਟਹਿਲ ਕਮਾਈਐ = ਕਮਾਈਦੀ ਹੈ।

## ਸਬਦ ਸੁਰਤਿ ਸੁਣਿ ਗਾਉ; ਅੰਦਰਿ ਆਣੀਐ।

ਸਾਧਸੰਗਤ ਵਿਚ ਆ ਕੇ ਸ਼ਬਦ ਵਿਚ ਸੁਰਤਿ = ਚਿੱਤ ਲਾ ਕੇ ਗੁਰੂ ਜੱਸ ਨੂੰ ਗਾਉ = ਗਾਉਂਦੇ ਹਨ ਤੇ ਸੁਣਿ = ਸੁਣ ਕੇ ਆਪਣੇ ਹਿਰਦੇ ਦੇ ਅੰਦਰਿ = ਵਿਚ ਆਣੀਐ = ਲਿਆਉਂਦੇ ਹਨ, ਭਾਵ ਵਸਾਉਂਦੇ ਹਨ। ਜੈਸਾ ਕਿ :

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥** *(ਜਪੁ ਜੀ ਸਾਹਿਬ, ਅੰਗ ੨)*

## ਤਿਸੁ ਕੁਰਬਾਣੈ ਜਾਉ; ਮਾਣ ਨਿਮਾਣੀਐ ॥੧॥

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਸੁ = ਉਸ ਸਾਧਸੰਗਤ ਤੋਂ ਕੁਰਬਾਣੈ = ਬਲਿਹਾਰ ਜਾਉ = ਜਾਂਦਾ ਹਾਂ, ਜਿਥੇ ਮੈਨੂੰ ਨਿਮਾਣੀਐ = ਨਿਮਾਣੇ ਨੂੰ ਮਾਣ = ਇੱਜ਼ਤ ਮਿਲੀ ਹੈ ॥੧॥

### ਪਉੜੀ ੨ (ਗੁਰਸਿੱਖ ਸੰਗਤ)

## ਚਾਰਿ ਵਰਨ ਗੁਰ ਸਿਖ; ਸੰਗਤਿ ਆਵਣਾ।

ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਦੇ ਲੋਕ ਗੁਰ = ਗੁਰੂ ਦੇ ਸਿੱਖਾਂ ਦੀ ਸੰਗਤ ਵਿਚ ਆਵਣਾ = ਆਉਂਦੇ ਹਨ।

## ਗੁਰਮੁਖਿ ਮਾਰਗ ਵਿਖੁ; ਅੰਤ ਨ ਪਾਵਣਾ।

ਗੁਰਮੁਖਤਾਈ ਦਾ ਮਾਰਗ = ਰਸਤਾ ਬੜਾ ਕਠਿਨ ਹੈ, ਜਿਸ ਉੱਤੇ ਚੱਲੇ ਹੋਏ ਇਕ ਵੀ ਸ਼ਰਧਾ ਰੂਪੀ ਵਿਖੁ = ਕਦਮ ਦਾ ਅੰਤ ਨ = ਨਹੀਂ ਪਾਵਣਾ = ਪਾਇਆ ਜਾ ਸਕਦਾ।

## ਤੁਲਿ ਨ ਅੰਮ੍ਰਿਤ ਇਖ; ਕੀਰਤਨ ਗਾਵਣਾ।

ਸਾਧਸੰਗਤ ਵਿਚ ਗੁਰਮੁਖ ਜਨ ਜੋ ਕੀਰਤਨ = ਪ੍ਰਭੂ ਦੀ ਕੀਰਤੀ ਗਾਵਣਾ = ਗਾਉਂਦੇ ਹਨ, ਇਖ = ਗੰਨੇ ਦਾ ਰਸ ਵੀ ਇਸ ਨਾਮ ਰੂਪੀ ਅੰਮ੍ਰਿਤ ਰਸ ਦੀ ਤੁਲਿ = ਬਰਾਬਰੀ ਨ = ਨਹੀਂ ਕਰ ਸਕਦਾ।

## ਚਾਰਿ ਪਦਾਰਥ ਭਿਖ; ਭਿਖਾਰੀ ਪਾਵਣਾ।

ਸਾਧਸੰਗਤ ਵਿਚ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਵੀ ਭਿਖਾਰੀ = ਮੰਗਤੇ ਬਣ ਕੇ ਭਿਖ = ਖ਼ੈਰ ਪਾਵਣਾ = ਪਵਾਉਂਦੇ ਹਨ।

## ਲੇਖ ਅਲੇਖ ਅਲਿਖ; ਸਬਦ ਕਮਾਵਣਾ।

ਜੋ ਗੁਰੂ ਦੇ ਸ਼ਬਦ ਨੂੰ ਕਮਾਵਣਾ = ਕਮਾਉਂਦੇ ਹਨ, ਉਹ ਵੀ ਅਲੇਖ = ਲਖਣ ਤੋਂ ਰਹਿਤ ਪਰਮਾਤਮਾ ਵਾਂਗ ਅਲਿਖ = ਲੇਖੇ ਤੋਂ ਰਹਿਤ ਹੋ ਜਾਂਦੇ ਹਨ, ਜਿਨ੍ਹਾਂ ਦੀ ਅਵਸਥਾ ਬਾਰੇ ਲੇਖ = ਲਿਖਣਾ ਵੀ ਲੇਖੇ ਵਿਚ ਨਹੀਂ ਹੈ।

## ਸੁਝਨਿ ਭੂਤ ਭਵਿਖ; ਨ ਆਪ ਜਣਾਵਣਾ॥੨॥

ਅਜਿਹੀ ਅਵਸਥਾ ਵਾਲੇ ਗੁਰਸਿੱਖਾਂ ਨੂੰ ਭੂਤ = ਬੀਤੇ ਸਮੇਂ ਦੀ ਅਤੇ ਭਵਿਖ = ਆਉਣ ਵਾਲੇ ਸਮੇਂ ਦੀ ਸੁਝਨਿ = ਸੋਝੀ ਹੋ ਜਾਂਦੀ ਹੈ। ਅਜਿਹੇ ਗੁਰਮੁਖ ਕਦੇ ਵੀ ਆਪਣਾ ਆਪ ਨ = ਨਹੀਂ ਜਣਾਵਣਾ = ਜਣਾਉਂਦੇ, ਭਾਵ ਉਹ ਤ੍ਰਿਕਾਲ ਵਾਸੀ ਹੋ ਕੇ ਵੀ ਲੋਕਾਂ ਤੋਂ ਆਪਣੀ ਪ੍ਰਭੁਤਾ ਨਹੀਂ ਚਾਹੁੰਦੇ॥੨॥

### ਪਉੜੀ ੩ (ਅਗਮ ਦਰਸ਼ਨ)

## ਆਦਿ ਪੁਰਖ ਆਦੇਸੁ; ਅਲਖ ਲਖਾਇਆ।

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਗੁਰੂ ਨਾਨਕ ਸਾਹਿਬ ਜੀ ਨੂੰ ਆਦੇਸੁ = ਨਮਸਕਾਰ ਕਰਦਾ ਹਾਂ, ਜਿਨ੍ਹਾਂ ਨੇ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਾਇਆ = ਲਖ ਲਿਆ ਹੈ, ਜੋ ਸੰਸਾਰ ਦੇ ਆਦਿ = ਮੁੱਢ ਤੋਂ ਹੈ ਤੇ ਪੁਰਖ = ਜੋ ਹਰ ਪਾਸੇ ਵਿਆਪਕ ਹੈ।

## ਅਨਹਦ ਸਬਦੁ ਅਵੇਸਿ; ਅਘੜੁ ਘੜਾਇਆ।

ਜਿਨ੍ਹਾਂ ਨੇ ਅਨਹਦ = ਇਕ-ਰਸ ਗੁਰੂ-ਸ਼ਬਦ ਨੂੰ ਆਪਣੇ ਹਿਰਦੇ ਅੰਦਰ ਅਵੇਸਿ = ਪ੍ਰਵੇਸ਼ ਕੀਤਾ ਹੈ, ਉਨ੍ਹਾਂ ਨੇ ਅਘੜੁ = ਨਾ ਘੜੇ ਜਾਣ ਵਾਲੇ ਮਨ ਨੂੰ ਘੜਾਇਆ = ਘੜ ਲਿਆ ਹੈ।

## ਸਾਧ ਸੰਗਤਿ ਪਰਵੇਸਿ; ਅਪਿਓ ਪੀਆਇਆ।

ਜੋ ਜਗਿਆਸੂ ਸਾਧਸੰਗਤ ਵਿਚ ਪ੍ਰਵੇਸ਼ ਕਰਦੇ ਹਨ, ਸਤਿਗੁਰੂ ਜੀ ਉਨ੍ਹਾਂ ਨੂੰ ਨਾਮ ਰੂਪੀ ਅਪਿਓ = ਅੰਮ੍ਰਿਤ ਪੀਆਇਆ = ਪਿਲਾਉਂਦੇ ਹਨ।

## ਗੁਰ ਪੂਰੈ ਉਪਦੇਸੁ; ਸਚੁ ਦਿੜਾਇਆ।

ਗੁਰਸਿੱਖਾਂ ਨੇ ਪੂਰੈ = ਪੂਰਨ ਗੁਰ = ਗੁਰੂ ਦੀ ਉਪਦੇਸੁ = ਸਿੱਖਿਆ ਦੁਆਰਾ ਸੱਚ ਨੂੰ ਦਿੜਾਇਆ = ਦ੍ਰਿੜ੍ਹ ਕੀਤਾ ਹੈ, ਭਾਵ ਪੱਕਾ ਕੀਤਾ ਹੈ।

## ਗੁਰਮੁਖਿ ਭੂਪਤਿ ਵੇਸਿ; ਨ ਵਿਆਪੈ ਮਾਇਆ।

ਇਸ ਅਵਸਥਾ ਵਾਲੇ ਗੁਰਮੁਖ ਜਗਤ ਦੇ ਭੂਪਤਿ = ਰਾਜੇ ਪਰਮੇਸ਼ਰ ਦਾ ਹੀ ਵੇਸਿ = ਰੂਪ ਹੋ ਜਾਂਦੇ ਹਨ, ਉਨ੍ਹਾਂ ਨੂੰ ਸੰਸਾਰ ਅੰਦਰ ਰਹਿੰਦਿਆਂ ਵੀ ਮਾਇਆ ਨ = ਨਹੀਂ ਵਿਆਪੈ = ਵਿਆਪਦੀ। ਜੈਸਾ ਕਿ :

**ਜਿਨਿ ਜਾਤਾ ਸੋ ਤਿਸ ਹੀ ਜੇਹਾ॥** *(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੩੧)*

## ਬ੍ਰਹਮੇ ਬਿਸਨ ਮਹੇਸ; ਨ ਦਰਸਨ ਪਾਇਆ॥੩॥

ਲਖਣ ਤੋਂ ਰਹਿਤ ਪਰਮਾਤਮਾ ਦਾ ਬ੍ਰਹਮਾ, ਬਿਸਨ = ਵਿਸ਼ਨੂੰ, ਮਹੇਸ = ਸ਼ਿਵਜੀ ਵਰਗੇ ਵੀ ਦਰਸ਼ਨ ਨ = ਨਹੀਂ ਪਾਇਆ = ਪਾ ਸਕੇ॥੩॥ ਜੈਸਾ ਕਿ :

**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥** *(ਜਪੁ ਜੀ ਸਾਹਿਬ, ਅੰਗ ੭)*

### ਪਉੜੀ ੪ (ਤਿੰਨ ਦੇਵਤਿਆਂ ਦਾ ਵਰਣਨ)

## ਬਿਸਨੈ ਦਸ ਅਵਤਾਰ; ਨਾਵ ਗਣਾਇਆ।

ਬਿਸਨੈ = ਵਿਸ਼ਨੂੰ ਜੀ ਨੇ ਦਸ ਅਵਤਾਰ (ਮੱਛ, ਕੱਛ, ਵਰਾਹ, ਨਰਸਿੰਘ, ਬਾਵਨ, ਪਰਸਰਾਮ, ਰਾਮਚੰਦਰ, ਕ੍ਰਿਸ਼ਨ, ਬੁੱਧ ਤੇ ਕਲਕੀ) ਧਾਰਨ ਕਰ ਕੇ ਆਪਣਾ ਨਾਵ = ਨਾਮ ਹੀ ਗਣਾਇਆ = ਜਣਾਉਣਾ ਕੀਤਾ ਹੈ। ਅਤੇ :

## ਕਰਿ ਕਰਿ ਅਸੁਰ ਸੰਘਾਰ; ਵਾਦੁ ਵਧਾਇਆ।

ਵਿਸ਼ਨੂੰ ਨੇ ਅਸੁਰ = ਦੈਂਤਾਂ ਨਾਲ ਵਾਦੁ = ਝਗੜਾ ਕਰ ਕਰ ਕੇ ਅਤੇ ਉਨ੍ਹਾਂ ਨੂੰ ਸੰਘਾਰ = ਮਾਰ ਕੇ ਵੈਰ ਹੀ ਵਧਾਇਆ = ਵਧਾਉਣਾ ਕੀਤਾ ਹੈ।

## ਬ੍ਰਹਮੈ ਵੇਦ ਵੀਚਾਰਿ; ਆਖਿ ਸੁਣਾਇਆ।

ਬ੍ਰਹਮੈ = ਬ੍ਰਹਮਾ ਨੇ ਵੀ ਵੇਦਾਂ ਦੀ ਵਿਚਾਰ ਕਰ ਕੇ ਸੰਸਾਰ ਦੇ ਲੋਕਾਂ ਨੂੰ ਆਖ ਕੇ ਸੁਣਾਇਆ = ਸੁਣਾਉਣਾ ਕੀਤਾ ਹੈ।

## ਮਨ ਅੰਦਰਿ ਅਹੰਕਾਰ; ਜਗਤੁ ਉਪਾਇਆ।

ਬ੍ਰਹਮਾ ਦੇ ਮਨ ਅੰਦਰ ਇਸ ਗੱਲ ਦਾ ਬਹੁਤ ਅਹੰਕਾਰ = ਹੰਕਾਰ ਹੈ ਕਿ ਉਸ ਨੇ ਜਗਤੁ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ।

## ਮਹਾਂਦੇਉ ਲਾਇ ਤਾਰ; ਤਾਮਸ ਤਾਇਆ।

ਮਹਾਂਦੇਉ = ਸ਼ਿਵਜੀ ਤਾਰ = ਸਮਾਧੀ ਲਾਇ = ਲਾ ਕੇ ਵੀ ਤਾਮਸ = ਤਮੋ ਗੁਣ ਵਿਚ ਹੀ ਤਾਇਆ = ਤਪਦਾ ਰਹਿੰਦਾ ਹੈ।

## ਗੁਰਮੁਖਿ ਮੋਖ ਦੁਆਰ; ਆਪੁ ਗਵਾਇਆ ॥੪॥

ਪਰ ਗੁਰਮੁਖਾਂ ਨੇ ਗੁਰੂ-ਸ਼ਬਦ ਦੇ ਰਾਹੀਂ ਆਪਣਾ ਆਪ, ਭਾਵ ਹੰਕਾਰ ਗਵਾਇਆ = ਗਵਾ ਕੇ, ਮਿਟਾ ਕੇ ਮੋਖ = ਮੁਕਤੀ ਦੇ ਦੁਆਰ = ਦਰਵਾਜ਼ੇ **ਵਾ:** ਕੈਵਲ ਮੋਖ਼ਸ਼ ਨੂੰ ਪ੍ਰਾਪਤ ਕੀਤਾ ਹੈ ॥੪॥

### ਪਉੜੀ ੫ (ਨਾਰਦ, ਸਨਕਾਦਿਕ, ਸੁਕਦੇਵ)

## ਨਾਰਦ ਮੁਨੀ ਅਖਾਇ; ਗਲ ਸੁਣਾਇਆ।

('ਗੱਲ' ਅੱਧਕ ਸਹਿਤ ਬੋਲੋ)

ਨਾਰਦ ਆਪਣੇ ਆਪ ਨੂੰ ਮੁਨੀ ਅਖਾਇ = ਅਖਵਾਉਂਦਾ ਹੈ, ਜੋ ਹਰ ਪਾਸੇ ਚੱਲ ਕੇ ਲੋਕਾਂ ਦੇ ਵਿਚ ਫਿਰ ਕੇ ਇਕ ਦੂਜੇ ਦੀਆਂ ਗੱਲਾਂ ਸੁਣਾਇਆ = ਸੁਣਾਉਂਦਾ ਹੈ, ਭਾਵ ਹਰ ਥਾਂ ਜਾ ਕੇ ਚੁਗ਼ਲੀ ਕਰਦਾ ਹੈ। ਇਸ ਕਰਕੇ :

## ਲਾਇਤਬਾਰੀ ਖਾਇ; ਚੁਗਲ ਸਦਾਇਆ।

('ਲਾਇ-ਤਬਾਰੀ' ਬੋਲੋ)

ਨਾਰਦ ਲਾਇਤਬਾਰੀ = ਉਹ ਗੱਲਾਂ ਜਿਸ ਨਾਲ ਵਿਸ਼ਵਾਸ ਜਾਂਦਾ ਰਹੇ, ਅਜਿਹੀਆਂ ਗੱਲਾਂ ਕਰਕੇ ਹਰ ਕਿਸੇ ਕੋਲ ਚੁਗ਼ਲੀ ਖਾਇ = ਖਾਂਦਾ ਹੈ, ਜਿਸ ਕਰਕੇ ਉਹ ਚੁਗ਼ਲਖ਼ੋਰ ਸਦਾਇਆ = ਕਹਾਇਆ ਹੈ।

## ਸਨਕਾਦਿਕ ਦਰਿ ਜਾਇ; ਤਾਮਸ ਆਇਆ ॥

ਬ੍ਰਹਮਾ ਦੇ ਪੁੱਤਰ ਸਨਕਾਦਿਕ (ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ) ਜਦੋਂ ਭਗਵਾਨ ਵਿਸ਼ਨੂੰ ਜੀ ਦੇ ਦਰਿ = ਦਰਵਾਜ਼ੇ 'ਤੇ ਜਾਇ = ਜਾ ਕੇ ਪਹੁੰਚੇ ਤਾਂ ਉਦੋਂ ਪਹਿਰੇਦਾਰਾਂ (ਜੈ, ਵਿਜੈ) ਨੇ ਉਨ੍ਹਾਂ ਨੂੰ ਭਗਵਾਨ ਜੀ ਨੂੰ ਮਿਲਣ ਤੋਂ ਰੋਕਿਆ ਤਾਂ ਇਹ ਤਾਮਸ = ਕ੍ਰੋਧ ਵਿਚ ਆਇਆ = ਆ ਗਏ ਅਤੇ ਸਰਾਪ ਦੇ ਦਿੱਤਾ।

**ਸਾਖੀ ਸਨਕਾਦਿਕਾਂ ਦੀ—**ਭਾਈ ਗੁਰਦਾਸ ਜੀ ਦੀ ਇਸ ਤੁਕ ਦਾ ਸਿਧਾਂਤ ਇਹ ਹੈ ਕਿ ਸਨਕਾਦਿਕ ਇਤਨੇ ਸਿਆਣੇ ਹੋਣ ਦੇ ਬਾਵਜੂਦ ਵੀ ਤਮੋ ਗੁਣ ਬਿਰਤੀ ਤੋਂ ਬਚ ਨਹੀਂ ਸਕੇ। ਉਨ੍ਹਾਂ ਵਿਚ ਹੋਰ ਭਾਵੇਂ ਕੋਈ ਵਿਕਾਰ ਨਹੀਂ ਸੀ, ਬਿਰਤੀ ਵਿਚ ਤਮੋ ਗੁਣ ਦਾ ਆਉਣਾ ਉਨ੍ਹਾਂ ਦੇ ਇਸ ਕਰਤੱਵ ਤੋਂ ਸਾਬਤ ਹੈ। ਪੌਰਾਣਕ ਕਥਾਵਾਂ ਵਿਚ ਇਹ ਗੱਲ ਵਿਸਥਾਰ ਨਾਲ ਲਿਖੀ ਹੋਈ ਹੈ, ਪਰ ਅਸੀਂ ਇਸ ਦਾ ਇਥੇ ਬਿਲਕੁਲ ਸੰਖੇਪ ਰੂਪ ਦਿੰਦੇ ਹਾਂ ਕਿ ਇਕ ਵਾਰ ਇਹ ਚਾਰੇ ਭਰਾ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਦਰਸ਼ਨ ਕਰਨ ਲਈ ਭਗਵਾਨ ਵਿਸ਼ਨੂੰ ਦੇ ਨਿਵਾਸ ਅਸਥਾਨ ਬੈਕੁੰਠ ਪਹੁੰਚੇ ਤਾਂ ਭਗਵਾਨ ਜੀ ਦੇ ਦੁਆਰਚੀ ਜੈ, ਵਿਜੈ ਨੇ ਇਨ੍ਹਾਂ ਨੂੰ ਇਹ ਕਹਿ ਕੇ ਰੋਕ ਲਿਆ ਕੇ ਇਹ ਸਮਾਂ ਉਨ੍ਹਾਂ ਦੇ ਦਰਸ਼ਨਾਂ ਦਾ ਨਹੀਂ ਹੈ। ਭਗਵਾਨ ਜੀ ਇਸ ਵੇਲੇ ਆਰਾਮ ਕਰ ਰਹੇ ਹਨ। ਲੱਛਮੀ ਸੇਵਾ ਵਿਚ ਪਾਦਸੇਵਾ ਕਰ ਰਹੀ ਹੈ। ਇਹ ਗੱਲ ਸੁਣ ਕੇ ਸਨਕਾਦਿਕ ਤਮੋ ਗੁਣ ਬਿਰਤੀ ਵਿਚ ਆ ਗਏ। ਤੁਸੀਂ ਕੌਣ ਹੋ ਸਾਨੂੰ ਰੋਕਣ ਵਾਲੇ। ਮਾਤਾ-ਪਿਤਾ ਕੋਲ ਬੱਚਾ ਜਿਸ ਸਮੇਂ ਮਰਜ਼ੀ ਜਾ ਸਕਦਾ ਹੈ। ਇਹ ਕਹਿ ਕੇ ਦੋਨੋਂ ਦੁਆਰਚੀਆਂ ਨੂੰ ਸਰਾਪ ਦੇ ਦਿੱਤਾ ਕਿ ਤੁਸੀਂ ਭਗਵਾਨ ਜੀ ਦੇ ਦੁਆਰਪਾਲ ਦੀ ਪਦਵੀ ਦੇ ਯੋਗ ਨਹੀਂ ਹੋ। ਇਸ ਲਈ ਮਾਤ-ਲੋਕ ਵਿਚ ਜਾਉ, ਜੰਮੋ

ਤੇ ਮਰੋ ਅਤੇ ਇਹ ਕ੍ਰੋਧ ਭਰੀ ਆਪਣੇ ਭਗਤਾਂ ਦੀ ਉੱਚੀ ਆਵਾਜ਼ ਸੁਣ ਕੇ ਭਗਵਾਨ ਜੀ ਜਲਦੀ ਬਾਹਰ ਆਏ। ਜੈ, ਵਿਜੈ ਨੂੰ ਕਿਹਾ ਕਿ ਇਨ੍ਹਾਂ ਨੂੰ ਨਾ ਰੋਕੋ ਤਾਂ ਭਗਵਾਨ ਜੀ ਨੇ ਕਿਹਾ ਕਿ ਸੰਤ ਜੀ ਤੁਸੀਂ ਕ੍ਰੋਧਿਤ ਦਿੱਸਦੇ ਹੋ, ਕਿਤੇ ਕੋਈ ਸਰਾਪ ਤਾਂ ਨਹੀਂ ਦੇ ਦਿੱਤਾ। ਤਾਂ ਉਨ੍ਹਾਂ ਨੇ ਕਿਹਾ ਕਿ ਸਾਡੇ ਕੋਲੋਂ ਤਾਂ ਸਰਾਪ ਦਾ ਤੀਰ ਚੱਲ ਚੁੱਕਾ ਹੈ। ਜੈ, ਵਿਜੈ ਦੇ ਨਿਮਰਤਾ ਨਾਲ ਬੇਨਤੀ ਕਰਨ ਤੋਂ ਕਿ ਸਾਡਾ ਸਰਾਪ ਬਖ਼ਸ਼ ਦਿਉ ਤਾਂ ਭਗਵਾਨ ਜੀ ਨੇ ਸਨਕਾਦਿਕਾਂ ਨੂੰ ਕਿਹਾ ਕਿ ਇਨ੍ਹਾਂ ਨੂੰ ਬਖ਼ਸ਼ ਦਿਉ ਤਾਂ ਸਨਕਾਦਿਕਾਂ ਨੇ ਕਿਹਾ ਕਿ ਬਖ਼ਸ਼ਣ ਦਾ ਅਧਿਕਾਰ ਤੁਹਾਡੇ ਕੋਲ ਹੈ। ਅਸੀਂ ਇਨ੍ਹਾਂ ਨੂੰ ਸਰਣਾਗਤ ਆਇਆ ਜਾਣ ਕੇ ਬਖ਼ਸ਼ਣ ਤੋਂ ਇਨਕਾਰ ਨਹੀਂ ਕਰਾਂਗੇ ਤਾਂ ਭਗਵਾਨ ਜੀ ਨੇ ਜੈ, ਵਿਜੈ ਨੂੰ ਕਿਹਾ ਕਿ ਤੁਹਾਡੇ ਸਰਾਪ ਦੀ ਸੀਮਾ ਨੀਯਤ ਕਰ ਦਿੰਦੇ ਹਾਂ, ਪਰ ਉਸ ਦੇ ਵਿਚ ਦੋ ਗੱਲਾਂ ਹਨ ਜਾਂ ਤਾਂ ਮਾਤ-ਲੋਕ ਵਿਚ ਜਾ ਕੇ ਭਗਤੀ ਕਰੋਗੇ ਤਾਂ ਸੱਤ ਜਨਮਾਂ ਵਿਚ ਬਖ਼ਸ਼ੇ ਜਾਓਗੇ ਤਾਂ ਜੈ, ਵਿਜੈ ਨੇ ਬੇਨਤੀ ਕੀਤੀ ਕਿ ਇਤਨਾ ਚਿਰ ਆਪ ਜੀ ਦੇ ਚਰਨਾਂ ਤੋਂ ਵਿੱਛੜ ਕੇ ਬਹੁਤ ਔਖਾ ਲੱਗ ਰਿਹਾ ਹੈ, ਕੋਈ ਹੋਰ ਜਲਦੀ ਬਖ਼ਸ਼ਣ ਦਾ ਉਪਾਅ ਕਰੋ ਤਾਂ ਭਗਵਾਨ ਜੀ ਨੇ ਕਿਹਾ ਕਿ ਜਲਦੀ ਬਖ਼ਸ਼ਣ ਵਾਲਾ ਉਪਾਅ ਥੋੜ੍ਹਾ ਜਿਹਾ ਕਠਿਨ ਹੈ। ਫਿਰ ਸੱਤ ਜਨਮਾਂ ਦੀ ਬਜਾਏ ਤਿੰਨ ਜਨਮਾਂ ਵਿਚ ਬਖ਼ਸ਼ੇ ਜਾਉਗੇ, ਪਰ ਫਿਰ ਤੁਹਾਨੂੰ ਮੇਰਾ ਵਿਰੋਧ ਕਰਨਾ ਪਵੇਗਾ ਅਤੇ ਮੇਰੀ ਬਰਾਬਰੀ ਕਰਨੀ ਪਵੇਗੀ। ਭਗਤੀ ਤੋਂ ਉਲਟ ਕਰਤੱਵ ਕਰਨੇ ਪੈਣਗੇ। ਫਿਰ ਮੈਂ ਤਿੰਨੇ ਜਨਮ ਤੁਹਾਨੂੰ ਮਾਰਾਂਗਾ। ਮੇਰੇ ਹੱਥੋਂ ਮਰਨ ਕਰਕੇ ਤੀਸਰੇ ਜਨਮ ਤੁਹਾਡੀ ਕਲਿਆਣ ਹੋ ਜਾਵੇਗੀ, ਪਰ ਖ਼ਿਆਲ ਰੱਖਣਾ, ਇਸ ਦੇ ਨਾਲ ਤੁਹਾਡੀ ਸਦਾ ਲਈ ਨਿੰਦਾ ਹੁੰਦੀ ਰਹੇਗੀ ਤਾਂ ਜੈ, ਵਿਜੈ ਨੇ ਕਿਹਾ ਕਿ ਸਾਨੂੰ ਲੋਕਾਂ ਦੀ ਨਿੰਦਿਆ ਦਾ ਭੈ ਨਹੀਂ। ਤੁਹਾਡੇ ਚਰਨਾਂ ਵਿਚ ਜਲਦੀ ਆਉਣ ਲਈ ਇਹ ਖੋਟਾ ਕਰਮ ਕਰਨਾ ਪਏ ਤਾਂ ਅਸੀਂ ਤਿਆਰ ਹਾਂ। ਫਿਰ ਤਿੰਨ ਜਨਮ ਸਤਿਜੁਗ ਵਿਚ ਹਰਨਾਖਸ਼, ਹਰਨਕਛਪ ਅਤੇ ਤ੍ਰੇਤੇ ਵਿਚ ਕੁੰਭਕਰਨ, ਰਾਵਣ ਤੇ ਦੁਆਪਰ ਵਿਚ ਕੰਸ, ਸ਼ਸ਼ਪਾਲ ਅਤੇ ਇਹ ਸਾਰੀ ਖੇਡ ਭਗਵਾਨ ਜੀ ਨੇ ਲੱਛਮੀ ਦੇ ਸ਼ੰਕਾ ਕਰਨ 'ਤੇ ਕੀਤੀ ਕਿ ਤੁਹਾਡੇ ਹੱਥ ਬਹੁਤ ਕੂਲੇ ਹਨ, ਜੇ ਲੜਾਈ ਕਰਨੀ ਪਈ ਤਾਂ ਕਿਸ ਤਰ੍ਹਾਂ ਕਰੋਗੇ, ਧਰਮ ਯੁੱਧ ਦੇ ਫੁਰਨੇ ਨਾਲ ਸਨਕਾਦਿਕਾਂ ਦੇ ਦਰਸ਼ਨ ਲਈ ਮਨ ਪ੍ਰੇਰਨੇ ਅਤੇ ਜੈ, ਵਿਜੈ ਨੂੰ ਰੋਕਣ ਲਈ ਪ੍ਰੇਰਨਾ, ਸਨਕਾਦਿਕਾਂ ਤੋਂ ਸਰਾਪ ਦੁਆ ਕੇ ਮੁੜ ਤਿੰਨ ਜਨਮ ਇਨ੍ਹਾਂ ਨਾਲ ਜੰਗ ਕਰ ਕੇ ਲੱਛਮੀ ਨੂੰ ਜੰਗ ਦਾ ਕਰਤੱਵ ਦਿਖਾਇਆ ਅਤੇ ਸੰਸਾਰ ਨੂੰ ਸਾਧੂਆਂ ਦਾ ਸਤਿਕਾਰ ਕਰਨ ਦੀ ਪ੍ਰੇਰਨਾ ਦਿੱਤੀ ਅਤੇ ਸਨਕਾਦਿਕਾਂ ਨੂੰ ਤਪੱਸਿਆ ਕਰਦਿਆਂ ਤਮੋ ਗੁਣ ਤੋਂ ਬਚਣ ਦੀ ਸਿੱਖਿਆ ਦਿੱਤੀ ਕਿ ਸਰਾਪ ਦੇਣ ਨਾਲ ਤਪੱਸਿਆ ਦਾ ਬਲ ਘੱਟਦਾ ਹੈ। ਇਸ ਲਈ ਇਥੇ ਭਾਈ ਗੁਰਦਾਸ ਜੀ ਨੇ ਸਨਕਾਦਿਕਾਂ ਦੀ ਨਿਊਨਤਾ ਜਣਾਈ ਹੈ।

## ਦਸ ਅਵਤਾਰ ਕਰਾਇ; ਜਨਮ ਗਲਾਇਆ।

ਇਸੇ ਕਰਕੇ ਵਿਸ਼ਨੂੰ ਜੀ ਨੇ ਉਨ੍ਹਾਂ ਦੇ ਉੱਧਾਰ ਵਾਸਤੇ ਦਸ ਅਵਤਾਰ ਧਾਰਨ ਕਰਾਇ = ਕਰ ਕੇ ਉਨ੍ਹਾਂ ਵਿਰੋਧੀਆਂ ਦਾ ਜਨਮ ਗਲਾਇਆ = ਨਸ਼ਟ ਕੀਤਾ।

## ਜਿਨਿ ਸੁਖੁ ਜਣਿਆ ਮਾਇ; ਦੁਖੁ ਸਹਾਇਆ।

ਜਿਨਿ = ਜਿਸ ਮਾਇ = ਮਾਤਾ ਨੇ ਸੁਖੁ = ਸੁਖਦੇਵ ਮੁਨੀ ਨੂੰ ਜਣਿਆ = ਜੰਮਿਆ ਹੈ, ਉਸ ਨੂੰ ਬਾਰਾਂ ਵਰ੍ਹੇ ਦੁਖ ਸਹਾਇਆ = ਸਹਾਰਨਾ ਪਿਆ।

## ਗੁਰਮੁਖਿ ਸੁਖ ਫਲ ਖਾਇ; ਅਜਰ ਜਰਾਇਆ ॥੫॥

ਪਰ ਗੁਰਮੁਖਾਂ ਨੇ ਇਨ੍ਹਾਂ ਦੇ ਮੁਕਾਬਲੇ ਨਾਮ ਰੂਪੀ ਸੁਖ ਫਲ ਨੂੰ ਖਾਇ = ਖਾ ਕੇ ਅਜਰ = ਨਾ ਜਰੇ ਜਾਣ ਵਾਲੀ ਆਤਮਿਕ ਅਵਸਥਾ ਨੂੰ ਜਰਾਇਆ = ਜਰ ਲਿਆ ਹੈ ॥੫॥

### ਪਉੜੀ ੬ (ਧਰਤੀ ਤੋਂ ਨਿਮਰਤਾ ਦਾ ਉਪਦੇਸ਼)

## ਧਰਤੀ ਨੀਵੀ ਹੋਇ; ਚਰਣ ਚਿਤੁ ਲਾਇਆ।

ਧਰਤੀ ਨੇ ਨੀਵੀਂ ਹੋਇ = ਹੋ ਕੇ, ਭਾਵ ਨਿਮਰਤਾ ਵੱਸ ਹੋ ਕੇ ਹਰ ਇਕ ਦੇ ਚਰਨਾਂ ਦੇ ਵਿਚ ਚਿੱਤ ਲਾਇਆ ਹੈ, ਭਾਵ ਹਰ ਇਕ ਦੇ ਚਰਨਾਂ ਦੇ ਹੇਠਾਂ ਰਹਿੰਦੀ ਹੈ।

## ਚਰਣ ਕਵਲ ਰਸੁ ਭੋਇ; ਆਪੁ ਗਵਾਇਆ।

ਧਰਤੀ ਆਪਣਾ ਆਪ ਗਵਾਇਆ = ਗਵਾ ਕੇ ਚਰਨ ਕਵਲ = ਕਮਲਾਂ ਦੇ ਰਸ ਵਿਚ ਭੋਇ = ਭਿੱਜੀ ਰਹਿੰਦੀ ਹੈ।

## ਚਰਣ ਰੇਣੁ ਤਿਹੁ ਲੋਇ; ਇਛ ਇਛਾਇਆ।

ਸੰਤਾਂ ਦੇ ਚਰਨਾਂ ਦੀ ਰੇਣ = ਧੂੜੀ ਵੀ ਬਣੀ ਹੋਈ ਹੈ, ਜਿਸ ਧੂੜੀ ਦੀ ਇੱਛਾ ਨੂੰ ਤਿਹੁ = ਤਿੰਨੇ ਲੋਇ = ਲੋਕ ਇਛਾਇਆ = ਚਾਹੁੰਦੇ ਹਨ।

## ਧੀਰਜੁ ਧਰਮੁ ਸਮੋਇ; ਸੰਤੋਖੁ ਸਮਾਇਆ।

ਧਰਤੀ ਵਿਚ ਧੀਰਜ, ਧਰਮ ਸਮੋਇ = ਸਮਾਏ ਹੋਏ ਹਨ ਅਤੇ ਸੰਤੋਖ ਭੀ ਸਮਾਇਆ ਹੋਇਆ ਹੈ, ਭਾਵ ਕੁਝ ਵੀ ਧਰਤੀ ਉੱਤੇ ਬੀਜਿਆ ਜਾਵੇ, ਪੁੱਟਿਆ ਜਾਵੇ, ਹਰ ਇਕ ਹਾਲਤ ਵਿਚ ਧਰਤੀ ਪ੍ਰਸੰਨ ਹੈ।

## ਜੀਵਣ ਜੁਗਤਿ ਪਰੋਇ; ਰਿਜਕੁ ਪੁਜਾਇਆ।

ਧਰਤੀ ਜੀਵਨ ਦੀ ਜੁਗਤੀ ਨੂੰ ਪਰੋਇ = ਪਰੋ ਕੇ, ਭਾਵ ਜੀਵਨ ਜੁਗਤ ਨੂੰ ਚੱਲਦਾ ਰੱਖਣ ਲਈ ਪਾਣੀ ਦਾ ਦਾਨ ਦੇ ਕੇ ਸਾਰੇ ਜੀਵ-ਜੰਤੂਆਂ ਅਤੇ ਮਨੁੱਖਾਂ ਨੂੰ ਖੇਤੀ ਦੁਆਰਾ ਰਿਜ਼ਕ ਪੁਜਾਇਆ = ਪੁਚਾਉਂਦੀ ਹੈ।

## ਮੰਨੈ ਹੁਕਮੁ ਰਜਾਇ; ਗੁਰਮੁਖਿ ਜਾਇਆ ॥੬॥

ਇਸ ਪੰਕਤੀ ਦਾ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੬॥

### ਦੂਸਰਾ ਅਰਥ

**ਧਰਤੀ ਨੀਵੀ ਹੋਇ; ਚਰਣ ਚਿਤੁ ਲਾਇਆ।**

ਗੁਰਮੁਖਾਂ ਨੇ ਧਰਤੀ ਵਾਂਗ ਨੀਵੀ = ਨੀਵੇਂ ਹੋ ਕੇ ਭਾਵ ਨਿਮਰਤਾ ਵੱਸ ਹੋ ਕੇ ਗੁਰੂ ਦੇ ਚਰਨਾਂ ਵਿਚ ਚਿੱਤ ਲਾਇਆ ਹੈ।

**ਚਰਣ ਕਵਲ ਰਸੁ ਭੋਇ; ਆਪੁ ਗਵਾਇਆ।**

ਗੁਰਮੁਖ ਧਰਤੀ ਵਾਂਗ ਆਪਣਾ ਆਪ ਗਵਾਇਆ = ਗਵਾ ਕੇ ਗੁਰੂ ਦੇ ਚਰਨਾਂ ਕਵਲ = ਕਮਲਾਂ ਦੇ ਨਾਮ ਰਸ ਵਿਚ ਭੋਇ = ਭਿੱਜੇ ਰਹਿੰਦੇ ਹਨ।

**ਚਰਣ ਰੇਣੁ ਤਿਹੁ ਲੋਇ; ਇਛ ਇਛਾਇਆ।**

ਸਤਿਗੁਰੂ ਜੀ ਦੇ ਚਰਨਾਂ ਦੀ ਸ਼ਰਧਾ ਰੂਪੀ ਰੇਣੁ = ਧੂੜੀ ਨੂੰ ਤਿਹੁ = ਤਿੰਨੇ ਲੋਇ = ਲੋਕਾਂ ਦੇ ਜੀਵ ਇੱਛਾਵਾਨ ਹੋ ਕੇ ਇਛਾਇਆ = ਚਾਹੁੰਦੇ ਹਨ। ਗੁਰਮੁਖਾਂ ਨੇ ਉਸ ਧੂੜੀ ਨੂੰ ਪ੍ਰਾਪਤ ਕੀਤਾ ਹੈ।

**ਧੀਰਜੁ ਧਰਮੁ ਸਮੋਇ; ਸੰਤੋਖੁ ਸਮਾਇਆ।**

ਗੁਰੂ ਦੇ ਚਰਨਾਂ ਦੀ ਧੂੜੀ ਹੋ ਕੇ ਗੁਰਮੁਖਾਂ ਦੇ ਵਿਚ ਧੀਰਜ, ਧਰਮ ਸਮੋਇ = ਸਮਾਉਣ ਦੇ ਨਾਲ ਹੀ ਹਿਰਦੇ ਵਿਚ ਸੰਤੋਖ ਭੀ ਸਮਾਇਆ = ਸਮਾ ਜਾਂਦਾ ਹੈ।

**ਜੀਵਣ ਜੁਗਤਿ ਪਰੋਇ; ਰਿਜਕੁ ਪੁਜਾਇਆ।**

ਗੁਰਮੁਖਾਂ ਨੇ ਆਤਮਿਕ ਜੀਵਨ ਦੀ ਜੁਗਤੀ ਨੂੰ ਹਿਰਦੇ ਵਿਚ ਪਰੋ ਕੇ ਰੱਖਿਆ ਹੋਇਆ ਹੈ, ਨਾਮ ਦਾ ਉਪਦੇਸ਼ ਰੂਪੀ ਰਿਜ਼ਕ ਹੋਰਨਾਂ ਤਕ ਵੀ ਪੁਜਾਇਆ = ਪੁਚਾਉਂਦੇ ਹਨ।

**ਮੰਨੈ ਹੁਕਮੁ ਰਜਾਇ; ਗੁਰਮੁਖਿ ਜਾਇਆ ॥੬॥**

ਜੋ ਗੁਰਮੁਖ ਧਰਤੀ ਵਾਂਗ ਹਰ ਹਾਲਤ ਵਿਚ ਪ੍ਰਭੂ ਦੇ ਹੁਕਮ ਅਤੇ ਰਜਾਇ = ਰਜ਼ਾ ਨੂੰ ਮੰਨੈ = ਮੰਨਦੇ ਹਨ, ਉਨ੍ਹਾਂ ਗੁਰਮੁਖਾਂ ਦਾ ਜਾਇਆ = ਜਨਮ ਸਫਲਾ ਹੈ ॥੬॥

## ਪਉੜੀ ੭ (ਪਾਣੀ ਤੋਂ ਸਿੱਖਿਆ)

## ਪਾਣੀ ਧਰਤੀ ਵਿਚਿ; ਧਰਤੀ ਵਿਚ ਪਾਣੀਐ।

ਪਾਣੀ ਧਰਤੀ ਵਿਚ ਹੈ ਤੇ ਧਰਤੀ ਵਿਚ ਪਾਣੀਐ = ਪਾਣੀ ਹੈ।

## ਨੀਚਹੁ ਨੀਚ ਨ ਹਿਚ; ਨਿਰਮਲ ਜਾਣੀਐ।

ਪਾਣੀ ਨੀਚਹੁ = ਨੀਵੀਂ ਤੋਂ ਨੀਚ = ਨੀਵੀਂ ਥਾਂ ਵੱਲ ਜਾਣ ਤੋਂ ਹਿਚ = ਸੰਕੋਚ ਨ = ਨਹੀਂ ਕਰਦਾ ਅਤੇ ਚਾਹੇ ਪਾਣੀ ਮਿੱਟੀ ਵਿਚ ਜਾਂ ਰੇਤ ਵਿਚ ਮਿਲ ਜਾਵੇ, ਫਿਰ ਵੀ ਨਿੱਤਰ ਕੇ ਨਿਰਮਲ ਹੋ ਜਾਣੀਐ = ਜਾਂਦਾ ਹੈ।

## ਸਹਿਦਾ ਬਾਹਲੀ ਖਿਚ; ਨਿਵੇ ਨੀਵਾਣੀਐ।

ਪਾਣੀ ਬਾਹਲੀ = ਬਹੁਤੀ ਵੱਡੀ ਖਿੱਚ ਸਹਿਦ = ਸਹਾਰਦਾ ਹੈ, ਭਾਵ ਆਕਰਖਣ ਸ਼ਕਤੀ ਧਰਤੀ ਨਿਵਾਣ ਵੱਲ ਨੂੰ ਲੈ ਜਾਂਦੀ ਹੈ ਤੇ ਸਦਾ ਨਿਵਣ ਵਾਲਾ ਹੋ ਕੇ ਨੀਵਾਣੀਐ = ਨੀਵੇਂ ਥਾਂ ਵੱਲ ਨੂੰ ਚੱਲਦਾ ਹੈ।

## ਮਨ ਮੇਲੀ ਘੁਲ ਮਿਚਿ; ਸਭ ਰੰਗ ਮਾਣੀਐ।

ਪਾਣੀ ਮਨ ਦਾ ਮੇਲੀ = ਮਿਲਾਪੜਾ ਹੋਣ ਕਰਕੇ ਘੁਲ ਮਿਚਿ = ਘੁਲ-ਮਿਲ ਕੇ ਸਭ = ਸਾਰੇ ਰੰਗਾਂ ਨੂੰ ਮਾਣੀਐ = ਮਾਣਦਾ ਹੈ, ਭਾਵ ਹਰ ਇਕ ਰੰਗ ਵਿਚ ਮਿਲ ਕੇ ਉਸ ਦਾ ਹੀ ਰੂਪ ਹੋ ਜਾਂਦਾ ਹੈ।

## ਵਿਛੁੜੈ ਨਾਹਿ ਵਿਰਚਿ; ਦਰਿ ਪਰਵਾਣੀਐ।

('ਵਿਰੱਚਿ' ਅੱਧਕ ਸਹਿਤ ਬੋਲੋ)

ਪਾਣੀ ਇਕ ਵਾਰ ਜਿਸ ਵਿਚ ਵਿਰਚਿ = ਵਿਸ਼ੇਸ਼ ਕਰਕੇ ਰਚ ਜਾਵੇ, ਫਿਰ ਉਸ ਤੋਂ ਵਿਛੁੜੈ = ਵਿੱਛੜਦਾ ਨਾਹਿ = ਨਹੀਂ, ਆਪਣੇ ਇਨ੍ਹਾਂ ਗੁਣਾਂ ਕਰਕੇ ਹੀ ਦਰਿ = ਦਰਬਾਰ ਵਿਚ ਪਰਵਾਣੀਐ = ਪਰਵਾਣ ਹੁੰਦਾ ਹੈ।

## ਪਰਉਪਕਾਰ ਸਰਚਿ; ਭਗਤਿ ਨੀਸਾਣੀਐ ॥੭॥

('ਸਰੱਚਿ' ਅੱਧਕ ਸਹਿਤ ਬੋਲੋ)

ਇਸ ਪੰਕਤੀ ਦਾ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ ॥੭॥

## ਦੂਸਰਾ ਅਰਥ

**ਪਾਣੀ ਧਰਤੀ ਵਿਚਿ; ਧਰਤੀ ਵਿਚ ਪਾਣੀਐ।**

ਗੁਰਮੁਖਾਂ ਦੇ ਨਿਮਰਤਾ ਰੂਪ ਪਾਣੀ ਵਿਚ ਬੁੱਧ ਰੂਪ ਧਰਤੀ ਹੈ ਤੇ ਬੁੱਧ ਰੂਪ ਧਰਤੀ ਵਿਚ ਨਿਮਰਤਾ ਰੂਪ ਪਾਣੀਐ = ਪਾਣੀ ਹੈ।

**ਨੀਚਹੁ ਨੀਚ ਨ ਹਿਚ; ਨਿਰਮਲ ਜਾਣੀਐ।**

ਗੁਰਮੁਖ ਜਨ ਨੀਚਹੁ ਨੀਚ = ਨਿਮਰਤਾ ਤੋਂ ਨਿਮਰਤਾ ਵਾਲਿਆਂ ਕੋਲ ਜਾਣ ਤੋਂ ਹਿਚ = ਸੰਕੋਚ ਨਹੀਂ ਕਰਦੇ ਕਿ ਅਸੀਂ ਵੱਡੇ ਹਾਂ ਤੇ ਹੰਗਤਾ ਨਾ ਹੋਣ ਕਰਕੇ ਨਿਰਮਲ = ਸ਼ੁੱਧ ਸਰੂਪ ਜਾਣੀਐ = ਜਾਣੀਦੇ ਹਨ।

**ਸਹਿਦਾ ਬਾਹਲੀ ਖਿਚ; ਨਿਵੇ ਨੀਵਾਣੀਐ।**

ਗੁਰਮੁਖ ਜਨ ਨਿਮਰਤਾ ਦੀ ਖਿਚ = ਕਸ਼ਿਸ਼ ਵਿਚ ਚੱਲਦਿਆਂ ਭਾਵੇਂ ਬਾਹਲੀ = ਬਹੁਤੀ ਤਕਲੀਫ਼ ਸਹਿਦਾ = ਸਹਾਰਦੇ ਹਨ, ਪਰ ਫਿਰ ਵੀ ਉਹ ਨਿਵੇ = ਨਿਮਰਤਾ ਵਿਚ ਨੀਵਾਣੀਐ = ਨੀਵਾਂ ਹੋ ਕੇ ਚੱਲਦੇ ਹਨ।

**ਮਨ ਮੇਲੀ ਘੁਲ ਮਿਚਿ; ਸਭ ਰੰਗ ਮਾਣੀਐ।**

ਗੁਰਮੁਖ ਜਨਾਂ ਦੇ ਮਨ ਵਿਚ ਨਿਮਰਤਾ ਐਸੀ ਮੇਲੀ ਹੁੰਦੀ ਹੈ ਕਿ ਸਭ ਵਿਚ ਘੁਲ ਮਿਚਿ = ਘੁਲ-ਮਿਲ ਜਾਂਦੇ ਹਨ, ਸਭ = ਸਾਰੇ ਵਰਨਾਂ ਤੇ ਆਸ਼ਰਮਾਂ ਦੇ ਲੋਕਾਂ ਵਿਚ ਰਹਿੰਦੇ ਹੋਏ ਅੰਦਰੋਂ ਨਾਮ ਦੇ ਰੰਗ ਨੂੰ ਮਾਣੀਐ = ਮਾਣਦੇ ਰਹਿੰਦੇ ਹਨ।

**ਵਿਛੁੜੈ ਨਾਹਿ ਵਿਰਚਿ; ਦਰਿ ਪਰਵਾਣੀਐ।**

ਗੁਰਮੁਖ ਜਨ (ਵਿ + ਰਚਿ) ਵਿ = ਵਿਸ਼ੇਸ਼ ਕਰਕੇ ਨਾਮ ਵਿਚ ਰਚਿ = ਰਚ ਕੇ ਨਾਮ ਤੋਂ ਕਦੇ ਵੀ ਵਿਛੁੜੈ = ਵਿੱਛੜਦੇ ਨਾਹਿ = ਨਹੀਂ, ਇਸ ਲਈ ਪਰਮਾਤਮਾ ਦੇ ਦਰਿ = ਦਰਗਾਹ ਵਿਚ ਪਰਵਾਣੀਐ = ਪਰਵਾਣਨੀਕ ਹੋ ਗਏ ਹਨ।

ਫਿਰ ਪਰਵਾਣਨੀਕ ਹੋ ਕੇ ਕੀ ਕਰਦੇ ਹਨ ?

**ਪਰਉਪਕਾਰ ਸਰਚਿ; ਭਗਤਿ ਨੀਸਾਣੀਐ ॥੭॥**

ਪਰਉਪਕਾਰ = ਪਰਾਇਆਂ ਦਾ ਭਲਾ ਕਰਨ ਵਿਚ ਸਰਚਿ = ਸਹਿਤ ਰੁਚੀ ਦੇ ਹੋ ਜਾਂਦੇ ਹਨ, ਇਹ ਉਨ੍ਹਾਂ ਗੁਰਮੁਖਾਂ ਦੀ ਭਗਤੀ ਦੀ ਪੱਕੀ ਨੀਸਾਣੀਐ = ਨਿਸ਼ਾਨੀ ਜਾਣੀ ਜਾਂਦੀ ਹੈ, ਭਾਵ ਬ੍ਰਹਮਗਿਆਨੀ ਹੋ ਕੇ ਪਰਉਪਕਾਰ ਕਰਨ ਵਿਚ ਉਤਸ਼ਾਹ ਰੱਖਦੇ ਹਨ। ਜੈਸਾ ਕਿ :

**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥** *(ਗਉੜੀ ਸੁਖਮਨੀ ਮ: ੫, ਅੰਗ ੨੭੩)*

## ਪਉੜੀ ੮ (ਬ੍ਰਿਛ ਤੋਂ ਉਪਦੇਸ਼)

# ਧਰਤੀ ਉਤੈ ਰੁਖ; ਸਿਰ ਤਲਵਾਇਆ।

ਧਰਤੀ ਉੱਤੇ ਰੁਖ = ਬ੍ਰਿਛ ਹਮੇਸ਼ਾਂ ਤਲਵਾਇਆ = ਉਲਟਾ ਹੋ ਕੇ ਸਿਰ ਹੇਠਾਂ ਤੇ ਪੈਰ ਉੱਪਰ ਕਰ ਕੇ ਉੱਗਦਾ ਹੈ।

## ਆਪਿ ਸਹੰਦੈ ਦੁਖ; ਜਗੁ ਵਰਸਾਇਆ।

ਰੁੱਖ ਆਪਣੇ ਆਪ 'ਤੇ ਹਮੇਸ਼ਾਂ ਦੁੱਖ ਸਹੰਦੈ = ਸਹਾਰ ਕੇ ਜਗੁ = ਸੰਸਾਰ ਲਈ ਪਰਉਪਕਾਰ ਦਾ ਵਰਸਾਇਆ = ਵਰਸਾਉ ਕਰਦਾ ਹੈ, ਭਾਵ ਸਾਰੇ ਜਗਤ ਨੂੰ ਵੱਟਿਆਂ ਦੀ ਮਾਰ ਸਹਿ ਕੇ ਵੀ ਫਲ ਦਿੰਦਾ ਹੈ।

## ਫਲ ਦੇ ਲਾਹਨਿ ਭੁਖ; ਵਟ ਵਗਾਇਆ।

('ਵੱਟ' ਅੱਧਕ ਸਹਿਤ ਬੋਲੋ)

ਲੋਕ ਰੁੱਖ 'ਤੇ ਵਗਾਇਆ = ਜ਼ੋਰ ਨਾਲ ਵਗਾਹ ਕੇ ਵਟ = ਵੱਟੇ ਮਾਰਦੇ ਹਨ। ਫਿਰ ਵੀ ਰੁੱਖ ਮਾਰ ਸਹਿ ਕੇ ਉਨ੍ਹਾਂ ਲੋਕਾਂ ਨੂੰ ਫਲ ਦੇ ਕੇ ਉਨ੍ਹਾਂ ਦੀ ਭੁੱਖ ਲਾਹਨਿ = ਲਾਹੁੰਦਾ ਭਾਵ ਮਿਟਾਉਂਦਾ ਹੈ।

## ਛਾਵ ਘਣੀ ਬਹਿ ਸੁਖ; ਮਨੁ ਪਰਚਾਇਆ।

ਰਾਹਗੀਰ ਰੁੱਖ ਦੀ ਘਣੀ = ਸੰਘਣੀ ਛਾਵ = ਛਾਂ ਹੇਠ ਬਹਿ = ਬੈਠ ਕੇ ਸੁਖ ਪ੍ਰਾਪਤ ਕਰ ਕੇ ਆਪਣੇ ਮਨ ਨੂੰ ਪਰਚਾਇਆ = ਪਰਚਾਉਂਦੇ ਹਨ।

## ਵਢਨਿ ਆਇ ਮਨੁਖ; ਆਪ ਤਛਾਇਆ।

ਜਿਹੜਾ ਵੀ ਮਨੁੱਖ ਰੁੱਖ ਨੂੰ ਵੱਢਣ ਆਇ = ਆਉਂਦਾ ਹੈ ਤਾਂ ਰੁੱਖ ਵੀ ਆਪਣੇ ਆਪ ਨੂੰ ਤਛਾਇਆ = ਕਟਵਾ ਲੈਂਦਾ ਹੈ ਤੇ ਇਤਰਾਜ਼ ਨਹੀਂ ਕਰਦਾ। ਜੈਸਾ ਕਿ :

**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥** *(ਮਾਰੂ ਮ: ੫, ਅੰਗ ੧੦੧੮)*

## ਵਿਰਲੇ ਹੀ ਸਨਮੁਖੁ; ਭਾਣਾ ਭਾਇਆ॥੮॥

ਇਸ ਪੰਕਤੀ ਦਾ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ॥੮॥

### ਦੂਸਰਾ ਅਰਥ

**ਧਰਤੀ ਉਤੈ ਰੁਖ; ਸਿਰ ਤਲਵਾਇਆ।**

ਸਾਧਸੰਗਤ ਰੂਪੀ ਧਰਤੀ ਉੱਤੇ ਗੁਰਮੁਖ ਰੂਪ ਰੁਖ = ਬ੍ਰਿਛ ਮਨ ਰੂਪੀ ਸਿਰ ਨੂੰ ਨਿਮਰਤਾ ਰੂਪੀ ਤਲਵਾਇਆ = ਨੀਵੇਂ ਕਰ ਕੇ ਚੱਲਦੇ ਹਨ।

**ਆਪਿ ਸਹੰਦੈ ਦੁਖ; ਜਗੁ ਵਰਸਾਇਆ।**

ਆਪ ਗੁਰਮੁਖ ਜਨ ਜਪ, ਤਪ ਦਾ ਦੁੱਖ ਸਰੀਰ ਉੱਤੇ ਸਹੰਦੈ = ਸਹਾਰਦੇ ਹਨ, ਫਿਰ ਜਪ ਤਪ ਦੇ ਪ੍ਰਤਾਪ ਨਾਲ ਜਗੁ = ਸੰਸਾਰ ਵਰਸਾਇਆ = ਵਰੋਸਾਉਂਦਾ ਹੈ।

**ਫਲ ਦੇ ਲਾਹਨਿ ਭੁਖ; ਵਟ ਵਗਾਇਆ।**

ਸੰਸਾਰ ਦੇ ਲੋਕ ਗੁਰਮੁਖਾਂ ਵੱਲ ਬੋਲ-ਕੁਬੋਲ ਰੂਪ ਵੱਟੇ ਵਗਾਇਆ = ਵਗਾਉਂਦੇ ਹਨ, ਪਰ ਗੁਰਮੁਖ ਫਿਰ ਵੀ ਉਨ੍ਹਾਂ ਦਾ ਭਲਾ ਕਰਨ ਰੂਪ ਫਲ ਦਿੰਦੇ ਹਨ, ਜਿਸ ਕੋਲ ਅੰਨ ਨਾ ਹੋਵੇ, ਉਸ ਦੀ ਭੁੱਖ ਲਾਹੁਣ ਭਾਵ ਮਿਟਾਉਣ ਵਾਸਤੇ ਅੰਨ ਬਸਤਰ ਆਦਿ ਦਿੰਦੇ ਹਨ। ਇਹ ਨਹੀਂ ਦੇਖਦੇ ਕਿ ਮੈਨੂੰ ਬੋਲ-ਕੁਬੋਲ ਬੋਲਦਾ ਸੀ। ਜੈਸਾ ਕਿ :

**ਸੰਤ ਕਰੈ ਨਹਿ ਵੈਰ ਕਹੂੰ ਸਭ ਕੇ ਹਿਤ ਮੈਂ ਵਰਤੈ ਅਤਿ ਹੀ।**
**ਤਾ ਤਨ ਕੋ ਜਬ ਦਾਹਤ ਕੋ ਵਹਿ ਤਦਪਿ ਦੇਤ ਸੁਖਾਮਿਤ ਹੀ।**

**ਜੈਸੇ ਕੁਠਾਰ ਕਟੈ ਤਰੁ ਚੰਦਨ ਗੰਧ ਤਿਸੈ ਮੁਖ ਦੇਵਤ ਹੀ।**
**ਹੇਤੁ ਇਹੀ ਸਰਬਾਤਮ ਹੇਰਤ ਤਾਂ ਪਦ ਕੰਜ ਨਮੋ ਨਿਤ ਹੀ॥੩॥** *(ਸਾਰੁਕਤਾਵਲੀ)*

**ਛਾਵ ਘਣੀ ਬਹਿ ਸੁਖ; ਮਨ ਪਰਚਾਇਆ।**

ਗੁਰਮੁਖਾਂ ਦੇ ਸ਼ੁਭ ਗੁਣਾਂ ਰੂਪੀ ਪੱਤਿਆਂ ਦੀ ਘਣੀ = ਬਹੁਤੀ ਸੰਘਣੀ ਛਾਂ ਹੈ ਤੇ ਸੰਸਾਰ ਨੂੰ ਸ਼ਾਂਤੀ ਰੂਪ ਛਾਂ ਪ੍ਰਦਾਨ ਕਰਦੇ ਹਨ। ਆਪਣਾ ਮਨ ਗੁਰੂ-ਸ਼ਬਦ ਦੇ ਪਰਚੇ ਵਿਚ ਪਰਚਾਇਆ ਹੋਇਆ ਹੈ।

**ਵਢਨਿ ਆਇ ਮਨੁਖ; ਆਪ ਤਛਾਇਆ।**

ਜੇਕਰ ਦੁਨੀਆਂ ਦੇ ਮਨੁੱਖ ਉਨ੍ਹਾਂ ਗੁਰਮੁਖਾਂ ਨੂੰ ਦੁੱਖ ਦੇਣ ਰੂਪੀ ਵੱਢਣ ਆਇ = ਆਉਂਦੇ ਹਨ ਤਾਂ ਗੁਰਮੁਖ ਉਨ੍ਹਾਂ ਦੇ ਦੁੱਖਾਂ ਨਾਲ ਆਪਣਾ ਆਪ ਤਕਲੀਫ਼ ਸਹਾਰਨ ਰੂਪੀ ਤਛਾ ਕਰ ਲੈਂਦੇ ਹਨ, ਪਰ ਇਤਰਾਜ਼ ਨਹੀਂ ਕਰਦੇ।

**ਵਿਰਲੇ ਹੀ ਸਨਮੁਖ; ਭਾਣਾ ਭਾਇਆ॥੮॥**

ਪਰ ਇਹੋ ਜਿਹੀ ਅਵਸਥਾ ਵਾਲੇ ਸਨਮੁਖ ਗੁਰਸਿੱਖ ਵਿਰਲੇ ਹੀ ਹੁੰਦੇ ਹਨ, ਜਿਨ੍ਹਾਂ ਨੂੰ ਪਰਮੇਸ਼ਰ ਦਾ ਭਾਣਾ = ਹੁਕਮ ਭਾਇਆ = ਚੰਗਾ ਲੱਗਦਾ ਹੈ॥੮॥ ਜੈਸਾ ਕਿ :

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥੧੨॥** *(ਸਲੋਕ ਵਾਰਾਂ ਤੇ ਵਧੀਕ ਮ: ੧, ਅੰਗ ੧੪੧੧)*

### ਪਉੜੀ ੯ (ਪਿਛਲੇ ਪ੍ਰਕਰਣ ਅਨੁਸਾਰ)

## ਰੁਖਹੁ ਘਰ ਛਾਵਾਇ; ਥੰਮ ਥਮਾਇਆ।

ਰੁਖਹੁ = ਬ੍ਰਿਛਾਂ ਦੀ ਲੱਕੜ ਨਾਲ ਘਰ ਛਾਵਾਇ = ਛੱਤ ਕੇ ਉਸ ਨੂੰ ਥੰਮ੍ਹਾਂ ਦਾ ਥਮਾਇਆ = ਸਹਾਰਾ ਦਿੱਤਾ ਜਾਂਦਾ ਹੈ।

## ਸਿਰਿ ਕਰਵਤੁ ਧਰਾਇ; ਬੇੜ ਘੜਾਇਆ।

(‘ਕਰਵੱਤੁ’ ਬੋਲੋ)

ਬ੍ਰਿਛ ਦੇ ਸਿਰ ਨੂੰ ਕਰਵਤੁ = ਆਰੇ ਉੱਤੇ ਧਰਾਇ = ਧਰਾ ਕੇ ਕੱਟਿਆ ਜਾਂਦਾ ਹੈ, ਫਿਰ ਉਸ ਦੀ ਲੱਕੜ ਤੋਂ ਫੱਟੇ ਤੇ ਤਖ਼ਤੇ ਤਿਆਰ ਕਰ ਕੇ ਬੇੜਾ ਘੜਾਇਆ = ਘੜਿਆ ਜਾਂਦਾ ਹੈ।

## ਲੋਹੇ ਨਾਲ ਜੜਾਇ; ਪੂਰ ਤਰਾਇਆ।

ਫਿਰ ਉਨ੍ਹਾਂ ਫੱਟਿਆਂ ਤੇ ਤਖ਼ਤਿਆਂ ਨੂੰ ਲੋਹੇ ਨਾਲ ਜੜਾਇ = ਜੜਿਆ ਜਾਂਦਾ ਹੈ। ਫਿਰ ਬੇੜਾ ਤਿਆਰ ਹੋ ਕੇ ਪੂਰਾਂ ਦੇ ਪੂਰ, ਭਾਵ ਲੋਕਾਂ ਦੇ ਸਮੂਹਾਂ ਨੂੰ ਸਮੁੰਦਰ ਤੋਂ ਪਾਰ ਤਰਾਇਆ = ਤਾਰ ਦਿੰਦਾ ਹੈ।

## ਲਖ ਲਹਰ ਦਰੀਆਇ; ਪਾਰਿ ਲੰਘਾਇਆ।

ਦਰੀਆਇ = ਦਰਿਆ ਦੇ ਵਿਚ ਲੱਖਾਂ ਲਹਿਰਾਂ ਹੋਣ ਦੇ ਬਾਵਜੂਦ ਵੀ ਬੇੜਾ ਲੋਕਾਂ ਨੂੰ ਪਾਰ ਲੰਘਾਇਆ = ਲੰਘਾ ਦਿੰਦਾ ਹੈ।

### ਦੂਸਰਾ ਅਰਥ

**ਰੁਖਹੁ ਘਰ ਛਾਵਾਇ; ਥੰਮ ਥਮਾਇਆ।**

ਗੁਰਮੁਖਾਂ ਨੇ ਰੁੱਖ ਵਾਂਗ ਬਿਰਤੀ ਦੀ ਅਚੱਲਤਾ ਪ੍ਰਾਪਤ ਕਰ ਕੇ ਨਿਜ ਸਰੂਪ ਰੂਪੀ ਘਰ ਨੂੰ

ਛਾਵਾਇ = ਬਣਾਉਣਾ ਕੀਤਾ ਹੈ। ਸ਼ਬਦ ਰੂਪ ਥੰਮ੍ਹਾਂ ਦੇ ਨਾਲ ਅੰਤਸ਼ਕਰਣ ਨੂੰ ਥਮਾਇਆ ਹੋਇਆ ਹੈ, ਭਾਵ ਵਿਸ਼ੇ-ਵਿਕਾਰਾਂ ਵੱਲੋਂ ਰੋਕ ਕੇ ਰੱਖਿਆ ਹੋਇਆ ਹੈ।

**ਸਿਰਿ ਕਰਵਤੁ ਧਰਾਇ; ਬੇੜ ਘੜਾਇਆ।**

ਗੁਰਮੁਖਾਂ ਨੇ ਅੰਤਸ਼ਕਰਨ ਰੂਪੀ ਸਿਰ ਦੇ ਉੱਤੇ ਬ੍ਰਹਮ ਵਿਚਾਰ ਰੂਪੀ ਕਰਵਤੁ = ਆਰਾ ਧਰਾਇ = ਧਰਾ ਕੇ ਸੰਸਾਰ ਨੂੰ ਪਾਰ ਲੰਘਾਉਣ ਲਈ ਭਗਤੀ ਦੇ ਸਹਿਤ ਗਿਆਨ ਬੇੜਾ ਘੜਾਇਆ = ਘੜਨਾ ਕੀਤਾ ਹੈ।

**ਲੋਹੇ ਨਾਲ ਜੜਾਇ; ਪੂਰ ਤਰਾਇਆ।**

ਜੋ (ਲੋ + ਹੇ) ਲੋ = ਪ੍ਰਕਾਸ਼ ਰੂਪ ਬ੍ਰਹਮ ਹੇ = ਹੈ, ਗੁਰਮੁਖਾਂ ਨੇ ਉਸ ਨਾਲ ਆਪਣੀ ਬਿਰਤੀ ਨੂੰ ਜੜਾ ਕੇ ਬ੍ਰਹਮ ਗਿਆਨ ਪ੍ਰਾਪਤ ਕਰ ਕੇ ਜਗਿਆਸੂਆਂ ਦੇ ਪੂਰਾਂ ਦੇ ਪੂਰ ਤਰਾਇਆ = ਤਾਰ ਦਿੱਤੇ। ਜੈਸਾ ਕਿ :

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥** *(ਸੋਰਠਿ ਮ: ੫, ਅੰਗ ੬੦੮)*

**ਭਵਜਲ ਅੰਦਰਿ ਬੋਹਿਥੈ ਇਕਸ ਪਿਛੇ ਲਖ ਤਰੰਦੇ।** *(ਵਾਰ ੬, ਪਉੜੀ ੧੪)*

**ਲਖ ਲਹਿਰ ਦਰੀਆਇ; ਪਾਰਿ ਲੰਘਾਇਆ।**

ਸੰਸਾਰ ਰੂਪੀ ਦਰਿਆ ਦੀਆਂ ਲੋਭ ਰੂਪੀ ਲੱਖਾਂ ਹੀ ਲਹਿਰਾਂ ਤੋਂ ਜੀਵਾਂ ਨੂੰ ਗੁਰਮੁਖਾਂ ਨੇ ਭਗਤੀ ਦੇ ਬੇੜੇ 'ਤੇ ਬਿਠਾ ਕੇ ਵੈਰਾਗ, ਬਿਬੇਕ ਦੇ ਚੱਪੂ ਦੇ ਕੇ ਪਾਰ ਲੰਘਾ ਦਿੱਤਾ ਹੈ, ਭਾਵ ਮੁਕਤੀ ਰੂਪ ਪਰਲੇ ਕਿਨਾਰੇ 'ਤੇ ਪਹੁੰਚਾ ਦਿੱਤਾ ਹੈ।

## ਗੁਰਸਿਖਾ ਭੈ ਭਾਇ; ਸਬਦ ਕਮਾਇਆ।

ਜਿਨ੍ਹਾਂ ਗੁਰਸਿੱਖਾਂ ਨੇ ਪਰਮੇਸ਼ਰ ਦੇ ਭੈ = ਡਰ ਅਤੇ ਭਾਇ = ਪ੍ਰੇਮ ਦੁਆਰਾ ਗੁਰੂ-ਸ਼ਬਦ ਨੂੰ ਕਮਾਇਆ ਹੈ, ਉਨ੍ਹਾਂ :

## ਇਕਸ ਪਿਛੈ ਲਾਇ; ਲਖ ਛਡਾਇਆ ॥੯॥

ਗੁਰਸਿੱਖਾਂ ਨੇ ਇਕਸ = ਇਕ ਪਰਮੇਸ਼ਰ ਪਿਛੈ = ਪਿੱਛੇ ਲਾਇ = ਲਾ ਕੇ ਲੱਖਾਂ ਹੀ ਜੀਵਾਂ ਨੂੰ ਜੰਮਣ-ਮਰਨ ਦੇ ਗੇੜ ਤੋਂ **ਵਾ:** ਨਰਕਾਂ ਦੇ ਕੁੰਡਾਂ ਵਿੱਚੋਂ ਛੁਡਾ ਲਿਆ ਹੈ ॥੯॥

### ਪਉੜੀ ੧੦ (ਤਿਲਾਂ ਤੋਂ ਉਪਦੇਸ਼)

## ਘਾਣੀ ਤਿਲੁ ਪੀੜਾਇ; ਤੇਲ ਕਢਾਇਆ।

ਤਿਲ ਨੂੰ ਘਾਣੀ = ਕੋਹਲੂ ਵਿਚ ਪੀੜਾਇ = ਪੀੜ ਕੇ ਤੇਲ ਕਢਾਇਆ = ਕੱਢਿਆ ਜਾਂਦਾ ਹੈ।

## ਦੀਵੈ ਤੇਲੁ ਜਲਾਇ; ਅਨ੍ਹੇਰ ਗਵਾਇਆ।

ਫਿਰ ਉਸ ਤੇਲ ਨੂੰ ਦੀਵੈ = ਦੀਵੇ ਵਿਚ ਪਾ ਕੇ ਦੀਵੇ ਨੂੰ ਜਲਾਇ = ਜਲਾ ਕੇ ਅਨ੍ਹੇਰ = ਹਨੇਰੇ ਨੂੰ ਗਵਾਇਆ = ਦੂਰ ਕੀਤਾ ਜਾਂਦਾ ਹੈ। ਜੈਸਾ ਕਿ :

**ਦੀਵਾ ਬਲੈ ਅੰਧੇਰਾ ਜਾਇ ॥** *(ਸੂਹੀ ਵਾਰ ਮ: ੩, ਅੰਗ ੭੯੧)*

## ਮਸੁ ਮਸਵਾਣੀ ਪਾਇ; ਸਬਦੁ ਲਿਖਾਇਆ।

ਫਿਰ ਜੋ ਉਸ ਦੀਵੇ ਤੋਂ ਮਸੁ = ਸਿਆਹੀ ਨਿਕਲਦੀ ਹੈ, ਉਸ ਨੂੰ ਮਸਵਾਣੀ = ਦਵਾਤ ਵਿਚ ਪਾਇ = ਪਾ ਕੇ ਸ਼ਬਦ ਨੂੰ ਲਿਖਾਇਆ = ਲਿਖਿਆ ਜਾਂਦਾ ਹੈ।

### ਦੂਸਰਾ ਅਰਥ

**ਘਾਣੀ ਤਿਲੁ ਪੀੜਾਇ; ਤੇਲ ਕਢਾਇਆ।**

ਗੁਰਮੁਖਾਂ ਨੇ ਤਿਲਾਂ ਵਾਂਗੂੰ ਨਿਮਰਤਾ ਧਾਰੀ ਹੋਈ ਹੈ। ਵੈਰਾਗ, ਬਿਬੇਕ ਦੇ ਵੇਲਣਿਆਂ ਨਾਲ ਆਪਣੇ ਆਪ ਨੂੰ ਪਿੜਾ ਕੇ ਵਾਹਿਗੁਰੂ ਦੇ ਪ੍ਰੇਮ ਰੂਪੀ ਤੇਲ ਨੂੰ ਕਢਾਇਆ ਹੈ।

**ਦੀਵੈ ਤੇਲੁ ਜਲਾਇ; ਅਨ੍ਹੇਰ ਗਵਾਇਆ।**

ਗੁਰਮੁਖਾਂ ਨੇ ਅੰਤਸ਼ਕਰਨ ਰੂਪੀ ਦੀਵੇ ਵਿਚ ਸ਼ਰਧਾ ਰੂਪੀ ਬੱਤੀ ਪਾ ਕੇ ਪ੍ਰੇਮ ਰੂਪੀ ਤੇਲ ਨਾਲ ਭਰਪੂਰ ਕਰ ਕੇ ਗਿਆਨ ਦਾ ਦੀਵਾ ਜਲਾਇ = ਜਗਾਇਆ ਹੈ, ਜਿਸ ਨੇ ਅਗਿਆਨ ਰੂਪੀ ਹਨੇਰੇ ਨੂੰ ਗਵਾ ਦਿੱਤਾ ਹੈ।

**ਮਸੁ ਮਸਵਾਣੀ ਪਾਇ; ਸਬਦੁ ਲਿਖਾਇਆ।**

ਗੁਰਮੁਖਾਂ ਨੇ ਮੋਹ ਨੂੰ ਬਾਲ ਕੇ ਹਿਰਦੇ ਰੂਪ ਮਸਵਾਣੀ = ਦਵਾਤ ਵਿਚ ਮਸੁ = ਸਿਆਹੀ ਪਾਉਣਾ ਕੀਤੀ ਹੈ, ਹਿਰਦੇ ਦੇ ਕਾਗ਼ਜ਼ ਉੱਪਰ ਗੁਰਮੰਤਰ ਦਾ ਸ਼ਬਦ ਲਿਖਾ ਲਿਆ ਹੈ।

## ਸੁਣਿ ਸਿਖਿ ਲਿਖਿ ਲਿਖਾਇ; ਅਲੇਖੁ ਸੁਣਾਇਆ।

ਸਿਖਿ = ਗੁਰਸਿੱਖਾਂ ਨੇ ਸ਼ਬਦ ਨੂੰ ਸੁਣ ਕੇ ਉਸ ਸਿਆਹੀ ਨਾਲ ਲਿਖ ਲਿਖਾਇ = ਲਿਖਾ ਕੇ ਉਨ੍ਹਾਂ ਸ਼ਬਦਾਂ ਦੀ ਵਿਚਾਰ ਕਰ ਕੇ ਸੰਗਤਾਂ ਨੂੰ ਅਲੇਖੁ = ਲੇਖੇ ਤੋਂ ਰਹਿਤ ਪਰਮਾਤਮਾ ਦੇ ਜੱਸ ਨੂੰ ਸੁਣਾਇਆ ਹੈ।

## ਗੁਰਮੁਖਿ ਆਪੁ ਗਵਾਇ; ਸਬਦੁ ਕਮਾਇਆ।

ਗੁਰਮੁਖਾਂ ਨੇ ਤਿਲ ਦੇ ਵਾਂਗੂੰ ਆਪਾ-ਭਾਵ ਗਵਾਇ = ਗਵਾ ਕੇ ਗੁਰੂ ਦੇ ਸ਼ਬਦ ਨੂੰ ਕਮਾਇਆ = ਕਮਾਉਣਾ ਕੀਤਾ ਹੈ।

## ਗਿਆਨ ਅੰਜਨ ਲਿਵਲਾਇ; ਸਹਜਿ ਸਮਾਇਆ ॥੧੦॥

ਗੁਰਮੁਖਾਂ ਨੇ ਸ਼ਬਦ-ਗੁਰੂ ਦੇ ਗਿਆਨ ਰੂਪੀ ਅੰਜਨ = ਸੁਰਮੇ ਨੂੰ ਸੁਰਤ ਰੂਪੀ ਅੱਖਾਂ ਵਿਚ ਪਾ ਕੇ ਪਰਮਾਤਮਾ ਦੇ ਨਾਮ ਵਿਚ ਲਿਵਲਾਇ (ਲਿਵ + ਲਾਇ) ਲਿਵ = ਬਿਰਤੀ ਲਾਇ = ਲਾ ਕੇ ਸਹਿਜ ਪਦ ਵਿਚ ਸਮਾਇਆ = ਸਮਾਉਣਾ ਕੀਤਾ ਹੈ॥੧੦॥

### ਪਉੜੀ ੧੧ (ਗਊ ਤੋਂ ਸਿੱਖਿਆ)

## ਦੁਧੁ ਦੇਇ ਖੜੁ ਖਾਇ; ਨ ਆਪੁ ਗਣਾਇਆ।

('ਖੜੁ' ਪੋਲਾ ਬੋਲੋ)

ਗਊ ਖੜੁ = ਘਾਹ ਖਾਇ = ਖਾ ਕੇ ਦੁੱਧ ਦੇਇ = ਦਿੰਦੀ ਹੈ ਤੇ ਕਦੇ ਵੀ ਆਪਣਾ ਆਪ ਨ = ਨਹੀਂ ਗਣਾਇਆ = ਗਣਾਉਂਦੀ, ਭਾਵ ਜਣਾਉਂਦੀ ਕਿ ਮੈਂ ਇਤਨਾ ਦੁੱਧ ਦਿੱਤਾ ਹੈ। ਜੈਸਾ ਕਿ :

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥** *(ਗੂਜਰੀ ਮ: ੧, ਅੰਗ ੪੮੯)*

## ਦੁਧਹੁ ਦਹੀ ਜਮਾਇ; ਘਿਉ ਨਿਪਜਾਇਆ।

ਫਿਰ ਉਸ ਦੁਧਹੁ = ਦੁੱਧ ਤੋਂ ਦਹੀਂ ਜਮਾਇ = ਜਮਾਇਆ ਜਾਂਦਾ ਹੈ ਅਤੇ ਦੁੱਧ ਨੂੰ ਰਿੜਕ ਕੇ ਘਿਉ = ਘੀ ਵੀ ਨਿਪਜਾਇਆ = ਕੱਢਿਆ ਜਾਂਦਾ ਹੈ।

## ਗੋਹਾ ਮੂਤੁ ਲਿੰਬਾਇ; ਪੂਜ ਕਰਾਇਆ।

ਗਊ ਦੇ ਗੋਹੇ ਨਾਲ ਲਿੰਬਾਇ = ਲੇਪਣ ਅਤੇ ਪੋਚਾ ਲਾਇਆ ਜਾਂਦਾ ਹੈ ਅਤੇ ਹਿੰਦੂ ਲੋਕ ਆਪਣੀ ਮਰਿਆਦਾ ਅਨੁਸਾਰ ਗਊ ਦੇ ਮੂਤੁ = ਮੂਤਰ ਨੂੰ ਪਵਿੱਤਰ ਸਮਝ ਕੇ ਗਊ ਦੀ ਪੂਜਾ ਕਰਾਇਆ = ਕਰਦੇ ਹਨ।

### ਦੂਸਰਾ ਅਰਥ

**ਦੁਧੁ ਦੇਇ ਖੜੁ ਖਾਇ; ਨ ਆਪੁ ਗਣਾਇਆ।**

ਗਊ ਰੂਪ ਸਤਿਪੁਰਸ਼ ਨਿਸ਼ਕਾਮਤਾ ਦਾ ਖੜੁ = ਘਾਹ ਰੂਪ ਸਾਦਾ ਭੋਜਨ ਖਾਇ = ਖਾ ਕੇ ਉਪਦੇਸ਼ ਰੂਪ ਦੁੱਧ ਦਿੰਦੇ ਹਨ ਅਤੇ ਕਦੇ ਵੀ ਹੰਕਾਰ ਵੱਸ ਆਪਣਾ ਆਪ ਨ = ਨਹੀਂ ਗਣਾਇਆ = ਜਣਾਉਂਦੇ।

**ਦੁਧਹੁ ਦਹੀ ਜਮਾਇ; ਘਿਉ ਨਿਪਜਾਇਆ।**

ਉਹ ਨਾਮ ਰੂਪੀ ਦੁਧਹੁ = ਦੁੱਧ ਤੋਂ ਉਪਦੇਸ਼ ਰੂਪੀ ਜਾਗ ਲਾ ਕੇ ਬਿਬੇਕ ਰੂਪੀ ਦਹੀਂ ਜਮਾਇ = ਜਮਾਉਂਦੇ ਹਨ ਅਤੇ ਨਿਸ਼ਕਾਮ ਕਰਮ ਰੂਪ ਦੁੱਧ ਨੂੰ ਵਿਚਾਰ ਦੀ ਮਧਾਣੀ ਵਿਚ ਪਾ ਕੇ ਨਾਮ ਅਭਿਆਸ ਦੁਆਰਾ ਰਿੜਕ ਕੇ ਬ੍ਰਹਮ ਗਿਆਨ ਰੂਪੀ ਘਿਉ ਨਿਪਜਾਇਆ = ਕੱਢਦੇ ਹਨ।

**ਗੋਹਾ ਮੂਤੁ ਲਿੰਬਾਇ; ਪੂਜ ਕਰਾਇਆ।**

ਗੋਹੇ ਮੂਤਰ ਦੀ ਨਿਆਈਂ ਕਰਮ-ਕਾਂਡ, ਸੁੱਚਮ ਆਦਿ ਰੱਖਣੀ, ਉਨ੍ਹਾਂ ਨੇ ਇਸ ਵਿਚ ਆਪਣੇ ਸਰੀਰ ਨੂੰ ਜੋ ਲਿੰਬਾਇ = ਲਿੱਪਿਆ ਹੋਇਆ ਹੈ, ਭਾਵ ਧਾਰਨ ਕੀਤਾ ਹੈ, ਉਨ੍ਹਾਂ ਦਾ ਇਸ ਕਰਕੇ ਪਵਿੱਤਰ ਹੈ, ਉਹ ਪਾਖੰਡ ਰਹਿਤ ਹਨ। ਬ੍ਰਹਮਗਿਆਨੀ ਹੋ ਕੇ ਵੀ ਉਨ੍ਹਾਂ ਨੇ ਨਿੱਤ ਦੇ ਨਿਯਮਾਂ ਨੂੰ ਨਹੀਂ ਛੱਡਿਆ ਅਤੇ ਪਰਮਾਤਮਾ ਦੀ ਆਪ ਪੂਜਾ ਕਰਦੇ ਹਨ ਅਤੇ ਹੋਰਨਾਂ ਪਾਸੋਂ ਕਰਾਇਆ = ਕਰਾਉਂਦੇ ਹਨ।

## ਛਤੀਹ ਅੰਮ੍ਰਿਤ ਖਾਇ; ਕੁਚੀਲ ਕਰਾਇਆ।

ਮਨੁੱਖ ਛਤੀਹ = ਛੱਤੀ ਪ੍ਰਕਾਰ ਦੇ ਅੰਮ੍ਰਿਤ ਰੂਪ ਭੋਜਨ ਖਾਇ = ਖਾ ਕੇ ਕੁਚੀਲ = ਮਲ-ਮੂਤਰ ਹੀ ਕਰਾਇਆ = ਕਰਦਾ ਹੈ।

## ਸਾਧ ਸੰਗਤਿ ਚਲਿ ਜਾਇ; ਸਤਿਗੁਰੁ ਧਿਆਇਆ।

ਪਰ ਜੋ ਸਾਧਸੰਗਤ ਵਿਚ ਚੱਲ ਕੇ ਜਾਇ = ਜਾਂਦਾ ਹੈ ਤੇ ਇਕਾਗਰ ਚਿੱਤ ਹੋ ਕੇ ਸਤਿਗੁਰੂ ਜੀ ਨੂੰ ਧਿਆਇਆ = ਧਿਆਉਂਦਾ ਹੈ।

## ਸਫਲ ਜਨਮ ਜਗਿ ਆਇ; ਸੁਖ ਫਲ ਪਾਇਆ ॥੧੧॥

ਉਨ੍ਹਾਂ ਗੁਰਮੁਖਾਂ ਦਾ ਜਗਿ = ਸੰਸਾਰ ਵਿਚ ਆਇ = ਆ ਕੇ ਮਨੁੱਖਾ ਜਨਮ ਸਫਲਾ ਹੋ ਜਾਂਦਾ ਹੈ, ਕਿਉਂਕਿ ਉਹ ਸਾਧਸੰਗਤ ਵਿਚ ਨਾਮ ਰੂਪੀ ਸੁਖ ਫਲ ਨੂੰ ਪਾਇਆ = ਪ੍ਰਾਪਤ ਕਰ ਲੈਂਦੇ ਹਨ ॥੧੧॥

### ਪਉੜੀ ੧੨ (ਕਪਾਹ ਤੋਂ ਸਿੱਖਿਆ)

## ਦੁਖ ਸਹੈ ਕਪਾਹਿ; ਭਾਣਾ ਭਾਇਆ।

ਕਪਾਹਿ = ਕਪਾਹ ਅਨੇਕਾਂ ਦੁੱਖ ਸਹੈ = ਸਹਿ ਕੇ ਵੀ ਭਾਣੇ ਨੂੰ ਭਾਇਆ = ਚੰਗਾ ਕਰ ਕੇ ਮੰਨਦੀ ਹੈ।

## ਵੇਲਣਿ ਵੇਲ ਵੇਲਾਹਿ; ਤੁੰਬ ਤੁੰਬਾਇਆ।

ਫਿਰ ਕਪਾਹ ਨੂੰ ਵੇਲਣਿ = ਵੇਲਣੇ ਵਿਚ ਪਾ ਕੇ ਪਹਿਲਾਂ ਵੇਲ ਵੇਲਾਹਿ = ਵੜੇਵਿਆਂ ਨੂੰ ਅਲੱਗ ਕੀਤਾ ਜਾਂਦਾ ਹੈ ਅਤੇ ਫਿਰ ਕਪਾਹ ਨੂੰ ਹੱਥਾਂ ਨਾਲ ਤੁੰਬ ਤੁੰਬਾਇਆ = ਵੱਖਰਾ-ਵੱਖਰਾ ਕੀਤਾ ਜਾਂਦਾ ਹੈ।

## ਪਿੰਵਣਿ ਪਿੰਜ ਫਿਰਾਹਿ; ਸੂਤੁ ਕਤਾਇਆ।

ਫਿਰ ਕਪਾਹ ਨੂੰ ਪਿੰਜ = ਪੇਂਜੇ ਨੇ ਪਿੰਵਣਿ = ਪਿੰਜ ਕੇ ਤੇ ਫਿਰ ਫਿਰਾਹਿ = ਚਰਖੇ ਦੁਆਰਾ ਸੂਤ ਕਤਾਇਆ = ਕੱਤੀਦਾ ਹੈ।

## ਨਲੀ ਜੁਲਾਹੇ ਵਾਹਿ; ਚੀਰੁ ਵੁਣਾਇਆ।

ਫਿਰ ਜੁਲਾਹਾ ਸੂਤ ਨੂੰ ਨਲੀਆਂ ਵਿਚ ਵਾਹਿ = ਚਲਾ ਕੇ ਚੀਰੁ = ਕੱਪੜਾ ਵੁਣਾਇਆ = ਉਣ ਦਿੰਦਾ ਹੈ।

## ਖੁੰਬ ਚੜਾਇਨਿ ਬਾਹਿ; ਨੀਰਿ ਧੁਵਾਇਆ।

(‘ਚੜ੍ਹਾਇਨਿ’ ਭਾਰਾ ਬੋਲੋ)

ਫਿਰ ਧੋਬੀ ਉਣੇ ਹੋਏ ਕੱਪੜੇ ਨੂੰ ਖੁੰਬ (ਧੋਬੀ ਦਾ ਬਰਤਨ) ਉੱਤੇ ਚੜ੍ਹਾਉਂਦੇ ਹਨ ਅਤੇ ਬਾਹਿ = ਨਦੀ ਦੇ ਨੀਰਿ = ਪਾਣੀ ਨਾਲ ਧੁਵਾਇਆ = ਧੋਂਦੇ ਹਨ। ਜੈਸਾ ਕਿ :

**ਵੇਲਿ ਪਿੰਞਾਇਆ ਕਤਿ ਵੁਣਾਇਆ ॥ ਕਟਿ ਕੁਟਿ ਕਰਿ ਖੁੰਬਿ ਚੜਾਇਆ ॥**

*(ਰਾਮਕਲੀ ਕੀ ਵਾਰ ਮ: ੩, ਅੰਗ ੯੫੬)*

## ਪੈਨਿ੍ ਸਾਹਿ ਪਾਤਿਸਾਹਿ; ਸਭਾ ਸੁਭਾਇਆ ॥੧੨॥

(ਪਾਠਾਂਤ੍ਰ ‘ਸੁਹਾਇਆ’)

ਫਿਰ ਉਸ ਕੱਪੜੇ ਨੂੰ ਸਾਹਿ = ਸ਼ਾਹੂਕਾਰ ਤੇ ਪਾਤਿਸਾਹਿ = ਪਾਤਸ਼ਾਹ ਪੈਨਿ੍ = ਪਹਿਨਦੇ ਹਨ ਅਤੇ ਸਭਾ = ਮਜਲਸ ਵਿਚ ਸੁਭਾਇਆ = ਸ਼ੋਭਨੀਕ ਹੁੰਦੇ ਹਨ ॥੧੨॥

### ਦੂਸਰਾ ਅਰਥ

**ਦੁਖ ਸਹੈ ਕਪਾਹਿ; ਭਾਣਾ ਭਾਇਆ।**

ਗੁਰਮੁਖ ਕਪਾਹਿ = ਕਪਾਹ ਦੀ ਨਿਆਈਂ ਹਨ, ਜੋ ਹਰ ਪ੍ਰਕਾਰ ਦੇ ਦੁੱਖ ਸਹੈ = ਸਹਿ ਕੇ ਵੀ ਪਰਮੇਸ਼ਰ ਦੇ ਭਾਣੇ ਨੂੰ ਭਾਇਆ = ਚੰਗਾ ਕਰ ਕੇ ਮੰਨਦੇ ਹਨ।

**ਵੇਲਣਿ ਵੇਲ ਵੇਲਾਹਿ; ਤੁੰਬ ਤੁੰਬਾਇਆ।**

ਗੁਰਮੁਖ ਵੈਰਾਗ ਰੂਪੀ ਵੇਲਣਿ = ਵੇਲਣੇ ਥਾਣੀਂ ਆਪਣੇ ਆਪ ਨੂੰ ਵੇਲ ਵੇਲਾਹਿ = ਵੇਲਾਉਂਦੇ ਹਨ ਅਤੇ ਫਿਰ ਕਪਾਹ ਨੂੰ ਤੁੰਬ ਤੁੰਬਾਇਆ = ਰਤੀ ਰਤੀ ਕਰਨ ਵਾਂਗ ਸ਼ੁਭ ਗੁਣਾਂ ਨੂੰ ਅਲੱਗ ਚੁਗ ਲੈਂਦੇ ਹਨ।

**ਪਿੰਵਣਿ ਪਿੰਜ ਫਿਰਾਹਿ; ਸੂਤੁ ਕਤਾਇਆ।**

ਪੇਂਜੇ ਦੀ ਨਿਆਈਂ ਸਤਿਗੁਰੂ ਜੀ ਸਿੱਖਾਂ ਨੂੰ ਬਿਬੇਕ ਰੂਪੀ ਪਿੰਜਣ ਨਾਲ ਪਿੰਜ ਕੇ ਤੇ ਵਿਚਾਰ ਰੂਪੀ ਫਿਰਾਹੇ = ਚਰਖ਼ੇ ਦੁਆਰਾ ਸ੍ਰਵਣ, ਮੰਨਣ, ਨਿਧਿਆਸਣ ਦਾ ਸੂਤ ਕਤਾਉਂਦੇ ਹਨ।

**ਨਲੀ ਜੁਲਾਹੇ ਵਾਹਿ; ਚੀਰੁ ਵੁਣਾਇਆ।**

ਜੁਲਾਹੇ ਰੂਪ ਗੁਰਮੁਖ ਸੁਰਤ ਰੂਪੀ ਨਲੀ ਵਿਚ ਵਾਹਿ = ਵਾਹਿਗੁਰੂ ਨੂੰ ਜਪ ਕੇ ਬ੍ਰਹਮ ਗਿਆਨ ਰੂਪੀ ਚੀਰੁ = ਕੱਪੜਾ ਵੁਣਾਇਆ = ਬਣਾਉਂਦੇ ਹਨ।

**ਖੁੰਬ ਚੜਾਇਨਿ ਬਾਹਿ; ਨੀਰਿ ਧੁਵਾਇਆ।**

ਗੁਰਮੁਖਾਂ ਨੇ ਆਪਣੇ ਆਪ ਨੂੰ ਭੈ ਰੂਪ ਖੁੰਬ ਵਿਚ ਚੜਾਇਨਿ = ਚੜ੍ਹਾ ਕੇ ਆਪਣੇ ਹਿਰਦੇ ਨੂੰ ਨਾਮ ਰੂਪ ਬਾਹਿ = ਨਦੀ ਦੇ ਪ੍ਰੇਮੀ ਰੂਪ ਨੀਰਿ = ਜਲ ਨਾਲ ਧੁਵਾਇਆ = ਧੋਤਾ ਹੈ।

**ਪੈਨ੍ਹਿ ਸਾਹਿ ਪਾਤਿਸਾਹਿ; ਸਭਾ ਸੁਭਾਇਆ ॥੧੨॥**

ਇਉਂ ਸਾਹਿ = ਸ਼ਾਹੂਕਾਰ ਰੂਪੀ ਜੀਵ-ਆਤਮਾ ਪਾਤਿਸਾਹਿ = ਪਾਤਸ਼ਾਹ ਰੂਪ ਪ੍ਰਭੂ ਦੇ ਗਿਆਨ ਸਰੂਪ ਨੂੰ ਪੈਨ੍ਹਿ = ਪਹਿਨਦੇ ਹਨ। ਜੀਵ-ਆਤਮਾ ਤੇ ਈਸ਼ਵਰ ਇਕ ਸਰੂਪ ਹੋ ਕੇ ਸੰਸਾਰ ਰੂਪ ਸਭਾ ਵਿਚ ਸੁਭਾਇਆ = ਸ਼ੋਭਨੀਕ ਹੁੰਦੇ ਹਨ ॥੧੨॥

## ਪਉੜੀ ੧੩ (ਮਜੀਠ ਅਤੇ ਕਮਾਦ ਤੋਂ ਉਪਦੇਸ਼)

### ਜਾਣੁ ਮਜੀਠੈ ਰੰਗੁ; ਆਪ ਪੀਹਾਇਆ।

ਇਹ ਗੱਲ ਸਾਰੇ ਜਾਣੁ = ਜਾਣਦੇ ਹਨ ਕਿ ਮਜੀਠੈ = ਮਜੀਠ ਦਾ ਰੰਗ ਆਪਣੇ ਆਪ ਨੂੰ ਚੱਕੀ ਵਿਚ ਪੀਹਾਇਆ = ਪਿਸਾਉਂਦਾ ਹੈ।

### ਕਦੈ ਨ ਛਡੈ ਸੰਗੁ; ਬਣਤ ਬਣਾਇਆ।

ਮਜੀਠ ਦੀ ਚਾਹੇ ਕਿਸੇ ਵੀ ਕੱਪੜੇ ਦੇ ਨਾਲ ਬਣਤ = ਬਣਤਰ ਬਣਾਇਆ = ਬਣੀ ਹੈ, ਪਰ ਕਦੇ ਵੀ ਆਪਣੇ ਅਸਲ ਰੰਗ ਦਾ ਸੰਗੁ = ਸਾਥ ਨ = ਨਹੀਂ ਛਡੈ = ਛੱਡਦਾ।

### ਕਟਿ ਕਮਾਦੁ ਨਿਸੰਗ; ਆਪੁ ਪੀੜਾਇਆ।

ਕਮਾਦੁ = ਗੰਨਾ ਆਪਣੇ ਆਪ ਨੂੰ ਕਟਿ = ਕਟਾ ਕੇ ਨਿਸੰਗ = ਬੇ-ਫ਼ਿਕਰ ਹੋ ਕੇ ਕੋਹਲੂ ਵਿਚ ਪੀੜਾਇਆ = ਪੀੜਾ ਲੈਂਦਾ ਹੈ। ਜੈਸਾ ਕਿ :

**ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥**
**ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥** *(ਵਾਰ ਮਾਝ ਕੀ ਮ: ੧, ਅੰਗ ੧੪੨)*

### ਕਰੈ ਨ ਮਨ ਰਸ ਭੰਗੁ; ਅਮਿਓ ਚੁਆਇਆ।

ਫਿਰ ਗੰਨਾ ਕਦੇ ਵੀ ਪੀੜਨ ਵਾਲੇ ਨਾਲ ਆਪਣੇ ਮਨ ਵਿਚ ਰਸ = ਪ੍ਰੇਮ ਨੂੰ ਭੰਗੁ = ਨਾਸ਼ ਨ = ਨਹੀਂ ਕਰੈ = ਕਰਦਾ, ਸਗੋਂ ਹਰ ਇਕ ਨੂੰ ਅਮਿਓ = ਅੰਮ੍ਰਿਤ ਰਸ ਵਾਂਗ ਆਪਣੇ ਮਿੱਠੇ ਰਸ ਨੂੰ ਚੁਆਇਆ = ਚੁਆਉਂਦਾ ਹੈ।

### ਗੁੜੁ ਸਕਰ ਖੰਡ ਅਚੰਗ; ਭੋਗ ਭੋਗਾਇਆ।

ਫਿਰ ਲੋਕ ਗੰਨੇ ਦੇ ਰਸ ਤੋਂ ਬਣੇ ਗੁੜ, ਸ਼ੱਕਰ ਤੇ ਖੰਡ ਅਚੰਗ = ਜਿਸ ਤੋਂ ਹੋਰ ਕੋਈ ਚੰਗਾ ਨਾ ਹੋਵੇ, ਇਨ੍ਹਾਂ ਦੇ ਮਿੱਠੇ ਰਸਾਂ ਦੇ ਭੋਗਾਂ ਨੂੰ ਭੋਗਾਇਆ = ਭੋਗਦੇ ਹਨ।

## ਸਾਧ ਨ ਮੋੜਨ ਅੰਗੁ; ਜਗੁ ਪਰਚਾਇਆ ॥੧੩॥

ਇਸੇ ਤਰ੍ਹਾਂ ਸਾਧ = ਸ੍ਰੇਸ਼ਟ ਗੁਰਮੁਖ ਦੁੱਖਾਂ ਵੱਲੋਂ ਅੰਗੁ = ਮੂੰਹ ਨ = ਨਹੀਂ ਮੋੜਦੇ, ਅਨੇਕਾਂ ਕਸ਼ਟ ਸਹਾਰ ਕੇ ਵੀ ਜਗੁ = ਸੰਸਾਰ ਦਾ ਭਲਾ ਕਰਦੇ ਹਨ। ਉਨ੍ਹਾਂ ਨੇ ਇਹ ਪਰਉਪਕਾਰ ਕਰਨ ਦਾ ਪਰਚਾ ਪਰਚਾਇਆ ਹੋਇਆ ਹੈ॥੧੩॥

ਭਾਵ ਜਿਵੇਂ ਮਜੀਠ ਅਨੇਕਾਂ ਦੁੱਖ ਸਹਾਰ ਕੇ ਪੱਕਾ ਰੰਗ ਹੋ ਕੇ ਕੱਪੜੇ ਦੀ ਸੰਗਤ ਕਰ ਕੇ ਉਸ ਦਾ ਸਾਥ ਨਹੀਂ ਛੱਡਦਾ, ਭਾਵ ਕੱਪੜੇ ਦੇ ਪਾਟਣ ਤਕ ਵੀ ਉਹ ਆਪਣਾ ਸਾਥ ਨਿਭਾਉਂਦਾ ਹੈ, ਇਸੇ ਤਰ੍ਹਾਂ ਗੁਰਮੁਖ ਪਰਉਪਕਾਰ ਤੇ ਧਰਮ ਦੇ ਕਾਰਜ ਕਰਦਿਆਂ ਅਨੇਕਾਂ ਦੁੱਖ ਕਸ਼ਟ ਸਹਾਰਦੇ ਹੋਏ ਵੀ ਭਗਤੀ ਦਾ ਗੂੜ੍ਹਾ ਰੰਗ ਨਹੀਂ ਛੱਡਦੇ। ਜੈਸਾ ਕਿ :

**ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਗੁ ॥੧॥** *(ਸੂਹੀ ਮ: ੪, ਅੰਗ ੭੩੧)*

ਬਲਕਿ ਕਮਾਦ ਵਾਂਗੂੰ ਦੁੱਖਾਂ-ਸੁੱਖਾਂ ਵਿਚ ਪੀੜਤ ਹੋ ਕੇ ਭੀ ਦੁੱਖ ਦੇਣ ਵਾਲਿਆਂ ਦਾ ਭਲਾ ਲੋਚਦੇ ਹਨ, ਆਪਾ ਵਾਰ ਕੇ ਭੀ ਪਰਉਪਕਾਰ ਕਰਦੇ ਰਹਿੰਦੇ ਹਨ।

### ਪਉੜੀ ੧੪ (ਲੋਹੇ ਤੋਂ ਸਿੱਖਿਆ)

## ਲੋਹਾ ਆਰਣਿ ਪਾਇ; ਤਾਵਣਿ ਤਾਇਆ।

ਲੋਹੇ ਨੂੰ ਲੁਹਾਰ ਆਰਣਿ = ਅੱਗ ਦੀ ਭੱਠੀ ਵਿਚ ਪਾਇ = ਪਾ ਕੇ ਤਾਵਣਿ = ਤਉਣੀਆਂ ਲਾ ਲਾ ਕੇ ਤਾਇਆ = ਤਪਾਉਂਦਾ ਹੈ।

## ਘਣ ਅਹਰਣਿ ਹਣਵਾਇ; ਦੁਖੁ ਸਹਾਇਆ।

ਲੋਹਾ ਅਹਰਣਿ = ਲੋਹੇ ਦੇ ਇਕ ਭਾਰੀ ਢੇਲੇ ਉੱਤੇ ਘਣ = ਹਥੌੜੇ ਦੀਆਂ ਹਣਵਾਇ = ਸੱਟਾਂ ਮਰਵਾ ਕੇ ਦੁੱਖ ਸਹਾਇਆ = ਸਹਾਰਦਾ ਹੈ।

## ਆਰਸੀਆ ਘੜਵਾਇ; ਮੁਲੁ ਕਰਾਇਆ।

ਲੋਹੇ ਨੂੰ ਚੰਗੀ ਤਰ੍ਹਾਂ ਘੜਵਾਇ = ਘੜਵਾ ਕੇ ਤੇ ਆਰਸੀਆ = ਸ਼ੀਸ਼ੇ ਵਾਂਗ ਚਮਕਾ ਕੇ ਇਸ ਦਾ ਮੁੱਲ ਕਰਾਇਆ = ਕੀਤਾ ਜਾਂਦਾ ਹੈ।

## ਖਹੁਰੀ ਸਾਣ ਧਰਾਇ; ਅੰਗੁ ਹਛਾਇਆ।

ਫਿਰ ਤਲਵਾਰ ਨੂੰ ਖਹੁਰੀ = ਖੁਰਦਰੇ ਸਾਣ = ਤਿੱਖੇ ਕਰਨ ਵਾਲੇ ਪੱਥਰ ਉੱਤੇ ਧਰਾਇ = ਰੱਖ ਕੇ ਤਿੱਖਾ ਕਰਨ ਲਈ ਉਸ ਦੇ ਅੰਗੁ = ਸਰੀਰ ਨੂੰ ਹਛਾਇਆ = ਛਿੱਲਿਆ ਜਾਂਦਾ ਹੈ।

## ਪੈਰਾਂ ਹੇਠਿ ਰਖਾਇ; ਸਿਕਲ ਕਰਾਇਆ।

ਫਿਰ ਤਲਵਾਰ ਨੂੰ ਪੈਰਾਂ ਹੇਠ ਰਖਾਇ = ਰੱਖ ਕੇ ਚਮਕਾਉਣ ਲਈ ਸਿਕਲ = ਸਾਫ਼ ਕੀਤਾ ਜਾਂਦਾ ਹੈ।

## ਗੁਰਮੁਖਿ ਆਪੁ ਗਵਾਇ; ਆਪੁ ਦਿਖਾਇਆ ॥੧੪॥

ਇਸ ਪੰਕਤੀ ਦਾ ਅਰਥ ਦੂਸਰੇ ਅਰਥ ਦੀ ਅਖ਼ੀਰਲੀ ਪੰਕਤੀ ਵਿਚ ਦੇਖੋ॥੧੪॥

## ਦੂਸਰਾ ਅਰਥ

**ਲੋਹਾ ਆਰਣਿ ਪਾਇ; ਤਾਵਣਿ ਤਾਇਆ।**

ਜਦੋਂ ਜਗਿਆਸੂ ਰੂਪ ਲੋਹਾ ਸਤਿਗੁਰੂ ਰੂਪ ਲੁਹਾਰ ਦੇ ਸਿੱਖਿਆ ਰੂਪ ਹੱਥਾਂ ਵਿਚ ਆ ਜਾਂਦਾ ਹੈ, ਫਿਰ ਗੁਰੂ ਰੂਪ ਲੁਹਾਰ ਉਸ ਨੂੰ ਸਤਿਸੰਗਤ ਰੂਪ ਭੱਠੀ ਵਿਚ ਪਾ ਕੇ ਕਾਮ, ਕ੍ਰੋਧ ਦੀਆਂ ਲੱਕੜਾਂ ਫੂਕ ਕੇ ਜਪ-ਤਪ ਦੀਆਂ ਤਾਉਣੀਆਂ ਲਾ ਕੇ ਤਪਾਉਂਦੇ ਹਨ।

**ਘਣ ਅਹਰਣਿ ਹਣਵਾਇ; ਦੁਖੁ ਸਹਾਇਆ।**

ਫਿਰ ਰਾਗ-ਦ੍ਵੈਸ਼ ਦੀ ਮੈਲ ਕੱਢਣ ਵਾਸਤੇ ਧੀਰਜ ਰੂਪੀ ਅਹਿਰਣ ਉੱਤੇ ਜਗਿਆਸੂ ਰੂਪ ਲੋਹੇ ਨੂੰ ਸ਼ਬਦ ਰੂਪ ਘਣ = ਹਥੌੜੇ ਹਣਵਾਇ = ਮਾਰ ਕੇ ਸ਼ੁੱਧ ਕਰਦੇ ਹਨ, ਜਗਿਆਸੂ ਰੂਪ ਲੋਹਾ ਇਹ ਕਸਵੱਟੀ ਦੇ ਦੁੱਖ ਸਹਾਇਆ = ਸਹਾਰਦਾ ਹੋਇਆ ਇਤਰਾਜ਼ ਨਹੀਂ ਕਰਦਾ।

**ਆਰਸੀਆ ਘੜਵਾਇ; ਮੁਲੁ ਕਰਾਇਆ।**

ਆਰਸੀਆਂ ਦੀ ਨਿਆਈਂ ਨਿਮਰਤਾ ਰੂਪ ਘੜਵਾ ਕੇ ਪ੍ਰਭੂ ਦੀ ਪ੍ਰਾਪਤ ਰੂਪ ਮੁੱਲ ਕਰਾਉਂਦਾ, ਭਾਵ ਪਵਾਉਂਦਾ ਹੈ।

**ਖਹੁਰੀ ਸਾਣ ਧਰਾਇ; ਅੰਗੁ ਹਛਾਇਆ।**

ਗੁਰੂ ਦੀ ਆਗਿਆ ਰੂਪੀ ਸਾਣ ’ਤੇ ਜੋ ਖਹੁਰੀ = ਖਰ੍ਹਵੀ, ਭਾਵ ਕਰੜੀ ਹੈ, ਉਸ ਨੂੰ ਆਪਣੇ ਸਿਰ ਉੱਤੇ ਧਰਾਇਆ ਹੈ, ਜਿਸ ਨਾਲ ਹੰਕਾਰ ਰੂਪੀ ਅੰਗ ਨੂੰ ਹਛਾਇਆ = ਛਿੱਲ ਕੇ ਰੱਖ ਦਿੱਤਾ, ਭਾਵ ਨਵਿਰਤ ਕਰ ਦਿੱਤਾ ਹੈ।

**ਪੈਰਾਂ ਹੇਠਿ ਰਖਾਇ; ਸਿਕਲ ਕਰਾਇਆ।**

ਇਉਂ ਗੁਰੂ ਸਾਹਿਬ ਆਪਣੇ ਪੈਰਾਂ = ਚਰਨਾਂ ਹੇਠ ਸਿੱਖ ਨੂੰ ਰੱਖ ਕੇ, ਭਾਵ ਚਰਨਾਂ ਨਾਲ ਜੋੜ ਕੇ ਭਗਤੀ ਸਹਿਤ ਗਿਆਨ ਵਿਚ ਸਿਕਲ = ਚਮਕਾ ਕੇ ਸਿੱਖ ਨੂੰ ਪਰਮਾਤਮਾ ਦੀ ਪ੍ਰਾਪਤੀ ਵਾਲਾ ਕਰਾਇਆ = ਕਰਾ ਦਿੱਤਾ ਹੈ।

**ਗੁਰਮੁਖਿ ਆਪੁ ਗਵਾਇ; ਆਪੁ ਦਿਖਾਇਆ ॥੧੪॥**

ਇਸ ਪ੍ਰਕਾਰ ਜਿਨ੍ਹਾਂ ਗੁਰਮੁਖਾਂ ਨੇ ਆਪਾ-ਭਾਵ ਗਵਾਇ = ਗਵਾ ਦਿੱਤਾ ਹੈ, ਉਨ੍ਹਾਂ ਨੂੰ ਪਰਮੇਸ਼ਰ ਵਾਹਿਗੁਰੂ ਨੇ ਆਪਣਾ ਦਰਸ਼ਨ ਦਿਖਾਇਆ = ਦਿਖਾ ਦਿੱਤਾ ਹੈ ॥੧੪॥

## ਪਉੜੀ ੧੫ (ਰਬਾਬ ਤੋਂ ਸਿੱਖਿਆ)

## ਚੰਗਾ ਰੁਖੁ ਵਢਾਇ; ਰਬਾਬੁ ਘੜਾਇਆ।

ਚੰਗੇ ਕਿਸਮ ਦੇ ਰੁਖੁ = ਬ੍ਰਿਛ ਨੂੰ ਵਢਾਇ = ਵੱਢ ਕੇ ਉਸ ਦੀ ਲੱਕੜ ਤੋਂ ਰਬਾਬ ਨੂੰ ਘੜਾਇਆ = ਘੜਿਆ ਜਾਂਦਾ ਹੈ।

## ਛੇਲੀ ਹੋਇ ਕੁਹਾਇ; ਮਾਸੁ ਵੰਡਾਇਆ।

ਛੇਲੀ = ਬੱਕਰੀ, ਜੋ ਛੋਟੀ ਉਮਰ ਦੀ ਹੋਇ = ਹੋਵੇ, ਉਸ ਨੂੰ ਕੋਹ, ਭਾਵ ਮਾਰ ਕੇ ਮਾਸ ਖਾਣ ਵਾਲੇ ਉਸ ਦੇ ਮਾਸ ਨੂੰ ਵੰਡਾਇਆ = ਵੰਡ ਕੇ ਖਾ ਲੈਂਦੇ ਹਨ।

## ਆਂਦ੍ਹੂ ਤਾਰ ਬਣਾਇ; ਚੰਮਿ ਮੜਾਇਆ।

ਫਿਰ ਉਸ ਬੱਕਰੀ ਦੀਆਂ ਆਂਦ੍ਹੂ = ਆਂਦਰਾਂ ਤੋਂ ਤਾਰਾਂ ਬਣਾਇ = ਬਣਦੀਆਂ ਹਨ ਅਤੇ ਉਸ ਦੇ ਚੰਮਿ = ਚਮੜੇ ਨੂੰ ਰਬਾਬ ਦੇ ਉੱਤੇ ਮੜਾਇਆ = ਮੜ੍ਹਿਆ ਜਾਂਦਾ ਹੈ।

### ਦੂਸਰਾ ਅਰਥ

**ਚੰਗਾ ਰੁਖੁ ਵਢਾਇ; ਰਬਾਬੁ ਘੜਾਇਆ।**

ਚੰਗੇ ਰੁੱਖ ਦੀ ਨਿਆਈਂ ਗੁਰਮੁਖਾਂ ਨੇ ਸੰਸਾਰ ਤੋਂ ਪਰ੍ਹੇ ਹੋਣ ਰੂਪ ਆਪਣੇ ਆਪ ਨੂੰ ਵਢਾ ਲਿਆ, ਇਉਂ ਰਬਾਬ = ਰੱਬ ਦੀ ਆਬ ਵਾਲੇ ਹੋ ਕੇ ਆਪਣੀ ਸੁਰਤ ਨੂੰ ਪ੍ਰਭੂ ਪ੍ਰਾਪਤੀ ਲਈ ਘੜਾਇਆ = ਘੜਾ ਲਿਆ ਹੈ।

**ਛੇਲੀ ਹੋਇ ਕੁਹਾਇ; ਮਾਸੁ ਵੰਡਾਇਆ।**

ਗੁਰਮੁਖਾਂ ਨੇ ਛੇਲੀ = ਬੱਕਰੀ ਵਾਂਗ ਬਿਰਤੀ ਨੂੰ ਆਪ ਮੇਟਣ ਰੂਪ ਕੁਹਾਣਾ ਕੀਤਾ ਹੋਇਆ ਹੈ ਤੇ ਉਨ੍ਹਾਂ ਨੇ ਮਾਸ ਦੀ ਨਿਆਈਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਨੂੰ ਨਾਸ਼ ਕਰਨ ਰੂਪ ਵੰਡਾਇਆ = ਵੰਡਾਉਣਾ ਕੀਤਾ ਹੈ।

**ਆਂਦ੍ਹੂ ਤਾਰ ਬਣਾਇ; ਚੰਮਿ ਮੜਾਇਆ।**

ਗੁਰਮੁਖਾਂ ਨੇ ਆਂਦਰਾਂ ਦੀ ਨਿਆਈਂ ਪ੍ਰੀਤ ਰੂਪੀ ਤਾਰ ਬਣਾਈ ਹੈ ਤੇ ਆਪਾ ਮੇਟਣ ਰੂਪ ਚੰਮ ਨਾਲ ਮੜਾਇਆ = ਮੜ੍ਹਾਉਣਾ ਕੀਤਾ ਹੈ।

## ਸਾਧ ਸੰਗਤਿ ਵਿਚਿ ਆਇ; ਨਾਦ ਵਜਾਇਆ।

ਫਿਰ ਉਹੀ ਰਬਾਬ ਨਾਲ ਰਬਾਬੀਆਂ ਨੇ ਸਾਧਸੰਗਤ ਵਿਚ ਆਇ = ਆ ਕੇ ਤਾਰਾਂ ਨਾਲ ਨਾਦ = ਸ਼ਬਦ ਨੂੰ ਵਜਾਇਆ ਹੈ।

## ਰਾਗ ਰੰਗ ਉਪਜਾਇ; ਸਬਦ ਸੁਣਾਇਆ।

ਫਿਰ ਕਈ ਰੰਗ = ਪ੍ਰੇਮ ਦੇ ਰਾਗ ਉਪਜਾਇ = ਪੈਦਾ ਕਰ ਕੇ ਸ਼ਬਦ ਨੂੰ ਸੁਣਾਇਆ ਜਾਂਦਾ ਹੈ।

## ਸਤਿਗੁਰੁ ਪੁਰਖੁ ਧਿਆਇ; ਸਹਜ ਸਮਾਇਆ ॥੧੫॥

ਇਸੇ ਤਰ੍ਹਾਂ ਜਿਹੜੇ ਗੁਰਮੁਖ ਰੁੱਖ ਦੀ ਤਰ੍ਹਾਂ ਦੁੱਖ ਸਹਾਰ ਕੇ ਵੀ ਪੁਰਖੁ = ਵਿਆਪਕ ਪਰਮੇਸ਼ਰ ਦੇ ਸਰਗੁਣ ਸਰੂਪ ਸਤਿਗੁਰੂ ਜੀ ਨੂੰ ਧਿਆਇ = ਧਿਆਉਂਦੇ ਹਨ, ਉਹ ਸਹਿਜ ਪਦ ਵਿਚ ਸਮਾਇਆ = ਸਮਾ ਜਾਂਦੇ ਹਨ ॥੧੫॥

### ਪਉੜੀ ੧੬ (ਚੰਦਨ ਤੋਂ ਸਿੱਖਿਆ)

## ਚੰਨਣ ਰੁਖੁ ਉਪਾਇ; ਵਣਖੰਡ ਰਖਿਆ।

('ਰੱਖਿਆ' ਅੱਧਕ ਸਹਿਤ ਬੋਲੋ)

ਪਰਮਾਤਮਾ ਨੇ ਚੰਨਣ = ਚੰਦਨ ਦਾ ਰੁਖੁ = ਬ੍ਰਿਛ ਉਪਾਇ = ਪੈਦਾ ਕਰ ਕੇ ਕਿਸੇ ਵਣਖੰਡ = ਸੰਘਣੇ ਜੰਗਲ ਵਿਚ ਰੱਖਿਆ ਹੈ।

## ਪਵਣ ਗਵਣ ਕਰਿ ਜਾਇ; ਅਲਖ ਨ ਲਖਿਆ।

(‘ਲਖਿਆ’ ਥੋੜ੍ਹਾ ਕੱਸ ਕੇ ਬੋਲੋ)

ਪਵਣ = ਹਵਾ ਉਸ ਵਿਚ ਗਵਨ ਕਰ ਜਾਂਦੀ ਹੈ, ਭਾਵ ਵਾਸ਼ਨਾ ਤੋਂ ਮਾਲੂਮ ਹੁੰਦਾ ਹੈ ਕਿ ਇਹ ਬਾਵਨ ਚੰਦਨ ਦੀ ਵਾਸ਼ਨਾ ਹੈ, ਨਹੀਂ ਤਾਂ ਆਪ ਅਲਖ = ਲਖਣ ਤੋਂ ਰਹਿਤ ਹੈ, ਕੋਈ ਉਸ ਨੂੰ ਲਖਿਆ = ਜਾਣ ਨਹੀਂ ਸਕਦਾ, ਭਾਵ ਵਾਸ਼ਨਾ ਤੋਂ ਹੀ ਮਾਲੂਮ ਹੁੰਦਾ ਹੈ।

## ਵਾਸੂ ਬਿਰਖ ਬੁਹਾਇ; ਸਚ ਪਰਖਿਆ।

(‘ਪਰੱਖਿਆ’ ਅੱਧਕ ਸਹਿਤ ਬੋਲੋ)

ਚੰਦਨ ਦੀ ਵਾਸੂ = ਵਾਸ਼ਨਾ ਬਿਰਖ = ਬ੍ਰਿਛਾਂ ਨੂੰ ਬੁਹਾਇ = ਸੁਗੰਧਿਤ ਕਰ ਦਿੰਦੀ ਹੈ। ਇਹੀ ਇਸ ਦੇ ਸੱਚੇ ਹੋਣ ਦੀ ਪਰਖਿਆ = ਪਰਖ ਹੈ।

## ਸਭੇ ਵਰਨ ਗਵਾਇ; ਭਖਿ ਅਭਖਿਆ।

(‘ਅਭੱਖਿਆ’ ਬੋਲੋ)

ਸਭੇ = ਸਾਰੇ ਬ੍ਰਿਛ ਆਪਣੇ ਵਰਨ ਗਵਾਇ = ਗਵਾ ਕੇ ਚਾਹੇ ਉਹ ਭਖਿ = ਫਲਾਂ ਵਾਲੇ ਹਨ ਅਤੇ ਚਾਹੇ ਅਭਖਿਆ = ਫਲਾਂ ਤੋਂ ਹੀਣੇ ਹਨ, ਇਹ ਸਭ ਚੰਦਨ ਦੀ ਸੁਗੰਧੀ ਨਾਲ ਚੰਦਨ ਰੂਪ ਹੋ ਜਾਂਦੇ ਹਨ।

### ਦੂਸਰਾ ਅਰਥ

**ਚੰਨਣ ਰੁਖੁ ਉਪਾਇ; ਵਣਖੰਡ ਰਖਿਆ।**

ਸੰਸਾਰ ਰੂਪੀ ਵਣਖੰਡ ਵਿਚ ਵਾਹਿਗੁਰੂ ਨੇ ਗੁਰਮੁਖਾਂ ਦਾ ਜੀਵਨ ਚੰਦਨ ਦੀ ਨਿਆਈਂ ਉਪਾਇ = ਪੈਦਾ ਕਰ ਕੇ ਗੁਪਤ ਰੱਖਿਆ ਹੋਇਆ ਹੈ।

**ਪਵਣ ਗਵਣ ਕਰਿ ਜਾਇ; ਅਲਖ ਨ ਲਖਿਆ।**

ਉਨ੍ਹਾਂ ਦੀ ਭਗਤੀ ਰੂਪੀ ਖ਼ੁਸ਼ਬੂ ਸੰਸਾਰ ਦੇ ਜਾਣਕਾਰੀ ਰੂਪ ਹਵਾ ਅੱਗੇ ਗਵਨ ਕਰ ਜਾਂਦੀ ਹੈ। ਉਨ੍ਹਾਂ ਦੀ ਅਲਖ = ਨਾ ਲਖੇ ਜਾਣ ਵਾਲੀ ਮਹਿਮਾ ਨੂੰ ਲਖਿਆ ਨਹੀਂ ਜਾ ਸਕਦਾ।

**ਵਾਸੂ ਬਿਰਖ ਬੁਹਾਇ; ਸਚੁ ਪਰਖਿਆ।**

ਉਨ੍ਹਾਂ ਦੀ ਭਗਤਾਂ ਰੂਪੀ ਵਾਸੂ = ਵਾਸ਼ਨਾ ਸੰਸਾਰ ਦੇ ਜਗਿਆਸੂ ਰੂਪ ਬ੍ਰਿਛਾਂ ਨਾਲ ਸਪਰਸ਼ ਕਰ ਕੇ ਉਨ੍ਹਾਂ ਨੂੰ ਵੀ ਭਗਤੀ ਰੂਪੀ ਬੁਹਾਇ = ਸੁਗੰਧੀ ਵਾਲੇ ਕਰ ਦਿੰਦੀ ਹੈ। ਇਹੀ ਗੁਰਮੁਖਾਂ ਦੀ ਸੱਚੇ ਹੋਣ ਦੀ ਪਰੀਖਿਆ ਹੈ ਕਿ ਉਹ ਭਗਤੀ ਸਹਿਤ ਗਿਆਨ ਵਿਚ ਪੂਰਨ ਹਨ।

**ਸਭੇ ਵਰਨ ਗਵਾਇ; ਭਖਿ ਅਭਖਿਆ।**

ਗੁਰਮੁਖਾਂ ਨੇ ਸਭੇ = ਸਾਰੇ ਵਰਨਾਂ, ਆਸ਼ਰਮਾਂ ਦੀ ਦ੍ਵੈਸ਼ ਨੂੰ ਗਵਾ ਕੇ ਅਭਖਿਆ = ਨਾ ਭਖੇ ਜਾਣ ਵਾਲੇ ਅਪ੍ਰੋਖ ਬ੍ਰਹਮ ਗਿਆਨ ਨੂੰ ਭਖਿ = ਭਖਸ਼ਣ ਭਾਵ ਧਾਰਨ ਕੀਤਾ ਹੈ।

## ਸਾਧ ਸੰਗਤਿ ਭੈ ਭਾਇ; ਅਪਿਓ ਪੀ ਚਖਿਆ।

(‘ਚੱਖਿਆ’ ਬੋਲੋ)

ਜਿਨ੍ਹਾਂ ਨੇ ਸਾਧਸੰਗਤ ਵਿਚ ਜਾ ਕੇ ਸਤਿਗੁਰੂ ਜੀ ਦਾ ਭੈ = ਡਰ ਤੇ ਭਾਇ = ਪ੍ਰੇਮ ਰੱਖਿਆ ਹੈ, ਉਨ੍ਹਾਂ ਨੇ ਹੀ ਨਾਮ ਰੂਪੀ ਅਪਿਓ = ਅੰਮ੍ਰਿਤ ਰਸ ਨੂੰ ਪੀ ਕੇ ਇਸ ਦਾ ਸਵਾਦ ਚੱਖਿਆ ਹੈ।

## ਗੁਰਮੁਖਿ ਸਹਜਿ ਸੁਭਾਇ;
## ਪ੍ਰੇਮ ਪ੍ਰਤਖਿਆ ॥੧੬॥

('ਪ੍ਰਤੱਖਿਆ' ਅੱਧਕ ਸਹਿਤ ਬੋਲੋ)

ਇਸ ਤਰ੍ਹਾਂ ਗੁਰਮੁਖਾਂ ਦਾ ਪ੍ਰੇਮ ਸਹਜਿ ਸੁਭਾਇ = ਸੁਤੇ-ਸਿੱਧ ਹੀ ਪਤਾ ਲੱਗ ਜਾਂਦਾ ਹੈ ਅਤੇ ਚੰਦਨ ਦੀ ਸੁਗੰਧੀ ਵਾਂਗ ਇਨ੍ਹਾਂ ਦਾ ਪ੍ਰੇਮ ਸਾਰੇ ਜਗਤ ਵਿਚ ਪ੍ਰਤਖਿਆ = ਪ੍ਰਤੱਖ ਹੋ ਜਾਂਦਾ ਹੈ ॥੧੬॥

### ਪਉੜੀ ੧੭ (ਸੇਵਾ ਵਰਣਨ)

## ਗੁਰ ਸਿਖਾ ਗੁਰ ਸਿਖ; ਸੇਵ ਕਮਾਵਣੀ।

ਗੁਰਸਿੱਖ ਹੀ ਗੁਰ = ਗੁਰੂ ਦੇ ਸਿੱਖਾਂ ਦੀ ਸੇਵ = ਟਹਿਲ ਕਮਾਵਣੀ = ਕਮਾਉਂਦੇ ਹਨ।

## ਚਾਰਿ ਪਦਾਰਥ ਭਿਖ; ਫਕੀਰਾਂ ਪਾਵਣੀ।

ਅਜਿਹੇ ਗੁਰਸਿੱਖ ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਖ) ਦੀ ਭਿਖ = ਭਿੱਖਿਆ ਪਰਮਾਤਮਾ ਦੇ ਦਰ ਦੇ ਜਗਿਆਸੂ ਰੂਪ ਫ਼ਕੀਰਾਂ ਨੂੰ ਹੀ ਪਾਵਣੀ = ਪਾਉਂਦੇ ਹਨ।

## ਲੇਖ ਅਲੇਖ ਅਲਖ; ਬਾਣੀ ਗਾਵਣੀ।

ਜੋ ਲੇਖ ਤੋਂ ਅਲੇਖ = ਲੇਖੇ ਵਿਚ ਨਹੀਂ ਹੈ ਅਤੇ ਜੋ ਅਲਖ = ਲਖਣ ਤੋਂ ਰਹਿਤ ਪਰਮਾਤਮਾ ਹੈ, ਉਹ ਹਮੇਸ਼ਾਂ ਉਸ ਦੀ ਬਾਣੀ ਨੂੰ ਹੀ ਗਾਵਣੀ = ਗਾਉਂਦੇ ਹਨ।

## ਭਾਇ ਭਗਤਿ ਰਸ ਇਖ; ਅਮਿਉ ਚੁਆਵਣੀ।

ਗੁਰਮੁਖ ਇਖ = ਗੰਨੇ ਦੇ ਰਸ ਵਾਂਗ ਮਿੱਠੇ ਭਾਇ = ਪ੍ਰੇਮਾ ਭਗਤਿ = ਭਗਤੀ ਦੇ ਨਾਮ ਰੂਪੀ ਅਮਿਉ = ਅੰਮ੍ਰਿਤ ਨੂੰ ਹੀ ਚੁਆਵਣੀ = ਚੁਆਉਂਦੇ ਹਨ।

## ਤੁਲਿ ਨ ਭੂਤ ਭਵਿਖ; ਨ ਕੀਮਤਿ ਪਾਵਣੀ।

ਉਨ੍ਹਾਂ ਦੇ ਇਸ ਅੰਮ੍ਰਿਤ ਰਸ ਦੇ ਤੁਲਿ = ਬਰਾਬਰ ਭੂਤ = ਬੀਤਿਆ ਹੋਇਆ ਸਮਾਂ, ਭਵਿਖ = ਆਉਣ ਵਾਲਾ ਸਮਾਂ ਵੀ ਨਹੀਂ ਹੈ ਤੇ ਨ = ਨਾ ਹੀ ਇਨ੍ਹਾਂ ਦੀ ਕੋਈ ਕੀਮਤਿ = ਮੁੱਲ ਪਾਵਣੀ = ਪਾ ਸਕਦਾ ਹੈ।

## ਗੁਰਮੁਖ ਮਾਰਗ ਵਿਖ; ਲਵੈ ਨ ਲਾਵਣੀ ॥੧੭॥

ਗੁਰਮੁਖਾਂ ਦਾ ਜੋ ਗੁਰਮੁਖਤਾਈ ਦੇ ਮਾਰਗ = ਰਸਤੇ 'ਤੇ ਇਕ ਵਿਖ = ਕਦਮ ਚੱਲਣਾ ਹੈ, ਉਸ ਦੇ ਲਵੈ = ਸਦਰਸ਼, ਬਰਾਬਰ ਕੋਈ ਭੀ ਨ = ਨਹੀਂ ਲਾਵਣੀ = ਲੱਗ ਸਕਦਾ ॥੧੭॥

### ਪਉੜੀ ੧੮ (ਸੇਵਾ ਫਲ)

## ਇੰਦ੍ਰ ਪੁਰੀ ਲਖ ਰਾਜ; ਨੀਰ ਭਰਾਵਣੀ।

ਸਾਧਸੰਗਤ ਵਿਚ ਜੋ ਨੀਰ = ਪਾਣੀ ਭਰਾਵਣੀ = ਭਰਨ ਦੀ ਸੇਵਾ ਹੈ, ਉਹ ਇੰਦਰ ਪੁਰੀ ਲੱਖਾਂ ਰਾਜਿਆਂ ਤੋਂ ਕਿਤੇ ਅਨੰਦਮਈ ਹੈ।

## ਲਖ ਸੁਰਗ ਸਿਰਤਾਜ; ਗਲਾ ਪੀਹਾਵਣੀ।

('ਗਲਾ' ਪੋਲਾ ਬੋਲੋ)

ਸਾਧਸੰਗਤ ਦੇ ਅੰਦਰ ਜੋ ਇਕ ਗਲਾ[1] ਅਨਾਜ ਹੈ ਪੀਹਾਵਣੀ = ਪੀਹਣ ਦੀ ਸੇਵਾ ਹੈ, ਉਹ ਲੱਖਾਂ ਸੁਰਗ = ਸਵਰਗਾਂ ਦੀ ਸਿਰਤਾਜ = ਪ੍ਰਧਾਨ ਹੈ।

## ਰਿਧਿ ਸਿਧ ਨਿਧ ਲਖ ਸਾਜ; ਚੁਲਿ ਝੁਕਾਵਣੀ।

('ਚੁੱਲ੍ਹਿ' ਭਾਰਾ ਬੋਲੋ)

ਗੁਰੂ ਦੇ ਲੰਗਰਾਂ ਲਈ ਚੁਲਿ ਝੁਕਾਵਣੀ = ਜੋ ਚੁੱਲ੍ਹੇ ਵਿਚ ਬਾਲਣ ਪਾਉਣ ਦੀ ਸੇਵਾ ਕਰਨੀ ਹੈ, ਇਹ ਲੱਖਾਂ ਰਿਧੀਆਂ, ਸਿਧੀਆਂ, ਨਿਧੀਆਂ ਦੀ ਸਾਜ = ਬਣਾਵਟ ਤੋਂ ਸ੍ਰੇਸ਼ਟ ਹੈ।

## ਸਾਧ ਗਰੀਬ ਨਿਵਾਜ; ਗਰੀਬੀ ਆਵਣੀ।

ਸਾਧਸੰਗਤ ਹੀ ਗ਼ਰੀਬਾਂ ਨੂੰ ਭਾਵ ਨਿਮਰਤਾ ਵਿਚ ਰਹਿਣ ਵਾਲਿਆਂ ਨੂੰ ਨਿਵਾਜ = ਨਿਵਾਜਦੀ ਹੈ ਜੋ ਇਕਾਗਰ ਚਿੱਤ ਹੋ ਕੇ ਸਾਧਸੰਗਤ ਕਰਦੇ ਹਨ। ਇਹ ਗ਼ਰੀਬੀ ਭਾਵ ਨਿਮਰਤਾ ਉਨ੍ਹਾਂ ਦੇ ਮਨ ਵਿਚ ਹੀ ਆਵਣੀ = ਆ ਜਾਂਦੀ ਹੈ।

## ਅਨਹਦ ਸਬਦ ਅਗਾਜ; ਬਾਣੀ ਗਾਵਣੀ॥੧੮॥

ਇਸ ਤਰ੍ਹਾਂ ਸਾਧਸੰਗਤ ਵਿਚ ਨਿਮਰਤਾ ਸਹਿਤ ਗੁਰਬਾਣੀ ਨੂੰ ਗਾਵਣੀ = ਗਾਉਣ ਨਾਲ ਸੁਰਤ ਵਿਚ ਅਨਹਦ = ਇਕ-ਰਸ ਸ਼ਬਦ ਦੀ ਧੁਨ ਅਗਾਜ = ਪ੍ਰਗਟ ਹੋ ਜਾਂਦੀ ਹੈ॥੧੮॥

### ਪਉੜੀ ੧੯ (ਸੇਵਾ ਫਲ)

## ਹੋਮ ਜਗ ਲਖ ਭੋਗ; ਚਣੇ ਚਬਾਵਣੀ।

ਗੁਰਸਿੱਖਾਂ ਲਈ ਚਣੇ = ਛੋਲੇ ਚਬਾਵਣੀ = ਚਬਾਉਣ ਦੀ ਸੇਵਾ ਲੱਖਾਂ ਹੋਮ ਤੇ ਜੱਗਾਂ ਤੇ ਲੱਖਾਂ ਹੀ ਮੂਰਤੀਆਂ ਨੂੰ ਭੋਗ ਲਵਾਉਣ ਤੋਂ ਕਿਤੇ ਸ੍ਰੇਸ਼ਟ ਹੈ।

## ਤੀਰਥ ਪੁਰਬ ਸੰਜੋਗ; ਪੈਰ ਧੁਆਵਣੀ।

ਗੁਰਸਿੱਖਾਂ ਦੇ ਪੈਰ ਧੁਆਵਣੀ = ਧੋਣ ਦੀ ਸੇਵਾ ਪੁਰਬ ਸੰਜੋਗ ਸਮੇਂ ਤੀਰਥਾਂ 'ਤੇ ਇਸ਼ਨਾਨ ਕਰਨ ਤੋਂ ਕਿਤੇ ਸ੍ਰੇਸ਼ਟ ਹੈ।

## ਗਿਆਨ ਧਿਆਨ ਲਖ ਜੋਗ; ਸਬਦ ਸੁਨਾਵਣੀ।

ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਨਾਵਣੀ = ਸੁਣਨ ਦਾ ਫਲ ਲੱਖਾਂ ਗ੍ਰੰਥਾਂ ਦੇ ਗਿਆਨ, ਦੇਵੀ ਦੇਵਤਿਆਂ ਦੇ ਧਿਆਨ ਤੇ ਲੱਖਾਂ ਜੋਗ ਤੋਂ ਕਈ ਗੁਣਾਂ ਸ੍ਰੇਸ਼ਟ ਹੈ।

## ਰਹੈ ਨ ਸਹਸਾ ਸੋਗ; ਝਾਤੀ ਪਾਵਣੀ।

ਸਾਧਸੰਗਤ ਦੇ ਝਾਤੀ ਪਾਵਣੀ = ਝਲਕ ਮਾਤਰ ਦਰਸ਼ਨ ਕਰਨ ਨਾਲ ਆਤਮਿਕ ਸਹਸਾ = ਸੰਸੇ ਤੇ ਅਗਿਆਨਤਾ ਦੇ ਸੋਗ = ਗ਼ਮ ਨਹੀਂ ਰਹੈ = ਰਹਿ ਜਾਂਦੇ।

---

੧. **ਗਲਾ**—ਅੰਨ ਦਾ ਉਤਨਾ ਪ੍ਰਮਾਣ, ਜੋ ਖਰਾਸ ਅਥਵਾ ਚੱਕੀ ਦੇ ਗਲ (ਮੂੰਹ) ਵਿਚ ਆ ਸਕੇ।

## ਭਉਜਲ ਵਿਚਿ ਅਰੋਗ; ਨ ਲਹਰਿ ਡਰਾਵਣੀ।

ਸਾਧਸੰਗਤ ਵਿਚ ਜਾਣ ਨਾਲ ਜੀਵ ਹਉਮੈ ਦੇ ਅਰੋਗ = ਰੋਗ ਤੋਂ ਰਹਿਤ ਹੋ ਜਾਂਦਾ ਹੈ ਤੇ ਉਸ ਨੂੰ ਭਉਜਲ = ਸੰਸਾਰ-ਸਮੁੰਦਰ ਵਿਚ ਵਿਸ਼ੇ-ਵਿਕਾਰ ਰੂਪੀ ਲਹਿਰਾਂ ਤੋਂ ਡਰਾਵਣੀ = ਡਰ ਨਹੀਂ ਲੱਗਦਾ।

## ਲੰਘਿ ਸੰਜੋਗ ਵਿਜੋਗ; ਗੁਰਮਤਿ ਆਵਣੀ ॥੧੯॥

ਇਸੇ ਤਰ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਗੁਰਮਤਿ = ਗੁਰੂ ਦੀ ਸਿੱਖਿਆ ਆਵਣੀ = ਆ ਜਾਣ 'ਤੇ ਉਹ ਸੰਜੋਗ ਵਿਜੋਗ ਦੇ ਚੱਕਰਾਂ ਤੋਂ, ਭਾਵ ਦੁੱਖ-ਸੁੱਖ ਤੋਂ ਲੰਘਿ = ਪਾਰ ਹੋ ਜਾਂਦੇ ਹਨ ॥੧੯॥

### ਪਉੜੀ ੨੦ (ਸੇਵਾ ਦਾ ਮਹਾਨ ਫਲ)

## ਧਰਤੀ ਬੀਉ ਬੀਜਾਇ; ਸਹਸ ਫਲਾਇਆ।

ਜੇਕਰ ਧਰਤੀ ਵਿਚ ਇਕ ਬੀਉ = ਬੀਜ ਬੀਜਾਇ = ਬੀਜਿਆ ਜਾਵੇ ਤਾਂ ਸਹਸ = ਹਜ਼ਾਰਾਂ ਗੁਣਾਂ ਹੋ ਕੇ ਫਲਾਇਆ = ਫਲਦਾ ਹੈ।

## ਗੁਰਸਿਖ ਮੁਖਿ ਪਵਾਇ; ਨ ਲੇਖ ਲਿਖਾਇਆ।

ਪਰ ਜੇਕਰ ਥੋੜ੍ਹਾ ਜਿਹਾ ਅੰਨ ਗੁਰਸਿੱਖ ਦੇ ਮੁਖਿ = ਮੂੰਹ ਵਿਚ ਪਵਾਇ = ਪਾਇਆ ਜਾਵੇ ਤਾਂ ਉਹ ਇੰਨਾ ਫਲੀਭੂਤ ਹੁੰਦਾ ਹੈ ਕਿ ਉਸ ਦਾ ਲੇਖ = ਲੇਖਾ ਨ = ਨਹੀਂ ਲਿਖਾਇਆ = ਲਿਖਿਆ ਜਾ ਸਕਦਾ।

## ਧਰਤੀ ਦੇਇ ਫਲਾਇ; ਜੋਈ ਫਲੁ ਪਾਇਆ।

ਧਰਤੀ ਅੰਦਰ ਜੋਈ = ਜਿਸ ਫਲ ਦਾ ਬੀਜ ਪਾਇਆ ਜਾਂਦਾ ਹੈ, ਉਹੋ ਹੀ ਫਲਾਇ = ਫਲ ਸਾਨੂੰ ਦੇਇ = ਦਿੰਦੀ ਹੈ।

## ਗੁਰ ਸਿਖ ਮੁਖਿ ਸਮਾਇ; ਸਭ ਫਲ ਲਾਇਆ।

ਪਰ ਗੁਰੂ ਦੇ ਸਿੱਖਾਂ ਦੇ ਮੁਖਿ = ਮੂੰਹ ਵਿਚ ਇਕ ਅੰਨ ਦਾ ਟੁਕੜਾ ਸਮਾਉਣ, ਭਾਵ ਪਾਉਣ ਨਾਲ ਸਭ = ਸਾਰੇ ਫਲ ਲਾਇਆ = ਲੈ ਲਈਦੇ ਹਨ।

## ਬੀਜੇ ਬਾਝੁ ਨ ਖਾਇ; ਨ ਧਰਤਿ ਜਮਾਇਆ।

ਧਰਤੀ ਵਿਚ ਕੋਈ ਵੀ ਬੀਜ ਬੀਜੇ ਤੋਂ ਬਾਝੁ = ਬਿਨਾਂ ਨ = ਨਾ ਕੁਝ ਜਮਾਇਆ = ਉੱਗਦਾ ਹੈ ਤੇ ਨ = ਨਾ ਹੀ ਕੋਈ ਖਾਇ = ਖਾਂਦਾ ਹੈ।

## ਗੁਰਮੁਖਿ ਚਿਤਿ ਵਸਾਇ; ਇਛਿ ਪੁਜਾਇਆ ॥੨੦॥੧੪॥

('ਪੁੱਜਾਇਆ' ਕੱਸ ਕੇ ਬੋਲੋ)

ਪਰ ਜੇਕਰ ਗੁਰਮੁਖਾਂ ਦੀ ਸੇਵਾ ਕਰਨ ਦਾ ਖ਼ਿਆਲ ਚਿਤਿ = ਸੁਰਤ ਵਿਚ ਵਸਾਇ = ਵੱਸ ਜਾਵੇ ਤਾਂ ਮਨ ਦੀਆਂ ਸਾਰੀਆਂ ਇਛਿ = ਇੱਛਾਵਾਂ ਪੁਜਾਇਆ = ਪੂਰੀਆਂ ਹੋ ਜਾਂਦੀਆਂ ਹਨ ॥੨੦॥੧੪॥

# ਵਾਰ ੧੫

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਁ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਸਤਿਗੁਰੂ ਦੀ ਮਹਿਮਾ)**

## ਸਤਿਗੁਰ ਸਚਾ ਪਾਤਿਸਾਹੁ; ਕੂੜੇ ਬਾਦਿਸਾਹ ਦੁਨੀਆਵੇ।

ਸਤਿਗੁਰੂ ਜੀ ਹੀ ਲੋਕ ਤੇ ਪ੍ਰਲੋਕ ਵਿਚ ਰੱਖਿਆ ਕਰਨ ਵਾਲੇ ਸੱਚੇ ਪਾਤਸ਼ਾਹ ਹਨ ਤੇ ਹੋਰ ਦੁਨੀਆਵੇ = ਦੁਨੀਆਂ ਵਿਚ ਜਿੰਨੇ ਵੀ ਬਾਦਸ਼ਾਹ ਹਨ, ਸਾਰੇ ਕੂੜੇ = ਝੂਠੇ ਹਨ। ਜੈਸਾ ਕਿ :

**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥** *(ਸਲੋਕ ਮ: ੫, ਅੰਗ ੧੪੨੬)*

## ਸਤਿਗੁਰੁ ਨਾਥਾ ਨਾਥੁ ਹੈ; ਹੋਇ ਨਉਂ ਨਾਥੁ ਅਨਾਥ ਨਿਥਾਵੇ।

ਨੌਂ ਨਾਥ (ਆਦਨਾਥ, ਮਛੇਂਦ੍ਰਨਾਥ, ਉਦਯਨਾਥ, ਸੰਤੋਖਨਾਥ, ਕੰਬੜਨਾਥ, ਸਤਯਨਾਥ, ਅਚੰਭਨਾਥ, ਚੌਰੰਗੀਨਾਥ, ਗੋਰਖਨਾਥ) ਹੋਏ ਹਨ, ਇਹ ਭਾਵੇਂ ਆਪਣੀ ਆਪਣੀ ਮੰਡਲੀ ਦੇ ਨਾਥ ਹਨ, ਸਤਿਗੁਰੂ ਜੀ ਇਨ੍ਹਾਂ ਨਾਥਾਂ ਦੇ ਵੀ ਨਾਥ (ਮਾਲਕ) ਹਨ ਅਤੇ ਜੋ ਨਿਥਾਵੇ ਲੋਕ ਹਨ, ਉਨ੍ਹਾਂ ਨੂੰ ਟਿਕਾਣਾ ਦਿੰਦੇ ਹਨ, ਭਾਵ ਜਿਨ੍ਹਾਂ ਦਾ ਕੋਈ ਨਹੀਂ, ਉਨ੍ਹਾਂ ਦਾ ਸਹਾਰਾ ਬਣਦੇ ਹਨ।

## ਸਤਿਗੁਰੁ ਸਚੁ ਦਾਤਾਰ ਹੈ; ਹੋਰੁ ਦਾਤੇ ਫਿਰਦੇ ਪਾਛਾਵੇ।

ਸਤਿਗੁਰ ਜੀ ਹੀ ਦਾਤਾਂ ਦੇਣ ਵਾਲੇ ਸੱਚੇ ਦਾਤਾਰ = ਦਾਤੇ ਹਨ, ਦੁਨੀਆਂ ਦੇ ਅੰਦਰ ਹੋਰ ਜਿਤਨੇ ਭੀ ਦਾਤੇ ਬਣੇ ਹਨ, ਉਹ ਸਾਰੇ ਸਤਿਗੁਰਾਂ ਪਿੱਛੇ ਪਾਛਾਵੇ = ਪਰਛਾਵੇਂ ਵਾਂਗ ਲੱਗੇ ਫਿਰਦੇ ਹਨ।

## ਸਤਿਗੁਰੁ ਕਰਤਾ ਪੁਰਖੁ ਹੈ; ਕਰਿ ਕਰਤੂਤ ਨਿਨਾਵਨਿ ਨਾਵੇ।

ਨਿਰਗੁਣ ਸਰੂਪ ਵਿਚ ਸਤਿਗੁਰੂ ਜੀ ਹੀ ਕਰਤਾ = ਸ੍ਰਿਸ਼ਟੀ ਦੇ ਰਚੇਤਾ ਅਤੇ ਪੁਰਖੁ = ਵਿਆਪਕ ਪ੍ਰਭੂ ਦਾ ਸਰਗੁਣ ਸਰੂਪ ਹਨ ਅਤੇ ਸਤਿਗੁਰੂ ਜੀ ਕਰਤੂਤ = ਕਰਮ (ਕਰਨੀ) ਕਰ ਕੇ ਨਿਨਾਵਨਿ = ਨਾਮ ਤੋਂ ਹੀਣਿਆਂ ਨੂੰ ਨਾਵੇ = ਨਾਮ ਵਾਲੇ ਕਰ ਦਿੰਦੇ ਹਨ, ਭਾਵ ਅਜਿਹਾ ਨਾਮ ਦਾ ਉਪਦੇਸ਼ ਦਿੰਦੇ ਹਨ ਕਿ ਉਹ ਚਾਰ ਕੁੰਟੀ ਉਜਾਗਰ ਹੋ ਜਾਂਦੇ ਹਨ। ਜੈਸਾ ਕਿ :

**ਜਿਸੁ ਨੀਚ ਕਉ ਕੋਈ ਨ ਜਾਨੈ ॥**
**ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥** *(ਆਸਾ ਮ: ੫, ਅੰਗ ੩੮੬)*

## ਸਤਿਗੁਰੁ ਸਚਾ ਸਾਹੁ ਹੈ; ਹੋਰ ਸਾਹ ਵੇਸਾਹ ਉਚਾਵੇ।

ਸਤਿਗੁਰੂ ਜੀ ਹੀ ਸੱਚੇ ਸਾਹੁ = ਸ਼ਾਹੂਕਾਰ ਹਨ, ਬਾਕੀ ਦੁਨੀਆਂ ਦੇ ਹੋਰ ਜਿੰਨੇ ਵੀ ਸਾਹ = ਸ਼ਾਹੂਕਾਰ

ਹਨ, ਉਨ੍ਹਾਂ ਸਭਨਾਂ ਦਾ ਵੇਸਾਹ = ਇਤਬਾਰ (ਵਿਸ਼ਵਾਸ) ਉਚਾਵੇ = ਚੁੱਕਿਆ ਗਿਆ ਹੈ, ਭਾਵ ਉੱਠ ਗਿਆ ਹੈ **ਵਾ:** ਹੋਰ ਸ਼ਾਹ ਵੇਸਾਹ = ਮੁਰਦੇ, ਸ੍ਵਾਸ ਤੋਂ ਹੀਣੇ ਹਨ ਅਰ ਉਚਾਵੇ = ਚਲਾਉ, ਭਾਵ ਨਾਸ਼ਵਾਨ ਹਨ **ਅਥਵਾ** ਛੱਪਰੀ-ਵਾਸਾਂ ਵਾਂਗੂੰ ਹਨ, ਜਿਹੜੇ ਮੋਢੇ ਉੱਤੇ ਘਰ ਚੁੱਕੀ ਫਿਰਦੇ ਰਹਿੰਦੇ ਹਨ।

## ਸਤਿਗੁਰ ਸਚਾ ਵੈਦੁ ਹੈ; ਹੋਰੁ ਵੈਦੁ ਸਭ ਕੈਦ ਕੂੜਾਵੇ।

(ਪਾਠਾਂਤ੍ਰ 'ਵੈਦ ਕੂੜਾਵੇ')

ਸਤਿਗੁਰੂ ਜੀ ਹੀ ਸੱਚੇ ਵੈਦ ਹਨ ਤੇ ਹੋਰ ਜਿਤਨੇ ਵੀ ਦੁਨਿਆਵੀ ਵੈਦ ਹਨ, ਸਾਰੇ ਕੂੜਾਵੇ = ਝੂਠੇ ਤੇ ਜਨਮ-ਮਰਨ ਦੇ ਕੈਦ = ਬੰਧਨਾਂ ਵਿਚ ਫਸੇ ਹੋਏ ਹਨ ਤੇ ਸਤਿਗੁਰੂ ਜੀ ਹੀ ਇਨ੍ਹਾਂ ਨੂੰ ਜਨਮ-ਮਰਨ ਦੇ ਬੰਧਨਾਂ ਵਿੱਚੋਂ ਕੱਢਣ ਵਾਲੇ ਹਨ, ਇਸ ਕਰਕੇ ਸੱਚੇ ਵੈਦ ਹਨ।

## ਵਿਣੁ ਸਤਿਗੁਰੁ; ਸਭਿ ਨਿਗੋਸਾਵੇ ॥੧॥

('ਨਿ-ਗੋਸਾਵੇ' ਬੋਲੋ)

ਅਸਲ ਗੱਲ ਇਹ ਹੈ ਕਿ ਸੱਚੇ ਸਤਿਗੁਰੂ ਜੀ ਤੋਂ ਵਿਣੁ = ਬਗ਼ੈਰ ਸਭਿ = ਸਾਰੇ ਨਿਗੋਸਾਵੇ = ਗੁਸਾਈਂ ਤੋਂ ਹੀਣੇ ਨਿਗੁਰੇ ਹੀ ਹਨ ॥੧॥ ਜੈਸਾ ਕਿ :

**ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥** *(ਆਸਾ ਮ: ੩ ਪਟੀ, ਅੰਗ ੪੩੫)*

ਵਾ: **ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ ॥** *(ਸਲੋਕ ਕਬੀਰ ਜੀ, ਅੰਗ ੧੩੬੭)*

### ਪਉੜੀ ੨ (ਪਿਛਲੇ ਸਿਧਾਂਤ ਅਨੁਸਾਰ)

## ਸਤਿਗੁਰੁ ਤੀਰਥੁ ਜਾਣੀਐ; ਅਠਸਠਿ ਤੀਰਥ ਸਰਣੀ ਆਏ।

ਸਤਿਗੁਰੂ ਜੀ ਹੀ ਅਸਲ ਤੀਰਥ ਜਾਣੀਐ = ਜਾਣੇ ਜਾਂਦੇ ਹਨ, ਬਾਕੀ ਜੋ ਅਠਸਠਿ = ਅਠਾਹਠ ਤੀਰਥ ਹਨ, ਉਹ ਵੀ ਗੁਰੂ ਦੀ ਸਰਣੀ = ਸ਼ਰਣ ਵਿਚ ਆਏ = ਆਉਂਦੇ ਹਨ।

## ਸਤਿਗੁਰ ਦੇਉ ਅਭੇਉ ਹੈ; ਹੋਰੁ ਦੇਵ ਗੁਰੁ ਸੇਵ ਤਰਾਏ।

ਸਤਿਗੁਰੂ ਜੀ ਹੀ ਅਸਲ ਦੇਉ = ਦੇਵਤੇ ਅਤੇ ਅਭੇਉ = ਭੇਦ ਰਹਿਤ ਹਨ। ਹੋਰ ਜਿਤਨੇ ਵੀ ਦੇਵ = ਦੇਵਤੇ ਹਨ, ਸਾਰੇ ਗੁਰੂ ਦੀ ਸ਼ਰਣ ਵਿਚ ਆ ਕੇ ਸੇਵ = ਟਹਿਲ ਕਰਕੇ ਤਰਾਏ = ਤਰਦੇ ਹਨ।

## ਸਤਿਗੁਰੁ ਪਾਰਸਿ ਪਰਸਿਐ; ਲਖ ਪਾਰਸ ਪਾਖਾਕੁ ਸੁਹਾਏ।

ਸਤਿਗੁਰੂ ਰੂਪ ਅਸਲ ਪਾਰਸ ਨਾਲ ਪਰਸਿਐ = ਪਰਸ ਕੇ ਲੱਖਾਂ ਪਾਰਸ ਸਤਿਗੁਰੂ ਜੀ ਦੇ ਪਾਖਾਕੁ = ਚਰਨਾਂ ਦੀ ਧੂੜੀ ਹੋ ਕੇ ਸੁਹਾਏ = ਸ਼ੋਭਦੇ ਹਨ।

## ਸਤਿਗੁਰੁ ਪੂਰਾ ਪਾਰਿਜਾਤੁ; ਪਾਰਜਾਤ ਲਖਿ ਸਫਲ ਧਿਆਏ।

ਸਤਿਗੁਰੂ ਜੀ ਪੂਰੇ ਪਾਰਿਜਾਤੁ = ਕਲਪ ਬ੍ਰਿਛ ਦੀ ਨਿਆਈਂ ਹਨ, ਲੱਖਾਂ ਹੀ ਪਾਰਜਾਤ = ਕਲਪ ਬ੍ਰਿਛ ਜਿਨ੍ਹਾਂ ਤੋਂ ਲੋਕ ਇੱਛਾਵਾਂ ਪੂਰੀਆਂ ਕਰਨ ਦੀ ਆਸ ਰੱਖਦੇ ਹਨ, ਉਹ ਵੀ ਸਤਿਗੁਰੂ ਰੂਪ ਕਲਪ ਬ੍ਰਿਛ ਨੂੰ ਧਿਆਏ = ਉਪਾਸਨਾ ਕਰ ਕੇ ਸਫਲੇ ਹੁੰਦੇ ਹਨ।

## ਸੁਖ ਸਾਗਰ ਸਤਿਗੁਰ ਪੁਰਖੁ ਹੈ; ਰਤਨ ਪਦਾਰਥ ਸਿਖ ਸੁਣਾਏ।

ਪੁਰਖੁ = ਵਿਆਪਕ ਪ੍ਰਭੂ ਦਾ ਸਰਗੁਣ ਸਰੂਪ ਸਤਿਗੁਰੂ ਜੀ ਸੁੱਖਾਂ ਦੇ ਸਾਗਰ = ਸਮੁੰਦਰ ਹਨ, ਉਹ ਸਿੱਖਿਆ ਰੂਪੀ ਰਤਨ ਪਦਾਰਥ ਸਿੱਖਾਂ ਨੂੰ ਸੁਣਾਏ = ਸੁਣਾਉਂਦੇ ਹਨ। ਜੈਸਾ ਕਿ:

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥** *(ਰਾਮਕਲੀ ਮ: ੩ ਅਨੰਦੁ, ਅੰਗ ੯੨੦)*

## ਚਿੰਤਾਮਣਿ ਸਤਿਗੁਰ ਚਰਣ; ਚਿੰਤਾਮਣੀ ਅਚਿੰਤ ਕਰਾਏ।

ਸਤਿਗੁਰੂ ਜੀ ਦੇ ਚਰਣ ਹੀ ਚਿੰਤਾਮਣੀ ਹਨ, ਜੋ ਮਨ-ਇੱਛਤ ਪਦਾਰਥ ਦੇਣ ਵਾਲੇ ਹਨ, ਜੋ ਦੁਨਿਆਵੀ ਚਿੰਤਾਮਣੀਆਂ ਹਨ, ਉਨ੍ਹਾਂ ਨੂੰ ਵੀ ਅਚਿੰਤ = ਚਿੰਤਾ ਰਹਿਤ ਕਰਾਏ = ਕਰ ਦਿੰਦੇ ਹਨ।

## ਵਿਣੁ ਸਤਿਗੁਰ; ਸਭਿ ਦੂਜੈ ਭਾਇ॥੨॥

ਪੂਰਨ ਸੱਚੇ ਸਤਿਗੁਰੂ ਜੀ ਤੋਂ ਵਿਣੁ = ਬਗ਼ੈਰ ਸਭਿ = ਸਾਰੇ ਦੂਜੈ = ਦ੍ਵੈਸ਼ ਭਾਇ = ਭਾਵ ਵਿਚ ਫਸੇ ਹੋਏ ਹਨ॥੨॥

### ਪਉੜੀ ੩ (ਮਨੁੱਖਾ ਦੇਹੀ ਦੀ ਉੱਤਮਤਾਈ)

## ਲਖ ਚਉਰਾਸੀਹ ਜੂਨਿ ਵਿਚਿ; ਉਤਮੁ ਜੂਨਿ ਸੁ ਮਾਣਸ ਦੇਹੀ।

ਚਉਰਾਸੀਹ = ਚੌਰਾਸੀ ਲੱਖ ਜੂਨਾਂ ਵਿੱਚੋਂ ਮਾਣਸ = ਮਨੁੱਖਾ ਦੇਹੀ = ਸਰੀਰ ਸੁ = ਹੀ ਉਤਮੁ = ਸ੍ਰੇਸ਼ਟ ਜੂਨ ਹੈ। ਜੈਸਾ ਕਿ:

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥** *(ਸਲੋਕ ਕਬੀਰ ਜੀ, ਅੰਗ ੧੩੬੬)*

## ਅਖੀ ਦੇਖੈ ਨਦਰਿ ਕਰਿ; ਜਿਹਬਾ ਬੋਲੈ ਬਚਨ ਬਿਦੇਹੀ।

('ਅੱਖੀਂ' ਬਿੰਦੀ ਸਹਿਤ ਬੋਲੋ)

ਮਨੁੱਖਾ ਦੇਹੀ ਅੰਦਰ ਜੋ ਬਿਦੇਹੀ = ਜੀਵ-ਆਤਮਾ ਹੈ, ਉਹੀ ਅੱਖਾਂ ਦੀ ਨਦਰਿ = ਦ੍ਰਿਸ਼ਟੀ ਨੂੰ ਇਧਰ ਉਧਰ ਕਰਿ = ਕਰ ਕੇ ਦੇਖੈ = ਦੇਖਦਾ ਹੈ ਤੇ ਜਿਹਬਾ = ਜੀਭ ਰਾਹੀਂ ਬਚਨਾਂ ਨੂੰ ਬੋਲੈ = ਬੋਲਦਾ ਹੈ।

## ਕੰਨੀ ਸੁਣਦਾ ਸੁਰਤਿ ਕਰਿ; ਵਾਸ ਲਏ ਨਕਿ ਸਾਸ ਸਨੇਹੀ।

('ਕੰਨੀਂ' ਬੋਲੋ)

ਉਹੋ ਹੀ ਸੁਰਤਿ = ਚਿੱਤ ਕਰਿ = ਕਰਕੇ ਕੰਨੀ = ਕੰਨਾਂ ਨਾਲ ਸੁਣਦਾ ਹੈ, ਨੱਕ ਰਾਹੀਂ ਵਾਸ = ਸੁਗੰਧੀ ਅਤੇ ਸਨੇਹੀ = ਪਿਆਰੇ ਸਾਸ = ਸੁਆਸ ਲਏ = ਲੈਂਦਾ ਹੈ।

ਅੱਗੇ ਕਰਮ ਇੰਦਰੀਆਂ ਦਾ ਕੰਮ ਦੱਸਦੇ ਹਨ:

## ਹਥੀ ਕਿਰਤਿ ਕਮਾਵਣੀ; ਪੈਰੀ ਚਲਣੁ ਜੋਤਿ ਇਵੇਹੀ।

('ਹੱਥੀਂ' ਬੋਲੋ)

ਉਹ ਆਪ ਹੀ ਹਥੀ = ਹੱਥਾਂ ਨਾਲ ਕਿਰਤ ਕਮਾਵਣੀ = ਕਮਾਉਂਦਾ ਹੈ ਤੇ ਪੈਰਾਂ ਨਾਲ ਚਲਣੁ = ਚੱਲਦਾ ਹੈ। ਇਵੇਹੀ = ਇਹੀ ਜੀਵਾਤਮਾ ਪਰਮਾਤਮਾ ਦੀ ਜੋਤਿ = ਸ਼ਕਤੀ ਹੈ, ਜੋ ਆਪ ਹੀ ਸਭ ਕੁਝ ਕਰਦਾ ਹੈ।

## ਗੁਰਮੁਖਿ ਜਨਮੁ ਸਕਾਰਥਾ; ਮਨਮੁਖ ਮੂਰਖ ਮਤਿ ਕਿਨੇਹੀ।

('ਮੱਤਿ' ਕੱਸ ਕੇ ਬੋਲੋ)

ਗੁਰਮੁਖਾਂ ਨੇ ਗੁਰੂ ਦੀ ਮਤਿ ਰਾਹੀਂ ਆਪਣੇ ਮਨੁੱਖਾ ਜੀਵਨ ਨੂੰ ਸਕਾਰਥਾ = ਸਫਲਾ ਕਰ ਲਿਆ ਹੈ, ਪਰ ਮੂਰਖ ਮਨਮੁਖ = ਮਨ ਦੇ ਪਿੱਛੇ ਲੱਗਣ ਵਾਲਿਆਂ ਦੀ ਮਤ ਕਿਨੇਹੀ = ਕਿਸ ਤਰ੍ਹਾਂ ਦੀ ਹੈ, ਭਾਵ ਭੈੜੇ ਕੰਮਾਂ ਰਾਹੀਂ ਆਪਣਾ ਮਨੁੱਖਾ ਜੀਵਨ ਵਿਅਰਥ ਗਵਾ ਰਹੇ ਹਨ।

## ਕਰਤਾ ਪੁਰਖੁ ਵਿਸਾਰਿਕੈ; ਮਾਣਸ ਦੀ ਮਨਿ ਆਸ ਧਰੇਹੀ।

ਮਨਮੁਖ ਲੋਕ ਹਮੇਸ਼ਾਂ ਕਰਤਾ = ਸ੍ਰਿਸ਼ਟੀ ਦੇ ਰਚੇਤਾ ਅਤੇ ਪੁਰਖੁ = ਵਿਆਪਕ ਪ੍ਰਭੂ ਨੂੰ ਵਿਸਾਰਿਕੈ = ਭੁਲਾ ਕੇ ਮਾਣਸ = ਮਨੁੱਖਾਂ ਦੀ ਆਸ = ਓਟ ਆਪਣੇ ਮਨ ਵਿਚ ਧਰੇਹੀ = ਧਰਦੇ ਹਨ।

## ਪਸੂ ਪਰੇਤਹੁ; ਬੁਰੀ ਬੁਰੇਹੀ ॥੩॥

ਐਸੇ ਮਨਮੁਖ ਲੋਕਾਂ ਦੀ ਦੇਹੀ ਪਸ਼ੂਆਂ ਨਾਲੋਂ ਬੁਰੀ = ਭੈੜੀ ਤੇ ਪਰੇਤਹੁ = ਭੂਤਾਂ ਨਾਲੋਂ ਵੀ ਬੁਰੇਹੀ = ਬੁਰੀ ਹੈ ॥੩॥ ਜੈਸਾ ਕਿ :

**ਪਸੂ ਪਰੇਤ ਮੁਗਧ ਤੇ ਬੁਰੀ ॥**
**ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥੩॥** *(ਰਾਮਕਲੀ ਮ: ੫, ਅੰਗ ੮੯੦)*

### ਪਉੜੀ ੪ (ਮਨਮੁਖ ਦੀ ਦਸ਼ਾ)

## ਸਤਿਗੁਰ ਸਾਹਿਬੁ ਛਡਿ ਕੈ; ਮਨਮੁਖ ਹੋਇ ਬੰਦੇ ਦਾ ਬੰਦਾ।

ਜੋ ਸੱਚੇ ਸਤਿਗੁਰੂ ਸਾਹਿਬ ਜੀ ਦੇ ਹੁਕਮ ਨੂੰ ਛੱਡ ਕੇ ਮਨਮੁਖ ਬਿਰਤੀ ਵਾਲਾ ਹੋਇ = ਹੋ ਕੇ ਬੰਦੇ = ਬੰਦਿਆਂ ਦਾ ਬੰਦਾ = ਦਾਸ ਬਣਦਾ ਹੈ।

## ਹੁਕਮੀ ਬੰਦਾ ਹੋਇਕੈ; ਨਿਤ ਉਠਿ ਜਾਇ ਸਲਾਮੁ ਕਰੰਦਾ।

ਅਜਿਹਾ ਮਨਮੁਖ ਹੁਕਮੀ = ਹੁਕਮ ਨੂੰ ਮੰਨਣ ਵਾਲਾ ਬੰਦਾ = ਦਾਸ ਹੋਇਕੈ = ਹੋ ਕੇ ਨਿਤ = ਹਰ ਰੋਜ਼ ਸਵੇਰੇ ਉੱਠ ਕੇ ਉਨ੍ਹਾਂ ਦੇ ਹਜ਼ੂਰ ਜਾਇ = ਜਾ ਕੇ ਸਲਾਮ ਕਰੰਦਾ = ਕਰਦਾ ਹੈ।

## ਆਠ ਪਹਰ ਹਥ ਜੋੜਿ ਕੈ; ਹੋਇ ਹਜੂਰੀ ਖੜਾ ਰਹੰਦਾ।

('ਖੜ੍ਹਾ' ਭਾਰਾ ਬੋਲੋ)

ਆਠ = ਅੱਠੇ ਪਹਿਰ ਹੀ ਅਜਿਹਾ ਮਨਮੁਖ ਨੌਕਰਾਂ ਵਾਂਗ ਹੱਥ ਜੋੜ ਕੇ ਆਪਣੇ ਮਾਲਕਾਂ ਦੀ ਹਜ਼ੂਰੀ ਵਿਚ ਹਾਜ਼ਰ ਹੋਇ = ਹੋ ਕੇ ਖੜਾ ਰਹੰਦਾ = ਰਹਿੰਦਾ ਹੈ।

## ਨੀਂਦ ਨ ਭੁਖ ਨ ਸੁਖ ਤਿਸੁ; ਸੂਲੀ ਚੜਿਆ ਰਹੈ ਡਰੰਦਾ।

('ਚੜ੍ਹਿਆ' ਭਾਰਾ ਬੋਲੋ)

ਤਿਸੁ = ਉਸ ਮਨਮੁਖ ਨੂੰ ਨਾ ਨੀਂਦ ਆਉਂਦੀ ਹੈ, ਨਾ ਭੁੱਖ ਲੱਗਦੀ ਹੈ ਤੇ ਨਾ ਹੀ ਸੁੱਖ ਮਿਲਦਾ ਹੈ। ਹਰ ਸਮੇਂ ਸੂਲੀ ਚੜਿਆ = ਚੜ੍ਹਨ ਦਾ ਡਰੰਦਾ = ਡਰ ਬਣਿਆ ਰਹੈ = ਰਹਿੰਦਾ ਹੈ।

## ਪਾਣੀ ਪਾਲਾ ਧੁਪ ਛਾਉ; ਸਿਰ ਉਤੈ ਝਲਿ ਦੁਖ ਸਹੰਦਾ।

(‘ਪਾਲਾ’ ਪੋਲਾ ਬੋਲੋ)

ਸਾਰੀ ਉਮਰ ਬਰਸਾਤਾਂ ਦਾ ਪਾਣੀ, ਪਾਲਾ = ਸਰਦੀ, ਸੂਰਜ ਦੀ ਧੁੱਪ = ਤਪਸ਼ ਤੇ ਛਾਉ = ਛਾਂ ਆਪਣੇ ਸਿਰ ਉੱਤੇ ਝੱਲ ਕੇ ਦੁੱਖ ਸਹੰਦਾ = ਸਹਾਰਦਾ ਹੈ।

## ਆਤਸ ਬਾਜੀ ਸਾਰੁ ਵੇਖਿ; ਰਣ ਵਿਚਿ ਘਾਇਲੁ ਹੋਇ ਮਰੰਦਾ।

ਨੌਕਰ ਬਣ ਕੇ ਰਹਿਣ ਵਾਲਾ ਰਣ ਵਿਚ ਆਤਿਸ ਬਾਜੀ = ਤੋਪਾਂ ਦੀ ਗੋਲਾਬਾਰੀ, ਸਾਰੁ = ਤਲਵਾਰਾਂ ਨਾਲ ਕਟਾ-ਵੱਢੀ ਵੇਖਿ = ਵੇਖ ਕੇ ਲੜਦਾ ਹੋਇ = ਹੋਇਆ ਘਾਇਲੁ = ਜ਼ਖ਼ਮੀ ਹੋ ਕੇ ਮਰੰਦਾ = ਮਰ ਜਾਂਦਾ ਹੈ।

## ਗੁਰ ਪੂਰੇ ਵਿਣੁ; ਜੂਨਿ ਭਵੰਦਾ ॥੪॥

ਐਸਾ ਮਨਮੁਖ ਪੂਰੇ ਗੁਰੂ ਤੋਂ ਵਿਣੁ = ਬਗ਼ੈਰ ਚੌਰਾਸੀ ਲੱਖ ਜੂਨਾਂ ਵਿਚ ਹੀ ਭਵੰਦਾ = ਭਟਕਦਾ ਫਿਰਦਾ ਹੈ ॥੪॥

### ਪਉੜੀ ੫ (ਕੰਨ-ਪਾਟੇ ਜੋਗੀਆਂ ਦਾ ਹਾਲ)

## ਨਾਥਾਂ ਨਾਥੁ ਨ ਸੇਵਨੀ; ਹੋਇ ਅਨਾਥ ਗੁਰੂ ਬਹੁ ਚੇਲੇ।

ਨਾਥਾਂ ਦੇ ਨਾਥ ਪ੍ਰਭੂ ਨੂੰ ਸੇਵਨੀ = ਸੇਂਵਦੇ ਨਹੀਂ, ਜਿਨ੍ਹਾਂ ਦਾ ਅਨਾਥ = ਕੋਈ ਮਾਲਕ ਨਹੀਂ, ਅਜਿਹੇ ਕਈ ਆਪਣੇ ਆਪ ਨੂੰ ਗੁਰੂ ਕਹਾ ਕੇ ਬਹੁ = ਬਹੁਤ ਚੇਲੇ ਬਣਾ ਲੈਂਦੇ ਹਨ।

## ਕੰਨ ਪੜਾਇ ਬਿਭੂਤਿ ਲਾਇ; ਖਿੰਥਾ ਖਪਰ ਡੰਡਾ ਹੇਲੇ।

(‘ਪੜਾਇ’ ਪੋਲਾ ਬੋਲੋ ਅਤੇ ‘ਖੱਪਰ’ ਅੱਧਕ ਸਹਿਤ ਬੋਲੋ)

ਅਜਿਹੇ ਬਣੇ ਗੁਰੂ ਕੰਨ ਪੜਾਇ = ਪੜਵਾ ਕੇ, ਬਿਭੂਤਿ = ਸਵਾਹ ਲਾਇ = ਲਾ ਕੇ, ਖਿੰਥਾ = ਗੋਦੜੀ ਪਾ ਕੇ ਤੇ ਹੱਥ ਵਿਚ ਖੱਪਰ ਤੇ ਡੰਡਾ ਫੜ ਕੇ ਹੇਲੇ = ਹਿਲਾਉਂਦੇ ਫਿਰਦੇ ਹਨ।

## ਘਰ ਘਰ ਟੁਕਰ ਮੰਗਦੇ; ਸਿੰਙੀ ਨਾਦ ਵਜਾਇਨਿ ਭੇਲੇ।

(‘ਟੁੱਕਰ’ ਅੱਧਕ ਸਹਿਤ ਬੋਲੋ)

ਸਾਰੇ ਭੇਲੇ = ਮਿਲ ਕੇ ਸਿੰਙੀ ਦਾ ਨਾਦ = ਵਾਜਾ ਵਜਾਇਨਿ = ਵਜਾ ਕੇ ਘਰ ਘਰ ਜਾ ਕੇ ਰੋਟੀ ਦੇ ਟੁੱਕਰ = ਟੁਕੜੇ ਮੰਗਦੇ ਫਿਰਦੇ ਹਨ।

## ਭੁਗਤ ਪਿਆਲਾ ਵੰਡੀਐ; ਸਿਧਿ ਸਾਧਿਕ ਸਿਵਰਾਤੀ ਮੇਲੇ।

ਸ਼ਿਵਰਾਤਰੀ ਦੇ ਮੇਲੇ ’ਤੇ (ਅਚਲ ਬਟਾਲੇ) ਇਕੱਠੇ ਹੋ ਕੇ ਸਿੱਧ ਅਤੇ ਸਾਧਿਕ = ਸਾਧਨਾ ਕਰਨ ਵਾਲੇ ਭੁਗਤ = ਭੋਜਨ ਤੇ ਸ਼ਰਾਬ ਦੇ ਪਿਆਲੇ ਵੰਡੀਐ = ਵੰਡਦੇ ਹਨ।

## ਬਾਰਹ ਪੰਥ ਚਲਾਇੰਦੇ; ਬਾਰਹ ਵਾਟੀ ਖਰੇ ਦੁਹੇਲੇ।

ਜੋਗੀ ਆਪਣੇ ਬਾਰਹ = ਬਾਰਾਂ ਪੰਥ = ਰਸਤੇ ਚਲਾਇੰਦੇ = ਚਲਾ ਕੇ ਆਪ ਹੀ ਉਨ੍ਹਾਂ ਬਾਰਹ = ਬਾਰਾਂ ਵਾਟੀ = ਰਸਤਿਆਂ ’ਤੇ ਆਤਮਿਕ ਗਿਆਨ ਤੋਂ ਬਿਨਾਂ ਖਰੇ = ਬਹੁਤ ਦੁਹੇਲੇ = ਦੁਖੀ ਹੋ ਕੇ ਚੱਲਦੇ ਹਨ।

## ਵਿਣੁ ਗੁਰ ਸਬਦ ਨ ਸਿਞਨੀ; ਬਾਜੀਗਰ ਕਰਿ ਬਾਜੀ ਖੇਲੇ।

ਇਨ੍ਹਾਂ ਸਾਰਿਆਂ ਨੂੰ ਗੁਰੂ-ਸ਼ਬਦ ਤੋਂ ਵਿਣੁ = ਬਗ਼ੈਰ ਸਿਞਨੀ = ਸੋਝੀ ਨ = ਨਹੀਂ ਆ ਸਕਦੀ। ਇਹ ਸਭ ਬਾਜ਼ੀਗਰਾਂ ਵਾਂਗੂੰ ਬਾਜ਼ੀਆਂ ਪਾ ਕੇ ਵਿਲੱਖਣ ਖੇਲੇ = ਖੇਡਾਂ ਕਰਿ = ਕਰ ਕੇ ਲੋਕਾਂ ਨੂੰ ਰਿਝਾਉਂਦੇ ਰਹਿੰਦੇ ਹਨ।

## ਅੰਨ੍ਹੈ ਅੰਨ੍ਹਾ; ਖੂਹੀ ਠੇਲੇ ॥੫॥

ਆਪ ਵੀ ਵੈਰਾਗ, ਬਿਬੇਕ ਰੂਪੀ ਨੇਤਰਾਂ ਤੋਂ ਅੰਨ੍ਹੇ ਹਨ ਤੇ ਹੋਰਨਾਂ ਅਗਿਆਨੀਆਂ ਨੂੰ ਵੀ ਚੇਲੇ ਬਣਾ ਕੇ ਅੰਨ੍ਹਿਆਂ ਵਾਂਗੂੰ ਸੰਸਾਰ ਰੂਪੀ ਖੂਹ ਵਿਚ ਠੇਲੇ = ਧੱਕ ਦਿੰਦੇ ਹਨ ॥੫॥

ਭਾਵ ਇਹ ਕਿ ਲੋਕ ਕਰਾਮਾਤਾਂ ਨੂੰ ਦੇਖ ਭਰਮ ਜਾਂਦੇ ਹਨ, ਜੋਗੀ ਕਰਾਮਾਤਾਂ ਨੂੰ ਦਿਖਾ ਕੇ ਲੋਕਾਂ ਨੂੰ ਆਪਣੇ ਮਗਰ ਲਾਈ ਫਿਰਦੇ ਹਨ, ਇਹ ਸਾਧੂਆਂ ਵਾਲਾ ਕਰਮ ਨਹੀਂ ਬਲਕਿ ਮਦਾਰੀਆਂ ਵਾਲੀ ਖੇਡ ਹੈ, ਇਹ ਕਾਜ ਨਹੀਂ, ਕੁਕਾਜ ਹੈ। ਜੈਸਾ ਕਿ :

**ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹ ਆਵਤ ਲਾਜਾ ॥੧੪॥**

*(ਸ੍ਰੀ ਦਸਮ ਗ੍ਰੰਥ, ਬਚਿੱਤ੍ਰ ਨਾਟਕ)*

ਜੋਗੀ ਇਨ੍ਹਾਂ ਕਰਾਮਾਤਾਂ ਵਿਚ ਲੱਗ ਕੇ ਗਿਆਨ ਤੋਂ ਖ਼ਾਲੀ ਰਹਿ ਕੇ ਨਰਕਾਂ ਵਾਲੇ ਪਾਸੇ ਨੂੰ ਜਾ ਰਹੇ ਹਨ ਅਤੇ ਨਾਲ ਹੀ ਆਪਣੇ ਚੇਲਿਆਂ ਨੂੰ ਨਰਕਾਂ ਰੂਪ ਖੂਹ ਵਿਚ ਧੱਕਦੇ ਹਨ।

### ਪਉੜੀ ੬ (ਪੂਰੇ ਗੁਰੂ ਦੇ ਬਾਝੋਂ ਰੋਣਾ)

## ਸਚੁ ਦਾਤਾਰੁ ਵਿਸਾਰ ਕੈ; ਮੰਗਤਿਆ ਨੋ ਮੰਗਣ ਜਾਹੀ।

ਜਗਤ ਦੇ ਲੋਕ ਦਾਤਾਰੁ = ਦਾਤਾਂ ਦੇਣ ਵਾਲੇ ਸੱਚੇ ਦਾਤੇ ਪਰਮੇਸ਼ਰ ਨੂੰ ਵਿਸਾਰ ਕੈ = ਭੁਲਾ ਕੇ ਮੰਗਤਿਆਂ ਨੋ = ਕੋਲੋਂ ਮੰਗਣ ਵਾਸਤੇ ਜਾਹੀ = ਜਾਂਦੇ ਹਨ।

## ਢਾਢੀ ਵਾਰਾਂ ਗਾਂਵਦੇ; ਵੈਰ ਵਿਰੋਧ ਜੋਧ ਸਾਲਾਹੀ।

ਇਕ ਪਰਮਾਤਮਾ ਦੇ ਜੱਸ ਨੂੰ ਛੱਡ ਕੇ ਜਿਹੜੇ ਸੂਰਮੇ ਆਪਸੀ ਵੈਰ-ਵਿਰੋਧ ਕਰਕੇ ਯੁੱਧ ਕਰਦੇ ਸਨ, ਢਾਡੀ ਵਾਰਾਂ ਦੁਆਰਾ ਉਨ੍ਹਾਂ ਦੀ ਸਾਲਾਹੀ = ਸਲਾਹਣਾ ਕਰਦੇ ਹਨ ਤੇ ਉਨ੍ਹਾਂ ਦਾ ਹੀ ਜੱਸ ਗਾਂਵਦੇ = ਗਾਉਂਦੇ ਹਨ।

## ਨਾਈ ਗਾਵਨਿ ਸੱਦੜੇ; ਕਰਿ ਕਰਤੂਤਿ ਮੁਏ ਬਦਰਾਹੀ।

ਜਿਹੜੇ ਭੈੜੇ ਕਰਤੂਤਿ = ਕਰਮ ਕਰਿ = ਕਰਦੇ ਹਨ, ਉਹ ਬਦਰਾਹੀ = ਬੁਰੇ ਰਸਤਿਆਂ 'ਤੇ ਚੱਲਦਿਆਂ ਮੁਏ = ਮਰ ਗਏ ਹਨ, ਨਾਈ[੧] ਵੀ ਉਨ੍ਹਾਂ ਦੀ ਹੀ ਸੱਦੜੇ = ਉਸਤਤ ਗਾਵਨਿ = ਗਾਉਂਦੇ ਹਨ।

## ਪੜਦੇ ਭਟ ਕਵਿਤ ਕਰਿ; ਕੂੜ ਕੁਸਤੁ ਮੁਖਹੁ ਆਲਾਹੀ।

('ਪੜ੍ਹਦੇ' ਭਾਰਾ ਬੋਲੋ ਅਤੇ 'ਭੱਟ', 'ਕਵਿੱਤ' ਕੱਸ ਕੇ ਬੋਲੋ)

ਭੱਟ ਵੀ ਰਾਜਿਆਂ-ਮਹਾਰਾਜਿਆਂ ਦੀਆਂ ਝੂਠੀਆਂ ਸਿਫ਼ਤਾਂ ਦੇ ਕਵਿਤ = ਕਬਿੱਤ ਬਣਾ ਕਰਕੇ ਪੜਦੇ ਹਨ ਤੇ ਮੁਖਹੁ = ਮੂੰਹ ਤੋਂ ਕੂੜ = ਝੂਠ ਤੇ ਕੁਸਤੁ = ਕਪਟੀ ਬਚਨ ਹੀ ਆਲਾਹੀ = ਬੋਲਦੇ ਹਨ।

---

੧. ਸੱਦਾ ਦੇਣ ਵਾਲੇ ਨੂੰ ਅਰਬੀ ਵਿਚ 'ਨਾਈ' ਆਖਦੇ ਹਨ।

## ਹੋਇ ਅਸ ਰੀਤਿ ਪੁਰੋਹਤਾਂ; ਪ੍ਰੀਤਿ ਪਰੀਤੈ ਵਿਰਤਿ ਮੰਗਾਹੀ।

ਪੁਰੋਹਤਾਂ = ਪੰਡਿਤਾਂ ਦੀ ਵੀ ਅਸ = ਐਸੀ ਰੀਤਿ = ਮਰਿਆਦਾ ਹੋਇ = ਹੋ ਗਈ ਹੈ ਕਿ ਪਹਿਲਾਂ ਪ੍ਰੀਤਿ ਪਰੀਤੈ = ਪਰਸਪਰ ਪ੍ਰੀਤ ਪਾ ਲੈਂਦੇ ਹਨ, ਪਿੱਛੋਂ ਫਿਰ ਵਿਰਤਿ = ਉਪਜੀਵਕਾ ਮੰਗਾਹੀ = ਮੰਗਣ ਲੱਗ ਪੈਂਦੇ ਹਨ।

## ਛੁਰੀਆ ਮਾਰਨਿ ਪੰਖੀਏ; ਹਟਿ ਹਟਿ ਮੰਗਦੇ ਭਿਖ ਭਵਾਹੀ।

('ਹੱਟਿ ਹੱਟਿ' ਕੱਸ ਕੇ ਬੋਲੋ)

ਕਈ ਐਸੇ ਹਨ ਜੋ ਛੁਰੀਆ = ਛੋਟੇ ਚਾਕੂ ਕੱਢ ਕੇ ਆਪਣੇ ਮਾਰਨ ਦਾ ਦਿਖਾਵਾ ਕਰ ਕੇ ਪੈਸੇ ਮੰਗਦੇ ਹਨ। ਜੈਸਾ ਕਿ :

**ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥** *(ਗਉੜੀ ਮ: ੫, ਅੰਗ ੨੦੧)*

ਤੇ ਕਈ ਪੰਖੀਏ = ਪੰਛੀਆਂ ਵਾਂਗ ਭਵਾਹੀ = ਭੌਂ-ਭੌਂ ਕੇ ਹੱਟੀ ਤੋਂ ਹੱਟੀ ਜਾ ਕੇ ਭਿਖ = ਭਿੱਖਿਆ ਮੰਗਦੇ ਹਨ।

## ਗੁਰ ਪੂਰੇ ਵਿਣੁ; ਰੋਵਨਿ ਧਾਹੀ ॥੬॥

ਅੰਤ ਸਮੇਂ ਐਸੇ ਸਾਰੇ ਮਨੁੱਖ ਪੂਰੇ ਗੁਰੂ ਤੋਂ ਵਿਣੁ = ਬਗ਼ੈਰ ਧਾਹੀ = ਧਾਹਾਂ ਮਾਰ ਕੇ ਰੋਵਨਿ = ਰੋਂਦੇ ਹਨ ॥੬॥

### ਪਉੜੀ ੭ (ਸੰਸਾਰ ਦੇ ਸੰਬੰਧੀ ਸਭ ਝੂਠੇ ਹਨ)

## ਕਰਤਾ ਪੁਰਖੁ ਨ ਚੇਤਿਓ; ਕੀਤੇ ਨੋ ਕਰਤਾ ਕਰਿ ਜਾਣੈ।

ਕਰਤਾ = ਸ੍ਰਿਸ਼ਟੀ ਦਾ ਰਚੇਤਾ ਤੇ ਜੋ ਪੁਰਖੁ = ਵਿਆਪਕ ਪ੍ਰਭੂ ਹੈ, ਜਗਤ ਦੇ ਲੋਕ ਉਸ ਨੂੰ ਨ = ਨਹੀਂ ਚੇਤਿਓ = ਸਿਮਰਦੇ, ਬਲਕਿ ਜੋ ਮਨੁੱਖ ਉਨ੍ਹਾਂ ਨੋ = ਲਈ ਕੋਈ ਭਲਾਈ ਵਾਲਾ ਕੰਮ ਕੀਤੇ = ਕਰ ਦੇਵੇ, ਉਸ ਨੂੰ ਹੀ ਕਰਤਾ = ਪਰਮੇਸ਼ਰ ਕਰਕੇ ਜਾਣਦੇ ਹਨ **ਵਾ:** ਕਰਤਾ ਪੁਰਖ ਦੇ ਪੈਦਾ ਕੀਤੇ ਪਦਾਰਥਾਂ ਨੂੰ ਸਭ ਕੁਝ ਮੰਨ ਲੈਂਦੇ ਹਨ।

## ਨਾਰਿ ਭਤਾਰਿ ਪਿਆਰੁ ਕਰਿ; ਪੁਤੁ ਪੋਤਾ ਪਿਉ ਦਾਦੁ ਵਖਾਣੈ।

ਨਾਰਿ = ਇਸਤਰੀ ਆਪਣੇ ਭਤਾਰਿ = ਪਤੀ ਨੂੰ ਪਿਆਰ ਕਰਿ = ਕਰਦੀ ਹੈ ਤੇ ਪੁੱਤ ਪਿਉ ਨੂੰ ਤੇ ਪੋਤਾ ਦਾਦੁ = ਦਾਦੇ ਨੂੰ ਪਿਆਰ ਕਰਦੇ ਵਖਾਣੈ = ਵੇਖੇ ਜਾਂਦੇ ਹਨ।

## ਧੀਆਂ ਭੈਣਾ ਮਾਣੁ ਕਰਿ; ਤੁਸਨਿ ਰੁਸਨਿ ਸਾਕ ਬਬਾਣੈ।

ਧੀਆਂ = ਬੇਟੀਆਂ ਭੈਣਾ = ਇੱਕੋ ਮਾਂ ਪਿਉ ਤੋਂ ਜਾਈਆਂ ਸਹੋਦਰੀਆਂ ਇਹ ਆਪਣੇ ਰਿਸ਼ਤੇ ਦਾ ਮਾਣ ਕਰ ਕੇ ਕਦੇ ਰੁਸਨਿ = ਰੁੱਸ ਜਾਂਦੀਆਂ, ਭਾਵ ਗ਼ੁੱਸੇ ਹੋ ਜਾਂਦੀਆਂ ਹਨ ਤੇ ਕਦੇ ਤੁਸਨਿ = ਪ੍ਰਸੰਨ ਹੋ ਜਾਂਦੀਆਂ ਹਨ। ਇਹ ਸਾਰੇ ਸਾਕ = ਨਾਤੇ ਬਬਾਣੈ (ਬਾਬ + ਆਣੈ) ਬਾਬ = ਬਾਬੇ ਦੇ ਸੰਬੰਧ ਕਰਕੇ ਅੱਗੇ ਆਣੈ = ਆਏ ਹੋਏ ਹਨ, ਭਾਵ ਦਾਦੇ ਕਰਕੇ ਪਰਿਵਾਰ ਦੇ ਨਾਤੇ ਬਣੇ ਹੋਏ ਹਨ।

## ਸੀਹੁਰੁ ਪੀਹੁਰੁ ਨਾਨਕੇ; ਪਰਵਾਰੈ ਸਾਧਾਰ ਧਿਙਾਣੈ।

ਇਸੇ ਤਰ੍ਹਾਂ ਸੀਹੁਰੁ = ਸਹੁਰੇ, ਪੀਹੁਰੁ = ਪੇਕੇ ਅਤੇ ਨਾਨਕੇ = ਨਾਨੇ ਦੇ ਕਰਕੇ ਜੋ ਰਿਸ਼ਤੇ ਬਣੇ ਹਨ ਤੇ ਘਰ ਦੇ ਜੋ ਪਰਵਾਰੈ = ਪਰਿਵਾਰਕ ਰਿਸ਼ਤੇ-ਨਾਤਿਆਂ ਦਾ ਘੇਰਾ ਸਾਧਾਰ = ਸਾਧਿਆ ਹੋਇਆ ਹੈ। ਇਹ

ਧਿਙਾਣੈ = ਧੱਕੇ ਨਾਲ ਮੱਲੋਮੱਲੀ ਕਲਪੇ ਹੋਏ ਹਨ। ਅੰਤ ਨੂੰ ਕੋਈ ਸਹਾਇਤਾ ਨਹੀਂ ਕਰਦਾ **ਵਾ:** ਰਿਸ਼ਤੇਦਾਰ ਹੋਣ ਦੇ ਨਾਤੇ ਕਈ ਧਿਙਾਣੈ = ਧੱਕਾ ਕਰਦੇ ਹਨ, ਭਾਵ ਮੱਲੋਜ਼ੋਰੀ ਕਰਦੇ ਹਨ।

## ਚਜ ਆਚਾਰ ਵੀਚਾਰ ਵਿਚ; ਪੰਚਾਂ ਅੰਦਰਿ ਪਤਿ ਪਰਵਾਣੈ।

ਪੰਚਾਂ = ਪੰਚਾਇਤ ਨਗਰ ਦੇ ਪਤਿ = ਇੱਜ਼ਤ ਵਾਲੇ ਪੁਰਸ਼ਾਂ ਦੇ ਅੰਦਰਿ = ਵਿਚ ਚਜ = ਢੰਗ ਆਚਾਰ = ਕਰਤੱਬ ਵਿਚਾਰ = ਘੋਖਣ ਵਿਚ ਆਉਂਦੇ ਹਨ ਅਤੇ ਸ਼ੁਭ ਗੁਣਾਂ ਦੇ ਆਧਾਰ 'ਤੇ ਪਰਵਾਣੈ = ਪਰਵਾਣ ਹੁੰਦੇ ਹਨ। ਇਹ ਚੰਗੇ ਗੁਣਾਂ ਵਾਲਾ ਪੁਰਸ਼ ਜਾਂ ਇਸਤਰੀਆਂ ਇਹ ਸਭ ਕੁਝ ਹੋਣ ਦੇ ਬਾਵਜੂਦ ਇਹ ਰਿਸ਼ਤੇ-ਨਾਤਿਆਂ ਵਿੱਚੋਂ ਕੋਈ ਵੀ :

## ਅੰਤ ਕਾਲ ਜਮ ਜਾਲ ਵਿਚਿ; ਸਾਥੀ ਕੋਇ ਨ ਹੋਇ ਸਿਵਾਣੈ।

ਅੰਤ ਕਾਲ = ਸਮੇਂ ਵਿਚ ਜਦੋਂ ਮਨੁੱਖ ਜਮਾਂ ਦੇ ਜਾਲ ਵਿਚ ਫਸਦਾ ਹੈ, ਉਦੋਂ ਕੋਇ = ਕੋਈ ਭੀ ਸਾਥੀ ਨਾਲ ਨ = ਨਹੀਂ ਹੋਇ = ਹੁੰਦਾ, ਭਾਵ ਨਾਲ ਨਹੀਂ ਜਾਂਦਾ ਤੇ ਨਾ ਹੀ ਕੋਇ ਸਿਵਾਣੈ = ਪਛਾਣਦਾ ਹੈ।

## ਗੁਰੁ ਪੂਰੇ ਵਿਣੁ; ਜਾਇ ਜਮਾਣੈ ॥੭॥

(ਪਾਠਾਂਤ੍ਰ 'ਸਮਾਣੈ')

ਫਿਰ ਜਮਾਂ ਦੇ ਜਾਲ ਵਿਚ ਫਸੇ ਮਨੁੱਖ ਪੂਰੇ = ਪੂਰਨ ਗੁਰੂ ਤੋਂ ਵਿਣੁ = ਬਗ਼ੈਰ ਜਮਾਣੈ = ਜਮਾਂ ਦੀ ਪੁਰੀ ਨੂੰ ਹੀ ਜਾਇ = ਜਾਂਦੇ ਹਨ।

### ਪਉੜੀ ੮ (ਝੂਠੇ ਵਪਾਰੀ)

## ਸਤਿਗੁਰ ਸਾਹੁ ਅਥਾਹੁ ਛਡਿ; ਕੂੜੇ ਸਾਹ ਕੂੜੇ ਵਣਜਾਰੇ।

ਅਥਾਹੁ = ਬੇਅੰਤ ਦਾਤਾਂ ਦੇਣ ਵਾਲੇ ਸੱਚੇ ਸਾਹੁ = ਸ਼ਾਹੂਕਾਰ ਰੂਪ ਸਤਿਗੁਰ ਜੀ ਨੂੰ ਛੱਡ ਕੇ ਹੋਰ ਸਾਰੇ ਦੁਨਿਆਵੀ ਸਾਹ = ਸ਼ਾਹੂਕਾਰ ਕੂੜੇ = ਝੂਠੇ ਤੇ ਵਣਜਾਰੇ = ਵਾਪਾਰ ਕਰਨ ਵਾਲੇ ਵੀ ਕੂੜੇ = ਝੂਠੇ ਹਨ।

## ਸਉਦਾਗਰ ਸਉਦਾਗਰੀ; ਘੋੜੇ ਵਣਜ ਕਰਨਿ ਅਤਿ ਭਾਰੇ।

ਸਉਦਾਗਰ = ਵਾਪਾਰ ਕਰਨ ਵਾਲੇ ਸਉਦਾਗਰੀ = ਲੈਣ ਦੇਣ ਦੀ ਕਿਰਿਆ ਨਾਲ ਘੋੜਿਆ ਦਾ ਅਤਿ = ਬਹੁਤ ਭਾਰੇ = ਭਾਰੀ ਵਣਜ = ਵਾਪਾਰ ਕਰਨਿ = ਕਰਦੇ ਹਨ।

## ਰਤਨਾ ਪਰਖ ਜਵਾਹਰੀ; ਹੀਰੇ ਮਾਣਕ ਵਣਜ ਪਸਾਰੇ।

ਰਤਨਾਂ ਦੀ ਪਰਖ ਕਰਨ ਵਾਲੇ ਜਵਾਹਰੀ = ਜੌਹਰੀ ਹੀਰੇ, ਮਾਣਕਾਂ ਦੇ ਵਣਜ = ਵਾਪਾਰ ਦਾ ਪਸਾਰੇ = ਫੈਲਾਅ ਕਰਦੇ ਹਨ।

## ਹੋਇ ਸਰਾਫ ਬਜਾਜ ਬਹੁ; ਸੁਇਨਾ ਰੁਪਾ ਕਪੜੁ ਤਾਰੇ।

('ਰੁੱਪਾ' ਕੱਸ ਕੇ ਬੋਲੋ)

ਜਿਹੜੇ ਬਹੁ = ਬਹੁਤੇ ਸਰਾਫ = ਨਕਦੀ ਦਾ ਵਾਪਾਰ ਕਰਨ ਵਾਲੇ ਤੇ ਬਜਾਜ = ਕੱਪੜੇ ਦੇ ਵਾਪਾਰੀ, ਸੁਇਨਾ = ਸੋਨੇ ਰੁਪਾ = ਚਾਂਦੀ ਤੇ ਤਾਰੇ = ਮਲਮਲ ਦੀ ਕਿਸਮ ਦੇ ਕਪੜੁ = ਕੱਪੜੇ ਦਾ ਵਾਪਾਰ ਕਰਨ ਵਾਲੇ ਹਨ।

## ਕਿਰਸਾਣੀ ਕਿਰਸਾਣ ਕਰਿ; ਬੀਜ ਲੁਣਨਿ ਬੋਹਲ ਵਿਸਥਾਰੇ।

ਕਿਰਸਾਣ = ਜ਼ਿਮੀਂਦਾਰ ਆਪਣੀ ਜ਼ਮੀਨ ਵਿਚ ਅਨਾਜ ਬੀਜ ਕੇ ਕਿਰਸਾਣੀ = ਖੇਤੀ ਕਰਦਾ ਹੈ ਤੇ ਪੱਕ ਜਾਣ 'ਤੇ ਲੁਣਨਿ = ਵੱਢ ਲੈਂਦਾ ਹੈ ਤੇ ਬੋਹਲ = ਅਨਾਜ ਦੇ ਢੇਰ ਦਾ ਵਿਸਥਾਰੇ = ਫੈਲਾ ਕਰ ਦਿੰਦਾ ਹੈ।

## ਲਾਹਾ ਤੋਟਾ ਵਰੁ ਸਰਾਪੁ; ਕਰਿ ਸੰਜੋਗੁ ਵਿਜੋਗੁ ਵਿਚਾਰੇ।

ਵਾਪਾਰੀਆਂ ਨੂੰ ਲਾਹਾ = ਨਫ਼ੇ ਤੇ ਤੋਟਾ = ਘਾਟੇ ਦਾ, ਸਿੱਧਾਂ ਨੂੰ ਵਰ ਤੇ ਸਰਾਪ ਦਾ ਤੇ ਸੰਸਾਰ ਦੇ ਲੋਕਾਂ ਨੂੰ ਸੰਜੋਗੁ = ਮੇਲ ਤੇ ਵਿਜੋਗੁ = ਵਿਛੋੜੇ ਦਾ ਵਿਚਾਰਵਾਨ ਲੋਕ ਵਿਚਾਰ ਕਰਦੇ ਹਨ, ਭਾਵ ਕਿ ਨਫ਼ਾ ਤੇ ਤੋਟਾ ਕੀ ਹੈ ? ਵਰ, ਸਰਾਪ ਕੀ ਹੈ ? ਸੰਜੋਗ, ਵਿਜੋਗ ਕੀ ਹੈ ? ਇਸ ਦੀ ਵਿਚਾਰ ਕਰਦੇ ਹਨ।

## ਗੁਰ ਪੂਰੇ ਵਿਣੁ; ਦੁਖੁ ਸੈਸਾਰੇ ॥੮॥

ਪਰੰਤੂ ਪੂਰੇ = ਪੂਰਨ ਸਤਿਗੁਰੂ ਜੀ ਤੋਂ ਵਿਣੁ = ਬਗ਼ੈਰ ਸੈਸਾਰੇ = ਸੰਸਾਰ ਦੇ ਅੰਦਰ ਦੁੱਖ ਹੀ ਹੈ ॥੮॥

### ਪਉੜੀ ੯ (ਝੂਠੇ ਵੈਦ)

## ਸਤਿਗੁਰੁ ਵੈਦੁ ਨ ਸੇਵਿਓ; ਰੋਗੀ ਵੈਦੁ ਨ ਰੋਗੁ ਮਿਟਾਵੈ।

ਪੂਰਨ ਸਤਿਗੁਰੂ ਵੈਦ ਨੂੰ ਜਗਤ ਦੇ ਲੋਕ ਸੇਵਿਓ = ਸੇਂਵਦੇ ਨ = ਨਹੀਂ, ਜੋ ਜਨਮ ਮਰਨ ਦੇ ਰੋਗਾਂ ਨੂੰ ਮਿਟਾਉਂਦੇ ਹਨ ਅਤੇ ਜੋ ਦੁਨਿਆਵੀ ਵੈਦ ਆਪ ਹੀ ਆਤਮਿਕ ਤੌਰ 'ਤੇ ਰੋਗੀ ਹਨ, ਉਹ ਜਨਮ ਮਰਨ ਦੇ ਰੋਗਾਂ ਨੂੰ ਨ = ਨਹੀਂ ਮਿਟਾਵੈ = ਮਿਟਾ ਸਕਦੇ। ਜੈਸਾ ਕਿ :

**ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥** *(ਭੈਰਉ ਮ: ੫, ਅੰਗ ੧੧੪੦)*

## ਕਾਮ ਕ੍ਰੋਧ ਵਿਚਿ ਲੋਭ ਮੋਹੁ; ਦੁਬਿਧਾ ਕਰਿ ਕਰਿ ਧ੍ਰੋਹੁ ਵਧਾਵੈ।

ਝੂਠੇ ਗੁਰੂ ਝੂਠੇ ਵੈਦ ਦੀ ਨਿਆਈਂ ਹਨ, ਜੋ ਆਪ ਕਾਮ, ਕ੍ਰੋਧ, ਲੋਭ, ਮੋਹੁ = ਮੋਹ ਵਿਚ ਫਸੇ ਹੋਏ ਹਨ ਤੇ ਲੋਕਾਂ ਵਿਚ ਵੀ ਦੁਬਿਧਾ = ਦੁਚਿੱਤਾਪਣ ਪੈਦਾ ਕਰ ਕਰ ਕੇ ਧ੍ਰੋਹੁ = ਵੈਰ ਵਧਾਵੈ = ਵਧਾਉਂਦੇ ਹਨ।

## ਆਧਿ ਬਿਆਧਿ ਉਪਾਧਿ ਵਿਚਿ; ਮਰਿ ਮਰਿ ਜੰਮੇ ਦੁਖ ਵਿਹਾਵੈ।

ਅਜਿਹੇ ਝੂਠੇ ਗੁਰੂ ਆਧਿ = ਮਾਨਸਿਕ ਰੋਗ, ਬਿਆਧਿ = ਸਰੀਰਕ ਰੋਗ, ਉਪਾਧਿ = ਬਾਹਰੀ ਦੁੱਖ ਵਿਚ ਫਸ ਕੇ ਜੰਮੇ = ਜੰਮਣ ਮਰਿ = ਮਰਨ ਦੇ ਗੇੜ ਵਿਚ ਪੈ ਕੇ ਵਾਰ ਵਾਰ ਮਰਿ = ਮਰਦੇ ਹਨ ਤੇ ਦੁੱਖਾਂ ਵਿਚ ਜ਼ਿੰਦਗੀ ਵਿਹਾਵੈ = ਬਤੀਤ ਕਰਦੇ ਹਨ।

## ਆਵੈ ਜਾਇ ਭਵਾਈਐ; ਭਵਜਲ ਅੰਦਰ ਪਾਰ ਨ ਪਾਵੈ।

ਉਨ੍ਹਾਂ ਦਾ ਭਵਜਲ = ਸੰਸਾਰ-ਸਮੁੰਦਰ ਦੇ ਅੰਦਰ ਪਾਰ ਨ = ਨਹੀਂ ਪਾਵੈ = ਪੈਂਦਾ, ਭਾਵ ਪਾਰ ਨਹੀਂ ਲੰਘਦੇ ਤੇ ਆਵੈ ਜਾਇ = ਜੰਮਣ ਮਰਨ ਦੇ ਗੇੜ ਵਿਚ ਭਵਾਈਐ = ਭਾਉਂਦੇ ਰਹਿੰਦੇ ਹਨ।

## ਆਸਾ ਮਨਸਾ ਮੋਹਣੀ; ਤਾਮਸ ਤਿਸਨਾ ਸਾਂਤਿ ਨ ਆਵੈ।

ਕਿਉਂਕਿ ਉਨ੍ਹਾਂ ਦੇ ਮਨਸਾ = ਮਨ ਵਿਚ ਸੰਸਾਰਕ ਆਸਾ = ਇੱਛਾਵਾਂ ਕਰਕੇ ਮੋਹਣੀ = ਮਾਇਆ ਦੀ ਤ੍ਰਿਸ਼ਨਾ ਕਰਕੇ ਅਤੇ ਤਾਮਸ = ਤਮੋ ਗੁਣ ਦੇ ਕਾਰਨ ਸਾਂਤਿ = ਸ਼ਾਂਤੀ ਨ = ਨਹੀਂ ਆਵੈ = ਆਉਂਦੀ।

## ਬਲਦੀ ਅੰਦਰਿ ਤੇਲੁ ਪਾਇ; ਕਿਉ ਮਨੁ ਮੂਰਖ ਅਗਿ ਬੁਝਾਵੈ।

(‘ਬੁਝਾਵੈ’ ਪੋਲਾ ਬੋਲੋ)

ਅਜਿਹੇ ਮੂਰਖ ਮਨਾਂ ਵਾਲੇ ਝੂਠੇ ਗੁਰੂ ਬਲਦੀ ਅੱਗ ਅੰਦਰਿ = ਵਿਚ ਤੇਲ ਪਾਇ = ਪਾ ਕੇ ਅੱਗ ਨੂੰ ਕਿਉ = ਕਿਵੇਂ ਬੁਝਾਵੈ = ਬੁਝਾ ਸਕਦੇ ਹਨ ? ਭਾਵ ਨਹੀਂ ਬੁਝਾ ਸਕਦੇ।

## ਗੁਰੁ ਪੂਰੇ ਵਿਣੁ; ਕਉਣ ਛੁਡਾਵੈ ॥੯॥

ਇਸ ਤਰ੍ਹਾਂ ਦੇ ਝੂਠੇ ਪਾਖੰਡੀ ਗੁਰੂਆਂ, ਝੂਠੇ ਵੈਦਾਂ ਨੂੰ ਪੂਰੇ = ਪੂਰਨ ਗੁਰੁ = ਗੁਰੂ ਤੋਂ ਵਿਣੁ = ਬਗ਼ੈਰ ਕੌਣ ਛੁਡਾਵੈ = ਛੁਡਾ ਸਕਦਾ ਹੈ ? ਭਾਵ ਕੋਈ ਨਹੀਂ ਛੁਡਾ ਸਕਦਾ ॥੯॥

### ਪਉੜੀ ੧੦ (ਝੂਠੇ ਤੀਰਥ)

## ਸਤਿਗੁਰੁ ਤੀਰਥ ਛਡਿ ਕੈ; ਅਠਿਸਠਿ ਤੀਰਥ ਨਾਵਣ ਜਾਹੀ।

(‘ਨ੍ਹਾਵਣ’ ਭਾਰਾ ਬੋਲੋ)

ਅਸਲੀ ਸਤਿਗੁਰੂ ਰੂਪੀ ਤੀਰਥ ਨੂੰ ਛੱਡ ਕੈ = ਕੇ ਲੋਕ ਅਠਿਸਠਿ = ਅਠਾਹਠ ਤੀਰਥਾਂ ’ਤੇ ਨਾਵਣ = ਇਸ਼ਨਾਨ ਕਰਨ ਜਾਹੀ = ਜਾਂਦੇ ਹਨ।

## ਬਗੁਲ ਸਮਾਧਿ ਲਗਾਇਕੈ; ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ।

ਜਿਉ = ਜਿਵੇਂ ਬਗੁਲ = ਬਗਲਾ ਜਲ = ਪਾਣੀ ਵਿਚ ਸਮਾਧਿ = ਸਮਾਧੀ ਲਗਾਇਕੈ = ਲਗਾ ਕੇ ਜੀਵ ਜੰਤਾਂ = ਜੰਤੂਆਂ ਨੂੰ ਘੁਟਿ ਘੁਟਿ = ਫੜ ਫੜ ਕੇ ਖਾਹੀ = ਖਾਂਦਾ ਹੈ, ਇਵੇਂ ਪਾਖੰਡੀ ਗੁਰੂ ਵੀ ਅਠਾਹਠ ਤੀਰਥਾਂ ’ਤੇ ਜਾ ਕੇ ਸਮਾਧੀ ਲਾ ਕੇ ਲੋਕਾਂ ਨੂੰ ਠੱਗਦੇ ਹਨ।

## ਹਸਤੀ ਨੀਰਿ ਨਵਾਲੀਅਨਿ; ਬਾਹਰਿ ਨਿਕਲਿ ਖੇਹ ਉਡਾਹੀ।

(‘ਨ੍ਹਵਾਲੀਅਨਿ’ ਭਾਰਾ ਬੋਲੋ)

ਜਿਵੇਂ ਹਸਤੀ = ਹਾਥੀ ਨੀਰਿ = ਪਾਣੀ ਵਿਚ ਨਵਾਲੀਅਨਿ = ਨਹਾ ਕੇ ਤੇ ਨਦੀ ਦੇ ਪਾਣੀ ਵਿੱਚੋਂ ਬਾਹਰ ਨਿਕਲ ਕੇ ਦੁਬਾਰਾ ਫਿਰ ਆਪਣੇ ਸਰੀਰ ਉੱਤੇ ਖੇਹ = ਮਿੱਟੀ ਉਡਾਹੀ = ਉਡਾ ਲੈਂਦਾ ਹੈ। ਇਸੇ ਤਰ੍ਹਾਂ ਅਠਾਹਠ ਤੀਰਥਾਂ ’ਤੇ ਇਸ਼ਨਾਨ ਕਰਨ ਵਾਲੇ ਪਾਖੰਡੀ ਦੁਬਾਰਾ ਫਿਰ ਪਾਪਾਂ ਵਿਚ ਰੁੱਝ ਕੇ ਹਾਥੀ ਵਾਂਗ ਆਪਣੇ ਸਿਰ ਵਿਚ ਖੇਹ ਪਾ ਲੈਂਦੇ ਹਨ **ਵਾ:** ਹੰਕਾਰ ਕਰਨ ਰੂਪ ਆਪਣੇ ਉੱਤੇ ਖੇਹ ਪਾ ਲੈਂਦੇ ਹਨ। ਜੈਸਾ ਕਿ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥** *(ਸਲੋਕ ਮ: ੯, ਅੰਗ ੧੪੨੮)*

## ਨਦੀ ਨ ਡੁਬੈ ਤੂੰਬੜੀ; ਤੀਰਥ ਵਿਸੁ ਨਿਵਾਰੈ ਨਾਹੀ।

ਜਿਵੇਂ ਨਦੀ ਵਿਚ ਤੂੰਬੜੀ = ਕੌੜ-ਤੁੰਬਾ ਨ = ਨਹੀਂ ਡੁਬੈ = ਡੁੱਬਦਾ ਅਤੇ ਨਾ ਹੀ ਤੀਰਥ ਉਸ ਦੇ ਵਿਸੁ = ਜ਼ਹਿਰੀਲੇ, ਭਾਵ ਕੌੜੇਪਣ ਨੂੰ ਨਿਵਾਰੈ = ਦੂਰ ਕਰ ਸਕਦੇ ਹਨ, ਇਸੇ ਤਰ੍ਹਾਂ ਅਜਿਹੇ ਪਾਪੀ, ਪਾਖੰਡੀ ਲੋਕਾਂ ਦਾ ਅਠਾਹਠ ਤੀਰਥਾਂ ’ਤੇ ਇਸ਼ਨਾਨ ਕਰਨ ਨਾਲ ਪਾਪ ਕਰਨ ਵਾਲਾ ਸੁਭਾਅ ਨਹੀਂ ਜਾਂਦਾ। ਜੈਸਾ ਕਿ :

**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥** *(ਸੂਹੀ ਵਾਰ ਮ: ੧, ਅੰਗ ੭੮੯)*

## ਪਥਰ ਨੀਰ ਪਖਾਲੀਐ; ਚਿਤਿ ਕਠੋਰ ਨ ਭਿਜੈ ਕਾਹੀ।

ਜਿਵੇਂ ਪੱਥਰ ਨੂੰ ਕਿੰਨਾ ਵੀ ਨੀਰ = ਪਾਣੀ ਨਾਲ ਪਖਾਲੀਐ = ਧੋ ਲਈਏ, ਉਸ ਉੱਤੇ ਪਾਣੀ ਦਾ ਕੋਈ ਅਸਰ ਨਹੀਂ, ਇਸੇ ਤਰ੍ਹਾਂ ਕਠੋਰ ਚਿੱਤ ਵਾਲੇ ਅਠਾਹਠ ਤੀਰਥਾਂ ਉੱਤੇ ਕਿਤਨਾ ਵੀ ਇਸ਼ਨਾਨ ਕਰ ਲੈਣ, ਉਨ੍ਹਾਂ ਦਾ ਕਠੋਰ ਮਨ ਪੱਥਰ ਵਾਂਗੂੰ ਦਇਆ ਰੂਪੀ ਪਾਣੀ ਨਾਲ ਕਾਹੀ = ਕਦੇ ਵੀ ਨ = ਨਹੀਂ ਭਿਜੈ = ਭਿੱਜਦਾ।

## ਮਨਮੁਖ ਭਰਮ ਨ ਉਤਰੈ; ਭੰਭਲ ਭੂਸੈ ਖਾਇ ਭਵਾਹੀ।

ਮਨਮੁਖ ਲੋਕਾਂ ਦਾ ਭਰਮ ਕਦੇ ਵੀ ਨ = ਨਹੀਂ ਉਤਰੈ = ਉਤਰਦਾ ਅਤੇ ਉਹ ਭੰਭਲ ਭੂਸੈ = ਭਰਮਾਂ ਭੁਲੇਖਿਆਂ ਵਿਚ ਪੈ ਕੇ ਚੌਰਾਸੀ ਦੇ ਗੇੜ ਵਿਚ ਭਵਾਹੀ = ਭਵਾ ਕੇ ਧੱਕੇ ਖਾਇ = ਖਾਂਦੇ ਹਨ।

## ਗੁਰੁ ਪੂਰੇ ਵਿਣੁ; ਪਾਰ ਨ ਪਾਹੀ ॥੧੦॥

ਅਜਿਹੇ ਪਾਪੀ, ਪਾਖੰਡੀ ਤੇ ਕਠੋਰ ਚਿੱਤ ਵਾਲੇ ਪੂਰੇ = ਪੂਰਨ ਗੁਰੁ = ਗੁਰੂ ਤੋਂ ਵਿਣੁ = ਬਿਨਾਂ ਸੰਸਾਰ-ਸਮੁੰਦਰ ਤੋਂ ਪਾਰ ਨ = ਨਹੀਂ ਪਾਹੀ = ਪੈ ਸਕਦੇ ॥੧੦॥

### ਪਉੜੀ ੧੧ (ਸਤਿਗੁਰੂ ਪਾਰਸ)

## ਸਤਿਗੁਰ ਪਾਰਸੁ ਪਰਹਰੈ; ਪਥਰੁ ਪਾਰਸੁ ਢੂੰਡਣ ਜਾਏ।

ਸੱਚੇ ਸਤਿਗੁਰੂ ਰੂਪ ਪਾਰਸ ਨੂੰ ਪਰਹਰੈ = ਤਿਆਗ ਕੇ ਦੁਨੀਆਂ ਦੇ ਲੋਕ ਪੱਥਰ ਦੇ ਪਾਰਸ ਨੂੰ ਢੂੰਡਣ = ਲੱਭਣ ਜਾਂਦੇ ਹਨ।

## ਅਸਟਧਾਤੁ ਇਕੁ ਧਾਤੁ ਕਰਿ; ਲੁਕਦਾ ਫਿਰੈ ਨ ਪ੍ਰਗਟੀ ਆਏ।

ਜਿਵੇਂ ਅਸਟਧਾਤੁ = ਅੱਠ ਧਾਤਾਂ ਨੂੰ ਇਕ ਧਾਤ ਸੋਨਾ ਕਰਿ = ਕਰਨ ਵਾਲਾ ਪੱਥਰ ਲੁਕਦਾ ਫਿਰੈ = ਫਿਰਦਾ ਹੈ, ਕਦੀ ਵੀ ਪ੍ਰਗਟੀ = ਪ੍ਰਤੱਖ ਹੋ ਕੇ ਨਜ਼ਰ ਨ = ਨਹੀਂ ਆਏ = ਆਉਂਦਾ, ਇਸੇ ਤਰ੍ਹਾਂ ਚਾਰ ਵਰਣਾਂ ਤੇ ਚਾਰ ਮਜ਼ਹਬਾਂ ਨੂੰ ਸੋਨਾ ਰੂਪ ਗੁਰਮੁਖ ਬਣਾਉਣ ਵਾਲੇ ਸਤਿਗੁਰੂ ਰੂਪ ਪਾਰਸ ਛਿਪ ਕੇ ਰਹਿੰਦੇ ਹਨ, ਕਦੀ ਵੀ ਪ੍ਰਤੱਖ ਨਜ਼ਰ ਨਹੀਂ ਆਉਂਦੇ।

## ਲੈ ਵਣਵਾਸੁ ਉਦਾਸੁ ਹੋਇ; ਮਾਇਆਧਾਰੀ ਭਰਮਿ ਭੁਲਾਏ।

ਮਾਇਆਧਾਰੀ = ਮਾਇਆ ਵਿਚ ਖਚਿਤ ਲੋਕ ਭਰਮ ਭੁਲੇਖਿਆਂ ਵਿਚ ਭੁਲਾਏ = ਭੁੱਲ ਕੇ ਦੁਨੀਆਂ ਵੱਲੋਂ ਉਦਾਸ = ਉਪਰਾਮ ਹੋਇ = ਹੋ ਕੇ ਝੂਠੇ ਪਾਰਸ ਨੂੰ ਲੈ = ਪ੍ਰਾਪਤ ਕਰਨ ਲਈ ਵਣਵਾਸੁ (ਵਣ + ਵਾਸੁ) ਵਣ = ਜੰਗਲ ਵਿਚ ਵਾਸੁ = ਵਾਸਾ ਕਰਦੇ ਹਨ।

## ਹਥੀਂ ਕਾਲਖ ਛੁਥਿਆ; ਅੰਦਰਿ ਕਾਲਖ ਲੋਭ ਲੁਭਾਏ।

ਮਾਇਆ ਨੂੰ ਛੁਥਿਆ = ਛੂਹਣ ਨਾਲ ਹਥੀਂ = ਹੱਥ ਕਾਲਖ = ਕਾਲੇ ਹੋ ਜਾਂਦੇ ਹਨ, ਜਿਤਨੇ ਪੈਸੇ ਹੱਥਾਂ ਨਾਲ ਜ਼ਿਆਦਾ ਗਿਣਾਂਗੇ, ਉਤਨੀ ਹੀ ਮਾਇਆ ਦੀ ਮੈਲ ਲੱਗਦੀ ਹੈ ਅਤੇ ਜੋ ਮਾਇਆ ਦੇ ਲੋਭ ਵਿਚ ਹੀ ਲੁਭਾਏ = ਲੁਭਾਇਮਾਨ ਰਹਿੰਦੇ ਹਨ ਤੇ ਮਾਇਆ ਦੀ ਪ੍ਰਾਪਤੀ ਲਈ ਚਿਤਵਨੀ ਕਰਦੇ ਹਨ, ਉਨ੍ਹਾਂ ਦੇ ਅੰਦਰਿ = ਅੰਤਹਕਰਣ ਵੀ ਕਾਲਖ = ਕਾਲੇ ਹੋ ਜਾਂਦੇ ਹਨ।

## ਰਾਜ ਡੰਡੁ ਤਿਸੁ ਪਕੜਿਆ;
## ਜਮਪੁਰਿ ਭੀ ਜਮਡੰਡੁ ਸਹਾਏ।

ਇਸ ਤਰ੍ਹਾਂ ਦੇ ਲੋਭੀ ਪੁਰਸ਼ ਜੇਕਰ ਕਿਸੇ ਵੀ ਪ੍ਰਕਾਰ ਦਾ ਜੁਰਮ ਕਰਦੇ ਫੜੇ ਜਾਂਦੇ ਹਨ, ਜੋ ਮਾਇਆ ਲਈ ਕਰਦੇ ਹਨ, ਤਿਸੁ = ਉਨ੍ਹਾਂ ਨੂੰ ਪਕੜਿਆ = ਫੜ ਕੇ ਰਾਜ = ਰਾਜੇ ਵੱਲੋਂ ਡੰਡੁ = ਸਜ਼ਾ ਮਿਲਦੀ ਹੈ ਤੇ ਅੱਗੇ ਜਾ ਕੇ ਭੀ ਜਮਾਂ ਦੀ ਪੁਰੀ ਵਿਚ ਜਮਡੰਡੁ = ਜਮਾਂ ਦੀ ਡੰਡੁ = ਮਾਰ ਸਹਾਏ = ਸਹਿਣੀ ਪੈਂਦੀ ਹੈ।

## ਮਨਮੁਖ ਜਨਮੁ ਅਕਾਰਥਾ; ਦੂਜੈ ਭਾਇ ਕੁਦਾਇ ਹਰਾਏ।

ਮਨਮੁਖਾਂ ਦਾ ਮਨੁੱਖਾ ਜਨਮ ਅਕਾਰਥਾ = ਨਿਸਫਲ ਹੁੰਦਾ ਹੈ, ਕਿਉਂਕਿ ਉਹ ਦੂਜੈ ਭਾਇ = ਦ੍ਵੈਸ਼-ਭਾਵ ਵਿਚ ਲੱਗ ਕੇ ਕੁਦਾਇ = ਖੋਟੇ ਦਾਉ ਖੇਡ ਕੇ ਮਨੁੱਖਾ ਜੀਵਨ ਦੀ ਬਾਜ਼ੀ ਹਰਾਏ = ਹਾਰ ਜਾਂਦੇ ਹਨ।

## ਗੁਰ ਪੂਰੇ ਵਿਣੁ; ਭਰਮੁ ਨ ਜਾਏ ॥੧੧॥

ਇਸ ਕਰਕੇ ਪੂਰਨ ਗੁਰੂ ਤੋਂ ਵਿਣੁ = ਬ਼ਗੈਰ ਐਸੇ ਮਨਮੁਖ ਲੋਕਾਂ ਦਾ ਭਰਮ ਨ = ਨਹੀਂ ਜਾਏ = ਜਾ ਸਕਦਾ ॥੧੧॥

### ਪਉੜੀ ੧੨ (ਗੁਰ ਕਲਪ ਬ੍ਰਿਛ)

## ਪਾਰਿਜਾਤ ਗੁਰ ਛਡਿਕੈ; ਮੰਗਨਿ ਕਲਪਤਰੋਂ ਫਲ ਕਚੇ।

('ਕੱਚੇ' ਅੱਧਕ ਸਹਿਤ ਬੋਲੋ)

ਗੁਰੂ ਰੂਪ ਪਾਰਿਜਾਤ = ਕਲਪ ਬ੍ਰਿਛ ਨੂੰ ਛਡਿਕੈ = ਛੱਡ ਕੇ ਗਿਆਨ ਤੋਂ ਹੀਣੇ ਲੋਕ ਨਾਸ਼ਵਾਨ ਕਲਪਤਰੋ = ਕਲਪ ਬ੍ਰਿਛ ਤੋਂ ਕੱਚੇ ਫਲ, ਭਾਵ ਦੁਨਿਆਵੀ ਸੁੱਖ ਦੇਣ ਵਾਲੇ ਪਦਾਰਥ ਮੰਗਨਿ = ਮੰਗਦੇ ਹਨ, ਪਰ ਉਹ ਇਹ ਨਹੀਂ ਜਾਣਦੇ ਕਿ :

## ਪਾਰਜਾਤ ਲਖ ਸੁਰਗ ਸਣੁ;
## ਆਵਾਗਵਣੁ ਭਵਣ ਵਿਚਿ ਪਚੇ।

('ਪਚੇ' ਥੋੜ੍ਹਾ ਕੱਸ ਕੇ ਬੋਲੋ)

ਪਾਰਜਾਤ = ਕਲਪ ਬ੍ਰਿਛ ਸਣੁ = ਸਮੇਤ ਲੱਖਾਂ ਹੀ ਸੁਰਗ = ਸਵਰਗ ਦੇ ਜੀਵ ਵੀ ਆਵਾਗਵਣੁ = ਜਨਮ-ਮਰਨ ਦੀ ਭਵਣ = ਘੁੰਮਣਘੇਰੀ ਵਿਚ ਪਚੇ = ਖਚਿਤ ਹੋ ਰਹੇ ਹਨ, ਭਾਵ ਨਾਸ਼ ਹੋ ਰਹੇ ਹਨ।

## ਮਰਦੇ ਕਰਿ ਕਰਿ ਕਾਮਨਾ;
## ਦਿਤਿ ਭੁਗਤਿ ਵਿਚਿ ਰਚਿ ਵਿਰਚੇ।

('ਵਿਰੱਚੇ' ਅੱਧਕ ਸਹਿਤ ਬੋਲੋ)

ਦੁਨਿਆਵੀ ਸੁੱਖਾਂ ਤੇ ਸਵਰਗਾਂ ਦੀ ਕਾਮਨਾ = ਇੱਛਾ ਕਰ ਕਰ ਕੇ ਮਨਮੁਖ ਲੋਕ ਪਰਮਾਤਮਾ ਵੱਲੋਂ ਦਿਤਿ = ਦਿੱਤੇ ਭੁਗਤਿ = ਪਦਾਰਥਾਂ ਵਿਚ ਰਚਿ ਵਿਰਚੇ = ਰਚ-ਮਿਚ ਕੇ, ਭਾਵ ਬੁਰੀ ਤਰ੍ਹਾਂ ਖਚਿਤ ਹੋ ਕੇ ਮਰਦੇ ਹਨ।

# ਤਾਰੇ ਹੋਇ ਅਗਾਸ ਚੜਿ; ਓੜਕਿ ਤੁਟਿ ਤੁਟਿ ਥਾਨ ਹਲਚੇ।

ਜਿਵੇਂ ਤਾਰੇ ਅਗਾਸ = ਆਕਾਸ਼ ਵਿਚ ਚੜ੍ਹ ਕੇ ਬਹੁਤ ਉੱਚੇ ਹੋਇ = ਹੁੰਦੇ ਹਨ, ਇਵੇਂ ਹੀ ਲੋਭੀ ਪੁਰਸ਼ ਵੀ ਸਵਰਗਾਂ ਨੂੰ ਪ੍ਰਾਪਤ ਕਰ ਕੇ ਉੱਚੇ ਰਹਿਣਾ ਚਾਹੁੰਦੇ ਹਨ, ਪਰ ਉਹ ਇਹ ਨਹੀਂ ਜਾਣਦੇ ਕਿ ਓੜਕਿ = ਅੰਤ ਨੂੰ ਤਾਰੇ ਵੀ ਤੁਟਿ ਤੁਟਿ = ਟੁੱਟ ਟੁੱਟ ਕੇ ਥਾਨ = ਥਾਂ 'ਤੇ ਹਲਚੇ = ਡਿੱਗਦੇ ਹਨ, ਭਾਵ ਅੰਤ ਨੂੰ ਸਵਰਗ ਦੇ ਜੀਵ ਵੀ ਆਵਾਗਵਨ ਵਿਚ ਪੈ ਕੇ ਨਾਸ਼ ਹੋ ਜਾਂਦੇ ਹਨ।

# ਮਾਂ ਪਿਉ ਹੋਇ ਕੇਤੜੇ; ਕੇਤੜਿਆਂ ਦੇ ਹੋਇ ਬਚੇ।

('ਬੱਚੇ' ਬੋਲੋ)

ਆਵਾਗਵਨ ਵਿਚ ਫਸੇ ਹੋਏ ਕੇਤੜੇ = ਕਈਆਂ ਦੇ ਮਾਂ ਪਿਉ ਹੋਇ = ਹੁੰਦੇ ਹਨ ਤੇ ਕੇਤੜਿਆਂ = ਕਈਆਂ ਦੇ ਬੱਚੇ ਬਣੇ ਹੋਏ = ਹੁੰਦੇ ਹਨ। ਜੈਸਾ ਕਿ :

**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥**
**ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥**

*(ਸਾਰੰਗ ਕੀ ਵਾਰ ਮ: ੧, ਅੰਗ ੧੨੩੮)*

# ਪਾਪ ਪੁੰਨ ਬੀਉ ਬੀਜਦੇ; ਦੁਖ ਸੁਖ ਫਲ ਅੰਦਰਿ ਚਹਮਚੇ।

('ਚਹਮੱਚੇ' ਬੋਲੋ)

ਮਨੁੱਖ ਜੋ ਪਾਪ ਤੇ ਪੁੰਨ ਦੇ ਕਰਮ ਰੂਪ ਬੀਉ = ਬੀਜ ਬੀਜਦੇ ਹਨ, ਉਨ੍ਹਾਂ ਕਰਮ ਰੂਪ ਬੀਜਾਂ ਤੋਂ ਫਲ ਦੇ ਰੂਪ ਵਿਚ ਪ੍ਰਾਪਤ ਹੋਏ ਦੁੱਖਾਂ ਵਿਚ ਗ਼ਮਗੀਨ ਹੋ ਜਾਂਦੇ ਹਨ, ਜਦੋਂ ਸੁਖ ਮਿਲਦਾ ਹੈ, ਉਦੋਂ ਸੁੱਖਾਂ ਅੰਦਰਿ = ਵਿਚ ਚਹਮਚੇ = ਪ੍ਰਸੰਨ ਹੋ ਜਾਂਦੇ ਹਨ।

# ਗੁਰ ਪੂਰੇ ਵਿਣੁ; ਹਰਿ ਨ ਪਰਚੇ ॥੧੨॥

ਅਸਲ ਗੱਲ ਇਹ ਹੈ ਕਿ ਪੂਰੇ = ਪੂਰਨ ਗੁਰੂ ਨੂੰ ਪ੍ਰਾਪਤ ਕੀਤੇ ਵਿਣੁ = ਬਗ਼ੈਰ ਹਰਿ = ਪਰਮਾਤਮਾ ਕਦੀ ਵੀ ਪਰਚੇ = ਪ੍ਰਸੰਨ ਨਹੀਂ ਹੁੰਦਾ॥੧੨॥

## ਪਉੜੀ ੧੩ (ਗੁਰੂ ਤੋਂ ਬਿਨਾਂ ਛੁਟਕਾਰਾ ਨਹੀਂ)

# ਸੁਖ ਸਾਗਰੁ ਗੁਰੁ ਛਡਿਕੈ; ਭਵਜਲ ਅੰਦਰਿ ਭੰਭਲ ਭੂਸੇ।

ਸੁੱਖਾਂ ਦੇ ਸਾਗਰੁ = ਸਮੁੰਦਰ ਰੂਪ ਗੁਰੂ ਨੂੰ ਛੱਡ ਕੇ ਜਿਹੜੇ ਹੋਰ ਦਰਾਂ ਦਾ ਆਸਰਾ ਤੱਕਦੇ ਹਨ, ਉਹ ਹਮੇਸ਼ਾਂ ਸੰਸਾਰ ਭਵਜਲ = ਸਮੁੰਦਰ ਅੰਦਰਿ = ਵਿਚ ਭੰਭਲ ਭੂਸੇ = ਭੁਆਂਟਣੀਆਂ ਖਾਂਦੇ ਹਨ, ਭਾਵ ਭਟਕਦੇ ਰਹਿੰਦੇ ਹਨ।

# ਲਹਰੀ ਨਾਲਿ ਪਛਾੜੀਅਨਿ; ਹਉਮੈ ਅਗਨੀ ਅੰਦਰ ਲੂਸੇ।

ਅਜਿਹੇ ਲੋਕ ਸੰਸਾਰ-ਸਮੁੰਦਰ ਵਿਚ ਤ੍ਰਿਸ਼ਨਾ ਤੇ ਚਿੰਤਾ ਰੂਪੀ ਲਹਰੀ = ਲਹਿਰਾਂ ਨਾਲ ਪਛਾੜੀਅਨਿ = ਪਛਾੜੇ ਜਾਂਦੇ ਹਨ ਤੇ ਹਉਮੈ ਦੀ ਅਗਨੀ = ਅੱਗ ਅੰਦਰ = ਵਿਚ ਲੂਸੇ = ਸੜ ਰਹੇ ਹਨ।

## ਜਮ ਦਰ ਬਧੇ ਮਾਰੀਅਨਿ; ਜਮਦੂਤਾਂ ਦੇ ਧਕੇ ਧੂਸੇ।

('ਬਧੇ' ਕੱਸ ਕੇ ਬੋਲੋ)

ਇਸ ਤਰ੍ਹਾਂ ਦੇ ਮਨੁੱਖ ਜਮਾਂ ਦੇ ਦਰ = ਦਰਵਾਜ਼ੇ 'ਤੇ ਬਧੇ = ਬੰਨ੍ਹੇ ਹੋਏ ਮਾਰੀਅਨਿ = ਮਾਰ ਖਾਂਦੇ ਹਨ ਅਤੇ ਜਮਦੂਤਾਂ ਦੇ ਧੱਕੇ ਖਾ ਖਾ ਕੇ ਹੇਠਾਂ ਧੂਸੇ = ਘਸੀਟੀਦੇ ਹਨ। ਜੈਸਾ ਕਿ :

**ਗਲਿ ਸੰਗਲੁ ਸਿਰਿ ਮਾਰੇ ਊਭੌ...॥** *(ਵਡਹੰਸੁ ਅਲਾਹਣੀਆ ਮ: ੧, ਅੰਗ ੫੮੧)*

## ਗੋਇਲਵਾਸਾ ਚਾਰਿ ਦਿਨ; ਨਾਉ ਧਰਾਇਨਿ ਈਸੇ ਮੂਸੇ।

ਗੋਇਲਵਾਸਾ (ਗੋਇਲ + ਵਾਸਾ) ਗੋਇਲ = ਗੁੱਜਰਾਂ ਦੇ ਵਾਸਾ = ਰਹਿਣ ਵਾਂਗ, ਜਿਨ੍ਹਾਂ ਦਾ ਵਾਸਾ ਅੱਜ ਕਿਤੇ, ਕੱਲ੍ਹ ਕਿਤੇ ਹੁੰਦਾ ਹੈ, ਉਨ੍ਹਾਂ ਵਾਂਗ ਸੰਸਾਰ ਵਿਚ ਵੀ ਚਾਰ ਦਿਨ ਦਾ ਵਾਸਾ ਹੈ, ਪਰ ਮਨੁੱਖ ਸਦਾ ਰਹਿਣ ਵਾਲੇ ਨਾਮ ਈਸਾ, ਮੂਸਾ ਵਾਂਗ ਆਪਣੇ ਨਾਉ = ਨਾਮ ਧਰਾਇਨਿ = ਧਰਦਾ ਹੈ, ਭਾਵ ਇਨ੍ਹਾਂ ਅਵਤਾਰੀ ਪੁਰਖਾਂ ਵਾਂਗ ਨਾਮ ਰੱਖ ਕੇ ਵੱਡਾ ਕਹਾਉਂਦਾ ਹੈ।

## ਘਟਿ ਨ ਕੋਇ ਅਖਾਇਦਾ; ਆਪੋ ਧਾਪੀ ਹੈਰਤ ਹੂਸੇ।

ਸੰਸਾਰ ਦੇ ਅੰਦਰ ਕੋਇ = ਕੋਈ ਵੀ ਆਪਣੇ ਆਪ ਨੂੰ ਗੁਣਾਂ ਵਿਚ ਘੱਟ ਨ = ਨਹੀਂ ਅਖਾਇਦਾ = ਅਖਵਾਉਂਦਾ ਅਤੇ ਆਪੋ-ਧਾਪੀ ਵਿਚ ਇਕ ਦੂਜੇ ਤੋਂ ਅੱਗੇ ਹੋਣ ਲਈ ਹੈਰਤ = ਹੈਰਾਨ ਹੋ ਕੇ **ਵਾ:** ਹੈਰਤ = ਫ਼ਿਕਰਮੰਦ ਹੋ ਕੇ ਜਦੋਂ ਵਡਿਆਈ, ਪਦਾਰਥਾਂ ਦੀ ਪ੍ਰਾਪਤੀ ਨਹੀਂ ਹੋਈ ਤਾਂ ਪ੍ਰਾਪਤੀ ਕਰਦੇ ਕਰਦੇ ਹੂਸੇ = ਹੰਭ ਗਏ।

## ਸਾਇਰ ਦੇ ਮਰਜੀਵੜੇ; ਕਰਨਿ ਮਜੂਰੀ ਖੇਚਲ ਖੂਸੇ।

ਸੰਸਾਰਕ ਪੁਰਸ਼ ਸਾਇਰ = ਸਮੁੰਦਰ ਦੇ ਵਿੱਚੋਂ ਮਰਜੀਵੜੇ = ਰਤਨ ਕੱਢਣ ਵਾਲਿਆਂ ਵਾਂਗ ਆਪਣੇ ਗ੍ਰਿਹਸਥੀ ਜੀਵਨ ਲਈ ਖੇਚਲ = ਮਿਹਨਤ ਤੇ ਮਜੂਰੀ = ਮਜ਼ਦੂਰੀ ਕਰਨਿ = ਕਰਦਿਆਂ ਖੂਸੇ = ਥੱਕ-ਹਾਰ ਜਾਂਦੇ ਹਨ।

## ਗੁਰੁ ਪੂਰੇ ਵਿਣੁ; ਡਾਂਗ ਡੰਗੂਸੇ ॥੧੩॥

ਹੇ ਭਾਈ! ਇਸ ਕਰਕੇ ਜੋ ਪੂਰੇ = ਪੂਰਨ ਗੁਰੁ = ਗੁਰੂ ਤੋਂ ਵਿਣੁ = ਬ਼ਗੈਰ ਹਨ, ਉਨ੍ਹਾਂ ਲਈ ਤਾਂ ਫਿਰ ਧਰਮਰਾਜ ਦਾ ਡਾਂਗ ਡੰਗੂਸੇ = ਡੰਡਾ ਸੋਟਾ ਹੀ ਬਾਕੀ ਹੈ **ਵਾ:** ਜੋ ਲੋਕ ਪੂਰੇ ਗੁਰੂ ਤੋਂ ਬਿਨਾਂ ਹਨ, ਉਹ ਡਾਂਗ ਡੰਗੂਸੇ = ਡਾਂਗੋ-ਡਾਂਗੀ ਹੀ ਹੁੰਦੇ ਹਨ, ਭਾਵ ਕੀ ਹੈ ਕਿ ਨਰਕ ਆਦਿ ਤੋਂ ਤਾਂ ਸਤਿਗੁਰੂ ਜੀ ਹੀ ਰੱਖਿਆ ਕਰ ਸਕਦੇ ਹਨ॥੧੩॥

***ਨੋਟ :*** ਭੂੱਸੇ, ਲੂੱਸੇ, ਧੂੱਸੇ, ਮੂੱਸੇ, ਹੂੱਸੇ, ਖੂੱਸੇ, ਡੰਗੂੱਸੇ ਇਹ ਸਾਰੇ ਪਾਠ ਅੱਧਕ ਸਹਿਤ ਪੜ੍ਹਨੇ ਹਨ।

### ਪਉੜੀ ੧੪ (ਅੱਗ ਉੱਤੇ ਪਦਾਰਥਾਂ ਦਾ ਤੇਜ)

## ਚਿੰਤਾਮਣਿ ਗੁਰੁ ਛਡਿਕੈ; ਚਿੰਤਾਮਣਿ ਚਿੰਤਾ ਨ ਗਵਾਏ।

ਜਗਤ ਦੇ ਲੋਕ ਚਿੰਤਾਮਣੀ ਰੂਪ ਗੁਰੁ = ਗੁਰੂ ਨੂੰ ਛਡਿਕੈ = ਛੱਡ ਕੇ ਚਿੰਤਾਮਣਿ = ਇਕ ਪੱਥਰ ਵਰਗੀ ਮਣੀ ਜੋ ਮਨ-ਚਿਤਵੇ ਪਦਾਰਥ ਦਿੰਦੀ ਹੈ, ਉਸ ਦਾ ਆਸਰਾ ਤੱਕਦੇ ਹਨ, ਇਸ ਕਰਕੇ ਉਨ੍ਹਾਂ ਦੀ ਚਿੰਤਾ ਨ = ਨਹੀਂ ਗਵਾਏ = ਮਿਟਦੀ।

## ਚਿਤਵਣੀਆ ਲਖ ਰਾਤਿ ਦਿਹੁ; ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ।

('ਬੁਝਾਏ' ਪੋਲਾ ਬੋਲੋ)

ਬਲਕਿ ਉਨ੍ਹਾਂ ਦੇ ਮਨਾਂ ਵਿਚ ਦਿਹੁ = ਦਿਨ ਰਾਤ ਲੱਖਾਂ ਹੀ ਚਿਤਵਣੀਆ = ਚਿੰਤਾ ਦੇ ਫੁਰਨੇ ਪੈਦਾ ਹੁੰਦੇ ਹਨ ਅਤੇ ਜੋ ਤ੍ਰਿਸ਼ਨਾ ਦੀ ਅੱਗ ਅੰਦਰ ਬਲਦੀ ਹੈ, ਉਹ ਚਿੰਤਾਵਾਂ ਦੇ ਤ੍ਰਾਸ = ਡਰ ਨਾਲ ਨ = ਨਹੀਂ ਬੁਝਾਏ = ਬੁੱਝਦੀ।

## ਸੁਇਨਾ ਰੁਪਾ ਅਗਲਾ; ਮਾਣਕ ਮੋਤੀ ਅੰਗਿ ਹੰਢਾਏ।

ਉਹ ਆਪਣੇ ਅਗਲੇ ਸਮੇਂ ਲਈ ਅੰਗਿ = ਸਰੀਰ 'ਤੇ ਹੰਢਾਏ = ਹੰਢਾਉਣ ਲਈ ਸੁਇਨਾ = ਸੋਨਾ, ਰੁਪਾ = ਚਾਂਦੀ ਮਾਣਕ ਤੇ ਮੋਤੀ ਇਕੱਠੇ ਕਰਦਾ ਹੈ।

## ਪਾਟ ਪਟੰਬਰ ਪੈਨ੍ਹਕੇ; ਚੋਆ ਚੰਦਨ ਮਹ ਮਹਕਾਏ।

ਆਪਣੇ ਸਰੀਰ 'ਤੇ ਸੂਤੀ ਪਾਟ = ਬਸਤਰ ਤੇ ਪਟੰਬਰ (ਪਟ + ਅੰਬਰ) ਪਟ = ਰੇਸ਼ਮੀ ਅੰਬਰ = ਬਸਤਰ ਪੈਨ੍ਹਕੇ = ਪਹਿਨ ਕੇ ਉਨ੍ਹਾਂ ਉੱਪਰ ਚੰਦਨ ਦੇ ਅਰਕਾਂ ਨੂੰ ਚੋਆ = ਚੁਆ ਕੇ ਮਹ = ਮਹਿਕ ਨਾਲ ਮਹਕਾਏ = ਮਹਿਕਾ ਦਿੰਦਾ ਹੈ।

## ਹਾਥੀ ਘੋੜੇ ਪਾਖਰੇ; ਮਹਲ ਬਗੀਚੇ ਸੁਫਲ ਫਲਾਏ।

ਉਹ ਹਾਥੀ ਹੌਦਿਆਂ ਤੇ ਘੋੜੇ ਪਾਖਰੇ = ਕਾਠੀਆਂ ਸਮੇਤ ਤੇ ਮਹਲ ਤੇ ਬਗ਼ੀਚੇ ਸੁਫਲ = ਫਲਾਂ ਸਹਿਤ ਬ੍ਰਿਛਾਂ ਨਾਲ ਫਲਾਏ = ਫਲਦੇ ਹਨ, ਜੋ ਸ਼ੋਭਾ ਵਧਾਉਂਦੇ ਹਨ।

## ਸੁੰਦਰ ਨਾਰੀ ਸੇਜ ਸੁਖ; ਮਾਇਆ ਮੋਹਿ ਧੋਹਿ ਲਪਟਾਏ।

ਸੁੰਦਰ ਨਾਰੀ = ਇਸਤਰੀ ਦੇ ਸੁੰਦਰ ਸੇਜਾ ਦੇ ਸੁੱਖ ਅਤੇ ਮਾਇਆ ਦੇ ਮੋਹਿ = ਮੋਹ ਦੇ ਧੋਹਿ = ਧੋਖੇ ਵਿਚ ਲਪਟਾਏ = ਲੰਪਟ, ਭਾਵ ਫਸ ਜਾਂਦਾ ਹੈ।

## ਬਲਦੀ ਅੰਦਰਿ ਤੇਲ ਜਿਉ; ਆਸਾ ਮਨਸਾ ਦੁਖਿ ਵਿਹਾਏ।

ਜਿਉ = ਜਿਵੇਂ ਬਲਦੀ ਅੱਗ ਅੰਦਰਿ = ਵਿਚ ਤੇਲ ਪਾਉਣ ਨਾਲ ਅੱਗ ਵੱਧਦੀ ਹੈ, ਇਸ ਤਰ੍ਹਾਂ ਮਨਸਾ = ਮਨ ਨੂੰ ਲੱਗੀਆਂ ਸੰਸਾਰਕ ਆਸਾ = ਇੱਛਾਵਾਂ ਵਧਣ ਨਾਲ ਹੋਰ ਤ੍ਰਿਸ਼ਨਾ ਵੱਧਦੀ ਹੈ ਤੇ ਉਹ ਦੁਖਿ = ਦੁੱਖਾਂ ਵਿਚ ਹੀ ਆਪਣੀ ਜ਼ਿੰਦਗੀ ਵਿਹਾਏ = ਗੁਜ਼ਾਰਦਾ ਹੈ। ਜੈਸਾ ਕਿ :

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥** *(ਧਨਾਸਰੀ ਮ: ੫, ਅੰਗ ੬੭੨)*

## ਗੁਰ ਪੂਰੇ ਵਿਣੁ; ਜਮਪੁਰਿ ਜਾਏ॥੧੪॥

ਇਸੇ ਤਰ੍ਹਾਂ ਸੰਸਾਰਕ ਇੱਛਾਵਾਂ ਵਾਲੇ ਮਨੁੱਖ ਪੂਰੇ = ਪੂਰਨ ਗੁਰੂ ਤੋਂ ਵਿਣੁ = ਬਿਨਾਂ ਜਮਪੁਰੀ ਵਿਚ ਜਾਏ = ਜਾਂਦੇ ਹਨ॥੧੪॥

### ਪਉੜੀ ੧੫ (ਕਾਦਰ ਦੀ ਕੁਦਰਤ)

## ਲਖ ਤੀਰਥ ਲਖ ਦੇਵਤੇ; ਪਾਰਸ ਲਖ ਰਸਾਇਣੁ ਜਾਣੈ।

ਲੱਖਾਂ ਹੀ ਤੀਰਥ, ਲੱਖਾਂ ਦੇਵਤੇ, ਲੱਖਾਂ ਪਾਰਸ ਹਨ ਅਤੇ ਲੱਖਾਂ ਹੀ ਐਸੇ ਵਿਅਕਤੀ ਹਨ, ਜੋ ਰਸਾਇਣੁ = ਕਲੀ ਨੂੰ ਚਾਂਦੀ ਅਤੇ ਤਾਂਬੇ ਨੂੰ ਸੋਨਾ ਬਣਾਉਣ ਦੀ ਵਿਧੀ ਬਾਰੇ ਜਾਣੈ = ਜਾਣਦੇ ਹਨ।

## ਲਖ ਚਿੰਤਾਮਣਿ ਪਾਰਜਾਤ; ਕਾਮਧੇਨੁ ਲਖ ਅੰਮ੍ਰਿਤ ਆਣੈ।

ਜੇਕਰ ਲੱਖਾਂ ਹੀ ਚਿੰਤਾਮਣਿ = ਮਨ ਇੱਛੇ ਪਦਾਰਥ ਦੇਣ ਵਾਲੀ ਮਣੀ, ਲੱਖਾਂ ਪਾਰਜਾਤ = ਕਲਪ ਬ੍ਰਿਛ, ਲੱਖਾਂ ਕਾਮਧੇਨ ਗਊਆਂ ਤੇ ਲੱਖਾਂ ਹੀ ਅੰਮ੍ਰਿਤ ਆਣੈ = ਲਿਆਂਦੇ ਜਾਣ।

## ਰਤਨਾ ਸਣੁ ਸਾਇਰ ਘਣੇ; ਰਿਧਿ ਸਿਧਿ ਨਿਧਿ ਸੋਭਾ ਸੁਲਤਾਣੈ।

ਰਤਨਾ ਸਣੁ = ਸਮੇਤ ਘਣੇ = ਡੂੰਘੇ ਸਾਇਰ = ਸਮੁੰਦਰ, ਰਿਧਿ = ਰਿਧੀਆਂ, ਸਿਧਿ = ਸਿਧੀਆਂ, ਨਿਧਿ = ਨਿਧੀਆਂ ਤੇ ਸੋਭਾ = ਇੱਜ਼ਤ ਵਾਲੇ ਸੁਲਤਾਣੈ = ਪਾਤਸ਼ਾਹ ਹੋਣ।

## ਲਖ ਪਦਾਰਥ ਲਖ ਫਲ; ਲਖ ਨਿਧਾਨ ਅੰਦਰਿ ਫੁਰਮਾਣੈ।

ਚਾਹੇ ਲੱਖਾਂ ਪਦਾਰਥ, ਲੱਖਾਂ ਫਲ ਤੇ ਲੱਖਾਂ ਨਿਧਾਨ = ਖ਼ਜ਼ਾਨੇ ਕਿਸੇ ਵਿਅਕਤੀ ਦੇ ਫੁਰਮਾਣੈ = ਹੁਕਮ ਵਿਚ ਹੋਣ।

## ਲਖ ਸਾਹ ਪਾਤਿਸਾਹ ਲਖ; ਲਖ ਨਾਥ ਅਵਤਾਰੁ ਸੁਹਾਣੈ।

ਲੱਖਾਂ ਹੀ ਸਾਹ = ਬਾਦਸ਼ਾਹ, ਲੱਖਾਂ ਹੀ ਪਾਤਸ਼ਾਹ, ਲੱਖਾਂ ਹੀ ਨਾਥ ਤੇ ਲੱਖਾਂ ਹੀ ਅਵਤਾਰ ਸੁਹਾਣੈ = ਸ਼ੋਭ ਰਹੇ ਹਨ।

## ਦਾਨੈ ਕੀਮਤਿ ਨ ਪਵੈ; ਦਾਤੈ ਕਉਣ ਸੁਮਾਰ ਵਖਾਣੈ।

ਜੇਕਰ ਪ੍ਰਭੂ ਦੇ ਦਿੱਤੇ ਹੋਏ ਦਾਨੈ = ਦਾਨ ਦਾ ਕੀਮਤਿ = ਮੁੱਲ ਨ = ਨਹੀਂ ਪਵੈ = ਪੈ ਸਕਦਾ ਤਾਂ ਫਿਰ ਉਸ ਦਾਤੈ = ਦਾਤੇ ਪ੍ਰਭੂ ਦੀ ਸੁਮਾਰ = ਗਿਣਤੀ ਬਾਰੇ ਭਲਾਂ ਕਉਣ = ਕੌਣ ਵਖਾਣੈ = ਕਥਨ ਕਰ ਸਕਦਾ ਹੈ ? ਭਾਵ ਕੋਈ ਨਹੀਂ ਕਰ ਸਕਦਾ ਹੈ। ਜੈਸਾ ਕਿ :

**ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥** *(ਰਾਗ ਗਉੜੀ ਦੀਪਕੀ ਮ: ੧, ਅੰਗ ੧੨)*

## ਕੁਦਰਤਿ ਕਾਦਰ ਨੋ; ਕੁਰਬਾਣੈ ॥੧੫॥

ਬਸ ਉਸ ਕਾਦਰ = ਕੁਦਰਤ ਦੇ ਮਾਲਕ, ਸਰਬ ਸ਼ਕਤੀਮਾਨ ਪ੍ਰਭੂ ਦੀ ਕੀਮਤ ਜਾਨਣ ਦੀ ਥਾਂ ਉਸ ਦੀ ਕੁਦਰਤਿ = ਸ਼ਕਤੀ ਨੋ = ਤੋਂ ਕੁਰਬਾਣੈ = ਬਲਿਹਾਰ ਜਾਣਾ ਚਾਹੀਦਾ ਹੈ॥੧੫॥

### ਪਉੜੀ ੧੬ (ਗੁਰੂ ਚੇਲਾ, ਚੇਲਾ ਗੁਰੂ)

## ਰਤਨਾ ਦੇਖੈ ਸਭੁ ਕੋ; ਰਤਨ ਪਾਰਖੂ ਵਿਰਲਾ ਕੋਈ।

ਰਤਨਾਂ ਕੋ = ਨੂੰ ਤਾਂ ਸਭੁ = ਸਾਰੇ ਹੀ ਦੇਖੈ = ਵੇਖਦੇ ਹਨ, ਪਰ ਉਨ੍ਹਾਂ ਵਿੱਚੋਂ ਰਤਨਾਂ ਦੀ ਪਾਰਖੂ = ਪਰਖ ਕਰਨ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ।

## ਰਾਗ ਨਾਦ ਸਭ ਕੋ ਸੁਣੈ; ਸਬਦ ਸੁਰਤਿ ਸਮਝੈ ਵਿਰਲੋਈ।

ਰਾਗਾਂ ਵਿਚ ਨਾਦ = ਸ਼ਬਦ ਤਾਂ ਸਭ ਕੋ = ਕੋਈ ਸੁਣੈ = ਸੁਣਦੇ ਹਨ, ਪਰ ਸ਼ਬਦ ਨੂੰ ਸੁਰਤਿ = ਚਿੱਤ ਰਾਹੀਂ ਸਮਝੈ = ਸਮਝਣ ਵਾਲਾ ਕੋਈ ਵਿਰਲੋਈ = ਵਿਰਲਾ ਹੀ ਹੁੰਦਾ ਹੈ।

## ਗੁਰਸਿਖ ਰਤਨ ਪਦਾਰਥਾ; ਸਾਧਸੰਗਤਿ ਮਿਲਿ ਮਾਲ ਪਰੋਈ।

ਗੁਰਸਿੱਖ ਰਤਨ ਪਦਾਰਥਾਂ ਵਰਗੇ ਹੁੰਦੇ ਹਨ, ਜਿਸ ਤਰ੍ਹਾਂ ਰਤਨ ਮਾਲ = ਮਾਲਾ ਵਿਚ ਪਰੋਈ = ਪਰੋਏ ਹੁੰਦੇ ਹਨ, ਇਸੇ ਤਰ੍ਹਾਂ ਰਤਨਾਂ ਰੂਪ ਗੁਰਸਿੱਖ ਮਾਲਾ ਰੂਪ ਸਾਧਸੰਗਤ ਵਿਚ ਮਿਲਿ = ਮਿਲੇ ਹੋਏ ਹਨ।

## ਹੀਰੈ ਹੀਰਾ ਬੇਧਿਆ; ਸਬਦਿ ਸੁਰਤਿ ਮਿਲਿ ਪਰਚਾ ਹੋਈ।

ਜਿਵੇਂ ਹੀਰੈ = ਹੀਰੇ ਨੂੰ ਹੀਰੇ ਨਾਲ ਬੇਧਿਆ = ਵਿੰਨ੍ਹਿਆ ਜਾਂਦਾ ਹੈ, ਇਸੇ ਤਰ੍ਹਾਂ ਗੁਰੂ-ਸ਼ਬਦ ਰੂਪੀ ਹੀਰੇ ਨਾਲ ਜਿਸ ਦਾ ਮਨ ਰੂਪੀ ਹੀਰਾ ਵਿੰਨ੍ਹਿਆ ਗਿਆ ਹੈ, ਗੁਰੂ-ਸ਼ਬਦ ਵਿਚ ਮਿਲ ਜਾਣ 'ਤੇ ਉਸ ਦੇ ਸੁਰਤਿ = ਚਿੱਤ ਵਿਚ ਪ੍ਰੇਮ ਰੂਪੀ ਪਰਚਾ ਪੈਦਾ ਹੋਈ = ਹੋ ਗਿਆ ਹੈ **ਵਾ:** ਪਰਚਾ = ਗਿਆਨ ਪੈਦਾ ਹੋ ਗਿਆ ਹੈ।

## ਪਾਰਬ੍ਰਹਮ ਪੂਰਨ ਬ੍ਰਹਮ; ਗੁਰੁ ਗੋਵਿੰਦੁ ਸਿਵਾਣੈ ਸੋਈ।

ਸੋਈ = ਉਹੀ ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਤੋਂ, ਪੁੰਨਾਂ ਤੋਂ ਪਾਰ = ਪਰੇ ਬ੍ਰਹਮ = ਵਿਆਪਕ, ਪੂਰਨ ਗੁਰੁ = ਚੇਤਨ ਸਰੂਪ ਗੋਵਿੰਦ (ਗੋ + ਵਿੰਦ) ਗੋ = ਪ੍ਰਿਥਵੀ ਵਿੰਦ = ਰੱਖਿਆ ਕਰਨ ਵਾਲੇ ਬ੍ਰਹਮ = ਪਰਮੇਸ਼ਰ ਨੂੰ ਸਿਵਾਣੈ = ਪਛਾਣਦਾ ਹੈ।

## ਗੁਰਮੁਖਿ ਸੁਖ ਫਲੁ ਸਹਜਿ ਘਰੁ;
## ਪਿਰਮ ਪਿਆਲਾ ਜਾਣੁ ਜਾਣੋਈ।

ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਤੇ ਪਿਰਮ = ਪ੍ਰੇਮ ਰਸ ਦੇ ਪਿਆਲੇ ਨੂੰ ਪੀ ਕੇ ਆਪਣੇ ਸਹਿਜ ਘਰੁ = ਸਰੂਪ ਵਿਚ ਪ੍ਰਵੇਸ਼ ਕਰ ਕੇ ਉਸ ਪ੍ਰਭੂ ਬਾਰੇ ਜਾਣ ਲੈਂਦੇ ਹਨ ਤੇ ਹੋਰਾਂ ਨੂੰ ਵੀ ਇਸ ਬਾਰੇ ਜਾਣੋਈ = ਜਣਾਉਂਦੇ ਹਨ।

## ਗੁਰ ਚੇਲਾ; ਚੇਲਾ ਗੁਰੁ ਹੋਈ ॥੧੬॥

ਇਸ ਤਰ੍ਹਾਂ ਗੁਰੂ ਚੇਲੇ ਦਾ ਰੂਪ ਤੇ ਚੇਲਾ ਗੁਰੂ ਦਾ ਰੂਪ ਹੋਈ = ਹੋ ਜਾਂਦਾ ਹੈ, ਜਿਵੇਂ ਗੁਰੂ ਨਾਨਕ ਸਾਹਿਬ ਜੀ ਗੁਰੂ ਅੰਗਦ ਸਾਹਿਬ ਜੀ ਵਿਚ ਤੇ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਸਾਹਿਬ ਜੀ ਵਿਚ ਅਭੇਦ ਹੋ ਗਏ ਹਨ, ਭਾਵ ਇਕ ਹੀ ਰੂਪ ਹੋ ਗਏ ਹਨ॥੧੬॥

### ਪਉੜੀ ੧੭ (ਅੰਗਾਂ ਦੀ ਸਫਲਤਾ)

## ਮਾਣਸ ਜਨਮੁ ਅਮੋਲੁ ਹੈ; ਹੋਇ ਅਮੋਲੁ ਸਾਧ ਸੰਗ ਪਾਏ।

ਮਾਣਸ = ਮਨੁੱਖਾ ਜਨਮ ਬਹੁਤ ਅਮੋਲੁ = ਅਮੋਲਕ ਹੈ, ਪਰ ਜੇਕਰ ਮਨੁੱਖ ਸਾਧਸੰਗਤ ਦੀ ਪਾਏ = ਪ੍ਰਾਪਤੀ ਕਰਦਾ ਹੈ, ਫਿਰ ਹੀ ਅਮੋਲੁ = ਅਮੋਲਕ ਹੋਇ = ਹੁੰਦਾ ਹੈ।

## ਅਖੀ ਦੁਇ ਨਿਰਮੋਲਕਾ; ਸਤਿਗੁਰੁ ਦਰਸ ਧਿਆਨ ਲਿਵਲਾਏ।

('ਅੱਖੀਂ' ਬਿੰਦੀ ਨਾਲ ਬੋਲੋ)

ਦੁਇ = ਦੋਵੇਂ ਅਖੀ = ਅੱਖਾਂ ਫਿਰ ਹੀ ਨਿਰਮਲੋਕਾ = ਅਮੋਲਕ ਹਨ, ਜੇਕਰ ਇਹ ਸਤਿਗੁਰਾਂ ਦੇ ਦਰਸ = ਦਰਸ਼ਨਾਂ ਦੇ ਧਿਆਨ ਵਿਚ ਲਿਵਲਾਏ (ਲਿਵ + ਲਾਏ) ਲਿਵ = ਬਿਰਤੀ ਲਾਏ = ਲਾਉਂਦੀਆਂ ਹਨ।

## ਮਸਤਕੁ ਸੀਸ ਅਮੋਲ ਹੈ; ਚਰਣ ਸਰਣ ਗੁਰੁ ਧੂੜਿ ਸੁਹਾਏ।

ਉਹੀ ਮਸਤਕੁ = ਮੱਥਾ ਤੇ ਸੀਸ = ਸਿਰ ਅਮੋਲ = ਅਮੋਲਕ ਹੈ, ਜਿਹੜਾ ਗੁਰੂ ਦੀ ਸ਼ਰਣ ਵਿਚ ਜਾ ਕੇ ਗੁਰੂ ਦੇ ਚਰਨਾਂ ਦੀ ਧੂੜਿ = ਧੂੜੀ ਨਾਲ ਸੁਹਾਏ = ਸ਼ੋਭਦਾ ਹੈ।

## ਜਿਹਬਾ ਸ੍ਵਣ ਅਮੋਲਕਾ; ਸਬਦ ਸੁਰਤਿ ਸੁਣਿ ਸਮਝਿ ਸੁਣਾਏ।

ਉਹੋ ਹੀ ਜਿਹਬਾ = ਜੀਭ ਅਤੇ ਸ੍ਵਣ = ਕੰਨ ਅਮੋਲਕਾ = ਨਿਰਮੋਲਕ ਹਨ, ਜੋ ਗੁਰੂ ਦੇ ਸ਼ਬਦ ਨੂੰ ਸੁਣ ਕੇ ਸੁਰਤਿ = ਚਿੱਤ ਰਾਹੀਂ ਸਮਝ ਕੇ ਅੱਗੇ ਹੋਰਨਾਂ ਨੂੰ ਸੁਣਾਏ = ਸੁਣਾਉਂਦੇ ਹਨ।

## ਹਸਤ ਚਰਣ ਨਿਰਮੋਲਕਾ; ਗੁਰਮੁਖਿ ਮਾਰਗਿ ਸੇਵ ਕਰਾਏ।

ਉਹੋ ਹੀ ਹਸਤ = ਹੱਥ ਤੇ ਚਰਣ = ਪੈਰ ਨਿਰਮੋਲਕਾ = ਅਮੋਲਕ ਹਨ, ਜੋ ਪੈਰਾਂ ਨਾਲ ਗੁਰਮੁਖਤਾਈ ਦੇ ਮਾਰਗਿ = ਰਸਤੇ 'ਤੇ ਚੱਲ ਕੇ ਹੱਥਾਂ ਨਾਲ ਗੁਰੂ ਦੀ ਸੇਵ = ਸੇਵਾ ਕਰਾਏ = ਕਰਦੇ ਹਨ।

## ਗੁਰਮੁਖਿ ਰਿਦਾ ਅਮੋਲੁ ਹੈ; ਅੰਦਰਿ ਗੁਰ ਉਪਦੇਸੁ ਸੁਣਾਏ।

ਉਨ੍ਹਾਂ ਗੁਰਮੁਖਾਂ ਦਾ ਰਿਦਾ = ਹਿਰਦਾ ਅਮੋਲੁ = ਅਮੋਲਕ ਹੈ, ਜੋ ਗੁਰੂ ਦੀ ਉਪਦੇਸੁ = ਸਿੱਖਿਆ ਨੂੰ ਆਪਣੇ ਹਿਰਦੇ ਅੰਦਰਿ = ਵਿਚ ਵਸਾਏ = ਵਸਾਉਂਦੇ ਹਨ।

## ਪਤਿ ਪਰਵਾਣੈ; ਤੋਲਿ ਤੁਲਾਏ ॥੧੭॥

ਜਦੋਂ ਪਤਿ = ਇੱਜ਼ਤ ਦੇ ਵਿਚਾਰ ਰੂਪੀ ਪਰਵਾਣੈ = ਵੱਟੇ ਦੇ ਨਾਲ ਮਨ ਬੁੱਧ ਰੂਪੀ ਤੋਲਿ = ਤੱਕੜੀ ਸ਼ੁਭ ਗੁਣਾਂ ਦੇ ਨਾਲ ਤੁਲਾਏ = ਤੁਲ ਜਾਵੇ ਤਾਂ ਦਰਗਾਹ ਵਿਚ ਪਰਵਾਣ ਹੋ ਜਾਂਦਾ ਹੈ ਕਿ ਇਹ ਪੂਰਾ ਹੈ ॥੧੭॥ ਜੈਸਾ ਕਿ :

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥** *(ਆਸਾ ਦੀ ਵਾਰ ਮ: ੧, ਅੰਗ ੪੬੯)*

### ਪਉੜੀ ੧੮ (ਰੱਬ ਦੀਆਂ ਦਾਤਾਂ ਤੇ ਸਾਡੀ ਭੁੱਲ)

## ਰਕਤ ਬਿੰਦ ਕਰਿ ਨਿੰਮਿਆ;
## ਚਿਤ੍ਰ ਚਲਿਤ੍ਰ ਬਚਿਤ੍ਰ ਬਣਾਇਆ।

ਹੇ ਪ੍ਰਭੂ! ਤੂੰ ਮਾਂ ਦਾ ਰਕਤ = ਲਹੂ ਤੇ ਪਿਤਾ ਦੇ ਬਿੰਦ = ਵੀਰਜ ਦੀ ਨਿੰਮਿਆ = ਮਾਤਾ ਦੇ ਗਰਭ ਵਿਚ ਇਕੱਤਰਤਾ ਰੂਪ ਇਸਥਿਤੀ ਕਰ ਕੇ ਬਚਿਤ੍ਰ = ਨਾਨਾ ਪ੍ਰਕਾਰ ਦੇ ਚਲਿਤ੍ਰ = ਅਸਚਰਜ ਰੂਪ ਚਿਤ੍ਰ = ਮੂਰਤਾਂ ਬਣਾਇਆ = ਬਣਾਈਆਂ ਹਨ। ਜੈਸਾ ਕਿ :

**ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥**
**ਮੂਰਤਿ ਸੂਰਤਿ ਕਰਿ ਆਪਾਰਾ ॥** *(ਮਾਰੂ ਮ: ੧, ਅੰਗ ੧੦੨੨)*

## ਗਰਭ ਕੁੰਡ ਵਿਚਿ ਰਖਿਆ; ਜੀਉ ਪਾਇ ਤਨੁ ਸਾਜਿ ਸੁਹਾਇਆ।

ਹੇ ਪ੍ਰਭੂ! ਪਹਿਲਾਂ ਤੂੰ ਮਾਂ ਦੇ ਗਰਭ = ਪੇਟ ਰੂਪ ਕੁੰਡ = ਮੱਟ ਵਿਚ ਰੱਖਿਆ ਤੇ ਫਿਰ ਉਸ ਵਿਚ ਜੀਉ = ਜਾਨ, ਭਾਵ ਚੇਤਨ ਸੱਤਾ ਪਾਇ = ਪਾ ਕੇ ਸੁਹਾਇਆ = ਸੋਹਣਾ ਤਨੁ = ਸਰੀਰ ਸਾਜਿ = ਸਾਜਨਾ ਕੀਤਾ, ਭਾਵ ਬਣਾਇਆ।

## ਮੁਹੁ ਅਖੀ ਤੇ ਨਕੁ ਕੰਨ; ਹਥ ਪੈਰ ਦੰਦ ਵਾਲ ਗਣਾਇਆ।

('ਅੱਖੀਂ' ਬਿੰਦੀ ਨਾਲ ਬੋਲੋ)

ਮੁਹੁ = ਮੂੰਹ ਖਾਣ ਲਈ, ਅੱਖਾਂ ਦੇਖਣ ਲਈ ਤੇ ਨੱਕ ਸੁੰਘਣ ਲਈ, ਕੰਨ ਸੁਣਨ ਲਈ, ਹੱਥ ਕੰਮ ਕਰਨ ਲਈ, ਪੈਰ ਚੱਲਣ ਲਈ, ਦੰਦ ਚਿੱਥਣ ਲਈ, ਵਾਲ ਸ਼ੋਭਾ ਤੇ ਅਰੋਗਤਾ ਦੀ ਰੱਖਿਆ ਲਈ ਜੀਵਾਂ ਨੂੰ ਮਾਨੋ ਗਣਾਇਆ = ਗਿਣ ਕੇ ਦਿੱਤੇ ਹਨ, ਭਾਵ ਸਭ ਲੋੜਾਂ ਪੂਰੀਆਂ ਕੀਤੀਆਂ ਹਨ।

## ਦਿਸਟਿ ਸਬਦ ਗਤਿ ਸੁਰਤ ਲਿਵ; ਰਾਗ ਰੰਗ ਰਸ ਪਰਸ ਲੁਭਾਇਆ।

ਦਿਸਟਿ = ਉਹ ਸ਼ਕਤੀ ਜੋ ਅੱਖਾਂ ਥਾਣੀਂ ਦੇਖੀਦੀ ਹੈ, ਸਬਦ = ਉਹ ਸ਼ਕਤੀ ਹੈ, ਜੋ ਕੰਨਾਂ ਥਾਣੀਂ ਆਵਾਜ਼ ਦਾ ਗਿਆਨ ਦਿੰਦੀ ਹੈ, ਗਤਿ = ਉਹ ਸ਼ਕਤੀ ਜੋ ਸਾਰੇ ਅੰਗਾਂ ਨੂੰ ਹਿੱਲਣ-ਜੁੱਲਣ ਦੀ ਸੱਤਾ ਦਿੰਦੀ ਹੈ, ਜਿਸ ਨੂੰ ਚੇਸ਼ਟਾ ਕਹਿੰਦੇ ਹਨ, ਸੁਰਤ = ਉਹ ਸਾਖੀ ਸੱਤਾ ਹੈ ਜੋ ਗਿਆਨ ਰੂਪ ਹੈ ਅਤੇ ਸਭ ਕੁਝ ਅਨੁਭਵ ਕਰਦੀ ਹੈ, ਲਿਵ = ਉਹ ਸੱਤਾ, ਜੋ ਸੁਰਤ ਅਰ ਸੁਰਤ ਦੇ ਵਿਸ਼ੇ ਵਿਚ ਸੰਬੰਧ ਪੈਦਾ ਕਰਦੀ ਹੈ। ਇਨ੍ਹਾਂ ਤਾਕਤਾਂ ਨੂੰ ਲੁਭਤ ਹੋਣ ਲਈ ਇਹ ਵਿਸ਼ੇ ਮਿਲੇ, ਦ੍ਰਿਸ਼ਟ ਨੂੰ ਰੰਗ, ਭਾਵ ਆਕਾਰ ਜਾਂ ਰੂਪ, ਸ਼ਬਦ ਨੂੰ ਰਾਗ (ਉਹ ਆਵਾਜ਼, ਜੋ ਵਸਤਾਂ ਦੇ ਮਿਲਣ ਜਾਂ ਪਾਟਨ ਤੋਂ ਪੈਦਾ ਹੋਵੇ) ਰਾਤ ਨੂੰ ਪਰਸ = ਸਪਰਸ਼, ਭਾਵ ਚੇਸ਼ਟਾ ਨਾਲ ਜਿਸ ਤਕ ਪਹੁੰਚੀਏ, ਜਿਸ ਨਾਲ ਛੋਹੀਏ, ਜਿਸ ਨੂੰ ਫੜੀਏ, ਛੱਡੀਏ ਆਦਿ ਉਹ ਸਭ ਸਪਰਸ਼ ਹੈ, ਸੁਰਤ ਨੂੰ ਰਸ ਭਾਵ ਜਿਸ ਦਾ ਅਨੁਭਵ ਸਾਡੇ ਅੰਦਰ ਇੰਦਰਿਆਂ ਦੁਆਰਾ ਪਹੁੰਚੇ, ਉਹ ਸਭ ਰਸ ਹੈ। ਲਿਵ ਨੂੰ ਲੁਭਾਇਆ = ਲੁਭਾਣਾ, ਭਾਵ ਲੱਗਣਾ, ਲਿਵ ਨੂੰ ਸੁਰਤ ਤੇ ਵਿਸ਼ੇ ਦੇ ਪਰਸਪਰ ਸੰਬੰਧ ਕਰਨ ਦੀ ਖਿੱਚ = ਲੁਭਤ ਹੋਣ ਵਾਲੀ ਪ੍ਰਾਪਤ ਹੋਈ। ਹੇ ਪ੍ਰਭੂ! ਤੂੰ ਐਸੀਆਂ ਅਮੋਲਕ ਦਾਤਾਂ ਦੇਹ ਵਿਚ ਪਾਈਆਂ ਹਨ।

## ਉਤਮੁ ਕੁਲੁ ਉਤਮੁ ਜਨਮੁ; ਰੋਮ ਰੋਮ ਗਣਿ ਅੰਗ ਬਣਾਇਆ।

ਚੌਰਾਸੀ ਲੱਖ ਜੀਵ-ਜੰਤੂਆਂ ਵਿੱਚੋਂ ਮਨੁੱਖਾ ਸਰੀਰ ਦੀ ਕੁਲ ਉਤਮੁ = ਸ੍ਰੇਸ਼ਟ ਹੈ ਤੇ ਬਾਕੀ ਪਸ਼ੂ-ਪੰਛੀਆਂ ਦੇ ਜਨਮ ਨਾਲੋਂ, ਭਾਵ ਉਨ੍ਹਾਂ ਦੇ ਅੰਗਾਂ-ਪ੍ਰਤੰਗਾਂ ਨਾਲੋਂ ਮਨੁੱਖ ਜਨਮ ਦੇ ਅੰਗ ਪ੍ਰਤੰਗ ਉਤਮ = ਸ੍ਰੇਸ਼ਟ ਹਨ। ਇਸ ਲਈ ਇਹ ਸ੍ਰੇਸ਼ਟ ਹੈ। ਫਿਰ ਇਸ ਦੇ ਰੋਮ ਰੋਮ ਦੀ ਗਣਿ = ਗਿਣਤੀ ਦੀ ਤਰ੍ਹਾਂ ਬਾਕੀ ਦੀਆਂ ਜੂਨਾਂ ਨਾਲੋਂ ਬੇਅੰਤ ਗੁਣ ਪੈਦਾ ਕੀਤੇ ਹਨ **ਵਾ:** ਗਿਣਤੀ ਕਰ ਕੇ ਇਸ ਦੇ ਅੰਗ ਬਣਾਇਆ = ਬਣਾਏ ਹਨ।

## ਬਾਲਬੁਧਿ ਮੁਹਿ ਦੁਧਿ ਦੇ ਕਰਿ; ਮਲ ਮੂਤ੍ਰ ਸੂਤ੍ਰ ਵਿਚ ਆਇਆ।

(ਬਾਲ + ਬੁਧਿ) ਬਾਲ = ਬਾਲਕ ਦੀ ਅਚੇਤ ਬੁੱਧ ਹੋਣ ਕਰਕੇ ਮਾਂ ਇਸ ਦੇ ਮੁਹਿ = ਮੂੰਹ ਵਿਚ ਆਪਣੀ ਛਾਤੀ ਤੋਂ ਦੁੱਧ ਦਾ ਚਸ਼ਮਾ ਦੇ ਕਰਕੇ ਇਸ ਦੀ ਪਾਲਣਾ ਕਰਦੀ ਹੈ ਤੇ ਜਦੋਂ ਕਰਮ ਇੰਦਰੇ ਮਲ ਮੂਤਰ ਜਿਸਮ ਤੋਂ ਬਾਹਰ ਕੱਢਣ ਦੀ ਕਿਰਿਆ ਕਰਦੇ ਹਨ ਤਾਂ ਮਾਤਾ ਆਪਣੇ ਹੱਥਾਂ ਨਾਲ ਇਸ ਦੀ ਸਫ਼ਾਈ ਕਰਨ ਰੂਪ ਸੇਵਾ ਕਰਦੀ ਹੈ। ਇਹੀ ਸੂਤਰ ਕਰਨਾ ਹੈ, ਭਾਵ ਸਾਫ਼ ਕਰ ਦਿੰਦੀ ਹੈ। ਬਾਲਕ ਅਵਸਥਾ ਵਿਚ ਇਸ ਕਿਰਿਆ ਵਿਚ ਆਇਆ ਹੁੰਦਾ ਹੈ।

## ਹੋਇ ਸਿਆਣਾ ਸਮਝਿਆ; ਕਰਤਾ ਛਡਿ ਕੀਤੇ ਲਪਟਾਇਆ।

ਜਦੋਂ ਮਨੁੱਖ ਸਿਆਣਾ ਹੋਇ = ਹੋ ਕੇ ਸਮਝਿਆ = ਸਮਝਣ ਲੱਗ ਪੈਂਦਾ ਹੈ ਤਾਂ ਕਰਤਾ = ਕਰਤੇ ਪ੍ਰਭੂ ਨੂੰ ਛੱਡ ਕੇ ਉਸ ਦੇ ਕੀਤੇ ਕੰਮਾਂ ਤੇ ਪਦਾਰਥਾਂ ਨਾਲ ਮੋਹ ਪਾ ਕੇ ਲਪਟਾਇਆ = ਲਪਟ ਜਾਂਦਾ ਹੈ। ਜੈਸਾ ਕਿ :

**ਦਾਤਿ ਪਿਆਰੀ ਵਿਸਰਿਆ ਦਾਤਾਰਾ॥** *(ਧਨਾਸਰੀ ਮ: ੫, ਅੰਗ ੬੭੬)*

## ਗੁਰ ਪੂਰੇ ਵਿਣੁ; ਮੋਹਿਆ ਮਾਇਆ॥੧੮॥

ਇਸ ਕਰਕੇ ਪੂਰੇ = ਪੂਰਨ ਗੁਰੂ ਤੋਂ ਵਿਣੁ = ਬਗ਼ੈਰ ਮਨੁੱਖ ਮਾਇਆ ਦੇ ਮੋਹ ਵਿਚ ਹੀ ਮੋਹਿਆ ਰਹਿੰਦਾ ਹੈ, ਭਾਵ ਫਸਿਆ ਰਹਿੰਦਾ ਹੈ॥੧੮॥

### ਪਉੜੀ ੧੯ (ਗੁਰੂ ਬਿਨਾਂ ਗਰਭ ਵਾਸ)

## ਮਨਮੁਖ ਮਾਣਸ ਦੇਹ ਤੇ; ਪਸੂ ਪਰੇਤ ਅਚੇਤ ਚੰਗੇਰੇ।

ਮਨਮੁਖ ਲੋਕਾਂ ਦੀ ਮਾਣਸ = ਮਨੁੱਖਾ ਦੇਹ = ਦੇਹੀ ਤੇ = ਤੋਂ ਅਚੇਤ = ਚੇਤਨਾ ਤੋਂ ਰਹਿਤ ਪਸ਼ੂ ਤੇ ਪਰੇਤ ਹੀ ਚੰਗੇਰੇ = ਚੰਗੇ ਹਨ। ਕਿਉਂਕਿ :

## ਹੋਇ ਸੁਚੇਤ ਅਚੇਤ ਹੋਇ; ਮਾਣਸੁ ਮਾਣਸੁ ਦੇ ਵਲਿ ਹੇਰੇ।

ਮਨੁੱਖ ਸੁਚੇਤ = ਸਿਆਣਾ ਹੋਇ = ਹੋ ਕੇ ਵੀ ਅਚੇਤ = ਅਗਿਆਨੀ ਹੋਇ = ਹੋਇਆ ਰਹਿੰਦਾ ਹੈ ਤੇ ਮਾਣਸੁ = ਮਨੁੱਖ ਹੋ ਕੇ ਮਾਣਸੁ = ਮਨੁੱਖ ਦੇ ਵੱਲ ਹੇਰੇ = ਤੱਕਦਾ ਰਹਿੰਦਾ ਹੈ, ਭਾਵ ਮਨੁੱਖ ਹੋ ਕੇ ਮਨੁੱਖ 'ਤੇ ਹੀ ਆਸ ਰੱਖੀ ਬੈਠਾ ਹੈ।

## ਪਸੂ ਨ ਮੰਗੇ ਪਸੂ ਤੇ; ਪੰਖੇਰੂ ਪੰਖੇਰੂ ਘੇਰੇ।

ਪਸ਼ੂ ਕਦੇ ਵੀ ਪਸ਼ੂ ਤੇ = ਤੋਂ ਨ = ਨਹੀਂ ਮੰਗੇ = ਮੰਗਦਾ ਅਤੇ ਪੰਖੇਰੂ = ਪੰਛੀ ਕਦੇ ਵੀ ਚੋਗੇ ਵਾਸਤੇ ਪੰਖੇਰੂ = ਪੰਛੀ ਨੂੰ ਨਹੀਂ ਘੇਰੇ = ਘੇਰਦੇ।

## ਚਉਰਾਸੀ ਲਖ ਜੂਨਿ ਵਿਚਿ; ਉਤਮ ਮਾਣਸ ਜੂਨਿ ਭਲੇਰੇ।

ਚਉਰਾਸੀ = ਚੌਰਾਸੀ ਲੱਖ ਜੂਨਾਂ ਵਿੱਚੋਂ ਮਾਣਸ = ਮਨੁੱਖਾ ਜੂਨ ਹੀ ਉਤਮ = ਸ੍ਰੇਸ਼ਟ ਅਤੇ ਭਲੇਰੇ = ਭਲਾਈ ਵਾਲੇ ਕੰਮ ਕਰਨ ਵਾਲੀ ਹੈ।

## ਉਤਮ ਮਨ ਬਚ ਕਰਮ ਕਰਿ; ਜਨਮੁ ਮਰਣ ਭਵਜਲ ਲਖ ਫੇਰੇ।

ਜੀਵ ਮਨ ਬਚ = ਬਚਨਾਂ, ਉੱਤਮ ਕਰਮਾਂ ਕਰਕੇ ਉਤਮ = ਸ੍ਰੇਸ਼ਟ ਹੈ, ਪਰ ਮਨਮੁਖਾਂ ਵਾਲੀ ਬਿਰਤੀ ਹੋ ਜਾਣ 'ਤੇ ਸੰਸਾਰ ਭਵਜਲ = ਸਮੁੰਦਰ ਵਿਚ ਜਨਮ-ਮਰਣ ਦੇ ਲੱਖਾਂ ਫੇਰੇ = ਗੇੜੇ ਕੱਢਦਾ ਹੈ।

## ਰਾਜਾ ਪਰਜਾ ਹੋਇਕੈ; ਸੁਖਿ ਵਿਚਿ ਦੁਖਿ ਹੋਇ ਭਲੇ ਭਲੇਰੇ।

ਚਾਹੇ ਰਾਜਾ ਹੋਵੇ, ਚਾਹੇ ਪਰਜਾ ਹੋਇਕੈ = ਹੋਵੇ ਤੇ ਚਾਹੇ ਸੰਸਾਰ ਵਿਚ ਕਿੱਡਾ ਹੀ ਭਲੇ ਭਲੇਰੇ = ਭਲੇ ਤੋਂ ਭਲਾ ਹੋਵੇ, ਪਰ ਜੋ ਪ੍ਰਾਲੱਬਧ ਵਿਚ ਦੁੱਖ-ਸੁਖ ਪ੍ਰਾਪਤ ਹੋਇ = ਹੁੰਦੇ ਹਨ, ਉਹ ਸੁਖ ਤੇ ਦੁੱਖ ਭੋਗਣਾ ਹੀ ਪੈਂਦਾ ਹੈ **ਵਾ:** ਪਰ ਜੋ ਨਾਮ ਜਪ ਕੇ ਮੋਖਸ਼ ਨੂੰ ਪ੍ਰਾਪਤ ਹੋ ਗਏ, ਉਹ ਭਲਿਆਂ ਤੋਂ ਭਲੇ ਹਨ।

## ਕੁਤਾ ਰਾਜ ਬਹਾਲੀਐ; ਚਕੀ ਚਟਣ ਜਾਇ ਅਨੇਰੇ।

('ਅਨ੍ਹੇਰੇ' ਭਾਰਾ ਬੋਲੋ)

ਚਾਹੇ ਕੁੱਤੇ ਨੂੰ ਰਾਜ-ਗੱਦੀ 'ਤੇ ਬਹਾਲੀਐ = ਬਿਠਾ ਦਿੱਤਾ ਜਾਵੇ, ਫਿਰ ਵੀ ਉਹ ਅਨੇਰੇ = ਹਨੇਰੇ ਵਿਚ ਚੱਕੀ ਨੂੰ ਚੱਟਣ ਵਾਸਤੇ ਚਲਾ ਜਾਇ = ਜਾਂਦਾ ਹੈ, ਇਹੀ ਹਾਲਤ ਮਨਮੁਖਾਂ ਦੀ ਹੈ। ਮਨੁੱਖਾ ਦੇਹੀ ਰੂਪ ਰਾਜ-ਗੱਦੀ ਮਿਲ ਜਾਣ 'ਤੇ ਫਿਰ ਵੀ ਅਗਿਆਨ ਦੇ ਹਨੇਰੇ ਵਿਸ਼ੇ-ਵਿਕਾਰਾਂ ਰੂਪੀ ਚੱਕੀ ਚੱਟਣ ਵੱਲ ਨੂੰ ਦੌੜਦਾ ਹੈ।

## ਗੁਰੁ ਪੂਰੇ ਵਿਣੁ; ਗਰਭ ਵਸੇਰੇ ॥੧੯॥

ਅਜਿਹੇ ਮਨਮੁਖ ਲੋਕਾਂ ਨੂੰ ਪੂਰੇ = ਪੂਰਨ ਗੁਰੂ ਤੋਂ ਵਿਣੁ = ਬਿਨਾਂ ਜਨਮ-ਮਰਨ ਦੇ ਗੇੜ ਕਰਕੇ ਗਰਭ ਵਿਚ ਹੀ ਵਸੇਰੇ = ਵਾਸਾ ਮਿਲਦਾ ਹੈ॥੧੯॥

### ਪਉੜੀ ੨੦ (ਗੁਰਮੁਖ ਸਾਧਸੰਗਤ)

## ਵਣਿ ਵਣਿ ਵਾਸ ਵਣਾਸਪਤਿ;
## ਚੰਦਨ ਬਾਝੁ ਨ ਚੰਦਨ ਹੋਈ।

ਵਣਿ = ਜੰਗਲ ਵਣਿ = ਜੰਗਲ ਵਿਚ ਵਣਾਸਪਤਿ = ਬਨਸਪਤੀ ਦਾ ਵਾਸ = ਵਾਸਾ ਹੁੰਦਾ ਹੈ, ਪਰ ਕਦੇ ਵੀ ਬਨਸਪਤੀ ਚੰਦਨ ਦੇ ਬ੍ਰਿਛ ਤੋਂ ਬਾਝੁ = ਬਿਨਾਂ ਚੰਦਨ ਨਹੀਂ ਹੋ ਸਕਦੀ **ਵਾ:** ਸੰਸਾਰ ਰੂਪੀ ਜੰਗਲ ਵਿਚ ਬਨਸਪਤੀ ਰੂਪ ਅਨੇਕਾਂ ਜੀਵ ਹਨ, ਪਰ ਗੁਰੂ ਰੂਪ ਚੰਦਨ ਦੀ ਸੰਗਤ ਕਰਨ ਤੋਂ ਬਿਨਾਂ ਗੁਰੂ ਰੂਪ ਚੰਦਨ ਵਰਗੇ ਨਹੀਂ ਹੋ ਸਕਦੇ।

## ਪਰਬਤਿ ਪਰਬਤਿ ਅਸਟਧਾਤੁ; ਪਾਰਸ ਬਾਝੁ ਨ ਕੰਚਨ ਸੋਈ।

ਪਰਬਤ = ਪਹਾੜਾਂ ਪਰਬਤਿ = ਪਹਾੜਾਂ ਵਿਚ ਅਸਟਧਾਤੁ = ਅੱਠ ਧਾਤਾਂ ਹੁੰਦੀਆਂ ਹਨ, ਪਰ ਸੋਈ = ਉਹ ਪਾਰਸ ਨਾਲ ਸਪਰਸ਼ ਕਰਨ ਤੋਂ ਬਾਝੁ = ਬਗ਼ੈਰ ਕੰਚਨ = ਸੋਨਾ ਨਹੀਂ ਹੋ ਸਕਦੀਆਂ। ਇਸੇ ਤਰ੍ਹਾਂ ਸੰਸਾਰ ਰੂਪ ਪਰਬਤਾਂ ਵਿਚ ਚਾਰ ਵਰਣ ਤੇ ਚਾਰ ਮਜ਼ਹਬ ਹਨ, ਪਰ ਪਾਰਸ ਰੂਪ ਗੁਰੂ ਨਾਲ ਸਪਰਸ਼ ਕਰਨ ਤੋਂ ਬਿਨਾਂ ਗੁਰਮੁਖ ਨਹੀਂ ਹੋ ਸਕਦੇ।

## ਚਾਰਿ ਵਰਣਿ ਛਿਅ ਦਰਸਨਾ;
## ਸਾਧਸੰਗਤਿ ਵਿਣੁ ਸਾਧ ਨ ਕੋਈ।

ਸੰਸਾਰ ਦੇ ਅੰਦਰ ਚਾਰ ਵਰਣ (ਖੱਤਰੀ ਬ੍ਰਾਹਮਣ, ਸ਼ੂਦ, ਵੈਸ਼) ਤੇ ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬ੍ਰਾਹਮਣ) ਹਨ, ਪਰ ਸਾਧਸੰਗਤ ਤੋਂ ਵਿਣੁ = ਬਗ਼ੈਰ ਇਨ੍ਹਾਂ ਵਿੱਚੋਂ ਕੋਈ ਵੀ ਸਾਧੂ ਨ = ਨਹੀਂ ਬਣ ਸਕਦਾ।

## ਗੁਰ ਉਪਦੇਸ ਅਵੇਸ ਕਰਿ; ਗੁਰਮੁਖਿ ਸਾਧ ਸੰਗਤ ਜਾਣੋਈ।

ਗੁਰਮੁਖ ਜਨ ਗੁਰੂ ਦੀ ਉਪਦੇਸ਼ = ਸਿੱਖਿਆ ਨੂੰ ਹਿਰਦੇ ਅੰਦਰ ਅਵੇਸ = ਪ੍ਰਵੇਸ਼ ਕਰਿ = ਕਰ ਕੇ ਸਾਧਸੰਗਤ ਦੇ ਪ੍ਰਤਾਪ ਨੂੰ ਜਾਣੋਈ = ਜਾਣ ਲੈਂਦੇ ਹਨ ਅਤੇ :

## ਸਬਦ ਸੁਰਤਿ ਲਿਵਲੀਣੁ ਹੋਇ; ਪਿਰਮ ਪਿਆਲਾ ਅਪਿਉ ਪਿਓਈ।

ਉਹ ਪਿਰਮ = ਪ੍ਰੇਮ ਦਾ ਅਪਿਉ = ਅੰਮ੍ਰਿਤ ਰੂਪ ਪਿਆਲਾ ਪਿਓਈ = ਪੀ ਕੇ ਸ਼ਬਦ ਦੇ ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਵਾਲੇ ਹੋ ਕੇ ਲਿਵ = ਬਿਰਤੀ ਵਿਚ ਲੀਨ ਹੋ ਜਾਂਦੇ ਹਨ।

## ਮਨਿ ਉਨਮਨਿ ਤਨਿ ਦੂਬਲੇ; ਦੇਹ ਬਿਦੇਹ ਸਨੇਹ ਸਥੋਈ।

ਅਜਿਹੇ ਗੁਰਮੁਖਾਂ ਦੇ ਮਨ ਸ਼ਬਦ ਸੁਰਤ ਦੇ ਅਭਿਆਸ ਕਰਕੇ ਉਨਮਨਿ = ਤੁਰੀਆ ਪਦ ਵਿਚ ਪਹੁੰਚ ਜਾਂਦੇ ਹਨ, ਜਿਸ ਕਰਕੇ ਉਹ ਤਨਿ = ਸਰੀਰ ਤੋਂ ਦੁਬਲੇ = ਕਮਜ਼ੋਰ ਹੋ ਜਾਂਦੇ ਹਨ ਅਤੇ ਉਹ ਦੇਹ = ਸਰੀਰ ਤੋਂ ਬਿਦੇਹ = ਦੇਹ ਰਹਿਤ ਹੋ ਕੇ ਭਾਵ ਸਰੀਰਕ ਗਿਆਨ ਤੋਂ ਉੱਪਰ ਉੱਠ ਕੇ ਸਨੇਹ = ਪ੍ਰੇਮ ਦੇ ਸਥੋਈ = ਸਾਥੀ ਬਣੇ ਹਨ।

## ਗੁਰਮੁਖਿ ਸੁਖ ਫਲ; ਅਲਖ ਲਖੋਈ ॥੨੦॥

ਐਸੇ ਗੁਰਮੁਖ ਜਨ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰ ਕੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖੋਈ = ਜਾਣ ਲੈਂਦੇ ਹਨ ॥੨੦॥

### ਪਉੜੀ ੨੧ (ਮਾਇਆ ਵਿਚ ਉਦਾਸ)

## ਗੁਰਮੁਖਿ ਸੁਖ ਫਲੁ ਸਾਧ ਸੰਗ; ਮਾਇਆ ਅੰਦਰਿ ਕਰਨਿ ਉਦਾਸੀ।

ਗੁਰਮੁਖ ਸਾਧਸੰਗਤ ਵਿਚ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰਦੇ ਹਨ ਤੇ ਨਾਮ ਵਿਚ ਮਗਨ ਰਹਿੰਦੇ ਹਨ ਅਤੇ ਮਾਇਆ ਅੰਦਰਿ = ਵਿਚ ਰਹਿ ਕੇ ਵੀ ਮਾਇਆ ਵੱਲੋਂ ਉਦਾਸੀ = ਉਪਰਾਮਤਾ ਕਰਨਿ = ਕਰਦੇ ਹਨ।

## ਜਿਉ ਜਲ ਅੰਦਰਿ ਕਵਲੁ ਹੈ; ਸੂਰਜ ਧਯਾਨੁ ਅਗਾਸੁ ਨਿਵਾਸੀ।

(‘ਧਿਆਨ’ ਬੋਲੋ)

ਜਿਉ = ਜਿਵੇਂ ਕਵਲੁ = ਕਮਲ ਦਾ ਫੁੱਲ ਜਲ = ਪਾਣੀ ਅੰਦਰਿ = ਵਿਚ ਹੁੰਦਾ ਹੈ, ਪਰ ਹਮੇਸ਼ਾਂ ਅਗਾਸੁ = ਅਕਾਸ਼ ਦੇ ਨਿਵਾਸੀ ਸੂਰਜ ਵੱਲ ਆਪਣਾ ਧਿਆਨ ਟਿਕਾਉਂਦਾ ਹੈ, ਇਵੇਂ ਹੀ ਗੁਰਮੁਖ ਹਮੇਸ਼ਾਂ ਸੰਸਾਰ ਵਿਚ ਰਹਿੰਦਾ ਹੋਇਆ ਸੂਰਜ ਰੂਪੀ ਗੁਰੂ ਵੱਲ ਧਿਆਨ ਟਿਕਾਉਂਦੇ ਹਨ।

## ਚੰਦਨ ਸਪੀਂ ਵੇੜ੍ਹਿਆ; ਸੀਤਲੁ ਸਾਂਤਿ ਸੁਗੰਧਿ ਵਿਗਾਸੀ।

ਜਿਵੇਂ ਚੰਦਨ ਦਾ ਬ੍ਰਿਛ ਸਪੀਂ = ਸੱਪਾਂ ਨਾਲ ਵੇੜ੍ਹਿਆ = ਵਲ੍ਹਿਆ ਰਹਿੰਦਾ ਹੈ, ਪਰ ਚੰਦਨ ਫਿਰ ਵੀ ਆਪਣੇ ਸੀਤਲ = ਠੰਢੇ, ਸਾਂਤਿ = ਸ਼ਾਂਤੀ ਤੇ ਸੁਗੰਧੀ ਵਾਲੇ ਸੁਭਾਅ ਨੂੰ ਨਹੀਂ ਤਿਆਗਦਾ ਤੇ ਹਰ ਸਮੇਂ ਵਿਗਾਸੀ = ਖੇੜੇ ਵਿਚ ਰਹਿੰਦਾ ਹੈ , ਇਸੇ ਤਰ੍ਹਾਂ ਗੁਰਮੁਖ ਕਾਮੀ ਕ੍ਰੋਧੀ ਰੂਪ ਸੱਪਾਂ ਦੇ ਨਾਲ ਘਿਰੇ ਹੋਏ ਵੀ ਸੰਸਾਰ ਵਿਚ ਰਹਿੰਦਿਆਂ ਕਦੇ ਵੀ ਨਿਮਰਤਾ, ਸਹਿਜਤਾ ਤੇ ਸ਼ਾਂਤ ਸੁਭਾਅ ਨਹੀਂ ਤਿਆਗਦੇ ਤੇ ਹਰ ਸਮੇਂ ਪ੍ਰਭੂ ਦੇ ਨਾਮ ਦੇ ਖੇੜੇ ਵਿਚ ਰਹਿੰਦੇ ਹਨ। ਜੈਸਾ ਕਿ :

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥**

*(ਸਲੋਕ ਭਗਤ ਕਬੀਰ ਜੀ, ਅੰਗ ੧੩੭੩)*

## ਸਾਧ ਸੰਗਤਿ ਸੰਸਾਰ ਵਿਚਿ; ਸਬਦ ਸੁਰਤ ਲਿਵ ਸਹਜ ਬਿਲਾਸੀ।

ਗੁਰਮੁਖ ਸੰਸਾਰ ਵਿਚ ਰਹਿੰਦੇ ਹੋਏ ਹਮੇਸ਼ਾਂ ਸਾਧਸੰਗਤ ਵਿਚ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵ = ਬਿਰਤੀ ਜੋੜ ਕੇ ਸਹਿਜ ਅਵਸਥਾ ਵਿਚ ਬਿਲਾਸੀ = ਅਨੰਦਮਈ ਹੋ ਕੇ ਰਹਿੰਦੇ ਹਨ।

## ਜੋਗ ਜੁਗਤਿ ਭੋਗ ਭੁਗਤਿ ਜਿਣ; ਜੀਵਨ ਮੁਕਤਿ ਅਛਲ ਅਬਿਨਾਸੀ।

('ਅਛੱਲ' ਬੋਲੋ)

ਚਿੱਤ ਨੂੰ ਜੋਗ = ਜੁੜਨ ਦੀ ਭਾਵ ਇਕਾਗਰ ਕਰਨ ਦੀ ਜੁਗਤਿ = ਜੁਗਤੀ ਨਾਲ ਭੋਗ = ਦੁੱਖ ਸੁੱਖ ਅਨੁਭਵ ਕਰਨ ਦੀ ਭੁਗਤ ਨੂੰ ਜਿਣ = ਜਿੱਤ ਕੇ ਗੁਰਮੁਖ ਜਨ ਅਛਲ = ਛਲਣ ਤੋਂ ਰਹਿਤ ਤੇ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੂ ਨਾਲ ਮਿਲ ਕੇ ਜੀਵਨ ਮੁਕਤ ਹੋ ਗਏ ਹਨ।

## ਪਾਰਬ੍ਰਹਮ ਪੂਰਣ ਬ੍ਰਹਮ; ਗੁਰ ਪਰਮੇਸਰੁ ਆਸ ਨਿਰਾਸੀ।

(ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮ = ਪਰਮੇਸ਼ਰ ਜੋ ਪੂਰਨ = ਪਰੀਪੂਰਨ ਬ੍ਰਹਮ = ਵਿਆਪਕ ਹੈ, ਉਸ ਦੇ ਸਰਗੁਣ ਸਰੂਪ ਗੁਰ ਪਰਮੇਸ਼ਰ ਨਾਲ ਮਿਲ ਕੇ ਗੁਰਮੁਖ ਸੰਸਾਰਕ ਆਸ = ਇੱਛਾਵਾਂ ਤੋਂ ਨਿਰਾਸੀ = ਵਿਰੱਕਤ ਹੋ ਗਏ ਹਨ।

## ਅਕਥ ਕਥਾ; ਅਬਿਗਤਿ ਪਰਗਾਸੀ ॥੨੧॥੧੫॥

ਅਜਿਹੇ ਅਬਿਗਤਿ = ਗਿਆਨ ਦਾ ਪਰਗਾਸੀ = ਪ੍ਰਕਾਸ਼ ਕਰਨ ਵਾਲੇ ਪਰਮਾਤਮਾ ਦੀ ਕਥਾ ਵੀ ਅਕਥ = ਕਥਨ ਤੋਂ ਰਹਿਤ ਹੈ ॥੨੧॥੧੫॥

# ਵਾਰ ੧੬

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਜੈਸਾ ਬੀਜ, ਤੈਸਾ ਫਲ)**

## ਸਭ ਦੂੰ ਨੀਵੀਂ ਧਰਤਿ ਹੋਇ; ਦਰਗਹ ਅੰਦਰਿ ਮਿਲੀ ਵਡਾਈ।

ਧਰਤੀ ਸਭ = ਸਭਨਾਂ ਦੂੰ = ਤੋਂ ਨੀਵੀਂ ਹੋਇ = ਹੁੰਦੀ ਹੈ, ਜਿਸ ਕਰਕੇ ਉਸ ਨੂੰ ਪ੍ਰਭੂ ਦੇ ਦਰਗਹ = ਦਰਬਾਰ ਅੰਦਰਿ = ਵਿਚ ਵਡਾਈ = ਸ਼ੋਭਾ ਮਿਲੀ = ਮਿਲਦੀ ਹੈ।

## ਕੋਈ ਗੋਡੈ ਵਾਹਿ ਹਲੁ; ਕੋ ਮਲ ਮੂਤ ਕਸੂਤ ਕਰਾਈ।

('ਹਲੁ' ਪੋਲਾ ਬੋਲੋ)

ਕੋਈ ਧਰਤੀ ਨੂੰ ਗੋਡੈ = ਗੋਡਦਾ ਹੈ, ਭਾਵ ਗੋਡੀ ਕਰਦਾ ਹੈ, ਕੋਈ ਹਲ ਨਾਲ ਵਾਹਿ = ਵਾਹੁੰਦਾ ਹੈ ਅਤੇ ਕੋ = ਕੋਈ ਮਲ ਮੂਤ = ਵਿਸ਼ਟਾ ਮੂਤਰ ਕਰ ਕੇ ਕਸੂਤ = ਗੰਦੀ ਕਰਾਈ = ਕਰਦਾ ਹੈ।

## ਲਿੰਬਿ ਰਸੋਈ ਕੋ ਕਰੈ; ਚੋਆ ਚੰਦਨੁ ਪੂਜ ਚੜਾਈ।

('ਚੜ੍ਹਾਈ' ਭਾਰਾ ਬੋਲੋ)

ਕੋ = ਕੋਈ ਧਰਤੀ ਨੂੰ ਲਿੰਬਿ = ਪੋਚ ਕੇ ਰਸੋਈ = ਰੋਟੀ ਆਦਿ ਪਦਾਰਥ ਪਕਾਉਣ ਲਈ ਥਾਂ ਬਣਾਉਂਦਾ ਹੈ ਅਤੇ ਕੋਈ ਚੰਦਨ ਨੂੰ ਚੋਆ = ਚੁਆ ਕੇ ਉਸ ਦੇ ਅਤਰ ਨਾਲ ਮਹਿਕਾ ਕੇ ਧਰਤੀ ਨੂੰ ਪੂਜ ਕੇ ਚੜਾਈ = ਚੜ੍ਹਾਵਾ ਚੜ੍ਹਾਉਣਾ ਕਰੈ = ਕਰਦਾ ਹੈ ਭਾਵ ਧਰਤੀ ਦੇ ਟੁਕੜੇ ਨੂੰ ਸੁਗੰਧਿਤ ਕਰ ਕੇ ਆਪਣੇ ਇਸ਼ਟ ਦੇਵ ਦੀ ਪੂਜਾ ਕਰ ਕੇ ਪਦਾਰਥ ਚੜ੍ਹਾਉਂਦਾ ਹੈ।

## ਜੇਹਾ ਬੀਜੈ ਸੋ ਲੁਣੈ; ਜੇਹਾ ਬੀਉ ਤੇਹਾ ਫਲ ਪਾਈ।

ਜੇਹਾ = ਜਿਸ ਤਰ੍ਹਾਂ ਦਾ ਕੋਈ ਧਰਤੀ ਵਿਚ ਬੀਜ ਬੀਜੈ = ਬੀਜਦਾ ਹੈ, ਸੋ = ਉਹੋ ਜਿਹਾ ਹੀ ਲੁਣੈ = ਵੱਢਦਾ ਹੈ ਤੇ ਜੇਹਾ = ਜਿਸ ਤਰ੍ਹਾਂ ਦਾ ਬੀਉ = ਬੀਜ ਹੁੰਦਾ ਹੈ, ਤੇਹਾ = ਉਸ ਤਰ੍ਹਾਂ ਦਾ ਹੀ ਫਲ ਪਾਈ = ਪਾਈਦਾ ਹੈ, ਭਾਵ ਧਰਤੀ ਉਸੇ ਬੀਜ ਨੂੰ ਪ੍ਰਫੁੱਲਤ ਕਰ ਦਿੰਦੀ ਹੈ। ਜੇ ਚੰਗਾ ਬੀਜੀਏ ਤਾਂ ਚੰਗਾ ਫਲ, ਜੇ ਮਾੜਾ ਬੀਜੀਏ ਤਾਂ ਮਾੜਾ ਫਲ ਦਿੰਦੀ ਹੈ।

**ਦੂਸਰਾ ਅਰਥ**

**ਸਭ ਦੂੰ ਨੀਵੀਂ ਧਰਤਿ ਹੋਇ; ਦਰਗਹ ਅੰਦਰਿ ਮਿਲੀ ਵਡਾਈ।**

ਧਰਤਿ = ਧਰਤੀ ਦੀ ਨਿਆਈਂ ਗੁਰਮੁਖਾਂ ਦੀ ਬੁੱਧੀ ਸਭ ਦੂੰ = ਤੋਂ ਨੀਵੀਂ, ਭਾਵ ਨਿਮਰਤਾ ਵਾਲੀ

ਹੋਇ = ਹੁੰਦੀ ਹੈ ਜਿਸ ਕਾਰਨ ਗੁਰਮੁਖਾਂ ਨੂੰ ਪ੍ਰਭੂ ਦੇ ਦਰਗਹ = ਦਰਬਾਰ ਦੇ ਅੰਦਰਿ = ਵਿਚ ਵਡਾਈ = ਸ਼ੋਭਾ ਮਿਲੀ = ਮਿਲਦੀ ਹੈ।

**ਕੋਈ ਗੋਡੈ ਵਾਹਿ ਹਲੁ; ਕੋ ਮਲ ਮੂਤ ਕਸੂਤ ਕਰਾਈ।**

ਕੋਈ ਗੁਰਮੁਖਾਂ ਨਾਲ ਗੋਡੈ = ਗੋਡੀ ਤੇ ਹਲ ਵਾਹਿ = ਵਾਹੁਣ ਰੂਪ ਵਿਚਾਰ ਕਰਦਾ ਹੈ, ਕੋ = ਕੋਈ ਮਲ ਮੂਤਰ ਦੀ ਕਸੂਤ = ਗੰਦਗੀ ਸੁੱਟਣ ਦੀ ਨਿਆਈਂ ਉਨ੍ਹਾਂ ਦੀ ਨਿੰਦਿਆ ਕਰਾਈ = ਕਰਦਾ ਹੈ।

**ਲਿੰਬਿ ਰਸੋਈ ਕੋ ਕਰੈ; ਚੋਆ ਚੰਦਨੁ ਪੂਜ ਚੜ੍ਹਾਈ।**

ਕੋ = ਕੋਈ ਰਸੋਈ ਨੂੰ ਲਿੰਬਣ ਪੋਚਣ ਦੀ ਨਿਆਈਂ ਉਨ੍ਹਾਂ ਦਾ ਇਸ਼ਨਾਨ ਆਦਿ ਕਰੈ = ਕਰਾਉਂਦਾ ਹੈ ਅਤੇ ਕੋਈ ਚੋਆ ਚੰਦਨ ਚੜ੍ਹਾਉਣ ਦੀ ਤਰ੍ਹਾਂ ਸਤਿਕਾਰ ਦੇ ਬਚਨ ਸ਼ੋਭਾ ਆਦਿ ਕਰਦਾ ਹੈ ਅਤੇ ਕੋਈ ਪੂਜਨ ਕਰਦਾ ਹੈ ਪਰ ਗੁਰਮੁਖ ਧਰਤੀ ਦੀ ਨਿਆਈਂ ਇਕ-ਰਸ ਰਹਿੰਦੇ ਹਨ।

**ਜੇਹਾ ਬੀਜੈ ਸੋ ਲੁਣੈ; ਜੇਹਾ ਬੀਉ ਤੇਹਾ ਫਲ ਪਾਈ।**

ਜੇਹਾ = ਜਿਹੋ ਜਿਹਾ ਕੋਈ ਸ਼ਰਧਾ ਰੂਪੀ ਬੀਜ ਬੀਜੈ = ਬੀਜਦਾ ਹੈ, ਸੋ = ਉਹੋ ਜਿਹਾ ਹੀ ਉਹ ਲੁਣੈ = ਵੱਢਦਾ ਹੈ, ਭਾਵ ਗੁਰਮੁਖਾਂ ਪਾਸੋਂ ਫਲ ਪ੍ਰਾਪਤ ਕਰਦਾ ਹੈ। ਜਿਹੋ ਜਿਹਾ ਕਿਸੇ ਪੁਰਸ਼ ਨੇ ਸ਼ਰਧਾ ਜਾਂ ਨਿਸ਼ਰਧਕਪੁਣੇ ਦਾ ਬੀਉ = ਬੀਜ ਬੀਜਿਆ ਸੀ, ਤੇਹਾ = ਉਹੋ ਜਿਹਾ ਹੀ ਪਾਪ ਪੁੰਨ ਰੂਪ ਫਲ ਪਾਈ = ਪ੍ਰਾਪਤ ਕਰ ਲੈਂਦਾ ਹੈ।

## ਗੁਰਮੁਖ ਸੁਖ ਫਲ ਸਹਜ ਘਰ;
## ਆਪ ਗਵਾਇ ਨ ਆਪੁ ਗਣਾਈ।

ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਆਪਣੇ ਸਹਿਜ ਘਰ ਵਿਚ ਸਮਾ ਜਾਂਦੇ ਹਨ ਅਤੇ ਆਪਣਾ ਆਪ ਗਵਾਇ = ਗਵਾ ਕੇ ਕਦੇ ਵੀ ਆਪੁ = ਆਪਣੇ ਆਪ ਨੂੰ ਗਣਾਈ = ਗਣਾਉਂਦੇ ਨ = ਨਹੀਂ, ਭਾਵ ਆਪਣੀ ਅਵਸਥਾ ਬਾਰੇ ਕਿਸੇ ਕੋਲ ਬਿਆਨ ਨਹੀਂ ਕਰਦੇ।

## ਜਾਗ੍ਰਤ ਸੁਪਨ ਸੁਖੋਪਤੀ; ਉਨਮਨਿ ਮਗਨ ਰਹੈ ਲਿਵਲਾਈ।

ਗੁਰਮੁਖ ਜਨ ਜਾਗ੍ਰਤ, ਸੁਪਨ, ਸੁਖੋਪਤੀ ਅਵਸਥਾਵਾਂ ਨੂੰ ਲੰਘ ਕੇ ਉਨਮਨਿ = ਤੁਰੀਆ ਪਦ ਵਿਚ ਮਗਨ = ਮਸਤ ਹੋ ਕੇ ਲਿਵ = ਬਿਰਤੀ ਲਾਈ = ਲਾ ਰਹੈ = ਰਹੇ ਹਨ, ਇਸ ਕਰਕੇ ਰਾਗ ਦ੍ਵੈਸ਼ ਤੋਂ ਦੂਰ ਹਨ।

## ਸਾਧ ਸੰਗਤਿ; ਗੁਰ ਸਬਦ ਕਮਾਈ ॥੧॥

ਅਜਿਹੀ ਅਵਸਥਾ ਵਾਲੇ ਗੁਰਮੁਖ ਸਾਧਸੰਗਤ ਵਿਚ ਗੁਰੂ-ਸ਼ਬਦ ਦੀ ਕਮਾਈ ਕਰਦੇ ਹਨ ॥੧॥

### ਪਉੜੀ ੨ (ਜਲ ਤੋਂ ਉਪਦੇਸ਼)

## ਧਰਤੀ ਅੰਦਰਿ ਜਲੁ ਵਸੈ; ਜਲੁ ਬਹੁਰੰਗੀ ਰਸੀ ਮਿਲੰਦਾ।

ਧਰਤੀ ਦੇ ਅੰਦਰਿ = ਵਿਚ ਜਲੁ = ਪਾਣੀ ਵਸੈ = ਵੱਸਦਾ ਹੈ ਜਿਸ ਕਰਕੇ ਪਾਣੀ ਹਰੇਕ ਥਾਂ 'ਤੇ ਬਹੁ = ਬਹੁਤ ਰੰਗੀ = ਰੰਗਾਂ ਵਾਲਾ ਤੇ ਰਸੀ = ਸਵਾਦਾਂ ਵਾਲਾ ਮਿਲੰਦਾ = ਮਿਲਦਾ ਹੈ।

## ਜਿਉ ਜਿਉ ਕੋਈ ਚਲਾਇਦਾ; ਨੀਵਾਂ ਹੋਇ ਨੀਵਾਣੁ ਚਲੰਦਾ।

ਜਿਉ = ਜਿਵੇਂ ਜਿਉ = ਜਿਵੇਂ ਕੋਈ ਪਾਣੀ ਨੂੰ ਚਲਾਇਦਾ = ਤੋਰਦਾ ਭਾਵ ਲੈ ਕੇ ਜਾਂਦਾ ਹੈ, ਉਵੇਂ ਪਾਣੀ ਨੀਵਾਂ ਹੋਇ = ਹੋ ਕੇ ਨੀਵਾਣੁ = ਨੀਵੇਂ ਪਾਸੇ ਨੂੰ ਹੀ ਚਲੰਦਾ = ਚੱਲਦਾ ਰਹਿੰਦਾ ਹੈ।

## ਧੁਪੈ ਤਤਾ ਹੋਇਕੈ; ਛਾਵੈਂ ਠੰਢਾ ਹੋਇ ਰਹੰਦਾ।

('ਧੁੱਪੈ' ਅਤੇ 'ਤੱਤਾ' ਅੱਧਕ ਸਹਿਤ ਬੋਲੋ)

ਧੁਪੈ = ਧੁੱਪ ਵਿਚ ਪਾਣੀ ਤਤਾ = ਗਰਮ ਹੋਇਕੈ = ਹੋ ਕੇ ਤੇ ਛਾਵੈਂ = ਛਾਂ ਵਿਚ ਪਾਣੀ ਠੰਢਾ ਹੋਇ = ਹੋ ਕੇ ਰਹੰਦਾ = ਰਹਿੰਦਾ ਹੈ।

## ਨਾਵਣ ਜੀਵਦਿਆਂ ਮੁਇਆਂ; ਪੀਤੈ ਸਾਂਤਿ ਸੰਤੋਖੁ ਹੋਵੰਦਾ।

('ਨ੍ਹਾਵਣ' ਭਾਰਾ ਬੋਲੋ)

ਜੀਵਦਿਆਂ = ਜਨਮ ਲੈਣ ਵੇਲੇ ਵੀ ਜੀਵ ਪਾਣੀ ਨਾਲ ਨ੍ਹਵਾਇਆ ਜਾਂਦਾ ਹੈ ਤੇ ਮੁਇਆਂ = ਮਰਨ ਤੋਂ ਬਾਅਦ ਵੀ ਦੇਹੀ ਨੂੰ ਨ੍ਹਵਾਉਣ ਲਈ ਪਾਣੀ ਦੀ ਜ਼ਰੂਰਤ ਪੈਂਦੀ ਹੈ ਅਤੇ ਪਾਣੀ ਨੂੰ ਪੀਤੈ = ਪੀਣ ਨਾਲ ਮਨ ਵਿਚ ਸਾਂਤਿ = ਸ਼ਾਂਤੀ ਅਤੇ ਸੰਤੋਖ ਹੋਵੰਦਾ = ਹੁੰਦਾ ਹੈ। ਜੈਸਾ ਕਿ :

**ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ॥** *(ਮਾਝ ਵਾਰ ਮ: ੧, ਅੰਗ ੧੫੦)*

## ਨਿਰਮਲੁ ਕਰਦਾ ਮੈਲਿਆਂ; ਨੀਵੈ ਸਰਵਰ ਜਾਇ ਟਿਕੰਦਾ।

ਪਾਣੀ ਮੈਲਿਆਂ = ਗੰਦੇ ਸਰੀਰਾਂ ਤੇ ਵਸਤਰਾਂ ਨੂੰ ਨਿਰਮਲ = ਸਾਫ਼ ਕਰਦਾ ਹੈ ਤੇ ਹਮੇਸ਼ਾਂ ਪਾਣੀ ਨੀਵਾਂ ਹੋ ਕੇ ਸਰਵਰ = ਸਮੁੰਦਰਾਂ ਵਿਚ ਜਾਇ = ਜਾ ਕੇ ਟਿਕੰਦਾ = ਟਿਕਦਾ ਹੈ।

### ਦੂਸਰਾ ਅਰਥ

**ਧਰਤੀ ਅੰਦਰਿ ਜਲੁ ਵਸੈ; ਜਲੁ ਬਹੁਰੰਗੀ ਰਸੀ ਮਿਲੰਦਾ।**

ਗੁਰਮੁਖਾਂ ਦੀ ਬੁੱਧ ਰੂਪ ਧਰਤੀ ਅੰਦਰਿ = ਵਿਚ ਨਿਮਰਤਾ ਰੂਪ ਜਲੁ = ਪਾਣੀ ਵਸੈ = ਵੱਸਦਾ ਹੈ। ਨਿਮਰਤਾ ਰੂਪੀ ਜਲ ਦੇ ਨਾਲ ਬਹੁਰੰਗੀ = ਹਰ ਤਰ੍ਹਾਂ ਦੇ ਵਰਨਾਂ ਆਸ਼ਰਮਾਂ ਨਾਲ ਪ੍ਰੇਮ ਰੂਪੀ ਰਸ-ਰੰਗ ਕਰ ਕੇ ਮਿਲੰਦਾ = ਮਿਲਦੇ ਹਨ।

**ਜਿਉ ਜਿਉ ਕੋਈ ਚਲਾਇਦਾ; ਨੀਵਾਂ ਹੋਇ ਨੀਵਾਣੁ ਚਲੰਦਾ।**

ਜਿਉ ਜਿਉ = ਜਿਵੇਂ ਜਿਵੇਂ ਕੋਈ ਗੁਰਮੁਖਾਂ ਨੂੰ ਵਰਤ-ਵਰਤਾਵ ਵਿਚ ਚਲਾਇਦਾ = ਚਲਾਉਂਦਾ ਹੈ, ਉਵੇਂ ਨੀਵਾਂ ਭਾਵ ਨਿਮਰਤਾ ਵਿਚ ਹੋ ਕੇ ਨੀਵੇਂ ਭਾਵ ਚਰਨ-ਧੂੜ ਹੋ ਕੇ ਚਲੰਦਾ = ਚੱਲਦੇ ਹਨ।

**ਧੁਪੈ ਤਤਾ ਹੋਇਕੈ; ਛਾਵੈਂ ਠੰਢਾ ਹੋਇ ਰਹੰਦਾ।**

ਧੁਪੈ = ਧੁੱਪ ਵਾਂਗ ਦੁੱਖ ਦੇਣ ਵਾਲੇ ਤਾਮਸੀ ਲੋਕ ਹੋਣ ਜਾਂ ਕੋਈ ਜੰਗ ਆਦਿਕ ਦਾ ਸਮਾਂ ਹੋਵੇ, ਤਤੇ ਹੋਇਕੈ = ਹੋ ਕੇ ਭਾਵ ਬੀਰ-ਰਸ ਵਿਚ ਆ ਕੇ ਉਨ੍ਹਾਂ ਨੂੰ ਨਵਿਰਤ ਕਰ ਦਿੰਦੇ ਹਨ। ਛਾਂ ਵਾਂਗ ਮਹਾਤਮਾ ਜਨਾਂ ਨਾਲ ਮਿਲ ਕੇ ਠੰਢੇ ਭਾਵ ਸ਼ਾਂਤ ਚਿੱਤ ਆਤਮਾ ਹੋਏ ਰਹਿੰਦੇ ਹਨ।

**ਨਾਵਣ ਜੀਵਦਿਆਂ ਮੁਇਆਂ; ਪੀਤੈ ਸਾਂਤਿ ਸੰਤੋਖੁ ਹੋਵੰਦਾ।**

ਇਉਂ ਗੁਰਮੁਖ ਜਨ ਨਾਮ ਰੂਪੀ ਜਲ ਵਿਚ ਨਾਵਣ = ਨਹਾਉਂਦੇ ਹਨ, ਜੀਵਤ ਭਾਵ ਤੋਂ ਮੁਇਆਂ = ਮਰੇ ਰਹਿੰਦੇ ਹਨ, ਨਾਮ ਰੂਪੀ ਜਲ ਪੀਤੈ = ਪੀਣ ਕਰਕੇ ਉਨ੍ਹਾਂ ਅੰਦਰ ਸ਼ਾਂਤੀ ਤੇ ਸੰਤੋਖ ਹੁੰਦਾ ਹੈ। ਅਤੇ :

**ਨਿਰਮਲੁ ਕਰਦਾ ਮੈਲਿਆਂ; ਨੀਵੈ ਸਰਵਰ ਜਾਇ ਟਿਕੰਦਾ।**

ਜੋ ਮੈਲਿਆਂ = ਮੈਲੇ ਮਨ ਵਾਲੇ ਹਨ, ਉਨ੍ਹਾਂ ਨੂੰ ਉਪਦੇਸ਼ ਦੇ ਕੇ ਨਿਰਮਲ = ਉੱਜਲ ਕਰ ਦਿੰਦੇ ਹਨ ਗੁਰਮੁਖ ਜਨ ਨਿਮਰਤਾ ਵਿਚ ਆਉਣ ਕਰਕੇ ਸਰੋਵਰ ਦੀ ਨਿਆਈਂ ਬ੍ਰਹਮ ਵਿਚ ਜਾਇ = ਜਾ ਕੇ ਟਿਕੰਦਾ = ਟਿਕਦੇ ਹਨ।

## ਗੁਰਮੁਖਿ ਸੁਖ ਫਲੁ ਭਾਉ ਭਉ; ਸਹਜੁ ਬੈਰਾਗੁ ਸਦਾ ਵਿਗਸੰਦਾ।

ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਪਰਮੇਸ਼ਰ ਦੇ ਭਾਉ = ਪ੍ਰੇਮ ਤੇ ਭਉ = ਡਰ ਵਿਚ ਰਹਿ ਕੇ ਸਹਿਜ ਪਦ ਵਿਚ ਪਹੁੰਚ ਕੇ ਪ੍ਰਭੂ ਦੇ ਬੈਰਾਗ ਵਿਚ ਸਦਾ = ਹਮੇਸ਼ਾਂ ਵਿਗਸੰਦਾ = ਖਿੜੇ ਰਹਿੰਦੇ ਹਨ।

## ਪੂਰਨ; ਪਰਉਪਕਾਰ ਕਰੰਦਾ ॥੨॥

ਅਜਿਹੇ ਗੁਰਮੁਖ ਹਮੇਸ਼ਾਂ ਨਿਮਰਤਾ ਵੱਸ ਹੋ ਕੇ ਪੂਰਨ = ਮੁਕੰਮਲ ਤੌਰ 'ਤੇ ਪਰਉਪਕਾਰ = ਦੂਸਰਿਆਂ ਦਾ ਭਲਾ ਕਰੰਦਾ = ਕਰਦੇ ਹਨ ॥੨॥

### ਪਉੜੀ ੩ (ਕਮਲ ਤੋਂ ਨਿਰਲੇਪਤਾ ਦਾ ਉਪਦੇਸ਼)

## ਜਲ ਵਿਚਿ ਕਵਲੁ ਅਲਿਪਤੁ ਹੈ; ਸੰਗਿ ਦੋਖ ਨਿਰਦੋਖ ਰਹੰਦਾ।

ਕਵਲੁ = ਕਮਲ ਦਾ ਫੁੱਲ ਜਲ = ਪਾਣੀ ਵਿਚ ਅਲਿਪਤੁ = ਨਿਰਲੇਪ ਰਹਿੰਦਾ ਹੈ ਅਤੇ ਪਾਣੀ ਵਿਚ ਰਹਿੰਦੇ ਦੋਖ = ਐਬਾਂ ਵਾਲੇ ਜੀਵ-ਜੰਤੂਆਂ ਦੇ ਸੰਗਿ = ਸਾਥ ਤੋਂ ਵੀ ਨਿਰਦੋਖ = ਐਬ ਰਹਿਤ ਰਹੰਦਾ = ਰਹਿੰਦਾ ਹੈ।

## ਰਾਤੀ ਭਵਰੁ ਲੁਭਾਇਦਾ; ਸੀਤਲੁ ਹੋਇ ਸੁਗੰਧਿ ਮਿਲੰਦਾ।

ਰਾਤ ਦੇ ਸਮੇਂ ਭਵਰੁ = ਭੌਰੇ ਕਮਲ ਦੇ ਫੁੱਲ 'ਤੇ ਲੁਭਾਇਦਾ = ਲੁਭਾਇਮਾਨ ਹੁੰਦੇ ਹਨ, ਕਿਉਂਕਿ ਰਾਤ ਦੇ ਸਮੇਂ ਕਮਲ ਵਿਚ ਸੁਗੰਧਿ = ਖ਼ੁਸ਼ਬੂ ਮਿਲੰਦਾ = ਮਿਲੀ ਹੁੰਦੀ ਹੈ, ਜਿਸ ਤੋਂ ਭੌਰੇ ਸੁਗੰਧੀ ਲੈ ਕੇ ਸੀਤਲ = ਠੰਢੇ ਹੋਇ = ਹੋ ਜਾਂਦੇ ਹਨ।

## ਭਲਕੇ ਸੂਰਜ ਧਿਆਨੁ ਧਰਿ; ਪਰਫੁਲਤੁ ਹੋਇ ਮਿਲੈ ਹਸੰਦਾ।

ਭਲਕੇ = ਸਵੇਰ ਦੇ ਸਮੇਂ ਸੂਰਜ ਦੇ ਚੜ੍ਹਨ ਨਾਲ ਕਮਲ ਸੂਰਜ ਦਾ ਧਿਆਨ ਧਰਿ = ਧਰਦਾ ਹੈ ਤੇ ਪਰਫੁਲਤੁ = ਖਿੜਿਆ ਹੋਇ = ਹੋਇਆ ਹਸੰਦਾ = ਹੱਸ ਕੇ ਉਸ ਨੂੰ ਮਿਲੈ = ਮਿਲਦਾ ਹੈ।

### ਦੂਸਰਾ ਅਰਥ

**ਜਲ ਵਿਚਿ ਕਵਲੁ ਅਲਿਪਤੁ ਹੈ; ਸੰਗ ਦੋਖ ਨਿਰਦੋਖ ਰਹੰਦਾ।**

ਗੁਰਮੁਖਾਂ ਦਾ ਜੀਵਨ ਕਵਲੁ = ਕਮਲ ਦੀ ਨਿਆਈਂ ਸੰਸਾਰ ਦੇ ਸਰੋਵਰ ਵਿੱਚੋਂ ਪਦਾਰਥਾਂ, ਪਰਿਵਾਰ

ਦੇ ਪਾਣੀ ਤੋਂ ਅਲਿਪਤੁ = ਨਿਰਲੇਪਤਾ ਵਾਲਾ ਹੈ। ਕਾਮੀਆਂ, ਕ੍ਰੋਧੀਆਂ ਦੀ ਜੇਕਰ ਸੰਗਤ ਹੋ ਜਾਵੇ ਤਾਂ ਉਨ੍ਹਾਂ ਦੇ ਦੋਖ = ਦੋਸ਼ ਤੋਂ ਨਿਰਦੋਖ ਰਹਿੰਦੇ ਹਨ, ਭਾਵ ਉਨ੍ਹਾਂ ਦੇ ਔਗੁਣ ਨਹੀਂ ਧਾਰਨ ਕਰਦੇ। ਜੈਸਾ ਕਿ :

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥**

*(ਮਾਰੂ ਮ: ੪, ਸੋਲਹੇ, ਅੰਗ ੧੦੭੧)*

**ਰਾਤੀ ਭਵਰੁ ਲੁਭਾਇਦਾ; ਸੀਤਲੁ ਹੋਇ ਸੁਗੰਧਿ ਮਿਲੰਦਾ।**

ਭਵਰੁ = ਭੌਰਾ ਰੂਪ ਜਗਿਆਸੂ ਵੈਰਾਗ ਰੂਪੀ ਰਾਤ ਵਿਚ ਗੁਰਮੁਖਾਂ ਦੇ ਉਪਦੇਸ਼ ਰੂਪੀ ਸੁਗੰਧੀ 'ਤੇ ਲੁਭਾਇਦਾ = ਲੁਭਾਇਮਾਨ ਹੁੰਦਾ ਹੈ, ਪ੍ਰੀਤ ਰੂਪੀ ਨਾਸਕਾ ਨਾਲ ਭਗਤੀ ਰੂਪੀ ਸੁਗੰਧੀ ਨਾਲ ਮਿਲੰਦਾ = ਮਿਲ ਕੇ ਸੀਤਲ = ਠੰਢਾ ਭਾਵ ਸ਼ਾਂਤ ਹੋਇ = ਹੁੰਦਾ ਹੈ।

**ਭਲਕੇ ਸੂਰਜ ਧਿਆਨੁ ਧਰਿ; ਪਰਫੁਲਤੁ ਹੋਇ ਮਿਲੈ ਹਸੰਦਾ।**

ਕਮਲ ਰੂਪ ਗੁਰਮੁਖ ਭਲਕੇ = ਹਰ ਰੋਜ਼ ਸੂਰਜ ਰੂਪ ਗੁਰੂ ਦਾ ਧਿਆਨ ਧਰਦੇ ਹਨ ਅਵਸਥਾ ਰੂਪ ਪ੍ਰਫੁੱਲਤ ਹੋ ਕੇ ਹਸੰਦਾ = ਪ੍ਰਸੰਨ ਚਿੱਤ ਹੋ ਕੇ ਗੁਰੂ ਵਿਚ ਮਿਲੇ ਰਹਿੰਦੇ ਹਨ।

## ਗੁਰਮੁਖ ਸੁਖ ਫਲ ਸਹਿਜ ਘਰ;
## ਵਰਤਮਾਨ ਅੰਦਰਿ ਵਰਤੰਦਾ।

ਇਉਂ ਗੁਰਮੁਖ ਜਨ ਨਾਮ ਰੂਪੀ ਸੁੱਖ ਫਲ ਦੁਆਰਾ ਸਹਿਜ ਘਰ = ਸਰੂਪ ਵਿਚ ਜਾ ਟਿਕਦੇ ਹਨ, ਅਰ ਵਰਤਮਾਨ ਅੰਦਰਿ = ਵਿਚ ਵਰਤੰਦਾ = ਵਰਤ ਕੇ ਪ੍ਰਸੰਨ ਚਿੱਤ ਰਹਿੰਦੇ ਹਨ, ਭਾਵ ਕਮਲ ਚਾਰ ਪਹਿਰ ਖਿੜਦਾ ਹੈ, ਇਹ ਅੱਠੇ ਪਹਿਰ ਭਜਨਾਨੰਦ ਵਿਚ ਪ੍ਰਸੰਨ ਰਹਿੰਦੇ ਹਨ, ਜਾਣਦੇ ਹਨ ਕਿ ਭੂਤ ਕਾਲ ਦੇ ਪਦਾਰਥ ਸੁਪਨ ਸਮਾਨ ਹਨ, ਅਰ ਅਗੰਤਕ ਪਦਾਰਥ ਸਾਡੇ ਵੱਸ ਤੋਂ ਬਾਹਰ ਹਨ। ਇਸ ਲਈ ਵਰਤਮਾਨ ਕਾਲ ਦੇ ਪਦਾਰਥਾਂ ਵਿਚ ਜਥਾ ਲਾਭ ਤਥਾ ਸੰਤੁਸ਼ਟ ਰਹਿੰਦੇ ਹਨ।

## ਲੋਕਾਚਾਰੀ ਲੋਕ ਵਿਚਿ; ਵੇਦ ਵੀਚਾਰੀ ਕਰਮ ਕਰੰਦਾ।

ਅਜਿਹੇ ਗੁਰਮੁਖ ਲੋਕਾਂ ਨੂੰ ਲੋਕਾਚਾਰੀ = ਸਮਾਜ ਦੀਆਂ ਪ੍ਰਚੱਲਤ ਕਦਰਾਂ-ਕੀਮਤਾਂ ਵਿਚ ਫਸੇ ਹੋਏ ਲੱਗਦੇ ਹਨ ਤੇ ਜੋ ਵੇਦਾਂ ਦੀ ਵੀਚਾਰੀ = ਵਿਚਾਰ ਕਰਦੇ ਹਨ, ਉਨ੍ਹਾਂ ਵਾਸਤੇ ਇਹ ਕਰਮ-ਕਾਂਡ ਕਰੰਦੇ = ਕਰਦੇ ਦਿੱਸਦੇ ਹਨ।

## ਸਾਵਧਾਨੁ ਗੁਰ ਗਿਆਨ ਵਿਚਿ;
## ਜੀਵਨਿ ਮੁਕਤਿ ਜੁਗਤਿ ਵਿਚਰੰਦਾ।

ਪਰ ਗੁਰਮੁਖ ਹਮੇਸ਼ਾਂ ਗੁਰੂ ਦੇ ਗਿਆਨ ਵਿਚ ਸਾਵਧਾਨ ਰਹਿੰਦੇ ਹਨ, ਭਾਵ ਬਚਨਾਂ 'ਤੇ ਅਟੱਲ ਰਹਿੰਦੇ ਹਨ ਤੇ ਜੋ ਜੀਵਨ ਮੁਕਤਿ = ਮੁਕਤੀ ਦਾ ਜੁਗਤਿ = ਢੰਗ ਹੈ, ਉਸ ਅਨੁਸਾਰ ਵਿਚਰੰਦਾ = ਵਿਚਰਦੇ ਹਨ।

## ਸਾਧ ਸੰਗਤਿ; ਗੁਰੁ ਸਬਦੁ ਵਸੰਦਾ ॥੩॥

ਗੁਰਮੁਖ ਸਦਾ ਹੀ ਸਾਧਸੰਗਤ ਵਿਚ ਜਾ ਕੇ ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸੰਦਾ = ਵਸਾਉਂਦੇ ਹਨ ॥੩॥

## ਪਉੜੀ ੪ (ਬ੍ਰਿਛ ਤੋਂ ਨਿਰਵੈਰਤਾ ਦਾ ਗੁਣ)

# ਧਰਤੀ ਅੰਦਰਿ ਬਿਰਖੁ ਹੋਇ; ਪਹਿਲੋਂ ਦੇ ਜੜ ਪੈਰ ਟਿਕਾਈ।

ਸਭ ਤੋਂ ਪਹਿਲੋ ਦੇ = ਪਹਿਲਾ ਬਿਰਖੁ = ਬ੍ਰਿਛ ਧਰਤੀ ਅੰਦਰਿ = ਵਿਚ ਆਪਣੀਆਂ ਜੜਾਂ ਨੂੰ ਜਮਾ ਕੇ ਫਿਰ ਉੱਪਰ ਨੂੰ ਪੈਰ ਟਿਕਾਈ = ਟਿਕਾਉਂਦਾ ਹੈ, ਭਾਵ ਉਚਾਈ ਵੱਲ ਨੂੰ ਉੱਚਾ ਹੋਇ = ਹੁੰਦਾ ਹੈ।

# ਉਪਰਿ ਝੂਲੈ ਝੱਟੁਲਾ; ਠੰਢੀ ਛਾਉਂ ਸੁ ਥਾਉਂ ਸੁਹਾਈ।

ਬ੍ਰਿਛ ਉਪਰਿ = ਉਚਾਈ ਵੱਲ ਨੂੰ ਜਾਂਦਾ ਹੋਇਆ ਝੱਟੁਲਾ = ਛੱਤਰੀ ਵਾਂਗ ਆਪਣੀਆਂ ਟਾਹਣੀਆਂ ਦਾ ਫੈਲਾਓ ਕਰਦਾ ਹੈ ਅਤੇ ਸੁ = ਉਹ ਠੰਢੀ ਛਾਉਂ = ਛਾਂ ਦੇ ਕੇ ਥਾਉਂ = ਥਾਂ ਨੂੰ ਸੁਹਾਈ = ਸ਼ੋਭਨੀਕ ਬਣਾ ਦਿੰਦਾ ਹੈ।

# ਪਵਣੁ ਪਾਣੀ ਪਾਲਾ ਸਹੈ; ਸਿਰ ਤਲਵਾਇਆ ਨਿਹਚਲੁ ਜਾਈ।

ਬ੍ਰਿਛ ਆਪਣੇ ਉੱਤੇ ਬਰਸਾਤਾਂ ਦਾ ਪਾਣੀ, ਪਵਣ = ਹਵਾ ਦੇ ਤੇਜ਼ ਵਹਾਓ ਅਤੇ ਪਾਲਾ = ਠੰਢ ਨੂੰ ਸਹੈ = ਸਹਾਰਦਾ ਹੈ ਅਤੇ ਆਪਣੇ ਸਿਰ ਨੂੰ ਤਲਵਾਇਆ = ਉਲਟਾ ਕਰ ਕੇ ਇਨ੍ਹਾਂ ਮੁਸ਼ਕਲਾਂ ਦੇ ਵਿਚ ਨਿਹਚਲੁ = ਅਚੱਲ ਹੋ ਕੇ ਆਪਣੀ ਜਾਈ = ਜਗ੍ਹਾ 'ਤੇ ਟਿਕਿਆ ਰਹਿੰਦਾ ਹੈ।

# ਫਲੁ ਦੇ ਵੱਟ ਵਗਾਇਆ; ਸਿਰਿ ਕਲਵਤੁ ਲੈ ਲੋਹੁ ਤਰਾਈ।

('ਕਲਵੱਤੁ' ਅੱਧਕ ਸਹਿਤ ਬੋਲੋ)

ਬ੍ਰਿਛ ਉੱਤੇ ਵਗਾਇਆ = ਜ਼ੋਰ ਨਾਲ ਵੱਟ = ਵੱਟੇ ਮਾਰੇ ਜਾਂਦੇ ਹਨ, ਪਰ ਬ੍ਰਿਛ ਫੇਰ ਵੀ ਫਲ ਦੇ = ਦਿੰਦਾ ਹੈ ਅਤੇ ਉਸ ਦੇ ਸਿਰਿ = ਮੁੱਢ ਉੱਤੇ ਕਲਵਤੁ = ਆਰਾ ਚਲਾਇਆ ਜਾਂਦਾ ਹੈ, ਫਿਰ ਉਸ ਦੀ ਲੱਕੜ ਲੈ ਕੇ ਤੇ ਨਾਲ ਲੋਹਾ ਲਾ ਕੇ ਬੇੜਾ ਤਿਆਰ ਕਰਿਆ ਜਾਂਦਾ ਹੈ, ਉਹ ਲੋਹੁ = ਲੋਹੇ ਨੂੰ ਵੀ ਤਰਾਈ = ਤਾਰ ਦਿੰਦਾ ਹੈ ਭਾਵ ਉਸ ਨਾਲ ਇਹ ਨਫ਼ਰਤ ਨਹੀਂ ਕਰਦਾ ਕਿ ਇਸ ਨੇ ਮੈਨੂੰ ਵੱਢਿਆ ਸੀ।

## ਦੂਸਰਾ ਅਰਥ

**ਧਰਤੀ ਅੰਦਰਿ ਬਿਰਖੁ ਹੋਇ; ਪਹਿਲੋਂ ਦੇ ਜੜ ਪੈਰ ਟਿਕਾਈ।**

ਗੁਰੂ ਦੀ ਉਪਦੇਸ਼ ਰੂਪੀ ਧਰਤੀ ਦੇ ਅੰਦਰਿ = ਵਿਚ ਸਿੱਖ ਰੂਪੀ ਬ੍ਰਿਛ ਪੈਦਾ ਹੋਇ = ਹੁੰਦਾ ਹੈ, ਪਹਿਲੋਂ ਦੇ = ਪਹਿਲਾਂ ਸ਼ਰਧਾ ਰੂਪੀ ਜੜ ਪੈਰ ਦੀ ਨਿਆਈਂ ਹਿਰਦੇ ਅੰਦਰ ਟਿਕਾਈ = ਟਿਕਦੀ ਹੈ।

**ਉਪਰਿ ਝੂਲੈ ਝੱਟੁਲਾ; ਠੰਢੀ ਛਾਉਂ ਸੁ ਥਾਉਂ ਸੁਹਾਈ।**

ਫਿਰ ਸਿੱਖ ਦੀ ਸ਼ਰਧਾ ਦੇਖ ਕੇ ਗੁਰੂ ਆਪਣਾ ਕਿਰਪਾ ਰੂਪੀ ਝੱਟੁਲਾ = ਛਤਰ ਉਸ ਉੱਪਰ ਝੂਲੈ = ਝੁਲਾ ਦਿੰਦਾ ਹੈ। ਫਿਰ ਸਿੱਖ ਰੂਪੀ ਬ੍ਰਿਛ ਦੀ ਸ਼ਾਂਤੀ ਰੂਪੀ ਛਾਂ ਹਿਰਦੇ ਰੂਪੀ ਸ੍ਰੇਸ਼ਟ ਥਾਂ 'ਤੇ ਸੁਹਾਈ = ਸ਼ੋਭਨੀਕ ਹੋ ਜਾਂਦੀ ਹੈ।

**ਪਵਣੁ ਪਾਣੀ ਪਾਲਾ ਸਹੈ; ਸਿਰ ਤਲਵਾਇਆ ਨਿਹਚਲੁ ਜਾਈ।**

ਕਿੰਨੇ ਹੀ ਭਾਵੇਂ ਦੁੱਖਾਂ ਦੀ ਪੌਣ ਝੁੱਲੇ ਅਤੇ ਪਦਾਰਥਾਂ ਰੂਪ ਪਾਣੀ ਵਰ੍ਹਦਾ ਰਹੇ, ਅਗਿਆਨੀ ਲੋਕਾਂ ਦਾ ਜੜ੍ਹਤਾ ਰੂਪ ਪਾਲਾ ਸਹੈ = ਸਹਾਰਨ ਕਰਦੇ ਹਨ, ਭਾਵ ਬੋਲ-ਕੁਬੋਲ ਸਹਾਰਦੇ ਹਨ, ਆਪਣਾ ਸਿਰ ਗੁਰੂ

ਦੇ ਚਰਨਾਂ ਵਿਚ ਤਲਵਾਇਆ = ਨੀਵਾਂ ਕਰਦੇ ਹਨ। ਇਉਂ ਉਨ੍ਹਾਂ ਨੇ ਗੁਰੂ ਪਾਸੋਂ ਨਿਹਚਲੁ = ਅਚੱਲ ਅਵਸਥਾ ਦੀ ਜਾਈ = ਜਗ੍ਹਾ ਪ੍ਰਾਪਤ ਕਰ ਲਈ ਹੈ।

**ਫਲੁ ਦੇ ਵੱਟ ਵਗਾਇਆ; ਸਿਰਿ ਕਲਵਤੁ ਲੈ ਲੋਹੁ ਤਰਾਈ।**

ਜੇਕਰ ਕੋਈ ਐਸੇ ਗੁਰਸਿੱਖਾਂ, ਸਤਿਪੁਰਖਾਂ ਨੂੰ ਦੁੱਖ ਦੇਣ ਰੂਪ ਵੱਟੇ ਵਗਾਹ ਮਾਰੇ ਤਾਂ ਬਦਲੇ ਵਿਚ ਉਨ੍ਹਾਂ ਨੂੰ ਭਲਾ ਕਰਨਾ ਰੂਪ ਫਲ ਦੇ = ਦਿੰਦੇ ਹਨ। ਉਨ੍ਹਾਂ ਦੇ ਜੇ ਕੋਈ ਸਿਰ ਚੜ੍ਹ ਕੇ ਈਰਖਾ ਰੂਪੀ ਕਲਵਤ = ਆਰਾ ਫੇਰੇ, ਉਹ ਗੁਰਮੁਖ ਫਿਰ ਵੀ ਲੋਹੇ ਦੇ ਆਰੇ ਦੀ ਨਿਆਈਂ ਦੁੱਖ ਦੇਣ ਵਾਲਿਆਂ ਨੂੰ ਭਲਾ ਕਰਨ ਰੂਪ ਸੰਸਾਰ ਤੋਂ ਤਰਾਈ = ਤਾਰ ਦਿੰਦੇ ਹਨ।

## ਗੁਰਮੁਖਿ ਜਨਮ ਸਕਾਰਥਾ; ਪਰਉਪਕਾਰੀ ਸਹਜਿ ਸੁਭਾਈ।

ਬ੍ਰਿਛਾਂ ਵਾਂਗ ਗੁਰਮੁਖਾਂ ਦਾ ਜਨਮ ਸਕਾਰਥਾ = ਸਫਲਾ ਹੈ, ਕਿਉਂਕਿ ਗੁਰਮੁਖ ਵੀ ਬ੍ਰਿਛਾਂ ਵਾਂਗ ਸਭ ਕੁਝ ਸਹਾਰ ਕੇ ਸਹਿਜੇ ਹੀ ਪਰਉਪਕਾਰੀ = ਦੂਜਿਆਂ ਦੀ ਭਲਾਈ ਵਾਲੇ ਕੰਮ ਅਤੇ ਸੁਭਾਈ = ਉੱਤਮ ਭਾਵ ਵਾਲੇ ਕੰਮ ਕਰਦੇ ਹਨ।

## ਮਿਤ੍ਰ ਨ ਸਤ੍ਰ ਨ ਮੋਹੁ ਧ੍ਰੋਹੁ; ਸਮਦਰਸੀ ਗੁਰ ਸਬਦ ਸਮਾਈ।

ਅਜਿਹੇ ਗੁਰਮੁਖਾਂ ਦੀ ਦ੍ਰਿਸ਼ਟੀ ਵਿਚ ਨ = ਨਾ ਕੋਈ ਮਿੱਤਰ, ਨਾ ਕੋਈ ਸਤ੍ਰ = ਦੁਸ਼ਮਣ ਹੈ ਭਾਵ ਉਨ੍ਹਾਂ ਦੀ ਸਮ-ਦ੍ਰਿਸ਼ਟ ਹੋ ਗਈ ਹੈ ਅਤੇ ਉਹ ਨ = ਨਾ ਹੀ ਕਿਸੇ ਨਾਲ ਮੋਹ ਅਤੇ ਨਾ ਹੀ ਕਿਸੇ ਨਾਲ ਧ੍ਰੋਹ = ਧੋਖਾ ਕਰਦੇ ਹਨ ਭਾਵ ਮਿੱਤਰ ਸਮਝ ਕੇ ਮੋਹ ਨਹੀਂ ਕਰਦੇ, ਵੈਰੀ ਸਮਝ ਕੇ ਵੈਰ ਨਹੀਂ ਕਰਦੇ ਤੇ ਨਾ ਹੀ ਧੋਖਾ, ਛਲ ਕਰਦੇ ਹਨ। ਸਾਰਿਆਂ ਵਿਚ ਇਕ ਪਰਮਾਤਮਾ ਦੀ ਜੋਤ ਨੂੰ ਦੇਖ ਕੇ ਸਮਦਰਸੀ = ਇਕ-ਸਾਰ ਨਜ਼ਰ ਨਾਲ ਦੇਖਦੇ ਹਨ ਅਤੇ ਗੁਰੂ ਦੇ ਸ਼ਬਦ ਵਿਚ ਸਮਾਈ = ਸਮਾਏ ਰਹਿੰਦੇ ਹਨ। ਜੈਸਾ ਕਿ :

**ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ ॥** *(ਆਸਾ ਮ: ੫, ਅੰਗ ੩੯੨)*

## ਸਾਧ ਸੰਗਤਿ; ਗੁਰਮਤਿ ਵਡਿਆਈ ॥੪॥

ਇਸ ਤਰ੍ਹਾਂ ਗੁਰਮੁਖ ਬ੍ਰਿਛਾਂ ਵਾਂਗ ਸਾਧਸੰਗਤ ਵਿੱਚੋਂ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਨੂੰ ਲੈ ਕੇ ਗੁਰੂ ਦਰ ਉੱਤੇ ਵਡਿਆਈ = ਸ਼ੋਭਾ ਪ੍ਰਾਪਤ ਕਰਦੇ ਹਨ ॥੪॥

### ਪਉੜੀ ੫ (ਮਲਾਹ ਤੋਂ ਗੁਰੂ ਦਾ ਰੂਪ)

## ਸਾਗਰ ਅੰਦਰਿ ਬੋਹਿਥਾ; ਵਿਚਿ ਮੁਹਾਣਾ ਪਰਉਪਕਾਰੀ।

ਜਿਵੇਂ ਸਾਗਰ = ਸਮੁੰਦਰ ਅੰਦਰਿ = ਵਿਚ ਜੋ ਬੋਹਿਥਾ = ਜਹਾਜ਼ ਹੁੰਦਾ ਹੈ, ਉਸ ਜਹਾਜ਼ ਵਿਚ ਜੋ ਮੁਹਾਣਾ = ਮਲਾਹ ਹੁੰਦਾ ਹੈ, ਉਹ ਪਰਉਪਕਾਰੀ = ਦੂਜਿਆਂ ਦਾ ਭਲਾ ਕਰਨ ਵਾਲਾ ਹੁੰਦਾ ਹੈ, ਕਿਉਂਕਿ ਉਹ ਲੋਕਾਂ ਨੂੰ ਸਮੁੰਦਰੋਂ ਪਾਰ ਲੰਘਾਉਂਦਾ ਹੈ।

## ਭਾਰ ਅਥਰਬਣ ਲਦੀਐ; ਲੈ ਵਾਪਾਰੁ ਚੜਨਿ ਵਾਪਾਰੀ।

('ਅਥੱਰਬਣ' ਅੱਧਕ ਸਹਿਤ ਤੇ 'ਚੜ੍ਹਨਿ' ਭਾਰਾ ਬੋਲੋ)

ਜਹਾਜ਼ ਵਿਚ ਅਥਰਬਣ = ਬਹੁਤ ਜ਼ਿਆਦਾ ਭਾਰ ਲਦੀਐ = ਲੱਦਿਆ ਹੁੰਦਾ ਹੈ, ਕਿਉਂਕ ਵਾਪਾਰੀ ਲੋਕ ਕੀਤੇ ਹੋਏ ਵਾਪਾਰ ਦੌਰਾਨ ਭਾਰੀ ਸਾਮਾਨ ਲੈ ਕੇ ਜਹਾਜ਼ ਵਿਚ ਚੜਨਿ = ਚੜ੍ਹਦੇ ਹਨ।

## ਸਾਇਰ ਲਹਰ ਨ ਵਿਆਪਈ; ਅਤਿ ਅਸਗਾਹ ਅਥਾਹ ਅਪਾਰੀ।

ਅਤਿ = ਬਹੁਤ ਅਥਾਹ = ਡੂੰਘੇ, ਅਸਗਾਹ = ਅਗਾਧ ਤੇ ਅਪਾਰੀ = ਬੇਅੰਤ ਘੇਰੇ ਵਾਲੇ ਸਾਇਰ = ਸਮੁੰਦਰ ਵਿਚ ਜੋ ਲਹਿਰਾਂ ਉੱਠਦੀਆਂ ਹਨ, ਉਹ ਜਹਾਜ਼ ਵਿਚਲੇ ਵਾਪਾਰੀਆਂ ਤੇ ਹੋਰ ਕਿਸੇ ਵੀ ਯਾਤਰੂ ਨੂੰ ਨ = ਨਹੀਂ ਵਿਆਪਈ = ਵਿਆਪਦੀਆਂ।

## ਬਾਹਲੇ ਪੂਰ ਲੰਘਾਇਦਾ; ਸਹੀ ਸਲਾਮਤਿ ਪਾਰਿ ਉਤਾਰੀ।

ਜਹਾਜ਼ ਵਿਚਲਾ ਮਲਾਹ ਜਹਾਜ਼ ਵਿਚ ਬੈਠੇ ਬਾਹਲੇ = ਬਹੁਤ ਸਾਰੇ ਪੂਰ = ਪੂਰਾਂ ਦੇ ਪੂਰ ਭਾਵ ਵਪਾਰੀਆਂ ਤੇ ਯਾਤਰੀਆਂ ਦੇ ਟੋਲਿਆਂ ਨੂੰ ਸਹੀ ਸਲਾਮਤ ਸਮੁੰਦਰ ਤੋਂ ਪਾਰ ਲੰਘਾਇਦਾ = ਲੰਘਾ ਕੇ ਉਤਾਰੀ = ਉਤਾਰ ਦਿੰਦਾ ਹੈ।

## ਦੂਣੇ ਚਉਣੇ ਦੰਮ ਹੋਨਿ; ਲਾਹਾ ਲੈ ਲੈ ਕਾਜ ਸਵਾਰੀ।

ਉਹ ਵਾਪਾਰੀ ਲੋਕ ਆਪਣੇ ਸਾਮਾਨ ਨੂੰ ਫਿਰ ਅੱਗੇ ਵੇਚਦੇ ਹਨ, ਜਿਸ ਤੋਂ ਉਨ੍ਹਾਂ ਨੂੰ ਦੂਣੇ ਚਉਣੇ = ਦੁੱਗਣੇ ਚੌਗੁਣੇ ਦੰਮ = ਪੈਸੇ ਮਿਲਦੇ ਹਨ ਅਤੇ ਇਸ ਤਰ੍ਹਾਂ ਵਾਪਾਰ ਵਿੱਚੋਂ ਲਾਹਾ = ਲਾਭ ਲੈ ਲੈ ਕੇ ਆਪਣੇ ਕਾਜ = ਕੰਮਾਂ ਨੂੰ ਸਵਾਰੀ = ਸੰਵਾਰਦੇ ਹਨ।

### ਦੂਸਰਾ ਅਰਥ

**ਸਾਗਰ ਅੰਦਰਿ ਬੋਹਿਥਾ; ਵਿਚਿ ਮੁਹਾਣਾ ਪਰਉਪਕਾਰੀ।**

ਗੁਰਮੁਖ ਜਨ ਸੰਸਾਰ ਸਾਗਰ = ਸਮੁੰਦਰ ਅੰਦਰ ਬੋਹਿਥਾ = ਜਹਾਜ਼ ਦੀ ਨਿਆਈਂ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਵਾਹਿਗੁਰੂ ਨਾਮ ਜਹਾਜ਼ ਹੈ, ਇਸ ਜਹਾਜ਼ ਨੂੰ ਚਲਾਉਣ ਵਾਲੇ ਮੁਹਾਣਾ = ਮਲਾਹ ਰੂਪ ਸਤਿਗੁਰੂ ਜੀ ਪਰਉਪਕਾਰੀ ਹਨ।

**ਭਾਰ ਅਥਰਬਣ ਲਦੀਐ; ਲੈ ਵਾਪਾਰੁ ਚੜਨਿ ਵਾਪਾਰੀ।**

ਪਾਪਾਂ ਦੇ ਅਥਰਬਣ = ਅਸਹਿ ਭਾਰ ਸਹਿਤ ਸਾਡੇ ਸਰੀਰ ਜੀਵਨ ਰੂਪ ਬੋਹਿਥੇ ਵਿਚ ਲੱਦੇ ਪਏ ਹਨ, ਵਾਪਾਰੀ ਰੂਪ ਜੀਵ ਵਿਸ਼੍ਵ, ਤੈਜਸ, ਪ੍ਰਗਯ, ਜਾਗ੍ਰਤ, ਸੁਪਨ, ਸੁਖੋਪਤੀ ਦਾ ਵਾਪਾਰ ਕਰਨ ਵਾਸਤੇ ਤਿੰਨ ਦੇਹਾਂ (ਅਸਥੂਲ, ਸੂਖਮ, ਕਾਰਨ) ਲੈ ਕੇ ਚੜਨਿ = ਚੜ੍ਹਦੇ ਹਨ, ਭਾਵ ਸਵਾਰ ਹੁੰਦੇ ਹਨ।

**ਸਾਇਰ ਲਹਰ ਨ ਵਿਆਪਈ; ਅਤਿ ਅਸਗਾਹ ਅਥਾਹ ਅਪਾਰੀ।**

ਜੋ ਅਤਿ = ਬਹੁਤ ਅਥਾਹ = ਡੂੰਘਾ, ਅਸਗਾਹ = ਅਗਾਧ ਤੇ ਅਪਾਰੀ = ਬੇਅੰਤ ਪਦਾਰਥਾਂ ਦੇ ਪਾਣੀ ਨਾਲ ਸੰਸਾਰ ਸਾਇਰ = ਸਮੁੰਦਰ ਭਰਿਆ ਹੋਇਆ ਹੈ, ਉਸ ਵਿਚ ਗੁਰਮੁਖਾਂ ਨੂੰ ਤ੍ਰਿਸ਼ਨਾ ਰੂਪੀ ਲਹਿਰਾਂ ਨਹੀਂ ਵਿਆਪਈ = ਵਿਆਪਦੀਆਂ।

**ਬਾਹਲੇ ਪੂਰ ਲੰਘਾਇਦਾ; ਸਹੀ ਸਲਾਮਤਿ ਪਾਰਿ ਉਤਾਰੀ।**

ਮਲਾਹ ਰੂਪ ਸਤਿਗੁਰੂ ਜੀ ਸੰਸਾਰ-ਸਮੁੰਦਰ ਅੰਦਰ ਬਾਹਲੇ ਪੂਰਾਂ ਦੇ ਪੂਰ ਸਹੀ ਸਲਾਮਤ ਭਾਵ ਨਿਸਚੇ ਕਰਕੇ ਪਾਰ ਲੰਘਾ ਕੇ ਉਤਾਰ ਦਿੰਦੇ ਹਨ।

**ਦੂਣੇ ਚਉਣੇ ਦੰਮ ਹੋਨਿ; ਲਾਹਾ ਲੈ ਲੈ ਕਾਜ ਸਵਾਰੀ।**

ਵਾਪਾਰੀ ਰੂਪ ਗੁਰਸਿੱਖ ਜੀਵਨ ਰੂਪ ਜਹਾਜ਼ ਵਿਚ ਸ਼ੁਭ ਗੁਣ ਲੱਦਦੇ ਹਨ, ਫਿਰ ਉਨ੍ਹਾਂ ਪਾਸ ਨਾਮ

ਧਨ ਰੂਪ ਦਮੜੇ ਦੂਣੇ-ਚੌਣੇ ਹੋ ਜਾਂਦੇ ਹਨ। ਮੁਕਤੀ ਰੂਪੀ ਲਾਹਾ ਲੈ ਲੈ ਕੇ ਹੋਰਨਾਂ ਦਾ ਭੀ ਜਨਮ ਰੂਪੀ ਕਾਜ ਸਵਾਰੀ = ਸੰਵਾਰਦੇ ਹਨ।

## ਗੁਰਮੁਖ ਸੁਖ ਫਲੁ ਸਾਧ ਸੰਗਿ; ਭਵਜਲ ਅੰਦਰ ਦੁੱਤਰ ਤਾਰੀ।

ਅਜਿਹੇ ਗੁਰਮੁਖ ਦੇ ਉਪਦੇਸ਼ ਰੂਪੀ ਜਹਾਜ਼ ਅੰਦਰ = ਵਿਚ ਜਗਿਆਸੂ ਜਨ ਬੈਠ ਕੇ ਨਾਮ ਰੂਪੀ ਸੁਖ ਫਲ ਦੁਆਰਾ ਦੁੱਤਰ = ਨਾ ਤਰੇ ਜਾਣ ਵਾਲੇ ਭਵਜਲ = ਸੰਸਾਰ-ਸਮੁੰਦਰ ਤੋਂ ਤਾਰੀ = ਤਰ ਜਾਂਦੇ ਹਨ।

## ਜੀਵਨ ਮੁਕਤਿ ਜੁਗਤਿ; ਨਿਰੰਕਾਰੀ ॥੫॥

ਇਸ ਪ੍ਰਕਾਰ ਜਗਿਆਸੂ ਜਨ ਗੁਰੂ ਵੱਲੋਂ ਦੱਸੇ ਜੁਗਤਿ = ਢੰਗ ਅਨੁਸਾਰ ਨਿਰੰਕਾਰੀ = ਨਿਰਾਕਾਰ ਪਰਮਾਤਮਾ ਦਾ ਨਾਮ ਜਪ ਕੇ ਜੀਵਨ ਮੁਕਤ ਹੁੰਦੇ ਹਨ ॥੫॥

### ਪਉੜੀ ੬ (ਬਾਵਨ ਚੰਦਨ ਤੋਂ ਗੁਰਮੁਖ)

## ਬਾਵਨ ਚੰਦਨ ਬਿਰਖ ਹੋਇ; ਵਣਖੰਡ ਅੰਦਰ ਵਸੈ ਉਜਾੜੀ।

ਬਾਵਨ = ਬਵੰਜਾ ਉਗਲੀਆਂ ਵਾਲਾ ਚੰਦਨ ਦਾ ਬ੍ਰਿਛ ਹੋਇ = ਹੋ ਕੇ ਵਣਖੰਡ = ਜੰਗਲ ਦੇ ਅੰਦਰ = ਵਿਚ ਉਜਾੜੀ = ਉਜਾੜ ਵਾਲੀ ਥਾਂ 'ਤੇ ਵਸੈ = ਵੱਸਦਾ ਹੈ।

## ਪਾਸਿ ਨਿਵਾਸੁ ਵਣਾਸਪਤਿ; ਨਿਹਚਲੁ ਲਾਇ ਉਰਧ ਤਪ ਤਾੜੀ।

ਚੰਦਨ ਦਾ ਬ੍ਰਿਛ ਵਣਾਸਪਤਿ = ਬਨਸਪਤੀ ਕੋਲ ਨਿਵਾਸ = ਵਾਸਾ ਕਰ ਕੇ ਨਿਹਚਲੁ = ਅਚੱਲ ਹੋ ਕੇ ਤਾੜੀ = ਸਮਾਧੀ ਲਾ ਕੇ ਉਰਧ = ਪੁੱਠੇ ਹੋ ਕੇ ਤਪ ਕਰਦਾ ਹੈ।

## ਪਵਣ ਗਵਣੁ ਸਨਬੰਧੁ ਕਰਿ; ਗੰਧ ਸੁਗੰਧ ਉਲਾਸ ਉਘਾੜੀ।

ਜਦੋਂ ਪਵਣ = ਹਵਾ ਚੰਦਨ ਦੇ ਰੁੱਖ ਨਾਲ ਸਨਬੰਧੁ = ਸੰਬੰਧ ਕਰਿ = ਕਰ ਕੇ ਗਵਣੁ = ਚੱਲਦੀ ਹੈ ਤਾਂ ਚੰਦਨ ਹਵਾ ਨਾਲ ਫੈਲਦੀ ਗੰਧ = ਵਾਸ਼ਨਾ ਦੀ ਸੁਗੰਧ = ਖ਼ੁਸ਼ਬੂ ਨੂੰ ਦੇਖ ਕੇ ਉਲਾਸ = ਖ਼ੁਸ਼ੀ ਉਘਾੜੀ = ਜ਼ਾਹਰ ਕਰਦਾ ਹੈ।

## ਅਫਲ ਸਫਲ ਸਮਦਰਸ ਹੋਇ; ਕਰੇ ਵਣਸਪਤਿ ਚੰਦਨ ਵਾੜੀ।

ਚੰਦਨ ਦੀ ਵਾਸ਼ਨਾ ਸਮਦਰਸ = ਇੱਕੋ ਨਜ਼ਰ ਭਾਵ ਇੱਕੋ ਭਾਵਨਾ ਵਾਲੀ ਹੋ ਕੇ ਅਫਲ = ਫਲਾਂ ਤੋਂ ਹੀਣੇ ਅਤੇ ਸਫਲ = ਫਲਾਂ ਸਹਿਤ ਬ੍ਰਿਛਾਂ ਵਿਚ ਪ੍ਰਵੇਸ਼ ਕਰਦੀ ਹੈ ਅਤੇ ਸਾਰੀ ਵਣਸਪਤਿ = ਬਨਸਪਤੀ ਨੂੰ ਚੰਦਨ ਦਾ ਵਾੜੀ = ਬਗ਼ੀਚਾ ਬਣਾ ਦਿੰਦੀ ਹੈ।

### ਦੂਸਰਾ ਅਰਥ

**ਬਾਵਨ ਚੰਦਨ ਬਿਰਖੁ ਹੋਇ; ਵਣਖੰਡ ਅੰਦਰ ਵਸੈ ਉਜਾੜੀ।**

ਬਾਵਨ ਚੰਦਨ ਬ੍ਰਿਛ ਦੀ ਨਿਆਈਂ ਗੁਰਮੁਖ ਹਨ, ਉਹ ਸੰਸਾਰ ਰੂਪੀ ਵਣਖੰਡ ਅੰਦਰ ਉੱਥੇ ਵਸੈ = ਵੱਸਦੇ ਹਨ, ਜਿਥੇ ਸ਼ੁਭ ਗੁਣ ਲੋਕਾਂ ਦੇ ਹਿਰਦੇ ਅੰਦਰੋਂ ਉੱਜੜ ਚੁੱਕੇ ਹਨ, ਭਾਵ ਉਨ੍ਹਾਂ ਨੂੰ ਸ਼ੁਭ ਗੁਣ ਦੇਣ ਵਾਸਤੇ ਉੱਥੇ ਵੱਸਦੇ ਹਨ।

**ਪਾਸਿ ਨਿਵਾਸੁ ਵਣਾਸਪਤਿ; ਨਿਹਚਲੁ ਲਾਇ ਉਰਧ ਤਪ ਤਾੜੀ।**

ਸੰਸਾਰ ਦੇ ਜੀਵਾਂ ਰੂਪੀ ਬਨਸਪਤੀ ਪਾਸ ਗੁਰਮੁਖ ਰੂਪ ਚੰਦਨ ਨਿਵਾਸ ਕਰਦੇ ਹਨ, ਆਪਣੇ ਚਿੱਤ ਨੂੰ ਪਰਮਾਤਮਾ ਵੱਲ ਲਾ ਕੇ ਨਿਹਚਲੁ = ਅਚੱਲ ਹੋਏ ਹਨ। ਬਿਰਤੀ ਰੂਪੀ ਤਾੜੀ ਲਾ ਕੇ ਸਤੋ ਗੁਣੀ ਤਪ ਕਰ ਕੇ, ਭਾਵ ਗਿਆਨ ਰੂਪੀ ਤਪ ਪ੍ਰਾਪਤ ਕਰ ਕੇ ਬਿਰਤੀ ਉਰਧ = ਬਹੁਤ ਉੱਪਰ ਉੱਠ ਚੁੱਕੀ ਹੈ, ਭਾਵ ਤੁਰੀਆ ਪਦ ਨੂੰ ਪਹੁੰਚ ਗਏ ਹਨ।

**ਪਵਣ ਗਵਣੁ ਸਨਬੰਧੁ ਕਰਿ; ਗੰਧ ਸੁਗੰਧ ਉਲਾਸ ਉਘਾੜੀ।**

ਗੁਰੂ ਦੀ ਉਪਦੇਸ਼ ਰੂਪ ਪਉਣ ਜਦੋਂ ਉਪਦੇਸ਼ ਦੇਣ ਰੂਪ ਗਵਣ ਕਰਦੀ ਹੈ, ਤਦੋਂ ਜਗਿਆਸੂਆਂ ਨਾਲ ਸਨਬੰਧ = ਸੰਬੰਧ ਕਰ ਕੇ ਭਗਤੀ ਰੂਪ ਸੁਗੰਧੀ ਉਨ੍ਹਾਂ ਨੂੰ ਸੁਗੰਧਿਤ ਕਰ ਦਿੰਦੀ ਹੈ, ਫਿਰ ਉਹ ਭਗਤੀ ਰੂਪ ਸੁਗੰਧੀ ਵਾਲੇ ਹੋ ਕੇ ਉਲਾਸ = ਖ਼ੁਸ਼ੀ ਉਘਾੜੀ = ਜ਼ਾਹਰ ਕਰਦੇ ਹਨ।

**ਅਫਲ ਸਫਲ ਸਮਦਰਸ ਹੋਇ; ਕਰੇ ਵਣਸਪਤਿ ਚੰਦਨ ਵਾੜੀ।**

ਜਿਹੜੇ ਸ਼ੁਭ ਗੁਣਾਂ ਤੋਂ ਅਫਲ = ਫਲ ਹੀਣ, ਸ਼ੁਭ ਗੁਣਾਂ ਦੇ ਸਫਲ = ਫਲ ਸਹਿਤ ਸਨ, ਬਨਸਪਤੀ ਦੀ ਨਿਆਈਂ ਉਨ੍ਹਾਂ ਜਗਿਆਸੂਆਂ ਨੂੰ ਸਮਦਰਸ = ਇਕ-ਸਾਰ ਹੋ ਕਰਕੇ ਗੁਰਮੁਖ ਜਨ ਭਗਤੀ ਰੂਪ ਚੰਦਨ ਦੀ ਵਾੜੀ ਬਣਾ ਦਿੰਦੇ ਹਨ।

## ਗੁਰਮੁਖਿ ਸੁਖ ਫਲ ਸਾਧ ਸੰਗੁ; ਪਤਿਤ ਪੁਨੀਤ ਕਰੈ ਦਿਹਾੜੀ।

ਗੁਰਮੁਖਾਂ ਦੀ ਸਾਧਸੰਗਤ ਹੀ ਸੁਖ ਫਲ ਰੂਪ ਹੈ, ਜੋ ਦਿਹਾੜੀ = ਇੱਕ ਦਿਨ ਵਿਚ ਹੀ, ਭਾਵ ਛੇਤੀ ਹੀ ਪਤਿਤ = ਪਾਪੀਆਂ ਨੂੰ ਪੁਨੀਤ = ਪਵਿੱਤਰ ਕਰ ਦਿੰਦੀ ਹੈ।

## ਅਉਗੁਣ ਕੀਤੇ ਗੁਣ ਕਰੈ; ਕਚ ਪਕਾਈ ਉਪਰਿ ਵਾੜੀ।

ਜੋ ਪੁਰਸ਼ ਗੁਰਮੁਖ ਜਨਾਂ ਵਿਚ ਅਉਗੁਣ = ਦੋਸ਼ ਅਰੋਪਣਾ ਕੀਤੇ = ਕਰਦੇ ਹਨ, ਗੁਰਮੁਖ ਜਨ ਉਨ੍ਹਾਂ ਨੂੰ ਵੀ ਨਾਮ ਦੀ ਸੁਗੰਧੀ ਦੁਆਰਾ ਸ਼ੁਭ ਗੁਣਾਂ ਵਾਲੇ ਕਰੈ = ਕਰ ਦਿੰਦੇ ਹਨ ਅਤੇ ਉਨ੍ਹਾਂ ਦੇ ਕੱਚੇ ਮਨਾਂ ਉਪਰਿ = ਉੱਤੇ ਸ਼ੁਭ ਗੁਣਾਂ ਦੀ ਵਾੜੀ = ਵਾੜ ਲਾ ਕੇ ਸਤਿ, ਸੰਤੋਖ, ਦਇਆ, ਧਰਮ, ਧੀਰਜ ਵਿਚ ਪਕਾਈ = ਪੱਕੇ ਕਰ ਦਿੰਦੇ ਹਨ।

## ਨੀਰ ਨ ਡੋਬੈ; ਅਗਿ ਨ ਸਾੜੀ ॥੬॥

ਗੁਰਮੁਖ ਅਜਿਹੇ ਪੁਰਸ਼ਾਂ ਨੂੰ ਗੁਰਮਤਿ ਵਿਚ ਇਤਨਾ ਪੱਕਾ ਕਰ ਦਿੰਦੇ ਹਨ ਕਿ ਇਨ੍ਹਾਂ ਨੂੰ ਨਾ ਤਾਂ ਪਦਾਰਥਾਂ ਰੂਪ ਨੀਰ = ਪਾਣੀ ਡੋਬੈ = ਡੋਬ ਸਕਦਾ ਹੈ ਅਤੇ ਨਾ ਹੀ ਤ੍ਰਿਸ਼ਨਾਂ ਦੀ ਅੱਗ ਸਾੜੀ = ਸਾੜ ਸਕਦੀ ਹੈ ॥੬॥ ਜੈਸਾ ਕਿ :

**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥** *(ਧਨਾਸਰੀ ਮ: ੫, ਅੰਗ ੬੭੯)*

### ਪਉੜੀ ੭ (ਪਰਉਪਕਾਰੀ ਗੁਰੂ ਪਿਆਰੇ)

## ਰਾਤਿ ਅਨ੍ਹੇਰੀ ਅੰਧਕਾਰੁ; ਲਖ ਕਰੋੜੀ ਚਮਕਨ ਤਾਰੇ।

ਜਿਵੇਂ ਅਨ੍ਹੇਰੀ = ਹਨੇਰੀ ਰਾਤ ਦੇ ਅੰਧਕਾਰੁ = ਹਨੇਰੇ ਵਿਚ ਲੱਖਾਂ ਕਰੋੜੀ = ਕਰੋੜਾਂ ਤਾਰੇ ਚਮਕਨ = ਚਮਕਦੇ ਹਨ।

## ਘਰ ਘਰ ਦੀਵੇ ਬਾਲੀਅਨਿ; ਪਰ ਘਰ ਤਕਨਿ ਚੋਰ ਚਕਾਰੇ।

('ਤੱਕਨਿ' ਅੱਧਕ ਸਹਿਤ ਬੋਲੋ)

ਘਰਾਂ-ਘਰਾਂ ਦੇ ਵਿਚ ਦੀਵੇ ਬਾਲੀਅਨਿ = ਬਲਦੇ ਹਨ, ਪਰ ਫਿਰ ਵੀ ਚੋਰ ਚਕਾਰੇ = ਚੋਰ ਉਚੱਕੇ ਲੋਕ ਚੋਰੀ ਕਰਨ ਵਾਸਤੇ ਰਾਤ ਨੂੰ ਪਰ ਘਰ = ਪਰਾਏ ਘਰਾਂ ਵੱਲ ਤਕਨਿ = ਤੱਕਦੇ ਹਨ।

## ਹਟ ਪਟਣ ਘਰਬਾਰੀਆ; ਦੇ ਦੇ ਤਾਕ ਸਵਨਿ ਨਰ ਨਾਰੇ।

('ਹੱਟ' ਕੱਸ ਕੇ ਬੋਲੋ)

ਪਟਣ = ਸ਼ਹਿਰ ਦੇ ਦੁਕਾਨਦਾਰ ਆਪਣੀਆਂ ਹੱਟਾਂ ਨੂੰ ਅਤੇ ਘਰਬਾਰੀਆ = ਘਰਾਂ ਵਿਚ ਰਹਿਣ ਵਾਲੇ ਨਰ ਨਾਰੇ = ਇਸਤਰੀਆਂ ਤੇ ਪੁਰਸ਼ ਆਪਣੇ ਤਾਕ = ਮਕਾਨ ਦੇ ਬੂਹੇ ਬਾਰੀਆਂ ਦੇ ਦੇ = ਮਾਰ ਮਾਰ ਕੇ ਭਾਵ ਬੰਦ ਕਰ ਕੇ ਸਵਨਿ = ਸੌਂਦੇ ਹਨ।

## ਸੂਰਜ ਜੋਤਿ ਉਦੋਤੁ ਕਰਿ; ਤਾਰੇ ਰਾਤਿ ਅਨ੍ਹੇਰ ਨਿਵਾਰੇ।

ਸਵੇਰੇ ਜਦੋਂ ਸੂਰਜ ਉਦੋਤੁ = ਉਦੈ ਹੁੰਦਾ ਹੈ ਤਾਂ ਆਪਣੇ ਜੋਤਿ = ਪ੍ਰਕਾਸ਼ ਕਰਕੇ ਤਾਰੇ ਅਤੇ ਰਾਤ ਦੇ ਹਨੇਰੇ ਨੂੰ ਨਿਵਾਰੇ = ਦੂਰ ਕਰ ਦਿੰਦਾ ਹੈ।

## ਬੰਧਨ ਮੁਕਤਿ ਕਰਾਇਦਾ; ਨਾਮੁ ਦਾਨੁ ਇਸਨਾਨੁ ਵਿਚਾਰੇ।

ਇਸ ਤਰ੍ਹਾਂ ਸੂਰਜ ਦਾ ਪ੍ਰਕਾਸ਼ ਹਨੇਰੇ ਨੂੰ ਦੂਰ ਕਰ ਕੇ ਲੋਕਾਂ ਦੇ ਮਨਾਂ ਵਿਚ ਪਏ ਹੋਏ ਡਰ ਨੂੰ ਬੰਧਨਾਂ ਤੋਂ ਮੁਕਤ ਕਰਾਇਦਾ = ਕਰਦਾ ਹੈ ਅਤੇ ਲੋਕੀਂ ਨਾਮ, ਦਾਨ, ਇਸ਼ਨਾਨ ਤੇ ਵਿਹਾਰਾਂ ਵਿਚ ਵਿਚਾਰ ਕਰਨ ਲੱਗ ਜਾਂਦੇ ਹਨ।

### ਦੂਸਰਾ ਅਰਥ

**ਰਾਤਿ ਅਨ੍ਹੇਰੀ ਅੰਧਕਾਰੁ; ਲਖ ਕਰੋੜੀ ਚਮਕਨ ਤਾਰੇ।**

ਅਵਿੱਦਿਆ ਰੂਪੀ ਅਨ੍ਹੇਰੀ = ਹਨੇਰੀ ਰਾਤ ਵਿਚ **ਵਾ:** ਉਮਰ ਰੂਪੀ ਹਨੇਰੀ ਰਾਤ ਵਿਚ ਅਗਿਆਨ ਦਾ ਅੰਧਕਾਰੁ = ਹਨੇਰਾ ਪਿਆ ਹੋਇਆ ਹੈ, ਲੱਖਾਂ ਕਰੋੜਾਂ ਤਾਰਿਆਂ ਦੀ ਨਿਆਈਂ ਰਿਧੀਆਂ ਸਿਧੀਆਂ ਦੀਆਂ ਸ਼ਕਤੀਆਂ ਦੇ ਮਾਲਕ ਪਾਖੰਡੀ ਲੋਕਾਂ ਨੂੰ ਖ਼ੁਸ਼ ਕਰਨ ਵਾਸਤੇ, ਭਾਵ ਦਿਖਾਵੇ ਵਾਸਤੇ ਚਮਕਾਰੇ ਮਾਰਦੇ ਹਨ।

**ਘਰ ਘਰ ਦੀਵੇ ਬਾਲੀਅਨਿ; ਪਰ ਘਰ ਤਕਨਿ ਚੋਰ ਚਕਾਰੇ।**

ਛੇ ਸ਼ਾਸਤਰਾਂ ਰੂਪੀ ਘਰ ਘਰ ਵਿਚ ਗਿਆਨ ਦੇ ਦੀਵੇ ਬਾਲੀਅਨਿ = ਬਾਲੇ ਹੋਏ ਹਨ, ਫਿਰ ਵੀ ਦੇਵੀ ਦੇਵਤਿਆਂ ਜਾਂ ਪਾਖੰਡੀਆਂ ਦੇ ਪਰ ਘਰ = ਪਰਾਏ ਘਰਾਂ ਨੂੰ ਤੱਕਦੇ ਹਨ ਅਤੇ ਕਾਮ, ਕ੍ਰੋਧ ਆਦਿ ਚੋਰ, ਸ਼ਬਦ, ਸਪਰਸ਼, ਰੂਪ, ਰਸ, ਗੰਧ ਚਕਾਰੇ = ਉਚਾਕੇ ਇਹ ਇਨ੍ਹਾਂ ਦੇ ਸਰੀਰ ਰੂਪੀ ਘਰਾਂ ਨੂੰ ਲੁੱਟਣ ਲੱਗੇ ਹੋਏ ਹਨ।

**ਹਟ ਪਟਣ ਘਰਬਾਰੀਆ; ਦੇ ਦੇ ਤਾਕ ਸਵਨਿ ਨਰ ਨਾਰੇ।**

ਸਰੀਰ ਰੂਪੀ ਪਟਣ = ਸ਼ਹਿਰ ਵਿਚ ਇੰਦਰਿਆਂ ਰੂਪੀ ਹੱਟੀਆਂ 'ਤੇ ਅੰਤਸ਼ਕਰਣ ਰੂਪੀ ਘਰ ਵਿਚ ਰਹਿਣ ਵਾਲਾ ਜੀਵਾਤਮਾ ਹੈ, ਨਰ ਰੂਪ ਤੱਤਬੇਤੇ ਅਤੇ ਨਾਰੇ = ਇਸਤਰੀ ਰੂਪ ਮੱਧਮ ਅਧਿਕਾਰੀ ਆਪਣੇ ਸਾਧਨਾ ਰੂਪੀ ਤਾਕ = ਤਖ਼ਤੇ ਅੜਾ ਕੇ ਸਮਾਧੀ ਵਿਚ ਸਵਨਿ = ਸੌਂਦੇ ਹਨ **ਵਾ:** ਸੰਤੋਖ ਦਾ ਜਿੰਦਰ ਲਾ ਕੇ ਸ਼ਾਂਤੀ

ਰੂਪੀ ਸਮਾਧੀ ਵਿਚ ਸੌਂਦੇ ਹਨ, ਇਸ ਤਰ੍ਹਾਂ ਦੇ ਸਾਧਨਾ ਵਿਚ ਆਪਣੇ ਮਨ ਨੂੰ ਦੇ ਦੇ ਕੇ ਅਨੰਦ ਵਿਚ ਸੌਂਦੇ ਹਨ।

**ਸੂਰਜ ਜੋਤਿ ਉਦੋਤੁ ਕਰਿ; ਤਾਰੇ ਰਾਤਿ ਅਨ੍ਹੇਰ ਨਿਵਾਰੇ।**

ਸੂਰਜ ਰੂਪ ਸਤਿਗੁਰੂ ਜੀ ਜਦੋਂ ਗਿਆਨ ਦਾ ਜੋਤਿ = ਪ੍ਰਕਾਸ਼ ਉਦੋਤੁ = ਪ੍ਰਗਟ ਕਰਦੇ ਹਨ, ਉਦੋਂ ਜਗਿਆਸੂ ਜਨਾਂ ਦੇ ਅੰਦਰੋਂ ਤਾਰਿਆਂ ਦੀ ਨਿਆਈਂ ਰਿਧੀਆਂ, ਸਿਧੀਆਂ ਦੀਆਂ ਸ਼ਕਤੀਆਂ ਦੀ ਹਉਮੈ ਤੇ ਅਵਿੱਦਿਆ ਦੀ ਰਾਤ, ਅਗਿਆਨ ਦਾ ਅਨ੍ਹੇਰ = ਹਨੇਰਾ ਨਿਵਾਰੇ = ਦੂਰ, ਮੇਟ ਦਿੰਦੇ ਹਨ।

**ਬੰਧਨ ਮੁਕਤਿ ਕਰਾਇਦਾ; ਨਾਮੁ ਦਾਨੁ ਇਸਨਾਨੁ ਵਿਚਾਰੇ।**

ਇਉਂ ਸਤਿਗੁਰੂ ਜੀ ਜਗਿਆਸੂ ਜਨਾਂ ਨੂੰ ਸੰਸਾਰ ਦੇ ਬੰਧਨਾਂ ਤੋਂ ਮੁਕਤ ਕਰਾਇਦਾ = ਕਰਾ ਦਿੰਦੇ ਹਨ ਅਤੇ ਨਾਮ, ਦਾਨ, ਇਸ਼ਨਾਨ ਤੇ ਸ਼ਬਦ ਦੀ ਵਿਚਾਰ ਦ੍ਰਿੜ੍ਹ ਕਰਾ ਦਿੰਦੇ ਹਨ।

## ਗੁਰਮੁਖਿ ਸੁਖ ਫਲੁ ਸਾਧ ਸੰਗੁ;
## ਪਸੂ ਪਰੇਤ ਪਤਿਤ ਨਿਸਤਾਰੇ।

('ਪਸੂ' ਪੋਲਾ ਬੋਲੋ)

ਇਸੇ ਤਰ੍ਹਾਂ ਗੁਰਮੁਖ ਸਾਧਸੰਗਤ ਵਿਚ ਨਾਮ ਰੂਪੀ ਸੁਖ ਫਲ ਦੇ ਪ੍ਰਕਾਸ਼ ਦੁਆਰਾ ਪਸ਼ੂ, ਪ੍ਰੇਤਾਂ ਦੀ ਨਿਆਈਂ ਗਿਆਨ ਤੋਂ ਹੀਣੇ ਪਤਿਤ = ਪਾਪੀ ਪੁਰਸ਼ਾਂ ਨੂੰ ਨਿਸਤਾਰੇ = ਤਾਰ ਦਿੰਦੇ ਹਨ।

## ਪਰਉਪਕਾਰੀ; ਗੁਰੂ ਪਿਆਰੇ ॥੭॥

ਅਜਿਹੇ ਪਰਉਪਕਾਰੀ = ਦੂਜਿਆਂ ਦਾ ਭਲਾ ਕਰਨ ਵਾਲੇ ਗੁਰਮੁਖ ਹੀ ਗੁਰੂ ਨੂੰ ਪਿਆਰੇ ਲੱਗਦੇ ਹਨ।

### ਪਉੜੀ ੮ (ਸਾਧਸੰਗਤ ਮਾਨਸਰੋਵਰ)

## ਮਾਨ ਸਰੋਵਰੁ ਆਖੀਐ; ਊਪਰਿ ਹੰਸ ਸੁ ਵੰਸ ਵਸੰਦੇ।

ਜਿਸ ਸਰੋਵਰ ਉੱਤੇ ਹੰਸਾਂ ਦੀ ਸੁ = ਸ੍ਰੇਸ਼ਟ ਵੰਸ = ਕੁਲ ਵਸੰਦੇ = ਵੱਸਦੀ ਹੈ, ਉਸ ਨੂੰ ਮਾਨਸਰੋਵਰ ਆਖੀਐ = ਆਖਿਆ ਜਾਂਦਾ ਹੈ।

## ਮੋਤੀ ਮਾਣਕ ਮਾਨਸਰਿ; ਚੁਣਿ ਚੁਣਿ ਹੰਸ ਅਮੋਲ ਚੁਗੰਦੇ।

ਹੰਸ ਮਾਨਸਰ ਸਰੋਵਰ ਉੱਤੇ ਜਾ ਕੇ ਅਮੋਲ = ਅਮੋਲਕ ਮੋਤੀ ਤੇ ਮਾਣਕ ਚੁਣ-ਚੁਣ ਕੇ ਚੁੱਗਦੇ ਹਨ, ਭਾਵ ਖਾਂਦੇ ਹਨ। ਜੈਸਾ ਕਿ :

**ਊਜਲ ਮੋਤੀ ਚੂਗਹਿ ਹੰਸ ॥** *(ਆਸਾ ਮ: ੧, ਅੰਗ ੩੫੨)*

## ਖੀਰੁ ਨੀਰੁ ਨਿਵਾਰਦੇ; ਲਹਿਰੀਂ ਅੰਦਰਿ ਫਿਰਨਿ ਤਰੰਦੇ।

ਮਾਨਸਰ ਸਰੋਵਰ ਉੱਤੇ ਰਹਿਣ ਵਾਲੇ ਹੰਸ ਆਪਣੀ ਚੁੰਝ ਦੁਆਰਾ ਖੀਰੁ = ਦੁੱਧ ਅਤੇ ਨੀਰੁ = ਪਾਣੀ ਨੂੰ ਨਿਵਾਰਦੇ = ਨਿਖੇੜ ਦਿੰਦੇ ਹਨ, ਭਾਵ ਵੱਖ-ਵੱਖ ਕਰ ਦਿੰਦੇ ਹਨ ਅਤੇ ਮਾਨਸਰ ਸਰੋਵਰ ਦੀਆਂ ਲਹਰੀਂ = ਤਰੰਗਾਂ ਵਿਚ ਤਰੰਦੇ = ਤਰਦੇ ਫਿਰਨਿ = ਫਿਰਦੇ ਹਨ।

## ਮਾਨ ਸਰੋਵਰੁ ਛਡਿ ਕੈ; ਹੋਰਤ ਥਾਇ ਨ ਜਾਇ ਬਹੰਦੇ।

ਹੰਸ ਕਦੇ ਵੀ ਮਾਨ ਸਰੋਵਰ ਨੂੰ ਛੱਡ ਕੇ ਹੋਰਤ = ਹੋਰ ਕਿਸੇ ਵੀ ਥਾਇ = ਥਾਂ 'ਤੇ ਜਾਇ = ਜਾ ਕੇ ਨ = ਨਹੀਂ ਬਹੰਦੇ = ਬੈਠਦੇ, ਭਾਵ ਛੱਪੜਾਂ ਆਦਿਕ 'ਤੇ ਜਾ ਕੇ ਨਹੀਂ ਬੈਠਦੇ।

**ਦੂਸਰਾ ਅਰਥ**

**ਮਾਨ ਸਰੋਵਰੁ ਆਖੀਐ; ਉਪਰਿ ਹੰਸ ਸੁ ਵੰਸ ਵਸੰਦੇ।**

ਸਾਧਸੰਗਤ ਨੂੰ ਹੀ ਅਸਲੀ ਮਾਨਸਰੋਵਰ ਆਖੀਐ = ਕਿਹਾ ਜਾਂਦਾ ਹੈ, ਜਿਸ ਉੱਪਰ ਗੁਰਮੁਖ ਰੂਪ ਹੰਸਾਂ ਦੀ ਸੁ = ਸ੍ਰੇਸ਼ਟ ਵੰਸ ਵੱਸਦੀ ਹੈ, ਭਾਵ ਸ੍ਰੇਸ਼ਟ ਗੁਣ ਵਾਲੇ ਗੁਰਮੁਖ ਵੱਸਦੇ ਹਨ।

**ਮੋਤੀ ਮਾਣਕ ਮਾਨਸਰਿ; ਚੁਣਿ ਚੁਣਿ ਹੰਸ ਅਮੋਲ ਚੁਗੰਦੇ।**

ਸਾਧਸੰਗਤ ਰੂਪੀ ਮਾਨਸਰੋਵਰ ਵਿਚ ਗੁਰਮੁਖ ਰੂਪ ਹੰਸ ਅਮੋਲਕ ਵੈਰਾਗ ਰੂਪੀ ਮੋਤੀ, ਸ੍ਵਣ ਰੂਪ ਮਾਣਕ ਚੁਣ ਚੁਣ ਕੇ ਚੁੱਗਦੇ ਹਨ, ਭਾਵ ਇਹ ਸ਼ੁਭ ਗੁਣ ਇਕੱਤਰ ਕਰਦੇ ਹਨ।

**ਖੀਰੁ ਨੀਰੁ ਨਿਵਾਰਦੇ; ਲਹਿਰੀਂ ਅੰਦਰਿ ਫਿਰਨਿ ਤਰੰਦੇ।**

ਦੁੱਧ ਰੂਪ ਸਤਿ, ਚੇਤਨ, ਅਨੰਦ ਨੂੰ ਗ੍ਰਹਿਣ ਕਰ ਕੇ ਪਾਣੀ ਦੀ ਨਿਆਈਂ ਮਾਇਆ ਦੀਆਂ ਅੰਸਾਂ ਨਾਮ ਤੇ ਰੂਪ ਨੂੰ ਨਿਵਾਰਦੇ = ਨਿਖੇੜ, ਭਾਵ ਤਿਆਗ ਦਿੰਦੇ ਹਨ, ਸੰਸਾਰ ਦੀਆਂ ਲੋਭ ਰੂਪੀ ਲਹਿਰਾਂ ਵਿਚ ਲੁਭਾਇਮਾਨ ਨਹੀਂ ਹੁੰਦੇ, ਬਲਕਿ ਉਨ੍ਹਾਂ ਵਿਚ ਨਿਰਲੇਪਤਾ ਰੂਪ ਤੈਰਦੇ ਫਿਰਦੇ ਹਨ।

**ਮਾਨ ਸਰੋਵਰੁ ਛਡਿ ਕੈ; ਹੋਰਤ ਥਾਇ ਨ ਜਾਇ ਬਹੰਦੇ।**

ਸਾਧਸੰਗਤ ਰੂਪ ਮਾਨਸਰੋਵਰ ਨੂੰ ਛੱਡ ਕੇ ਹੋਰਤ = ਹੋਰ ਕੁਸੰਗਤ ਰੂਪ ਛੱਪੜ ਆਦਿ ਥਾਂ ਉੱਤੇ ਜਾ ਕੇ ਨਹੀਂ ਬੈਠਦੇ।

## ਗੁਰਮੁਖਿ ਸੁਖ ਫਲੁ ਸਾਧ ਸੰਗੁ; ਪਰਮਹੰਸ ਗੁਰ ਸਿਖ ਸੋਹੰਦੇ।

ਸਾਧਸੰਗਤ ਹੀ ਗੁਰਮੁਖਾਂ ਲਈ ਸੁਖ ਫਲ ਰੂਪ ਹੈ, ਜਿਸ ਪ੍ਰਕਾਰ ਪਰਮਹੰਸ ਮਾਨਸਰੋਵਰ ਉੱਤੇ ਸ਼ੋਭਦੇ ਹਨ, ਇਸੇ ਤਰ੍ਹਾਂ ਪਰਮਹੰਸ ਰੂਪ ਗੁਰਸਿੱਖ ਮਾਨਸਰ ਸਰੋਵਰ ਰੂਪੀ ਸਾਧਸੰਗਤ ਵਿਚ ਸੋਹੰਦੇ = ਸ਼ੋਭਦੇ ਹਨ।

## ਇਕ ਮਨਿ ਇਕੁ ਧਿਆਇਦੇ; ਦੂਜੈ ਭਾਇ ਨ ਜਾਇ ਫਿਰੰਦੇ।

ਗੁਰਮੁਖ ਹਮੇਸ਼ਾਂ ਇਕ ਮਨਿ = ਇਕਾਗਰ ਮਨ ਹੋ ਕੇ ਇਕ ਪਰਮਾਤਮਾ ਨੂੰ ਧਿਆਇਦੇ = ਧਿਆਉਂਦੇ ਹਨ। ਆਪਣੇ ਮਨ ਵਿਚ ਦੂਜੈ = ਦਵੈਸ਼ ਭਾਇ = ਭਾਵ ਨ = ਨਹੀਂ ਰੱਖਦੇ ਅਤੇ ਇਕ ਪਰਮਾਤਮਾ ਦੇ ਦਰ ਨੂੰ ਛੱਡ ਕੇ ਹੋਰ ਦੇਵੀ ਦੇਵਤਿਆਂ ਜਾਂ ਪਾਖੰਡੀਆਂ ਦੇ ਦਰ ਉੱਤੇ ਜਾਇ = ਜਾ ਕੇ ਨਹੀਂ ਫਿਰੰਦੇ = ਫਿਰਦੇ ਹਨ।

## ਸਬਦੁ ਸੁਰਤਿ ਲਿਵ; ਅਲਖ ਲਖੰਦੇ ॥੮॥

ਅਜਿਹੇ ਗੁਰਮੁਖ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵ = ਬਿਰਤੀ ਲਾ ਕੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖੰਦੇ = ਲਖ ਲੈਂਦੇ ਹਨ ॥੮॥

### ਪਉੜੀ ੯ (ਗੁਰਮੁਖ ਪਾਰਸ)

## ਪਾਰਸੁ ਪਥਰੁ ਆਖੀਐ; ਲੁਕਿਆ ਰਹੈ ਨ ਆਪੁ ਜਣਾਏ।

ਜਗਤ ਦੇ ਲੋਕ ਪਾਰਸ ਨੂੰ ਪੱਥਰ ਦੀ ਸ਼ਕਲ ਦਾ ਆਖੀਐ = ਆਖਦੇ ਹਨ, ਜੋ ਪਹਾੜਾਂ ਵਿਚ ਲੁਕਿਆ ਰਹੈ = ਰਹਿੰਦਾ ਹੈ ਅਤੇ ਕਦੇ ਵੀ ਆਪਣਾ ਆਪ ਨ = ਨਹੀਂ ਜਣਾਏ = ਜਣਾਉਂਦਾ, ਭਾਵ ਪ੍ਰਗਟ ਨਹੀਂ ਹੁੰਦਾ, ਗੁਪਤ ਰਹਿੰਦਾ ਹੈ।

## ਵਿਰਲਾ ਕੋਇ ਸਿਵਾਣਦਾ; ਖੋਜੀ ਖੋਜ ਲਏ ਸੋ ਪਾਏ।

ਕੋਇ = ਕੋਈ ਵਿਰਲਾ ਹੀ ਪਾਰਸ ਦੇ ਪੱਥਰ ਨੂੰ ਸਿਵਾਣਦਾ = ਪਛਾਣਦਾ ਹੈ ਜਾਂ ਫਿਰ ਜੋ ਖੋਜੀ = ਖੋਜ ਕਰਨ ਵਾਲਾ ਇਸ ਨੂੰ ਪਰਬਤਾਂ ਵਿਚ ਖੋਜ = ਲੱਭਣ ਲਈ ਜਾਂਦਾ ਹੈ, ਸੋ = ਉਹ ਹੀ ਇਸ ਨੂੰ ਪਾਏ = ਪਾ ਲੈਂਦਾ ਹੈ।

## ਪਾਰਸੁ ਪਰਸਿ ਅਪਰਸੁ ਹੋਇ; ਅਸਟਧਾਤੁ ਇਕ ਧਾਤੁ ਕਰਾਏ।

ਪਾਰਸ ਨਾਲ ਪਰਸਿ = ਸਪਰਸ਼ ਕਰਨ ਵਾਲੀ ਜੇਕਰ ਕੋਈ ਅਪਰਸੁ = ਨਾ ਪਰਸਣ ਯੋਗ ਧਾਤ ਹੋਵੇ, ਉਹ ਵੀ ਪਾਰਸ ਨਾਲ ਪਰਸ ਕੇ ਅਸਟਧਾਤੁ = ਅੱਠ ਧਾਤਾਂ ਵਿੱਚੋਂ ਇਕ ਧਾਤ ਸੋਨਾ ਕਰਾਏ = ਬਣ ਜਾਂਦੀ ਹੈ।

## ਬਾਰਹ ਵੰਨੀ ਹੋਇਕੈ; ਕੰਚਨੁ ਮੁਲਿ ਅਮੁਲਿ ਵਿਕਾਏ।

ਫਿਰ ਉਹ ਧਾਤ ਬਾਰਹ = ਬਾਰਾਂ ਵੰਨੀ ਦਾ ਸ਼ੁੱਧ ਅਮੁਲਿ = ਅਮੋਲਕ ਕੰਚਨ = ਸੋਨਾ ਹੋਇਕੈ = ਹੋ ਕੇ ਬਹੁਤ ਭਾਰੀ ਮੁੱਲ ਨਾਲ ਵਿਕਾਏ = ਵਿਕਦੀ ਹੈ। ਜੈਸਾ ਕਿ :

**ਬਾਰਹਾ ਕੰਚਨੁ ਸੁਧੁ ਕਰਾਇਆ॥**
**ਨਦਰਿ ਸਰਾਫ ਵੰਨੀਸ ਚੜਾਇਆ॥** *(ਮਾਰੂ ਸੋਲਹੇ ਮ: ੫, ਅੰਗ ੧੦੭੪)*

### ਦੂਸਰਾ ਅਰਥ

**ਪਾਰਸੁ ਪਥਰੁ ਆਖੀਐ; ਲੁਕਿਆ ਰਹੈ ਨ ਆਪੁ ਜਣਾਏ।**

ਗੁਰਮੁਖਾਂ ਰੂਪ ਪਾਰਸਾਂ ਨੂੰ ਜਗਤ ਦੇ ਲੋਕ ਪੱਥਰ ਦੀ ਨਿਆਈਂ ਆਮ ਲੋਕਾਂ ਵਾਂਗ ਆਖੀਐ = ਆਖਦੇ ਹਨ, ਪਰ ਉਹ ਅਵਸਥਾ ਕਰਕੇ ਲੁਕੇ ਰਹੈ = ਰਹਿੰਦੇ ਤੇ ਕਦੇ ਵੀ ਆਪਣਾ ਆਪ ਜਣਾਉਂਦੇ ਨਹੀਂ ਕਿ ਸਾਡੇ ਵਿਚ ਗਿਆਨ ਦੀ ਪਾਰਸ ਕਲਾ ਹੈ। ਫਿਰ ਉਨ੍ਹਾਂ ਦੀ ਅਵਸਥਾ ਨੂੰ :

**ਵਿਰਲਾ ਕੋਇ ਸਿਵਾਣਦਾ; ਖੋਜੀ ਖੋਜ ਲਏ ਸੋ ਪਾਏ।**

ਕੋਇ = ਕੋਈ ਵਿਰਲਾ ਹੀ ਸਿਵਾਣਦਾ = ਪਛਾਣਦਾ ਹੈ ਕਿ ਇਹ ਬ੍ਰਹਮ ਗਿਆਨੀ ਤਤਬੇਤੇ ਹਨ, ਖੋਜੀ ਹੋ ਕੇ ਖੋਜ ਕਰਨ ਵਾਲੇ ਸੁ = ਉਹ ਜਗਿਆਸੂ ਅਜਿਹੇ ਗੁਰਮੁਖਾਂ ਨੂੰ ਲੱਭ ਲਏ = ਲੈਂਦੇ ਹਨ ਅਤੇ ਉਨ੍ਹਾਂ ਨੂੰ ਪਾਏ = ਪ੍ਰਾਪਤ ਕਰ ਲੈਂਦੇ ਹਨ, ਭਾਵ ਮਿਲ ਜਾਂਦੇ ਹਨ।

**ਪਾਰਸੁ ਪਰਸਿ ਅਪਰਸੁ ਹੋਇ; ਅਸਟਧਾਤੁ ਇਕ ਧਾਤੁ ਕਰਾਏ।**

ਪਾਰਸ ਰੂਪ ਗੁਰਮੁਖ ਤੱਤਬੇਤਿਆਂ ਨਾਲ ਸਪਰਸ਼ ਕਰਨ ਵਾਲਾ ਜੇਕਰ ਕੋਈ ਅਪਰਸ = ਨਾ ਪਰਸਣਯੋਗ

ਹੋਵੇ, ਭਾਵ ਗੁਣਾਂ ਤੋਂ ਹੀਣੇ ਹੋਣ, ਉਨ੍ਹਾਂ ਨੂੰ ਵੀ ਪਾਰਸ ਰੂਪ ਗੁਰਮੁਖ ਆਪਣੇ ਨਾਲ ਸਪਰਸ਼ ਕਰ ਕੇ ਅੱਠ ਧਾਤਾਂ ਦੀ ਨਿਆਈਂ ਚਾਰ ਵਰਨ, ਚਾਰ ਆਸ਼ਰਮ ਵਾਲਿਆਂ ਵਿੱਚੋਂ ਜੁੜਨ ਵਾਲੇ ਨੂੰ ਇਕ ਧਾਤ ਗਿਆਨ ਰੂਪ ਸੋਨਾ ਕਰ ਦਿੰਦੇ ਹਨ।

**ਬਾਰਹ ਵੰਨੀ ਹੋਇਕੈ; ਕੰਚਨੁ ਮੁਲਿ ਅਮੁਲਿ ਵਿਕਾਏ।**

ਫਿਰ ਉਹ ਬਾਰਾਂ ਵੰਨੀ ਦੀ ਨਿਆਈਂ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ ਨੂੰ ਸ਼ੁੱਧ ਕਰਨ ਰੂਪ ਹੋ ਕੇ ਅਮੁਲਿ = ਅਮੋਲਕ ਬ੍ਰਹਮ ਗਿਆਨ ਰੂਪ ਕੰਚਨ ਹੋ ਕੇ ਬਹੁਤ ਭਾਰੀ ਮੁੱਲ ਨਾਲ ਵਿਕਣ ਰੂਪ ਦ੍ਰਿਸ਼ਟੀ ਵਿਚ ਆਉਂਦੇ ਹਨ, ਭਾਵ ਮੰਨੇ ਜਾਂਦੇ ਹਨ ਕਿ ਇਹ ਗਿਆਨਵਾਨ ਹੋ ਗਏ ਹਨ।

## ਗੁਰਮੁਖਿ ਸੁਖ ਫਲ ਸਾਧ ਸੰਗੁ; ਸਬਦ ਸੁਰਤਿ ਲਿਵ ਅਘੜ ਘੜਾਏ।

ਗੁਰਮੁਖ ਸਾਧਸੰਗਤ ਵਿਚ ਨਾਮ ਰੂਪੀ ਸੁਖ ਫਲ ਦੁਆਰਾ ਸ਼ਬਦ ਸੁਰਤ ਦੇ ਅਭਿਆਸ ਵਿਚ ਆਪਣੀ ਲਿਵ = ਬਿਰਤੀ ਨੂੰ ਜੋੜ ਕੇ ਅਘੜ = ਨ ਘੜੇ ਜਾਣ ਵਾਲੇ ਮਨ ਨੂੰ ਘੜਾਏ = ਘੜ ਲੈਂਦੇ ਹਨ।

## ਚਰਣਿ ਸਰਣਿ ਲਿਵਲੀਨੁ ਹੋਇ; ਸੈਂਸਾਰੀ ਨਿਰੰਕਾਰੀ ਭਾਏ।

ਸੈਂਸਾਰੀ = ਸੰਸਾਰ ਵਿਚ ਰਹਿ ਕੇ ਕਾਰ-ਵਿਹਾਰ ਕਰਨ ਵਾਲੇ ਜਿਨ੍ਹਾਂ ਗੁਰਸਿੱਖਾਂ ਨੇ ਗੁਰੂ ਦੇ ਚਰਨਾਂ ਦੀ ਸ਼ਰਣ ਵਿਚ ਆਪਣੀ ਲਿਵਲੀਨੁ (ਲਿਵ + ਲੀਨੁ) ਲਿਵ = ਬਿਰਤੀ ਲੀਨੁ = ਜੋੜੀ ਹੋਇ = ਹੋਈ ਹੈ, ਉਹ ਨਿਰੰਕਾਰੀ = ਪਰਮਾਤਮਾ ਨੂੰ ਭਾਏ = ਭਾ ਜਾਂਦੇ ਹਨ।

## ਘਰਿ ਬਾਰੀ ਹੋਇ; ਨਿਜ ਘਰ ਜਾਏ ॥੯॥

ਅਜਿਹੇ ਗੁਰਸਿੱਖ ਘਰਿ ਬਾਰੀ = ਗ੍ਰਿਹਸਥੀ ਹੋ ਕੇ ਗੁਰੂ ਦੀ ਸਿੱਖਿਆ ਨੂੰ ਹਿਰਦੇ ਵਿਚ ਧਾਰਨ ਕਰ ਕੇ ਆਪਣੇ ਨਿੱਜ ਘਰ = ਸਰੂਪ ਵਿਚ ਪਹੁੰਚ ਜਾਏ = ਜਾਂਦੇ ਹਨ ॥੯॥

### ਪਉੜੀ ੧੦ (ਗੁਰਮੁਖ ਸਭ ਤੋਂ ਉੱਚੇ ਹਨ)

## ਚਿੰਤਾਮਣਿ ਚਿੰਤਾ ਹਰੈ; ਕਾਮਧੇਨੁ ਕਾਮਨਾ ਪੁਜਾਏ।

('ਪੁਜਾਏ' ਕੱਸ ਕੇ ਬੋਲੋ)

ਚਿੰਤਾਮਣਿ = ਉਹ ਰਤਨ ਜੋ ਮਨ ਚਿਤਵੇ ਪਦਾਰਥ ਦਿੰਦਾ ਹੈ, ਜਿਸ ਨਾਲ ਗ਼ਰੀਬੀ ਦੀ ਚਿੰਤਾ ਹਰੈ = ਦੂਰ ਹੁੰਦੀ ਹੈ ਅਤੇ ਕਾਮਧੇਨੁ ਗਊ ਵੀ ਕਾਮਨਾ = ਮਨ ਦੀਆਂ ਇੱਛਾਵਾਂ ਪੁਜਾਏ = ਪੂਰੀਆਂ ਕਰਦੀ ਹੈ।

## ਫਲ ਫੁਲਿ ਦੇਂਦਾ ਪਾਰਜਾਤ; ਰਿਧਿ ਸਿਧਿ ਨਿਧਿ ਨਵਨਾਥ ਲੁਭਾਏ।

ਪਾਰਜਾਤ = ਕਲਪ ਬ੍ਰਿਛ ਵੀ ਆਪਣੇ ਫੁੱਲ ਅਤੇ ਫਲ ਦੇਂਦਾ = ਦਿੰਦਾ ਹੈ, ਭਾਵ ਕਾਮਨਾਵਾਂ ਪੂਰੀਆਂ ਕਰਦਾ ਹੈ ਅਤੇ ਨਵਨਾਥ = ਨੌਂ ਨਾਥ ਵੀ ਆਪਣੀਆਂ ਰਿਧਿ = ਰਿਧੀਆਂ, ਸਿਧਿ = ਸਿਧੀਆਂ, ਨਿਧਿ = ਨਿਧੀਆਂ ਵਿਚ ਹੀ ਲੁਭਾਏ = ਲੁਭਾਇਮਾਨ ਰਹਿੰਦੇ ਹਨ।

### ਦੂਸਰਾ ਅਰਥ

**ਚਿੰਤਾਮਣਿ ਚਿੰਤਾ ਹਰੈ; ਕਾਮਧੇਨੁ ਕਾਮਨਾ ਪੁਜਾਏ।**

ਜਿਹੜੀ ਚਿੰਤਾਮਣੀ ਦੀ ਲੋਕ ਚਿੰਤਾ ਕਰਦੇ ਹਨ, ਗੁਰਮੁਖਾਂ ਨੇ ਉਸ ਦੀ ਚਿੰਤਾ ਹਰੈ = ਮੇਟ ਦਿੱਤੀ

ਹੈ, ਉਹ ਅਚਿੰਤ ਪਦ ਨੂੰ ਪ੍ਰਾਪਤ ਹੋਏ ਹਨ, ਉਨ੍ਹਾਂ ਨੇ ਭਗਤੀ ਰੂਪੀ ਕਾਮਧੇਨ ਗਊ ਪ੍ਰਾਪਤ ਕੀਤੀ ਹੈ, ਜੋ ਕਾਮਨਾਵਾਂ ਪੂਰੀਆਂ ਕਰਨ ਵਾਲੀ ਹੈ।

**ਫਲ ਫੁਲਿ ਦੇਂਦਾ ਪਾਰਜਾਤ; ਰਿਧਿ ਸਿਧਿ ਨਿਧਿ ਨਵਨਾਥ ਲੁਭਾਏ।**

ਗੁਰਮੁਖ ਜਗਿਆਸੂਆਂ ਨੂੰ ਪਾਰਜਾਤ ਵਾਂਗ ਗਿਆਨ ਰੂਪੀ ਫਲ ਤੇ ਸ਼ੁਭ ਗੁਣਾਂ ਰੂਪੀ ਫਲ ਦਿੰਦੇ ਹਨ, ਰਿਧੀ, ਸਿਧੀ, ਨਿਧੀ ਜੋ ਤਿੰਨ ਪ੍ਰਕਾਰ ਦੀਆਂ ਇਹ ਸ਼ਕਤੀਆਂ ਹਨ, ਜਿਸ ਉੱਤੇ ਨੌਂ ਨਾਥ ਲੁਭਾਇਮਾਨ ਹੁੰਦੇ ਹਨ, ਗੁਰਮੁਖ ਇਸ ਦੇ ਤਿਆਗੀ ਹਨ, ਉਨ੍ਹਾਂ ਪਿੱਛੇ ਇਹ ਸਾਰੀਆਂ ਲੱਗੀਆਂ ਫਿਰਦੀਆਂ ਹਨ। ਜੈਸਾ ਕਿ :

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥**

*(ਸੋਰਠਿ ਵਾਰ ਮ: ੪, ਅੰਗ ੬੪੯)*

## ਦਸ ਅਵਤਾਰ ਆਕਾਰ ਕਰਿ; ਪੁਰਖਾਰਥ ਕਰਿ ਨਾਂਵ ਗਣਾਏ।

ਦਸ ਅਵਤਾਰਾਂ ਨੇ ਵੀ ਆਕਾਰ = ਸਰੀਰ ਧਾਰਨ ਕਰਿ = ਕਰ ਕੇ ਹਮੇਸ਼ਾਂ ਪੁਰਖਾਰਥ = ਉੱਦਮ ਕਰਿ = ਕਰ ਕੇ ਆਪਣੀ ਤਾਕਤ ਦਿਖਾ ਕੇ ਆਪਣਾ ਨਾਂਵ = ਨਾਮ ਹੀ ਗਣਾਏ = ਗਣਾਇਆ ਹੈ।

## ਗੁਰਮੁਖਿ ਸੁਖ ਫਲੁ ਸਾਧ ਸੰਗੁ; ਚਾਰਿ ਪਦਾਰਥ ਸੇਵਾ ਲਾਏ।

ਗੁਰਮੁਖਾਂ ਵਾਸਤੇ ਸਾਧਸੰਗਤ ਹੀ ਸੁਖ ਫਲ ਰੂਪ ਹੈ ਅਤੇ ਪਰਮਾਤਮਾ ਵੀ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਅਜਿਹੇ ਗੁਰਮੁਖਾਂ ਦੀ ਸੇਵਾ ਵਿਚ ਲਾਏ = ਲਾ ਦਿੰਦਾ ਹੈ।

## ਸਬਦੁ ਸੁਰਤਿ ਲਿਵ ਪਿਰਮ ਰਸੁ; ਅਕਥ ਕਹਾਣੀ ਕਥੀ ਨ ਜਾਏ।

ਜੋ ਗੁਰਮੁਖ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵ = ਬਿਰਤੀ ਜੋੜ ਕੇ ਅੰਮ੍ਰਿਤ ਰੂਪੀ ਪਿਰਮ = ਪ੍ਰੇਮ ਰਸ ਨੂੰ ਪੀਂਦੇ ਹਨ, ਇਸ ਅਵਸਥਾ ਵਾਲੇ ਗੁਰਮੁਖਾਂ ਦੀ ਅਕਥ = ਕਥਨ ਤੋਂ ਰਹਿਤ ਕਹਾਣੀ = ਕਥਾ ਨੂੰ ਕਥੀ = ਕਥਨ ਨ = ਨਹੀਂ ਕੀਤਾ ਜਾਏ = ਜਾ ਸਕਦਾ।

## ਪਾਰਬ੍ਰਹਮ ਪੂਰਨ ਬ੍ਰਹਮ; ਭਗਤਿ ਵਛਲ ਹੁਇ ਅਛਲ ਛਲਾਏ।

('ਅਛਲ' ਪੋਲਾ ਬੋਲੋ)

ਜੋ ਪਾਰਬ੍ਰਹਮ = ਪਰਮੇਸ਼ਰ ਪਾਪਾਂ ਤੋਂ ਪੁੰਨਾਂ ਪਾਰ = ਪਰੇ ਪੂਰਨ ਰੂਪ ਵਿਚ ਹਰ ਪਾਸੇ ਬ੍ਰਹਮ = ਵਿਆਪਕ ਹੈ ਅਤੇ ਉਹ ਅਛਲ = ਛਲਣ ਤੋਂ ਰਹਿਤ ਪਰਮਾਤਮਾ ਆਪਣੇ ਭਗਤਿ = ਭਗਤਾਂ ਦੇ ਵਛਲ = ਪ੍ਰੇਮ ਵਿਚ ਛਲਾਏ = ਛਲਿਆ ਜਾਂਦਾ ਹੈ, ਭਾਵ ਵੱਸ ਵਿਚ ਹੁਇ = ਹੋ ਜਾਂਦਾ ਹੈ।

## ਲੇਖ ਅਲੇਖ; ਨ ਕੀਮਤ ਪਾਏ ॥੧੦॥

ਜੋ ਗੁਰਮੁਖ ਲੇਖ ਤੋਂ ਅਲੇਖ = ਲੇਖੇ ਰਹਿਤ ਹੋ ਗਏ ਹਨ, ਉਨ੍ਹਾਂ ਦਾ ਕੀਮਤ = ਅੰਤ ਨਹੀਂ ਪਾਏ = ਪਾਇਆ ਜਾ ਸਕਦਾ ॥੧੦॥

### ਪਉੜੀ ੧੧ (ਕਾਦਰ ਪਿਰਮ ਪਿਆਲਾ)

## ਇਕੁ ਕਵਾਉ ਪਸਾਉ ਕਰਿ; ਨਿਰੰਕਾਰਿ ਆਕਾਰੁ ਬਣਾਇਆ।

ਨਿਰੰਕਾਰ = ਨਿਰਾਕਾਰ ਪਰਮੇਸ਼ਰ ਨੇ ਇਕ ਕਵਾਉ = ਫੁਰਨੇ ਵਿਚ ਹੀ ਪਸਾਉ = ਪਸਾਰਾ ਕਰ ਕੇ ਸੰਸਾਰ ਦਾ ਆਕਾਰ ਬਣਾਇਆ = ਬਣਾਉਣਾ ਕੀਤਾ ਹੈ।

## ਤੋਲਿ ਅਤੋਲ ਨ ਤੋਲੀਐ; ਤੁਲਿ ਨ ਤੁਲਾਧਾਰਿ ਤੋਲਾਇਆ।

ਨਿਰੰਕਾਰ ਦੇ ਇਸ ਪਾਸਾਰੇ ਦਾ ਤੋਲ ਅਤੋਲ = ਤੋਲਣ ਤੋਂ ਰਹਿਤ ਹੈ, ਜੋ ਤੋਲੀਐ = ਤੋਲਿਆ ਨਹੀਂ ਜਾ ਸਕਦਾ ਅਤੇ ਇਸ ਪਾਸਾਰੇ ਨੂੰ ਤੋਲਣਾ ਤੁਲਿ = ਛੋਟੀ ਤੱਕੜੀ ਅਤੇ ਤੁਲਾਧਾਰਿ = ਵੱਡੀ ਤੱਕੜੀ ਦੇ ਸੰਭਵ ਵਿਚ ਨ = ਨਹੀਂ ਹੈ, ਭਾਵ ਨਾ ਕੋਈ ਵਿਚਾਰ ਰੂਪੀ ਤੱਕੜੀ, ਨਾ ਕੋਈ ਪ੍ਰਮਾਣ ਰੂਪ ਵੱਟਾ ਇਸ ਨੂੰ ਤੋਲ ਸਕਦਾ ਹੈ।

## ਲੇਖ ਅਲੇਖ ਨ ਲਿਖੀਐ; ਅੰਗੁ ਨ ਅਖਰੁ ਲੇਖ ਲਿਖਾਇਆ।

ਅਲੇਖ = ਲੇਖੇ ਤੋਂ ਰਹਿਤ ਪਰਮਾਤਮਾ ਦਾ ਲੇਖ = ਹਿਸਾਬ ਨ = ਨਹੀਂ ਲਿਖੀਐ = ਲਿਖਿਆ ਜਾ ਸਕਦਾ ਅਤੇ ਨਾ ਹੀ ਉਸ ਦੇ ਲੇਖ = ਲੇਖੇ ਨੂੰ ਅੰਗੁ = ਹਿੰਦਸਿਆਂ (ਅੰਕਾਂ) ਵਿਚ ਅਤੇ ਨਾ ਹੀ ਅੱਖਰਾਂ ਦੇ ਰੂਪ ਵਿਚ ਲਿਖਾਇਆ = ਲਿਖਿਆ ਜਾ ਸਕਦਾ ਹੈ।

## ਮੁਲਿ ਅਮੁਲੁ ਨ ਮੋਲੀਐ; ਲਖ ਪਦਾਰਥ ਲਵੈ ਨ ਲਾਇਆ।

ਮੁਲ ਤੋਂ ਅਮੁਲੁ = ਮੁੱਲ ਰਹਿਤ ਪਰਮਾਤਮਾ ਦਾ ਮੋਲੀਐ = ਮੁੱਲ ਨ = ਨਹੀਂ ਪਾਇਆ ਜਾ ਸਕਦਾ ਅਤੇ ਲੱਖਾਂ ਪਦਾਰਥ ਵੀ ਉਸ ਦੇ ਲਵੈ = ਬਰਾਬਰ ਨ = ਨਹੀਂ ਲਾਇਆ = ਲਾਏ ਜਾ ਸਕਦੇ।

## ਬੋਲਿ ਅਬੋਲੁ ਨ ਬੋਲੀਐ; ਸੁਣਿ ਸੁਣਿ ਆਖਣੁ ਆਖਿ ਸੁਣਾਇਆ।

ਬੋਲ ਤੋਂ ਅਬੋਲੁ = ਬੋਲ ਰਹਿਤ ਪਰਮਾਤਮਾ ਦੀ ਮਹਿਮਾ ਬਾਰੇ ਕੁਝ ਵੀ ਨ = ਨਹੀਂ ਬੋਲੀਐ = ਬੋਲਿਆ ਜਾ ਸਕਦਾ ਅਤੇ ਅਸੀਂ ਉਸ ਦੀ ਮਹਿਮਾ ਨੂੰ ਸੁਣਿ ਸੁਣਿ ਕੇ ਜਾਂ ਕਿਸੇ ਵੱਲੋਂ ਆਖਣੁ = ਕਹੀ ਹੋਈ ਮਹਿਮਾ ਨੂੰ ਆਖ ਕੇ ਸੁਣਾਇਆ = ਸੁਣਾ ਰਹੇ ਹਾਂ।

## ਅਗਮ ਅਥਾਹੁ ਅਗਾਧਿ ਬੋਧ; ਅੰਤੁ ਨ ਪਾਰਾਵਾਰ ਨ ਪਾਇਆ।

ਉਹ ਪਰਮਾਤਮਾ ਜੋ ਅਗਮੁ = ਬੁੱਧੀ ਦੀ ਪਹੁੰਚ ਤੋਂ ਪਰੇ ਹੈ ਅਥਾਹੁ = ਬੇਅੰਤ, ਅਗਾਧਿ = ਜਿਸ ਦਾ ਥਾਹ ਨਹੀਂ ਪਾਇਆ ਜਾ ਸਕਦਾ ਅਤੇ ਜੋ ਬੋਧ = ਸਮਝ ਤੋਂ ਪਰ੍ਹੇ ਹੈ, ਨਾ ਹੀ ਉਸ ਦਾ ਪਾਰਾਵਾਰ = ਉਰਾਰ ਪਾਰ ਅਤੇ ਨਾ ਹੀ ਉਸ ਦਾ ਅੰਤ ਪਾਇਆ ਜਾ ਸਕਦਾ ਹੈ।

## ਕੁਦਰਤਿ ਕੀਮ ਨ ਜਾਣੀਐ; ਕੇਵਡੁ ਕਾਦਰੁ ਕਿਤੁ ਘਰਿ ਆਇਆ।

ਉਸ ਕਾਦਰ = ਕੁਦਰਤ ਦੇ ਮਾਲਕ ਪ੍ਰਭੂ ਦੀ ਕੁਦਰਤ = ਸ਼ਕਤੀ ਦੀ ਕੀਮ = ਕੀਮਤ ਨੂੰ ਨ = ਨਹੀਂ ਜਾਣੀਐ = ਜਾਣਿਆ ਜਾ ਸਕਦਾ ਅਤੇ ਉਹ ਕਾਦਰ ਕੇਵਡੁ = ਕਿਤਨਾ ਵੱਡਾ ਅਤੇ ਕਿਤੁ = ਕਿਸ ਘਰ ਵਿਚ ਆਇਆ ਹੈ ? ਇਸ ਬਾਰੇ ਕੋਈ ਕੁਝ ਨਹੀਂ ਕਹਿ ਸਕਦਾ।

## ਗੁਰਮੁਖਿ ਸੁਖ ਫਲੁ ਸਾਧਸੰਗ;
## ਸਬਦੁ ਸੁਰਤਿ ਲਿਵ ਅਲਖ ਲਖਾਇਆ।

ਗੁਰਮੁਖਾਂ ਨੇ ਸਾਧਸੰਗਤ ਵਿਚ ਨਾਮ ਰੂਪੀ ਸੁਖ ਫਲ ਦੁਆਰਾ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵ = ਬਿਰਤੀ ਜੋੜ ਕੇ ਅਲਖ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖ ਲਿਆ ਹੈ।

## ਪਿਰਮ ਪਿਆਲਾ; ਅਜਰੁ ਜਰਾਇਆ ॥੧੧॥

ਇਸ ਤਰ੍ਹਾਂ ਗੁਰਮੁਖਾਂ ਨੇ ਨਾਮ ਰੂਪੀ ਅੰਮ੍ਰਿਤ ਦੇ ਪਿਰਮ = ਪ੍ਰੇਮ ਰਸ ਦੇ ਪਿਆਲੇ ਨੂੰ ਪੀ ਕੇ ਅਜਰੁ = ਨਾ ਜਰਣ ਵਾਲੇ ਆਤਮਿਕ ਗਿਆਨ ਨੂੰ ਜਰਾਇਆ = ਜਰ ਲਿਆ ਹੈ ॥੧੧॥

### ਪਉੜੀ ੧੨ (ਸਾਧਸੰਗਤ ਸਚਖੰਡ)

## ਸਾਦਹੁ ਸਬਦਹੁ ਬਾਹਰਾ; ਅਕਥ ਕਥਾ ਕਿਉਂ ਜਿਹਬਾ ਜਾਣੈ।

ਜੋ ਜੀਭ ਦੇ ਸਾਦਹੁ = ਸਵਾਦ ਅਤੇ ਸਬਦਹੁ = ਸ਼ਬਦਾਂ ਨਾਲ ਬਿਆਨ ਕਰਨ ਤੋਂ ਬਾਹਰਾ = ਪਰ੍ਹੇ ਹੈ, ਫਿਰ ਜਿਹਬਾ = ਜੀਭ ਉਸ ਅਕਥ = ਕਥਨ ਤੋਂ ਰਹਿਤ ਪ੍ਰਭੂ ਦੀ ਕਥਾ = ਵਿਚਾਰ ਬਾਰੇ ਕਿਉਂ = ਕਿਵੇਂ ਜਾਣੈ = ਜਾਣ ਸਕਦੀ ਹੈ ? ਭਾਵ ਉਹ ਨਹੀਂ ਜਾਣ ਸਕਦੀ।

## ਉਸਤਤਿ ਨਿੰਦਾ ਬਾਹਰਾ; ਕਥਨੀ ਬਦਨੀ ਵਿਚਿ ਨ ਆਣੈ।

ਪ੍ਰਭੂ ਉਸਤਤਿ = ਵਡਿਆਈ ਤੇ ਨਿੰਦਾ = ਅਪਕੀਰਤੀ ਤੋਂ ਬਾਹਰਾ = ਪਰ੍ਹੇ ਹੈ ਅਤੇ ਉਹ ਕਥਨੀ = ਕਥਾਵਾਂ ਵਿਚ ਤੇ ਬਦਨੀ = ਕਵੀਸ਼ਰੀਆਂ ਦੇ ਵਿਚ ਵੀ ਨ = ਨਹੀਂ ਆਵੈ = ਆ ਸਕਦਾ।

## ਗੰਧ ਸਪਰਸ ਅਗੋਚਰਾ; ਨਾਸ ਸਾਸ ਹੈਰਤਿ ਹੈਰਾਣੈ।

ਪਰਮਾਤਮਾ ਗੰਧ = ਸੁੰਘਣ, ਸਪਰਸ = ਛੂਹਣ ਤੇ ਅਗੋਚਰ = ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ। ਨਾਸ = ਨਾਸਕਾ ਅਤੇ ਸਾਸ = ਸੁਆਸ ਲੈਣ ਦੀ ਅਕਲ ਵੀ ਇਸ ਹੈਰਤਿ = ਅਸਚਰਜਤਾ ਨੂੰ ਦੇਖ ਕੇ ਹੈਰਾਨ ਹੋ ਰਹੀ ਹੈ ਕਿ ਉਹ ਇਨ੍ਹਾਂ ਤੋਂ ਪਰ੍ਹੇ ਹੈ **ਵਾ:** ਸੁਆਸ = ਪ੍ਰਾਣਾਯਾਮ ਕਰਨ ਵਾਲਿਆਂ ਦੀ ਪਹੁੰਚ ਤੋਂ ਵੀ ਪਰ੍ਹੇ ਹੈ।

## ਵਰਨਹੁ ਚਿਹਨਹੁ ਬਾਹਰਾ;
## ਦਿਸਟਿ ਅਦਿਸਟਿ ਨ ਧਿਆਨੁ ਧਿਙਾਣੈ।

ਪਰਮਾਤਮਾ ਚਿੱਟਾ, ਪੀਲਾ, ਕਾਲਾ ਆਦਿ ਵਰਨਹੁ = ਰੰਗਾਂ ਤੇ ਮੱਛ, ਕੱਛ ਆਦਿ ਚਿਹਨਹੁ = ਚਿੰਨ੍ਹਾਂ ਤੋਂ ਬਾਹਰਾ = ਪਰ੍ਹੇ ਹੈ, ਜਿਸ ਕਰਕੇ ਦਿਸਟਿ = ਨਜ਼ਰ ਦੁਆਰਾ ਅਦਿਸਟਿ = ਵੇਖਿਆ ਨਹੀਂ ਜਾ ਸਕਦਾ ਤੇ ਨ = ਨਾ ਹੀ ਧਿਙਾਣੈ = ਧੱਕੇ ਨਾਲ ਧਿਆਨ ਵਿਚ ਲਿਆਂਦਾ ਜਾ ਸਕਦਾ ਹੈ।

## ਨਿਰਾਲੰਬੁ ਅਵਲੰਬ ਵਿਣੁ; ਧਰਤਿ ਅਗਾਸਿ ਨਿਵਾਸੁ ਵਿਡਾਣੈ।

ਇਹ ਵਿਡਾਣੈ = ਅਸਚਰਜਤਾ ਭਰੀ ਗੱਲ ਹੈ ਕਿ ਪਰਮਾਤਮਾ ਨਿਰਾਲੰਬੁ = ਬਿਨਾਂ ਕਿਸੇ ਸਹਾਰੇ ਤੋਂ ਤੇ ਅਵਲੰਬ = ਬਿਨਾਂ ਕਿਸੇ ਆਧਾਰ ਤੋਂ ਧਰਤਿ = ਧਰਤੀ ਤੇ ਅਗਾਸਿ = ਅਕਾਸ਼ ਉੱਤੇ ਨਿਵਾਸੁ = ਵਾਸਾ ਕਰ ਰਿਹਾ ਹੈ।

## ਸਾਧ ਸੰਗਤ ਸਚਖੰਡਿ ਹੈ; ਨਿਰੰਕਾਰੁ ਗੁਰ ਸਬਦੁ ਸਿਞਾਣੈ।

ਸਾਧਸੰਗਤ ਹੀ ਸਚਖੰਡ ਰੂਪ ਹੈ, ਜਿਥੇ ਗੁਰੂ ਦੇ ਸ਼ਬਦ ਰਾਹੀਂ ਨਿਰੰਕਾਰੁ = ਨਿਰਾਕਾਰ ਪ੍ਰਭੂ ਦੀ ਸਿਞਾਣੈ = ਪਛਾਣ ਕੀਤੀ ਜਾਂਦੀ ਹੈ।

## ਕੁਦਰਤਿ ਕਾਦਰੁ; ਨੋਂ ਕੁਰਬਾਣੈ ॥੧੨॥

ਇਨ੍ਹਾਂ ਅਸਚਰਜਮਈ ਕੌਤਕਾਂ ਕਰਕੇ ਹੀ ਕਾਦਰੁ = ਕੁਦਰਤ ਦੇ ਮਾਲਕ ਪਰਮਾਤਮਾ ਦੀ ਬਣਾਈ ਕੁਦਰਤਿ = ਸ਼ਕਤੀ ਨੋਂ = ਤੋਂ ਕੁਰਬਾਣੈ = ਬਲਿਹਾਰ ਜਾਂਦੇ ਹਾਂ ॥੧੨॥

**ਪਉੜੀ ੧੩ (ਗੁਰਮੁਖਾਂ ਦਾ ਸੱਚਾ ਰਸਤਾ)**

## ਗੁਰਮੁਖਿ ਪੰਥੁ ਅਗੰਮੁ ਹੈ; ਜਿਉ ਜਲ ਅੰਦਰਿ ਮੀਨੁ ਚਲੰਦਾ।

ਜਿਉ = ਜਿਵੇਂ ਜਲ = ਪਾਣੀ ਦੇ ਅੰਦਰਿ = ਵਿਚ ਮੀਨੁ = ਮੱਛ ਚਲੰਦਾ = ਚੱਲਦਾ ਹੈ, ਪਰ ਉਸ ਦੇ ਰਸਤੇ ਦਾ ਕਿਸੇ ਨੂੰ ਥਾਉ ਪਤਾ ਨਹੀਂ, ਇਸੇ ਤਰ੍ਹਾਂ ਗੁਰਮੁਖਤਾਈ ਦਾ ਪੰਥੁ = ਰਸਤਾ ਵੀ ਅਗੰਮੁ = ਬੁੱਧੀ ਦੀ ਪਹੁੰਚ ਤੋਂ ਪਰ੍ਹੇ ਹੈ, ਜਿਸ ਦੇ ਬਾਰੇ ਬਿਆਨ ਨਹੀਂ ਕੀਤਾ ਜਾ ਸਕਦਾ।

## ਗੁਰਮੁਖਿ ਖੋਜੁ ਅਲਖ ਹੈ; ਜਿਉ ਪੰਖੀ ਆਗਾਸ ਉਡੰਦਾ।

ਜਿਸ ਤਰ੍ਹਾਂ ਪੰਖੀ = ਪੰਛੀ ਆਗਾਸ = ਅਕਾਸ਼ ਵਿਚ ਉਡੰਦਾ = ਉੱਡਦਾ ਹੈ, ਪਰ ਉਸ ਦੇ ਅਕਾਸ਼ ਵਿਚ ਉੱਡਣ ਦੇ ਨਾਮੋ-ਨਿਸ਼ਾਨ ਬਾਰੇ ਕਿਸੇ ਨੂੰ ਭੀ ਪਤਾ ਨਹੀਂ ਲੱਗ ਸਕਦਾ। ਇਸੇ ਤਰ੍ਹਾਂ ਗੁਰਮੁਖਤਾਈ ਦਾ ਮਾਰਗ ਅਲਖ = ਦ੍ਰਿਸ਼ਟੀ ਤੋਂ ਪਰ੍ਹੇ ਹੈ, ਜਿਸ ਦੀ ਖੋਜੁ = ਨਿਸ਼ਾਨਦੇਹੀ ਕੋਈ ਨਹੀਂ ਕਰ ਸਕਦਾ। ਜੈਸਾ ਕਿ :

**ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥** *(ਗੂਜਰੀ ਨਾਮਦੇਵ ਜੀ, ਅੰਗ ੫੨੫)*

## ਸਾਧ ਸੰਗਤਿ ਰਹਰਾਸਿ ਹੈ; ਹਰਿਚੰਦਉਰੀ ਨਗਰੁ ਵਸੰਦਾ।

ਗੁਰਮੁਖਤਾਈ ਦੇ ਮਾਰਗ 'ਤੇ ਚੱਲਣ ਲਈ ਸਾਧਸੰਗਤ ਹੀ ਰਹਰਾਸਿ = ਸਿੱਧਾ ਰਸਤਾ ਹੈ, ਬਾਕੀ ਸਾਰਾ ਸੰਸਾਰ ਹਰਿਚੰਦਉਰੀ ਦੀ ਨਗਰੀ ਵਾਂਗ ਭਰਮ-ਭੁਲੇਖਿਆਂ ਵਿਚ ਵਸੰਦਾ = ਵੱਸ ਰਿਹਾ ਹੈ।

## ਚਾਰਿ ਵਰਨ ਤੰਬੋਲ ਰਸੁ; ਪਿਰਮ ਪਿਆਲੈ ਰੰਗੁ ਚੜੰਦਾ।

ਜਿਵੇਂ ਤੰਬੋਲ ਵਿਚ ਕੱਥ, ਚੂਨਾ, ਸੁਪਾਰੀ ਤੇ ਪਾਨ ਮਿਲਾਉਣ ਨਾਲ ਇਨ੍ਹਾਂ ਸਾਰਿਆਂ ਦੇ ਮਿਲ ਜਾਣ ਤੇ ਇਕ ਲਾਲ ਚੂ-ਚੂਹਾ ਰੰਗ ਨਿਕਲਦਾ ਹੈ, ਇਸੇ ਤਰ੍ਹਾਂ ਗੁਰਮੁਖ ਵੀ ਨਾਮ ਰੂਪੀ ਅੰਮ੍ਰਿਤ ਦੇ ਪਿਰਮ = ਪ੍ਰੇਮ ਪਿਆਲੇ ਨੂੰ ਪੀ ਕੇ ਚਾਰ ਵਰਣਾਂ ਨੂੰ ਨਾਮ ਭਗਤੀ ਦੁਆਰਾ ਇਕ ਕਰ ਕੇ ਗੁਰਮੁਖਤਾਈ ਦਾ ਰੰਗ ਚਾੜ੍ਹ ਦਿੰਦੇ ਹਨ।

## ਸਬਦ ਸੁਰਤਿ ਲਿਵ ਲੀਣੁ ਹੋਇ; ਚੰਦਨ ਵਾਸ ਨਿਵਾਸ ਕਰੰਦਾ।

ਜਿਵੇਂ ਚੰਦਨ ਦਾ ਦਰੱਖ਼ਤ ਆਪਣੀ ਵਾਸ = ਸੁਗੰਧੀ ਹੋਣ ਦੇ ਬਾਵਜੂਦ ਵੀ ਉਜਾੜ ਜੰਗਲ ਵਿਚ ਨਿਵਾਸ ਕਰਦਾ ਹੈ ਤੇ ਆਪਣੀ ਸੁਗੰਧੀ ਵਿਚ ਹੀ ਲੀਨ ਰਹਿੰਦਾ ਹੈ, ਇਸੇ ਤਰ੍ਹਾਂ ਗੁਰਮੁਖ ਵੀ ਹਮੇਸ਼ਾਂ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵ = ਬਿਰਤੀ ਲੀਣੁ = ਲਾਉਣ ਵਾਲੇ ਹੋਇ = ਹੋ ਕੇ ਭਾਵ ਲਾ ਕੇ ਉਜਾੜ ਰੂਪ ਸੰਸਾਰ ਵਿਚ ਨਿਵਾਸ = ਵਾਸਾ ਕਰੰਦਾ = ਕਰਦੇ ਹਨ।

## ਗਿਆਨੁ ਧਿਆਨੁ ਸਿਮਰਣੁ ਜੁਗਤਿ; ਕੂੰਜ ਕੁਰਮ ਹੰਸ ਵੰਸ ਵਧੰਦਾ।

ਜਿਵੇਂ ਹੰਸ ਕੋਲ ਗਿਆਨ ਦੀ ਜੁਗਤਿ ਭਾਵ ਦੁੱਧ ਤੇ ਪਾਣੀ ਨੂੰ ਵੱਖਰਾ ਕਰ ਲੈਂਦਾ ਹੈ। ਕੂੰਜ ਕੋਲ ਸਿਮਰਨ ਦੀ ਜੁਗਤਿ, ਜੋ ਚੋਗਾ ਚੁਗਣ ਸਮੇਂ ਵੀ ਆਪਣੇ ਬੱਚਿਆਂ ਦਾ ਧਿਆਨ ਧਰਦੀ ਹੈ ਅਤੇ ਜਿਵੇਂ ਕੁਰਮ = ਕੱਛੂਕੁੰਮੀ ਕੋਲ ਧਿਆਨ ਦੀ ਜੁਗਤ ਹੈ, ਇਸੇ ਤਰ੍ਹਾਂ ਗੁਰਮੁਖ ਵੀ ਇਨ੍ਹਾਂ ਤਿੰਨਾਂ ਜੁਗਤੀਆਂ ਨੂੰ ਵਰਤ

ਕੇ ਆਪਣੀ ਵੰਸ ਨੂੰ ਵਧੰਦਾ = ਵਧਾਉਂਦੇ ਹਨ, ਭਾਵ ਗਿਆਨ ਧਿਆਨ ਤੇ ਸਿਮਰਨ ਦੁਆਰਾ ਸਿੱਖੀ ਪ੍ਰਚਾਰ ਕਰਕੇ ਗੁਰਸਿੱਖਾਂ ਦੀ ਕੁਲ ਵਧਾਉਂਦੇ ਹਨ **ਵਾ:** ਗੁਰਮੁਖਾਂ ਰੂਪ ਹੰਸਾਂ ਕੋਲ ਸਾਰ ਅਸਾਰ ਨੂੰ ਜਾਨਣ ਵਾਲੀ ਬਿਬੇਕ ਬੁੱਧ ਰੂਪੀ ਚੁੰਝ ਹੈ, ਕੱਛੂ ਦੀ ਨਿਆਈਂ ਬ੍ਰਹਮ ਚਿੰਤਨ ਦਾ ਧਿਆਨ ਹੈ, ਕੂੰਜ ਦੀ ਨਿਆਈਂ ਪਰਮਾਤਮਾ ਦਾ ਸਿਮਰਨ ਹੈ। ਇਉਂ ਇਸ ਜੁਗਤੀ ਨਾਲ ਗੁਰਸਿੱਖਾਂ ਦੀ ਵੰਸ ਵਧਾਉਂਦੇ ਹਨ।

## ਗੁਰਮੁਖਿ ਸੁਖ ਫਲੁ; ਅਲਖੁ ਲਖੰਦਾ ॥੧੩॥

ਇਸ ਤਰ੍ਹਾਂ ਗੁਰਮੁਖ ਨਾਮ ਦੇ ਸੁਖ ਫਲ ਦੁਆਰਾ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖੰਦਾ = ਜਾਣ ਲੈਂਦੇ ਹਨ ॥੧੩॥

### ਪਉੜੀ ੧੪ (ਵਾਹਿਗੁਰੂ ਅਲੱਖ ਹੈ)

## ਬ੍ਰਹਮਾਦਿਕ ਵੇਦਾਂ ਸਣੈ; ਨੇਤਿ ਨੇਤਿ ਕਰਿ ਭੇਦੁ ਨ ਪਾਇਆ।

ਬ੍ਰਹਮਾਦਿਕ = ਬ੍ਰਹਮਾ ਵਰਗੇ ਦੇਵਤੇ ਵੇਦਾਂ ਦੇ ਗਿਆਨ ਨੂੰ ਲਿਖਣ ਵਾਲੇ ਵੇਦਾਂ ਸਣੈ = ਸਮੇਤ ਪਰਮਾਤਮਾ ਦਾ ਭੇਦੁ = ਭੇਤ ਨ = ਨਹੀਂ ਪਾਇਆ = ਪਾ ਸਕੇ। ਅਖ਼ੀਰ ਨੂੰ ਉਹ ਵੀ ਪ੍ਰਭੂ ਨੂੰ ਨੇਤਿ ਨੇਤਿ = ਬੇਅੰਤ ਬੇਅੰਤ ਕਹਿਣ ਲੱਗੇ। ਜੈਸਾ ਕਿ :

**ਨੇਤ ਨੇਤ ਕਥੰਤਿ ਬੇਦਾ॥** *(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੯)*

## ਮਹਾਦੇਵ ਅਵਧੂਤ ਹੋਇ; ਨਮੋ ਨਮੋ ਕਰਿ ਧਿਆਨ ਨ ਆਇਆ।

ਮਹਾਦੇਵ = ਸ਼ਿਵਜੀ ਨੇ ਵੀ ਅਵਧੂਤ = ਤਿਆਗੀ ਹੋ ਕੇ ਸਰੀਰ 'ਤੇ ਸੁਆਹ ਮਲ ਕੇ ਕਰੜਾ ਤਪ ਸਾਧਿਆ, ਪਰ ਫਿਰ ਵੀ ਪਰਮਾਤਮਾ ਉਸ ਦੇ ਧਿਆਨ ਵਿਚ ਨ = ਨਹੀਂ ਆਇਆ। ਅਖ਼ੀਰ ਉਸ ਨੇ ਵੀ ਪਰਮਾਤਮਾ ਨੂੰ ਨਮੋ ਨਮੋ = ਨਮਸਕਾਰ ਨਮਸਕਾਰ ਕਰਿ = ਕੀਤੀ।

## ਦਸ ਅਵਤਾਰ ਅਕਾਰੁ ਕਰਿ; ਏਕੰਕਾਰ ਨ ਅਲਖੁ ਲਖਾਇਆ।

ਦਸ ਅਵਤਾਰ (ਕੱਛ, ਮੱਛ, ਵਰਾਹ, ਨਰਸਿੰਘ, ਬਾਵਨ, ਪਰਸਰਾਮ, ਰਾਮਚੰਦਰ ਜੀ, ਕ੍ਰਿਸ਼ਨ ਜੀ, ਬੁੱਧ, ਕਲਕੀ ਅਵਤਾਰ) ਭੀ ਅਕਾਰੁ = ਸਰੀਰ ਧਾਰਨ ਕਰ ਕੇ ਅਲਖੁ = ਲਖਣ ਤੋਂ ਰਹਿਤ ਏਕੰਕਾਰ = ਪਰਮਾਤਮਾ ਨੂੰ ਲਖਾਇਆ = ਲਖ ਨ = ਨਹੀਂ ਸਕੇ।

## ਰਿਧਿ ਸਿਧਿ ਨਿਧਿ ਲੈ ਨਾਥ ਨਉ; ਆਦਿ ਪੁਰਖੁ ਆਦੇਸੁ ਕਰਾਇਆ।

ਨਉ = ਨੌਂ ਨਾਥਾਂ ਨੇ ਕਰੜੇ ਤਪ ਕਰ ਕੇ ਰਿਧਿ = ਰਿਧੀਆਂ, ਸਿਧਿ = ਸਿਧੀਆਂ, ਨਿਧਿ = ਨਿਧੀਆਂ ਲੈ ਕੇ ਅਖ਼ੀਰ ਨੂੰ ਉਨ੍ਹਾਂ ਨੇ ਵੀ ਆਦਿ = ਜੋ ਸੰਸਾਰ ਦੇ ਮੁੱਢ ਤੋਂ ਹੈ, ਪੁਰਖੁ = ਹਰ ਪਾਸੇ ਵਿਆਪਕ ਹੈ, ਉਸ ਪ੍ਰਭੂ ਨੂੰ ਆਦੇਸੁ = ਨਮਸਕਾਰ ਕਰਾਇਆ = ਕੀਤੀ।

## ਸਹਸ ਨਾਵ ਲੈ ਸਹਸ ਮੁਖ; ਸਿਮਰਣਿ ਸੰਖ ਨ ਨਾਉ ਧਿਆਇਆ।

ਸ਼ੇਸ਼ਨਾਗ ਵੀ ਆਪਣੇ ਸਹਸ = ਹਜ਼ਾਰਾਂ ਮੁਖ = ਮੂੰਹ ਨਾਲ ਪਰਮਾਤਮਾ ਦੇ ਸਹਸ = ਹਜ਼ਾਰਾਂ ਨਾਵ = ਨਾਮਾਂ ਨੂੰ ਲੈ ਕੇ ਸਿਮਰਨ ਕਰਦਾ ਹੈ, ਪਰਮਾਤਮਾ ਦੇ ਸੰਖ = ਬੇਅੰਤ ਹੀ ਨਾਉ = ਨਾਮ ਧਿਆਇਆ = ਧਿਆਉਣ ਨਾਲ ਵੀ ਉਸ ਦੇ ਨਾਵਾਂ ਦੀ ਗਿਣਤੀ ਨ = ਨਹੀਂ ਕਰ ਸਕਿਆ। ਜੈਸਾ ਕਿ :

**ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥** *(ਮਾਰੂ ਸੋਲਹੇ ਮ: ੫, ਅੰਗ ੧੦੮੩)*

## ਲੋਮਸ ਤਪੁ ਕਰਿ ਸਾਧਨਾ; ਹਉਮੈ ਸਾਧਿ ਨ ਸਾਧੁ ਸਦਾਇਆ।

ਲੋਮਸ ਰਿਖੀ ਨੇ ਕਰੜੇ ਤਪ ਕਰਿ = ਕਰ ਕੇ ਆਪਣੇ ਆਪ ਦੀ ਸਾਧਨਾ ਤਾਂ ਕੀਤੀ, ਪਰ ਹਉਮੈ ਨੂੰ ਸਾਧ ਕੇ ਉਹ ਸਾਧਿ = ਸਾਧੂ ਨ = ਨਹੀਂ ਸਦਾਇਆ = ਅਖਵਾ ਸਕਿਆ, ਭਾਵ ਸਾਧ-ਪੁਣੇ ਦੀ ਪੂਰਨਤਾ ਹਉਮੈ ਦੇ ਤਿਆਗ ਵਿਚ ਹੈ, ਉਥੇ ਨਹੀਂ ਪਹੁੰਚ ਸਕਿਆ।

## ਚਿਰ ਜੀਵਣੁ ਬਹੁ ਹੰਢਣਾ;<br>ਗੁਰਮੁਖਿ ਸੁਖ ਫਲੁ ਪਲੁ ਨ ਚਖਾਇਆ।

ਚਿਰ ਜੀਵਣੁ = ਲੰਮਾ ਸਮਾਂ ਜਿਊਣ ਵਾਲੇ ਮਾਰਕੰਡੇ ਵਰਗਿਆਂ ਨੇ ਬਹੁ = ਬਹੁਤ ਲੰਮੀ ਉਮਰ ਹੰਢਣਾ = ਹੰਢਾਈ ਹੈ, ਪਰ ਉਹ ਵੀ ਗੁਰਮੁਖਾਂ ਦੇ ਨਾਮ ਰੂਪੀ ਸੁਖ ਫਲ ਦੇ ਸਵਾਦ ਨੂੰ ਪਲ ਭਰ ਲਈ ਵੀ ਚਖਾਇਆ = ਚਖ ਨ = ਨਹੀਂ ਸਕੇ।

## ਕੁਦਰਤਿ ਅੰਦਰਿ; ਭਰਮਿ ਭੁਲਾਇਆ ॥੧੪॥

ਉਪਰੋਕਤ ਦਰਸਾਏ ਸਾਰੇ ਦੇਵਤੇ, ਰਿਸ਼ੀ ਕੁਦਰਤ ਦੇ ਅੰਦਰਿ = ਵਿਚ ਰਹਿੰਦੇ ਹੋਏ ਭਰਮ-ਭੁਲੇਖਿਆਂ ਵਿਚ ਭੁਲਾਇਆ = ਭੁੱਲੇ ਹੋਏ ਹਨ, ਜਿਸ ਕਰਕੇ ਉਹ ਨਾਮ ਦੇ ਰਸ ਨੂੰ ਨਹੀਂ ਮਾਣ ਸਕੇ।

### ਪਉੜੀ ੧੫ (ਅੰਜਨ ਵਿਚ ਨਿਰੰਜਨ ਪਾਉਣਾ)

## ਗੁਰਮੁਖਿ ਸੁਖ ਫਲ ਸਾਧ ਸੰਗੁ;<br>ਭਗਤਿ ਵਛਲ ਹੋਇ ਵਸਿਗਤਿ ਆਇਆ।

ਗੁਰਮੁਖਾਂ ਵਾਸਤੇ ਸਾਧ ਸੰਗਤ ਹੀ ਸੁਖ ਫਲ ਰੂਪ ਹੈ ਅਤੇ ਭਗਤਿ ਵਛਲ = ਭਗਤਾਂ ਦਾ ਪਿਆਰਾ ਪ੍ਰਭੂ ਆਪਣੇ ਭਗਤਾਂ ਦੇ ਪ੍ਰੇਮ ਤੇ ਸਾਧਸੰਗਤ ਵਿਚ ਵਸਿਗਤਿ = ਵਸਿ ਆਇਆ ਹੈ।

## ਕਾਰਣ ਕਰਤੇ ਵਸਿ ਹੈ; ਸਾਧ ਸੰਗਤਿ ਵਿਚਿ ਕਰੇ ਕਰਾਇਆ।

ਜਿਸ ਕਰਤੇ = ਪਰਮੇਸ਼ਵਰ ਨੇ ਮਾਇਆ ਦੇ ਸਮੇਤ ਰਜੋ, ਸਤੋ, ਤਮੋ ਆਦਿ ਕਾਰਨ ਵਸਿ = ਅਧੀਨ ਰੱਖੇ ਹੋਏ ਹਨ, ਉਹ ਪ੍ਰਭੂ ਆਪ ਹੀ ਸਾਧਸੰਗਤ ਵਿਚ ਗੁਰਮੁਖਾਂ ਵੱਲੋਂ ਕਰਿ = ਕੀਤੇ ਜਾਂਦੇ ਕਾਜਾਂ ਨੂੰ ਸੱਤਾ ਦੇ ਕੇ ਕਰਾਇਆ = ਕਰਾਉਂਦਾ ਹੈ।

## ਪਾਰਬ੍ਰਹਮੁ ਪੂਰਨ ਬ੍ਰਹਮ; ਸਾਧ ਸੰਗਤਿ ਵਿਚਿ ਭਾਣਾ ਭਾਇਆ।

(ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਪੂਰਨ ਤੌਰ 'ਤੇ ਹਰ ਪਾਸੇ ਬ੍ਰਹਮ = ਵਿਆਪਕ, ਜੋ ਬ੍ਰਹਮ = ਪਰਮੇਸ਼ਰ ਹੈ, ਸਾਧਸੰਗਤ ਦੀ ਰਹੁ-ਰੀਤ ਉਸ ਨੂੰ ਭਾਇਆ = ਚੰਗੀ ਲੱਗਦੀ ਹੈ, ਜੋ ਉਸ ਦਾ ਭਾਣਾ = ਹੁਕਮ ਮੰਨਣ ਵਾਲੀ ਹੈ।

## ਰੋਮ ਰੋਮ ਵਿਚਿ ਰਖਿਓਨੁ; ਕਰਿ ਬ੍ਰਹਮੰਡ ਕਰੋੜਿ ਸਮਾਇਆ।

ਇਤਨੇ ਪਸਾਰੇ ਵਾਲੇ ਪਰਮਾਤਮਾ ਨੇ ਕਰੋੜਾਂ ਹੀ ਬ੍ਰਹਿਮੰਡਾਂ ਨੂੰ ਰੋਮ ਰੋਮ ਵਿਚ ਰਖਿਓਨੁ = ਰੱਖ ਕੇ ਆਪਣੇ ਵਿਚ ਸਮਾਇਆ = ਸਮਾਉਣਾ ਕੀਤਾ ਹੈ।

## ਬੀਅਹੁ ਕਰਿ ਬਿਸਥਾਰ ਵੜੁ; ਫਲ ਅੰਦਰਿ ਫਿਰਿ ਬੀਉ ਵਸਾਇਆ।

ਜਿਵੇਂ ਇਕ ਬੀਅਹੁ = ਬੀਜ ਤੋਂ ਵੱਡੇ ਬਿਸਥਾਰ = ਫੈਲਾਓ ਵਾਲਾ ਵੜੁ = ਬੋਹੜ ਦਾ ਬ੍ਰਿਛ ਪੈਦਾ ਹੁੰਦਾ ਹੈ ਅਤੇ ਫਿਰ ਉਸ ਦੇ ਫਲਾਂ ਦੇ ਵਿਚ ਬੀਉ = ਬੀਜ ਵਸਾਇਆ = ਵੱਸਿਆ ਹੁੰਦਾ ਹੈ, ਇਵੇਂ ਹੀ ਪਰਮਾਤਮਾ ਰੂਪ ਬੀਜ ਤੋਂ ਵੱਡੇ ਆਕਾਰ ਵਾਲਾ ਜਗਤ ਪੈਦਾ ਹੋਇਆ ਹੈ ਅਤੇ ਹਰੇਕ ਜੀਵ ਅੰਦਰ ਬੀਜ ਰੂਪ ਪਰਮਾਤਮਾ ਦੀ ਜੋਤ ਵੱਸੀ ਹੋਈ ਹੈ।

## ਅਪਿਉ ਪੀਅਣੁ ਅਜਰ ਜਰਣੁ; ਆਪੁ ਗਵਾਇ ਨ ਆਪੁ ਜਣਾਇਆ।

ਗੁਰਮੁਖ ਨਾਮ ਰੂਪੀ ਅਪਿਉ = ਅੰਮ੍ਰਿਤ ਨੂੰ ਪੀਅਣੁ = ਪੀ ਕੇ ਅਜਰ = ਨਾ ਜਰਣ ਵਾਲੀ ਆਤਮਿਕ ਅਵਸਥਾ ਨੂੰ ਜਰਣੁ = ਜਰ ਲੈਂਦੇ ਹਨ ਅਤੇ ਆਪਣਾ ਆਪ ਗਵਾ ਕੇ ਕਦੇ ਵੀ ਆਪਾ-ਭਾਵ ਨ = ਨਹੀਂ ਜਣਾਇਆ = ਜਣਾਉਂਦੇ ਭਾਵ ਤਿਆਗ ਦਾ ਵੀ ਤਿਆਗ ਕਰ ਦਿੰਦੇ ਹਨ।

## ਅੰਜਨ ਵਿਚਿ; ਨਿਰੰਜਨੁ ਪਾਇਆ ॥੧੫॥

ਅਜਿਹੇ ਗੁਰਮੁਖਾਂ ਨੇ ਅੰਜਨੁ = ਮਾਇਆ ਵਿਚ ਰਹਿ ਕੇ ਨਿਰੰਜਨੁ (ਨਿਰ + ਅੰਜਨੁ) ਅੰਜਨ = ਮਾਇਆ ਦੀ ਕਾਲਖ ਤੋਂ ਨਿਰ = ਰਹਿਤ ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ॥੧੫॥

### ਪਉੜੀ ੧੬ (ਵਾਹਿਗੁਰੂ ਪਰ੍ਹੇ ਤੋਂ ਪਰ੍ਹੇ ਹੈ)

## ਮਹਿਮਾ ਮਹਿ ਮਹਿਕਾਰ ਵਿਚਿ; ਮਹਿਮਾ ਲਖ ਨ ਮਹਿਮਾ ਜਾਣੈ।

ਜੋ ਪਰਮਾਤਮਾ ਦੀ ਮਹਿਮਾ = ਸ਼ੋਭਾ ਦੀ ਮਹਿ = ਮਹਿਕ ਦੀ ਮਹਿਕਾਰ = ਸੁਗੰਧੀ ਦਾ ਵਿਸਥਾਰ ਕਰਨ ਵਿਚ ਲੱਗੇ ਹੋਏ ਹਨ, ਅਜਿਹੇ ਲੱਖਾਂ ਮਹਿਮਾ = ਵਡਿਆਈਆਂ ਕਰਨ ਵਾਲੇ ਉਸ ਦੀ ਮਹਿਮਾ = ਵਡਿਆਈ ਨੂੰ ਫਿਰ ਵੀ ਨ = ਨਹੀਂ ਜਾਣੈ = ਜਾਣ ਸਕਦੇ।

## ਲਖ ਮਹਾਤਮ ਮਹਾਤਮਾਂ; ਤਿਲ ਨ ਮਹਾਤਮੁ ਆਖਿ ਵਖਾਣੈ।

ਲੱਖਾਂ ਮਹਾਤਮਾਂ = ਸੰਤ ਪਰਮਾਤਮਾ ਦੇ ਮਹਾਤਮ = ਪ੍ਰਤਾਪ ਦਾ ਵਖਿਆਣ ਕਰ ਰਹੇ ਹਨ, ਪਰ ਫਿਰ ਵੀ ਉਹ ਪਰਮਾਤਮਾ ਦੇ ਮਹਾਤਮ = ਪ੍ਰਤਾਪ ਬਾਰੇ ਤਿਲ = ਰਤਾ ਜਿੰਨਾ ਵੀ ਆਖ ਕੇ ਵਖਾਣੈ = ਕਥਨ ਨਹੀਂ ਕਰ ਸਕਦੇ।

## ਉਸਤਤਿ ਵਿਚਿ ਲਖ ਉਸਤਤੀ; ਪਲ ਉਸਤਤਿ ਅੰਦਰ ਹੈਰਾਣੈ।

ਲੱਖਾਂ ਉਸਤਤੀ = ਵਡਿਆਈਆਂ ਕਰਨ ਵਾਲੇ ਸੰਸਾਰ ਦੀ ਉਸਤਤਿ = ਵਡਿਆਈ ਵਿਚ ਲੱਗੇ ਹੋਏ ਹਨ, ਪਰ ਜਦੋਂ ਉਹ ਪਲ ਭਰ ਲਈ ਪਰਮਾਤਮਾ ਦੀ ਉਸਤਤਿ = ਵਡਿਆਈ ਕਰਦੇ ਹਨ, ਤਾਂ ਉਹ ਇੰਨੇ ਵਿਚ ਹੀ ਹੈਰਾਣੈ = ਅਸਚਰਜ ਹੋ ਜਾਂਦੇ ਹਨ ਕਿ ਪਰਮਾਤਮਾ ਬੇਅੰਤ ਹੈ।

## ਅਚਰਜ ਵਿਚਿ ਲਖ ਅਚਰਜਾ; ਅਚਰਜ ਅਚਰਜ ਚੋਜ ਵਿਡਾਣੈ।

('ਅਚ-ਰਜ' ਤੇ 'ਅ-ਚਰਜਾ' ਬੋਲੋ)

ਅਚਰਜ = ਅਸਚਰਜ ਰੂਪ ਪਰਮਾਤਮਾ ਦੀ ਬਣਾਈ ਕੁਦਰਤ ਵਿਚ ਉਸ ਦੇ ਲੱਖਾਂ ਹੀ ਅਚਰਜਮਈ

ਕੌਤਕ ਵਰਤ ਰਹੇ ਹਨ ਅਤੇ ਇਹ ਸਾਰੇ ਅਚਰਜ = ਅਸਚਰਜਮਈ ਤੋਂ ਅਚਰਜ = ਅਸਚਰਜਮਈ ਚੋਜ = ਕੌਤਕ ਵਿਡਾਣੈ = ਹੈਰਾਨ ਕਰਨ ਵਾਲੇ ਹਨ।

## ਵਿਸਮਾਦੀ ਵਿਸਮਾਦ ਲਖ; ਵਿਸਮਾਦਹੁੰ ਵਿਸਮਾਦ ਵਿਹਾਣੈ।

ਲੱਖਾਂ ਵਿਸਮਾਦੀ = ਅਸਚਰਜਤਾ ਵਾਲੇ ਵਿਸਮਾਦ = ਅਸਚਰਜ ਵਿਚ ਹਨ ਪਰਮਾਤਮਾ ਦੇ ਵਿਸਮਾਦ = ਅਸਚਰਜਮਈ ਕੌਤਕਾਂ ਨੂੰ ਵੇਖ ਕੇ ਵਿਸਮਾਦਹੁੰ = ਅਸਚਰਜਤਾ ਵਿਚ ਉਨ੍ਹਾਂ ਦੀ ਉਮਰ ਵਿਹਾਣੈ = ਬਤੀਤ ਹੋ ਗਈ ਤੇ ਪਰਮਾਤਮਾ ਵਿਸਮਾਦਤਾਈ ਤੋਂ ਪਰ੍ਹੇ ਹੈ।

## ਅਬਿਗਤਿ ਗਤਿ ਅਤਿ ਅਗਮ ਹੈ; ਅਕਥ ਕਥਾ ਆਖਾਣ ਵਖਾਣੈ।

ਅਬਿਗਤਿ = ਨਾਸ਼ ਰਹਿਤ ਪ੍ਰਭੂ ਦੀ ਗਤਿ = ਪ੍ਰਾਪਤੀ ਕਰਨਾ ਅਤਿ = ਬਹੁਤੀ ਮਨ, ਬਾਣੀ ਕਰਕੇ ਅਗਮ = ਗੰਮਤਾ ਤੋਂ ਪਰ੍ਹੇ ਹੈ ਅਤੇ ਪਰਮਾਤਮਾ ਦੀ ਕਥਾ = ਕਥਨੀ ਨੂੰ ਆਖਾਣ = ਕਹਿਣਾ ਅਤੇ ਵਖਾਣੈ = ਵਖਿਆਣ ਕਰਨਾ ਅਕਥ = ਕਥਨ ਤੋਂ ਰਹਿਤ ਹੈ।

## ਲਖ ਪਰਵਾਣ; ਪਰੈ ਪਰਵਾਣੈ ॥੧੬॥

ਲੱਖਾਂ ਜੋ ਪ੍ਰਵਾਣਨੀਕ ਪੁਰਖ ਹਨ, ਭਾਵ ਜੋ ਮੰਨੇ-ਪ੍ਰਮੰਨੇ ਹਨ, ਮੰਨਿਆ ਪ੍ਰਮੰਨਿਆ ਵਾਹਿਗੁਰੂ ਉਨ੍ਹਾਂ ਦੀ ਪਹੁੰਚ ਤੋਂ ਪਰੈ = ਪਰ੍ਹੇ ਹੈ॥੧੬॥

### ਪਉੜੀ ੧੭ (ਵਾਹਿਗੁਰੂ ਪਰੇ ਤੋਂ ਪਰੇ ਹੈ)

## ਅਗਮਹੁ ਅਗਮੁ ਅਗੰਮੁ ਹੈ; ਅਗਮੁ ਅਗਮੁ ਅਤਿ ਅਗਮੁ ਸੁਣਾਏ।

ਜੋ ਪ੍ਰਭੂ ਅਗਮਹੁ = ਬੁੱਧੀ ਦੀ ਗੰਮਤਾ ਤੋਂ ਪਰ੍ਹੇ ਹੈ, ਉਹ ਅਗਮੁ = ਮਨ ਦੀ ਗੰਮਤਾ ਤੋਂ ਵੀ ਪਰ੍ਹੇ ਹੈ ਅਤੇ ਅਗੰਮੁ = ਤਨ ਦੀ ਗੰਮਤਾ ਤੋਂ ਵੀ ਪਰ੍ਹੇ ਹੈ। ਉਹ ਵੇਦਾਂ ਦੀ ਅਗਮੁ = ਗੰਮਤਾ ਤੋਂ ਵੀ ਪਰ੍ਹੇ ਹੈ, ਸ਼ਾਸਤਰਾਂ ਦੀ ਅਗਮੁ = ਗੰਮਤਾ ਤੋਂ ਵੀ ਪਰ੍ਹੇ ਹੈ। ਇਸ ਕਰਕੇ ਉਸ ਵਾਹਿਗੁਰੂ ਨੂੰ ਅਤਿ = ਅਤਿਅੰਤ ਅਗਮੁ = ਪਹੁੰਚ ਤੋਂ ਰਹਿਤ ਸੁਣਾਇਆ ਜਾਂਦਾ ਹੈ।

## ਅਲਖਹੁ ਅਲਖੁ ਅਲਖੁ ਹੈ;
## ਅਲਖੁ ਅਲਖੁ ਲਖ ਅਲਖੁ ਧਿਆਏ।

ਧਰਤੀ ਤੋਂ ਪਾਣੀ ਅਲਖਹੁ = ਅਲੱਖ ਹੈ, ਪਾਣੀ ਤੋਂ ਪੌਣ ਅਲੱਖ ਹੈ, ਪੌਣ ਤੋਂ ਅਗਨੀ ਅਲੱਖ ਹੈ, ਅਗਨੀ ਤੋਂ ਅਕਾਸ਼ ਅਲੱਖ ਹੈ, ਅਕਾਸ਼ ਤੋਂ ਪ੍ਰਕਿਰਤੀ ਅਲੱਖ ਹੈ ਤੇ ਜੋ ਪ੍ਰਕਿਰਤੀ ਤੋਂ ਅਲੱਖ ਹੈ, ਲੱਖਾਂ ਲੋਕ ਉਸ ਅਲਖੁ = ਲਖਣ ਤੋਂ ਰਹਿਤ ਵਾਹਿਗੁਰੂ ਪਰਮੇਸ਼ਰ ਨੂੰ ਧਿਆਏ = ਧਿਆਉਂਦੇ ਹਨ **ਵਾ:** ਲੱਖਾਂ ਲੋਕ ਉਸ ਅਲੱਖ ਸਰੂਪ ਪਰਮੇਸ਼ਰ ਨੂੰ ਲਖਣ ਵਾਸਤੇ ਧਿਆਉਂਦੇ ਹਨ।

## ਅਪਰੰਪਰੁ ਅਪਰੰਪਰਹੁੰ; ਅਪਰੰਪਰ ਅਪਰੰਪਰੁ ਭਾਏ।

ਅਪਰੰਪਰੁ = ਜੀਵਾਂ ਤੋਂ ਪਿਤਰ ਪਰ੍ਹੇ, ਪਿਤਰਾਂ ਤੋਂ ਅਪਰੰਪਰਹੁੰ = ਦੇਵਤੇ ਪਰ੍ਹੇ, ਦੇਵਤਿਆਂ ਤੋਂ ਅਪਰੰਪਰ = ਬ੍ਰਹਮਾਦਿਕ ਪਰ੍ਹੇ, ਬ੍ਰਹਮਾ ਆਦਿਕਾਂ ਤੋਂ ਅਪਰੰਪਰੁ = ਪਰਮੇਸ਼ਰ ਪਰ੍ਹੇ ਹੈ, ਜੋ ਸਾਰਿਆਂ ਨੂੰ ਭਾਏ = ਪ੍ਰਕਾਸ਼ਦਾ ਹੈ।

## ਆਗੋਚਰ ਆਗੋਚਰਹੁੰ; ਆਗੋਚਰੁ ਆਗੋਚਰਿ ਜਾਏ।

ਜੋ ਪ੍ਰਭੂ ਮਨ ਦੇ ਆਗੋਚਰ = ਅਵਿਸ਼ੇ ਹੈ, ਉਹ ਬੁੱਧੀ ਦੇ ਵੀ ਆਗੋਚਰਹੁੰ = ਅਵਿਸ਼ੇ ਹੈ, ਉਹ ਚਿੱਤ ਦੇ ਵੀ ਆਗੋਚਰੁ = ਅਵਿਸ਼ੇ ਹੈ ਤੇ ਉਹ ਹੰਕਾਰ ਦੇ ਵੀ ਆਗੋਚਰਿ = ਅਵਿਸ਼ੇ ਹੈ ਭਾਵ ਚਤੁਸ਼ਟੇ ਅੰਤਸ਼ਕਰਣ ਤੋਂ ਜਾਣਿਆ ਨਹੀਂ ਜਾਂਦਾ, ਇਨ੍ਹਾਂ ਦੇ ਅਵਿਸ਼ੇ ਹੈ।

## ਪਾਰਬ੍ਰਹਮ ਪੂਰਨ ਬ੍ਰਹਮੁ; ਸਾਧ ਸੰਗਤਿ ਆਗਾਧਿ ਅਲਾਏ।

ਪੂਰਨ ਪਾਰਬ੍ਰਹਮ = ਪਰਮੇਸ਼ਰ ਜੋ ਹਰ ਪਾਸੇ ਬ੍ਰਹਮੁ = ਵਿਆਪਕ ਹੈ, ਉਸ ਨੂੰ ਸਾਧਸੰਗਤ ਵਿਚ ਅਗਾਧਿ = ਥਾਂ ਰਹਿਤ, ਭਾਵ ਬੇਅੰਤ ਡੂੰਘਾ ਕਰਕੇ ਅਲਾਏ = ਕਿਹਾ ਜਾਂਦਾ ਹੈ।

## ਗੁਰਮੁਖਿ ਸੁਖ ਫਲੁ ਪਿਰਮ ਰਸੁ; ਭਗਤਿ ਵਛਲੁ ਹੋਇ ਅਛਲੁ ਛਲਾਏ।

('ਅਛਲੁ' ਪੋਲਾ ਬੋਲੋ)

ਗੁਰਮੁਖ ਨਾਮ ਰੂਪੀ ਸੁਖ ਫਲ ਦੇ ਪਿਰਮ = ਪ੍ਰੇਮ ਰਸ ਨੂੰ ਪੀਂਦੇ ਹਨ ਅਤੇ ਭਗਤਿ ਵਛਲੁ = ਭਗਤਾਂ ਦਾ ਪਿਆਰਾ ਅਛਲੁ = ਛਲਣ ਤੋਂ ਰਹਿਤ ਪ੍ਰਭੂ ਵੀ ਅਜਿਹੇ ਗੁਰਮੁਖਾਂ ਦੇ ਪ੍ਰੇਮ ਵਿਚ ਵੱਸ ਹੋਣ ਰੂਪ ਛਲਾਏ = ਛਲਿਆ ਜਾਂਦਾ ਹੈ।

## ਵੀਹ ਇਕੀਹ; ਚੜਾਉ ਚੜਾਏ ॥੧੭॥

ਅਜਿਹੇ ਗੁਰਮੁਖ ਵੀਹ ਵਿਸਵੇ ਸੰਸਾਰ ਦੀਆਂ ਆਸਾਂ ਨੂੰ ਛੱਡ ਕੇ ਇਕੀਹ = ਇਕ ਪਰਮੇਸ਼ਵਰ ਦੀ ਮੰਜ਼ਿਲ ਦੀ ਚੜਾਉ = ਚੜ੍ਹਾਈ ਚੜਾਏ = ਚੜ੍ਹ ਜਾਂਦੇ ਹਨ ॥੧੭॥

### ਪਉੜੀ ੧੮ (ਪਰਮੇਸ਼ਰ ਦਾ ਲਖਾਉਣਾ)

## ਪਾਰਬ੍ਰਹਮ ਪੂਰਨ ਬ੍ਰਹਮ; ਨਿਰੰਕਾਰਿ ਆਕਾਰ ਬਣਾਇਆ।

ਪੂਰਨ ਬ੍ਰਹਮ = ਵਿਆਪਕ ਪਾਰਬ੍ਰਹਮ = ਪਰਮੇਸ਼ਰ ਨੇ ਨਿਰਗੁਣ ਸਰੂਪ ਤੋਂ ਨਿਰੰਕਾਰ = ਨਿਰਾਕਾਰ ਰੂਪ ਗੁਰੂ ਨਾਨਕ ਦੇਵ ਜੀ ਦੇ ਆਕਾਰ = ਸਰੂਪ ਵਿਚ ਸਰਗੁਣ ਰੂਪ ਬਣਾਇਆ = ਬਣਾਉਣਾ ਕੀਤਾ ਹੈ।

## ਅਬਿਗਤਿ ਗਤਿ ਅਗਾਧਿ ਬੋਧ; ਗੁਰ ਮੂਰਤਿ ਹੁਇ ਅਲਖੁ ਲਖਾਇਆ।

ਜੋ ਪਰਮੇਸ਼ਰ ਅਬਿਗਤਿ = ਨਾਸ਼ ਤੋਂ ਰਹਿਤ ਅਗਾਧਿ = ਥਾਹ ਤੋਂ ਰਹਿਤ ਭਾਵ ਅੰਤ ਤੋਂ ਰਹਿਤ ਅਤੇ ਬੋਧ = ਸਮਝ ਤੋਂ ਪਰ੍ਹੇ ਹੈ, ਉਸ ਪ੍ਰਭੂ ਦੀ ਗਤਿ = ਪ੍ਰਾਪਤੀ ਬਹੁਤ ਕਠਿਨ ਹੈ, ਉਸ ਨੇ ਸਰਗੁਣ ਸਰੂਪ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਮੂਰਤਿ = ਸਰੂਪ ਹੋ ਕੇ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਗੁਰਸਿੱਖਾਂ ਨੂੰ ਲਖਾਇਆ = ਜਣਾਇਆ ਹੈ।

## ਸਾਧ ਸੰਗਤਿ ਸਚਖੰਡ ਵਿਚਿ;
## ਭਗਤਿ ਵਛਲ ਹੋਇ ਅਛਲ ਛਲਾਇਆ।

('ਅਛਲ' ਪੋਲਾ ਬੋਲੋ)

ਜੋ ਅਛਲ = ਛਲਣ ਤੋਂ ਰਹਿਤ ਪ੍ਰਭੂ ਸਤਿਸੰਗਤ ਰੂਪ ਸੱਚਖੰਡ ਵਿਚ ਵੱਸਦਾ ਹੈ, ਉਹ ਭਗਤਿ = ਭਗਤਾਂ ਦੇ ਵਛਲ = ਪ੍ਰੇਮ ਵਿਚ ਵੱਸ ਹੋਇ = ਹੋਣ ਰੂਪ ਛਲਾਇਆ = ਛਲਿਆ ਜਾਂਦਾ ਹੈ।

## ਚਾਰਿ ਵਰਨਿ ਇਕ ਵਰਨ ਹੁਇ; ਆਦਿ ਪੁਰਖੁ ਆਦੇਸੁ ਕਰਾਇਆ।

ਜੋ ਪ੍ਰਭੂ ਦੀ ਭਗਤੀ ਦੁਆਰਾ ਚਾਰ ਵਰਨਾਂ ਤੋਂ ਇਕ ਵਰਨ ਗੁਰਸਿੱਖ ਰੂਪ ਹੋਏ ਹਨ, ਆਦਿ = ਜੋ ਸੰਸਾਰ ਦੇ ਮੁੱਢ ਤੋਂ ਹੈ, ਪੁਰਖੁ = ਵਿਆਪਕ ਹੈ, ਉਸ ਪ੍ਰਭੂ ਨੂੰ ਗੁਰੂ ਸਾਹਿਬ ਨੇ ਸਿੱਖਾਂ ਪਾਸੋਂ ਆਦੇਸੁ = ਨਮਸਕਾਰ ਕਰਾਇਆ = ਕਰਾਉਣਾ ਕੀਤੀ ਹੈ।

## ਧਿਆਨ ਮੂਲੁ ਦਰਸਨੁ ਗੁਰੂ;
## ਛਿਅ ਦਰਸਨ ਦਰਸਨ ਵਿਚਿ ਆਇਆ।

ਪਰਮਾਤਮਾ ਵਿਚ ਧਿਆਨ ਟਿਕਾਉਣ ਦਾ ਅਸਲ ਮੂਲ = ਮੁੱਢ ਗੁਰੂ ਦਾ ਦਰਸ਼ਨ ਕਰਨਾ ਹੈ ਅਤੇ ਛਿਅ = ਛੇ ਦਰਸ਼ਨਾਂ ਦਾ ਸਾਰ ਅਤੇ ਫਲ ਗੁਰੂ ਦੇ ਦਰਸ਼ਨ ਕਰਨ ਵਿਚ ਹੀ ਆਇਆ = ਆ ਜਾਂਦਾ ਹੈ।

## ਆਪੇ ਆਪਿ; ਨ ਆਪੁ ਜਣਾਇਆ ॥੧੮॥

ਜੋ ਪ੍ਰਭੂ ਹਰ ਪਾਸੇ ਆਪਣੇ ਆਪ ਹੀ ਰਮਿਆ ਹੋਇਆ ਹੈ, ਉਸ ਨੇ ਕਦੇ ਵੀ ਆਪਣਾ ਆਪ ਨਹੀਂ ਜਣਾਇਆ = ਜਣਾਉਣਾ ਕੀਤਾ ॥੧੮॥

### ਪਉੜੀ ੧੯ (ਗੁਰੂ ਦੀ ਸ਼ਰਣ)

## ਚਰਣ ਕਵਲ ਸਰਣਾਗਤੀ; ਸਾਧ ਸੰਗਤਿ ਮਿਲਿ ਗੁਰ ਸਿਖ ਆਏ।

ਗੁਰਸਿੱਖ ਸਾਧਸੰਗਤ ਵਿਚ ਗੁਰੂ ਦੇ ਚਰਣ ਕਮਲਾਂ ਦੀ ਸਰਣਾਗਤੀ = ਸ਼ਰਨਾਗਤ ਵਿਚ ਮਿਲ ਕੇ ਆਏ = ਆਉਂਦੇ ਹਨ।

## ਅੰਮ੍ਰਿਤ ਦ੍ਰਿਸਟਿ ਨਿਹਾਲੁ ਕਰਿ; ਦਿਬ ਦ੍ਰਿਸਟਿ ਦੇ ਪੈਰੀ ਪਾਏ।

ਗੁਰੂ ਦੇ ਪੈਰੀ = ਚਰਨੀਂ ਪੈਣ ਵਾਲੇ ਗੁਰਸਿੱਖਾਂ ਨੂੰ ਗੁਰੂ ਅੰਮ੍ਰਿਤ ਰੂਪ ਦ੍ਰਿਸਟਿ = ਦ੍ਰਿਸ਼ਟੀ ਨਾਲ ਬਖ਼ਸ਼ਿਸ਼ ਕਰ ਕੇ ਨਿਹਾਲ ਕਰਦੇ ਹਨ ਅਤੇ ਉਨ੍ਹਾਂ ਨੂੰ ਦਿਬ ਦ੍ਰਿਸਟਿ = ਗਿਆਨ ਦੀ ਦ੍ਰਿਸ਼ਟੀ ਬਖ਼ਸ਼ ਦਿੰਦੇ ਹਨ।

## ਚਰਣ ਰੇਣ ਮਸਤਕਿ ਤਿਲਕ; ਭਰਮ ਕਰਮ ਦਾ ਲੇਖੁ ਮਿਟਾਏ।

ਜਿਹੜੇ ਗੁਰਸਿੱਖ ਗੁਰੂ ਦੇ ਚਰਨਾਂ ਦੀ ਰੇਣ = ਧੂੜੀ ਦਾ ਤਿਲਕ ਆਪਣੇ ਮਸਤਕਿ = ਮੱਥੇ ਉੱਤੇ ਲਾਉਂਦੇ ਹਨ, ਉਨ੍ਹਾਂ ਦੇ ਭਰਮ ਭੁਲੇਖੇ ਤੇ ਬੁਰੇ ਕਰਮਾਂ ਦੇ ਲੇਖ ਮਿਟਾਏ = ਮਿਟ ਜਾਂਦੇ ਹਨ।

## ਚਰਣੋਦਕ ਲੈ ਆਚਮਨੁ; ਹਉਮੈ ਦੁਬਿਧਾ ਰੋਗੁ ਗਵਾਏ।

('ਆਚ-ਮਨ' ਬੋਲੋ)

ਗੁਰੂ ਦਾ ਚਰਣੋਦਕ = ਚਰਨਾਮ੍ਰਿਤ ਲੈ ਕੇ ਆਚਮਨੁ = ਪੀਣ ਵਾਲੇ ਗੁਰਸਿੱਖਾਂ ਦੇ ਹਉਮੈ = ਹੰਕਾਰ ਅਤੇ ਦੁਬਿਧਾ = ਦੁਚਿਤੇਪਣ ਵਾਲੇ ਰੋਗ ਗਵਾਏ = ਦੂਰ ਹੋ ਜਾਂਦੇ ਹਨ।

## ਪੈਰੀਂ ਪੈ ਪਾਖਾਕੁ ਹੋਇ; ਜੀਵਨ ਮੁਕਤਿ ਸਹਜ ਘਰਿ ਆਏ।

ਜਿਹੜੇ ਗੁਰਸਿੱਖ ਗੁਰੂ ਦੇ ਪੈਰੀਂ = ਚਰਨੀਂ ਪੈ ਕੇ ਪਾਖਾਕੁ = ਚਰਨਾਂ ਦੀ ਧੂੜ ਹੋਏ ਹਨ, ਉਹ ਆਪਣੇ ਸਹਿਜ ਸਰੂਪ ਰੂਪੀ ਘਰ ਵਿਚ ਆਏ = ਆ ਕੇ ਜੀਵਨ ਮੁਕਤਿ ਹੋ ਜਾਂਦੇ ਹਨ।

## ਚਰਨ ਕਵਲ ਵਿਚਿ ਭਵਰ ਹੋਇ; ਸੁਖ ਸੰਪਟ ਮਕਰੰਦ ਲੁਭਾਏ।

ਅਜਿਹੇ ਗੁਰਸਿੱਖ ਗੁਰੂ ਦੇ ਚਰਨਾਂ ਕਵਲਾਂ ਵਿਚ ਭਵਰ = ਭੌਰੇ ਰੂਪ ਹੋ ਕੇ ਇਨ੍ਹਾਂ ਨੂੰ ਸੁੱਖਾਂ ਦੇ ਸੰਪਟ = ਡੱਬੇ ਜਾਣ ਕੇ ਨਾਮ ਰੂਪੀ ਮਕਰੰਦ = ਫੁੱਲਾਂ ਦੇ ਰਸ ਵਿਚ ਲੁਭਾਏ = ਲੁਭਾਇਮਾਨ ਰਹਿੰਦੇ ਹਨ।

## ਪੂਜ ਮੂਲ ਸਤਿਗੁਰੁ ਚਰਣ; ਦੁਤੀਆ ਨਾਸਤਿ ਲਵੈ ਨ ਲਾਏ।

ਸਭ ਦਾ ਮੂਲ = ਮੁੱਢ ਗੁਰੂ ਦੇ ਚਰਣ ਹੀ ਪੂਜਾ ਰੂਪ ਹਨ ਅਤੇ ਦੁਤੀਆ = ਦ੍ਵੈਸ਼-ਭਾਵ, ਜਿਸ ਦੀ ਕੋਈ ਨਾਸਤਿ = ਹੋਂਦ ਨਹੀਂ ਹੈ, ਉਸ ਨੂੰ ਗੁਰਮੁਖ ਲਵੈ = ਨੇੜੇ ਨਹੀਂ ਲਾਏ = ਲਾਉਂਦੇ।

## ਗੁਰਮੁਖਿ ਸੁਖ ਫਲੁ; ਗੁਰ ਸਰਣਾਏ ॥੧੯॥

ਇਸ ਤਰ੍ਹਾਂ ਗੁਰਮੁਖ ਗੁਰੂ ਦੀ ਸਰਣਾਏ = ਸਰਣ ਵਿਚ ਪੈ ਕੇ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰਦੇ ਹਨ ॥੧੯॥

### ਪਉੜੀ ੨੦ (ਗੁਰ ਵਿਸ਼ੇਸ਼ਤਾ ਵਰਣਨ)

## ਸਾਸਤਰ ਸਿੰਮ੍ਰਿਤਿ ਵੇਦ ਲਖ; ਮਹਾਂ ਭਾਰਥ ਰਾਮਾਇਣ ਮੇਲੇ।

ਜੇਕਰ ਲੱਖਾਂ ਹੀ ਸ਼ਾਸਤਰਾਂ, ਸਿੰਮ੍ਰਿਤੀਆਂ, ਵੇਦਾਂ, ਮਹਾਂਭਾਰਤ ਤੇ ਰਾਮਾਇਣ ਨੂੰ ਆਪਸ ਵਿਚ ਮੇਲੇ = ਮਿਲਾ ਦਈਏ।

## ਸਾਰਗੀਤਾ ਲਖ ਭਾਗਵਤ; ਜੋਤਕ ਵੈਦ ਚਲੰਤੀ ਖੇਲੇ।

('ਖੇਲ੍ਹੇ' ਭਾਰਾ ਬੋਲੋ)

ਜੇਕਰ ਲੱਖਾਂ ਹੀ ਸਾਰਗੀਤਾ = ਸਪਤ ਸਲੋਕੀ ਗੀਤਾ, ਭਾਗਵਤ, ਜੋਤਕ = ਜੋਤਸ਼ੀ, ਵੈਦ = ਵੈਦਿਕ ਦੇ ਗ੍ਰੰਥਾਂ ਨੂੰ ਜਾਣਨ ਵਾਲੇ ਵੈਦ, ਚਲੰਤੀ = ਚਲਿਤ੍ਰ ਖੇਲੇ = ਖੇਡਣ ਵਾਲੇ ਨਟ ਲੋਕ ਹੋਣ।

## ਚਉਦਹ ਵਿਦਿਆ ਸਾਅੰਗੀਤ; ਬ੍ਰਹਮੇ ਬਿਸਨ ਮਹੇਸੁਰ ਭੇਲੇ।

ਜੇਕਰ ਚਉਦਹ = ਚੌਦਾਂ ਵਿੱਦਿਆ (ਚਾਰ ਵੇਦ, ਛੇ ਵੇਦਾਂਗ, ਨਿਆਇ, ਮੀਮਾਂਸਾ, ਪੁਰਾਣ ਤੇ ਧਰਮ ਸ਼ਾਸਤਰ), ਸਾਅੰਗੀਤ = ਗਾਇਤ੍ਰੀ ਦੇ ਪਾਠਕ (ਜੋ ਸੰਧਿਆ ਕਾਲ ਵਿਚ ਪੜ੍ਹੀ ਜਾਂਦੀ ਹੈ, ਉਸ ਦੇ ਪਾਠੀ) ਤੇ ਬ੍ਰਹਮਾ, ਬਿਸਨ = ਵਿਸ਼ਨੂੰ, ਮਹੇਸੁਰ = ਸ਼ਿਵਜੀ ਅਤੇ ਭੇਲੇ = ਅਨੇਕਾਂ ਭਲੇ ਪੁਰਸ਼ ਹੋਣ।

## ਸਨਕਾਦਿਕ ਲਖ ਨਾਰਦਾ; ਸੁਕ ਬਿਆਸ ਲਖ ਸੇਖ ਨਵੇਲੇ।

ਚਾਹੇ ਲੱਖਾਂ ਹੀ ਸਨਕਾਦਿਕ, ਨਾਰਦ ਮੁਨੀ, ਸੁਕਦੇਵ ਮੁਨੀ, ਬਿਆਸ ਰਿਸ਼ੀ ਤੇ ਚਾਹੇ ਲੱਖਾਂ ਹੀ ਨਵੇਲੇ = ਨਿੱਤ ਨਵੇਂ ਨਾਮ ਜਪਣ ਵਾਲੇ ਸੇਖ = ਸ਼ੇਸ਼ਨਾਗ ਹੋਣ।

## ਗਿਆਨ ਧਿਆਨ ਸਿਮਰਣ ਘਣੇ;
## ਦਰਸਨ ਵਰਨ ਗੁਰੂ ਬਹੁ ਚੇਲੇ।

ਜੇਕਰ ਘਣੇ = ਅਨੇਕਾਂ ਗਿਆਨਵਾਨ, ਧਿਆਨ ਲਾਉਣ ਵਾਲੇ, ਸਿਮਰਨ ਕਰਨ ਵਾਲੇ ਦਰਸ਼ਨ = ਅਨੇਕਾਂ ਮਤਾਂ ਵਾਲੇ, ਅਨੇਕਾਂ ਵਰਨਾਂ ਵਾਲੇ ਗੁਰੂ ਤੇ ਉਸ ਦੇ ਬਹੁ = ਬਹੁਤ ਚੇਲੇ ਹੋਣ।

## ਪੂਰਾ ਸਤਿਗੁਰੁ ਗੁਰਾਂ ਗੁਰ; ਮੰਤ੍ਰ ਮੂਲ ਗੁਰ ਬਚਨ ਸੁਹੇਲੇ।

ਪਰ ਗੁਰੂਆਂ ਦੇ ਗੁਰੂ ਪੂਰਾ = ਪੂਰਨ ਸਤਿਗੁਰੂ (ਨਾਨਕ) ਜੀ ਹਨ ਅਤੇ ਗੁਰੂਆਂ ਦੇ ਬਚਨ ਹੀ ਸਾਰੇ ਮੰਤਰਾਂ ਦਾ ਮੂਲ = ਮੁੱਢ ਹਨ, ਜੋ ਸੁਹੇਲੇ = ਸੁੱਖ ਦੇਣ ਵਾਲੇ ਹਨ।

## ਅਕਥ ਕਥਾ ਗੁਰੁ ਸਬਦੁ ਹੈ; ਨੇਤਿ ਨੇਤਿ ਨਮੋ ਨਮੋ ਕੇਲੇ।

ਗੁਰੂ ਦਾ ਸ਼ਬਦ ਹੀ ਅਕਥ = ਕਥਨ ਤੋਂ ਰਹਿਤ ਪ੍ਰਭੂ ਦੀ ਕਥਾ = ਵਿਚਾਰ ਵਾਲਾ ਹੈ, ਐਸੇ ਕੇਲੇ = ਅਨੰਦ ਸਰੂਪ ਵਾਹਿਗੁਰੂ ਨੂੰ ਨੇਤਿ ਨੇਤਿ = ਬੇਅੰਤ ਬੇਅੰਤ ਵਾਰ ਨਮੋ ਨਮੋ = ਨਮਸਕਾਰ ਨਮਸਕਾਰ ਹੈ।

## ਗੁਰਮੁਖ ਸੁਖ ਫਲੁ; ਅੰਮ੍ਰਿਤ ਵੇਲੇ ॥੨੦॥

ਗੁਰਮੁਖ ਜਨ ਅੰਮ੍ਰਿਤ ਵੇਲੇ ਉੱਠ ਕੇ ਨਾਮ ਰੂਪੀ ਸੁਖ ਫਲ ਦੁਆਰਾ ਆਤਮਿਕ ਸੁਖ ਨੂੰ ਮਾਣਦੇ ਹਨ ॥੨੦॥

### ਪਉੜੀ ੨੧ (ਗੁਰੂ ਤੁਲ ਕੁਝ ਨਹੀਂ ਹੈ)

## ਚਾਰ ਪਦਾਰਥ ਆਖੀਅਨਿ; ਲਖ ਪਦਾਰਥ ਹੁਕਮੀ ਬੰਦੇ।

ਧਰਮ, ਅਰਥ, ਕਾਮ, ਮੋਕਸ਼ ਨੂੰ ਹੀ ਚਾਰ ਪਦਾਰਥ ਆਖੀਅਨਿ = ਆਖਿਆ ਜਾਂਦਾ ਹੈ, ਪਰ ਇਨ੍ਹਾਂ ਚਾਰ ਪਦਾਰਥਾਂ ਤੋਂ ਬਿਨਾਂ ਲੱਖਾਂ ਹੀ ਪਦਾਰਥ ਗੁਰੂ ਜੀ ਦੇ ਹੁਕਮ ਦੇ ਬੰਦੇ = ਸੇਵਕ ਹਨ।

## ਰਿਧਿ ਸਿਧਿ ਨਿਧਿ ਲਖ ਸੇਵਕੀ;
## ਕਾਮਧੇਣੁ ਲਖ ਵਗ ਚਰੰਦੇ।

('ਵੱਗ' ਅੱਧਕ ਸਹਿਤ ਬੋਲੋ)

ਲੱਖਾਂ ਹੀ ਰਿਧਿ = ਰਿਧੀਆਂ, ਸਿਧਿ = ਸਿਧੀਆਂ, ਨਿਧਿ = ਨਿਧੀਆਂ ਗੁਰੂ ਜੀ ਦੀ ਸੇਵਕੀ = ਸੇਵਾ ਕਰਦੀਆਂ ਹਨ ਅਤੇ ਲੱਖਾਂ ਹੀ ਕਾਮਧੇਨ ਗਊਆਂ ਦੇ ਵਗ = ਸਮੂਹ ਚਰੰਦੇ = ਚਰਦੇ ਹਨ।

## ਲਖ ਪਾਰਸ ਪਥਰੋਲੀਆਂ; ਪਾਰਜਾਤ ਲਖ ਬਾਗ ਫਲੰਦੇ।

ਲੱਖਾਂ ਹੀ ਪਾਰਸ ਦੀਆਂ ਪਥਰੋਲੀਆਂ = ਪੱਥਰ ਦੀਆਂ ਗੀਟੀਆਂ ਹਨ ਅਤੇ ਲੱਖਾਂ ਹੀ ਪਾਰਜਾਤ = ਕਲਪ ਬ੍ਰਿਛਾਂ ਦੇ ਬਾਗ਼ ਫਲੰਦੇ = ਫਲੇ ਹੋਏ ਹਨ।

## ਚਿਤਵਣ ਲਖ ਚਿੰਤਾਮਣੀ; ਲਖ ਰਸਾਇਣ ਕਰਦੇ ਛੰਦੇ।

ਗੁਰੂ ਜੀ ਦੇ ਚਿਤਵਣ = ਧਿਆਨ ਵਿਚ ਲੱਖਾਂ ਹੀ ਚਿੰਤਾਮਣਿ = ਮਨ ਇੱਛੇ ਪਦਾਰਥ ਦੇਣ ਵਾਲੀਆਂ ਮਣੀਆਂ ਹਨ ਅਤੇ ਲੱਖਾਂ ਹੀ ਰਸਾਇਣ ਵਿੱਦਿਆ ਸਿਫ਼ਤ ਤੇ ਛੰਦੇ = ਛੰਦ ਗਾਉਂਦੀਆਂ ਹਨ।

## ਲਖ ਰਤਨ ਰਤਨਾਗਰਾਂ; ਸਭ ਨਿਧਾਨ ਸਭ ਫਲ ਸਿਮਰੰਦੇ।

ਲੱਖਾਂ ਹੀ ਰਤਨ, ਰਤਨਾਗਰਾਂ = ਰਤਨਾਂ ਦੀਆਂ ਖਾਣਾਂ ਤੇ ਸਭ = ਸਾਰੇ ਨਿਧਾਨ = ਖ਼ਜ਼ਾਨੇ ਅਤੇ ਸਭ = ਸਾਰੇ ਫਲ ਹੀ ਗੁਰੂ ਨੂੰ ਸਿਮਰੰਦੇ = ਸਿਮਰਦੇ ਹਨ।

## ਲਖ ਭਗਤੀ ਲਖ ਭਗਤ ਹੋਇ; ਕਰਾਮਾਤ ਪਰਚੈ ਪਰਚੰਦੇ।

ਲੱਖਾਂ ਹੀ ਭਗਤੀਆਂ ਕਰਨ ਵਾਲੇ ਲੱਖਾਂ ਭਗਤ ਹੋਇ = ਹੋ ਕੇ ਕਰਾਮਾਤਾਂ ਦੇ ਪਰਚੈ = ਪਰਚੇ ਵਿਚ ਪਰਚੰਦੇ = ਪਰਚੇ ਭਾਵ ਲੱਗੇ ਹੋਏ ਹਨ।

## ਸਬਦ ਸੁਰਤਿ ਲਿਵ ਸਾਧ ਸੰਗੁ; ਪਿਰਮ ਪਿਆਲਾ ਅਜਰੁ ਜਰੰਦੇ।

ਗੁਰਮੁਖ ਸਾਧਸੰਗਤ ਵਿਚ ਸ਼ਬਦ ਸੁਰਤ ਦੇ ਅਭਿਆਸ ਦੁਆਰਾ ਲਿਵ = ਬਿਰਤੀ ਲਾ ਕੇ ਅੰਮ੍ਰਿਤ ਰੂਪ ਪਿਰਮ = ਪ੍ਰੇਮ ਰਸ ਦੇ ਪਿਆਲੇ ਨੂੰ ਪੀ ਕੇ ਅਜਰੁ = ਨਾ ਜਰੇ ਜਾਣ ਵਾਲੀ ਆਤਮਿਕ ਅਵਸਥਾ ਨੂੰ ਜਰੰਦੇ = ਜਰ ਲੈਂਦੇ ਹਨ।

## ਗੁਰ ਕਿਰਪਾ; ਸਤਸੰਗਿ ਮਿਲੰਦੇ ॥੨੧॥੧੬॥

ਇਸ ਤਰ੍ਹਾਂ ਗੁਰਮੁਖ ਗੁਰੂ ਦੀ ਕਿਰਪਾ ਦੇ ਦੁਆਰਾ ਸਤਿਸੰਗਤ ਵਿਚ ਮਿਲੰਦੇ = ਮਿਲਦੇ ਹਨ ॥੨੧॥੧੬॥

# ਵਾਰ ੧੭

## ੧ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਸੰਖ ਤੋਂ ਉਪਦੇਸ਼, ਕਰਨੀ ਹੀਣ)

**ਸਾਗਰ ਅਗਮ ਅਥਾਹੁ ਮਥਿ; ਚਉਦਹ ਰਤਨ ਅਮੋਲ ਕਢਾਏ।**

ਦੇਵਤਿਆਂ ਅਤੇ ਦਾਨਵਾਂ ਪਾਸੋਂ ਅਗਮ = ਪਹੁੰਚ ਤੋਂ ਪਰ੍ਹੇ ਤੇ ਅਥਾਹੁ = ਡੂੰਘੇ ਸਮੁੰਦਰ ਨੂੰ ਮਥਿ = ਰਿੜਕ ਕੇ ਚਉਦਹ = ਚੌਦਾਂ ਅਮੋਲ = ਅਮੋਲਕ ਰਤਨ ਕਢਾਏ = ਕਢਵਾਏ ਸਨ।

**ਸਸੀਅਰੁ ਸਾਰੰਗ ਧਨੁਖ ਮਦੁ; ਕਉਸਤਕ ਲਛ ਧਨੰਤਰ ਪਾਏ।**

('ਮਦੁ' ਪੋਲਾ ਬੋਲੋ; 'ਲੱਛ' ਕੱਸ ਕੇ ਬੋਲੋ)

ਇਨ੍ਹਾਂ ਰਤਨਾਂ ਵਿਚ (੧) ਸਸੀਅਰੁ = ਚੰਦਰਮਾ, (੨) ਸਾਰੰਗ ਨਾਮਾ ਧਨੁਖ = ਧਨੁਸ਼, (੩) ਮਦੁ = ਸ਼ਰਾਬ, (੪) ਕਉਸਤਕ ਮਣੀ, (੫) ਲਛ = ਲੱਛਮੀ ਤੇ (੬) ਧਨੰਤਰ ਨਾਮਾ ਦੇਵਤਿਆਂ ਦਾ ਵੈਦ ਪਾਏ = ਪਾਇਆ।

**ਆਰੰਭਾ ਕਾਮਧੇਣੁ ਲੈ; ਪਾਰਿਜਾਤੁ ਅਸੂ ਅਮਿਉ ਪੀਆਏ।**

('ਅਸੂ' ਦਾ ਅੱਧੇ ਵਾਵਾ ਨਾਲ ਉਚਾਰਨ ਕਰੋ)

ਇਨ੍ਹਾਂ ਰਤਨਾਂ ਵਿਚ (੭) ਆਰੰਭਾ ਨਾਮ ਦੀ ਅਪਛਰਾ, (੮) ਕਾਮਧੇਨ ਗਊ, (੯) ਪਾਰਿਜਾਤੁ = ਕਲਪ ਬ੍ਰਿਛ, (੧੦) ਅਸੂ = ਉੱਚ ਸ੍ਰਵਾ ਘੋੜਾ ਤੇ (੧੧) ਅਮਿਉ = ਅੰਮ੍ਰਿਤ ਲੈ = ਪ੍ਰਾਪਤ ਹੋਇਆ, ਜੋ ਵਿਸ਼ਨੂੰ ਜੀ ਨੇ ਮੋਹਨੀ ਰੂਪ ਧਾਰ ਕੇ ਦੇਵਤਿਆਂ ਨੂੰ ਪਿਲਾ ਦਿੱਤਾ ਸੀ।

**ਐਰਾਪਤਿ ਗਜ ਸੰਖੁ ਬਿਖੁ; ਦੇਵ ਦਾਨਵ ਮਿਲਿ ਵੰਡਿ ਦਿਵਾਏ।**

ਇਨ੍ਹਾਂ ਰਤਨਾਂ ਵਿਚ (੧੨) ਐਰਾਪਤਿ = ਇੰਦਰ ਦਾ ਗਜ = ਹਾਥੀ, (੧੩) ਸੰਖ, (੧੪) ਬਿਖੁ = ਜ਼ਹਿਰ ਸੀ, ਫਿਰ ਦੇਵ = ਦੇਵਤਿਆਂ ਤੇ ਦਾਨਵ = ਦੈਂਤਾਂ ਨੂੰ ਮਿਲ ਕੇ ਵਿਸ਼ਨੂੰ ਜੀ ਨੇ ਮੋਹਨੀ ਰੂਪ ਧਾਰ ਕੇ ਚੌਦਾਂ ਰਤਨ ਵੰਡ ਦਿਵਾਏ = ਦਿੱਤੇ।

**ਮਾਣਕ ਮੋਤੀ ਹੀਰਿਆਂ; ਬਹੁਮੁਲੇ ਸਭ ਕੋ ਵਰੁਸਾਏ।**

ਸਮੁੰਦਰ ਵਿਚ ਹੋਰ ਵੀ ਬਹੁਮੁਲੇ = ਬਹੁਤ ਜ਼ਿਆਦਾ ਕੀਮਤ ਵਾਲੇ ਮਾਣਕ, ਮੋਤੀ ਤੇ ਹੀਰੇ ਹਨ, ਜਿਨ੍ਹਾਂ ਕੋ = ਤੋਂ ਸਭ = ਸਾਰੇ ਵਰੁਸਾਏ = ਲਾਭ ਲੈਂਦੇ ਹਨ।

# ਸੰਖ ਸਮੁੰਦਹੁੰ ਸਖਣਾ; ਧਾਹਾ ਦੇ ਦੇ ਰੋਇ ਸੁਣਾਏ।

('ਧਾਹਾਂ' ਬੋਲੋ)

ਸਮੁੰਦਰ ਵਿੱਚੋਂ ਨਿਕਲਿਆ ਹੋਇਆ ਸੰਖ ਅੰਦਰੋਂ ਸਖਣਾ = ਖ਼ਾਲੀ ਹੁੰਦਾ ਹੈ, ਜਿਸ ਕਰਕੇ ਉਹ ਧਾਹਾਂ ਦੇ ਦੇ = ਮਾਰ ਮਾਰ ਰੋਇ = ਰੋ ਕੇ ਜਗਤ ਨੂੰ ਆਪਣੇ ਖ਼ਾਲੀ ਹੋਣ ਬਾਰੇ, ਭਾਵ ਵਿਛੋੜੇ ਦਾ ਦੁੱਖ ਸੁਣਾਏ = ਸੁਣਾਉਂਦਾ ਹੈ।

## ਦੂਸਰਾ ਅਰਥ

**ਸਾਗਰ ਅਗਮ ਅਥਾਹੁ ਮਥਿ; ਚਉਦਹ ਰਤਨ ਅਮੋਲ ਕਢਾਏ।**

ਸਤਿਸੰਗਤ ਰੂਪ ਸਾਗਰ = ਸਮੁੰਦਰ ਦੇ ਵਿਚ ਅਗਮ = ਗੰਮਤਾ ਤੋਂ ਪਰ੍ਹੇ, ਜੋ ਪਰਮੇਸ਼ਰ ਹੈ, ਉਸ ਦੇ ਅਥਾਹੁ = ਥਾਹ ਤੋਂ ਰਹਿਤ ਗਿਆਨ ਨੂੰ ਗੁਰਮੁਖਾਂ ਨੇ ਸ਼ਬਦ ਦੁਆਰਾ ਮਥਿ = ਮੰਥਨ ਕਰ ਕੇ ਚਉਦਹ = ਚੌਦਾਂ ਰਤਨਾਂ ਦੀ ਤਰ੍ਹਾਂ ਅਮੋਲਕ ਸ਼ੁਭ ਗੁਣ ਕਢਾਏ = ਕੱਢਣਾ ਕੀਤੇ ਹਨ।

**ਸਸੀਅਰੁ ਸਾਰੰਗ ਧਨੁਖ ਮਦੁ; ਕਉਸਤਕ ਲਛ ਧਨੰਤਰ ਪਾਏ।**

(੧) ਵੈਰਾਗ ਰੂਪ ਸਸੀਅਰੁ = ਚੰਦਰਮਾ, (੨) ਧਰਮ ਰੂਪ ਸਾਰੰਗ = ਧਨੁਖ, (੩) ਨਾਮ ਦੀ ਮਸਤੀ ਰੂਪ ਮਦੁ = ਸ਼ਰਾਬ, (੪) ਸ਼ਾਂਤੀ ਰੂਪ ਕਉਸਤਕ ਮਣੀ, (੫) ਭਗਤੀ ਰੂਪ ਲੱਛਮੀ, (੬) ਉੱਦਮ ਰੂਪ ਧਨੰਤਰ ਵੈਦ, ਇਹ ਸਤਿਸੰਗਤ ਵਿੱਚੋਂ ਗੁਰਮੁਖਾਂ ਨੇ ਪਾਏ = ਪ੍ਰਾਪਤ ਕੀਤੇ ਹਨ।

**ਆਰੰਭਾ ਕਾਮਧੇਣੁ ਲੈ; ਪਾਰਿਜਾਤੁ ਅਸੁ ਅਮਿਉ ਪੀਆਏ।**

(੭) ਸ਼ਰਧਾ ਰੂਪੀ ਆਰੰਭਾ ਨਾਮੇ ਅਪਛਰਾ, (੮) ਸਾਧਸੰਗਤ ਰੂਪ ਕਾਮਧੇਨ ਗਊ, (੯) ਅਭਿਆਸ ਰੂਪ ਪਾਰਿਜਾਤੁ = ਕਲਪ ਬ੍ਰਿਛ, (੧੦) ਗੁਰਮਤਿ ਜੋਗ ਰੂਪ ਅਸੂ = ਘੋੜਾ, (੧੧) ਨਾਮ ਅਮਿਉ = ਅੰਮ੍ਰਿਤ ਸਾਧਸੰਗਤ ਵਿੱਚੋਂ ਲੈ = ਪ੍ਰਾਪਤ ਕਰ ਕੇ ਪੀਆਏ = ਪੀਣਾ ਕੀਤਾ ਹੈ।

**ਐਰਾਪਤਿ ਗਜ ਸੰਖੁ ਬਿਖੁ; ਦੇਵ ਦਾਨਵ ਮਿਲਿ ਵੰਡਿ ਦਿਵਾਏ।**

(੧੨) ਅਨੰਦ ਰੂਪ ਐਰਾਪਤਿ ਗਜ = ਹਾਥੀ, (੧੩) ਜੀਵ ਰੂਪ ਸੰਖ, (੧੪) ਜੀਵ ਈਸ਼ ਦੀ ਏਕਤਾ ਵਾਲਾ ਬਿਖੁ = ਵਿਸ਼ਾ ਹੈ, ਦੇਵਤਿਆਂ ਦੀ ਨਿਆਈ ਸਤੋਗੁਣੀ ਪੁਰਸ਼ ਤੇ ਦਾਨਵਾਂ ਦੀ ਨਿਆਈਂ ਤਮੋ ਗੁਣੀ ਪੁਰਸ਼ ਹਨ, ਇਨ੍ਹਾਂ ਨੂੰ ਗੁਰੂ ਸਾਹਿਬ ਜੀ ਸਾਧਸੰਗਤ ਵਿਚ ਮਿਲਾ ਕੇ ਸ਼ੁਭ ਗੁਣ ਵੰਡ ਦਿਵਾਏ = ਦਿੰਦੇ ਹਨ।

**ਮਾਣਕ ਮੋਤੀ ਹੀਰਿਆਂ; ਬਹੁਮੁਲੇ ਸਭ ਕੋ ਵਰੁਸਾਏ।**

ਮਾਣਕ ਰੂਪ ਸ੍ਰਵਣ ਕਰਨਾ, ਵੈਰਾਗ ਰੂਪ ਮੋਤੀ, ਨਾਮ ਰੂਪ ਹੀਰੇ, ਇਹ ਬਹੁਮੁਲੇ = ਅਮੋਲਕ ਗੁਣ ਹਨ, ਜਿਨ੍ਹਾਂ ਤੋਂ ਸਭ ਕੋਈ ਵਰੁਸਾਏ = ਵਰਸਾਉਂਦੇ ਹਨ।

**ਸੰਖ ਸਮੁੰਦਹੁ ਸਖਣਾ; ਧਾਹਾ ਦੇ ਦੇ ਰੋਇ ਸੁਣਾਏ।**

ਜਿਹੜੇ ਜੀਵ ਰੂਪ ਸੰਖ ਪਰਮੇਸ਼ਰ ਰੂਪ ਸਮੁੰਦਰ ਦੀ ਭਗਤੀ ਤੋਂ ਸਖਣਾ = ਖ਼ਾਲੀ ਹਨ, ਉਹ ਪਰਮੇਸ਼ਰ ਤੋਂ ਵਿਛੁੜੇ ਹੋਏ ਨਰਕਾਂ ਵਿਚ ਪੈ ਕੇ ਫਿਰ ਧਾਹਾਂ ਦੇ ਦੇ = ਮਾਰ ਮਾਰ ਕੇ ਰੋ ਕੇ ਆਪਣਾ ਦੁੱਖ ਸੁਣਾਏ = ਸੁਣਾਉਂਦੇ ਹਨ ਕਿ ਅਸੀਂ ਭਗਤੀ ਨਹੀਂ ਕੀਤੀ, ਇਸ ਕਰਕੇ ਨਰਕਾਂ ਵਿਚ ਪਏ ਹਾਂ।

# ਸਾਧ ਸੰਗਤਿ ਗੁਰ ਸਬਦੁ ਸੁਣਿ; ਗੁਰ ਉਪਦੇਸੁ ਨ ਰਿਦੈ ਵਸਾਏ।

ਜਿਹੜੇ ਸਾਧਸੰਗਤ ਰੂਪੀ ਸਮੁੰਦਰ ਵਿਚ ਆ ਕੇ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰੂ ਦੇ ਉਪਦੇਸ਼ ਨੂੰ ਆਪਣੇ

ਰਿਦੈ = ਹਿਰਦੇ ਵਿਚ ਨ = ਨਹੀਂ ਵਸਾਏ = ਵਸਾਉਂਦੇ, ਉਹ ਵੀ ਸੰਖ ਵਾਂਗ ਸ਼ੁਭ ਗੁਣਾਂ ਤੋਂ ਸੱਖਣੇ ਰਹਿ ਜਾਂਦੇ ਹਨ, ਭਾਵ ਉਹ ਪਰਮੇਸ਼ਰ ਤੋਂ ਵਿਛੁੜੇ ਹੋਏ ਨਰਕਾਂ ਵਿਚ ਧਾਹਾਂ ਮਾਰ ਮਾਰ ਕੇ ਰੋਂਦੇ ਹਨ।

## ਨਿਹਫਲ; ਅਹਿਲਾ ਜਨਮੁ ਗਵਾਏ ॥੧॥

ਗੁਰੂ ਦੀ ਸਿੱਖਿਆ ਤੋਂ ਸੱਖਣੇ ਲੋਕ ਇਸ ਸੁੰਦਰ ਮਨੁੱਖਾ ਜਨਮ ਨੂੰ ਅਹਿਲਾ = ਬਿਨਾਂ ਲਾਹੇ ਤੋਂ ਨਿਸਫਲ, ਭਾਵ ਨਿਹਫਲ = ਵਿਅਰਥ ਹੀ ਗਵਾਏ = ਗਵਾ ਲੈਂਦੇ ਹਨ।

### ਪਉੜੀ ੨ (ਡੱਡੂ ਰੂਪ ਮਨਮੁਖ)

## ਨਿਰਮਲੁ ਨੀਰੁ ਸੁਹਾਵਣਾ; ਸੁਭਰ ਸਰਵਰਿ ਕਵਲ ਫੁਲੰਦੇ।

ਨਿਰਮਲੁ = ਮੈਲ ਤੋਂ ਰਹਿਤ ਅਤੇ ਸੁਹਾਵਣਾ = ਸੁੰਦਰ ਨੀਰੁ = ਪਾਣੀ ਨਾਲ ਸੁਭਰ = ਲਬਾਲਬ ਭਰੇ ਸਰਵਰਿ = ਸਰੋਵਰ ਵਿਚ ਕਵਲ = ਕਮਲ ਦੇ ਫੁੱਲ ਫੁਲੰਦੇ = ਖਿੜਦੇ ਹਨ।

## ਰੂਪ ਅਨੂਪ ਸਰੂਪ ਅਤਿ; ਗੰਧ ਸੁਗੰਧ ਹੋਇ ਮਹਿਕੰਦੇ।

ਕਮਲ ਦੇ ਫੁੱਲਾਂ ਦਾ ਰੂਪ ਅਨੂਪ = ਅਦਭੁਤ ਤੇ ਅਤਿ = ਬਹੁਤ ਸਰੂਪ = ਸੁੰਦਰ ਹੈ ਅਤੇ ਉਹ ਗੰਧ = ਸੁਗੰਧੀਆਂ ਵਿੱਚੋਂ ਸੁਗੰਧ = ਸ੍ਰੇਸ਼ਟ ਵਾਸ਼ਨਾ ਵਾਲੇ ਹੋਇ = ਹੋ ਕੇ ਮਹਿਕੰਦੇ = ਮਹਿਕਦੇ ਹਨ।

## ਭਵਰਾਂ ਵਾਸਾ ਮੰਝ ਵਣਿ; ਖੋਜਹਿ ਏਕੋ ਖੋਜਿ ਲਹੰਦੇ।

ਭਵਰਾਂ = ਭੌਰਿਆਂ ਦਾ ਵਾਸਾ ਵਣਿ = ਜੰਗਲ ਮੰਝ = ਵਿਚ ਹੈ ਅਤੇ ਉਹ ਇਕ ਕਮਲ ਨੂੰ ਖੋਜਹਿ = ਖੋਜਦੇ ਹੋਏ ਖੋਜਿ = ਲੱਭ ਲਹੰਦੇ = ਲੈਂਦੇ ਹਨ।

## ਲੋਭ ਲੁਭਤਿ ਮਕਰੰਦ ਰਸਿ; ਦੂਰਿ ਦਿਸੰਤਰਿ ਆਇ ਮਿਲੰਦੇ।

ਭੌਰੇ ਮਕਰੰਦ = ਫੁੱਲਾਂ ਦੇ ਰਸ ਦੇ ਲੋਭ ਵਿਚ ਲੁਭਤਿ = ਲੁਭਾਇਮਾਨ ਹੋ ਕੇ ਦੂਰ ਦਿਸੰਤਰਿ = ਦੇਸ਼ਾਂ-ਦੇਸ਼ਾਂਤਰਾਂ ਭਾਵ ਵਿਦੇਸ਼ਾਂ ਤੋਂ ਆਏ = ਆ ਕੇ ਮਿਲੰਦੇ = ਮਿਲਦੇ ਹਨ।

## ਸੂਰਜ ਗਗਨਿ ਉਦੋਤ ਹੋਇ; ਸਰਵਰਿ ਕਵਲ ਧਿਆਨੁ ਧਰੰਦੇ।

ਗਗਨਿ = ਆਕਾਸ਼ ਵਿਚ ਸੂਰਜ ਦੇ ਉਦੋਤ = ਉਦੈ ਹੋਇ = ਹੋਣ 'ਤੇ ਸਰਵਰਿ = ਸਰੋਵਰ ਵਿਚ ਖਿੜਿਆ ਹੋਇਆ ਕਮਲ ਦਾ ਫੁੱਲ ਸੂਰਜ ਦਾ ਧਿਆਨ ਧਰੰਦੇ = ਧਰਦਾ ਹੈ।

## ਡੱਡੂ ਚਿਕੜਿ ਵਾਸੁ ਹੈ; ਕਵਲ ਸਿਵਾਣਿ ਨ ਮਾਣਿ ਸਕੰਦੇ।

ਡੱਡੂ ਵੀ ਚਿੱਕੜ ਵਿਚ ਵਾਸੁ = ਵੱਸਦਾ ਹੈ, ਪਰ ਉਸ ਨੂੰ ਕਮਲ ਦੀ ਸਿਵਾਣਿ = ਪਛਾਣ ਨਾ ਹੋ ਸਕਣ ਕਰਕੇ ਉਸ ਦੇ ਰਸ ਨੂੰ ਨ = ਨਹੀਂ ਮਾਣ ਸਕੰਦੇ = ਸਕਦਾ। ਜੈਸਾ ਕਿ :

**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥**

*(ਮਾਰੂ ਮ: ੧, ਅੰਗ ੯੯੦)*

## ਦੂਸਰਾ ਅਰਥ

**ਨਿਰਮਲੁ ਨੀਰੁ ਸੁਹਾਵਣਾ; ਸੁਭਰ ਸਰਵਰਿ ਕਵਲ ਫੁਲੰਦੇ।**

ਸਤਿਸੰਗਤ ਰੂਪ ਸਰਵਰਿ = ਸਰੋਵਰ ਵਿਚ ਨਾਮ ਰੂਪੀ ਨੀਰ = ਜਲ ਸੁਭਰ = ਲਬਾਲਬ ਭਰਿਆ ਹੋਇਆ ਨਿਰਮਲ = ਮੈਲ ਤੋਂ ਰਹਿਤ ਭਾਵ ਪਵਿੱਤਰ, ਸੁਹਾਵਣਾ = ਸ਼ੋਭਨੀਕ ਹੈ ਤੇ ਕਮਲ ਦੀ ਨਿਆਈਂ ਤੁਰੀਆ ਪਦ ਦੀ ਅਵਸਥਾ ਵਾਲੇ ਗੁਰਮੁਖ ਇਸ ਵਿਚ ਫੁਲੰਦੇ = ਖਿੜ ਰਹੇ ਹਨ।

**ਰੂਪ ਅਨੂਪ ਸਰੂਪ ਅਤਿ; ਗੰਧ ਸੁਗੰਧ ਹੋਇ ਮਹਿਕੰਦੇ।**

ਅਤਿ = ਅਤਿਅੰਤ ਹੀ ਅਨੂਪ = ਉਪਮਾ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਵਿਚ ਆਪਣੇ ਆਤਮ ਰੂਪ = ਸਰੂਪ ਨੂੰ ਅਭੇਦ ਕਰਨ ਵਾਲੇ ਹੋ ਗਏ। ਸੰਸਾਰ ਦੀਆਂ ਗੰਧ = ਸੁਗੰਧੀਆਂ ਵਿੱਚੋਂ ਭਗਤੀ ਦੀ ਸ੍ਰੇਸ਼ਟ ਸੁਗੰਧੀ ਵਾਲੇ ਹੋਇ = ਹੋ ਕੇ ਮਹਿਕੰਦੇ = ਮਹਿਕਦੇ ਹਨ।

**ਭਵਰਾਂ ਵਾਸਾ ਮੰਝ ਵਣਿ; ਖੋਜਹਿ ਏਕੋ ਖੋਜਿ ਲਹੰਦੇ।**

ਜਗਿਆਸੂ ਰੂਪ ਭੌਰੇ ਜੋ ਸੰਸਾਰੀ ਰੂਪ ਵਣ ਦੇ ਮੰਝ = ਵਿਚ ਵਾਸਾ ਕਰਨ ਵਾਲੇ ਹਨ, ਉਹ ਪਾਖੰਡੀਆਂ ਨੂੰ ਛੱਡ ਕੇ ਇੱਕੋ ਤੱਤਵੇਤਿਆਂ ਨੂੰ ਖੋਜਹਿ = ਖੋਜਣ ਵਾਲੇ ਹੋ ਕੇ ਖੋਜ = ਲੱਭ ਲਹੰਦੇ = ਲੈਂਦੇ ਹਨ।

**ਲੋਭ ਲੁਭਤਿ ਮਕਰੰਦ ਰਸਿ; ਦੂਰਿ ਦਿਸੰਤਰਿ ਆਇ ਮਿਲੰਦੇ।**

ਭਗਤੀ ਸਹਿਤ ਗਿਆਨ ਰੂਪ ਮਕਰੰਦ ਰਸ ਦੇ ਲੋਭੀ ਹੋ ਕਰਕੇ ਗਿਆਨ 'ਤੇ ਲੁਭਤਿ = ਲੁਭਾਇਮਾਨ ਹੋ ਜਾਂਦੇ ਹਨ, ਦੂਰ ਦਿਸੰਤਰਿ = ਦੇਸ਼ਾਂ-ਦੇਸ਼ਾਂਤਰਾਂ ਤੋਂ ਆ ਕੇ ਤੱਤਵੇਤੇ ਗੁਰਮੁਖਾਂ ਦੀ ਸੰਗਤ ਵਿਚ ਮਿਲੰਦੇ = ਮਿਲ ਜਾਂਦੇ ਹਨ।

**ਸੂਰਜ ਗਗਨਿ ਉਦੋਤ ਹੋਇ; ਸਰਵਰਿ ਕਵਲ ਧਿਆਨੁ ਧਰੰਦੇ।**

ਫਿਰ ਉਨ੍ਹਾਂ ਜਗਿਆਸੂਆਂ ਦੇ ਹਿਰਦੇ ਰੂਪੀ ਗਗਨਿ = ਅਕਾਸ਼ ਵਿਚ ਗੁਰੂ ਰੂਪ ਸੂਰਜ ਉਦੋਤ = ਪ੍ਰਗਟ ਹੋਇ = ਹੋ ਜਾਂਦਾ ਹੈ ਤੇ ਸਾਧਸੰਗਤ ਰੂਪ ਸਰੋਵਰ ਵਿਚ ਕਮਲ ਵਤ ਆਪਣੇ ਗੁਰੂ ਦਾ ਧਿਆਨ ਧਰੰਦੇ = ਧਰਦੇ ਹਨ, ਭਾਵ ਖਿੜੇ ਰਹਿੰਦੇ ਹਨ। ਤੱਤਵੇਤੇ ਗੁਰਮੁਖਾਂ ਕੋਲੋਂ ਜਗਿਆਸੂ ਤਾਂ ਇਸ ਤਰ੍ਹਾਂ ਭਗਤੀ ਸਹਿਤ ਲਾਭ ਲੈ ਲੈਂਦੇ ਹਨ, ਪਰ :

**ਡੱਡੂ ਚਿਕੜਿ ਵਾਸੁ ਹੈ; ਕਵਲ ਸਿਵਾਣਿ ਨ ਮਾਣਿ ਸਕੰਦੇ।**

ਨਾਸਤਕ ਮਨਮੁਖ ਰੂਪ ਡੱਡੂ ਵਿਸ਼ੇ-ਵਿਕਾਰਾਂ ਵਿਚ ਵਾਸਾ ਕਰਨ ਵਾਲੇ, ਭਾਵ ਫਸੇ ਰਹਿੰਦੇ ਹਨ। ਕਮਲ ਰੂਪ ਗੁਰਮੁਖਾਂ ਨੂੰ ਸਿਵਾਣਿ = ਪਛਾਣ ਨਹੀਂ ਸਕਦੇ ਤੇ ਨਿੰਦਿਆ ਰੂਪ ਜਾਲਾ ਖਾ ਕੇ ਆਪਣਾ ਜੀਵਨ ਬਤੀਤ ਕਰਦੇ ਹਨ ਤੇ ਨਾ ਹੀ ਉਹ ਭਗਤੀ ਰੂਪੀ ਸੁਗੰਧੀ ਦਾ ਅਨੰਦ ਮਾਣ ਸਕੰਦੇ = ਸਕਦੇ ਹਨ।

## ਸਾਧ ਸੰਗਤਿ ਗੁਰ ਸਬਦੁ ਸੁਣਿ;
## ਗੁਰ ਉਪਦੇਸ ਰਹਤ ਨ ਰਹੰਦੇ।

ਜਿਹੜੇ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰੂ ਦੇ ਉਪਦੇਸ਼ ਦੁਆਰਾ ਦੱਸੀ ਰਹਿਤ ਵਿਚ ਨ = ਨਹੀਂ ਰਹੰਦੇ = ਰਹਿੰਦੇ, ਭਾਵ ਧਾਰਨ ਨਹੀਂ ਕਰਦੇ।

***ਪ੍ਰਸ਼ਨ :*** ਉਹ ਕੌਣ ਹਨ :

## ਮਸਤਕਿ ਭਾਗ; ਜਿਨ੍ਹਾਂ ਦੇ ਮੰਦੇ ॥੨॥

***ਉੱਤਰ :*** ਜਿਨ੍ਹਾਂ ਲੋਕਾਂ ਦੇ ਮਸਤਕਿ = ਮੱਥੇ ਦੇ ਭਾਗ ਮੰਦੇ = ਭੈੜੇ ਹਨ ॥੨॥

### ਪਉੜੀ ੩ (ਬਗਲੇ ਤੋਂ ਉਪਦੇਸ਼—ਕਪਟ ਸਨੇਹੀ)

## ਤੀਰਥਿ ਪੁਰਬਿ ਸੰਜੋਗ ਲੋਗ; ਚਹੁ ਕੁੰਡਾਂ ਦੇ ਆਇ ਜੁੜੰਦੇ।

ਤੀਰਥਾਂ ਉੱਤੇ ਪੁਰਬਾਂ ਦੇ ਸੰਜੋਗ = ਮੇਲ ਸਮੇਂ ਚਹੁ = ਚਾਰੇ ਕੁੰਡਾ = ਦਿਸ਼ਾਵਾਂ ਦੇ ਲੋਗ = ਲੋਕ ਆਇ = ਆ ਕੇ ਜੁੜੰਦੇ = ਜੁੜਦੇ ਹਨ।

## ਚਾਰਿ ਵਰਨ ਛਿਅ ਦਰਸਨਾ; ਨਾਮ ਦਾਨੁ ਇਸਨਾਨੁ ਕਰੰਦੇ।

ਚਾਰ ਵਰਨ (ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ), ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਬਿਪਰ, ਸੰਨਿਆਸੀ ਤੇ ਦਰਵੇਸ਼) ਇਨ੍ਹਾਂ ਪੁਰਬਾਂ 'ਤੇ ਜੁੜ ਕੇ ਇਸ਼ਨਾਨ ਕਰ ਕੇ ਨਾਮ ਜਪਦੇ ਤੇ ਦਾਨ ਕਰੰਦੇ = ਕਰਦੇ ਹਨ।

## ਜਪ ਤਪ ਸੰਜਮ ਹੋਮ ਜਗ; ਵਰਤ ਨੇਮ ਕਰਿ ਵੇਦ ਸੁਣੰਦੇ।

ਕਈ ਲੋਕ ਤੀਰਥਾਂ 'ਤੇ ਜਪ, ਤਪ, ਸੰਜਮ, ਹੋਮ = ਹਵਨ, ਯੱਗ, ਵਰਤ, ਨੇਮ = ਧਾਰਮਿਕ ਰਹਿਤ ਵਾਲੇ ਕਰਮ ਕਰਿ = ਕਰਦੇ ਹਨ ਅਤੇ ਕਈ ਵੇਦਾਂ ਦੇ ਪਾਠ ਨੂੰ ਸੁਣੰਦੇ = ਸੁਣਦੇ ਹਨ।

## ਗਿਆਨ ਧਿਆਨ ਸਿਮਰਣ ਜੁਗਤਿ; ਦੇਵੀ ਦੇਵ ਸਥਾਨ ਪੁਜੰਦੇ।

ਕਈ ਗਿਆਨ ਦੀਆਂ, ਧਿਆਨ ਲਾਉਣ ਦੀਆਂ, ਸਿਮਰਨ ਕਰਨ ਦੀਆਂ ਜੁਗਤਿ = ਜੁਗਤੀਆਂ ਵਰਤਦੇ ਹਨ ਅਤੇ ਕਈ ਦੇਵੀ ਦੇਵਤਿਆਂ ਨੂੰ ਉਨ੍ਹਾਂ ਦੇ ਅਸਥਾਨਾਂ 'ਤੇ ਜਾ ਕੇ ਪੁਜੰਦੇ = ਪੂਜਦੇ ਹਨ।

## ਬਗਾ ਬਗੇ ਕਪੜੇ; ਕਰਿ ਸਮਾਧਿ ਅਪਰਾਧਿ ਨਿਵੰਦੇ।

('ਬੱਗਾ' ਤੇ 'ਬੱਗੇ' ਅੱਧਕ ਸਹਿਤ ਬੋਲੋ)

ਬਗਾ = ਬਗਲੇ ਦੇ ਬਗੇ = ਚਿੱਟੇ ਕੱਪੜੇ = ਬਸਤਰ ਭਾਵ ਚਿੱਟੇ ਖੰਭ ਹੁੰਦੇ ਹਨ ਅਤੇ ਇਹ ਛੱਪੜਾਂ, ਨਦੀਆਂ ਵਿਚ ਸਮਾਧੀ ਲਾ ਕੇ ਅਪਰਾਧੀਆਂ ਵਾਂਗ ਅਪਰਾਧ ਕਰਨ ਲਈ ਨਿਵੰਦੇ = ਨਿਊਂਦੇ ਹਨ।

### ਦੂਸਰਾ ਅਰਥ

**ਤੀਰਥਿ ਪੁਰਬਿ ਸੰਜੋਗ ਲੋਗ; ਚਹੁ ਕੁੰਡਾਂ ਦੇ ਆਇ ਜੁੜੰਦੇ।**

ਤੀਰਥ ਰੂਪ ਸਤਿਸੰਗਤ ਵਿਚ ਗੁਰਪੁਰਬਾਂ ਦੇ ਸੰਜੋਗ ਨਾਲ ਚਹੁ = ਚਾਰੇ ਕੁੰਡਾ = ਦਿਸ਼ਾਵਾਂ ਦੇ ਗੁਰਮੁਖ ਲੋਕ ਆ ਕੇ ਜੁੜੰਦੇ = ਜੁੜਦੇ ਹਨ।

**ਚਾਰਿ ਵਰਨ ਛਿਅ ਦਰਸਨਾ; ਨਾਮ ਦਾਨੁ ਇਸਨਾਨ ਕਰੰਦੇ।**

ਗੁਰਮੁਖ ਜਨ ਚਾਰ ਵਰਨਾਂ ਤੇ ਛੇ ਦਰਸ਼ਨਾਂ ਦੇ ਭੇਦ ਨੂੰ ਖ਼ਤਮ ਕਰ ਕੇ ਇਕੱਠੇ ਹੋ ਕੇ ਨਾਮ ਜਪਦੇ ਹਨ, ਧਰਮ ਕਿਰਤਾਂ ਵਿੱਚੋਂ ਲੰਗਰ ਦੇ ਵਿਚ ਪਦਾਰਥਾਂ ਦਾ ਦਾਨ ਤੇ ਪਹਿਰ ਰਾਤ ਰਹਿੰਦੀ ਉੱਠ ਕੇ ਇਸ਼ਨਾਨ ਕਰੰਦੇ = ਕਰਦੇ ਹਨ।

**ਜਪ ਤਪ ਸੰਜਮ ਹੋਮ ਜਗ; ਵਰਤ ਨੇਮ ਕਰਿ ਵੇਦ ਸੁਣੰਦੇ।**

ਮੂਲ ਮੰਤਰ ਤੇ ਗੁਰਮੰਤਰ ਦਾ ਜਾਪ ਕਰਦੇ ਹਨ, ਗੁਰੂ ਦੀ ਸੇਵਾ ਰੂਪ ਤਪ ਕਰਦੇ ਹਨ। ਜੈਸਾ ਕਿ :

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** *(ਆਸਾ ਮ: ੩, ਅੰਗ ੪੨੩)*

ਇੰਦਰਿਆਂ ਨੂੰ ਸੰਜਮ = ਸੰਕੋਚਣ ਦਾ ਸਾਧਨ ਕਰਦੇ ਹਨ, ਆਪਣਾ ਤਨ ਮਨ ਗੁਰੂ ਨੂੰ ਸੌਂਪਣ ਰੂਪ ਹੋਮ ਕਰਦੇ ਹਨ, ਬੇਸਹਾਰਿਆਂ ਦਾ ਸਹਾਰਾ ਰੂਪ ਹੋਣਾ ਯੱਗ ਕਰਦੇ ਹਨ, ਪਰਾਏ ਸਰੀਰ ਨੂੰ ਵਿਸ਼ੇ ਦ੍ਰਿਸ਼ਟੀ ਨਾਲ ਨਾ ਦੇਖਣ ਦਾ ਵਰਤ ਰੱਖਦੇ ਹਨ, ਗੁਰਮਤਿ ਦੇ ਨੇਮ = ਨਿਯਮਾਂ ਵਿਚ ਰਹਿੰਦੇ ਹਨ, ਵੇਦ = ਗਿਆਨ ਸਰੂਪ ਗੁਰਬਾਣੀ ਨੂੰ ਹਮੇਸ਼ਾਂ ਸੁਣੰਦੇ = ਸੁਣਦੇ ਰਹਿੰਦੇ ਹਨ, ਇਹ ਕਰਮ ਕਰਿ = ਕਰਦੇ ਹਨ।

**ਗਿਆਨ ਧਿਆਨ ਸਿਮਰਣ ਜੁਗਤਿ; ਦੇਵੀ ਦੇਵ ਸਥਾਨ ਪੁਜੰਦੇ।**

ਗਿਆਨ ਦੀ ਜੁਗਤਿ = ਜੁਗਤੀ ਹੰਸ ਵਰਗੀ, ਧਿਆਨ ਦੀ ਜੁਗਤੀ ਕੱਛੂਕੁੰਮੀ ਵਰਗੀ, ਸਿਮਰਨ ਦੀ ਜੁਗਤੀ ਕੂੰਜ ਵਰਗੀ ਪ੍ਰਾਪਤ ਕਰ ਕੇ, ਜੋ ਦੇਵੀ ਦੇਵਤਿਆਂ ਦੇ ਪੂਜਣ ਦਾ ਅਸਥਾਨ ਅਕਾਲ ਪੁਰਖ ਵਾਹਿਗੁਰੂ ਹੈ, ਉਸ ਦੀ ਗੁਰਮੁਖ ਜਨ ਪੁਜੰਦੇ = ਪੂਜਾ ਕਰਦੇ ਹਨ। ਹੋਰ ਕਿਸੇ ਦੇਵੀ ਦੇਵਤਿਆਂ ਦੀ ਪੂਜਾ ਨਹੀਂ ਕਰਦੇ, ਇਕ ਅਕਾਲ ਪੁਰਖ ਦੀ ਹੀ ਪੂਜਾ ਕਰਦੇ ਹਨ।

**ਬਗਾ ਬਗੇ ਕਪੜੇ; ਕਰਿ ਸਮਾਧਿ ਅਪਰਾਧਿ ਨਿਵੰਦੇ।**

ਬਗਾ = ਬਗਲੇ ਦੀ ਨਿਆਈਂ ਜੋ ਪਾਖੰਡੀ ਲੋਕ ਹਨ, ਉਹ ਬਗੇ = ਚਿੱਟੇ ਕੱਪੜੇ ਪਾ ਕੇ ਕਾਲੀਆਂ ਕਰਤੂਤਾਂ ਕਰਨ ਵਾਲੇ ਹਨ, ਮਾਇਆ ਰੂਪ ਮੱਛੀ ਨੂੰ ਪਕੜਨ ਵਾਸਤੇ ਬਗੁਲ ਸਮਾਧੀ ਲਗਾਉਂਦੇ ਹਨ, ਅਪਰਾਧ ਕਰਨ ਲਈ ਧੋਖੇ ਵਾਲੀ ਨਿਮਰਤਾ ਵਿਚ ਨਿਵੰਦੇ = ਨਿਵਦੇ ਹਨ। ਜੈਸਾ ਕਿ :

**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥੩॥** *(ਸੂਹੀ ਮ: ੧, ਅੰਗ ੭੨੯)*

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥** *(ਆਸਾ ਦੀ ਵਾਰ ਮ: ੧, ਅੰਗ ੪੭੦)*

## ਸਾਧ ਸੰਗਤਿ ਗੁਰ ਸਬਦੁ ਸੁਣਿ; ਗੁਰਮੁਖਿ ਪੰਥ ਨ ਚਾਲ ਚਲੰਦੇ।

ਜੋ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰਮੁਖਤਾਈ ਦੇ ਪੰਥ = ਰਸਤੇ ਦੀ ਚਾਲ = ਰਹੁ-ਰੀਤੀ ਅਨੁਸਾਰ ਨ = ਨਹੀਂ ਚਲੰਦੇ = ਚੱਲਦੇ।

## ਕਪਟ ਸਨੇਹੀ; ਫਲੁ ਨ ਲਹੰਦੇ ॥੩॥

ਉਹ ਕਪਟ = ਝੂਠੇ ਸਨੇਹੀ = ਪਿਆਰ ਕਰਨ ਵਾਲੇ ਕਦੇ ਵੀ ਗੁਰੂ ਦੇ ਨਾਮ ਰੂਪੀ ਸੁਖ ਫਲ ਨੂੰ ਨ = ਨਹੀਂ ਲਹੰਦੇ = ਲੈ ਸਕਦੇ, ਭਾਵ ਪ੍ਰਾਪਤ ਨਹੀਂ ਕਰ ਸਕਦੇ ॥੩॥

### ਪਉੜੀ ੪ (ਅਨ-ਅਧਿਕਾਰੀ)

## ਸਾਵਣਿ ਵਣ ਹਰੀਆਵਲੇ ਵੁਠੈ; ਸੁਕੈ ਅਕੁ ਜਵਾਹਾ।

('ਵੁੱਠੈ', 'ਸੁੱਕੈ', 'ਅੱਕੁ' ਤਿੰਨੇ ਪਦ ਕੱਸ ਕੇ ਬੋਲੋ)

ਸਾਵਣਿ = ਸਾਉਣ ਦੇ ਮਹੀਨੇ ਦੇ ਅੰਦਰ ਜਦੋਂ ਮੀਂਹ ਵੁਠੈ = ਵਰਸਦਾ ਹੈ ਤਾਂ ਸਾਰੇ ਵਣ = ਜੰਗਲ ਹਰੀਆਵਲੇ = ਹਰੇ-ਭਰੇ ਹੋ ਜਾਂਦੇ ਹਨ, ਪਰ ਜੋ ਅੱਕ ਅਤੇ ਜਵਾਹਾਂ (ਗਰਮੀ ਵਿਚ ਹੋਣ ਵਾਲਾ ਇਕ ਘਾਹ) ਮੀਂਹ ਪੈਣ 'ਤੇ ਸੁਕੈ = ਸੁੱਕ ਜਾਂਦੇ ਹਨ।

***ਨੋਟ :*** ਇਸ ਪੰਗਤੀ ਦਾ ਚਾਲ ਅਨੁਸਾਰ ਬਿਸ਼ਰਾਮ 'ਹਰੀਆਵਲੇ' ਅਤੇ ਅਰਥ ਵਾਸਤੇ 'ਵੁੱਠੈ' 'ਤੇ ਲੱਗੇਗਾ।

## ਤ੍ਰਿਪਤਿ ਬਬੀਹੇ ਸ੍ਵਾਂਤਿ ਬੂੰਦ; ਸਿਪ ਅੰਦਰਿ ਮੋਤੀ ਓਮਾਹਾ।

ਮੀਂਹ ਦੌਰਾਨ ਪੈਣ ਵਾਲੀ ਸ੍ਵਾਂਤੀ ਬੂੰਦ (ਸ੍ਵਾਂਤ ਨਛੱਤਰ ਵਿਚ ਵਰ੍ਹਨ ਵਾਲੀ ਬੂੰਦ) ਬਬੀਹੇ ਦੀ ਪਿਆਸ ਬੁਝਾ ਕੇ ਉਸ ਨੂੰ ਤ੍ਰਿਪਤਿ = ਸੰਤੁਸ਼ਟ ਅਤੇ ਓਮਾਹਾ = ਪ੍ਰਸੰਨ ਕਰਦੀ ਹੈ ਅਤੇ ਉਹੀ ਬੂੰਦ ਸਿੱਪ ਦੇ ਮੂੰਹ ਅੰਦਰਿ = ਵਿਚ ਪੈ ਜਾਣ 'ਤੇ ਉਸ ਨੂੰ ਮੋਤੀ ਬਣਾ ਦਿੰਦੀ ਹੈ।

## ਕਦਲੀ ਵਣਹੁ ਕਪੂਰ ਹੋਇ; ਕਲਰਿ ਕਵਲ ਨ ਹੋਇ ਸਮਾਹਾ।

ਜਦੋਂ ਸ੍ਵਾਂਤੀ ਬੂੰਦ ਕਦਲੀ = ਕੇਲੇ ਦੇ ਵਣਹੁ = ਬ੍ਰਿਛ 'ਤੇ ਪੈ ਜਾਵੇ ਤਾਂ ਉਹ ਕਪੂਰ ਹੋਇ = ਹੋ ਜਾਂਦਾ ਹੈ ਅਤੇ ਕਦੇ ਵੀ ਕਲਰਿ = ਸ਼ੋਰੇ ਵਾਲੀ ਕਰੜੀ ਜ਼ਮੀਨ ਵਿਚ ਕਵਲ = ਕਮਲ ਦੇ ਫੁੱਲ ਸਮਾਹਾ = ਸਮਾਉਂਦੇ ਭਾਵ ਪ੍ਰਫੁੱਲਤ ਨ = ਨਹੀਂ ਹੋਇ = ਹੁੰਦੇ ਹਨ।

## ਬਿਸੀਅਰ ਮੁਹਿ ਕਾਲਕੂਟ ਹੋਇ; ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ।

ਜੇਕਰ ਸ੍ਵਾਂਤੀ ਬੂੰਦ ਬਿਸੀਅਰ = ਸੱਪ ਦੇ ਮੁਹਿ = ਮੂੰਹ ਵਿਚ ਪੈ ਜਾਵੇ ਤਾਂ ਉਹ ਕਾਲਕੂਟ = ਜ਼ਹਿਰ ਦੇ ਵਿਚ ਵਾਧਾ ਕਰਨ ਵਾਲੀ ਹੋਇ = ਹੋ ਜਾਂਦੀ ਹੈ ਤੇ ਇਕ ਧਾਤ = ਵਸਤੂ ਸੁਪਾਤ੍ਰ = ਚੰਗੇ ਭਾਂਡੇ ਵਿਚ ਪੈਣ ਤੇ ਕੁਪਾਤ੍ਰ = ਮਾੜੇ ਭਾਂਡੇ ਵਿਚ ਪੈਣ 'ਤੇ ਦੁਰਾਹਾ = ਦੋ ਤਰ੍ਹਾਂ ਦੀ ਹੋ ਜਾਂਦੀ ਹੈ।

### ਦੂਸਰਾ ਅਰਥ

**ਸਾਵਣਿ ਵਣ ਹਰੀਆਵਲੇ ਵੁਠੈ; ਸੁਕੈ ਅਕੁ ਜਵਾਹਾ।**

ਗੁਰੂ ਰੂਪ ਬੱਦਲ ਦਾ ਉਪਦੇਸ਼ ਰੂਪੀ ਮੀਂਹ ਵੁਠੈ = ਵਰਸਣ ਨਾਲ ਸੰਸਾਰ ਰੂਪੀ ਵਣ = ਜੰਗਲ ਵਿਚ ਸਾਵਣ ਦੀ ਨਿਆਈਂ ਜਗਿਆਸੂ ਮਨੁੱਖ ਸ਼ੁਭ ਗੁਣਾਂ ਰੂਪੀ ਹਰੀਆਵਲੇ = ਹਰਿਆਵਲਤਾ ਵਾਲੇ ਹੋ ਜਾਂਦੇ ਹਨ, ਅੱਕ ਦੀ ਨਿਆਈਂ ਕ੍ਰੋਧੀ, ਹੰਕਾਰੀ ਤੇ ਜਵਾਹਾਂ ਦੀ ਨਿਆਈਂ ਨਾਸਤਕ ਲੋਕ ਗੁਰੂ ਦੇ ਉਪਦੇਸ਼ ਨਾਲ ਨਿਰਾਸਤਾ ਰੂਪ ਸੁਕੈ = ਸੁੱਕ ਜਾਂਦੇ ਹਨ।

**ਤ੍ਰਿਪਤਿ ਬਬੀਹੇ ਸ੍ਵਾਂਤਿ ਬੂੰਦ; ਸਿਪ ਅੰਦਰਿ ਮੋਤੀ ਓਮਾਹਾ।**

ਜਗਿਆਸੂ ਰੂਪੀ ਬਬੀਹੇ ਨਾਮ ਰੂਪ ਸ੍ਵਾਂਤੀ ਬੂੰਦ ਨੂੰ ਗੁਰਾਂ ਕੋਲੋਂ ਲੈ ਕੇ ਤ੍ਰਿਪਤਿ = ਸੰਤੁਸ਼ਟ ਹੋ ਜਾਂਦੇ ਹਨ ਅਤੇ ਫਿਰ ਬੁੱਧ ਰੂਪ ਸਿੱਪ ਅੰਦਰਿ = ਵਿਚ ਗਿਆਨ ਰੂਪੀ ਮੋਤੀ ਪੈਦਾ ਕਰ ਕੇ ਓਮਾਹਾ = ਉਤਸ਼ਾਹ ਸਹਿਤ ਹੋ ਜਾਂਦੇ ਹਨ, ਭਾਵ ਪ੍ਰਸੰਨ ਚਿੱਤ ਹੋ ਜਾਂਦੇ ਹਨ।

**ਕਦਲੀ ਵਣਹੁ ਕਪੂਰ ਹੋਇ; ਕਲਰਿ ਕਵਲ ਨ ਹੋਇ ਸਮਾਹਾ।**

ਸੰਸਾਰ ਰੂਪੀ ਵਣਹੁ = ਵਣ ਵਿਚ ਕਦਲੀ = ਕੇਲੇ ਦੀ ਨਿਆਈਂ ਨਿਮਰਤਾ ਵਾਲੇ ਗੁਰਮੁਖ ਗੁਰੂ ਉਪਦੇਸ਼ ਰੂਪ ਸ੍ਵਾਂਤੀ ਬੂੰਦ ਨਾਲ ਸ਼ੁਭ ਗੁਣਾਂ ਰੂਪੀ ਕਪੂਰ ਵਾਲੇ ਹੋਇ = ਹੋ ਜਾਂਦੇ ਹਨ, ਨਾਸਤਕ ਰੂਪ ਕੱਲਰੀ ਜ਼ਮੀਨ ਵਿਚ ਬ੍ਰਹਮ ਗਿਆਨ ਰੂਪੀ ਕਵਲ = ਕਮਲ ਨ = ਨਹੀਂ ਸਮਾਹਾ = ਸਮਾਉਂਦਾ, ਭਾਵ ਪ੍ਰਫੁੱਲਤ ਨਹੀਂ ਹੋਇ = ਹੁੰਦਾ।

**ਬਿਸੀਅਰ ਮੁਹਿ ਕਾਲਕੂਟ ਹੋਇ; ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ।**

ਉਹੀ ਉਪਦੇਸ਼ ਰੂਪ ਸ੍ਵਾਂਤੀ ਬੂੰਦ ਨਾਲ ਬਿਸੀਅਰ = ਸੱਪ ਦੀ ਨਿਆਈਂ ਕਾਮੀ, ਕ੍ਰੋਧੀ ਲੋਕਾਂ ਦੇ ਮੁਹਿ = ਮੂੰਹ ਰੂਪ ਅੰਤਸ਼ਕਰਨ ਵਿਚ ਕਾਮ, ਕ੍ਰੋਧ ਦੀ ਕਾਲਕੂਟ = ਜ਼ਹਿਰ ਵਿਚ ਵਾਧਾ ਹੋਇ = ਹੋ ਜਾਂਦਾ ਹੈ। ਸੁਪਾਤ੍ਰ = ਚੰਗੇ ਭਾਂਡੇ ਦੀ ਨਿਆਈਂ ਅਧਿਕਾਰੀ ਦਾ ਸ਼ੁੱਧ ਅੰਤਸ਼ਕਰਨ, ਕੁਪਾਤ੍ਰ = ਖੋਟੇ ਭਾਂਡੇ ਦੀ ਨਿਆਈਂ ਅਨ-ਅਧਿਕਾਰੀ ਦਾ ਅੰਤਸ਼ਕਰਨ ਹੈ, ਇਉਂ ਗੁਰੂ ਦੀ ਉਪਦੇਸ਼ ਰੂਪੀ ਧਾਤ = ਵਸਤੂ ਸ਼ੁੱਧ ਅੰਤਸ਼ਕਰਨ ਵਿਚ ਪ੍ਰਫੁੱਲਤ ਅਰ ਅਸ਼ੁੱਧ ਅੰਤਸ਼ਕਰਨ ਵਿਚ ਪ੍ਰਫੁੱਲਤ ਨਹੀਂ ਹੁੰਦੀ, ਇਹ ਦੁਰਾਹਾ = ਦੋ ਤਰ੍ਹਾਂ ਦੇ ਰਾਹ ਹਨ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਸਾਂਤਿ ਨ ਆਵੈ ਉਭੈ ਸਾਹਾ।

ਮਨਮੁਖ ਲੋਕਾਂ ਨੂੰ ਸਾਧਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਵੀ ਸਾਂਤਿ = ਸ਼ਾਂਤੀ ਨ = ਨਹੀਂ ਆਵੈ = ਆਉਂਦੀ, ਸਗੋਂ ਜ਼ਿਆਦਾ ਉਭੈ ਸਾਹਾ = ਦੁਖੀ ਹੁੰਦੇ ਹਨ, ਭਾਵ ਉਭੈ = ਔਖੇ ਸਾਹ ਲੈਂਦੇ ਹਨ।

## ਗੁਰਮੁਖਿ ਸੁਖ ਫਲੁ ਪਿਰਮ ਰਸੁ; ਮਨਮੁਖ ਬਦਰਾਹੀ ਬਦਰਾਹਾ।

ਗੁਰਮੁਖ ਗੁਰੂ-ਸ਼ਬਦ ਦੁਆਰਾ ਨਾਮ ਰੂਪੀ ਸੁਖ ਫਲ ਦੇ ਪਿਰਮ = ਪ੍ਰੇਮ ਰਸ ਦੇ ਪਿਆਲੇ ਨੂੰ ਪੀਂਦੇ ਹਨ ਅਤੇ ਮਨਮੁਖ ਲੋਕ ਬਦਰਾਹੀ = ਵਿਕਾਰੀ ਹੋ ਕੇ ਬਦਰਾਹੀ = ਵਿਕਾਰਾਂ ਵਿਚ ਹੀ ਲੱਗੇ ਰਹਿੰਦੇ ਹਨ।

## ਮਨਮੁਖ ਟੋਟਾ; ਗੁਰਮੁਖ ਲਾਹਾ ॥੪॥

ਸਾਧਸੰਗਤ ਕਰਨ ਵਾਲੇ ਗੁਰਮੁਖਾਂ ਨੂੰ ਇਸ ਦਾ ਲਾਹਾ = ਲਾਭ ਹੀ ਲਾਭ ਹੈ ਤੇ ਮਨਮੁਖ ਲੋਕ ਸਾਧਸੰਗਤ ਕਰਕੇ ਵੀ ਟੋਟਾ = ਘਾਟੇ ਵਿਚ ਰਹਿੰਦੇ ਹਨ, ਕਿਉਂਕਿ ਉਨ੍ਹਾਂ 'ਤੇ ਗੁਰੂ ਉਪਦੇਸ਼ ਦਾ ਅਸਰ ਨਹੀਂ ਹੁੰਦਾ ॥੪॥ ਜੈਸਾ ਕਿ :

**ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥** *(ਆਸਾ ਮ: ੪, ਅੰਗ ੧੧)*

### ਪਉੜੀ ੫ (ਅਹੰਕਾਰੀਆਂ ਪਰ ਦ੍ਰਿਸ਼ਟਾਂਤ)

## ਵਣਵਣ ਵਿਚਿ ਵਣਾਸਪਤਿ; ਇਕੋ ਧਰਤੀ ਇਕੋ ਪਾਣੀ।

ਵਣਵਣ = ਜੰਗਲ ਜੰਗਲ ਵਿਚ ਅਲੱਗ ਅਲੱਗ ਕਿਸਮ ਦੀ ਵਣਾਸਪਤਿ = ਬਨਸਪਤੀ ਹੁੰਦੀ ਹੈ, ਪਰ ਹਰ ਜਗ੍ਹਾ ਧਰਤੀ ਵੀ ਇੱਕੋ ਹੈ ਤੇ ਪਾਣੀ ਵੀ ਇੱਕੋ ਹੈ।

## ਰੰਗ ਬਿਰੰਗੀ ਫੁਲ ਫਲ; ਸਾਦ ਸੁਗੰਧ ਸਨਬੰਧ ਵਿਡਾਣੀ।

ਸਾਰੇ ਫੁੱਲ ਅਤੇ ਫਲਾਂ ਦੇ ਰੰਗ ਵੀ ਬਿਰੰਗੀ = ਭਾਂਤ ਭਾਂਤ ਰੰਗਾਂ ਦੇ ਹਨ ਅਤੇ ਇਨ੍ਹਾਂ ਦਾ ਸਾਦ = ਸੁਆਦ ਤੇ ਸੁਗੰਧ = ਖ਼ੁਸ਼ਬੋ ਦਾ ਸਨਬੰਧ = ਮੇਲ-ਜੋਲ ਵੀ ਵਿਡਾਣੀ = ਅਸਚਰਜਮਈ ਹੈ।

## ਉਚਾ ਸਿੰਮਲੁ ਝੰਟੁਲਾ; ਨਿਹਫਲ ਚੀਲ੍ਹ ਚੜ੍ਹੈ ਅਸਮਾਣੀ।

('ਚੀਲ੍ਹ' ਤੇ 'ਚੜ੍ਹੈ' ਭਾਰਾ ਬੋਲੋ)

ਸਿੰਮਲ ਦਾ ਬ੍ਰਿਛ ਬਹੁਤ ਉੱਚਾ ਤੇ ਝੰਟੁਲਾ = ਬਹੁਤ ਫੈਲਾਉ ਵਾਲਾ ਹੁੰਦਾ ਹੈ ਅਤੇ ਚੀਲ੍ਹ ਦਾ ਬ੍ਰਿਛ ਵੀ ਨਿਹਫਲ = ਵਿਅਰਥ ਹੀ ਅਸਮਾਣੀ = ਅਕਾਸ਼ ਵੱਲ ਚੜ੍ਹਦਾ ਜਾਂਦਾ ਹੈ।

## ਜਲਦਾ ਵਾਂਸੁ ਵਢਾਈਐ; ਵੰਝੁਲੀਆਂ ਵਜਨਿ ਬੇਬਾਣੀ।

ਬਾਂਸ ਆਪਸ ਵਿਚ ਹੀ ਰਗੜ ਕੇ ਅੱਗ ਪੈਦਾ ਕਰ ਕੇ ਜਲਦਾ = ਸੜ ਜਾਂਦਾ ਹੈ ਅਤੇ ਬਾਂਸ ਨੂੰ ਵਢਾਈਐ = ਵੱਢ ਕੇ ਉਸ ਦੀਆਂ ਵੰਝੁਲੀਆਂ = ਬੰਸਰੀਆਂ ਬਣਾਈਆਂ ਜਾਂਦੀਆਂ ਹਨ, ਜੋ ਬੇਬਾਣੀ = ਬੀਆਬਾਨ ਜੰਗਲ ਵਿਚ ਰਹਿਣ ਵਾਲੇ ਵਜਨਿ = ਵਜਾਉਂਦੇ ਹਨ, ਜਿਸ ਵਿੱਚੋਂ ਰੋਣ ਦੀ ਆਵਾਜ਼ ਵਰਗੀ ਆਵਾਜ਼ ਨਿਕਲਦੀ ਹੈ।

## ਚੰਦਨ ਵਾਸੁ ਵਣਾਸਪਤਿ; ਵਾਂਸੁ ਰਹੈ ਨਿਰਗੰਧ ਰਵਾਣੀ।

ਚੰਦਨ ਦੀ ਵਾਸੁ = ਖ਼ੁਸ਼ਬੂ ਨਾਲ ਸਾਰੀ ਵਣਾਸਪਤਿ = ਬਨਸਪਤੀ ਖ਼ੁਸ਼ਬੂਦਾਰ ਹੋ ਜਾਂਦੀ ਹੈ, ਪਰ ਬਾਂਸ ਨਿਰਗੰਧ = ਵਾਸ਼ਨਾ ਤੋਂ ਹੀਣਾ ਰਹੈ = ਰਹਿੰਦਾ ਹੈ ਅਤੇ ਵਿਅਰਥ ਹੀ ਰਵਾਣੀ = ਸ਼ੋਰ ਕਰਦਾ ਹੈ। ਜੈਸਾ ਕਿ :

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥**
**ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥੧੨॥** *(ਸਲੋਕ ਕਬੀਰ ਜੀ, ਅੰਗ ੧੩੬੫)*

### ਦੂਸਰਾ ਅਰਥ

**ਵਣਵਣ ਵਿਚਿ ਵਣਾਸਪਤਿ; ਇਕੋ ਧਰਤੀ ਇਕੋ ਪਾਣੀ।**

(ਵਣ + ਵਣ) ਵਣ = ਜੰਗਲ ਦੀ ਨਿਆਈਂ ਜੋ ਦੁਨੀਆਂ ਦੀ ਵਣ = ਬਣਤਰ ਬਣੀ ਹੋਈ ਹੈ, ਉਸ ਵਿਚ ਬਨਸਪਤੀ ਦੀ ਨਿਆਈਂ ਜੀਵ ਬਣੇ ਹੋਏ ਹਨ, ਇੱਕੋ ਧਰਤੀ, ਇੱਕੋ ਪਾਣੀ ਆਦਿ ਅਕਾਸ਼, ਹਵਾ, ਅੱਗ, ਭਾਵ ਪੰਜਾਂ ਤੱਤਾਂ ਦੀ ਇਕ-ਸਾਰ ਬਣੀ ਹੋਈ ਹੈ।

**ਰੰਗ ਬਿਰੰਗੀ ਫੁਲ ਫਲ; ਸਾਦ ਸੁਗੰਧ ਸਨਬੰਧ ਵਿਡਾਣੀ।**

ਜੀਵਾਂ ਦੇ ਰੰਗ = ਸੁੰਦਰ ਤੇ ਬਿਰੰਗੀ = ਸੁੰਦਰਤਾ ਰਹਿਤ ਚਿਹਰੇ ਬਣੇ ਹੋਏ ਹਨ, ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਦੇ ਫਲੇ ਹੋਏ ਹਨ। ਕਈ ਨਾਮ ਦੇ ਸਾਦ = ਅਨੰਦ ਵਾਲੇ ਭਾਵ ਨਾਮ ਰਸੀਏ ਤੇ ਭਗਤੀ ਦੀ ਸੁਗੰਧੀ ਦੇ ਸਨਬੰਧ ਵਾਲੇ ਹਨ, ਇਹ ਵਿਡਾਣੀ = ਅਸਚਰਜ ਖੇਡ ਹੈ।

**ਉਚਾ ਸਿੰਮਲੁ ਝੰਟੁਲਾ; ਨਿਹਫਲ ਚੀਲ੍ਹ ਚੜ੍ਹੈ ਅਸਮਾਣੀ।**

ਕਈ ਮਾਇਆਧਾਰੀ ਸਿੰਮਲ ਦੇ ਰੁੱਖ ਵਾਂਗ ਉੱਚੀ ਕੁਲ ਤੇ ਪਦਾਰਥਾਂ ਰੂਪੀ ਝੰਟੁਲਾ = ਫੈਲਾਅ ਵਾਲੇ ਹਨ, ਕਈ ਚੀਲ੍ਹ ਵਾਂਗੂੰ ਨਿਹਫਲ = ਫਲ ਤੋਂ ਰਹਿਤ ਹਨ ਤੇ ਹੰਕਾਰ ਰੂਪੀ ਅਸਮਾਨ ਵਿਚ ਚੜ੍ਹੇ ਰਹਿੰਦੇ ਹਨ।

**ਜਲਦਾ ਵਾਂਸੁ ਵਢਾਈਐ; ਵੰਝੁਲੀਆਂ ਵਜਨਿ ਬੇਬਾਣੀ।**

ਕਈ ਹੰਕਾਰੀ ਬਾਂਸ ਵਾਂਗ ਈਰਖਾ ਦੀ ਅੱਗ ਪੈਦਾ ਕਰ ਕੇ ਆਪ ਵੀ ਜਲਦਾ = ਸੜਦੇ ਹਨ ਤੇ ਹੋਰਨਾਂ ਨੂੰ ਵੀ ਇਸ ਅੱਗ ਵਿਚ ਸਾੜ ਦਿੰਦੇ ਹਨ ਤੇ ਇਕ ਦੂਜੇ ਨੂੰ ਸ਼ਸਤਰ ਨਾਲ ਵਢਾਈਐ = ਵੱਢਣਾ ਕਰਨਾ ਕਰਦੇ ਹਨ, ਫਿਰ ਵੰਝੁਲੀਆਂ = ਬੰਸਰੀਆਂ ਦੇ ਵੱਜਣ ਦੀ ਨਿਆਈਂ ਰੋਣ ਦੀਆਂ ਅਵਾਜ਼ਾਂ ਵਿਚ ਸੰਸਾਰ ਰੂਪੀ ਬੇਬਾਣੀ = ਬੀਆਬਾਨ ਵਿਚ ਰੋਂਦੇ ਹਨ।

**ਚੰਦਨ ਵਾਸੁ ਵਣਾਸਪਤਿ; ਵਾਂਸੁ ਰਹੈ ਨਿਰਗੰਧ ਰਵਾਣੀ।**

ਚੰਦਨ ਰੂਪ ਗੁਰੂ ਦੀ ਭਗਤੀ ਰੂਪ ਵਾਸੁ = ਸੁਗੰਧੀ ਦੇ ਨਾਲ ਬਨਸਪਤੀ ਦੀ ਨਿਆਈਂ ਸੰਸਾਰ ਦੇ ਜੀਵ

ਭਗਤੀ ਰੂਪ ਸੁਗੰਧੀ ਵਾਲੇ ਹੋ ਜਾਂਦੇ ਹਨ, ਪਰ ਬਾਂਸ ਦੀ ਨਿਆਈਂ ਹੰਕਾਰੀ, ਸਾਕਤ ਪੁਰਸ਼ ਗੁਰੂ ਦੇ ਕੋਲ ਰਹਿ ਕੇ ਵੀ ਭਗਤੀ ਰੂਪੀ ਸੁਗੰਧੀ ਤੋਂ ਨਿਰਗੰਧ ਹੀ ਰਹੈ = ਰਹਿ ਜਾਂਦੇ ਹਨ ਅਤੇ ਸੰਸਾਰ ਦੇ ਰਵਾਣੀ = ਸ਼ੋਰ-ਸ਼ਰਾਬੇ ਵਿਚ ਵਿਅਰਥ ਹੀ ਜੀਵਨ ਬਤੀਤ ਕਰ ਜਾਂਦੇ ਹਨ।

## ਸਾਧਸੰਗਤਿ ਗੁਰ ਸਬਦੁ ਸੁਣਿ; ਰਿਦੈ ਨ ਵਸੈ ਅਭਾਗ ਪਰਾਣੀ।

ਜਿਹੜੇ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਆਪਣੇ ਰਿਦੈ = ਹਿਰਦੇ ਵਿਚ ਨਹੀਂ ਵਸਾਉਂਦੇ, ਉਹ ਅਭਾਗ = ਭਾਗਾਂ ਤੋਂ ਹੀਣੇ ਪ੍ਰਾਣੀ = ਪੁਰਸ਼ ਹਨ।

## ਹਉਮੈ ਅੰਦਰਿ; ਭਰਮਿ ਭੁਲਾਣੀ ॥੫॥

ਅਜਿਹੇ ਭਾਗਾਂ ਤੋਂ ਹੀਣੇ ਪੁਰਸ਼ਾਂ ਦੀ ਬੁੱਧੀ ਹਉਮੈ = ਹੰਕਾਰ ਅਤੇ ਭਰਮ ਭੁਲੇਖਿਆਂ ਵਿਚ ਭੁਲਾਣੀ = ਭੁੱਲੀ ਹੋਈ ਹੈ ॥੫॥

### ਪਉੜੀ ੬ (ਉੱਲੂ ਤੇ ਮਨਮੁਖ)

## ਸੂਰਜ ਜੋਤਿ ਉਦੋਤਿ ਕਰਿ; ਚਾਨਣ ਕਰੈ ਅਨੇਰੁ ਗਵਾਏ।

ਜਦੋਂ ਸੂਰਜ ਆਪਣੀ ਜੋਤ ਦਾ ਉਦੋਤਿ = ਪ੍ਰਕਾਸ਼ ਕਰਿ = ਕਰਦਾ ਹੈ ਤਾਂ ਹਰ ਪਾਸੇ ਚਾਨਣ ਕਰੈ = ਕਰਨ ਦੇ ਨਾਲ ਅਨੇਰੁ = ਹਨੇਰਾ ਗਵਾਏ = ਨਾਸ਼ ਹੋ ਜਾਂਦਾ ਹੈ।

## ਕਿਰਤਿ ਵਿਰਤਿ ਜਗ ਵਰਤਮਾਨ; ਸਭਨਾਂ ਬੰਧਨ ਮੁਕਤਿ ਕਰਾਏ।

ਫਿਰ ਜਗ = ਜਗਤ ਦੇ ਵਰਤਮਾਨ = ਸੰਸਾਰੀ ਲੋਕ ਆਪਣੇ ਕਿਰਤਿ ਵਿਰਤਿ = ਕਾਰ-ਵਿਹਾਰਾਂ ਵਿਚ ਲੱਗ ਜਾਂਦੇ ਹਨ ਅਤੇ ਜੋ ਹਨੇਰੇ ਕਰਕੇ ਸਭਨਾਂ = ਸਭ ਲੋਕਾਂ ਨੂੰ ਬੰਧਨ ਪਏ ਸਨ, ਚਾਨਣ ਹੋਣ ਦੇ ਨਾਲ ਸੂਰਜ ਲੋਕਾਂ ਨੂੰ ਪਏ ਹੋਏ ਬੰਧਨਾਂ ਤੋਂ ਮੁਕਤ ਕਰਾਏ = ਕਰ ਦਿੰਦਾ ਹੈ।

## ਪਸੂ ਪੰਖੀ ਮਿਰਗਾਵਲੀ; ਭਾਖਿਆ ਭਾਉ ਅਲਾਉ ਸੁਣਾਏ।

ਸੂਰਜ ਦੇ ਚੜ੍ਹਨ ਦੇ ਨਾਲ ਸਾਰੇ ਪਸ਼ੂ, ਪੰਖੀ = ਪੰਛੀ, ਮਿਰਗਾਵਲੀ (ਮਿਰਗ + ਆਵਲੀ) ਮਿਰਗ = ਹਿਰਨਾਂ ਦੀ ਆਵਲੀ = ਪੰਕਤੀ, ਕਤਾਰ, ਭਾਵ ਡਾਰ ਬੜੇ ਭਾਉ = ਪ੍ਰੇਮ ਦੇ ਨਾਲ ਆਪਣੀ ਭਾਖਿਆ = ਬੋਲੀ ਅਲਾਉ = ਉਚਾਰਣ ਭਾਵ ਬੋਲ ਕੇ ਸੁਣਾਏ = ਸੁਣਾਉਂਦੀ ਹੈ।

## ਬਾਂਗਾਂ ਬੁਰਗੂ ਸਿੰਙੀਆਂ; ਨਾਦ ਬਾਦ ਨੀਸਾਣ ਵਜਾਏ।

ਪ੍ਰਭਾਤ ਵੇਲੇ ਚਾਨਣ ਹੋਣ ਦੇ ਨਾਲ ਬੁਰਗੂ = ਕਾਜ਼ੀ ਬਾਂਗਾਂ = ਆਵਾਜ਼ਾਂ ਦਿੰਦੇ ਹਨ, ਜੋਗੀ ਸਿੰਙੀਆਂ = ਸਿੰਗ ਦੀ ਬਣੀ ਵਲਦਾਰ ਤੂਤਨੀ, ਜੋ ਕਦੇ ਵੀ ਵਜਾ ਸਕਦੇ ਹਨ, ਨਾਦ ਰੂਪ ਬਾਦ = ਵਾਜਾ ਭੋਜਨ ਛਕਣ ਸਮੇਂ ਵਜਾਉਂਦੇ ਹਨ, ਰਾਜ ਮੰਦਿਰਾਂ ਅਤੇ ਦਰਬਾਰਾਂ ਅੱਗੇ ਨੀਸਾਣ = ਨਗਾਰੇ ਵਜਾਏ = ਵੱਜਦੇ ਹਨ।

## ਘੁਘੂ ਸੁਝ ਨ ਸੁਝਈ; ਜਾਇ ਉਜਾੜੀ ਝਥਿ ਵਲਾਏ।

('ਸੁੱਝ' ਤੇ 'ਸੁੱਝਈ', 'ਝੱਥਿ' ਅੱਧਕ ਸਹਿਤ ਬੋਲੋ)

ਸੁਝ = ਸੂਰਜ ਚੜ੍ਹਨ ਦੇ ਨਾਲ ਘੁਘੂ = ਉੱਲੂ ਨੂੰ ਨ = ਨਹੀਂ ਸੁਝਈ = ਦਿੱਸਦਾ ਅਤੇ ਉਹ

ਉਜਾੜੀ = ਉਜਾੜ ਜਗ੍ਹਾ 'ਤੇ ਜਾ ਕੇ ਆਪਣਾ ਝਥਿ = ਸਮਾਂ ਵਲਾਏ = ਬਤੀਤ ਕਰਦਾ ਹੈ, ਭਾਵ ਹਨੇਰੇ ਵਿਚ ਬੈਠ ਕੇ ਸਮਾਂ ਬਤੀਤ ਕਰਦਾ ਹੈ।

## ਦੂਸਰਾ ਅਰਥ

**ਸੂਰਜ ਜੋਤਿ ਉਦੋਤਿ ਕਰਿ; ਚਾਨਣ ਕਰੈ ਅਨੇਰੁ ਗਵਾਏ।**

ਜਦੋਂ ਨਿਰੰਕਾਰ ਦੀ ਜੋਤਿ ਗੁਰੂ ਰੂਪ ਸੂਰਜ ਵਿਚ ਉਦੋਤਿ = ਪ੍ਰਗਟ ਹੋਣਾ ਕਰਿ = ਕਰਦੀ ਹੈ ਤਾਂ ਜਗਿਆਸੂਆਂ ਦੇ ਅੰਦਰੋਂ ਅਗਿਆਨਤਾ ਦੇ ਅਨੇਰੁ = ਹਨੇਰੇ ਨੂੰ ਗਵਾਏ = ਨਾਸ਼ ਕਰ ਕੇ ਗਿਆਨ ਦਾ ਚਾਨਣਾ ਕਰੈ = ਕਰ ਦਿੰਦੇ ਹਨ।

**ਕਿਰਤਿ ਵਿਰਤਿ ਜਗ ਵਰਤਮਾਨ; ਸਭਨਾਂ ਬੰਧਨ ਮੁਕਤਿ ਕਰਾਏ।**

ਫਿਰ ਜਗਿਆਸੂ ਰੂਪੀ ਜਗ = ਜੀਵ ਆਪਣੀ ਬਿਰਤੀ ਵਿਚ ਭਗਤੀ ਰੂਪੀ ਕਿਰਤ ਨੂੰ ਵਰਤਮਾਨ = ਕਰਨ ਲੱਗ ਜਾਂਦੇ ਹਨ, ਜੋ ਐਸੀ ਕਿਰਤ ਵਿਚ ਲੱਗਦੇ ਹਨ, ਸਤਿਗੁਰੂ ਜੀ ਉਨ੍ਹਾਂ ਸਭਨਾਂ = ਸਾਰਿਆਂ ਨੂੰ ਜੰਮਣ ਮਰਨ ਦੇ ਬੰਧਨਾਂ ਤੋਂ ਮੁਕਤ ਕਰਾਏ = ਕਰ ਦਿੰਦੇ ਹਨ।

**ਪਸੂ ਪੰਖੀ ਮਿਰਗਾਵਲੀ; ਭਾਖਿਆ ਭਾਉ ਅਲਾਉ ਸੁਣਾਏ।**

ਪਸ਼ੂ ਬਿਰਤੀ ਵਾਲੇ ਜਿਹੜੇ ਲੋਕ ਧੰਦਿਆਂ ਵਿਚ ਫਸੇ ਹੋਏ ਹਨ, ਪੰਖੀਆਂ ਦੀ ਨਿਆਈਂ ਬਿਹੰਗਮ, ਭਾਵ ਘਰ-ਬਾਰ ਦੇ ਤਿਆਗੀ, ਮਿਰਗਾਂ ਦੀ ਪੰਕਤੀ ਦੀ ਨਿਆਈਂ ਬਾਨਪ੍ਰਸਤੀ ਇਨ੍ਹਾਂ ਸਾਰਿਆਂ ਨੂੰ ਗੁਰੂ ਸਾਹਿਬ ਨੇ ਭਾਉ = ਪ੍ਰੇਮਾ-ਭਗਤੀ ਦੀ ਭਾਖਿਆ = ਬੋਲੀ ਦੇ ਬਚਨ ਸੁਣਾਏ = ਸੁਣਾ ਕੇ ਫਿਰ ਉਨ੍ਹਾਂ ਨੂੰ ਪ੍ਰੇਮਾ-ਭਗਤੀ ਦੇ ਅਲਾਉ = ਉਚਾਰਣ ਕਰਨ ਵਾਲੇ ਬਣਾ ਦਿੱਤਾ, ਭਾਵ ਹੋਰਨਾਂ ਨੂੰ ਭਗਤੀ ਦੇ ਬਚਨ ਉਚਾਰਣ ਕਰਨ ਲੱਗ ਪਏ।

**ਬਾਂਗਾਂ ਬੁਰਗੂ ਸਿੰਙੀਆਂ; ਨਾਦ ਬਾਦ ਨੀਸਾਣ ਵਜਾਏ।**

ਬਾਂਗਾਂ ਦੇ ਦੇਣ ਵੇਲੇ ਬੁਰਗੂ = ਕਾਜ਼ੀ ਭਾਵੇਂ ਮੱਕੇ, ਮਦੀਨੇ, ਬਗ਼ਦਾਦ ਵਿਚ ਸਨ, ਗੁਰੂ ਨਾਨਕ ਸਾਹਿਬ ਨੇ ਸਭ ਨੂੰ ਸੱਚੀਆਂ ਬਾਂਗਾਂ ਦੇਣੀਆਂ ਦ੍ਰਿੜ੍ਹ ਕਰਾਈਆਂ। ਉਨ੍ਹਾਂ ਨੂੰ ਗਿਆਨ ਦਾ ਚਾਨਣਾ ਬਖ਼ਸ਼ਿਆ ਤੇ ਖ਼ੁਦਾ ਦਾ ਸਹੀ ਰਾਹ ਦਿਖਾਇਆ ਤੇ ਸਿੰਙੀਆਂ ਤੇ ਨਾਦ ਦੇ ਬਾਦ = ਵਾਜੇ ਵਜਾਉਣ ਵਾਲੇ ਜੋਗੀ ਜੋ ਹੰਕਾਰ ਵਿਚ ਲੋਕਾਂ ਨੂੰ ਕਰਾਮਾਤਾਂ ਦਾ ਪ੍ਰਭਾਵ ਦਿਖਾਉਣ ਵਾਲੇ ਸਨ, ਉਨ੍ਹਾਂ ਦੇ ਵਿਚ ਵੀ ਭਗਤੀ ਦਾ ਨੀਸਾਣ = ਨਗਾਰਾ ਵਜਾਏ = ਵਜਾ ਦਿੱਤਾ।

**ਘੁਘੂ ਸੁਝ ਨ ਸੁਝਈ; ਜਾਇ ਉਜਾੜੀ ਝਥਿ ਵਲਾਏ।**

ਘੁਘੂ = ਉੱਲੂ ਦੀ ਨਿਆਈਂ ਮੂਲ ਚੰਦ ਵਰਗੇ ਜੋ ਗੁਰੂ ਰੂਪ ਸੁਝ = ਸੂਰਜ ਦੇ ਗਿਆਨ ਰੂਪ ਚਾਨਣੇ ਨੂੰ ਨ = ਨਹੀਂ ਸੁਝਈ = ਸੁਝ, ਭਾਵ ਸਮਝ ਸਕੇ, ਉਹ ਸੰਸਾਰ ਰੂਪੀ ਉਜਾੜ ਵਿਚ ਆਪਣਾ ਝਥਿ = ਸਮਾਂ ਵਲਾਏ = ਬਤੀਤ ਕਰਦੇ ਰਹੇ, ਭਾਵ ਟੇਢੀਆਂ ਵਿੰਗੀਆਂ ਜੂਨਾਂ ਵਿਚ ਫਿਰਦੇ ਰਹੇ ਤੇ ਫਿਰ ਸਹੇ ਦੀ ਜੂਨ ਵਿਚ ਪਏ ਹੋਏ ਨੂੰ ਦਸਵੇਂ ਜਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਕਤ ਕੀਤਾ ਸੀ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਭਾਉ ਭਗਤਿ ਮਨ ਭਉ ਨ ਵਸਾਏ।

ਜਿਹੜੇ ਸਾਧਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਆਪਣੇ ਹਿਰਦੇ ਦੇ ਅੰਦਰ ਭਾਉ = ਪ੍ਰੇਮਾ ਭਗਤਿ = ਭਗਤੀ ਅਤੇ ਗੁਰੂ ਦਾ ਭਉ = ਡਰ ਨ = ਨਹੀਂ ਵਸਾਏ = ਵਸਾਉਂਦੇ।

# ਮਨਮੁਖ ਬਿਰਥਾ; ਜਨਮ ਗਵਾਏ ॥੬॥

ਅਜਿਹੇ ਮਨਮੁਖ ਲੋਕ ਆਪਣੇ ਮਨੁੱਖਾ ਜਨਮ ਨੂੰ ਬਿਰਥਾ = ਵਿਅਰਥ ਗਵਾਏ = ਗਵਾ ਲੈਂਦੇ ਹਨ ॥੬॥ ਜੈਸਾ ਕਿ :

**ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥੬॥** *(ਮਾਝ ਮ: ੩, ਅੰਗ ੧੨੭)*

## ਪਉੜੀ ੭ (ਚੰਦ ਚਕਵਾ—ਕਪਟ ਸਨੇਹੀ ਦਾ ਵਾਂਝੇ ਰਹਿਣਾ)

# ਚੰਦ ਚਕੋਰ ਪਰੀਤ ਹੈ; ਜਗਮਗ ਜੋਤਿ ਉਦੋਤੁ ਕਰੰਦਾ।

ਜਦੋਂ ਚੰਦ = ਚੰਦਰਮਾ ਆਪਣੀ ਜੋਤ ਦਾ ਜਗਮਗ = ਪ੍ਰਕਾਸ਼ ਕਰੰਦਾ = ਕਰ ਕੇ ਉਦੋਤੁ = ਉਦੈ ਭਾਵ ਪ੍ਰਗਟ ਹੁੰਦਾ ਹੈ, ਤਾਂ ਚਕੋਰ ਦੀ ਚੰਦ ਨਾਲ ਪ੍ਰੀਤ ਹੋਣ ਕਰਕੇ ਸਾਰੀ ਰਾਤ ਉਸ ਵੱਲ ਤੱਕਦਾ ਰਹਿੰਦਾ ਹੈ।

# ਕਿਰਖਿ ਬਿਰਖਿ ਹੁਇ ਸਫਲੁ ਫਲਿ; ਸੀਤਲ ਸਾਂਤਿ ਅਮਿਉ ਵਰਸੰਦਾ।

ਜਦੋਂ ਚੰਦਰਮਾ ਸੀਤਲ = ਠੰਢਾ ਤੇ ਸਾਂਤਿ = ਸ਼ਾਂਤੀ ਦਾ ਅਮਿਉ = ਅੰਮ੍ਰਿਤ ਵਰਸੰਦਾ = ਵਰਸਾਉਂਦਾ ਹੈ ਤਾਂ ਕਿਰਖਿ = ਖੇਤੀ ਅੰਮ੍ਰਿਤ ਰਸ ਵਾਲੀ ਹੋ ਜਾਂਦੀ ਹੈ ਅਤੇ ਫਲਾਂ ਦੇ ਬਿਰਖਿ = ਬ੍ਰਿਛ ਵੀ ਸਫਲ = ਫਲਾਂ ਸਹਿਤ ਅੰਮ੍ਰਿਤ ਰਸ ਵਾਲੇ ਹੋ ਜਾਂਦੇ ਹਨ।

# ਨਾਰਿ ਭਤਾਰ ਪਿਆਰ ਕਰਿ; ਸਿਹਜਾ ਭੋਗ ਸੰਜੋਗੁ ਬਣੰਦਾ।

ਚੰਦਰਮਾ ਦੀ ਚਾਨਣੀ ਰਾਤ ਵਿਚ ਨਾਰਿ = ਇਸਤਰੀ ਆਪਣੇ ਭਤਾਰ = ਪਤੀ ਨਾਲ ਪਿਆਰ ਕਰਿ = ਕਰਦੀ ਹੈ ਅਤੇ ਸਿਹਜਾ = ਸੌਣ ਲਈ ਤਿਆਰ ਕੀਤੇ ਬਿਸਤਰ ਉੱਤੇ ਭੋਗ ਦਾ ਸੰਜੋਗੁ = ਮੇਲ ਬਣੰਦਾ = ਬਣਾਉਂਦੀ ਹੈ।

# ਸਭਨਾਂ ਰਾਤਿ ਮਿਲਾਵੜਾ; ਚਕਵੀ ਚਕਵਾ ਮਿਲ ਵਿਛੁੜੰਦਾ।

ਰਾਤ ਸਾਰਿਆਂ ਨੂੰ ਮਿਲਾਵੜਾ = ਮਿਲਾਉਂਦੀ ਹੈ, ਪਰ ਇਹ ਚਕਵਾ ਤੇ ਚਕਵੀ ਦੇ ਮਿਲ = ਮਿਲਾਪ ਦੇ ਵਿਛੁੜੰਦਾ = ਵਿਛੋੜੇ ਦਾ ਕਾਰਨ ਬਣਦੀ ਹੈ।

## ਦੂਸਰਾ ਅਰਥ

**ਚੰਦ ਚਕੋਰ ਪਰੀਤ ਹੈ; ਜਗਮਗ ਜੋਤਿ ਉਦੋਤੁ ਕਰੰਦਾ।**

ਜੋਤ ਸਰੂਪ ਗੁਰੂ ਰੂਪ ਚੰਦਰਮਾ ਜਦੋਂ ਆਪਣੇ ਗਿਆਨ ਦਾ ਜਗਮਗ = ਪ੍ਰਕਾਸ਼ ਕਰ ਕੇ ਉਦੋਤੁ = ਪ੍ਰਗਟ ਕਰਦਾ ਹੈ ਤਾਂ ਜਗਿਆਸੂ ਰੂਪ ਚਕੋਰ ਪ੍ਰੀਤ ਰੂਪ ਧਿਆਨ ਧਰਦਾ ਹੈ।

**ਕਿਰਖਿ ਬਿਰਖਿ ਹੁਇ ਸਫਲੁ ਫਲਿ; ਸੀਤਲ ਸਾਂਤਿ ਅਮਿਉ ਵਰਸੰਦਾ।**

ਜਦੋਂ ਗੁਰੂ ਚੰਦਰਮਾ ਸ਼ਾਂਤੀ ਰੂਪ ਸੀਤਲ = ਠੰਢੀਆਂ ਕਿਰਨਾਂ ਦਾ ਅਮਿਉ = ਅੰਮ੍ਰਿਤ ਵਰਸੰਦਾ = ਵਰਸਾਉਂਦਾ ਹੈ ਤਾਂ ਸਿੱਖੀ ਸੇਵਕੀ ਰੂਪੀ ਕਿਰਖਿ = ਖੇਤੀ ਪਰਮਾਤਮਾ ਦੇ ਪ੍ਰੇਮ ਰੂਪੀ ਫਲ ਦੇ ਸਹਿਤ ਹੋ ਜਾਂਦੀ ਹੈ, ਜੋ ਬਿਰਖਿ = ਬ੍ਰਿਛ ਦੀ ਨਿਆਈਂ ਅਧਿਕਾਰੀ ਪੁਰਸ਼ ਹਨ, ਉਹ ਬ੍ਰਹਮ ਗਿਆਨ ਦੇ ਸਫਲੁ = ਫਲ ਦੇ ਸਹਿਤ ਹੋ ਜਾਂਦੇ ਹਨ, ਬ੍ਰਹਮਾਨੰਦ ਦੇ ਰਸ ਵਿਚ ਪੱਕ ਜਾਂਦੇ ਹਨ।

**ਨਾਰਿ ਭਤਾਰ ਪਿਆਰ ਕਰਿ; ਸਿਹਜਾ ਭੋਗ ਸੰਜੋਗੁ ਬਣੰਦਾ।**

ਜਗਿਆਸੂ ਰੂਪ ਨਾਰਿ = ਇਸਤਰੀ ਪਰਮਾਤਮਾ ਰੂਪ ਭਤਾਰ = ਪਤੀ ਨਾਲ ਪਿਆਰ = ਪ੍ਰੇਮ ਕਰ ਕੇ ਜਦੋਂ ਅੰਤਸ਼ਕਰਨ ਦੀ ਸੇਜਾ ਉੱਤੇ ਸੰਜੋਗੁ = ਮਿਲਾਪ ਬਣਦਾ ਹੈ ਤਾਂ ਅਭੇਦਤਾ ਰੂਪ ਭੋਗ = ਅਨੰਦ ਪ੍ਰਾਪਤ ਹੁੰਦਾ ਹੈ।

**ਸਭਨਾਂ ਰਾਤਿ ਮਿਲਾਵੜਾ; ਚਕਵੀ ਚਕਵਾ ਮਿਲ ਵਿਛੁੜੰਦਾ।**

ਸਭਨਾਂ = ਸਾਰਿਆਂ ਤਤਵੇਤਿਆਂ ਦੀ ਅਵਸਥਾ ਰੂਪ ਰਾਤ ਵਿਚ ਪਰਮਾਤਮਾ ਦਾ ਮਿਲਾਵੜਾ = ਮਿਲਾਪ ਹੋ ਜਾਂਦਾ ਹੈ, ਪਰ ਚਕਵੀ ਤੇ ਚਕਵੇ ਦੀ ਨਿਆਈਂ ਨਿਸ਼ਰਧਕ ਇਸਤਰੀ-ਪੁਰਸ਼ ਪਰਮਾਤਮਾ ਦੇ ਨਾਲ ਮਿਲਣ ਤੋਂ ਵਿਛੁੜੰਦਾ = ਵਿਛੁੜੇ ਰਹਿੰਦੇ ਹਨ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਕਪਟ ਸਨੇਹਿ ਨ ਥੇਹ ਲਹੰਦਾ।

ਇਵੇਂ ਸਾਧਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਵੀ ਕਪਟ = ਝੂਠੇ ਸਨੇਹਿ = ਪਿਆਰ ਵਾਲੇ, ਗੁਰੂ ਦੇ ਗਿਆਨ ਦਾ ਥੇਹ ਭਾਵ ਪਤਾ ਨ = ਨਹੀਂ ਲਹੰਦਾ = ਲੈ ਸਕਦੇ।

## ਮਜਲਸਿ ਆਵੈ ਲਸਣੁ ਖਾਇ; ਗੰਦੀ ਵਾਸੁ ਮਚਾਏ ਗੰਦਾ।

ਜਿਵੇਂ ਕੋਈ ਲਸਣ ਖਾਇ = ਖਾ ਕੇ ਮਜਲਸਿ = ਸਭਾ ਵਿਚ ਆਉਂਦਾ ਹੈ ਤਾਂ ਅਜਿਹਾ ਗੰਦੀ = ਬੁਰੀ ਵਾਸੁ = ਵਾਸ਼ਨਾ ਵਾਲਾ ਗੰਦਾ ਜੀਵ ਗੰਦੀ ਬਦਬੂ ਮਚਾਏ = ਫੈਲਾਉਂਦਾ ਹੈ, ਇਵੇਂ ਵਿਕਾਰਾਂ ਨਾਲ ਭਰੇ ਪੁਰਸ਼ ਸੰਗਤ ਵਿਚ ਆ ਕੇ ਵਿਕਾਰੀ ਵਿਚਾਰਾਂ ਦੀਆਂ ਤਰੰਗਾਂ ਫੈਲਾਉਂਦੇ ਹਨ।

## ਦੂਜਾ ਭਾਉ; ਮੰਦੀ ਹੂੰ ਮੰਦਾ॥੭॥

ਦੂਜਾ = ਦ੍ਵੈਸ਼ ਭਾਉ = ਭਾਵ ਰੱਖਣ ਵਾਲੇ ਪੁਰਸ਼ ਮੰਦੀ = ਬੁਰਿਆਂ ਹੂੰ = ਤੋਂ ਮੰਦਾ = ਬੁਰੇ ਹਨ॥੭॥

### ਪਉੜੀ ੮ (ਕੜਛੀ, ਰਤਕਾਂ—ਕਪਟ ਸਨੇਹੀ)

## ਖਟ ਰਸ ਮਿਠ ਰਸ ਮੇਲਿਕੈ; ਛਤੀਹ ਭੋਜਨ ਹੋਨਿ ਰਸੋਈ।

ਖਟ = ਖੱਟੇ ਰਸ ਤੇ ਮਿਠ = ਮਿੱਠੇ ਰਸ ਆਪਸ ਵਿਚ ਮੇਲਿਕੈ = ਮੇਲ ਕੇ ਰਸੋਈ ਵਿਚ ਛਤੀਹ = ਛੱਤੀ (੩੬) ਪ੍ਰਕਾਰ ਦੇ ਭੋਜਨ[1] ਤਿਆਰ ਹੋਨਿ = ਹੁੰਦੇ ਹਨ, ਭਾਵ ਖੱਟੇ, ਮਿੱਠੇ ਆਦਿ ਛੇ ਰਸ ਮਿਲ ਕੇ ਇਕ ਇਕ ਰਸ ਤੋਂ ਛੇ ਛੇ ਪ੍ਰਕਾਰ ਦੇ ਰਸ ਤਿਆਰ ਕਰ ਲਏ ਜਾਂਦੇ ਹਨ। ਜੈਸਾ ਕਿ :

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥** *(ਗਉੜੀ ਸੁਖਮਨੀ ਮ: ੫, ਅੰਗ ੨੬੯)*

---

੧. ਛੱਤੀ ਪਦਾਰਥਾਂ ਦੀ ਗਿਣਤੀ ਇਸ ਪ੍ਰਕਾਰ ਹੈ : (੧) ਸਭ ਤਰ੍ਹਾਂ ਦੀ ਰੋਟੀ, (੨) ਸਭ ਤਰ੍ਹਾਂ ਦੀ ਪੂਰੀ, (੩) ਸਭ ਤਰ੍ਹਾਂ ਦੀ ਕਚੌਰੀ, (੪) ਸਭ ਤਰ੍ਹਾਂ ਦੇ ਪੂੜੇ, (੫) ਸਭ ਤਰ੍ਹਾਂ ਦੇ ਚਾਵਲ, (੬) ਸਭ ਤਰ੍ਹਾਂ ਦੀ ਖ਼ੁਸ਼ਕ ਤੇ ਤਰ ਦਾਲ, (੭) ਸਭ ਤਰ੍ਹਾਂ ਦੇ ਸਾਗ ਤਰਕਾਰੀ, ਭੁਰਜੀ (੮) ਸਭ ਤਰ੍ਹਾਂ ਦੀਆਂ ਕੜ੍ਹੀਆਂ, (੯) ਸਭ ਤਰ੍ਹਾਂ ਦੀਆਂ ਵੜੀਆਂ, (੧੦) ਸਭ ਤਰ੍ਹਾਂ ਦੀਆਂ ਸੇਵੀਆਂ, (੧੧) ਸਭ ਤਰ੍ਹਾਂ ਦੀ ਖਿੱਚੜੀ, (੧੨) ਸਭ ਤਰ੍ਹਾਂ ਦੇ ਸਲੂਣੇ ਚਣੇ, ਪਕੌੜੇ ਆਦਿ, (੧੩) ਸਭ ਤਰ੍ਹਾਂ ਦੀਆਂ ਚਟਨੀਆਂ, (੧੪) ਸਭ ਤਰ੍ਹਾਂ ਦੇ ਆਚਾਰ, (੧੫) ਸਭ ਤਰ੍ਹਾਂ ਦੇ ਮੁਰੱਬੇ, (੧੬) ਸਭ ਤਰ੍ਹਾਂ ਦੀ ਬੂੰਦੀ, ਦਹੀਂ ਤੇ ਭੱਲੇ, (੧੭) ਸਭ ਤਰ੍ਹਾਂ ਦੇ ਰਾਇਤੇ, (੧੮) ਪਾਪੜ, (੧੯) ਸਭ ਤਰ੍ਹਾਂ ਦੇ ਕੜਾਹ ਪ੍ਰਸ਼ਾਦਿ, (੨੦) ਸਭ ਤਰ੍ਹਾਂ ਦੀ ਖੀਰ, (੨੧) ਪੰਜੀਰੀ, ਕਸਾਰ, ਸੱਤੂ, (੨੨) ਸਭ ਤਰ੍ਹਾਂ ਦੀ ਸੀਰਨੀ, ਲੱਡੂ, ਪੇੜਾ, ਜਲੇਬੀ ਆਦਿਕ, (੨੩) ਲਾਪਸੀ ਮਿੱਠੀ (ਮਿੱਠੀ ਕੜ੍ਹੀ), (੨੪) ਰਬੜੀ (ਖੱਟੀ, ਲੱਸੀ ਵਿਚ ਪਕਾਇਆ ਜਵਾਰ ਅਥਵਾ ਬਾਜਰੇ ਦਾ ਆਟਾ, (੨੫) ਮਲਾਈ, (੨੬) ਮਿਸਰੀ ਤੇ ਮੱਖਣ, (੨੭) ਸਿਖਰਣੀ (ਦਹੀਂ ਵਿਚ ਖੰਡ), (੨੮) ਦੁੱਧ ਮਿਸ਼ਰਤ ਆਂਧ ਰਸਾ ਆਦਿ, (੨੯) ਦਹੀਂ ਲੱਸੀ ਆਦਿ, (੩੦) ਕਾਂਜੀ, ਹਾਜ਼ਮੇ ਦਾ ਪਾਣੀ, (੩੧) ਸਭ ਪ੍ਰਕਾਰ ਦੇ ਫਲ ਖ਼ੁਸ਼ਕ ਤੇ ਤਰ ਆਦਿ, (੩੨) ਤਾਰੀ (ਲੂਣ ਵਾਲੀ ਕੜ੍ਹੀ), (੩੩) ਮੱਠੀ ਮੱਠੇ, (੩੪) ਫੇਣੀ ਆਦਿਕ, (੩੫) ਘੇਵਰ, (੩੬) ਸਵਾਦ ਚੂਰਣ ਆਦਿਕ।

## ਜੇਵਣਿਹਾਰ ਜਿਵਾਲੀਐ; ਚਾਰਿ ਵਰਨ ਛਿਅ ਦਰਸਨ ਲੋਈ।

ਜੇਵਣਿਹਾਰ = ਭੋਜਨ ਬਣਾਉਣ ਵਾਲਾ ਰਸੋਈਆ ਲੋਈ = ਜਗਤ ਦੇ ਚਾਰ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤੇ ਛਿਅ = ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ, ਦਰਵੇਸ਼, ਸੰਨਿਆਸੀ, ਬਿਪਰ) ਨੂੰ ਭੋਜਨ ਜਿਵਾਲੀਐ = ਛਕਾਉਂਦਾ ਹੈ।

## ਤ੍ਰਿਪਤਿ ਭੁਗਤਿ ਕਰਿ ਹੋਇ ਜਿਸੁ; ਜਿਹਬਾ ਸਾਉ ਸਿਵਾਣੈ ਸੋਈ।

ਜਿਸ ਨੂੰ ਭੁਗਤਿ = ਭੋਜਨ ਕਰਿ = ਕਰ ਕੇ ਤ੍ਰਿਪਤਿ = ਤ੍ਰਿਪਤੀ ਹੋਇ = ਹੁੰਦੀ ਹੈ, ਸੋਈ = ਉਸ ਦੀ ਜਿਹਬਾ = ਜੀਭ ਹੀ ਭੋਜਨ ਦੇ ਸਾਉ = ਸਵਾਦ ਨੂੰ ਸਿਵਾਣੈ = ਪਛਾਣਦੀ ਹੈ।

## ਕੜਛੀ ਸਾਉ ਨ ਸੰਭਲੈ; ਛਤੀਹ ਬਿੰਜਨ ਵਿਚਿ ਸੰਜੋਈ।

ਕੜਛੀ ਛਤੀਹ = ਛੱਤੀ ਪ੍ਰਕਾਰ ਦੇ ਬਿੰਜਨ = ਭੋਜਨ ਵਿਚ ਸੰਜੋਈ = ਮਿਲ ਭਾਵ ਫਿਰ ਕੇ ਵੀ ਉਸ ਦੇ ਸਾਉ = ਸਵਾਦ ਨੂੰ ਨ = ਨਹੀਂ ਸੰਭਲੈ = ਸੰਭਾਲਦੀ, ਭਾਵ ਜਾਣਦੀ। ਜੈਸਾ ਕਿ :

**ਕੜਛੀਆ ਫਿਰੰਨਿ੍ ਸੁਆਉ ਨ ਜਾਣਨਿ੍ ਸੁਞੀਆ॥** *(ਗੂਜਰੀ ਕੀ ਵਾਰ ਮ: ੫, ਅੰਗ ੫੨੧)*

## ਰਤੀ ਰਤਕ ਨਾ ਰਲੈ; ਰਤਨਾਂ ਅੰਦਰਿ ਹਾਰਿ ਪਰੋਈ।

ਰਤੀ = ਲਾਲ ਅਤੇ ਰਤਕ = ਲਾਲੜੀਆਂ ਆਪਸ ਵਿਚ ਨ = ਨਹੀਂ ਰਲੈ = ਰਲਦੀਆਂ ਚਾਹੇ ਇਨ੍ਹਾਂ ਨੂੰ ਰਤਨਾਂ ਦੇ ਹਾਰ ਅੰਦਰਿ = ਵਿਚ ਪਰੋਈ = ਪ੍ਰੋ ਦੇਈਏ।

### ਦੂਸਰਾ ਅਰਥ

**ਕੜਛੀ ਸਾਉ ਨ ਸੰਭਲੈ; ਛਤੀਹ ਬਿੰਜਨ ਵਿਚਿ ਸੰਜੋਈ।**

ਚੁੰਚ ਗਿਆਨੀਆਂ ਦੀਆਂ ਜ਼ੁਬਾਨਾਂ ਰੂਪ ਕੜਛੀਆਂ ਛੱਤੀ ਪ੍ਰਕਾਰ ਦੇ ਬਿੰਜਨ = ਭੋਜਨ ਦੀ ਨਿਆਈਂ ਵੇਦਾਂ, ਸ਼ਾਸਤਰਾਂ ਆਦਿ ਵਿਚ ਸੰਜੋਈ = ਮਿਲ ਕੇ ਭਾਵ ਇਨ੍ਹਾਂ ਨੂੰ ਪੜ੍ਹਦੀਆਂ ਜਾਂ ਲੋਕਾਂ ਨੂੰ ਦੱਸਦੀਆਂ ਫਿਰਦੀਆਂ ਹਨ, ਪਰ ਆਪ ਵਾਹਿਗੁਰੂ ਦੇ ਪ੍ਰੇਮ ਸਾਉ = ਰਸ ਨੂੰ ਨਹੀਂ ਸੰਭਲੈ = ਸੰਭਾਲਦੀਆਂ ਭਾਵ ਪ੍ਰੇਮ ਰਸ ਨੂੰ ਮਾਨਣ ਤੋਂ ਖ਼ਾਲੀ ਰਹਿ ਜਾਂਦੀਆਂ ਹਨ।

**ਰਤੀ ਰਤਕ ਨਾ ਰਲੈ; ਰਤਨਾਂ ਅੰਦਰਿ ਹਾਰਿ ਪਰੋਈ।**

ਜਿਹੜੇ ਪਰਮਾਤਮਾ ਨਾਲ ਰਤੀ = ਰਤੇ ਹੋਏ ਤੱਤਵੇਤੇ ਗੁਰਮੁਖ ਹਨ, ਉਨ੍ਹਾਂ ਨਾਲ ਪਾਖੰਡੀ, ਕਪਟ ਸਨੇਹੀ ਰੂਪ ਰਤਕਾਂ ਸਤਿਸੰਗਤ ਵਿਚ ਨਾ ਰਲੈ = ਰਲ ਨਹੀਂ ਸਕਦੀਆਂ, ਚਾਹੇ ਉਨ੍ਹਾਂ ਕਪਟ ਸਨੇਹੀਆਂ ਨੂੰ ਰਤਨਾਂ ਰੂਪ ਤਤਵੇਤੇ ਗੁਰਮੁਖਾਂ ਦੀ ਪੰਗਤ ਵਿਚ ਹਾਰ ਪਰੋਈ = ਪਰੋਣ ਦੀ ਨਿਆਈਂ ਬਿਠਾ ਦੇਈਏ, ਫਿਰ ਵੀ ਉਹ ਛਲੀਏ ਸਾਬਤ ਹੁੰਦੇ ਹਨ।

## ਸਾਧ ਸੰਗਤਿ ਗੁਰੁ ਸਬਦੁ ਸੁਣਿ; ਗੁਰ ਉਪਦੇਸੁ ਅਵੇਸੁ ਨ ਹੋਈ।

ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਜਿਨ੍ਹਾਂ ਦੇ ਹਿਰਦੇ ਅੰਦਰ ਗੁਰੂ ਦੇ ਉਪਦੇਸ਼ ਦਾ ਅਵੇਸੁ = ਵਾਸਾ ਨ = ਨਹੀਂ ਹੋਈ = ਹੋਇਆ।

## ਕਪਟ ਸਨੇਹ; ਨ ਦਰਗਹ ਢੋਈ ॥੮॥

ਉਨ੍ਹਾਂ ਕਪਟ = ਝੂਠੇ ਸਨੇਹ = ਪ੍ਰੇਮ ਵਾਲਿਆਂ ਨੂੰ ਪਰਮਾਤਮਾ ਦੇ ਦਰਗਾਹ = ਦਰਬਾਰ ਵਿਚ ਢੋਈ = ਜਗ੍ਹਾ ਪ੍ਰਾਪਤ ਨਹੀਂ ਹੁੰਦੀ ॥੮॥

### ਪਉੜੀ ੯ (ਹਾਥੀ, ਤੁੰਮੇ ਵਾਂਗ ਕਪਟ ਸਨੇਹੀ)

## ਨਦੀਆਂ ਨਾਲੇ ਵਾਹੜੇ; ਗੰਗ ਸੰਗ ਮਿਲ ਗੰਗ ਹੁਵੰਦੇ ।

ਜਿਵੇਂ ਗੰਗ = ਗੰਗਾ ਦੇ ਸੰਗ = ਨਾਲ ਨਦੀਆਂ, ਨਾਲੇ, ਵਾਹੜੇ = ਛੋਟੇ ਨਾਲੇ ਮਿਲ ਕੇ ਗੰਗਾ ਦਾ ਰੂਪ ਹੁਵੰਦੇ = ਹੋ ਜਾਂਦੇ ਹਨ।

## ਅਠਸਠਿ ਤੀਰਥ ਸੇਂਵਦੇ; ਦੇਵੀ ਦੇਵ ਸੇਵ ਕਰੰਦੇ ।

ਜਿਵੇਂ ਅਠਸਠਿ = ਅੱਠ + ਸੱਠ (੮ + ੬੦) = ਅਠਾਹਠ ਤੀਰਥਾਂ ਨੂੰ ਸੇਂਵਦੇ = ਪੂਜਿਆ ਜਾਂਦਾ ਹੈ ਅਤੇ ਦੇਵੀ ਦੇਵ = ਦੇਵਤਿਆਂ ਦੀ ਸੇਵ = ਸੇਵਾ ਕਰੰਦੇ = ਕੀਤੀ ਜਾਂਦੀ ਹੈ।

## ਲੋਕ ਵੇਦ ਗੁਣ ਗਿਆਨ ਵਿਚਿ; ਪਤਿਤ ਉਧਾਰਣ ਨਾਉ ਸੁਣੰਦੇ ।

ਜਿਵੇਂ ਲੋਕ ਵੇਦਾਂ ਦੇ ਗੁਣਾਂ ਅਤੇ ਗਿਆਨ ਵਿਚ ਪਤਿਤ = ਪਾਪੀਆਂ ਨੂੰ ਉਧਾਰਣ = ਉੱਧਾਰ ਕਰਨ ਵਾਲੇ ਪ੍ਰਭੂ ਦਾ ਨਾਉ = ਨਾਮ ਸੁਣੰਦੇ = ਸੁਣਦੇ ਹਨ।

## ਹਸਤੀ ਨੀਰਿ ਨ੍ਹਵਾਲੀਅਨਿ; ਬਾਹਰਿ ਨਿਕਲਿ ਛਾਰੁ ਛਣੰਦੇ ।

ਜਿਵੇਂ ਹਸਤੀ = ਹਾਥੀ ਨੂੰ ਨੀਰਿ = ਪਾਣੀ ਵਿਚ ਨ੍ਹਵਾਲੀਅਨਿ = ਨ੍ਹਵਾਈਏ ਤਾਂ ਉਹ ਪਾਣੀ ਤੋਂ ਬਾਹਰ ਨਿਕਲ ਕੇ ਫਿਰ ਛਾਰੁ ਛਣੰਦੇ = ਸਿਰ ਵਿਚ ਮਿੱਟੀ-ਘੱਟਾ ਪਾ ਲੈਂਦਾ ਹੈ।

### ਦੂਸਰਾ ਅਰਥ

**ਨਦੀਆਂ ਨਾਲੇ ਵਾਹੜੇ; ਗੰਗ ਸੰਗ ਮਿਲ ਗੰਗ ਹੁਵੰਦੇ ।**

ਤੱਤਬੇਤੇ ਮਹਾਂਪੁਰਸ਼ ਗੰਗਾ ਦੀ ਨਿਆਈਂ ਪਵਿੱਤਰ ਹਨ, ਵਾਹੜੇ = ਛੋਟੇ ਨਾਲਿਆਂ ਦੀ ਨਿਆਈਂ ਨਿਸ਼ਕਾਮ ਕਰਮ ਕਰਨ ਵਾਲੇ ਤੇ ਨਦੀਆਂ ਦੀ ਨਿਆਈਂ ਉਪਾਸ਼ਨਾ ਕਰਨ ਵਾਲੇ ਤੱਤਬੇਤਿਆਂ ਦੇ ਸੰਗ = ਨਾਲ ਮਿਲ ਕੇ ਗਿਆਨ ਪ੍ਰਾਪਤ ਕਰ ਕੇ ਗੰਗਾ ਦੀ ਨਿਆਈਂ ਬ੍ਰਹਮ ਦਾ ਰੂਪ ਹੋ ਜਾਂਦੇ ਹਨ, ਭਾਵ ਤੱਤਬੇਤਿਆਂ ਦੀ ਅਵਸਥਾ ਵਾਲੇ ਹੋ ਜਾਂਦੇ ਹਨ।

**ਅਠਸਠਿ ਤੀਰਥ ਸੇਂਵਦੇ; ਦੇਵੀ ਦੇਵ ਸੇਵ ਕਰੰਦੇ ।**

ਤੱਤਬੇਤਿਆਂ ਦੀ ਸੇਵਾ ਵਿਚ ਅਠਸਠਿ = ਅਠਾਹਠ ਤੀਰਥ ਵੀ ਹਾਜ਼ਰ ਹੋ ਜਾਂਦੇ ਹਨ ਤੇ ਉਨ੍ਹਾਂ ਦੀ ਇਸ਼ਨਾਨ ਕਰਾਉਣ ਰੂਪ ਸੇਂਵਦੇ = ਸੇਵਾ ਕਰਦੇ ਹਨ, ਜਿਵੇਂ ਪੂਰਵ ਰਾਜਾ ਰੱਬੀ ਭਗਤ ਜਿਸ ਦਾ ਫੁਰਨਾ ਪੂਰਾ ਕਰਨ ਵਾਸਤੇ ਅਠਾਹਠ ਤੀਰਥ ਹਾਜ਼ਰ ਹੋ ਗਏ ਸਨ ਤੇ ਜੈਤ ਮੱਲ ਸੇਠ ਜੋ ਪਟਨਾ ਸਾਹਿਬ ਹੋਇਆ ਹੈ, ਜਿਸ ਦੀ ਇਸ਼ਨਾਨ ਕਰਾਉਣ ਦੀ ਸੇਵਾ ਗੰਗਾ ਕਰਦੀ ਸੀ। ਦੇਵ ਦੇਵਤੇ ਵੀ ਤੱਤਬੇਤਿਆਂ ਦੀ ਸੇਵ = ਟਹਿਲ ਕਰੰਦੇ = ਕਰਦੇ ਹਨ।

**ਲੋਕ ਵੇਦ ਗੁਣ ਗਿਆਨ ਵਿਚਿ; ਪਤਿਤ ਉਧਾਰਣ ਨਾਉ ਸੁਣੰਦੇ।**

ਲੌਕਿਕ ਪ੍ਰਮਾਣਾਂ ਵਿਚ, ਵੈਦਿਕ ਪ੍ਰਮਾਣਾਂ ਵਿਚ ਉਨ੍ਹਾਂ ਤੱਤਬੇਤਿਆਂ ਦੇ ਗਿਆਨ ਦੇ ਗੁਣ ਕਥਨ ਕੀਤੇ ਹਨ ਕਿ ਉਹ ਪਰਮੇਸ਼ਰ ਦਾ ਨਾਉ = ਨਾਮ ਸੁਣੰਦੇ = ਸੁਣਾ ਕੇ, ਭਾਵ ਭਗਤੀ ਸਹਿਤ ਗਿਆਨ ਦੇ ਕੇ ਵੱਡੇ ਵੱਡੇ ਪਤਿਤ = ਪਾਪੀਆਂ ਦਾ ਵੀ ਉੱਧਾਰ ਕਰ ਦਿੱਤਾ ਹੈ, ਜਿਵੇਂ ਕਿ ਅਜਾਮਲ ਦਾ ਤੱਤਬੇਤੇ ਮਹਾਂਪੁਰਸ਼ਾਂ ਨੇ ਉਧਾਰ ਕੀਤਾ ਸੀ।

ਪਰ ਇਸ ਤੋਂ ਉਲਟ :

**ਹਸਤੀ ਨੀਰਿ ਨ੍ਹਵਾਲੀਅਨਿ; ਬਾਹਰਿ ਨਿਕਲਿ ਛਾਰੁ ਛਣੰਦੇ।**

ਜੇਕਰ ਕਪਟ ਸਨੇਹੀ ਹਸਤੀ = ਹਾਥੀ ਦੀ ਨਿਆਈਂ ਥੋੜ੍ਹਾ ਬਹੁਤ ਪਦਾਰਥਾਂ ਰੂਪ ਨੀਰਿ = ਪਾਣੀ ਦਾ ਦਾਨ-ਪੁੰਨ ਕਰਨ ਰੂਪ ਨ੍ਹਵਾਲੀਅਨਿ = ਇਸ਼ਨਾਨ ਕਰ ਲੈਣ, ਦਾਨ-ਪੁੰਨ ਕਰ ਕੇ ਜਦੋਂ ਬਾਹਰ ਨਿਕਲਦੇ ਹਨ ਤਾਂ ਆਪਣੀ ਵਡਿਆਈ ਆਪ ਕਰ ਕੇ ਪੁੰਨ ਕਰਮ ਦੇ ਨਸ਼ਟ ਕਰਨ ਰੂਪ ਆਪਣੇ ਉੱਤੇ ਛਾਰੁ ਛਣੰਦੇ = ਮਿੱਟੀ-ਘੱਟਾ ਪਾ ਲੈਂਦੇ ਹਨ। ਜੈਸਾ ਕਿ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥** *(ਸਲੋਕ ਮ: ੯, ਅੰਗ ੧੪੨੮)*

## ਸਾਧ ਸੰਗਤਿ ਗੁਰ ਸਬਦੁ ਸੁਣਿ; ਗੁਰ ਉਪਦੇਸੁ ਨ ਚਿਤਿ ਧਰੰਦੇ।

ਇਵੇਂ ਕਪਟੀ ਲੋਕ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਤੇ ਗੁਰੂ ਦੇ ਉਪਦੇਸ਼ ਨੂੰ ਚਿਤਿ = ਸੁਰਤਿ ਵਿਚ ਨ = ਨਹੀਂ ਧਰੰਦੇ = ਟਿਕਾਉਂਦੇ।

## ਤੁੰਮੇ ਅੰਮ੍ਰਿਤ ਸਿੰਜੀਐ; ਬੀਜੈ ਅੰਮ੍ਰਿਤ ਫਲ ਨ ਫਲੰਦੇ।

ਜਿਵੇਂ ਤੁੰਮੇ ਨੂੰ ਬੀਜੈ = ਬੀਜ ਕੇ ਉਸ ਦੀ ਅੰਮ੍ਰਿਤ ਨਾਲ ਸਿੰਜੀਐ = ਸਿੰਚਾਈ ਕੀਤੀ ਜਾਵੇ, ਪਰ ਫਿਰ ਵੀ ਉਹ ਅੰਮ੍ਰਿਤ ਰੂਪ ਫਲਾਂ ਦੇ ਨਾਲ ਨ = ਨਹੀਂ ਫਲੰਦੇ = ਫਲਦਾ।

## ਕਪਟ ਸਨੇਹ; ਨ ਸੇਹ ਪੁਜੰਦੇ ॥੯॥

ਇਵੇਂ ਹੀ ਕਪਟ = ਝੂਠੇ ਸਨੇਹ = ਪਿਆਰ ਵਾਲੇ ਗੁਰੂ ਦੇ ਸ਼ਬਦ ਨੂੰ ਕਮਾ ਕੇ ਵੀ ਸੇਹ = ਜੀਵਨ ਦੀ ਅਸਲੀ ਸੇਧ ਤਕ ਨ = ਨਹੀਂ ਪੁਜੰਦੇ = ਪੁੱਜ ਸਕਦੇ ॥੯॥

### ਪਉੜੀ ੧੦ (ਕਰਮਹੀਣ)

## ਰਾਜੇ ਦੇ ਸਉ ਰਾਣੀਆਂ; ਸੇਜੈ ਆਵੈ ਵਾਰੋ ਵਾਰੀ।

ਰਾਜੇ ਦੀਆਂ ਸਉ = ਸੌ ਰਾਣੀਆਂ ਹੁੰਦੀਆਂ ਹਨ ਤੇ ਸਾਰੀਆਂ ਰਾਣੀਆਂ ਵਾਰੋ-ਵਾਰੀ ਆਪਣੇ ਰਾਜੇ ਕੋਲ ਸੇਜੈ = ਸੌਣ ਲਈ ਤਿਆਰ ਕੀਤੇ ਬਿਸਤਰ ਉੱਤੇ ਆਵੈ = ਆਉਂਦੀਆਂ ਹਨ।

## ਸਭੇ ਹੀ ਪਟਰਾਣੀਆਂ; ਰਾਜੇ ਇਕਦੂੰ ਇਕ ਪਿਆਰੀ।

ਸਭੇ = ਸਾਰੀਆਂ ਹੀ ਪਟਰਾਣੀਆਂ = ਰਾਜੇ ਦੀਆਂ ਰਾਣੀਆਂ ਰਾਜੇ ਨੂੰ ਇਕਦੂੰ = ਇਕ ਤੋਂ ਇਕ ਵੱਧ ਪਿਆਰੀ ਹੁੰਦੀ ਹੈ।

## ਸਭਨਾ ਰਾਜਾ ਰਾਵਣਾ; ਸੁੰਦਰਿ ਮੰਦਰਿ ਸੇਜ ਸਵਾਰੀ।

ਰਾਣੀਆਂ ਆਪਣੇ ਸੁੰਦਰ ਮੰਦਰਿ = ਮਹਿਲਾਂ ਵਿਚ ਸੇਜ = ਸੌਣ ਲਈ ਤਿਆਰ ਕੀਤੇ ਬਿਸਤਰ ਨੂੰ ਸਵਾਰੀ = ਸਵਾਰਦੀਆਂ ਹਨ, ਕਿਉਂਕਿ ਰਾਜੇ ਨੇ ਸਭਨਾ = ਸਾਰੀਆਂ ਰਾਣੀਆਂ ਨਾਲ ਰਾਵਣਾ = ਭੋਗ ਬਿਲਾਸ ਕਰਨਾ ਹੁੰਦਾ ਹੈ।

## ਸੰਤਤ ਸਭਨਾਂ ਰਾਣੀਆਂ; ਇਕ ਅਧ ਕਾ ਸੰਢਿ ਵਿਚਾਰੀ।

ਸਭਨਾਂ = ਸਾਰੀਆਂ ਰਾਣੀਆਂ ਦੇ ਸੰਤਤ = ਸੰਤਾਨ ਹੁੰਦੀ ਹੈ, ਪਰ ਕੋਈ ਇਕ ਅੱਧੀ ਵਿਚਾਰੀ ਰਾਣੀ ਕਾ = ਦੀ ਕੁੱਖ ਸੰਢਿ = ਬਾਂਝ ਹੁੰਦੀ ਹੈ।

## ਦੋਸ ਨ ਰਾਜੇ ਰਾਣੀਐ; ਪੂਰਬ ਲਿਖਤ ਨ ਮਿਟੈ ਲਿਖਾਰੀ।

ਇਨ੍ਹਾਂ ਵਿਚ ਨਾ ਹੀ ਰਾਜੇ ਦਾ ਤੇ ਨਾ ਹੀ ਰਾਣੀ ਦਾ ਦੋਸ਼ ਹੈ, ਕਿਉਂਕਿ ਜੋ ਲਿਖਾਰੀ ਰੂਪ ਪਰਮਾਤਮਾ ਨੇ ਪੂਰਬ = ਧੁਰ ਤੋਂ ਲਿਖਤ = ਲਿਖ ਦਿੱਤਾ ਹੈ, ਉਸ ਨੂੰ ਕੋਈ ਮਿਟੈ = ਮਿਟਾ ਨਹੀਂ ਸਕਦਾ। ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥**

*(ਰਾਮਕਲੀ ਦਖਣੀ ਓਅੰਕਾਰ ਮ: ੧, ਅੰਗ ੯੩੭)*

ਭਾਵ ਜੋ ਬਾਂਝ ਰਹਿ ਗਈ, ਇਹ ਵੀ ਕਰਮ ਦੀ ਲਿਖਤ ਅਨੁਸਾਰ ਹੈ, ਜਿਨ੍ਹਾਂ ਦੇ ਸੰਤਾਨ ਹੋਈ, ਉਨ੍ਹਾਂ ਵਿੱਚੋਂ ਜੋ ਪਹਿਲੀ ਸੰਤਾਨ ਹੈ, ਉਸ ਨੂੰ ਟਿੱਕਾ ਜੀ ਕਿਹਾ ਜਾਂਦਾ ਹੈ ਜੋ ਰਾਜ ਦਾ ਮਾਲਕ ਹੋ ਜਾਂਦਾ ਹੈ। ਇਹ ਵੀ ਕਰਮ ਦੀ ਲਿਖਤ ਅਨੁਸਾਰ ਹੈ, ਇਸ ਵਿਚ ਰਾਜੇ ਰਾਣੀਆਂ ਦਾ ਕੋਈ ਦੋਸ਼ ਨਹੀਂ ਹੈ।

### ਦੂਸਰਾ ਅਰਥ

**ਰਾਜੇ ਦੇ ਸਉ ਰਾਣੀਆਂ; ਸੇਜੈ ਆਵੈ ਵਾਰੋ ਵਾਰੀ।**

ਰਾਜਾ ਰੂਪ ਪਰਮੇਸ਼ਰ, ਜੋ ਸਾਰੀ ਦੁਨੀਆਂ ਦੇ ਰਾਣੀਆਂ ਰੂਪ ਜੀਵਾਂ ਦਾ ਸਉ = ਪਤੀ ਹੈ, ਪਰ ਉਨ੍ਹਾਂ ਵਿਚ ਨਾਮ ਅਭਿਆਸੀ ਹੀ ਪਰਮੇਸ਼ਰ ਦੀ ਅਭੇਦਤਾ ਰੂਪ ਸੇਜਾ ਉੱਤੇ ਵਾਰੋ-ਵਾਰੀ ਆਵੈ = ਆਉਂਦੇ ਹਨ। ਜੈਸਾ ਕਿ :

**ਠਾਕੁਰੁ ਏਕੁ ਸਬਾਈ ਨਾਰਿ॥** *(ਰਾਮਕਲੀ ਓਅੰਕਾਰ ਮ: ੧, ਅੰਗ ੯੩੩)*

**ਸਭੇ ਹੀ ਪਟਰਾਣੀਆਂ; ਰਾਜੇ ਇਕਦੂੰ ਇਕ ਪਿਆਰੀ।**

ਭਗਤੀ ਕਰਨ ਵਾਲੀਆਂ ਜੀਵ ਰੂਪ ਸਭੇ = ਸਾਰੀਆਂ ਹੀ ਰਾਣੀਆਂ ਤਾਂ ਰਾਜੇ ਰੂਪ ਪਰਮੇਸ਼ਰ ਨੂੰ ਇਕਦੂੰ = ਇਕ ਤੋਂ ਇਕ ਵੱਧ ਪਿਆਰੀ ਹੈ, ਪਰ ਤਤਵੇਤੇ, ਬ੍ਰਹਮਗਿਆਨੀ ਰੂਪ ਪਟਰਾਣੀਆਂ ਜਿਨ੍ਹਾਂ ਦੀ ਅੰਤਸ਼ਕਰਣ ਰੂਪ ਕੁੱਖ ਤੋਂ ਗਿਆਨ ਰੂਪੀ ਪੁੱਤਰ ਪੈਦਾ ਹੋਇਆ ਹੈ, ਉਨ੍ਹਾਂ ਦਾ ਰੁਤਬਾ ਸਭ ਤੋਂ ਉੱਤਮ ਪਟਰਾਣੀ ਵਾਲਾ ਹੈ।

**ਸਭਨਾ ਰਾਜਾ ਰਾਵਣਾ; ਸੁੰਦਰਿ ਮੰਦਰਿ ਸੇਜ ਸਵਾਰੀ।**

ਸਰੀਰ ਰੂਪੀ ਸੁੰਦਰ ਮੰਦਰ ਵਿਚ ਅੰਤਸ਼ਕਰਣ ਰੂਪੀ ਸੇਜਾ ਜਿਨ੍ਹਾਂ ਨੇ ਸ਼ੁਭ ਗੁਣਾਂ ਨਾਲ ਸਵਾਰਨਾ ਕੀਤੀ ਹੈ, ਉਨ੍ਹਾਂ ਸਭਨਾਂ ਨੂੰ ਰਾਜਾ ਰੂਪ ਪਰਮੇਸ਼ਰ ਅਨੰਦ ਦੇਣ ਰੂਪ ਰਾਵਣਾ ਕਰਦਾ ਹੈ **ਵਾ:** ਰਾਜਾ ਰੂਪ ਪਰਮੇਸ਼ਰ ਸਭਨਾ = ਸਾਰਿਆਂ ਨੂੰ ਚੇਤਨ ਸੱਤਾ ਰੂਪ ਹੋ ਕੇ ਰਾਵਣਾ ਕਰਦਾ ਹੈ।

**ਸੰਤਤ ਸਭਨਾਂ ਰਾਣੀਆਂ; ਇਕ ਅਧ ਕਾ ਸੰਢਿ ਵਿਚਾਰੀ।**

ਸ਼ੁਭ ਗੁਣਾਂ ਰੂਪੀ ਸੰਤਤ = ਸੰਤਾਨ ਤਾਂ ਭਗਤੀ ਕਰਨ ਵਾਲੀਆਂ ਸਭਨਾਂ = ਸਾਰੀਆਂ ਜੀਵ ਰੂਪ ਰਾਣੀਆਂ ਵਿਚ ਹੈ, ਪਰ ਇਕ ਅੱਧੀ ਵਿਚਾਰੀ ਜੀਵ ਰੂਪ ਰਾਣੀ ਨਾਸਤਕ ਹੋਣ ਰੂਪ ਸੰਢਿ = ਬਾਂਝ ਰਹਿ ਜਾਂਦੀ ਹੈ, ਭਾਵ ਸ਼ੁਭ ਗੁਣਾਂ ਤੋਂ ਖ਼ਾਲੀ ਰਹਿ ਜਾਂਦੀ ਹੈ।

**ਦੋਸ ਨ ਰਾਜੇ ਰਾਣੀਐ; ਪੂਰਬ ਲਿਖਤ ਨ ਮਿਟੈ ਲਿਖਾਰੀ।**

ਇਸ ਕਰਕੇ ਰਾਜੇ ਰੂਪ ਪਰਮੇਸ਼ਰ ਨੂੰ ਵੀ ਤੇ ਰਾਣੀਆਂ ਰੂਪ ਜੀਵਾਂ ਨੂੰ ਵੀ ਕੋਈ ਦੋਸ਼ ਨ = ਨਹੀਂ ਹੈ, ਜੈਸੀ ਪ੍ਰਾਲਬਧ ਪੂਰਬ = ਧੁਰ ਤੋਂ ਲਿਖਾਰੀ ਰੂਪ ਪਰਮੇਸ਼ਰ ਨੇ ਲਿਖਤ = ਲਿਖ ਦਿੱਤੀ ਹੈ, ਉਹ ਮਿਟੈ = ਮਿਟਦੀ ਨਹੀਂ।

## ਸਾਧਸੰਗਤਿ ਗੁਰ ਸਬਦੁ ਸੁਣਿ; ਗੁਰ ਉਪਦੇਸੁ ਨ ਮਨਿ ਉਰਧਾਰੀ।

ਇਸ ਤਰ੍ਹਾਂ ਜੋ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰੂ ਦੇ ਉਪਦੇਸ਼ ਨੂੰ ਉਰਧਾਰੀ (ਉਰ + ਧਾਰੀ) ਉਰ = ਹਿਰਦੇ ਵਿਚ ਨਹੀਂ ਧਾਰੀ = ਧਾਰਦੇ, ਭਾਵ ਟਿਕਾਉਂਦੇ।

## ਕਰਮਹੀਣੁ; ਦੁਰਮਤਿ ਹਿਤਕਾਰੀ ॥੧੦॥

ਉਹ ਕਰਮਹੀਣੁ = ਕਰਮਾਂ ਤੋਂ ਹੀਣੇ ਪੁਰਸ਼ ਦੁਰਮਤਿ = ਖੋਟੀ ਮਤ ਨੂੰ ਹੀ ਹਿਤਕਾਰੀ (ਹਿਤ + ਕਾਰੀ) ਹਿਤ = ਪਿਆਰ ਕਾਰੀ = ਕਰਦੇ ਹਨ ॥੧੦॥

**ਪਉੜੀ ੧੧ (ਪਾਰਸ ਰੂਪ ਗੁਰੂ ਤੇ ਪੱਥਰ ਰੂਪ ਮਨਮੁਖ)**

## ਅਸਟ ਧਾਤੁ ਇਕ ਧਾਤੁ ਹੋਇ; ਸਭ ਕੋ ਕੰਚਨੁ ਆਖਿ ਵਖਾਣੈ।

ਜਦੋਂ ਅਸਟ = ਅੱਠ ਧਾਤਾਂ ਪਾਰਸ ਨਾਲ ਸਪਰਸ਼ ਕਰ ਕੇ ਇਕ ਧਾਤ ਹੋਇ = ਹੋ ਜਾਂਦੀਆਂ ਹਨ, ਉਦੋਂ ਸਭ = ਸਾਰੀਆਂ ਧਾਤਾਂ ਕੋ = ਨੂੰ ਕੰਚਨ = ਸੋਨਾ ਆਖ ਕੇ ਵਖਾਣੈ = ਕਥਨ ਕੀਤਾ ਜਾਂਦਾ ਹੈ।

## ਰੂਪ ਅਨੂਪ ਸਰੂਪ ਹੋਇ; ਮੁਲਿ ਅਮੁਲੁ ਪੰਚ ਪਰਵਾਣੈ।

ਫਿਰ ਉਹ ਧਾਤਾਂ ਆਪਣਾ ਰੂਪ ਬਦਲ ਕੇ ਅਨੂਪ = ਉਪਮਾ ਤੋਂ ਰਹਿਤ ਭਾਵ ਸੋਹਣੇ ਸਰੂਪ ਵਾਲੀਆਂ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਦਾ ਮੁੱਲ ਵੀ ਅਮੁਲੁ = ਅਮੋਲਕ ਹੋ ਜਾਂਦਾ ਹੈ ਤੇ ਪੰਚ = ਸ੍ਰੇਸ਼ਟ ਲੋਕ ਉਸ ਨੂੰ ਪਰਵਾਣੈ = ਪ੍ਰਵਾਣਨੀਕ ਕਰਦੇ ਹਨ ਕਿ ਠੀਕ ਸ਼ੁੱਧ ਸੋਨਾ ਹੈ।

## ਪਥਰੁ ਪਾਰਸਿ ਪਰਸੀਐ; ਪਾਰਸੁ ਹੋਇ ਨ ਕੁਲ ਅਭਿਮਾਣੈ।

ਪੱਥਰ ਨੂੰ ਪਾਰਸ ਨਾਲ ਪਰਸੀਐ = ਸਪਰਸ਼ ਕਰਨ ਨਾਲ ਪੱਥਰ ਪਾਰਸ ਨਹੀਂ ਹੋ ਜਾਂਦਾ, ਕਿਉਂਕਿ ਪੱਥਰ ਨੂੰ ਆਪਣੀ ਕੁਲ = ਵੰਸ਼ ਦਾ ਅਭਿਮਾਣੈ = ਹੰਕਾਰ ਹੁੰਦਾ ਹੈ, ਕਿਉਂਕਿ ਪੱਥਰ ਨੂੰ ਪਾਰਸ ਆਪਣੇ ਵਰਗਾ ਇਕ ਪੱਥਰ ਹੀ ਲੱਗਦਾ ਹੈ।

## ਪਾਣੀ ਅੰਦਰਿ ਸਟੀਐ; ਤੜ ਭੜ ਡੁਬੈ ਭਾਰ ਭੁਲਾਣੈ।

ਆਪਣੇ ਭਾਰ ਦੇ ਹੰਕਾਰ ਵਿਚ ਭੁਲਾਣੈ = ਭੁੱਲੇ ਹੋਏ ਪੱਥਰ ਨੂੰ ਜੇਕਰ ਪਾਣੀ ਦੇ ਅੰਦਰਿ = ਵਿਚ

ਸਟੀਐ = ਸੁੱਟ ਦੇਈਏ ਤਾਂ ਪੱਥਰ ਤੜ ਭੜ = ਝਟਪਟ ਡੁੱਬ ਜਾਂਦਾ ਹੈ, ਕਿਉਂਕਿ ਉਸ ਨੂੰ ਆਪਣੇ ਭਾਰ ਦਾ ਹੰਕਾਰ ਹੁੰਦਾ ਹੈ।

## ਚਿਤ ਕਠੋਰ ਨ ਭਿਜਈ; ਰਹੈ ਨਿਕੋਰੁ ਘੜੈ ਭੰਨਿ ਜਾਣੈ।

ਪੱਥਰ ਦਾ ਚਿੱਤ ਇਤਨਾ ਕਠੋਰ ਹੁੰਦਾ ਹੈ ਕਿ ਪਾਣੀ ਵਿਚ ਡੁੱਬ ਜਾਣ ਦੇ ਬਾਵਜੂਦ ਵੀ ਭਿਜਈ = ਭਿੱਜਦਾ ਨ = ਨਹੀਂ ਤੇ ਹਰ ਸਮੇਂ ਨਿਕੋਰੁ = ਅਣਭਿੱਜ ਹੀ ਰਹਿੰਦਾ ਹੈ ਅਤੇ ਪੱਥਰ ਘੜੇ ਭੰਨਣ ਦਾ ਕੰਮ ਹੀ ਜਾਣੈ = ਜਾਣਦਾ ਹੈ।

## ਅਗੀ ਅੰਦਰਿ ਫੁਟਿ ਜਾਇ; ਅਹਰਣਿ ਘਣ ਅੰਦਰਿ ਹੈਰਾਣੈ।

ਜੇਕਰ ਪੱਥਰ ਨੂੰ ਅਗੀ = ਅੱਗ ਅੰਦਰਿ = ਵਿਚ ਪਾ ਦੇਈਏ ਤਾਂ ਉਹ ਸੇਕ ਨਾਲ ਫੁਟਿ = ਪਾਟ ਜਾਂਦਾ ਹੈ ਅਤੇ ਅਹਰਣਿ = ਲੋਹੇ ਦੇ ਟੋਟੇ ਉੱਤੇ ਰੱਖ ਕੇ ਘਣ = ਹਥੌੜੇ ਦੀ ਮਾਰ ਅੰਦਰਿ = ਵਿਚ ਵੱਧਦਾ ਨਹੀਂ, ਚੂਰ ਚੂਰ ਹੋ ਜਾਂਦਾ ਹੈ, ਇਹ ਗੱਲ ਹੈਰਾਣੈ = ਅਸਚਰਜਮਈ ਹੈ।

### ਦੂਸਰਾ ਅਰਥ

**ਅਸਟ ਧਾਤੁ ਇਕ ਧਾਤੁ ਹੋਇ; ਸਭ ਕੋ ਕੰਚਨੁ ਆਖਿ ਵਖਾਣੈ।**

ਗੁਰੂ ਰੂਪ ਪਾਰਸ ਨਾਲ ਮਿਲ ਕੇ ਅਸਟ ਧਾਤੁ = ਅੱਠੇ ਧਾਤਾਂ ਦੀ ਨਿਆਈਂ ਚਾਰੇ ਵਰਨ ਤੇ ਚਾਰੇ ਆਸ਼ਰਮ ਇਕ ਗੁਰਸਿੱਖੀ ਰੂਪ ਧਾਤ ਹੋਇ = ਹੋ ਜਾਂਦੇ ਹਨ। ਫਿਰ ਉਨ੍ਹਾਂ ਨੂੰ ਸਭ = ਸਾਰੇ ਕੋ = ਕੋਈ ਕੰਚਨੁ = ਸੋਨੇ ਦੀ ਨਿਆਈਂ ਸ਼ੁੱਧ ਸਰੂਪ ਵਾਲੇ ਗੁਰਮੁਖ ਆਖ ਕੇ ਵਖਾਣੈ = ਕਥਨ ਕਰਦੇ ਹਨ।

**ਰੂਪ ਅਨੂਪ ਸਰੂਪ ਹੋਇ; ਮੁਲਿ ਅਮੁਲੁ ਪੰਚ ਪਰਵਾਣੈ।**

ਫਿਰ ਉਹ ਗੁਰਸਿੱਖੀ ਰੂਪ ਧਾਰਨ ਕਰ ਕੇ ਅਨੂਪ = ਉਪਮਾ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਵਾਲੇ ਹੋਇ = ਹੋ ਜਾਂਦੇ ਹਨ। ਮੁੱਲ ਤੋਂ ਅਮੋਲਕ ਹੋ ਕੇ ਪੰਚ = ਸ਼੍ਰੇਸ਼ਟ ਗੁਣਾਂ ਵਾਲੇ ਹੋ ਕੇ ਪਰਵਾਣੈ = ਪ੍ਰਵਾਣਨੀਕ ਹੋ ਜਾਂਦੇ ਹਨ।

**ਪਥਰੁ ਪਾਰਸਿ ਪਰਸੀਐ; ਪਾਰਸੁ ਹੋਇ ਨ ਕੁਲ ਅਭਿਮਾਣੈ।**

ਪੱਥਰ ਦੀ ਨਿਆਈਂ ਕਠੋਰ ਚਿੱਤ ਵਾਲੇ ਮਨਮੁਖ, ਗੁਰੂ ਰੂਪ ਪਾਰਸ ਨੂੰ ਪਰਸੀਐ = ਸਪਰਸ਼ ਕਰ ਕੇ ਪਾਰਸ ਰੂਪ ਗਿਆਨ ਵਾਲੇ ਨਹੀਂ ਹੋ ਜਾਂਦੇ, ਕਿਉਂਕਿ ਉਨ੍ਹਾਂ ਦੇ ਅੰਦਰ ਮਨੁੱਖ ਜਾਤੀ ਦੀ ਕੁਲ ਦਾ ਅਭਿਮਾਣੈ = ਹੰਕਾਰ ਹੈ ਕਿ ਅਸੀਂ ਵੀ ਪੰਜਾਂ ਤੱਤਾਂ ਵਾਲੇ ਸਰੀਰ ਦੇ ਹਾਂ, ਗੁਰੂ ਵੀ ਪੰਜਾਂ ਤੱਤਾਂ ਵਾਲੇ ਸਰੀਰ ਦਾ ਹੈ।

**ਪਾਣੀ ਅੰਦਰਿ ਸਟੀਐ; ਤੜ ਭੜ ਡੁਬੈ ਭਾਰ ਭੁਲਾਣੈ।**

ਜੇਕਰ ਭਾਰੇ ਹੰਕਾਰ ਵਾਲੇ, ਰੱਬ ਤੋਂ ਭੁਲਾਣੈ = ਭੁੱਲੇ ਹੋਏ ਮਨਮੁਖਾਂ ਨੂੰ ਪਦਾਰਥ ਰੂਪੀ ਪਾਣੀ ਅੰਦਰਿ = ਵਿਚ ਸਟੀਐ = ਸੁੱਟ ਦੇਈਏ ਤਾਂ ਉਹ ਤੜ ਫੜ = ਝਟਪਟ ਹੀ ਖਾਣ, ਪੀਣ, ਭੋਗਣ ਰੂਪ ਪਦਾਰਥਾਂ ਵਿਚ ਖਚਿਤ ਹੋਣ ਰੂਪ ਡੁਬੈ = ਡੁੱਬ ਜਾਂਦੇ ਹਨ।

**ਚਿਤ ਕਠੋਰ ਨ ਭਿਜਈ; ਰਹੈ ਨਿਕੋਰੁ ਘੜੈ ਭੰਨਿ ਜਾਣੈ।**

ਉਨ੍ਹਾਂ ਦਾ ਚਿੱਤ ਨਾਸਤਕਪੁਣੇ ਦੀ ਕਠੋਰਤਾ ਵਾਲਾ ਹੋਣ ਕਰਕੇ ਪਰਮਾਤਮਾ ਦੇ ਪ੍ਰੇਮ ਰੂਪ ਪਾਣੀ ਵਿਚ

ਭਿਜਈ = ਭਿੱਜਦਾ ਨਹੀਂ, ਪਰਮਾਤਮਾ ਦੇ ਪ੍ਰੇਮ ਤੋਂ ਨਿਕੋਰ = ਸੁੱਕਾ ਰਹੈ = ਰਹਿੰਦਾ ਹੈ ਅਤੇ ਘੜੇ ਦੀ ਨਿਆਈਂ ਨਰਮ ਹਿਰਦਿਆਂ ਵਾਲਿਆਂ ਦੇ ਦਿਲ ਨੂੰ ਭੰਨਣ ਜਾਣੈ = ਜਾਣਦੇ ਹਨ, ਭਾਵ ਮਾੜੇ ਬਚਨ ਬੋਲਦੇ ਹਨ।

**ਅਗੀ ਅੰਦਰਿ ਫੁਟਿ ਜਾਇ; ਅਹਰਣਿ ਘਣ ਅੰਦਰਿ ਹੈਰਾਣੈ।**

ਇਉਂ ਤ੍ਰਿਸ਼ਨਾ ਰੂਪੀ ਅੱਗ ਅੰਦਰਿ = ਵਿਚ ਐਸੇ ਮਨਮੁਖਾਂ ਦਾ ਹਿਰਦਾ ਫੁੱਟ ਜਾਇ = ਜਾਂਦਾ ਹੈ, ਧੀਰਜਤਾ ਰੂਪ ਅਹਿਰਣ ਉੱਤੇ ਰੱਖ ਕੇ ਜੇਕਰ ਉਪਦੇਸ਼ ਦੇਣ ਰੂਪ ਘਣ = ਹਥੌੜੇ ਮਾਰੀਏ ਤਾਂ ਉਹ ਲੋਹੇ ਦੀ ਤਰ੍ਹਾਂ ਗੁਣਾਂ ਵਿਚ ਵੱਧਦਾ ਨਹੀਂ, ਬਲਕਿ ਪੱਥਰ ਵਾਂਗ ਬਹੁਤੀਆਂ ਵਾਸ਼ਨਾਵਾਂ ਵਿਚ ਖਿੰਡ ਜਾਂਦਾ ਹੈ।

## ਸਾਧ ਸੰਗਤਿ ਗੁਰ ਸਬਦ ਸੁਣਿ; ਗੁਰ ਉਪਦੇਸ ਨ ਅੰਦਰਿ ਆਣੈ।

ਇਸ ਤਰ੍ਹਾਂ ਜੋ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰੂ ਦੇ ਉਪਦੇਸ = ਸਿੱਖਿਆ ਨੂੰ ਆਪਣੇ ਹਿਰਦੇ ਅੰਦਰਿ = ਵਿਚ ਨ = ਨਹੀਂ ਆਵੈ = ਲਿਆਉਂਦੇ।

## ਕਪਟ ਸਨੇਹ; ਨ ਹੋਇ ਧਿਙਾਣੈ ॥੧੧॥

ਅਜਿਹੇ ਕਪਟ = ਝੂਠੇ ਮਨਮੁਖਾਂ ਦਾ ਜੇ ਕੋਈ ਧਿਙਾਣੈ = ਧੱਕੇ ਨਾਲ ਵੀ ਪਰਮਾਤਮਾ ਦੇ ਨਾਲ ਸਨੇਹ = ਪ੍ਰੇਮ ਕਰਾਉਣਾ ਚਾਹੇ ਤਾਂ ਹੋਇ = ਹੋ ਨ = ਨਹੀਂ ਸਕਦਾ ॥੧੧॥

**ਪਉੜੀ ੧੨ (ਹੰਸ ਰੂਪ ਗੁਰਮੁਖ, ਕਾਂ ਰੂਪ ਮਨਮੁਖ)**

## ਮਾਣਕ ਮੋਤੀ ਮਾਨਸਰਿ; ਨਿਰਮਲੁ ਨੀਰੁ ਸੁਥਾਉਂ ਸੁਹੰਦਾ।

ਮਾਨਸਰ ਸਰੋਵਰ ਦੇ ਨਿਰਮਲੁ = ਮੈਲ ਤੋਂ ਰਹਿਤ ਨੀਰੁ = ਪਾਣੀ ਵਿਚ ਮਾਣਕ ਤੇ ਮੋਤੀ ਹੁੰਦੇ ਹਨ, ਜੋ ਅਜਿਹੀਆਂ ਸੁਥਾਉਂ = ਸੋਹਣੀਆਂ ਥਾਵਾਂ 'ਤੇ ਹੀ ਸੁਹੰਦਾ = ਸ਼ੋਭਦੇ ਹਨ।

## ਹੰਸੁ ਵੰਸੁ ਨਿਹਚਲ ਮਤੀ; ਸੰਗਤਿ ਪੰਗਤਿ ਸਾਥੁ ਬਣੰਦਾ।

('ਮੱਤੀ' ਅੱਧਕ ਸਹਿਤ ਬੋਲੋ)

ਹੰਸੁ = ਹੰਸਾਂ ਦੀ ਵੰਸੁ = ਕੁਲ ਨਿਹਚਲ = ਅਚੱਲ ਮਤੀ = ਮਤ ਵਾਲੀ ਹੁੰਦੀ ਹੈ, ਇਨ੍ਹਾਂ ਦੀ ਪੰਗਤਿ = ਕਤਾਰ ਦੀ ਸੰਗਤ ਵਿਚ ਰਹਿਣ ਨਾਲ ਹੀ ਇਨ੍ਹਾਂ ਦੀ ਨਿਹਚਲ ਮਤ ਨਾਲ ਸਾਥੁ = ਮੇਲ ਬਣੰਦਾ = ਬਣਦਾ ਹੈ।

## ਮਾਣਕ ਮੋਤੀ ਚੋਗ ਚੁਗਿ; ਮਾਣੁ ਮਹਤੁ ਆਨੰਦੁ ਵਧੰਦਾ।

('ਮਹੱਤੁ' ਅੱਧਕ ਸਹਿਤ ਬੋਲੋ)

ਹੰਸ ਮਾਨਸਰ ਸਰੋਵਰ ਵਿੱਚੋਂ ਮੋਤੀਆਂ ਦਾ ਚੋਗਾ ਚੁਗ ਕੇ ਆਪਣੀ ਮਾਣੁ = ਇੱਜ਼ਤ ਮਹਤੁ = ਵਡਿਆਈ ਤੇ ਆਨੰਦੁ = ਅਨੰਦ ਵਿਚ ਵਧੰਦਾ = ਵਾਧਾ ਕਰਦੇ ਹਨ।

## ਕਾਂਉਂ ਨਿਥਾਉ ਨਿਨਾਉ ਹੈ; ਹੰਸਾਂ ਵਿਚਿ ਉਦਾਸੁ ਹੋਵੰਦਾ।

ਪਰ ਕਾਂਉਂ = ਕਾਂ ਦਾ ਕੋਈ ਨਿਥਾਉ = ਟਿਕਾਣਾ ਨਹੀਂ ਤੇ ਨਿਨਾਉ = ਜੋ ਆਪਣੇ ਨਾਮ ਕਰਕੇ ਬਦਨਾਮ ਹੈ ਅਤੇ ਹੰਸਾਂ ਵਿਚ ਬੈਠਾ ਹੋਇਆ ਉਦਾਸ ਹੋਵੰਦਾ = ਹੁੰਦਾ ਹੈ, ਕਿਉਂਕਿ ਹੰਸ ਵਾਲਾ ਇਸ ਦਾ ਖਾਣਾ ਨਹੀਂ ਹੈ।

## ਭਖੁ ਅਭਖੁ ਅਭਖੁ ਭਖ; ਵਣ ਵਣ ਅੰਦਰ ਭਰਮਿ ਭਵੰਦਾ।

(‘ਭੱਖੁ’, ‘ਅਭੱਖੁ’, ‘ਅਭੱਖੁ’, ‘ਭੱਖ’ ਚਾਰੇ ਪਦ ਅੱਧਕ ਸਹਿਤ ਬੋਲੋ)

ਕਾਂ ਭਖੁ = ਖਾਣ ਯੋਗ ਵਸਤੂਆਂ ਨੂੰ ਅਭਖੁ = ਖਾਂਦਾ ਨਹੀਂ ਅਤੇ ਅਭਖੁ = ਜੋ ਨਾ ਖਾਣ ਯੋਗ ਵਸਤੂਆਂ ਹਨ, ਜਿਵੇਂ ਗੰਦਗੀ ਆਦਿ, ਉਨ੍ਹਾਂ ਨੂੰ ਜ਼ਿਆਦਾ ਭਖ = ਖਾਂਦਾ ਹੈ ਅਤੇ ਵਣ ਵਣ = ਜੰਗਲ ਜੰਗਲ ਵਿਚ ਭ੍ਰਮਣ ਕਰਨ ਰੂਪ ਭਵੰਦਾ = ਭਾਉਂਦਾ ਫਿਰਦਾ ਹੈ।

### ਦੂਸਰਾ ਅਰਥ

**ਮਾਣਕ ਮੋਤੀ ਮਾਨਸਰਿ; ਨਿਰਮਲੁ ਨੀਰੁ ਸੁਥਾਉਂ ਸੁਹੰਦਾ।**

ਸਾਧਸੰਗਤ ਰੂਪ ਮਾਨਸਰੋਵਰ ਹੈ, ਸ਼ੁਭ ਗੁਣਾਂ ਦੇ ਮੋਤੀ, ਸ੍ਰਵਣ, ਮੰਨਣ ਰੂਪੀ ਮਾਣਕ ਪਰਮੇਸ਼ਰ ਦਾ ਨਾਮ ਰੂਪੀ ਨਿਰਮਲ ਨੀਰੁ = ਪਾਣੀ ਸਾਧਸੰਗਤ ਰੂਪੀ ਸੁਥਾਉਂ = ਸ੍ਰੇਸ਼ਟ ਥਾਂ ’ਤੇ ਸੁਹੰਦਾ = ਸ਼ੋਭਨੀਕ ਹੈ।

**ਹੰਸੁ ਵੰਸੁ ਨਿਹਚਲ ਮਤੀ; ਸੰਗਤਿ ਪੰਗਤਿ ਸਾਥੁ ਬਣੰਦਾ।**

ਹੰਸਾਂ ਦੀ ਨਿਆਈਂ ਗੁਰਮੁਖ ਜਨ ਗੁਰਸਿੱਖੀ ਦੀ ਵੰਸੁ = ਕੁਲ ਵਾਲੇ ਨਿਹਚਲ = ਅਚੱਲ ਮਤ ਵਾਲੇ ਹਨ, ਗੁਰਸਿੱਖਾਂ ਦੀ ਪੰਗਤਿ = ਕਤਾਰ ਵਿਚ ਸੰਗਤ ਦਾ ਸਾਥ ਬਣੰਦਾ = ਬਣ ਆਉਂਦਾ ਹੈ।

**ਮਾਣਕ ਮੋਤੀ ਚੋਗ ਚੁਗਿ; ਮਾਣੁ ਮਹਤੁ ਆਨੰਦੁ ਵਧੰਦਾ।**

ਹੰਸ ਰੂਪ ਗੁਰਮੁਖ ਜਨ ਸਾਧਸੰਗਤ ਵਿਚ ਸ਼ੁਭ ਗੁਣਾਂ ਰੂਪੀ ਮੋਤੀਆਂ ਦਾ ਚੋਗ ਚੁਗਦੇ ਹਨ, ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਨੂੰ ਵੀ ਆਪਣੀ ਖ਼ੁਰਾਕ ਦਾ ਹਿੱਸਾ ਬਣਾ ਕੇ ਗੁਰੂ ਦਰ ’ਤੇ ਮਹਤੁ = ਵੱਡਾ ਮਾਣੁ = ਸਤਿਕਾਰ ਪ੍ਰਾਪਤ ਕਰ ਕੇ ਆਤਮਿਕ ਅਨੰਦ ਨੂੰ ਵਧੰਦਾ = ਵਧਾਉਂਦੇ ਹਨ। ਜਦੋਂ ਕਿ :

**ਕਾਂਉਂ ਨਿਥਾਉ ਨਿਨਾਉ ਹੈ; ਹੰਸਾਂ ਵਿਚਿ ਉਦਾਸੁ ਹੋਵੰਦਾ।**

ਕਾਂਉਂ = ਕਾਂ ਰੂਪ ਮਨਮੁਖ, ਕਾਮੀ ਜਿਨ੍ਹਾਂ ਦਾ ਨਿਨਾਉ = ਨਾਮ ਵੀ ਭੈੜਾ ਹੈ। ਸਤਿਸੰਗਤ ਰੂਪੀ ਥਾਂ ਤੋਂ ਨਿਥਾਉ = ਨਿਥਾਵੇਂ ਹਨ। ਜੇਕਰ ਕਿਤੇ ਅਚਾਨਕ ਹੰਸਾਂ ਰੂਪ ਗੁਰਮੁਖਾਂ ਵਿਚ ਬੈਠਣ ਦਾ ਸਮਾਂ ਮਿਲ ਜਾਵੇ ਤਾਂ ਗੁਰਮੁਖਾਂ ਵਰਗੇ ਅਚਾਰ-ਵਿਚਾਰ ਨਾ ਹੋਣ ਕਰਕੇ ਉਥੇ ਉਦਾਸ ਹੋਵੰਦਾ = ਹੋ ਜਾਂਦੇ ਹਨ।

**ਭਖੁ ਅਭਖੁ ਅਭਖੁ ਭਖ; ਵਣ ਵਣ ਅੰਦਰ ਭਰਮਿ ਭਵੰਦਾ।**

ਭਖ = ਭਖਸ਼ਣ ਕਰਨ ਵਾਲਾ, ਜੋ ਗੁਰੂ ਦਾ ਉਪਦੇਸ਼ ਉਸ ਵੱਲੋਂ ਤਾਂ ਮਨਮੁਖ ਅਭਖੁ = ਖਾਣ ਰੂਪ ਧਾਰਨ ਨਹੀਂ ਕਰਦੇ, ਜਿਹੜੇ ਅਭਖੁ = ਨਾ ਖਾਣ ਯੋਗ, ਭਾਵ ਨਾ ਧਾਰਨ ਕਰਨ ਯੋਗ ਵਿਸ਼ੇ-ਵਿਕਾਰ ਹਨ, ਉਨ੍ਹਾਂ ਨੂੰ ਭਖ = ਖਾਣ ਰੂਪ ਧਾਰਨ ਕਰਦੇ ਹਨ, ਸੰਸਾਰ ਰੂਪੀ ਵਣ ਵਣ ਦੇ ਵਿਚ ਭਰਮ ਦਾ ਸਰੂਪ ਬਣ ਕੇ ਜੰਮਣ-ਮਰਨ ਦੇ ਅੰਦਰ ਭਵੰਦਾ = ਭਾਉਂਦੇ ਫਿਰਦੇ ਹਨ।

## ਸਾਧ ਸੰਗਤਿ ਗੁਰ ਸਬਦੁ ਸੁਣਿ;
## ਤਨ ਅੰਦਰਿ ਮਨੁ ਥਿਰੁ ਨ ਰਹੰਦਾ।

ਐਸੇ ਕਾਂ ਵਰਗੇ ਮਨਮੁਖ ਲੋਕਾਂ ਦਾ ਗੁਰੂ ਦਾ ਸ਼ਬਦ ਸੁਣਨ ਸਮੇਂ ਤਨ = ਸਰੀਰ ਸਾਧਸੰਗਤ ਅੰਦਰਿ = ਵਿਚ ਹੁੰਦਾ ਹੈ, ਪਰ ਉਨ੍ਹਾਂ ਦਾ ਮਨ ਇਕ ਥਾਂ ’ਤੇ ਥਿਰੁ = ਟਿਕਾਅ ਵਿਚ ਨ = ਨਹੀਂ ਰਹੰਦਾ = ਰਹਿੰਦਾ, ਕਾਂ ਵਾਂਗੂੰ ਵਿਸ਼ੇ-ਵਿਕਾਰਾਂ ਰੂਪੀ ਥਾਂ ’ਤੇ ਭਟਕਦਾ ਰਹਿੰਦਾ ਹੈ।

## ਬਜਰ ਕਪਾਟ; ਨ ਖੁਲੈ ਜੰਦਾ ॥੧੨॥

('ਬੱਜਰ' ਅੱਧਕ ਸਹਿਤ ਬੋਲੋ)

ਮਨਮੁਖਾਂ ਦੇ ਅੰਤਸ਼ਕਰਣ ਰੂਪ ਘਰ ਨੂੰ ਅਗਿਆਨ ਰੂਪੀ ਬਜਰ = ਪੱਥਰ ਦਾ ਜੰਦਾ = ਜਿੰਦਰਾ ਤੇ ਦੇਹ ਅਧਿਆਸ ਰੂਪ ਕੁੰਡੇ ਨੂੰ ਪੰਜ ਕੋਸ਼ਾਂ **ਵਾ:** ਆਸ-ਅੰਦੇਸਾ ਰੂਪ ਕਪਾਟ = ਤਖ਼ਤੇ ਲੱਗੇ ਹੋਏ ਹਨ, ਜੋ ਗੁਰੂ ਤੋਂ ਬਿਨਾਂ ਖੁਲੈ = ਖੁੱਲ੍ਹ ਨਹੀਂ ਸਕਦੇ ॥੧੨॥ ਜੈਸਾ ਕਿ :

**ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥** *(ਰਾਮਕਲੀ ਕੀ ਵਾਰ ਮ: ੩, ਅੰਗ ੯੫੪)*

**ਵਾ:** **ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥**
*(ਸਾਰੰਗ ਕੀ ਵਾਰ ਮ: ੪, ਅੰਗ ੧੨੩੭)*

### ਪਉੜੀ ੧੩ (ਰੋਗੀ ਰੂਪ ਮਨਮੁਖ)

## ਰੋਗੀ ਮਾਣਸ ਹੋਇਕੈ; ਫਿਰਦਾ ਬਾਹਲੇ ਵੈਦ ਪੁਛੰਦਾ।

ਮਾਣਸ = ਮਨੁੱਖ ਰੋਗੀ ਹੋਇਕੈ = ਹੋ ਕੇ ਬਾਹਲੇ = ਬਹੁਤੇ ਵੈਦ = ਹਕੀਮਾਂ ਨੂੰ ਆਪਣੇ ਰੋਗ ਬਾਰੇ ਪੁਛੰਦਾ = ਪੁੱਛਦਾ ਫਿਰਦਾ ਹੈ।

## ਕਚੈ ਵੈਦ ਨ ਜਾਣਨੀ; ਵੇਦਨ ਦਾਰੂ ਰੋਗੀ ਸੰਦਾ।

ਪਰ ਕੱਚੇ ਵੈਦ = ਹਕੀਮ ਰੋਗ ਸੰਦਾ = ਦੀ ਵੇਦਨ = ਪੀੜ ਅਤੇ ਉਸ ਪੀੜ ਦੀ ਦਾਰੂ = ਦਵਾਈ ਬਾਰੇ ਨ = ਨਹੀਂ ਜਾਣਨੀ = ਜਾਣਦੇ।

## ਹੋਰੋ ਦਾਰੂ ਰੋਗੁ ਹੋਰਿ; ਹੋਇ ਪਚਾਇੜ ਦੁਖ ਸਹੰਦਾ।

ਜੇਕਰ ਰੋਗ ਕੋਈ ਹੋਰ ਹੋਵੇ ਤੇ ਦਾਰੂ = ਦਵਾਈ ਕੋਈ ਹੋਰ ਦੇ ਦਿੱਤੀ ਜਾਵੇ ਤਾਂ ਪਚਾਇੜ = ਰੋਗ ਪਹਿਲਾਂ ਨਾਲੋਂ ਹੋਰ ਵੱਧ ਜਾਂਦਾ ਹੈ ਤੇ ਰੋਗੀ ਹੋਰ ਦੁਖ ਸਹੰਦਾ = ਸਹਾਰਦਾ ਹੈ।

## ਆਵੈ ਵੈਦੁ ਸੁਵੈਦ ਘਰਿ; ਦਾਰੂ ਦਸੈ ਰੋਗੁ ਲਹੰਦਾ।

ਜੇਕਰ ਰੋਗੀ ਵਿਅਕਤੀ ਪਹਿਲਾਂ ਹੀ ਵੈਦੁ = ਹਕੀਮਾਂ ਵਿੱਚੋਂ ਸੁਵੈਦ = ਸ੍ਰੇਸ਼ਟ ਹਕੀਮ ਦੇ ਘਰ ਆਵੈ = ਆ ਜਾਵੇ ਤਾਂ ਉਹ ਹਕੀਮ ਕੋਲ ਆਪਣਾ ਰੋਗ ਦੱਸ ਕੇ ਸਹੀ ਦਾਰੂ = ਦਵਾਈ ਨਾਲ ਆਪਣਾ ਰੋਗ ਲਹੰਦਾ = ਦੂਰ ਕਰਵਾ ਲੈਂਦਾ ਹੈ। ਜੈਸਾ ਕਿ :

**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥** *(ਵਾਰ ਮਾਝ, ਮ: ੨, ਅੰਗ ੧੪੮)*

## ਸੰਜਮਿ ਰਹੈ ਨ ਖਾਇ ਪਥ; ਖਟਾ ਮਿਠਾ ਸਾਉ ਚਖੰਦਾ।

ਜੇਕਰ ਰੋਗੀ ਦਵਾਈ ਖਾਣ ਸਮੇਂ ਨ = ਨਾ ਖਾਣ ਯੋਗ ਵਸਤੂਆਂ ਦਾ ਪਥ = ਪਰਹੇਜ਼ ਨਾ ਕਰੇ ਤੇ ਨਾ ਨਾ ਹੀ ਸੰਜਮਿ = ਸੰਕੋਚ ਵਿਚ ਰਹੇ ਤੇ ਖਟਾ = ਖੱਟੀਆਂ, ਮਿਠਾ = ਮਿੱਠੀਆਂ ਵਸਤੂਆਂ ਦਾ ਸਾਉ = ਸਵਾਦ ਚਖੰਦਾ = ਚਖਦਾ ਫਿਰੇ ਤਾਂ ਇਸ ਤਰ੍ਹਾਂ ਰੋਗ ਦੂਰ ਨਹੀਂ ਹੋ ਸਕਦਾ।

## ਦੋਸੁ ਨ ਦਾਰੂ ਵੈਦ ਨੋ; ਵਿਣੁ ਸੰਜਮਿ ਨਿਤ ਰੋਗ ਵਧੰਦਾ।

ਇਸ ਵਿਚ ਦਾਰੂ = ਦਵਾਈ ਅਤੇ ਵੈਦ = ਹਕੀਮ ਨੋ = ਨੂੰ ਕੋਈ ਦੋਸ਼ ਨ = ਨਹੀਂ ਦੇ ਸਕਦਾ ਕਿਉਂਕਿ ਦਵਾਈ ਖਾਣ ਸਮੇਂ ਨਾ ਖਾਣ ਯੋਗ ਵਸਤੂਆਂ 'ਤੇ ਸੰਜਮ = ਸੰਕੋਚ ਕੀਤੇ ਵਿਣੁ = ਬਗ਼ੈਰ ਨਿਤ = ਹਰ ਰੋਜ਼ ਰੋਗ ਵਧੰਦਾ = ਵੱਧਦਾ ਜਾਂਦਾ ਹੈ ਭਾਵ ਕੁਝ ਵਸਤੂਆਂ ਅਜਿਹੀਆਂ ਹਨ, ਜਿਨ੍ਹਾਂ ਦੇ ਖਾਣ ਨਾਲ ਰੋਗੀ ਪੁਰਸ਼ ਦਾ ਰੋਗ ਵੱਧ ਜਾਂਦਾ ਹੈ। ਜੈਸਾ ਕਿ :

**ਕੁਸਟ ਮਾਸ ਜੂਰ ਮਾਹਿ ਘ੍ਰਿਤ; ਸੂਲ ਰੋਗ ਮੈਂ ਦਾਲ॥**
**ਅਤੀਸਾਰ ਗੇਹੂੰ ਤਜੈ; ਦ੍ਰਿਗ ਦੁਖ ਮੈਥਨ ਟਾਲ॥੮॥**
**ਕਫ਼ ਨਾਸੇ ਬਿਆਯਾਮ ਤੇ; ਲੰਘਨ ਤੇ ਜੂਰ ਜਾਇ॥**
**ਪਿਤ ਘਟੈ ਇਸਨਾਨ ਤੇ; ਤਨ ਮਰਦਨ ਤੇ ਬਾਇ॥੯॥** *(ਚਾਣਕਯ ਨੀਤੀ, ਅਧਿਆਇ ਚੌਥਾ)*

### ਦੂਸਰਾ ਅਰਥ

### ਰੋਗੀ ਮਾਣਸ ਹੋਇਕੈ; ਫਿਰਦਾ ਬਾਹਲੇ ਵੈਦ ਪੁਛੰਦਾ।

ਮਨਮੁਖ ਮਾਣਸ ਰੂਪ ਰੋਗੀ ਹਉਮੈ ਰੂਪੀ ਰੋਗ ਦੇ ਸਹਿਤ ਹੋ ਕੇ ਬਾਹਲੇ = ਬਹੁਤੇ ਪਾਖੰਡੀ ਰੂਪ ਵੈਦਾਂ ਨੂੰ ਪੁੱਛਦਾ ਫਿਰਦਾ ਹੈ।

### ਕਚੈ ਵੈਦ ਨ ਜਾਣਨੀ; ਵੇਦਨ ਦਾਰੂ ਰੋਗੀ ਸੰਦਾ।

ਕੱਚੇ ਵੈਦ ਦੀ ਨਿਆਈਂ ਕੱਚੇ ਗੁਰੂ ਇਹ ਨਹੀਂ ਜਾਣਦੇ ਕਿ ਹਉਮੈ ਦੇ ਰੋਗ ਦੀ ਦਾਰੂ = ਦਵਾਈ ਨਾਮ ਹੈ। ਜੈਸਾ ਕਿ :

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।** *(ਵਾਰ ੧੩, ਪਉੜੀ ੨)*

ਇਸ ਤੋਂ ਬਿਨਾਂ ਰੋਗੀ ਨੂੰ ਹਉਮੈ ਦੀ ਵੇਦਨ = ਪੀੜਾ ਵਿਆਪਦੀ ਰਹਿੰਦੀ ਹੈ, ਭਾਵ ਹਉਮੈ ਦੇ ਰੋਗ ਸੰਦਾ = ਦਾ ਅੰਤ ਨਹੀਂ ਹੁੰਦਾ।

### ਹੋਰੋ ਦਾਰੂ ਰੋਗੁ ਹੋਰਿ; ਹੋਇ ਪਚਾਇੜ ਦੁਖ ਸਹੰਦਾ।

ਰੋਗ ਤਾਂ ਹਉਮੈ ਦਾ ਹੈ, ਪਰ ਕੱਚਾ ਗੁਰੂ ਹੋਰ ਭੂਤਾਂ-ਪ੍ਰੇਤਾਂ ਦੀ ਉਪਾਸ਼ਨਾ ਰੂਪ ਹੋਰ ਹੀ ਕਿਸਮ ਦੀ ਦਾਰੂ ਦੱਸ ਦਿੰਦਾ ਹੈ, ਇਸ ਕਰਕੇ ਪਹਿਲਾਂ ਨਾਲੋਂ ਹਉਮੈ ਦਾ ਰੋਗ ਪਚਾਇੜ = ਹੋਰ ਵੱਧ ਜਾਂਦਾ ਹੈ, ਜਿਸ ਕਰਕੇ ਬਹੁਤਾ ਦੁੱਖ ਜੰਮਣ ਮਰਨ ਦਾ ਸਹੰਦਾ = ਸਹਾਰਦਾ ਹੈ।

### ਆਵੈ ਵੈਦੁ ਸੁਵੈਦ ਘਰਿ; ਦਾਰੂ ਦਸੈ ਰੋਗੁ ਲਹੰਦਾ।

ਜੇਕਰ ਵੈਦਾਂ ਵਿੱਚੋਂ ਸੁਵੈਦ = ਸ੍ਰੇਸ਼ਟ ਵੈਦ ਰੂਪ ਬ੍ਰਹਮ ਨੇਸ਼ਟੀ, ਬ੍ਰਹਮ ਸਰੋਤਰੀ ਗੁਰੂ ਪ੍ਰਾਪਤ ਹੋਣ ਰੂਪ ਘਰ ਵਿਚ ਆ ਜਾਵੇ ਤਾਂ ਫਿਰ ਨਾਮ ਰੂਪ ਦਾਰੂ ਦੱਸ ਕੇ ਹਉਮੈ ਦੇ ਰੋਗ ਦੀ ਨਵਿਰਤੀ ਕਰ ਦਿੰਦਾ ਹੈ।

### ਸੰਜਮਿ ਰਹੈ ਨ ਖਾਇ ਪਥ; ਖਟਾ ਮਿਠਾ ਸਾਉ ਚਖੰਦਾ।

ਜਿਹੜਾ ਜਗਿਆਸੂ ਰੂਪ ਹਉਮੈ ਦਾ ਰੋਗੀ ਇੰਦਰਿਆਂ ਦੇ ਸੰਜਮਿ = ਸੰਕੋਚ ਵਿਚ ਨਾ ਰਹੇ, ਗੁਰੂ ਰੂਪ ਵੈਦ ਦੇ ਮਨ੍ਹਾਂ ਕੀਤੇ ਹੋਏ ਵਿਸ਼ੇ ਰੂਪ ਪਦਾਰਥਾਂ ਨੂੰ ਖਾਵੇ ਤੇ ਪਥ = ਪਰਹੇਜ਼ ਨਾ ਕਰੇ, ਵਿਸ਼ਿਆਂ ਰੂਪ ਮਿੱਠੇ, ਨਿੰਦਿਆ ਰੂਪ ਖੱਟੇ ਦਾ ਸੁਆਦ ਚਖੰਦਾ = ਚੱਖਦਾ ਰਹੇ।

**ਦੋਸੁ ਨ ਦਾਰੂ ਵੈਦ ਨੋ; ਵਿਣੁ ਸੰਜਮਿ ਨਿਤ ਰੋਗ ਵਧੰਦਾ।**

ਫਿਰ ਗੁਰੂ ਰੂਪ ਵੈਦ ਨੋ = ਨੂੰ ਅਤੇ ਉਸ ਦੀ ਦੱਸੀ ਹੋਈ ਨਾਮ ਰੂਪ ਦਾਰੂ = ਦਵਾਈ ਦਾ ਕੋਈ ਦੋਸ਼ ਨਹੀਂ ਹੈ, ਮਰਿਆਦਾ ਰੂਪ ਸੰਜਮਿ = ਸੰਕੋਚ ਤੋਂ ਵਿਣੁ = ਬਗ਼ੈਰ ਹਉਮੈ ਦਾ ਰੋਗ ਨਿਤਾਪ੍ਰਤੀ ਵਧੰਦਾ = ਵੱਧਦਾ ਰਹਿੰਦਾ ਹੈ।

## ਕਪਟ ਸਨੇਹੀ ਹੋਇਕੈ; ਸਾਧ ਸੰਗਤਿ ਵਿਚਿ ਆਇ ਬਹੰਦਾ।

ਇਵੇਂ ਮਨਮੁਖ ਲੋਕ ਕਪਟ = ਝੂਠੇ ਹੋਇਕੈ = ਹੋ ਕੇ ਸਨੇਹੀ = ਪਿਆਰ ਦਾ ਦਿਖਾਵਾ ਕਰ ਕੇ ਸਾਧਸੰਗਤ ਵਿਚ ਆਇ = ਆ ਕੇ ਬਹੰਦਾ = ਬੈਠ ਜਾਂਦੇ ਹਨ ਅਤੇ :

## ਦੁਰਮਤਿ ਦੂਜੈ; ਭਾਇ ਪਚੰਦਾ ॥੧੩॥

ਦੁਰਮਤਿ = ਖੋਟੀ ਮਤ ਵਾਲੇ ਦੂਜੈ = ਦ੍ਵੈਸ਼ ਭਾਇ = ਭਾਵ ਵਿਚ ਪਚੰਦਾ = ਰਿੱਝਦੇ, ਸੜਦੇ ਰਹਿੰਦੇ ਹਨ ॥੧੩॥

**ਪਉੜੀ ੧੪ (ਗਧਾ ਰੂਪ ਮਨਮੁਖ)**

## ਚੋਆ ਚੰਦਨ ਮੇਦ ਲੈ; ਮੇਲੁ ਕਪੂਰ ਕਥੂਰੀ ਸੰਦਾ।

ਚੋਆ = ਗੁਲਾਬ ਦਾ ਅਰਕ, ਚੰਦਨ, ਮੇਦ = ਮੁਸਕ ਬਿਲਾਈ (ਜੋ ਬਿੱਲੀਆਂ ਦਾ ਮਿਹਦਾ ਧੂਫ਼ ਵਿਚ ਪਾਇਆ ਹੁੰਦਾ ਹੈ) ਲੈ ਕੇ ਇਨ੍ਹਾਂ ਨਾਲ ਕਪੂਰ, ਕਥੂਰੀ = ਕਸਤੂਰੀ ਸੰਦਾ = ਦਾ ਮੇਲ ਕਰ ਦੇਈਏ।

## ਸਭ ਸੁਗੰਧ ਰਲਾਇਕੈ; ਗੁਰੁ ਗਾਂਧੀ ਅਰਗਜਾ ਕਰੰਦਾ।

ਗਾਂਧੀ = ਸੁਗੰਧੀਆਂ ਬਣਾਉਣ ਤੇ ਵੇਚਣ ਵਾਲਾ ਇਨ੍ਹਾਂ ਸਭ = ਸਾਰੀਆਂ ਸੁਗੰਧ = ਸੁਗੰਧੀਆਂ ਨੂੰ ਰਲਾਇਕੈ = ਮਿਲਾ ਕੇ ਇਕ ਗੁਰੁ = ਚੰਗਾ ਅਰਗਜਾ = ਸੁਗੰਧੀਆਂ ਦੇ ਸਮੂਹ ਵਾਲਾ ਪਦਾਰਥ ਤਿਆਰ ਕਰੰਦਾ = ਕਰ ਲੈਂਦਾ ਹੈ।

## ਮਜਲਸ ਆਵੈ ਸਾਹਿਬਾਂ; ਗੁਣ ਅੰਦਰਿ ਹੋਇ ਗੁਣ ਮਹਕੰਦਾ।

ਅਰਗਜਾ ਵੀ ਗੁਣਾਂ ਨਾਲ ਭਰਪੂਰ ਹੋਇ = ਹੁੰਦਾ ਹੈ ਸਾਹਿਬਾਂ = ਵੱਡੇ ਮਾਲਕਾਂ ਦੀ ਮਜਲਸ = ਸਭਾ ਦੇ ਅੰਦਰ ਆ ਕੇ ਆਪਣੇ ਗੁਣਾਂ ਦੀ ਮਹਿਕ ਨਾਲ ਮਹਕੰਦਾ = ਮਹਿਕਦਾ ਹੈ।

## ਗਦਹਾ ਦੇਹੀ ਖਉਲੀਐ; ਸਾਰ ਨ ਜਾਣੈ ਨਰਕ ਭਵੰਦਾ।

ਜੇਕਰ ਇਹੀ ਅਰਗਜਾ ਗਦਹਾ = ਗਧੇ ਦੇ ਦੇਹੀ = ਸਰੀਰ ਉੱਤੇ ਖਉਲੀਐ = ਮਲ ਦੇਈਏ ਤਾਂ ਉਹ ਇਸ ਦੀ ਸਾਰ = ਕਦਰ ਨ = ਨਹੀਂ ਜਾਣੈ = ਜਾਣਦਾ ਤੇ ਨਰਕ = ਗੰਦਗੀ ਵਾਲੀਆਂ ਥਾਵਾਂ 'ਤੇ ਭਾਉਂਦਾ ਫਿਰਦਾ ਹੈ। ਜੈਸਾ ਕਿ :

**ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥** *(ਸੂਹੀ ਵਾਰ, ਮ: ੩, ਅੰਗ ੭੯੦)*

## ਦੂਸਰਾ ਅਰਥ

**ਚੋਆ ਚੰਦਨ ਮੇਦ ਲੈ; ਮੇਲੁ ਕਪੂਰ ਕਥੂਰੀ ਸੰਦਾ।**

ਸਤਿਗੁਰੂ ਜੀ ਨੇ ਇਹ ਅਰਗਜਾ ਬਣਾਇਆ ਹੈ—ਸਤ ਰੂਪੀ ਚੋਆ = ਗੁਲਾਬ ਦਾ ਅਰਕ, ਸੰਤੋਖ ਰੂਪੀ ਚੰਦਨ, ਸ਼ਰਧਾ ਰੂਪੀ ਮੇਦ = ਮੁਸ਼ਕ ਬਿਲਾਈ ਲੈ ਕੇ ਇਨ੍ਹਾਂ ਨਾਲ ਧਰਮ ਰੂਪੀ ਕਪੂਰ, ਵਿਚਾਰ ਰੂਪੀ ਕਸਤੂਰੀ **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪੀ ਕਸਤੂਰੀ ਸੰਦਾ = ਦਾ ਮੇਲ ਕਰ ਕੇ :

**ਸਭ ਸੁਗੰਧ ਰਲਾਇਕੈ; ਗੁਰੁ ਗਾਂਧੀ ਅਰਗਜਾ ਕਰੰਦਾ।**

ਗੁਰੂ ਰੂਪ ਗਾਂਧੀ ਨੇ ਇਨ੍ਹਾਂ ਸਭ = ਸਾਰੀਆਂ ਸੁਗੰਧ = ਸੁਗੰਧੀਆਂ ਰੂਪ ਗੁਣਾਂ ਨੂੰ ਰਲਾਇਕੈ = ਮਿਲ ਕੇ ਸਾਖਿਆਤਕਾਰ ਅਰਗਜਾ ਤਿਆਰ ਕਰੰਦਾ = ਕੀਤਾ ਹੈ।

**ਮਜਲਸ ਆਵੈ ਸਾਹਿਬਾਂ; ਗੁਣ ਅੰਦਰਿ ਹੋਇ ਗੁਣ ਮਹਕੰਦਾ।**

ਸਤਿਸੰਗਤ ਰੂਪੀ ਮਜਲਸ = ਸਭਾ ਜੋ ਗੁਰੂ ਸਾਹਿਬਾਂ ਦੀ ਬਣਾਈ ਹੋਈ ਹੈ, ਉਸ ਵਿਚ ਜੋ ਉਪਰੋਕਤ ਗੁਣਾਂ ਵਾਲਾ ਆਵੈ = ਆਉਂਦਾ ਹੈ, ਜਿਸ ਅੰਦਰ ਇਹ ਗੁਣ ਹੋ ਆਏ ਹਨ, ਉਹ ਫਿਰ ਸ਼ੁਭ ਗੁਣਾਂ ਦੀ ਮਹਕੰਦਾ = ਮਹਿਕ ਫੈਲਾਉਂਦਾ ਹੈ।

**ਗਦਹਾ ਦੇਹੀ ਖਉਲੀਐ; ਸਾਰ ਨ ਜਾਣੈ ਨਰਕ ਭਵੰਦਾ।**

ਪਰ ਜੇਕਰ ਮਨਮੁਖ ਰੂਪੀ ਗਦਹਾ = ਗਧੇ ਦੇ ਅੰਤਸ਼ਕਰਨ ਰੂਪੀ ਦੇਹ = ਸਰੀਰ ਵਿਚ ਇਹ ਸ਼ੁਭ ਗੁਣ ਧੱਕੇ ਨਾਲ ਖਉਲੀਐ = ਲਾਉਣੇ ਕਰੀਏ ਤਾਂ ਉਹ ਇਨ੍ਹਾਂ ਗੁਣਾਂ ਦੀ ਸਾਰ = ਖ਼ਬਰ ਨਹੀਂ ਜਾਣੈ = ਜਾਣਦਾ, ਬਲਕਿ ਵਿਸ਼ਿਆਂ ਰੂਪੀ ਸੁਆਹ ਵਿਚ ਲੇਟਦਾ ਹੈ ਤੇ ਫਿਰ ਵਿਸ਼ੇ ਭੋਗਦਾ ਹੋਇਆ ਨਰਕ ਵਿਚ ਭਉਂਦਾ ਫਿਰਦਾ ਹੈ।

## ਸਾਧਸੰਗਤਿ ਗੁਰਸਬਦੁ ਸੁਣਿ; ਭਾਉ ਭਗਤਿ ਹਿਰਦੈ ਨ ਧਰੰਦਾ।

ਇਸ ਤਰ੍ਹਾਂ ਮਨਮੁਖ ਲੋਕ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਭਾਉ = ਪ੍ਰੇਮਾ ਭਗਤਿ = ਭਗਤੀ ਨੂੰ ਆਪਣੇ ਹਿਰਦੇ ਅੰਦਰ ਧਰੰਦਾ = ਧਾਰਨ ਨ = ਨਹੀਂ ਕਰਦੇ।

## ਅੰਨ੍ਹਾ ਅਖੀਂ ਹੋਵਈ; ਬੋਲਾ ਕੰਨਾਂ ਸੁਣ ਨ ਸੁਣੰਦਾ।

('ਬੋਲਾ' ਪੋਲਾ ਬੋਲੋ)

ਅਜਿਹੇ ਲੋਕ ਵੈਰਾਗ, ਬਿਬੇਕ ਰੂਪੀ ਅਖੀਂ = ਅੱਖਾਂ ਤੋਂ ਅੰਨ੍ਹੇ ਹੋਵਈ = ਹੁੰਦੇ ਹਨ ਤੇ ਨਿਸ਼ਚਾ, ਵਿਚਾਰ ਰੂਪੀ ਕੰਨਾਂ ਤੋਂ ਬੋਲ਼ੇ ਹੁੰਦੇ ਹਨ, ਜੋ ਸੁਣ = ਸੁਣਨ ਦੇ ਬਾਵਜੂਦ ਵੀ ਨ = ਨਾ ਸੁਣੰਦਾ = ਸੁਣਿਆ ਅਣਸੁਣਿਆ ਕਰ ਦਿੰਦੇ ਹਨ, ਭਾਵ ਗੁਰੂ ਦੇ ਸਾਹਮਣੇ ਹੋਣ ਦੇ ਬਾਵਜੂਦ ਵੀ ਅੱਖਾਂ ਨਾਲ ਗੁਰੂ ਦਾ ਦਰਸ਼ਨ ਨਹੀਂ ਕਰ ਸਕਦੇ ਤੇ ਸਾਧਸੰਗਤ ਵਿਚ ਬੈਠਿਆਂ ਗੁਰੂ ਦੇ ਸ਼ਬਦ ਨੂੰ ਸੁਣ ਕੇ ਅਣਸੁਣਿਆ ਕਰ ਦਿੰਦੇ ਹਨ।

## ਬਧਾ ਚਟੀ; ਜਾਇ ਭਰੰਦਾ ॥੧੪॥

ਇਸ ਤਰ੍ਹਾਂ ਦੇ ਮਨਮੁਖ ਲੋਕ ਮਾਇਆ ਵਿਚ ਬਧਾ = ਬੰਨ੍ਹੇ ਹੋਏ ਚਟੀ = ਜੁਰਮਾਨਾ ਭਰਨ ਦੀ ਨਿਆਈਂ ਸਾਧਸੰਗਤ ਵਿਚ ਜਾਇ = ਜਾ ਕੇ ਹਾਜ਼ਰੀ ਭਰੰਦਾ = ਭਰਦੇ ਹਨ, ਭਾਵ ਬੰਨ੍ਹੇ-ਬੰਨ੍ਹਾਏ ਕਿਸੇ ਦੇ ਕਹੇ-ਕਹਾਏ ਹਾਜ਼ਰੀ ਭਰਦੇ ਹਨ, ਆਪਣਾ ਕੋਈ ਲਗਾਅ ਨਹੀਂ। ਜੈਸਾ ਕਿ :

**ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥** *(ਸੂਹੀ ਕੀ ਵਾਰ, ਸਲੋਕ ਮ: ੨, ਅੰਗ ੭੮੭)*

## ਪਉੜੀ ੧੫ (ਗੁਰਮੁਖ ਰੇਸ਼ਮੀ ਬਸਤਰ, ਮਨਮੁਖ ਕਾਲਾ ਕੰਬਲ)

## ਧੋਤੇ ਹੋਵਨਿ ਉਜਲੇ; ਪਾਟ ਪਟੰਬਰ ਖਰੇ ਅਮੋਲੇ।

ਪਾਟ = ਰੇਸ਼ਮ ਤੇ ਪਟੰਬਰ (ਪਟ + ਅੰਬਰ) ਪਟ = ਰੇਸ਼ਮ ਦੇ ਅੰਬਰ = ਬਸਤਰ ਧੋਤੇ = ਧੋਣ ਨਾਲ ਉਜਲੇ = ਚਿੱਟੇ, ਨਿਰਮਲ ਹੋਵਨਿ = ਹੋ ਕੇ ਖਰੇ = ਬਹੁਤ ਅਮੋਲੇ = ਨਿਰਮੋਲਕ ਹੋ ਜਾਂਦੇ ਹਨ।

## ਰੰਗ ਬਿਰੰਗੀ ਰੰਗੀਅਨਿ; ਸਭੇ ਰੰਗ ਸੁਰੰਗੁ ਅਡੋਲੇ।

ਫਿਰ ਰੇਸ਼ਮ ਦੇ ਕੱਪੜੇ ਰੰਗ ਬਿਰੰਗੇ = ਭਾਂਤ ਭਾਂਤ ਦੇ ਰੰਗਾਂ ਨਾਲ ਰੰਗੀਅਨਿ = ਰੰਗੇ ਜਾਂਦੇ ਹਨ ਅਤੇ ਸਭੇ = ਸਾਰੇ ਰੰਗ ਸੁਰੰਗੁ = ਸੋਹਣੇ ਰੰਗ ਹੋ ਕੇ ਅਡੋਲ = ਸਥਿਰ ਚੜ੍ਹਦੇ ਹਨ, ਭਾਵ ਪੱਕੇ ਹੁੰਦੇ ਹਨ।

## ਸਾਹਿਬ ਲੈ ਲੈ ਪੈਨ੍ਹਦੇ; ਰੂਪ ਰੰਗ ਰਸ ਵੰਸ ਨਿਕੋਲੇ।

ਇਨ੍ਹਾਂ ਰੰਗ ਬਿਰੰਗੇ ਕੱਪੜਿਆਂ ਨੂੰ ਸਾਹਿਬ = ਵੱਡੇ ਅਮੀਰ ਲੋਕ ਲੈ ਲੈ ਕੇ ਪੈਨ੍ਹਦੇ = ਪਹਿਨਦੇ ਹਨ ਅਤੇ ਰੂਪ ਰੰਗ ਤੇ ਰਸ = ਪ੍ਰੇਮ ਭਰੇ ਰੰਗਾਂ ਦੇ ਕੱਪੜੇ ਪਹਿਨ ਕੇ ਨਿਕੋਲੇ = ਨੇਕ ਵੰਸ = ਕੁਲ ਦੇ ਲੱਗਦੇ ਹਨ।

## ਸੋਭਾਵੰਤੁ ਸੁਹਾਵਣੇ; ਚਜ ਅਚਾਰ ਸੀਗਾਰ ਵਿਚੋਲੇ।

ਲੋਕਾਂ ਦੇ ਕੰਮ ਕਰਨ ਦੇ ਚਜ = ਢੰਗ ਅਤੇ ਅਚਾਰ = ਵਿਹਾਰ ਵੀ ਇਨ੍ਹਾਂ ਕੱਪੜਿਆਂ ਕਰਕੇ ਸੋਭਾਵੰਤੁ = ਸ਼ੋਭਾ ਵਾਲੇ ਅਤੇ ਸੁਹਾਵਣੇ = ਸ਼ੋਭਨੀਕ ਲੱਗਦੇ ਹਨ ਅਤੇ ਸੀਗਾਰ = ਸ਼ਿੰਗਾਰ ਹੀ ਇਨ੍ਹਾਂ ਦੇ ਕੰਮ-ਕਾਰ ਅਤੇ ਸੋਹਣੇਪਣ ਵਿਚ ਕੱਪੜਿਆਂ ਵਿਚਲਾ ਕੀਤਾ ਹੋਇਆ ਸ਼ਿੰਗਾਰ ਵਿਚੋਲੇ ਦਾ ਕੰਮ ਕਰਦਾ ਹੈ।

## ਕਾਲਾ ਕੰਬਲ ਉਜਲਾ; ਹੋਇ ਨ ਧੋਤੇ ਰੰਗਿ ਨਿਰੋਲੇ।

ਕਾਲੇ ਕੰਬਲ ਨੂੰ ਜਿੰਨਾ ਮਰਜ਼ੀ ਧੋਤੇ = ਧੋ ਲਈਏ, ਉਹ ਉਜਲਾ = ਚਿੱਟਾ ਨ = ਨਹੀਂ ਹੋਇ = ਹੋ ਜਾਂਦਾ ਅਤੇ ਨਾ ਹੀ ਉਸ ਨੂੰ ਨਿਰੋਲੇ = ਸ਼ੁੱਧ ਰੰਗ ਚੜ੍ਹਦਾ ਹੈ।

### ਦੂਸਰਾ ਅਰਥ

**ਧੋਤੇ ਹੋਵਨਿ ਉਜਲੇ; ਪਾਟ ਪਟੰਬਰ ਖਰੇ ਅਮੋਲੇ।**

ਗੁਰਮੁਖਾਂ ਦੇ ਹਿਰਦੇ ਪਾਟ = ਰੇਸ਼ਮ ਤੇ ਪਟੰਬਰ = ਰੇਸ਼ਮ ਦੇ ਬਸਤਰ ਵਾਂਗ ਖਰੇ = ਚੰਗੇ ਅਮੋਲਕ ਹਨ, ਕਿਉਂਕਿ ਉਨ੍ਹਾਂ ਵਿਚ ਨਿਮਰਤਾ ਅਤਿ ਦਰਜੇ ਦੀ ਹੈ, ਇਸ ਕਰਕੇ ਗੁਰੂ ਦੇ ਉਪਦੇਸ਼ ਨਾਲ ਧੋਤੇ ਹੋਏ ਹਨ ਤੇ ਰਾਗ ਦ੍ਵੈਸ਼ ਦੀ ਮੈਲ ਤੋਂ ਉਜਲੇ ਭਾਵ ਨਿਰਮਲ ਹਨ।

**ਰੰਗ ਬਿਰੰਗੀ ਰੰਗੀਅਨਿ; ਸਭੇ ਰੰਗ ਸੁਰੰਗੁ ਅਡੋਲੇ।**

ਫਿਰ ਉਹ ਵੈਰਾਗ ਦੇ ਰੰਗ ਤੇ ਤਿਆਗ ਦੇ ਬਿਰੰਗ, ਭਾਵ ਮਿਸ਼ਰਤ ਰੰਗ ਵਿਚ ਆਪਣੇ ਆਪ ਨੂੰ ਰੰਗੀਅਨਿ = ਰੰਗ ਲੈਂਦੇ ਹਨ, ਸਭੇ = ਸਾਰੇ ਗੁਣਾਂ ਸਹਿਤ ਪ੍ਰੇਮ ਦੇ ਰੰਗ ਵਿਚ ਆਪਣੇ ਮਨ ਨੂੰ ਰੰਗ ਕੇ ਭਗਤੀ ਦੇ ਸੁਰੰਗੁ = ਸ੍ਰੇਸ਼ਟ ਰੰਗ ਵਿਚ ਅਡੋਲ ਹੋ ਜਾਂਦੇ ਹਨ।

**ਸਾਹਿਬ ਲੈ ਲੈ ਪੈਨ੍ਹਦੇ; ਰੂਪ ਰੰਗ ਰਸ ਵੰਸ ਨਿਕੋਲੇ।**

ਗੁਰਮੁਖ ਜਨ ਗੁਰੂ ਸਾਹਿਬ ਦੇ ਕੋਲੋਂ ਉਪਦੇਸ਼ ਲੈ ਲੈ ਕੇ ਆਪਣੇ ਮਨ ਨੂੰ ਸ਼ੁੱਧ ਕਰ ਕੇ ਆਪਣੇ ਤਨ

ਦੇ ਵਿਚ ਪਹਿਨਦੇ ਹਨ, ਸਫ਼ਾਈ ਰੂਪ ਵਾਲਾ ਮਨ ਭਗਤੀ ਦੇ ਮਜੀਠੀ ਰੰਗ ਵਿਚ ਰੰਗਿਆ ਹੋਇਆ ਤੇ ਨਾਮ ਦੇ ਰਸ ਵਿਚ ਨਿਕੋਲੇ = ਨਵੀਨ ਭਗਤੀ ਦੀ ਵੰਸ ਵਾਲੇ ਹੋ ਜਾਂਦੇ ਹਨ।

**ਸੋਭਾਵੰਤੁ ਸੁਹਾਵਣੇ; ਚਜ ਅਚਾਰ ਸੀਗਾਰ ਵਿਚੋਲੇ।**

ਲੋਕ ਤੇ ਪ੍ਰਲੋਕ ਦੀ ਸੋਭਾਵੰਤੁ = ਵਡਿਆਈ ਵਾਲੇ ਹੋ ਕੇ ਸੁਹਾਵਣੇ = ਸ਼ੋਭਦੇ ਹਨ, ਚਜ = ਚੰਗੇ ਸ਼ੁਭ ਕਰਮਾਂ ਦਾ ਅਚਾਰ = ਕਰਤੱਬ ਕਰਨ ਰੂਪ ਸ਼ਿੰਗਾਰ ਕਰਦੇ ਹਨ। ਫਿਰ ਹੋਰਨਾਂ ਜਗਿਆਸੂਆਂ ਨੂੰ ਪਰਮਾਤਮਾ ਨਾਲ ਮਿਲਾਉਣ ਵਾਸਤੇ ਵਿਚੋਲੇ = ਵਿਚੋਲਗਿਰੀ ਕਰਦੇ ਹਨ। ਜਦੋਂ ਕਿ :

**ਕਾਲਾ ਕੰਬਲ ਉਜਲਾ; ਹੋਇ ਨ ਧੋਤੇ ਰੰਗਿ ਨਿਰੋਲੇ।**

ਮਨਮੁਖਾਂ ਦਾ ਮਨ ਕਾਲੇ ਕੰਬਲ ਦੀ ਨਿਆਈਂ ਹੈ, ਜੋ ਗੁਰੂ ਉਪਦੇਸ਼ ਨਾਲ ਉਜਲਾ = ਚਿੱਟਾ, ਨਿਰਮਲ ਨਹੀਂ ਹੁੰਦਾ, ਉਨ੍ਹਾਂ ਨੂੰ ਗੁਰੂ ਉਪਦੇਸ਼ ਦੇ ਧੋਤੇ = ਧੋਣ ਨਾਲ ਭਗਤੀ ਰੂਪੀ ਨਿਕੋਲੇ = ਸ਼ੁੱਧ ਰੰਗ ਨਹੀਂ ਚੜ੍ਹਦਾ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਝਾਕੈ ਅੰਦਰਿ ਨੀਰੁ ਵਿਰੋਲੇ।

ਮਨਮੁਖ ਲੋਕ ਸਾਧਸੰਗਤ ਵਿਚ ਗੁਰੂ ਦੇ ਸਬਦੁ = ਉਪਦੇਸ਼ ਨੂੰ ਸੁਣ ਕੇ ਵੀ ਮਾਇਕੀ ਪਦਾਰਥਾਂ ਵੱਲ ਝਾਕੈ = ਧਿਆਨ ਰੱਖਦੇ ਹਨ ਅਤੇ ਨੀਰੁ = ਪਾਣੀ ਰੂਪ ਪਦਾਰਥਾਂ ਨੂੰ ਵਿਰੋਲੇ = ਰਿੜਕਦੇ ਰਹਿੰਦੇ ਹਨ।

## ਕਪਟ ਸਨੇਹੀ; ਉਜੜ ਖੋਲੇ ॥੧੫॥

('ਖੋਲੇ' ਭਾਰਾ ਨਹੀਂ ਕਰਨਾ)

ਅਜਿਹੇ ਕਪਟ = ਝੂਠੇ ਸਨੇਹੀ = ਪਿਆਰ ਵਾਲੇ ਮਨਮੁਖ ਲੋਕ ਉਜੜੇ ਖੋਲੇ = ਘਰਾਂ ਵਾਂਗ ਅੰਦਰੋਂ ਖ਼ਾਲੀ ਹੀ ਰਹਿੰਦੇ ਹਨ॥੧੫॥

### ਪਉੜੀ ੧੬ (ਬੂਆੜ ਤਿਲ, ਮਨਮੁਖ)

## ਖੇਤੈ ਅੰਦਰਿ ਜੰਮਿਕੈ; ਸਭ ਦੂੰ ਉੱਚਾ ਹੋਇ ਵਿਖਾਲੇ।

ਖੇਤੈ = ਖੇਤ ਦੇ ਅੰਦਰਿ = ਵਿਚ ਬੂਆੜ[1] ਤਿਲ ਦਾ ਛੋਟਾ ਜਿਹਾ ਬੀਜ ਧਰਤੀ ਵਿਚ ਜੰਮਿਕੈ = ਜੰਮ ਕੇ, ਭਾਵ ਪੈਦਾ ਹੋ ਕੇ ਸਭ ਦੂੰ = ਤੋਂ ਉੱਚਾ ਬ੍ਰਿਛ ਹੋ ਕੇ ਵਿਖਾਲੇ = ਵਿਖਾਲਦਾ ਹੈ।

## ਬੂਟੁ ਵਡਾ ਕਰਿ ਫੈਲਦਾ; ਹੋਇ ਚੁਹਚੁਹਾ ਆਪੁ ਸਮਾਲੇ।

ਬੂਆੜ ਦਾ ਬੂਟੁ = ਬੂਟਾ ਆਪਣੇ ਮੁੱਢ ਨੂੰ ਵੱਡਾ ਕਰਿ = ਕਰ ਕੇ ਫੈਲਦਾ ਹੈ ਤੇ ਚੁਹਚੁਹਾ = ਲਾਲ ਗੂੜ੍ਹੇ ਰੰਗ ਦਾ ਹੋ ਕੇ ਆਪਣੇ ਆਪ ਨੂੰ ਸਮਾਲੇ = ਸੰਭਾਲਦਾ ਹੈ।

## ਖੇਤਿ ਸਫਲ ਹੋਇ ਲਾਵਣੀ; ਛੁਟਨਿ ਤਿਲੁ ਬੂਆੜ ਨਿਰਾਲੇ।

ਜਦੋਂ ਖੇਤ ਵਿਚ ਬੂਆੜ ਦੇ ਬੂਟੇ ਸਫਲ = ਫਲ ਸਹਿਤ ਹੁੰਦੇ ਹਨ ਤਾਂ ਇਨ੍ਹਾਂ ਦੀ ਲਾਵਣੀ = ਕਟਾਈ ਕਰ ਲਈ ਜਾਂਦੀ ਹੈ ਅਤੇ ਬੂਆੜ ਦੇ ਫੋਕੇ ਤਿਲਾਂ ਨੂੰ ਨਿਰਾਲੇ = ਵੱਖਰੇ ਛੁਟਨਿ = ਛੱਡ ਦਿੱਤਾ ਜਾਂਦਾ ਹੈ। ਜੈਸਾ ਕਿ :

**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥** *(ਆਸਾ ਦੀ ਵਾਰ ਮ: ੧, ਅੰਗ ੪੬੩)*

---

੧. ਖ਼ਾਲੀ ਤਿਲਾਂ ਦਾ ਬੂਟਾ, ਜੋ ਤਿਲਾਂ ਦੀ ਪੈਲੀ ਵਿਚ ਉੱਗਦਾ ਹੈ, ਜਿਸ ਦੀ ਫਲੀ ਵਿਚ ਤਿਲ ਨਹੀਂ ਹੁੰਦੇ, ਤਿਲਾਂ ਦੀ ਬਜਾਏ ਕਾਲੇ ਰੰਗ ਦੀ ਸੁਆਹ ਹੁੰਦੀ ਹੈ।

# ਨਿਹਫਲ ਸਾਰੇ ਖੇਤ ਵਿਚਿ; ਜਿਉ ਸਰਵਾੜ ਕਮਾਦ ਵਿਚਾਲੇ।

ਸਾਰੇ ਖੇਤ ਵਿਚ ਬੂਆੜ ਦੇ ਤਿਲ ਨਿਹਫਲ = ਵਿਅਰਥ ਹੀ ਹੁੰਦੇ ਹਨ, ਜਿਵੇਂ ਕਮਾਦ = ਗੰਨਿਆਂ ਦੇ ਖੇਤ ਵਿਚ ਸਰਵਾੜ = ਸਰਕੜੇ ਦਾ ਝੁੰਡ ਜੰਮ ਜਾਂਦਾ ਹੈ।

**ਦੂਸਰਾ ਅਰਥ**

**ਖੇਤੈ ਅੰਦਰਿ ਜੰਮਿਕੈ; ਸਭ ਦੂੰ ਉੱਚਾ ਹੋਇ ਵਿਖਾਲੇ।**

ਸੰਸਾਰ ਰੂਪੀ ਖੇਤੈ = ਖੇਤ ਦੇ ਅੰਦਰ ਬੂਆੜ ਤਿਲਾਂ ਦੀ ਨਿਆਈਂ ਮਨਮੁਖ ਲੋਕ ਜੰਮਿਕੈ = ਪੈਦਾ ਹੋ ਕੇ ਹੰਕਾਰ ਵਿਚ ਸਭ = ਸਾਰਿਆਂ ਦੂੰ = ਤੋਂ ਉੱਚਾ ਹੋਇ = ਹੋ ਕੇ ਵਿਖਾਲੇ = ਦਿਖਾਉਂਦੇ ਹਨ।

**ਬੂਟੁ ਵਡਾ ਕਰਿ ਫੈਲਦਾ; ਹੋਇ ਚੁਹਚੁਹਾ ਆਪੁ ਸਮਾਲੇ।**

ਤਿਲਾਂ ਦੇ ਬੂਟੇ ਵਾਂਗੂੰ ਮਨਮੁਖ ਭਾਵੇਂ ਮਾਇਕੀ ਪਦਾਰਥਾਂ ਦਾ ਵੱਡਾ ਫੈਲਦਾ = ਫੈਲਾਅ ਕਰਦਾ ਹੈ ਅਤੇ ਲਾਲਚ ਰੂਪੀ ਚੁਹਚੁਹਾ ਰੰਗ ਵਿਚ ਹੋ ਕਰਕੇ ਆਪ ਪਦਾਰਥਾਂ ਨੂੰ ਸੰਭਾਲਦਾ ਹੈ।

**ਖੇਤਿ ਸਫਲ ਹੋਇ ਲਾਵਣੀ; ਛੁਟਨਿ ਤਿਲੁ ਬੂਆੜ ਨਿਰਾਲੇ।**

ਸੰਸਾਰ ਰੂਪੀ ਖੇਤ ਵਿਚ ਤਿਲਾਂ ਦੇ ਬੂਟਿਆਂ ਦੀ ਤਰ੍ਹਾਂ ਭਗਤੀ ਕਰਨ ਵਾਲੇ ਸਫਲ ਹੋ ਕੇ ਪਰਮਾਤਮਾ ਦੇ ਦਰ ਵਿਚ ਪ੍ਰਵਾਨ ਹੋ ਜਾਂਦੇ ਹਨ, ਭਾਵ ਉਸ ਦੇ ਲਾਵਣੀ = ਨੇੜੇ ਹੋ ਜਾਂਦੇ ਹਨ, ਪਰ ਜੋ ਬੂਆੜ ਤਿਲਾਂ ਦੀ ਨਿਆਈਂ ਮਨਮੁਖ ਹਨ, ਉਹ ਪਰਮਾਤਮਾ ਵੱਲੋਂ ਛੁਟਨਿ = ਛੱਡੇ ਜਾਂਦੇ ਹਨ, ਭਾਵ ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਨਹੀਂ ਹੁੰਦੇ ਤੇ ਨਿਰਾਲੇ = ਨਿਰੋਲ ਪਾਪ ਕਰਮ ਕਰਕੇ ਜਮਾਂ ਦੇ ਲੋਕ ਨੂੰ ਜਾਂਦੇ ਹਨ, ਜਿਨ੍ਹਾਂ ਦੇ ਮੂੰਹ ਵਿਚ ਪਾਪਾਂ ਰੂਪੀ ਸੁਆਹ ਹੀ ਹੁੰਦੀ ਹੈ।

**ਨਿਹਫਲ ਸਾਰੇ ਖੇਤ ਵਿਚਿ; ਜਿਉ ਸਰਵਾੜ ਕਮਾਦ ਵਿਚਾਲੇ।**

ਮਨਮੁਖ ਸੰਸਾਰ ਰੂਪੀ ਖੇਤ ਵਿਚ ਸਾਰੇ ਸ਼ੁਭ ਗੁਣਾਂ ਤੋਂ ਨਿਹਫਲ = ਨਿਸਫਲ ਹੋ ਕੇ ਇਉਂ ਅਪਮਾਨ ਪਾਉਂਦੇ ਹਨ, ਜਿਉ = ਜਿਵੇਂ ਕਮਾਦ ਦੇ ਖੇਤ ਵਿਚ ਸਰਵਾੜ = ਸਰਕੜਾ ਅਪਮਾਨ ਪਾਉਂਦਾ ਹੈ। ਇਸ ਤਰ੍ਹਾਂ ਮਨਮੁਖ ਲੋਕ ਭਗਤੀ ਤੋਂ ਹੀਣੇ ਹੋਣ ਕਰਕੇ ਨਰਕਾਂ ਦੀ ਅੱਗ ਵਿਚ ਸਾੜਨ ਦੇ ਹੀ ਕੰਮ ਆਉਂਦੇ ਹਨ।

# ਸਾਧ ਸੰਗਤਿ ਗੁਰ ਸਬਦੁ ਸੁਣਿ; ਕਪਟ ਸਨੇਹੁ ਕਰਨਿ ਬੇਤਾਲੇ।

ਸਾਧਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਵੀ ਕਪਟ = ਝੂਠੇ ਸਨੇਹੁ = ਪਿਆਰ ਵਾਲੇ ਮਨਮੁਖ ਲੋਕ ਬੇਤਾਲੇ = ਬੇਸੁਰੀਆਂ ਗੱਲਾਂ ਹੀ ਕਰਨਿ = ਕਰਦੇ ਹਨ **ਵਾ:** ਉਹ ਆਪਣੇ (ਬੇ + ਤਾਲੇ) ਤਾਲੇ = ਸਰੂਪ ਤੋਂ ਬੇ = ਰਹਿਤ ਹਨ। ਜੈਸਾ ਕਿ :

**ਮਨਮੁਖ ਅੰਧੇ ਫਿਰਹਿ ਬੇਤਾਲੇ॥** *(ਮਾਝ ਮ: ੩, ਅੰਗ ੧੧੭)*

# ਨਿਹਫਲ ਜਨਮੁ ਅਕਾਰਥਾ; ਹਲਤਿ ਪਲਤਿ ਹੋਵਨਿ ਮੁਹ ਕਾਲੇ।

ਅਜਿਹੇ ਮਨਮੁਖ ਲੋਕ ਗੁਰੂ ਦੇ ਗਿਆਨ ਰੂਪ ਨਿਹਫਲ = ਫਲ ਤੋਂ ਬਿਨਾਂ ਹੀ ਆਪਣਾ ਮਨੁੱਖਾ ਜਨਮ

ਅਕਾਰਥਾ = ਵਿਅਰਥ ਹੀ ਗਵਾ ਲੈਂਦੇ ਹਨ ਅਤੇ ਉਨ੍ਹਾਂ ਦਾ ਹਲਤਿ = ਲੋਕ ਪਲਤਿ = ਪ੍ਰਲੋਕ ਵਿਚ ਮੂੰਹ ਕਾਲੇ = ਕਾਲਾ ਹੁੰਦਾ ਹੈ।

## ਜਮਪੁਰਿ; ਜਮ ਜੰਦਾਰਿ ਹਵਾਲੇ ॥੧੬॥

ਅਜਿਹੇ ਮਨਮੁਖ ਲੋਕਾਂ ਨੂੰ ਜਮਪੁਰਿ = ਜਮਾਂ ਦੀ ਪੁਰੀ ਵਿਚ ਜੰਦਾਰਿ = ਜਿੰਦ ਦੇ ਵੈਰੀ ਜਮਾਂ ਦੇ ਹਵਾਲੇ ਕੀਤਾ ਜਾਂਦਾ ਹੈ ॥੧੬॥ ਜੈਸਾ ਕਿ :

**ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥** *(ਸਿਰੀਰਾਗ ਕੀ ਵਾਰ ਮ: ੪, ਅੰਗ ੯੦)*

### ਪਉੜੀ ੧੭ (ਕੈਹਾਂ ਅਤੇ ਸੰਖ ਤੋਂ ਮਨਮੁਖ)

## ਉਜਲ ਕੈਹਾਂ ਚਿਲਕਣਾ; ਥਾਲੀ ਜੇਵਣਿ ਜੂਠੀ ਹੋਵੈ।

ਜਿਵੇਂ ਕੈਹਾਂ = ਕਾਂਸੀ ਦਾ ਬਰਤਨ ਬੜਾ ਉਜਲ = ਚਿੱਟਾ ਤੇ ਚਿਲਕਣਾ = ਚਮਕੀਲਾ ਹੁੰਦਾ ਹੈ, ਪਰ ਜਦੋਂ ਕਾਂਸੀ ਦੀ ਥਾਲੀ ਵਿਚ ਰੋਟੀ ਜੇਵਣਿ = ਖਾਧੀ ਜਾਂਦੀ ਹੈ ਤਾਂ ਉਦੋਂ ਥਾਲੀ ਕਾਲਸ ਰੂਪ ਜੂਠੀ ਹੋਵੈ = ਹੋ ਜਾਂਦੀ ਹੈ। ਜੈਸਾ ਕਿ :

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥** *(ਸੂਹੀ ਮ: ੧, ਅੰਗ ੭੨੯)*

## ਜੂਠਿ ਸੁਆਹੂ ਮਾਂਜੀਐ; ਗੰਗਾ ਜਲ ਅੰਦਰਿ ਲੈ ਧੋਵੈ।

ਜੂਠਿ = ਜੂਠੀ ਥਾਲੀ ਨੂੰ ਸੁਆਹ ਨਾਲ ਮਾਂਜੀਐ = ਮਾਂਜਿਆ ਜਾਂਦਾ ਹੈ ਅਤੇ ਫਿਰ ਕਰਮ-ਕਾਂਡ ਕਰਨ ਵਾਲੇ ਲੋਕ ਇਸ ਨੂੰ ਗੰਗਾ ਦੇ ਜਲ = ਪਾਣੀ ਅੰਦਰਿ = ਵਿਚ ਲੈ ਕੇ ਧੋਵੈ = ਧੋਂਦੇ ਹਨ।

## ਬਾਹਰੁ ਸੁਚਾ ਧੋਤਿਆਂ; ਅੰਦਰਿ ਕਾਲਖ ਅੰਤਿ ਵਿਗੋਵੈ।

ਕਾਂਸੀ ਦਾ ਭਾਂਡਾ ਬਾਹਰ ਤੋਂ ਧੋਤਿਆਂ = ਧੋਣ ਮਾਂਜਣ ਨਾਲ ਤਾਂ ਸੁੱਚਾ ਹੋ ਜਾਂਦਾ ਹੈ, ਪਰ ਜੋ ਇਸ ਦੇ ਅੰਦਰਿ = ਵਿਚਲੀ ਕਾਲਖ ਹੈ, ਉਹ ਇਸ ਨੂੰ ਅੰਤਿ = ਅਖ਼ੀਰ ਤਕ ਵਿਗੋਵੈ = ਖ਼ਰਾਬ ਕਰਦੀ ਹੈ।

## ਮਨਿ ਜੂਠੇ ਤਨਿ ਜੂਠਿ ਹੈ; ਥੁਕਿ ਪਵੈ ਮੁਹਿ ਵਜੈ ਰੋਵੈ।

ਸੰਖ ਮਨ ਕਰਕੇ ਜੂਠਾ ਹੈ ਤੇ ਤਨ ਕਰਕੇ ਵੀ ਜੂਠਾ ਹੈ, ਕਿਉਂਕਿ ਜਦੋਂ ਮੁਹਿ = ਮੂੰਹ ਨਾਲ ਇਸ ਨੂੰ ਵਜੈ = ਵਜਾਇਆ ਜਾਂਦਾ ਹੈ ਤਾਂ ਇਸ ਦੇ ਅੰਦਰ ਥੁੱਕ ਪਵੈ = ਪੈਂਦੀ ਹੈ ਤੇ ਇਹ ਉਸ ਸਮੇਂ ਸਮੁੰਦਰ ਵਿੱਚੋਂ ਨਿਕਲਣ ਕਰਕੇ ਰੋਵੈ = ਰੋਂਦਾ ਹੈ।

### ਦੂਸਰਾ ਅਰਥ

**ਉਜਲ ਕੈਹਾਂ ਚਿਲਕਣਾ; ਥਾਲੀ ਜੇਵਣਿ ਜੂਠੀ ਹੋਵੈ।**

ਕੈਹਾਂ = ਕਾਂਸੀ ਦੇ ਬਰਤਨ ਦੀ ਤਰ੍ਹਾਂ ਮਨਮੁਖ ਆਪਣੇ ਸਰੀਰ ਦੇ ਬਸਤਰਾਂ ਨੂੰ ਉਜਲ = ਚਿੱਟਾ ਤੇ ਚਿਲਕਣਾ = ਚਮਕੀਲਾ ਕਰ ਕੇ ਪਹਿਨਦਾ ਹੈ, ਪਰ ਉਸ ਦੀ ਸਰੀਰ ਰੂਪੀ ਥਾਲੀ ਵਿਸ਼ੇ-ਵਿਕਾਰਾਂ ਨੂੰ ਜੇਵਣਿ = ਭੋਗਣ ਰੂਪ ਜੂਠੀ ਹੋਵੈ = ਹੁੰਦੀ ਹੈ।

**ਜੂਠਿ ਸੁਆਹੂ ਮਾਂਜੀਐ; ਗੰਗਾ ਜਲ ਅੰਦਰਿ ਲੈ ਧੋਵੈ।**

ਜੇਕਰ ਮਨਮੁਖ ਪਾਪਾਂ ਦੀ ਜੂਠ ਲਾਹੁਣ ਵਾਸਤੇ ਦਿਖਾਵੇ ਮਾਤਰ ਪੁੰਨ ਕਰਮਾਂ ਰੂਪੀ ਸੁਆਹ ਨਾਲ ਮਾਂਜੀਐ = ਮਾਂਜਣਾ ਵੀ ਚਾਹੁਣ, ਫਿਰ ਗੰਗਾ ਜਲ ਵਾਂਗੂੰ ਪਵਿੱਤਰ ਧਾਰਮਿਕ ਗ੍ਰੰਥਾਂ ਨੂੰ ਪੜ੍ਹਨ ਰੂਪ ਜਲ ਨਾਲ ਧੋ ਵੀ ਲੈਣ।

**ਬਾਹਰੁ ਸੁਚਾ ਧੋਤਿਆਂ; ਅੰਦਰਿ ਕਾਲਖ ਅੰਤਿ ਵਿਗੋਵੈ।**

ਪਰ ਬਾਹਰ ਦਿਖਾਵੇ ਮਾਤਰ ਪਾਪਾਂ ਤੋਂ ਸੁੱਚਾ ਹੋਣ ਲਈ ਧਾਰਮਿਕ ਗ੍ਰੰਥਾਂ ਨੂੰ ਪੜ੍ਹਨ ਰੂਪ ਧੋਤਿਆਂ ਵੀ ਅੰਦਰਿ = ਅੰਤਸ਼ਕਰਨ ਦੀ ਵਿਕਾਰਾਂ ਰੂਪੀ ਕਾਲਖ ਅੰਤ ਨੂੰ ਵਿਗੋਵੈ = ਖ਼ਰਾਬ ਕਰਦੀ ਹੈ।

**ਮਨਿ ਜੂਠੇ ਤਨਿ ਜੂਠਿ ਹੈ; ਥੁਕਿ ਪਵੈ ਮੁਹਿ ਵਜੈ ਰੋਵੈ।**

ਸੰਖ ਰੂਪ ਮਨਮੁਖ ਵਿਕਾਰ ਚਿਤਵਣ ਕਰਕੇ ਮਨ ਕਰਕੇ ਵੀ ਜੂਠੇ ਹਨ ਤੇ ਵਿਕਾਰ ਭੋਗਣ ਕਰਕੇ ਤਨ ਕਰਕੇ ਵੀ ਜੂਠੇ ਹਨ, ਲਾਹਨਤਾਂ ਰੂਪੀ ਥੁੱਕ ਉਨ੍ਹਾਂ ਦੇ ਮੁਹਿ = ਮੂੰਹ ਉੱਪਰ ਪਵੈ = ਪੈਂਦੀ ਹੈ, ਜਦੋਂ ਜਮਾਂ ਦੀ ਮਾਰ ਵਜੈ = ਵੱਜਦੀ ਹੈ, ਉਸ ਵੇਲੇ ਫਿਰ ਰੋਵੈ = ਰੋਂਦਾ ਹੈ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਕਪਟ ਸਨੇਹੀ ਗਲਾਂ ਗੋਵੈ।

('ਗੱਲਾਂ' ਅੱਧਕ ਸਹਿਤ ਬੋਲੋ)

ਸਾਧਸੰਗਤ ਵਿਚ ਗੁਰੂ ਸਬਦੁ = ਉਪਦੇਸ਼ ਸੁਣ ਕੇ ਗੁਰੂ ਨਾਲ ਕਪਟ = ਝੂਠਾ ਸਨੇਹੀ = ਪਿਆਰ ਕਰਨ ਵਾਲੇ ਮਨਮੁਖ ਲੋਕ ਗਲਾਂ ਗੋਵੈ = ਬਕਬਕ ਕਰ ਕੇ ਝੂਠੀਆਂ ਗੱਪਾਂ ਹੀ ਮਾਰਦੇ ਹਨ।

## ਗਲੀ ਤ੍ਰਿਪਤਿ ਨ ਹੋਵਈ; ਖੰਡੁ ਖੰਡੁ ਕਰਿ ਸਾਉ ਨ ਭੋਵੈ।

('ਗੱਲੀਂ' ਬੋਲੋ)

ਜਿਵੇਂ ਖੰਡ ਖੰਡ ਕਰਨ ਨਾਲ ਖੰਡ ਦਾ ਸਾਉ = ਸਵਾਦ ਨ = ਨਹੀਂ ਭੋਵੈ = ਆਉਂਦਾ। ਜੈਸਾ ਕਿ :

**ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ...॥** *(ਭਾਈ ਗੁਰਦਾਸ ਜੀ, ਕਬਿੱਤ ੪੩੭)*

ਇਵੇਂ ਇਕੱਲੀਆਂ ਪ੍ਰੇਮ ਵਾਲੀਆਂ ਗੱਲਾਂ ਕਰਨ ਦੇ ਨਾਲ ਤ੍ਰਿਪਤਿ = ਸ਼ਾਂਤੀ ਨ = ਨਹੀਂ ਹੋਵਈ = ਹੁੰਦੀ **ਵਾ:** ਅੰਦਰ ਦੀ ਧਾਰਨਾ ਤੋਂ ਬਿਨਾਂ ਆਤਮਿਕ ਤ੍ਰਿਪਤੀ ਨਹੀਂ ਹੁੰਦੀ ਤੇ ਭਗਤੀ ਰੂਪੀ ਖੰਡ ਖਾਧੇ ਤੋਂ ਬਿਨਾਂ ਪ੍ਰੇਮ ਦਾ ਸਵਾਦ ਨਹੀਂ ਆਉਂਦਾ।

## ਮਖਨੁ ਖਾਇ ਨ; ਨੀਰੁ ਵਿਲੋਵੈ ॥੧੭॥

ਜਿਵੇਂ ਨੀਰੁ = ਪਾਣੀ ਵਿਲੋਵੈ = ਰਿੜਕਣ ਵਾਲੇ ਕਦੇ ਮੱਖਣ ਨਹੀਂ ਖਾਇ = ਖਾ ਸਕਦੇ **ਵਾ:** ਇਸੇ ਤਰ੍ਹਾਂ ਸਕਾਮ ਕਰਮ ਰੂਪੀ ਪਾਣੀ ਰਿੜਕਣ ਵਾਲੇ ਕਦੇ ਬ੍ਰਹਮਾਨੰਦ ਰੂਪੀ ਮੱਖਣ ਨਹੀਂ ਖਾ ਸਕਦੇ ॥੧੭॥ ਜੈਸਾ ਕਿ :

**ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥** *(ਗਉੜੀ ਮ: ੧, ਅੰਗ ੨੨੯)*

### ਪਉੜੀ ੧੮ (ਅਰਿੰਡ ਕਨੇਰ ਕਪਟ ਸਨੇਹੀ)

## ਰੁਖਾਂ ਵਿਚਿ ਕੁਰੁਖ ਹਨਿ; ਦੋਵੈਂ ਅਰੰਡ ਕਨੇਰ ਦੁਆਲੇ।

('ਕੁਰੁੱਖ' ਅੱਧਕ ਸਹਿਤ ਬੋਲੋ)

ਰੁੱਖਾਂ ਵਿੱਚੋਂ ਅਰੰਡ = ਅਰਿੰਡ ਦਾ ਬੂਟਾ ਅਤੇ ਕਨੇਰ ਦਾ ਬ੍ਰਿਛ ਦੋਵੇਂ ਕੁਰੁਖ = ਭੈੜੇ ਰੁੱਖ ਹਨ, ਜੋ ਖੇਤ ਦੇ ਆਲੇ-ਦੁਆਲੇ ਹੁੰਦੇ ਹਨ।

## ਅਰੰਡ ਫਲੈ ਅਰਡੋਲੀਆਂ; ਫਲ ਅੰਦਰਿ ਬੀਅ ਚਿਤਮਿਤਾਲੇ।

(‘ਚਿਤਮਿ-ਤਾਲੇ’ ਬੋਲੋ)

ਅਰੰਡ = ਅਰਿੰਡ ਦਾ ਬੂਟਾ ਅਰਡੋਲੀਆਂ = ਡੋਡੀਆਂ ਨਾਲ ਫਲੈ = ਫਲਦਾ ਹੈ ਅਤੇ ਉਸ ਦੇ ਫਲ ਦੇ ਅੰਦਰਿ = ਵਿਚਲੇ ਬੀਅ = ਬੀਜ ਚਿਤਮਿਤਾਲੇ = ਰੰਗ ਬਿਰੰਗੇ ਹੁੰਦੇ ਹਨ।

## ਨਿਬਹੈ ਨਾਹੀ ਨਿਜੜਾ; ਹਰ ਵਰਿਆਈ ਹੋਇ ਉਚਾਲੇ।

(‘ਵਰ੍ਹਿਆਈ’ ਭਾਰਾ ਬੋਲੋ)

ਅਰਿੰਡ ਦਾ ਬ੍ਰਿਛ ਹਰ ਵਰਿਆਈ = ਸਾਲ ਉਚਾਲੇ = ਉੱਚਾ ਹੋਇ = ਹੁੰਦਾ ਹੈ, ਪਰ ਨਿਜੜਾ = ਜੜ੍ਹਾਂ ਰਹਿਤ ਹੋਣ ਕਰਕੇ ਬਹੁਤਾ ਸਮਾਂ ਨਿਬਹੈ = ਟਿਕਦਾ ਨਹੀਂ, ਭਾਵ ਜ਼ਿਆਦਾ ਉੱਚਾ ਹੋਣ ’ਤੇ ਹਵਾ ਆਉਣ ਕਰਕੇ ਡਿੱਗ ਜਾਂਦਾ ਹੈ।

ਹੁਣ ਕਨੇਰ ਦਾ ਵਰਣਨ ਕਰਦੇ ਹਨ:

## ਕਲੀਆਂ ਪਵਨਿ ਕਨੇਰ ਨੋ; ਦੁਰਮਤਿ ਵਿਚਿ ਦੁਰਗੰਧਿ ਦਿਖਾਲੇ।

ਕਨੇਰ ਦੇ ਬ੍ਰਿਛ ਨੂੰ ਕਲੀਆਂ ਪਵਨਿ = ਪੈਂਦੀਆਂ ਹਨ ਅਤੇ ਇਸ ਨੂੰ ਮਤ ਵਿਚ ਲੋਕ ਦੁਰ = ਭੈੜਾ ਮੰਨਦੇ ਹਨ ਕਿਉਂਕਿ ਇਸ ਦੀਆਂ ਕਲੀਆਂ ਦੁਰਗੰਧਿ = ਭੈੜੀ ਬਦਬੋ ਹੀ ਦਿਖਾਲੇ = ਵਿਖਾਉਂਦੀਆਂ ਹਨ।

## ਬਾਹਰ ਲਾਲ ਗੁਲਾਲੁ ਹੋਇ; ਅੰਦਰਿ ਚਿਟਾ ਦੁਬਿਧਾ ਨਾਲੇ।

ਇਨ੍ਹਾਂ ਦੀਆਂ ਕਲੀਆਂ ਬਾਹਰੋਂ ਤਾਂ ਲਾਲ ਗੁਲਾਲ = ਗੂੜ੍ਹੇ ਲਾਲ ਰੰਗ ਦੀਆਂ ਹੁੰਦੀਆਂ ਹਨ, ਪਰ ਦੇਖਣ ਵਾਲੇ ਦੁਬਿਧਾ ਅੰਦਰਿ = ਵਿਚ ਪੈ ਜਾਂਦੇ ਹਨ ਕਿ ਇਹ ਅੰਦਰੋਂ ਚਿੱਟੇ ਹਨ, ਬਾਹਰੋਂ ਲਾਲ ਹਨ ਕਿਹੜੇ ਰੰਗ ਨੂੰ ਸਹੀ ਮੰਨੀਏ, ਭਾਵ ਬਾਹਰੋਂ ਦੇਖਣ ਨੂੰ ਸੋਹਣੇ ਹੁੰਦੇ ਹਨ, ਪਰ ਅੰਦਰੋਂ ਬਦਬੂਦਾਰ ਹੁੰਦੇ ਹਨ।

### ਦੂਸਰਾ ਅਰਥ

**ਰੁਖਾਂ ਵਿਚਿ ਕੁਰੁਖ ਹਨਿ; ਦੋਵੈਂ ਅਰੰਡ ਕਨੇਰ ਦੁਆਲੇ।**

ਸੰਸਾਰ ਰੂਪੀ ਵਣ ਵਿਚ ਅਨੇਕਾਂ ਰੁੱਖ ਰੂਪ ਮਨੁੱਖ ਹਨ, ਪਰ ਦੋ ਤਰ੍ਹਾਂ ਦੇ ਮਨੁੱਖ ਕੁਰੁਖ = ਭੈੜੇ ਰੁੱਖ ਦੀ ਨਿਆਈਂ ਬਹੁਤ ਭੈੜੇ ਹਨ। ਇਕ ਅਰਿੰਡ ਦੀ ਨਿਆਈਂ ਪਾਖੰਡੀ ਤੇ ਦੂਜਾ ਕਨੇਰ ਦੀ ਨਿਆਈਂ ਨਾਸਤਕ ਹੈ, ਜੋ ਸੰਸਾਰ ਰੂਪੀ ਖੇਤ ਦੇ ਦੁਆਲੇ ਹੋਏ ਰਹਿੰਦੇ ਹਨ।

ਹੁਣ ਪਾਖੰਡੀ ਰੂਪ ਅਰਿੰਡ ਦੀ ਗੱਲ ਕਰਦੇ ਹਨ:

**ਅਰੰਡ ਫਲੈ ਅਰਡੋਲੀਆਂ; ਫਲ ਅੰਦਰਿ ਬੀਅ ਚਿਤਮਿਤਾਲੇ।**

ਪਾਖੰਡੀ ਰੂਪ ਅਰਿੰਡ ਸਿੱਖੀ ਸੇਵਕੀ ਰੂਪ ਅਰਡੋਲੀਆਂ = ਡੋਡੀਆਂ ਨਾਲ ਫਲੈ = ਫਲਦਾ ਹੈ, ਇਸ ਦੇ ਬੀਜ ਰੂਪ ਚੇਲੇ ਚੇਲੀਆਂ ਪਾਖੰਡ ਰੂਪ ਫਲ ਦੇ ਅੰਦਰ ਚੋਰੀਆਂ, ਯਾਰੀਆਂ ਕਰਨ ਰੂਪ ਚਿਤਮਿਤਾਲੇ = ਰੰਗ ਬਿਰੰਗੇ ਹਨ।

**ਨਿਬਹੈ ਨਾਹੀ ਨਿਜੜਾ; ਹਰ ਵਰਿਆਈ ਹੋਇ ਉਚਾਲੇ।**

ਪਾਖੰਡੀਆਂ ਦੇ ਨਾਲ ਗੁਰਮੁਖ ਪਿਆਰਿਆਂ ਦੀ ਪ੍ਰੀਤ ਨਹੀਂ ਨਿਬਹੈ = ਨਿਭਦੀ, ਕਿਉਂਕਿ ਇਹ ਗੁਰੂ ਰੂਪ ਨਿਜੜਾ = ਜੜ੍ਹਾਂ ਤੋਂ ਬਿਨਾਂ ਹਨ ਤੇ ਹੰਕਾਰ ਵਿਚ ਉਚਾਲੇ = ਉੱਚੇ ਹੋ ਕੇ ਪੂਜਾ ਕਰਾਉਣ ਲਈ ਬੈਠਦੇ ਹਨ ਤੇ ਹਰ ਇਕ ਨਾਲ ਬੁਰਿਆਈ ਕਰਦੇ ਹਨ ਤੇ ਭਲਾ ਕਿਸੇ ਦਾ ਨਹੀਂ ਕਰਦੇ।

ਹੁਣ ਨਾਸਤਕ ਰੂਪ ਕਨੇਰ ਬਾਰੇ ਦੱਸਦੇ ਹਨ:

**ਕਲੀਆਂ ਪਵਨਿ ਕਨੇਰ ਨੋ; ਦੁਰਮਤਿ ਵਿਚਿ ਦੁਰਗੰਧਿ ਦਿਖਾਲੇ।**

ਨਾਸਤਕ ਰੂਪ ਕਨੇਰ ਦੇ ਬੂਟੇ ਨੋ = ਨੂੰ ਦਲੀਲਾਂ ਰੂਪ ਕਲੀਆਂ ਪਵਨਿ = ਪਈਆਂ ਹਨ ਤੇ ਕਹਿੰਦਾ ਹੈ ਕਿ ਰੱਬ ਨਹੀਂ ਹੁੰਦਾ, ਮੈਂ ਸਿੱਧ ਕਰ ਸਕਦਾ ਹਾਂ ਕਿ ਰੱਬ ਨਹੀਂ ਹੈ, ਦੁਰਮਤਿ = ਭੈੜੀ ਮਤ ਵਿਚ ਹੋਣ ਕਰਕੇ ਇਸ ਵਿੱਚੋਂ ਨਾਸਤਕਪੁਣੇ ਦੀ ਦੁਰਗੰਧਿ = ਭੈੜੀ ਬਦਬੋ ਦਿਖਾਲੇ = ਦਿਖਾਈ ਦਿੰਦੀ ਹੈ।

**ਬਾਹਰ ਲਾਲ ਗੁਲਾਲੁ ਹੋਇ; ਅੰਦਰਿ ਚਿਟਾ ਦੁਬਿਧਾ ਨਾਲੇ।**

ਬਾਹਰ ਤੋਂ ਭਾਵੇਂ ਦਿਖਾਵੇ ਦੇ ਲਾਲ = ਪਿਆਰ ਗੁਲਾਲੁ = ਗੂੜ੍ਹੇ ਪਿਆਰ ਦੀਆਂ ਗੱਲਾਂ ਕਰਨ ਵਾਲਾ ਹੋਵੇ, ਪਰ ਦੁਬਿਧਾ = ਦ੍ਵੈਸ਼ ਦੇ ਨਾਲੇ = ਸਹਿਤ ਹੋਣ ਕਰਕੇ ਇਸ ਦਾ ਅੰਦਰ ਈਰਖਾ ਨੇ ਚੱਟ ਦਿੱਤਾ ਹੈ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਗਣਤੀ ਵਿਚ ਭਵੈ ਭਰ ਨਾਲੇ।

ਸਾਧਸੰਗਤ ਵਿਚ ਗੁਰ = ਗੁਰੂ ਦਾ ਸਬਦੁ = ਉਪਦੇਸ਼ ਨੂੰ ਸੁਣ ਕੇ ਵੀ ਮਨਮੁਖ ਲੋਕ ਗ੍ਰਿਹਸਥ ਦੇ ਗਣਤੀ = ਹਿਸਾਬ ਕਿਤਾਬ ਦੇ ਭਰ ਨਾਲੇ = ਭਾਰ ਨਾਲ ਸੋਚਾਂ ਵਿਚ ਹੀ ਭਵੈ = ਭਾਉਂਦੇ ਫਿਰਦੇ ਹਨ **ਵਾ:** ਵਿਸ਼ੇ-ਵਿਕਾਰਾਂ ਦੀ ਗਿਣਤੀ ਵਿਚ ਭਰੇ ਹੋਏ ਸੰਸਾਰ-ਸਮੁੰਦਰ ਅੰਦਰ ਭਵੈ = ਭਾਉਂਦੇ ਫਿਰਦੇ ਹਨ।

## ਕਪਟ ਸਨੇਹ; ਖੇਹ ਮੁਹ ਕਾਲੇ॥੧੮॥

ਕਪਟ = ਝੂਠਾ ਸਨੇਹ = ਪਿਆਰ ਕਰਨ ਵਾਲਿਆਂ ਮਨਮੁਖਾਂ ਦੇ ਮੁਹ = ਮੂੰਹ ਲੋਕ ਅਤੇ ਪ੍ਰਲੋਕ ਵਿਚ ਕਾਲੇ ਹੁੰਦੇ ਹਨ ਅਤੇ ਸਿਰ ਵਿਚ ਖੇਹ = ਸੁਆਹ ਪੈਂਦੀ ਹੈ॥੧੮॥

### ਪਉੜੀ ੧੯ (ਅੱਕ ਤਿੱਡੇ ਵਾਂਗ ਕਪਟ ਸਨੇਹੀ)

## ਵਣ ਵਿਚਿ ਫਲੈ ਵਣਾਸਪਤਿ; ਬਹੁ ਰਸ ਗੰਧ ਸੁਗੰਧ ਸੁਹੰਦੇ।

ਵਣ = ਜੰਗਲ ਵਿਚ ਕਈ ਪ੍ਰਕਾਰ ਦੀ ਵਣਾਸਪਤਿ = ਬਨਸਪਤੀ ਫਲੈ = ਫਲਦੀ ਹੈ ਅਤੇ ਬਹੁ = ਬਹੁਤ ਤਰ੍ਹਾਂ ਦੇ ਰਸਾਂ ਤੇ ਗੰਧ = ਖ਼ੁਸ਼ਬੋ ਵਾਲੇ ਬ੍ਰਿਛਾਂ ਦੀ ਸੁਗੰਧ = ਸ੍ਰੇਸ਼ਟ ਖ਼ੁਸ਼ਬੋ ਨਾਲ ਸੁਹੰਦੇ = ਸ਼ੋਭਦੇ ਹਨ।

## ਅੰਬ ਸਦਾ ਫਲ ਸੋਹਣੇ; ਆੜੂ ਸੇਵ ਅਨਾਰ ਫਲੰਦੇ।

ਅੰਬ ਦੇ ਦਰੱਖ਼ਤਾਂ ਦੇ ਫਲ ਸਦਾ = ਹਮੇਸ਼ਾਂ ਸੋਹਣੇ ਹੁੰਦੇ ਹਨ ਅਤੇ ਆੜੂ, ਸੇਵ = ਸੇਬ ਅਤੇ ਅਨਾਰ ਦੇ ਫਲ ਫਲੰਦੇ = ਫਲਦੇ ਹਨ।

## ਦਾਖ ਬਿਜਉਰੀ ਜਾਮਣੂ; ਖਿਰਣੀ ਤੂਤ ਖਜੂਰਿ ਅਨੰਦੇ।

ਦਾਖ ਬਿਜਉਰੀ = ਬਿਜੌਰ ਦੇਸ਼ ਦੀਆਂ ਦਾਖਾਂ, ਜਾਮਣੂ = ਜਾਮਣਾਂ, ਖਿਰਣੀ = ਨਿਮੋਲੀ ਵਰਗਾ ਇਕ ਫਲ ਜੋ ਖਾਣ ਵਿਚ ਮਿੱਠਾ ਹੁੰਦਾ ਹੈ, ਤੂਤ ਤੇ ਖਜੂਰ ਦੇ ਫਲ ਖਾਣ ਵਿਚ ਅਨੰਦੇ = ਅਨੰਦਮਈ ਹੁੰਦੇ ਹਨ।

## ਪੀਲੂ ਪੇਝੂ ਬੇਰ ਬਹੁ; ਕੇਲੇ ਤੇ ਅਖਰੋਟ ਬਣੰਦੇ।

ਪੀਲੂ = ਬਣ ਦਾ ਬ੍ਰਿਛ ਅਤੇ ਪੇਝੂ = ਕਰੀਰ ਦਾ ਪੱਕਾ ਫਲ, ਬਹੁਤੇ ਬੇਰ, ਕੇਲੇ ਤੇ ਅਖਰੋਟ ਬਹੁਤ ਬਣੰਦੇ = ਤਿਆਰ ਹੁੰਦੇ ਹਨ।

## ਮੂਲਿ ਨ ਭਾਵਨਿ ਅਕਟਿਡਿ; ਅੰਮ੍ਰਿਤ ਫਲ ਤਜਿ ਅਕਿ ਵਸੰਦੇ।

ਮੂਲਿ = ਮੁੱਢ ਤੋਂ ਹੀ ਅੱਕ ਦੇ ਟਿੱਡਿਆਂ ਨੂੰ ਇਹ ਅੰਮ੍ਰਿਤ ਫਲ ਕਦੇ ਵੀ ਭਾਵਨਿ = ਚੰਗੇ ਨਹੀਂ ਲੱਗਦੇ ਅਤੇ ਇਨ੍ਹਾਂ ਅੰਮ੍ਰਿਤ ਫਲਾਂ ਨੂੰ ਤਜਿ = ਛੱਡ ਕੇ ਸਦਾ ਅੱਕਾਂ 'ਤੇ ਹੀ ਵਸੰਦੇ = ਵੱਸਦੇ ਹਨ।

## ਜੇ ਥਣ ਜੋਕ ਲਵਾਈਐ; ਦੁਧ ਨ ਪੀਐ ਲੋਹੂ ਗੰਦੇ।

ਜੇ = ਜੇਕਰ ਜੋਕ ਨੂੰ ਥਣਾਂ ਦੇ ਨਾਲ ਲਵਾਈਐ = ਲਾਇਆ ਜਾਵੇ ਤਾਂ ਉਹ ਦੁੱਧ ਨ = ਨਹੀਂ ਪੀਂਦੀ, ਸਗੋਂ ਗੰਦਾ ਲੋਹੂ = ਲਹੂ ਹੀ ਪੀਂਦੀ ਹੈ।

### ਦੂਸਰਾ ਅਰਥ

**ਵਣ ਵਿਚਿ ਫਲੈ ਵਣਾਸਪਤਿ; ਬਹੁ ਰਸ ਗੰਧ ਸੁਗੰਧ ਸੁਹੰਦੇ।**

ਪਰਮੇਸ਼ਰ ਦੇ ਬਣਾਏ ਹੋਏ ਸੰਸਾਰ ਰੂਪੀ ਵਣ ਵਿਚ ਬਨਸਪਤੀ ਦੀ ਨਿਆਈਂ ਅਨੇਕਾਂ ਮਨੁੱਖ ਗੁਣਾਂ ਕਰਕੇ ਫਲੇ ਹੋਏ ਹਨ, ਜਿਨ੍ਹਾਂ ਵਿਚ ਬਹੁਤ ਰਸਾਂ ਦੀ ਨਿਆਈਂ ਨਾਮ ਦਾ ਰਸ, ਭਗਤੀ ਦੀ ਸੁਗੰਧੀ, ਇਹ ਭਗਤੀ ਰੂਪੀ ਗੰਧ = ਖ਼ੁਸ਼ਬੋ ਬਹੁਤ ਸੁਹੰਦੇ = ਸ਼ੋਭਨੀਕ ਹੈ।

**ਅੰਬ ਸਦਾ ਫਲ ਸੋਹਣੇ; ਆੜੂ ਸੇਵ ਅਨਾਰ ਫਲੰਦੇ।**

ਅੰਬ ਰੂਪ ਸੰਤ ਜਨ ਸਦਾ = ਹਮੇਸ਼ਾਂ ਗਿਆਨ ਰੂਪ ਫਲ ਦੇ ਨਾਲ ਸੋਹਣੇ = ਸ਼ੋਭਨੀਕ ਹਨ, ਆੜੂ ਅਤੇ ਅਨਾਰ ਦੀ ਨਿਆਈਂ ਜਗਿਆਸੂ ਜਨ ਇਨ੍ਹਾਂ ਦੀ ਸੇਵਾ ਕਰ ਕੇ ਗਿਆਨ ਵਿਚ ਫਲੰਦੇ = ਫਲ ਜਾਂਦੇ ਹਨ।

**ਦਾਖ ਬਿਜਉਰੀ ਜਾਮਣੂ; ਖਿਰਣੀ ਤੂਤ ਖਜੂਰਿ ਅਨੰਦੇ।**

ਬਿਜੌਰੀ ਦਾਖਾਂ ਦੀ ਨਿਆਈਂ ਭਗਤੀ ਕਰਨ ਵਾਲੇ, ਜਾਮਣ ਦੀ ਨਿਆਈਂ ਆਪਣੇ ਆਪ ਨੂੰ ਜਮਾ ਕੇ ਰੱਖਦੇ ਹਨ, ਭਾਵ ਇਸਥਿਤ ਕਰ ਕੇ ਰੱਖਦੇ ਹਨ, ਖਿਰਣੀ ਦੀ ਨਿਆਈਂ ਸ੍ਰਵਣ ਕਰਨ ਵਾਲੇ, ਤੂਤ ਦੀ ਨਿਆਈਂ ਮੰਨਣ ਕਰਨ ਵਾਲੇ, ਖਜੂਰ ਦੀ ਨਿਆਈਂ ਨਿਧਿਆਸਣ ਕਰਨ ਵਾਲੇ ਅਨੰਦੇ = ਅਨੰਦ ਮਾਣਦੇ ਹਨ।

**ਪੀਲੂ ਪੇਝੂ ਬੇਰ ਬਹੁ; ਕੇਲੇ ਤੇ ਅਖਰੋਟ ਬਣੰਦੇ।**

ਪੀਲੂ ਦੀ ਨਿਆਈਂ ਸਤ ਰੱਖਣ ਵਾਲੇ, ਪੇਝੂ = ਕਰੀਰ ਦੀ ਨਿਆਈਂ ਸੰਤੋਖ ਰੱਖਣ ਵਾਲੇ, ਬਹੁਤੇ ਮਿੱਠੇ ਬੇਰਾਂ ਦੀ ਨਿਆਈਂ ਦਇਆ ਕਰਨ ਵਾਲੇ, ਕੇਲੇ ਦੀ ਨਿਆਈਂ ਧਰਮੀ ਤੇ ਅਖਰੋਟ ਦੀ ਨਿਆਈਂ ਧੀਰਜ ਵਾਲੇ ਇਉਂ ਬਣੰਦੇ = ਬਣੇ ਹੋਏ ਹਨ।

**ਮੂਲਿ ਨ ਭਾਵਨਿ ਅਕਟਿਡਿ; ਅੰਮ੍ਰਿਤ ਫਲ ਤਜਿ ਅਕਿ ਵਸੰਦੇ।**

ਮੂਲਿ = ਸੰਸਾਰ ਦੇ ਆਦਿ ਕਾਲ ਤੋਂ ਹੀ ਅੱਕ ਦੇ ਟਿੱਡੇ ਦੀ ਨਿਆਈਂ ਮਨਮੁਖ ਨਾਸਤਕ ਲੋਕਾਂ ਨੂੰ ਉਪਰੋਕਤ ਅੰਮ੍ਰਿਤ ਗੁਣਾਂ ਰੂਪ ਫਲਾਂ ਵਾਲੇ ਭਾਵਨਿ = ਚੰਗੇ ਨਹੀਂ ਲੱਗਦੇ। ਇਨ੍ਹਾਂ ਅੰਮ੍ਰਿਤ ਗੁਣਾਂ ਰੂਪ ਫਲਾਂ ਵਾਲੇ ਗੁਰਮੁਖਾਂ ਨੂੰ ਤਜਿ = ਛੱਡ ਕੇ ਪਾਪ ਕਰਨ ਰੂਪ ਅੱਕਾਂ ਦੇ ਉੱਤੇ ਜਾ ਕੇ ਵਸੰਦੇ = ਵੱਸਦੇ ਹਨ।

**ਜੇ ਥਣ ਜੋਕ ਲਵਾਈਐ; ਦੁਧ ਨ ਪੀਐ ਲੋਹੂ ਗੰਦੇ।**

ਜੇ = ਜੇਕਰ ਮਨਮੁਖ ਰੂਪ ਜੋਕਾਂ ਨੂੰ ਸਤਸੰਗਤ ਰੂਪ ਥਣ = ਦੁੱਧ ਦੇ ਚਸ਼ਮਿਆਂ 'ਤੇ ਲਾਈਏ ਤਾਂ ਉਹ ਨਿਸ਼ਕਾਮ ਕਰਮਾਂ ਰੂਪੀ ਅੰਮ੍ਰਿਤ ਦੁੱਧ ਨਹੀਂ ਪੀਐ = ਪੀਂਦੇ, ਬਲਕਿ ਨਿੰਦਿਆ ਰੂਪੀ ਗੰਦਾ ਲੋਹੂ = ਖ਼ੂਨ ਹੀ ਪੀਂਦੇ ਹਨ।

## ਸਾਧ ਸੰਗਤਿ ਗੁਰੁ ਸਬਦੁ ਸੁਣਿ; ਗਣਤੀ ਅੰਦਰਿ ਝਾਖ ਝਖੰਦੇ।

ਮਨਮੁਖ ਲੋਕ ਸਾਧਸੰਗਤ ਵਿਚ ਗੁਰੂ ਦੇ ਸਬਦੁ = ਉਪਦੇਸ਼ ਨੂੰ ਸੁਣ ਕੇ ਵੀ ਗਣਤੀ = ਹਿਸਾਬ ਕਿਤਾਬ ਦੇ ਚੱਕਰਾਂ ਵਿਚ ਫਸ ਕੇ ਮਾਇਕੀ ਪਦਾਰਥਾਂ ਵੱਲ ਧਿਆਨ ਲਗਾ ਕੇ ਝਾਖ ਝਖੰਦੇ = ਮਗ਼ਜ਼ ਮਾਰਦੇ ਰਹਿੰਦੇ ਹਨ।

## ਕਪਟ ਸਨੇਹ; ਨ ਥੇਹਿ ਚੜੰਦੇ ॥੧੯॥

ਐਸੇ ਕਪਟ = ਝੂਠੇ ਸਨੇਹ = ਪਿਆਰ ਵਾਲੇ ਮਨਮੁਖ ਲੋਕ ਥੇਹਿ = ਟਿਕਾਣੇ 'ਤੇ ਨ = ਨਹੀਂ ਚੜੰਦੇ = ਚੜ੍ਹਦੇ **ਵਾ:** ਪਹੁੰਚਦੇ, ਭਾਵ ਕਦੇ ਵੀ ਤੁਰੀਆ ਪਦ ਦੀ ਅਵਸਥਾ 'ਤੇ ਨਹੀਂ ਪਹੁੰਚ ਸਕਦੇ ॥੧੯॥

### ਪਉੜੀ ੨੦ (ਮਨਮੁਖਾਂ ਦੀ ਲੜੀ)

## ਡਡੂ ਬਗਲੇ ਸੰਖ ਲਖ; ਅਕ ਜਵਾਹੇ ਬਿਸੀਅਰ ਕਾਲੇ।

ਜਿਵੇਂ ਲੱਖਾਂ ਹੀ ਡੱਡੂ, ਬਗਲੇ, ਸੰਖ, ਅੱਕ ਤੇ ਜਵਾਹਾਂ ਦੇ ਬੂਟੇ ਅਤੇ ਕਾਲੇ ਬਿਸੀਅਰ = ਸੱਪ ਹਨ।

## ਸਿੰਬਲ ਘੁਘੂ ਚਕਵੀਆਂ; ਕੜਛ ਹਸਤਿ ਲਖ ਸੰਢੀ ਨਾਲੇ।

ਜਿਵੇਂ ਲੱਖਾਂ ਹੀ ਸਿੰਬਲ ਦੇ ਬ੍ਰਿਛ, ਘੁਘੂ = ਉੱਲੂ, ਚਕਵੀਆਂ, ਕੜਛੀਆ, ਹਸਤਿ = ਹਾਥੀ ਅਤੇ ਲੱਖਾਂ ਹੀ ਸੰਢੀ = ਬਾਂਝ ਨਾਲੇ = ਨਾਰਾਂ ਹੋਣ।

## ਪਥਰ ਕਾਂਵ ਰੋਗੀ ਘਣੇ; ਗਦਹਾ ਕਾਲੇ ਕੰਬਲ ਭਾਲੇ।

ਜਿਵੇਂ ਲੱਖਾਂ ਹੀ ਪੱਥਰ, ਕਾਂਵ = ਕਾਂ, ਘਣੇ = ਬਹੁਤ ਰੋਗੀ, ਗਦਹਾ = ਗਧੇ, ਕਾਲੇ ਕੰਬਲ ਵਰਗੇ ਭਾਲੇ = ਰਿੱਛ ਹਨ।

## ਕੈਹੈ ਤਿਲ ਬੂਆੜ ਲਖ; ਅਕਤਿਡ ਅਰੰਡ ਤੁੰਮੇ ਚਿਤਰਾਲੇ।

('ਕੈਹੈਂ' ਬੋਲੋ)

ਜਿਵੇਂ ਲੱਖਾਂ ਕੈਂਹੇ, ਬੂਆੜ ਤਿਲ = ਨਿਕੰਮੇ ਤਿਲ, ਅੱਕ ਦੇ ਤਿਡ = ਟਿੱਡੇ, ਅਰੰਡ = ਅਰਿੰਡ ਦੇ ਦਰੱਖ਼ਤ ਅਤੇ ਚਿਤਰਾਲੇ = ਚਿਤਮਿਤਾਲੇ ਤੁੰਮੇ = ਕੌੜਤੁੰਮੇ ਹਨ।

## ਕਲੀ ਕਨੇਰ ਵਖਾਣੀਐ; ਸਭ ਅਵਗੁਣ ਮੈ ਤਨਿ ਭੀਹਾਲੇ।

ਜਿਵੇਂ ਕਨੇਰ ਦੇ ਦਰੱਖ਼ਤ ਦੀਆਂ ਕਲੀਆਂ ਦਾ ਵਖਾਣੀਐ = ਵਖਾਣ ਕੀਤਾ ਜਾਂਦਾ ਹੈ ਕਿ ਇਹ ਬਾਹਰੋਂ ਗੂੜ੍ਹੇ ਲਾਲ ਰੰਗ ਦੀਆਂ ਤੇ ਅੰਦਰੋਂ ਚਿੱਟੀਆਂ ਹੁੰਦੀਆਂ ਹਨ, ਭਾਵ ਅੰਦਰੋਂ ਕੁਝ ਹੋਰ ਤੇ ਬਾਹਰੋਂ ਕੁਝ ਹੋਰ, ਇਨ੍ਹਾਂ ਸਭ = ਸਾਰਿਆਂ ਜਿੰਨੇ ਭੀਹਾਲੇ = ਭਿਆਨਕ ਔਗੁਣ ਮੇਰੇ ਤਨਿ = ਸਰੀਰ ਮੈ = ਵਿਚ ਹਨ।

### ਦੂਸਰਾ ਅਰਥ

**ਡਡੂ ਬਗਲੇ ਸੰਖ ਲਖ; ਅਕ ਜਵਾਹੇ ਬਿਸੀਅਰ ਕਾਲੇ।**

ਡੱਡੂ ਦੀ ਨਿਆਈਂ ਪਦਾਰਥਾਂ ਦਾ ਜਾਲਾ ਖਾਣ ਵਾਲੇ, ਬਗਲੇ ਦੀ ਨਿਆਈਂ ਪਾਖੰਡੀ, ਸੰਖ ਦੀ ਨਿਆਈਂ

ਫੋਕੀਆਂ ਗੱਲਾਂ ਕਰਨ ਲਖ = ਜਾਨਣ ਵਾਲੇ, ਅੱਕ ਦੀ ਨਿਆਈਂ ਕ੍ਰੋਧੀ, ਜਵਾਹੇ ਦੀ ਨਿਆਈਂ ਨਾਸਤਕ, ਕਾਲੇ ਬਿਸੀਅਰ ਦੀ ਨਿਆਈਂ ਕਾਮੀ ਮਨਮੁਖ ਹਨ।

**ਸਿੰਬਲ ਘੁਘੂ ਚਕਵੀਆਂ; ਕੜਛ ਹਸਤਿ ਲਖ ਸੰਢੀ ਨਾਲੇ।**

ਸਿੰਬਲ ਦੀ ਨਿਆਈਂ ਹੰਕਾਰੀ, ਘੁੱਘੂ ਦੀ ਨਿਆਈਂ ਬੇਸਮਝ, ਚਕਵੀਆਂ ਦੀ ਨਿਆਈਂ ਪਰਮਾਤਮਾ ਨਾਲੋਂ ਵਿਛੁੜੇ ਹੋਏ, ਕੜਛੀਆਂ ਦੀ ਨਿਆਈਂ ਵਾਹਿਗੁਰੂ ਦਾ ਰਸ ਨਾ ਮਾਨਣ ਵਾਲੇ, ਹਾਥੀ ਦੀ ਨਿਆਈਂ ਬਹੁਤ ਪਦਾਰਥ ਖਾਣ ਵਾਲੇ, ਸੰਢੀ = ਬਾਂਝ ਨਾਲੇ = ਨਾਰਾਂ ਦੀ ਨਿਆਈਂ ਗੁਣਾਂ ਤੋਂ ਹੀਣੇ ਇਹ ਲਖ = ਜਾਨਣਾ ਕਰੋ।

**ਪਥਰ ਕਾਂਵ ਰੋਗੀ ਘਣੇ; ਗਦਹਾ ਕਾਲੇ ਕੰਬਲ ਭਾਲੇ।**

ਪੱਥਰ ਦੀ ਨਿਆਈਂ ਕਠੋਰ ਚਿੱਤ ਵਾਲੇ, ਕਾਂ ਦੀ ਨਿਆਈਂ ਵਿਸ਼ਿਆਂ ਦੀ ਗੰਦਗੀ ਖਾਣ ਵਾਲੇ, ਰੋਗੀ ਦੀ ਨਿਆਈਂ ਘਣੇ = ਬਹੁਤੇ ਹਉਮੈ ਦੇ ਰੋਗੀ, ਗਧੇ ਦੀ ਨਿਆਈਂ ਨਿੰਦਿਆ ਰੂਪੀ ਖੇਤ ਵਿਚ ਲਿਟਣ ਵਾਲੇ, ਕਾਲੇ ਕੰਬਲ ਦੀ ਨਿਆਈਂ ਦਿਲ ਦੇ ਕਾਲੇ, ਭਾਲੇ = ਰਿੱਛ ਦੀ ਨਿਆਈਂ ਪਦਾਰਥ ਦੇ ਲਈ ਨੱਚਣ ਵਾਲੇ ਹਨ।

**ਕੈਹੈ ਤਿਲ ਬੂਆੜ ਲਖ; ਅਕਤਿਡ ਅਰੰਡ ਤੁੰਮੇ ਚਿਤਰਾਲੇ।**

ਕੈਂਹੇ ਦੀ ਨਿਆਈਂ ਰਾਗ, ਦ੍ਵੈਸ਼ ਦੀ ਮੈਲ ਵਾਲੇ, ਬੂਆੜ ਤਿਲ ਦੀ ਨਿਆਈਂ ਗੁਣਾਂ ਤੋਂ ਹੀਣੇ ਲਖ = ਜਾਨਣਾ ਕਰੋ। ਅੱਕ ਦੇ ਟਿੱਡੇ ਦੀ ਨਿਆਈਂ ਨਾਸਤਕ, ਅਰਿੰਡ ਦੀ ਨਿਆਈਂ ਥੋਥੀ ਵਿਚਾਰ ਵਾਲੇ, ਤੁੰਮੇ ਦੀ ਨਿਆਈਂ ਕ੍ਰੋਧੀ, ਚਿਤਰਾਲੇ = ਚਤੁਰਾਈਆਂ ਕਰਨ ਵਾਲੇ ਹਨ।

**ਕਲੀ ਕਨੇਰ ਵਖਾਣੀਐ; ਸਭ ਅਵਗੁਣ ਮੈ ਤਨਿ ਭੀਹਾਲੇ।**

ਕਨੇਰ ਦੀਆਂ ਕਲੀਆਂ ਵਾਂਗੂੰ ਬੁਰੀਆਂ ਆਦਤਾਂ ਵਾਲੇ ਵਖਾਣੀਐ = ਕਹੇ ਜਾਂਦੇ ਹਨ, ਇਹ ਸਭ = ਸਾਰੇ ਭੀਹਾਲੇ = ਭਿਆਨਕ ਔਗੁਣ ਮਨਮੁਖਾਂ ਦੇ ਤਨਿ = ਸਰੀਰ ਮੈ = ਵਿਚ ਹਨ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਗੁਰ ਉਪਦੇਸ ਨ ਰਿਦੇ ਸਮਾਲੇ।

ਜਿਹੜੇ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰੂ ਦੇ ਉਪਦੇਸ਼ ਨੂੰ ਆਪਣੇ ਰਿਦੇ = ਹਿਰਦੇ ਵਿਚ ਨਹੀਂ ਸਮਾਲੇ = ਸੰਭਾਲਦੇ।

## ਧ੍ਰਿਗੁ ਜੀਵਣ; ਬੇਮੁਖ ਬੇਤਾਲੇ ॥੨੦॥

ਅਜਿਹੇ ਬੇਮੁਖ ਲੋਕਾਂ ਦਾ ਜੀਵਨ ਧ੍ਰਿਗੁ = ਧਿਰਕਾਰ ਯੋਗ ਹੈ ਅਤੇ ਐਸੇ ਮਨੁੱਖ ਬੇਤਾਲੇ = ਭੂਤਾਂ ਦੀ ਨਿਆਈਂ ਹਨ ॥੨੦॥

### ਪਉੜੀ ੨੧ (ਨਿੰਦਕਾਂ ਤੇ ਬੇਮੁਖਾਂ ਦੀ ਗਿਣਤੀ)

## ਲਖ ਨਿੰਦਕ ਲਖ ਬੇਮੁਖਾਂ; ਦੂਤ ਦੁਸਟ ਲਖ ਲੂਣ ਹਰਾਮੀ।

ਲੱਖਾਂ ਹੀ ਨਿੰਦਕ = ਨਿੰਦਿਆ ਕਰਨ ਵਾਲੇ, ਲੱਖਾਂ ਹੀ ਬੇਮੁਖਾਂ = ਬੇਮੁੱਖ, ਲੱਖਾਂ ਹੀ ਦੂਤ, ਦੁਸਟ = ਵਿਕਾਰੀ ਮਨੁੱਖ ਅਤੇ ਲੱਖਾਂ ਹੀ ਲੂਣ ਹਰਾਮੀ = ਅਕ੍ਰਿਤਘਣ ਹਨ।

## ਸ੍ਵਾਮਿ ਧੋਹੀ ਅਕਿਰਤਿਘਣਿ; ਚੋਰ ਜਾਰ ਲਖ ਲਖ ਪਹਿਨਾਮੀ।

(‘ਸੁਆਮਿ) ਬੋਲੋ)

ਲੱਖਾਂ ਹੀ ਸ੍ਵਾਮਿ ਧੋਹੀ = ਮਾਲਕ ਨਾਲ ਦਗ਼ਾ ਕਰਨ ਵਾਲੇ, ਲੱਖਾਂ ਹੀ ਅਕਿਰਤਿਘਣਿ = ਉਪਕਾਰ ਵਿਸਾਰਨ ਵਾਲੇ, ਲੱਖਾਂ ਹੀ ਚੋਰ ਜਾਰ ਅਤੇ ਲੱਖਾਂ ਹੀ ਪਹਿਨਾਮੀ = ਛਲ ਕਪਟ ਕਰਨ ਵਾਲੇ ਹਨ।

## ਬ੍ਰਾਹਮਣ ਗਾਈਂ ਵੰਸ ਘਾਤ; ਲਾਇਤਬਾਰ ਹਜਾਰ ਅਸਾਮੀ।

(‘ਲਾਇ-ਤਬਾਰ’ ਬੋਲੋ)

ਲੱਖਾਂ ਹੀ ਬ੍ਰਾਹਮਣ = ਬ੍ਰਹਮ ਦੀ ਹੱਤਿਆ ਕਰਨ ਵਾਲੇ, ਗਾਈਂ = ਗਊਆਂ ਦੀ ਵੰਸ = ਕੁਲਾਂ ਦਾ ਘਾਤ = ਨਾਸ਼ ਕਰਨ ਵਾਲੇ ਬੁੱਚੜ, ਲਾਇਤਬਾਰ = ਚੁਗ਼ਲੀ ਕਰਨ ਵਾਲੇ ਅਤੇ ਹਜ਼ਾਰਾਂ ਹੀ ਅਸਾਮੀ = ਐਬ ਨਾਲ ਭਰੇ ਹੋਏ ਮੁਜਰਮ ਲੋਕ ਹਨ।

## ਕੂੜਿਆਰ ਗੁਰ ਗੋਪ ਲਖ; ਗੁਨਹਗਾਰ ਲਖ ਲਖ ਬਦਨਾਮੀ।

ਲੱਖਾਂ ਹੀ ਕੂੜਿਆਰ = ਝੂਠ ਬੋਲਣ ਵਾਲੇ, ਲੱਖਾਂ ਹੀ ਗੁਰ ਗੋਪ = ਆਪਣੇ ਗੁਰੂ ਦਾ ਨਾਂ ਛੁਪਾਉਣ ਵਾਲੇ, ਲੱਖਾਂ ਹੀ ਗੁਨਹਗਾਰ = ਅਪਰਾਧੀ ਅਤੇ ਲੱਖਾਂ ਹੀ ਬਦਨਾਮੀ = ਬੁਰਾ ਨਾਮ ਖੱਟਣ ਵਾਲੇ ਹਨ।

## ਅਪਰਾਧੀ ਬਹੁ ਪਤਿਤ ਲਖ; ਅਵਗੁਣਿਆਰ ਖੁਆਰ ਖੁਨਾਮੀ।

ਲੱਖਾਂ ਹੀ ਅਪਰਾਧੀ = ਅਪਰਾਧ ਕਰਨ ਵਾਲੇ ਤੇ ਬਹੁ = ਬਹੁਤ ਪਤਿਤ = ਪਾਪੀ ਲੋਕ, ਅਵਗੁਣਿਆਰ = ਔਗੁਣਾਂ ਨਾਲ ਭਰੇ ਹੋਏ ਖੁਆਰ = ਖ਼ਰਾਬੀ ਕਰਨ ਵਾਲੇ ਖੁਨਾਮੀ = ਕਸੂਰਵਾਰ ਲੋਕ ਹਨ।

## ਲਖ ਲਿਬਾਸੀ ਦਗਾਬਾਜ; ਲਖ ਸੈਤਾਨ ਸਲਾਮਿ ਸਲਾਮੀ।

ਲੱਖਾਂ ਹੀ ਲਿਬਾਸੀ = ਭੇਖੀ ਲੋਕ ਦਗਾਬਾਜ = ਧੋਖਾ ਦੇਣ ਵਾਲੇ, ਲੱਖਾਂ ਹੀ ਸ਼ੈਤਾਨ ਅਤੇ ਲੱਖਾਂ ਹੀ ਇਨ੍ਹਾਂ ਨੂੰ ਸਲਾਮਿ = ਪ੍ਰਣਾਮ ਕਰਨ ਵਾਲੇ ਅਤੇ ਸਲਾਮੀ = ਖ਼ੁਸ਼ਾਮਦੀ ਕਰਨ ਵਾਲੇ ਹਨ।

## ਤੂੰ ਵੇਖਹਿ ਹਉ ਮੁਕਰਾਂ; ਹਉ ਕਪਟੀ ਤੂੰ ਅੰਤਰਜਾਮੀ।

ਭਾਈ ਸਾਹਿਬ ਨਿਮਰਤਾ ਸਹਿਤ ਆਖ ਰਹੇ ਹਨ ਕਿ ਹੇ ਪਰਮਾਤਮਾ! ਤੂੰ ਵੇਖਦਾ ਹੈਂ, ਹਉ = ਅਸੀਂ ਜੀਵ ਅਪਰਾਧ ਕਰ ਕੇ ਮੁਕਰਾਂ = ਮੁੱਕਰ ਜਾਂਦੇ ਹਾਂ, ਹਉ = ਅਸੀਂ ਕਪਟੀ = ਝੂਠ ਬੋਲਣ ਵਾਲੇ ਹਾਂ ਅਤੇ ਤੂੰ ਅੰਤਰਜਾਮੀ = ਸਾਰਿਆਂ ਦੇ ਦਿਲਾਂ ਦੀ ਜਾਨਣ ਵਾਲਾ ਹੈਂ।

## ਪਤਿਤ ਉਧਾਰਣੁ; ਬਿਰਦੁ ਸੁਆਮੀ ॥੨੧॥੧੭॥

ਹੇ ਸੁਆਮੀ = ਮਾਲਕ ਪ੍ਰਭੂ! ਤੇਰਾ ਬਿਰਦ = ਸੁਭਾਅ ਹੀ ਪਤਿਤ = ਪਾਪੀਆਂ ਦਾ ਉਧਾਰਣੁ = ਉਧਾਰ ਕਰਨ ਵਾਲਾ ਹੈ॥੨੧॥੧੭॥ ਜੈਸਾ ਕਿ:

**ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ॥** *(ਬਿਹਾਗੜਾ ਮ: ੫, ਅੰਗ ੫੪੭)*

# ਵਾਰ ੧੮

## ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਮੰਗਲਾਚਰਣ)

## ਇਕ ਕਵਾਉ ਪਸਾਉ ਕਰਿ; ਓਅੰਕਾਰ ਅਨੇਕ ਅਕਾਰਾ।

ਓਅੰਕਾਰ = ਮੰਗਲ ਰੂਪ ਪਰਮਾਤਮਾ ਨੇ ਇਕ ਕਵਾਉ = ਫੁਰਨੇ ਤੋਂ ਅਨੇਕਾਂ ਅਕਾਰਾਂ ਵਾਲੀ ਸ੍ਰਿਸ਼ਟੀ ਦਾ ਪਸਾਉ = ਪਸਾਰਾ, ਭਾਵ ਫੈਲਾਅ ਕਰਿ = ਕੀਤਾ ਹੈ, ਪਹਿਲਾਂ ਮਾਇਆ ਦੁਆਰਾ ਸੂਖਮ ਤੱਤ ਬਣਾਏ। ਫਿਰ :

## ਪਉਣੁ ਪਾਣੀ ਬੈਸੰਤਰੋ; ਧਰਤਿ ਅਗਾਸਿ ਨਿਵਾਸੁ ਵਿਥਾਰਾ।

ਪਉਣੁ = ਹਵਾ, ਪਾਣੀ = ਜਲ, ਬੈਸੰਤਰੋ = ਅੱਗ, ਧਰਤਿ = ਧਰਤੀ, ਅਗਾਸਿ = ਆਕਾਸ਼, ਇਨ੍ਹਾਂ ਪੰਜ ਅਸਥੂਲ ਤੱਤਾਂ ਦਾ ਵਿਥਾਰਾ = ਵਿਸਥਾਰ ਕਰ ਕੇ ਇਨ੍ਹਾਂ ਵਿਚ ਆਪਣੀ ਚੇਤਨ ਸੱਤਾ ਦਾ ਨਿਵਾਸੁ = ਵਾਸਾ ਕੀਤਾ ਹੈ।

## ਜਲ ਥਲ ਤਰਵਰ ਪਰਬਤਾਂ; ਜੀਅ ਜੰਤ ਆਗਣਤ ਅਪਾਰਾ।

ਇਨ੍ਹਾਂ ਪੰਜ ਤੱਤਾਂ ਤੋਂ ਜਲ = ਪਾਣੀ, ਥਲ = ਧਰਤੀ, ਤਰਵਰ = ਰੁੱਖ, ਪਰਬਤ ਅਤੇ ਅਣਗਿਣਤ ਤੇ ਅਪਾਰਾ = ਬੇਅੰਤ ਹੀ ਜੀਅ = ਅਸਥੂਲ ਤੇ ਜੰਤ = ਸੂਖਮ ਜੀਵ ਪੈਦਾ ਕਰ ਦਿੱਤੇ ਹਨ।

## ਇਕ ਵਰਭੰਡੁ ਅਖੰਡੁ ਹੈ; ਲਖ ਵਰਭੰਡ ਪਲਕ ਪਲਕਾਰਾ।

ਇਕ ਵਰਭੰਡੁ = ਪਰਮਾਤਮਾ ਹੀ ਅਖੰਡੁ = ਖੰਡਣ ਤੋਂ ਰਹਿਤ ਭਾਵ ਇਕ-ਰਸ ਹੈ ਅਤੇ ਉਸ ਨੇ ਪਲਕ ਪਲਕਾਰਾ = ਅੱਖ ਝਮਕਣ ਦੇ ਸਮੇਂ ਵਿਚ ਹੀ ਵਰਭੰਡ = ਬ੍ਰਹਿਮੰਡ ਪੈਦਾ ਕੀਤੇ ਹਨ।

## ਕੁਦਰਤਿ ਕੀਮ ਨ ਜਾਣੀਐ; ਕੇਵਡੁ ਕਾਦਰੁ ਸਿਰਜਣਹਾਰਾ।

ਕਾਦਰ ਦੀ ਬਣਾਈ ਕੁਦਰਤਿ = ਸ਼ਕਤੀ ਦੀ ਕੀਮ = ਕੀਮਤ ਨ = ਨਹੀਂ ਜਾਣੀਐ = ਜਾਣੀ ਜਾ ਸਕਦੀ ਅਤੇ ਕੁਦਰਤ ਨੂੰ ਸਿਰਜਣਹਾਰਾ = ਰਚਣ ਵਾਲਾ ਕਾਦਰੁ = ਕੁਦਰਤ ਦਾ ਮਾਲਕ ਪਰਮਾਤਮਾ ਕੇਵਡੁ = ਕਿੱਡਾ ਕੁ ਵੱਡਾ ਹੈ ? ਇਸ ਦੇ ਬਾਰੇ ਨਹੀਂ ਜਾਣਿਆ ਜਾ ਸਕਦਾ।

## ਅੰਤ ਬਿਅੰਤ; ਨ ਪਾਰਾਵਾਰਾ॥੧॥

ਪਰਮਾਤਮਾ ਬਿਅੰਤ = ਅਪਾਰ ਹੈ ਅਤੇ ਜਿਸ ਦਾ ਕੋਈ ਪਾਰਾਵਾਰਾ = ਉਰਾਰ-ਪਾਰ ਨ = ਨਹੀਂ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ॥੧॥ ਜੈਸਾ ਕਿ :

**ਅੰਤੁ ਨ ਜਾਪੈ ਪਾਰਾਵਾਰੁ॥** *(ਜਪੁ ਜੀ ਸਾਹਿਬ, ਅੰਗ ੫)*

### ਪਉੜੀ ੨ (ਪਿਛਲੇ ਸਿਧਾਂਤ ਅਨੁਸਾਰ)

## ਕੇਵਡੁ ਵਡਾ ਆਖੀਐ; ਵਡੇ ਦੀ ਵਡੀ ਵਡਿਆਈ।

ਪਰਮਾਤਮਾ ਨੂੰ ਕੇਵਡੁ = ਕਿੱਡਾ ਕੁ ਵੱਡਾ ਆਖੀਏ ? ਉਸ ਵੱਡੇ ਦੀ ਤਾਂ ਵਡਿਆਈ = ਸ਼ੋਭਾ ਵੱਡੀ ਹੈ।

## ਵਡੀਹੂ ਵਡਾ ਆਖੀਐ; ਸੁਣਿ ਸੁਣਿ ਆਖਣੁ ਆਖ ਸੁਣਾਈ।

ਪਰਮਾਤਮਾ ਦੀ ਵਡਿਆਈ ਨੂੰ ਵਡੀਹੂ = ਵੱਡੀ ਤੋਂ ਵੱਡੀ ਆਖੀਐ = ਆਖਿਆ ਜਾਂਦਾ ਹੈ। ਹਰ ਕੋਈ ਪਰਮਾਤਮਾ ਦੇ ਆਖਣੁ = ਪ੍ਰਸੰਗਾਂ ਨੂੰ ਸੁਣ ਸੁਣ ਕੇ ਹੀ ਆਖਦਾ ਅਤੇ ਸੁਣਾਈ = ਸੁਣਾਉਂਦਾ ਹੈ।

## ਰੋਮ ਰੋਮ ਵਿਚਿ ਰਖਿਓਨੁ; ਕਰਿ ਵਰਭੰਡ ਕਰੋੜ ਸਮਾਈ।

ਪਰਮਾਤਮਾ ਨੇ ਕਰੋੜਾਂ ਹੀ ਵਰਭੰਡ = ਬ੍ਰਹਿਮੰਡ ਬਣਾ ਕਰਕੇ ਆਪਣੇ ਰੋਮ ਰੋਮ ਵਿਚ ਰਖਿਓਨੁ = ਰੱਖੇ ਹੋਏ ਹਨ ਅਤੇ ਆਪ ਉਨ੍ਹਾਂ ਸਭਨਾਂ ਵਿਚ ਸਮਾਈ = ਸਮਾ ਰਿਹਾ ਹੈ।

## ਇਕ ਕਵਾਉ ਪਸਾਉ ਜਿਸ; ਤੋਲਿ ਅਤੋਲੁ ਨ ਤੁਲਿ ਤੁਲਾਈ।

ਜਿਸ ਦੇ ਇਕ ਕਵਾਉ = ਫੁਰਨੇ ਤੋਂ ਸਾਰਾ ਪਸਾਉ = ਪਸਾਰਾ ਪੱਸਰਿਆ ਹੈ, ਉਸ ਦੇ ਤੋਲਿ = ਵਜ਼ਨ ਨੂੰ ਅਤੋਲੁ = ਤੋਲਿਆ ਨਹੀਂ ਜਾ ਸਕਦਾ ਅਤੇ ਨਾ ਹੀ ਤੁਲਾਈ = ਤੋਲਣ ਵਾਸਤੇ ਕੋਈ ਤੁਲਿ = ਤੱਕੜੀ ਹੈ, ਭਾਵ ਸ਼ਾਸਤਰ ਪ੍ਰਮਾਣ ਰੂਪ ਵੱਟੇ ਨਹੀਂ ਹਨ ਤੇ ਬੁੱਧ ਰੂਪੀ ਤਰਾਜ਼ੂ ਨਹੀਂ ਹੈ।

## ਵੇਦ ਕਤੇਬਹੁ ਬਾਹਰਾ; ਅਕਥ ਕਹਾਣੀ ਕਥੀ ਨ ਜਾਈ।

ਪਰਮਾਤਮਾ ਵੇਦ ਤੇ ਕਤੇਬਹੁ = ਕਤੇਬਾਂ ਦੇ ਗਿਆਨ ਤੋਂ ਬਾਹਰਾ = ਪਰ੍ਹੇ ਹੈ ਅਤੇ ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਕਹਾਣੀ = ਕਥਾ ਕਥੀ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ, ਭਾਵ ਉਹ ਬੇਅੰਤ ਹੈ।

## ਅਬਿਗਤਿ ਗਤਿ; ਕਿਵ ਅਲਖ ਲਖਾਈ ॥੨॥

ਉਸ ਅਬਿਗਤਿ = ਨਾਸ਼ ਤੋਂ ਰਹਿਤ ਅਤੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਦੀ ਪ੍ਰਾਪਤੀ ਵਾਲੀ ਗਤਿ = ਮਰਿਆਦਾ ਨੂੰ ਕਿਵ = ਕਿਵੇਂ ਲਖਾਈ = ਜਾਣਿਆ ਜਾ ਸਕਦਾ ਹੈ ? ਭਾਵ ਨਹੀਂ ਜਾਣਿਆ ਜਾ ਸਕਦਾ।

### ਪਉੜੀ ੩ (ਕੁਦਰਤ)

## ਜੀ ਉਪਾਇ ਤਨੁ ਸਾਜਿਆ; ਮੁਹੁ ਅਖੀ ਨਕੁ ਕੰਨ ਸਵਾਰੇ।

('ਅੱਖੀਂ' ਬਿੰਦੀ ਨਾਲ ਬੋਲੋ)

ਪਰਮਾਤਮਾ ਨੇ ਚੇਤਨ ਸੱਤਾ ਪਾ ਕੇ ਜੀ = ਜੀਵ ਉਪਾਇ = ਪੈਦਾ ਕਰ ਕੇ ਤਨੁ = ਸਰੀਰ ਨੂੰ ਸਾਜਿਆ = ਬਣਾਇਆ ਹੈ, ਜਿਸ ਵਿਚ ਮੁਹੁ = ਮੂੰਹ, ਅਖੀ = ਅੱਖ, ਨੱਕ, ਕੰਨ ਲਾ ਕੇ ਅੰਗ ਸਵਾਰੇ = ਸਵਾਰ ਦਿੱਤੇ।

## ਹਥ ਪੈਰ ਦੇ ਦਾਤਿ ਕਰਿ; ਸਬਦ ਸੁਰਤਿ ਸੁਭ ਦਿਸਟਿ ਦੁਆਰੇ।

ਪਰਮਾਤਮਾ ਨੇ ਕੰਮ ਕਰਿ = ਕਰਨ ਲਈ ਹੱਥਾਂ ਪੈਰਾਂ ਦੀ ਦਾਤ ਦੇ = ਦਿੱਤੀ ਹੈ ਅਤੇ ਸ਼ਬਦ ਨੂੰ ਸਮਝਣ

ਲਈ ਸੁਰਤਿ = ਚਿੱਤ ਅਤੇ ਦੇਖਣ ਲਈ ਸੁਭ = ਸ੍ਰੇਸ਼ਟ ਦਿਸਟਿ = ਨਜ਼ਰ ਅਤੇ ਗੁਦਾ ਅਤੇ ਲਿੰਗ, ਇਨ੍ਹਾਂ ਨਾਲ ਮਿਲਾ ਕੇ ਨੌਂ ਦੁਆਰੇ = ਦਰਵਾਜ਼ੇ ਬਣਾਏ ਹਨ। ਜੈਸਾ ਕਿ :

**ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥**
**ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥**
**ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥** *(ਮਾਝ ਵਾਰ ਮ: ੧, ਅੰਗ ੧੩੮)*

## ਕਿਰਤਿ ਵਿਰਤਿ ਪਰਕਿਰਤ ਬਹੁ; ਸਾਸਿ ਗਿਰਾਸਿ ਨਿਵਾਸੁ ਸੰਜਾਰੇ।

ਪਰਮਾਤਮਾ ਨੇ ਕਿਰਤਿ = ਕੰਮ ਕਰਨ ਲਈ, ਵਿਰਤਿ = ਉਪਜੀਵਕਾ ਕਮਾਉਣ ਲਈ ਅਤੇ ਬਹੁ = ਕਈ ਢੰਗਾਂ ਨਾਲ ਪਰਕਿਰਤ = ਦੂਜਿਆਂ ਦੀ ਸੇਵਾ ਕਰਨ ਲਈ ਦੇਹੀ ਦੇ ਅੰਦਰ ਸਾਸ ਗਿਰਾਸ, ਭਾਵ ਬਾਹਰ ਜਾਣ ਵਾਲੀ ਪੌਣ ਸਾਸ ਤੇ ਅੰਦਰ ਜਾਣ ਵਾਲੀ ਗਿਰਾਸ ਇਹ ਸਭ ਜੀਵਾਂ ਵਿਚ ਪਾ ਕੇ ਸਾਰਿਆਂ ਦੇ ਅੰਦਰ ਨਿਵਾਸੁ = ਵਾਸਾ ਕਰ ਕੇ ਸੰਜਾਰੇ = ਸਾਰਿਆਂ ਵਿਚ ਮਿਲਿਆ ਹੋਇਆ ਹੈ।

## ਰਾਗ ਰੰਗ ਰਸ ਪਰਸ ਦੇ; ਗੰਧ ਸੁਗੰਧ ਸੰਧਿ ਪਰਕਾਰੇ।

ਕੰਨਾਂ ਵਿਚ ਰਾਗ, ਅੱਖਾਂ ਵਿਚ ਰੰਗ, ਜੀਭ ਵਿਚ ਰਸ, ਚਮੜੀ ਵਿਚ ਪਰਸ = ਸਪਰਸ਼ਤਾ ਦੇ ਕੇ ਨੱਕ ਵਿਚ ਗੰਧਾਂ ਵਿੱਚੋਂ ਸੁਗੰਧੀਆਂ ਦੇ ਸੰਧਿ = ਮੇਲਣ ਦਾ ਪ੍ਰਕਾਰ ਬਖ਼ਸ਼ਿਆ ਹੈ।

## ਛਾਦਨ ਭੋਜਨ ਬੁਧਿ ਬਲੁ; ਟੇਕ ਬਿਬੇਕ ਵੀਚਾਰ ਵੀਚਾਰੇ।

ਛਾਦਨ = ਕੱਪੜੇ, ਭੋਜਨ, ਬੁਧਿ = ਬੁੱਧੀ ਤੇ ਬਲ ਦਿੱਤਾ ਹੈ ਤੇ ਜੀਵਾਤਮਾ ਦੇ ਉੱਧਾਰ ਲਈ ਬਿਬੇਕ (ਬਿਬ + ਏਕ) ਬਿਬ = ਦੋ ਭਾਵ ਜੀਵ ਤੇ ਈਸ ਦੀ ਏਕ = ਏਕਤਾ ਦਾ ਟੇਕ = ਆਸਰਾ ਦਿੱਤਾ ਹੈ, ਇਸ ਗਿਆਨ ਦੀ ਸ਼ੁਭ ਵਿਚਾਰ ਨੂੰ ਜੀਵ ਵਿਚਾਰ ਲਵੇ।

## ਦਾਨੇ ਕੀਮਤਿ ਨ ਪਵੈ; ਬੇਸੁਮਾਰ ਦਾਤਾਰ ਪਿਆਰੇ।

ਤੇਰੇ ਦਾਨੇ = ਦਾਨ ਦੀ ਕੀਮਤ ਨ = ਨਹੀਂ ਪਵੈ = ਪੈ ਸਕਦੀ, ਇਸ ਕਰਕੇ ਹੇ ਪਿਆਰੇ ਦਾਤਾਰ = ਦਾਤਾਂ ਦੇਣ ਵਾਲੇ ਪ੍ਰਭੂ ! ਤੇਰੀ ਕੀਮਤ ਕੋਈ ਕਿਵੇਂ ਪਾ ਸਕਦਾ ਹੈ ? ਤੇਰੇ ਗੁਣ ਬੇਸੁਮਾਰ = ਬੇਅੰਤ, ਭਾਵ ਅਣਗਿਣਤ ਹਨ। ਜੈਸਾ ਕਿ :

**ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥**

*(ਸੋਹਿਲਾ, ਗਉੜੀ ਦੀਪਕੀ ਮ: ੧, ਅੰਗ ੧੨)*

## ਲੇਖ ਅਲੇਖ; ਅਸੰਖ ਅਪਾਰੇ ॥੩॥

ਪਰਮਾਤਮਾ ਦੇ ਲੇਖ = ਲੇਖੇ ਨੂੰ ਅਲੇਖ = ਲਿਖਿਆ ਨਹੀਂ ਜਾ ਸਕਦਾ ਅਤੇ ਅਸੰਖ = ਸੰਖਿਆ ਤੋਂ ਰਹਿਤ ਹੈ ਅਤੇ ਅਪਾਰੇ = ਜਿਸ ਦਾ ਕੋਈ ਉਰਾਰ-ਪਾਰ ਨਹੀਂ ਹੈ।

### ਪਉੜੀ ੪ (ਕੁਦਰਤ ਲੇਖੇ ਵਿਚ ਹੈ)

## ਪੰਜ ਤਤੁ ਪਰਵਾਣੁ ਕਰਿ; ਖਾਣੀ ਚਾਰੇ ਜਗਤੁ ਉਪਾਇਆ।

ਪਰਮਾਤਮਾ ਨੇ ਪੰਜ ਤੱਤਾਂ ਨੂੰ ਪਰਵਾਣੁ = ਪਰਵਾਣਨੀਕ ਕਰ ਕੇ ਚਾਰ ਖਾਣੀਆਂ (ਅੰਡਜ, ਜੇਰਜ,

ਸੇਤਜ, ਉਤਭੁਜ) ਵਿਚ ਜਗਤੁ = ਸ੍ਰਿਸ਼ਟੀ ਨੂੰ ਚੌਰਾਸੀ ਲੱਖ ਜੂਨਾਂ ਵਿਚ ਉਪਾਇਆ = ਪੈਦਾ ਕੀਤਾ ਹੈ। ਇਕ ਪੱਧਤੀ ਅਨੁਸਾਰ ਹਰੇਕ ਖਾਣੀ ਵਿਚ ਇੱਕੀ ਇੱਕੀ ਲੱਖ ਜੂਨਾਂ ਹਨ।

## ਲਖ ਚਉਰਾਸੀ ਜੂਨਿ ਵਿਚ; ਆਵਾਗਵਣ ਚਲਤੁ ਵਰਤਾਇਆ।

ਚੌਰਾਸੀ ਲੱਖ ਜੂਨਾਂ ਪੈਦਾ ਕਰ ਕੇ ਹਰ ਇਕ ਜੂਨ ਵਿਚ ਆਵਾਗਵਣ = ਜਨਮ ਮਰਨ ਦੇ ਕੌਤਕ ਵਰਤਾਇਆ = ਵਰਤਾਏ ਹਨ।

## ਇਕਸ ਇਕਸ ਜੂਨਿ ਵਿਚਿ; ਜੀਅ ਜੰਤ ਅਣਗਣਤ ਵਧਾਇਆ।

ਇਕਸ ਇਕਸ = ਇਕ ਇਕ ਜੂਨ ਵਿਚ ਅਣਗਣਤ = ਬੇਸ਼ੁਮਾਰ ਜੀਵ-ਜੰਤੂਆਂ ਦੀ ਗਿਣਤੀ ਨੂੰ ਵਧਾਇਆ = ਵਧਾਉਣਾ ਕੀਤਾ ਹੈ।

## ਲੇਖੈ ਅੰਦਰਿ ਸਭ ਕੋ; ਸਭਨਾ ਮਸਤਕਿ ਲੇਖੁ ਲਿਖਾਇਆ।

ਸਭ ਕੋ = ਕੁਝ ਉਸ ਪ੍ਰਭੂ ਦੇ ਲੇਖੈ = ਹਿਸਾਬ ਵਿਚ ਹੈ ਅਤੇ ਸਭਨਾ = ਸਾਰਿਆਂ ਦੇ ਮਸਤਕਿ = ਮੱਥੇ ਉੱਤੇ ਕਰਮਾਂ ਦਾ ਲੇਖ ਲਿਖਾਇਆ = ਲਿਖਿਆ ਹੈ।

## ਲੇਖੈ ਸਾਸ ਗਿਰਾਸ ਦੇ; ਲੇਖ ਲਿਖਾਰੀ ਅੰਤ ਨ ਪਾਇਆ।

ਪਰਮਾਤਮਾ ਸਾਸ = ਸਾਹ ਤੇ ਗਿਰਾਸ = ਗਰਾਹੀ ਲੇਖੈ = ਹਿਸਾਬ ਵਿਚ ਹੀ ਦੇ = ਦਿੰਦਾ ਹੈ, ਉਸ ਦੇ ਲੇਖ = ਹਿਸਾਬ ਨੂੰ ਲਿਖਾਰੀ = ਲਿਖਣ ਵਾਲੇ ਉਸ ਦਾ ਅੰਤ ਨ = ਨਹੀਂ ਪਾ ਸਕੇ।

## ਆਪਿ ਅਲੇਖ; ਨ ਅਲਖ ਲਖਾਇਆ ॥੪॥

ਪਰਮਾਤਮਾ ਆਪ ਅਲੇਖ = ਲੇਖੇ ਤੋਂ ਰਹਿਤ ਹੈ ਅਤੇ ਨ = ਨਾ ਹੀ ਉਸ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਾਇਆ = ਜਾਣਿਆ ਜਾ ਸਕਦਾ ਹੈ ॥੪॥

### ਪਉੜੀ ੫ (ਕੁਦਰਤ ਭੈ ਵਿਚ ਹੈ)

## ਭੈ ਵਿਚਿ ਧਰਤਿ ਆਗਾਸੁ ਹੈ; ਨਿਰਾਧਾਰ ਭੈ ਭਾਰ ਧਰਾਇਆ।

ਧਰਤਿ = ਧਰਤੀ ਅਤੇ ਆਗਾਸੁ = ਅਕਾਸ਼ ਪਰਮਾਤਮਾ ਦੇ ਭੈ = ਡਰ ਵਿਚ ਹੈ, ਪਰਮਾਤਮਾ ਨੇ ਇਨ੍ਹਾਂ ਨੂੰ ਨਿਰਾਧਾਰ = ਬਿਨਾਂ ਆਸਰੇ ਤੋਂ ਭੈ = ਡਰ ਦੇ ਭਾਰ ਹੇਠਾਂ ਧਰਾਇਆ = ਟਿਕਾਇਆ ਹੋਇਆ ਹੈ।

## ਪਉਣੁ ਪਾਣੀ ਬੈਸੰਤਰੋ; ਭੈ ਵਿਚਿ ਰਖੈ ਮੇਲਿ ਮੇਲਾਇਆ।

ਪਰਮਾਤਮਾ ਨੇ ਪਉਣੁ = ਹਵਾ, ਪਾਣੀ = ਜਲ ਅਤੇ ਬੈਸੰਤਰੋ = ਅੱਗ ਨੂੰ ਆਪਣੇ ਭੈ = ਡਰ ਵਿਚ ਰਖੈ = ਰੱਖ ਕੇ ਇਨ੍ਹਾਂ ਦਾ ਆਪਸ ਵਿਚ ਮੇਲ ਮਿਲਾਇਆ ਹੋਇਆ ਹੈ।

## ਪਾਣੀ ਅੰਦਰਿ ਧਰਤਿ ਧਰਿ; ਵਿਣੁ ਥੰਮ੍ਹਾਂ ਆਗਾਸੁ ਰਹਾਇਆ।

ਪਾਣੀ = ਜਲ ਅੰਦਰਿ = ਵਿਚ ਧਰਤਿ = ਧਰਤੀ ਨੂੰ ਧਰ = ਰੱਖਿਆ ਹੋਇਆ ਹੈ ਅਤੇ ਆਗਾਸੁ = ਅਕਾਸ਼ ਨੂੰ ਥੰਮ੍ਹਾਂ ਦੇ ਸਹਾਰੇ ਤੋਂ ਵਿਣੁ = ਬਗ਼ੈਰ ਰਹਾਇਆ = ਰੱਖਿਆ ਹੋਇਆ ਹੈ। ਜੈਸਾ ਕਿ :

**ਬਿਨੁ ਥੰਮਾ ਗਗਨ ਰਹਾਇਆ ॥** *(ਚੰਡੀ ਦੀ ਵਾਰ, ਸ੍ਰੀ ਦਸਮ ਗ੍ਰੰਥ)*

## ਕਾਠੈ ਅੰਦਰਿ ਅਗਨਿ ਧਰਿ; ਕਰ ਪਰਫੁਲਤੁ ਸੁਫਲੁ ਫਲਾਇਆ।

ਪਰਮਾਤਮਾ ਨੇ ਕਾਠੈ = ਲੱਕੜ ਦੇ ਅੰਦਰਿ = ਵਿਚ ਅਗਨਿ = ਅੱਗ ਧਰਿ = ਰੱਖੀ ਹੋਈ ਹੈ, ਪਰ ਫਿਰ ਵੀ ਪਾਨੀ ਦੁਆਰਾ ਇਨ੍ਹਾਂ ਨੂੰ ਪਰਫੁਲਤੁ = ਹਰਿਆ ਭਰਿਆ ਕਰ ਕੇ ਸੁਫਲੁ = ਸ੍ਰੇਸ਼ਟ ਫਲਾਂ ਸਹਿਤ ਫਲਾਇਆ = ਫੈਲਾਅ ਵਾਲਾ ਕੀਤਾ ਹੋਇਆ ਹੈ।

## ਨਵੀਂ ਦੁਆਰੀਂ ਪਵਣ ਧਰਿ; ਭੈ ਵਿਚਿ ਸੂਰਜ ਚੰਦ ਚਲਾਇਆ।

ਨਵੀਂ = ਨੌਂ ਦੁਆਰੀਂ = ਦਰਵਾਜ਼ਿਆਂ ਵਾਲੇ ਸਰੀਰ ਵਿਚ ਪਰਮਾਤਮਾ ਨੇ ਪਵਣ = ਹਵਾ ਨੂੰ ਧਰਿ = ਰੱਖਿਆ ਹੋਇਆ ਹੈ ਤੇ ਆਪਣੇ ਭੈ = ਡਰ ਵਿਚ ਚੰਦ ਤੇ ਸੂਰਜ ਨੂੰ ਚਲਾਇਆ = ਚਲਾਉਣਾ ਕੀਤਾ ਹੋਇਆ ਹੈ।

## ਨਿਰਭਉ ਆਪਿ; ਨਿਰੰਜਨੁ ਰਾਇਆ॥੫॥

ਸਾਰੀ ਸ੍ਰਿਸ਼ਟੀ ਦਾ ਰਾਇਆ = ਰਾਜਾ ਰੂਪ ਪ੍ਰਭੂ ਆਪ ਨਿਰਭਉ = ਡਰ ਤੋਂ ਰਹਿਤ ਅਤੇ ਨਿਰੰਜਨ (ਨਿਰ + ਅੰਜਨ) ਅੰਜਨ = ਮਾਇਆ ਦੀ ਕਾਲਖ ਤੋਂ ਨਿਰ = ਰਹਿਤ ਹੈ॥੫॥ ਜੈਸਾ ਕਿ :

**ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥**
**ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥**
**ਭੈ ਵਿਚਿ ਸਿਧ ਬੁਧ ਸੁਰ ਨਾਥ॥ ਭੈ ਵਿਚਿ ਆਡਾਣੇ ਆਕਾਸ॥**
**ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥**
**ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥੧॥**

*(ਆਸਾ ਦੀ ਵਾਰ ਮ: ੧, ਅੰਗ ੪੬੫)*

### ਪਉੜੀ ੬ (ਕਾਦਰ ਦਾ ਅੰਤ ਨਹੀਂ)

## ਲਖ ਅਸਮਾਣ ਉਚਾਣਿ ਚੜਿ; ਉਚਾ ਹੋਇ ਨ ਅੰਬੜਿ ਸਕੈ।

('ਚੜਿ' ਭਾਰਾ ਬੋਲੋ ਅਤੇ 'ਸੱਕੈ' ਅੱਧਕ ਸਹਿਤ ਬੋਲੋ)

ਜੇਕਰ ਕੋਈ ਲੱਖਾਂ ਅਸਮਾਨਾਂ ਦੀ ਉਚਾਣਿ = ਉਚਾਈ ਚੜਿ = ਚੜ੍ਹ ਕੇ ਇਤਨਾ ਉੱਚਾ ਹੋਇ = ਹੋ ਜਾਵੇ, ਫਿਰ ਵੀ ਉਹ ਪਰਮਾਤਮਾ ਤਕ ਅੰਬੜਿ = ਅੱਪੜ (ਪਹੁੰਚ) ਨ = ਨਹੀਂ ਸਕੈ = ਸਕਦਾ।

## ਊਚੀ ਹੂ ਊਚਾ ਘਣਾ; ਥਾਉ ਗਿਰਾਉ ਨ ਨਾਉ ਅਥਕੈ।

('ਅਥੱਕੈ' ਅੱਧਕ ਸਹਿਤ ਬੋਲੋ)

ਇਸ ਲੋਕ ਹੂ = ਤੋਂ ਊਚੀ = ਉੱਚੇ ਬੈਕੁੰਠ ਤੋਂ ਭੀ ਵਾਹਿਗੁਰੂ ਬਹੁਤ ਉੱਚਾ ਅਤੇ ਘਣਾ = ਗਹਿਰਾ ਹੈ, ਉਸ ਦੀ ਨ = ਨਾ ਕੋਈ ਥਾਉ = ਜਗ੍ਹਾ ਹੈ ਤੇ ਨਾ ਕੋਈ ਗਿਰਾਉ = ਪਿੰਡ ਤੇ ਕੋਈ ਖ਼ਾਸ ਨਾਉ = ਨਾਮ ਵੀ ਨਹੀਂ ਹੈ ਅਤੇ ਜੋ ਅਥਕੈ = ਅਥੱਕ ਹੈ, ਭਾਵ ਇਕ-ਰਸ ਨਿਰੰਤਰ ਹੈ।

## ਲਖ ਪਤਾਲ ਨੀਵਾਣਿ ਜਾਇ; ਨੀਵਾ ਹੋਇ ਨ ਨੀਵੈ ਤਕੈ।

('ਤੱਕੈ' ਬੋਲੋ)

ਜੇਵਰ ਲੱਖਾਂ ਹੀ ਪਤਾਲਾਂ ਦੀ ਨੀਵਾਣਿ = ਡੂੰਘਾਈ ਵੱਲ ਜਾਇ = ਜਾ ਕੇ ਵੀ ਨੀਵੇਂ ਤੋਂ ਨੀਵਾਂ ਹੋ ਕੇ ਤੱਕੇ, ਫਿਰ ਵੀ ਪਰਮਾਤਮਾ ਤਕ ਪਹੁੰਚ ਨਹੀਂ ਕਰ ਸਕਦਾ।

## ਪੂਰਬਿ ਪਛਮਿ ਉਤਰਾਧਿ; ਦਖਣਿ ਫੇਰਿ ਚਉਫੇਰਿ ਨ ਢਕੈ।

('ਢੱਕੈ' ਅੱਧਕ ਸਹਿਤ ਬੋਲੋ)

ਪਰਮਾਤਮਾ ਪੂਰਬ, ਪੱਛਮ, ਉਤਰਾਧਿ = ਉੱਤਰ ਦਿਸ਼ਾ ਅਤੇ ਹੋਰ ਸਾਰੀਆਂ ਛੋਟੀਆਂ ਦਿਸ਼ਾਵਾਂ ਤੇ ਦੱਖਣ ਵਿਚ ਫੇਰਿ = ਫਿਰਦਾ ਹੈ, ਪਰ ਚਉਫੇਰਿ = ਚਾਰੇ ਦਿਸ਼ਾਵਾਂ ਪਰਮਾਤਮਾ ਨੂੰ ਢਕੈ = ਛੁਪਾ ਨਹੀਂ ਸਕਦੀਆਂ, ਭਾਵ ਪਰਛਿੰਨ ਅਲਪ ਵਸਤੂ ਹੋਵੇ, ਤਦ ਦੇਸ਼ ਕਾਲ ਵਸਤੂ ਦੇ ਭੇਦ ਕਰਕੇ ਲੁਕ ਸਕਦੀ ਹੈ, ਪਰ ਉਹ ਪਰਮਾਤਮਾ ਸਰਬ ਦੇਸ਼, ਸਰਬ ਕਾਲ, ਸਰਬ ਵਸਤੂ ਵਿਖੇ ਅਕਾਸ਼ ਵਤ ਵਿਆਪਕ ਹੋ ਰਿਹਾ ਹੈ। ਇਸ ਕਰਕੇ ਉਸ :

## ਓੜਕ ਮੂਲੁ ਨ ਲਭਈ; ਉਤਪਤਿ ਪਰਲਉ ਅਖਿ ਫਰਕੈ।

('ਫਰੱਕੈ' ਅੱਧਕ ਸਹਿਤ ਬੋਲੋ)

ਪਰਮਾਤਮਾ ਦਾ ਓੜਕ = ਅੰਤ ਅਤੇ ਮੂਲੁ = ਮੁੱਢ ਨ = ਨਹੀਂ ਲਭਈ = ਲੱਭਿਆ ਜਾ ਸਕਦਾ ਅਤੇ ਪਰਮਾਤਮਾ ਅਖਿ = ਅੱਖ ਫਰਕਣ ਦੇ ਸਮੇਂ ਵਿਚ ਸ੍ਰਿਸ਼ਟੀ ਨੂੰ ਉਤਪਤਿ = ਪੈਦਾ ਕਰ ਸਕਦਾ ਹੈ ਅਤੇ ਪਰਲਉ = ਨਾਸ਼ ਕਰ ਸਕਦਾ ਹੈ। ਜੈਸਾ ਕਿ :

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** *(ਗਉੜੀ ਸੁਖਮਨੀ ਮ: ੫, ਅੰਗ ੨੮੪)*

## ਫੁਲਾਂ ਅੰਦਰਿ; ਵਾਸ ਮਹਕੈ ॥੬॥

('ਮਹੱਕੈ)' ਅੱਧਕ ਸਹਿਤ ਬੋਲੋ)

ਜਿਵੇਂ ਫੁੱਲਾਂ ਦੇ ਅੰਦਰਿ = ਵਿਚ ਵਾਸ = ਸੁਗੰਧੀ ਮਹਕੈ = ਮਹਿਕਦੀ ਹੈ, ਇਸੇ ਤਰ੍ਹਾਂ ਪਰਮਾਤਮਾ ਸਾਰਿਆਂ ਵਿਚ ਚੇਤਨਾ ਸੱਤਾ ਰੂਪ ਹੋ ਕੇ ਜੀਵਨ ਰੂਪ ਮਹਿਕ ਦੇ ਰਿਹਾ ਹੈ ॥੬॥

### ਪਉੜੀ ੭ (ਕੁਦਰਤ ਦਾ ਭੇਦ ਕਾਦਰ ਜਾਣਦਾ ਹੈ)

## ਓਅੰਕਾਰਿ ਆਕਾਰ ਕਰਿ; ਥਿਤਿ ਨ ਵਾਰੁ ਨ ਮਾਹੁ ਜਣਾਇਆ।

ਓਅੰਕਾਰਿ = ਮੰਗਲ ਰੂਪ ਪਰਮਾਤਮਾ ਨੇ ਜਦੋਂ ਜਗਤ ਦਾ ਆਕਾਰ = ਵਿਸਥਾਰ, ਭਾਵ ਰਚਨਾ ਕਰਿ = ਕੀਤੀ, ਉਦੋਂ ਕੋਈ ਵੀ ਥਿੱਤਾਂ, ਵਾਰਾਂ ਨੂੰ ਤੇ ਮਾਹੁ = ਮਹੀਨਿਆਂ ਨੂੰ ਨ = ਨਹੀਂ ਜਣਾਇਆ = ਜਾਣਦਾ ਸੀ ਕਿ ਕਦੋਂ ਸੰਸਾਰ ਦੀ ਰਚਨਾ ਕੀਤੀ ਹੈ। ਜੈਸਾ ਕਿ :

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥** *(ਜਪੁ ਜੀ ਸਾਹਿਬ, ਅੰਗ ੪)*

## ਨਿਰੰਕਾਰੁ ਆਕਾਰੁ ਵਿਣੁ; ਏਕੰਕਾਰ ਨ ਅਲਖੁ ਲਖਾਇਆ।

ਨਿਰੰਕਾਰੁ = ਨਿਰਾਕਾਰ ਪ੍ਰਭੂ ਅਕਾਰਾਂ ਤੋਂ ਵਿਣੁ = ਬਗ਼ੈਰ ਹੈ, ਉਸ ਏਕੰਕਾਰ = ਪ੍ਰਭੂ ਦੇ ਅਲਖੁ = ਲਖਣ ਤੋਂ ਰਹਿਤ ਸਰੂਪ ਨੂੰ ਲਖਾਇਆ = ਜਾਣਿਆ ਨ = ਨਹੀਂ ਜਾ ਸਕਦਾ।

## ਆਪੇ ਆਪਿ ਉਪਾਇ ਕੈ; ਆਪੇ ਅਪਣਾ ਨਾਉਂ ਧਰਾਇਆ।

ਪਰਮਾਤਮਾ ਨੇ ਆਪੇ ਆਪਿ = ਆਪਣੇ ਆਪ ਤੋਂ ਹੀ ਸੰਸਾਰ ਨੂੰ ਉਪਾਇ ਕੈ = ਪੈਦਾ ਕੀਤਾ ਹੈ ਅਤੇ

ਆਪਣੇ ਆਪ ਹੀ ਆਪਣਾ ਨਾਉਂ = ਨਾਮ ਸੰਤਾਂ, ਭਗਤਾਂ **ਵਾ:** ਵੇਦਾਂ ਸ਼ਾਸਤਰਾਂ ਵਿਚ ਧਰਾਇਆ = ਰੱਖਿਆ ਹੈ। ਜੈਸਾ ਕਿ :

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥** *(ਆਸਾ ਦੀ ਵਾਰ ਮ: ੧, ਅੰਗ ੪੬੩)*

## ਆਦਿ ਪੁਰਖ ਆਦੇਸੁ ਹੈ; ਹੈ ਭੀ ਹੋਸੀ ਹੋਂਦਾ ਆਇਆ।

ਆਦਿ = ਜੋ ਸੰਸਾਰ ਦੇ ਮੁੱਢ ਤੋਂ ਹੈ, ਪੁਰਖ = ਜੋ ਹਰ ਪਾਸੇ ਵਿਆਪਕ ਹੈ, ਉਸ ਪ੍ਰਭੂ ਨੂੰ ਆਦੇਸੁ = ਨਮਸਕਾਰ ਹੈ ਅਤੇ ਹੈ = ਜੋ ਹੁਣ ਵਰਤਮਾਨ ਸਮੇਂ ਵਿਚ ਹੈ, ਭੀ = ਜੋ ਭੂਤਕਾਲ ਵਿਚ ਵੀ ਸੀ, ਹੋਸੀ = ਭਵਿੱਖਤ ਕਾਲ ਵਿਚ ਵੀ ਹੋਵੇਗਾ, ਇਉਂ ਤਿੰਨਾਂ ਸਮਿਆਂ ਵਿਚ ਮੌਜੂਦ ਹੁੰਦਾ ਹੀ ਆਇਆ ਹੈ, ਸਮੇਂ ਦੀ ਚਾਲ ਨਾਲ ਉਹ ਪ੍ਰਭੂ ਨਹੀਂ ਬਦਲਦਾ, ਭਾਵ ਅਚੱਲ ਹੈ। ਜੈਸਾ ਕਿ :

**ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥** *(ਸਿਰੀਰਾਗੁ ਮ: ੧, ਅੰਗ ੨੪)*

## ਆਦਿ ਨ ਅੰਤ ਬਿਅੰਤੁ ਹੈ; ਆਪੇ ਆਪਿ ਨ ਆਪੁ ਗਣਾਇਆ।

ਉਸ ਦੇ ਆਦਿ = ਮੁੱਢ ਅਤੇ ਅੰਤ ਬਾਰੇ ਪਤਾ ਨਹੀਂ ਲੱਗ ਸਕਦਾ, ਜੋ ਬੇਅੰਤ ਹੈ ਅਤੇ ਉਸ ਨੇ ਕਦੇ ਵੀ ਆਪਣੇ ਆਪ ਦਾ ਆਪਾ-ਭਾਵ ਨ = ਨਹੀਂ ਗਣਾਇਆ = ਜਣਾਇਆ।

## ਆਪੇ ਆਪੁ; ਉਪਾਇ ਸਮਾਇਆ ॥੭॥

ਪਰਮਾਤਮਾ ਨੇ ਆਪਣੇ ਆਪ ਤੋਂ ਜਗਤ ਨੂੰ ਉਪਾਇ = ਪੈਦਾ ਕੀਤਾ ਹੈ, ਫਿਰ ਆਪ ਉਸ ਵਿਚ ਚੇਤਨ ਸਤਾ ਰੂਪ ਸਮਾਇਆ ਹੋਇਆ ਹੈ॥੭॥ ਜੈਸਾ ਕਿ :

**ਅਪੁਨੇ ਕਾਰਜ ਮਹਿ ਆਪਿ ਸਮਾਇਆ ॥** *(ਗਉੜੀ ਸੁਖਮਨੀ ਮ: ੫, ਅੰਗ ੨੮੧)*

### ਪਉੜੀ ੮ (ਕਾਦਰ ਕੀਤੇ ਤੋਂ ਅਗੰਮ ਹੈ)

## ਰੋਮ ਰੋਮ ਵਿਚ ਰਖਿਓਨੁ; ਕਰਿ ਵਰਭੰਡ ਕਰੋੜਿ ਸਮਾਈ।

ਪਰਮਾਤਮਾ ਨੇ ਕਰੋੜਾਂ ਵਰਭੰਡ = ਬ੍ਰਹਿਮੰਡ ਬਣਾ ਕਰਕੇ ਆਪਣੇ ਰੋਮ ਰੋਮ ਵਿਚ ਰਖਿਓਨੁ = ਰੱਖੇ ਹੋਏ ਹਨ ਅਤੇ ਆਪ ਉਨ੍ਹਾਂ ਸਾਰਿਆਂ ਵਿਚ ਸਮਾਈ = ਸਮਾਇਆ ਹੋਇਆ ਹੈ।

## ਕੇਵਡੁ ਵਡਾ ਆਖੀਐ; ਕਿਤੁ ਘਰਿ ਵਸੈ ਕੇਵਡੁ ਜਾਈ।

ਉਸ ਪਰਮਾਤਮਾ ਨੂੰ ਕੇਵਡੁ = ਕਿਤਨਾ ਕੁ ਵੱਡਾ ਆਖੀਐ = ਕਹਿਆ ਜਾਵੇ ਅਤੇ ਉਸ ਦੀ ਕੇਵਡੁ = ਕਿਹੜੀ ਜਾਈ = ਜਗ੍ਹਾ ਹੈ ਅਤੇ ਕਿਤੁ = ਕਿਹੜੇ ਘਰ ਵਿਚ ਵਸੈ = ਵੱਸਦਾ ਹੈ ? ਭਾਵ ਸਭ ਥਾਂ ਵਿਆਪਕ ਹੈ।

## ਇਕ ਕਵਾਉ ਅਮਾਉ ਹੈ; ਲਖ ਦਰੀਆਉ ਨ ਕੀਮਤਿ ਪਾਈ।

ਉਸ ਦੇ ਇਕ ਕਵਾਉ = ਫੁਰਨੇ ਤੋਂ ਅਮਾਉ = ਮਿਣਤੀ ਤੋਂ ਰਹਿਤ ਪਸਾਰਾ ਪੱਸਰਿਆ ਹੈ, ਜਿਸ ਤੋਂ ਲੱਖਾਂ ਹੀ ਦਰਿਆ ਵਗੇ ਹਨ, ਜਿਨ੍ਹਾਂ ਦੀ ਕੀਮਤ ਨ = ਨਹੀਂ ਪਾਈ ਜਾ ਸਕਦੀ। ਜੈਸਾ ਕਿ :

**ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥** *(ਜਪੁ ਜੀ ਸਾਹਿਬ, ਅੰਗ ੩)*

## ਪਰਵਦਗਾਰੁ ਅਪਾਰੁ ਹੈ; ਪਾਰਾਵਾਰੁ ਨ ਅਲਖੁ ਲਖਾਈ।

ਪਰਵਦਗਾਰੁ = ਸਭ ਦੀ ਪਾਲਣਾ ਕਰਨ ਵਾਲਾ ਪ੍ਰਭੂ ਅਪਾਰੁ = ਬੇਅੰਤ ਹੈ ਅਤੇ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਦੇ ਪਾਰਾਵਾਰ = ਉਰਾਰ-ਪਾਰ ਨੂੰ ਵੀ ਨ = ਨਹੀਂ ਲਖਾਈ = ਜਾਣਿਆ ਜਾ ਸਕਦਾ।

## ਏਵਡੁ ਵਡਾ ਹੋਇਕੈ; ਕਿਥੈ ਰਹਿਆ ਆਪੁ ਲੁਕਾਈ।

ਏਵਡੁ = ਇਤਨਾ ਵੱਡਾ ਹੋਇਕੈ = ਹੋ ਕੇ ਪਰਮਾਤਮਾ ਆਪਣੇ-ਆਪ ਨੂੰ ਕਿਥੇ ਲੁਕਾਈ = ਲੁਕਾ ਰਿਹਾ ਹੈ ?

## ਸੁਰ ਨਰ ਨਾਥ; ਰਹੇ ਲਿਵ ਲਾਈ ॥੮॥

ਸਾਰੇ ਸੁਰ = ਦੇਵਤੇ, ਨਰ = ਮਨੁੱਖ ਤੇ ਨੌਂ ਨਾਥ ਉਸ ਪ੍ਰਭੂ ਵਿਚ ਆਪਣੀ ਲਿਵ = ਬਿਰਤੀ ਲਾਈ = ਜੋੜ ਰਹੇ ਹਨ, ਪਰ ਫਿਰ ਵੀ ਕੋਈ ਉਸ ਦਾ ਅੰਤ ਨਹੀਂ ਪਾ ਸਕਿਆ ॥੮॥

### ਪਉੜੀ ੯ (ਪਿਛਲੇ ਸਿਧਾਂਤ ਅਨੁਸਾਰ)

## ਲਖ ਦਰੀਆਉ ਕਵਾਉ ਵਿਚਿ;
## ਅਤਿ ਅਸਗਾਹ ਅਥਾਹ ਵਹੰਦੇ।

ਪਰਮਾਤਮਾ ਦੇ ਇਕ ਕਵਾਉ = ਫੁਰਨੇ ਵਿਚ ਬੜੇ ਅਸਗਾਹ = ਅਗਾਧ ਅਤੇ ਅਤਿ = ਬਹੁਤ ਅਥਾਹ = ਡੂੰਘੇ ਲੱਖਾਂ ਦਰੀਆਉ = ਦਰਿਆ ਵਹੰਦੇ = ਵਹਿ ਰਹੇ ਹਨ।

## ਆਦਿ ਨ ਅੰਤੁ ਬਿਅੰਤੁ ਹੈ; ਅਗਮ ਅਗੋਚਰ ਫੇਰ ਫਿਰੰਦੇ।

ਬਿਅੰਤ ਪ੍ਰਭੂ, ਜਿਸ ਦਾ ਕੋਈ ਆਦਿ = ਮੁੱਢ ਨ = ਨਹੀਂ ਅਤੇ ਨਾ ਹੀ ਅੰਤ ਹੈ ਤੇ ਜੋ ਅਗਮ = ਬੁੱਧੀ ਦੀ ਪਹੁੰਚ ਤੋਂ ਪਰ੍ਹੇ ਤੇ ਅਗੋਚਰ = ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ, ਲੋਕਾਈ ਪ੍ਰਭੂ ਨੂੰ ਪਾਉਣ ਵਾਸਤੇ ਫੇਰ ਫਿਰੰਦੇ = ਘੁੰਮਣ ਘੇਰੀਆਂ ਵਿਚ ਫਿਰਦੀ ਹੈ ਪਰ ਫਿਰ ਵੀ ਉਸ ਦਾ ਅੰਤ ਨਹੀਂ ਜਾਣ ਸਕਦੇ।

## ਅਲਖੁ ਅਪਾਰੁ ਵਖਾਣੀਐ; ਪਾਰਾਵਾਰੁ ਨ ਪਾਰ ਲਹੰਦੇ।

ਜੋ ਪ੍ਰਭੂ ਅਲਖੁ = ਲਖਣ ਤੋਂ ਰਹਿਤ ਤੇ ਅਪਾਰੁ = ਬੇਅੰਤ ਵਖਾਣੀਐ = ਕਥਨ ਕਰੀਦਾ ਹੈ, ਉਸ ਦਾ ਪਾਰਾਵਾਰੁ = ਉਰਾਰ-ਪਾਰ ਤੇ ਪਾਰ = ਅੰਤ ਨ = ਨਹੀਂ ਲਹੰਦੇ = ਲੱਭਦਾ।

## ਲਹਿਰ ਤਰੰਗ ਨਿਸੰਗ ਲਖ; ਸਾਗਰ ਸੰਗਮ ਰੰਗ ਰਵੰਦੇ।

ਲੱਖਾਂ ਲਹਿਰਾਂ ਤੇ ਤਰੰਗਾਂ ਨਿਸੰਗ = ਸ਼ੱਕ ਰਹਿਤ, ਭਾਵ ਬਿਨਾਂ ਰੁਕੇ ਸਾਗਰ = ਸਮੁੰਦਰ ਦੇ ਸੰਗਮ = ਮੇਲ ਨਾਲ ਮਿਲ ਕੇ ਉਸ ਦੇ ਰੰਗ ਵਿਚ ਰਵੰਦੇ = ਚੱਲਦੀਆਂ ਹਨ।

## ਰਤਨ ਪਦਾਰਥ ਲਖ ਲਖ; ਮੁਲਿ ਅਮੁਲਿ ਨ ਤੁਲਿ ਤੁਲੰਦੇ।

ਲੱਖਾਂ ਹੀ ਅਮੁਲਿ = ਅਮੋਲਕ ਰਤਨ ਅਤੇ ਲੱਖਾਂ ਹੀ ਪਦਾਰਥ ਹਨ, ਜਿਨ੍ਹਾਂ ਦਾ ਮੁੱਲ ਨ = ਨਹੀਂ ਪਾਇਆ ਜਾ ਸਕਦਾ ਅਤੇ ਨ = ਨਾ ਹੀ ਤੁਲਿ = ਤੱਕੜੀ ਨਾਲ ਤੁਲੰਦੇ = ਤੋਲੇ ਜਾ ਸਕਦੇ ਹਨ।

## ਸਦਕੇ; ਸਿਰਜਣਹਾਰਿ ਸਿਰੰਦੇ ॥੯॥

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਸਿਰਜਣਹਾਰਿ = ਸ੍ਰਿਸ਼ਟੀ ਨੂੰ ਰਚਣ ਵਾਲੇ ਸਿਰੰਦੇ = ਕਰਤੇ ਪ੍ਰਭੂ ਤੋਂ ਸਦਕੇ = ਕੁਰਬਾਨ ਜਾਂਦਾ ਹਾਂ ॥੯॥

### ਪਉੜੀ ੧੦ (ਕਾਦਰ ਪ੍ਰਭੂ ਨਿਰਲੇਪ ਤੇ ਪੂਰਨ ਹੈ)

## ਪਰਵਦਗਾਰ ਸਲਾਹੀਐ; ਸਿਰਠਿ ਉਪਾਈ ਰੰਗ ਬਿਰੰਗੀ।

ਪਰਵਦਗਾਰ = ਸਭ ਦੀ ਪਾਲਣਾ ਕਰਨ ਵਾਲੇ ਪ੍ਰਭੂ ਨੂੰ ਸਲਾਹੀਐ = ਸਲਾਹੁਣਾ ਚਾਹੀਦਾ ਹੈ, ਜਿਸ ਨੇ ਰੰਗ ਬਿਰੰਗੀ = ਭਾਂਤ ਭਾਂਤ ਦੀ ਸਿਰਠਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ।

## ਰਾਜਿਕੁ ਰਿਜਕੁ ਸੰਬਾਹਿਦਾ;<br>ਸਭਨਾ ਦਾਤਿ ਕਰੇ ਅਣਮੰਗੀ।

ਰਾਜਿਕੁ = ਰੋਜ਼ੀ ਦੇਣ ਵਾਲਾ ਪ੍ਰਭੂ ਸਭਨਾਂ ਨੂੰ ਰਿਜਕੁ = ਰੋਜ਼ੀ ਸੰਬਾਹਿਦਾ = ਪਹੁੰਚਾਉਂਦਾ ਹੈ ਅਤੇ ਸਾਰਿਆਂ ਨੂੰ ਅਣਮੰਗੀ = ਬਿਨਾਂ ਮੰਗਿਆਂ ਹੀ ਦਾਤਾਂ ਦੀ ਬਖ਼ਸ਼ਿਸ਼ ਕਰੇ = ਕਰਦਾ ਹੈ। ਜੈਸਾ ਕਿ :

**ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥** *(ਵਡਹੰਸ ਵਾਰ ਮ: ੪, ਅੰਗ ੫੯੫)*

## ਕਿਸੈ ਜਿਵੇਹਾ ਨਾਹਿ ਕੁ; ਦੁਬਿਧਾ ਅੰਦਰਿ ਮੰਦੀ ਚੰਗੀ।

ਦੁਨੀਆਂ ਦੇ ਅੰਦਰ ਕੁ = ਕੋਈ ਵੀ ਕਿਸੇ ਜਿਵੇਹਾ = ਜੈਸਾ ਨਾਹਿ = ਨਹੀਂ ਹੈ। ਕਿਸੇ ਦੀ ਵੀ ਦਸਤਾਰ, ਰਫ਼ਤਾਰ, ਗੁਫ਼ਤਾਰ ਆਪਸ ਵਿਚ ਨਹੀਂ ਮਿਲਦੀ। ਜੈਸਾ ਕਿ :

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥**<br>**ਕੋਇ ਨ ਕਿਸ ਹੀ ਜੇਹਾ ਉਪਾਇਆ ॥** *(ਮਾਰੂ ਸੋਲਹੇ ਮ: ੩, ਅੰਗ ੧੦੫੬)*

ਅਤੇ ਦੁਬਿਧਾ = ਦੁਚਿੱਤੇਪਣ ਕਰਕੇ ਚੰਗੀ-ਮੰਦੀ ਸ਼ਕਲ ਪ੍ਰਤੀਤ ਹੋ ਰਹੀ ਹੈ।

## ਪਾਰਬ੍ਰਹਮ ਨਿਰਲੇਪ ਹੈ; ਪੂਰਨ ਬ੍ਰਹਮ ਸਦਾ ਸਹਲੰਗੀ।

ਪਾਰਬ੍ਰਹਮ = ਪਰਮੇਸ਼ਰ ਸਾਰਿਆਂ ਵਿਚ ਵੱਸਦਾ ਹੋਇਆ ਵੀ ਸਾਰਿਆਂ ਤੋਂ ਨਿਰਲੇਪ ਹੈ ਅਤੇ ਪੂਰਨ ਤੌਰ 'ਤੇ ਸਭਨਾਂ ਦੇ ਅੰਦਰ ਸਦਾ = ਹਮੇਸ਼ਾਂ ਬ੍ਰਹਮ = ਵਿਆਪਕ ਰੂਪ ਹੋ ਕੇ ਸਹਲੰਗੀ = ਮਿਲਿਆ ਹੋਇਆ ਹੈ।

## ਵਰਨਾ ਚਿਹਨਾ ਬਾਹਰਾ; ਸਭਨਾ ਅੰਦਰਿ ਹੈ ਸਰਬੰਗੀ।

ਪਰਮਾਤਮਾ ਸਾਰੇ ਵਰਨਾਂ ਤੇ ਚਿਹਨਾਂ ਤੋਂ ਬਾਹਰਾ = ਪਰ੍ਹੇ ਹੈ ਅਤੇ ਉਹ ਸਭਨਾਂ = ਸਾਰਿਆਂ ਅੰਦਰਿ = ਵਿਚ ਸਰਬੰਗੀ = ਮਿਲਿਆ ਹੋਇਆ ਹੈ।

## ਪਉਣੁ ਪਾਣੀ; ਬੈਸੰਤਰੁ ਸੰਗੀ ॥੧੦॥

ਉਹ ਪਰਮੇਸ਼ਰ ਪਉਣੁ = ਹਵਾ, ਪਾਣੀ ਤੇ ਬੈਸੰਤਰੁ = ਅੱਗ ਆਦਿਕ ਪੰਜ ਤੱਤਾਂ ਦਾ ਸੰਗੀ = ਸਾਥੀ ਹੈ ॥੧੦॥

## ਪਉੜੀ ੧੧ (ਮਾਇਆ ਤੋਂ ਉਤਪਤੀ)

## ਓਅੰਕਾਰਿ ਆਕਾਰੁ ਕਰਿ; ਮਖੀ ਇਕ ਉਪਾਈ ਮਾਇਆ।

ਓਅੰਕਾਰਿ = ਪਰਮੇਸ਼ਰ ਨੇ ਇਕ ਫੁਰਨੇ ਦੁਆਰਾ ਆਕਾਰੁ = ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਅਤੇ ਨਾਲ ਹੀ ਇਕ ਮਖੀ, ਜੋ ਮਨ ਕਰਕੇ ਚੰਚਲ ਹੁੰਦੀ ਹੈ, ਜੋ ਇਕ ਥਾਂ 'ਤੇ ਟਿਕ ਕੇ ਨਹੀਂ ਬੈਠਦੀ, ਉਸੇ ਸੁਭਾਅ ਵਾਲੀ ਪਰਮਾਤਮਾ ਨੇ ਮਾਇਆ ਉਪਾਈ = ਪੈਦਾ ਕੀਤੀ ਹੈ।

## ਤਿਨਿ ਲੋਅ ਚਉਦਹ ਭਵਣੁ;
## ਜਲ ਥਲੁ ਮਹੀਅਲੁ ਛਲੁ ਕਰਿ ਛਾਇਆ।

ਮਾਇਆ ਨੇ ਤਿੰਨ ਲੋਕਾਂ (ਸਵਰਗ ਲੋਕ, ਮਾਤ ਲੋਕ, ਪਾਤਾਲ ਲੋਕ) ਚਉਦਹ = ਚੌਦਾਂ ਭਵਨਾਂ (ਭੂਰ, ਭਵਰ, ਸੂਰ, ਮਹਰ, ਜਨ, ਤਪ, ਸਤ, ਅਤਲ, ਬਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ, ਪਾਤਾਲ) ਜਲ = ਪਾਣੀ, ਥਲੁ = ਖ਼ੁਸ਼ਕ ਜਗ੍ਹਾ, ਮਹੀ = ਧਰਤੀ, ਅਲੁ = ਅਕਾਸ਼ ਉੱਤੇ ਆਪਣੇ ਛਲ ਕਰਨ ਵਾਲੇ ਸਰੂਪ ਦੀ ਛਾਇਆ = ਛਾਂ ਕੀਤੀ ਹੋਈ ਹੈ।

## ਬ੍ਰਹਮਾ ਬਿਸਨ ਮਹੇਸ ਤ੍ਰੈ; ਦਸ ਅਵਤਾਰ ਬਜਾਰਿ ਨਚਾਇਆ।

ਬ੍ਰਹਮਾ, ਬਿਸਨ = ਵਿਸ਼ਨੂੰ, ਮਹੇਸ = ਸ਼ਿਵਜੀ ਇਨ੍ਹਾਂ ਤਿੰਨਾਂ ਨੂੰ ਸੰਸਾਰ ਦੀ ਮਰਿਆਦਾ ਬਣਾਈ ਰੱਖਣ ਲਈ ਬਣਾਇਆ ਹੈ ਅਤੇ ਵਿਸ਼ਨੂੰ ਜੀ ਦੇ ਦਸ ਅਵਤਾਰਾਂ ਨੂੰ ਮਾਇਆ ਦੇ ਪ੍ਰਭਾਵ ਨੇ ਜਗਤ ਰੂਪ ਬਜਾਰਿ = ਬਜ਼ਾਰ ਵਿਚ ਨਚਾਇਆ = ਨਚਾਉਣਾ ਕੀਤਾ ਹੈ, ਭਾਵ ਫੇਰਿਆ ਹੈ।

## ਜਤੀ ਸਤੀ ਸੰਤੋਖੀਆ; ਸਿਧ ਨਾਥ ਬਹੁ ਪੰਥ ਭਵਾਇਆ।

ਮਾਇਆ ਨੇ ਜਤੀ = ਜਤ ਰੱਖਣ ਵਾਲੇ, ਸਤੀ = ਸਤ ਰੱਖਣ ਵਾਲੇ, ਸੰਤੋਖੀਆ = ਸੰਤੋਖ ਰੱਖਣ ਵਾਲੇ, ਚੌਰਾਸੀ ਸਿੱਧਾਂ ਤੇ ਨੌਂ ਨਾਥਾਂ ਨੂੰ ਬਹੁ = ਬਹੁਤ ਪੰਥ = ਰਸਤਿਆਂ ਉੱਤੇ ਭਵਾਇਆ = ਭ੍ਰਮਣ ਕਰਾਇਆ ਹੈ।

## ਕਾਮ ਕਰੋਧ ਵਿਰੋਧ ਵਿਚਿ; ਲੋਭ ਮੋਹੁ ਕਰਿ ਧ੍ਰੋਹ ਲੜਾਇਆ।

ਮਾਇਆ ਨੇ ਆਪਣੇ ਪ੍ਰਭਾਵ ਦੇ ਨਾਲ ਸ੍ਰਿਸ਼ਟੀ ਨੂੰ ਕਾਮ, ਕਰੋਧ, ਵੈਰ-ਵਿਰੋਧ ਵਿਚ ਤੇ ਲੋਭ, ਮੋਹ, ਹੰਕਾਰ ਅਤੇ ਧ੍ਰੋਹ = ਧੋਖਾ ਕਰਕੇ ਆਪਸ ਵਿਚ ਲੜਾਇਆ = ਲੜਾਉਣਾ ਕੀਤਾ ਹੈ।

## ਹਉਮੈ ਅੰਦਰਿ ਸਭ ਕੋ; ਸੇਰਹੁ ਘਟਿ ਨ ਕਿਨੈ ਅਖਾਇਆ।

ਸਭ ਕੋਈ ਹਉਮੈ ਅੰਦਰਿ = ਵਿਚ ਖਚਿਤ ਹੋ ਰਿਹਾ ਹੈ ਅਤੇ ਕਿਨੈ = ਕੋਈ ਵੀ ਆਪਣੇ ਆਪ ਨੂੰ ਇਕ ਸੇਰਹੁ = ਸੇਰ[੧] ਤੋਂ ਘੱਟ ਨ = ਨਹੀਂ ਅਖਾਇਆ = ਅਖਵਾਉਂਦਾ, ਹਰ ਕੋਈ ਆਪਣੇ ਆਪ ਨੂੰ ਸੋਲਾਂ ਛਟਾਂਕ ਵਾਂਗੂੰ ਪੂਰਾ ਮੰਨਦਾ ਹੈ, ਕੋਈ ਵੀ ਆਪਣੇ ਆਪ ਨੂੰ ਪੰਦਰਾਂ ਛਟਾਂਕ ਭਾਵ ਘੱਟ ਨਹੀਂ ਕਹਾਉਂਦਾ। ਜੈਸਾ ਕਿ :

**ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥** *(ਆਸਾ ਦੀ ਵਾਰ ਮ: ੧, ਅੰਗ ੪੬੯)*

---

੧. ਇਕ ਸੇਰ ਵਿਚ ੧੬ ਛਟਾਂਕ ਹੁੰਦੇ ਹਨ, ਭਾਵ ਪੂਰੇ ਤੋਂ ਹੀ ਹੈ।

## ਕਾਰਣੁ ਕਰਤੇ; ਆਪ ਲੁਕਾਇਆ ॥੧੧॥

ਜਗਤ ਦੇ ਸਾਰੇ ਕਾਰਜਾਂ ਨੂੰ ਕਰਨ ਤੇ ਕਾਰਣੁ = ਕਰਵਾਉਣ ਵਾਲੇ ਕਰਤੇ = ਵਾਹਿਗੁਰੂ ਨੇ ਆਪਣੇ ਆਪ ਨੂੰ ਸ੍ਰਿਸ਼ਟੀ ਅੰਦਰ ਲੁਕਾਇਆ = ਗੁਪਤ ਕਰ ਕੇ ਰੱਖਿਆ ਹੈ॥੧੧॥

### ਪਉੜੀ ੧੨ (ਹੁਕਮੀ ਸੁਤੰਤਰ ਹੈ, ਜਗਤ ਹੁਕਮ ਵਿਚ ਹੈ)

## ਪਾਤਿਸਾਹਾ ਪਾਤਿਸਾਹ ਹੈ; ਅਬਚਲੁ ਰਾਜੁ ਵਡੀ ਵਡਿਆਈ।

ਪਰਮਾਤਮਾ ਪਾਤਿਸ਼ਾਹਾਂ ਦਾ ਪਾਤਸ਼ਾਹ ਹੈ। ਉਸ ਦਾ ਰਾਜ ਵੀ ਅਬਚਲੁ = ਅਚੱਲ ਹੈ ਅਤੇ ਉਸ ਦੀ ਵੱਡੀ ਵਡਿਆਈ = ਮਹਿਮਾ ਵੀ ਵੱਡੀ ਹੈ।

## ਕੇਵਡੁ ਤਖਤੁ ਵਖਾਣੀਐ; ਕੇਵਡੁ ਮਹਲੁ ਕੇਵਡੁ ਦਰਗਾਹੀ।

ਪਰਮਾਤਮਾ ਦਾ ਤਖ਼ਤ ਕੇਵਡੁ = ਕਿਤਨਾ ਕੁ ਵੱਡਾ ਵਖਾਣੀਐ = ਆਖਿਆ ਜਾਵੇ ਤੇ ਉਸ ਦਾ ਮਹਿਲ ਕੇਵਡੁ = ਕਿੱਡਾ ਕੁ ਵੱਡਾ ਹੈ ? ਤੇ ਉਸ ਦਾ ਦਰਗਾਹੀ = ਦਰਬਾਰ ਕੇਵਡੁ = ਕਿੱਡਾ ਕੁ ਵੱਡਾ ਹੈ ? ਇਸ ਬਾਰੇ ਕੋਈ ਵੀ ਕਥਨ ਨਹੀਂ ਕੀਤਾ ਜਾ ਸਕਦਾ।

## ਕੇਵਡੁ ਸਿਫਤਿ ਸਲਾਹੀਐ; ਕੇਵਡੁ ਮਾਲੁ ਮੁਲਖੁ ਅਵਗਾਹੀ।

ਉਸ ਦੀ ਸਿਫ਼ਤ ਸਲਾਹੀਐ = ਸ਼ਲਾਘਾ ਕੇਵਡੁ = ਕਿੱਡੀ ਕੁ ਵੱਡੀ ਹੈ ? ਅਤੇ ਉਸ ਦਾ ਮਾਲੁ = ਸਾਜ਼ੋ-ਸਾਮਾਨ ਕੇਵਡੁ = ਕਿਤਨਾ ਕੁ ਵੱਡਾ ਹੈ ਅਤੇ ਉਸ ਦੇ ਮੁਲਕ = ਰਾਜ ਦੀ ਕੀ ਅਵਗਾਹੀ = ਵਿਚਾਰ ਕੀਤੀ ਜਾ ਸਕਦੀ ਹੈ ? ਭਾਵ ਹੋ ਨਹੀਂ ਸਕਦੀ।

## ਕੇਵਡੁ ਮਾਣੁ ਮਹਤੁ ਹੈ; ਕੇਵਡੁ ਲਸਕਰ ਸੇਵ ਸਿਪਾਹੀ।

('ਮਹੱਤੁ' ਅੱਧਕ ਸਹਿਤ ਬੋਲੋ)

ਪਰਮਾਤਮਾ ਦੀ ਮਾਣੁ = ਇੱਜ਼ਤ ਤੇ ਮਹਤੁ = ਮਰਾਤਬਾ ਕੇਵਡੁ = ਕਿਤਨਾ ਕੁ ਹੈ ? ਤੇ ਉਸ ਦੀ ਲਸਕਰ = ਸੈਨਾ ਕੇਵਡੁ = ਕਿਤਨੀ ਕੁ ਹੈ ? ਉਸ ਦੀ ਸੇਵ = ਸੇਵਾ ਕਰਨ ਵਾਲੇ ਕਿਤਨੇ ਸਿਪਾਹੀ ਹਨ ? ਇਸ ਬਾਰੇ ਕੋਈ ਵਿਚਾਰ ਨਹੀਂ ਕੀਤੀ ਜਾ ਸਕਦੀ।

## ਹੁਕਮੈ ਅੰਦਰਿ ਸਭ ਕੋ; ਕੇਵਡੁ ਹੁਕਮੁ ਨ ਬੇਪਰਵਾਹੀ।

ਸਭ ਕੋ = ਕੁਝ ਉਸ ਦੇ ਹੁਕਮ ਅੰਦਰਿ = ਵਿਚ ਹੈ ਅਤੇ ਉਸ ਦਾ ਕੇਵਡੁ = ਕਿਤਨਾ ਕੁ ਵੱਡਾ ਹੁਕਮ ਹੈ ? ਅਤੇ ਉਹ ਕਿਤਨਾ ਵੱਡਾ ਬੇਪਰਵਾਹੀ = ਬੇਫ਼ਿਕਰਾ ਹੈ, ਇਸ ਦਾ ਅਨੁਮਾਨ ਨ = ਨਹੀਂ ਲੱਗ ਸਕਦਾ।

## ਹੋਰਸੁ ਪੁਛਿ; ਨ ਮਤਾ ਨਿਬਾਹੀ ॥੧੨॥

('ਪੁੱਛਿ' ਕੱਸ ਕੇ ਤੇ 'ਮਤਾ' ਪੋਲਾ ਬੋਲੋ)

ਪਰਮਾਤਮਾ ਕਿਸੇ ਹੋਰਸੁ = ਹੋਰ ਕੋਲੋਂ ਪੁਛਿ ਕੇ ਮਤਾ = ਸਲਾਹ ਨ = ਨਹੀਂ ਲੈਂਦਾ, ਸਗੋਂ ਸ੍ਰਿਸ਼ਟੀ ਦੇ ਸਾਰੇ ਕੰਮ ਆਪ ਹੀ ਨਿਬਾਹੀ = ਨਿਭਾ ਰਿਹਾ ਹੈ॥੧੨॥ ਜੈਸਾ ਕਿ :

**ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥੨॥** *(ਗੋਂਡ ਮ: ੫, ਅੰਗ ੮੬੩)*

## ਪਉੜੀ ੧੩ (ਕੀਤੇ ਨੇ ਕਰਤਾ ਵਿਸਾਰਿਆ)

## ਲਖ ਲਖ ਬ੍ਰਹਮੇ ਵੇਦ ਪੜਿ; ਇਕਸ ਅਖਰ ਭੇਦੁ ਨ ਜਾਤਾ।

('ਪੜਿ' ਭਾਰਾ ਬੋਲੋ)

ਲੱਖਾਂ ਹੀ ਬ੍ਰਹਮੇ ਹਨ ਤੇ ਉਨ੍ਹਾਂ ਨੇ ਲੱਖ ਵਾਰੀ ਹੀ ਵੇਦਾਂ ਨੂੰ ਪੜ੍ਹਿਆ ਹੈ। ਫਿਰ ਵੀ ਉਨ੍ਹਾਂ ਨੇ ਪਰਮਾਤਮਾ ਦੇ ਇਕ ਅਦੁੱਤੀ ਅੱਖਰ ਦੇ ਭੇਦ ਨੂੰ ਨ = ਨਹੀਂ ਜਾਤਾ = ਜਾਣਿਆ **ਵਾ:** ਇਕ ਅੱਖਰ ਰੂਪ ਦਾ ਭੇਦ ਨਹੀਂ ਜਾਣਿਆ।

## ਜੋਗ ਧਿਆਨ ਮਹੇਸ ਲਖ; ਰੂਪ ਨ ਰੇਖ ਨ ਭੇਖੁ ਪਛਾਤਾ।

ਲੱਖਾਂ ਹੀ ਮਹੇਸ = ਸ਼ਿਵਜੀ ਜੋਗ ਸਾਧਨਾ ਦੁਆਰਾ ਧਿਆਨ ਟਿਕਾਉਣ ਵਿਚ ਲੱਗੇ ਹੋਏ ਹਨ, ਪਰ ਫਿਰ ਵੀ ਉਨ੍ਹਾਂ ਨੇ ਪਰਮਾਤਮਾ ਦੇ ਰੂਪ ਨੂੰ ਨ = ਨਹੀਂ, ਰੇਖ = ਆਕਾਰ ਨੂੰ ਨ = ਨਹੀਂ ਤੇ ਭੇਖੁ = ਸਰੂਪ ਨੂੰ ਵੀ ਨਹੀਂ ਪਛਾਤਾ = ਪਛਾਣਿਆ।

## ਲਖ ਅਵਤਾਰ ਅਕਾਰ ਕਰਿ; ਤਿਲੁ ਵੀਚਾਰੁ ਨ ਬਿਸਨ ਪਛਾਤਾ।

ਲੱਖਾਂ ਹੀ ਬਿਸਨ = ਵਿਸ਼ਨੂੰਆਂ ਨੇ ਲੱਖਾਂ ਅਵਤਾਰਾਂ ਦੇ ਰੂਪ ਵਿਚ ਅਕਾਰ = ਸਰੀਰ ਨੂੰ ਧਾਰਣ ਕਰਿ = ਕੀਤਾ ਪਰ ਫਿਰ ਵੀ ਪਰਮਾਤਮਾ ਦੀ ਤਿਲੁ = ਰੰਚਕ ਮਾਤਰ ਵਿਚਾਰ ਨੂੰ ਨ = ਨਹੀਂ ਪਛਾਤਾ = ਪਛਾਣ ਸਕੇ। ਜੈਸਾ ਕਿ :

**ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥**
**ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥੧॥** *(ਰਾਮਕਲੀ ਮ: ੫, ਅੰਗ ੮੯੪)*

## ਲਖ ਲਖ ਨਉਤਨ ਨਾਉ ਲੈ; ਲਖ ਲਖ ਸੇਖ ਵਿਸੇਖ ਨ ਤਾਤਾ।

ਲੱਖਾਂ ਹੀ ਲੱਖਾਂ ਸੇਖ = ਸ਼ੇਸ਼ਨਾਗ ਹਨ ਤੇ ਉਹ ਹਰ ਰੋਜ਼ ਲੱਖਾਂ ਹੀ ਲੱਖਾਂ ਪ੍ਰਭੂ ਦੇ ਨਉਤਨ = ਨਵੇਂ ਤੋਂ ਨਵੇਂ ਨਾਉ = ਨਾਮ ਲੈ = ਲੈਂਦੇ ਹਨ, ਭਾਵ ਜਪਦੇ ਹਨ, ਪਰ ਫਿਰ ਵੀ ਪਰਮਾਤਮਾ ਦੇ ਵਿਸੇਖ = ਵਿਸ਼ੇਸ਼ ਸਰੂਪ ਨੂੰ ਨ = ਨਹੀਂ ਤਾਤਾ = ਜਾਣ ਸਕੇ। ਜੈਸਾ ਕਿ :

**ਏਕ ਜੀਹ ਗੁਣ ਕਵਨ ਬਖਾਨੈ॥ ਸਹਸ ਫਨੀ ਸੇਖ ਅੰਤੁ ਨ ਜਾਨੈ॥**
**ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ॥੧੬॥**

*(ਮਾਰੂ ਮ: ੫, ਅੰਗ ੧੦੮੩)*

## ਚਿਰੁ ਜੀਵਨੁ ਬਹੁ ਹੰਢਣੇ; ਦਰਸਨ ਪੰਥ ਨ ਸਬਦੁ ਸਿਵਾਤਾ।

ਚਿਰੁ ਜੀਵਨੁ = ਬਹੁਤ ਲੰਮਾ ਸਮਾਂ ਜ਼ਿੰਦਗੀ ਹੰਢਾਉਣ ਵਾਲੇ, ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬਿਪਰ) ਤੇ ਜੋਗੀਆਂ ਦੇ ਬਾਰਾਂ ਪੰਥ = ਰਸਤੇ (ਹੇਤ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰੂਜ, ਚੋਲੀ, ਰਾਵਲ ਅਤੇ ਦਾਸ ਪੰਥ) ਵੀ ਸਬਦ = ਬ੍ਰਹਮ (ਅਕਾਲ ਪੁਰਖ) ਨੂੰ ਨ = ਨਹੀਂ ਸਿਵਾਤਾ = ਪਛਾਣ ਸਕੇ।

## ਦਾਤਿ ਲੁਭਾਇ; ਵਿਸਾਰਨਿ ਦਾਤਾ ॥੧੩॥

ਕਿਉਂਕਿ ਇਹ ਸਾਰੇ ਦਾਤਾ = ਦਾਤਾਂ ਦੇਣ ਵਾਲੇ ਪ੍ਰਭੂ ਨੂੰ ਵਿਸਾਰਨਿ = ਵਿਸਾਰ ਕੇ ਉਸ ਦੀਆਂ ਦਿੱਤੀਆਂ ਦਾਤਿ = ਦਾਤਾਂ ਵਿਚ ਲੁਭਾਏ = ਲੁਭਾਏਮਾਨ ਹਨ ॥੧੩॥ ਜੈਸਾ ਕਿ :

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** *(ਧਨਾਸਰੀ ਮ: ੫, ਅੰਗ ੬੭੬)*

### ਪਉੜੀ ੧੪ (ਗੁਰਮੁਖ ਗਾਡੀ ਰਾਹ)

## ਨਿਰੰਕਾਰ ਆਕਾਰੁ ਕਰਿ; ਗੁਰ ਮੂਰਤਿ ਹੁਇ ਧਿਆਨ ਧਰਾਇਆ।

ਨਿਰੰਕਾਰ = ਨਿਰਾਕਾਰ ਪ੍ਰਭੂ ਨੇ ਆਪਣਾ ਸਰਗੁਣ ਆਕਾਰੁ = ਸਰੂਪ ਬਣਾ ਕਰਕੇ ਗੁਰ = ਗੁਰੂ ਨਾਨਕ ਮੂਰਤਿ = ਸਰੂਪ ਹੁਇ = ਹੋ ਕੇ ਵਿਆਪਕ ਵਾਹਿਗੁਰੂ ਦਾ ਹੀ ਧਿਆਨ ਧਰਾਇਆ = ਧਰਵਾਇਆ ਹੈ।

## ਚਾਰਿ ਵਰਨੁ ਗੁਰ ਸਿਖ ਕਰਿ; ਸਾਧ ਸੰਗਤਿ ਸਚਖੰਡੁ ਵਸਾਇਆ।

ਗੁਰੂ ਸਾਹਿਬ ਨੇ ਸ਼ਬਦ-ਗੁਰੂ ਦੇ ਪ੍ਰਤਾਪ ਦੁਆਰਾ ਚਾਰ ਵਰਨਾਂ ਨੂੰ ਆਪਸੀ ਭੇਦ-ਭਾਵ ਮਿਟਾ ਕੇ ਗੁਰਸਿੱਖ ਰੂਪ ਬਣਾਉਣਾ ਕਰਿ = ਕੀਤਾ ਹੈ ਅਤੇ ਸਾਧਸੰਗਤ ਰੂਪੀ ਸੱਚਖੰਡ ਵਿਚ ਵਸਾਇਆ = ਵਸਾਉਣਾ ਕੀਤਾ ਹੈ।

## ਵੇਦ ਕਤੇਬਹੁ ਬਾਹਰਾ; ਅਕਥ ਕਥਾ ਗੁਰ ਸਬਦੁ ਸੁਣਾਇਆ।

ਪਰਮਾਤਮਾ ਵੇਦਾਂ ਤੇ ਕਤੇਬਹੁ = ਕਤੇਬਾਂ ਤੋਂ ਬਾਹਰਾ = ਪਰ੍ਹੇ ਹੈ। ਉਸ ਪਰਮਾਤਮਾ ਦੀ ਅਕਥ = ਕਥਨ ਤੋਂ ਰਹਿਤ ਕਥਾ = ਵਿਚਾਰ ਨੂੰ ਗੁਰੂ-ਸ਼ਬਦ ਦੁਆਰਾ ਸੁਣਾਇਆ = ਸੁਣਾਉਣਾ ਹੈ।

## ਵੀਹਾ ਅੰਦਰਿ ਵਰਤਮਾਨੁ; ਗੁਰਮੁਖਿ ਹੋਇ ਇਕੀਹ ਲਖਾਇਆ।

(‘ਵੀਹਾਂ’ ਬੋਲੋ)

ਗੁਰਮੁਖਾਂ ਨੇ ਵੀਹਾ = ਵੀਹ ਵਿਸਵੇ ਸੰਸਾਰ (ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਕਾਮਾਦਿਕ ਵਿਕਾਰ, ਪੰਜ ਸ਼ਬਦ, ਸਪਰਸ਼ ਆਦਿ ਵਿਸ਼ੇ) ਤੋਂ ਗੁਰੂ-ਸ਼ਬਦ ਦੁਆਰਾ ਉੱਪਰ ਉੱਠ ਕੇ ਵਰਤਮਾਨੁ = ਵਰਤ ਰਹੇ ਸਮੇਂ ਵਿਚ ਇਕੀਹ = ਇਕ ਪਰਮੇਸ਼ਵਰ ਨੂੰ ਜਾਨਿਆ ਹੋਇ = ਹੋਇਆ ਹੈ ਤੇ ਹੋਰਨਾਂ ਨੂੰ ਲਖਾਇਆ = ਜਣਾਇਆ ਹੈ।

## ਮਾਇਆ ਵਿਚਿ ਉਦਾਸ ਕਰਿ; ਨਾਮੁ ਦਾਨੁ ਇਸਨਾਨੁ ਦਿੜਾਇਆ।

ਕਿਉਂਕਿ ਗੁਰਮੁਖਾਂ ਨੇ ਮਾਇਆ ਵਿਚ ਰਹਿੰਦਿਆਂ ਹੋਇਆਂ ਨਾਮ ਦੇ ਪ੍ਰਭਾਵ ਦੇ ਨਾਲ ਮਨ ਨੂੰ ਮਾਇਆ ਵੱਲੋਂ ਉਦਾਸ = ਉਪਰਾਮ ਕਰ ਕੇ ਨਾਮ, ਦਾਨ ਤੇ ਇਸ਼ਨਾਨ ਨੂੰ ਦ੍ਰਿੜਾਇਆ = ਪੱਕਾ ਕੀਤਾ ਹੈ।

## ਬਾਰਹ ਪੰਥ ਇਕਤ੍ਰ ਕਰਿ; ਗੁਰਮੁਖਿ ਗਾਡੀ ਰਾਹੁ ਚਲਾਇਆ।

ਗੁਰੂ ਸਾਹਿਬ ਨੇ ਪਰਮਾਤਮਾ ਦੇ ਨਾਮ ਦੇ ਦੁਆਰਾ ਬਾਰਹ = ਬਾਰਾਂ ਪੰਥਾਂ ਨੂੰ (ਚਾਰ ਵਰਨ, ਚਾਰ ਆਸ਼ਰਮ, ਚਾਰ ਮਜ਼ਹਬ) **ਵਾ:** ਜੋਗੀਆਂ ਦੇ ਬਾਰਾਂ ਪੰਥ = ਰਸਤਿਆਂ ਨੂੰ ਇਕਤ੍ਰ = ਇਕੱਠਾ ਕਰ ਕੇ ਗੁਰਮੁਖਤਾਈ ਦੇ ਗਾਡੀ = ਸੌਖੇ ਪੱਧਰੇ ਰਾਹੁ = ਰਸਤੇ ਉੱਤੇ ਚਲਾਇਆ = ਤੋਰਿਆ ਹੈ।

## ਪਤਿ ਪਉੜੀ ਚੜਿ; ਨਿਜ ਘਰਿ ਆਇਆ ॥੧੪॥

('ਚੜ੍ਹਿ' ਭਾਰਾ ਬੋਲੋ)

ਇਸ ਤਰ੍ਹਾਂ ਗੁਰਮੁਖ ਜਨ ਗੁਰਮੁਖਤਾਈ ਦੇ ਮਾਰਗ 'ਤੇ ਚੱਲਦਿਆਂ ਪਤਿ = ਪਤੀ ਪਰਮੇਸ਼ਵਰ ਦੀ ਪ੍ਰਾਪਤੀ ਦੀ **ਵਾ:** ਭੂਮਿਕਾ ਰੂਪੀ ਪਉੜੀ 'ਤੇ ਚੜ੍ਹ ਕੇ ਆਪਣੇ ਨਿੱਜ ਸਰੂਪ ਰੂਪੀ ਘਰ ਵਿਚ ਆਇਆ = ਆ ਜਾਂਦੇ ਹਨ, ਭਾਵ ਪਤੀ ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ ॥੧੪॥ ਜੈਸਾ ਕਿ :

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥** *(ਜਪੁ ਜੀ ਸਾਹਿਬ, ਅੰਗ ੭)*

### ਪਉੜੀ ੧੫ (ਗਾਡੀ ਰਾਹ ਦੇ ਰਾਹੀਂ ਗੁਰਮੁਖ)

## ਗੁਰਮੁਖਿ ਮਾਰਗਿ ਪੈਰ ਧਰਿ; ਦੁਬਿਧਾ ਵਾਟ ਕੁਵਾਟ ਨ ਧਾਇਆ।

ਜਿਨ੍ਹਾਂ ਗੁਰਮੁਖਾਂ ਨੇ ਗੁਰੂ ਨੂੰ ਆਤਮ ਸਮਰਪਣ ਹੋ ਕੇ ਗੁਰਮੁਖਤਾਈ ਦੇ ਮਾਰਗਿ = ਰਸਤੇ 'ਤੇ ਪੈਰ ਧਰਿ = ਧਰੇ ਹਨ, ਉਹ ਕਦੇ ਵੀ ਦੁਬਿਧਾ = ਦ੍ਵੈਸ਼-ਭਾਵ ਦੇ ਵਾਟ = ਮਾਰਗ ਰੂਪ ਕੁਵਾਟ = ਭੈੜੇ ਰਸਤਿਆਂ ਵੱਲ ਨ = ਨਹੀਂ ਧਾਇਆ = ਦੌੜਦੇ। ਜੈਸਾ ਕਿ :

**ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ ॥** *(ਸਲੋਕ ਵਾਰਾਂ ਤੇ ਵਧੀਕ, ਮ: ੫, ਅੰਗ ੧੪੨੬)*

## ਸਤਿਗੁਰ ਦਰਸਨੁ ਦੇਖਿਕੈ; ਮਰਦਾ ਜਾਂਦਾ ਨਦਰਿ ਨ ਆਇਆ।

ਜਿਨ੍ਹਾਂ ਨੇ ਇਕਾਗਰ ਚਿੱਤ ਹੋ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਦੇਖਣਾ ਕੀਤਾ ਹੈ, ਉਨ੍ਹਾਂ ਨੂੰ ਜਾਂਦਾ = ਜੰਮਣਾ ਮਰਦਾ = ਮਰਨਾ ਨਦਰਿ = ਨਜ਼ਰ ਨ = ਨਹੀਂ ਆਇਆ = ਆਉਂਦਾ, ਐਸੀ ਦ੍ਰਿਸ਼ਟੀ ਵਾਲੇ ਗੁਰਮੁਖ ਬ੍ਰਹਮ ਦ੍ਰਿਸ਼ਟੀ ਵਿਚ ਮਿਲ ਜਾਂਦੇ ਹਨ। ਜੈਸਾ ਕਿ :

**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥**

*(ਸੋਰਠਿ ਮ: ੫, ਅੰਗ ੬੧੨)*

## ਕੰਨੀ ਸਤਿਗੁਰ ਸਬਦ ਸੁਣਿ; ਅਨਹਦ ਰੁਣ ਝੁਣਕਾਰ ਸੁਣਾਇਆ।

ਜੋ ਇਕਾਗਰ ਸੁਰਤ ਦੁਆਰਾ ਕੰਨੀ = ਕੰਨਾਂ ਨਾਲ ਸਤਿਗੁਰੂ ਜੀ ਦੇ ਸ਼ਬਦ ਨੂੰ ਸੁਣਿ = ਸੁਣਦੇ ਹਨ, ਉਨ੍ਹਾਂ ਨੂੰ ਅਨਹਦ = ਇਕ-ਰਸ ਰੁਣ ਝੁਣਕਾਰ = ਘੂੰਗਰੂ, ਝਾਂਝ ਦੀ ਧੁਨੀ ਵਾਂਗ ਨਾਮ ਦੀ ਧੁਨ ਸੁਣਾਇਆ = ਸੁਣਾਈ ਦਿੰਦੀ ਹੈ।

## ਸਤਿਗੁਰ ਸਰਣੀ ਆਇਕੈ; ਨਿਹਚਲੁ ਸਾਧੂ ਸੰਗਿ ਮਿਲਾਇਆ।

ਜੋ ਨਿਹਚਲ = ਅਚੱਲ ਮਨ ਦੁਆਰਾ ਸਤਿਗੁਰੂ ਜੀ ਦੀ ਸਰਣੀ = ਸ਼ਰਨ ਵਿਚ ਆਇਕੈ = ਆ ਕੇ ਸਾਧੂ ਸੰਗਿ = ਸਤਿਸੰਗਤ ਵਿਚ ਮਿਲਾਇਆ = ਮਿਲਦੇ ਹਨ।

## ਚਰਨ ਕਵਲ ਮਕਰੰਦ ਰਸਿ;
## ਸੁਖ ਸੰਪਟ ਵਿਚਿ ਸਹਜਿ ਸਮਾਇਆ।

ਉਹ ਗੁਰੂ ਜੀ ਦੇ ਚਰਨ ਕਮਲਾਂ ਨੂੰ ਮਕਰੰਦ ਰਸਿ = ਫੁੱਲਾਂ ਦੇ ਰਸ ਦੀ ਨਿਆਈਂ ਸੁੱਖਾਂ ਦਾ ਸੰਪਟ = ਡੱਬਾ ਜਾਣ ਕੇ ਉਸ ਵਿਚ ਸਹਿਜ ਭਾਵਨਾ ਦੁਆਰਾ ਸਮਾਇਆ = ਸਮਾ ਜਾਂਦੇ ਹਨ।

# ਪਿਰਮ ਪਿਆਲਾ; ਅਪਿਉ ਪੀਆਇਆ ॥੧੫॥

ਅਜਿਹੇ ਗੁਰਮੁਖ ਹਰ ਸਮੇਂ ਪਰਮਾਤਮਾ ਦੇ ਨਾਮ ਦੇ ਪਿਰਮ = ਪ੍ਰੇਮ ਰਸ ਰੂਪ ਅਪਿਉ = ਅੰਮ੍ਰਿਤ ਦੇ ਪਿਆਲੇ ਨੂੰ ਪੀਆਇਆ = ਪੀਂਦੇ ਹਨ ॥੧੫॥

## ਪਉੜੀ ੧੬ (ਜੀਵਨ ਮੁਕਤ)

# ਸਾਧ ਸੰਗਤਿ ਕਰਿ ਸਾਧਨਾ; ਪਿਰਮ ਪਿਆਲਾ ਅਜਰੁ ਜਰਣਾ।

ਜਿਨ੍ਹਾਂ ਗੁਰਮੁਖਾਂ ਨੇ ਸਾਧਸੰਗਤ ਵਿਚ ਸ਼ਬਦ ਸੁਰਤ ਦੇ ਅਭਿਆਸ ਦੀ ਸਾਧਨਾ ਕੀਤੀ ਹੈ ਤੇ ਪਿਰਮ = ਪ੍ਰੇਮ ਰਸ ਰੂਪ ਪਿਆਲੇ ਨੂੰ ਪੀਤਾ ਹੈ, ਉਨ੍ਹਾਂ ਨੇ ਅਜਰੁ = ਨਾ ਜਰੇ ਜਾਣ ਵਾਲੀ ਆਤਮਿਕ ਅਵਸਥਾ **ਵਾ:** ਤੁਰੀਆ ਪਦ ਨੂੰ ਜਰਣਾ = ਜਰ ਲਿਆ ਹੈ।

# ਪੈਰੀ ਪੈ ਪਾਖਾਕ ਹੋਇ; ਆਪੁ ਗਵਾਇ ਜੀਵੰਦਿਆ ਮਰਣਾ।

('ਪੈਰੀਂ' ਬੋਲੋ)

ਜੋ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਏ ਹਨ, ਉਹ ਆਪਣਾ ਆਪ ਗਵਾਇ = ਗਵਾ ਕੇ, ਭਾਵ ਹੰਕਾਰ ਨਾਸ਼ ਕਰ ਕੇ ਗੁਰੂ-ਸ਼ਬਦ ਵਿਚ ਜੀਵੰਦਿਆ = ਜਿਊਂਦਿਆਂ-ਜੀਅ ਆਪਣੇ ਆਪੇ ਨੂੰ ਭਾਵ ਹੰਕਾਰ ਨੂੰ ਮਰਣਾ = ਮਾਰ ਲੈਂਦੇ ਹਨ।

# ਜੀਵਣ ਮੁਕਤਿ ਵਖਾਣੀਐ; ਮਰਿ ਮਰਿ ਜੀਵਣੁ ਡੁਬਿ ਡੁਬਿ ਤਰਣਾ।

ਉਨ੍ਹਾਂ ਨੂੰ ਹੀ ਜੀਵਣ ਮੁਕਤਿ ਵਖਾਣੀਐ = ਆਖਿਆ ਜਾਂਦਾ ਹੈ, ਜੋ ਆਪਣੇ ਆਪ ਨੂੰ ਮਾਇਕੀ ਪਦਾਰਥਾਂ ਵੱਲੋਂ ਮਰਿ = ਮਾਰ ਕੇ ਸ਼ਬਦ-ਗੁਰੂ ਦੁਆਰਾ ਸੁਰਤ ਵਿਚ ਆਪਣੇ ਆਪੇ ਨੂੰ ਮਰਿ = ਮਾਰ ਕੇ ਅਸਲੀ ਜੀਵਨ ਪਦਵੀ ਨੂੰ ਪ੍ਰਾਪਤ ਹੁੰਦੇ ਹਨ ਤੇ ਪਲ ਪਲ ਸੁਰਤ ਨੂੰ ਨਾਮ ਵਿਚ ਡੁਬਿ ਡੁਬਿ = ਡੁਬੋ ਡੁਬੋ ਕੇ ਸੰਸਾਰ-ਸਮੁੰਦਰ ਤੋਂ ਤਰਣਾ = ਤਰ ਜਾਂਦੇ ਹਨ **ਵਾ:** ਵਾਹਿਗੁਰੂ ਦੇ ਪ੍ਰੇਮ ਵਿਚ ਡੁੱਬ ਕੇ ਮਾਇਆ ਵਿਚਲੇ ਡੋਬਿਆਂ ਤੋਂ ਤਰ ਜਾਂਦੇ ਹਨ।

# ਸਬਦੁ ਸੁਰਤਿ ਲਿਵਲੀਣੁ ਹੋਇ; ਅਪਿਓ ਪੀਅਣੁ ਤੈ ਅਉਚਰ ਚਰਣਾ।

ਜੋ ਗੁਰਮੁਖ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵਲੀਣੁ (ਲਿਵ + ਲੀਣੁ) ਲਿਵ = ਬਿਰਤੀ ਦੁਆਰਾ ਲੀਣੁ = ਮਗਨ ਹੋਇ = ਹੋ ਜਾਂਦੇ ਹਨ ਅਤੇ ਨਾਮ ਰਸ ਰੂਪ ਅਪਿਓ = ਅੰਮ੍ਰਿਤ ਦੇ ਪਿਆਲੇ ਨੂੰ ਪੀਅਣੁ = ਪੀਂਦੇ ਹਨ ਤੈ = ਅਤੇ ਉਹ ਅਉਚਰ = ਨਾ ਚਰੇ ਜਾਣ ਵਾਲੇ ਪੰਜ ਵਿਸ਼ੇ-ਵਿਕਾਰਾਂ ਨੂੰ ਚਰਣਾ = ਖਾ ਜਾਂਦੇ ਹਨ ਭਾਵ ਖ਼ਤਮ ਕਰ ਲੈਂਦੇ ਹਨ।

# ਅਨਹਦ ਨਾਦ ਅਵੇਸ ਕਰਿ; ਅੰਮ੍ਰਿਤ ਵਾਣੀ ਨਿਝਰੁ ਝਰਣਾ।

ਜਦੋਂ ਅੰਮ੍ਰਿਤ ਰੂਪ ਗੁਰਬਾਣੀ ਦਾ ਨਿਝਰੁ = ਇਕ-ਰਸ ਝਰਣਾ = ਝਰਦਾ ਹੈ, ਅਜਿਹੀ ਅਵਸਥਾ ਵਾਲੇ ਗੁਰਮੁਖ ਗੁਰਬਾਣੀ ਦੇ ਅਨਹਦ = ਇਕ-ਰਸ ਨਾਦ = ਸ਼ਬਦ ਦਾ ਆਪਣੇ ਹਿਰਦੇ ਅੰਦਰ ਅਵੇਸ = ਪ੍ਰਵੇਸ਼ ਕਰਦੇ ਹਨ।

# ਕਰਣ ਕਾਰਣ ਸਮਰਥ ਹੋਇ; ਕਾਰਣੁ ਕਰਣ ਨ ਕਾਰਣ ਕਰਣਾ।

('ਸਮਰੱਥ' ਬੋਲੋ)

ਅਜਿਹੇ ਗੁਰਮੁਖ ਕਰਣ ਕਾਰਣ = ਸਾਰੇ ਕਾਰਜਾਂ ਨੂੰ ਕਰਨ ਦੇ ਸਮਰੱਥ ਪ੍ਰਭੂ ਦਾ ਰੂਪ ਹੋਇ = ਹੋ ਜਾਂਦੇ

ਹਨ ਅਤੇ ਉਹ ਜੇਕਰ ਆਪਣੇ ਆਪ ਕੋਈ ਕਾਰਣੁ = ਕੰਮ ਕਰਨਾ ਚਾਹੁਣ, ਫਿਰ ਵੀ ਉਸ ਕਾਰਣ = ਕੰਮ ਵਿਚ ਹੰਗਤਾ ਨ = ਨਹੀਂ ਕਰਣਾ = ਕਰਦੇ ਭਾਵ ਸਭ ਕੁਝ ਪਰਮਾਤਮਾ ਨੂੰ ਸੌਂਪ ਕੇ ਉਸ ਦੇ ਹੁਕਮ ਅਨੁਸਾਰ ਚੱਲਦੇ ਹਨ।

## ਪਤਿਤ ਉਧਾਰਣ; ਅਸਰਣ ਸਰਣਾ ॥੧੬॥

('ਅ-ਸਰਣ' ਬੋਲੋ)

ਅਜਿਹੀ ਅਵਸਥਾ 'ਤੇ ਪਹੁੰਚਣ ਵਾਲੇ ਗੁਰਮੁਖ ਪਤਿਤ = ਪਾਪੀਆਂ ਨੂੰ ਉਧਾਰਣ = ਤਾਰਨ ਵਾਲੇ ਅਤੇ ਅਸਰਣ = ਨਾ ਢੋਈ ਮਿਲਣ ਵਾਲਿਆਂ ਨੂੰ ਸਰਣਾ = ਢੋਈ ਦੇਣ ਵਾਲੇ ਹੋ ਜਾਂਦੇ ਹਨ ॥੧੬॥

### ਪਉੜੀ ੧੭ (ਗੁਰਮੁਖ ਦਾ ਤਰਨਾ ਅਰ ਤਾਰਨਾ)

## ਗੁਰਮੁਖਿ ਭੈ ਵਿਚਿ ਜੰਮਣਾ; ਭੈ ਵਿਚ ਰਹਿਣਾ ਭੈ ਵਿਚਿ ਚਲਣਾ।

ਭਾਈ ਸਾਹਿਬ ਗੁਰਮੁਖਾਂ ਦੇ ਜੀਵਨ ਬਾਰੇ ਦੱਸਦੇ ਹਨ ਕਿ ਗੁਰਮੁਖੀ ਜੀਵਨ ਦਾ ਜੰਮਣਾ = ਪੈਦਾ ਹੋਣਾ ਇਹੋ ਹੀ ਹੈ ਕਿ ਗੁਰੂ ਦਾ ਭੈ = ਡਰ ਧਾਰਨ ਕਰ ਕੇ ਗੁਰਸਿੱਖੀ ਜੀਵਨ ਅਰੰਭ ਕਰਦੇ ਹਨ। ਫਿਰ ਜਿੰਨਾ ਚਿਰ ਸੰਸਾਰ ਵਿਚ ਰਹਿੰਦੇ ਹਨ, ਗੁਰੂ ਪਰਮੇਸ਼ਰ ਦੇ ਭੈ = ਡਰ ਵਿਚ ਹੀ ਰਹਿੰਦੇ ਹਨ। ਜਦੋਂ ਸੰਸਾਰ ਤੋਂ ਚਲਣਾ = ਚਲਾਣਾ ਕਰਦੇ ਹਨ ਤਾਂ ਵੀ ਗੁਰੂ ਪਰਮੇਸ਼ਰ ਦੇ ਭੈ = ਡਰ ਵਿਚ ਹੀ ਚਲਾਣਾ ਕਰਦੇ ਹਨ, ਭਾਵ ਹੰਕਾਰ ਨਵਿਰਤ ਕਰ ਕੇ ਗੁਰੂ ਪਰਮੇਸ਼ਰ ਨੂੰ ਸਮਰਪਿਤ ਹੋਏ ਹੋਏ ਹੀ ਸੰਸਾਰ ਤੋਂ ਜਾਂਦੇ ਹਨ। ਰੱਬੀ ਭੈ ਤੋਂ ਬਿਨਾਂ ਮੌਤ ਤਕ ਦਾ ਵੀ ਕੋਈ ਭੈ ਨਹੀਂ ਕਰਦੇ।

## ਸਾਧ ਸੰਗਤਿ ਭੈ ਭਾਇ; ਭਗਤਿ ਵਛਲੁ ਕਰਿ ਅਛਲੁ ਛਲਣਾ।

('ਅ-ਛਲ' ਬੋਲੋ)

ਗੁਰਮੁਖ ਸਾਧਸੰਗਤ ਵਿਚ ਪਰਮਾਤਮਾ ਦੇ ਭੈ = ਡਰ ਵਿਚ ਰਹਿ ਕੇ ਭਾਇ = ਪ੍ਰੇਮਾ-ਭਗਤੀ ਕਰਦੇ ਹਨ ਅਤੇ ਭਗਤਾਂ ਨਾਲ ਵਛਲੁ = ਪਿਆਰ ਕਰਿ = ਕਰਨ ਵਾਲੇ ਪ੍ਰਭੂ ਵਿਚ ਅਭੇਦ ਹੋ ਕੇ ਅਛਲੁ = ਨਾ ਛਲੇ ਜਾਣ ਵਾਲੀ ਮਾਇਆ ਨੂੰ ਛਲਣਾ = ਛਲ ਲੈਂਦੇ ਹਨ।

## ਜਲ ਵਿਚ ਕਵਲੁ ਅਲਿਪਤ ਹੋਇ; ਆਸ ਨਿਰਾਸ ਵਲੇਵੈ ਵਲਣਾ।

ਜਿਵੇਂ ਕਵਲੁ = ਕਮਲ ਦਾ ਫੁੱਲ ਜਲ = ਪਾਣੀ ਵਿਚ ਰਹਿੰਦਾ ਹੋਇਆ ਉਸ ਤੋਂ ਅਲਿਪਤ = ਨਿਰਲੇਪ ਹੋਇ = ਹੁੰਦਾ ਹੈ, ਇਸੇ ਤਰ੍ਹਾਂ ਗੁਰਮੁਖ ਆਸ = ਆਸਾ ਰੂਪ ਸੰਸਾਰ ਦੇ ਵਲੇਵੈ ਵਲਣਾ = ਕੰਮ ਧੰਦਿਆਂ ਵਿਚ ਰਹਿੰਦੇ ਹੋਏ ਇਨ੍ਹਾਂ ਤੋਂ ਨਿਰਾਸ = ਉਪਰਾਮ ਰਹਿੰਦੇ ਹਨ।

## ਅਹਰਣਿ ਘਣ ਹੀਰੇ ਜੁਗਤਿ;<br>ਗੁਰਮਤਿ ਨਿਹਚਲੁ ਅਟਲੁ ਨ ਟਲਣਾ।

('ਅਟੱਲ' ਬੋਲੋ)

ਜਿਵੇਂ ਹੀਰੇ ਨੂੰ ਅਹਰਣਿ = ਲੋਹੇ ਦੇ ਉੱਤੇ ਰੱਖ ਕੇ ਘਣ = ਹਥੌੜੇ ਦੀਆਂ ਸੱਟਾਂ ਮਾਰੀਆਂ ਜਾਂਦੀਆਂ ਹਨ, ਇਸ ਜੁਗਤਿ = ਢੰਗ ਦੁਆਰਾ ਘੜਿਆ ਜਾਂਦਾ ਹੈ, ਪਰ ਹੀਰਾ ਮਾਰ ਸਹਿ ਕੇ ਵੀ ਟੁੱਟਦਾ ਨਹੀਂ, ਅਚੱਲ ਰਹਿੰਦਾ ਹੈ, ਇਸੇ ਤਰ੍ਹਾਂ ਗੁਰਮੁਖ ਹੀਰੇ ਵਾਂਗ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ

ਵਿਚ ਨਿਹਚਲੁ = ਅਡੋਲ ਰਹਿੰਦੇ ਹਨ ਤੇ ਗੁਰੂ ਦੇ ਅਟਲੁ = ਦ੍ਰਿੜ੍ਹ ਬਚਨਾਂ ਤੋਂ ਟਲਣਾ = ਖਿਸਕਦੇ ਨ = ਨਹੀਂ ਹਨ।

## ਪਰਉਪਕਾਰ ਵੀਚਾਰਿ ਵਿਚਿ; ਜੀਅ ਦੈਆ ਮੋਮ ਵਾਗੀ ਢਲਣਾ।

('ਵਾਂਗੀ' ਬੋਲੋ)

ਉਹ ਪਰਉਪਕਾਰ = ਦੂਜਿਆਂ ਦੀ ਭਲਾਈ ਕਰਨ ਦੀਆਂ ਵਿਚਾਰਾਂ ਵਿਚ ਹੀ ਲੱਗੇ ਰਹਿੰਦੇ ਹਨ ਤੇ ਜੀਵਾਂ ਉੱਤੇ ਦੈਆ = ਦਇਆ ਕਰਨ ਸਮੇਂ ਗੁਰਮੁਖ ਮੋਮ ਵਾਗੀ = ਵਾਂਗੂੰ ਆਪਣੇ ਹਿਰਦੇ ਨੂੰ ਢਲਣਾ = ਢਾਲ ਲੈਂਦੇ ਹਨ।

## ਚਾਰਿ ਵਰਨ ਤੰਬੋਲ ਰਸੁ; ਆਪ ਗਵਾਇ ਰਲਾਇਆ ਰਲਣਾ।

ਜਿਸ ਪ੍ਰਕਾਰ ਤੰਬੋਲ ਵਿਚ ਪਾਨ, ਚੂਨਾ, ਸੁਪਾਰੀ, ਕੱਥਾ ਰਲਾਇਆ = ਰਲਾ ਕੇ ਚੂ-ਚੂਹੇ ਰੰਗ ਦਾ ਰਸ ਹੋ ਜਾਂਦਾ ਹੈ, ਇਸ ਪ੍ਰਕਾਰ ਗੁਰਮੁਖਾਂ ਨੇ ਚਾਰੇ ਵਰਨਾਂ ਨੂੰ ਆਪਾ-ਭਾਵ ਤੋਂ ਗਵਾਇ = ਮਿਟਾ ਕੇ ਜਾਤ-ਭਾਵ ਖ਼ਤਮ ਕਰ ਕੇ ਆਪਣੇ ਨਾਲ ਰਲਾਇਆ = ਰਲਾਉਣਾ ਕੀਤਾ ਹੈ, ਭਾਵ ਗੁਰਮਤਿ ਵਿਚ ਰਲਾਉਣਾ ਕੀਤਾ ਹੈ, ਇਉਂ ਉਹ ਗੁਰਮੁਖ ਰੂਪ ਹੋ ਕੇ ਉਨ੍ਹਾਂ ਨਾਲ ਰਲਣਾ = ਰਲ ਜਾਂਦੇ ਹਨ।

## ਵਟੀ ਤੇਲੁ; ਦੀਵਾ ਹੋਇ ਬਲਣਾ ॥੧੭॥

('ਵੱਟੀ' ਅੱਧਕ ਸਹਿਤ ਬੋਲੋ)

ਜਿਵੇਂ ਵਟੀ = ਬੱਤੀ ਤੇ ਤੇਲ ਦੁਆਰਾ ਦੀਵਾ ਹੋਇ = ਹੋ ਕੇ ਬਲਣਾ = ਬਲਦਾ ਹੈ ਤੇ ਹਨੇਰੇ ਵਿਚ ਪ੍ਰਕਾਸ਼ ਕਰਦਾ ਹੈ, ਇਸੇ ਪ੍ਰਕਾਰ ਗੁਰਮੁਖ ਜਨ ਅੰਤਸ਼ਕਰਣ ਰੂਪੀ ਦੀਵੇ ਵਿਚ ਸ਼ਰਧਾ ਦੀ ਵੱਟੀ ਤੇ ਪ੍ਰੇਮ ਰੂਪੀ ਤੇਲ ਨਾਲ ਅਗਿਆਨੀ ਲੋਕਾਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਕਰਦੇ ਹਨ ॥੧੭॥ ਜੈਸਾ ਕਿ :

**ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥**
**ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥**

*(ਸਿਰੀਰਾਗ ਮ: ੧, ਅੰਗ ੩੩)*

### ਪਉੜੀ ੧੮ (ਗੁਰਮੁਖ ਜੁਗਤ)

## ਸਤੁ ਸੰਤੋਖੁ ਦਇਆ ਧਰਮੁ; ਅਰਥ ਕਰੋੜਿ ਨ ਓੜਕੁ ਜਾਣੈ।

ਜੇਕਰ ਸਤਿ, ਸੰਤੋਖ, ਦਇਆ, ਧਰਮ ਅਤੇ ਕਰੋੜਾਂ ਹੀ ਅਰਥ = ਧਨ ਪਦਾਰਥ ਹੋਣ, ਫਿਰ ਵੀ ਉਸ ਪਰਮੇਸ਼ਰ ਦਾ ਓੜਕੁ = ਅੰਤ ਨ = ਨਹੀਂ ਜਾਣੈ = ਜਾਣਿਆ ਜਾ ਸਕਦਾ।

## ਚਾਰਿ ਪਦਾਰਥ ਆਖੀਅਨਿ; ਹੋਇ ਲਖੂਣਿ ਨ ਪਲੁ ਪਰਵਾਣੈ।

ਜੋ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਆਖੀਅਨਿ = ਆਖੇ ਜਾਂਦੇ ਹਨ, ਜੇਕਰ ਇਸ ਤਰ੍ਹਾਂ ਦੇ ਲਖੂਣਿ = ਲੱਖਾਂ ਪਦਾਰਥ ਹੋਣ, ਫਿਰ ਵੀ ਸਤਿਸੰਗਤ ਦੇ ਇਕ ਪਲ ਦੀ ਵੀ ਪਰਵਾਣੈ = ਬਰਾਬਰੀ ਨਹੀਂ ਕਰ ਸਕਦੇ।

## ਰਿਧੀ ਸਿਧੀ ਲਖ ਲਖ; ਨਿਧਿ ਨਿਧਾਨ ਲਖ ਤਿਲੁ ਨ ਤੁਲਾਣੈ।

ਜੇਕਰ ਲੱਖਾਂ ਰਿਧੀਆਂ, ਲੱਖਾਂ ਸਿਧੀਆਂ ਤੇ ਲੱਖਾਂ ਨਿਧੀਆਂ ਦੇ ਨਿਧਾਨ = ਖ਼ਜ਼ਾਨੇ ਹੋਣ, ਫਿਰ ਵੀ ਗੁਰਮੁਖਾਂ ਦੇ ਅਨੰਦ ਦੇ ਇਕ ਤਿਲੁ ਨਾਲ ਵੀ ਤੁਲਾਣੈ = ਤੋਲੇ ਨਹੀਂ ਜਾ ਸਕਦੇ।

## ਦਰਸਨ ਦ੍ਰਿਸਟਿ ਸੰਜੋਗ ਲਖ; ਸਬਦ ਸੁਰਤਿ ਲਿਵ ਲਖ ਹੈਰਾਣੈ।

ਲੱਖਾਂ ਹੀ ਦ੍ਰਿਸਟਿ = ਨਜ਼ਰਾਂ ਦਾ ਗੁਰੂ ਦੇ ਦਰਸ਼ਨਾਂ ਨਾਲ ਸੰਜੋਗ = ਮੇਲ ਕਰਨ ਵਾਲੇ ਤੇ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵ = ਬਿਰਤੀ ਨੂੰ ਜੋੜਨ ਵਾਲੇ ਲੱਖਾਂ ਹੀ ਸਾਧਸੰਗਤ ਦੇ ਅਸਚਰਜ ਕੌਤਕਾਂ ਤੋਂ ਹੈਰਾਣੈ = ਹੈਰਾਨ ਹੁੰਦੇ ਹਨ।

## ਗਿਆਨ ਧਿਆਨ ਸਿਮਰਣ ਅਸੰਖ; ਭਗਤਿ ਜੁਗਤਿ ਲਖ ਨੇਤ ਵਖਾਣੈ।

ਅਸੰਖ = ਅਣਗਿਣਤ ਹੀ ਗਿਆਨ ਵਾਲੇ, ਧਿਆਨ ਲਾਉਣ ਵਾਲੇ ਤੇ ਸਿਮਰਨ ਕਰਨ ਵਾਲੇ ਅਤੇ ਲੱਖਾਂ ਹੀ ਜੁਗਤੀਆਂ ਨੂੰ ਵਰਤਣ ਵਾਲੇ ਭਗਤ ਵੀ ਸਾਧਸੰਗਤ ਦੀ ਮਹਿਮਾ ਨੂੰ ਨੇਤ = ਬੇਅੰਤ ਬੇਅੰਤ ਕਰਕੇ ਵਖਾਣੈ = ਕਥਨ ਕਰ ਰਹੇ ਹਨ।

## ਪਿਰਮ ਪਿਆਲਾ ਸਹਜਿ ਘਰੁ; ਗੁਰਮੁਖ ਸੁਖ ਫਲ ਚੋਜ ਵਿਡਾਣੈ।

ਸਤਿਸੰਗਤ ਵਿਚ ਪਿਰਮ = ਪ੍ਰੇਮ ਦੇ ਪਿਆਲੇ ਨੂੰ ਪੀ ਕੇ ਸਹਿਜ ਘਰ ਵਿਚ ਪਹੁੰਚ ਕੇ ਆਤਮਿਕ ਸੁਖ ਰੂਪੀ ਫਲ ਪ੍ਰਾਪਤ ਕਰਨ ਵਾਲੇ ਗੁਰਮੁਖਾਂ ਦੇ ਚੋਜ = ਕੌਤਕ ਵਿਡਾਣੈ = ਅਸਚਰਜਮਈ ਹਨ।

## ਮਤਿ ਬੁਧਿ ਸੁਧਿ; ਲਖ ਮੇਲ ਮਿਲਾਣੈ ॥੧੮॥

ਇਸ ਤਰ੍ਹਾਂ ਲੱਖਾਂ ਹੀ ਮਤਿ = ਸਿਆਣਪਾਂ ਵਾਲੇ, ਬੁਧਿ = ਅਕਲਮੰਦੀ ਵਾਲੇ, ਸੁਧਿ = ਸਮਝ ਵਾਲੇ ਸਤਿਸੰਗਤ ਦੇ ਮੇਲ = ਸੰਜੋਗ ਨਾਲ ਪਰਮਾਤਮਾ ਵਿਚ ਮਿਲਾਣੈ = ਮਿਲ ਜਾਂਦੇ ਹਨ ॥੧੮॥

### ਪਉੜੀ ੧੯ (ਸੱਚ ਸ੍ਰੇਸ਼ਟ ਆਚਾਰ ਹੈ)

## ਜਪ ਤਪ ਸੰਜਮ ਲਖ ਲਖ; ਹੋਮ ਜਗ ਨਈਵੇਦ ਕਰੋੜੀ।

ਜਿਵੇਂ ਲੱਖਾਂ ਹੀ ਜਪ ਕਰਨੇ ਤੇ ਤਪ ਕਰਨੇ ਤੇ ਲੱਖਾਂ ਹੀ ਸੰਜਮ = ਇੰਦਰੀਆਂ ਨੂੰ ਵਿਕਾਰਾਂ ਵੱਲੋਂ ਰੋਕਣਾ ਤੇ ਕਰੋੜਾਂ ਹੀ ਹੋਮ = ਹਵਨ ਕਰਨੇ, ਯੱਗ ਕਰਨੇ ਤੇ ਨਈਵੇਦ = ਠਾਕੁਰਾਂ ਨੂੰ ਭੋਗ ਲਾਉਣੇ।

## ਵਰਤ ਨੇਮ ਸੰਜਮ ਘਣੇ; ਕਰਮ ਧਰਮ ਲਖ ਤੰਦੁ ਮਰੋੜੀ।

ਕੋਈ ਘਣੇ = ਬੇਅੰਤ ਵਰਤ ਰੱਖ ਲਵੇ, ਨੇਮ ਨਿਭਾ ਲਵੇ, ਸੰਜਮ = ਇੰਦਰੀਆਂ ਨੂੰ ਵਿਕਾਰਾਂ ਵੱਲੋਂ ਰੋਕ ਲਵੇ, ਧਰਮ ਅਨੁਸਾਰੀ ਕੰਮ ਕਰ ਲਵੇ, ਤੰਦੁ ਮਰੋੜੀ = ਜਾਦੂ-ਟੂਣੇ ਲਈ ਕਿਸੇ ਬ੍ਰਿਛ ਨਾਲ ਜਾਂ ਸਰੀਰ ਨੂੰ ਧਾਗਾ ਲਪੇਟ ਲਵੇ।

## ਤੀਰਥ ਪੁਰਬ ਸੰਜੋਗ ਲਖ; ਪੁੰਨ ਦਾਨ ਉਪਕਾਰ ਨ ਓੜੀ।

ਲੱਖਾਂ ਹੀ ਤੀਰਥਾਂ ਤੇ ਪੁਰਬਾਂ ਦੇ ਸੰਜੋਗ = ਮੇਲ ਹੋਣ, ਪੁੰਨ-ਦਾਨ ਕਰਨ ਵਾਲੇ ਤੇ ਉਪਕਾਰ = ਭਲਾਈ ਦੇ ਕੰਮ ਕਰਨ ਵਾਲੇ ਜਿਨ੍ਹਾਂ ਦਾ ਓੜੀ = ਅੰਤ ਨ = ਨਹੀਂ ਹੈ।

## ਦੇਵੀ ਦੇਵ ਸਰੇਵਣੇ; ਵਰ ਸਰਾਪ ਲਖ ਜੋੜ ਵਿਛੋੜੀ।

ਲੱਖਾਂ ਦੇਵੀ ਦੇਵ = ਦੇਵਤਿਆਂ ਦੀ ਸਰੇਵਣੇ = ਸੇਵਾ ਕਰਨ ਵਾਲੇ ਤੇ ਲੱਖਾਂ ਵਰ ਦੇ ਕੇ ਜੋੜਨ ਵਾਲੇ ਤੇ ਸਰਾਪ ਦੇ ਕੇ ਵਿਛੋੜਨ ਵਾਲੇ ਹਨ।

## ਦਰਸਨ ਵਰਨ ਅਵਰਨ ਲਖ; ਪੂਜਾ ਅਰਚਾ ਬੰਧਨ ਤੋੜੀ।

ਛੇ ਦਰਸ਼ਨਾਂ, ਚਾਰ ਵਰਨਾਂ ਤੇ ਅਵਰਨ = ਵਰਨਾਂ ਤੋਂ ਰਹਿਤ ਤੇ ਲੱਖਾਂ ਹੀ ਦੇਵੀ ਦੇਵਤਿਆਂ ਦੀ ਪੂਜਾ ਕਰਨੀ ਤੇ ਅਰਚਾ = ਫੁੱਲ ਚੜ੍ਹਾਉਣੇ ਤੇ ਚੰਦਨ ਛਿੜਕਣਾ, ਇਨ੍ਹਾਂ ਸਭ ਦੇ ਬੰਧਨ ਤੋੜੀ = ਤੋੜ ਦਿੱਤੇ ਹਨ।

## ਲੋਕ ਵੇਦ ਗੁਣ ਗਿਆਨ ਲਖ; ਜੋਗ ਭੋਗ ਲਖ ਝਾੜਿ ਪਛੋੜੀ।

ਲੱਖਾਂ ਹੀ ਲੋਕ ਵੇਦਾਂ ਦੇ ਗੁਣਾਂ ਦਾ ਗਿਆਨ ਰੱਖਦੇ ਹੋਣ ਤੇ ਲੱਖਾਂ ਹੀ ਜੋਗ ਕਰਨ ਵਾਲੇ ਤੇ ਲੱਖਾਂ ਹੀ ਠਾਕੁਰਾਂ ਨੂੰ ਭੋਗ ਲਾਉਣ ਵਾਲੇ, ਇਨ੍ਹਾਂ ਸਭ ਨੂੰ ਝਾੜ ਕੇ ਪਛੋੜੀ = ਪਿੱਛੇ ਸੁੱਟ ਦੇਈਏ।

## ਸਚਹੁ ਉਰੈ ਸਭ ਕਿਹੁ; ਲਖ ਸਿਆਣਪ ਸੱਭਾ ਥੋੜੀ।

ਇਹ ਸਭ ਕਿਹੁ = ਕੁਝ ਜੋ ਉਪਰੋਕਤ ਕਥਨ ਕੀਤਾ ਹੈ, ਸਚਹੁ = ਸੱਚੇ ਨਾਮ ਤੋਂ ਉਰੈ = ਉਰ੍ਹੇ ਹੀ ਹੈ ਅਤੇ ਹੋਰ ਜਿੰਨੀਆਂ ਵੀ ਲੱਖਾਂ ਸਿਆਣਪਾਂ ਹਨ, ਇਹ ਸੱਭਾ = ਸਾਰੀਆਂ ਪਰਮਾਤਮਾ ਦੇ ਨਾਮ ਦੇ ਅੱਗੇ ਥੋੜੀ = ਤੁੱਛ ਹਨ ਭਾਵ ਸਭ ਸਾਧਨ ਨਾਮ ਤੋਂ ਨੀਵੇਂ ਹਨ, ਸਤਿਨਾਮ ਸਰੂਪ ਲਖਣ ਦੇ ਬਰਾਬਰ ਨਹੀਂ ਹੋ ਸਕਦੇ। ਜੈਸਾ ਕਿ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥** *(ਸਿਰੀਰਾਗੁ ਮ: ੧, ਅੰਗ ੬੨)*

## ਉਪਰਿ ਸਚੁ; ਅਚਾਰੁ ਚਮੋੜੀ ॥੧੯॥

ਸੱਚਾ ਨਾਮ ਹੀ ਸਭ ਤੋਂ ਉੱਪਰ ਹੈ, ਭਾਵ ਸ਼ਿਰੋਮਣੀ ਹੈ, ਜਿਸ ਨਾਲ ਅਚਾਰੁ = ਸ਼ੁਭ ਕਰਮਾਂ ਦੁਆਰਾ ਚਮੋੜੀ = ਜੁੜਿਆ ਜਾਂਦਾ ਹੈ **ਵਾ:** ਸੱਚਾ ਨਾਮ ਹੀ ਸ਼ਿਰੋਮਣੀ ਹੈ, ਬਾਕੀ ਸਭ ਜਪ, ਤਪ, ਨਾਮ ਤੋਂ ਬਿਨਾਂ ਫੋਕੇ ਹੀ ਚਮੋੜੀ = ਚਿਮੜਨ ਵਾਲੇ ਹਨ ॥੧੯॥

### ਪਉੜੀ ੨੦ (ਸੱਚਾ ਰਾਜ)

## ਸਤਿਗੁਰ ਸਚਾ ਪਾਤਿਸਾਹੁ; ਸਾਧ ਸੰਗਤਿ ਸਚੁ ਤਖਤੁ ਸੁਹੇਲਾ।

ਸਤਿਗੁਰੂ ਜੀ ਹੀ ਸੱਚੇ ਪਾਤਸ਼ਾਹ ਹਨ ਅਤੇ ਆਤਮਿਕ ਸੁਹੇਲਾ = ਸੁਖ ਦੇਣ ਵਾਲਾ ਇਨ੍ਹਾਂ ਦਾ ਸੱਚਾ ਤਖ਼ਤ = ਸਿੰਘਾਸਨ ਸਾਧਸੰਗਤ ਹੀ ਹੈ।

## ਸਚ ਸਬਦੁ ਟਕਸਾਲ ਸਚੁ; ਅਸਟਧਾਤੁ ਇਕ ਪਾਰਸ ਮੇਲਾ।

ਸਾਧਸੰਗਤ ਰੂਪੀ ਸੱਚੀ ਟਕਸਾਲ ਵਿਚ ਹੀ ਸਤਿਗੁਰੂ ਜੀ ਦਾ ਸੱਚਾ ਸ਼ਬਦ ਹੈ, ਜਿਵੇਂ ਅਸਟ = ਅੱਠ ਧਾਤਾਂ ਇਕ ਪਾਰਸ ਨਾਲ ਮੇਲਾ = ਮਿਲ ਕੇ ਸੋਨਾ ਹੋ ਜਾਂਦੀਆਂ ਹਨ, ਇਸ ਪ੍ਰਕਾਰ ਚਾਰ ਵਰਨ ਤੇ ਚਾਰ ਮਜ਼ਹਬ ਗੁਰੂ ਰੂਪ ਪਾਰਸ ਨਾਲ ਮਿਲ ਕੇ ਗੁਰਸਿੱਖ ਰੂਪ ਸੋਨਾ ਹੋ ਜਾਂਦੇ ਹਨ।

## ਸਦਾ ਅਬਿਚਲੁ ਰਾਜ ਹੈ; ਸਚੁ ਮਹਲੁ ਨਵਹਾਣਿ ਨਵੇਲਾ।

ਸਤਿਗੁਰੂ ਜੀ ਦਾ ਰਾਜ ਸਦਾ = ਹਮੇਸ਼ਾਂ ਅਬਿਚਲੁ = ਅਟੱਲ ਹੈ ਅਤੇ ਸਤਿਸੰਗਤ ਰੂਪੀ ਸੱਚੇ ਮਹਿਲ ਵਿਚ ਸਤਿਗੁਰੂ ਜੀ ਭਗਤੀ ਸਹਿਤ ਗਿਆਨ ਦੇ ਨਵਹਾਣਿ = ਨਵੇਂ ਰੰਗ-ਰੂਪ ਵਾਲੇ ਤੇ ਨਵੇਲਾ = ਨਵੀਨ ਹਨ।

## ਸਚਾ ਹੁਕਮੁ ਵਰਤਦਾ; ਸਚਾ ਅਮਰੁ ਸਚੋ ਰਸ ਕੇਲਾ।

ਸਤਿਗੁਰੂ ਜੀ ਦਾ ਸੱਚਾ ਹੁਕਮ ਹੀ ਹਰ ਪਾਸੇ ਵਰਤ ਰਿਹਾ ਹੈ ਅਤੇ ਸੱਚੇ ਸਤਿਗੁਰੂ ਜੀ ਦਾ ਸੱਚਾ ਅਮਰੁ = ਹੁਕਮ ਹੀ ਸੱਚੇ ਰਸ = ਪ੍ਰੇਮਾ-ਭਗਤੀ ਵਾਲਾ ਅਤੇ ਕੇਲਾ = ਅਨੰਦਮਈ ਹੈ।

## ਸਚੀ ਸਿਫਤਿ ਸਲਾਹ ਸਚੁ; ਸਚੁ ਸਲਾਹਣੁ ਅੰਮ੍ਰਿਤ ਵੇਲਾ।

ਸੱਚੇ ਸਤਿਗੁਰੂ ਜੀ ਦੀ ਸਿਫ਼ਤਿ-ਸਾਲਾਹ ਵੀ ਸੱਚੀ ਹੈ ਤੇ ਅੰਮ੍ਰਿਤ ਵੇਲੇ ਸਤਿਗੁਰੂ ਜੀ ਦੀ ਉਪਦੇਸ਼ ਰੂਪ ਬਾਣੀ ਦੁਆਰਾ ਸੱਚੇ ਵਾਹਿਗੁਰੂ ਨੂੰ ਸਲਾਹਣੁ = ਸਲਾਹੁਣਾ ਚਾਹੀਦਾ ਹੈ।

## ਸਚਾ ਗੁਰਮੁਖਿ ਪੰਥੁ ਹੈ;<br>ਸਚ ਉਪਦੇਸੁ ਨ ਗਰਬਿ ਗਹੇਲਾ।

ਗੁਰਮੁਖਾਂ ਦਾ ਗੁਰਮੁਖਤਾਈ ਵਾਲਾ ਪੰਥੁ = ਰਸਤਾ, ਮਾਰਗ ਸੱਚਾ ਹੈ ਅਤੇ ਸਤਿਗੁਰੂ ਜੀ ਦੀ ਸੱਚੀ ਉਪਦੇਸੁ = ਸਿੱਖਿਆ ਕਰਕੇ ਕਦੇ ਵੀ ਗਰਬਿ = ਹੰਕਾਰ ਵਿਚ ਗਹੇਲਾ = ਗ੍ਰਸਦੇ ਨ = ਨਹੀਂ ਹਨ।

## ਆਸਾ ਵਿਚਿ ਨਿਰਾਸ ਗਤਿ; ਸਚਾ ਖੇਲੁ ਮੇਲੁ ਸਚੁ ਖੇਲਾ।

ਗੁਰਮੁਖ ਜਨ ਆਸਾ ਰੂਪ ਸੰਸਾਰ ਵਿਚ ਨਿਰਾਸ = ਉਪਰਾਮ ਹੋ ਕੇ ਰਹਿੰਦੇ ਹਨ। ਇਹੀ ਗੁਰਸਿੱਖਾਂ ਦੀ ਅਸਲੀ ਗਤਿ = ਚਾਲ ਹੈ ਅਤੇ ਉਹ ਸਤਿਗੁਰੂ ਜੀ ਦੀ ਸੱਚੀ ਖੇਲੁ = ਖੇਡ ਨਾਲ ਮੇਲੁ = ਮਿਲ ਕੇ ਸੱਚ ਦਾ ਖੇਲ ਖੇਲਾ = ਖੇਡਦੇ ਹਨ, ਭਾਵ ਸਤਿਗੁਰਾਂ ਦੇ ਨਾਮ ਵਿਚ ਮਿਲ ਕੇ ਅਤੇ ਹੋਰਨਾਂ ਨੂੰ ਇਹ ਨਾਮ ਦੀ ਖੇਡ ਸਿਖਾ ਕੇ ਗੁਰੂ ਦੇ ਹੁਕਮ ਦੀ ਖੇਡ ਨੂੰ ਖੇਡਦੇ ਹਨ।

## ਗੁਰਮੁਖਿ ਸਿਖੁ; ਗੁਰੂ ਗੁਰ ਚੇਲਾ ॥੨੦॥

ਐਸੇ ਗੁਰਮੁਖਤਾਈ ਵਾਲੇ ਸਿੱਖ ਗੁਰੂ ਨਾਲ ਅਭੇਦ ਹੋ ਕੇ ਗੁਰੂ ਰੂਪ ਹੋ ਜਾਂਦੇ ਹਨ, ਜਿਵੇਂ ਗੁਰੂ = ਸਤਿਗੁਰੂ ਨਾਨਕ ਦੇਵ ਜੀ ਦੇ ਚੇਲਾ = ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੀ ਚਰਨੀਂ ਪੈ ਕੇ ਗੁਰਤਾਗੱਦੀ 'ਤੇ ਬਿਰਾਜਮਾਨ ਹੋ ਕੇ ਗੁਰ = ਗੁਰੂ (ਅੰਗਦ) ਸਰੂਪ ਹੋ ਗਏ॥੨੦॥ ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥** *(ਆਸਾ ਮ: ੪, ਅੰਗ ੪੪੪)*

### ਪਉੜੀ ੨੧ (ਗੁਰਮੁਖਾਂ ਦੀ ਅਲੇਪਤਾ)

## ਗੁਰਮੁਖਿ ਹਉਮੈ ਪਰਹਰੈ; ਮਨਿ ਭਾਵੈ ਖਸਮੈ ਦਾ ਭਾਣਾ।

ਗੁਰਮੁਖ ਹਉਮੈ = ਹੰਕਾਰ ਨੂੰ ਪਰਹਰੈ = ਤਿਆਗ ਦਿੰਦੇ ਹਨ ਅਤੇ ਹਮੇਸ਼ਾਂ ਮਨ ਕਰਕੇ ਖਸਮੈ = ਮਾਲਕ ਪ੍ਰਭੂ ਦਾ ਭਾਣਾ = ਹੁਕਮ ਭਾਵੈ = ਚੰਗਾ ਕਰਕੇ ਮੰਨਦੇ ਹਨ।

## ਪੈਰੀ ਪੈ ਪਾਖਾਕ ਹੋਇ; ਦਰਗਹ ਪਾਵੈ ਮਾਣੁ ਨਿਮਾਣਾ।

('ਪੈਰੀਂ' ਬੋਲੋ)

ਗੁਰਮੁਖ ਸਤਿਗੁਰਾਂ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਜਾਂਦੇ ਹਨ ਅਤੇ ਨਿਮਾਣਾ = ਅਭਿਮਾਨ ਰਹਿਤ ਹੋ ਕੇ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਮਾਣੁ = ਇੱਜ਼ਤ ਪਾਵੈ = ਪਾਉਂਦੇ ਹਨ।

## ਵਰਤਮਾਨ ਵਿਚ ਵਰਤਦਾ; ਹੋਵਣਹਾਰ ਸੋਈ ਪਰਵਾਣਾ।

ਗੁਰਮੁਖ ਵਰਤਮਾਨ = ਚੱਲ ਰਹੇ ਸਮੇਂ ਵਿਚ ਸਦਾ ਗੁਰੂ ਦੇ ਹੁਕਮ ਵਿਚ ਵਰਤਦਾ = ਵਰਤਦੇ ਹਨ ਅਤੇ ਜੋ ਸਭ ਕੁਝ ਕਰਨ ਵਾਲੇ ਪਰਮਾਤਮਾ ਦੇ ਹੁਕਮ ਵਿਚ ਹੋਵਣਹਾਰ = ਹੋ ਰਿਹਾ ਹੈ, ਸੋਈ = ਉਸ ਨੂੰ ਪਰਵਾਣਾ = ਪ੍ਰਵਾਨ ਕਰਦੇ ਹਨ ਭਾਵ ਭਾਣਾ ਮੰਨਦੇ ਹਨ।

## ਕਾਰਣੁ ਕਰਤਾ ਜੋ ਕਰੈ; ਸਿਰਿ ਧਰਿ ਮੰਨਿ ਕਰੈ ਸੁਕਰਾਣਾ।

ਸਭ ਕੁਝ ਕਾਰਣੁ = ਕਰਨ ਵਾਲਾ ਕਰਤਾ = ਸ੍ਰਿਸ਼ਟੀ ਨੂੰ ਰਚਣ ਵਾਲਾ ਪ੍ਰਭੂ ਜੋ ਕੁਝ ਕਰੈ = ਕਰਦਾ ਹੈ, ਗੁਰਮੁਖ ਉਸ ਨੂੰ ਸਿਰ ਮੱਥੇ ਧਰ ਕੇ ਮੰਨਿ = ਮੰਨਦੇ ਹਨ ਅਤੇ ਉਸ ਦਾ ਸੁਕਰਾਣਾ = ਧੰਨਵਾਦ ਕਰੈ = ਕਰਦੇ ਹਨ।

## ਰਾਜੀ ਹੋਇ ਰਜਾਇ ਵਿਚਿ; ਦੁਨੀਆਂ ਅੰਦਰਿ ਜਿਉ ਮਿਹਮਾਣਾ।

ਜਿਉ = ਜਿਵੇਂ ਕੋਈ ਮਿਹਮਾਣਾ = ਮਹਿਮਾਨ, ਪ੍ਰਾਹੁਣਾਚਾਰੀ ਵਿਚ ਪ੍ਰਾਹੁਣਾ ਬਣ ਕੇ ਰਹਿੰਦਾ ਹੈ, ਇਵੇਂ ਗੁਰਮੁਖ ਆਸਾ ਰੂਪ ਦੁਨੀਆਂ = ਸੰਸਾਰ ਵਿਚ ਪ੍ਰਾਹੁਣਿਆਂ ਦੀ ਨਿਆਈਂ ਹੋ ਕੇ ਰਹਿੰਦੇ ਹਨ ਅਤੇ ਹਮੇਸ਼ਾਂ ਪ੍ਰਭੂ ਦੀ ਰਜਾਇ = ਰਜ਼ਾ ਵਿਚ ਰਾਜ਼ੀ ਹੋਇ = ਹੋ ਕੇ ਚੱਲਦੇ ਹਨ।

## ਵਿਸਮਾਦੀ ਵਿਸਮਾਦ ਵਿਚਿ; ਕੁਦਰਤਿ ਕਾਦਰ ਨੋ ਕੁਰਬਾਣਾ।

ਗੁਰਮੁਖ ਜਨ ਵਿਸਮਾਦੀ = ਅਸਚਰਜ ਰੂਪ ਪਰਮਾਤਮਾ ਵਿਚ ਵਿਸਮਾਦ ਹੋ ਕੇ ਉਸ ਦੀ ਕੁਦਰਤਿ = ਸ਼ਕਤੀ ਦੇ ਵਿਸਮਾਦ = ਅਸਚਰਜਮਈ ਕੌਤਕਾਂ ਨੂੰ ਵੇਖ ਕੇ ਕਾਦਰ = ਕੁਦਰਤ ਦੇ ਮਾਲਕ ਪ੍ਰਭੂ ਤੋਂ ਕੁਰਬਾਣਾ = ਬਲਿਹਾਰ ਜਾਂਦੇ ਹਨ।

## ਲੇਪ ਅਲੇਪ; ਸਦਾ ਨਿਰਬਾਣਾ ॥੨੧॥

ਗੁਰਮੁਖ ਜਨ ਮਾਇਆ ਦੇ ਲੇਪ = ਕਲੰਕ ਤੋਂ ਅਲੇਪ = ਨਿਰਲੇਪ ਹੋ ਕੇ ਸਦਾ = ਹਮੇਸ਼ਾਂ ਨਿਰਬਾਣਾ = ਬੰਧਨਾਂ ਤੋਂ ਰਹਿਤ ਰਹਿੰਦੇ ਹਨ ॥੨੧॥

### ਪਉੜੀ ੨੨ (ਹੁਕਮੀ ਬੰਦਾ)

## ਹੁਕਮੀ ਬੰਦਾ ਹੋਇਕੈ; ਸਾਹਿਬ ਦੇ ਹੁਕਮੈ ਵਿਚਿ ਰਹਣਾ।

ਗੁਰਮੁਖ ਜਨ ਸਤਿਗੁਰੂ ਜੀ ਦੇ ਹੁਕਮ ਦੇ ਬੰਦਾ = ਦਾਸ ਹੋਇਕੈ = ਹੋ ਕੇ ਸਦਾ ਸਾਹਿਬ = ਮਾਲਕ ਪ੍ਰਭੂ ਦੇ ਹੁਕਮੈ = ਭਾਣੇ ਵਿਚ ਰਹਣਾ = ਰਹਿੰਦੇ ਹਨ।

## ਹੁਕਮੈ ਅੰਦਰਿ ਸਭ ਕੋ; ਸਭਨਾ ਆਵਟਣ ਹੈ ਸਹਣਾ।

('ਆਵੱਟਣ' ਦਾ ਅੱਧਕ ਸਹਿਤ ਉਚਾਰਣ ਹੈ)

ਸਭ ਕੋ = ਕੁਝ ਪ੍ਰਭੂ ਦੇ ਹੁਕਮੈ = ਭਾਣੇ ਅੰਦਰਿ = ਵਿਚ ਹੈ ਅਤੇ ਸਭਨਾਂ ਨੂੰ ਕੀਤੇ ਕਰਮਾਂ ਅਨੁਸਾਰ ਦੁੱਖਾਂ ਦੇ ਆਵਟਣ = ਸੇਕ ਨੂੰ ਸਹਣਾ = ਸਹਾਰਨਾ ਪੈਂਦਾ ਹੈ।

## ਦਿਲੁ ਦਰੀਆਉ ਸਮਾਉ ਕਰਿ; ਗਰਬੁ ਗਵਾਇ ਗਰੀਬੀ ਵਹਣਾ।

ਦਿਲੁ = ਹਿਰਦਾ ਦਰੀਆਉ = ਦਰਿਆ ਦੀ ਨਿਆਈਂ ਹੈ, ਇਸ ਨੂੰ ਪ੍ਰਭੂ ਦੇ ਭਾਣੇ ਵਿਚ ਸਮਾ ਕੇ

ਗਰਬੁ = ਹੰਕਾਰ ਨੂੰ ਗਵਾਇ = ਦੂਰ ਕਰ ਕੇ ਗਰੀਬੀ = ਨਿਮਰਤਾ ਵਿਚ ਚੱਲਣਾ ਚਾਹੀਦਾ ਹੈ, ਇਹੀ ਦਰਿਆ ਦੀ ਨਿਆਈਂ ਹੋ ਕੇ ਚੱਲਣਾ ਹੈ।

## ਵੀਹਿ ਇਕੀਹਿ ਉਲੰਘਿਕੈ; ਸਾਧ ਸੰਗਤਿ ਸਿੰਘਾਸਣਿ ਬਹਣਾ।

ਗੁਰਮੁਖ ਜਨ ਵੀਹਿ = ਵੀਹ ਵਿਸਵੇ ਸੰਸਾਰ ਤੋਂ ਲੰਘ ਕੇ ਇਕੀਹਿ = ਇਕ ਪਰਮੇਸ਼ਵਰ ਨਾਲ ਮਿਲ ਕੇ ਸਾਧਸੰਗਤ ਦੁਆਰਾ ਅਭੇਦਤਾ ਰੂਪੀ ਸਿੰਘਾਸਣ 'ਤੇ ਬਹਣਾ = ਬੈਠਦੇ ਹਨ।

## ਸਬਦ ਸੁਰਤਿ ਲਿਵਲੀਣ ਹੋਇ; ਅਨਭਉ ਅਘੜ ਘੜਾਏ ਗਹਣਾ।

('ਅ-ਘੜ' ਬੋਲੋ)

ਗੁਰਮੁਖ ਜਨ ਸ਼ਬਦ ਸੁਰਤ ਦੇ ਅਭਿਆਸ ਵਿਚ ਲਿਵਲੀਣ = ਨਿਮਗਨ ਹੋਇ = ਹੋ ਕੇ ਗੁਰੂ ਦੇ ਅਨਭਉ = ਗਿਆਨ ਦੁਆਰਾ ਅਘੜ = ਨਾ ਘੜੇ ਜਾਣ ਵਾਲੇ ਮਨ ਨੂੰ ਘੜਾਏ = ਘੜ ਕੇ ਸੁੰਦਰ ਗਹਿਣੇ ਰੂਪ ਸ਼ੁੱਧ ਕਰ ਲੈਂਦੇ ਹਨ।

## ਸਿਦਕ ਸਬੂਰੀ ਸਾਬਤਾ; ਸਾਕਰੁ ਸੁਕਰਿ ਨ ਦੇਣਾ ਲਹਣਾ।

('ਸੁਕਰਿ' ਪੋਲਾ ਬੋਲੋ)

ਗੁਰਮੁਖ ਸਿਦਕ = ਭਰੋਸੇ ਤੇ ਸਬੂਰੀ = ਸੰਤੋਖ ਵਿਚ ਸਾਬਤਾ = ਮੁਕੰਮਲ ਹੋ ਕੇ ਇਕ ਪ੍ਰਭੂ ਦੇ ਸਾਕਰੁ = ਸ਼ੁਕਰਾਨੇ ਵਾਲੇ ਹੋ ਕੇ ਸ਼ੁਕਰ ਤੋਂ ਬਿਨਾਂ ਆਪਣੀ ਹੰਗਤਾ ਨਾਲ ਹੋਰ ਕੁਝ ਲੈਣਾ ਦੇਣਾ ਨਹੀਂ ਕਰਦਾ।

## ਨੀਰਿ ਨ ਡੁਬਣੁ; ਅਗਿ ਨ ਦਹਣਾ॥੨੨॥

ਅਜਿਹੇ ਗੁਰਮੁਖ ਜਨ ਵਿਸ਼ੇ-ਵਿਕਾਰਾਂ ਰੂਪੀ ਨੀਰਿ = ਪਾਣੀ ਦੀਆਂ ਲਹਿਰਾਂ ਵਿਚ ਨ = ਨਹੀਂ ਡੁਬਣੁ = ਡੁੱਬਦੇ ਅਤੇ ਨਾ ਹੀ ਤ੍ਰਿਸ਼ਨਾ ਰੂਪੀ ਅੱਗ ਵਿਚ ਦਹਣਾ = ਸੜਦੇ ਹਨ॥੨੨॥ ਜੈਸਾ ਕਿ :

**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥** *(ਧਨਾਸਰੀ ਮ: ੫, ਅੰਗ ੬੭੯)*

### ਪਉੜੀ ੨੩ (ਗੁਰੂ ਅਤੇ ਸਿੱਖ ਦੀ ਪ੍ਰੀਤੀ)

## ਮਿਹਰ ਮੁਹਬਤਿ ਆਸਕੀ; ਇਸਕੁ ਮੁਸਕੁ ਕਿਉ ਲੁਕੈ ਲੁਕਾਇਆ।

('ਮੁਹੱਬਤਿ' ਬੋਲੋ)

ਜਿਸ ਤਰ੍ਹਾਂ ਇਸ਼ਕ ਤੇ ਮੁਸਕੁ = ਬਦਬੂ ਕਿਉ = ਕਿਸੇ ਵੀ ਤਰ੍ਹਾਂ ਲੁਕਾਇਆਂ ਨਹੀਂ ਲੁਕੈ = ਲੁਕਦੀ, ਇਸੇ ਤਰ੍ਹਾਂ ਸਿੱਖ ਉੱਤੇ ਗੁਰੂ ਦੀ ਮਿਹਰ = ਬਖ਼ਸ਼ਿਸ਼, ਮੁਹਬਤਿ = ਪਿਆਰ ਤੇ ਆਸਕੀ = ਇਸ਼ਕ ਨ = ਨਹੀਂ ਲੁਕਦਾ। ਜੈਸਾ ਕਿ :

**ਇਸ਼ਕ ਮੁਸ਼ਕ ਖਾਂਸੀ ਖੁਰਕ ਖੈਰ ਖ਼ੂਨ ਮਦ ਪਾਨ।**
**ਆਠ ਲੁਕਾਏ ਨਾ ਲੁਕੈਂ ਪ੍ਰਗਟ ਹੋਤ ਨਿਦਾਨ।** *(ਪੋਥੀ ਪੰਡਿਤ ਨਾਰਾਇਣ ਸਿੰਘ)*

## ਚੰਦਨ ਵਾਸ ਵਣਾਸਪਤਿ; ਹੋਇ ਸੁਗੰਧੁ ਨ ਆਪੁ ਗਣਾਇਆ।

ਜਿਵੇਂ ਚੰਦਨ ਦੀ ਵਾਸ = ਸੁਗੰਧੀ ਸਾਰੀ ਵਣਾਸਪਤਿ = ਬਨਸਪਤੀ ਨੂੰ ਚੰਦਨ ਰੂਪ ਕਰ ਦਿੰਦੀ ਹੈ,

ਪਰ ਇਤਨੀ ਸੁਗੰਧੀ ਵਾਲਾ ਹੋਣ ਕਰਕੇ ਚੰਦਨ ਦੇ ਦਰੱਖ਼ਤ ਨੇ ਕਦੇ ਵੀ ਆਪਣਾ ਆਪ ਨਹੀਂ ਗਣਾਇਆ = ਜਤਾਇਆ। ਇਸੇ ਤਰ੍ਹਾਂ ਗੁਰਮੁਖ ਵੀ ਗੁਰੂ-ਸ਼ਬਦ ਰੂਪ ਚੰਦਨ ਨਾਲ ਸਾਰੀ ਲੋਕਾਈ ਨੂੰ ਪਰਮਾਤਮਾ ਦੇ ਨਾਮ ਵਿਚ ਰੰਗ ਦਿੰਦੇ ਹਨ, ਪਰ ਕਦੇ ਵੀ ਆਪਣਾ ਆਪ ਨਹੀਂ ਜਤਾਉਂਦੇ।

## ਨਦੀਆ ਨਾਲੇ ਗੰਗ ਮਿਲਿ; ਹੋਇ ਪਵਿਤੁ ਨ ਆਖਿ ਸੁਣਾਇਆ।

ਜਿਵੇਂ ਨਦੀਆਂ ਅਤੇ ਛੋਟੇ ਨਾਲੇ ਗੰਗ = ਗੰਗਾ ਵਿਚ ਮਿਲ ਕੇ ਪਵਿੱਤਰ ਹੋਇ = ਹੋ ਜਾਂਦੇ ਹਨ ਤੇ ਕਦੇ ਵੀ ਆਪਣੇ ਮੂੰਹੋਂ ਇਹ ਆਖ ਕੇ ਨ = ਨਹੀਂ ਸੁਣਾਇਆ = ਸੁਣਾਉਂਦੇ ਕਿ ਅਸੀਂ ਪਵਿੱਤਰ ਹੋ ਗਏ ਹਾਂ। ਇਸੇ ਤਰ੍ਹਾਂ ਗੁਰਮੁਖ ਜਨ ਵੀ ਪਰਮਾਤਮਾ ਦੇ ਨਾਲ ਅਭੇਦ ਹੋ ਕੇ ਪਰਮਾਤਮਾ ਰੂਪ ਹੋ ਜਾਂਦੇ ਹਨ, ਪਰ ਕਦੇ ਵੀ ਇਸ ਭੇਦ ਨੂੰ ਕਿਸੇ ਅੱਗੇ ਆਖ ਕੇ ਨਹੀਂ ਸੁਣਾਉਂਦੇ।

## ਹੀਰੇ ਹੀਰਾ ਬੇਧਿਆ; ਅਣੀ ਕਣੀ ਹੋਇ ਰਿਦੈ ਸਮਾਇਆ।

ਜਿਵੇਂ ਹੀਰੇ ਦੇ ਨਾਲ ਹੀਰਾ ਬੇਧਿਆ = ਵਿੰਨ੍ਹਿਆ ਜਾਂਦਾ ਹੈ, ਜੇਕਰ ਅਣੀ ਕਣੀ = ਵਰਮੇ ਦੀ ਅਣੀ ਉੱਪਰ ਹੀਰੇ ਦੀ ਕਣੀ ਲੱਗ ਜਾਵੇ ਤਾਂ ਉਹ ਹੀਰੇ ਦੇ ਵਿਚ ਧਸ ਜਾਂਦੀ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਦੇ ਸ਼ਬਦ ਦੀ ਕਣੀ ਨੂੰ ਸਿੱਖ ਆਪਣੇ ਹਿਰਦੇ ਵਿਚ ਪ੍ਰਵੇਸ਼ ਕਰਦੇ ਹਨ, ਜਿਸ ਨਾਲ ਸਿੱਖ ਦਾ ਹਿਰਦਾ ਸ਼ਬਦ ਨਾਲ ਵਿੰਨ੍ਹਿਆ ਜਾਂਦਾ ਹੈ ਤੇ ਸਿੱਖ ਗੁਰਮੁਖ ਰੂਪ ਹੋਇ = ਹੋ ਕੇ ਗੁਰੂ ਚਰਨਾਂ ਵਿਚ ਸਮਾਇਆ = ਸਮਾ ਜਾਂਦਾ ਹੈ।

## ਸਾਧ ਸੰਗਤਿ ਮਿਲਿ ਸਾਧ ਹੋਇ; ਪਾਰਸ ਮਿਲਿ ਪਾਰਸ ਹੋਇ ਆਇਆ।

ਸਿੱਖ ਸਾਧਸੰਗਤ ਨਾਲ ਮਿਲ ਕੇ ਸਾਧ = ਸ੍ਰੇਸ਼ਟ ਕਰਮਾਂ ਵਾਲਾ ਸਾਧੂ ਹੋਇ = ਹੋ ਜਾਂਦਾ ਹੈ ਤੇ ਗੁਰੂ ਰੂਪ ਪਾਰਸ ਨਾਲ ਮਿਲ ਕੇ ਗੁਰਸਿੱਖ ਗੁਰੂ ਰੂਪ ਪਾਰਸ ਹੀ ਹੋਇ = ਹੋ ਆਉਂਦਾ ਹੈ, ਜਿਵੇਂ ਭਾਈ ਲਹਿਣੇ ਤੋਂ ਗੁਰੂ ਅੰਗਦ ਦੇਵ ਜੀ ਆਦਿ ਗੁਰੂ ਸਾਹਿਬ ਹੋਏ ਹਨ।

## ਨਿਹਚਲ ਨਿਹਚਲ ਗੁਰਮਤੀ; ਭਗਤਿ ਵਛਲੁ ਹੋਇ ਅਛਲੁ ਛਲਾਇਆ।

('ਅਛਲੁ' ਪੋਲਾ ਬੋਲੋ)

ਗੁਰਮੁਖ ਗੁਰਮਤੀ (ਗੁਰ + ਮਤੀ) ਗੁਰ = ਗੁਰੂ ਦੀ ਨਿਹਚਲ = ਅਚੱਲ ਮਤੀ = ਸਿੱਖਿਆ ਵਿਚ ਸਦਾ ਨਿਹਚਲ = ਨਿਸਚੇ ਨਾਲ ਚੱਲਦੇ ਹਨ, ਭਗਤ ਵਛਲੁ = ਭਗਤਾਂ ਦੇ ਪਿਆਰੇ ਪ੍ਰਭੂ ਨਾਲ ਅਭੇਦ ਹੋ ਕੇ ਅਛਲੁ = ਨ ਛਲੇ ਜਾਣ ਵਾਲੀ ਮਾਇਆ ਨੂੰ ਛਲਾਇਆ = ਛਲਾ ਲੈਂਦੇ ਹਨ।

## ਗੁਰਮੁਖਿ ਸੁਖ ਫਲੁ; ਅਲਖੁ ਲਖਾਇਆ ॥੨੩॥੧੮॥

ਇਸੇ ਤਰ੍ਹਾਂ ਗੁਰਮੁਖਾਂ ਨੂੰ ਗੁਰੂ ਸਾਹਿਬ ਨੇ ਅਲਖੁ = ਨਾ ਲਖੇ ਜਾਣ ਵਾਲੇ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਜਣਾ ਦਿੱਤਾ ਹੈ ਤੇ ਇਉਂ ਉਹ ਆਤਮਿਕ ਸੁਖ ਫਲ ਨੂੰ ਪ੍ਰਾਪਤ ਕਰ ਲੈਂਦੇ ਹਨ ॥੨੩॥੧੮॥

ੴ

# ਵਾਰਾਂ ਭਾਈ ਗੁਰਦਾਸ ਜੀ ਸੰਪ੍ਰਦਾਈ ਸਟੀਕ

## ਭਾਗ ਦੂਜਾ

(ਵਾਰ 19 ਤੋਂ 41 ਤਕ)


ਟੀਕਾਕਾਰ :

ਦਾਸਨਿ ਦਾਸ

ਹਰੀ ਸਿੰਘ 'ਰੰਧਾਵੇ ਵਾਲੇ'

ਸੰਪ੍ਰਦਾ ਦਮਦਮੀ ਟਕਸਾਲ



ੴ ਸਤਿਗੁਰਪ੍ਰਸਾਦਿ ॥



# ਵਾਰਾਂ ਭਾਈ ਗੁਰਦਾਸ ਜੀ
## ਸੰਪ੍ਰਦਾਈ ਸਟੀਕ

### ਭਾਗ ਦੂਜਾ
[ਵਾਰ ੧੯ ਤੋਂ ੪੧ ਤਕ]


*ਟੀਕਾਕਾਰ :*

**ਦਾਸਨਿ ਦਾਸ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**





ਸਾਤਵਿਕ
ਬੁੱਕਸ

VĀRĀṄ BHĀĪ GURDĀS JĪ - SAMPARDĀĪ STEEK VOL. II
[An annotation of Bhai Gurdas' Vars]
*by*
**HARI SINGH 'RANDHAWE WALE'**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



ISBN 81-87526-98-X

ਪਹਿਲੀ ਵਾਰ ਅਕਤੂਬਰ ੨੦੨੨

**ਭੇਟਾ : ੧੩੦੦-੦੦ ਰੁਪਏ (ਦੋਵੇਂ ਭਾਗ)**

*ਡਿਸਟ੍ਰੀਬਿਊਟਰਜ਼ :*

**ਸਿੰਘ ਬ੍ਰਦਰਜ਼**

•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
ਫੋਨ : 0183-2545787, ਮੋਬਾਇਲ : 99150-48005
•
S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001
ਫੋਨ : 0183-2543965, 2550739
*E-mail :* singhbro1@yahoo.co.in *Website :* www.singhbrothers.com

*ਪ੍ਰਕਾਸ਼ਕ :*

**ਸਾਤਵਿਕ ਬੁੱਕਸ**

225, ਸਿਟੀ ਸੈਂਟਰ, ਅੰਮ੍ਰਿਤਸਰ - 143 001

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਤਤਕਰਾ ਸਾਖੀਆਂ

# ਵਾਰ ੧੯

## ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਮੰਗਲਾਚਰਣ)**

## ਗੁਰਮੁਖਿ ਏਕੰਕਾਰ; ਆਪਿ ਉਪਾਇਆ।

ਗੁਰਮੁਖ ਜਾਣਦੇ ਹਨ ਕਿ ਏਕੰਕਾਰ = ਇਕ ਬ੍ਰਹਮ ਸਰੂਪ ਅਕਾਲ ਪੁਰਖ ਹੀ ਹੈ, ਜਿਸ ਨੇ ਆਪਣੇ ਆਪ ਤੋਂ ਆਕਾਰ = ਸ੍ਰਿਸ਼ਟੀ ਨੂੰ ਉਪਾਇਆ = ਪੈਦਾ ਕੀਤਾ ਹੈ।

## ਓਅੰਕਾਰਿ ਅਕਾਰੁ; ਪਰਗਟੀ ਆਇਆ।

ਓਅੰਕਾਰਿ = ਜੋ ਇਕ ਅਦ੍ਵੈਤ ਰੂਪ ਬ੍ਰਹਮ ਹੈ, ਜਿਸ ਨੇ 'ਓਅੰਕਾਰਿ' ਸ਼ਬਦ ਨੂੰ ਉਚਾਰਨ ਕਰ ਕੇ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ ਤੇ ਉਸ ਵਿਚ ਜਿੰਨੇ ਵੀ ਅਕਾਰੁ = ਸਰੀਰ ਪੈਦਾ ਕੀਤੇ ਹਨ, ਸਾਰੇ ਚੌਰਾਸੀ ਲੱਖ ਜੂਨਾਂ ਵਿਚ ਪਰਗਟੀ = ਪ੍ਰਗਟ ਹੋ ਕੇ ਆਇਆ = ਆਏ ਹਨ। ਜੈਸਾ ਕਿ:

**ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥** *(ਰਾਮਕਲੀ ਓਅੰਕਾਰਿ ਮ: ੧, ਅੰਗ ੯੨੯)*

## ਪੰਜ ਤਤ ਵਿਸਥਾਰੁ; ਚਲਤੁ ਰਚਾਇਆ।

ਪਰਮੇਸ਼ਰ ਨੇ ਪੰਜ ਤੱਤਾਂ (ਅਕਾਸ਼, ਹਵਾ, ਪ੍ਰਿਥਵੀ, ਪਾਣੀ ਅਤੇ ਅੱਗ) ਦਾ ਵਿਸਥਾਰੁ = ਫੈਲਾਓ ਕਰ ਕੇ ਪੱਚੀ ਪ੍ਰਕਿਰਤੀਆਂ ਬਣਾਈਆਂ ਹਨ ਤੇ ਜਗਤ ਦੀ ਚਲਤੁ = ਖੇਡ ਨੂੰ ਰਚਾਇਆ = ਬਣਾਇਆ ਹੈ।

## ਖਾਣੀ ਬਾਣੀ ਚਾਰਿ; ਜਗਤੁ ਉਪਾਇਆ।

ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਤੇ ਚਾਰ ਬਾਣੀਆਂ (ਪਰਾ, ਪਸੰਤੀ, ਮੱਧਮ ਅਤੇ ਬੈਖਰੀ) **ਵਾ:** ਬ੍ਰਹਿਮੰਡ ਦੀਆਂ ਚਾਰ ਬਾਣੀਆਂ (ਤਾਂਤਕ ਬਾਣੀ, ਤ੍ਰਿਗੁਣ ਆਤਮਿਕ ਬਾਣੀ, ਮਹੀਤੱਤਕ ਬਾਣੀ, ਪ੍ਰਕਿਰਤਕ ਬਾਣੀ), ਇਨ੍ਹਾਂ ਦੇ ਮੇਲ ਤੋਂ ਜਗਤੁ = ਸ੍ਰਿਸ਼ਟੀ ਨੂੰ ਉਪਾਇਆ = ਪੈਦਾ ਕੀਤਾ ਹੈ।

## ਕੁਦਰਤਿ ਅਗਮ ਅਪਾਰ; ਅੰਤ ਨ ਪਾਇਆ।

ਪਰਮੇਸ਼ਵਰ ਦੀ ਕੁਦਰਤਿ = ਸ਼ਕਤੀ ਜੋ ਅਗਮ = ਗੰਮਤਾ ਤੋਂ ਰਹਿਤ ਤੇ ਅਪਾਰ = ਬੇਅੰਤ ਹੈ, ਉਸ ਦਾ ਅੰਤ ਨ = ਨਹੀਂ ਪਾਇਆ ਜਾ ਸਕਦਾ, ਭਾਵ ਪ੍ਰਕਿਰਤੀ ਕਰਕੇ ਪਾਰਾਵਾਰ ਨਹੀਂ ਪਾਇਆ ਜਾਂਦਾ, ਨਾ ਹੀ ਅੱਗੇ ਨੂੰ ਅੰਤ ਪਾਇਆ ਜਾਏਗਾ।

## ਸਚੁ ਨਾਉ ਕਰਤਾਰੁ; ਸਚਿ ਸਮਾਇਆ ॥੧॥

ਕਰਤਾਰੁ = ਪਰਮੇਸ਼ਰ ਦਾ ਨਾਉ = ਨਾਮ ਸੱਚਾ ਹੈ, ਜਿਨ੍ਹਾਂ ਨੇ ਵੀ ਸੱਚੇ ਨਾਮ ਨੂੰ ਜਪਿਆ ਹੈ, ਉਹ ਸੱਚ ਸਰੂਪ ਪਰਮੇਸ਼ਰ ਵਿਚ ਸਮਾਇਆ = ਸਮਾ ਗਏ ਹਨ, ਭਾਵ ਅਭੇਦ ਹੋ ਗਏ ਹਨ ॥੧॥

### ਪਉੜੀ ੨ (ਚੌਰਾਸੀ ਲੱਖ ਜੂਨ ਦੇ ਗੇੜ)

## ਲਖ ਚਉਰਾਸੀ ਜੂਨਿ; ਫੇਰਿ ਫਿਰਾਇਆ।

ਪਰਮਾਤਮਾ ਨੇ ਚੌਰਾਸੀ ਲੱਖ ਜੂਨ ਪੈਦਾ ਕਰ ਕੇ ਇਸ ਦੇ ਫੇਰਿ = ਫੇਰੇ ਵਿਚ ਜੀਵਾਂ ਦੀ ਪ੍ਰਾਲਬਧ ਬਣਾ ਕੇ ਫਿਰਾਇਆ = ਭੁਆਇਆ ਹੈ।

## ਮਾਣਸ ਜਨਮੁ ਦੁਲੰਭ; ਕਰਮੀ ਪਾਇਆ।

ਮਾਣਸ = ਮਨੁੱਖਾ ਜਨਮ ਦੁਲੰਭ = ਦੁਰਲੱਭ ਹੈ ਭਾਵ ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਜੋ ਪ੍ਰਾਲਬਧ ਵਿਚ ਕੀਤੇ ਚੰਗੇ ਕਰਮਾਂ ਕਰਕੇ ਅਤੇ ਪਰਮਾਤਮਾ ਦੀ ਕਰਮੀ = ਬਖ਼ਸ਼ਿਸ਼ ਦੁਆਰਾ ਪਾਇਆ = ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ...॥** *(ਗਉੜੀ ਮ: ੫, ਅੰਗ ੨੦੭)*

## ਉਤਮੁ ਗੁਰਮੁਖਿ ਪੰਥੁ; ਆਪ ਗਵਾਇਆ।

ਮਨੁੱਖਾ ਦੇਹੀ ਅੰਦਰ ਗੁਰਮੁਖਾਂ ਦਾ ਹੀ ਗੁਰਮੁਖਤਾਈ ਵਾਲਾ ਪੰਥੁ = ਮਾਰਗ ਉਤਮੁ = ਸ੍ਰੇਸ਼ਟ ਹੈ, ਕਿਉਂਕਿ ਉਨ੍ਹਾਂ ਨੇ ਗੁਰੂ-ਸ਼ਬਦ ਦੁਆਰਾ ਆਪਾ-ਭਾਵ ਗਵਾਇਆ = ਗਵਾ ਲਿਆ ਹੈ, ਭਾਵ ਹੰਕਾਰ ਨੂੰ ਦੂਰ ਕਰ ਲਿਆ ਹੈ।

## ਸਾਧ ਸੰਗਤ ਰਹਰਾਸਿ; ਪੈਰੀਂ ਪਾਇਆ।

ਉਨ੍ਹਾਂ ਨੇ ਸਾਧਸੰਗਤ ਵਿਚ ਜਾ ਕੇ ਸਤਿਗੁਰਾਂ ਦੇ ਪੈਰੀਂ = ਚਰਨੀਂ ਪਾਇਆ = ਪੈਣਾ ਕੀਤਾ ਹੈ, ਅਜਿਹੀ ਗੁਰਸਿੱਖਾਂ ਦੀ ਰਹਰਾਸਿ = ਰਹੁ-ਰੀਤੀ ਹੈ।

## ਨਾਮੁ ਦਾਨੁ ਇਸਨਾਨੁ; ਸਚੁ ਦਿੜਾਇਆ।

ਸਾਧਸੰਗਤ ਵਿਚ ਜਾ ਕੇ ਹੀ ਨਾਮ ਜਪਣਾ, ਦਾਨ ਕਰਨਾ, ਅੰਮ੍ਰਿਤ ਵੇਲੇ ਇਸ਼ਨਾਨ ਕਰਨਾ ਤੇ ਸੱਚੇ ਨਾਮ ਨੂੰ ਦਿੜਾਇਆ = ਦ੍ਰਿੜ੍ਹ ਭਾਵ ਪੱਕਾ ਕੀਤਾ ਜਾਂਦਾ ਹੈ। ਜੈਸਾ ਕਿ :

**ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥**

*(ਗਉੜੀ ਕੀ ਵਾਰ, ਸਲੋਕ ਮ: ੫, ਅੰਗ ੩੧੭)*

## ਸਬਦ ਸੁਰਤਿ ਲਿਵਲੀਣੁ; ਭਾਣਾ ਭਾਇਆ ॥੨॥

ਅਜਿਹੇ ਗੁਰਮੁਖ ਗੁਰੂ-ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਲਿਵਲੀਣੁ (ਲਿਵ + ਲੀਣੁ) ਲਿਵ = ਬਿਰਤੀ ਦੇ ਆਸਰੇ ਲੀਨ ਹੋ ਜਾਂਦੇ ਹਨ ਤੇ ਪਰਮਾਤਮਾ ਦਾ ਭਾਣਾ = ਹੁਕਮ ਉਨ੍ਹਾਂ ਨੂੰ ਭਾਇਆ = ਚੰਗਾ ਲੱਗਦਾ ਹੈ ॥੨॥ ਜੈਸਾ ਕਿ :

**ਗੁਰਮੁਖਿ ਤੇਰਾ ਭਾਣਾ ਭਾਵੈ ॥** *(ਮਾਰੂ ਸੋਲਹੇ ਮ: ੩, ਅੰਗ ੧੦੬੪)*

## ਪਉੜੀ ੩ (ਪ੍ਰਾਹੁਣੇ ਦੀ ਤਰ੍ਹਾਂ ਗੁਰਮੁਖ)

# ਗੁਰਮੁਖਿ ਸੁਘੜ ਸੁਜਾਣੁ; ਗੁਰ ਸਮਝਾਇਆ।

ਜਿਹੜੇ ਗੁਰਮੁਖਾਂ ਨੇ ਗੁਰੂ ਦੇ ਗਿਆਨ ਦੁਆਰਾ ਆਪਣੇ ਆਪ ਨੂੰ ਸਮਝਾਇਆ ਹੋਇਆ ਹੈ, ਉਹ ਗੁਰਮੁਖ ਸ਼ੁਭ ਗੁਣਾਂ ਦੀ ਸੁਘੜ = ਸ੍ਰੇਸ਼ਟ ਘਾੜਤ ਵਾਲੇ ਅਤੇ ਸੁਜਾਣੁ = ਸੂਝਵਾਨ ਤੇ ਸਿਆਣੇ ਹੁੰਦੇ ਹਨ।

# ਮਿਹਮਾਣੀ ਮਿਹਮਾਣੁ; ਮਜਲਸਿ ਆਇਆ।

ਜਿਵੇਂ ਮਿਹਮਾਣੀ = ਪ੍ਰਾਹੁਣਾਚਾਰੀ ਵਿਚ ਮਿਹਮਾਣੁ = ਪ੍ਰਾਹੁਣਾ ਬਣ ਕੇ ਜਾਈਦਾ ਹੈ, ਇਵੇਂ ਗੁਰਮੁਖ ਸੰਸਾਰ ਰੂਪ ਮਜਲਸਿ = ਸਭਾ ਵਿਚ ਪ੍ਰਾਹੁਣੇ ਬਣ ਕੇ ਆਇਆ = ਆਉਂਦੇ ਹਨ।

# ਖਾਵਾਲੇ ਸੋ ਖਾਣੁ; ਪੀਐ ਪੀਆਇਆ।

ਜਿਵੇਂ ਪ੍ਰਾਹੁਣੇ ਨੂੰ ਜੋ ਘਰ ਦਾ ਮਾਲਕ ਖਾਵਾਲੇ = ਖਵਾਉਂਦਾ ਹੈ, ਉਹੋ ਹੀ ਉਹ ਖਾਣੁ = ਖਾਂਦਾ ਹੈ, ਜੋ ਪੀਆਇਆ = ਪਿਲਾਉਂਦਾ ਹੈ, ਉਹ ਪੀਐ = ਪੀਂਦਾ ਹੈ, ਇਸੇ ਤਰ੍ਹਾਂ ਆਪਣੇ ਆਪ ਨੂੰ ਸੰਸਾਰ ਵਿਚ ਮਹਿਮਾਨ ਸਮਝਣ ਵਾਲੇ ਗੁਰਮੁਖ ਸੋ = ਉਹ ਖਾਣੁ = ਖਾਣਾ ਖਾਂਦੇ ਹਨ, ਜੋ ਵਾਹਿਗੁਰੂ ਖਾਵਾਲੇ = ਖਵਾਉਂਦਾ ਹੈ ਅਤੇ ਉਹ ਪੀਐ = ਪੀਂਦੇ ਹਨ, ਜੋ ਵਾਹਿਗੁਰੂ ਉਨ੍ਹਾਂ ਨੂੰ ਪੀਆਇਆ = ਪਿਆਉਂਦਾ ਹੈ, ਭਾਵ ਉਨ੍ਹਾਂ ਨੂੰ ਜੋ ਵਾਹਿਗੁਰੂ ਅੰਨ ਆਦਿਕ ਰੋਜ਼ੀ ਬਖ਼ਸ਼ਦਾ ਹੈ, ਉਹ ਖਾਂਦੇ ਹਨ ਅਤੇ ਜੋ ਦੁੱਧ ਪਾਣੀ ਆਦਿਕ ਪਿਆਉਂਦਾ ਹੈ, ਉਹ ਪੀਂਦੇ ਹਨ, ਵਾਹਿਗੁਰੂ ਦੇ ਹੁਕਮ ਵਿਚ ਹੀ ਮਰਿਆਦਾ ਦਾ ਖਾਂਦੇ ਪੀਂਦੇ ਹਨ।

# ਕਰੈ ਨ ਗਰਬੁ ਗੁਮਾਣੁ; ਹਸੈ ਹਸਾਇਆ।

ਗੁਰਮੁਖ ਕਦੇ ਵੀ ਆਪਣੇ ਗੁਣਾਂ ਦਾ ਗਰਬੁ = ਹੰਕਾਰ ਤੇ ਦੇਹ ਦਾ ਗੁਮਾਣੁ = ਅਭਿਮਾਨ ਨ = ਨਹੀਂ ਕਰੈ = ਕਰਦੇ ਅਤੇ ਉਹ ਵਾਹਿਗੁਰੂ ਦੇ ਹਸਾਇਆ = ਹਸਾਏ ਹੋਏ ਹੀ ਹਸੈ = ਹੱਸਦੇ ਹਨ ਭਾਵ ਪ੍ਰੇਮਾ-ਭਗਤੀ ਵਿਚ ਮਸਤ ਰਹਿੰਦੇ ਹਨ **ਵਾ:** ਗੁਰਮੁਖ ਜਨ ਵਾਹਿਗੁਰੂ ਦੇ ਪ੍ਰੇਮ ਰੰਗ ਵਿਚ ਹਸਾਏ ਹੋਏ ਹੱਸਦੇ ਹਨ।

***ਨੋਟ :*** ਭਾਈ ਵੀਰ ਸਿੰਘ ਜੀ ਅਤੇ ਪੰਡਿਤ ਨਾਰਾਇਣ ਸਿੰਘ ਜੀ ਦੀ ਪੋਥੀ ਵਿਚ 'ਹਸੈ ਹਸਾਇਆ' ਹੀ ਪਾਠ ਹੈ, ਪਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਮਹਾਂਪੁਰਖਾਂ ਦੀ ਕਥਾ ਵਿਚ 'ਨ ਹਸੈ ਹਸਾਇਆ' ਪਾਠ ਹੈ, ਜਿਸ ਦਾ ਅਰਥ ਸੰਤਾਂ ਨੇ ਕੀਤਾ ਹੈ ਕਿ ਉਹ ਗੁਰਮੁਖ ਜਨ ਹਸਾਏ ਹੋਏ ਹੱਸਦੇ ਨਹੀਂ ਹਨ, ਕਿਉਂਕਿ ਉਹ ਪ੍ਰਭੂ ਦੇ ਨਾਮ ਵਿਚ ਖ਼ਾਮੋਸ਼ ਰਹਿੰਦੇ ਹਨ।

# ਪਾਹੁਨੜਾ ਪਰਵਾਣੁ; ਕਾਜੁ ਸੁਹਾਇਆ।

ਜੋ ਸੰਸਾਰ ਅੰਦਰ ਪਾਹੁਨੜਾ = ਪ੍ਰਾਹੁਣਿਆਂ ਵਾਂਗ ਰਹਿ ਕੇ ਤੇ ਧਰਮ ਦੇ ਸੁਹਾਇਆ = ਸੋਹਣੇ ਕਾਜੁ = ਕੰਮ ਕਰਦੇ ਹਨ, ਉਹੀ ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਣਨੀਕ ਹੁੰਦੇ ਹਨ।

# ਮਜਲਸ ਕਰਿ ਹੈਰਾਣੁ; ਉਠਿ ਸਿਧਾਇਆ ॥੩॥

ਗੁਰਮੁਖ ਸੰਸਾਰ ਉੱਤੇ ਪ੍ਰਾਹੁਣਿਆਂ ਵਾਂਗ ਜੀਵਨ ਬਤੀਤ ਕਰ ਕੇ ਤੇ ਪਰਮਾਤਮਾ ਦੇ ਨਾਮ ਨੂੰ ਜਪ ਕੇ ਤੇ ਉਸ ਵਿਚ ਅਭੇਦ ਹੋ ਕੇ ਸਾਰੀ ਸੰਸਾਰ ਰੂਪੀ ਮਜਲਸ = ਸਭਾ ਨੂੰ ਹੈਰਾਨ ਕਰ ਕੇ ਜਗਤ ਤੋਂ ਉਠਿ = ਉੱਠ ਕੇ ਸਿਧਾਇਆ = ਚਲੇ ਜਾਂਦੇ ਹਨ ॥੩॥

### ਪਉੜੀ ੪ (ਚੱਲਣ ਜੁਗਤਿ [ਗੋਇਲ])

## ਗੋਇਲੜਾ ਦਿਨ ਚਾਰਿ; ਗੁਰਮੁਖਿ ਜਾਣੀਐ।

ਜਿਵੇਂ ਗੋਇਲੜਾ = ਗਊਆਂ ਦੇ ਚਾਰਨ ਵਾਲੀ ਥਾਂ ਹੁੰਦੀ ਹੈ, ਗਵਾਲੇ ਚਾਰ ਦਿਨ ਆਪਣੀਆਂ ਗਊਆਂ ਦੇ ਨਾਲ ਰੁਕ ਕੇ ਅਲੱਗ ਅਲੱਗ ਜਗ੍ਹਾ 'ਤੇ ਜਾਂਦੇ ਹਨ, ਉਹ ਆਪਣਾ ਕੋਈ ਪੱਕਾ ਟਿਕਾਣਾ ਨਹੀਂ ਸਮਝਦੇ, ਇਸ ਪ੍ਰਕਾਰ ਗੁਰਮੁਖ ਵੀ ਆਪਣੇ ਆਪ ਨੂੰ ਗੋਇਲੜੇ ਦੀ ਨਿਆਈਂ ਜਾਣੀਐ = ਜਾਣਦੇ ਹਨ ਕਿਉਂਕਿ ਉਹ ਵੀ ਸੰਸਾਰ ਅੰਦਰ ਗਵਾਲੇ ਵਾਂਗ ਰਹਿ ਕੇ ਸੰਸਾਰ ਨੂੰ ਪੱਕਾ ਟਿਕਾਣਾ ਨਹੀਂ ਸਮਝਦੇ। ਜੈਸਾ ਕਿ :

**ਐਥੈ ਗੋਇਲੜਾ ਦਿਨ ਚਾਰੇ ॥** *(ਮਾਰੂ ਸੋਲਹੇ ਮ: ੧, ਅੰਗ ੧੦੨੩)*

## ਮੰਝੀ ਲੈ ਮਿਹਵਾਰਿ; ਚੋਜ ਵਿਡਾਣੀਐ।

ਮਿਹਵਾਰਿ = ਮੱਝਾਂ ਵਾਲੇ ਮਾਹੀ ਮੰਝੀ = ਮੱਝਾਂ ਨੂੰ ਲੈ ਕੇ ਇਕ ਟਿਕਾਣੇ ਤੋਂ ਦੂਜੇ ਟਿਕਾਣੇ 'ਤੇ ਜਾਂਦੇ ਹਨ ਤੇ ਉਥੇ ਜਾ ਕੇ ਵਿਡਾਣੀਐ = ਅਸਚਰਜ ਚੋਜ = ਖੇਡਾਂ ਖੇਡਦੇ ਹਨ। ਇਸ ਤਰ੍ਹਾਂ ਮੱਝੀਆਂ ਰੂਪੀ ਦੇਹਾਂ ਲੈ ਕੇ ਮਹੀਆਂ ਵਾਲੇ ਜੀਵ ਰੂਪ ਮਾਹੀ ਸੰਸਾਰ ਅੰਦਰ ਆਉਂਦੇ ਜਾਂਦੇ ਹਨ ਤੇ ਵੱਖਰੇ ਵੱਖਰੇ ਅਸਚਰਜਮਈ ਕੌਤਕ ਕਰਦੇ ਹਨ।

## ਵਰਸੈ ਨਿਝਰ ਧਾਰਿ; ਅੰਮ੍ਰਿਤ ਵਾਣੀਐ।

ਜਿਵੇਂ ਨਿਝਰ = ਇਕ-ਰਸ ਧਾਰ = ਧਾਰਾ ਹੋ ਕੇ ਅੰਮ੍ਰਿਤ ਵਾਣੀਐ = ਵਰਗਾ ਮੀਂਹ ਵਰਸੈ = ਵਰ੍ਹਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਵਰ੍ਹਦੇ ਬੱਦਲਾਂ ਦੀ ਨਿਆਈਂ ਇਕ-ਰਸ ਬਾਣੀ ਉਚਾਰਦੇ ਹਨ।

## ਵੰਝੁਲੀਐ ਝੀਗਾਰਿ; ਮਜਲਸ ਮਾਣੀਐ।

ਜਦੋਂ ਮੀਂਹ ਵਰ੍ਹਦਾ ਹੈ ਤਾਂ ਗੋਇਲੇ ਮਜਲਸ = ਸਭਾ ਬਣਾ ਕੇ ਵੰਝਲੀਆਂ ਦੀ ਝੀਗਾਰਿ = ਆਵਾਜ਼ ਵਿਚ ਮਸਤ ਹੋ ਕੇ ਅਨੰਦ ਮਾਣੀਐ = ਮਾਣਦੇ ਹਨ। ਇਸ ਤਰ੍ਹਾਂ ਗੁਰਮੁਖ ਵੰਝਲੀਆਂ ਦੀ ਨਿਆਈਂ ਸਤਿਸੰਗਤ ਵਿਚ ਵਾਜੇ ਵਜਾ ਕੇ ਗੁਰੂ-ਸ਼ਬਦ ਵਿਚ ਮਸਤ ਹੋ ਕੇ ਅਨੰਦ ਮਾਣਦੇ ਹਨ।

## ਗਾਵਣਿ ਮਾਝ ਮਲਾਰਿ; ਸੁਘੜ ਸੁਜਾਣੀਐ।

ਮਾਝ ਰਾਗ ਖ਼ੁਸ਼ੀ ਦਾ ਰਾਗ ਹੈ ਤੇ ਮਲਾਰ ਰਾਗ ਵਰਖਾ ਦਾ ਰਾਗ ਹੈ। ਰਾਗਾਂ ਦੀ ਸਮਝ ਰੱਖਣ ਵਾਲੇ ਸੁਘੜ = ਸਿਆਣੇ ਤੇ ਸੁਜਾਣੀਐ = ਸੂਝਵਾਨ ਗੁਰਮੁਖ ਇਨ੍ਹਾਂ ਨੂੰ ਸਮੇਂ ਅਨੁਸਾਰ ਗਾਵਣਿ = ਗਾਉਂਦੇ ਹਨ।

## ਹਉਮੈ ਗਰਬੁ ਨਿਵਾਰਿ; ਮਨਿ ਵਸਿ ਆਣੀਐ।

ਜੋ ਆਪਣੇ ਆਪ ਨੂੰ ਸੰਸਾਰ ਦੇ ਅੰਦਰ ਗੋਇਲੇ ਦੀ ਨਿਆਈਂ ਸਮਝਦੇ ਹਨ, ਉਹ ਗੁਣਾਂ ਦੇ ਹਉਮੈ = ਹੰਕਾਰ, ਦੇਹ ਦੇ ਗਰਬੁ = ਅਭਿਮਾਨ ਨੂੰ ਨਿਵਾਰਿ = ਦੂਰ ਕਰ ਕੇ ਆਪਣੇ ਮਨ ਨੂੰ ਗਿਆਨ ਦੁਆਰਾ ਵੱਸ ਵਿਚ ਕਰ ਆਣੀਐ = ਲੈਂਦੇ ਹਨ।

## ਗੁਰਮੁਖਿ ਸਬਦੁ ਵੀਚਾਰਿ; ਸਚਿ ਸਿਞਾਣੀਐ ॥੪॥

ਇਸੇ ਪ੍ਰਕਾਰ ਗੁਰਮੁਖ ਜਨ ਸ਼ਬਦ-ਗੁਰੂ ਦੀ ਵਿਚਾਰ ਦੁਆਰਾ ਸੱਚ ਸਰੂਪ ਨੂੰ ਸਿਞਾਣੀਐ = ਪਛਾਣ ਲੈਂਦੇ ਹਨ ॥੪॥

## ਪਉੜੀ ੫ (ਚੱਲਣ ਜੁਗਤਿ [ਸਰਾਂ ਦਾ ਵਾਸ])

# ਵਾਟ ਵਟਾਊ ਰਾਤਿ; ਸਰਾਈਂ ਵਸਿਆ।

(‘ਵੱਸਿਆ’ ਥੋੜ੍ਹਾ ਕੱਸ ਕੇ ਬੋਲੋ)

ਜਿਵੇਂ ਵਾਟ = ਰਸਤੇ ਵਿਚ ਜਾਂਦਾ ਵਟਾਊ = ਮੁਸਾਫ਼ਰ ਰਾਤ ਕੱਟਣ ਲਈ ਸਰਾਈਂ = ਸਰਾਂ ਵਿਚ ਜਾ ਕੇ ਵਸਿਆ = ਵੱਸਦਾ ਹੈ, ਇਸੇ ਤਰ੍ਹਾਂ ਗੁਰਮੁਖ ਆਪਣੇ ਆਪ ਨੂੰ ਮੁਸਾਫ਼ਰ ਜਾਣ ਕੇ ਇਕ ਰਾਤ ਕੱਟਣ ਵਾਂਗੂੰ ਸੰਸਾਰ ਰੂਪੀ ਸਰਾਂ ਵਿਚ ਵੱਸਦੇ ਹਨ।

# ਉਠ ਚਲਿਆ ਪਰਭਾਤਿ; ਮਾਰਗਿ ਦਸਿਆ।

(‘ਦੱਸਿਆ’ ਅੱਧਕ ਸਹਿਤ ਬੋਲੋ)

ਜਦੋਂ ਪਰਭਾਤਿ = ਸਵੇਰ ਹੋਣ ’ਤੇ ਮਾਰਗਿ = ਰਸਤਾ ਦਸਿਆ = ਦਿੱਸ ਪੈਂਦਾ ਹੈ ਤਾਂ ਉਹ ਉੱਠ ਕੇ ਰਸਤੇ ਉੱਪਰ ਚਲਿਆ = ਚੱਲ ਪੈਂਦਾ ਹੈ। ਇਸ ਪ੍ਰਕਾਰ ਗੁਰੂ ਜੀ ਨੇ ਜੋ ਪ੍ਰਲੋਕ ਦਾ ਰਸਤਾ ਦੱਸਿਆ ਹੈ, ਉਸ ਨੂੰ ਸਫਲ ਕਰਨ ਵਾਸਤੇ ਪ੍ਰਭਾਤ ਵੇਲੇ ਉੱਠ ਕੇ ਨਾਮ ਜਪਦੇ ਹਨ।

# ਨਾਹਿ ਪਰਾਈ ਤਾਤਿ; ਨ ਚਿਤਿ ਰਹਸਿਆ।

(‘ਰਹੱਸਿਆ’ ਦਾ ਅੱਧਕ ਸਹਿਤ ਉਚਾਰਨ ਹੈ)

ਮੁਸਾਫ਼ਰ ਸਰਾਂ ਵਿਚ ਰਹਿ ਕੇ ਪਰਾਈ = ਕਿਸੇ ਬੇਗਾਨੇ ਨਾਲ ਤਾਤਿ = ਈਰਖਾ ਨਹੀਂ ਕਰਦਾ ਅਤੇ ਨ = ਨਾ ਹੀ ਚਿਤਿ = ਸੁਰਤ ਅੰਦਰ ਰਹਸਿਆ = ਖ਼ੁਸ਼ੀ ਮਹਿਸੂਸ ਕਰਦਾ ਹੈ। ਇਸੇ ਤਰ੍ਹਾਂ ਗੁਰਮੁਖ ਕਦੇ ਵੀ ਕਿਸੇ ਨਾਲ ਈਰਖਾ-ਭਾਵ ਨਹੀਂ ਕਰਦੇ ਅਤੇ ਨਾ ਹੀ ਉਨ੍ਹਾਂ ਅੰਦਰ ਪਦਾਰਥਾਂ ਦੀ ਖਿੱਚ ਹੁੰਦੀ ਹੈ ਤੇ ਨਾ ਹੀ ਉਨ੍ਹਾਂ ਦਾ ਚਿੱਤ ਦੁਨੀਆਂ ਦੇ ਰੰਗਾਂ ਵਿਚ ਖ਼ੁਸ਼ ਹੁੰਦਾ ਹੈ, ਉਹ ਇਕ-ਰਸ ਰਹਿੰਦੇ ਹਨ।

# ਮੁਏ ਨ ਪੁਛੈ ਜਾਤਿ; ਵਿਵਾਹਿ ਨ ਹਸਿਆ।

(‘ਹੱਸਿਆ’ ਥੋੜ੍ਹਾ ਕੱਸ ਕੇ ਬੋਲੋ)

ਇਸ ਅਵਸਥਾ ਵਾਲੇ ਗੁਰਮੁਖ ਕਿਸੇ ਦੇ ਮਰਨ ਉੱਤੇ ਕਿਸੇ ਦੀ ਜਾਤ ਨ = ਨਹੀਂ ਪੁਛੈ = ਪੁੱਛਦੇ ਤੇ ਨਾ ਹੀ ਕਿਸੇ ਦੇ ਵਿਆਹ ਉੱਤੇ ਜਾ ਕੇ ਬਹੁਤਾ ਹਸਿਆ = ਹੱਸਦੇ ਹਨ। ਹਰ ਸਮੇਂ ਪ੍ਰਭੂ ਦੇ ਨਾਮ ਵਿਚ ਇਕ-ਰਸ ਰਹਿੰਦੇ ਹਨ।

# ਦਾਤਾ ਕਰੈ ਜੁ ਦਾਤਿ; ਨ ਭੁਖਾ ਤਸਿਆ।

(‘ਤੱਸਿਆ’ ਅੱਧਕ ਸਹਿਤ ਬੋਲੋ)

ਜਿਵੇਂ ਮੁਸਾਫ਼ਰ ਸਰਾਂ ਵਿਚ ਜਾ ਕੇ ਜੋ ਖਾਣ-ਪੀਣ ਵਾਸਤੇ ਮਿਲਦਾ ਹੈ, ਉਹ ਖਾ ਲੈਂਦਾ ਹੈ, ਉਸ ਬਾਬਤ ਕੋਈ ਸ਼ਿਕਾਇਤ ਨਹੀਂ ਕਰਦਾ, ਇਸ ਪ੍ਰਕਾਰ ਦਾਤਾ = ਦਾਤਾਂ ਦੇਣ ਵਾਲਾ ਪ੍ਰਭੂ ਜੋ ਦਾਤਿ = ਦਾਤਾਂ ਦਾਨ ਕਰੈ = ਕਰਦਾ ਹੈ, ਗੁਰਮੁਖ ਜਨ ਉਨ੍ਹਾਂ ਵਿਚ ਸੰਤੁਸ਼ਟ ਰਹਿੰਦੇ ਹਨ, ਭੁਖਾ = ਭੁੱਖ ਤੇ ਤਸਿਆ = ਪਿਆਸ ਵਿਚ ਨ = ਨਹੀਂ ਘਬਰਾਉਂਦੇ, ਬਲਕਿ ਸਮਬਿਰਤੀ ਰੱਖਦੇ ਹਨ।

# ਗੁਰਮੁਖਿ ਸਿਮਰਣੁ ਵਾਤਿ; ਕਮਲ ਵਿਗਸਿਆ॥੫॥

(‘ਵਿਗੱਸਿਆ’ ਦਾ ਅੱਧਕ ਸਹਿਤ ਉਚਾਰਨ ਹੈ)

ਜਿਵੇਂ ਪਾਣੀ ਦੇ ਅੰਦਰ ਕਮਲ ਦਾ ਫੁੱਲ ਵਿਗਸਿਆ = ਖਿੜਿਆ ਰਹਿੰਦਾ ਹੈ, ਇਸੇ ਪ੍ਰਕਾਰ ਗੁਰਮੁਖਾਂ ਦਾ ਵਾਤਿ = ਮੁਖ ਪ੍ਰਭੂ ਦੇ ਸਿਮਰਨ ਵਿਚ ਅੱਠੇ ਪਹਿਰ ਖਿੜਿਆ ਰਹਿੰਦਾ ਹੈ॥੫॥

### ਪਉੜੀ ੬ (ਚੱਲਣ ਜੁਗਤ)

## ਦੀਵਾਲੀ ਦੀ ਰਾਤਿ; ਦੀਵੇ ਬਾਲੀਅਨਿ।

ਜਿਵੇਂ ਦੀਵਾਲੀ ਦੀ ਰਾਤ ਨੂੰ ਦੀਵੇ ਬਾਲੀਅਨਿ = ਬਾਲੇ ਜਾਂਦੇ ਹਨ, ਇਸ ਤਰ੍ਹਾਂ ਸੰਸਾਰ ਵੀ ਦੀਵਾਲੀ ਦੀ ਰਾਤ ਦੀ ਨਿਆਈਂ ਹੈ, ਜਿਸ ਵਿਚ ਪ੍ਰਾਲਬਧ ਰੂਪੀ ਤੇਲ ਪਾ ਕੇ ਤੇ ਬਿਰਤੀ ਰੂਪੀ ਬੱਤੀ ਪਾ ਕੇ ਜੀਆਂ ਰੂਪੀ ਦੀਵੇ ਜਗਾਏ ਜਾਂਦੇ ਹਨ।

## ਤਾਰੇ ਜਾਤਿ ਸਨਾਤਿ; ਅੰਬਰਿ ਭਾਲੀਅਨਿ।

ਜਿਵੇਂ ਰਾਤ ਸਮੇਂ ਜਾਤਿ = ਵੱਡੇ ਤੇ ਸਨਾਤਿ = ਛੋਟੇ ਤਾਰੇ ਅੰਬਰਿ = ਅਕਾਸ਼ ਵਿਚ ਭਾਲੀਅਨਿ = ਵੇਖੀਦੇ ਹਨ, ਇਸੇ ਤਰ੍ਹਾਂ ਹਿਰਦੇ ਰੂਪੀ ਅਕਾਸ਼ ਵਿਚ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਰੂਪ ਵੱਡੇ ਤਾਰੇ, ਸਤਿ, ਸੰਤੋਖ, ਦਇਆ, ਧਰਮ ਆਦਿ ਛੋਟੇ ਤਾਰੇ ਭਾਲੀਅਨਿ = ਲੱਭੇ ਜਾਂਦੇ ਹਨ।

## ਫੁਲਾਂ ਦੀ ਬਾਗਾਤਿ; ਚੁਣਿ ਚੁਣਿ ਚਾਲੀਅਨਿ।

ਜਿਵੇਂ ਫੁੱਲਾਂ ਦੇ ਬਾਗਾਤਿ = ਬਾਗ਼ ਵਿਚ ਮਾਲੀ ਖਿੜੇ ਹੋਏ ਫੁੱਲਾਂ ਨੂੰ ਚੁਣ ਚੁਣ ਕੇ ਚਾਲੀਅਨਿ = ਤੋੜਦਾ ਹੈ, ਇਸੇ ਤਰ੍ਹਾਂ ਫੁੱਲਾਂ ਦੀ ਬਗ਼ੀਚੀ ਵਾਂਗ ਸੰਸਾਰ ਹੈ, ਜਿਥੇ ਜੀਵ ਰੂਪੀ ਫੁੱਲ ਚੁਣ ਚੁਣ ਕੇ ਪ੍ਰਲੋਕ ਨੂੰ ਚਲਾਏ ਜਾਂਦੇ ਹਨ।

## ਤੀਰਥਿ ਜਾਤੀ ਜਾਤਿ; ਨੈਣ ਨਿਹਾਲੀਅਨਿ।

ਜਿਵੇਂ ਜਾਤੀ = ਯਾਤਰੀ ਤੀਰਥਾਂ ਉੱਤੇ ਜਾਤਿ = ਜਾਂਦੇ ਹੋਏ ਨੈਣ = ਅੱਖਾਂ ਨਾਲ ਨਿਹਾਲੀਅਨਿ = ਵੇਖੇ ਜਾਂਦੇ ਹਨ, ਇਸੇ ਤਰ੍ਹਾਂ ਜੀਵ ਸੰਸਾਰ ਰੂਪੀ ਤੀਰਥ 'ਤੇ ਆਏ ਹਨ, ਜਿਨ੍ਹਾਂ ਨੂੰ ਯਾਤਰੂਆਂ ਵਾਂਗ ਹਰ ਕੋਈ ਅੱਖਾਂ ਨਾਲ ਵੇਖਦਾ ਹੈ।

## ਹਰਿਚੰਦਉਰੀ ਝਾਤਿ; ਵਸਾਇ ਉਚਾਲੀਅਨਿ।

ਜਿਵੇਂ ਹਰਿਚੰਦਉਰੀ = ਗੰਧਰਬ ਨਗਰੀ ਇਕ ਝਾਤਿ = ਨਜ਼ਰ ਵਿਚ ਵਸਾਇ = ਵੱਸਦੀ ਦਿੱਸਦੀ ਹੈ, ਪਰ ਸਮਾਂ ਪੈਣ 'ਤੇ ਇਹ ਵੀ ਉਚਾਲੀਅਨਿ = ਨਾਸ਼ ਹੋ ਜਾਂਦੀ ਹੈ, ਇਸੇ ਪ੍ਰਕਾਰ ਮਿਥਿਆ ਸੰਸਾਰ ਪਹਿਲਾਂ ਵੱਸਦਾ ਦਿੱਸਦਾ ਹੈ, ਪਰ ਕੁਝ ਸਮੇਂ ਮਗਰੋਂ ਨਾਸ਼ ਹੋ ਜਾਂਦਾ ਹੈ। ਜੈਸਾ ਕਿ :

**ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ॥** *(ਆਸਾ ਮ: ੫ ਛੰਤ, ਅੰਗ ੪੬੧)*

## ਗੁਰਮੁਖਿ ਸੁਖ ਫਲ ਦਾਤਿ; ਸਬਦਿ ਸਮ੍ਹਾਲੀਅਨਿ ॥੬॥

ਜੋ ਗੁਰਮੁਖ ਆਪਣੇ ਹਿਰਦੇ ਦੇ ਅੰਦਰ ਗੁਰੂ ਦੇ ਸਬਦਿ = ਉਪਦੇਸ਼ ਨੂੰ ਸਮ੍ਹਾਲੀਅਨਿ = ਸੰਭਾਲ ਕੇ ਰੱਖਦੇ ਹਨ, ਉਨ੍ਹਾਂ ਗੁਰਮੁਖਾਂ ਨੂੰ ਗਿਆਨ ਰੂਪੀ ਸੁਖ ਫਲ ਦੀ ਦਾਤਿ = ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ॥੬॥

### ਪਉੜੀ ੭ (ਚੱਲਣ ਜੁਗਤਿ [ਪੇਕਾ])

## ਗੁਰਮੁਖਿ ਮਨਿ ਪਰਗਾਸੁ; ਗੁਰਿ ਉਪਦੇਸਿਆ।

ਗੁਰਮੁਖਾਂ ਦੇ ਮਨ ਵਿਚ ਗੁਰੂ ਦੇ ਉਪਦੇਸਿਆ = ਉਪਦੇਸ਼ ਦੁਆਰਾ ਗਿਆਨ ਦਾ ਪਰਗਾਸੁ = ਪ੍ਰਕਾਸ਼ ਹੋਇਆ ਹੈ।

## ਪੇਈਅੜੈ ਘਰਿ ਵਾਸੁ; ਮਿਟੈ ਅੰਦੇਸਿਆ।

ਜਿਵੇਂ ਇਸਤਰੀਆਂ ਦਾ ਕੁਝ ਸਮੇਂ ਲਈ ਹੀ ਪੇਈਅੜੈ = ਪੇਕੇ ਘਰ ਵਿਚ ਵਾਸੁ = ਵਾਸਾ ਹੁੰਦਾ ਹੈ, ਕੁਝ ਸਮੇਂ ਬਾਅਦ ਉਹ ਆਪਣੇ ਸਹੁਰੇ ਘਰ ਤੁਰ ਜਾਂਦੀਆਂ ਹਨ, ਇਸੇ ਤਰ੍ਹਾਂ ਗੁਰਮੁਖਾਂ ਦੇ ਮਨ ਵਿੱਚੋਂ ਵੀ ਇਹ ਅੰਦੇਸਿਆ = ਸੰਸੇ ਮਿਟੈ = ਮਿਟ ਜਾਂਦੇ ਹਨ ਕਿ ਅਸੀਂ ਸਦਾ ਇਸ ਸੰਸਾਰ ਵਿਚ ਨਹੀਂ ਰਹਿਣਾ। ਇਉਂ ਗੁਰਮੁਖ ਰੂਪੀ ਇਸਤਰੀਆਂ ਪੇਕੇ ਘਰ ਰੂਪ ਸੰਸਾਰ ਨੂੰ ਤਿਆਗ ਕੇ ਪਰਲੋਕ ਰੂਪੀ ਸਹੁਰੇ ਘਰ ਤੁਰ ਜਾਂਦੀਆਂ ਹਨ। ਜੈਸਾ ਕਿ :

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥** *(ਗਉੜੀ ਕਬੀਰ ਜੀ, ਅੰਗ ੩੩੩)*

## ਆਸਾ ਵਿਚਿ ਨਿਰਾਸੁ; ਗਿਆਨੁ ਅਵੇਸਿਆ।

ਗੁਰਮੁਖ ਆਸਾ ਰੂਪ ਸੰਸਾਰ ਵਿਚ ਰਹਿ ਕੇ ਮਾਇਕੀ ਪਦਾਰਥਾਂ ਤੋਂ ਨਿਰਾਸੁ = ਉਪਰਾਮ ਰਹਿ ਕੇ ਗੁਰੂ ਦੇ ਗਿਆਨ ਦਾ ਆਪਣੇ ਹਿਰਦੇ ਅੰਦਰ ਅਵੇਸਿਆ = ਵਾਸਾ ਕਰਦੇ ਹਨ।

## ਸਾਧ ਸੰਗਤਿ ਰਹਰਾਸਿ; ਸਬਦਿ ਸੰਦੇਸਿਆ।

ਗੁਰਮੁਖ ਸਾਧਸੰਗਤ ਦੀ ਰਹਰਾਸਿ = ਰਹੁ-ਰੀਤੀ ਅਨੁਸਾਰ ਗੁਰੂ-ਸ਼ਬਦ ਨੂੰ ਸੁਣ ਕੇ ਪਰਲੋਕ ਨੂੰ ਜਾਣ ਦਾ ਸੰਦੇਸਿਆ = ਸੁਨੇਹਾ ਪੱਕਾ ਕਰਦੇ ਹਨ।

## ਗੁਰਮੁਖਿ ਦਾਸਨਿ ਦਾਸ; ਮਤ ਪਰਵੇਸਿਆ।

ਇਸ ਪ੍ਰਕਾਰ ਗੁਰਮੁਖ ਪਰਮਾਤਮਾ ਦੇ ਦਾਸ = ਸੇਵਕਾਂ ਦੇ ਦਾਸਨਿ = ਸੇਵਕ ਬਣ ਕੇ ਰਹਿੰਦੇ ਹਨ। ਉਨ੍ਹਾਂ ਦੀ ਮਤ = ਬੁੱਧੀ ਅੰਦਰ ਗੁਰੂ ਦਾ ਗਿਆਨ ਤੇ ਸ਼ੁਭ ਗੁਣ ਪਰਵੇਸਿਆ = ਪ੍ਰਵੇਸ਼ ਹੋ ਜਾਂਦੇ ਹਨ, ਹੰਕਾਰ ਮਿਟ ਜਾਂਦਾ ਹੈ।

## ਸਿਮਰਣ ਸਾਸ ਗਿਰਾਸ; ਦੇਸ ਵਿਦੇਸਿਆ॥੭॥

ਗੁਰਮੁਖ ਜਨ ਸਾਸ = ਸਾਹ ਲੈਂਦਿਆਂ ਗਿਰਾਸ = ਗਰਾਹੀ ਖਾਂਦਿਆਂ ਪ੍ਰਭੂ ਦਾ ਸਿਮਰਨ ਕਰਦੇ ਹਨ ਤੇ ਨਾਸ਼ਵਾਨ ਸੰਸਾਰ ਰੂਪੀ ਦੇਸ਼ ਵਿਚ ਵਿਦੇਸਿਆ = ਪਰਦੇਸੀ ਬਣ ਕੇ ਰਹਿੰਦੇ ਹਨ॥੭॥

### ਪਉੜੀ ੮ (ਚੱਲਣ ਜੁਗਤ [ਬੇੜੀ ਪੂਰ, ਸੁਪਨਾ, ਛਾਇਆ])

## ਨਦੀ ਨਾਵ ਸੰਜੋਗੁ; ਮੇਲੁ ਮਿਲਾਇਆ।

ਜਿਵੇਂ ਨਦੀ ਤੇ ਨਾਵ = ਬੇੜੀ ਦੇ ਪੂਰ ਦਾ ਆਪਸ ਵਿਚ ਸੰਜੋਗੁ = ਮੇਲ ਹੁੰਦਾ ਹੈ, ਇਸੇ ਤਰ੍ਹਾਂ ਸੰਸਾਰਕ ਸੰਬੰਧੀਆਂ ਦਾ ਬੇੜੀ ਦੇ ਪੂਰ ਵਾਂਗੂੰ ਆਪਸ ਵਿਚ ਮੇਲੁ = ਸੰਜੋਗ ਮਿਲਾਇਆ = ਮਿਲਿਆ ਹੋਇਆ ਹੈ। ਉਨ੍ਹਾਂ ਦੀ ਜਿੰਨੀ ਉਮਰ ਹੁੰਦੀ ਹੈ, ਉਹ ਉਮਰ ਨੂੰ ਪੂਰੀ ਕਰ ਕੇ ਆਪੋ-ਆਪਣੇ ਰਾਹੇ ਪੈ ਜਾਂਦੇ ਹਨ।

## ਸੁਹਣੇ ਅੰਦਰਿ ਭੋਗੁ; ਰਾਜੁ ਕਮਾਇਆ।

ਜਿਵੇਂ ਪੁਰਖ ਸੁਹਣੇ = ਸੁਪਨੇ ਅੰਦਰਿ = ਵਿਚ ਚੰਗੇ ਪਦਾਰਥਾਂ ਨੂੰ ਭੋਗਦਾ ਤੇ ਰਾਜ ਨੂੰ ਕਮਾਇਆ = ਕਮਾਉਂਦਾ ਹੈ, ਪਰ ਜਾਗ ਖੁੱਲ੍ਹਣ 'ਤੇ ਸਭ ਕੁਝ ਨਾਸ਼ ਹੋ ਜਾਂਦਾ ਹੈ, ਇਸੇ ਤਰ੍ਹਾਂ ਸੰਸਾਰ ਦੇ ਅੰਦਰ ਰਾਜ ਭਾਗ ਨੂੰ ਕਮਾਉਣਾ ਪਦਾਰਥਾਂ ਦਾ ਭੋਗਣਾ ਸੁਪਨੇ ਦੀ ਨਿਆਈਂ ਹੈ, ਜੋ ਸਭ ਨਾਸ਼ਵੰਤ ਹੈ।

## ਕਦੇ ਹਰਖੁ ਕਦੇ ਸੋਗ; ਤਰਵਰ ਛਾਇਆ।

ਜਿਵੇਂ ਤਰਵਰ = ਬ੍ਰਿਛ ਦੀ ਛਾਂ ਹਰ ਸਮੇਂ ਇੱਕੋ ਜਿਹੀ ਨਹੀਂ ਰਹਿੰਦੀ, ਕਦੇ ਪੂਰੀ ਹੁੰਦੀ ਹੈ ਅਤੇ ਕਦੇ ਨਹੀਂ ਵੀ ਹੁੰਦੀ, ਇਸੇ ਪ੍ਰਕਾਰ ਸਰੀਰ ਬ੍ਰਿਛ ਦੀ ਨਿਆਈਂ ਹੈ ਤੇ ਮਾਇਆ ਛਾਂ ਦੀ ਨਿਆਈਂ ਹੈ, ਕਿਉਂਕਿ ਮਾਇਆ ਵੀ ਛਾਂ ਵਾਂਗ ਸਦਾ ਅਚੱਲ ਨਹੀਂ ਰਹਿੰਦੀ, ਸੰਸਾਰ ਅੰਦਰ ਰਹਿੰਦੇ ਜੀਵਾਂ ਨੂੰ ਛਾਂ ਵਾਂਗੂੰ ਕਦੇ ਹਰਖ = ਖ਼ੁਸ਼ੀ ਤੇ ਸੋਗ = ਗ਼ਮ ਬਣਿਆ ਰਹਿੰਦਾ ਹੈ।

## ਕਟੈ ਹਉਮੈ ਰੋਗ; ਨਾ ਆਪੁ ਗਣਾਇਆ।

ਗੁਰਮੁਖਾਂ ਨੇ ਆਪਣਾ ਉੱਚਾ ਸੁੱਚਾ ਜੀਵਨ ਬਣਾ ਕੇ ਗੁਰੂ ਦੇ ਗਿਆਨ ਦੀ ਦਵਾਈ ਦੁਆਰਾ ਹਉਮੈ ਦੀ ਰੋਗ = ਬੀਮਾਰੀ ਨੂੰ ਕਟੈ = ਕੱਟ ਦਿੱਤਾ ਹੈ ਅਤੇ ਸੰਸਾਰ ਅੰਦਰ ਕਦੇ ਵੀ ਆਪਣੇ ਆਪ ਨੂੰ ਨਹੀਂ ਗਣਾਇਆ = ਜਣਾਉਂਦੇ।

## ਘਰ ਹੀ ਅੰਦਰਿ ਜੋਗੁ; ਗੁਰਮੁਖਿ ਪਾਇਆ।

ਇਸ ਤਰ੍ਹਾਂ ਗੁਰਮੁਖਾਂ ਨੇ ਘਰ ਦੇ ਅੰਦਰਿ = ਵਿਚ ਰਹਿ ਕੇ ਹੀ, ਭਾਵ ਗ੍ਰਿਹਸਥ ਵਿਚ ਰਹਿੰਦਿਆਂ ਜੋਗ ਦੀ ਜੁਗਤ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਭਾਵ ਪਰਮਾਤਮਾ ਨੂੰ ਪ੍ਰਾਪਤ ਕਰਨ ਦੀ ਜੁਗਤ ਨੂੰ ਜਾਣ ਲਿਆ ਹੈ।

## ਹੋਵਣਹਾਰ ਸੁ ਹੋਗੁ; ਗੁਰ ਸਮਝਾਇਆ ॥੮॥

ਗੁਰੂ ਸਾਹਿਬ ਨੇ ਗੁਰਮੁਖਾਂ ਨੂੰ ਸਮਝਾਇਆ ਹੈ ਕਿ ਸਭ ਕੁਝ ਪਰਮਾਤਮਾ ਦੇ ਹੁਕਮ ਵਿਚ ਹੈ, ਜੋ ਕੁਝ ਹੋਵਣਹਾਰ = ਹੋਣ ਵਾਲਾ ਹੈ, ਸੁ = ਉਹ ਹੋਗੁ = ਹੋ ਕੇ ਹੀ ਰਹੇਗਾ ॥੮॥

### ਪਉੜੀ ੯ (ਗੁਰਮੁਖਾਂ ਦੀ ਚੱਲਣ ਜੁਗਤ)

## ਗੁਰਮੁਖਿ ਸਾਧੂ ਸੰਗੁ; ਚਲਣੁ ਜਾਣਿਆ।

ਜਿਹੜੇ ਗੁਰਮੁਖਾਂ ਨੇ ਸਾਧੂ ਸੰਤਾਂ ਦੀ ਸੰਗੁ = ਸੰਗਤ ਕੀਤੀ ਹੈ, ਉਨ੍ਹਾਂ ਨੇ ਜਾਣਿਆ = ਜਾਣ ਲਿਆ ਹੈ ਕਿ ਇਕ ਦਿਨ ਸੰਸਾਰ ਤੋਂ ਜ਼ਰੂਰ ਚਲਣੁ = ਚਲੇ ਜਾਣਾ ਹੈ, ਕਿਸੇ ਨੇ ਵੀ ਇਥੇ ਸਦਾ ਅਚੱਲ ਨਹੀਂ ਰਹਿਣਾ। ਗੁਰਮੁਖ ਇਸ ਸਚਾਈ 'ਤੇ ਨਿਸਚਾ ਕਰ ਲੈਂਦੇ ਹਨ।

## ਚੇਤਿ ਬਸੰਤ ਸੁਰੰਗੁ; ਸਭ ਰੰਗ ਮਾਣਿਆ।

ਜਿਵੇਂ ਚੇਤ ਦੇ ਮਹੀਨੇ ਅੰਦਰ ਬਸੰਤ ਰੁੱਤ ਵਿਚ ਸਾਰੇ ਸੁਰੰਗੁ = ਸੋਹਣੇ ਰੰਗਾਂ ਦੇ ਫੁੱਲ ਖਿੜਦੇ ਹਨ, ਤੇ ਸਭ = ਸਾਰੇ ਜੀਵ ਉਨ੍ਹਾਂ ਖਿੜੇ ਹੋਏ ਸੋਹਣੇ ਰੰਗਾਂ ਦੇ ਫੁੱਲਾਂ ਦਾ ਅਨੰਦ ਮਾਣਿਆ = ਮਾਣਦੇ ਹਨ, ਇਸੇ ਤਰ੍ਹਾਂ ਗੁਰਮੁਖ ਵੀ ਵਾਹਿਗੁਰੂ ਨੂੰ ਚੇਤੇ ਕਰ ਕੇ ਸ਼ੌਂਕ ਅਵਸਥਾ ਵਿਚ ਬਸੰਤ ਰੁੱਤ ਵਾਂਗੂੰ ਸ੍ਰੇਸ਼ਟ ਪ੍ਰੇਮਾ-ਭਗਤੀ ਦੀ ਲਾਲੀ ਦਾ ਰੰਗ ਸਾਰਿਆਂ ਵਿਚ ਵਾਹਿਗੁਰੂ ਨੂੰ ਜਾਣ ਕੇ ਮਾਣਦੇ ਹਨ।

## ਸਾਵਣ ਲਹਰਿ ਤਰੰਗੁ; ਨੀਰ ਨੀਵਾਣਿਆ।

ਜਿਵੇਂ ਸਾਵਣ ਦੇ ਮਹੀਨੇ ਅੰਦਰ ਨਦੀਆਂ ਵਿਚ ਲਹਿਰਾਂ ਉੱਠਦੀਆਂ ਹਨ ਤੇ ਕਈ ਪ੍ਰਕਾਰ ਦੀਆਂ ਤਰੰਗਾਂ ਉੱਠਦੀਆਂ ਹਨ ਤੇ ਨੀਰ = ਪਾਣੀ ਵੀ ਨੱਕੋ-ਨੱਕ ਭਰਿਆ ਹੋਣ ਕਰਕੇ ਨੀਵਾਣਿਆ = ਨੀਵਾਣ

ਵਾਲੇ ਪਾਸੇ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਸਾਵਣ ਦੀ ਨਿਆਈਂ ਗੁਰੂ ਸਾਹਿਬ ਨਾਮ ਦੀ ਵਰਖਾ ਕਰਦੇ ਹਨ ਤਾਂ ਗੁਰਸਿੱਖਾਂ ਅੰਦਰ ਪ੍ਰੇਮ ਦੀਆਂ ਲਹਿਰਾਂ ਅਤੇ ਸਿਮਰਨ ਦੀਆਂ ਤਰੰਗਾਂ ਉੱਠਦੀਆਂ ਹਨ। ਜਿਵੇਂ ਪਾਣੀ ਨੀਵੇਂ ਪਾਸੇ ਨੂੰ ਜਾਂਦਾ ਹੈ, ਇਵੇਂ ਗੁਰਸਿੱਖ ਵੀ ਨਿਮਰਤਾ ਸਹਿਤ ਹੋ ਕੇ ਪ੍ਰੇਮ ਰੂਪੀ ਪਾਣੀ ਨੂੰ ਪ੍ਰਾਪਤ ਕਰਦੇ ਹਨ।

## ਸਜਣ ਮੇਲੁ ਸੁਢੰਗ; ਚੋਜ ਵਿਡਾਣਿਆ।

ਜੋ ਗੁਰਮੁਖ ਸੱਜਣਾਂ ਦਾ ਮੇਲੁ = ਸੰਜੋਗ ਹੈ, ਉਹ ਸੁਢੰਗ = ਸ੍ਰੇਸ਼ਟ ਤਰੀਕੇ ਦਾ ਹੈ ਅਤੇ ਇਹ ਬਹੁਤ ਵਿਡਾਣਿਆ = ਅਸਚਰਜਮਈ ਚੋਜ = ਕੌਤਕ ਹੈ।

## ਗੁਰਮੁਖਿ ਪੰਥੁ ਨਿਪੰਗੁ; ਦਰਿ ਪਰਵਾਣਿਆ।

ਗੁਰਮੁਖਾਂ ਦਾ ਪੰਥੁ = ਰਸਤਾ ਨਿਪੰਗੁ = ਮੈਲ ਰਹਿਤ ਭਾਵ ਨਿਰਮਲ ਹੈ ਅਤੇ ਇਸ ਗੁਰਮੁਖਤਾਈ ਦੇ ਮਾਰਗ 'ਤੇ ਚੱਲਣ ਵਾਲੇ ਪਰਮਾਤਮਾ ਦੀ ਦਰਿ = ਦਰਗਾਹ ਵਿਚ ਪਰਵਾਣਿਆ = ਪ੍ਰਵਾਣਨੀਕ ਹੁੰਦੇ ਹਨ।

## ਗੁਰਮਤਿ ਮੇਲੁ ਅਭੰਗੁ; ਸਤਿ ਸੁਹਾਣਿਆ ॥੯॥

ਗੁਰਮੁਖਾਂ ਦਾ ਜੋ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਦੁਆਰਾ ਮੇਲੁ = ਸੰਜੋਗ ਹੋਇਆ ਹੈ, ਉਹ ਅਭੰਗੁ = ਅਖੰਡ ਹੈ ਅਤੇ ਉਹ ਸਤਿ, ਚਿਤ, ਅਨੰਦ ਸਰੂਪ ਵਾਹਿਗੁਰੂ ਦੇ ਸੱਚੇ ਨਾਮ ਵਿਚ ਮਿਲ ਕੇ ਸੁਹਾਣਿਆ = ਸ਼ੋਭਨੀਕ ਹੁੰਦੇ ਹਨ ॥੯॥

### ਪਉੜੀ ੧੦ (ਜਨਮ ਦੀ ਸਫਲਤਾ)

## ਗੁਰਮੁਖਿ ਸਫਲ ਜਨੰਮੁ; ਜਗ ਵਿਚਿ ਆਇਆ।

ਗੁਰਮੁਖਾਂ ਨੇ ਜਗ = ਸੰਸਾਰ ਵਿਚ ਆਇਆ = ਆ ਕੇ ਗੁਰੂ ਉਪਦੇਸ਼ ਰਾਹੀਂ ਪਰਮਾਤਮਾ ਦੇ ਨਾਮ ਨੂੰ ਜਪ ਕੇ ਆਪਣਾ ਮਨੁੱਖਾ ਜਨਮ ਸਫਲਾ ਕੀਤਾ ਹੈ।

## ਗੁਰਮਤਿ ਪੂਰ ਕਰੰਮੁ; ਆਪ ਗਵਾਇਆ।

ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੁਆਰਾ ਗੁਰਮੁਖ ਜਨ ਪੂਰ = ਪੂਰਨ ਤੌਰ 'ਤੇ ਨਿਸ਼ਕਾਮ ਕਰਮ ਕਰਦੇ ਹਨ ਅਤੇ ਆਪਣੇ ਅੰਦਰੋਂ ਆਪਾ ਭਾਵ ਹੰਕਾਰ ਨੂੰ ਗਵਾਇਆ = ਗਵਾ ਲੈਂਦੇ ਹਨ।

## ਭਾਉ ਭਗਤਿ ਕਰਿ ਕੰਮ; ਸੁਖ ਫਲ ਪਾਇਆ।

ਗੁਰਮੁਖ ਭਾਉ = ਪ੍ਰੇਮਾ ਭਗਤਿ = ਭਗਤੀ ਦੁਆਰਾ ਨਾਮ ਦੀ ਕੰਮ = ਕਮਾਈ ਕਰਿ = ਕਰ ਕੇ ਵਾਹਿਗੁਰੂ ਦੇ ਸੁਖ ਰੂਪ ਫਲ ਬ੍ਰਹਮ ਗਿਆਨ ਦੇ ਅਨੰਦ ਨੂੰ ਪਾਇਆ = ਪਾਉਂਦੇ ਹਨ।

## ਗੁਰ ਉਪਦੇਸੁ ਅਗੰਮ; ਰਿਦੈ ਵਸਾਇਆ।

ਗੁਰਮੁਖਾਂ ਨੇ ਗੁਰ = ਗੁਰੂ ਦੇ ਉਪਦੇਸ਼, ਜੋ ਅਗੰਮ = ਗੰਮਤਾ ਤੋਂ ਰਹਿਤ ਹੈ, ਉਸ ਨੂੰ ਆਪਣੇ ਰਿਦੈ = ਹਿਰਦੇ ਵਿਚ ਵਸਾਇਆ = ਟਿਕਾਉਣਾ ਕੀਤਾ ਹੈ।

## ਧੀਰਜੁ ਧੁਜਾ ਧਰੰਮੁ; ਸਹਜਿ ਸੁਭਾਇਆ।

ਗੁਰਮੁਖਾਂ ਦੇ ਹਿਰਦੇ ਦੇ ਅੰਦਰ ਧੀਰਜ ਤੇ ਧਰੰਮ = ਧਰਮ ਹੈ, ਇਨ੍ਹਾਂ ਨੇ ਹਿਰਦੇ ਅੰਦਰ ਸਹਿਜ ਸੁਭਾਇਆ = ਸੁਭਾਅ ਭਾਵ ਸੁਤੇ-ਸਿੱਧ ਹੀ ਇਹ ਸ਼ੁਭ ਗੁਣਾਂ ਦੇ ਧੁਜਾ = ਨਿਸ਼ਾਨ ਧਾਰਨ ਕੀਤੇ ਹੋਏ ਹਨ।

## ਸਹੈ ਨ ਦੂਖ ਸਹੰਮ; ਭਾਣਾ ਭਾਇਆ ॥੧੦॥

ਇਸ ਤਰ੍ਹਾਂ ਗੁਰਮੁਖ ਜਨ ਕਿਸੇ ਦੇ ਵੀ ਦੂਖ = ਦੁੱਖ ਅਤੇ ਸਹੰਮ[੧] = ਕਸ਼ਟ ਨ = ਨਹੀਂ ਸਹੈ = ਸਹਾਰਦੇ **ਵਾ:** ਉਹ ਦੂਸਰਿਆਂ ਦੇ ਸਹੰਮ = ਦੁੱਖ ਆਪਣੇ 'ਤੇ ਸਹਾਰ ਕੇ ਪਰਮਾਤਮਾ ਦੇ ਭਾਣਾ = ਹੁਕਮ ਨੂੰ ਭਾਇਆ = ਚੰਗਾ ਕਰ ਕੇ ਮੰਨਦੇ ਹਨ ॥੧੦॥

### ਪਉੜੀ ੧੧ (ਗੁਰਮੁਖਾਂ ਦਾ ਸੁਭਾਅ)

## ਗੁਰਮੁਖ ਦੁਰਲਭ ਦੇਹ; ਅਉਸਰ ਜਾਣਦੇ।

('ਦੁਰਲੱਭ' ਅੱਧਕ ਸਹਿਤ ਬੋਲੋ)

ਗੁਰਮੁਖ ਮਨੁੱਖਾ ਦੇਹ = ਸਰੀਰ ਨੂੰ ਦੁਰਲਭ = ਕਠਿਨਤਾਈ ਨਾਲ ਪ੍ਰਾਪਤ ਹੋਇਆ ਜਾਣ ਕੇ ਇਸ ਨੂੰ ਪਰਮੇਸ਼ਰ ਦੀ ਬੰਦਗੀ ਕਰਨ ਦਾ ਅਉਸਰ = ਸਮਾਂ ਜਾਣਦੇ ਹਨ, ਭਾਵ ਸਫਲਾ ਕਰਨ ਦਾ ਸਮਾਂ ਜਾਣਦੇ ਹਨ।

## ਸਾਧ ਸੰਗਤਿ ਅਸਨੇਹ; ਸਭ ਰੰਗ ਮਾਣਦੇ।

ਗੁਰਮੁਖ ਮਨੁੱਖਾ ਦੇਹ ਨੂੰ ਪਾ ਕੇ ਸਾਧਸੰਗਤ ਨਾਲ ਅਸਨੇਹ = ਪ੍ਰੇਮ ਕਰਦੇ ਹਨ ਅਤੇ ਗੁਰੂ ਦੇ ਸ਼ਬਦ ਦੀ ਵਿਚਾਰ ਦੁਆਰਾ ਸਭ = ਸਾਰੇ ਤਰ੍ਹਾਂ ਭਾਵ ਕਥਾ ਕੀਰਤਨ ਦੇ ਰੰਗਾਂ ਦਾ ਅਨੰਦ ਮਾਣਦੇ ਹਨ।

## ਸਬਦ ਸੁਰਤਿ ਲਿਵ ਲੇਹ; ਆਖਿ ਵਖਾਣਦੇ।

ਗੁਰਮੁਖ ਸਾਧਸੰਗਤ ਵਿਚ ਗੁਰੂ-ਸ਼ਬਦ ਦੁਆਰਾ ਸੁਰਤਿ = ਚਿੱਤ ਦੀ ਲਿਵ = ਬਿਰਤੀ ਲੇਹ = ਲਾ ਕੇ ਪਰਮਾਤਮਾ ਦੇ ਨਾਮ ਦੇ ਰਸ ਨੂੰ ਗੁਰੂ-ਸ਼ਬਦ ਦੀ ਵਿਚਾਰ ਦੁਆਰਾ ਆਖ ਕੇ ਵਖਾਣਦੇ = ਕਥਨ ਕਰਦੇ ਹਨ।

## ਦੇਹੀ ਵਿਚਿ ਬਿਦੇਹ; ਸਚੁ ਸਿਞਾਣਦੇ।

ਜਦੋਂ ਗੁਰਮੁਖ ਪਿਆਰੇ ਨਾਮ ਅਭਿਆਸ ਦੀ ਕਮਾਈ ਦੁਆਰਾ ਸੱਚ ਸਰੂਪ ਨੂੰ ਸਿਞਾਣਦੇ = ਪਛਾਣ ਲੈਂਦੇ ਹਨ, ਉਹ ਇਸ ਅਵਸਥਾ ਵਿਚ ਦੇਹੀ = ਸਰੀਰ ਵਿਚ ਰਹਿੰਦੇ ਹੋਏ ਬਿਦੇਹ = ਦੇਹ ਅਧਿਆਸ ਤੋਂ ਰਹਿਤ ਹੋ ਜਾਂਦੇ ਹਨ।

## ਦੁਬਿਧਾ ਓਹੁ ਨ ਏਹੁ; ਇਕੁ ਪਛਾਣਦੇ।

ਉਹ ਸਾਰੀ ਸ੍ਰਿਸ਼ਟੀ ਅੰਦਰ ਇਕ ਪਰਮੇਸ਼ਰ ਨੂੰ ਪਛਾਣਦੇ ਹਨ ਅਤੇ ਉਨ੍ਹਾਂ ਦੇ ਅੰਦਰੋਂ ਉਹ ਬਿਗਾਨਾ ਹੈ, ਇਹ ਆਪਣਾ ਹੈ, ਭਾਵ ਮੇਰ-ਤੇਰ ਵਾਲਾ ਦੁਬਿਧਾ = ਦੁਚਿੱਤਾਪਣ ਨ = ਨਹੀਂ ਰਹਿੰਦਾ।

---

੧. 'ਸਹੰਮ' ਸ਼ਬਦ ਫ਼ਾਰਸੀ ਦਾ ਹੈ, ਜਿਸ ਦਾ ਅਰਥ 'ਦੁੱਖ' ਹੈ।

## ਚਾਰਿ ਦਿਹਾੜੇ ਥੇਹੁ; ਮਨ ਵਿਚਿ ਆਣਦੇ ॥੧੧॥

ਗੁਰਮੁਖ ਆਪਣੇ ਮਨ ਵਿਚ ਇਹ ਖ਼ਿਆਲ ਆਣਦੇ = ਲਿਆਉਂਦੇ ਰਹਿੰਦੇ ਹਨ ਕਿ ਨਾਸ਼ਵਾਨ ਸੰਸਾਰ ਚਾਰ ਦਿਹਾੜੇ = ਦਿਨ ਦਾ ਹੈ ਤੇ ਇਕ ਦਿਨ ਸੰਸਾਰ ਨੇ ਥੇਹੁ = ਨਾਸ਼ ਹੋ ਜਾਣਾ ਹੈ ॥੧੧॥

### ਪਉੜੀ ੧੨ (ਗੁਰਮੁਖ ਜਗਤ ਨੂੰ ਤਾਰਨ ਵਾਸਤੇ ਆਉਂਦੇ ਹਨ)

## ਗੁਰਮੁਖਿ ਪਰਉਪਕਾਰੀ; ਵਿਰਲਾ ਆਇਆ।

ਸੰਸਾਰ ਉੱਤੇ ਪਰਉਪਕਾਰੀ = ਦੂਸਰਿਆਂ ਦਾ ਭਲਾ ਕਰਨ ਵਾਸਤੇ ਵਿਰਲਾ = ਬਹੁਤ ਥੋੜ੍ਹੇ ਟਾਵੇਂ ਟਾਵੇਂ ਗੁਰਮੁਖ ਆਉਂਦੇ ਹਨ।

## ਗੁਰਮੁਖਿ ਸੁਖ ਫਲੁ ਪਾਇ; ਆਪੁ ਗਵਾਇਆ।

ਗੁਰਮੁਖਾਂ ਨੇ ਸੁਖ ਰੂਪ ਬ੍ਰਹਮ ਗਿਆਨ ਦੇ ਫਲ ਨੂੰ ਪਾਇ = ਪਾ ਕੇ ਆਪਣੇ ਅੰਦਰੋਂ ਆਪਾ-ਭਾਵ ਹੰਕਾਰ ਨੂੰ ਗਵਾਇਆ = ਗਵਾ ਦਿੱਤਾ ਹੈ।

## ਗੁਰਮੁਖਿ ਸਾਖੀ ਸਬਦਿ; ਸਿਖਿ ਸੁਣਾਇਆ।

ਗੁਰੂ ਦੀ ਸਿੱਖਿਆ ਨੂੰ ਹਿਰਦੇ ਅੰਦਰ ਧਾਰਨ ਕਰਨ ਵਾਲੇ ਗੁਰਮੁਖ ਗੁਰੂ ਦੀ ਸਾਖੀ = ਸਿੱਖਿਆ ਨੂੰ ਸ਼ਬਦ ਦੀ ਵਿਚਾਰ ਦੁਆਰਾ ਹੋਰਨਾਂ ਸਿੱਖਾਂ ਨੂੰ ਸੁਣਾਇਆ = ਸੁਣਾਉਂਦੇ ਹਨ।

## ਗੁਰਮੁਖਿ ਸਬਦ ਵੀਚਾਰਿ; ਸਚੁ ਕਮਾਇਆ।

ਗੁਰਮੁਖ ਗੁਰੂ-ਸ਼ਬਦ ਦੀ ਵਿਚਾਰ ਨੂੰ ਹਿਰਦੇ ਅੰਦਰ ਵਸਾ ਕੇ ਸੱਚੇ ਨਾਮ ਦੀ ਕਮਾਇਆ = ਕਮਾਈ ਕਰਦੇ ਹਨ। ਜੈਸਾ ਕਿ :

**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥** *(ਸਿਰੀਰਾਗੁ ਮ: ੫, ਅੰਗ ੫੨)*

## ਸਚੁ ਰਿਦੈ ਮੁਹਿ ਸਚੁ; ਸਚਿ ਸੁਹਾਇਆ।

ਗੁਰਮੁਖ ਦੇ ਰਿਦੈ = ਹਿਰਦੇ ਅੰਦਰ ਸੱਚ ਵੱਸਿਆ ਹੁੰਦਾ ਹੈ ਤੇ ਆਪਣੇ ਮੁਹਿ = ਮੁੱਖ ਵਿੱਚੋਂ ਵੀ ਸੱਚ ਹੀ ਉਚਾਰਨ ਕਰਦੇ ਹਨ ਅਤੇ ਉਹ ਸੱਚ ਕਰਕੇ ਹੀ ਸੁਹਾਇਆ = ਸ਼ੋਭਨੀਕ ਹੁੰਦੇ ਹਨ।

## ਗੁਰਮੁਖਿ ਜਨਮੁ ਸਵਾਰਿ; ਜਗਤੁ ਤਰਾਇਆ ॥੧੨॥

ਅਜਿਹੇ ਗੁਰਮੁਖ ਨਾਮ ਦੀ ਕਮਾਈ ਦੁਆਰਾ ਆਪਣੇ ਮਨੁੱਖਾ ਜਨਮ ਨੂੰ ਸਵਾਰ ਲੈਂਦੇ ਹਨ ਅਤੇ ਜਗਤ ਨੂੰ ਵੀ ਸੰਸਾਰ-ਸਮੁੰਦਰ ਤੋਂ ਤਰਾਇਆ = ਤਾਰ ਦਿੰਦੇ ਹਨ ॥੧੨॥

### ਪਉੜੀ ੧੩ (ਗੁਰਮੁਖ ਕਰਨੀ)

## ਗੁਰਮੁਖਿ ਆਪੁ ਗਵਾਇ; ਆਪੁ ਪਛਾਣਿਆ।

ਗੁਰਮੁਖਾਂ ਨੇ ਸਤਿਗੁਰਾਂ ਦੇ ਗਿਆਨ ਦੁਆਰਾ ਆਪਣੇ ਹਉਮੈ ਭਾਵ ਨੂੰ ਗਵਾਇ = ਗਵਾ ਕੇ ਆਪਣੇ ਨਿੱਜ ਸਰੂਪ ਨੂੰ ਪਛਾਣਿਆ = ਪਛਾਣ ਲਿਆ ਹੈ।

## ਗੁਰਮੁਖਿ ਸਤਿ ਸੰਤੋਖ; ਸਹਜਿ ਸਮਾਣਿਆ।

ਗੁਰਮੁਖਾਂ ਦੇ ਹਿਰਦੇ ਦੇ ਅੰਦਰ ਸਤਿ ਤੇ ਸੰਤੋਖ ਟਿਕਿਆ ਹੋਇਆ ਹੈ ਅਤੇ ਉਹ ਹਰ ਸਮੇਂ ਸਹਿਜੇ ਹੀ ਪਰਮਾਤਮਾ ਦੇ ਅਨੰਦ ਵਿਚ ਸਮਾਣਿਆ = ਸਮਾਏ ਰਹਿੰਦੇ ਹਨ।

## ਗੁਰਮੁਖਿ ਧੀਰਜੁ ਧਰਮੁ; ਦਇਆ ਸੁਖੁ ਮਾਣਿਆ।

ਗੁਰਮੁਖ ਜਨ ਧੀਰਜ, ਧਰਮ ਅਤੇ ਦਇਆ ਆਦਿਕ ਸ਼ੁਭ ਗੁਣਾਂ ਨੂੰ ਹਿਰਦੇ ਅੰਦਰ ਧਾਰਨ ਕਰ ਕੇ ਆਤਮਿਕ ਸੁਖ ਨੂੰ ਮਾਣਿਆ = ਮਾਣਦੇ ਹਨ।

## ਗੁਰਮੁਖਿ ਅਰਥ ਵੀਚਾਰਿ; ਸਬਦੁ ਵਖਾਣਿਆ।

ਗੁਰਮੁਖ ਜਨ ਗੁਰੂ-ਸ਼ਬਦ ਨੂੰ ਅਰਥਾਂ ਸਮੇਤ ਵਿਚਾਰ ਕੇ ਸ਼ਬਦ ਨੂੰ ਸਾਧਸੰਗਤ ਵਿਚ ਵਖਾਣਿਆ = ਕਥਨ ਕਰਦੇ ਹਨ।

## ਗੁਰਮੁਖਿ ਹੋਂਦੇ ਤਾਣ; ਰਹੈ ਨਿਤਾਣਿਆ।

ਗੁਰਮੁਖ ਤਾਣ = ਬਲ ਦੇ ਹੋਂਦੇ = ਹੁੰਦਿਆਂ ਹੋਇਆਂ ਵੀ ਨਿਤਾਣਿਆਂ = ਨਿਰਬਲ ਹੋ ਕੇ ਰਹੈ = ਰਹਿੰਦੇ ਹਨ ਭਾਵ ਆਪਾ ਨਹੀਂ ਜਣਾਉਂਦੇ।

## ਗੁਰਮੁਖਿ ਦਰਗਹ ਮਾਣੁ; ਹੋਇ ਨਿਮਾਣਿਆ॥੧੩॥

ਇਸ ਤਰ੍ਹਾਂ ਗੁਰਮੁਖ ਜਨ ਨਿਮਾਣਿਆਂ = ਮਾਣ ਰਹਿਤ ਹੋਇ = ਹੋ ਕੇ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਮਾਣੁ = ਇੱਜ਼ਤ ਪਾਉਂਦੇ ਹਨ॥੧੩॥

### ਪਉੜੀ ੧੪ (ਗੁਰਮੁਖ ਰਜ਼ਾ ਵਿਚ ਆਉਂਦੇ ਜਾਂਦੇ ਹਨ)

## ਗੁਰਮੁਖਿ ਜਨਮੁ ਸਵਾਰਿ; ਦਰਗਹ ਚਲਿਆ।

('ਚੱਲਿਆ' ਅੱਧਕ ਸਹਿਤ ਬੋਲੋ)

ਗੁਰਮੁਖ ਨਾਮ ਦੀ ਕਮਾਈ ਦੁਆਰਾ ਆਪਣੇ ਵਿਕਾਰਾਂ ਨੂੰ ਜਿੱਤ ਕੇ ਤੇ ਸ਼ੁਭ ਗੁਣਾਂ ਨੂੰ ਧਾਰਣ ਕਰ ਕੇ ਆਪਣੇ ਮਨੁੱਖਾ ਜਨਮ ਨੂੰ ਸਵਾਰ ਕੇ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਚਲਿਆ = ਚਲੇ ਜਾਂਦੇ ਹਨ।

## ਸੱਚੀ ਦਰਗਹ ਜਾਇ; ਸਚਾ ਪਿੜ ਮਲਿਆ।

('ਮੱਲਿਆ' ਅੱਧਕ ਸਹਿਤ ਬੋਲੋ)

ਗੁਰਮੁਖਾਂ ਨੇ ਸੱਚੀ = ਸੱਚੇ ਦਰਗਹ = ਦਰਬਾਰ ਵਿਚ ਜਾ ਕੇ, ਭਾਵ ਸੱਚਖੰਡ ਵਿਚ ਜਾ ਕੇ ਸੱਚੇ ਪਿੜ = ਅਸਥਾਨ ਨੂੰ ਮਲਿਆ = ਮੱਲ ਲਿਆ ਹੈ, ਭਾਵ ਉਨ੍ਹਾਂ ਨੂੰ ਤੁਰੀਆ ਪਦ ਪ੍ਰਾਪਤ ਹੋ ਗਿਆ ਹੈ।

## ਗੁਰਮੁਖਿ ਭੋਜਨ ਭਾਉ; ਚਾਉ ਅਲਲਿਆ।

('ਅਲੱਲਿਆ' ਬੋਲੋ)

ਗੁਰਮੁਖਾਂ ਦਾ ਭੋਜਨ ਪਰਮਾਤਮਾ ਦਾ ਭਾਉ = ਪ੍ਰੇਮ ਹੀ ਹੈ ਅਤੇ ਉਨ੍ਹਾਂ ਦਾ ਚਾਉ = ਉਤਸ਼ਾਹ ਸਦਾ ਅਲਲਿਆ = ਅਡੋਲ, ਚੰਚਲਤਾ ਰਹਿਤ ਅਤੇ ਇਕ-ਰਸ ਰਹਿੰਦਾ ਹੈ।

## ਗੁਰਮੁਖਿ ਨਿਹਚਲੁ ਚਿਤੁ; ਨ ਹਲੈ ਹਲਿਆ।

('ਹੱਲੈ', 'ਹੱਲਿਆ' ਅੱਧਕ ਸਹਿਤ ਬੋਲੋ)

ਗੁਰਮੁਖਾਂ ਦੀ ਚਿਤ = ਸੁਰਤ ਹਮੇਸ਼ਾਂ ਗੁਰੂ ਦੀ ਸਿੱਖਿਆ ਵਿਚ ਨਿਹਚਲ = ਅਡੋਲ ਰਹਿੰਦੀ ਹੈ, ਜੋ ਕਿਸੇ ਵੀ ਮਾਇਕੀ ਪਦਾਰਥਾਂ ਅਤੇ ਵਿਸ਼ੇ-ਵਿਕਾਰਾਂ ਦੇ ਹਲੈ = ਹਿਲਾਇਆਂ ਨ = ਨਹੀਂ ਹਲਿਆ = ਹਿੱਲਦੀ।

## ਗੁਰਮੁਖਿ ਸਚੁ ਅਲਾਉ; ਭਲੀ ਹੂੰ ਭਲਿਆ।

('ਭਲੀ', 'ਭਲਿਆ' ਪੋਲੇ ਬੋਲੋ)

ਗੁਰਮੁਖ ਹਮੇਸ਼ਾਂ ਆਪਣੇ ਮੁੱਖੋਂ ਸੱਚੇ ਬਚਨ ਅਲਾਉ = ਬੋਲਦੇ ਹਨ ਅਤੇ ਇਸੇ ਕਰਕੇ ਭਲੀ = ਚੰਗਿਆਂ ਹੂੰ = ਤੋਂ ਵੀ ਭਲਿਆ = ਚੰਗੇ ਹੁੰਦੇ ਹਨ।

## ਗੁਰਮੁਖਿ ਸਦੇ ਜਾਨਿ; ਆਵਨਿ ਘਲਿਆ ॥੧੪॥

('ਘੱਲਿਆ' ਅੱਧਕ ਸਹਿਤ ਬੋਲੋ)

ਗੁਰਮੁਖ ਜਨ ਅਕਾਲ ਪੁਰਖ ਵਾਹਿਗੁਰੂ ਦੇ ਸਦੇ = ਬੁਲਾਵੇ ਆਏ ਤੋਂ ਸੰਸਾਰ ਤੋਂ ਕੂਚ ਕਰ ਕੇ ਪ੍ਰਲੋਕ ਨੂੰ ਚਲੇ ਜਾਂਦੇ ਹਨ ਅਤੇ ਉਸ ਦੇ ਘਲਿਆ = ਭੇਜੇ ਹੋਏ ਸੰਸਾਰ ਵਿਚ ਜਨਮ ਧਾਰ ਕੇ ਪਰਉਪਕਾਰ ਕਰਨ ਦੇ ਲਈ ਆਵਨਿ = ਆ ਜਾਂਦੇ ਹਨ, ਉਹ ਜੰਮਣ ਮਰਨ ਤੋਂ ਰਹਿਤ ਹਨ। ਜੈਸਾ ਕਿ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥** *(ਸੂਹੀ ਮ: ੫, ਅੰਗ ੭੪੯)*

### ਪਉੜੀ ੧੫ (ਗੁਰਮੁਖਾਂ ਦੇ ਗੁਣ)

## ਗੁਰਮੁਖਿ ਸਾਧਿ ਅਸਾਧੁ; ਸਾਧੁ ਵਖਾਣੀਐ।

ਜਿਨ੍ਹਾਂ ਗੁਰਮੁਖਾਂ ਨੇ ਅਸਾਧੁ = ਨਾ ਸਾਧੇ ਜਾਣ ਵਾਲੇ ਮਨ ਨੂੰ ਨਾਮ ਦੀ ਕਮਾਈ ਦੁਆਰਾ ਸਾਧਿ = ਜਿੱਤ ਲਿਆ ਹੈ, ਉਨ੍ਹਾਂ ਨੂੰ ਹੀ ਸਾਧੁ = ਉੱਤਮ ਪੁਰਸ਼ ਸੰਤ ਵਖਾਣੀਐ = ਕਿਹਾ ਜਾਂਦਾ ਹੈ। ਜੈਸਾ ਕਿ :

**ਮਨੁ ਅਸਾਧੁ ਸਾਧੈ ਜਨੁ ਕੋਇ ॥** *(ਗਉੜੀ ਮ: ੩, ਅੰਗ ੧੫੯)*

## ਗੁਰਮੁਖਿ ਬੁਧਿ ਬਿਬੇਕ; ਬਿਬੇਕੀ ਜਾਣੀਐ।

ਜਿਨ੍ਹਾਂ ਗੁਰਮੁਖਾਂ ਦੀ ਬੁਧਿ = ਬੁੱਧੀ ਬਿਬੇਕ = ਸਤਿ ਅਸਤਿ ਦੀ ਪਰਖ ਕਰਨ ਵਾਲੀ ਹੈ, ਉਨ੍ਹਾਂ ਨੂੰ ਹੀ ਬਿਬੇਕੀ = ਪੂਰਨ ਵਿਚਾਰਵਾਨ ਜਾਣੀਐ = ਜਾਨਣਾ ਚਾਹੀਦਾ ਹੈ। ਜੈਸਾ ਕਿ :

**ਸਤਿ ਸਤਿ ਹੈ ਸਤਿ ਹੀ, ਨਾਮ ਰੂਪ ਸਭ ਹਾਨਿ।**
**ਐਸੋ ਜੋ ਵਿਚਾਰਿ ਹੈ, ਤਾਹਿ ਬਿਬੇਕ ਪਛਾਨਿ ॥** *(ਵਿਚਾਰ ਸਾਗਰ)*

## ਗੁਰਮੁਖਿ ਭਾਉ ਭਗਤਿ; ਭਗਤੁ ਪਛਾਣੀਐ।

('ਭਗੱਤਿ' ਦਾ ਉਚਾਰਨ ਅੱਧਕ ਸਹਿਤ ਹੈ)

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਭਾਉ = ਪ੍ਰੇਮ ਭਗਤਿ = ਭਗਤੀ ਹੈ, ਉਨ੍ਹਾਂ ਨੂੰ ਹੀ ਪਰਮਾਤਮਾ ਦੇ ਭਗਤ ਪਛਾਣੀਐ = ਪਛਾਣਨਾ ਚਾਹੀਦਾ ਹੈ।

## ਗੁਰਮੁਖਿ ਬ੍ਰਹਮ ਗਿਆਨ; ਗਿਆਨੀ ਬਾਣੀਐ।

ਗੁਰਮੁਖਾਂ ਨੂੰ ਬ੍ਰਹਮ ਸਰੂਪ ਦਾ ਗਿਆਨ ਪ੍ਰਾਪਤ ਹੋਇਆ ਹੈ, ਇਸੇ ਕਰਕੇ ਉਹ ਬ੍ਰਹਮਗਿਆਨੀ ਬਾਣੀਐ = ਬਣੇ ਹੋਏ ਹਨ।

## ਗੁਰਮੁਖਿ ਪੂਰਨ ਮਤਿ; ਸਬਦਿ ਨੀਸਾਣੀਐ।

('ਮੱਤਿ' ਅੱਧਕ ਸਹਿਤ ਬੋਲੋ)

ਗੁਰਮੁਖਾਂ ਨੂੰ ਪੂਰਨ ਬ੍ਰਹਮ ਗਿਆਨ ਵਾਲੀ ਮਤਿ = ਬੁੱਧੀ ਪ੍ਰਾਪਤ ਹੋਈ ਹੈ, ਜਿਸ ਕਰਕੇ ਉਨ੍ਹਾਂ ਦੇ ਹਿਰਦੇ ਅੰਦਰ ਗੁਰੂ-ਸ਼ਬਦ ਦਾ ਗਿਆਨ ਨੀਸਾਣੀਐ = ਪ੍ਰਗਟ ਹੋਇਆ ਹੈ।

## ਗੁਰਮੁਖਿ ਪਉੜੀ ਪਤਿ; ਪਿਰਮ ਰਸੁ ਮਾਣੀਐ ॥੧੫॥

ਐਸੇ ਗੁਰਮੁਖ ਜਨ ਪਤਿ = ਪਤੀ ਪਰਮੇਸ਼ਰ ਦੇ ਘਰ ਦੀ ਤੁਰੀਆ ਪਦ ਰੂਪੀ ਪੌੜੀ ਚੜ੍ਹ ਕੇ ਉਸ ਦੇ ਪਿਰਮ = ਪ੍ਰੇਮ ਰਸ ਨੂੰ ਮਾਣੀਐ = ਮਾਣਦੇ ਹਨ ॥੧੫॥

### ਪਉੜੀ ੧੬ (ਗੁਰਮੁਖਾਂ ਤੋਂ ਲਾਭ)

## ਸਚੁ ਨਾਉ ਕਰਤਾਰ; ਗੁਰਮੁਖਿ ਪਾਈਐ।

ਕਰਤਾਰ = ਪਰਮਾਤਮਾ ਦਾ ਜੋ ਸੱਚਾ ਨਾਉ = ਨਾਮ ਹੈ, ਉਹ ਗੁਰਮੁਖਾਂ ਦੀ ਸੰਗਤ ਕਰ ਕੇ ਪਾਈਐ = ਪਾਇਆ ਜਾਂਦਾ ਹੈ।

## ਗੁਰਮੁਖਿ ਓਅੰਕਾਰੁ; ਸਬਦਿ ਧਿਆਈਐ।

ਗੁਰਮੁਖ ਜਨ '੧ਓਅੰਕਾਰ' ਸ਼ਬਦ (ਮੂਲ ਮੰਤਰ) ਦਾ ਜਾਪ ਕਰ ਕੇ ਪਰਮਾਤਮਾ ਨੂੰ ਧਿਆਈਐ = ਧਿਆਉਂਦੇ ਹਨ।

## ਗੁਰਮੁਖਿ ਸਬਦੁ ਵੀਚਾਰੁ; ਸਦਾ ਲਿਵ ਲਾਈਐ।

ਗੁਰਮੁਖ ਸ਼ਬਦ ਦੀ ਵਿਚਾਰ ਕਰ ਕੇ ਸਦਾ = ਹਮੇਸ਼ਾਂ ਹੀ ਗੁਰੂ ਦੇ ਵਿਚ ਲਿਵ = ਬਿਰਤੀ ਲਾਈਐ = ਲਾਈ ਰੱਖਦੇ ਹਨ।

## ਗੁਰਮੁਖਿ ਸਚੁ ਅਚਾਰੁ; ਸਚੁ ਕਮਾਈਐ।

ਗੁਰਮੁਖਾਂ ਦੇ ਅਚਾਰੁ = ਕਰਤਵ ਸਚੁ = ਸੱਚਾਈ ਵਾਲੇ ਹੁੰਦੇ ਹਨ ਅਤੇ ਇਸ ਕਰਕੇ ਉਹ ਸੱਚੇ ਨਾਮ ਦੀ ਕਮਾਈਐ = ਕਮਾਈ ਕਰਦੇ ਹਨ।

## ਗੁਰਮੁਖਿ ਮੋਖੁ ਦੁਆਰੁ; ਸਹਜਿ ਸਮਾਈਐ।

ਗੁਰਮੁਖਾਂ ਨੂੰ ਮੋਖੁ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪ੍ਰਾਪਤ ਹੋਇਆ ਹੈ, ਗੁਰਮੁਖਾਂ ਦੀ ਸੰਗਤ ਕਰਨ ਵਾਲੇ ਸਹਜਿ = ਸੁਤੇ-ਸਿੱਧ ਹੀ ਨਿੱਜ ਸਰੂਪ ਵਿਚ ਸਮਾਈਐ = ਸਮਾ ਜਾਂਦੇ ਹਨ।

## ਗੁਰਮੁਖਿ ਨਾਮੁ ਅਧਾਰੁ; ਨ ਪਛੋਤਾਈਐ ॥੧੬॥

ਜੋ ਸਾਰੇ ਕੂੜ ਪਦਾਰਥ ਛੱਡ ਕੇ ਗੁਰਮੁਖਾਂ ਪਾਸੋਂ ਸੱਚੇ ਨਾਮ ਦਾ ਅਧਾਰੁ = ਆਸਰਾ ਲੈਂਦੇ ਹਨ, ਉਹ ਕਦੇ ਵੀ ਆਪਣੇ ਜੀਵਨ ਅੰਦਰ ਪਛੋਤਾਈਐ = ਪਛਤਾਉਂਦੇ ਨ = ਨਹੀਂ ਹਨ ॥੧੬॥

### ਪਉੜੀ ੧੭ (ਗੁਰਮੁਖਾਂ ਤੋਂ ਲਾਭ)

## ਗੁਰਮੁਖਿ ਪਾਰਸੁ ਪਰਸਿ; ਪਾਰਸੁ ਹੋਈਐ।

ਗੁਰਮੁਖ ਰੂਪੀ ਪਾਰਸ ਨਾਲ ਪਰਸਿ = ਸਪਰਸ਼ ਕਰ ਕੇ ਗੁਰਮੁਖ ਰੂਪ ਪਾਰਸ ਹੋਈਐ = ਹੋ ਜਾਈਦਾ ਹੈ, ਭਾਵ ਗੁਰਮੁਖ ਆਪਣੀ ਸੰਗਤ ਦੁਆਰਾ ਆਪਣਾ ਰੂਪ ਹੀ ਬਣਾ ਲੈਂਦੇ ਹਨ।

## ਗੁਰਮੁਖਿ ਹੋਇ ਅਪਰਸੁ; ਦਰਸੁ ਅਲੋਈਐ।

('ਅ-ਪਰਸੁ' ਬੋਲੋ)

ਗੁਰਮੁਖ ਜਨ ਮਾਇਕੀ ਪਦਾਰਥਾਂ ਤੇ ਵਿਸ਼ੇ-ਵਿਕਾਰਾਂ ਤੋਂ ਅਪਰਸ = ਪਰਸਣ ਤੋਂ ਰਹਿਤ ਭਾਵ ਉਪਰਾਮ ਹੁੰਦੇ ਹਨ, ਜਿਨ੍ਹਾਂ ਦੇ ਦਰਸੁ = ਦਰਸ਼ਨ ਕਰ ਕੇ ਪਰਮਾਤਮਾ ਦੇ ਦਰਸ਼ਨਾਂ ਨੂੰ ਅਲੋਈਐ = ਦੇਖੀਦਾ ਹੈ।

## ਗੁਰਮੁਖਿ ਬ੍ਰਹਮ ਧਿਆਨੁ; ਦੁਬਿਧਾ ਖੋਈਐ।

ਗੁਰਮੁਖਾਂ ਦਾ ਬ੍ਰਹਮ = ਵਿਆਪਕ ਸਰੂਪ ਵਿਚ ਧਿਆਨ ਜੁੜਿਆ ਹੁੰਦਾ ਹੈ, ਜਿਸ ਕਰਕੇ ਉਨ੍ਹਾਂ ਦੇ ਅੰਦਰੋਂ ਦੁਬਿਧਾ = ਦੁਚਿੱਤਾਪਣ ਖੋਈਐ = ਨਾਸ਼ ਹੋ ਜਾਂਦਾ ਹੈ।

## ਗੁਰਮੁਖਿ ਪਰ ਧਨ ਰੂਪ; ਨਿੰਦ ਨ ਗੋਈਐ।

ਗੁਰਮੁਖ ਪਰ = ਪਰਾਏ ਧਨ ਦੀ ਇੱਛਾ ਨਹੀਂ ਰੱਖਦੇ, ਨਾ ਹੀ ਪਰਾਈ ਇਸਤਰੀ ਦੇ ਰੂਪ ਨੂੰ ਤੱਕਦੇ ਹਨ ਅਤੇ ਨਾ ਹੀ ਆਪਣੇ ਮੂੰਹ ਤੋਂ ਕਿਸੇ ਪ੍ਰਤੀ ਨਿੰਦਿਆ ਭਰੇ ਬਚਨ ਗੋਈਐ = ਕਹਿੰਦੇ ਹਨ।

## ਗੁਰਮੁਖਿ ਅੰਮ੍ਰਿਤੁ ਨਾਉ; ਸਬਦੁ ਵਿਲੋਈਐ।

ਗੁਰਮੁਖ ਪਰਮਾਤਮਾ ਦੇ ਅੰਮ੍ਰਿਤ ਨਾਉ = ਨਾਮ ਨੂੰ ਸ਼ਬਦ ਦੁਆਰਾ ਵਿਲੋਈਐ = ਰਿੜਕਦੇ ਹਨ, ਭਾਵ ਵਿਚਾਰਦੇ ਹਨ।

## ਗੁਰਮੁਖਿ ਹਸਦਾ ਜਾਇ; ਅੰਤ ਨ ਰੋਈਐ ॥੧੭॥

ਗੁਰਮੁਖ ਆਪਣੇ ਅੰਤ ਸਮੇਂ ਹੱਸਦੇ ਹੋਏ ਸੱਚਖੰਡ ਨੂੰ ਜਾਇ = ਜਾਂਦੇ ਹਨ, ਜਾਣ ਸਮੇਂ ਮੌਤ ਦੇ ਡਰ ਤੋਂ ਰੋਈਐ = ਰੋਂਦੇ ਨ = ਨਹੀਂ ਹਨ ॥੧੭॥

### ਪਉੜੀ ੧੮ (ਗੁਰਮੁਖਾਂ ਦਾ ਸਰੂਪ)

## ਗੁਰਮੁਖਿ ਪੰਡਿਤੁ ਹੋਇ; ਜਗ ਪਰਬੋਧੀਐ।

ਗੁਰਮੁਖ ਜਨ ਪੰਡਿਤੁ = ਵਿਦਵਾਨ ਹੋਇ = ਹੋ ਕੇ ਜਗ = ਸੰਸਾਰ ਨੂੰ ਗੁਰੂ ਦਾ ਪਰਬੋਧੀਐ = ਗਿਆਨ ਦਿੰਦੇ ਹਨ।

## ਗੁਰਮੁਖਿ ਆਪੁ ਗਵਾਇ; ਅੰਦਰੁ ਸੋਧੀਐ।

ਗੁਰਮੁਖ ਆਪਣਾ ਆਪ ਗਵਾਇ = ਗਵਾ ਕੇ, ਭਾਵ ਹੰਕਾਰ ਨੂੰ ਦੂਰ ਕਰ ਕੇ ਆਪਣੇ ਅੰਦਰ, ਭਾਵ ਅੰਤਹਕਰਣ ਨੂੰ ਸੋਧੀਐ = ਸ਼ੁੱਧ ਕਰਦੇ ਹਨ।

## ਗੁਰਮੁਖਿ ਸਤੁ ਸੰਤੋਖੁ; ਨ ਕਾਮੁ ਕਰੋਧੀਐ।

ਗੁਰਮੁਖ ਜਨ ਸਤਿ ਅਤੇ ਸੰਤੋਖੀ ਚਿੱਤ ਵਾਲੇ ਹੁੰਦੇ ਹਨ, ਉਨ੍ਹਾਂ ਦੇ ਅੰਦਰ ਕਾਮ ਤੇ ਕਰੋਧੀਐ = ਕ੍ਰੋਧ ਨ = ਨਹੀਂ ਹੁੰਦਾ।

## ਗੁਰਮੁਖਿ ਹੈ ਨਿਰਵੈਰ; ਨ ਵੈਰ ਵਿਰੋਧੀਐ।

ਗੁਰਮੁਖ ਹਮੇਸ਼ਾਂ ਨਿਰਵੈਰ = ਵੈਰ ਤੋਂ ਰਹਿਤ ਹੁੰਦੇ ਹਨ। ਉਹ ਸਾਰਿਆਂ ਵਿਚ ਇਕ ਪਰਮੇਸ਼ਰ ਦੀ ਜੋਤ ਜਾਣ ਕੇ ਕਿਸੇ ਨਾਲ ਵੈਰ ਵਿਰੋਧੀਐ = ਵਿਰੋਧ ਨ = ਨਹੀਂ ਕਰਦੇ, ਭਾਵ ਵੈਰ ਲੰਮੇ ਸਮੇਂ ਦਾ, ਵਿਰੋਧ ਥੋੜ੍ਹੇ ਸਮੇਂ ਦਾ ਹੁੰਦਾ ਹੈ, ਪਰ ਗੁਰਮੁਖ ਜਨ ਦੋਨਾਂ ਤੋਂ ਰਹਿਤ ਹਨ।

## ਚਹੁ ਵਰਨਾ ਉਪਦੇਸੁ; ਸਹਜਿ ਸਮੋਧੀਐ।

ਗੁਰਮੁਖ ਚਹੁ = ਚਾਰੇ ਵਰਨਾਂ ਨੂੰ ਗੁਰੂ ਦਾ ਉਪਦੇਸ਼ ਦੇ ਕੇ ਉਨ੍ਹਾਂ ਨੂੰ ਸਹਜਿ = ਗਿਆਨ ਦਾ ਸਮੋਧੀਐ = ਸੰਬੋਧਕ ਜਣਾਉਣਾ ਕਰਦੇ ਹਨ।

## ਧੰਨੁ ਜਣੇਂਦੀ ਮਾਉ; ਜੋਧਾ ਜੋਧੀਐ ॥੧੮॥

ਅਜਿਹੇ ਗੁਰਮੁਖਾਂ ਨੂੰ ਜਣੇਂਦੀ = ਜਨਮ ਦੇਣ ਵਾਲੀ ਮਾਉ = ਮਾਂ ਧੰਨੁ = ਧੰਨਤਾ ਯੋਗ ਹੈ। ਜੈਸਾ ਕਿ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥** *(ਆਸਾ ਸੇਖ ਫਰੀਦ ਜੀ, ਅੰਗ ੪੮੮)*

ਐਸੇ ਗੁਰਮੁਖ ਪ੍ਰਤੱਖ ਜੋਧੀਐ = ਯੁੱਧ ਕਰਨ ਸਮੇਂ ਵੀ **ਵਾ:** ਪੰਜਾਂ ਵਿਕਾਰਾਂ ਨਾਲ ਲੜਨ ਸਮੇਂ ਵੀ ਜੋਧਾ = ਸੂਰਮੇ ਹੁੰਦੇ ਹਨ ॥੧੮॥

### ਪਉੜੀ ੧੯ (ਪਿਛਲੇ ਸਿਧਾਂਤ ਅਨੁਸਾਰ)

## ਗੁਰਮੁਖਿ ਸਤਿਗੁਰ ਵਾਹ; ਸਬਦ ਸਲਾਹੀਐ।

ਗੁਰਮੁਖ ਜਨ ਸਤਿਗੁਰੂ ਜੀ ਦੇ ਦਿੱਤੇ ਹੋਏ ਵਾਹ = ਵਾਹਿਗੁਰੂ ਮੰਤਰ ਸ਼ਬਦ ਦਾ ਜਾਪ ਕਰਦੇ ਹਨ। ਵਾਹਿਗੁਰੂ ਸ਼ਬਦ ਦੀ ਸਲਾਹੀਐ = ਸਿਫ਼ਤ ਕਰਦੇ ਹਨ।

## ਗੁਰਮੁਖਿ ਸਿਫਤਿ ਸਲਾਹ; ਸਚੀ ਪਾਤਿਸਾਹੀਐ।

ਗੁਰਮੁਖ ਸੰਗਤ ਵਿਚ ਬੈਠ ਕੇ ਸਤਿਗੁਰਾਂ ਦੇ ਸ਼ਬਦ ਦੀ ਸਿਫ਼ਤਿ-ਸਾਲਾਹ ਕਰਦੇ ਹਨ, ਇਹੀ ਗੁਰਸਿੱਖਾਂ ਦੇ ਸਰੂਪ ਦੀ ਸੱਚੀ ਪਾਤਸ਼ਾਹੀ ਹੈ।

## ਗੁਰਮੁਖਿ ਸਚੁ ਸਨਾਹ; ਦਾਤ ਇਲਾਹੀਐ।

(ਪਾਠਾਂਤ੍ਰ 'ਦਾਦਿ')

ਗੁਰਮੁਖਾਂ ਨੇ ਜੋ ਸੱਚ ਦੀ ਸਨਾਹ = ਸੰਜੋਅ ਪਹਿਨੀ ਹੋਈ ਹੈ, ਇਹ ਉਨ੍ਹਾਂ ਨੂੰ ਦਾਤ ਇਲਾਹੀਐ = ਪਰਮਾਤਮਾ ਵੱਲੋਂ ਬਖ਼ਸ਼ੀ ਦਾਤ ਹੈ।

## ਗੁਰਮੁਖਿ ਗਾਡੀ ਰਾਹ; ਸਾਚਿ ਨਿਬਾਹੀਐ।

ਗੁਰਮੁਖਾਂ ਕੋਲ ਸਤਿਗੁਰੂ ਜੀ ਵੱਲੋਂ ਬਖ਼ਸ਼ਿਆ ਗੁਰਮੁਖਤਾਈ ਦਾ ਗਾਡੀ = ਸੌਖਾ ਰਾਹ = ਰਸਤਾ ਹੈ, ਜਿਸ 'ਤੇ ਚੱਲ ਕੇ ਗੁਰਮੁਖ ਸਾਚਿ = ਸੱਚ ਸਰੂਪ ਦੀ ਮੰਜ਼ਿਲ ਤੇ ਨਿਬਾਹੀਐ = ਪਹੁੰਚ ਜਾਂਦੇ ਹਨ।

## ਗੁਰਮੁਖਿ ਮਤਿ ਅਗਾਹ; ਨ ਗਾਹਣਿ ਗਾਹੀਐ।

ਗੁਰਮੁਖਾਂ ਦੀ ਮਤਿ = ਬੁੱਧੀ ਅਗਾਹ = ਪਕੜ ਤੋਂ ਪਰ੍ਹੇ ਹੈ, ਜੋ ਗਾਹਣਿ = ਪਕੜਿਆਂ ਵੀ ਗਾਹੀਐ = ਪਕੜੀ ਨ = ਨਹੀਂ ਜਾ ਸਕਦੀ।

## ਗੁਰਮੁਖਿ ਬੇਪਰਵਾਹ; ਨ ਬੇਪਰਵਾਹੀਐ ॥੧੯॥

ਗੁਰਮੁਖ ਜਨ ਮਾਇਕੀ ਪਦਾਰਥਾਂ ਤੇ ਸੰਸਾਰਕ ਧੰਦਿਆਂ ਤੋਂ ਬੇਪਰਵਾਹ = ਬੇ-ਫ਼ਿਕਰੇ ਹੁੰਦੇ ਹਨ ਅਤੇ ਉਹ ਕਿਸੇ ਪ੍ਰਕਾਰ ਦੀ ਬੇਪਰਵਾਹੀਐ = ਬੇਪਰਵਾਹੀ ਨਹੀਂ ਕਰਦੇ, ਅੰਦਰੋਂ ਬੇਪਰਵਾਹ ਹਨ, ਪਰ ਵਾਹਿਗੁਰੂ ਦੀ ਰਜ਼ਾ ਵਿਚ ਚੱਲਦੇ ਹਨ, ਉਸ ਵਿਚ ਬੇਪਰਵਾਹੀ ਨਹੀਂ ਕਰਦੇ ॥੧੯॥

### ਪਉੜੀ ੨੦ (ਪਿਛਲੀ ਵਿਚਾਰ ਅਨੁਸਾਰ)

## ਗੁਰਮੁਖਿ ਪੂਰਾ ਤੋਲ; ਨ ਤੋਲਣਿ ਤੋਲੀਐ।

ਗੁਰਮੁਖਾਂ ਨੂੰ ਪੂਰਾ = ਪੂਰਨ ਬ੍ਰਹਮਗਿਆਨ ਦਾ ਤੋਲ = ਵਿਚਾਰ ਪ੍ਰਾਪਤ ਹੋਇਆ ਹੈ ਅਤੇ ਉਸ ਬ੍ਰਹਮ ਗਿਆਨ ਦੇ ਵਿਚਾਰ ਨੂੰ ਬੁੱਧ ਰੂਪ ਤੋਲਣਿ = ਤੱਕੜੀ 'ਤੇ ਸ਼ਾਸਤਰ ਪ੍ਰਮਾਣ ਰੂਪੀ ਵੱਟਿਆਂ ਨਾਲ ਤੋਲੀਐ = ਤੋਲਿਆ ਨ = ਨਹੀਂ ਜਾ ਸਕਦਾ।

## ਗੁਰਮੁਖਿ ਪੂਰਾ ਬੋਲ; ਨ ਬੋਲਣਿ ਬੋਲੀਐ।

ਗੁਰਮੁਖਾਂ ਦਾ ਬੋਲ = ਬਚਨ ਪੂਰਾ = ਪੂਰਨ ਹੈ, ਜੇ ਕੋਈ ਉਨ੍ਹਾਂ ਬਚਨਾਂ ਨੂੰ ਆਪਣੀ ਸ਼ਕਤੀ ਨਾਲ ਬਰਾਬਰ ਬੋਲਣਿ = ਬੋਲਣਾ ਚਾਹੇ, ਪਰ ਫਿਰ ਵੀ ਬੋਲੀਐ = ਬੋਲ ਨ = ਨਹੀਂ ਸਕਦਾ।

## ਗੁਰਮੁਖਿ ਮਤਿ ਅਡੋਲ; ਨ ਡੋਲਣਿ ਡੋਲੀਐ।

ਗੁਰਮੁਖਾਂ ਦੀ ਮਤਿ = ਬੁੱਧੀ ਅਡੋਲ = ਦ੍ਰਿੜ੍ਹ ਨਿਸਚੇ ਵਾਲੀ ਹੈ, ਜੋ ਮਾਇਕੀ ਪਦਾਰਥਾਂ ਤੇ ਵਿਸ਼ੇ-ਵਿਕਾਰਾਂ ਵਿਚ ਡੋਲਣਿ = ਡੋਲਾਇਆਂ ਨ = ਨਹੀਂ ਡੋਲੀਐ = ਡੋਲਦੀ।

## ਗੁਰਮੁਖਿ ਪਿਰਮ ਅਮੋਲ; ਨ ਮੋਲਣਿ ਮੋਲੀਐ।

ਗੁਰਮੁਖਾਂ ਦਾ ਪਰਮਾਤਮਾ ਪ੍ਰਤੀ ਜੋ ਪਿਰਮ = ਪਿਆਰ ਹੈ, ਉਹ ਬਹੁਤ ਅਮੋਲ = ਨਿਰਮੋਲਕ ਹੈ, ਜਿਸ ਦਾ ਸੰਸਾਰਕ ਪਦਾਰਥਾਂ ਦੇ ਮੋਲਣਿ = ਮੁੱਲ ਦੇ ਬਰਾਬਰ ਮੋਲੀਐ = ਮੁੱਲ ਨ = ਨਹੀਂ ਪੈ ਸਕਦਾ।

## ਗੁਰਮੁਖਿ ਪੰਥ ਨਿਰੋਲੁ; ਨ ਰੋਲਣਿ ਰੋਲੀਐ।

ਗੁਰਮੁਖਾਂ ਦਾ ਪੰਥ = ਰਸਤਾ ਨਿਰੋਲੁ = ਰਲਣ ਤੋਂ ਰਹਿਤ ਭਾਵ ਸ਼ੁੱਧ ਹੈ, ਜੋ ਕਿਸੇ ਵੀ ਪ੍ਰਕਾਰ ਦੇ ਜੰਤਰਾਂ ਮੰਤਰਾਂ ਅਤੇ ਪਾਖੰਡਾਂ ਵਿਚ ਰੋਲਣਿ = ਰੋਲਾਇਆਂ ਨ = ਨਹੀਂ ਰੋਲੀਐ = ਰੁਲਦਾ।

## ਗੁਰਮੁਖਿ ਸਬਦੁ ਅਲੋਲੁ; ਪੀ ਅੰਮ੍ਰਿਤ ਝੋਲੀਐ ॥੨੦॥

ਗੁਰਮੁਖਾਂ ਦਾ ਸਬਦੁ = ਬਚਨ ਅਲੋਲੁ = ਚੰਚਲਤਾਈ ਤੋਂ ਰਹਿਤ ਭਾਵ ਸ਼ੁੱਧ ਹੈ ਅਤੇ ਉਹ ਪਦਾਰਥਾਂ ਰੂਪੀ ਬੂਰ ਨੂੰ ਝੋਲੀਐ = ਪਾਸੇ ਹਟਾ ਕੇ ਨਾਮ ਰੂਪੀ ਅੰਮ੍ਰਿਤ ਨੂੰ ਪੀ = ਪੀਂਦੇ ਹਨ ॥੨੦॥

### ਪਉੜੀ ੨੧ (ਪਿਛਲੀ ਵਿਚਾਰ ਅਨੁਸਾਰ)

## ਗੁਰਮੁਖਿ ਸੁਖ ਫਲ ਪਾਇ; ਸਭ ਫਲ ਪਾਇਆ।

ਗੁਰਮੁਖ ਆਤਮਿਕ ਅਨੰਦ ਰੂਪੀ ਸੁਖ ਫਲ ਨੂੰ ਪਾ ਕੇ ਸਭ = ਸਾਰੇ ਫਲ (ਧਰਮ, ਅਰਥ, ਕਾਮ, ਮੋਖ) ਪਾਇਆ = ਪਾ ਲੈਂਦੇ ਹਨ।

## ਰੰਗੁ ਸੁਰੰਗੁ ਚੜਾਇ; ਸਭ ਰੰਗ ਲਾਇਆ।

('ਚੜ੍ਹਾਇ' ਭਾਰਾ ਬੋਲੋ)

ਗੁਰਮੁਖਾਂ ਨੂੰ ਰੰਗਾਂ ਵਿੱਚੋਂ ਸੁਰੰਗੁ = ਸ੍ਰੇਸ਼ਟ ਰੰਗ ਭਗਤੀ ਦਾ ਮਜੀਠੀ ਰੰਗ ਚੜਾਇ = ਚੜ੍ਹਿਆ ਹੈ ਅਤੇ ਸਾਰਿਆਂ ਵਿਚ ਪਰਮੇਸ਼ਰ ਦਾ ਪ੍ਰੇਮ ਜਾਣ ਕੇ ਉਨ੍ਹਾਂ ਨਾਲ ਪ੍ਰੇਮ ਦਾ ਰੰਗ ਲਾਇਆ = ਲਾਉਣਾ ਕੀਤਾ ਹੈ। ਜੈਸਾ ਕਿ :

**ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥** *(ਆਸਾ ਮ: ੫, ਅੰਗ ੩੮੪)*

## ਗੰਧ ਸੁਗੰਧਿ ਸਮਾਇ; ਬੋਹਿ ਬੋਹਾਇਆ।

ਗੁਰਮੁਖਾਂ ਵਿਚ ਸਾਰੀਆਂ ਗੰਧ = ਵਾਸ਼ਨਾ ਵਿੱਚੋਂ ਸੁਗੰਧਿ = ਸ੍ਰੇਸ਼ਟ ਖ਼ੁਸ਼ਬੂ ਨਾਮ ਸਿਮਰਨ ਦੀ ਸਮਾਇ = ਸਮਾਈ ਹੋਈ ਹੈ ਅਤੇ ਉਹ ਇਸ ਬੋਹਿ = ਨਾਮ ਦੀ ਸੁਗੰਧੀ ਦੁਆਰਾ ਹੋਰਨਾਂ ਨੂੰ ਬੋਹਾਇਆ = ਸੁਗੰਧਿਤ ਕਰਦੇ ਹਨ।

## ਅੰਮ੍ਰਿਤ ਰਸ ਤ੍ਰਿਪਤਾਇ; ਸਭ ਰਸ ਆਇਆ।

ਗੁਰਮੁਖ ਜਨ ਨਾਮ ਰੂਪੀ ਅੰਮ੍ਰਿਤ ਰਸ ਨੂੰ ਪੀ ਕੇ ਆਤਮਿਕ ਤੌਰ 'ਤੇ ਤ੍ਰਿਪਤਾਇ = ਤ੍ਰਿਪਤ ਭਾਵ ਸੰਤੁਸ਼ਟ ਹੋਏ ਹਨ ਅਤੇ ਸੰਸਾਰ ਦੇ ਸਭ = ਸਾਰੇ ਰਸ ਇਸ ਅੰਮ੍ਰਿਤ ਰਸ ਵਿਚ ਆਇਆ = ਆ ਜਾਂਦੇ ਹਨ।

## ਸਬਦ ਸੁਰਤਿ ਲਿਵ ਲਾਇ; ਅਨਹਦ ਵਾਇਆ।

ਗੁਰਮੁਖ ਜਨ ਗੁਰ-ਸ਼ਬਦ ਵਿਚ ਸੁਰਤਿ = ਚਿਤ ਦੀ ਲਿਵ = ਬਿਰਤੀ ਲਾਇ = ਲਾਉਂਦੇ ਹਨ ਅਤੇ ਉਨ੍ਹਾਂ ਦੇ ਅੰਦਰ ਅਨਹਦ = ਇਕ-ਰਸ ਨਾਮ ਧੁਨ ਦੇ ਵਾਜੇ ਵਾਇਆ = ਵੱਜਦੇ ਹਨ।

## ਨਿਜ ਘਰਿ ਨਿਹਚਲ ਜਾਇ; ਨ ਦਹਦਿਸਿ ਧਾਇਆ ॥੨੧॥੧੯॥

ਗੁਰਮੁਖ ਜਨ ਆਪਣੇ ਨਿਜ ਸਰੂਪ ਰੂਪੀ ਘਰ ਵਿਚ ਜਾਇ = ਜਾ ਕੇ ਨਿਹਚਲ = ਅਡੋਲ ਹੋ ਜਾਂਦੇ ਹਨ, ਜਿਸ ਕਰਕੇ ਉਨ੍ਹਾਂ ਦਾ ਮਨ ਮਨਮੁਖਾਂ ਵਾਂਗ ਦਹਦਿਸਿ = ਦਸੇ ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ ਤੇ ਇਸਾਨ, ਨੈਰਤ, ਵੈਵ, ਅਗਨ, ਇਕ ਅਕਾਸ਼ ਤੇ ਪਤਾਲ) ਵਿਚ ਨ = ਨਹੀਂ ਧਾਇਆ = ਦੌੜਦਾ ॥੨੧॥੧੯॥ ਜੈਸਾ ਕਿ :

**ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥** *(ਮਾਰੂ ਮ: ੫, ਅੰਗ ੧੦੦੨)*

# ਵਾਰ ੨੦

## ੧ਓ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਮੰਗਲਾਚਰਣ, ਸਰੂਪ ਵੱਖਰੇ, ਜੋਤ ਇਕ)

## ਸਤਿਗੁਰ ਨਾਨਕ ਦੇਉ; ਆਪ ਉਪਾਇਆ।

ਅਕਾਲ ਪੁਰਖ ਵਾਹਿਗੁਰੂ ਨੇ ਨਿਰਗੁਣ ਤੋਂ ਆਪ = ਆਪਣਾ ਸਰਗੁਣ ਸਰੂਪ ਸਤਿਗੁਰੂ ਨਾਨਕ ਦੇਉ = ਦੇਵ ਜੀ ਦੇ ਰੂਪ ਵਿਚ ਉਪਾਇਆ = ਪ੍ਰਗਟ ਕੀਤਾ ਹੈ। ਜੈਸਾ ਕਿ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥** *(ਸਵਈਏ ਮਹਲੇ ਤੀਜੇ ਕੇ, ਅੰਗ ੧੩੯੫)*

ਗੁਰੂ ਨਾਨਕ ਸਾਹਿਬ ਇੱਕੋ ਜੋਤ ਰੂਪ ਹੋ ਕੇ ਬਾਕੀ ਦੇ ਸਰੂਪਾਂ ਦੇ ਅੰਦਰ ਵੱਸਦੇ ਹਨ। ਭਾਈ ਸਾਹਿਬ ਜੀ ਗੁਰੂ ਨਾਨਕ ਸਾਹਿਬ ਜੀ ਨੂੰ ਗੁਰੂ ਸਰੂਪ ਕਥਨ ਕਰਦੇ ਹਨ ਅਤੇ ਬਾਕੀ ਗੁਰੂ ਸਾਹਿਬਾਨ ਨੂੰ ਸਿੱਖ ਦੇ ਰੂਪ ਵਿਚ ਕਥਨ ਕਰਦੇ ਹਨ, ਫਿਰ ਉਨ੍ਹਾਂ ਦਾ ਗੁਰੂ ਦੇ ਹੁਕਮ ਵਿਚ ਰਹਿ ਕੇ ਗੁਰੂ ਸਰੂਪ ਹੋ ਕੇ ਵਰਤਣਾ, ਇਸ ਪ੍ਰਕਾਰ ਜੋ ਸਿੱਖੀ ਦੀ ਮਰਿਆਦਾ ਤੋਰੀ ਹੈ, ਉਸ ਦੇ ਬਾਬਤ ਭਾਈ ਸਾਹਿਬ ਕਥਨ ਕਰਦੇ ਹਨ :

## ਗੁਰੁ ਅੰਗਦੁ ਗੁਰ ਸਿਖੁ; ਬਬਾਣੇ ਆਇਆ।

ਗੁਰੂ ਅੰਗਦ ਸਾਹਿਬ ਜੀ ਗੁਰੂ ਨਾਨਕ ਸਾਹਿਬ ਜੀ ਦੇ ਸਿੱਖ ਹੋਏ ਹਨ, ਗੁਰੂ ਅੰਗਦ ਸਾਹਿਬ ਜੀ ਨੇ ਬਬਾਣੇ = ਬਾਬੇ ਗੁਰੂ ਨਾਨਕ ਸਾਹਿਬ ਜੀ ਦੀ ਸ਼ਰਨ ਵਿਚ ਆ ਕੇ ਗੁਰੂ-ਹੁਕਮ ਵਿਚ ਰਹਿ ਕੇ ਸੇਵਾ ਕੀਤੀ ਅਤੇ ਗੁਰੂ ਸਾਹਿਬ ਵੱਲੋਂ ਲਾਈਆਂ ਹਰ ਕਸਵੱਟੀਆਂ ਵਿੱਚੋਂ ਕਾਮਯਾਬ ਹੁੰਦੇ ਰਹੇ ਅਤੇ ਗੁਰੂ ਨਾਨਕ ਦੇਵ ਜੀ ਦੇ ਸਰੂਪ ਵਿਚ ਲੀਨ ਹੋ ਗਏ ਅਤੇ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਜੋਤਿ ਭਾਈ ਲਹਿਣਾ ਜੀ ਵਿਚ ਟਿਕਾ ਕੇ ਉਨ੍ਹਾਂ ਨੂੰ ਗੁਰੂ ਅੰਗਦ ਸਾਹਿਬ ਜੀ ਦੇ ਨਾਂ ਨਾਲ ਨਿਵਾਜਿਆ। ਜੈਸਾ ਕਿ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥** *(ਰਾਮਕਲੀ ਕੀ ਵਾਰ, ਅੰਗ ੯੬੬)*

## ਗੁਰ ਸਿਖੁ ਹੈ ਗੁਰ ਅਮਰੁ; ਸਤਿਗੁਰ ਭਾਇਆ।

ਗੁਰੂ ਅਮਰਦਾਸ ਜੀ ਗੁਰੂ ਅੰਗਦ ਸਾਹਿਬ ਜੀ ਦੇ ਸਿੱਖ ਹੋਏ ਹਨ, ਜਿਨ੍ਹਾਂ ਨੇ ਆਪਣੀ ਬਿਰਧ ਅਵਸਥਾ ਵਿਚ ਗੁਰੂ ਅੰਗਦ ਸਾਹਿਬ ਜੀ ਦੀ ਸਰਣ ਵਿਚ ਰਹਿ ਕੇ ਗੁਰੂ ਹੁਕਮਾਂ ਅਨੁਸਾਰ ਚੱਲ ਕੇ ਗਾਗਰ ਢੋਣ ਦੀ ਸੇਵਾ ਕੀਤੀ। ਆਪਣੀ ਕਰੜੀ ਘਾਲ ਕਮਾਈ ਦੁਆਰਾ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਨੂੰ ਭਾਇਆ = ਭਾ ਗਏ ਅਤੇ ਗੁਰੂ ਪਦਵੀ ਨੂੰ ਪ੍ਰਾਪਤ ਹੋਏ।

## ਰਾਮਦਾਸੁ ਗੁਰ ਸਿਖੁ; ਗੁਰ ਸਦਵਾਇਆ।

ਗੁਰੂ ਰਾਮਦਾਸ ਜੀ ਸਿੱਖ ਦੇ ਰੂਪ ਵਿਚ ਗੁਰੂ ਅਮਰਦਾਸ ਜੀ ਦੀ ਸ਼ਰਣ ਵਿਚ ਰਹਿ ਕੇ ਸਿੱਖੀ ਜੀਵਨ-ਜਾਚ ਨੂੰ ਸਿੱਖਿਆ ਅਤੇ ਸੇਵਾ-ਭਾਵਨਾ ਦੁਆਰਾ ਨਾਮ ਕਮਾਈ ਦੁਆਰਾ ਗੁਰਸਿੱਖੀ ਜੀਵਨ ਵਿਚ ਪਰਪੱਕ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਗੁਰੂ ਪਦਵੀ ਪ੍ਰਾਪਤ ਕਰ ਕੇ ਗੁਰੂ ਸਦਵਾਇਆ = ਕਹਾਏ। ਜੈਸਾ ਕਿ :

**ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ॥** *(ਵਾਰ ੧, ਪਉੜੀ ੪੭)*

## ਗੁਰੁ ਅਰਜਨੁ ਗੁਰ ਸਿਖੁ; ਪਰਗਟੀ ਆਇਆ।

ਗੁਰੂ ਅਰਜਨ ਦੇਵ ਜੀ ਸੰਸਾਰੀ ਤੌਰ 'ਤੇ ਗੁਰੂ ਰਾਮਦਾਸ ਜੀ ਦੇ ਸਪੁੱਤਰ ਸਨ, ਪਰ ਗੁਰੂ ਸਾਹਿਬ ਦੇ ਤਿੰਨਾਂ ਸਪੁੱਤਰਾਂ ਵਿੱਚੋਂ ਸਭ ਤੋਂ ਛੋਟੇ ਸਨ, ਪਰ ਗੁਰੂ-ਪਿਤਾ ਦੇ ਹੁਕਮ ਵਿਚ ਰਹਿ ਕੇ ਗੁਰੂ ਦੇ ਬਚਨਾਂ ਨੂੰ ਜੀਵਨ ਵਿਚ ਕਮਾ ਕੇ ਤੇ ਸੇਵਾ ਸਿਦਕ ਦੁਆਰਾ ਗੁਰਸਿੱਖੀ ਜੀਵਨ ਵਿਚ ਪਰਪੱਕ ਹੋਏ ਅਤੇ ਗੁਰਤਾ-ਗੱਦੀ ਨੂੰ ਪ੍ਰਾਪਤ ਹੋ ਕੇ ਗੁਰੂ ਸਰੂਪ ਵਿਚ ਪਰਗਟੀ = ਪ੍ਰਗਟ ਹੋ ਕੇ ਆਇਆ = ਆਏ।

## ਗੁਰ ਸਿਖੁ ਹਰਿ ਗੋਵਿੰਦੁ; ਨ ਲੁਕੈ ਲੁਕਾਇਆ॥੧॥

ਇਉਂ ਗੁਰੂ ਹਰਿਗੋਬਿੰਦ ਜੀ ਵੀ ਗੁਰੂ ਅਰਜਨ ਸਾਹਿਬ ਤੋਂ ਸਿਖੁ = ਸਿੱਖਿਆ ਲੈ ਕੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਬੰਦੀ-ਛੋੜ ਹੋਏ ਅਤੇ ਪ੍ਰਿਥੀਚੰਦ ਨੇ ਵੀ ਗੁਰੂ ਜੀ ਨੂੰ ਜਾਨੋਂ ਮਾਰਨ ਦੀਆਂ ਬਹੁਤ ਚਾਲਾਂ ਚੱਲੀਆਂ, ਪਰ ਆਪ ਦਾ ਪ੍ਰਤਾਪ ਸ੍ਰਿਸ਼ਟੀ ਅੰਦਰ ਲੁਕਾਇਆਂ ਵੀ ਲੁਕੈ = ਲੁਕਿਆ ਨ = ਨਹੀਂ ਰਹਿ ਸਕਿਆ ਅਤੇ ਗੁਰਤਾ-ਗੱਦੀ ਦੇ ਵਾਰਸ ਬਣ ਕੇ ਗੁਰੂ ਕਹਾਏ॥੧॥

### ਪਉੜੀ ੨ (ਗੁਰ ਜੋਤਿ ਇਕ)

## ਗੁਰਮੁਖਿ ਪਾਰਸੁ ਹੋਇ; ਪੂਜ ਕਰਾਇਆ।

ਗੁਰਮੁਖਿ (ਗੁਰ + ਮੁਖਿ) ਮੁਖਿ = ਮੁਖੀ ਗੁਰ = ਗੁਰੂ ਨਾਨਕ ਦੇਵ ਜੀ ਪਾਰਸ ਰੂਪ ਹੋਏ ਹਨ, ਜਿਨ੍ਹਾਂ ਨਾਲ ਸਪਰਸ਼ ਕਰ ਕੇ ਦੂਸਰੇ ਗੁਰੂ ਸਾਹਿਬਾਨ ਗੁਰੂ ਰੂਪ ਹੋ ਗਏ, ਜੋ ਪਹਿਲਾਂ ਸਿੱਖ ਸਨ। ਗੁਰੂ ਰੂਪ ਹੋਣ ਕਰਕੇ ਉਨ੍ਹਾਂ ਦੀ ਜਗਤ ਦੇ ਅੰਦਰ ਪੂਜ = ਪੂਜਾ ਕਰਾਇਆ = ਕੀਤੀ ਜਾਣ ਲੱਗੀ।

## ਅਸਟ ਧਾਤੁ ਇਕੁ ਧਾਤੁ; ਜੋਤਿ ਜਗਾਇਆ।

ਜਿਵੇਂ ਅਸਟ = ਅੱਠ ਧਾਤਾਂ ਪਾਰਸ ਨਾਲ ਛੂਹ ਕੇ ਇਕ ਧਾਤ ਸੋਨਾ ਬਣ ਜਾਂਦੀਆਂ ਹਨ, ਇਸੇ ਤਰ੍ਹਾਂ ਗੁਰੂ ਰੂਪੀ ਪਾਰਸ ਨੇ ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤੇ ਚਾਰ ਮਜ਼ਹਬਾਂ (ਸ਼ੀਆ, ਸੁੰਨੀ, ਰਾਫ਼ਜ਼ੀ, ਇਮਾਮਸਾਫ਼ੀ) ਨੂੰ ਸੋਨੇ ਦੀ ਨਿਆਈਂ ਇਕ ਗੁਰਸਿੱਖ ਬਣਾ ਕੇ ਉਨ੍ਹਾਂ ਦੇ ਅੰਦਰ ਬ੍ਰਹਮਗਿਆਨ ਦੀ ਜੋਤਿ ਜਗਾਇਆ = ਜਗਾ ਦਿੱਤੀ।

## ਬਾਵਨ ਚੰਦਨੁ ਹੋਇ; ਬਿਰਖ ਬੋਹਾਇਆ।

ਜਿਸ ਤਰ੍ਹਾਂ ਬਾਵਨ ਚੰਦਨ ਦਾ ਬੂਟਾ ਹੋਇ = ਹੋ ਕੇ ਆਪਣੀ ਸੁਗੰਧੀ ਨਾਲ ਸਾਰੇ ਬਿਰਖ = ਬ੍ਰਿਛਾਂ ਨੂੰ ਬੋਹਾਇਆ = ਸੁਗੰਧਿਤ ਕਰ ਦਿੰਦਾ ਹੈ, ਇਸੇ ਤਰ੍ਹਾਂ ਗੁਰੂ ਸਾਹਿਬ ਬਾਵਨ ਚੰਦਨ ਰੂਪ ਹੋ ਕੇ ਚਾਰ ਵਰਨਾਂ ਅਤੇ ਚਾਰ ਮਜ਼ਬਾਂ ਦੇ ਸਾਰੇ ਲੋਕਾਂ ਨੂੰ ਭਗਤੀ ਦੀ ਮਹਿਕ ਨਾਲ ਸੁਗੰਧਿਤ ਕਰ ਦਿੰਦੇ ਹਨ।

## ਗੁਰਸਿਖੁ ਸਿਖ ਗੁਰ ਹੋਇ; ਅਚਰਜੁ ਦਿਖਾਇਆ।

ਇਸ ਪ੍ਰਕਾਰ ਸਿੱਖ ਗੁਰਸਿਖੁ (ਗੁਰ + ਸਿਖੁ) ਗੁਰ = ਗੁਰੂ ਦੀ ਸਿਖੁ = ਸਿੱਖਿਆ ਉੱਪਰ ਚੱਲ ਕੇ ਗੁਰੂ ਰੂਪ ਹੋਇ = ਹੋ ਜਾਂਦੇ ਹਨ ਅਤੇ ਇਹ ਬੜੀ ਅਚਰਜੁ = ਹੈਰਾਨੀਜਨਕ ਖੇਡ ਦਿਖਾਇਆ = ਦਿਖਾ ਦਿੱਤੀ ਹੈ।

## ਜੋਤੀ ਜੋਤਿ ਜਗਾਇ; ਦੀਪੁ ਦੀਪਾਇਆ।

ਜਿਵੇਂ ਦੀਪੁ = ਦੀਵੇ ਤੋਂ ਦੂਜਾ ਦੀਵਾ ਦੀਪਾਇਆ = ਜਗਾਇਆ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਸਾਹਿਬ ਵੀ ਆਪਣੇ ਜੋਤੀ = ਗਿਆਨ ਦੇ ਪ੍ਰਕਾਸ਼ ਦੁਆਰਾ ਗੁਰੂ ਬਚਨਾਂ 'ਤੇ ਚੱਲਣ ਵਾਲੇ ਗੁਰਸਿੱਖਾਂ ਦੇ ਅੰਦਰ ਵੀ ਗਿਆਨ ਦੀ ਜੋਤ ਜਗਾਇਆ = ਜਗਾ ਦਿੰਦੇ ਹਨ।

## ਨੀਰੈ ਅੰਦਰਿ ਨੀਰੁ; ਮਿਲੈ ਮਿਲਾਇਆ॥੨॥

ਜਿਵੇਂ ਨੀਰੈ = ਪਾਣੀ ਦੇ ਅੰਦਰਿ = ਵਿਚ ਨੀਰੁ = ਪਾਣੀ ਮਿਲਾਇਆ = ਮਿਲਾਉਣ ਨਾਲ ਮਿਲੈ = ਮਿਲ ਜਾਂਦਾ ਹੈ, ਇਸ ਤਰ੍ਹਾਂ ਗੁਰਸਿੱਖ ਜਨ ਗੁਰੂ ਦੇ ਬਚਨਾਂ ਨੂੰ ਜੀਵਨ ਅੰਦਰ ਕਮਾ ਕੇ ਪਾਣੀ ਵਾਂਗ ਗੁਰੂ ਵਿਚ ਹੀ ਅਭੇਦ ਹੋ ਜਾਂਦੇ ਹਨ, ਭਾਵ ਇਕ ਰੂਪ ਹੋ ਜਾਂਦੇ ਹਨ॥੨॥

### ਪਉੜੀ ੩ (ਗੁਰਮੁਖ ਮਹਿਮਾ ਵਿਚ)

## ਗੁਰਮੁਖਿ ਸੁਖ ਫਲੁ ਜਨਮ; ਸਤਿਗੁਰ ਪਾਇਆ।

(ਪਾਠਾਂਤ੍ਰ 'ਸੁਫਲ ਜਨੰਮ')

ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰੂ ਜੀ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਨ੍ਹਾਂ ਨੇ ਮਨੁੱਖਾ ਜਨਮ ਧਾਰ ਕੇ ਨਾਮ ਰੂਪੀ ਸੁਖ ਫਲ ਦੀ ਪ੍ਰਾਪਤੀ ਕੀਤੀ ਹੈ।

## ਗੁਰਮੁਖਿ ਪੂਰ ਕਰੰਮੁ; ਸਰਣੀ ਆਇਆ।

ਜਿਹੜੇ ਗੁਰਮੁਖ ਗੁਰੂ ਦੀ ਸਰਣੀ = ਸ਼ਰਨ ਵਿਚ ਆਇਆ = ਆਏ ਹਨ, ਉਹ ਪੂਰ = ਪੂਰਨ ਕਰੰਮੁ = ਕਰਮਾਂ ਵਾਲੇ ਹਨ। ਜੈਸਾ ਕਿ :

**ਦਰਸਨੁ ਦੇਖਿ ਜੀਵਾ ਗੁਰ ਤੇਰਾ॥**
**ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥** *(ਸੂਹੀ ਮ: ੫, ਅੰਗ ੭੪੨)*

## ਸਤਿਗੁਰ ਪੈਰੀਂ ਪਾਇ; ਨਾਉ ਦ੍ਰਿੜ੍ਹਾਇਆ।

ਉਹ ਸਤਿਸੰਗਤ ਵਿਚ ਜਾ ਕੇ ਸਤਿਗੁਰੂ ਜੀ ਦੇ ਪੈਰੀਂ = ਚਰਨੀਂ ਪਾਇ = ਪੈ ਕੇ ਪ੍ਰਭੂ ਦੇ ਸੱਚੇ ਨਾਉ = ਨਾਮ ਨੂੰ ਹਿਰਦੇ ਅੰਦਰ ਦ੍ਰਿੜ੍ਹਾਇਆ = ਦ੍ਰਿੜ੍ਹ, ਭਾਵ ਪੱਕਾ ਕਰਦੇ ਹਨ।

## ਘਰ ਹੀ ਵਿਚਿ ਉਦਾਸੁ; ਨ ਵਿਆਪੈ ਮਾਇਆ।

ਗੁਰਮੁਖ ਜਨ ਘਰ ਵਿਚ ਭਾਵ ਗ੍ਰਿਹਸਥ ਵਿਚ ਹੀ ਰਹਿ ਕੇ ਪਰਿਵਾਰਕ ਮੋਹ ਤੋਂ ਉਦਾਸੁ = ਨਿਰਲੇਪ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਮਾਇਆ ਵੀ ਨ = ਨਹੀਂ ਵਿਆਪੈ = ਵਿਆਪਦੀ।

## ਗੁਰ ਉਪਦੇਸੁ ਕਮਾਇ; ਅਲਖ ਲਖਾਇਆ।

ਅਜਿਹੇ ਗੁਰਮੁਖ ਗੁਰੂ ਦੇ ਉਪਦੇਸ਼ ਨੂੰ ਆਪਣੇ ਜੀਵਨ ਅੰਦਰ ਕਮਾਇ = ਕਮਾ ਕੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਜਾਣ ਲੈਂਦੇ ਹਨ।

## ਗੁਰਮੁਖਿ ਜੀਵਨ ਮੁਕਤੁ; ਆਪੁ ਗਵਾਇਆ ॥੩॥

ਅਜਿਹੀ ਅਵਸਥਾ ਵਾਲੇ ਗੁਰਮੁਖ ਜੀਵਨ ਮੁਕਤ ਹੋ ਜਾਂਦੇ ਹਨ, ਕਿਉਂਕਿ ਉਹ ਆਪਣੇ ਅੰਦਰੋਂ ਆਪਾ-ਭਾਵ ਗਵਾਇਆ = ਗਵਾ ਲੈਂਦੇ ਹਨ ਭਾਵ ਹੰਕਾਰ ਨੂੰ ਨਵਿਰਤ ਕਰ ਦਿੰਦੇ ਹਨ ॥੩॥

### ਪਉੜੀ ੪ (ਪਿਛਲੇ ਪ੍ਰਕਰਣ ਅਨੁਸਾਰ)

## ਗੁਰਮੁਖਿ ਆਪੁ ਗਵਾਇ; ਨ ਆਪ ਗਣਾਇਆ।

ਗੁਰਮੁਖ ਜਨ ਗੁਰੂ ਉਪਦੇਸ਼ ਦੁਆਰਾ ਆਪਣੇ ਹਿਰਦੇ ਅੰਦਰੋਂ ਆਪਾ-ਭਾਵ ਗਵਾਇ = ਗਵਾ ਲੈਂਦੇ ਹਨ, ਭਾਵ ਹੰਕਾਰ ਨੂੰ ਮੇਟ ਕੇ ਕਦੇ ਵੀ ਆਪਣਾ ਆਪ ਗਣਾਇਆ = ਗਣਾਉਂਦੇ ਨਹੀਂ ਹਨ।

## ਦੂਜਾ ਭਾਉ ਮਿਟਾਇ; ਇਕੁ ਧਿਆਇਆ।

ਗੁਰਮੁਖ ਆਪਣੇ ਅੰਦਰੋਂ ਦੂਜਾ = ਦ੍ਵੈਸ਼ ਭਾਉ = ਭਾਵ ਮਿਟਾਇ = ਮਿਟਾ ਕੇ ਇਕ ਪਰਮਾਤਮਾ ਨੂੰ ਧਿਆਇਆ = ਧਿਆਉਂਦੇ ਹਨ।

## ਗੁਰ ਪਰਮੇਸਰੁ ਜਾਣਿ; ਸਬਦੁ ਕਮਾਇਆ।

ਗੁਰਮੁਖ ਸਤਿਗੁਰੂ ਜੀ ਨੂੰ ਹੀ ਪਰਮੇਸ਼ਰ ਦਾ ਰੂਪ ਜਾਣ ਕੇ ਗੁਰੂ-ਸ਼ਬਦ ਦੀ ਕਮਾਇਆ = ਕਮਾਈ ਕਰਦੇ ਹਨ। ਜੈਸਾ ਕਿ :

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** *(ਸਿਰੀਰਾਗੁ ਮ: ੫, ਅੰਗ ੫੩)*

## ਸਾਧ ਸੰਗਤਿ ਚਲਿ ਜਾਇ; ਸੀਸੁ ਨਿਵਾਇਆ।

ਗੁਰਮੁਖ ਸਾਧਸੰਗਤ ਵਿਚ ਆਪਣੇ ਪੈਰਾਂ ਨਾਲ ਚਲਿ = ਤੁਰ ਕੇ ਜਾਇ = ਜਾਂਦੇ ਹਨ ਅਤੇ ਸਤਿਗੁਰੂ ਜੀ ਦੇ ਅੱਗੇ ਸੀਸ = ਸਿਰ ਨਿਵਾਇਆ = ਨਿਵਾਉਂਦੇ ਹਨ।

## ਗੁਰਮੁਖਿ ਕਾਰ ਕਮਾਇ; ਸੁਖ ਫਲੁ ਪਾਇਆ।

ਗੁਰਮੁਖ ਗੁਰੂ ਚਰਨਾਂ ਵਿਚ ਰਹਿ ਕੇ ਗੁਰੂ ਜੀ ਦੀ ਕਾਰ = ਸੇਵਾ ਕਮਾਇ = ਕਮਾ ਕੇ ਆਤਮਿਕ ਸੁਖ ਫਲ ਨੂੰ ਪਾਇਆ = ਪ੍ਰਾਪਤ ਕਰਦੇ ਹਨ।

## ਪਿਰਮ ਪਿਆਲਾ ਪਾਇ; ਅਜਰੁ ਜਰਾਇਆ ॥੪॥

ਇਸੇ ਤਰ੍ਹਾਂ ਗੁਰਮੁਖਾਂ ਨੇ ਅਜਰੁ = ਨ ਜਰੇ ਜਾਣ ਵਾਲੇ ਪਿਰਮ = ਪ੍ਰੇਮ ਦੇ ਪਿਆਲੇ ਨੂੰ ਪਾਇ = ਪਾ ਕੇ ਜਰਾਇਆ = ਜਰ ਲਿਆ ਹੈ ॥੪॥

### ਪਉੜੀ ੫ (ਗੁਰਮੁਖ ਨਿੱਤ ਕਰਮ)

## ਅੰਮ੍ਰਿਤ ਵੇਲੇ ਉਠਿ; ਜਾਗਿ ਜਗਾਇਆ।

ਗੁਰਸਿੱਖ ਅੰਮ੍ਰਿਤ ਵੇਲੇ ਉੱਠਦੇ ਹਨ, ਆਪ ਤਾਂ ਜਾਗਿ = ਜਾਗਦੇ ਹਨ ਅਤੇ ਹੋਰਨਾਂ ਗੁਰਸਿੱਖਾਂ ਨੂੰ ਵੀ ਜਗਾਇਆ = ਜਗਾਉਂਦੇ ਹਨ **ਵਾ:** ਅੰਮ੍ਰਿਤ ਵੇਲੇ ਜਾਗ ਕੇ ਆਪਣੇ ਮਨ ਨੂੰ ਸ਼ਬਦ ਵਿਚ ਜਗਾਉਂਦੇ ਹਨ।

## ਗੁਰਮੁਖਿ ਤੀਰਥ ਨਾਇ; ਭਰਮੁ ਭੁਲਾਇਆ।

(‘ਨ੍ਹਾਇ’ ਭਾਰਾ ਬੋਲੋ)

ਗੁਰਮੁਖਾਂ ਦੇ ਸਵਾ ਪਹਿਰ ਰਾਤ ਰਹਿੰਦੇ ਇਸ਼ਨਾਨ ਕਰਨ ਵਿਚ ਹੀ ਸਾਰੇ ਤੀਰਥਾਂ ਦੇ ਨਾਇ = ਇਸ਼ਨਾਨ ਦਾ ਫਲ ਆ ਜਾਂਦਾ ਹੈ ਅਤੇ ਉਹ ਕਦੇ ਵੀ ਤੀਰਥਾਂ ’ਤੇ ਨਹਾਉਣ ਦੇ ਭਰਮ ਵਿਚ ਨ = ਨਹੀਂ ਭੁਲਾਇਆ = ਭੁੱਲਦੇ। ਜੈਸਾ ਕਿ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥** *(ਧਨਾਸਰੀ ਮ: ੧, ਅੰਗ ੬੮੭)*

## ਗੁਰਮੁਖਿ ਮੰਤ ਸਮ੍ਹਾਲਿ; ਜਾਪੁ ਜਪਾਇਆ।

ਗੁਰਮੁਖ ਸਤਿਗੁਰੂ ਜੀ ਦੇ ਮੰਤ = ਗੁਰਮੰਤਰ (ਵਾਹਿਗੁਰੂ) ਨੂੰ ਹਿਰਦੇ ਅੰਦਰ ਸਮ੍ਹਾਲਿ = ਸੰਭਾਲਦੇ ਹਨ। ਆਪ ਗੁਰਮੰਤਰ ਦਾ ਜਾਪ ਕਰਦੇ ਹਨ ਤੇ ਹੋਰਨਾਂ ਗੁਰਸਿੱਖਾਂ ਨੂੰ ਵੀ ਜਪਾਇਆ = ਜਪਾਉਂਦੇ ਹਨ।

## ਗੁਰਮਤਿ ਨਿਹਚਲੁ ਹੋਇ; ਇਕ ਮਨਿ ਧਿਆਇਆ।

(ਪਾਠਾਂਤ੍ਰ ‘ਗੁਰਮੁਖਿ’)

ਗੁਰਮੁਖ ਜਨ ਗੁਰੂ ਦੀ ਮਤਿ = ਸਿੱਖਿਆ ਵਿਚ ਨਿਹਚਲੁ = ਅਚੱਲ ਹੋਇ = ਹੋ ਕੇ ਇਕ = ਇਕਾਗਰ ਮਨ ਨਾਲ ਪਰਮਾਤਮਾ ਨੂੰ ਧਿਆਇਆ = ਧਿਆਉਂਦੇ ਹਨ।

## ਮਥੈ ਟਿਕਾ ਲਾਲੁ; ਨੀਸਾਣੁ ਸੁਹਾਇਆ।

(‘ਮੱਥੈ’, ‘ਟਿੱਕਾ’ ਅੱਧਕ ਸਹਿਤ ਬੋਲੋ)

ਇਨ੍ਹਾਂ ਗੁਰਮੁਖਾਂ ਦੇ ਅੰਤਸ਼ਕਰਣ ਰੂਪੀ ਮਥੈ = ਮਸਤਕ ਉੱਤੇ ਪ੍ਰੇਮ ਰੂਪੀ ਟਿੱਕੇ ਹਨ **ਵਾ:** ਪ੍ਰਤੱਖ ਮੱਥੇ ਉੱਤੇ ਨਾਮ ਦਾ ਪ੍ਰਭਾਵ ਰੂਪੀ ਟਿੱਕਾ ਹੈ ਅਤੇ ਉਹ ਪ੍ਰੇਮਾ-ਭਗਤੀ ਦੀ ਲਾਲੁ = ਲਾਲੀ ਦੇ ਨਿਸ਼ਾਨ ਨਾਲ ਸੁਹਾਇਆ = ਸ਼ੋਭਦੇ ਹਨ। ਜੈਸਾ ਕਿ :

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥** *(ਬਿਲਾਵਲੁ ਮ: ੫, ਅੰਗ ੮੦੮)*

## ਪੈਰੀ ਪੈ ਗੁਰਸਿਖ; ਪੈਰੀ ਪਾਇਆ॥੫॥

ਅਜਿਹੇ ਗੁਰਮੁਖ ਗੁਰਸਿੱਖੀ ਦੀ ਰਹੁ-ਰੀਤੀ ਅਨੁਸਾਰ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈਂਦੇ ਹਨ ਅਤੇ ਹੋਰਨਾਂ ਨੂੰ ਵੀ ਪੈਰੀ = ਚਰਨੀਂ ਪਾਇਆ = ਪੈਣ ਲਈ ਪ੍ਰੇਰਿਤ ਕਰਦੇ ਹਨ॥੫॥

### ਪਉੜੀ ੬ (ਗੁਰਸਿੱਖ ਦੀ ਕਮਾਈ)

## ਪੈਰੀਂ ਪੈ ਗੁਰ ਸਿਖ; ਪੈਰ ਧੁਆਇਆ।

ਗੁਰਸਿੱਖ ਸਤਿਗੁਰਾਂ ਦੇ ਪੈਰੀਂ = ਚਰਨੀਂ ਪੈ ਕੇ ਉਨ੍ਹਾਂ ਦੇ ਪੈਰ = ਚਰਨਾਂ ਨੂੰ ਧੁਆਇਆ = ਧੋਂਦੇ ਹਨ।

## ਅੰਮ੍ਰਿਤ ਬਾਣੀ ਚਖਿ; ਮਨੁ ਵਸਿ ਆਇਆ।

('ਚੱਖਿ' ਦਾ ਉਚਾਰਨ ਅੱਧਕ ਸਹਿਤ ਹੈ)

ਗੁਰਮੁਖ ਅੰਮ੍ਰਿਤ ਰੂਪ ਬਾਣੀ = ਗੁਰਬਾਣੀ ਨੂੰ ਚਖਿ = ਚੱਖਦੇ ਹਨ, ਭਾਵ ਆਪਣੇ ਹਿਰਦੇ ਅੰਦਰ ਧਾਰਨ ਕਰਦੇ ਹਨ, ਜਿਸ ਕਰਕੇ ਉਨ੍ਹਾਂ ਦਾ ਮਨ ਵੱਸ ਵਿਚ ਆਇਆ = ਆ ਜਾਂਦਾ ਹੈ।

## ਪਾਣੀ ਪਖਾ ਪੀਹਿ; ਭਠੁ ਝੁਕਾਇਆ।

ਗੁਰਮੁਖ ਸਤਿਸੰਗਤ ਵਿਚ ਜਾ ਕੇ ਪੱਖਾ ਫੇਰਨ ਦੀ ਸੇਵਾ ਕਰਦੇ ਹਨ ਤੇ ਲੰਗਰਾਂ ਲਈ ਪਾਣੀ ਢੋਂਦੇ ਹਨ, ਅਨਾਜ ਚੱਕੀ ਵਿਚ ਪੀਹਿ = ਪੀਂਹਦੇ ਹਨ, ਜਿਵੇਂ ਭਾਈ ਹੇਮਾ ਜੀ ਪਾਣੀ ਢੋਂਦੇ ਸਨ ਤੇ ਭਠੁ ਝੁਕਾਇਆ = ਭੱਠੀ ਵਿਚ ਬਾਲਣ ਪਾਉਣ ਦੀ ਸੇਵਾ ਕਰਦੇ ਹਨ, ਜਿਵੇਂ ਭਾਈ ਮੰਝ ਜੀ ਬਾਲਣ ਢੋਂਦੇ ਸਨ।

## ਗੁਰਬਾਣੀ ਸੁਣਿ ਸਿਖਿ; ਲਿਖਿ ਲਿਖਾਇਆ।

ਗੁਰਮੁਖ ਪਹਿਲਾਂ ਗੁਰਬਾਣੀ ਨੂੰ ਸੁਣਿ = ਸ੍ਰਵਣ ਕਰਦੇ ਹਨ, ਫਿਰ ਉਚਾਰਨ ਕਰਨੀ ਸਿਖਿ = ਸਿੱਖਦੇ ਹਨ, ਫਿਰ ਲਿਖਾਰੀ ਬਣ ਕੇ ਲਿਖਿ = ਲਿਖਦੇ ਹਨ ਤੇ ਹੋਰਨਾਂ ਪਾਸੋਂ ਲਿਖਾਇਆ = ਲਿਖਵਾਉਂਦੇ ਹਨ।

## ਨਾਮੁ ਦਾਨੁ ਇਸਨਾਨੁ; ਕਰਮ ਕਮਾਇਆ।

ਗੁਰਮੁਖ ਸੁਆਸ ਸੁਆਸ ਨਾਮ ਜਪਦੇ ਹਨ, ਧਰਮ ਦੀ ਕਿਰਤ ਕਰਦੇ ਹੋਏ ਦਾਨ ਕਰਦੇ ਹਨ, ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਦੇ ਹਨ। ਇਸ ਪ੍ਰਕਾਰ ਉਹ ਹਰ ਰੋਜ਼ ਇਹ ਕਰਮ ਕਮਾਇਆ = ਕਮਾਉਣਾ ਕਰਦੇ ਹਨ।

## ਨਿਵ ਚਲਨੁ ਮਿਠ ਬੋਲ; ਘਾਲਿ ਖਵਾਇਆ ॥੬॥

ਗੁਰਮੁਖ ਜਨ ਹਮੇਸ਼ਾਂ ਨਿਵ = ਨਿਮਰਤਾ ਵੱਸ ਹੋ ਕੇ ਚਲਨੁ = ਚੱਲਦੇ ਹਨ, ਆਪਣੇ ਮੁਖ ਤੋਂ ਮਿਠ = ਮਿੱਠੇ ਬੋਲ = ਬਚਨ ਬੋਲਦੇ ਹਨ ਅਤੇ ਘਾਲਿ = ਮਿਹਨਤ ਕਰ ਕੇ ਪਰਿਵਾਰ ਨੂੰ ਖਵਾਇਆ = ਖਵਾਉਂਦੇ ਹਨ ਅਤੇ ਹੋਰਨਾਂ ਗੁਰਸਿੱਖਾਂ ਨੂੰ ਵੀ ਛਕਾਉਂਦੇ ਹਨ ॥੬॥ ਜੈਸਾ ਕਿ :

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥੧॥** *(ਸਾਰੰਗ ਕੀ ਵਾਰ ਮ: ੪, ਅੰਗ ੧੨੪੫)*

### ਪਉੜੀ ੭ (ਗੁਰਸਿੱਖਾਂ ਦੇ ਮੇਲ ਵਿਚ)

## ਗੁਰਸਿਖਾਂ ਗੁਰ ਸਿਖ; ਮੇਲਿ ਮਿਲਾਇਆ।

ਗੁਰੂ ਦੇ ਸਿੱਖਾਂ ਦਾ ਮੇਲ ਗੁਰਸਿੱਖਾਂ ਨਾਲ ਹੀ ਪਰਮੇਸ਼ਰ ਨੇ ਮਿਲਾਇਆ = ਮਿਲਾਉਣਾ ਕੀਤਾ ਹੈ।

## ਭਾਇ ਭਗਤਿ ਗੁਰਪੁਰਬ; ਕਰੈ ਕਰਾਇਆ।

ਗੁਰਸਿੱਖ ਆਪ ਭਾਇ = ਪ੍ਰੇਮਾ ਭਗਤਿ = ਭਗਤੀ ਕਰੈ = ਕਰਦੇ ਹਨ ਤੇ ਹੋਰਨਾਂ ਸਿੱਖਾਂ ਨੂੰ ਵੀ ਮਿਲ ਕੇ ਕਰਾਇਆ = ਕਰਾਉਂਦੇ ਹਨ ਅਤੇ ਗੁਰਸਿੱਖ ਆਪਸ ਵਿਚ ਇਕੱਤਰ ਹੋ ਕੇ ਗੁਰਪੁਰਬ = ਗੁਰੂਆਂ ਦੇ ਪੁਰਬ ਮਨਾਉਣਾ ਕਰਦੇ ਹਨ।

## ਗੁਰ ਸਿਖ ਦੇਵੀ ਦੇਵ; ਜਠੇਰੇ ਭਾਇਆ।

ਗੁਰਸਿੱਖ ਹੀ ਦੇਵੀ ਦੇਵ = ਦੇਵਤੇ ਅਤੇ ਜਠੇਰੇ = ਵੱਡੇ ਵਡੇਰੇ ਹਨ। ਇਸ ਕਰਕੇ ਗੁਰਸਿੱਖਾਂ ਨੂੰ ਗੁਰਸਿੱਖ ਹੀ ਭਾਇਆ = ਚੰਗੇ ਲੱਗਦੇ ਹਨ, ਉਹ ਕਿਸੇ ਦੇਵੀ-ਦੇਵਤੇ ਤੇ ਜਠੇਰਿਆਂ ਦੀ ਪੂਜਾ ਨਹੀਂ ਕਰਦੇ, ਇਕ ਅਕਾਲ ਪੁਰਖ ਦੀ ਹੀ ਪੂਜਾ ਕਰਦੇ ਹਨ।

## ਗੁਰ ਸਿਖ ਮਾਂ ਪਿਉ ਵੀਰ; ਕੁਟੰਬ ਸਬਾਇਆ।

ਗੁਰਸਿੱਖ ਮਾਂ = ਮਾਤਾ ਦੀ ਨਿਆਈਂ ਹਿੱਤ ਕਰਨ ਵਾਲੇ ਹਨ, ਪਿਉ = ਪਿਤਾ ਦੀ ਨਿਆਈਂ ਪਾਲਣਾ ਕਰਦੇ ਹਨ, ਵੀਰ = ਭਰਾਵਾਂ ਦੀ ਨਿਆਈਂ ਦੁੱਖਾਂ ਵਿਚ ਮਦਦ ਕਰਨ ਵਾਲੇ ਹਨ, ਸਬਾਇਆ = ਸਾਰੇ ਕੁਟੰਬ = ਪਰਿਵਾਰ ਦੀ ਨਿਆਈਂ ਪਿਆਰ ਕਰਦੇ ਹਨ ਅਤੇ ਮੇਰ ਜਤਾਉਂਦੇ ਹਨ ਕਿ ਸਾਡਾ ਸਿੱਖੀ ਦਾ ਇੱਕੋ ਹੀ ਪਰਿਵਾਰ ਹੈ **ਵਾ:** ਗੁਰਸਿੱਖਾਂ ਨੇ ਮਾਂ ਦੀ ਨਿਆਈਂ ਸ੍ਰੇਸ਼ਟ ਮਤੀ, ਪਿਤਾ ਦੀ ਨਿਆਈਂ ਸੰਤੋਖ, ਭਰਾਵਾਂ ਦੀ ਨਿਆਈਂ ਸ਼ੁਭ ਗੁਣਾਂ ਨੂੰ ਤੇ ਸਾਰੇ ਪਰਿਵਾਰ ਦੀ ਨਿਆਈਂ ਭਗਤੀ ਨੂੰ ਸਮਝਿਆ ਹੋਇਆ ਹੈ।

## ਗੁਰ ਸਿਖ ਖੇਤੀ ਵਣਜੁ; ਲਾਹਾ ਪਾਇਆ।

ਗੁਰਸਿੱਖ ਧਰਮ ਕਿਰਤ, ਖੇਤੀ, ਵਣਜ-ਵਪਾਰ ਕਰਦੇ ਹੋਏ ਨਾਮ ਦਾ ਲਾਹਾ ਪਾਇਆ = ਪ੍ਰਾਪਤ ਕਰਦੇ ਰਹਿੰਦੇ ਹਨ **ਵਾ:** ਅੰਤਸ਼ਕਰਨ ਰੂਪੀ ਖੇਤ ਵਿਚ ਮਨ ਨੂੰ ਹਾਲੀ ਬਣਾ ਕੇ ਵਿਚਾਰ ਰੂਪੀ ਹਲ ਵਾਹੁੰਦੇ ਹਨ, ਸਤਿ ਸੰਤੋਖ ਦੇ ਬਲਦ, ਮਰਿਆਦਾ ਦੀ ਪੰਜਾਲੀ ਆਦਿ ਸਾਧਨਾਂ ਦੁਆਰਾ ਵਿਸ਼ਿਆਂ ਤੋਂ ਸ਼ਰਮ ਰੱਖਣ ਰੂਪ ਪਾਣੀ, ਨਾਮ ਦਾ ਬੀਜ, ਸ਼ਰਧਾ ਦੀ ਗਿੱਲ ਵਿਚ ਬੀਜ ਕੇ, ਸੰਤੋਖ ਦਾ ਸੁਹਾਗਾ ਫੇਰ ਕੇ ਭਗਤੀ ਦੀ ਕਾਮਯਾਬੀ ਦੇ ਬੋਹਲ ਲੱਗ ਜਾਂਦੇ ਹਨ। ਇਹ ਅੰਤਰੀਵ ਖੇਤੀ ਕਰਦੇ ਹਨ, ਫਿਰ ਅੱਗੇ ਨਾਮ ਦਾ ਵਪਾਰ ਕਰਦੇ ਹਨ, ਇਹ ਲਾਹਾ ਪ੍ਰਾਪਤ ਕਰਦੇ ਹਨ।

## ਹੰਸ ਵੰਸ ਗੁਰਸਿਖ; ਗੁਰਸਿਖ ਜਾਇਆ॥੭॥

ਜਿਵੇਂ ਹੰਸਾਂ ਦੀ ਵੰਸ ਵਿਚ ਹੰਸਾਂ ਦੇ ਬੱਚੇ ਹੰਸ ਹੀ ਹੁੰਦੇ ਹਨ, ਇਸੇ ਤਰ੍ਹਾਂ ਗੁਰਸਿੱਖਾਂ ਦੇ ਪਰਿਵਾਰ ਵਿਚ ਗੁਰਸਿੱਖ ਬੱਚੇ ਹੀ ਜਾਇਆ = ਜੰਮਦੇ ਹਨ, ਭਾਵ ਪੁੱਤਰ, ਧੀਆਂ, ਭੈਣ, ਭਰਾ, ਘਰਵਾਲੀ ਸਾਰਿਆਂ ਨੂੰ ਗੁਰਸਿੱਖੀ ਵਿਚ ਲਿਆ ਕੇ ਗੁਰੂ ਦਾ ਹੁਕਮ ਮੰਨ ਕੇ ਪਰਿਵਾਰ ਦਾ ਸੁਧਾਰ ਕਰ ਲੈਂਦੇ ਹਨ॥੭॥ ਜੈਸਾ ਕਿ :

**ਮੰਨੈ ਪਰਵਾਰੈ ਸਾਧਾਰੁ॥** *(ਜਪੁ ਜੀ ਸਾਹਿਬ, ਅੰਗ ੩)*

### ਪਉੜੀ ੮ (ਸ਼ਗਨਾਂ ਦੇ ਵਿਚਾਰ ਵਿਚ)

## ਸਜਾ ਖਬਾ ਸਉਣੁ; ਨ ਮੰਨਿ ਵਸਾਇਆ।

ਸੱਜੇ ਅੰਗ ਦਾ ਫੜਕਣਾ ਜਾਂ ਖੱਬੇ ਅੰਗ ਦਾ ਫੜਕਣਾ ਇਸ ਤਰ੍ਹਾਂ ਦੇ ਜੋ ਸਉਣੁ = ਸ਼ਗਨ ਅਪਸ਼ਗਨ ਹਨ, ਗੁਰਸਿੱਖ ਇਨ੍ਹਾਂ ਵਹਿਮਾਂ-ਭਰਮਾਂ ਨੂੰ ਆਪਣੇ ਮਨ ਵਿਚ ਨ = ਨਹੀਂ ਵਸਾਇਆ = ਵਸਾਉਂਦੇ।

## ਨਾਰਿ ਪੁਰਖ ਨੋ ਵੇਖਿ; ਨ ਪੈਰੁ ਹਟਾਇਆ।

ਕਈ ਲੋਕ ਨਾਰਿ = ਇਸਤਰੀ ਮੱਥੇ ਲੱਗ ਜਾਵੇ ਤਾਂ ਕਹਿੰਦੇ ਹਨ ਕਿ ਅੱਜ ਸਾਡਾ ਕੰਮ ਠੀਕ ਨਹੀਂ ਹੋਣਾ ਜਾਂ ਕੋਈ ਕੰਮ ਸਿਰੇ ਨਾ ਚੜ੍ਹਨ 'ਤੇ ਕਹਿੰਦੇ ਹਨ ਕਿ ਅੱਜ ਫਲਾਣਾ ਆਦਮੀ ਸਵੇਰੇ ਮੱਥੇ ਲੱਗਿਆ ਸੀ, ਇਸੇ ਕਰਕੇ ਕਿਸੇ ਕੰਮ ਨੂੰ ਕਰਨ ਵੇਲੇ ਲੋਕ ਇਸਤਰੀ ਪੁਰਖ ਨੂੰ ਵੇਖ ਕੇ ਪੈਰ ਪਿੱਛੇ ਹਟਾ ਲੈਂਦੇ ਹਨ, ਪਰ ਗੁਰਮੁਖ ਇਨ੍ਹਾਂ ਵਹਿਮਾਂ-ਭਰਮਾਂ ਤੋਂ ਦੂਰ ਰਹਿ ਕੇ ਕਦੇ ਵੀ ਪੈਰ ਪਿੱਛੇ ਨ = ਨਹੀਂ ਹਟਾਇਆ = ਹਟਾਉਂਦੇ।

## ਭਾਖ ਸੁਭਾਖ ਵੀਚਾਰਿ; ਨ ਛਿਕ ਮਨਾਇਆ।

ਗੁਰਮੁਖ ਜਾਨਵਰਾਂ ਦੇ (ਕੁੱਤੇ, ਬਿੱਲੀ ਆਦਿ) ਭਾਖ ਸੁਭਾਖ = ਬੋਲ-ਕੁਬੋਲ ਆਵਾਜ਼ਾਂ ਕੱਢਣ ਤੇ ਚੰਗੇ ਮਾੜੇ ਸ਼ਗਨ ਅਪਸ਼ਗਨ ਦੀ ਵਿਚਾਰ ਨ = ਨਹੀਂ ਕਰਦੇ ਅਤੇ ਨਾ ਹੀ ਛਿੱਕ ਵੱਜਣ 'ਤੇ ਬੁਰਾ ਮਨਾਇਆ = ਮਨਾਉਂਦੇ ਹਨ।

## ਦੇਵੀ ਦੇਵ ਨ ਸੇਵ; ਨ ਪੂਜ ਕਰਾਇਆ।

ਗੁਰਮੁਖ ਕਿਸੇ ਵੀ ਦੇਵੀ ਦੇਵ = ਦੇਵਤਿਆਂ ਦੀ ਸੇਵ = ਸੇਵਾ ਨ = ਨਹੀਂ ਕਰਦੇ ਅਤੇ ਨ = ਨਾ ਹੀ ਉਨ੍ਹਾਂ ਦੀ ਪੂਜ = ਪੂਜਾ ਕਰਦੇ ਹਨ ਤੇ ਨਾ ਹੀ ਕਰਾਉਂਦੇ ਹਨ, ਕੇਵਲ ਅਕਾਲ ਪੁਰਖ ਵਾਹਿਗੁਰੂ ਦੀ ਪੂਜਾ ਕਰਦੇ ਹਨ।

## ਭੰਭਲ ਭੂਸੇ ਖਾਇ; ਨ ਮਨੁ ਭਰਮਾਇਆ।

ਗੁਰਸਿੱਖ ਇਨ੍ਹਾਂ ਭਰਮ ਭੁਲੇਖਿਆਂ ਵਿਚ ਪੈ ਕੇ ਭੰਭਲ ਭੂਸੇ = ਭੁਆਟਨੀ ਨ = ਨਹੀਂ ਖਾਇ = ਖਾਂਦੇ ਅਤੇ ਨਾ ਹੀ ਇਨ੍ਹਾਂ ਭਰਮ-ਭੁਲੇਖਿਆਂ ਵਿਚ ਮਨ ਨੂੰ ਭਰਮਾਇਆ = ਭਰਮਾਉਂਦੇ ਹਨ।

## ਗੁਰਸਿਖ ਸਚਾ ਖੇਤੁ; ਬੀਜ ਫਲਾਇਆ ॥੮॥

ਗੁਰਸਿੱਖਾਂ ਦਾ ਹਿਰਦਾ ਰੂਪੀ ਸੱਚਾ ਖੇਤ ਹੈ ਤੇ ਉਨ੍ਹਾਂ ਨੇ ਆਪਣੇ ਅੰਦਰ ਪਰਮੇਸ਼ਵਰ ਦੀ ਭਗਤੀ ਕਰਨ ਰੂਪ ਬੀਜ ਫਲਾਇਆ = ਫਲਾਉਣਾ ਭਾਵ ਧਾਰਨ ਕੀਤਾ ਹੈ॥੮॥

### ਪਉੜੀ ੯ (ਸਾਧਸੰਗਤ ਸਚਖੰਡ)

## ਕਿਰਤਿ ਵਿਰਤਿ ਮਨੁ ਧਰਮੁ; ਸਚੁ ਦ੍ਰਿੜਾਇਆ।

ਗੁਰਸਿੱਖ ਕਿਰਤਿ ਵਿਰਤਿ = ਉਪਜੀਵਕਾ ਕਮਾਉਣ ਸਮੇਂ ਮਨ ਕਰਕੇ ਆਪਣੇ ਧਰਮ ਦੇ ਅਸੂਲਾਂ ਵਿਚ ਪੱਕੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਨੇ ਆਪਣੇ ਹਿਰਦੇ ਦੇ ਅੰਦਰ ਸੱਚੇ ਨਾਮ ਨੂੰ ਦ੍ਰਿੜਾਇਆ = ਦ੍ਰਿੜ੍ਹ ਕੀਤਾ ਹੈ।

## ਸਚੁ ਨਾਉ ਕਰਤਾਰ; ਆਪ ਉਪਾਇਆ।

ਕਿਉਂਕਿ ਉਹ ਜਾਣ ਲੈਂਦੇ ਹਨ ਕਿ ਕਰਤਾਰ = ਪਰਮਾਤਮਾ ਦਾ ਨਾਉ = ਨਾਮ ਸੱਚਾ ਹੈ, ਜਿਸ ਨੇ ਆਪਣੇ ਇਕ ਫੁਰਨੇ ਤੋਂ ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ।

## ਸਤਿਗੁਰ ਪੁਰਖੁ ਦਇਆਲੁ; ਦਇਆ ਕਰਿ ਆਇਆ।

ਪੁਰਖੁ = ਵਿਆਪਕ ਪਰਮਾਤਮਾ ਆਪ ਪੂਰਨ ਦਇਆਲੁ = ਦਿਆਲੂ ਹੋ ਕੇ ਤੇ ਦਇਆ ਕਰ ਕੇ ਜਗਤ ਦੇ ਉੱਧਾਰ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਦਾ ਰੂਪ ਧਾਰ ਕੇ ਆਇਆ = ਆਏ ਹਨ।

## ਨਿਰੰਕਾਰ ਆਕਾਰ; ਸਬਦ ਸੁਣਾਇਆ।

ਗੁਰੂ ਨਾਨਕ ਸਾਹਿਬ ਨਿਰੰਕਾਰ = ਨਿਰਾਕਾਰ ਵਾਹਿਗੁਰੂ ਦਾ ਆਕਾਰ = ਸਰੂਪ ਹਨ, ਜਿਨ੍ਹਾਂ ਨੇ ਸਬਦ = ਉਪਦੇਸ਼ ਰੂਪ ਗੁਰਬਾਣੀ ਨੂੰ ਸੁਣਾਇਆ = ਸੁਣਾਉਣਾ ਕੀਤਾ ਹੈ।

## ਸਾਧ ਸੰਗਤਿ ਸਚੁਖੰਡ; ਥੇਹੁ ਵਸਾਇਆ।

ਗੁਰੂ ਸਾਹਿਬ ਨੇ ਸ਼ਬਦ ਦੀ ਵਿਚਾਰ ਤੇ ਨਾਮ ਅਭਿਆਸ ਵਾਸਤੇ ਸਾਧਸੰਗਤ ਰੂਪੀ ਸੱਚਖੰਡ ਥੇਹੁ = ਨਗਰ ਵਸਾਇਆ = ਵਸਾਉਣਾ ਕੀਤਾ ਹੈ।

## ਸਚਾ ਤਖਤੁ ਬਣਾਇ; ਸਲਾਮੁ ਕਰਾਇਆ॥੯॥

ਸਤਿਗੁਰੂ ਜੀ ਨੇ ਸਾਧਸੰਗਤ ਰੂਪੀ ਸੱਚਾ ਤਖਤੁ = ਸਿੰਘਾਸਨ ਬਣਾਇ = ਬਣਾ ਕੇ ਸਿੱਖਾਂ ਪਾਸੋਂ ਸਲਾਮੁ = ਨਮਸਕਾਰ ਕਰਾਇਆ = ਕਰਾਉਣਾ ਕੀਤੀ ਹੈ॥੯॥

### ਪਉੜੀ ੧੦ (ਸਾਧਸੰਗਤ ਦੀ ਸੇਵਾ)

## ਗੁਰ ਸਿਖਾਂ ਗੁਰ ਸਿਖ; ਸੇਵਾ ਲਾਇਆ।

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਗੁਰਸਿੱਖਾਂ ਦੀ ਸੇਵਾ = ਟਹਿਲ ਵਿਚ ਲਾਇਆ = ਲਾਉਣਾ ਕੀਤਾ ਹੈ।

## ਸਾਧ ਸੰਗਤਿ ਕਰਿ ਸੇਵ; ਸੁਖ ਫਲੁ ਪਾਇਆ।

ਗੁਰਸਿੱਖ ਸਾਧਸੰਗਤ ਦੀ ਸੇਵਾ ਕਰਿ = ਕਰ ਕੇ ਆਤਮਿਕ ਅਨੰਦ ਅਤੇ ਬ੍ਰਹਮ ਗਿਆਨ ਰੂਪੀ ਸੁਖ ਫਲ ਪਾਇਆ = ਪ੍ਰਾਪਤ ਕਰਦੇ ਹਨ।

## ਤਪੜੁ ਝਾੜਿ ਵਿਛਾਇ; ਧੂੜੀ ਨਾਇਆ।

('ਨ੍ਹਾਇਆ' ਭਾਰਾ ਬੋਲੋ)

ਗੁਰਸਿੱਖ ਸਾਧਸੰਗਤ ਵਿਚ ਸਿੱਖਾਂ ਦੇ ਬੈਠਣ ਵਾਸਤੇ ਤਪੜੁ = ਦਰੀਆਂ ਝਾੜ ਕੇ ਵਿਛਾਇ = ਵਿਛਾਉਂਦੇ ਹਨ ਅਤੇ ਸਾਧਸੰਗਤ ਵਿਚ ਗੁਰਸਿੱਖਾਂ ਦੇ ਚਰਣਾਂ ਦੀ ਧੂੜੀ ਦੁਆਰਾ ਮਨ ਦਾ ਨਾਇਆ = ਇਸ਼ਨਾਨ ਕਰਦੇ ਹਨ।

## ਕੋਰੇ ਮਟ ਅਣਾਇ; ਨੀਰੁ ਭਰਾਇਆ।

('ਮੱਟ' ਦਾ ਉਚਾਰਨ ਅੱਧਕ ਸਹਿਤ ਹੈ)

ਗੁਰਸਿੱਖ ਕੋਰੇ = ਅਣਲੱਗ ਮਟ = ਮਟਕੇ ਅਣਾਇ = ਲਿਆ ਕੇ ਗੁਰੂ ਦੀ ਛਬੀਲ ਲਈ ਨੀਰੁ = ਜਲ ਭਰਾਇਆ = ਭਰ ਲੈਂਦੇ ਹਨ, ਗੁਰਸਿੱਖ ਸੰਗਤਾਂ ਨੂੰ ਤਾਜ਼ਾ ਤੇ ਨਿਰਮਲ ਜਲ ਛਕਾਉਂਦੇ ਹਨ।

## ਆਣਿ ਮਹਾਂ ਪਰਸਾਦੁ; ਵੰਡੁ ਖਵਾਇਆ ॥੧੦॥

ਗੁਰਸਿੱਖ ਮਹਾਂ ਪਰਸਾਦੁ = ਕੜਾਹ ਪ੍ਰਸ਼ਾਦਿ ਆਣ = ਲਿਆ ਕੇ ਸਾਧਸੰਗਤ ਵਿਚ ਵੰਡ ਕੇ ਖਵਾਇਆ = ਛਕਾਉਂਦੇ ਹਨ ਤੇ ਆਪ ਛਕਦੇ ਹਨ ॥੧੦॥

**ਮਹਾਂ ਪ੍ਰਸ਼ਾਦ—**ਮਹਾਂ = ਵੱਡਾ, ਉੱਤਮ ਪਰਸ਼ਾਦ, ਇਸ ਦੇ ਚਾਰ ਨਾਮ ਹੋਰ ਹਨ—੧. ਕੜਾਹ ਪ੍ਰਸ਼ਾਦਿ, ੨. ਤਿਹਾਵਲ, ੩. ਪੰਚਾਮ੍ਰਿਤ, ੪. ਕੁਣਕਾ, ੫. ਮਹਾਂ ਪ੍ਰਸ਼ਾਦ। ਮਹਾਂ ਪ੍ਰਸ਼ਾਦ ਬੜਾ ਪਵਿੱਤਰ ਤੇ ਸਾਰਥਕ ਨਾਮ ਸੀ, ਜਦੋਂ ਗੁਰਦੁਆਰਿਆਂ ਦੇ ਮਹੰਤਾਂ ਦੇ ਜੀਵਨ ਗਿਰਾਵਟ ਵਿਚ ਆਏ ਤੇ ਲੁਕ ਕੇ ਮਾਸ, ਸ਼ਰਾਬ ਆਦਿਕ ਦਾ ਸੇਵਨ ਕਰਨ ਲੱਗੇ। ਜੇ ਕੋਈ ਅਚਾਨਕ ਦੇਖ ਕੇ ਪੁੱਛ ਲੈਂਦਾ ਕਿ ਬਾਟੇ ਵਿਚ ਕੀ ਹੈ ? ਤਾਂ ਅੱਗੋਂ ਕਹਿੰਦੇ ਕਿ ਮਹਾਂ ਪ੍ਰਸ਼ਾਦ ਹੈ। ਲੋਕਾਂ ਵਿਚ ਜਦੋਂ ਇਹ ਪੜਦਾ ਜ਼ਾਹਰ ਹੋ ਗਿਆ ਕਿ ਮਾਸ ਨੂੰ ਝੂਠ ਬੋਲ ਕੇ ਮਹਾਂ ਪ੍ਰਸ਼ਾਦ ਕਹਿ ਰਿਹਾ ਹੈ ਤਾਂ ਇਹ ਸ਼ਬਦ ਮਾਸ ਦੇ ਲਈ ਪ੍ਰਯੋਗ ਹੋਣ ਲੱਗਾ। ਉਦੋਂ ਤੋਂ ਕੜਾਹ ਪ੍ਰਸ਼ਾਦਿ ਨੂੰ ਮਹਾਂ ਪ੍ਰਸ਼ਾਦ ਕਹਿਣ ਤੋਂ ਗੁਰਸਿੱਖ ਸੰਕੋਚ ਕਰਨ ਲੱਗੇ। ਹਾਲਾਂਕਿ ਗੁਰੂ ਸਾਹਿਬਾਨ ਦੇ ਸਮੇਂ ਇਹ ਸ਼ਬਦ ਪਵਿੱਤਰ ਸੀ। ਇਸ ਕਰਕੇ ਭਾਈ ਗੁਰਦਾਸ ਜੀ ਨੇ ਇਥੇ 'ਮਹਾਂ ਪਰਸਾਦੁ' ਸ਼ਬਦ ਵਰਤਿਆ ਹੈ।

### ਪਉੜੀ ੧੧ (ਬੁਰੇ ਨਾਲ ਭਲਾ ਕਰਨ ਦੇ ਵਿਚ)

## ਹੋਇ ਬਿਰਖੁ ਸੰਸਾਰੁ; ਸਿਰ ਤਲਵਾਇਆ।

ਬਿਰਖੁ = ਬ੍ਰਿਛ ਸੰਸਾਰੁ = ਦੁਨੀਆਂ ਵਿਚ ਸਿਰ ਦੇ ਭਾਰ ਤਲਵਾਇਆ = ਉਲਟਾ ਹੋਇ = ਹੋ ਕੇ ਉੱਪਰ ਨੂੰ ਉੱਠਦਾ ਹੈ।

## ਨਿਹਚਲ ਹੋਇ ਨਿਵਾਸੁ; ਸੀਸੁ ਨਿਵਾਇਆ।

ਬ੍ਰਿਛ ਆਪਣੀ ਜਗ੍ਹਾ 'ਤੇ ਨਿਹਚਲ = ਅਡੋਲ ਹੋਇ = ਹੋ ਕੇ ਤੇ ਸੀਸੁ = ਸਿਰ ਨਿਵਾਇਆ = ਝੁਕਾ ਕੇ ਨਿਵਾਸੁ = ਵਾਸਾ ਕਰਦਾ ਹੈ।

## ਹੋਇ ਸੁਫਲ ਫਲ ਸਫਲੁ; ਵਟ ਸਹਾਇਆ।

('ਵੱਟ' ਦਾ ਉਚਾਰਨ ਅੱਧਕ ਸਹਿਤ ਹੈ)

ਬ੍ਰਿਛ ਆਪ ਵੀ ਸੁਫਲ = ਫਲਾਂ ਸਹਿਤ ਹੋਇ = ਹੁੰਦਾ ਹੈ ਅਤੇ ਲੋਕਾਂ ਵੱਲੋਂ ਮਾਰੇ ਵਟ = ਵੱਟੇ ਸਹਾਇਆ = ਸਹਾਰ ਕੇ ਵੀ ਉਨ੍ਹਾਂ ਨੂੰ ਫਲ ਦੇ ਕੇ ਸਫਲ ਕਰਦਾ ਹੈ।

## ਸਿਰਿ ਕਰਵਤੁ ਧਰਾਇ; ਜਹਾਜੁ ਬਣਾਇਆ।

ਬ੍ਰਿਛ ਦੇ ਸਿਰਿ = ਮੁੱਢ ਨੂੰ ਕਰਵਤੁ = ਆਰੇ 'ਤੇ ਧਰਾਇ = ਧਰ ਕੇ ਭਾਵ ਚੀਰ ਕੇ ਉਸ ਦੀ ਲੱਕੜ ਤੋਂ ਜਹਾਜ਼ ਬਣਾਇਆ ਜਾਂਦਾ ਹੈ।

## ਪਾਣੀ ਦੇ ਸਿਰਿ ਵਾਟ; ਰਾਹੁ ਚਲਾਇਆ।

ਫਿਰ ਉਹ ਜਹਾਜ਼ ਪਾਣੀ ਦੇ ਸਿਰਿ = ਉੱਪਰ ਵਾਟ = ਰਸਤਾ ਬਣਾ ਕੇ ਉਸ ਰਾਹੁ = ਰਸਤੇ ਉੱਤੇ ਚਲਾਇਆ = ਚੱਲ ਕੇ ਪੂਰਾਂ ਦੇ ਪੂਰ ਯਾਤਰੀਆਂ ਨੂੰ ਪਾਰ ਲੰਘਾਉਂਦਾ ਹੈ।

## ਸਿਰਿ ਕਰਵਤੁ ਧਰਾਇ; ਸੀਸੁ ਚੜਾਇਆ ॥੧੧॥

(‘ਕਰਵੱਤੁ’ ਦਾ ਉਚਾਰਨ ਅੱਧਕ ਸਹਿਤ ਹੈ, ‘ਚੜਾਇਆ’ ਭਾਰਾ ਬੋਲੋ)

ਬ੍ਰਿਛ ਨੇ ਪਹਿਲਾ ਆਪਣਾ ਸਿਰਿ = ਮੁੱਢ ਕਰਵਤੁ = ਆਰੇ ’ਤੇ ਧਰਾਇ = ਧਰਾਇਆ ਹੈ, ਫਿਰ ਆਪਣੇ ਸੀਸੁ = ਸਿਰ ਨੂੰ ਪਾਨੀ ਉੱਪਰ ਚੜ੍ਹਾਇਆ = ਚੜ੍ਹਾਉਣਾ ਕੀਤਾ ਹੈ॥੧੧॥

ਇਸ ਗਿਆਰ੍ਹਵੀਂ ਪਉੜੀ ਦਾ ਸਮੁੱਚਾ ਨਿਚੋੜ ਭਾਵਾਰਥ ਵਿਚ ਐਸਾ ਬਣਦਾ ਹੈ ਕਿ ਗੁਰਮਤਿ ਜੀਵਨ ਸੰਸਾਰ ਦੇ ਬ੍ਰਿਛ ਵਾਂਗੂੰ ਪਰਉਪਕਾਰੀ ਹੈ। ਜਿਵੇਂ ਬ੍ਰਿਛ ਸਿਰ-ਪਰਨੇ ਹੋ ਕੇ ਪ੍ਰਫੁੱਲਤ ਹੁੰਦਾ ਹੈ, ਉਸੇ ਤਰ੍ਹਾਂ ਗੁਰਮੁਖ ਨਿਮਰਤਾ ਰੂਪ ਸਿਰ ਨੀਵਾਂ ਕਰ ਕੇ ਸ਼ੁਭ ਗੁਣਾਂ ਵਿਚ ਪ੍ਰਫੁੱਲਤ ਹੋ ਜਾਂਦੇ ਹਨ। ਗੁਰਮਤਿ ਵਿਚ ਆਪਣੇ ਚਿੱਤ ਨੂੰ ਨਿਹਚਲ ਰੱਖਦੇ ਹਨ, ਕਿਸੇ ਮਨਮੱਤੀਏ ਦੇ ਕਹਿਣ ਤੋਂ ਵਹਿਮਾਂ, ਭਰਮਾਂ, ਪਾਖੰਡਾਂ ਵਿਚ ਨਹੀਂ ਜਾਂਦੇ, ਕੇਵਲ ਆਪਣੇ ਗੁਰੂ ਦੇ ਚਰਨਾਂ ਵਿਚ ਸੀਸ ਝੁਕਾਉਂਦੇ ਹਨ। ਹੋਰ ਦੇਵੀ-ਦੇਵਤਿਆਂ, ਮੜ੍ਹੀਆਂ, ਪਾਖੰਡੀਆਂ ਅੱਗੇ ਨਹੀਂ ਝੁਕਦੇ। ਸ਼ੁਭ ਗੁਣਾਂ ਦੇ ਪੱਤੇ, ਧਰਮ ਦੀ ਪਰਪੱਕਤਾ ਦਾ ਫੁੱਲ, ਬ੍ਰਹਮਗਿਆਨ ਦੇ ਸ੍ਰੇਸ਼ਟ ਫਲਾਂ ਨਾਲ ਸੁਫਲ ਹੋ ਜਾਂਦੇ ਹਨ, ਭਾਵ ਗੁਰਸਿੱਖ ਆਪਣੇ ਜਨਮ ਨੂੰ ਸਫਲਾ ਕਰ ਲੈਂਦੇ ਹਨ। ਮਨਮੱਤੀਆਂ ਦੇ ਕੁਬੋਲ ਰੂਪ ਵੱਟਿਆਂ ਨੂੰ ਸਹਿਣ ਕਰ ਕੇ ਫਿਰ ਵੀ ਉਨ੍ਹਾਂ ਦਾ ਭਲਾ ਕਰਨ ਰੂਪ ਫਲ ਦਿੰਦੇ ਹਨ। ਗੁਰੂ ਦੇ ਹੁਕਮ ਰੂਪ ਕਲਵਤ੍ਰ ਨੂੰ ਆਪਣੇ ਸਿਰ ’ਤੇ ਧਾਰਨ ਕਰ ਕੇ ਰੱਖਦੇ ਹਨ। ਭਾਈ ਮਤੀ ਦਾਸ ਜੀ ਦੀ ਤਰ੍ਹਾਂ ਜੇਕਰ ਸਿਰ ’ਤੇ ਪ੍ਰਤੱਖ ਆਰਾ ਵੀ ਚੱਲ ਜਾਏ ਤਾਂ ਡੋਲਦੇ ਨਹੀਂ, ਸਹਿਨ ਕਰ ਲੈਂਦੇ ਹਨ। ਸੰਸਾਰ ਦੇ ਪਦਾਰਥ ਰੂਪ ਪਾਣੀ ਵਿਚ ਪਰਮੇਸ਼ਰ ਦੀ ਭਗਤੀ ਰੂਪ ਰਾਹ ’ਤੇ ਚੱਲਦੇ ਰਹਿੰਦੇ ਹਨ। ਆਪਣੇ ਜੀਵਨ ਨੂੰ ਪਰਉਪਕਾਰ ਕਰਨ ਰੂਪ ਜਹਾਜ਼ ਬਣਾਇਆ ਹੈ। ਇਉਂ ਲੋਕਾਂ ਵਾਸਤੇ ਮਾਰਗ ਦਰਸ਼ਨ ਉਨ੍ਹਾਂ ਦਾ ਜੀਵਨ ਹੈ, ਐਸੇ ਪੂਰਨ ਗੁਰਸਿੱਖ ਸੰਸਾਰ ਦਾ ਭਲਾ ਕਰਦੇ ਹਨ। ਲੋਕਾਂ ਨੂੰ ਪ੍ਰੇਰਨਾ ਦੇ ਕੇ ਭਾਉ-ਭਗਤੀ ਦੇ ਮਾਰਗ ਉੱਤੇ ਤੋਰਦੇ ਹਨ।

### ਪਉੜੀ ੧੨ (ਪਿਛਲੇ ਪ੍ਰਕਰਣ ਅਨੁਸਾਰ)

## ਲੋਹੇ ਤਛਿ ਤਛਾਇ; ਲੋਹਿ ਜੜਾਇਆ।

ਲੋਹੇ ਦੇ ਨਾਲ ਲੱਕੜ ਨੂੰ ਤਛਿ ਤਛਾਇ = ਕੱਟ-ਵੱਢ ਕੇ ਸਾਫ਼ ਕੀਤਾ ਜਾਂਦਾ ਹੈ, ਫਿਰ ਉਸ ਨੂੰ ਲੋਹੇ ਦੇ ਕਿੱਲਾਂ ਨਾਲ ਜੜਾਇਆ = ਜੜਿਆ ਜਾਂਦਾ ਹੈ।

## ਲੋਹਾ ਸੀਸੁ ਚੜਾਇ; ਨੀਰਿ ਤਰਾਇਆ।

(‘ਚੜ੍ਹਾਇ’ ਭਾਰਾ ਬੋਲੋ)

ਫਿਰ ਉਹੀ ਲੱਕੜ ਲੋਹੇ ਨੂੰ ਸੀਸੁ = ਸਿਰ ਤੇ ਚੜਾਇ = ਚੜ੍ਹਾ ਕੇ ਨੀਰਿ = ਪਾਨੀ ਵਿਚ ਤਰਾਇਆ = ਤਾਰਦੀ ਹੈ।

## ਆਪਨੜਾ ਪੁਤੁ ਪਾਲਿ; ਨ ਨੀਰਿ ਡੁਬਾਇਆ।

ਆਪਨੜਾ = ਆਪਣੇ ਪੁੱਤਾਂ ਵਾਂਗ ਪਾਲ ਕੇ ਨੀਰਿ = ਪਾਣੀ ਕਦੇ ਵੀ ਲੱਕੜ ਨੂੰ ਨ = ਨਹੀਂ ਡੁਬਾਇਆ = ਡੋਬਦਾ।

## ਅਗਰੈ ਡੋਬੈ ਜਾਣਿ; ਡੋਬਿ ਤਰਾਇਆ।

ਪਰ ਪਾਣੀ ਅਗਰੈ = ਅਗਰ ਦੀ ਲੱਕੜ ਨੂੰ ਪਾਣੀ ਵਿਚ ਜਾਣ ਕੇ ਡੋਬੈ = ਡੋਬਦਾ ਹੈ, ਕਿਉਂਕਿ ਇਸ

ਦੇ ਡੁੱਬ ਜਾਣ ਨਾਲ ਹੀ ਪਾਣੀ ਇਸ ਨੂੰ ਤਰਾਇਆ = ਤਾਰਦਾ ਹੈ, ਭਾਵ ਜੇਕਰ ਅਗਰ ਦੀ ਲੱਕੜ ਪਾਣੀ ਵਿਚ ਡੁੱਬ ਗਈ ਤਾਂ ਅਸਲੀ ਹੁੰਦੀ ਹੈ ਤੇ ਇਸ ਦੀ ਕੀਮਤ ਵਿਚ ਬਹੁਤ ਵਾਧਾ ਹੁੰਦਾ ਹੈ।

## ਗੁਣ ਕੀਤੇ ਗੁਣ ਹੋਇ; ਜਗੁ ਪਤੀਆਇਆ।

ਜੋ ਕਿਸੇ 'ਤੇ ਗੁਣ = ਉਪਕਾਰ ਕੀਤੇ = ਕਰਦਾ ਹੈ, ਉਸ 'ਤੇ ਵੀ ਗੁਣ = ਉਪਕਾਰ ਹੋਇ = ਹੁੰਦਾ ਹੈ ਅਤੇ ਸਾਰਾ ਜਗੁ = ਸੰਸਾਰ ਉਸ 'ਤੇ ਪਤੀਆਇਆ = ਪ੍ਰਤੀਤੀ ਰੱਖਦਾ ਹੈ।

## ਅਵਗੁਣ ਸਹਿ ਗੁਣ ਕਰੈ; ਘੋਲਿ ਘੁਮਾਇਆ ॥੧੨॥

ਭਾਈ ਸਾਹਿਬ ਕਥਨ ਕਰਦੇ ਹਨ ਕਿ ਮੈਂ ਅਜਿਹੇ ਗੁਰਮੁਖਾਂ ਤੋਂ ਘੋਲਿ ਘੁਮਾਇਆ = ਵਾਰਨੇ-ਫੇਰਨੇ, ਬਲਿਹਾਰ, ਕੁਰਬਾਨ ਜਾਂਦਾ ਹਾਂ, ਜੋ ਅਵਗੁਣ = ਔਗੁਣ ਸਹਿ = ਸਹਾਰ ਕੇ ਵੀ ਗੁਣ = ਉਪਕਾਰ ਕਰੈ = ਕਰਦੇ ਹਨ ॥੧੨॥

***ਦੂਸਰਾ ਅਰਥ :*** ਬ੍ਰਿਛ ਦੇ ਪ੍ਰਮਾਣ ਰੂਪ ਵਿਚ ਇਸ ਪਉੜੀ ਵਿਚ ਭਾਈ ਸਾਹਿਬ ਨੇ ਗੁਰਮਤਿ ਦੀ ਝਲਕ ਦਿਖਾਈ ਹੈ। ਜਿਵੇਂ ਬ੍ਰਿਛ ਨੂੰ ਲੋਹੇ ਦੇ ਨਾਲ ਕੱਟਿਆ, ਲੋਹੇ ਦੇ ਕਿੱਲ ਲੱਕੜ ਵਿਚ ਜੜ ਕੇ ਬੇੜਾ ਬਣਾਇਆ ਜਾਂਦਾ ਹੈ, ਇਸੇ ਤਰ੍ਹਾਂ ਗੁਰਮੁਖਾਂ ਨੂੰ ਕੋਈ ਜੇਕਰ ਬੁਰਾ ਕਰਨ ਰੂਪ **ਵਾ:** ਦੁੱਖ ਦੇਣ ਰੂਪ ਕੱਟਣਾ ਕਰਦਾ ਹੈ ਤਾਂ ਗੁਰਮੁਖ ਉਸ ਨੂੰ ਸਿਰ ਮੱਥੇ ਮੰਨ ਲੈਂਦੇ ਹਨ, ਬਦਲੇ ਵਿਚ ਉਸ ਦਾ ਬੁਰਾ ਨਹੀਂ ਕਰਦੇ। ਜੇ ਕੋਈ ਬੁਰਾ ਕਰਨ ਵਾਲਾ ਉਨ੍ਹਾਂ ਦੇ ਦੁਆਰੇ 'ਤੇ ਆ ਜਾਵੇ ਤਾਂ ਉਸ ਨੂੰ ਦੁੱਖਾਂ ਤੋਂ ਤਰਾ ਦਿੰਦੇ ਹਨ। ਜੇ ਉਨ੍ਹਾਂ ਦਾ ਕੋਈ ਵਿੱਦਿਆਰਥੀ, ਸੰਗੀ, ਸੇਵਕ ਉਨ੍ਹਾਂ ਦੇ ਵਿਰੋਧ ਵਿਚ ਖੜਾ ਹੋ ਜਾਵੇ ਤਾਂ ਉਪਦੇਸ਼ ਦੇ ਕੇ ਪਾਲੇ ਹੋਏ ਦੀ ਲੱਜਾ ਰੱਖਦੇ ਹਨ। ਜਿਥੋਂ ਤਕ ਹੋਵੇ, ਉਸ ਨੂੰ ਦੁੱਖਾਂ ਵਿਚ ਡੁੱਬਣ ਨਹੀਂ ਦਿੰਦੇ। ਅਗਰ ਦੀ ਲੱਕੜ ਦੀ ਤਰ੍ਹਾਂ ਪਰਖਣਾ ਰੂਪ ਕਸਵੱਟੀ ਲਾ ਕੇ ਜਾਣ ਕੇ ਦੁੱਖ ਵਿਚ ਡੋਬਦੇ ਹਨ ਤਾਂ ਕਿ ਗੁਰਮਤਿ ਵਿਚ ਇਸ ਦੀ ਕੀਮਤ ਪੈ ਜਾਵੇ। ਸਵੱਛ ਜੀਵਨ ਵਾਲਾ ਬਣ ਜਾਵੇ। ਫਿਰ ਬ੍ਰਹਮ ਗਿਆਨ ਦੇ ਕੇ ਉਸ ਨੂੰ ਸੰਸਾਰ-ਸਮੁੰਦਰ ਤੋਂ ਤਾਰ ਦੇਂਦੇ ਹਨ। ਪਰ ਆਮ ਲੋਕਾਂ ਲਈ ਵੀ ਬ੍ਰਹਮ-ਵੇਤੇ ਗੁਰਸਿੱਖ ਦਾ ਐਸਾ ਜੀਵਨ ਹੈ, ਸੰਸਾਰ ਦਾ ਭਲਾ ਕਰਨ ਵਾਲੇ ਦਾ ਭਲਾ ਕਰਦਾ ਹੈ। ਇਹ ਸੰਸਾਰ ਵਿਚ ਅਜ਼ਮਾਇਸ਼ ਕਰਨ ਵਾਲਿਆਂ ਨੇ ਕਰ ਕੇ ਦੇਖੀ ਹੈ ਕਿ ਭਲਾ ਕਰਨ ਵਾਲੇ ਦਾ ਭਲਾ ਕਰਨਾ ਚਾਹੀਦਾ ਹੈ, ਬੁਰਾ ਨਹੀਂ ਕਰਨਾ ਚਾਹੀਦਾ। ਪਰ ਬ੍ਰਹਮਵੇਤੇ ਗੁਰਸਿੱਖ ਬੁਰਾ ਕਰਨ ਵਾਲੇ ਔਗੁਣੀ ਪੁਰਸ਼ਾਂ ਦਾ ਵੀ ਬਦਲੇ ਵਿਚ ਭਲਾ ਹੀ ਕਰਦੇ ਹਨ। ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਗੁਰਸਿੱਖਾਂ ਤੋਂ ਮੈਂ ਬਲਿਹਾਰ, ਕੁਰਬਾਨ ਜਾਂਦਾ ਹਾਂ।

### ਪਉੜੀ ੧੩ (ਹੁਕਮ ਦੇ ਮੰਨਣ ਵਿਚ)

## ਮੰਨੈ ਸਤਿਗੁਰ ਹੁਕਮੁ; ਹੁਕਮਿ ਮੰਨਾਇਆ।

ਜੋ ਸਤਿਗੁਰੂ ਜੀ ਦੇ ਹੁਕਮ ਨੂੰ ਦ੍ਰਿੜ੍ਹ ਇਰਾਦੇ ਨਾਲ ਮੰਨੈ = ਮੰਨਦਾ ਹੈ ਤਾਂ ਸਤਿਗੁਰੂ ਜੀ ਕੁਲ ਦੁਨੀਆਂ ਪਾਸੋਂ ਉਨ੍ਹਾਂ ਦੇ ਹੁਕਮ ਨੂੰ ਮੰਨਾਇਆ = ਮਨਵਾਉਂਦੇ ਹਨ।

## ਭਾਣਾ ਮੰਨੈ ਹੁਕਮਿ; ਗੁਰ ਫੁਰਮਾਇਆ।

ਸਤਿਗੁਰਾਂ ਨੇ ਫ਼ੁਰਮਾਇਆ ਹੈ ਕਿ ਪਰਮਾਤਮਾ ਦੀ ਭਾਣਾ = ਰਜ਼ਾ ਵਿਚ ਰਹਿਣਾ ਹੀ ਉਸ ਦੇ ਹੁਕਮ ਨੂੰ ਮੰਨੈ = ਮੰਨਣਾ ਹੈ।

## ਪਿਰਮ ਪਿਆਲਾ ਪੀਵ; ਅਲਖੁ ਲਖਾਇਆ।

ਗੁਰਸਿੱਖਾਂ ਨੇ ਸਤਿਗੁਰਾਂ ਪਾਸੋਂ ਪਿਰਮ = ਪ੍ਰੇਮ ਦੇ ਪਿਆਲੇ ਨੂੰ ਪੀ ਕੇ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਨੂੰ ਸ਼ੁੱਧ ਮਨ ਕਰਕੇ ਲਖਾਇਆ = ਜਾਣ ਲਿਆ ਹੈ।

## ਗੁਰਮੁਖਿ ਅਲਖੁ ਲਖਾਇ; ਨ ਅਲਖੁ ਲਖਾਇਆ।

ਗੁਰਮੁਖ ਅਲਖੁ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖਾਇ = ਜਾਣ ਕੇ ਉਸ ਅਲਖੁ = ਲਖਣ ਤੋਂ ਰਹਿਤ ਪ੍ਰਭੂ ਦੇ ਸਰੂਪ ਨੂੰ ਕਿਸੇ ਅੱਗੇ ਲਖਾਇਆ = ਜਣਾਉਂਦੇ ਨਹੀਂ ਹਨ।

## ਗੁਰਮੁਖਿ ਆਪੁ ਗਵਾਇ; ਨ ਆਪੁ ਗਣਾਇਆ।

ਗੁਰਮੁਖ ਆਪਾ-ਭਾਵ ਗਵਾ ਕੇ ਭਾਵ ਆਪਣੇ ਅੰਦਰੋਂ ਹੰਕਾਰ ਨੂੰ ਮਿਟਾ ਦਿੰਦੇ ਹਨ ਤੇ ਕਦੇ ਵੀ ਕਿਸੇ ਅੱਗੇ ਆਪਣਾ ਆਪ ਨ = ਨਹੀਂ ਗਣਾਇਆ = ਗਣਾਉਂਦੇ।

## ਗੁਰਮੁਖਿ ਸੁਖ ਫਲੁ ਪਾਇ; ਬੀਜ ਫਲਾਇਆ ॥੧੩॥

ਇਸ ਪ੍ਰਕਾਰ ਗੁਰਮੁਖਾਂ ਨੇ ਆਤਮਿਕ ਸੁਖ ਸਰੂਪ ਫਲ ਨੂੰ ਪਾਇ = ਪਾਇਆ ਹੈ ਅਤੇ ਉਨ੍ਹਾਂ ਨੇ ਅੰਦਰ ਜੋ ਨਾਮ ਦਾ ਬੀਜ ਬੀਜਿਆ ਸੀ, ਉਹ ਫਲਾਇਆ = ਫਲਿਆ ਹੈ ॥੧੩॥

### ਪਉੜੀ ੧੪ (ਗੁਰਸਿੱਖ ਦਾ ਪ੍ਰੇਮ)

## ਸਤਿਗੁਰ ਦਰਸਨੁ ਦੇਖਿ; ਧਿਆਨੁ ਧਰਾਇਆ।

ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਨੇਤਰਾਂ ਨਾਲ ਦੇਖ ਕੇ ਗੁਰਮੁਖ ਆਪਣੀ ਸੁਰਤ ਅੰਦਰ ਉਨ੍ਹਾਂ ਦਾ ਧਿਆਨ ਧਰਾਇਆ = ਧਰਦੇ ਹਨ।

## ਸਤਿਗੁਰ ਸਬਦ ਵੀਚਾਰਿ; ਗਿਆਨੁ ਕਮਾਇਆ।

ਗੁਰਮੁਖ ਸਤਿਸੰਗਤ ਵਿਚ ਸਤਿਗੁਰਾਂ ਦੇ ਸ਼ਬਦ ਦੀ ਵਿਚਾਰ ਕਰਦੇ ਹਨ ਅਤੇ ਗੁਰੂ ਦੇ ਗਿਆਨ ਨੂੰ ਆਪਣੇ ਜੀਵਨ ਵਿਚ ਕਮਾਇਆ = ਕਮਾਉਂਦੇ ਹਨ।

## ਚਰਣ ਕਵਲ ਗੁਰ ਮੰਤੁ; ਚਿਤਿ ਵਸਾਇਆ।

ਗੁਰਮੁਖਾਂ ਨੇ ਸਤਿਗੁਰੂ ਜੀ ਦੇ ਚਰਨ ਕਮਲਾਂ ਵਿਚ ਜੁੜ ਕੇ ਗੁਰਮੰਤਰ ਭਾਵ ਵਾਹਿਗੁਰੂ ਮੰਤਰ ਨੂੰ ਆਪਣੀ ਚਿਤਿ = ਸੁਰਤ ਵਿਚ ਵਸਾਇਆ = ਵਸਾਉਣਾ ਕੀਤਾ ਹੈ।

## ਸਤਿਗੁਰ ਸੇਵ ਕਮਾਇ; ਸੇਵ ਕਰਾਇਆ।

ਅਜਿਹੇ ਗੁਰਮੁਖ ਆਪਣੇ ਜੀਵਨ ਅੰਦਰ ਸਤਿਗੁਰੂ ਜੀ ਦੀ ਸੇਵ = ਟਹਿਲ ਨੂੰ ਕਮਾਇ = ਕਮਾਉਂਦੇ ਹਨ ਅਤੇ ਹੋਰਨਾਂ ਪਾਸੋਂ ਵੀ ਗੁਰੂ ਦੀ ਸੇਵ = ਟਹਿਲ ਕਰਾਇਆ = ਕਰਾਉਂਦੇ ਹਨ।

## ਗੁਰ ਚੇਲਾ ਪਰਚਾਇ; ਜਗ ਪਰਚਾਇਆ।

ਚੇਲਾ = ਗੁਰਸਿੱਖਾਂ ਨੇ ਗੁਰੂ ਨਾਲ ਪ੍ਰੇਮ ਵਿਚ ਪਰਚਾਇ = ਪਰਚ ਕੇ ਜਗ = ਸੰਸਾਰ ਨੂੰ ਗੁਰੂ ਦੇ ਪ੍ਰੇਮ ਰੂਪੀ ਪਰਚੇ ਵਿਚ ਪਰਚਾਇਆ = ਪਰਚਾ ਦਿੱਤਾ।

## ਗੁਰਮੁਖਿ ਪੰਥੁ ਚਲਾਇ; ਨਿਜ ਘਰਿ ਛਾਇਆ ॥੧੪॥

ਇਸ ਪ੍ਰਕਾਰ ਜੋ ਮੁਖੀ ਗੁਰੂ ਸਾਹਿਬਾਨ ਵੱਲੋਂ ਚਲਾਏ ਗੁਰਮੁਖਤਾਈ ਦੇ ਪੰਥੁ = ਰਸਤੇ ਉੱਤੇ ਚਲਾਏ = ਚੱਲਦਾ ਹੈ, ਉਹ ਆਪਣੇ ਨਿੱਜ ਸਰੂਪ ਰੂਪੀ ਘਰ ਵਿਚ ਛਾਇਆ = ਛਾ ਜਾਂਦਾ ਹੈ, ਭਾਵ ਇਸਥਿਤ ਹੋ ਜਾਂਦਾ ਹੈ ॥੧੪॥

### ਪਉੜੀ ੧੫ (ਜੋਗ ਦੀ ਜੁਗਤੀ ਵਿਚ)

## ਜੋਗ ਜੁਗਤਿ ਗੁਰ ਸਿਖ; ਗੁਰ ਸਮਝਾਇਆ।

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਅਸਲ ਜੋਗ ਦੀ ਜੁਗਤਿ = ਜੁਗਤੀ ਭਾਵ ਪਰਮਾਤਮਾ ਦੀ ਭਗਤੀ ਬਾਰੇ ਸਮਝਾਇਆ = ਸਮਝਾਉਣਾ ਕੀਤਾ ਹੈ।

## ਆਸਾ ਵਿਚਿ ਨਿਰਾਸੁ; ਨਿਰਾਸੁ ਵਲਾਇਆ।

ਗੁਰਮੁਖ ਆਸਾ ਰੂਪ ਸੰਸਾਰ ਦੀ ਮੋਹ ਮਾਇਆ ਤੋਂ ਨਿਰਾਸੁ = ਨਿਰਲੇਪ ਰਹਿੰਦੇ ਹਨ ਅਤੇ ਮਾਇਕੀ ਪਦਾਰਥਾਂ ਤੋਂ ਨਿਰਾਸੁ = ਉਪਰਾਮ ਰਹਿ ਕੇ ਆਪਣਾ ਜੀਵਨ ਵਲਾਇਆ = ਬਤੀਤ ਕਰਦੇ ਹਨ।

## ਥੋੜਾ ਪਾਣੀ ਅੰਨੁ; ਖਾਇ ਪੀਆਇਆ।

ਗੁਰਮੁਖ ਥੋੜ੍ਹਾ ਅੰਨੁ ਖਾਇ = ਖਾਂਦੇ ਹਨ ਤੇ ਅੰਨ ਦੇ ਨਾਲ ਥੋੜ੍ਹਾ ਹੀ ਪਾਣੀ ਪੀਆਇਆ = ਪੀਂਦੇ ਹਨ। ਜੈਸਾ ਕਿ :

**ਅੰਨੁ ਪਾਣੀ ਥੋੜਾ ਖਾਇਆ ॥** *(ਆਸਾ ਦੀ ਵਾਰ ਮ: ੧, ਅੰਗ ੪੬੭)*

## ਥੋੜਾ ਬੋਲਣ ਬੋਲ; ਨ ਝਖਿ ਝਖਾਇਆ।

ਉਹ ਆਪਣੇ ਮੁੱਖ ਤੋਂ ਥੋੜਾ = ਘੱਟ ਬੋਲਣ = ਬਚਨ ਬੋਲ = ਬੋਲਦੇ ਹਨ ਅਤੇ ਕਿਸੇ ਨਾਲ ਵੀ ਝਖਿ ਝਖਾਇਆ = ਵਾਧੂ ਬਕਬਾਦ ਨ = ਨਹੀਂ ਕਰਦੇ, ਭਾਵ ਫ਼ਜ਼ੂਲ ਨਹੀਂ ਬੋਲਦੇ।

## ਥੋੜੀ ਰਾਤੀਂ ਨੀਂਦ; ਨ ਮੋਹਿ ਫਹਾਇਆ।

ਰਾਤ ਨੂੰ ਵੀ ਥੋੜ੍ਹੀ ਨੀਂਦ ਹੀ ਲੈਂਦੇ ਹਨ ਅਤੇ ਨਾ ਹੀ ਸੰਸਾਰਕ ਮੋਹ-ਮਾਇਆ ਵਿਚ ਫਹਾਇਆ = ਫਸਦੇ ਹਨ।

## ਸੁਹਣੇ ਅੰਦਰਿ ਜਾਇ; ਨ ਲੋਭ ਲੁਭਾਇਆ ॥੧੫॥

ਅਜਿਹੀ ਅਵਸਥਾ ਵਾਲੇ ਗੁਰਮੁਖ ਸੋਹਣੇ = ਸੁਪਨ ਅਵਸਥਾ ਅੰਦਰਿ = ਵਿਚ ਜਾਇ = ਜਾ ਕੇ ਵੀ ਮੋਹ-ਮਾਇਆ ਦੇ ਲੋਭ ਵਿਚ ਲੁਭਾਇਆ = ਲੁਭਾਇਮਾਨ ਨ = ਨਹੀਂ ਹੁੰਦੇ, ਕਿਉਂਕਿ ਉਨ੍ਹਾਂ ਦਾ ਮਨ ਦਿਨ ਰਾਤ ਪਰਮਾਤਮਾ ਵਿਚ ਲੀਨ ਰਹਿੰਦਾ ਹੈ ॥੧੫॥

### ਪਉੜੀ ੧੬ (ਪਿਛਲੇ ਸਿਧਾਂਤ ਅਨੁਸਾਰ)

## ਮੁੰਦ੍ਰਾਂ ਗੁਰ ਉਪਦੇਸੁ; ਮੰਤ੍ਰੁ ਸੁਣਾਇਆ।

ਗੁਰੂ ਦਾ ਉਪਦੇਸ਼ ਹੀ ਗੁਰਮੁਖਾਂ ਵਾਸਤੇ ਜੋਗ ਦੀਆਂ ਮੁੰਦਰਾਂ ਹਨ, ਜੋ ਗੁਰੂ ਸਾਹਿਬ ਜੀ ਨੇ ਗੁਰਮੰਤਰ ਦੁਆਰਾ ਸੁਣਾਇਆ = ਸੁਣਾਉਣਾ ਕੀਤਾ ਹੈ।

## ਖਿੰਥਾ ਖਿਮਾ ਸਿਵਾਇ; ਝੋਲੀ ਪਤਿ ਮਾਇਆ।

ਕਿਸੇ ਆਪ ਤੋਂ ਕਮਜ਼ੋਰ ਦੀ ਕੀਤੀ ਹੋਈ ਵਧੀਕੀ ਨੂੰ ਸਹਾਰ ਕੇ ਖਿਮਾ = ਮੁਆਫ਼ ਕਰ ਦੇਣਾ, ਇਹ ਗੁਰਮੁਖਾਂ ਨੇ ਖਿੰਥਾ = ਗੋਦੜੀ ਸਿਵਾਇ = ਸਵਾਈ ਹੋਈ ਹੈ ਅਤੇ ਮਾਇਆ ਦੇ ਪਤਿ = ਪਤੀ ਪਰਮੇਸ਼ਰ ਉੱਤੇ ਸ਼ਰਧਾ ਰੱਖਣੀ ਝੋਲੀ ਪਾਉਣ ਦੀ ਨਿਆਈਂ ਹੈ।

## ਪੈਰੀ ਪੈ ਪਾਖਾਕ; ਬਿਭੂਤ ਬਣਾਇਆ।

ਗੁਰਮੁਖਾਂ ਵਾਸਤੇ ਗੁਰਾਂ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜੀ ਬਣਾਇਆ = ਬਣ ਜਾਣਾ ਹੀ ਸਰੀਰ ਉੱਤੇ ਬਿਭੂਤ = ਸੁਆਹ ਮਲਣ ਦੀ ਨਿਆਈਂ ਹੈ।

## ਪਿਰਮ ਪਿਆਲਾ ਪਤ; ਭੋਜਨੁ ਭਾਇਆ।

(‘ਪੱਤ’ ਕੱਸ ਕੇ ਬੋਲੋ)

ਗੁਰਮੁਖ ਜੋ ਪਿਰਮ = ਪ੍ਰੇਮ ਦਾ ਪਿਆਲਾ ਪੀਂਦੇ ਹਨ, ਜੋਗੀਆਂ ਵਾਂਗ ਇਹੀ ਉਨ੍ਹਾਂ ਵਾਸਤੇ ਪਤ = ਪਾਤਰ (ਭਾਂਡਾ) ਹੈ ਅਤੇ ਆਪਣੇ ਆਪ ਨੂੰ ਵਿਕਾਰਾਂ ਤੋਂ ਬਚਾ ਲੈਣਾ ਅਤੇ ਪਰਮਾਤਮਾ ਦਾ ਨਾਮ ਸਿਮਰਨ ਕਰਨਾ, ਇਹੀ ਭੋਜਨ ਉਨ੍ਹਾਂ ਨੂੰ ਭਾਇਆ = ਚੰਗਾ ਲੱਗਦਾ ਹੈ।

## ਡੰਡਾ ਗਿਆਨ ਵਿਚਾਰੁ; ਦੂਤ ਸਿਧਾਇਆ।

ਗੁਰਮੁਖ ਜੋ ਗਿਆਨ ਦੀ ਵਿਚਾਰ ਕਰਦੇ ਹਨ, ਇਹੀ ਉਨ੍ਹਾਂ ਦਾ ਡੰਡਾ ਹੈ, ਜਿਸ ਗਿਆਨ ਰੂਪੀ ਡੰਡੇ ਨਾਲ ਉਨ੍ਹਾਂ ਨੇ ਪੰਜ ਦੂਤ = ਵੈਰੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਸਿਧਾਇਆ = ਵੱਸ ਵਿਚ ਕੀਤਾ ਹੈ।

## ਸਹਜ ਗੁਫਾ ਸਤਸੰਗ; ਸਮਾਧ ਸਮਾਇਆ॥੧੬॥

ਗੁਰਮੁਖ ਸਹਜ ਗੁਫ਼ਾ ਰੂਪ ਸਤਿਸੰਗਤ ਵਿਚ ਜੋਗੀਆਂ ਵਾਂਗ ਨਿਰਵਿਕਲਪ ਸਮਾਧ = ਸਮਾਧੀ ਲਗਾ ਕੇ ਪਰਮਾਤਮਾ ਦੇ ਨਾਮ ਵਿਚ ਸਮਾਇਆ = ਸਮਾਏ ਰਹਿੰਦੇ ਹਨ॥੧੬॥

### ਪਉੜੀ ੧੭ (ਪਿਛਲੇ ਪ੍ਰਕਰਣ ਅਨੁਸਾਰ)

## ਸਿੰਙੀ ਸੁਰਤਿ ਵਿਸੇਖੁ; ਸਬਦੁ ਵਜਾਇਆ।

ਜੋ ਸੁਰਤਿ = ਚਿੱਤ ਦਾ ਵਾਹਿਗੁਰੂ ਵਿਚ ਲਾਉਣਾ ਹੈ, ਗੁਰਮੁਖ ਉਸ ਨੂੰ ਵਿਸੇਖੁ = ਵਿਸ਼ੇਸ਼ ਜੋਗੀਆਂ ਦੀ ਵਲਦਾਰ ਸਿੰਙੀ ਵਾਂਗ ਗੁਰੂ-ਸ਼ਬਦ ਦੀ ਧੁਨ ਨੂੰ ਵਜਾਇਆ = ਵਜਾਉਂਦੇ ਹਨ। ਜੈਸਾ ਕਿ :

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥** *(ਰਾਮਕਲੀ ਮ: ੧, ਅੰਗ ੯੦੭)*

## ਗੁਰਮੁਖਿ ਆਈ ਪੰਥ; ਨਿਜ ਘਰੁ ਪਾਇਆ।

ਜੋ ਸਾਰਿਆਂ ਵਿਚ ਵਾਹਿਗੁਰੂ ਦੀ ਸੱਤਾ ਆਈ ਹੈ, ਇਹੀ ਗੁਰਮੁਖਾਂ ਵਾਸਤੇ ਆਈ ਪੰਥ ਹੈ, ਜਿਸ ਰਾਹੀਂ ਉਨ੍ਹਾਂ ਨੇ ਆਪਣੇ ਨਿੱਜ ਸਰੂਪ ਰੂਪੀ ਘਰ ਨੂੰ ਪਾਇਆ = ਪਾ ਲਿਆ ਹੈ।

## ਆਦਿ ਪੁਰਖੁ ਆਦੇਸੁ; ਅਲਖੁ ਲਖਾਇਆ।

ਗੁਰਮੁਖ ਜਨ ਆਦਿ = ਜੋ ਸਭ ਦਾ ਮੁੱਢ ਹੈ ਤੇ ਉਸ ਪੁਰਖੁ = ਵਿਆਪਕ ਪ੍ਰਭੂ ਨੂੰ ਆਦੇਸੁ = ਨਮਸਕਾਰ

ਕਰਦੇ ਹਨ, ਕਿਉਂਕਿ ਉਨ੍ਹਾਂ ਨੇ ਅਲਖੁ = ਲਖਣ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਜਾਣ ਕੇ ਹੋਰਨਾਂ ਨੂੰ ਲਖਾਇਆ = ਜਣਾਇਆ ਹੈ।

## ਗੁਰ ਚੇਲੇ ਰਹਰਾਸਿ; ਮਨੁ ਪਰਚਾਇਆ।

ਗੁਰ = ਸਤਿਗੁਰੂ ਜੀ ਨੇ ਚੇਲੇ = ਸਿੱਖਾਂ ਨੂੰ ਗੁਰਸਿੱਖੀ ਦੀ ਰਹਰਾਸਿ = ਰਹੁ-ਰੀਤੀ ਵਿਚ ਦ੍ਰਿੜ੍ਹ ਕਰ ਕੇ ਉਨ੍ਹਾਂ ਦੇ ਮਨਾਂ ਨੂੰ ਪਰਮਾਤਮਾ ਦੇ ਨਾਮ ਵਿਚ ਪਰਚਾਇਆ = ਪਰਚਾ ਦਿੱਤਾ ਹੈ।

## ਵੀਹ ਇਕੀਹ ਚੜ੍ਹਾਇ; ਸਬਦੁ ਮਿਲਾਇਆ ॥੧੭॥

ਇਸ ਤਰ੍ਹਾਂ ਗੁਰਮੁਖਾਂ ਨੇ ਵੀਹ ਵਿਸਵੇ ਸੰਸਾਰ ਨੂੰ ਛੱਡ ਕੇ ਇਕੀਹ = ਇਕ ਪਰਮੇਸ਼ਰ ਦੇ ਨਾਮ ਵਿਚ ਆਪਣੀ ਬਿਰਤੀ ਨੂੰ ਚੜ੍ਹਾਇ = ਚੜ੍ਹਾ ਕੇ ਸ਼ਬਦ ਦੁਆਰਾ ਆਪਣੇ ਆਪ ਨੂੰ ਪ੍ਰਭੂ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ ਭਾਵ ਅਭੇਦ ਕੀਤਾ ਹੈ ॥੧੭॥

### ਪਉੜੀ ੧੮ (ਚਉਪੜ ਦੀ ਬਾਜ਼ੀ)

## ਗੁਰਸਿਖ ਸੁਣਿ ਗੁਰ ਸਿਖ; ਸਿਖ ਸਦਾਇਆ।

ਗੁਰਸਿੱਖਾਂ ਨੇ ਗੁਰ = ਗੁਰੂ ਸਾਹਿਬ ਦੀ ਸਿਖ = ਸਿੱਖਿਆ ਨੂੰ ਸੁਣ ਕੇ ਆਪਣੇ ਆਪ ਨੂੰ ਸਿੱਖ ਸਦਾਇਆ = ਕਹਾਉਣਾ ਕੀਤਾ ਹੈ।

## ਗੁਰ ਸਿਖੀ ਗੁਰਸਿਖ; ਸਿਖ ਸੁਣਾਇਆ।

ਗੁਰਸਿੱਖਾਂ ਨੇ ਗੁਰ = ਸਤਿਗੁਰਾਂ ਦੀ ਸਿੱਖਿਆ ਨੂੰ ਸੁਣ ਕੇ ਤੇ ਗੁਰਸਿੱਖੀ ਦੀ ਮਰਿਆਦਾ ਨੂੰ ਸਿਖੀ = ਸਿੱਖ ਕੇ ਅੱਗੇ ਹੋਰਨਾਂ ਸਿੱਖਾਂ ਨੂੰ ਗੁਰੂ ਦੀ ਸਿੱਖਿਆ ਸੁਣਾਇਆ = ਸੁਣਾਉਣਾ ਕੀਤੀ ਹੈ **ਵਾ:** ਸਿਖਾਲਣਾ ਕੀਤੀ ਹੈ।

## ਗੁਰ ਸਿਖ ਸੁਣਿ ਕਰਿ ਭਾਉ; ਮੰਨਿ ਵਸਾਇਆ।

ਗੁਰਸਿੱਖਾਂ ਨੇ ਗੁਰ = ਗੁਰੂ ਦੀ ਸਿਖ = ਸਿੱਖਿਆ ਨੂੰ ਸੁਣ ਕਰਿ = ਕਰਕੇ ਪਰਮਾਤਮਾ ਦੇ ਭਾਉ = ਪ੍ਰੇਮ ਨੂੰ ਮਨ ਵਿਚ ਵਸਾਇਆ = ਵਸਾਉਣਾ ਕੀਤਾ ਹੈ **ਵਾ:** ਉਪਦੇਸ਼ ਨੂੰ ਸੁਣ ਕੇ ਮੰਨਣਾ ਕੀਤਾ ਹੈ ਤੇ ਫਿਰ ਨਿਧਿਆਸਣ ਕੀਤਾ ਹੈ।

## ਗੁਰਸਿਖਾ ਗੁਰ ਸਿਖ; ਭਾਣਾ ਭਾਇਆ।

ਗੁਰਸਿੱਖਾਂ ਨੇ ਗੁਰ = ਗੁਰੂ ਦੀ ਸਿਖ = ਸਿੱਖਿਆ ਨੂੰ ਆਪਣੇ ਹਿਰਦੇ ਵਿਚ ਪੱਕਾ ਕਰ ਕੇ ਪਰਮਾਤਮਾ ਦੇ ਭਾਣਾ = ਹੁਕਮ ਨੂੰ ਭਾਇਆ = ਚੰਗਾ ਕਰ ਕੇ ਮੰਨਿਆ ਹੈ।

## ਗੁਰਸਿਖ ਗੁਰ ਸਿਖ ਸੰਗ; ਮੇਲ ਮਿਲਾਇਆ।

ਗੁਰਸਿੱਖ ਗੁਰ = ਗੁਰੂ ਦੀ ਸਿਖ = ਸਿੱਖਿਆ ਦੇ ਸੰਗ = ਨਾਲ ਗੁਰਸਿੱਖੀ ਦੇ ਮੇਲ = ਸੰਜੋਗ ਵਿਚ ਮਿਲਾਇਆ = ਮਿਲੇ ਹਨ।

## ਚਉਪੜਿ ਸੋਲਹ ਸਾਰ; ਜੁਗ ਜਿਣਿ ਆਇਆ ॥੧੮॥

ਜਿਵੇਂ ਕੋਈ ਸੋਲਹ = ਸੋਲਾਂ ਸਾਰ = ਨਰਦਾਂ ਵਾਲੀ ਚੌਪੜ ਦੀ ਖੇਡ ਨੂੰ ਜੁਗ = ਜੋਟੇ ਦੁਆਰਾ ਜਿਣਿ = ਜਿੱਤ ਕੇ ਆਇਆ = ਆਉਂਦਾ ਹੈ, ਇਸੇ ਤਰ੍ਹਾਂ ਗੁਰਸਿੱਖ ਚੌਪੜ ਦੇ ਸੋਲਾਂ ਨਰਦਾਂ ਦੀ ਨਿਆਈਂ ਮਨ, ਬੁੱਧ, ਚਿੱਤ, ਹੰਕਾਰ, ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਵਿਵੇਕ, ਵੈਰਾਗ ਹੈ, ਇਨ੍ਹਾਂ ਨੂੰ ਸ਼ਬਦ ਸੁਰਤ ਰੂਪ ਜੋਟੇ ਦੁਆਰਾ ਗੁਰੂ-ਸ਼ਬਦ ਵਿਚ ਸੁਰਤ ਜੋੜ ਕੇ ਜਿੱਤ ਜਾਂਦੇ ਹਨ ॥੧੮॥

### ਪਉੜੀ ੧੯ (ਸ਼ਤਰੰਜ ਦੀ ਖੇਡ)

## ਸਤਰੰਜ ਬਾਜੀ ਖੇਲੁ; ਬਿਸਾਤਿ ਬਣਾਇਆ।

ਜਿਵੇਂ ਸ਼ਤਰੰਜ ਦੀ ਖੇਲੁ = ਖੇਡ ਦੀ ਬਾਜ਼ੀ ਲਈ ਬਿਸਾਤਿ = ਬਸਤਰ ਬਣਾਇਆ ਜਾਂਦਾ ਹੈ, ਇਵੇਂ ਪਰਮਾਤਮਾ ਨੇ ਸਰੀਰ ਰੂਪੀ ਬਸਤਰਾਂ ਉੱਤੇ ਅਸਚਰਜ ਖੇਡ ਬਣਾਈ ਹੈ।

## ਹਾਥੀ ਘੋੜੇ ਰਥ; ਪਿਆਦੇ ਆਇਆ।

ਇਸ ਬਸਤਰ ਉੱਤੇ ਹਾਥੀ, ਘੋੜੇ, ਰੱਥ ਅਤੇ ਪਿਆਦੇ = ਪੈਦਲ ਆਇਆ = ਆਉਣ ਵਾਲੀ ਫ਼ੌਜ ਦੀਆਂ ਤਸਵੀਰਾਂ ਹੁੰਦੀਆਂ ਹਨ **ਵਾ:** ਨਿਧਿਆਸਣ ਕਰਨ ਵਾਲੇ ਹਾਥੀਆਂ ਦੀ ਫ਼ੌਜ ਦੀ ਨਿਆਈਂ ਹਨ, ਸ੍ਵਣ ਕਰਨ ਵਾਲੇ ਘੋੜਿਆਂ ਦੀ ਫ਼ੌਜ ਦੀ ਨਿਆਈਂ ਹਨ, ਮੰਨਣ ਕਰਨ ਵਾਲੇ ਰੱਥਾਂ ਦੀ ਫ਼ੌਜ ਦੀ ਨਿਆਈਂ ਹਨ ਅਤੇ ਪੈਦਲ ਫ਼ੌਜ ਦੀ ਨਿਆਈਂ ਨਿਸ਼ਕਾਮ ਕਰਮ ਕਰਨ ਵਾਲੇ ਹਨ।

## ਹੁਇ ਪਾਤਿਸਾਹੁ ਵਜੀਰ; ਦੁਇ ਦਲ ਛਾਇਆ।

ਜਿਵੇਂ ਫ਼ੌਜ ਅੰਦਰ ਕੋਈ ਪਾਤਸ਼ਾਹ ਹੁਇ = ਹੁੰਦਾ ਹੈ, ਕੋਈ ਵਜ਼ੀਰ ਹੁੰਦਾ ਹੈ ਅਤੇ ਫ਼ੌਜ ਦੇ ਦਲ ਦੁਇ = ਦੋਵੇਂ ਪਾਸਿਆਂ ਤੋਂ ਛਾਇਆ = ਫੈਲੇ ਹੁੰਦੇ ਹਨ, ਇਵੇਂ ਹੀ ਪਾਤਸ਼ਾਹ ਪਰਮੇਸ਼ਰ ਹੈ, ਵਜ਼ੀਰ ਸਤਿਗੁਰੂ ਜੀ ਹਨ। ਦੁਇ = ਦੋਵੇਂ ਗੁਰਮੁਖ ਤੇ ਮਨਮੁਖ ਦਲ ਦੋਵਾਂ ਪਾਸਿਆਂ ਤੋਂ ਛਾਏ ਹੋਏ ਹਨ।

## ਹੋਇ ਗਡਾਵਡਿ ਜੋਧ; ਜੁਧੁ ਮਚਾਇਆ।

ਜੋਧ = ਜੋਧੇ ਆਪਸ ਵਿਚ ਗਡਾਵਡਿ = ਖਹਿੰਦੇ ਹੋਏ ਯੁੱਧ ਮਚਾਇਆ = ਮਚਾਉਂਦੇ ਹਨ, ਯੁੱਧ ਅੰਦਰ ਇਕ ਪਾਸੇ ਆਸੁਰੀ ਸੰਪਦਾ ਦੀ ਫ਼ੌਜ ਹੈ ਤੇ ਦੂਜੇ ਪਾਸੇ ਦੈਵੀ ਸੰਪਦਾ ਦੀ ਫ਼ੌਜ ਹੈ। ਇਸ ਤਰ੍ਹਾਂ ਆਪਸ ਵਿਚ ਸੂਰਮਿਆਂ ਦਾ ਯੁੱਧ ਮੱਚ ਜਾਂਦਾ ਹੈ।

## ਗੁਰਮੁਖਿ ਚਾਲ ਚਲਾਇ; ਹਾਲ ਪੁਜਾਇਆ।

ਇਸ ਤਰ੍ਹਾਂ ਜੋ ਗੁਰਮੁਖਾਂ ਦੀ ਚਾਲ = ਮਰਿਆਦਾ ਵਿਚ ਚਲਾਇ = ਚੱਲਦੇ ਹਨ, ਉਨ੍ਹਾਂ ਨੂੰ ਹਾਲ = ਵਰਤਮਾਨ ਸਮੇਂ ਵਿਚ ਪੁਜਾਇਆ = ਪੁਗਾ ਦਿੰਦੇ ਹਨ, ਭਾਵ ਉਹ ਗੁਰ ਮਰਿਆਦਾ ਵਿਚ ਪੂਰੇ ਉਤਰ ਜਾਂਦੇ ਹਨ।

## ਪਾਇਕ ਹੋਇ ਵਜੀਰੁ; ਗੁਰਿ ਪਹੁਚਾਇਆ ॥੧੯॥

ਜਿਹੜੇ ਸੇਵਕ ਪਾਇਕ = ਪੈਦਲ ਹੋਇ = ਹੋ ਕੇ ਜਾਂਦੇ ਹਨ ਅਤੇ ਗੁਰੂ ਰੂਪ ਵਜ਼ੀਰ ਦੇ ਸਰੂਪ ਵਿਚ ਮਿਲ ਜਾਂਦੇ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਪਰਮੇਸ਼ਰ ਤਕ ਪਹੁਚਾਇਆ = ਪਹੁੰਚਾ ਦਿੰਦੇ ਹਨ। ਇਸ ਪ੍ਰਕਾਰ

ਉਹ ਸ਼ਤਰੰਜ ਦੀ ਖੇਡ ਦੀ ਨਿਆਈਂ ਇਹ ਗੁਣਾਂ ਦੀ ਖੇਡ ਖੇਡ ਕੇ ਪਰਮੇਸ਼ਰ ਨੂੰ ਜੀਵਨ ਦੀ ਬਾਜ਼ੀ ਜਿੱਤ ਕੇ ਮਿਲ ਜਾਂਦੇ ਹਨ॥੧੯॥

### ਪਉੜੀ ੨੦ (ਭੈ ਦੇ ਵਿਚ)

## ਭੈ ਵਿਚਿ ਨਿਮਣਿ ਨਿਮਿ; ਭੈ ਵਿਚ ਜਾਇਆ।

ਜੀਵ ਪਰਮਾਤਮਾ ਦੇ ਭੈ = ਡਰ ਵਿਚ ਹੀ ਨਿਮਣਿ = ਮਾਤਾ ਦੇ ਰਕਤ ਅਤੇ ਨਿਮਿ = ਪਿਤਾ ਦੇ ਵੀਰਜ ਤੋਂ ਗਰਭ ਵਿਚ ਇਸਥਿਤ ਹੁੰਦਾ ਹੈ ਅਤੇ ਫਿਰ ਦੋਹਾਂ ਦੇ ਮਿਲਾਪ ਤੋਂ ਭੈ = ਡਰ ਵਿਚ ਹੀ ਬਾਲਕ ਜਾਇਆ = ਜੰਮਦਾ ਹੈ।

## ਭੈ ਵਿਚਿ ਗੁਰਮੁਖਿ ਪੰਥ; ਸਰਣੀ ਆਇਆ।

ਗੁਰਮੁਖ ਪਰਮਾਤਮਾ ਦੇ ਭੈ = ਡਰ ਵਿਚ ਹੀ ਗੁਰਮੁਖਤਾਈ ਦੇ ਪੰਥ = ਮਾਰਗ 'ਤੇ ਚੱਲਦੇ ਹਨ ਤੇ ਸਤਿਗੁਰਾਂ ਦੀ ਸਰਣੀ = ਸ਼ਰਨ ਵਿਚ ਆਇਆ = ਆਉਂਦੇ ਹਨ।

## ਭੈ ਵਿਚਿ ਸੰਗਤਿ ਸਾਧ; ਸਬਦੁ ਕਮਾਇਆ।

ਪਰਮਾਤਮਾ ਦੇ ਭੈ = ਡਰ ਵਿਚ ਰਹਿ ਕੇ ਹੀ ਗੁਰਮੁਖ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਕਮਾਇਆ = ਕਮਾਉਂਦੇ ਹਨ।

## ਭੈ ਵਿਚਿ ਜੀਵਨੁ ਮੁਕਤਿ; ਭਾਣਾ ਭਾਇਆ।

ਗੁਰਮੁਖ ਸਾਰੀ ਜ਼ਿੰਦਗੀ ਪ੍ਰਭੂ ਦੇ ਭੈ = ਡਰ ਵਿਚ ਰਹਿੰਦੇ ਹੋਏ ਉਸ ਦੇ ਭਾਣਾ = ਹੁਕਮ ਨੂੰ ਭਾਇਆ = ਚੰਗਾ ਕਰ ਕੇ ਮੰਨਦੇ ਹੋਏ ਜੀਵਨ ਮੁਕਤੀ ਦੀ ਪ੍ਰਾਪਤੀ ਕਰ ਲੈਂਦੇ ਹਨ।

## ਭੈ ਵਿਚਿ ਜਨਮੁ ਸਵਾਰਿ; ਸਹਜਿ ਸਮਾਇਆ।

ਗੁਰਮੁਖ ਜਨ ਪਰਮੇਸ਼ਰ ਦੇ ਭੈ = ਡਰ ਵਿਚ ਰਹਿੰਦੇ ਹੋਏ ਗੁਰੂ ਦੇ ਗਿਆਨ ਦੁਆਰਾ ਆਪਣੇ ਮਨੁੱਖਾ ਜਨਮ ਨੂੰ ਸਵਾਰ ਕੇ ਸਹਿਜ ਪਦ ਵਿਚ ਸਮਾਇਆ = ਸਮਾ ਜਾਂਦੇ ਹਨ।

## ਭੈ ਵਿਚਿ ਨਿਜਿ ਘਰਿ ਜਾਇ; ਪੂਰਾ ਪਾਇਆ॥੨੦॥

ਇਸੇ ਤਰ੍ਹਾਂ ਗੁਰਮੁਖ ਪ੍ਰਭੂ ਦੇ ਭੈ = ਡਰ ਵਿਚ ਰਹਿੰਦੇ ਹੋਏ ਆਪਣੇ ਨਿਜ ਸਰੂਪ ਰੂਪੀ ਘਰ ਵਿਚ ਜਾਇ = ਜਾ ਕੇ ਪੂਰਾ = ਪੂਰਨ ਅਨੰਦ ਨੂੰ ਪਾਇਆ = ਪਾ ਲੈਂਦੇ ਹਨ **ਵਾ:** ਪੂਰਨ ਪਰਮੇਸ਼ਰ ਦੇ ਅਨੰਦ ਨੂੰ ਪਾ ਲੈਂਦੇ ਹਨ॥੨੦॥

### ਪਉੜੀ ੨੧ (ਗੁਰ ਉਸਤਤ)

## ਗੁਰ ਪਰਮੇਸਰੁ ਜਾਣਿ; ਸਰਣੀ ਆਇਆ।

ਜੋ ਗੁਰਸਿੱਖ ਗੁਰ = ਸਤਿਗੁਰੂ ਜੀ ਨੂੰ ਪਰਮੇਸ਼ਰ ਦਾ ਰੂਪ ਜਾਣ ਕੇ ਸਤਿਗੁਰੂ ਜੀ ਦੀ ਸਰਣੀ = ਸ਼ਰਨ ਵਿਚ ਆਇਆ = ਆਉਂਦੇ ਹਨ। ਉਨ੍ਹਾਂ :

## ਗੁਰ ਚਰਣੀ ਚਿਤਿ ਲਾਇ; ਨ ਚਲੈ ਚਲਾਇਆ।

ਗੁਰਮੁਖਾਂ ਦਾ ਗੁਰ = ਗੁਰੂ ਦੇ ਚਰਣੀ = ਚਰਨਾਂ ਵਿਚ ਐਸੀ ਚਿਤਿ = ਸੁਰਤ ਲਾਇ = ਲੱਗ ਜਾਂਦੀ ਹੈ ਕਿ ਉਹ ਕਿਸੇ ਦੇ ਚਲਾਇਆ = ਚਲਾਏ ਹੋਏ ਕੁਸੰਗਤ ਵਾਲੇ ਪਾਸੇ ਵੱਲ ਨ = ਨਹੀਂ ਚਲੈ = ਚੱਲਦੇ, ਭਾਵ ਸਦਾ ਗੁਰੂ ਦੇ ਬਚਨਾਂ ਦੇ ਅਨੁਸਾਰ ਹੀ ਹੋ ਕੇ ਚੱਲਦੇ ਹਨ।

## ਗੁਰਮਤਿ ਨਿਹਚਲ ਹੋਇ; ਨਿਜ ਪਦੁ ਪਾਇਆ।

ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੁਆਰਾ ਗੁਰਮੁਖ ਜਨ ਨਿਹਚਲ = ਅਚੱਲ ਹੋਇ = ਹੋ ਕੇ ਆਪਣੇ ਨਿਜ ਪਦ = ਨਿਜ ਸਰੂਪ ਨੂੰ ਪਾਇਆ = ਪਾ ਲੈਂਦੇ ਹਨ, ਭਾਵ ਆਪਣੇ ਆਤਮਿਕ ਸਰੂਪ ਨੂੰ ਪ੍ਰਾਪਤ ਕਰ ਲੈਂਦੇ ਹਨ।

## ਗੁਰਮੁਖਿ ਕਾਰ ਕਮਾਇ; ਭਾਣਾ ਭਾਇਆ।

ਗੁਰਮੁਖ ਜਨ ਭਗਤੀ ਦੀ ਕਾਰ = ਸੇਵਾ ਕਮਾਇ = ਕਮਾਉਂਦੇ ਹਨ ਅਤੇ ਪਰਮਾਤਮਾ ਦੇ ਭਾਣਾ = ਹੁਕਮ ਨੂੰ ਭਾਇਆ = ਚੰਗਾ ਕਰ ਕੇ ਮੰਨਦੇ ਹਨ।

## ਗੁਰਮੁਖਿ ਆਪੁ ਗਵਾਇ; ਸਚਿ ਸਮਾਇਆ।

ਅਜਿਹੇ ਗੁਰਮੁਖ ਆਪਣਾ ਆਪ ਗਵਾਇ = ਗਵਾ ਕੇ ਭਾਵ ਹੰਕਾਰ ਨੂੰ ਦੂਰ ਕਰ ਕੇ ਸੱਚ ਸਰੂਪ ਪ੍ਰਭੂ ਵਿਚ ਸਮਾਇਆ = ਸਮਾ ਜਾਂਦੇ ਹਨ।

## ਸਫਲ ਜਨਮੁ ਜਗਿ ਆਇ; ਜਗਤੁ ਤਰਾਇਆ ॥੨੧॥੨੦॥

ਉਨ੍ਹਾਂ ਗੁਰਮੁਖਾਂ ਦਾ ਮਨੁੱਖ ਜਨਮ ਧਾਰਿਆ ਹੋਇਆ ਸਫਲ = ਸਹਿਤ ਫਲ ਦੇ ਹੈ, ਜੋ ਜਗਿ = ਸੰਸਾਰ ਵਿਚ ਆਇ = ਆ ਕੇ ਆਪਣੇ ਆਪ ਨੂੰ ਤਾਂ ਤਾਰਦੇ ਹੀ ਹਨ ਅਤੇ ਜਗਤ = ਸ੍ਰਿਸ਼ਟੀ ਨੂੰ ਵੀ ਤਰਾਇਆ = ਤਾਰ ਦਿੰਦੇ ਹਨ ॥੨੧॥੨੦॥

# ਵਾਰ ੨੧

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਮੰਗਲਾਚਰਣ, ਵਾਹਿਗੁਰੂ ਤੇ ਸਤਿਗੁਰੂ ਦੀ ਮਹਿਮਾ)**

## ਪਾਤਿਸਾਹਾ ਪਾਤਿਸਾਹੁ; ਸਤਿ ਸੁਹਾਣੀਐ।

ਪਰਮੇਸ਼ਰ ਪਾਤਸ਼ਾਹਾਂ ਦਾ ਪਾਤਿਸਾਹੁ = ਪਾਤਸ਼ਾਹ ਹੈ, ਸਤਿ ਸਰੂਪ, ਚੇਤਨ ਸਰੂਪ ਅਤੇ ਸੁਹਾਣੀਐ = ਸੋਭਾ ਵਾਲਾ ਹੈ।

## ਵਡਾ ਬੇਪਰਵਾਹੁ; ਅੰਤੁ ਨ ਜਾਣੀਐ।

ਪ੍ਰਭੂ ਵੱਡਿਆਂ ਦਾ ਵੱਡਾ ਤੇ ਬੇਪਰਵਾਹੁ = ਬੇਫ਼ਿਕਰ ਹੈ ਅਤੇ ਜਿਸ ਦਾ ਕੋਈ ਵੀ ਅੰਤ ਨ = ਨਹੀਂ ਜਾਣੀਐ = ਜਾਣ ਸਕਦਾ।

## ਲਉਬਾਲੀ ਦਰਗਾਹ; ਆਖਿ ਵਖਾਣੀਐ।

ਪਰਮਾਤਮਾ ਦਾ ਦਰਗਾਹ = ਦਰਬਾਰ ਵੀ ਲਉਬਾਲੀ = ਬੇਪਰਵਾਹ ਹੈ, ਜਿਸ ਕਰਕੇ ਉਸ ਨੂੰ ਬੇਪਰਵਾਹ ਆਖ ਕੇ ਵਖਾਣੀਐ = ਕਥਨ ਕੀਤਾ ਜਾਂਦਾ ਹੈ।

## ਕੁਦਰਤਿ ਅਗਮ ਅਥਾਹੁ; ਚੋਜ ਵਿਡਾਣੀਐ।

ਉਸ ਦੀ ਕੁਦਰਤ = ਸ਼ਕਤੀ ਵੀ ਅਗਮ = ਗਮਤਾ ਤੋਂ ਰਹਿਤ ਹੈ, ਜਿਸ ਦਾ ਕੋਈ ਅਥਾਹੁ = ਥਾਹ ਨਹੀਂ ਪਾ ਸਕਦਾ ਹੈ ਅਤੇ ਉਸ ਦੇ ਚੋਜ = ਕੌਤਕ ਵੀ ਵਿਡਾਣੀਐ = ਅਸਚਰਜਤਾ ਵਾਲੇ ਹਨ।

## ਸਚੀ ਸਿਫਤਿ ਸਲਾਹ; ਅਕਥ ਕਹਾਣੀਐ।

ਉਸ ਦੀ ਸਿਫ਼ਤ ਸੱਚੀ ਹੈ, ਇਸ ਕਰਕੇ ਉਸ ਦੀ ਸਲਾਹ = ਸ਼ਲਾਘਾ ਕਰਦੇ ਹਨ, ਭਾਵ ਕਥਾ ਕੀਰਤਨ ਦੇ ਰੂਪ ਅੰਦਰ ਵਾਹਿਗੁਰੂ ਦੀ ਸ਼ਲਾਘਾ ਕਰਦੇ ਹਨ ਅਤੇ ਉਸ ਅਕਥ = ਕਥਨ ਤੋਂ ਰਹਿਤ ਪਰਮਾਤਮਾ ਵਡਿਆਈ ਦੀ ਕਹਾਣੀਐ = ਵਿਚਾਰ ਕਹੀ ਨਹੀਂ ਜਾ ਸਕਦੀ।

## ਸਤਿਗੁਰ ਸਚੇ ਵਾਹੁ; ਸਦ ਕੁਰਬਾਣੀਐ ॥੧॥

ਸਤਿਗੁਰੂ ਜੀ ਸੱਚੇ ਵਾਹੁ = ਵਾਹਿਗੁਰੂ ਦਾ ਸਰੂਪ ਹਨ, ਐਸੇ ਸਤਿਗੁਰਾਂ ਤੋਂ ਸਦ = ਹਮੇਸ਼ਾਂ ਕੁਰਬਾਣੀਐ = ਬਲਿਹਾਰ ਜਾਈਏ ॥੧॥

### ਪਉੜੀ ੨ (ਆਦਿ ਪੁਰਖ ਮਹਿਮਾ)

## ਬ੍ਰਹਮੇ ਬਿਸਨ ਮਹੇਸ; ਲਖ ਧਿਆਇਦੇ।

ਬ੍ਰਹਮਾ, ਬਿਸਨ = ਵਿਸ਼ਨੂੰ, ਮਹੇਸ = ਸ਼ਿਵਜੀ ਵਰਗੇ ਲੱਖਾਂ ਹੀ ਪਰਮਾਤਮਾ ਨੂੰ ਧਿਆਇਦੇ = ਧਿਆਉਂਦੇ ਹਨ।

## ਨਾਰਦ ਸਾਰਦ ਸੇਸ; ਕੀਰਤਿ ਗਾਇਦੇ।

ਨਾਰਦ ਮੁਨੀ, ਸਾਰਦ = ਸਰਸ੍ਵਤੀ, ਸੇਸ = ਸ਼ੇਸ਼ਨਾਗ ਵੀ ਸੱਚ ਸਰੂਪ ਪਰਮਾਤਮਾ ਦਾ ਕੀਰਤਿ = ਜੱਸ ਗਾਇਦੇ = ਗਾਉਂਦੇ ਹਨ।

## ਗਣ ਗੰਧਰਬ ਗਣੇਸ; ਨਾਦ ਵਜਾਇਦੇ।

ਗਣ = ਸ਼ਿਵਜੀ ਦੇ ਦਾਸ (ਨੰਦੀ, ਭ੍ਰਿੰਗੀ, ਟੋਨਾ, ਛੋਨਾ) ਤੇ ਹਾਹਾ ਹੂਹੂ ਗੰਧਰਬ = ਸਵਰਗ ਦੇ ਗਵੱਈਏ, ਗਣੇਸ਼, ਇਹ ਸਭ ਨਾਦ = ਸਾਜ਼ ਵਜਾਇਦੇ = ਵਜਾ ਕੇ ਪਰਮਾਤਮਾ ਦੇ ਗੁਣਾਂ ਨੂੰ ਗਾਉਂਦੇ ਹਨ।

## ਛਿਅ ਦਰਸਨ ਕਰਿ ਵੇਸ; ਸਾਂਗ ਬਣਾਇਦੇ।

ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬਿਪਰ) ਵੀ ਪਰਮਾਤਮਾ ਨੂੰ ਪ੍ਰਸੰਨ ਕਰਨ ਵਾਸਤੇ ਵੱਖਰੇ ਵੱਖਰੇ ਵੇਸ = ਭੇਸਾਂ ਦੀ ਸਾਂਗ = ਬਣਾਉਟ ਬਣਾ ਕੇ ਵੱਖਰੀਆਂ ਵੱਖਰੀਆਂ ਨਕਲਾਂ ਲਾਉਂਦੇ ਹਨ।

## ਗੁਰ ਚੇਲੇ ਉਪਦੇਸ; ਕਰਮ ਕਮਾਇਦੇ।

ਕੋਈ ਗੁਰ = ਗੁਰੂ ਬਣ ਕੇ ਤੇ ਕੋਈ ਚੇਲਾ ਬਣ ਕੇ ਉਪਦੇਸ਼ ਦੇ ਰਹੇ ਹਨ। ਇਸ ਪ੍ਰਕਾਰ ਉਹ ਕਰਮਾਂ ਨੂੰ ਕਮਾਇਦੇ = ਕਮਾਉਂਦੇ ਹਨ।

## ਆਦਿ ਪੁਰਖ ਆਦੇਸੁ; ਪਾਰ ਨ ਪਾਇਦੇ ॥੨॥

ਜੋ ਆਦਿ = ਸਾਰੇ ਸੰਸਾਰ ਦਾ ਮੁੱਢ ਰੂਪ ਹੈ, ਪੁਰਖ = ਵਿਆਪਕ ਹੈ, ਉਸ ਪਰਮੇਸ਼ਰ ਨੂੰ ਇਹ ਸਾਰੇ ਆਦੇਸੁ = ਨਮਸਕਾਰਾਂ ਕਰਦੇ ਹਨ, ਜਿਸ ਦਾ ਕੋਈ ਵੀ ਪਾਰ = ਪਾਰ ਉਰਾਰ ਨ = ਨਹੀਂ ਪਾਇਦੇ = ਪਾ ਸਕਦਾ, ਭਾਵ ਬੇਅੰਤ ਹੈ ॥੨॥

### ਪਉੜੀ ੩ (ਆਦਿ ਪੁਰਖ ਮਹਿਮਾ)

## ਪੀਰ ਪੈਕੰਬਰ ਹੋਇ; ਕਰਦੇ ਬੰਦਗੀ।

ਪੀਰ = ਮੁਸਲਮਾਨਾਂ ਦੇ ਗੁਰੂ, ਪੈਕੰਬਰ = ਅਕਾਸ਼ ਤੋਂ ਅੱਲਾਹ ਦਾ ਪੈਗ਼ਾਮ ਲੈ ਕੇ ਆਉਣ ਵਾਲੇ ਮੁਹੰਮਦ ਸਾਹਿਬ, ਇਬਰਾਹੀਮ ਆਦਿ ਵੀ ਪਰਮਾਤਮਾ ਦੇ ਦਾਸ ਹੋਇ = ਹੋ ਕੇ ਉਸ ਦੀ ਬੰਦਗੀ = ਭਗਤੀ ਕਰਦੇ ਹਨ।

## ਸੇਖ ਮਸਾਇਕ ਹੋਇ; ਕਰਿ ਮੁਹਿਛੰਦਗੀ।

ਸੇਖ = ਮੁਸਲਮਾਨਾਂ ਵਿਚ ਸਰਬ ਉੱਚ ਜਾਤੀ ਵਾਲੇ, ਜੋ ਹਿੰਦੂਆਂ ਤੋਂ ਮੁਸਲਮਾਨ ਹੋਏ ਹਨ ਤੇ

ਮਸਾਇਕ = ਮੁਸ਼ੱਕਤਾਂ ਕਰਨ ਵਾਲੇ ਫ਼ਕੀਰ ਲੋਕ ਇਹ ਵੀ ਪਰਮਾਤਮਾ ਦੀ ਮੁਹਿਛੰਦਗੀ = ਮੁਥਾਜੀ, ਖ਼ੁਸ਼ਾਮਦ ਕਰਿ = ਕਰਦੇ ਹਨ।

## ਗਉਸ ਕੁਤਬ ਕਈ ਲੋਇ; ਦਰ ਬਖਸੰਦਗੀ।

ਗਉਸ = ਮੁਸਲਮਾਨ ਫ਼ਕੀਰਾਂ ਦਾ ਇਕ ਖ਼ਾਸ ਦਰਜਾ, ਕੁਤਬ = ਕਿਤਾਬ ਦੇ ਰਾਹੀਂ ਚਲਾਉਣ ਵਾਲੇ ਤੇ ਉਨ੍ਹਾਂ ਦੇ ਕਈ ਲੋਇ = ਲੋਕ ਵੀ ਉਸ ਦੇ ਦਰ = ਦਰਬਾਰ ਦੀ ਬਖਸੰਦਗੀ = ਬਖ਼ਸ਼ਿਸ਼ ਪ੍ਰਾਪਤ ਕਰਦੇ ਹਨ।

## ਦਰ ਦਰਵੇਸ ਖਲੋਇ; ਮਸਤ ਮਸੰਦਗੀ।

ਪਰਮਾਤਮਾ ਦੇ ਦਰਵੇਸ = ਭਗਤ ਉਸ ਦੇ ਨਾਮ ਦੀ ਮਸਤੀ ਵਿਚ ਮਸਤ ਹੋ ਕੇ ਉਸ ਦੇ ਦਰ = ਦਰਵਾਜ਼ੇ ’ਤੇ ਖਲੋਇ = ਖੜ੍ਹ ਕੇ ਉਸ ਦੇ ਮਸੰਦਗੀ = ਸਿੰਘਾਸਨ ਦਾ ਆਸਰਾ ਤੱਕਦੇ ਹਨ।

## ਵਲੀ ਉਲਹ ਸੁਣਿ ਸੋਇ; ਕਰਨਿ ਪਸੰਦਗੀ।

(‘ਵਲੀ’ ਪੋਲਾ ਬੋਲੋ)

ਉਲਹ = ਅੱਲਾਹ ਦੇ ਵਲੀ = ਬਲ ਵਾਲੇ, ਭਾਵ ਕਰਾਮਾਤਾਂ ਵਾਲੇ ਫ਼ਕੀਰ ਵੀ ਉਸ ਦੀ ਸਿਫ਼ਤਿ-ਸਾਲਾਹ ਅਤੇ ਸੋਇ = ਸ਼ੋਭਾ ਨੂੰ ਸੁਣਿ = ਸੁਣਨਾ ਪਸੰਦਗੀ = ਪਸੰਦ ਕਰਨਿ = ਕਰਦੇ ਹਨ।

## ਦਰਗਹ ਵਿਰਲਾ ਕੋਇ; ਬਖਤ ਬਲੰਦਗੀ ॥੩॥

ਕੋਇ = ਕੋਈ ਵਿਰਲਾ ਹੀ ਬਖਤ = ਭਾਗਾਂ ਵਾਲਾ ਪਰਮਾਤਮਾ ਦੀ ਬਖ਼ਸ਼ਿਸ਼ ਦੁਆਰਾ ਉਸ ਦੇ ਦਰਗਹ = ਦਰਬਾਰ ਵਿਚ ਬਲੰਦਗੀ = ਵੱਡੇ ਭਾਗਾਂ ਵਾਲਾ ਪ੍ਰਵਾਨਨੀਕ ਹੁੰਦਾ ਹੈ ॥੩॥

### ਪਉੜੀ ੪ (ਕਾਦਰ ਦੇ ਕੀਤੇ ਨੂੰ ਨਹੀਂ ਜਾਣਦੇ)

## ਸੁਣਿ ਆਖਾਣਿ ਵਖਾਣੁ; ਆਖਿ ਵਖਾਣਿਆ।

ਪਰਮਾਤਮਾ ਦੇ ਆਖਾਣਿ = ਪ੍ਰਸੰਗਾਂ ਨੂੰ ਸੁਣ ਸੁਣ ਕੇ ਵਖਾਣੁ = ਕਥਨ ਕਰ ਕੇ ਲੋਕ ਹੋਰਨਾਂ ਨੂੰ ਉਸ ਦੇ ਸਰੂਪ ਬਾਰੇ ਆਖਿ = ਕਹਿ ਕੇ ਵਖਾਣਿਆ = ਵਖਿਆਣ ਕਰਦੇ ਹਨ।

## ਹਿੰਦੂ ਮੁਸਲਮਾਣੁ; ਨ ਸਚੁ ਸਿਞਾਣਿਆ।

ਕਈ ਅਗਿਆਨੀ ਹਿੰਦੂਆਂ ਅਤੇ ਕਈ ਅਗਿਆਨੀ ਮੁਸਲਮਾਨਾਂ ਨੇ ਗੁਰੂ ਤੋਂ ਬਗ਼ੈਰ ਉਸ ਸੱਚ ਸਰੂਪ ਪਰਮੇਸ਼ਰ ਨੂੰ ਨ = ਨਹੀਂ ਸਿਞਾਣਿਆ = ਪਛਾਣਿਆ।

## ਦਰਗਹ ਪਤਿ ਪਰਵਾਣੁ; ਮਾਣੁ ਨਿਮਾਣਿਆ।

ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਉਨ੍ਹਾਂ ਦੀ ਹੀ ਪਤਿ = ਇੱਜ਼ਤ ਪ੍ਰਵਾਨਨੀਕ ਹੁੰਦੀ ਹੈ, ਜੋ ਮਾਣੁ = ਇੱਜ਼ਤ, ਸਤਿਕਾਰ ਹੁੰਦਿਆਂ ਹੋਇਆਂ ਵੀ ਨਿਮਾਣਿਆ = ਮਾਣ ਰਹਿਤ ਰਹਿੰਦੇ ਹਨ।

## ਵੇਦ ਕਤੇਬ ਕੁਰਾਣੁ; ਨ ਆਖਰੁ ਜਾਣਿਆ।

ਹਿੰਦੂਆਂ ਦੇ ਚਾਰ ਵੇਦ (ਰਿਗ, ਸਾਮ, ਜੁਜਰ, ਅਥਰਬਣ ਵੇਦ) ਅਤੇ ਇਸਲਾਮ ਦੀਆਂ ਚਾਰ

ਕਤੇਬ = ਪੁਸਤਕਾਂ (ਤੌਰੇਤ, ਜੰਬੂਰ, ਅੰਜੀਲ ਅਤੇ ਕੁਰਾਨ) ਜੋ ਮੁਸਲਮਾਨਾਂ ਦੇ ਧਾਰਮਿਕ ਗ੍ਰੰਥ ਹਨ, ਇਨ੍ਹਾਂ ਸਭਨਾਂ ਨੇ ਵੀ ਪਰਮੇਸ਼ਰ ਦਾ ਆਖਰੁ = ਅੰਤ ਨ = ਨਹੀਂ ਜਾਣਿਆ।

## ਦੀਨ ਦੁਨੀ ਹੈਰਾਣੁ; ਚੋਜ ਵਿਡਾਣਿਆ।

ਦੁਨੀ = ਲੋਕ ਅਤੇ ਦੀਨ = ਪ੍ਰਲੋਕ ਦੇ ਜੀਵ ਪਰਮਾਤਮਾ ਦੇ ਵਿਡਾਣਿਆ = ਅਸਚਰਜ ਚੋਜ = ਕੌਤਕਾਂ ਨੂੰ ਵੇਖ ਕੇ ਹੈਰਾਣੁ = ਅਸਚਰਜ ਹੁੰਦੇ ਹਨ।

## ਕਾਦਰ ਨੋ ਕੁਰਬਾਣੁ; ਕੁਦਰਤਿ ਮਾਣਿਆ ॥੪॥

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਕਾਦਰ = ਸ੍ਰਿਸ਼ਟੀ ਰਚਣ ਵਾਲੇ ਪ੍ਰਭੂ ਨੋ = ਤੋਂ ਕੁਰਬਾਣ = ਬਲਿਹਾਰ ਜਾਈਏ, ਜੋ ਆਪਣੀ ਕੁਦਰਤਿ = ਸ਼ਕਤੀ ਦੁਆਰਾ ਆਪਣੀ ਮੌਜ ਨੂੰ ਮਾਣਿਆ = ਮਾਣਦਾ ਹੈ।

### ਪਉੜੀ ੫ (ਰਸਾਂ ਦੇ ਪਿਆਰੇ ਮਹਲ ਤੋਂ ਦੂਰ ਹਨ)

## ਲਖ ਲਖ ਰੂਪ ਸਰੂਪ; ਅਨੂਪ ਸਿਧਾਵਹੀ।

ਲੱਖਾਂ ਹੀ ਰੂਪ = ਅਕਾਰਾਂ ਵਾਲੇ, ਲੱਖਾਂ ਹੀ ਸਰੂਪ = ਸ੍ਰੇਸ਼ਟ ਰੂਪਾਂ ਵਾਲੇ ਜੋ ਅਨੂਪ = ਉਪਮਾ ਤੋਂ ਰਹਿਤ ਹਨ, ਇਹ ਸਭ ਦੁਨੀਆਂ ਤੋਂ ਸਿਧਾਵਹੀ = ਚਲੇ ਜਾ ਰਹੇ ਹਨ।

## ਰੰਗ ਬਿਰੰਗ ਸੁਰੰਗ; ਤਰੰਗ ਬਣਾਵਹੀ।

ਪਰਮੇਸ਼ਰ ਦੀ ਰਚਨਾ ਵਿਚ ਜੀਵ ਅਤੇ ਵਸਤੂਆਂ ਰੰਗ ਬਿਰੰਗੀਆਂ ਹਨ, ਕਈ ਇਕ ਰੰਗ ਦੇ ਹਨ, ਕਈ ਬਿਰੰਗ = ਮਿਸ਼ਰਤ ਰੰਗ ਵਾਲੇ ਹਨ। ਜਿਵੇਂ ਮੋਰ ਅਤੇ ਤੋਤੇ ਆਦਿ ਕਈ ਸੁਰੰਗ = ਸ੍ਰੇਸ਼ਟ ਰੰਗਾਂ ਵਾਲੇ ਹਨ, ਜੋ ਦੇਖਣ ਨੂੰ ਬਹੁਤ ਸੁੰਦਰ ਲੱਗਦੇ ਹਨ, ਕਈ ਤਰੰਗ = ਲਹਿਰਾਂ ਬਣਾਵਹੀ = ਬਣਾ ਰਹੇ ਹਨ, ਜਿਵੇਂ ਗਰੁੜ ਆਦਿਕ ਡੱਬ-ਖੜੱਬੇ।

## ਰਾਗ ਨਾਦ ਵਿਸਮਾਦ; ਗੁਣ ਨਿਧਿ ਗਾਵਹੀ।

ਕਈ ਰਾਗ ਗਾਉਂਦੇ ਹਨ, ਕਈ ਨਾਦ = ਵਾਜੇ ਵਜਾਉਂਦੇ ਹਨ ਅਤੇ ਕਈ ਵਿਸਮਾਦ = ਅਸਚਰਜ ਹੋ ਕੇ ਗੁਣਾਂ ਦੇ ਨਿਧਿ = ਖ਼ਜ਼ਾਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਗਾਵਹੀ = ਗਾਉਂਦੇ ਹਨ।

## ਰਸ ਕਸ ਲਖ ਸੁਆਦ; ਚਖਿ ਚਖਾਵਹੀ।

ਲੱਖਾਂ ਹੀ ਕਸ = ਕਸੈਲੇ, ਮਿੱਠੇ ਰਸਾਂ ਦੇ ਸੁਆਦ ਨੂੰ ਚਖਿ = ਚੱਖਦੇ ਹਨ ਅਤੇ ਹੋਰਨਾਂ ਨੂੰ ਚਖਾਵਹੀ = ਚਖਾਉਂਦੇ ਹਨ।

## ਗੰਧ ਸੁਗੰਧ ਕਰੋੜਿ; ਮਹ ਮਹਕਾਵਹੀ।

ਕਰੋੜਾਂ ਹੀ ਗੰਧ = ਖ਼ੁਸ਼ਬੂਆਂ ਅਤੇ ਸੁਗੰਧ = ਸ੍ਰੇਸ਼ਟ ਸੁਗੰਧੀਆਂ ਦੀ ਮਹ = ਮਹਿਕ ਨਾਲ ਆਪਣੇ ਆਲੇ-ਦੁਆਲੇ ਨੂੰ ਮਹਕਾਵਹੀ = ਮਹਿਕਾ ਰਹੇ ਹਨ।

## ਗੈਰ ਮਹਲਿ ਸੁਲਤਾਨ; ਮਹਲ ਨ ਪਾਵਹੀ ॥੫॥

ਅਜਿਹੇ ਲੋਕ ਗੈਰ = ਪਰਾਏ ਸੁਲਤਾਨ = ਬਾਦਸ਼ਾਹ ਦੇ ਮਹਲ ਵਿਚ ਜਾਣ ਵਾਲੇ ਕਦੇ ਵੀ ਸੱਚ ਮਹਲ = ਸਰੂਪ ਪਰਮਾਤਮਾ ਨੂੰ ਨ = ਨਹੀਂ ਪਾਵਹੀ = ਪਾ ਸਕਦੇ ॥੫॥

### ਪਉੜੀ ੬ (ਦ੍ਵੰਦਵਾਦ ਤੇ ਏਕਤਾ)

## ਸਿਵ ਸਕਤੀ ਦਾ ਮੇਲੁ; ਦੁਬਿਧਾ ਹੋਵਈ।

ਸਿਵ = ਕਲਿਆਣ ਸਰੂਪ ਪ੍ਰਭੂ ਅਤੇ ਉਸ ਦੀ ਰਚੀ ਸਕਤੀ = ਮਾਇਆ ਦਾ ਆਪਸੀ ਮੇਲ = ਸੰਜੋਗ ਹੈ। ਤੀਜਾ ਇਸ ਸ਼ਕਤੀ ਦਾ ਸਥੂਲ ਰੂਪ ਪ੍ਰਕਿਰਤੀ ਹੈ, ਜਿਨ੍ਹਾਂ ਤੋਂ ਸੰਸਾਰ ਦੀ ਕਾਰ ਚੱਲ ਰਹੀ ਹੈ, ਜੋ ਦੁਬਿਧਾ = ਦੁਚਿੱਤੇਪਣ ਵਾਲੀ ਹੋਵਈ = ਹੁੰਦੀ ਹੈ।

## ਤ੍ਰੈਗੁਣ ਮਾਇਆ ਖੇਲੁ; ਭਰਿ ਭਰਿ ਧੋਵਈ।

ਤ੍ਰੈਗੁਣ = ਤਿੰਨ ਗੁਣ (ਰਜੋ, ਤਮੋ, ਸਤੋ) ਮਾਇਆ ਦੀ ਖੇਲੁ = ਖੇਡ ਹਨ। ਸੰਸਾਰ ਦੇ ਰਜੋ ਤੇ ਤਮੋ ਬਿਰਤੀ ਵਾਲੇ ਲੋਕ ਔਗੁਣਾਂ ਦੁਆਰਾ ਆਪਣੇ ਆਪ ਨੂੰ ਭਰਦੇ ਹਨ ਅਤੇ ਸਤੋ ਗੁਣ ਵਾਲੇ ਇਨ੍ਹਾਂ ਔਗੁਣਾਂ ਨਾਲ ਭਰੇ ਹੋਇਆਂ ਨੂੰ ਨਾਮ **ਵਾ:** ਨਿਸ਼ਕਾਮ ਕਰਮਾਂ ਦੁਆਰਾ ਧੋਵਈ = ਧੋਂਦੇ ਹਨ।

## ਚਾਰਿ ਪਦਾਰਥ ਭੇਲੁ; ਹਾਰੁ ਪਰੋਵਈ।

ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਖ) ਨੂੰ ਭੇਲੁ = ਮੇਲ ਕੇ ਉਨ੍ਹਾਂ ਨੂੰ ਹਾਰ ਵਾਂਗ (ਗਲ ਵਿਚ) ਪਰੋਵਈ = ਪਰੋਂਦੇ ਹਨ, ਭਾਵ ਇਥੇ ਖ਼ੁਸ਼ ਹੁੰਦੇ ਹਨ ਤੇ ਅੰਤ ਨੂੰ ਮੁਕਤੀ ਪਾਉਂਦੇ ਹਨ।

## ਪੰਜਿ ਤਤ ਪਰਵੇਲ; ਅੰਤਿ ਵਿਗੋਵਈ।

ਕਈ ਪੰਜਾਂ ਤੱਤਾਂ (ਅਕਾਸ਼, ਹਵਾ, ਪਾਣੀ, ਅੱਗ, ਪ੍ਰਿਥਵੀ) ਤੇ ਪੱਚੀ ਪ੍ਰਕਿਰਤੀਆਂ ਦੇ ਸਰੀਰ ਵਿਚ ਵਿਸ਼ੇ-ਵਿਕਾਰਾਂ ਦੀ ਪਰਵੇਲ = ਪ੍ਰਬਲਤਾ ਵਿਚ ਫਸ ਕੇ ਆਪਣੇ ਅੰਤ ਸਮੇਂ ਨੂੰ ਵਿਗੋਵਈ = ਵਿਗਾੜ ਲੈਂਦੇ ਹਨ, ਭਾਵ ਮੁੜ ਮੁੜ ਕੇ ਜੰਮਦੇ ਮਰਦੇ ਹਨ।

## ਛਿਅ ਰੁਤਿ ਬਾਰਹ ਮਾਹ; ਹਸਿ ਹਸਿ ਰੋਵਈ।

ਕਈ ਛਿਅ = ਛੇ ਰੁੱਤਾਂ ਵਿਚ ਅਤੇ ਕਈ ਬਾਰਹ = ਬਾਰਾਂ ਮਾਹ = ਮਹੀਨਿਆਂ ਨੂੰ ਮੰਨਣ ਵਿਚ ਫਸੇ ਹੋਏ ਹਨ ਅਤੇ ਕਈ ਹੱਸ ਹੱਸ ਕੇ ਮਨੁੱਖਾ ਜਨਮ ਗਵਾ ਲੈਂਦੇ ਹਨ, ਪਰ ਅੰਤਮ ਸਮੇਂ ਰੋਵਈ = ਰੋਂਦੇ ਹਨ।

## ਰਿਧਿ ਸਿਧਿ ਨਵ ਨਿਧਿ; ਨੀਦ ਨ ਸੋਵਈ ॥੬॥

ਐਸੀ ਦੁਬਿਧਾ ਵਾਲੇ ਜੀਵ ਰਿਧਿ = ਰਿਧੀਆਂ, ਸਿਧਿ = ਸਿਧੀਆਂ ਅਤੇ ਨਵ = ਨੌਂ ਨਿਧਿ = ਨਿਧੀਆਂ ਨੂੰ ਪ੍ਰਾਪਤ ਕਰ ਕੇ ਵੀ ਸ਼ਾਂਤੀ ਦੀ ਨੀਂਦ ਨ = ਨਹੀਂ ਸੋਵਈ = ਸੌਂਦੇ ॥੬॥

### ਪਉੜੀ ੭ (ਭਾਉ ਭਗਤਿ ਬਿਨ ਸਭ ਕਰਮ ਫੋਕਟ ਹਨ)

## ਸਹਸ ਸਿਆਣਪ ਲਖ; ਕੰਮਿ ਨ ਆਵਹੀ।

ਜੇਕਰ ਸਹਸ = ਹਜ਼ਾਰਾਂ ਧਾਰਮਿਕ ਗ੍ਰੰਥਾਂ ਦੀਆਂ ਲੱਖਾਂ ਹੀ ਸਿਆਣਪ = ਜਾਣਕਾਰੀਆਂ ਹੋਣ ਤਾਂ ਭੀ ਪ੍ਰਲੋਕ ਦੇ ਰਸਤੇ ਇਨ੍ਹਾਂ ਲੱਖਾਂ ਹਜ਼ਾਰਾਂ ਸਿਆਣਪਾਂ ਵਿਚ ਇਕ ਵੀ ਕੰਮ ਨ = ਨਹੀਂ ਆਵਹੀ = ਆਉਂਦੀ **ਵਾ:** ਅੰਤ ਦੇ ਵੇਲੇ ਮੌਤ ਦੇ ਨਾਲ ਕਿਸੇ ਦੀ ਸਿਆਣਪ ਕੰਮ ਨਹੀਂ ਆਉਂਦੀ। ਜੈਸਾ ਕਿ :

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥** *(ਜਪੁ ਜੀ ਸਾਹਿਬ, ਅੰਗ ੧)*

## ਗਿਆਨ ਧਿਆਨ ਉਨਮਾਨ; ਅੰਤੁ ਨ ਪਾਵਹੀ।

ਗਿਆਨ ਦਾ ਕਥਨ ਕਰਨ ਵਾਲੇ ਗਿਆਨੀ, ਧਿਆਨ ਲਾਉਣ ਵਾਲੇ ਧਿਆਨੀ ਤੇ ਉਨਮਾਨ = ਵਿਚਾਰ ਕਰਨ ਵਾਲੇ ਵਿਚਾਰਵਾਨ ਵੀ ਪਰਮਾਤਮਾ ਦਾ ਅੰਤ ਨ = ਨਹੀਂ ਪਾਵਹੀ = ਪਾ ਸਕਦੇ।

## ਲਖ ਸਸੀ ਲਖ ਭਾਨ; ਅਹਿਨਿਸ ਧਾਵਹੀ।

( 'ਸਸੀ' ਪੋਲਾ ਬੋਲੋ; 'ਪਾਠਾਂਤ੍ਰ 'ਸਸੀਅਰ', 'ਧਜਾਵਹੀ')

ਲੱਖਾਂ ਸਸੀ = ਚੰਦਰਮਾ, ਲੱਖਾਂ ਭਾਨ = ਸੂਰਜ ਵੀ ਅਹਿਨਿਸ = ਦਿਨ-ਰਾਤ ਧਾਵਹੀ = ਦੌੜਦੇ ਰਹਿੰਦੇ ਹਨ।

## ਲਖ ਪਰਕਿਰਤ ਪਰਾਨ; ਕਰਮ ਕਮਾਵਹੀ।

ਲੱਖਾਂ ਹੀ ਪਰਕਿਰਤ = ਮਾਇਆ ਦੀ ਵਾਸਨਾ ਵਾਲੇ ਪਰਾਨ = ਪ੍ਰਾਣੀ ਯੱਗ, ਤਪ ਆਦਿ ਕਰਮ ਕਮਾਵਹੀ = ਕਮਾਉਂਦੇ ਹਨ, ਭਾਵ ਇਹ ਸਾਰੇ ਕਰਮ ਮਾਇਆ ਦੇ ਹਿਤ ਲਈ ਹੀ ਕਰਦੇ ਹਨ।

## ਲਖ ਲਖ ਗਰਬ ਗੁਮਾਨ; ਲਜ ਲਜਾਵਹੀ।

('ਲੱਜ' ਤੇ 'ਲੱਜਾਵਹੀ' ਦੋਵੇਂ ਪਦ ਕੱਸ ਕੇ ਬੋਲੋ)

ਲੱਖਾਂ ਹੀ ਮਾਇਆ ਦੇ ਗਰਬ = ਹੰਕਾਰ ਵਿਚ ਫਸੇ ਹੋਏ ਹਨ ਤੇ ਲੱਖਾਂ ਹੀ ਆਪਣੇ ਗੁਣਾਂ ਦਾ ਗੁਮਾਨ = ਹੰਕਾਰ ਕਰਦੇ ਹਨ ਅਤੇ ਲੱਖਾਂ ਹੀ ਆਪਣੇ ਕਰਮਾਂ ਕਰਕੇ ਲਜ = ਸ਼ਰਮਿੰਦੇ ਹੋ ਕੇ ਦੁਨੀਆਂ ਅੰਦਰ ਲਜਾਵਹੀ = ਸ਼ਰਮਸਾਰ ਹੋ ਰਹੇ ਹਨ।

## ਲਖ ਲਖ ਦੀਨ ਇਮਾਨ; ਤਾੜੀ ਲਾਵਹੀ।

ਲੱਖਾਂ ਹੀ ਦੀਨ = ਮਜ਼ਹਬ ਵਿਚ ਚੱਲਣ ਵਾਲੇ ਤੇ ਲੱਖਾਂ ਹੀ ਇਮਾਨ = ਧਰਮੀ ਹਨ ਅਤੇ ਲੱਖਾਂ ਹੀ ਤਾੜੀ = ਸਮਾਧੀ ਲਾਵਹੀ = ਲਾਉਣ ਵਾਲੇ ਹਨ।

## ਭਾਉ ਭਗਤਿ ਭਗਵਾਨ; ਸਚਿ ਸਮਾਵਹੀ ॥੭॥

ਪਰ ਜੋ ਜੀਵ ਭਗਵਾਨ = ਪਰਮਾਤਮਾ ਦੀ ਇਕ-ਮਨ ਹੋ ਕੇ ਭਾਉ = ਪ੍ਰੇਮਾ ਭਗਤਿ = ਭਗਤੀ ਕਰਦਾ ਹੈ, ਉਹੀ ਸੱਚ ਸਰੂਪ ਪ੍ਰਭੂ ਵਿਚ ਸਮਾਵਹੀ = ਸਮਾਉਂਦਾ ਹੈ॥੭॥

### ਪਉੜੀ ੮ (ਭਾਉ ਭਗਤਿ ਤੋਂ ਬਿਨਾਂ ਸਭ ਕਰਮ ਵਿਅਰਥ ਹਨ)

## ਲਖ ਪੀਰ ਪਾਤਿਸਾਹ; ਪਰਚੇ ਲਾਵਹੀ।

ਲੱਖਾਂ ਹੀ ਵੱਡੇ ਪੀਰ ਅਤੇ ਲੱਖਾਂ ਹੀ ਪਾਤਸ਼ਾਹੀਆਂ ਵਾਲੇ ਪਾਤਸ਼ਾਹ ਆਪਣੀਆਂ ਕਰਾਮਾਤਾਂ ਲਾਵਹੀ = ਲਾਉਣੇ ਕਰਕੇ ਲੋਕਾਂ ਨੂੰ ਪਰਚੇ = ਪਰਚਾਉਂਦੇ ਹਨ।

## ਜੋਗ ਭੋਗ ਲਖ ਰਾਹ; ਸੰਗਿ ਚਲਾਵਹੀ।

ਲੱਖਾਂ ਹੀ ਜੋਗ ਕਮਾਉਣ ਵਾਲੇ ਜੋਗੀ, ਭੋਗ ਕਮਾਉਣ ਵਾਲੇ ਭੋਗੀ ਆਪਣੇ ਲੱਖਾਂ ਹੀ ਰਾਹ = ਪੰਥ ਚਲਾ ਕੇ ਲੋਕਾਂ ਨੂੰ ਆਪਣੇ ਸੰਗਿ = ਨਾਲ ਚਲਾਵਹੀ = ਚਲਾਉਂਦੇ ਹਨ।

## ਦੀਨ ਦੁਨੀ ਅਸਗਾਹ; ਹਾਥ ਨ ਪਾਵਹੀ।

ਅਜਿਹੇ ਲੋਕ ਦੁਨੀ = ਲੋਕ ਵਿਚ ਤੇ ਦੀਨ = ਪ੍ਰਲੋਕ ਵਿਚ ਅਸਗਾਹ = ਅਗਾਧ ਪਰਮਾਤਮਾ ਦੀ ਹਾਥ = ਥਾਹ ਨ = ਨਹੀਂ ਪਾਵਹੀ = ਪਾ ਸਕਦੇ, ਕਿਉਂਕਿ ਪਰਮਾਤਮਾ ਆਦਿ ਤੇ ਅੰਤ ਤੋਂ ਰਹਿਤ ਹੈ।

## ਕਟਕ ਮੁਰੀਦ ਪਨਾਹ; ਸੇਵ ਕਮਾਵਹੀ।

ਉਨ੍ਹਾਂ ਵੱਡੇ ਪੀਰਾਂ ਦੇ ਮੁਰੀਦ = ਸੇਵਕਾਂ ਦੀਆਂ ਕਟਕ = ਫ਼ੌਜਾਂ ਉਨ੍ਹਾਂ ਦੀ ਪਨਾਹ = ਸ਼ਰਨ ਵਿਚ ਰਹਿੰਦੀਆਂ ਹਨ ਤੇ ਵੱਡੇ ਪੀਰਾਂ ਦੇ ਹੁਕਮ ਅਨੁਸਾਰ ਸੇਵ = ਟਹਿਲ ਕਮਾਵਹੀ = ਕਮਾਉਂਦੀਆਂ ਹਨ।

## ਅੰਤਿ ਨ ਸਿਫਤਿ ਸਲਾਹ; ਆਖਿ ਸੁਣਾਵਹੀ।

ਉਹ ਲੋਕਾਂ ਨੂੰ ਆਖ ਆਖ ਕੇ ਸੁਣਾਵਹੀ = ਸੁਣਾ ਰਹੇ ਹਨ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦਾ ਕੋਈ ਅੰਤ ਨ = ਨਹੀਂ ਹੈ।

## ਲਉਬਾਲੀ ਦਰਗਾਹ; ਖੜੇ ਧਿਆਵਹੀ ॥੮॥

ਕਈ ਲਉਬਾਲੀ = ਬੇਪਰਵਾਹ ਪਰਮਾਤਮਾ ਦੇ ਦਰਗਾਹ = ਦਰਬਾਰ ਵਿਚ ਖੜੇ = ਸਮਾਹਿਤ ਚਿੱਤ ਹੋ ਕੇ ਉਸ ਨੂੰ ਧਿਆਵਹੀ = ਧਿਆ ਰਹੇ ਹਨ, ਪਰ ਪਿਛਲੇ ਸਿਧਾਂਤ ਅਨੁਸਾਰ ਭਾਈ ਸਾਹਿਬ ਜੀ ਪ੍ਰੇਮਾ-ਭਗਤੀ ਨੂੰ ਵੱਡੀ ਦਰਸਾ ਰਹੇ ਹਨ ॥੮॥

### ਪਉੜੀ ੯ (ਪਿਛਲੇ ਸਿਧਾਂਤ ਅਨੁਸਾਰ)

## ਲਖ ਸਾਹਿਬ ਸਿਰਦਾਰ; ਆਵਣ ਜਾਵਣੇ।

ਲੱਖਾਂ ਹੀ ਸਾਹਿਬ = ਵੱਡੇ ਮਾਲਕ ਅਤੇ ਲੱਖਾਂ ਹੀ ਸਿਰਦਾਰ = ਸਰਦਾਰ ਭਾਵ ਅਮੀਰ ਲੋਕ ਦੁਨੀਆਂ ਵਿਚ ਜਨਮ ਧਾਰ ਕੇ ਆਵਣ = ਆਉਂਦੇ ਹਨ ਅਤੇ ਅੰਤ ਨੂੰ ਮਰ ਕੇ ਚਲੇ ਜਾਵਣੇ = ਜਾਂਦੇ ਹਨ।

## ਲਖ ਵਡੇ ਦਰਬਾਰ; ਬਣਤ ਬਣਾਵਣੇ।

ਲੱਖਾਂ ਹੀ ਵਡੇ = ਵੱਡੀਆਂ ਦਰਬਾਰ = ਕਚਹਿਰੀਆਂ ਲਾਉਣ ਵਾਲੇ ਰਈਸ ਲੋਕ ਅਨੇਕ ਪ੍ਰਕਾਰ ਦੀਆਂ ਬਣਤ = ਬਣਾਵਟਾਂ ਬਣਾਵਣੇ = ਬਣਾਉਣ ਵਾਲੇ ਹਨ।

## ਦਰਬ ਭਰੇ ਭੰਡਾਰ; ਗਣਤ ਗਣਾਵਣੇ।

ਜਿਨ੍ਹਾਂ ਦੇ ਦਰਬ = ਧਨ ਦੇ ਭੰਡਾਰ = ਖ਼ਜ਼ਾਨੇ ਭਰੇ ਹੋਏ ਹਨ, ਉਹ ਇਨ੍ਹਾਂ ਦੀ ਗਣਤ = ਗਿਣਤੀ ਹੀ ਗਣਾਵਣੇ = ਗਣਾਉਂਦੇ ਰਹਿੰਦੇ ਹਨ।

## ਪਰਵਾਰੈ ਸਾਧਾਰ; ਬਿਰਦ ਸਦਾਵਣੇ।

ਲੱਖਾਂ ਹੀ ਪਰਵਾਰੈ = ਪਰਿਵਾਰ ਨੂੰ ਸਾਧਾਰ = ਸੁਧਾਰਨ ਵਾਲੇ ਇਸ ਗੱਲ ਲਈ ਆਪਣੇ ਆਪ ਨੂੰ ਬਿਰਦ = ਲਾਜ ਰੱਖਣ ਵਾਲੇ ਸਦਾਵਣੇ = ਸਦਵਾਉਂਦੇ ਹਨ।

## ਲੋਭ ਮੋਹ ਅਹੰਕਾਰ; ਧੋਹ ਕਮਾਵਣੇ।

ਕਈ ਲੋਭ = ਲਾਲਚ ਦੇ ਵੱਸ ਹੋ ਕੇ, ਕਈ ਮੋਹ ਅਤੇ ਅਹੰਕਾਰ = ਹੰਕਾਰ ਦੇ ਵੱਸ ਹੋ ਕੇ ਅਤੇ ਧੋਹ = ਧੋਖੇ ਦੁਆਰਾ ਧਨ ਨੂੰ ਕਮਾਵਣੇ = ਕਮਾਉਂਦੇ ਹਨ।

## ਕਰਦੇ ਚਾਰਿ ਵੀਚਾਰਿ; ਦਹਦਿਸਿ ਧਾਵਣੇ।

ਕਈ ਚਾਰਿ = ਸੁੰਦਰ ਵਿਚਾਰਾਂ ਕਰਨ ਵਾਲੇ ਹਨ, ਪਰ ਫਿਰ ਵੀ ਪਦਾਰਥਾਂ ਦੀ ਪ੍ਰਾਪਤੀ ਲਈ ਦਹਦਿਸਿ = ਦਸੇ ਦਿਸ਼ਾਵਾਂ ਵਿਚ ਧਾਵਣੇ = ਦੌੜਦੇ ਫਿਰਦੇ ਹਨ।

## ਲਖ ਲਖ ਬਜਰ ਕਵਾਰ; ਮਨ ਪਰਚਾਵਣੇ ॥੯॥

(ਪਾਠਾਂਤ੍ਰ 'ਬੁਜਰਕਵਾਰ')

ਲੱਖਾਂ ਹੀ ਜੀਵਾਂ ਨੂੰ ਪੰਜ ਕੋਸ਼ਾਂ ਰੂਪ ਬਜਰ = ਕਰੜੇ ਪੱਥਰ ਦੀ ਨਿਆਈਂ ਕਵਾਰ = ਤਖ਼ਤੇ ਲੱਗੇ ਹੋਏ ਹਨ **ਵਾ:** ਲੱਖਾਂ ਹੀ ਜੀਵਾਂ ਨੂੰ ਆਸ, ਅੰਦੇਸਾ ਰੂਪ ਕਰੜੇ ਤਖ਼ਤੇ ਲੱਗੇ ਹੋਏ ਹਨ, ਤਖ਼ਤੇ ਖੁੱਲ੍ਹਦੇ ਨਹੀਂ **ਵਾ:** ਲੱਖਾਂ ਹੀ ਲੱਖਾਂ ਬੁਜਰਕਵਾਰ = ਬਜ਼ੁਰਗੀਆਂ ਕਰਨ ਵਾਲੇ ਬਜ਼ੁਰਗ ਹਨ ਭਾਵ ਆਪਣੇ ਆਪ ਨੂੰ ਵੱਡੇ ਕਹਾਉਂਦੇ ਹਨ, ਪਰ ਫਿਰ ਵੀ ਮਨ ਨੂੰ ਪਦਾਰਥਾਂ ਵਿਚ ਪਰਚਾਵਣੇ = ਪਰਚਾਉਣਾ ਕਰਦੇ ਹਨ ॥੯॥

### ਪਉੜੀ ੧੦ (ਭਾਉ ਭਗਤਿ ਤੋਂ ਛੁੱਟ ਹੋਰ ਪਰਚੇ)

## ਲਖ ਦਾਤੇ ਦਾਤਾਰ; ਮੰਗਿ ਮੰਗਿ ਦੇਵਹੀ।

ਲੱਖਾਂ ਹੀ ਦਾਤਾਰ = ਦਾਤਾਂ ਦੇਣ ਵਾਲੇ ਦਾਤੇ ਹਨ, ਜੋ ਪਰਮੇਸ਼ਰ ਤੋਂ ਮੰਗ ਮੰਗ ਕੇ ਲੋਕਾਂ ਨੂੰ ਦੇਵਹੀ = ਦਿੰਦੇ ਹਨ।

## ਅਉਤਰਿ ਲਖ ਅਵਤਾਰ; ਕਾਰ ਕਰੇਵਹੀ।

ਲੱਖਾਂ ਹੀ ਅਉਤਰਿ = ਅਵਤਾਰ ਧਾਰ ਕੇ ਆਉਣ ਵਾਲੇ ਅਵਤਾਰ ਸੰਸਾਰ ਅੰਦਰ ਪਰਮਾਤਮਾ ਦੇ ਹੁਕਮ ਅਨੁਸਾਰ ਲੋਕਾਂ ਦੇ ਭਲੇ ਲਈ ਕਾਰ = ਕੰਮ ਕਰੇਵਹੀ = ਕਰਦੇ ਹਨ।

## ਅੰਤ ਨ ਪਾਰਾਵਾਰੁ; ਖੇਵਟ ਖੇਵਹੀ।

ਸੰਸਾਰ ਵਿਚ ਆ ਕੇ ਅਵਤਾਰ ਸੰਸਾਰ-ਸਮੁੰਦਰ ਦੀ ਬੇੜੀ ਵਿਚ ਲੋਕਾਂ ਨੂੰ ਪਾਰ ਕਰਨ ਲਈ ਖੇਵਟ = ਮਲਾਹ ਰੂਪ ਹੋ ਕੇ ਖੇਵਹੀ = ਚੱਪੂ ਲਾਉਂਦੇ ਹਨ, ਪਰ ਫਿਰ ਵੀ ਪਰਮੇਸ਼ਰ ਦੇ ਪਾਰਾਵਾਰ = ਪਾਰ-ਉਰਾਰ ਦਾ ਅੰਤ ਨ = ਨਹੀਂ ਪਾ ਸਕਦੇ।

## ਵੀਚਾਰੀ ਵੀਚਾਰਿ; ਭੇਤੁ ਨ ਦੇਵਹੀ।

ਵਿਚਾਰ ਵਾਲੇ ਜੋ ਧਰਮ ਦੀਆਂ ਪੁਸਤਕਾਂ ਨੂੰ ਵੀਚਾਰੀ = ਵਿਚਾਰਦੇ ਹਨ, ਉਹ ਵੀ ਪਰਮਾਤਮਾ ਦਾ ਭੇਤ = ਭੇਦ ਨ = ਨਹੀਂ ਦੇਵਹੀ = ਦੇ ਸਕਦੇ ਭਾਵ ਉਹ ਬੇਅੰਤ ਹੈ।

## ਕਰਤੂਤੀ ਆਚਾਰਿ ਕਰਿ; ਜਸ ਲੇਵਹੀ।

ਆਚਾਰਿ = ਸ੍ਰੇਸ਼ਟ ਆਚਰਣ ਵਾਲੇ ਚੰਗੇ ਕਰਤੂਤੀ = ਕਰਮ ਕਰਿ = ਕਰ ਕੇ ਸੰਸਾਰ ਦੇ ਲੋਕਾਂ ਤੋਂ ਜਸ = ਵਡਿਆਈ ਲੇਵਹੀ = ਲੈਂਦੇ ਹਨ।

## ਲਖ ਲਖ ਜੇਵਣਹਾਰ; ਜੇਵਣ ਜੇਵਹੀ।

ਲੱਖਾਂ ਹੀ ਜੇਵਣਹਾਰ = ਰਸੋਈਏ ਭਾਵ ਭੋਜਨ ਬਣਾਉਣ ਵਾਲੇ ਜੇਵਣ = ਰਸੋਈ ਵਿਚ ਭੋਜਨ ਬਣਾ ਕੇ ਲੱਖਾਂ ਹੀ ਲੋਕਾਂ ਨੂੰ ਜੇਵਹੀ = ਖਵਾਉਂਦੇ ਹਨ।

## ਲਖ ਦਰਗਹ ਦਰਬਾਰ; ਸੇਵਕ ਸੇਵਹੀ ॥੧੦॥

ਲੱਖਾਂ ਹੀ ਪਰਮਾਤਮਾ ਦੇ ਦਰਗਹ = ਦਰਬਾਰ ਦੇ ਸੇਵਕ ਦਰਬਾਰ ਵਿਚ ਰਹਿ ਕੇ ਉਸ ਦੇ ਹੁਕਮ ਅਨੁਸਾਰ ਹੋ ਕੇ ਸੇਵਹੀ = ਸੇਵਾ ਕਰਦੇ ਹਨ ॥੧੦॥

### ਪਉੜੀ ੧੧ (ਭਾਉ ਭਗਤਿ ਤੋਂ ਛੁੱਟ ਹੋਰ ਪਰਚੇ ਵਿਅਰਥ ਹਨ)

## ਸੂਰ ਵੀਰ ਵਰੀਆਮ; ਜੋਰੁ ਜਣਾਵਹੀ।

ਸੂਰ = ਸੂਰਮੇ ਭਾਵ ਰਥੀ ਵੀਰ = ਮਹਾਂਰਥੀ ਤੇ ਵਰੀਆਮ = ਬਹਾਦਰੀ ਵਾਲੇ ਅਤਰਥੀ ਆਪੋ-ਆਪਣੇ ਜੋਰੁ = ਬਲ ਨੂੰ ਜਣਾਵਹੀ = ਜਣਾਉਂਦੇ ਹਨ।

***ਨੋਟ :*** ਰਥੀ = ਸੌ ਜਾਂ ਹਜ਼ਾਰ ਦਾ ਮੁਕਾਬਲਾ ਕਰਨ ਵਾਲਾ, ਮਹਾਂਰਥੀ = ਦਸ ਹਜ਼ਾਰ ਦਾ ਮੁਕਾਬਲਾ ਕਰਨ ਵਾਲਾ, ਅਤਰਥੀ = ਲੱਖਾਂ ਦਾ ਮੁਕਾਬਲਾ ਕਰਨ ਵਾਲਾ। ਜੈਸਾ ਕਿ :

**ਤਿਥੈ ਜੋਧ ਮਹਾਬਲ ਸੂਰ ॥** *(ਜਪੁ ਜੀ ਸਾਹਿਬ, ਅੰਗ ੮)*

## ਸੁਣਿ ਸੁਣਿ ਸੁਰਤੇ ਲਖ; ਆਖਿ ਸੁਣਾਵਹੀ।

ਲੱਖਾਂ ਹੀ ਸੁਰਤੇ = ਸਰੋਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਨੂੰ ਸੁਣ ਸੁਣ ਕੇ ਅੱਗੇ ਲੱਖਾਂ ਹੀ ਸੁਣਨ ਵਾਲਿਆਂ ਨੂੰ ਪਰਮਾਤਮਾ ਦੀ ਸਿਫ਼ਤਿ ਆਖ ਕੇ ਸੁਣਾਵਹੀ = ਸੁਣਾਉਂਦੇ ਹਨ।

## ਖੋਜੀ ਖੋਜਨਿ ਖੋਜਿ; ਦਹਿਦਿਸਿ ਧਾਵਹੀ।

ਲੱਖਾਂ ਹੀ ਖੋਜੀ = ਖੋਜ ਕਰਨ ਵਾਲੇ ਪਰਮਾਤਮਾ ਨੂੰ ਖੋਜਨਿ = ਲੱਭਣ ਲਈ ਦਹਿਦਿਸਿ = ਦਸੇ ਦਿਸ਼ਾਵਾਂ ਵਿਚ ਖੋਜ ਵਾਸਤੇ ਧਾਵਹੀ = ਦੌੜਦੇ ਫਿਰਦੇ ਹਨ।

## ਚਿਰ ਜੀਵੈ ਲਖ ਹੋਇ; ਨ ਓੜਕੁ ਪਾਵਹੀ।

ਲੱਖਾਂ ਹੀ ਚਿਰ ਜੀਵੈ = ਚਿਰੰਜੀਵੀ ਭਾਵ ਲੰਬੀ ਉਮਰ ਹੰਢਾਉਣ ਵਾਲੇ ਹੋਏ ਹਨ, ਪਰ ਇੰਨੀ ਉਮਰ ਹੰਢਾਉਣ ਦੇ ਬਾਵਜੂਦ ਵੀ ਪਰਮਾਤਮਾ ਦੇ ਓੜਕੁ = ਅੰਤ ਨੂੰ ਨ = ਨਹੀਂ ਪਾਵਹੀ = ਪਾ ਸਕੇ, ਕਿਉਂਕਿ ਉਹ ਬੇਅੰਤ ਹੈ। ਜੈਸਾ ਕਿ :

**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥** *(ਜਪੁ ਜੀ ਸਾਹਿਬ, ਅੰਗ ੫)*

## ਖਰੇ ਸਿਆਣੇ ਹੋਇ; ਨ ਮਨੁ ਸਮਝਾਵਹੀ।

ਸੰਸਾਰ ਉੱਤੇ ਖਰੇ = ਬਹੁਤ ਸਿਆਣੇ ਵੀ ਹੋਏ ਹਨ, ਪਰ ਫਿਰ ਵੀ ਆਪਣੇ ਮਨ ਨੂੰ ਨ = ਨਹੀਂ ਸਮਝਾਵਹੀ = ਸਮਝਾ ਸਕੇ।

## ਲਉਬਾਲੀ ਦਰਗਾਹ; ਚੋਟਾਂ ਖਾਵਹੀ ॥੧੧॥

ਅਜਿਹੇ ਲੋਕ ਸਦਾ ਹੀ ਲਉਬਾਲੀ = ਬੇਪਰਵਾਹ ਪਰਮਾਤਮਾ ਦੇ ਦਰਗਾਹ = ਦਰਬਾਰ ਵਿਚ ਚੋਟਾਂ = ਸੱਟਾਂ ਖਾਵਹੀ = ਖਾਂਦੇ ਹਨ ॥੧੧॥

### ਪਉੜੀ ੧੨ (ਖ਼ੁਦੀ ਦੇ ਦੁੱਖ, ਸਬਰ ਦੇ ਸੁੱਖ)

## ਹਿਕਮਤਿ ਲਖ ਹਕੀਮ; ਚਲਿਤ ਬਣਾਵਹੀ।

ਲੱਖਾਂ ਹੀ ਹਕੀਮ = ਵੈਦ ਆਪਣੀ ਹਿਕਮਤ = ਹਕੀਮੀ ਦੁਆਰਾ ਲੋਕਾਂ ਦੇ ਇਲਾਜ ਲਈ ਅਨੇਕਾਂ ਚਲਿਤ ਭਾਵ ਚੰਗੇ ਨੁਸਖ਼ੇ ਜਾਂ ਇਲਾਜ ਲਈ ਦਵਾਈ ਬਣਾਵਹੀ = ਬਣਾਉਂਦੇ ਹਨ।

## ਆਕਲ ਹੋਇ ਫਹੀਮ; ਮਤੇ ਮਤਾਵਹੀ।

('ਮਤੇ' ਪੋਲਾ ਬੋਲੋ)

ਕਈ ਆਕਲ = ਬੁੱਧੀਮਾਨ, ਵਿਦਵਾਨ ਅਤੇ ਫਹੀਮ = ਚੰਗੀ ਸਮਝ ਵਾਲੇ ਹੋਇ = ਹੋਏ ਹਨ ਜੋ ਅਨੇਕਾਂ ਤਰ੍ਹਾਂ ਦੀਆਂ ਮਤੇ = ਸਲਾਹਾਂ ਮਤਾਵਹੀ = ਪਕਾਉਂਦੇ ਹਨ ਕਿ ਰਾਜ ਦੀ ਉੱਨਤੀ ਕਿਵੇਂ ਹੋਵੇ ?

## ਗਾਫਲ ਹੋਇ ਗਨੀਮ; ਵਾਦ ਵਧਾਵਹੀ।

ਕਈ ਗਨੀਮ = ਦੁਸ਼ਮਣ ਗਾਫਲ = ਬੇਫ਼ਿਕਰੇ ਹੋ ਕੇ ਹੰਕਾਰ ਬਿਰਤੀ ਦੁਆਰਾ ਵਾਦ = ਝਗੜੇ ਵਧਾਵਹੀ = ਵਧਾਉਂਦੇ ਹਨ।

## ਲੜਿ ਲੜਿ ਕਰਨਿ ਮੁਹੀਮ; ਆਪੁ ਜਣਾਵਹੀ।

ਕਈ ਯੁੱਧ ਵਿਚ ਮੁਹੀਮ = ਦੁਸ਼ਮਣ ਨੂੰ ਫ਼ਤਹਿ ਕਰਨ ਲਈ ਲੜ ਲੜ ਕੇ ਆਪਣਾ ਆਪ ਜਣਾਵਹੀ = ਜਣਾਉਂਦੇ ਹਨ।

## ਹੋਇ ਜਦੀਦ ਕਦੀਮ; ਨ ਖੁਦੀ ਮਿਟਾਵਹੀ।

('ਖੁਦੀ' ਪੋਲਾ ਬੋਲੋ)

ਕਈ ਕਦੀਮ = ਪੁਰਾਣੀ ਜਦੀਦ = ਜ਼ਿੱਦ ਵਾਲੇ ਹੋ ਕੇ ਸਾਰੀ ਜ਼ਿੰਦਗੀ ਆਪਣੇ ਖੁਦੀ = ਹੰਕਾਰ ਨੂੰ ਨ = ਨਹੀਂ ਮਿਟਾਵਹੀ = ਮਿਟਾਉਂਦੇ।

## ਸਾਬਰ ਹੋਇ ਹਲੀਮ; ਆਪ ਗਵਾਵਹੀ ॥੧੨॥

ਪਰ ਜੋ ਸਾਬਰ = ਸੰਤੋਖੀ ਸੁਭਾਅ ਵਾਲੇ ਅਤੇ ਹਲੀਮ = ਸਹਿਨਸ਼ੀਲਤਾ ਵਾਲੇ ਹੁੰਦੇ ਹਨ, ਉਹ ਆਪਣਾ ਆਪ ਗਵਾਵਹੀ = ਗਵਾ ਲੈਂਦੇ ਹਨ ਭਾਵ ਆਪਣੇ ਹੰਕਾਰ ਨੂੰ ਮੇਟ ਲੈਂਦੇ ਹਨ ॥੧੨॥

### ਪਉੜੀ ੧੩ (ਦਰਵੇਸ਼ ਉਹ ਹਨ, ਜੋ ਆਪਾ ਨਹੀਂ ਜਣਾਉਂਦੇ)

## ਲਖ ਲਖ ਪੀਰ ਮੁਰੀਦ; ਮੇਲ ਮਿਲਾਵਹੀ।

ਲੱਖਾਂ ਪੀਰ ਆਪਣੇ ਲੱਖਾਂ ਮੁਰੀਦ = ਸੇਵਕਾਂ ਦੇ ਮੇਲ ਨੂੰ ਮਿਲਾਵਹੀ = ਮਿਲਾਉਂਦੇ ਹਨ ਭਾਵ ਉਨ੍ਹਾਂ ਨੂੰ ਇਕੱਠੇ ਕਰਦੇ ਹਨ।

## ਸੁਹਦੇ ਲਖ ਸਹੀਦ; ਜਾਰਤ ਲਾਵਹੀ।

ਲੱਖਾਂ ਹੀ ਸੁਹਦੇ = ਗ਼ਰੀਬ ਤੇ ਮਜ਼ਲੂਮ ਲੋਕ ਸ਼ਹੀਦਾਂ (ਧਰਮ ਵਾਸਤੇ ਆਪਾ ਵਾਰਨ ਵਾਲਾ, ਜਿਵੇਂ ਹਸਨ ਹੁਸੈਨ) ਦੀਆਂ ਕਬਰਾਂ 'ਤੇ ਜਾਰਤ = ਯਾਤਰਾ ਕਰਦੇ ਹਨ ਅਤੇ ਮੇਲੇ ਲਾਵਹੀ = ਲਾਉਂਦੇ ਹਨ।

## ਲਖ ਰੋਜੇ ਲਖ ਈਦ; ਨਿਵਾਜ ਕਰਾਵਹੀ।

('ਰੋਜੇ' ਕੱਸ ਕੇ ਬੋਲੋ)

ਲੱਖਾਂ ਹੀ ਮੁਸਲਮਾਨ ਰੋਜ਼ੇ ਰੱਖਦੇ ਹਨ, ਜਿਸ ਵਿਚ ਤੀਹ (੩੦) ਦਿਨ ਭੁੱਖੇ ਰਹਿੰਦੇ ਹਨ ਤੇ ਲੱਖਾਂ ਹੀ ਈਦ ਦੇ ਸਮੇਂ ਨਿਵਾਜ ਕਰਾਵਹੀ = ਕਰਦੇ ਹਨ, ਜਿਸ ਸਮੇਂ ਰੋਜ਼ਿਆਂ ਦੇ ੩੦ ਦਿਨ ਪੂਰੇ ਹੋ ਜਾਂਦੇ ਹਨ, ਉਦੋਂ ਦੂਜ ਦਾ ਚੰਦਰਮਾ ਦੇਖ ਕੇ ਰੋਜ਼ੇ ਖੋਲ੍ਹਦੇ ਹਨ, ਜਿਸ ਨੂੰ ਈਦ ਕਹਿੰਦੇ ਹਨ।

## ਕਰਿ ਕਰਿ ਗੁਫਤ ਸੁਨੀਦ; ਮਨ ਪਰਚਾਵਹੀ।

ਲੱਖਾਂ ਹੀ ਆਪਸ ਵਿਚ ਗੁਫਤ = ਕਹਿਣਾ ਸੁਨੀਦ = ਸੁਣਨਾ **ਵਾ:** ਗੁਫਤ ਸੁਨੀਦ = ਪ੍ਰਸ਼ਨ-ਉੱਤਰ ਕਰ ਕਰ ਕੇ ਆਪਣੇ ਮਨ ਨੂੰ ਪਰਚਾਵਹੀ = ਪਰਚਾਉਂਦੇ ਹਨ।

## ਹੁਜਰੇ ਕੁਲਫ ਕੁਲੀਦ; ਜੁਹਦ ਕਮਾਵਹੀ।

ਹੁਜਰੇ = ਜੋ ਮਸੀਤ ਦੇ ਪੱਛਮ ਵਾਲੇ ਪਾਸੇ ਡਾਟ ਹੁੰਦੀ ਹੈ, ਉਸ ਉੱਤਮ ਕੋਠੜੀ ਵਿਚ ਬੈਠ ਕੇ ਕਾਜ਼ੀ ਕੁਰਾਨ ਦੀਆਂ ਆਇਤਾਂ ਪੜ੍ਹ ਕੇ ਸੁਣਾਉਂਦੇ ਹਨ। ਉਸ ਥਾਂ ਨੂੰ ਬੰਦਗੀ ਕਰਨ ਲਈ ਉੱਤਮ ਮੰਨਦੇ ਹਨ, ਇਸ ਪ੍ਰਕਾਰ ਦਸਵਾਂ ਦੁਆਰ ਉੱਤਮ ਹੁਜਰਾ ਭਾਵ ਕੋਠੜੀ ਹੈ ਅਤੇ ਇਸ ਨੂੰ ਛੇ ਚੱਕਰਾਂ ਦਾ ਕੁਲਫ = ਜਿੰਦਰਾ ਲੱਗਾ ਹੋਇਆ ਹੈ, ਜਿਸ ਨੂੰ ਖੋਲ੍ਹਣ ਵਾਸਤੇ ਪ੍ਰਾਣਾਯਾਮ ਰੂਪੀ ਕੁਲੀਦ = ਕੁੰਜੀ ਹੈ। ਇਸ ਵਾਸਤੇ ਜਪਾਂ, ਤਪਾਂ ਦੀ ਜੁਹਦ = ਮਿਹਨਤ ਕਮਾਵਹੀ = ਕਮਾਉਂਦੇ ਹਨ ਕਿ ਦਸਮ ਦੁਆਰ ਖੁੱਲ੍ਹ ਜਾਵੇ **ਵਾ:** ਪਰਮੇਸ਼ਰ ਦੀ ਜੋ ਉੱਤਮ ਭਗਤੀ ਰੂਪ ਹੁਜਰਾ ਭਾਵ ਕੋਠੜੀ ਹੈ, ਇਸ ਭਗਤੀ ਨੂੰ ਕਰਨ ਵਾਲੇ ਪੁਰਖ ਭਗਤੀ ਰੂਪੀ ਕੁਲੀਦ = ਕੁੰਜੀ ਦੁਆਰਾ ਅਗਿਆਨ ਰੂਪੀ ਕੁਲਫ = ਜਿੰਦਰੇ ਨੂੰ ਖੋਲ੍ਹ ਲੈਂਦੇ ਹਨ। ਇਹ ਜੁਹਦ = ਮਿਹਨਤਾਂ ਕਮਾਉਂਦੇ ਹਨ **ਅਥਵਾ** ਜੋ ਤੁਰੀਆ ਪਦ ਰੂਪੀ ਉੱਦਮ ਕੋਠੜੀ ਹੈ, ਇਸ ਦੀ ਪ੍ਰਾਪਤੀ ਵਾਲੇ ਪੁਰਖ ਬ੍ਰਹਮ ਵਿੱਦਿਆ ਰੂਪੀ ਕੁੰਜੀ ਗੁਰੂ ਕੋਲੋਂ ਲੈ ਕੇ ਅਗਿਆਨ ਦਾ ਜਿੰਦਰਾ ਖੋਲ੍ਹ ਲੈਂਦੇ ਹਨ। ਇਸ ਤਰ੍ਹਾਂ ਮਿਹਨਤਾਂ ਕਮਾਉਂਦੇ ਹਨ ਤੇ ਜੀਵਨ ਮੁਕਤੀ ਦੇ ਅਨੰਦ ਨੂੰ ਮਾਣਦੇ ਹਨ। ਜੈਸਾ ਕਿ :

**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥**

*(ਮਾਝ ਮ: ੩, ਅੰਗ ੧੨੪)*

## ਦਰਿ ਦਰਵੇਸ ਰਸੀਦ; ਨ ਆਪ ਜਣਾਵਹੀ ॥੧੩॥

ਐਸੇ ਦਰਵੇਸ = ਭਗਤ, ਫ਼ਕੀਰ ਪਰਮਾਤਮਾ ਦੇ ਦਰਿ = ਦਰਬਾਰ ਵਿਚ ਰਸੀਦ = ਪਹੁੰਚ ਕੇ ਵੀ ਆਪਣਾ ਆਪ ਨ = ਨਹੀਂ ਜਣਾਵਹੀ = ਜਣਾਉਂਦੇ, ਨਿਮਰਤਾ ਵਿਚ ਰਹਿੰਦੇ ਹਨ ॥੧੩॥

### ਪਉੜੀ ੧੪ (ਦੁਨੀਆਂਦਾਰ ਡਰਾਵਣੇ ਹਨ)

## ਉਚੇ ਮਹਲ ਉਸਾਰਿ; ਵਿਛਾਇ ਵਿਛਾਵਣੇ।

ਜਿਹੜੇ ਲੋਕ ਉੱਚੇ ਮਹਿਲ ਉਸਾਰਿ = ਬਣਾਉਂਦੇ ਹਨ, ਉਹ ਆਪਣੇ ਮਹਿਲਾਂ ਦੇ ਅੰਦਰ ਵਿਛਾਵਣੇ = ਦਰੀਆਂ, ਗਲੀਚੇ ਆਦਿਕ ਸੁਖ ਆਰਾਮ ਵਾਸਤੇ ਵਿਛਾਉਣੇ ਵਿਛਾਏ = ਵਿਛਾਉਂਦੇ ਹਨ।

## ਵਡੇ ਦੁਨੀਆਦਾਰ; ਨਾਉ ਗਣਾਵਣੇ।

ਕਈ ਆਪਣੇ ਆਪ ਨੂੰ ਵੱਡੇ ਦੁਨੀਆਦਾਰ = ਮਾਇਆਧਾਰੀ ਅਖਵਾਉਂਦੇ ਹਨ, ਭਾਵ ਲੱਖਾਂ ਪਤੀ, ਕਰੋੜਾਂ ਪਤੀ ਅਖਵਾਉਂਦੇ ਹਨ ਅਤੇ ਦੁਨੀਆਂ ਅੰਦਰ ਆਪਣਾ ਨਾਉ = ਨਾਮ ਗਣਾਵਣੇ = ਗਣਾਉਂਦੇ ਹਨ, ਭਾਵ ਆਪਣੇ ਅਮੀਰ ਹੋਣ ਦਾ ਦਾਅਵਾ ਕਰਦੇ ਹਨ।

## ਕਰਿ ਗੜ ਕੋਟ ਹਜਾਰ; ਰਾਜ ਕਮਾਵਣੇ।

(‘ਗੜ੍ਹ’ ਭਾਰਾ ਬੋਲੋ)

ਕਈ ਹਜ਼ਾਰਾਂ ਗੜ = ਕਿਲ੍ਹੇ ਤੇ ਉਨ੍ਹਾਂ ਦੇ ਆਲੇ-ਦੁਆਲੇ ਕੋਟ = ਸ਼ਫੀਲਾਂ, ਕੰਧਾਂ ਬਣਾ ਲੈਂਦੇ ਹਨ ਅਤੇ ਉਨ੍ਹਾਂ ਵਿਚ ਬਹਿ ਕੇ ਰਾਜ ਕਮਾਵਣੇ = ਕਮਾਉਂਦੇ ਹਨ, ਭਾਵ ਆਪਣੇ ਰਾਜ ਪ੍ਰਬੰਧ ਨੂੰ ਚਲਾਉਂਦੇ ਹਨ।

## ਲਖ ਲਖ ਮਨਸਬਦਾਰ; ਵਜਹੁ ਵਧਾਵਣੇ।

(‘ਮਨਸਬ-ਦਾਰ’ ਬੋਲੋ ਅਤੇ ‘ਵਜਹੁ’ ਪੋਲਾ ਬੋਲੋ)

ਲੱਖਾਂ ਹੀ ਜਿਹੜੇ ਮਨਸਬਦਾਰ = ਅਹੁਦੇਦਾਰ ਹਨ, ਉਹ ਵਜਹੁ = ਮਹੀਨਾਵਾਰ ਆਪਣੀਆਂ ਤਨਖ਼ਾਹਾਂ ਵਧਾਵਣੇ = ਵਧਵਾਉਂਦੇ ਹਨ।

## ਪੂਰ ਭਰੇ ਅਹੰਕਾਰ; ਆਵਨ ਜਾਵਣੇ।

ਸੰਸਾਰ ਦੇ ਅੰਦਰ ਪੂਰ = ਟੋਲਿਆਂ ਦੇ ਟੋਲੇ ਅਹੰਕਾਰ = ਹੰਕਾਰ ਨਾਲ ਭਰੇ ਹੋਏ ਹਨ, ਜਿਸ ਕਰਕੇ ਉਹ ਚੌਰਾਸੀ ਲੱਖ ਜੂਨਾਂ ਵਿਚ ਪੈ ਕੇ ਆਵਨ ਜਾਵਣੇ = ਜੰਮ ਕੇ ਆਉਂਦੇ ਹਨ ਤੇ ਮਰ ਕੇ ਜਾਂਦੇ ਹਨ।

## ਤਿਤੁ ਸਚੇ ਦਰਬਾਰ; ਖਰੇ ਡਰਾਵਣੇ ॥੧੪॥

ਐਸੇ ਮਾਇਆਧਾਰੀ ਤੇ ਹੰਕਾਰੀ ਪੁਰਸ਼ ਪਰਮਾਤਮਾ ਦੇ ਦਰਬਾਰ ਵਿਚ ਖਰੇ = ਅਤਿਅੰਤ ਡਰਾਵਣੇ = ਭੈਦਾਇਕ, ਭਾਵ ਭੈ ਦੇ ਸੰਯੁਕਤ ਦਿੱਸਣਗੇ। ਜੈਸਾ ਕਿ :

**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥** *(ਆਸਾ ਦੀ ਵਾਰ ਮ: ੧, ਅੰਗ ੪੭੧)*

### ਪਉੜੀ ੧੫ (ਪਾਖੰਡ ਦਾ ਵਰਣਨ)

## ਤੀਰਥ ਲਖ ਕਰੋੜਿ; ਪੁਰਬੀ ਨਾਵਣਾ।

(‘ਨ੍ਹਾਵਣਾ’ ਭਾਰਾ ਬੋਲੋ)

ਲੱਖਾਂ ਹੀ ਤੀਰਥ ਹਨ ਅਤੇ ਕਰੋੜਾਂ ਹੀ ਤੀਰਥਾਂ ’ਤੇ ਯਾਤਰਾ ਕਰਨ ਵਾਲੇ ਹਨ, ਜੋ ਪੁਰਬੀ = ਪੁਰਬਾਂ, ਕੁੰਭ ਆਦਿਕ ਮੇਲਿਆਂ **ਵਾ:** ਜਿਸ ਦਿਨ ਗੰਗਾ ਪ੍ਰਗਟ ਹੋਈ, ਉਸ ਪੁਰਬ ’ਤੇ ਨਾਵਣਾ = ਇਸ਼ਨਾਨ ਕਰਦੇ ਹਨ।

## ਦੇਵੀ ਦੇਵ ਸਥਾਨ; ਸੇਵ ਕਰਾਵਣਾ।

ਬਹੁਤ ਸਾਰੇ ਲੋਕ ਦੇਵੀ ਦੇਵ = ਦੇਵਤਿਆਂ ਦੇ ਸਥਾਨ = ਅਸਥਾਨਾਂ ’ਤੇ ਜਾ ਕੇ ਉਨ੍ਹਾਂ ਦੀ ਸੇਵ = ਟਹਿਲ ਕਰਾਵਣਾ = ਕਰਦੇ ਕਰਾਉਂਦੇ ਹਨ।

## ਜਪ ਤਪ ਸੰਜਮ ਲਖ; ਸਾਧ ਸਿਧਾਵਣਾ।

(‘ਲੱਖ’ ਅੱਧਕ ਸਹਿਤ ਪੜ੍ਹੋ)

ਲੱਖਾਂ ਹੀ ਮੰਤਰ ਪੜ੍ਹ ਕੇ ਜਪ ਕਰਦੇ ਹਨ, ਭੁੱਖੇ-ਤਿਹਾਏ ਰਹਿ ਕੇ, ਵਰਤ ਰੱਖ ਕੇ ਤਪ ਕਰਦੇ ਹਨ, ਸੰਜਮ = ਇੰਦਰੀਆਂ ਨੂੰ ਵਿਕਾਰਾਂ ਵੱਲੋਂ ਰੋਕਦੇ ਹਨ ਅਤੇ ਲੱਖਾਂ ਹੀ ਸਾਧਨਾਂ ਦੁਆਰਾ ਸਿਧੀਆਂ ਨੂੰ ਸਿਧ ਕਰ ਕੇ ਸਾਧ ਸਿਧਾਵਣਾ = ਸਦਾਉਂਦੇ ਹਨ।

## ਹੋਮ ਜਗ ਨਈਵੇਦ; ਭੋਗ ਲਗਾਵਣਾ।

ਕਈ ਹੋਮ = ਹਵਨ ਕਰਦੇ ਹਨ, ਕਈ ਯੱਗ ਕਰਦੇ ਹਨ ਤੇ ਕਈ ਦੇਵਤਿਆਂ ਨੂੰ ਨਈਵੇਦ = ਮਿੱਠੇ ਪਦਾਰਥ ਅਰਪ ਕਰ ਕੇ ਭੋਗ ਲਗਾਵਣਾ = ਲਗਾਉਂਦੇ ਹਨ।

## ਵਰਤ ਨੇਮ ਲਖ ਦਾਨ; ਕਰਮ ਕਮਾਵਣਾ।

ਲੱਖਾਂ ਹੀ ਵਰਤ ਰੱਖਦੇ ਹਨ, ਨੇਮ = ਧਾਰਮਿਕ ਨਿਯਮ ਨਿਭਾਉਂਦੇ ਹਨ, ਬਹੁਤ ਦਾਨ-ਪੁੰਨ ਕਰਦੇ ਹਨ ਅਤੇ ਹੋਰ ਕਰਮ-ਕਾਂਡ ਕਮਾਵਣਾ = ਕਮਾਉਂਦੇ ਹਨ।

## ਲਉਬਾਲੀ ਦਰਗਾਹ; ਪਖੰਡ ਨ ਜਾਵਣਾ ॥੧੫॥

ਅਜਿਹੇ ਕਰਮ-ਕਾਂਡ ਕਰਨ ਵਾਲਿਆਂ ਦੇ ਪਾਖੰਡ ਲਉਬਾਲੀ = ਬੇਪਰਵਾਹ ਪਰਮਾਤਮਾ ਦੇ ਦਰਗਾਹ = ਦਰਬਾਰ ਵਿਚ ਨਾਲ ਨ = ਨਹੀਂ ਜਾਵਣਾ = ਜਾਂਦੇ ॥੧੫॥ ਜੈਸਾ ਕਿ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਸੂਹੀ ਮ: ੫, ਅੰਗ ੭੪੭)*

### ਪਉੜੀ ੧੬ (ਦਾਸਾਂ ਦੇ ਦਾਸ ਹੋਣ ਵਿਚ ਮਹਾਨਤਾ ਹੈ)

## ਪੋਪਲੀਆਂ ਭਰਨਾਲਿ; ਲਖ ਤਰੰਦੀਆ।

ਜਿਸ ਪ੍ਰਕਾਰ ਪੋਪਲੀਆਂ = ਕਿਸ਼ਤੀਆਂ, ਖੁੱਲ੍ਹੀਆਂ ਬੇੜੀਆਂ ਭਰਨਾਲਿ = ਸਮੁੰਦਰ ਵਿਚ ਤਰੰਦੀਆ = ਤਰਦੀਆਂ ਹਨ।

## ਓੜਕ ਓੜਕ ਭਾਲਿ; ਸੁਧਿ ਨ ਲਹੰਦੀਆ।

ਕਿਸ਼ਤੀਆਂ ਆਪਣੇ ਓੜਕ = ਅੰਤ ਤਕ ਸਮੁੰਦਰ ਵਿਚ ਰਹਿ ਕੇ ਉਸ ਦਾ ਓੜਕ = ਅੰਤ ਜਾਂ ਅਖ਼ੀਰਲਾ ਬੰਨਾ ਭਾਲ = ਲੱਭਦੀਆਂ ਹਨ, ਪਰ ਫਿਰ ਵੀ ਉਹ ਅੰਤਲੇ ਬੰਨੇ ਦੀ ਸੁਧਿ = ਖ਼ਬਰ ਨ = ਨਹੀਂ ਲਹੰਦੀਆ = ਲੈ ਸਕਦੀਆਂ।

## ਅਨਲ ਮਨਲ ਕਰਿ ਖਿਆਲ; ਉਮਗਿ ਉਡੰਦੀਆ।

ਅਨਲ = ਨਰ ਮਨਲ = ਮਾਦਾ ਇਹ ਪੰਛੀ ਜੋ ਸਦਾ ਆਕਾਸ਼ ਵਿਚ ਰਹਿੰਦੇ ਹਨ ਤੇ ਇਸ ਦੇ ਆਂਡੇ ਉੱਪਰੋਂ ਡਿੱਗਦੇ ਹੋਏ ਜ਼ਮੀਨ ’ਤੇ ਪਹੁੰਚਣ ਤੋਂ ਪਹਿਲਾਂ ਹੀ ਪੱਕ ਜਾਂਦੇ ਹਨ। ਇਹ ਪੰਛੀ ਵੀ ਆਕਾਸ਼ ਦਾ ਅੰਤ ਪਾਉਣ ਦਾ ਖ਼ਿਆਲ = ਵਿਚਾਰ ਕਰਿ = ਕਰ ਕੇ ਉਮਗਿ = ਖ਼ੁਸ਼ੀ ਨਾਲ ਉਡੰਦੀਆ = ਉੱਡਦੇ ਰਹਿੰਦੇ ਹਨ, ਪਰ ਜਿਤਨਾ ਉੱਚੀ ਉੱਡਦੇ ਹਨ, ਆਕਾਸ਼ ਹੋਰ ਉੱਚਾ ਦਿੱਸਦਾ ਹੈ, ਅੰਤ ਨਹੀਂ ਪਾ ਸਕਦੇ।

*ਨੋਟ : ਸ੍ਰੀ ਗੁਰ ਨਾਨਕ ਪ੍ਰਕਾਸ਼* ਵਿਚ ਪ੍ਰਸੰਗ ਆਉਂਦਾ ਹੈ ਕਿ ਜਿਥੇ ਭਗਤ ਪ੍ਰਹਿਲਾਦ ਜੀ ਦੀ ਪੁਰੀ ਹੈ, ਉਥੇ ਇਹ ਅਨਲ ਮਨਲ ਰਹਿੰਦੇ ਹਨ।

## ਉਛਲਿ ਕਰਨਿ ਉਛਾਲ; ਨ ਉਭਿ ਚੜੰਦੀਆ।

('ਉੱਛਲਿ' ਬੋਲੋ, 'ਉ-ਛਲਿ' ਨਹੀਂ ਕਰਨਾ ਤੇ 'ਚੜ੍ਹੰਦੀਆ' ਭਾਰਾ ਬੋਲੋ)

ਮਨਲ ਉਭਿ = ਉੱਪਰ ਨੂੰ ਉਛਲਿ = ਟੱਪ ਟੱਪ ਕਰਨਿ = ਕਰ ਕੇ ਆਪਣੇ ਆਂਡੇ ਉਛਾਲ = ਉੱਪਰ ਨੂੰ ਸੁੱਟ ਕੇ ਬੱਚੇ ਦਿੰਦੇ ਹਨ, ਪਰ ਫਿਰ ਵੀ ਆਕਾਸ਼ ਦੇ ਅੰਤ ਤਕ ਨਹੀਂ ਚੜੰਦੀਆ = ਚੜ੍ਹ ਸਕਦੇ ਤੇ ਨਾ ਹੀ ਥਾਹ ਪਾ ਸਕਦੇ ਹਨ।

## ਲਖ ਅਗਾਸ ਪਤਾਲ; ਕਰਿ ਮੁਹਛੰਦੀਆ।

ਲੱਖਾਂ ਅਗਾਸ = ਆਕਾਸ਼ ਤੇ ਪਤਾਲ ਵੀ ਅਕਾਲ ਪੁਰਖ ਦੀ ਮੁਹਛੰਦੀਆ = ਮੁਥਾਜੀ **ਵਾ:** ਖ਼ੁਸ਼ਾਮਦ ਕਰਿ = ਕਰਦੇ ਹਨ।

## ਦਰਗਹ ਇਕ ਰਵਾਲ; ਬੰਦੇ ਬੰਦੀਆ ॥੧੬॥

('ਬੰਦੀਆਂ' ਬਿੰਦੀ ਲਾ ਕੇ ਪੜ੍ਹੋ)

ਸਾਰੀਆਂ ਤਾਕਤਾਂ ਸਮੁੰਦਰ, ਆਕਾਸ਼, ਪਤਾਲ ਆਦਿਕ ਇਹ ਸਭ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਇਕ ਰਵਾਲ = ਕਿਣਕੇ ਮਾਤਰ ਬੰਦੇ = ਦਾਸ ਬੰਦੀਆ = ਦਾਸੀਆਂ ਬਣੀਆਂ ਹੋਈਆਂ ਹਨ ॥੧੬॥

### ਪਉੜੀ ੧੭ (ਜਗਤ ਇਕ ਵਾਕ ਦਾ ਪਸਾਰਾ)

## ਤ੍ਰੈ ਗੁਣ ਮਾਇਆ ਖੇਲੁ; ਕਰਿ ਦੇਖਾਲਿਆ।

ਪਰਮਾਤਮਾ ਨੇ ਮਾਇਆ ਦੇ ਤ੍ਰੈ = ਤਿੰਨ ਗੁਣਾਂ (ਰਜੋ, ਸਤੋ, ਤਮੋ) ਦਾ ਖੇਲ ਕਰਿ = ਕਰ ਕੇ ਦੇਖਾਲਿਆ = ਦਿਖਾਇਆ ਹੈ।

## ਖਾਣੀ ਬਾਣੀ ਚਾਰ; ਚਲਿਤੁ ਉਠਾਲਿਆ।

ਪਰਮਾਤਮਾ ਨੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਤੇ ਚਾਰ ਬਾਣੀਆਂ (ਪਰਾ, ਪਸੰਤੀ, ਮੱਧਮਾ, ਬੈਖਰੀ) ਬਣਾ ਕੇ ਚਲਿਤੁ = ਕੌਤਕ ਉਠਾਲਿਆ = ਉਠਾਉਣਾ ਕੀਤਾ ਹੈ।

## ਪੰਜ ਤੱਤ ਉਤਪਤਿ; ਬੰਧਿ ਬਹਾਲਿਆ।

ਪੰਜ ਤੱਤ (ਅਪ, ਤੇਜ, ਵਾਯੂ, ਪ੍ਰਿਥਵੀ, ਆਕਾਸ਼) ਉਤਪਤਿ = ਪੈਦਾ ਕਰ ਕੇ ਉਨ੍ਹਾਂ ਤੋਂ ਸ੍ਰਿਸ਼ਟੀ ਦੀ ਰਚਨਾ ਕਰ ਕੇ ਉਨ੍ਹਾਂ ਦੇ ਬੰਧਿ = ਨਿਯਮਾਂ ਵਿਚ ਬਹਾਲਿਆ = ਇਸਥਿਤ ਕਰ ਦਿੱਤਾ ਹੈ।

## ਛਿਅ ਰੁਤਿ ਬਾਰਹ ਮਾਹ; ਸਿਰਜਿ ਸਮ੍ਹਾਲਿਆ।

ਫਿਰ ਉਸ ਨੇ ਛਿਅ = ਛੇ ਰੁੱਤਾਂ ਤੇ ਬਾਰਹ = ਬਾਰਾਂ ਮਾਹ = ਮਹੀਨੇ ਸਿਰਜਿ = ਬਣਾ ਕੇ ਆਪ ਹੀ ਉਨ੍ਹਾਂ ਨੂੰ ਸਮ੍ਹਾਲਿਆ = ਸੰਭਾਲਿਆ ਹੋਇਆ ਹੈ।

## ਅਹਿਨਿਸ ਸੂਰਜ ਚੰਦੁ; ਦੀਵੇ ਬਾਲਿਆ।

ਪ੍ਰਭੂ ਨੇ ਅਹਿ = ਦਿਨ ਦਾ ਦੀਵਾ ਸੂਰਜ, ਨਿਸ = ਰਾਤ ਦਾ ਦੀਵਾ ਚੰਦਰਮਾ ਜੀਵਾਂ ਦੀ ਸਹੂਲਤ ਵਾਸਤੇ ਦੋ ਦੀਵੇ ਬਾਲਿਆ = ਜਗਾਏ ਹੋਏ ਹਨ। ਜੈਸਾ ਕਿ :

**ਚੰਦੁ ਸੂਰਜੁ ਦੁਇ ਦੀਪਕ ਰਾਖੇ...॥** *(ਮਾਰੂ ਮ: ੧, ਅੰਗ ੧੦੩੩)*

## ਇਕ ਕਵਾਉ ਪਸਾਉ; ਨਦਰਿ ਨਿਹਾਲਿਆ॥੧੭॥

ਪਰਮਾਤਮਾ ਨੇ ਇਕ ਹੀ ਕਵਾਉ = ਫੁਰਨੇ ਵਿਚ ਸਾਰਾ ਪਸਾਉ = ਪਸਾਰਾ ਪਸਾਰਨਾ ਕੀਤਾ ਹੈ ਤੇ ਆਪ ਹੀ ਸਭ ਵਿਚ ਚੇਤਨ ਸੱਤਾ ਰੂਪ ਹੋ ਕੇ ਇਸਥਿਤ ਹੋ ਰਿਹਾ ਹੈ ਤੇ ਇਕ ਹੀ ਨਦਰਿ = ਦ੍ਰਿਸ਼ਟੀ ਨਾਲ ਸਭ ਕੁਝ ਨਿਹਾਲਿਆ = ਦੇਖ ਰਿਹਾ ਹੈ॥੧੭॥

### ਪਉੜੀ ੧੮ (ਆਪ ਅਲੇਪ ਹੈ)

## ਕੁਦਰਤਿ ਇਕੁ ਕਵਾਉ; ਥਾਪ ਉਥਾਪਦਾ।

ਪਰਮਾਤਮਾ ਨੇ ਇਕ ਹੀ ਓਅੰਕਾਰ ਕਵਾਉ = ਵਾਕ ਦੁਆਰਾ ਮਾਇਆ ਰੂਪੀ ਪੁਸ਼ਾਕ ਵਿਚ ਇਤਨੀ ਵੱਡੀ ਕੁਦਰਤਿ = ਸ਼ਕਤੀ ਰੱਖੀ ਹੈ, ਉਹ ਆਪ ਹੀ ਸ੍ਰਿਸ਼ਟੀ ਨੂੰ ਥਾਪ = ਪੈਦਾ ਕਰਦਾ ਹੈ ਤੇ ਆਪ ਹੀ ਇਕ ਫੁਰਨੇ ਵਿਚ ਉਥਾਪਦਾ = ਨਾਸ਼ ਕਰ ਦਿੰਦਾ ਹੈ। ਜੈਸਾ ਕਿ :

**ਹਰਨ ਭਰਨ ਜਾ ਕਾ ਨੇਤ੍ਰ ਫੋਰੁ॥** *(ਗਉੜੀ ਸੁਖਮਨੀ ਮ: ੫, ਅੰਗ ੨੮੪)*

## ਤਿਦੂੰ ਲਖ ਦਰੀਆਉ; ਨ ਓੜਕੁ ਜਾਪਦਾ।

ਤਿਦੂੰ = ਤਿਸ ਤੋਂ ਲੱਖਾਂ ਦਰੀਆਉ = ਦਰਿਆ ਬਣੇ ਹਨ, ਪਰ ਫਿਰ ਵੀ ਪਰਮਾਤਮਾ ਦਾ ਕੋਈ ਓੜਕੁ = ਅੰਤ ਨ = ਨਹੀਂ ਜਾਪਦਾ = ਜਾਣਿਆ ਜਾਂਦਾ।

## ਲਖ ਬ੍ਰਹਮੰਡ ਸਮਾਉ; ਨ ਲਹਰਿ ਵਿਆਪਦਾ।

ਪਰਮਾਤਮਾ ਦੇ ਇਕ ਇਕ ਰੋਮ ਵਿਚ ਲੱਖਾਂ ਬ੍ਰਹਿਮੰਡ ਸਮਾਉ = ਸਮਾਏ ਹੋਏ ਹਨ, ਪਰ ਫਿਰ ਵੀ ਉਸ ਨੂੰ ਕੋਈ ਵੀ ਤ੍ਰਿਸ਼ਨਾ ਰੂਪੀ ਲਹਿਰ ਨ = ਨਹੀਂ ਵਿਆਪਦਾ = ਵਿਆਪਦੀ, ਆਪ ਇਕ-ਰਸ ਤ੍ਰੈਕਾਲ ਅਬਾਧ ਰੂਪ ਹੈ।

## ਕਰਿ ਕਰਿ ਵੇਖੈ ਚਾਉ; ਲਖ ਪਰਤਾਪਦਾ।

ਪਰਮਾਤਮਾ ਸਾਰੀ ਸ੍ਰਿਸ਼ਟੀ ਨੂੰ ਕਰਿ = ਬਣਾ ਕੇ ਤੇ ਸਭ ਵਿਚ ਆਪ ਚੇਤਨ ਸੱਤਾ ਰੂਪ ਸਮਾ ਕਰਿ = ਕਰ ਕੇ ਬੜੇ ਚਾਉ = ਅਨੰਦ ਨਾਲ ਸਭ ਨੂੰ ਵੇਖ ਰਿਹਾ ਹੈ ਲੱਖਾਂ ਨੂੰ ਹੀ ਪਰਤਾਪਦਾ = ਤੇਜ ਭਾਵ ਪ੍ਰਕਾਸ਼ ਦੇ ਰਿਹਾ ਹੈ।

## ਕਉਣੁ ਕਰੈ ਅਰਥਾਉ; ਵਰ ਨ ਸਰਾਪ ਦਾ।

ਉਸ ਪ੍ਰਭੂ ਦੀ ਕਉਣ = ਕੌਣ ਅਰਥਾਉ = ਵਿਚਾਰ ਕਰੈ = ਕਰ ਸਕਦਾ ਹੈ ? ਭਾਵ ਕੋਈ ਨਹੀਂ ਕਰ ਸਕਦਾ, ਕਿਉਂਕਿ ਉਸ ਨੂੰ ਨ = ਨਾ ਹੀ ਵਰ ਤੇ ਨਾ ਹੀ ਸਰਾਪ ਦਾ ਕੋਈ ਪ੍ਰਭਾਵ ਹੈ। ਅਤੇ :

# ਲਹੈ ਨ ਪਛੋਤਾਉ; ਪੁੰਨੁ ਨ ਪਾਪ ਦਾ ॥੧੮॥

ਪਾਪਾ ਦਾ ਅਤੇ ਪੁੰਨ ਦਾ ਫਲ ਨ = ਨਹੀਂ ਲਹੈ = ਲੈਂਦਾ ਤੇ ਨਾ ਹੀ ਉਸ ਨੂੰ ਕੋਈ ਪਛੋਤਾਉ = ਪਛਤਾਵਾ ਹੁੰਦਾ ਹੈ ਕਿਉਂਕਿ ਉਸ ਦੇ ਇਕ ਫੁਰਨੇ ਨਾਲ ਸਭ ਕੁਝ ਪੈਦਾ ਹੁੰਦਾ ਹੈ ਤੇ ਸਭ ਕੁਝ ਨਾਸ਼ ਹੁੰਦਾ ਹੈ ॥੧੮॥

### ਪਉੜੀ ੧੯ (ਕਾਦਰ ਦੀ ਕੁਦਰਤ ਅਥਾਹ ਹੈ)

# ਕੁਦਰਤ ਅਗਮ ਅਥਾਹ; ਅੰਤੁ ਨ ਪਾਈਐ।

ਪਰਮਾਤਮਾ ਦੀ ਕੁਦਰਤ = ਸ਼ਕਤੀ ਅਗਮ = ਗੰਮਤਾ ਤੋਂ ਰਹਿਤ, ਅਥਾਹ = ਅਗਾਧ ਹੈ, ਜਿਸ ਦਾ ਅੰਤ ਨ = ਨਹੀਂ ਪਾਈਐ = ਪਾਇਆ ਜਾ ਸਕਦਾ।

# ਕਾਦਰ ਬੇਪਰਵਾਹ; ਕਿਨ ਪਰਚਾਈਐ।

ਕਾਦਰ = ਕੁਦਰਤ ਦਾ ਮਾਲਕ ਪਰਮੇਸ਼ਰ ਬੇਪਰਵਾਹ = ਬੇਫ਼ਿਕਰ ਹੈ, ਉਸ ਨੂੰ ਕਿਨ = ਕੌਣ ਪਰਚਾਈਐ = ਪਰਚਾ ਸਕਦਾ ਹੈ ਭਾਵ ਉਹ ਕਿਸੇ ਵੀ ਵੱਸ ਵਿਚ ਨਹੀਂ ਆ ਸਕਦਾ। ਜੈਸਾ ਕਿ :

**ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥**
**ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥ ਨਾ ਤੂ ਆਵਹਿ ਵਸਿ ਧਰਤੀ ਧਾਈਐ ॥**

*(ਰਾਮਕਲੀ ਕੀ ਵਾਰ ਮ: ੫, ਅੰਗ ੯੬੨)*

# ਕੇਵਡ ਹੈ ਦਰਗਾਹ; ਆਖਿ ਸੁਣਾਈਐ।

ਪ੍ਰਭੂ ਦਾ ਦਰਗਾਹ = ਦਰਬਾਰ ਕੇਵਡ = ਕਿਤਨਾ ਵੱਡਾ ਹੈ ? ਉਸ ਦੇ ਬਾਰੇ ਕੀ ਆਖਿ = ਕਹਿ ਕੇ ਸੁਣਾਈਐ = ਸੁਣਾਇਆ ਜਾ ਸਕਦਾ ਹੈ ? ਭਾਵ ਕਿਹਾ ਸੁਣਾਇਆ ਨਹੀਂ ਜਾ ਸਕਦਾ।

# ਕੋਇ ਨ ਦਸੈ ਰਾਹ; ਕਿਤੁ ਬਿਧਿ ਜਾਈਐ।

ਪਰਮਾਤਮਾ ਤਕ ਪਹੁੰਚਣ ਦੇ ਰਾਹ = ਰਸਤੇ ਬਾਰੇ ਗੁਰੂ ਤੋਂ ਬਗ਼ੈਰ ਕੋਇ = ਕੋਈ ਨ = ਨਹੀਂ ਦਸੈ = ਦੱਸ ਸਕਦਾ ਕਿ ਕਿਤੁ = ਕਿਸ ਬਿਧਿ = ਤਰੀਕੇ ਨਾਲ ਪਹੁੰਚਿਆ ਜਾਈਐ = ਜਾ ਸਕਦਾ ਹੈ।

# ਕੇਵਡ ਸਿਫਤਿ ਸਲਾਹ; ਕਿਉ ਕਰਿ ਧਿਆਈਐ।

ਉਸ ਪਰਮਾਤਮਾ ਦੀ ਸਿਫਤਿ ਸਲਾਹ = ਸ਼ਲਾਘਾ ਕੇਵਡ = ਕਿਤਨੀ ਵੱਡੀ ਹੈ ? ਤੇ ਕਿਉ = ਕਿਵੇਂ ਉਸ ਨੂੰ ਧਿਆਈਐ = ਧਿਆਉਣਾ ਕਰਿ = ਕਰੀਏ ? ਭਾਵ ਬਾਣੀ ਕਰ ਕੇ ਸਿਫ਼ਤ ਕਰੀਏ, ਭਗਤੀ ਕਰ ਕੇ ਸ਼ਲਾਘਾ **ਵਾ:** ਕਥਾ ਦੁਆਰਾ ਸਿਫ਼ਤ ਤੇ ਕੀਰਤਨ ਦੁਆਰਾ ਸ਼ਲਾਘਾ ਕਰੀਏ ਤੇ ਨਾਮ ਦੇ ਚਿੰਤਨ ਦੁਆਰਾ ਧਿਆਈਏ।

# ਅਬਿਗਤਿ ਗਤਿ ਅਸਗਾਹ; ਨ ਅਲਖੁ ਲਖਾਈਐ ॥੧੯॥

ਅਬਿਗਤਿ = ਨਾਸ਼ ਤੋਂ ਰਹਿਤ, ਅਸਗਾਹ = ਅਥਾਹ ਪ੍ਰਭੂ ਦੀ ਗਤਿ = ਪ੍ਰਾਪਤੀ ਕਠਿਨ ਹੈ ਅਤੇ ਉਸ ਦੇ ਅਲਖੁ = ਲਖਣ ਤੋਂ ਰਹਿਤ ਸਰੂਪ ਨੂੰ ਗੁਰੂ ਤੋਂ ਬਗ਼ੈਰ ਲਖਾਈਐ = ਜਾਣਿਆ ਨਹੀਂ ਜਾ ਸਕਦਾ ॥੧੯॥

## ਪਉੜੀ ੨੦ (ਪ੍ਰਾਪਤੀ ਦਾ ਸਾਧਨ ਗੁਰ ਕ੍ਰਿਪਾ)

## ਆਦਿ ਪੁਰਖੁ ਪਰਮਾਦਿ; ਅਚਰਜ ਆਖੀਐ।

ਜੋ ਸਾਰੇ ਸੰਸਾਰ ਦਾ ਆਦਿ = ਮੁੱਢ ਰੂਪ ਹੈ, ਉਹ ਪੁਰਖੁ = ਵਿਆਪਕ ਪ੍ਰਭੂ ਪਰਮਾਦਿ (ਪਰਮ + ਆਦਿ) ਪਰਮ = ਸਭ ਤੋਂ ਵੱਡਾ ਤੇ ਆਦਿ = ਸਭ ਦਾ ਮੁੱਢ ਰੂਪ ਹੈ, ਉਸ ਨੂੰ ਅਸਚਰਜ ਹੀ ਆਖੀਐ = ਕਿਹਾ ਜਾਂਦਾ ਹੈ।

## ਆਦਿ ਅਨੀਲੁ ਅਨਾਦਿ; ਸਬਦ ਨ ਸਾਖੀਐ।

ਜੋ ਪਰਮੇਸ਼ਰ ਸਭ ਦਾ ਆਦਿ = ਮੁੱਢ ਰੂਪ ਹੈ, ਅਨੀਲੁ (ਅ + ਨੀਲੁ) ਜੋ ਨੀਲੁ = ਨੀਲੇ ਆਦਿ ਰੰਗਾਂ ਤੋਂ ਅ = ਰਹਿਤ ਹੈ, ਅਨਾਦਿ (ਅਨ + ਆਦਿ) ਜੋ ਆਦਿ = ਮੁੱਢ ਤੋਂ ਅਨ = ਰਹਿਤ ਹੈ, ਉਸ ਵਾਹਿਗੁਰੂ ਬਾਰੇ ਕੋਈ ਵੀ ਸ਼ਬਦ ਸਾਖੀਐ = ਗਵਾਹੀ ਨ = ਨਹੀਂ ਦਿੰਦਾ ਕਿ ਪਰਮੇਸ਼ਰ ਕਿਸ ਸਮੇਂ ਤੋਂ ਹੈ, ਕਿਹੋ ਜਿਹਾ ਹੈ।

## ਵਰਤੈ ਆਦਿ ਜੁਗਾਦਿ; ਨ ਗਲੀ ਗਾਖੀਐ।

('ਗੱਲੀਂ' ਬੋਲੋ)

ਜੋ ਪਰਮਾਤਮਾ ਸੰਸਾਰ ਦੇ ਆਦਿ = ਮੁੱਢ ਤੋਂ ਹੈ ਅਤੇ ਜੋ ਜੁਗਾਦਿ = ਸਤਿਜੁਗ, ਤ੍ਰੇਤਾ ਆਦਿ ਜੁਗਾਂ ਵਿਚ ਵਰਤੈ = ਵਰਤ ਰਿਹਾ ਹੈ, ਉਸ ਦੇ ਬਾਰੇ ਗਲੀ = ਗੱਲਾਂ ਨਾਲ ਗਾਖੀਐ = ਵਿਚਾਰ ਨ = ਨਹੀਂ ਕੀਤੀ ਜਾ ਸਕਦੀ।

## ਭਗਤਿ ਵਛਲੁ ਅਛਲਾਦਿ; ਸਹਜਿ ਸੁਭਾਖੀਐ।

ਜੋ ਪ੍ਰਭੂ ਭਗਤਿ = ਭਗਤਾਂ ਦਾ ਵਛਲੁ = ਪਿਆਰਾ ਤੇ ਅਛਲਾਦਿ (ਅਛਲ + ਆਦਿ) ਆਦਿ = ਮੁੱਢ ਤੋਂ ਅਛਲ = ਛਲਣ ਤੋਂ ਰਹਿਤ ਹੈ, ਉਸ ਦੇ ਸੁਭਾਖੀਐ (ਸੁ + ਭਾਖੀਐ) ਸੁ = ਸ੍ਰੇਸ਼ਟ ਨਾਮ ਨੂੰ ਸਹਿਜ ਰੂਪ ਵਿਚ ਭਾਖੀਐ = ਉਚਾਰਦੇ ਰਹੀਏ।

## ਉਨਮਨਿ ਅਨਹਦਿ ਨਾਦਿ; ਲਿਵ ਅਭਿਲਾਖੀਐ।

ਉਨਮਨਿ = ਤੁਰੀਆ ਅਵਸਥਾ ਵਿਚ ਅਨਹਦਿ = ਇਕ-ਰਸ ਨਾਦਿ = ਸ਼ਬਦ ਦਾ ਜਾਪ ਕਰ ਕੇ ਪ੍ਰਭੂ ਵਿਚ ਲਿਵ = ਬਿਰਤੀ ਲਾਉਣ ਦੇ ਅਭਿਲਾਖੀਐ = ਚਾਹਵਾਨ ਹੋਈਏ।

## ਵਿਸਮਾਦੈ ਵਿਸਮਾਦ; ਪੂਰਨ ਪਾਖੀਐ।

ਵਿਸਮਾਦੈ = ਅਸਚਰਜ ਪ੍ਰਭੂ ਦੇ ਨਾਮ ਵਿਚ ਵਿਸਮਾਦ ਹੋ ਕੇ ਹੀ ਉਸ ਦਾ ਪੂਰਨ ਪਾਖੀਐ = ਦਰਸ਼ਨ ਹੁੰਦਾ ਹੈ।

## ਪੂਰੈ ਗੁਰ ਪਰਸਾਦਿ; ਕੇਵਲ ਕਾਖੀਐ ॥੨੦॥੨੧॥

('ਕਾਂਖੀਐ' ਬਿੰਦੀ ਲਾ ਕੇ ਬੋਲੋ)

ਕੇਵਲ ਪੂਰੈ = ਪੂਰਨ ਗੁਰ = ਗੁਰੂ ਦੀ ਪਰਸਾਦਿ = ਕਿਰਪਾ ਦੁਆਰਾ ਹੀ ਜਿਹੜੇ ਕਾਖੀਐ = ਚਾਹਵਾਨ ਪੁਰਸ਼ ਹੁੰਦੇ ਹਨ, ਉਹ ਪਰਮਾਤਮਾ ਦੇ ਦਰਸ਼ਨ ਕਰ ਕੇ ਨਿਹਾਲ ਹੋ ਜਾਂਦੇ ਹਨ॥੨੦॥੨੧॥

# ਵਾਰ ੨੨

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਮੰਗਲਾਚਰਣ, ਈਸ਼ਵਰ ਰਚਨਾ)

## ਨਿਰਾਧਾਰ ਨਿਰੰਕਾਰੁ; ਨ ਅਲਖੁ ਲਖਾਇਆ।

ਜੋ ਨਿਰਾਧਾਰ = ਆਸਰੇ ਤੋਂ ਬਿਨਾਂ ਹੈ, ਨਿਰੰਕਾਰੁ = ਆਕਾਰਾਂ ਤੋਂ ਰਹਿਤ ਹੈ ਅਤੇ ਅਲਖੁ = ਲਖਣ ਤੋਂ ਰਹਿਤ ਹੈ, ਉਸ ਪਰਮੇਸ਼ਰ ਨੂੰ ਲਖਾਇਆ = ਜਾਣਿਆ ਨ = ਨਹੀਂ ਜਾ ਸਕਦਾ।

## ਹੋਆ ਏਕੰਕਾਰ; ਆਪੁ ਉਪਾਇਆ।

ਜੋ ਏਕੰਕਾਰ = ਅਦ੍ਵੈਤ ਸਰੂਪ ਪਰਮੇਸ਼ਰ ਹੈ, ਉਹ ਆਪ ਹੀ ਇੱਕੋ ਰੂਪ ਹੋਆ = ਹੋਇਆ ਹੈ। ਫਿਰ ਉਸ ਨੇ ਆਪਣੇ ਆਪ ਤੋਂ ਹੀ ਸਾਰਿਆਂ ਬ੍ਰਹਿਮੰਡਾਂ ਖੰਡਾਂ ਨੂੰ ਆਪਣੇ ਰੋਮ ਰੋਮ ਵਿਚ ਰਚ ਕੇ ਉਪਾਇਆ = ਪੈਦਾ ਕੀਤਾ ਹੈ, ਭਾਵ ਉਹ ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੈ। ਜੈਸਾ ਕਿ :

**ਥਾਪਿਆ ਨ ਜਾਇ ਕੀਤਾ ਨ ਹੋਇ ॥** *(ਜਪੁ ਜੀ ਸਾਹਿਬ, ਅੰਗ ੨)*

## ਓਅੰਕਾਰਿ ਅਕਾਰੁ; ਚਲਿਤੁ ਰਚਾਇਆ।

ਓਅੰਕਾਰਿ = ਪਰਮੇਸ਼ਰ ਨੇ ਇਕ ਫੁਰਨੇ ਤੋਂ ਸਾਰੀ ਸ੍ਰਿਸ਼ਟੀ ਦਾ ਆਕਾਰ ਬਣਾ ਕੇ ਚਲਿਤੁ = ਕੌਤਕ ਰਚਾਇਆ = ਰਚਾਉਣਾ ਕੀਤਾ ਹੈ। ਜੈਸਾ ਕਿ :

**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥** *(ਰਾਮਕਲੀ ਮ: ੧, ਅੰਗ ੯੩੦)*

## ਸਚੁ ਨਾਉ ਕਰਤਾਰ; ਬਿਰਦੁ ਸਦਾਇਆ।

ਜਿਸ ਦੇ ਕਰਤਾਰ (ਕਰ + ਤਾਰ) ਕਰ = ਹੱਥ ਵਿਚ ਰੋਜ਼ੀ ਰੂਪ ਤਾਰ = ਡੋਰ ਹੈ, ਉਸ ਪਰਮੇਸ਼ਰ ਦਾ ਨਾਉ = ਨਾਮ ਸੱਚਾ ਹੈ ਭਾਵ ਉਸ ਦਾ ਸਤਿਨਾਮ ਸਰੂਪ ਲਖਣ ਹੈ, ਕਰਤਾਰ ਭਾਵ ਤਟੱਸਥੀ ਲਖਣ ਹੈ। ਇਹ ਬਿਰਦੁ = ਧਰਮ ਉਸ ਨੇ ਸਦਾਇਆ = ਕਹਾਇਆ ਹੈ।

## ਸਚਾ ਪਰਵਦਗਾਰੁ; ਤ੍ਰੈ ਗੁਣ ਮਾਇਆ।

ਪਰਵਦਗਾਰੁ = ਸਾਰਿਆਂ ਦੀ ਪਾਲਣਾ ਕਰਨ ਵਾਲੇ ਪਰਮੇਸ਼ਰ ਦਾ ਨਾਮ ਸੱਚਾ ਹੈ, ਭਾਵ ਤਿੰਨੇ ਕਾਲਾਂ ਵਿਚ ਨਾਸ਼ ਨਾ ਹੋਣ ਵਾਲਾ ਹੈ, ਜੈਸਾ ਕਿ : **ਤ੍ਰੈਕਾਲ ਅਬੱਧਤਿੰ ਸਤਤ੍ਰੰ ॥** ਤੇ ਉਸ ਦੀ ਜੋ ਮਾਇਆ ਹੈ, ਉਹ ਤ੍ਰੈ = ਤਿੰਨ ਗੁਣ (ਰਜੋ, ਸਤੋ, ਤਮੋ) ਹੋ ਕੇ ਵਰਤ ਰਹੀ ਹੈ।

## ਸਿਰਠੀ ਸਿਰਜਣਹਾਰ; ਲੇਖਿ ਲਿਖਾਇਆ।

ਸਿਰਠੀ = ਸ੍ਰਿਸ਼ਟੀ ਨੂੰ ਸਿਰਜਣਹਾਰ = ਰਚਣਵਾਲਾ ਪ੍ਰਭੂ ਆਪ ਹੀ ਹੈ ਜਿਸ ਨੇ ਆਪਣੀ ਅਗੰਮੀ ਕਲਮ ਨਾਲ ਸਾਰਿਆਂ ਦੇ ਮੱਥੇ ਉੱਤੇ ਲੇਖ ਲਿਖਾਇਆ = ਲਿਖਿਆ ਹੈ। ਜੈਸਾ ਕਿ :

**ਸਰਬ ਜੀਆ ਸਿਰਿ ਲੇਖੁ ਧੁਰਾਹੂ...॥** *(ਸੋਰਠਿ ਮ: ੧, ਅੰਗ ੫੯੯)*

## ਸਭਸੈ ਦੇ ਆਧਾਰੁ; ਨ ਤੋਲਿ ਤੁਲਾਇਆ।

ਪਰਮਾਤਮਾ ਹੀ ਸਭਸੈ = ਸਾਰਿਆਂ ਨੂੰ ਚੇਤਨ ਸੱਤਾ ਦਾ ਆਧਾਰੁ = ਆਸਰਾ ਦੇ = ਦੇਣ ਵਾਲਾ ਹੈ, ਉਸ ਨੂੰ ਸ਼ਾਸਤਰ, ਪ੍ਰਮਾਣ ਰੂਪੀ ਵੱਟਿਆਂ ਤੇ ਬੁੱਧੀ ਰੂਪ ਤੋਲਿ = ਤੱਕੜੀ ਨਾਲ ਤੁਲਾਇਆ = ਤੋਲਿਆ ਨਹੀਂ ਜਾ ਸਕਦਾ।

## ਲਿਖਿਆ ਥਿਤਿ ਨ ਵਾਰ; ਮਾਹ ਜਣਾਇਆ।

ਉਸ ਦੁਆਰਾ ਰਚੀ ਸ੍ਰਿਸ਼ਟੀ ਦਾ ਕੋਈ ਥਿਤਿ = ਏਕਮ, ਦੂਜ, ਤੀਜ ਆਦਿ ਤੇ ਵਾਰ = ਦਿਨ ਨੂੰ ਕੋਈ ਨ = ਨਹੀਂ ਲਿਖਿਆ = ਲਿਖ ਸਕਦਾ ਤੇ ਨਾ ਹੀ ਕੋਈ ਮਾਹ = ਮਹੀਨਿਆਂ (ਚੇਤ, ਵੈਸਾਖ) ਬਾਰੇ ਜਣਾਇਆ = ਜਣਾ ਸਕਦਾ ਹੈ, ਭਾਵ ਕੋਈ ਦੱਸ ਨਹੀਂ ਸਕਦਾ ਕਿ ਕਦੋਂ ਸ੍ਰਿਸ਼ਟੀ ਰਚੀ ਹੈ।

## ਵੇਦ ਕਤੇਬ ਵੀਚਾਰੁ; ਨ ਆਖਿ ਸੁਣਾਇਆ॥੧॥

ਸਾਰੇ ਵੇਦ ਅਤੇ ਕਤੇਬ ਪਰਮਾਤਮਾ ਨੂੰ ਹੀ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਮੰਨਦੇ ਹਨ, ਪਰ ਉਨ੍ਹਾਂ ਨੇ ਵੀ ਕੋਈ ਵਿਚਾਰ ਨਹੀਂ ਦਿੱਤਾ ਕਿ ਸ੍ਰਿਸ਼ਟੀ ਕਦੋਂ ਪੈਦਾ ਹੋਈ ਅਤੇ ਨਾ ਹੀ ਇਸ ਦੇ ਪੈਦਾ ਹੋਣ ਬਾਰੇ ਕਿਸੇ ਨੇ ਆਖਿ = ਕਹਿ ਕੇ ਸੁਣਾਇਆ ਹੈ ਤੇ ਨਾ ਹੀ ਸੁਣਾ ਸਕਦਾ ਹੈ॥੧॥ ਜੈਸਾ ਕਿ :

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥** *(ਜਪੁ ਜੀ ਸਾਹਿਬ, ਅੰਗ ੪)*

### ਪਉੜੀ ੨ (ਈਸ਼ਵਰ ਬਲ)

## ਨਿਰਾਲੰਬੁ ਨਿਰਬਾਣੁ; ਬਾਣੁ ਚਲਾਇਆ।

ਪਰਮਾਤਮਾ ਨਿਰਾਲੰਬੁ (ਨਿਰ + ਅਲੰਬੁ) ਅਲੰਬ = ਆਸਰੇ ਤੋਂ ਨਿਰ = ਰਹਿਤ ਹੈ ਤੇ ਨਿਰਬਾਣੁ = ਬੰਧਨਾਂ ਤੋਂ ਰਹਿਤ ਹੈ ਅਤੇ ਉਸ ਨੇ ਆਪਣਾ ਹੁਕਮ ਰੂਪੀ ਬਾਣੁ = ਤੀਰ ਸਭ 'ਤੇ ਚਲਾਇਆ ਹੋਇਆ ਹੈ ਅਤੇ ਨਾਲ ਹੀ ਆਪਣਾ ਕਾਲ ਰੂਪੀ ਤੀਰ ਵੀ ਛੱਡਿਆ ਹੋਇਆ ਹੈ।

## ਉਡੈ ਹੰਸ ਉਚਾਣ; ਕਿਨਿ ਪਹੁਚਾਇਆ।

ਹੰਸ ਉਚਾਣ = ਉਚਾਈ ਵੱਲ ਨੂੰ ਉਡੈ = ਉੱਡਦਾ ਹੋਇਆ ਮਾਨ ਸਰੋਵਰ 'ਤੇ ਪਹੁੰਚ ਜਾਂਦਾ ਹੈ, ਪਰ ਉਥੇ ਇਸ ਨੂੰ ਪਹੁਚਾਇਆ = ਪਹੁੰਚਾਉਣ ਵਾਲਾ ਕਿਨਿ = ਕੌਣ ਹੈ ? ਜਿਸ ਹੰਸ ਦੀ ੪੦੦ ਕੋਹ ਉਡਾਰੀ ਹੈ।

## ਖੰਭੀ ਚੋਜ ਵਿਡਾਣੁ; ਆਣਿ ਮਿਲਾਇਆ।

ਪਰਮਾਤਮਾ ਨੇ ਹੰਸ ਦੇ ਖੰਭੀ = ਖੰਭਾਂ ਵਿਚ ਵਿਡਾਣੁ = ਅਸਚਰਜਮਈ ਸ਼ਕਤੀ ਭਰ ਕੇ ਅਸਚਰਜ

ਚੋਜ = ਕੌਤਕ ਕੀਤਾ ਹੈ, ਜੋ ਹੰਸ ਨੂੰ ਆਨਿ = ਲਿਆ ਕੇ ਮਾਨਸਰੋਵਰ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ।

## ਧ੍ਰੂ ਚੜਿਆ ਅਸਮਾਣਿ; ਨ ਟਲੈ ਟਲਾਇਆ।

('ਚੜ੍ਹਿਆ' ਭਾਰਾ ਬੋਲੋ)

ਧ੍ਰੂ ਭਗਤ ਪਰਮਾਤਮਾ ਦੀ ਭਗਤੀ, ਪ੍ਰਤਾਪ ਦੁਆਰਾ ਸੱਚਖੰਡ ਰੂਪੀ ਅਸਮਾਨ 'ਤੇ ਜਾ ਚੜ੍ਹਿਆ ਹੈ, ਐਸੀ ਅਟੱਲ ਪਦਵੀ 'ਤੇ ਬਿਰਾਜਮਾਨ ਹੋਇਆ ਹੈ ਕਿ ਜਿਥੋਂ ਟਲਾਇਆ ਹੋਇਆ ਵੀ ਨ = ਨਹੀਂ ਟਲੈ = ਟਲ ਸਕਦਾ ਭਾਵ ਉਸ ਨੂੰ ਨਾ ਟਲਣ ਵਾਲੀ ਪਦਵੀ ਪ੍ਰਾਪਤ ਹੋ ਗਈ। ਜੈਸਾ ਕਿ:

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥** *(ਮਾਰੂ ਮ: ੫, ਅੰਗ ੯੯੯)*

## ਮਿਲੈ ਨਿਮਾਣੈ ਮਾਣੁ; ਆਪ ਗਵਾਇਆ।

ਇਸ ਤਰ੍ਹਾਂ ਧ੍ਰੂ ਵਾਂਗ ਜਿਨ੍ਹਾਂ ਨੇ ਆਪਣਾ ਆਪਾ-ਭਾਵ ਗਵਾਇਆ = ਗਵਾਉਣਾ ਕੀਤਾ ਹੈ ਭਾਵ ਹੰਕਾਰ ਨੂੰ ਮੇਟਿਆ ਹੈ, ਉਨ੍ਹਾਂ ਨਿਮਾਣੈ = ਮਾਣ ਰਹਿਤ ਪੁਰਖਾਂ ਨੂੰ ਪਰਮਾਤਮਾ ਦੀ ਦਰਗਾਹ ਅੰਦਰ ਮਾਣੁ = ਇੱਜ਼ਤ ਮਿਲੈ = ਮਿਲਦੀ ਹੈ।

## ਦਰਗਹ ਪਤਿ ਪਰਵਾਣੁ; ਗੁਰਮੁਖਿ ਧਿਆਇਆ॥੨॥

ਜਿਨ੍ਹਾਂ ਗੁਰਮੁਖਾਂ ਨੇ ਗੁਰਮੁਖਤਾਈ ਦੇ ਰਸਤੇ 'ਤੇ ਚੱਲ ਕੇ ਪਰਮਾਤਮਾ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਦੀ ਹੀ ਪਤਿ = ਇੱਜ਼ਤ ਪ੍ਰਭੂ ਦੇ ਦਰਗਹ = ਦਰਬਾਰ ਵਿਚ ਪਰਵਾਣੁ = ਪ੍ਰਵਾਣਨੀਕ ਹੈ॥੨॥

### ਪਉੜੀ ੩ (ਈਸ਼ਵਰ ਬਲ)

## ਓੜਕੁ ਓੜਕੁ ਭਾਲਿ; ਨ ਓੜਕੁ ਪਾਇਆ।

ਪਰਮੇਸ਼ਰ ਦੇ ਓੜਕੁ = ਅੰਤ ਨੂੰ ਦੇਵਤੇ ਅਤੇ ਉਸ ਦੇ ਓੜਕੁ = ਅੰਤ ਨੂੰ ਦੈਂਤ ਭਾਲਿ = ਲੱਭਦੇ ਹੋਏ ਥੱਕ ਗਏ, ਪਰ ਉਸ ਵਾਹਿਗੁਰੂ ਪਰਮੇਸ਼ਰ ਦਾ ਓੜਕੁ = ਅੰਤ ਨਹੀਂ ਪਾਇਆ = ਪਾ ਸਕੇ। ਜੈਸਾ ਕਿ:

**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥** *(ਜਪੁ ਜੀ ਸਾਹਿਬ, ਅੰਗ ੫)*

## ਓੜਕ ਭਾਲਣਿ ਗਏ; ਸਿ ਫੇਰ ਨ ਆਇਆ।

ਜੋ ਪਰਮਾਤਮਾ ਦਾ ਓੜਕ = ਅੰਤ ਭਾਲਣਿ = ਲੱਭਣ ਗਏ ਸਨ ਸਿ = ਉਹ ਫੇਰ = ਮੁੜ ਕੇ ਕਦੇ ਵੀ ਵਾਪਸ ਨ = ਨਹੀਂ ਆਇਆ = ਆਏ, ਭਾਵ ਉਸ ਦਾ ਅੰਤ ਪਾਉਣ ਵਾਲੇ ਅੰਤ ਪਾਉਂਦੇ ਪਾਉਂਦੇ ਆਪਣਾ ਆਪ ਮਿਟਾ ਕੇ ਉਸ ਦੇ ਵਿਚ ਹੀ ਲੀਨ ਹੋ ਗਏ।

## ਓੜਕ ਲਖ ਕਰੋੜਿ; ਭਰਮਿ ਭੁਲਾਇਆ।

ਲੱਖਾਂ ਤੇ ਕਰੋੜਾਂ ਲੋਕ ਪਰਮਾਤਮਾ ਦਾ ਓੜਕ = ਅੰਤ ਪਾਉਣ ਦੇ ਭਰਮਾਂ ਵਿਚ ਹੀ ਭੁਲਾਇਆ = ਭੁੱਲੇ ਹੋਏ ਹਨ।

## ਆਦਿ ਵਡਾ ਵਿਸਮਾਦੁ; ਨ ਅੰਤ ਸੁਣਾਇਆ।

ਪਰਮਾਤਮਾ ਜੋ ਆਦਿ = ਸਭ ਦਾ ਮੁੱਢ ਹੈ ਤੇ ਜੋ ਸਭ ਤੋਂ ਵੱਡਾ ਤੇ ਵਿਸਮਾਦੁ = ਅਸਚਰਜ ਸਰੂਪ

ਵਾਲਾ ਹੈ, ਕਿਸੇ ਨੇ ਭੀ ਉਸ ਦੇ ਅੰਤ ਬਾਰੇ ਨ = ਨਹੀਂ ਸੁਣਾਇਆ = ਸੁਣਾਉਣਾ ਕੀਤਾ ਭਾਵ ਸਭ ਉਸ ਨੂੰ ਬੇਅੰਤ ਬੇਅੰਤ ਹੀ ਕਹਿੰਦੇ ਹਨ। ਜੈਸਾ ਕਿ :

**ਨੇਤ ਨੇਤ ਕਥੰਤਿ ਬੇਦਾ॥** *(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੯)*

## ਹਾਥਿ ਨ ਪਾਰਾਵਾਰੁ; ਲਹਰੀ ਛਾਇਆ।

ਜਿਸ ਪਰਮਾਤਮਾ ਦਾ ਕੋਈ ਪਾਰਾਵਾਰੁ = ਉਰਾਰ-ਪਾਰ ਨਹੀਂ ਹੈ, ਉਸ ਦਾ ਕੋਈ ਹਾਥਿ = ਥਾਹ ਨਹੀਂ ਪਾਇਆ ਜਾ ਸਕਦਾ ਅਤੇ ਜਿਵੇਂ ਪਾਣੀ ਸਮੁੰਦਰ ਦੀਆਂ ਦੀਆਂ ਲਹਰੀ = ਲਹਿਰਾਂ ਵਿਚ ਛਾਇਆ ਹੁੰਦਾ ਹੈ, ਉਵੇਂ ਪਰਮੇਸ਼ਰ ਸਭ ਜਗ੍ਹਾ ਚੇਤਨ ਸੱਤਾ ਰੂਪ ਹੋ ਕੇ ਛਾਇਆ ਹੋਇਆ ਹੈ **ਵਾ:** ਇਹ ਸੰਸਾਰ ਫੁਰਨੇ ਰੂਪੀ ਲਹਿਰਾਂ ਵਿਚ ਛਾਇਆ ਭਾਵ ਰਚਿਆ ਹੋਇਆ ਹੈ।

## ਇਕੁ ਕਵਾਉ ਪਸਾਉ; ਨ ਅਲਖ ਲਖਾਇਆ।

ਅਲਖ = ਲਖਣ ਤੋਂ ਰਹਿਤ ਪਰਮਾਤਮਾ ਜਿਸ ਨੂੰ ਲਖਾਇਆ = ਜਾਣਿਆ ਨਹੀਂ ਜਾ ਸਕਦਾ, ਉਸ ਨੇ ਆਪਣੇ ਇਕ ਕਵਾਉ = ਵਾਕ ਤੋਂ ਸਾਰੀ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕੀਤਾ ਹੈ।

## ਕਾਦਰੁ ਨੋ ਕੁਰਬਾਣੁ; ਕੁਦਰਤਿ ਮਾਇਆ।

ਐਸੀ ਕਾਦਰੁ = ਕੁਦਰਤ ਨੂੰ ਰਚਣ ਵਾਲੇ ਪਰਮਾਤਮਾ ਨੋ = ਤੋਂ ਕੁਰਬਾਣੁ = ਬਲਿਹਾਰ ਜਾਈਏ, ਜਿਸ ਨੇ ਮਾਇਆ ਦੀ ਕੁਦਰਤਿ = ਸ਼ਕਤੀ ਦੁਆਰਾ ਸੰਸਾਰ ਰਚਿਆ ਹੈ।

## ਆਪੇ ਜਾਣੈ ਆਪੁ; ਗੁਰਿ ਸਮਝਾਇਆ॥੩॥

ਮਾਇਆ ਦੀ ਸ਼ਕਤੀ ਬਾਰੇ ਪਰਮੇਸ਼ਰ ਆਪਣੇ ਆਪ ਹੀ ਜਾਣੈ = ਜਾਣਦਾ ਹੈ, ਹੋਰ ਕੋਈ ਨਹੀਂ ਜਾਣਦਾ, ਇਹ ਗੱਲ ਗੁਰੂ ਸਾਹਿਬ ਨੇ ਆਪਣੀ ਸਿੱਖਿਆ ਦੁਆਰਾ ਸਿੱਖਾਂ ਨੂੰ ਸਮਝਾਇਆ = ਸਮਝਾਈ ਹੈ ਕਿ ਉਹ ਵਾਹਿਗੁਰੂ ਬਹੁਤ ਬੇਅੰਤ ਹੈ ਤੇ ਉਹ ਆਪਣੀ ਮਹਿਮਾ ਨੂੰ ਆਪ ਹੀ ਜਾਣਦਾ ਹੈ॥੩॥

### ਪਉੜੀ ੪ (ਸ੍ਰਿਸ਼ਟੀ ਰਚਨਾ)

## ਸਚਾ ਸਿਰਜਣਿਹਾਰੁ; ਸਚਿ ਸਮਾਇਆ।

ਮਾਇਆ ਰੂਪੀ ਸ਼ਕਤੀ ਨਾਲ ਸਿਰਜਣਿਹਾਰੁ = ਸ੍ਰਿਸ਼ਟੀ ਨੂੰ ਰਚਣ ਵਾਲਾ ਪਰਮੇਸ਼ਰ ਸੱਚ ਸਰੂਪ ਹੈ ਤੇ ਸੱਚ ਸਰੂਪ ਪਰਮੇਸ਼ਰ ਸਾਰਿਆਂ ਵਿਚ ਚੇਤਨ ਸੱਤਾ ਰੂਪ ਹੋ ਕੇ ਸਮਾਇਆ = ਮਿਲਿਆ ਹੋਇਆ ਹੈ।

## ਸਚਹੁ ਪਉਣੁ ਉਪਾਇ; ਘਟਿ ਘਟਿ ਛਾਇਆ।

ਸਚਹੁ = ਸੱਚੇ ਪਰਮੇਸ਼ਰ ਤੋਂ ਆਕਾਸ਼, ਪਉਣੁ = ਹਵਾ ਤੱਤ ਉਪਾਇ = ਪੈਦਾ ਹੋਏ ਅਤੇ ਉਹ ਘਟਿ ਘਟਿ = ਘਟਾਂ ਘਟਾਂ ਵਿਚ ਛਾਇਆ = ਫੈਲਿਆ ਹੋਇਆ ਹੈ **ਵਾ:** ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਚੇਤਨ ਸੱਤਾ ਰੂਪ ਭਾਵ ਪ੍ਰਤਿਬਿੰਬ ਰੂਪ ਹੋ ਕੇ ਸਮਾਇਆ ਹੋਇਆ ਹੈ।

## ਪਵਣਹੁ ਪਾਣੀ ਸਾਜਿ; ਸੀਸੁ ਨਿਵਾਇਆ।

ਫਿਰ ਸੱਚੇ ਪਰਮੇਸ਼ਰ ਨੇ ਪਵਣਹੁ = ਹਵਾ ਤੋਂ ਪਾਣੀ ਸਾਜਿ = ਬਣਾਇਆ, ਜੋ ਸੀਸੁ = ਸਿਰ ਨਿਵਾਇਆ = ਝੁਕਾ ਕੇ ਚੱਲਦਾ ਹੈ। ਜੈਸਾ ਕਿ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥** *(ਸਿਰੀਰਾਗੁ ਮ: ੧, ਅੰਗ ੧੯)*

## ਤੁਲਹਾ ਧਰਤਿ ਬਣਾਇ; ਨੀਰ ਤਰਾਇਆ।

ਫਿਰ ਤੁਲਹੇ (ਪਾਣੀ ਤੋਂ ਪਾਰ ਹੋਣ ਲਈ ਰੱਸਿਆਂ ਨਾਲ ਬੰਨ੍ਹੀਆਂ ਲੱਕੜਾਂ ਨੂੰ ਤੁਲਹਾ ਕਹਿੰਦੇ ਹਨ) ਦੀ ਨਿਆਈਂ ਧਰਤਿ = ਧਰਤੀ ਬਣਾਈ ਹੈ ਤੇ ਧਰਤੀ ਨੂੰ ਬੇੜੀ ਦੀ ਨਿਆਈਂ ਨੀਰ = ਪਾਣੀ ਦੇ ਸਮੇਤ ਤਰਾਇਆ = ਤਾਰ ਛੱਡਿਆ ਹੈ।

## ਨੀਰਹੁ ਉਪਜੀ ਅਗਿ; ਵਣਖੰਡੁ ਛਾਇਆ।

ਫਿਰ ਸੱਚੇ ਪਰਮੇਸ਼ਰ ਨੇ ਨੀਰਹੁ = ਪਾਣੀ ਤੋਂ ਅਗਿ = ਅਗਨੀ ਪੈਦਾ ਕੀਤੀ ਹੈ, ਜੋ ਸਾਰਿਆਂ ਵਣਖੰਡੁ = ਜੰਗਲ, ਬ੍ਰਿਛਾਂ ਵਿਚ ਸਮਾਨ ਅਗਨੀ ਰੂਪ ਹੋ ਕੇ ਛਾਇਆ = ਸਮਾਈ ਹੋਈ ਹੈ, ਜਿਸ ਨਾਲ ਬਨਸਪਤੀ ਪ੍ਰਫੁੱਲਤ ਹੋ ਰਹੀ ਹੈ।

## ਅਗੀ ਹੋਂਦੀ ਬਿਰਖੁ; ਸੁਫਲ ਫਲਾਇਆ।

ਫਿਰ ਅੱਗ ਦੇ ਹੋਂਦੀ = ਹੁੰਦਿਆਂ ਬਿਰਖ = ਬ੍ਰਿਛ ਸੁਫਲ = ਫਲਾਂ ਸਹਿਤ ਫਲਾਇਆ = ਫਲ ਜਾਂਦਾ ਹੈ।

## ਪਉਣੁ ਪਾਣੀ ਬੈਸੰਤਰੁ; ਮੇਲਿ ਮਿਲਾਇਆ।

ਇਸ ਤਰ੍ਹਾਂ ਪ੍ਰਭੂ ਨੇ ਪਉਣੁ = ਹਵਾ, ਪਾਣੀ ਤੇ ਬੈਸੰਤਰੁ = ਅੱਗ ਦੁਆਰਾ ਸਾਰੇ ਤੱਤਾਂ ਦਾ ਮੇਲ ਮਿਲਾਇਆ = ਮਿਲਾਉਣਾ ਕੀਤਾ ਹੈ।

## ਆਦਿ ਪੁਰਖੁ ਆਦੇਸੁ; ਖੇਲੁ ਰਚਾਇਆ ॥੪॥

ਜੋ ਸੰਸਾਰ ਦਾ ਆਦਿ = ਮੁੱਢ ਰੂਪ ਤੇ ਪੁਰਖੁ = ਵਿਆਪਕ ਹੈ, ਉਸ ਪਰਮੇਸ਼ਰ ਨੂੰ ਆਦੇਸੁ = ਨਮਸਕਾਰ ਹੈ, ਜਿਸ ਨੇ ਇਹ ਖੇਲੁ = ਖੇਡ ਨੂੰ ਰਚਾਇਆ = ਰਚਾਉਣਾ ਕੀਤਾ ਹੈ ॥੪॥

### ਪਉੜੀ ੫ (ਈਸ਼ਵਰ ਰਚਨਾ)

## ਕੇਵਡ ਆਖਾ ਸਚੁ; ਸਚੇ ਭਾਇਆ।

ਜੋ ਸੱਚ ਉਸ ਸੱਚੇ ਪਰਮੇਸ਼ਰ ਨੂੰ ਭਾਇਆ = ਭਾਉਂਦਾ ਹੈ, ਭਾਵ ਚੰਗਾ ਲੱਗਦਾ ਹੈ, ਉਸ ਸੱਚ ਨੂੰ ਕੇਵਡ = ਕਿਤਨਾ ਕੁ ਵੱਡਾ ਆਖਾ = ਆਖੀਏ ?

## ਕੇਵਡੁ ਹੋਆ ਪਉਣੁ; ਫਿਰੈ ਚਉਵਾਇਆ।

ਉਸ ਪਉਣੁ = ਹਵਾ ਨੂੰ ਕੇਵਡੁ = ਕਿਤਨੀ ਕੁ ਵੱਡੀ ਆਖੀਏ, ਜੋ ਚਉਵਾਇਆ = ਚਾਰ ਚੁਫੇਰੇ (ਪੂਰਬ, ਪੱਛਮ, ਉੱਤਰ, ਦੱਖਣ) ਫਿਰੈ = ਫਿਰਦੀ ਹੈ।

## ਚੰਦਨ ਵਾਸੁ ਨਿਵਾਸੁ; ਬਿਰਖ ਬੋਹਾਇਆ।

ਫਿਰ ਹਵਾ ਚੰਦਨ ਦੀ ਵਾਸੁ = ਵਾਸ਼ਨਾ ਵਿਚ ਨਿਵਾਸ ਕਰ ਕੇ ਹੋਰਨਾਂ ਬਿਰਖ = ਬ੍ਰਿਛਾਂ ਨੂੰ

ਬੋਹਾਇਆ = ਸੁਗੰਧਿਤ ਕਰ ਰਹੀ ਹੈ। ਇਸੇ ਤਰ੍ਹਾਂ ਜਿਹੜੇ ਚੰਦਨ ਦੀ ਨਿਆਈਂ ਭਗਤੀ ਕਰਨ ਵਾਲੇ ਹਨ, ਉਹ ਸਾਰਿਆਂ ਵਿਚ ਵਾਹਿਗੁਰੂ ਦੀ ਭਗਤੀ ਰੂਪ ਖ਼ੁਸ਼ਬੋ ਪਾ ਦਿੰਦੇ ਹਨ।

## ਖਹਿ ਖਹਿ ਵੰਸੁ ਗਵਾਇ; ਵਾਂਸ ਜਲਾਇਆ।

ਹਵਾ ਜਦ ਵਾਂਸਾਂ ਨਾਲ ਖਹਿੰਦੀ ਹੈ ਤਾਂ ਵਾਂਸ ਆਪੋ ਵਿਚ ਖਹਿ ਖਹਿ ਕੇ ਅੱਗ ਪੈਦਾ ਕਰ ਕੇ ਵੰਸ ਨੂੰ ਗਵਾਇ = ਨਾਸ਼ ਕਰ ਲੈਂਦੇ ਹਨ ਤੇ ਸਾਰੇ ਜੰਗਲ ਨੂੰ ਸਾੜ ਦਿੰਦੇ ਹਨ, ਇਸੇ ਤਰ੍ਹਾਂ ਹੀ ਹੰਕਾਰੀ ਮਨੁੱਖ ਈਰਖਾ ਵੱਸ ਹੋ ਕੇ ਆਪੋ ਵਿਚ ਹੀ ਖਹਿ ਖਹਿ ਕੇ ਵਾਂਸਾਂ ਵਾਂਗ ਜਲਦੇ ਹਨ ਤੇ ਆਪਣੇ ਸਾਥੀਆਂ ਨੂੰ ਵੀ ਨਾਲ ਹੀ ਜਲਾਇਆ = ਸਾੜ ਦਿੰਦੇ ਹਨ।

## ਸਿਵ ਸਕਤੀ ਸਹਲੰਗੁ; ਅੰਗੁ ਜਣਾਇਆ।

ਜੋ ਸਿਵ = ਕਲਿਆਨ ਸਰੂਪ ਵਾਹਿਗੁਰੂ ਪਰਮੇਸ਼ਰ ਹੈ, ਉਸ ਦੀ ਸੱਤਾ ਨੂੰ ਪਾ ਕੇ ਸਕਤੀ = ਮਾਇਆ ਨੇ ਤਿੰਨ ਗੁਣ ਪੈਦਾ ਕੀਤੇ ਹਨ, ਤਿੰਨ ਗੁਣਾਂ (ਰਜੋ, ਸਤੋ, ਤਮੋ) ਦੁਆਰਾ ਜੋ ਰਚਿਆ ਹੋਇਆ ਸੰਸਾਰ ਹੈ, ਉਸ ਦਾ ਸੁਭਾਅ ਜੀਵਾਂ ਤੇ ਬਨਸਪਤੀ ਵਿਚ ਪ੍ਰਤੱਖ ਦਿਸ ਰਿਹਾ ਹੈ। ਸਤੋ ਗੁਣ ਦੇ ਪ੍ਰਭਾਵ ਕਰਕੇ ਚੰਦਨ ਦੀ ਸੀਤਲਤਾ ਤੇ ਖ਼ੁਸ਼ਬੋ, ਤਮੋ ਗੁਣ ਦੇ ਪ੍ਰਭਾਵ ਕਰਕੇ ਬਾਂਸ ਦੀ ਅੱਗ ਪ੍ਰਗਟ ਰੂਪ ਵਿਚ ਦਿੱਸ ਰਹੀ ਹੈ **ਵਾ:** ਚੰਦਨ ਦੀ ਨਿਆਈਂ ਸਤੋਗੁਣੀ ਭਗਤੀ ਦੀ ਖ਼ੁਸ਼ਬੋ ਵਾਲੇ ਅਤੇ ਬਾਂਸ ਦੀ ਨਿਆਈਂ ਤਮੋਗੁਣੀ ਕ੍ਰੋਧੀ ਪ੍ਰਤੱਖ ਦਿੱਸ ਰਹੇ ਹਨ। ਇਹ ਸ਼ਿਵ ਸ਼ਕਤੀ ਦੇ ਸਹਲੰਗੁ = ਮੇਲ ਨਾਲ ਦੋਹਾਂ ਨੇ ਆਪੋ-ਆਪਣਾ ਅੰਗੁ = ਪੱਖ ਜਣਾਇਆ = ਜਣਾਉਣਾ ਕੀਤਾ ਹੈ।

## ਕੋਇਲ ਕਾਉ ਨਿਆਉ; ਬਚਨ ਸੁਣਾਇਆ।

ਜਿਵੇਂ ਕੋਇਲ ਅਤੇ ਕਾਉ = ਕਾਂ ਜਦੋਂ ਆਪਣਾ ਬਚਨ ਸੁਣਾਇਆ = ਸੁਣਾਉਂਦੇ ਹਨ, ਭਾਵ ਜਦੋਂ ਬੋਲਦੇ ਹਨ ਤਾਂ ਫਿਰ ਨਿਆਉ = ਨਿਰਣਾ ਹੋ ਜਾਂਦਾ ਹੈ ਕਿ ਇਹ ਕੋਇਲ ਦੀ ਆਵਾਜ਼ ਹੈ ਤੇ ਇਹ ਕਾਂ ਦੀ ਆਵਾਜ਼ ਹੈ, ਕਿਉਂਕਿ ਕੋਇਲ ਦੀ ਆਵਾਜ਼ ਬਹੁਤ ਮਿੱਠੀ ਤੇ ਸੁੰਦਰ ਹੁੰਦੀ ਹੈ ਤੇ ਕਾਂ ਦੀ ਆਵਾਜ਼ ਬਹੁਤ ਰੁੱਖੀ ਤੇ ਭੈੜੀ ਹੁੰਦੀ ਹੈ। ਇਸੇ ਤਰ੍ਹਾਂ ਕੋਇਲ ਦੀ ਨਿਆਈਂ ਸਤੋਗੁਣੀ ਗੁਰਮੁਖ ਤੇ ਕਾਂ ਦੀ ਨਿਆਈਂ ਤਮੋਗੁਣੀ ਕ੍ਰੋਧੀ ਮਨਮੁਖ ਜਦੋਂ ਬੋਲਦੇ ਹਨ ਤਾਂ ਫਿਰ ਨਿਆਉ = ਨਿਰਣਾ ਹੋ ਜਾਂਦਾ ਹੈ ਕਿ ਇਹ ਗੁਰਮੁਖਾਂ ਦੀ ਆਵਾਜ਼ ਹੈ, ਇਹ ਕ੍ਰੋਧੀ ਮਨਮੁਖਾਂ ਦੀ ਆਵਾਜ਼ ਹੈ, ਕਿਉਂਕਿ ਗੁਰਮੁਖਾਂ ਦੀ ਆਵਾਜ਼ ਭਗਤੀ ਰਸ ਤੇ ਨਿਮਰਤਾ ਦੀ ਮਿਠਾਸ ਵਾਲੀ ਹੁੰਦੀ ਹੈ ਤੇ ਕ੍ਰੋਧੀ ਮਨਮੁਖਾਂ ਦੀ ਆਵਾਜ਼ ਈਰਖਾ ਦ੍ਵੈਸ਼ ਵਾਲੀ ਰੁੱਖੀ ਹੁੰਦੀ ਹੈ।

## ਖਾਣੀ ਬਾਣੀ ਚਾਰਿ; ਸਾਹ ਗਣਾਇਆ।

ਇਵੇਂ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਤੇ ਚਾਰ ਬਾਣੀਆਂ (ਪਰਾ, ਪਸੰਤੀ, ਮੱਧਮਾ, ਬੈਖਰੀ) ਹਨ, ਉਨ੍ਹਾਂ ਜੀਵਾਂ ਵਿਚ ਸਾਹ = ਸੁਆਸ ਗਣਾਇਆ = ਗਿਣ ਕੇ ਪਾਏ ਹਨ। ਜੈਸਾ ਕਿ :

**ਫਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁਸਾਰ॥** *(ਗਉੜੀ ਮ: ੫, ਅੰਗ ੨੫੪)*

## ਪੰਜ ਸਬਦ ਪਰਵਾਣੁ; ਨੀਸਾਣੁ ਬਜਾਇਆ॥੫॥

ਜੋਗ ਮਤ ਅਨੁਸਾਰ ਦਸਮ ਦੁਆਰ ਦੇ ਪੰਜ ਸਬਦ ਇਹ ਪਰਵਾਣ = ਪ੍ਰਵਾਣਨੀਕ ਹਨ। ਜੈਸਾ ਕਿ :

**ਤਤ ਤਾਂਤੀ ਬਿਤ ਚਰਮ ਕਾ ਘਨ ਕਾਂਸੀ ਕਾ ਜਾਨ।**
**ਨਾਦ ਸਬਦ ਘਟ ਕੋ ਕਹੈਂ, ਸੁਆਸ ਸੁਖਰ ਪਹਿਚਾਨ।**

ਇਨ੍ਹਾਂ ਸਭਨਾਂ ਵਿਚ ਨੀਸਾਣੁ = ਪ੍ਰਗਟ ਪਵਣ ਰੂਪੀ ਵਾਜਾ ਵਜਾਇਆ ਹੈ **ਵਾ:** ਗੁਰਮਤਿ ਵਿਚ ਪੰਜ ਸਬਦ = ਸਤਿ, ਸੰਤੋਖ, ਦਇਆ, ਧਰਮ, ਵਿਚਾਰ ਇਹ ਪਰਵਾਣੁ = ਪ੍ਰਵਾਣਨੀਕ ਹਨ, ਗੁਰੂ ਸਾਹਿਬ ਨੇ ਇਨ੍ਹਾਂ ਗੁਣਾਂ ਦੇ ਨੀਸਾਣੁ = ਚਿੰਨ੍ਹ ਗੁਰਸਿੱਖਾਂ ਤਾਈਂ ਬਜਾਇਆ = ਵਜਾਉਣਾ ਭਾਵ ਪ੍ਰਗਟ ਕੀਤੇ ਹਨ॥੫॥

### ਪਉੜੀ ੬ (ਸਾਧ ਲਖਣ)

## ਰਾਗ ਨਾਦ ਸੰਬਾਦ; ਗਿਆਨੁ ਚੇਤਾਇਆ।

ਰਾਗਾਂ ਦਾ ਗਾਉਣਾ ਤੇ ਨਾਦ = ਵਾਜਿਆਂ ਦਾ ਵਜਾਉਣਾ ਇਹ ਚੜ੍ਹਦੀ ਉਤਰਦੀ ਸੁਰ ਦਾ ਉਚਾਰਨਾ ਹੈ। ਇਨ੍ਹਾਂ ਵਿਚ ਜੋ ਪਰਮਾਰਥੀ ਗਿਆਨ ਦੀ ਸੰਬਾਦ = ਚਰਚਾ ਨੂੰ ਚੇਤਾਇਆ = ਚੇਤੇ ਕਰਾਉਣਾ ਕੀਤਾ ਹੈ, ਇਹ ਸਾਧ ਕਰਮ ਹੈ।

## ਨਉ ਦਰਵਾਜੇ ਸਾਧਿ; ਸਾਧੁ ਸਦਾਇਆ।

ਨਉ = ਨੌਂ ਦਰਵਾਜੇ = ਗੋਲਕਾਂ ਨੂੰ ਸਾਧਿ = ਸਾਧ ਕੇ ਭਾਵ ਜਿੱਤ ਕਰਕੇ ਸਾਧੁ = ਸਾਧੂ ਸਦਾਇਆ = ਸਦਾਉਣਾ ਕੀਤਾ ਹੈ।

## ਵੀਹ ਇਕੀਹ ਉਲੰਘਿ; ਨਿਜ ਘਰਿ ਆਇਆ।

ਐਸੇ ਸਾਧੂ ਜਨ ਵੀਹ ਵਿਸਵੇ ਸੰਸਾਰ ਨੂੰ ਉਲੰਘਿ = ਲੰਘ ਕੇ ਇਕੀਹ = ਇਕ ਪਰਮੇਸ਼ਰ ਦੇ ਨਾਮ ਦੁਆਰਾ ਆਪਣੇ ਨਿਜ ਘਰਿ = ਸਰੂਪ ਵਿਚ ਆਇਆ = ਆ ਗਏ ਹਨ।

## ਪੂਰਕ ਕੁੰਭਕ ਰੇਚਕ; ਤ੍ਰਾਟਕ ਧਾਇਆ।

ਪੂਰਕ = ਸਵਾਸਾਂ ਨੂੰ ਚੜ੍ਹਾਉਣਾ, ਕੁੰਭਕ = ਸਵਾਸਾਂ ਨੂੰ ਤ੍ਰਿਕੁਟੀ ਵਿਚ ਠਹਿਰਾਉਣਾ, ਰੇਚਕ = ਸਵਾਸਾਂ ਨੂੰ ਉਤਾਰਨਾ, ਤ੍ਰਾਟਕ = ਕਿਸੇ ਖ਼ਾਸ ਚਿੰਨ੍ਹ ਉੱਤੇ ਨਿਗ੍ਹਾ ਟਿਕਾ ਕੇ ਧਿਆਨ ਜਮਾ ਲੈਣਾ। ਜਦੋਂ ਤਕ ਅਸਰ ਨਾ ਹੋ ਜਾਵੇ, ਉਸ ਵੇਲੇ ਤਕ ਇਕ-ਰਸ ਦੇਖਦੇ ਰਹਿਣਾ। ਜਿਸ ਵੱਲ ਝਾਕਣਗੇ, ਉਸ ਦੇ ਚਿੱਤ ਨੂੰ ਇਕਾਗਰ ਕਰ ਕੇ ਵੱਸ ਵਿਚ ਕਰ ਲੈਂਦੇ ਹਨ। ਇਸ ਨੂੰ ਤ੍ਰਾਟਕ ਕਹਿੰਦੇ ਹਨ। ਜੋਗੀ ਇਸ ਤਰ੍ਹਾਂ ਦੀ ਧਾਇਆ = ਧਾਉਣੀ ਕਰਦੇ ਹਨ।

## ਨਿਉਲੀ ਕਰਮ ਭੁਯੰਗ; ਆਸਣ ਲਾਇਆ।

('ਭੁਇਅੰਗ' ਉਚਾਰਣ ਹੈ)

ਨਿਉਲੀ = ਨੇਤੀ ਧੋਤੀ ਆਦਿ ਕਰਮ ਕਰਦੇ ਹਨ, ਭੁਯੰਗ = ਭੁਇਅੰਗਮਾ ਨਾੜੀ ਨੂੰ ਸੂਰਜ ਦੀ ਸੁਰ ਦੁਆਰਾ ਭੱਠੀ ਵਾਂਗ ਤਪਾ ਕੇ ਇਸ ਵਿੱਚੋਂ ਮਿੱਝ ਨੂੰ ਪਿਘਲਾ ਕੇ ਛੇ ਚੱਕਰਾਂ ਨੂੰ ਵਿੰਨ੍ਹ ਕੇ ਸਿੱਧੀ ਕਰਦੇ ਹਨ। ਭੁਜੰਗ ਨਾਮ ਸੱਪ ਦਾ ਹੈ, ਇਸ ਨਾੜੀ ਨੇ ਸੱਪ ਵਾਂਗ ਕੁੰਡਲ ਮਾਰੇ ਹੋਏ ਹਨ। ਇਸ ਕਰਕੇ ਇਸ ਨਾੜੀ ਨੂੰ ਭੁਜੰਗਮਾ ਨਾੜੀ ਕਹਿੰਦੇ ਹਨ। ਭੁਜੰਗਮਾ ਨਾੜੀ ਨੂੰ ਸਾਧ ਕੇ ਇਸ ਤਰ੍ਹਾਂ ਦਸਮ ਦੁਆਰ ਵਿਚ ਆਸਣ ਲਾਉਂਦੇ ਹਨ।

## ਇੜਾ ਪਿੰਗੁਲਾ ਝਾਗ; ਸੁਖਮਨਿ ਛਾਇਆ।

ਇੜਾ = ਚੰਦਰਮਾ ਦੀ ਖੱਬੀ ਸੁਰ ਦੁਆਰਾ ਪ੍ਰਾਣਾਂ ਨੂੰ ਚੜ੍ਹਾਉਣਾ ਤੇ ਪਿੰਗੁਲਾ = ਸੂਰਜ ਦੀ ਸੱਜੀ ਸੁਰ ਦੁਆਰਾ ਪ੍ਰਾਣਾਂ ਨੂੰ ਉਤਾਰਨਾ, ਇਨ੍ਹਾਂ ਦੋਹਾਂ ਨੂੰ ਝਾਗ = ਲੰਘ ਕਰਕੇ ਸੁਖਮਨਾ ਨਾੜੀ ਦੀ ਤ੍ਰਿਕੁਟੀ ਹੈ, ਇਨ੍ਹਾਂ ਵਿਚ ਪ੍ਰਾਣਾਂ ਨੂੰ ਛਾਇਆ = ਫੈਲਾ ਕੇ ਪੂਰਨ ਕੀਤਾ ਹੈ, ਇਹ ਜੋਗ ਕਿਰਿਆ ਹੈ।

## ਖੇਚਰ ਭੂਚਰ ਚਾਚਰੀ; ਸਾਧਿ ਸਦਾਇਆ।

(ਪਾਠਾਂਤ੍ਰ 'ਚਾਚਰ')

ਖੇਚਰ = ਆਕਾਸ਼ਚਾਰੀਆਂ ਨੂੰ ਆਕਾਸ਼ ਵਿਚ ਉੱਡਦਿਆਂ ਨੂੰ ਵੇਖਣਾ, ਭੂਚਰ = ਪ੍ਰਿਥਵੀ ਵਿਚ ਵਿਚਰਦਿਆਂ ਨੂੰ ਵੇਖਣਾ, ਚਾਚਰੀ = ਜਲ ਵਿਚ ਵਿਚਰਦਿਆਂ ਨੂੰ ਵੇਖ ਲੈਣਾ **ਵਾ:** ਖੇਚਰ = ਆਪਣੀ ਜ਼ੁਬਾਨ ਨੂੰ ਮੂੰਹ ਵਿੱਚੋਂ ਕੱਢ ਕੇ ਮੱਥੇ ਤਕ ਲਾ ਲੈਣੀ, ਭੂਚਰ = ਭਰਵੱਟਿਆਂ ਵਿਚ ਤ੍ਰਿਕੁਟੀ ਟਿਕਾ ਕੇ ਬੈਠ ਜਾਣਾ, ਚਾਚਰੀ = ਤ੍ਰਿਕੁਟੀ ਵਿਚ ਜਾ ਕੇ ਇਸਥਿਤ ਹੋ ਜਾਣਾ, ਇਹ ਜੋਗੀਆਂ ਦੀਆਂ ਮੁੰਦ੍ਰਾ ਹਨ। ਇਸ ਤਰ੍ਹਾਂ ਜੋਗੀਆਂ ਨੇ ਸਾਧ = ਸਾਧਨਾ ਕਰ ਕੇ ਸਾਧੂ ਸਦਾਇਆ = ਸਦਾਉਣਾ ਕੀਤਾ ਹੈ।

## ਸਾਧ ਅਗੋਚਰ ਖੇਲੁ; ਉਨਮਨਿ ਆਇਆ ॥੬॥

ਜੋ ਸਾਧ ਜਨ ਹਨ, ਉਹ ਅਗੋਚਰ ਖੇਲੁ = ਤ੍ਰਿਕੁਟੀ ਅਸਥਾਨ ਨੂੰ ਲੰਘ ਕੇ, ਜੋ ਦਸਮ ਦੁਆਰ ਹੈ, ਉਸ ਵਿਚ ਚਿੱਤ ਨੂੰ ਟਿਕਾਉਂਦੇ ਹਨ। ਇਸ ਨੂੰ ਅਗੋਚਰ ਕਹਿੰਦੇ ਹਨ। ਉਨਮਨਿ = ਤੁਰੀਆ ਪਦ ਵਿਚ ਆਇਆ = ਆ ਜਾਣਾ, ਇਹ ਜੋਗੀਆਂ ਦੀ ਪੰਜਵੀਂ ਅਵਸਥਾ ਹੈ। ਜੋਗੀਆਂ ਦੀਆਂ ਪੰਜ ਅਵਸਥਾ (ਖੇਚਰ, ਭੂਚਰ, ਚਾਚਰੀ, ਅਗੋਚਰੀ, ਉਨਮਨਿ) ਹਨ **ਵਾ:** ਸਾਧ ਜਨ ਅਗੋਚਰ ਖੇਲ ਭਾਵ ਸ਼ਬਦ, ਸਪਰਸ਼, ਰੂਪ, ਰਸ, ਗੰਧ, ਇੰਦਰਿਆਂ ਦੇ ਖੇਲ ਤੋਂ ਰਹਿਤ ਹੋ ਕੇ ਉਨਮਨਿ = ਤੁਰੀਆ ਅਵਸਥਾ ਵਿਚ ਆ ਜਾਂਦੇ ਹਨ ॥੬॥

### ਪਉੜੀ ੭ (ਜੋਗ)

## ਤ੍ਰੈਸਤੁ ਅੰਗੁਲ ਲੈ; ਮਨੁ ਪਵਣ ਮਿਲਾਇਆ।

ਜਿਹੜੀ ਤ੍ਰੈ = ਤਿੰਨ + ਸਤ = ਦਸ ਅੰਗੁਲ = ਉਂਗਲਾਂ ਵਾਯੂ ਲੈ ਕਰਕੇ ਮਨ ਤੇ ਪਉਣ ਨੂੰ ਮੇਲ ਕੇ ਸਿਮਰਨ ਕਰਨਾ ਤੇ ਜਿਹੜੀ ਨਾਸਿਕਾ ਦੁਆਰਾ ਹਵਾ ਬਾਹਰ ਨਿਕਲਦੀ ਹੈ, ਉਸ ਦੇ ਨਾਲ ਜਾਪ ਕਰਨਾ। ਇਉਂ ਮਨ ਤੇ ਸਵਾਸਾਂ ਨੂੰ ਮੇਲ ਕੇ ਪਰਮੇਸ਼ਰ ਦਾ ਸਿਮਰਨ ਕਰਨਾ, ਇਹ ਪਵਣ = ਪ੍ਰਾਣਾਂ ਨੂੰ ਮਿਲਾਇਆ = ਮਿਲਾਉਣਾ ਹੈ, ਭਾਵ ਪ੍ਰਾਣਾਂ ਵਿਚ ਨਾਮ ਦਾ ਮਿਲਾਉਣਾ ਹੈ।

## ਸੋਹੰ ਸਹਜਿ ਸੁਭਾਇ; ਅਲਖ ਲਖਾਇਆ।

ਸੋਹੰ (ਸੋ + ਹੰ) ਸੋ = ਉਹ ਹੰ = ਮੈਂ ਹਾਂ, ਭਾਵ ਮੇਰਾ ਆਪਣਾ ਸਰੂਪ ਬ੍ਰਹਮ ਹੀ ਹੈ, ਜੋ ਇਹ ਜਾਪ ਕਰਦੇ ਹਨ, ਉਹ ਸਹਜਿ ਸੁਭਾਇ = ਸੁਤੇ-ਸਿੱਧ ਹੀ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖ ਲੈਂਦੇ ਹਨ ਭਾਵ ਜਾਣ ਲੈਂਦੇ ਹਨ।

## ਨਿਝਰਿ ਧਾਰਿ ਚੁਆਇ; ਅਪਿਉ ਪੀਆਇਆ।

ਦਸਵੇਂ ਦੁਆਰ ਵਿੱਚੋਂ ਜੋਗਾਨੰਦ ਦੀ ਨਿਝਰਿ = ਇਕ-ਰਸ ਧਾਰ ਚੁਆਇ = ਚੋਅ ਆਣ ਨੂੰ ਜੋਗੀ ਲੋਕ ਅੰਮ੍ਰਿਤ ਕਹਿੰਦੇ ਹਨ, ਇਸ ਅਪਿਉ = ਅੰਮ੍ਰਿਤ ਬੂੰਦ ਨੂੰ ਪੀਆਇਆ = ਪੀਂਦੇ ਹਨ।

## ਅਨਹਦ ਧੁਨ ਲਿਵ ਲਾਇ; ਨਾਦ ਵਜਾਇਆ।

ਫਿਰ ਅਨਹਦ = ਇਕ-ਰਸ ਧੁਨੀ ਵਿਚ ਲਿਵ = ਬਿਰਤੀ ਲਾਇ = ਲਾ ਕੇ ਨਾਦ = ਵਾਜਾ ਵਜਾਇਆ = ਵਜਾਉਂਦੇ ਹਨ।

## ਅਜਪਾ ਜਾਪ ਜਪਾਇ; ਸੁੰਨ ਸਮਾਇਆ।

ਜੋਗੀ ਜਨ ਅਜਪਾ ਜਾਪ = ਓਅੰ, ਸੋਹੰ ਮੰਤਰ ਦਾ ਜਾਪ ਜਪਾਇ = ਜਪ ਕੇ ਸੁੰਨ = ਅਫੁਰ ਸਮਾਧੀ ਵਿਚ ਸਮਾਇਆ = ਸਮਾ ਜਾਂਦੇ ਹਨ।

## ਸੁੰਨਿ ਸਮਾਧਿ ਸਮਾਇ; ਆਪ ਗਵਾਇਆ।

ਫਿਰ ਉਹ ਸੁੰਨਿ = ਅਫੁਰ ਸਮਾਧਿ = ਸਮਾਧੀ ਵਿਚ ਸਮਾਇ = ਸਮਾ ਕੇ ਆਪਾ-ਭਾਵ ਗਵਾਇਆ = ਗਵਾ ਲੈਂਦੇ ਹਨ।

## ਗੁਰਮੁਖ ਪਿਰਮ ਚਖਾਇ; ਨਿਜ ਘਰੁ ਛਾਇਆ।

ਪਰ ਗੁਰਮੁਖਾਂ ਨੇ ਪਰਮਾਤਮਾ ਦੇ ਨਾਮ ਰੂਪੀ ਪਿਰਮ = ਪ੍ਰੇਮ ਰਸ ਨੂੰ ਚਖਾਇ = ਚੱਖਿਆ ਹੈ ਤੇ ਉਹ ਆਪਣੇ ਤੁਰੀਆ ਪਦ ਰੂਪੀ ਨਿਜ ਘਰੁ = ਸਰੂਪ ਵਿਚ ਛਾਇਆ = ਛਾ ਰਹੇ ਹਨ।

## ਗੁਰ ਸਿਖਿ ਸੰਧਿ ਮਿਲਾਇ; ਪੂਰਾ ਪਾਇਆ॥੭॥

ਇਉਂ ਗੁਰਸਿੱਖਾਂ ਨੇ ਗੁਰ = ਗੁਰੂ ਦੇ ਸੰਧਿ = ਮੇਲ ਵਿਚ ਮਿਲਾਇ = ਮਿਲ ਕਰਕੇ ਪੂਰਾ = ਪੂਰਨ ਬ੍ਰਹਮ ਗਿਆਨ ਪਾਇਆ = ਪਾ ਲਿਆ ਹੈ, ਭਾਵ ਪ੍ਰਾਪਤ ਕਰ ਲਿਆ ਹੈ॥੭॥

ਭਾਵ ਕਰਮ ਜੋਗ ਦੇ ਹਠ ਅਤੇ ਸਹਿਜ ਤਰੀਕੇ ਦਾ ਹਾਲ ਕਥਨ ਕਰ ਕੇ ਸੱਤਵੀਂ ਅੱਠਵੀਂ ਤੁਕ ਵਿਚ ਗੁਰਮੁਖ ਜਨਾਂ ਦਾ ਸੌਖਾ ਰਸਤਾ ਦੱਸਿਆ ਹੈ, ਜਿਸ ਵਿਚ ਅੰਗ ਪ੍ਰਤੰਗਾਂ ਦੇ ਸਾਧਨਾਂ ਦੀ ਲੋੜ ਨਹੀਂ, ਕੇਵਲ ਮਨੋਂ ਸੱਚਾ ਪ੍ਰੇਮ ਕਰਨ ਦੀ ਲੋੜ ਹੈ। ਅਗਲੀ ਪਉੜੀ ਵਿਚ ਗੁਰੂ ਤੇ ਸਿੱਖ ਸੰਧੀ ਦਾ ਕਥਨ ਕਰਦੇ ਹਨ।

### ਪਉੜੀ ੮ (ਗੁਰੂ ਤੇ ਸਿੱਖ)

## ਜੋਤੀ ਜੋਤਿ ਜਗਾਇ; ਦੀਵਾ ਬਾਲਿਆ।

ਗੁਰੂ ਨੇ ਸਿੱਖ ਦੇ ਹਿਰਦੇ ਵਿਚ ਜੋਤੀ ਸਰੂਪ ਬ੍ਰਹਮ ਦੇ ਵਿਚ ਜੋਤਿ ਨੂੰ ਜਗਾਇ = ਜਗਾ ਕਰਕੇ ਬ੍ਰਹਮਾਕਾਰ ਬਿਰਤੀ ਕਰ ਕੇ ਗਿਆਨ ਰੂਪੀ ਦੀਵਾ ਬਾਲਿਆ = ਬਾਲਣਾ ਕੀਤਾ ਹੈ।

## ਚੰਦਨ ਵਾਸੁ ਨਿਵਾਸੁ; ਵਣਸਪਤਿ ਫਾਲਿਆ।

(‘ਵਣੱਸਪਤਿ’ ਅੱਧਕ ਸਹਿਤ ਬੋਲੋ)

ਜਿਵੇਂ ਚੰਦਨ ਦੀ ਵਾਸੁ = ਸੁਗੰਧੀ ਵਣਸਪਤਿ = ਬਨਸਪਤੀ ਵਿਚ ਨਿਵਾਸ ਕਰ ਕੇ ਬਨਸਪਤੀ ਨੂੰ ਚੰਦਨ ਕਰ ਦਿੰਦੀ ਹੈ ਤਾਂ ਉਹ ਚੰਦਨ ਰੂਪ ਹੋ ਕੇ ਫਾਲਿਆ = ਫੈਲਦੀ ਹੈ, ਇਸੇ ਤਰ੍ਹਾਂ ਹੀ ਚੰਦਨ ਦੀ ਨਿਆਈਂ ਗੁਰਮੁਖ ਜਨ ਬਨਸਪਤੀ ਦੀ ਨਿਆਈਂ ਜਗਿਆਸੂ ਜਨਾਂ ਵਿਚ ਭਗਤੀ ਰੂਪ ਸੁਗੰਧੀ ਪਾ ਦਿੰਦੇ ਹਨ, ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਫਲ ਲਾ ਦਿੰਦੇ ਹਨ।

## ਸਲਲੈ ਸਲਲ ਸੰਜੋਗੁ; ਤ੍ਰਿਬੇਣੀ ਚਾਲਿਆ।

ਜਿਵੇਂ ਸਲਲੈ = ਪਾਨੀ ਦਾ ਸਲਲ = ਪਾਨੀ ਨਾਲ ਸੰਜੋਗੁ = ਮੇਲ ਹੁੰਦਾ ਹੈ ਤੇ ਤ੍ਰਿਬੇਣੀ = ਗੰਗਾ,

ਜਮਨਾ, ਸਰਸਵਤੀ ਮਿਲ ਕੇ ਤ੍ਰਿਬੇਣੀ ਰੂਪ ਹੋ ਕੇ ਚਾਲਿਆ = ਚੱਲਦੀ ਹੈ, ਇਵੇਂ ਹੀ ਪ੍ਰੇਮ ਰੂਪੀ ਪਾਣੀ ਦਾ ਨਾਮ ਰੂਪੀ ਜਲ ਨਾਲ ਸੰਜੋਗ ਕਰ ਕੇ ਉਸ ਦੀ ਤ੍ਰਿਬੇਣੀ, ਭਾਵ ਮਨ, ਬਾਣੀ, ਸਰੀਰ ਕਰਕੇ ਪਰਮੇਸ਼ਰ ਦੇ ਚਿੰਤਨ ਵਿਚ ਚੱਲ ਪਈਦਾ ਹੈ। ਇਹ ਤ੍ਰਿਬੇਣੀ ਹੈ **ਵਾ:** ਕਰਮ ਕਥਾ ਜਮਨਾ ਹੈ, ਗੰਗਾ ਦੀ ਨਿਆਈਂ ਭਗਤੀ ਹੈ ਤੇ ਗਿਆਨ ਦੀ ਨਿਆਈਂ ਸਰਸਵਤੀ ਹੈ, ਇਹ ਅੰਤਰੀਵ ਤ੍ਰਿਬੇਣੀ ਹੈ। ਇਨ੍ਹਾਂ ਵਿਚ ਗੁਰਮੁਖਾਂ ਦੀ ਸੁਰਤ ਇਸ਼ਨਾਨ ਕਰਮ ਰੂਪ ਚੱਲਦੀ ਹੈ।

## ਪਵਣੈ ਪਵਣੁ ਸਮਾਇ; ਅਨਹਦੁ ਭਾਲਿਆ।

ਜਿਵੇਂ ਪਵਣੈ = ਹਵਾ ਵਿਚ ਪਵਣੁ = ਹਵਾ ਸਮਾਇ = ਸਮਾ ਜਾਵੇ ਤਾਂ ਅਨਹਦ ਸ਼ਬਦਾਂ ਨੂੰ ਭਾਲਿਆ = ਭਾਲਣਾ ਹੈ, ਇਵੇਂ ਹੀ ਗੁਰਮੁਖ ਜਨ ਪਵਣੈ = ਸਵਾਸਾਂ ਨੂੰ ਪਵਣੁ = ਪਵਿੱਤਰ, ਭਾਵ ਸ਼ੁੱਧ ਸਰੂਪ ਪਰਮੇਸ਼ਰ ਦੇ ਚਿੰਤਨ ਵਿਚ ਸਮਾ ਲੈਂਦੇ ਹਨ, ਇਹ ਉਨ੍ਹਾਂ ਨੇ ਅਨਹਦ = ਹੱਦ ਤੋਂ ਰਹਿਤ ਬ੍ਰਹਮ ਨੂੰ ਭਾਲਿਆ = ਖੋਜਿਆ ਹੈ।

## ਹੀਰੈ ਹੀਰਾ ਬੇਧਿ; ਪਰੋਇ ਦਿਖਾਲਿਆ।

ਜਿਵੇਂ ਹੀਰੈ = ਹੀਰੇ ਨਾਲ ਹੀਰੇ ਨੂੰ ਬੇਧਿ = ਵਿੰਨ੍ਹ ਕੇ ਮਾਲਾ ਵਿਚ ਪਰੋਇ = ਪ੍ਰੋ ਕੇ ਦਿਖਾਲਿਆ = ਦਿਖਾਈਦਾ ਹੈ, ਇਵੇਂ ਹੀ ਗੁਰਮੁਖਾਂ ਨੇ ਹਰੀ ਪਰਮੇਸ਼ਰ ਦੇ ਨਾਮ ਰੂਪੀ ਹੀਰੇ ਨਾਲ ਮਨ ਰੂਪੀ ਹੀਰਾ ਵਿੰਨ੍ਹ ਕੇ ਵੈਰਾਗ ਰੂਪੀ ਛੇਕ ਪਾ ਕੇ ਤੇ ਪ੍ਰੇਮ ਰੂਪੀ ਧਾਗਾ ਪਾ ਕੇ ਅਭੇਦਤਾ ਹੋਣ ਰੂਪ ਮਾਲਾ ਵਿਚ ਪ੍ਰੋ ਕੇ ਦਿਖਾ ਦਿੱਤਾ।

## ਪਥਰੁ ਪਾਰਸੁ ਹੋਇ; ਪਾਰਸੁ ਪਾਲਿਆ।

ਜਿਵੇਂ ਪਾਰਸ ਪੱਥਰਾਂ ਵਿਚ ਹੋਇ = ਹੋ ਕੇ ਆਪਣੇ ਪਾਰਸ ਧਰਮ ਨੂੰ ਪਾਲਿਆ = ਪਾਲਦਾ ਹੈ, ਇਵੇਂ ਹੀ ਜਿਹੜੇ ਪੱਥਰਾਂ ਵਾਂਗ ਕਠੋਰ ਮਨ ਸੀ, ਗੁਰੂ ਨੇ ਉਨ੍ਹਾਂ ਨੂੰ ਪਾਰਸ ਰੂਪੀ ਗੁਰਮੁਖ ਬਣਾ ਦਿੱਤਾ ਤੇ ਉਨ੍ਹਾਂ ਨੂੰ ਹੋਰਨਾਂ 'ਤੇ ਵੀ ਉੱਧਾਰ ਕਰਨ ਵਾਲੇ ਬਣਾ ਦਿੱਤਾ।

## ਅਨਲ ਪੰਖ ਪੁਤੁ ਹੋਇ; ਪਿਤਾ ਸਮ੍ਹਾਲਿਆ।

ਜਿਵੇਂ ਅਨਲ ਪੰਖ = ਪੰਛੀਆਂ ਦੇ ਜਿਹੜੇ ਪੁਤੁ = ਪੁੱਤਰ ਹੋਇ = ਹੁੰਦੇ ਹਨ, ਇਹ ਅਕਾਸ਼ ਵਿਚ ਉੱਡਦੇ ਹਨ, ਤਦੋਂ ਹੀ ਆਂਡੇ ਦਿੰਦੇ ਹਨ। ਉਹ ਆਂਡੇ ਧਰਤੀ 'ਤੇ ਆ ਕੇ ਨਹੀਂ ਡਿੱਗਦੇ, ਆਕਾਸ਼ ਵਿੱਚੋਂ ਹੀ ਥੱਲੇ ਆਉਂਦੇ ਆਉਂਦੇ ਫੁੱਟ ਜਾਂਦੇ ਹਨ ਤੇ ਰਾਹ ਵਿਚ ਆਂਡੇ ਫੁੱਟ ਕੇ ਉਨ੍ਹਾਂ ਦੇ ਬੱਚਿਆਂ ਦੇ ਖੰਭ ਨਿਕਲ ਆਉਂਦੇ ਹਨ ਤੇ ਖੰਭਾਂ ਦੇ ਜ਼ੋਰ ਨਾਲ ਉੱਡ ਕੇ ਆਪਣੇ ਮਾਪਿਆਂ ਨਾਲ ਮਿਲ ਜਾਂਦੇ ਹਨ ਤੇ ਪਿਤਾ ਉਨ੍ਹਾਂ ਨੂੰ ਸਮ੍ਹਾਲਿਆ = ਸੰਭਾਲ ਲੈਂਦਾ ਹੈ, ਭਾਵ ਆਪਣੇ ਨਾਲ ਮੇਲ ਲੈਂਦਾ ਹੈ। ਇਵੇਂ ਹੀ ਅਨਲ ਪੰਛੀ ਦੀ ਨਿਆਈਂ ਗੁਰੂ ਹੈ ਤੇ ਗੁਰਸਿੱਖ ਉਨ੍ਹਾਂ ਦੇ ਪੁੱਤਰ ਹਨ ਅਤੇ ਗੁਰਸਿੱਖ ਵੈਰਾਗ ਬਿਬੇਕ ਰੂਪੀ ਖੰਭਾਂ ਨਾਲ ਉੱਡ ਕੇ ਪਿਤਾ ਗੁਰੂ ਨਾਲ ਮਿਲ ਜਾਂਦੇ ਹਨ ਤੇ ਗੁਰੂ ਉਨ੍ਹਾਂ ਨੂੰ ਆਪਣੀ ਸੰਗਤ ਵਿਚ ਸੰਭਾਲ ਲੈਂਦਾ ਹੈ।

## ਬ੍ਰਹਮੈ ਬ੍ਰਹਮੁ ਮਿਲਾਇ; ਸਹਜਿ ਸੁਖਾਲਿਆ ॥੮॥

ਇਵੇਂ ਹੀ ਗੁਰੂ ਨੇ ਸਿੱਖਾਂ ਦੀ ਜੀਵਾਤਮਾ, ਜੋ ਬ੍ਰਹਮੈ = ਬ੍ਰਹਮ ਸਰੂਪ ਹੈ, ਉਸ ਵਿੱਚੋਂ ਅਗਿਆਨ ਕੱਟ ਕੇ ਵਿਆਪਕ ਬ੍ਰਹਮੈ = ਬ੍ਰਹਮ ਅਦ੍ਵੈਤ ਅਨੰਦ ਵਿਚ ਮਿਲਾਇ = ਮੇਲ ਦਿੱਤਾ, ਸਹਜਿ = ਸੁਤੇ-ਸਿੱਧ ਹੀ ਗੁਰਸਿੱਖਾਂ ਨੂੰ ਸੁਖਾਲਿਆ (ਸੁਖ + ਆਲਿਆ) ਸੁੱਖਾਂ ਦਾ ਆਲਿਆ = ਘਰ ਕਰ ਦਿੱਤਾ ॥੮॥

### ਦੂਸਰਾ ਅਰਥ

**ਜੋਤੀ ਜੋਤਿ ਜਗਾਇ; ਦੀਵਾ ਬਾਲਿਆ।**

ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤੀ = ਜੋਤਿ (ਪ੍ਰਕਾਸ਼) ਨਾਲ ਜੋਤਿ = ਪ੍ਰਕਾਸ਼ ਜਗਾਇ = ਜਗਾ ਕੇ ਭਾਵ ਮਿਲਾ ਕੇ ਗੁਰੂ ਅੰਗਦ ਦੇਵ ਰੂਪ ਦੀਵਾ = ਦੀਪਕ ਬਾਲਿਆ = ਬਾਲਣਾ ਕੀਤਾ ਹੈ।

**ਚੰਦਨ ਵਾਸੁ ਨਿਵਾਸੁ; ਵਣਸਪਤਿ ਫਾਲਿਆ।**

ਫਿਰ ਚੰਦਨ ਦੀ ਨਿਆਈਂ ਗੁਰੂ ਅੰਗਦ ਦੇਵ ਜੀ ਨੇ ਭਗਤੀ ਰੂਪ ਵਾਸੁ = ਸੁਗੰਧੀ ਗੁਰਸਿੱਖਾਂ ਦੇ ਹਿਰਦਿਆਂ ਅੰਦਰ ਨਿਵਾਸੁ = ਵਸਾਉਣਾ ਕੀਤੀ ਤੇ ਫਿਰ ਉਹ ਗੁਰਸਿੱਖ ਜਨ ਬਨਸਪਤੀ ਦੀ ਨਿਆਈਂ ਜਗਿਆਸੂ ਜਨਾਂ ਨੂੰ ਭਗਤੀ ਦੇਣ ਰੂਪ ਫਾਲਿਆ = ਫਲੇ ਹਨ।

**ਸਲਲੈ ਸਲਲ ਸੰਜੋਗੁ; ਤ੍ਰਿਬੇਣੀ ਚਾਲਿਆ।**

ਜਦੋਂ ਸਲਲ = ਜਲ ਰੂਪ (ਗੁਰੂ) ਅਮਰਦਾਸ ਜੀ ਦਾ ਸਲਲੈ = ਜਲ ਰੂਪ ਗੁਰੂ ਅੰਗਦ ਦੇਵ ਜੀ ਨਾਲ ਸੰਜੋਗੁ = ਮਿਲਾਪ ਹੋਇਆ, ਤਦੋਂ ਤ੍ਰਿਬੇਣੀ ਚਾਲਿਆ = ਚੱਲ ਪਈ ਭਾਵ ਤਿੰਨੇ ਗੁਰੂ ਇਕ ਸਰੂਪ ਹੋ ਗਏ।

**ਪਵਣੈ ਪਵਣੁ ਸਮਾਇ; ਅਨਹਦੁ ਭਾਲਿਆ।**

ਜਦ ਪਵਣ = ਪੌਣ ਦੀ ਨਿਆਈਂ (ਗੁਰੂ) ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਨੂੰ ਭਾਲਿਆ = ਖੋਜ ਲਿਆ, ਤਦ ਪਵਣੈ = ਪੌਣ ਦੀ ਨਿਆਈਂ ਗੁਰੂ ਅਮਰਦਾਸ ਜੀ ਵਿਚ ਸਮਾਇ = ਲੀਨ ਹੋ ਗਏ ਅਤੇ ਫਿਰ ਅਨਹਦੁ = ਬੇਹੱਦ ਸਿੱਖੀ ਤੁਰ ਪਈ, ਨਾਮ ਬਾਣੀ ਦੇ ਪ੍ਰਵਾਹ ਸ੍ਰੀ ਦਰਬਾਰ ਸਾਹਿਬ ਵਿਖੇ ਤੁਰ ਪਏ।

**ਹੀਰੈ ਹੀਰਾ ਬੇਧਿ; ਪਰੋਇ ਦਿਖਾਲਿਆ।**

ਇਸੇ ਤਰ੍ਹਾਂ ਹੀਰੈ = ਹੀਰੇ ਨਾਲ ਹੀਰਾ ਬੇਧਿ = ਵਿੰਨ੍ਹ ਕੇ ਭਾਵ ਗੁਰੂ ਰਾਮਦਾਸ ਜੀ ਨੇ (ਗੁਰੂ) ਅਰਜਨ ਦੇਵ ਜੀ ਪੁੱਤਰ ਨੂੰ ਆਪਣੇ ਤੁਲ ਕਰ ਕੇ ਮਾਲਾ ਦੀ ਨਿਆਈਂ ਗੁਰਤਾਗੱਦੀ ਦੇਣ ਰੂਪ ਪਰੋਇ = ਪ੍ਰੋ ਕੇ ਜਗਤ ਨੂੰ ਦਿਖਾਲਿਆ = ਦਿਖਾ ਦਿੱਤਾ।

**ਪਥਰੁ ਪਾਰਸੁ ਹੋਇ; ਪਾਰਸੁ ਪਾਲਿਆ।**

ਇਨ੍ਹਾਂ ਪੰਚਮ ਗੁਰੂ ਸਾਹਿਬਾਨ ਨਾਲ ਮਿਲ ਕੇ ਜੋ ਖਲ, ਮੂੜ੍ਹ ਤੇ ਪੱਥਰ ਦੀ ਨਿਆਈਂ ਕਠੋਰ ਚਿੱਤ ਵਾਲੇ ਸਨ, ਉਹ ਪਾਰਸ ਰੂਪ ਗੁਰਮੁਖ ਹੋ ਗਏ ਤੇ ਫਿਰ ਪਾਰਸ ਰੂਪ ਗੁਰਮੁਖ ਅੱਗੇ ਹੋਰਨਾਂ ਜਗਿਆਸੂ ਜਨਾਂ ਨੂੰ ਪਾਲਿਆ = ਪਾਲਣ ਰੂਪ ਭਗਤੀ ਸਹਿਤ ਗਿਆਨ ਬਖ਼ਸ਼ਦੇ ਹਨ।

**ਅਨਲ ਪੰਖ ਪੁਤੁ ਹੋਇ; ਪਿਤਾ ਸਮ੍ਹਾਲਿਆ।**

ਜਦ ਪੰਚਮ ਗੁਰੂ ਲਾਹੌਰ ਜਾ ਕੇ ਅੰਤਰ-ਧਿਆਨ ਹੋਏ, ਤਦ (ਗੁਰੂ) ਹਰਿਗੋਬਿੰਦ ਸਾਹਿਬ ਜੀ ਨੇ ਅਨਲ ਪੰਛੀ ਦੇ ਪੁੱਤਰਾਂ ਵਾਂਗੂੰ (ਜਿਵੇਂ ਉਹ ਆਕਾਸ਼ੋਂ ਡਿੱਗਦਾ ਹੀ ਆਂਡੇ ਵਿੱਚੋਂ ਨਿਕਲ ਕੇ ਪਿਤਾ ਨੂੰ ਪਾ ਲੈਂਦਾ ਹੈ) ਪਿਤਾ ਦੇ ਗੁਰੂ ਪਦ ਨੂੰ ਸਮ੍ਹਾਲਿਆ = ਸੰਭਾਲ ਲਿਆ, ਭਾਵ ਤਦ ਰੂਪ ਹੋ ਕੇ ਮੀਰੀ ਤੇ ਪੀਰੀ ਦੇ ਪੂਰੇ ਧਨੀ ਬਣ ਗਏ।

**ਬ੍ਰਹਮੈ ਬ੍ਰਹਮੁ ਮਿਲਾਇ; ਸਹਜਿ ਸੁਖਾਲਿਆ ॥੮॥**

ਇਵੇਂ ਗੁਰੂ ਨੇ ਸਿੱਖਾਂ ਦੀ ਜੋ ਜੀਵਾਤਮਾ ਬ੍ਰਹਮ ਸਰੂਪ ਹੈ, ਉਸ ਵਿੱਚੋਂ ਅਗਿਆਨ ਕੱਟ ਕੇ ਅਦ੍ਵੈਤ ਸਰੂਪ ਬ੍ਰਹਮੈ = ਵਿਆਪਕ ਪਰਮੇਸ਼ਰ ਵਿਚ ਮਿਲਾਇ = ਮਿਲਾ ਦਿੱਤਾ ਅਤੇ ਸਹਜਿ = ਸੁਤੇ-ਸਿੱਧ ਹੀ ਸੁਖਾਲਿਆ = ਸੁੱਖਾਂ ਦਾ ਘਰ ਕਰ ਦਿੱਤਾ ॥੮॥

## ਪਉੜੀ ੯ (ਈਸ਼ਵਰ ਸਤੁਤੀ)

# ਕੇਵਡੁ ਇਕੁ ਕਵਾਉ; ਪਸਾਉ ਕਰਾਇਆ।

ਪਰਮੇਸ਼ਰ ਦਾ ਇਕ ਕਵਾਉ = ਵਾਕ ਕੇਵਡੁ = ਕਿਤਨਾ ਕੁ ਵੱਡਾ ਹੈ? ਜਿਸ ਤੋਂ ਸਾਰੀ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕਰਾਇਆ = ਕਰਿਆ ਹੈ।

# ਕੇਵਡੁ ਕੰਡਾ ਤੋਲੁ; ਤੋਲਿ ਤੁਲਾਇਆ।

ਉਹ ਤੋਲਣ ਵਾਲਾ ਵਿਚਾਰ ਰੂਪੀ ਕੰਡਾ ਕੇਵਡੁ = ਕਿਤਨਾ ਕੁ ਵੱਡਾ ਹੈ, ਜਿਸ ਨਾਲ ਇਹ ਤੋਲ ਤੁਲਾਇਆ = ਤੋਲਿਆ ਜਾਂਦਾ ਹੈ?

# ਕਰਿ ਬ੍ਰਹਮੰਡ ਕਰੋੜਿ; ਕਵਾਉ ਵਧਾਇਆ।

ਪਰਮੇਸ਼ਰ ਨੇ ਇਕ ਕਵਾਉ = ਵਾਕ ਤੋਂ ਹੀ ਲੱਖਾਂ ਕਰੋੜਾਂ ਬ੍ਰਹਿਮੰਡਾਂ ਦਾ ਵਧਾਇਆ = ਵਾਧਾ ਕਰਿ = ਕੀਤਾ ਹੈ।

# ਲਖ ਲਖ ਧਰਤਿ ਅਗਾਸਿ; ਅਧਰ ਧਰਾਇਆ।

('ਅ-ਧਰ' ਉਚਾਰਣ ਹੈ)

ਪਰਮੇਸ਼ਰ ਨੇ ਲੱਖਾਂ ਧਰਤਿ = ਧਰਤੀਆਂ ਨੂੰ ਲੱਖਾਂ ਆਕਾਸ਼ਾਂ ਵਿਚ ਅਧਰ = ਆਸਰੇ ਤੋਂ ਬਿਨਾਂ ਧਰਾਇਆ = ਟਿਕਾਇਆ ਹੈ, ਅਤੇ :

# ਪਉਣੁ ਪਾਣੀ ਬੈਸੰਤਰੁ; ਲਖ ਉਪਾਇਆ।

ਲੱਖਾਂ ਹੀ ਪਉਣੁ = ਹਵਾ, ਪਾਣੀ ਤੇ ਬੈਸੰਤਰੁ = ਅੱਗਾਂ ਉਪਾਇਆ = ਪੈਦਾ ਕੀਤੀਆਂ ਹਨ।

# ਲਖ ਚਉਰਾਸੀਹ ਜੋਨਿ; ਖੇਲ ਰਚਾਇਆ।

ਪ੍ਰਭੂ ਨੇ ਚਉਰਾਸੀਹ = ਚੌਰਾਸੀ ਲੱਖ ਜੋਨਿ = ਜੂਨਾਂ ਦਾ ਖੇਲ ਰਚਾਇਆ = ਰਚਾਉਣਾ ਕੀਤਾ ਹੈ।

# ਜੋਨਿ ਜੋਨਿ ਜੀਅ ਜੰਤ; ਅੰਤੁ ਨ ਪਾਇਆ।

ਉਸ ਸੱਚ ਸਰੂਪ ਪਰਮੇਸ਼ਰ ਨੇ ਜੋਨਿ ਜੋਨਿ = ਜੂਨਾਂ ਜੂਨਾਂ ਵਿਚ ਇਤਨੇ ਜੀਵ ਤੇ ਜੰਤੂ ਪੈਦਾ ਕੀਤੇ ਹਨ, ਜਿਨ੍ਹਾਂ ਦਾ ਅੰਤ ਨ = ਨਹੀਂ ਪਾਇਆ ਜਾ ਸਕਦਾ।

# ਸਿਰਿ ਸਿਰਿ ਲੇਖੁ ਲਿਖਾਇ;
# ਅਲੇਖ ਧਿਆਇਆ ॥੯॥

ਪਰਮੇਸ਼ਰ ਨੇ ਸਭਨਾਂ ਦੇ ਸਿਰ ਸਿਰ ਉੱਤੇ ਲੇਖ ਲਿਖਾਇ = ਲਿਖਿਆ ਹੈ, ਪਰ ਉਹ ਆਪ ਅਲੇਖ = ਲੇਖੇ ਤੋਂ ਰਹਿਤ ਹੈ, ਗੁਰਮੁਖ ਜਨਾਂ ਨੇ ਉਸ ਨੂੰ ਧਿਆਇਆ = ਧਿਆਉਣਾ ਕੀਤਾ ਹੈ ॥੯॥ ਜੈਸਾ ਕਿ :

**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥**

*(ਸੋਰਠਿ ਮ: ੧, ਅੰਗ ੫੯੮)*

## ਪਉੜੀ ੧੦ (ਗੁਰਮੁਖ ਮਾਰਗ)

## ਸਤਿਗੁਰ ਸਚਾ ਨਾਉ; ਆਖਿ ਸੁਣਾਇਆ।

ਸਤਿਗੁਰਾਂ ਨੇ ਗੁਰਸਿੱਖਾਂ ਨੂੰ ਸੱਚਾ ਨਾਉ = ਨਾਮ ਵਾਹਿਗੁਰੂ ਆਖਿ = ਕਹਿ ਕੇ ਸੁਣਾਇਆ = ਸੁਣਾਉਣਾ ਕੀਤਾ ਹੈ।

## ਗੁਰ ਮੂਰਤਿ ਸਚੁ ਥਾਉ; ਧਿਆਨੁ ਧਰਾਇਆ।

ਗੁਰ = ਸਤਿਗੁਰ ਜੀ ਦਾ ਮੂਰਤਿ = ਸਰੂਪ ਦਾ ਥਾਉ = ਥਾਂ ਸਾਧਸੰਗਤ ਹੈ, ਜਿਸ ਵਿਚ ਗੁਰਸਿੱਖਾਂ ਪਾਸੋਂ ਧਿਆਨ ਧਰਾਇਆ = ਧਰਾਉਣਾ ਕੀਤਾ ਹੈ।

## ਸਾਧ ਸੰਗਤਿ ਅਸਰਾਉ; ਸਚਿ ਸੁਹਾਇਆ।

ਗੁਰਸਿੱਖਾਂ ਨੂੰ ਸਾਧਸੰਗਤ ਦਾ ਅਸਰਾਉ = ਆਸਰਾ ਹੈ ਤੇ ਉਹ ਸੱਚ ਕਰ ਕੇ ਸੁਹਾਇਆ = ਸ਼ੋਭਨੀਕ ਹੋਏ ਹਨ।

## ਦਰਗਹ ਸਚ ਨਿਆਉ; ਹੁਕਮੁ ਚਲਾਇਆ।

ਸਤਿਗੁਰੂ ਜੀ ਦੀ ਸਾਧਸੰਗਤ ਰੂਪੀ ਸੱਚੀ ਦਰਗਾਹ ਵਿਚ ਸੱਚ ਦਾ ਨਿਆਉ = ਇਨਸਾਫ਼ ਹੁੰਦਾ ਹੈ, ਕਿਸੇ ਨਾਲ ਬੇਇਨਸਾਫ਼ੀ ਨਹੀਂ ਹੁੰਦੀ, ਇਹ ਹੁਕਮ ਗੁਰੂ ਜੀ ਨੇ ਚਲਾਇਆ = ਚਲਾਉਣਾ ਕੀਤਾ ਹੈ।

## ਗੁਰਮੁਖਿ ਸਚੁ ਗਿਰਾਉਂ; ਸਬਦ ਵਸਾਇਆ।

ਗੁਰਮੁਖਾਂ ਨੇ ਸਤਿਗੁਰੂ ਜੀ ਦੇ ਸ਼ਬਦ ਦੁਆਰਾ ਸੱਚਾ ਗਿਰਾਉਂ = ਪਿੰਡ ਵਸਾਇਆ = ਵਸਾ ਲਿਆ ਹੈ, ਭਾਵ ਉਨ੍ਹਾਂ ਨੇ ਆਪਣੇ ਹਿਰਦੇ ਅੰਦਰ ਗੁਰੂ ਦਾ ਸੱਚਾ ਨਾਮ ਵਸਾ ਲਿਆ ਹੈ।

## ਮਿਟਿਆ ਗਰਬੁ ਗੁਆਉ; ਗਰੀਬੀ ਛਾਇਆ।

ਗੁਰਮੁਖਾਂ ਨੇ ਸਾਧਸੰਗਤ ਵਿਚ ਜਾ ਕੇ ਗੁਰੂ ਦੇ ਸ਼ਬਦ ਨਾਲ ਜੁੜ ਕੇ ਗਰਬੁ = ਹੰਕਾਰ ਨੂੰ ਗੁਆਉ = ਗਵਾ ਲਿਆ ਹੈ ਅਤੇ ਗ਼ਰੀਬੀ ਭਾਵ ਨਿਮਰਤਾ ਉਨ੍ਹਾਂ ਦੇ ਹਿਰਦੇ ਵਿਚ ਛਾਇਆ = ਛਾ ਗਈ ਹੈ।

## ਗੁਰਮਤਿ ਸਚੁ ਹਿਆਉ; ਅਜਰੁ ਜਰਾਇਆ।

ਗੁਰਸਿੱਖਾਂ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਸੱਚੀ ਮਤਿ = ਸਿੱਖਿਆ ਨੂੰ ਆਪਣੇ ਹਿਆਉ = ਹਿਰਦੇ ਵਿਚ ਧਾਰ ਕੇ ਅਜਰੁ = ਨਾ ਜਰੇ ਜਾਣ ਵਾਲੀ ਆਤਮਿਕ ਅਵਸਥਾ ਨੂੰ ਜਰਾਇਆ = ਜਰ ਲਿਆ ਹੈ।

## ਤਿਸ ਬਲਿਹਾਰੈ ਜਾਉ; ਸੁ ਭਾਣਾ ਭਾਇਆ॥੧੦॥

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਸ = ਉਸ ਤੋਂ ਬਲਿਹਾਰੈ = ਕੁਰਬਾਨ ਜਾਉ = ਜਾਂਦਾ ਹਾਂ, ਸੁ = ਜਿਸ ਨੂੰ ਸਤਿਗੁਰੂ ਜੀ ਦਾ ਭਾਣਾ = ਹੁਕਮ ਭਾਇਆ = ਚੰਗਾ ਲੱਗਦਾ ਹੈ॥੧੦॥

## ਪਉੜੀ ੧੧ (ਗੁਰਮੁਖ ਪਰਮ ਪਦ)

# ਸਚੀ ਖਸਮ ਰਜਾਇ; ਭਾਣਾ ਭਾਵਣਾ।

ਗੁਰਮੁਖ ਜਨ ਖਸਮ = ਮਾਲਕ, ਪਰਮੇਸ਼ਰ ਦੀ ਰਜਾਇ = ਆਗਿਆ ਨੂੰ ਸੱਚੀ ਜਾਣਦੇ ਹਨ ਅਤੇ ਪ੍ਰਭੂ ਦਾ ਭਾਣਾ = ਹੁਕਮ ਉਨ੍ਹਾਂ ਨੂੰ ਭਾਵਣਾ = ਚੰਗਾ ਲੱਗਦਾ ਹੈ। ਅਤੇ :

# ਸਤਿਗੁਰ ਪੈਰੀ ਪਾਇ; ਆਪੁ ਗਵਾਵਣਾ।

ਗੁਰਮੁਖ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪਾਇ = ਪੈ ਕੇ ਆਪਾ ਭਾਵ ਹੰਕਾਰ ਗਵਾਵਣਾ = ਗਵਾ ਲੈਂਦੇ ਹਨ।

# ਗੁਰ ਚੇਲਾ ਪਰਚਾਇ; ਮਨੁ ਪਤੀਆਵਣਾ।

ਚੇਲਾ = ਸਿੱਖ ਗੁਰ = ਗੁਰੂ-ਸ਼ਬਦ ਦੇ ਪਰਚੇ ਵਿਚ ਪਰਚਾਇ = ਪਰਚ ਕੇ ਆਪਣੇ ਮਨ ਨੂੰ ਪਤੀਆਵਣਾ = ਪਤੀਜਦੇ ਹਨ।

# ਗੁਰਮੁਖਿ ਸਹਜਿ ਸੁਭਾਇ; ਅਲਖ ਲਖਾਵਣਾ।

ਫਿਰ ਗੁਰਮੁਖ ਸਹਜਿ ਸੁਭਾਇ = ਸੁਤੇ-ਸਿੱਧ ਹੀ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖਾਵਣਾ = ਲਖ ਲੈਂਦੇ ਹਨ।

# ਗੁਰਸਿਖ ਤਿਲ ਨ ਤਮਾਇ; ਕਾਰ ਕਮਾਵਣਾ।

ਜੋ ਗੁਰਸਿੱਖ ਦਿਨ ਰਾਤ ਗੁਰੂ ਦੀ ਕਾਰ = ਸੇਵਾ ਕਮਾਵਣਾ = ਕਮਾਉਂਦੇ ਹਨ, ਉਨ੍ਹਾਂ ਨੂੰ ਦੁਨੀਆਂ ਦੇ ਪਦਾਰਥਾਂ ਦੀ ਤਿਲ ਮਾਤਰ ਵੀ ਤਮਾਇ = ਤਮਾ, ਖ਼ਾਹਸ਼ ਨ = ਨਹੀਂ ਰਹਿੰਦੀ।

# ਸਬਦ ਸੁਰਤਿ ਲਿਵ ਲਾਇ; ਹੁਕਮੁ ਮਨਾਵਣਾ।

ਐਸੇ ਗੁਰਸਿੱਖ ਸ਼ਬਦ ਸੁਰਤ ਵਿਚ ਲਿਵਲਾਇ (ਲਿਵ + ਲਾਇ) ਲਿਵ = ਬਿਰਤੀ ਲਾਇ = ਲਾ ਕੇ ਗੁਰੂ ਦੇ ਹੁਕਮ ਨੂੰ ਮਨਾਵਣਾ = ਮੰਨਦੇ ਹਨ।

# ਵੀਹ ਇਕੀਹ ਲੰਘਾਇ; ਨਿਜ ਘਰਿ ਜਾਵਣਾ।

ਗੁਰਮੁਖ ਜਨ ਵੀਹ ਵਿਸਵੇ ਸੰਸਾਰ ਨੂੰ ਲੰਘਾਇ = ਲੰਘ ਕੇ ਇਕੀਹ = ਇਕ ਪਰਮੇਸ਼ਰ ਦੇ ਨਾਮ ਦੁਆਰਾ ਆਪਣੇ ਨਿਜ ਘਰਿ = ਸਰੂਪ ਵਿਚ ਚਲੇ ਜਾਵਣਾ = ਜਾਂਦੇ ਹਨ।

# ਗੁਰਮੁਖਿ ਸੁਖ ਫਲ ਪਾਇ; ਸਹਜਿ ਸਮਾਵਣਾ ॥੧੧॥

ਅਜਿਹੇ ਗੁਰਮੁਖ ਜਨ ਨਾਮ ਰੂਪੀ ਸੁਖ ਫਲ ਨੂੰ ਪਾਇ = ਪਾ ਕੇ ਸਹਜਿ = ਗਿਆਨ ਅਵਸਥਾ ਵਿਚ ਸਮਾਵਣਾ = ਸਮਾ ਜਾਂਦੇ ਹਨ ॥੧੧॥

## ਪਉੜੀ ੧੨ (ਗੁਰੂ ਅੰਗਦ ਵਿਖੇ)

## ਇਕੁ ਗੁਰੂ ਇਕੁ ਸਿਖੁ; ਗੁਰਮੁਖਿ ਜਾਣਿਆ।

ਇਕ ਗੁਰੂ ਨਾਨਕ ਸਾਹਿਬ ਜੀ ਹਨ ਅਰਥਾਤ ਸ਼ਿਰੋਮਣੀ ਗੁਰੂ ਹਨ, ਉਨ੍ਹਾਂ ਦੇ ਇਕ ਸਿੱਖ ਭਾਈ ਲਹਿਣਾ ਜੀ ਹਨ, ਜੋ ਸਾਰੀਆਂ ਕਸਵੱਟੀਆਂ ਵਿਚ ਪਾਸ ਹੋਏ। ਇਸ ਗੱਲ ਨੂੰ ਗੁਰਮੁਖਾਂ ਨੇ ਜਾਣਿਆ ਹੈ।

## ਗੁਰ ਚੇਲਾ ਗੁਰ ਸਿਖੁ; ਸਚਿ ਸਮਾਣਿਆ।

ਗੁਰੂ ਨਾਨਕ ਸਾਹਿਬ ਜੀ ਦੇ ਚੇਲਾ = ਸਿੱਖ ਗੁਰ = ਗੁਰੂ ਦੀ ਸਿਖੁ = ਸਿੱਖਿਆ ਦੁਆਰਾ ਸੱਚ ਵਿਚ ਸਮਾਣਿਆ = ਸਮਾ ਗਏ।

## ਸੋ ਸਤਿਗੁਰ ਸੋ ਸਿਖੁ; ਸਬਦੁ ਵਖਾਣਿਆ।

ਫਿਰ ਸੋ = ਉਸ ਸਤਿਗੁਰੂ ਨਾਨਕ ਸਾਹਿਬ ਜੀ ਦਾ ਰੂਪ ਸੋ = ਉਹ ਸਿਖੁ = ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਹੋ ਗਏ। ਇਸ ਗੱਲ ਨੂੰ ਗੁਰਬਾਣੀ ਦੇ ਸ਼ਬਦ ਵਿਚ ਵਖਾਣਿਆ = ਕਥਨ ਕੀਤਾ ਹੈ। ਜੈਸਾ ਕਿ :

**ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥**
**ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥** *(ਸਵਈਏ ਮਹਲੇ ਚਉਥੇ ਕੇ, ਅੰਗ ੧੪੦੧)*

## ਅਚਰਜ ਭੂਤ ਭਵਿਖੁ; ਸਚੁ ਸੁਹਾਣਿਆ।

ਸਤਿਗੁਰੂ ਜੀ ਭੂਤਕਾਲ ਵਿਚ ਵੀ ਅਚਰਜ = ਅਸਚਰਜ ਰੂਪ ਸੀ ਤੇ ਭਵਿੱਖ ਵਿਚ ਵੀ ਅਸਚਰਜ ਰੂਪ ਹਨ, ਇਹ ਸੱਚ ਸੁਹਾਣਿਆ = ਸ਼ੋਭਨੀਕ ਹੈ।

## ਲੇਖ ਅਲੇਖੁ ਅਲਿਖੁ; ਮਾਣ ਨਿਮਾਣਿਆ।

ਨਿਮਾਣਿਆਂ ਨੂੰ ਮਾਣ ਦੇਣ ਵਾਲੇ ਸਤਿਗੁਰੂ ਜੀ ਲੇਖੇ ਤੋਂ ਅਲੇਖ ਹਨ ਤੇ ਅਲਿਖੁ = ਲਿਖੇ ਨਹੀਂ ਜਾਂਦੇ, ਭਾਵ ਲਿਖਤ ਵਿਚ ਨਹੀਂ ਆ ਸਕਦੇ।

## ਸਮਸਰਿ ਅੰਮ੍ਰਿਤ ਵਿਖੁ; ਨ ਆਵਣ ਜਾਣਿਆ।

ਜਿਨ੍ਹਾਂ ਨੂੰ ਅੰਮ੍ਰਿਤ ਤੇ ਵਿਖੁ = ਜ਼ਹਿਰ ਇਕ ਸਮਸਰਿ = ਬਰਾਬਰ ਹੈ, ਉਹ ਆਵਣ ਜਾਣਿਆ = ਜੰਮਣ ਮਰਨ ਦੇ ਗੇੜ ਵਿਚ ਨ = ਨਹੀਂ ਆਉਂਦੇ।

## ਨੀਸਾਣਾ ਹੋਇ ਲਿਖੁ; ਹਦ ਨੀਸਾਣਿਆ।

ਜੋ ਨੀਸਾਣਾ = ਪ੍ਰਗਟ ਪਰਮੇਸ਼ਰ ਦਾ ਜੱਸ ਲਿਖੁ = ਲਿਖਦੇ ਹਨ ਭਾਵ ਧਾਰਨ ਕਰਦੇ ਹਨ, ਉਹ ਹੱਦ ਨੀਸਾਣਿਆ = ਪ੍ਰਗਟ ਹੋ ਜਾਂਦੇ ਹਨ, ਭਾਵ ਉਹ ਗੁਰੂ ਹੁਕਮਾਂ ਵਿਚ ਚੱਲ ਕੇ ਗਿਆਨਵਾਨ ਹੋ ਜਾਂਦੇ ਹਨ।

## ਗੁਰ ਸਿਖਹੁ ਗੁਰਸਿਖ; ਹੋਇ ਹੈਰਾਣਿਆ ॥੧੨॥

ਸਿਖਹੁ = ਗੁਰਸਿੱਖ ਭਾਈ ਲਹਿਣੇ ਤੋਂ ਗੁਰ = ਗੁਰੂ ਸਰੂਪ ਹੋਇ = ਹੋਇਆ ਵੇਖ ਕੇ ਗੁਰਸਿੱਖ ਹੈਰਾਣਿਆ = ਅਸਚਰਜ ਰਹਿ ਗਏ ॥੧੨॥

ਭਾਵ ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ ਆਦਿ ਵਿਚ ਇਕ ਜੋਤਿ ਹਨ, ਪੂਰਨ ਗੁਰਤਾ-ਗੱਦੀ ਗੁਰੂ ਨਾਨਕ ਦੇਵ ਜੀ ਨੇ ਤੇ ਪੂਰਨ ਸਿੱਖੀ ਗੁਰੂ ਅੰਗਦ ਦੇਵ ਜੀ ਨੇ ਦਿਖਾਈ, ਫਿਰ ਗੁਰੂ ਸਿੱਖ ਤੇ ਸਿੱਖ ਗੁਰੂ ਹੋ ਕੇ ਆਦਿ ਤੁਲ ਦਾ ਪ੍ਰਗਟ ਪ੍ਰਕਾਸ਼ ਦਿਖਾ ਦਿੱਤਾ, ਦੋਵੇਂ ਗੁਰੂ ਪੂਰਨ ਗੁਰ-ਅਵਤਾਰ ਹਨ।

### ਪਉੜੀ ੧੩ (ਗੁਰਮੁਖਾਂ ਦੇ ਲੱਛਣ ਤੇ ਧੂੜ ਦਾ ਪ੍ਰਤਾਪ)

## ਪਿਰਮ ਪਿਆਲਾ ਪੂਰਿ; ਅਪਿਓ ਪੀਆਵਣਾ।

ਜਿਨ੍ਹਾਂ ਗੁਰਸਿੱਖਾਂ ਨੇ ਪਿਰਮ = ਪ੍ਰੇਮ ਰੂਪੀ ਅਪਿਓ = ਅੰਮ੍ਰਿਤ ਦਾ ਪਿਆਲਾ ਪੂਰਿ = ਲਬਾਲਬ ਭਰ ਕੇ ਪੀਆਵਣਾ = ਪੀਤਾ ਹੈ।

## ਮਹਰਮ ਹਕ ਹਜੂਰਿ; ਅਲਖੁ ਲਖਾਵਣਾ।

ਉਹ ਹਕ = ਸੱਚੇ ਪਰਮੇਸ਼ਰ ਨੂੰ ਹਜੂਰਿ = ਨੇੜੇ ਜਾਣ ਕੇ ਉਸ ਦੇ ਮਹਰਮ = ਭੇਤੀ ਹੋ ਗਏ ਹਨ ਅਤੇ ਉਨ੍ਹਾਂ ਨੇ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਣਾ ਬਿਰਤੀ ਦੁਆਰਾ ਲਖਾਵਣਾ = ਲਖ ਲਿਆ ਹੈ ਭਾਵ ਜਾਣ ਲਿਆ ਹੈ, ਅਤੇ :

## ਘਟ ਅਵਘਟ ਭਰਪੂਰਿ; ਰਿਦੈ ਸਮਾਵਣਾ।

ਜੋ ਘਟ = ਘਾਟੀਆਂ ਅਤੇ ਅਵਘਟ = ਔਖੀਆਂ ਘਾਟੀਆਂ **ਵਾ:** ਘਟਾਂ ਅਵਘਟਾਂ ਵਿਚ ਭਰਪੂਰਿ = ਪਰੀਪੂਰਨ ਹੈ, ਉਹ ਪਰਮੇਸ਼ਰ ਸਾਰਿਆਂ ਦੇ ਰਿਦੈ = ਹਿਰਦਿਆਂ ਵਿਚ ਸਮਾਉਣਾ = ਸਮਾ ਰਿਹਾ ਹੈ।

## ਬੀਅਹੁ ਹੋਇ ਅੰਗੂਰੁ; ਸੁਫਲਿ ਸਮਾਵਣਾ।

ਜਿਵੇਂ ਬੀਅਹੁ = ਬੀਜ ਤੋਂ ਅੰਗੂਰ ਦਾ ਬੂਟਾ ਹੋਇ = ਹੋ ਕੇ ਫਿਰ ਉਸ ਨੂੰ ਸੁਫਲਿ = ਸ੍ਰੇਸ਼ਟ ਫਲ ਲੱਗਦੇ ਹਨ, ਇਵੇਂ ਹੀ ਜਿਨ੍ਹਾਂ ਦੇ ਹਿਰਦੇ ਵਿਚ ਗੁਰੂ-ਸ਼ਬਦ ਦੇ ਬੀਜ ਦਾ ਅੰਕੁਰ ਨਿਕਲਦਾ ਹੈ, ਉਨ੍ਹਾਂ ਨੂੰ ਸ੍ਰੇਸ਼ਟ ਫਲਾਂ ਵਾਂਗ ਗਿਆਨ ਦੇ ਫਲ ਲੱਗਦੇ ਹਨ ਤੇ ਪਰਮਾਤਮਾ ਵਿਚ ਅਭੇਦ ਹੋਣ ਰੂਪ ਸਮਾਵਣਾ = ਸਮਾ ਜਾਂਦੇ ਹਨ।

## ਬਾਵਨ ਹੋਇ ਠਰੂਰ; ਮਹਿ ਮਹਿਕਾਵਣਾ।

ਜਿਵੇਂ ਬਾਵਨ ਚੰਦਨ ਦਾ ਪੌਦਾ ਠਰੂਰ = ਸੀਤਲ ਹੋਇ = ਹੋ ਕੇ ਹੋਰਨਾਂ ਬ੍ਰਿਛਾਂ ਨੂੰ ਮਹਿ = ਮਹਿਕ ਨਾਲ ਮਹਿਕਾਵਣਾ = ਮਹਿਕਾਉਂਦਾ ਹੈ, ਇਵੇਂ ਹੀ ਗੁਰਮੁਖ ਬਾਵਨ ਚੰਦਨ ਰੂਪ ਹੋ ਕੇ ਪਰਮੇਸ਼ਰ ਦੀ ਭਗਤੀ ਰੂਪ ਮਹਿਕ ਹੋਰਨਾਂ ਬ੍ਰਿਛਾਂ ਰੂਪ ਜਗਿਆਸੂਆਂ ਵਿਚ ਮਹਿਕਾਉਂਦੇ ਹਨ।

## ਚੰਦਨ ਚੰਦ ਕਪੂਰ; ਮੇਲਿ ਮਿਲਾਵਣਾ।

ਜਿਵੇਂ ਚੰਦਨ, ਚੰਦ = ਚੰਦਰਮਾ ਤੇ ਕਪੂਰ ਇਹ ਤਿੰਨੇ ਠੰਢੇ ਹੁੰਦੇ ਹਨ, ਠੰਢ ਰੂਪ ਵਿਚ ਇਨ੍ਹਾਂ ਤਿੰਨਾਂ ਦਾ ਮੇਲ ਮਿਲਾਵਣਾ = ਮਿਲਾਉਣਾ ਕੀਤਾ ਹੈ, ਇਵੇਂ ਹੀ ਗੁਰਮੁਖ ਭਗਤੀ ਰੂਪੀ ਚੰਦਨ, ਵੈਰਾਗ ਰੂਪੀ ਚੰਦ ਤੇ ਮਹਾਂਵਾਕ ਰੂਪੀ ਕਪੂਰ ਦੇ ਮੇਲ ਕਰਕੇ ਪਰਮੇਸ਼ਰ ਵਿਚ ਮਿਲਦੇ ਹਨ।

## ਸਸੀਅਰ ਅੰਦਰਿ ਸੂਰ; ਤਪਤਿ ਬੁਝਾਵਣਾ।

('ਬੁਝਾਵਣਾ' ਪੋਲਾ ਬੋਲੋ)

ਜਿਵੇਂ ਸਸੀਅਰ = ਚੰਦਰਮਾ ਦੇ ਅੰਦਰਿ = ਵਿਚ ਸੂਰ = ਸੂਰਜ ਮਿਲ ਕੇ ਆਪਣੀ ਤਪਤਿ ਬੁਝਾਵਣਾ = ਬੁਝਾ ਲੈਂਦਾ ਹੈ, ਜਦੋਂ ਸੂਰਜ ਦੀ ਸੱਜੀ ਸੁਰ ਚੱਲੇ ਤਾਂ ਸਰੀਰ ਵਿਚ ਤਪਸ਼ ਪੈਦਾ ਹੋ ਜਾਂਦੀ ਹੈ ਤੇ ਜਦੋਂ ਚੰਦਰਮਾ ਦੀ ਖੱਬੀ ਸੁਰ ਚੱਲੇ ਤਾਂ ਸਰੀਰ ਵਿਚ ਠੰਢ ਪੈਦਾ ਹੋ ਜਾਂਦੀ ਹੈ, ਇਵੇਂ ਹੀ ਸੂਰਜ ਦੀ ਨਿਆਈਂ ਤਮੋ ਗੁਣ ਪੁਰਖਾਂ ਅੰਦਰ ਸਤੋ ਗੁਣ ਰੂਪੀ ਚੰਦਰਮਾ ਚੜ੍ਹਨ ਤੋਂ ਉਨ੍ਹਾਂ ਦੀ ਤਮੋ ਗੁਣ ਦੀ ਤਪਸ਼ ਬੁਝ ਜਾਂਦੀ ਹੈ।

## ਚਰਣ ਕਵਲ ਦੀ ਧੂਰਿ; ਮਸਤਕਿ ਲਾਵਣਾ।

ਅਜਿਹੇ ਗੁਰਮੁਖਾਂ ਦੇ ਚਰਨ ਕਮਲਾਂ ਦੀ ਧੂਰਿ = ਧੂੜ ਨੂੰ ਮਸਤਕਿ = ਮੱਥੇ ਉੱਤੇ ਲਾਵਣਾ = ਲਾਉਣਾ ਚਾਹੀਦਾ ਹੈ। ਜੈਸਾ ਕਿ :

**ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥** *(ਸਲੋਕ ਮ: ੪, ਅੰਗ ੧੪੨੪)*

## ਕਾਰਣ ਲਖ ਅੰਕੂਰ; ਕਰਣੁ ਕਰਾਵਣਾ।

ਇਹ ਚਰਨ ਧੂੜੀ ਲੱਖਾਂ ਅੰਗੂਰਾਂ ਦਾ ਕਾਰਨ ਹੋ ਕੇ ਕਰਣੁ = ਕਾਰਜ ਕਰਾਵਣਾ = ਕਰਦੀ ਹੈ।

## ਵਜਨਿ ਅਨਹਦ ਤੂਰ; ਜੋਤਿ ਜਗਾਵਣਾ ॥੧੩॥

ਜਦ ਜਗਿਆਸੂਆਂ ਦੇ ਹਿਰਦੇ ਅੰਦਰ ਪਰਮੇਸ਼ਰ ਦੇ ਨਾਮ ਰੂਪ ਅਨਹਦ = ਇਕ-ਰਸ ਤੂਰ = ਵਾਜੇ ਵਜਨਿ = ਵੱਜਦੇ ਹਨ ਤਾਂ ਉਨ੍ਹਾਂ ਦੀ ਆਤਮਿਕ ਜੋਤ ਸਾਖਿਆਤਕਾਰ ਹੋਣ ਰੂਪ ਜਗਾਵਣਾ = ਜਾਗ ਪੈਂਦੀ ਹੈ ॥੧੩॥

### ਪਉੜੀ ੧੪ (ਚਰਨ ਧੂੜ ਦਾ ਪ੍ਰਤਾਪ)

## ਇਕ ਕਵਾਉ ਅਤੋਲੁ; ਕੁਦਰਤਿ ਜਾਣੀਐ।

ਜਿਵੇਂ ਪਰਮੇਸ਼ਰ ਦੇ ਇਕ ਕਵਾਉ = ਵਾਕ ਦੀ ਕੁਦਰਤਿ = ਸ਼ਕਤੀ ਅਤੋਲੁ = ਤੋਲਣ ਤੋਂ ਰਹਿਤ ਜਾਣੀਐ = ਜਾਣੀਦੀ ਹੈ।

## ਓਅੰਕਾਰੁ ਅਬੋਲੁ; ਚੋਜ ਵਿਡਾਣੀਐ।

ਜਿਵੇਂ ਓਅੰਕਾਰੁ = ਪਰਮੇਸ਼ਰ ਦੇ ਚੋਜ = ਕੌਤਕ ਵਿਡਾਣੀਐ = ਅਸਚਰਜ ਰੂਪ ਹਨ, ਜੋ ਅਬੋਲੁ = ਬੋਲਣ ਤੋਂ ਰਹਿਤ ਹਨ।

## ਲਖ ਦਰੀਆਉ ਅਲੋਲ; ਪਾਣੀ ਆਣੀਐ।

ਜਿਵੇਂ ਲੱਖਾਂ ਦਰੀਆਉ = ਦਰਿਆ ਅਲੋਲ = ਅਡੋਲ ਹੋ ਕੇ ਪਾਣੀ ਆਣੀਐ = ਲਿਆਉਂਦੇ ਹਨ, ਇਵੇਂ ਹੀ ਲੱਖਾਂ ਗੁਰਸਿੱਖ ਦਰਿਆਵਾਂ ਵਾਂਗ ਹਨ, ਜਿਨ੍ਹਾਂ ਵਿਚ ਸਤਿਗੁਰੂ ਜੀ ਨੇ ਨਾਮ ਰੂਪੀ ਅੰਮ੍ਰਿਤ ਲਿਆਂਦਾ ਹੈ।

## ਹੀਰੇ ਲਾਲ ਅਮੋਲੁ; ਗੁਰ ਸਿਖ ਜਾਣੀਐ।

ਗੁਰਸਿੱਖਾਂ ਦੇ ਜੀਵਨ ਹੀਰੇ, ਲਾਲਾਂ ਨਾਲੋਂ ਅਮੋਲੁ = ਅਮੋਲਕ ਜਾਣੀਐ = ਜਾਣੀਦੇ ਹਨ, ਭਾਵ ਜਿਨ੍ਹਾਂ ਦੀ ਕੀਮਤ ਨਹੀਂ ਜਾਣ ਸਕੀਦੀ।

## ਗੁਰਮਤਿ ਅਚਲ ਅਡੋਲ; ਪਤਿ ਪਰਵਾਣੀਐ।

('ਅਚੱਲ' ਅੱਧਕ ਸਹਿਤ ਬੋਲੋ)

ਜੋ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਅਚਲ = ਚੱਲਣ ਤੋਂ ਰਹਿਤ ਹੈ, ਗੁਰਸਿੱਖ ਇਸ ਸਿੱਖਿਆ ਨੂੰ ਧਾਰਨ ਕਰ ਕੇ ਅਡੋਲ = ਡੋਲਦੇ ਨਹੀਂ, ਇਸ ਕਰਕੇ ਉਨ੍ਹਾਂ ਦੀ ਪਤਿ = ਇੱਜ਼ਤ ਪਰਮੇਸ਼ਰ ਦੇ ਦਰਬਾਰ ਵਿਚ ਪਰਵਾਣੀਐ = ਪ੍ਰਵਾਣਨੀਕ ਹੁੰਦੀ ਹੈ।

## ਗੁਰਮੁਖਿ ਪੰਥ ਨਿਰੋਲੁ; ਸਚੁ ਸੁਹਾਣੀਐ।

ਗੁਰਮੁਖਾਂ ਦਾ ਪੰਥ = ਰਸਤਾ ਨਿਰੋਲ = ਸ਼ੁੱਧ ਨਿਰਾਲਾ ਹੈ ਤੇ ਜੋ ਸੱਚਾ ਤੇ ਸੁਹਾਣੀਐ = ਸ਼ੋਭਨੀਕ ਹੈ।

## ਸਾਇਰ ਲਖ ਢੰਢੋਲ; ਸਬਦ ਨੀਸਾਣੀਐ।

ਲੱਖਾਂ ਹੀ ਸਾਇਰ = ਕਵੀ ਉਪਮਾ ਕਰਨ ਲਈ ਸ਼ਬਦਾਂ ਨੂੰ ਢੰਢੋਲ = ਢੂੰਡਦੇ ਹਨ, ਭਾਵ ਲੱਭਦੇ ਹਨ ਪਰ ਉਨ੍ਹਾਂ ਨੂੰ ਉਪਮਾ ਕਰਨ ਲਈ ਕੋਈ ਸ਼ਬਦ ਨੀਸਾਣੀਐ = ਪ੍ਰਗਟ ਨਹੀਂ ਹੋ ਰਿਹਾ, ਗੁਰਮੁਖਾਂ ਦੀ ਐਸੀ ਮਹਿਮਾ ਹੈ **ਵਾ:** ਲੱਖਾਂ ਹੀ ਸਾਇਰ = ਕਵੀ ਉਪਮਾ ਕਰਨ ਵਾਲੇ ਢੰਢੋਲ = ਢੂੰਡੇ, ਪਰ ਸ਼ਬਦ ਦੀ ਨੀਸਾਣੀਐ = ਨਿਸ਼ਾਨੀ ਵਾਲੇ ਵਿਰਲੇ ਹੀ ਹੁੰਦੇ ਹਨ।

## ਚਰਣ ਕਵਲ ਰਜ ਘੋਲਿ; ਅੰਮ੍ਰਿਤ ਵਾਣੀਐ।

('ਰਜ' ਪੋਲਾ ਬੋਲੋ, ਅੱਧਕ ਰਹਿਤ ਹੈ)

ਗੁਰੂ ਦੇ ਚਰਨ ਕਮਲਾਂ ਦੀ ਰਜ = ਧੂੜ, ਜਿਸ ਵਿਚ ਘੋਲਿ = ਘੋਲੀ ਹੈ, ਉਹ ਵਾਣੀਐ = ਜਲ ਅੰਮ੍ਰਿਤ ਰੂਪ ਹੈ।

## ਗੁਰਮੁਖਿ ਪੀਤਾ ਰਜ; ਅਕਥ ਕਹਾਣੀਐ ॥੧੪॥

('ਰੱਜ' ਅੱਧਕ ਸਹਿਤ ਹੈ, 'ਅਕੱਥ' ਅੱਧਕ ਸਹਿਤ ਹੈ)

ਜਿਨ੍ਹਾਂ ਗੁਰਮੁਖਾਂ ਨੇ ਨਾਮ ਰੂਪੀ ਅੰਮ੍ਰਿਤ ਰੱਜ ਭਾਵ ਤ੍ਰਿਪਤ ਹੋ ਕੇ ਪੀਤਾ = ਪੀਣਾ ਕੀਤਾ ਹੈ, ਉਨ੍ਹਾਂ ਦੀ ਕਹਾਣੀਐ = ਕਹਾਣੀ ਅਕਥ = ਕਥਨ ਤੋਂ ਰਹਿਤ ਹੈ ॥੧੪॥

### ਪਉੜੀ ੧੫ (ਵਾਹਿਗੁਰੂ ਅਕੱਥ ਹੈ)

## ਕਾਦਰੁ ਨੋ ਕੁਰਬਾਣੁ; ਕੀਮ ਨ ਜਾਣੀਐ।

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਉਸ ਕਾਦਰੁ = ਰਚਣਹਾਰ ਪਰਮੇਸ਼ਰ ਤੋਂ ਕੁਰਬਾਣੁ = ਬਲਿਹਾਰ ਜਾਂਦਾ ਹਾਂ, ਜਿਸ ਦੀ ਕੁਦਰਤ ਦੀ ਕੀਮ = ਕੀਮਤ ਨ = ਨਹੀਂ ਜਾਣੀਐ = ਜਾਣੀ ਜਾ ਸਕਦੀ।

## ਕੇਵਡੁ ਵਡਾ ਹਾਣੁ; ਆਖਿ ਵਖਾਣੀਐ।

ਉਸ ਪਰਮੇਸ਼ਰ ਦੀ ਹਾਣੁ = ਉਮਰ ਕੇਵਡੁ = ਕਿਤਨੀ ਕੁ ਵੱਡੀ ਆਖ ਕੇ ਵਖਾਣੀਐ = ਕਥਨ ਕਰੀਏ ? ਭਾਵ ਕਥਨ ਨਹੀਂ ਕੀਤੀ ਜਾ ਸਕਦੀ।

## ਕੇਵਡੁ ਆਖਾ ਤਾਣੁ; ਮਾਣੁ ਨਿਮਾਣੀਐ।

ਜੋ ਪਰਮੇਸ਼ਰ ਨਿਮਾਣਿਆਂ ਦਾ ਮਾਣ ਹੈ, ਉਸ ਦਾ ਤਾਣੁ = ਬਲ ਕੇਵਡੁ = ਕਿਤਨਾ ਕੁ ਵੱਡਾ ਆਖੀਏ ? ਭਾਵ ਇਹ ਵੀ ਨਹੀਂ ਆਖਿਆ ਜਾ ਸਕਦਾ।

## ਲਖ ਜਿਮੀ ਅਸਮਾਣ; ਤਿਲੁ ਨ ਤੁਲਾਣੀਐ।

ਲੱਖਾਂ ਜਿਮੀ = ਧਰਤੀਆਂ, ਅਸਮਾਣ = ਆਕਾਸ਼ ਉਸ ਸੱਚ ਸਰੂਪ ਪਰਮੇਸ਼ਰ ਨੇ ਬਣਾਏ ਹਨ, ਜਿਸ ਦਾ ਤਿਲ ਮਾਤਰ ਵੀ ਤੁਲਾਣੀਐ = ਤੋਲ ਨਹੀਂ ਕੀਤਾ ਜਾ ਸਕਦਾ।

## ਕੁਦਰਤਿ ਲਖ ਜਹਾਨੁ; ਹੋਇ ਹੈਰਾਣੀਐ।

ਪਰਮੇਸ਼ਰ ਦੀ ਕੁਦਰਤ ਵਿਚ ਲੱਖਾਂ ਜਹਾਨ = ਜਗਤ ਹਨ, ਜਿਨ੍ਹਾਂ ਨੂੰ ਵੇਖਣ ਵਾਲੇ ਹੈਰਾਣੀਐ = ਅਸਚਰਜ ਹੋਇ = ਹੋ ਜਾਂਦੇ ਹਨ, ਜਿਵੇਂ ਦਸਤਗੀਰ ਪੀਰ ਦਾ ਪੁੱਤਰ ਵੇਖ ਕੇ ਹੈਰਾਨ ਹੋਇਆ ਸੀ।

## ਸੁਲਤਾਨਾ ਸੁਲਤਾਨ; ਹੁਕਮ ਨੀਸਾਣੀਐ।

ਉਹ ਪਰਮੇਸ਼ਰ ਸੁਲਤਾਨਾ ਸੁਲਤਾਨ = ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਉਸ ਦਾ ਹੁਕਮ ਉਨ੍ਹਾਂ ਦੇ ਸਿਰ ਉੱਤੇ ਭੀ ਨੀਸਾਣੀਐ = ਪ੍ਰਗਟ ਹੋ ਰਿਹਾ ਹੈ।

## ਲਖ ਸਾਇਰ ਨੈਸਾਣ; ਬੂੰਦ ਸਮਾਣੀਐ।

ਲੱਖਾਂ ਸਾਇਰ = ਸਮੁੰਦਰ ਤੇ ਨੈਸਾਣ = ਨਦੀਆਂ ਉਸ ਅਥਾਹ ਪ੍ਰਭੂ ਵਿਚ ਬੂੰਦ ਵਾਂਗੂੰ ਸਮਾਣੀਐ = ਸਮਾ ਰਹੇ ਹਨ।

## ਕੂੜ ਅਖਾਣ ਵਖਾਣ; ਅਕਥ ਕਹਾਣੀਐ ॥੧੫॥

ਜਿਹੜੇ ਲੋਕ ਕਹਿੰਦੇ ਹਨ ਕਿ ਉਹ ਪਰਮੇਸ਼ਰ ਐਡਾ ਹੈ ਜਾਂ ਉਸ ਥਾਂ ਹੈ, ਉਹ ਕੂੜ = ਝੂਠੀਆਂ ਅਖਾਣ = ਕਹਾਣੀਆਂ ਵਖਾਣ = ਕਥਨ ਕਰਦੇ ਹਨ, ਕਿਉਂਕਿ ਉਸ ਦੀ ਕਹਾਣੀਐ = ਕਹਾਣੀ ਅਕਥ = ਕਥਨ ਤੋਂ ਰਹਿਤ ਹੈ ॥੧੫॥

### ਪਉੜੀ ੧੬ (ਗੁਰਮੁਖ ਦੀ ਰਹਿਣੀ)

## ਚਲਣੁ ਹੁਕਮੁ ਰਜਾਇ; ਗੁਰਮੁਖਿ ਜਾਣਿਆ।

ਗੁਰਮੁਖਾਂ ਨੇ ਪਰਮੇਸ਼ਰ ਦੇ ਹੁਕਮ ਤੇ ਰਜਾਇ = ਰਜ਼ਾ ਵਿਚ ਚੱਲਣਾ ਜਾਣਿਆ ਹੈ।

## ਗੁਰਮੁਖਿ ਪੰਥਿ ਚਲਾਇ; ਚਲਣੁ ਭਾਣਿਆ।

ਗੁਰਮੁਖਾਂ ਨੇ ਪਰਮੇਸ਼ਰ ਦੇ ਭਾਣਿਆ = ਭਾਣੇ ਵਿਚ ਚੱਲਣਾ ਹੀ ਸ੍ਰੇਸ਼ਟ ਪੰਥ = ਰਸਤਾ ਚਲਾਇ = ਤੋਰਿਆ ਹੈ।

## ਸਿਦਕ ਸਬੂਰੀ ਪਾਇ; ਕਰਿ ਸੁਕਰਾਨਿਆ।

ਗੁਰਮੁਖ ਸਿਦਕ = ਭਰੋਸਾ ਤੇ ਸਬੂਰੀ = ਸੰਤੋਖ ਨੂੰ ਪਾਇ = ਪਾ ਕੇ ਪਰਮੇਸ਼ਰ ਦਾ ਸੁਕਰਾਨਿਆ = ਧੰਨਵਾਦ ਕਰਿ = ਕਰਦੇ ਹਨ ਕਿ ਪਰਮੇਸ਼ਰ ਨੇ ਸਾਨੂੰ ਇਹ ਦਾਤ ਬਖ਼ਸ਼ੀ ਹੈ।

## ਗੁਰਮੁਖਿ ਅਲਖੁ ਲਖਾਇ; ਚੋਜ ਵਿਡਾਨਿਆ।

ਗੁਰਮੁਖਾਂ ਨੇ ਵਿਡਾਨਿਆ = ਅਸਚਰਜ ਚੋਜ = ਕੌਤਕਾਂ ਵਾਲੇ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖਾਇ = ਲਖ ਲਿਆ ਹੈ।

## ਵਰਤਣ ਬਾਲ ਸੁਭਾਇ; ਆਦਿ ਵਖਾਨਿਆ।

ਫਿਰ ਵੀ ਬਾਲ ਵਤ ਸੁਭਾਇ = ਸੁਭਾਅ ਵਿਚ ਵਰਤਣ = ਵਰਤਦੇ ਹਨ, ਭਾਵ ਸੂਧੇ ਭਾਵ ਵਿਚ ਵਰਤਦੇ ਹਨ। ਇਸ ਗੱਲ ਦਾ ਆਦ = ਮੁੱਢ ਤੋਂ ਵਖਾਨਿਆ = ਕਥਨ ਕੀਤਾ ਹੈ **ਵਾ:** ਆਦਿ ਪੁਰਖ ਦੇ ਨਾਮ ਦਾ ਜਾਪ ਵਖਾਨਿਆ = ਵਖਾਣ ਭਾਵ ਜਪਦੇ ਰਹਿੰਦੇ ਹਨ।

## ਸਾਧ ਸੰਗਤਿ ਲਿਵ ਲਾਇ; ਸਚੁ ਸੁਹਾਨਿਆ।

ਗੁਰਮੁਖ ਜਨ ਸਤਿਗੁਰੂ ਜੀ ਦੀ ਸਾਧਸੰਗਤ ਵਿਚ ਲਿਵ = ਬਿਰਤੀ ਲਾਇ = ਲਾ ਕੇ ਸੱਚੇ ਤੇ ਸੁਹਾਨਿਆ = ਸ਼ੋਭਨੀਕ ਹੁੰਦੇ ਹਨ **ਵਾ:** ਸੱਚੇ ਵਾਹਿਗੁਰੂ ਦੀ ਦਰਗਾਹ ਅੰਦਰ ਸੁਹਾਨਿਆ = ਸ਼ੋਭਨੀਕ ਹੁੰਦੇ ਹਨ।

## ਜੀਵਣ ਮੁਕਤਿ ਕਰਾਇ; ਸਬਦਿ ਸਿਵਾਨਿਆ।

ਗੁਰਮੁਖ ਪਰਮੇਸ਼ਰ ਦੇ ਨਾਮ ਦੁਆਰਾ ਆਪਣੇ ਆਪ ਨੂੰ ਜੀਵਨ ਮੁਕਤ ਕਰਾਇ = ਕਰ ਲੈਂਦੇ ਹਨ ਤੇ ਸਭਨਾਂ ਨੂੰ ਸਬਦਿ = ਬ੍ਰਹਮ ਰੂਪ ਕਰਕੇ ਸਿਵਾਨਿਆ = ਪਹਿਚਾਣਦੇ ਹਨ।

## ਗੁਰਮੁਖਿ ਆਪ ਗਵਾਇ; ਆਪ ਪਛਾਨਿਆ ॥੧੬॥

ਗੁਰਮੁਖਾਂ ਨੇ ਆਪਾ ਭਾਵ ਹੰਕਾਰ ਗਵਾਇ = ਗਵਾ ਕੇ ਆਪਣੇ ਆਤਮਿਕ ਸਰੂਪ ਨੂੰ ਪਛਾਨਿਆ = ਪਛਾਣ ਲਿਆ ਹੈ॥੧੬॥

### ਪਉੜੀ ੧੭ (ਸਤਿਗੁਰੂ ਮਹਿਮਾ)

## ਅਬਿਗਤਿ ਗਤਿ ਅਸਗਾਹ; ਆਖਿ ਵਖਾਣੀਐ।

ਅਬਿਗਤਿ = ਗਤੀ ਤੋਂ ਰਹਿਤ ਤੇ ਅਸਗਾਹ = ਅਥਾਹ ਭਾਵ ਡੂੰਘੇ ਪਰਮੇਸ਼ਰ ਦੀ ਗਤਿ = ਪ੍ਰਾਪਤੀ ਬਾਰੇ ਗੁਰਮੁਖ ਜਨ ਲਖਣਾ ਬਿਰਤੀ ਦੁਆਰਾ ਆਖਿ = ਕਹਿ ਕੇ ਵਖਾਣੀਐ = ਵਖਿਆਣ ਕਰਦੇ ਹਨ, ਕਿਉਂਕਿ ਸ਼ਕਤੀ ਬਿਰਤੀ ਕਰਕੇ ਵਖਿਆਨ ਨਹੀਂ ਕੀਤਾ ਜਾਂਦਾ।

## ਗਹਿਰ ਗੰਭੀਰ ਅਥਾਹ; ਹਾਥਿ ਨ ਆਣੀਐ।

ਜੋ ਗਹਿਰ = ਨਿਰਹੱਲ, ਗੰਭੀਰ = ਡੂੰਘੇ ਅਤੇ ਸ਼ਕਤੀ ਬਿਰਤੀ ਕਰਕੇ ਅਥਾਹ = ਥਾਹ ਪਾਉਣ ਤੋਂ ਰਹਿਤ ਹੈ, ਉਸ ਪਰਮੇਸ਼ਰ ਦਾ ਹਾਥਿ = ਥਾਹ ਨ = ਨਹੀਂ ਆਣੀਐ = ਆਉਂਦਾ।

## ਬੂੰਦ ਲਖ ਪਰਵਾਹ; ਹੁਲੜ ਵਾਣੀਐ।

ਜਿਵੇਂ ਇਕ ਬੂੰਦ ਤੋਂ ਲੱਖਾਂ ਹੀ ਹੁਲੜ ਵਾਣੀਐ = ਹੜ੍ਹਾਂ ਵਾਲੇ ਪ੍ਰਵਾਹ ਬਣਦੇ ਹਨ, ਇਵੇਂ ਹੀ ਸਤਿਗੁਰਾਂ ਵੱਲੋਂ ਬਖ਼ਸ਼ੀ ਅੰਮ੍ਰਿਤ ਬੂੰਦ ਤੋਂ ਗੁਰਮੁਖਾਂ ਅੰਦਰ ਸਿਮਰਨ ਰੂਪੀ ਹੜ੍ਹ ਪੈਦਾ ਹੋ ਜਾਂਦਾ ਹੈ।

## ਗੁਰਮੁਖਿ ਸਿਫਤਿ ਸਲਾਹ; ਅਕਥ ਕਹਾਣੀਐ।

ਗੁਰਮੁਖ ਪਰਮੇਸ਼ਰ ਦੀ ਸਿਫ਼ਤਿ ਸਲਾਹ = ਸ਼ਲਾਘਾ ਕਰਦੇ ਹਨ ਅਤੇ ਅਕਥ = ਕਥਨ ਤੋਂ ਰਹਿਤ ਪ੍ਰਭੂ ਦੀਆਂ ਕਹਾਣੀਐ = ਕਥਾਵਾਂ ਕਰਦੇ ਹਨ।

## ਪਾਰਾਵਾਰੁ ਨ ਰਾਹ; ਬਿਅੰਤੁ ਸੁਹਾਣੀਐ।

ਉਸ ਦੇ ਪਾਰਾਵਾਰੁ = ਪਾਰ-ਉਰਾਰ ਦਾ ਕੋਈ ਰਾਹ = ਰਸਤਾ ਨ = ਨਹੀਂ ਹੈ, ਉਹ ਪਰਮੇਸ਼ਰ ਬੇਅੰਤ ਹੈ ਅਤੇ ਸੁਹਾਣੀਐ = ਸੁਭਾਇਮਾਨ ਹੈ।

## ਲਉਬਾਲੀ ਦਰਗਾਹ; ਨ ਆਵਣ ਜਾਣੀਐ।

ਜੋ ਗੁਰਮੁਖ ਲਉਬਾਲੀ = ਬੇਪਰਵਾਹ ਪਰਮੇਸ਼ਰ ਦੇ ਦਰਗਾਹ = ਦਰਬਾਰ ਵਿਚ ਗਏ ਹਨ, ਉਹ ਆਵਣ ਜਾਣੀਐ = ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ, ਭਾਵ ਜਨਮ ਲੈ ਕੇ ਆਉਂਦੇ ਨਹੀਂ, ਮਰ ਕੇ ਜਾਂਦੇ ਨਹੀਂ।

## ਵਡਾ ਵੇਪਰਵਾਹ; ਤਾਣੁ ਨਿਤਾਣੀਐ।

ਉਹ ਪਰਮੇਸ਼ਰ ਨਿਤਾਣੀਐ = ਨਿਤਾਣਿਆਂ ਦਾ ਤਾਣ ਹੈ ਤੇ ਵੱਡਾ ਵੇਪਰਵਾਹ = ਬੇ-ਮੁਥਾਜ ਹੈ।

## ਸਤਿਗੁਰ ਸਚੇ ਵਾਹ; ਹੋਇ ਹੈਰਾਣੀਐ ॥੧੭॥

ਸੱਚੇ ਸਤਿਗੁਰੂ ਜੀ ਵਾਹ = ਧੰਨ ਹਨ **ਵਾ:** ਸੱਚੇ ਸਤਿਗੁਰੂ ਜੀ ਵਾਹ = ਅਸਚਰਜ ਰੂਪ ਹਨ, ਉਨ੍ਹਾਂ ਦੇ ਇਸ ਰੂਪ ਨੂੰ ਵੇਖ ਕੇ ਦੁਨੀਆਂ ਹੈਰਾਣੀਐ = ਅਸਚਰਜ ਹੋਇ = ਹੋ ਰਹੀ ਹੈ॥੧੭॥

### ਪਉੜੀ ੧੮ (ਸਾਧਸੰਗਤ ਸੱਚਖੰਡ ਹੈ)

## ਸਾਧ ਸੰਗਤਿ ਸਚ ਖੰਡੁ; ਗੁਰਮੁਖਿ ਜਾਈਐ।

ਗੁਰਮੁਖ ਜਨ ਸਾਧਸੰਗਤ ਰੂਪ ਸੱਚਖੰਡ ਵਿਚ ਜਾਈਐ = ਜਾਂਦੇ ਹਨ, ਅਤੇ :

## ਸਚੁ ਨਾਉ ਬਲਵੰਡੁ; ਗੁਰਮੁਖਿ ਧਿਆਈਐ।

ਗੁਰਮੁਖ ਉਥੇ ਬਲਵੰਡੁ = ਬਲਵਾਨ ਪਰਮੇਸ਼ਰ ਦੇ ਸੱਚੇ ਨਾਉ = ਨਾਮ (ਵਾਹਿਗੁਰੂ) ਨੂੰ ਧਿਆਈਐ = ਧਿਆਉਂਦੇ ਹਨ।

## ਪਰਮ ਜੋਤਿ ਪਰਚੰਡੁ; ਜੁਗਤਿ ਜਗਾਈਐ।

ਗੁਰਮੁਖ ਗੁਰੂ ਦੀ ਦੱਸੀ ਜੁਗਤ ਨਾਲ ਪਰਮ ਜੋਤੀ ਸਰੂਪ ਪਰਮੇਸ਼ਰ ਦੇ ਪਰਚੰਡੁ (ਪਰ + ਚੰਡੁ) ਪਰ = ਵਿਸ਼ੇਸ਼ ਕਰਕੇ ਚੰਡੁ = ਤਿੱਖੇ ਗਿਆਨ, ਭਾਵ ਬਹੁਲਤਾ ਵਾਲੇ ਬ੍ਰਹਮ ਗਿਆਨ ਨੂੰ ਆਪਣੇ ਹਿਰਦੇ ਅੰਦਰ ਜਗਾਈਐ = ਜਗਾ ਲੈਂਦੇ ਹਨ। ਅਤੇ :

## ਸੋਧਿ ਡਿਠਾ ਬ੍ਰਹਮੰਡ; ਲਵੈ ਨ ਲਾਈਐ।

ਉਨ੍ਹਾਂ ਨੇ ਸਾਰਾ ਬ੍ਰਹਿਮੰਡ ਸੋਧਿ = ਖੋਜ ਕੇ ਡਿੱਠਾ = ਦੇਖਿਆ ਹੈ, ਪਰ ਪ੍ਰਭੂ ਦੀ ਪਰਮਜੋਤ **ਵਾ:** ਗਿਆਨ ਦੇ ਲਵੈ = ਸਦਰਸ਼ ਕੋਈ ਨ = ਨਹੀਂ ਲਾਈਐ = ਲੱਗ ਸਕਦਾ।

## ਤਿਸੁ ਨਾਹੀ ਜਮ ਡੰਡੁ; ਸਰਣਿ ਸਮਾਈਐ।

ਜੋ ਪ੍ਰਭੂ ਦੀ ਸ਼ਰਨ ਵਿਚ ਸਮਾਈਐ = ਸਮਾ ਜਾਂਦੇ ਹਨ ਤਿਸੁ = ਉਨ੍ਹਾਂ ਨੂੰ ਜਮਾਂ ਦੇ ਡੰਡੁ = ਡੰਡੇ ਨਾਹੀ = ਨਹੀਂ ਵੱਜਦੇ, ਅਤੇ :

## ਘੋਰ ਪਾਪ ਕਰਿ ਖੰਡੁ; ਨਰਕਿ ਨ ਪਾਈਐ।

ਉਨ੍ਹਾਂ ਦੇ ਕਰਿ = ਕੀਤੇ ਹੋਏ ਘੋਰ ਪਾਪ ਵੀ ਖੰਡੁ = ਟੁਕੜੇ-ਟੁਕੜੇ ਹੋ ਜਾਂਦੇ ਹਨ, ਭਾਵ ਨਾਸ਼ ਹੋ ਜਾਂਦੇ ਹਨ ਤੇ ਉਹ ਨਰਕਾਂ ਵਿਚ ਵੀ ਨ = ਨਹੀਂ ਪਾਈਐ = ਪਾਏ ਜਾਂਦੇ।

## ਚਾਵਲ ਅੰਦਰਿ ਵੰਡੁ; ਉਬਰਿ ਜਾਈਐ।

ਜਿਵੇਂ ਚਾਵਲ = ਚੌਲਾਂ ਅੰਦਰਿ = ਵਿੱਚੋਂ ਵੰਡੁ = ਛਿੱਲੜ ਨੂੰ ਉਬਰਿ = ਬਾਹਰ ਕੱਢ ਦਿੱਤਾ ਜਾਈਐ = ਜਾਂਦਾ ਹੈ, ਇਵੇਂ ਹੀ ਜਗਿਆਸੂ ਲੋਕ ਸਾਧਸੰਗਤ ਵਿਚ ਜਾ ਕੇ ਗੁਰੂ ਦੀ ਕ੍ਰਿਪਾ ਦੁਆਰਾ ਛਿੱਲੜਾਂ ਦੀ ਨਿਆਈਂ ਆਪਣੇ ਪਾਪਾਂ ਨੂੰ ਬਾਹਰ ਕੱਢ ਲੈਂਦੇ ਹਨ।

## ਸਚਹੁ ਸਚੁ ਅਖੰਡੁ; ਕੂੜ ਛੁਡਾਈਐ ॥੧੮॥

ਸਤਿਗੁਰੂ ਜੀ ਦੀ ਸਾਧਸੰਗਤ ਵਿਚ ਸਚਹੁ = ਸੱਚੇ ਨਾਮ ਦੀ ਅਖੰਡ = ਇਕ-ਰਸ ਸੱਚੀ ਵਿਚਾਰ ਹੁੰਦੀ ਹੈ ਤੇ ਕੂੜ = ਝੂਠ ਛੁਡਾਈਐ = ਛੁਡਾਇਆ ਜਾਂਦਾ ਹੈ ਭਾਵ ਪ੍ਰਭੂ ਦੇ ਸੱਚੇ ਨਾਮ ਨਾਲ ਜੋੜਿਆ ਜਾਂਦਾ ਹੈ॥੧੮॥

### ਪਉੜੀ ੧੯ (ਗੁਰਮੁਖ ਰਹਿਣੀ)

## ਗੁਰ ਸਿਖਾ ਸਾਬਾਸ; ਜਨਮੁ ਸਵਾਰਿਆ।

ਉਨ੍ਹਾਂ ਗੁਰਸਿੱਖਾਂ ਨੂੰ ਸ਼ਾਬਾਸ਼ ਹੈ, ਜਿਨ੍ਹਾਂ ਨੇ ਗੁਰੂ ਦੀ ਸਿੱਖਿਆ 'ਤੇ ਚੱਲ ਕੇ ਆਪਣਾ ਜਨਮ ਸਵਾਰਿਆ = ਸਵਾਰ ਲਿਆ ਹੈ ਭਾਵ ਵਿਕਾਰਾਂ ਵਿਚ ਖਚਿਤ ਨਹੀਂ ਹੋਏ, ਪਰਉਪਕਾਰ ਸੇਵਾ ਸਿਮਰਨ ਕਰ ਕੇ ਆਪਣਾ ਜਨਮ ਸੰਵਾਰ ਲਿਆ ਹੈ।

## ਗੁਰ ਸਿਖਾ ਰਹਰਾਸਿ; ਗੁਰੂ ਪਿਆਰਿਆ।

ਗੁਰੂ ਨਾਲ ਪਿਆਰ ਕਰਨਾ ਹੀ ਗੁਰਸਿੱਖਾਂ ਦੀ ਰਹਰਾਸਿ = ਰਹੁ-ਰੀਤੀ ਹੈ।

## ਗੁਰਮੁਖਿ ਸਾਸਿ ਗਿਰਾਸਿ; ਨਾਉ ਚਿਤਾਰਿਆ।

ਗੁਰਮੁਖ ਜਨ ਸਾਸਿ = ਸੁਆਸ ਬਾਹਰ ਆਉਂਦਿਆਂ ਤੇ ਗਿਰਾਸਿ = ਗਰਾਹੀ (ਬੁਰਕੀ) ਖਾਂਦਿਆਂ ਭਾਵ ਅੰਦਰ ਜਾਂਦਿਆਂ ਪਰਮੇਸ਼ਰ ਦੇ ਨਾਉ = ਨਾਮ ਨੂੰ ਚਿਤਾਰਿਆ = ਚੇਤੇ ਕਰਦੇ ਹਨ।

## ਮਾਇਆ ਵਿਚਿ ਉਦਾਸੁ; ਗਰਬੁ ਨਿਵਾਰਿਆ।

ਗੁਰਮੁਖਾਂ ਨੇ ਮਾਇਆ ਵਿਚ ਉਦਾਸੁ = ਉਪਰਾਮ ਰਹਿ ਕੇ ਗਰਬੁ = ਹੰਕਾਰ ਨੂੰ ਨਿਵਾਰਿਆ = ਨਵਿਰਤ ਕਰ ਲਿਆ ਹੈ।

## ਗੁਰਮੁਖਿ ਦਾਸਨਿ ਦਾਸ; ਸੇਵ ਸੁਚਾਰਿਆ।

ਗੁਰਮੁਖ ਜਨ ਦਾਸਨਿ = ਸੇਵਕਾਂ ਦੇ ਦਾਸ = ਸੇਵਕ ਹੋ ਕੇ ਸੇਵਾ ਦਾ ਸੁਚਾਰਿਆ = ਸ੍ਰੇਸ਼ਟ ਆਚਾਰ, ਭਾਵ ਚੰਗੇ ਕਰਮ ਕਰਦੇ ਹਨ।

## ਵਰਤਨਿ ਆਸ ਨਿਰਾਸ; ਸਬਦੁ ਵੀਚਾਰਿਆ।

ਗੁਰਮੁਖ ਜਨ ਆਸਾ ਰੂਪ ਜਗਤ ਵਿਚ ਨਿਰਾਸ = ਆਸਾਂ ਤੋਂ ਰਹਿਤ ਭਾਵ ਉਪਰਾਮ ਹੋ ਕੇ ਵਰਤਨਿ = ਵਰਤਦੇ ਹਨ ਅਤੇ ਗੁਰੂ ਦੇ ਸ਼ਬਦ ਨੂੰ ਵੀਚਾਰਿਆ = ਵਿਚਾਰਦੇ ਹਨ।

## ਗੁਰਮੁਖਿ ਸਹਜਿ ਨਿਵਾਸ; ਮਨ ਹਠ ਮਾਰਿਆ।

ਗੁਰਮੁਖਾਂ ਨੇ ਸਹਜਿ = ਬ੍ਰਹਮ ਵਿਚ ਨਿਵਾਸ = ਵਾਸਾ ਕਰ ਕੇ ਆਪਣੇ ਮਨ ਦਾ ਹਠ ਮਾਰਿਆ = ਮਾਰ ਦਿੱਤਾ ਹੈ ਭਾਵ ਖ਼ਤਮ ਕਰ ਦਿੱਤਾ ਹੈ।

## ਗੁਰਮੁਖਿ ਮਨਿ ਪਰਗਾਸੁ; ਪਤਿਤ ਉਧਾਰਿਆ॥੧੯॥

ਐਸੇ ਗੁਰਮੁਖਾਂ ਦੇ ਮਨ ਵਿਚ ਪ੍ਰਭੂ ਦਾ ਨਾਮ ਜਪ ਕੇ ਗਿਆਨ ਦਾ ਪਰਗਾਸੁ = ਪ੍ਰਕਾਸ਼ ਹੋ ਜਾਂਦਾ ਹੈ, ਭਾਵ ਭਗਤੀ ਸਹਿਤ ਗਿਆਨ ਪ੍ਰਗਟ ਹੋ ਜਾਂਦਾ ਹੈ। ਤਾਂ ਫਿਰ ਪਤਿਤ = ਪਾਪੀ ਲੋਕਾਂ ਦੇ ਪਾਪਾਂ ਨੂੰ ਬਖ਼ਸ਼ ਕੇ ਉਨ੍ਹਾਂ ਦਾ ਉਧਾਰਿਆ = ਉੱਧਾਰ ਕਰ ਦਿੰਦੇ ਹਨ, ਭਾਵ ਤਾਰ ਦਿੰਦੇ ਹਨ॥੧੯॥ ਜੈਸਾ ਕਿ

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥੨॥** *(ਸੋਰਠਿ ਮ: ੫, ਅੰਗ ੬੦੮)*

### ਪਉੜੀ ੨੦ (ਗੁਰਮੁਖ ਰਹਿਣੀ)

## ਗੁਰਸਿਖਾ ਜੈਕਾਰੁ; ਸਤਿਗੁਰ ਪਾਇਆ।

ਜਿਨ੍ਹਾਂ ਗੁਰਸਿੱਖਾਂ ਨੇ ਸਤਿਗੁਰੂ ਜੀ ਦਾ ਦਰਸ਼ਨ ਪਾਇਆ = ਪ੍ਰਾਪਤ ਕੀਤਾ ਹੈ, ਉਨ੍ਹਾਂ ਦੀ ਜੈਕਾਰੁ = ਜੈ-ਜੈਕਾਰ ਹੁੰਦੀ ਹੈ ਭਾਵ ਲੋਕ-ਪ੍ਰਲੋਕ ਵਿਚ ਉਨ੍ਹਾਂ ਦੀ ਜੈ-ਜੈਕਾਰ ਹੁੰਦੀ ਹੈ।

## ਪਰਵਾਰੈ ਸਾਧਾਰੁ; ਸਬਦੁ ਕਮਾਇਆ।

ਜਿਨ੍ਹਾਂ ਨੇ ਗੁਰੂ-ਸ਼ਬਦ ਨੂੰ ਕਮਾਇਆ = ਕਮਾਉਣਾ ਕੀਤਾ ਹੈ, ਉਹ ਆਪਣਾ ਆਪ ਤਾਂ ਸੁਧਾਰਦੇ ਹੀ ਹਨ, ਸਗੋਂ ਆਪਣੇ ਪਰਵਾਰੈ = ਪਰਿਵਾਰ ਨੂੰ ਵੀ ਗੁਰਮਤਿ ਵਿਚ ਜੋੜ ਕੇ ਸਾਧਾਰੁ = ਸੁਧਾਰ ਲੈਂਦੇ ਹਨ।

## ਗੁਰਮੁਖਿ ਸਚੁ ਆਚਾਰੁ; ਭਾਣਾ ਭਾਇਆ।

ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਦਾ ਭਾਣਾ = ਹੁਕਮ ਭਾਇਆ = ਚੰਗਾ ਕਰ ਕੇ ਮੰਨਿਆ ਹੈ, ਉਨ੍ਹਾਂ ਦੇ ਆਚਾਰੁ = ਕਰਮ ਸਚੁ = ਸਚਾਈ ਵਾਲੇ ਹੁੰਦੇ ਹਨ।

## ਗੁਰਮੁਖਿ ਮੋਖ ਦੁਆਰੁ; ਆਪ ਗਵਾਇਆ।

ਗੁਰਮੁਖ ਜਨ ਮੋਖ = ਮੁਕਤੀ ਦਾ ਦੁਆਰ = ਦਰਵਾਜ਼ਾ ਹਨ, ਕਿਉਂਕਿ ਉਨ੍ਹਾਂ ਨੇ ਆਪਾ ਭਾਵ ਹੰਕਾਰ ਗਵਾਇਆ = ਗਵਾ ਲਿਆ ਹੈ।

## ਗੁਰਮੁਖਿ ਪਰਉਪਕਾਰ; ਮਨੁ ਸਮਝਾਇਆ।

ਗੁਰਮੁਖ ਜਨ ਪਰਉਪਕਾਰ ਕਰਦੇ ਹਨ ਅਤੇ ਵਿਸ਼ੇ-ਵਿਕਾਰਾਂ ਵੱਲੋਂ ਆਪਣੇ ਮਨ ਨੂੰ ਸਮਝਾਇਆ = ਸਮਝਾਉਂਦੇ ਹਨ।

## ਗੁਰਮੁਖਿ ਸਚੁ ਆਧਾਰੁ; ਸਚਿ ਸਮਾਇਆ।

ਗੁਰਮੁਖ ਜਨ ਪਰਮੇਸ਼ਰ ਦੇ ਨਾਮ ਦਾ ਆਧਾਰੁ = ਆਸਰਾ ਲੈ ਕੇ ਸੱਚ ਸਰੂਪ ਵਾਹਿਗੁਰੂ ਵਿਚ ਸਮਾਇਆ = ਸਮਾ ਜਾਂਦੇ ਹਨ।

## ਗੁਰਮੁਖਾ ਲੋਕਾਰੁ; ਲੇਪੁ ਨ ਲਾਇਆ।

ਗੁਰਮੁਖਾਂ ਨੂੰ ਲੋਕਾਰੁ = ਲੋਕ ਲੱਜਾ ਭਾਵ ਮਾਇਆ ਦਾ ਲੇਪ ਨ = ਨਹੀਂ ਲਾਇਆ = ਲੱਗਦਾ।

## ਗੁਰਮੁਖਿ ਏਕੰਕਾਰੁ; ਅਲਖ ਲਖਾਇਆ ॥੨੦॥

ਗੁਰਮੁਖਾਂ ਨੂੰ ਅਲਖ = ਲਖਣ ਤੋਂ ਰਹਿਤ ਏਕੰਕਾਰੁ = ਪਰਮੇਸ਼ਰ ਨੇ ਆਪਣਾ ਸਰੂਪ ਲਖਾਇਆ = ਲਖਾ ਦਿੱਤਾ ਹੈ ॥੨੦॥

### ਪਉੜੀ ੨੧ (ਗੁਰਮੁਖ ਸਰੂਪ)

## ਗੁਰਮੁਖਿ ਸਸੀਅਰ ਜੋਤਿ; ਅੰਮ੍ਰਿਤ ਵਰਸਣਾ।

ਗੁਰਮੁਖ ਜਨ ਸਸੀਅਰ = ਚੰਦਰਮਾ ਦੀ ਜੋਤਿ ਦੀ ਨਿਆਈਂ ਹਨ, ਜਿਵੇਂ ਚੰਦਰਮਾ ਦੀ ਜੋਤਿ ਭਾਵ ਪ੍ਰਕਾਸ਼ ਵਿਚ ਸੀਤਲਤਾ ਹੁੰਦੀ ਹੈ, ਜਿਸ ਨਾਲ ਫਲਾਂ-ਫੁੱਲਾਂ ਵਿਚ ਰਸ ਪੈਦਾ ਹੁੰਦਾ ਹੈ, ਇਸੇ ਤਰ੍ਹਾਂ ਗੁਰਮੁਖਾਂ ਦੇ ਹਿਰਦੇ ਰੂਪੀ ਆਕਾਸ਼ ਵਿਚ ਵੈਰਾਗ ਰੂਪੀ ਚੰਦਰਮਾ ਅਤੇ ਸ਼ਾਂਤੀ ਰੂਪੀ ਠੰਢ ਅਤੇ ਉਨ੍ਹਾਂ ਦੇ ਬਚਨਾਂ ਰੂਪੀ ਕਿਰਨਾਂ ਵਿਚ ਭਗਤੀ ਦਾ ਰਸ ਹੁੰਦਾ ਹੈ। ਫੁੱਲਾਂ ਦੀ ਨਿਆਈਂ ਧਰਮੀ ਪੁਰਸ਼ਾਂ ਨੂੰ, ਫਲਾਂ ਦੀ ਨਿਆਈਂ ਅਧਿਕਾਰੀ ਪੁਰਸ਼ਾਂ ਨੂੰ ਧਰਮ ਅਤੇ ਗਿਆਨ ਦੀ ਪਰਪੱਕਤਾ ਬਖ਼ਸ਼ਦੇ ਹਨ। ਭਗਤੀ ਸਹਿਤ ਗਿਆਨ ਰਸ ਧਾਰਨ ਕਰਾਉਂਦੇ ਹਨ, ਉਨ੍ਹਾਂ ਵਿੱਚੋਂ ਸਤਿਗੁਰੂ ਜੀ ਦੇ ਅੰਮ੍ਰਿਤ ਨਾਮ ਦੀ ਵਰਸਣਾ = ਵਰਖਾ ਹੁੰਦੀ ਹੈ।

## ਅਸਟ ਧਾਤੁ ਇਕ ਧਾਤੁ; ਪਾਰਸੁ ਪਰਸਣਾ।

ਜਿਵੇਂ ਪਾਰਸ ਨੂੰ ਪਰਸਣਾ = ਪਰਸ ਕੇ ਅਸਟ = ਅੱਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ) ਇਕ ਧਾਤ ਸੋਨਾ ਹੋ ਜਾਂਦੀਆਂ ਹਨ, ਇਵੇਂ ਹੀ ਅਸਟ ਧਾਤਾਂ ਦੀ ਨਿਆਈਂ ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤੇ ਚਾਰ ਆਸ਼ਰਮ (ਬ੍ਰਹਮਚਾਰੀ, ਗ੍ਰਿਹਸਤੀ, ਬਾਨਪ੍ਰਸਤੀ, ਸੰਨਿਆਸੀ) ਸਾਧਸੰਗਤ ਵਿਚ ਮਿਲ ਕੇ ਗੁਰਸਿੱਖ ਰੂਪ ਹੋ ਜਾਂਦੇ ਹਨ।

## ਚੰਦਨ ਵਾਸ ਨਿਵਾਸੁ; ਬਿਰਖ ਸੁਦਰਸਣਾ।

ਜਿਵੇਂ ਚੰਦਨ ਦੀ ਵਾਸ = ਸੁਗੰਧੀ ਦਾ ਨਿਵਾਸ ਹੋਣ ਨਾਲ ਸਾਰੇ ਬਿਰਖ = ਬ੍ਰਿਛ ਚੰਦਨ ਵਾਂਗ ਹੋ ਜਾਂਦੇ ਹਨ ਤੇ ਸੁਦਰਸਣਾ = ਸੋਹਣੇ ਦਰਸ਼ਨਾਂ ਵਾਲੇ ਹੋ ਜਾਂਦੇ ਹਨ, ਇਵੇਂ ਹੀ ਗੁਰਮੁਖ ਬਾਵਨ ਚੰਦਨ ਦੀ ਨਿਆਈਂ ਹਨ, ਜਿਨ੍ਹਾਂ ਵਿਚ ਭਗਤੀ ਰੂਪੀ ਮਹਿਕ ਹੈ ਤੇ ਬ੍ਰਿਛਾਂ ਦੀ ਨਿਆਈਂ ਹੋਰਨਾਂ ਵਿਚ ਭਗਤੀ ਦੀ ਮਹਿਕ ਪਾਉਂਦੇ ਹਨ ਤੇ ਫਿਰ ਸਾਰਿਆਂ ਵਿਚ ਪਰਮੇਸ਼ਰ ਦੀ ਭਗਤੀ ਦੇ ਦਰਸ਼ਨ ਹੁੰਦੇ ਹਨ।

## ਗੰਗ ਤਰੰਗ ਮਿਲਾਪੁ; ਨਦੀਆਂ ਸਰਸਣਾ।

ਜਿਵੇਂ ਨਦੀਆਂ ਦਾ ਪਾਣੀ ਗੰਗਾ ਦੀਆਂ ਤਰੰਗ = ਲਹਿਰਾਂ ਨਾਲ ਮਿਲਾਪ = ਮਿਲ ਕੇ ਸਰਸਣਾ = ਅਧਿਕਤਾ ਸਹਿਤ ਗੰਗਾ ਰੂਪ ਹੀ ਹੋ ਜਾਂਦਾ ਹੈ, ਇਵੇਂ ਹੀ ਗੁਰਸਿੱਖੀ ਜੀਵਨ ਗੰਗਾ ਦੀ ਨਿਆਈਂ ਹੈ ਤੇ ਨਦੀਆਂ ਦੀ ਨਿਆਈਂ ਚਾਰ ਵਰਨ ਹਨ। ਜਦੋਂ ਉਨ੍ਹਾਂ ਅੰਦਰ ਗੁਰਸਿੱਖਾਂ ਦੀਆਂ ਪ੍ਰੇਮ ਦੀਆਂ ਲਹਿਰਾਂ ਦਾ ਮਿਲਾਪ ਹੁੰਦਾ ਹੈ ਤਾਂ ਉਹ ਗੰਗਾ ਦੀ ਨਿਆਈਂ ਗੁਰਸਿੱਖੀ ਜੀਵਨ ਵਿਚ ਪ੍ਰੇਮ ਸਹਿਤ ਮਿਲ ਜਾਂਦੇ ਹਨ।

## ਮਾਨ ਸਰੋਵਰ ਹੰਸ; ਤ੍ਰਿਸਨਾ ਤਰਸਣਾ।

ਜਿਵੇਂ ਮਾਨ ਸਰੋਵਰ ਉੱਤੇ ਹੰਸ ਰਹਿੰਦੇ ਹਨ, ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਤ੍ਰਿਸ਼ਨਾ ਨਹੀਂ ਹੁੰਦੀ ਤੇ ਨਾ ਹੀ ਉਹ ਕਿਸੇ ਪਦਾਰਥ ਨੂੰ ਤਰਸਣਾ = ਤਰਸਦੇ ਹਨ। ਇਵੇਂ ਹੀ ਮਾਨ ਸਰੋਵਰ ਦੀ ਨਿਆਈਂ ਸਤਿਗੁਰੂ ਜੀ ਹਨ ਤੇ ਹੰਸਾਂ ਦੀ ਨਿਆਈਂ ਗੁਰਸਿੱਖ ਹਨ। ਉਨ੍ਹਾਂ ਨੂੰ ਭੋਗਾਂ ਦੀ **ਵਾ:** ਮਾਇਆ ਦੀ ਤ੍ਰਿਸ਼ਨਾ ਨਹੀਂ ਹੁੰਦੀ ਤੇ ਨਾ ਹੀ ਕਿਸੇ ਪਦਾਰਥ ਨੂੰ ਤਰਸਦੇ ਹਨ।

## ਪਰਮ ਹੰਸ ਗੁਰ ਸਿਖ; ਦਰਸ ਅਦਰਸਣਾ।

ਗੁਰਸਿੱਖ ਪਰਮ ਹੰਸ ਦੀ ਨਿਆਈਂ ਹਨ, ਜਿਹੜੇ ਅਦਰਸਣੀ ਪੁਰਖ ਸਨ, ਗੁਰਸਿੱਖਾਂ ਨੇ ਉਨ੍ਹਾਂ ਦਾ ਜੀਵਨ ਦਰਸ਼ਨ ਕਰਨ ਦੇ ਲਾਇਕ ਬਣਾ ਦਿੱਤਾ ਹੈ।

## ਚਰਣ ਸਰਣ ਗੁਰਦੇਵ; ਪਰਸ ਅਪਰਸਣਾ।

ਗੁਰ ਅਤੇ ਦੇਵ ਦੇ ਵਿਚਾਲੇ ਨਾਨਕ ਪਦ ਸਮਝਣਾ। ਗੁਰਸਿੱਖ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਸ਼ਰਨ ਵਿਚ ਪੈ ਕੇ ਵਿਸ਼ੇ-ਵਿਕਾਰਾਂ ਦੇ ਪਰਸ = ਪਰਸਨ ਤੋਂ ਅਪਰਸਣਾ = ਅਪਰਸ ਹੋ ਗਏ ਹਨ।

## ਸਾਧ ਸੰਗਤਿ ਸਚ ਖੰਡੁ; ਅਮਰ ਨ ਮਰਸਣਾ ॥੨੧॥੨੨॥

ਜੋ ਗੁਰਸਿੱਖ ਸਾਧਸੰਗਤ ਦੁਆਰਾ ਸੱਚਖੰਡ ਨੂੰ ਪ੍ਰਾਪਤ ਹੁੰਦੇ ਹਨ, ਉਹ ਅਮਰ ਹੋ ਜਾਂਦੇ ਹਨ ਤੇ ਕਦੇ ਭੀ ਨ = ਨਹੀਂ ਮਰਸਣਾ = ਮਰਦੇ, ਭਾਵ ਜੰਮਣ ਮਰਨ ਦੇ ਰੋਗ ਤੋਂ ਮੁਕਤ ਹੋ ਜਾਂਦੇ ਹਨ ॥੨੧॥੨੨॥

# ਵਾਰ ੨੩

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਮੰਗਲਾਚਰਣ, ਸਤਿਗੁਰ ਦਰਸ਼ਨ)**

## ਸਤਿ ਰੂਪ ਗੁਰ ਦਰਸਨੋ; ਪੂਰਨ ਬ੍ਰਹਮ ਅਚਰਜੁ ਦਿਖਾਇਆ।

ਗੁਰ = ਸਤਿਗੁਰੂ ਜੀ ਦਾ ਦਰਸਨੋ = ਦੀਦਾਰ ਸਤਿ ਸਰੂਪ ਹੈ, ਜਿਨ੍ਹਾਂ ਨੇ ਸਰਗੁਣ ਸਰੂਪ ਧਾਰਨ ਕਰ ਕੇ ਪੂਰਨ = ਪਰੀਪੂਰਨ ਬ੍ਰਹਮ = ਵਿਆਪਕ ਪਰਮੇਸ਼ਰ ਦਾ ਅਚਰਜੁ = ਅਸਚਰਜ ਰੂਪ ਦਿਖਾਇਆ = ਦਿਖਾ ਦਿੱਤਾ ਹੈ। ਅਤੇ :

## ਸਤਿਨਾਮੁ ਕਰਤਾ ਪੁਰਖੁ; ਪਾਰਬ੍ਰਹਮ ਪਰਮੇਸਰੁ ਧਿਆਇਆ।

ਸਤਿਨਾਮੁ (ਸਤਿ + ਨਾਮੁ) ਸਤਿ = ਨਾਸ਼ ਤੋਂ ਰਹਿਤ ਨਾਮੁ = ਪ੍ਰਸਿੱਧ ਹੈ, ਕਰਤਾ = ਸਾਰੀ ਸ੍ਰਿਸ਼ਟੀ ਨੂੰ ਰਚਣ ਵਾਲਾ ਹੈ, ਪੁਰਖੁ = ਪੂਰਨ ਹੈ, ਐਸੇ ਮੰਤਰ ਦੁਆਰਾ ਨਿਰਗੁਣ ਸਰੂਪ ਪਾਰਬ੍ਰਹਮ ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ।

***ਨੋਟ :*** 'ਸਤਿਨਾਮੁ' ਇਹ ਸਰੂਪ ਲੱਖਣ ਹੈ ਤੇ 'ਕਰਤਾ ਪੁਰਖੁ' ਤਟੱਸਥੀ ਲੱਖਣ ਹੈ। ਸਰੂਪ ਲੱਖਣ ਉਹ ਹੁੰਦਾ ਹੈ, ਜੋ ਸਦਾ ਕਾਇਮ ਰਹੇ, ਤਟੱਸਥੀ ਲੱਖਣ ਉਹ ਹੁੰਦਾ ਹੈ ਜੋ ਕਦੇ ਹੋਵੇ ਤੇ ਕਦੇ ਨਾ ਹੋਵੇ, ਕਿਉਂਕਿ ਜਦੋਂ ਸ੍ਰਿਸ਼ਟੀ ਦੀ ਰਚਨਾ ਕਰ ਦਿੰਦਾ ਹੈ, ਉਸ ਵੇਲੇ ਕਰਤਾਪੁਣੇ ਦਾ ਲੱਖਣ ਹੈ, ਜਦੋਂ ਸ੍ਰਿਸ਼ਟੀ ਸਮਾਪਤ ਕਰ ਦਿੱਤੀ, ਉਸ ਵੇਲੇ ਕਰਤਾਪੁਣਾ ਵੀ ਸਮਾਪਤ ਹੋ ਗਿਆ।

## ਸਤਿਗੁਰ ਸਬਦ ਗਿਆਨੁ ਸਚੁ;<br>ਅਨਹਦ ਧੁਨਿ ਵਿਸਮਾਦੁ ਸੁਣਾਇਆ।

ਸਤਿਗੁਰੂ ਜੀ ਦਾ ਸਬਦ = ਉਪਦੇਸ਼ ਸੱਚ ਸਰੂਪ ਦਾ ਗਿਆਨ ਦੇਣ ਵਾਲਾ ਹੈ ਤੇ ਸਤਿਗੁਰੂ ਜੀ ਨੇ ਸ਼ਬਦ ਦੀ ਅਨਹਦ = ਇਕ-ਰਸ ਧੁਨੀ ਦੁਆਰਾ ਵਿਸਮਾਦੁ = ਅਸਚਰਜ ਰੂਪ ਪਰਮੇਸ਼ਰ ਦਾ ਕੌਤਕ ਸਿੱਖਾਂ ਨੂੰ ਸੁਣਾਇਆ = ਸੁਣਾ ਦਿੱਤਾ ਹੈ।

## ਗੁਰਮੁਖਿ ਪੰਥ ਚਲਾਇਓਨੁ; ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।

ਸਤਿਗੁਰੂ ਜੀ ਨੇ ਗੁਰਮੁਖਤਾਈ ਦਾ ਪੰਥ = ਰਸਤਾ ਚਲਾਇਓਨੁ = ਚਲਾ ਕੇ ਨਾਮ, ਦਾਨ ਤੇ ਇਸ਼ਨਾਨ ਦ੍ਰਿੜਾਇਆ = ਦ੍ਰਿੜ੍ਹ ਭਾਵ ਪੱਕਾ ਕਰਾ ਦਿੱਤਾ ਹੈ।

## ਗੁਰ ਸਿਖ ਦੇ ਗੁਰ ਸਿਖ ਕਰਿ; ਸਾਧ ਸੰਗਤਿ ਸਚੁਖੰਡੁ ਵਸਾਇਆ।

ਗੁਰ = ਸਤਿਗੁਰੂ ਜੀ ਨੇ ਸਿਖ = ਸਿੱਖਿਆ ਦੇ ਕੇ ਗੁਰਸਿੱਖ ਕਰਿ = ਬਣਾ ਦਿੱਤੇ ਹਨ ਤੇ ਉਨ੍ਹਾਂ ਨੂੰ ਸਾਧਸੰਗਤ ਰੂਪੀ ਸੱਚਖੰਡ ਵਿਚ ਵਸਾਇਆ = ਵਸਾ ਦਿੱਤਾ ਹੈ।

## ਸਚੁ ਰਾਸਿ ਰਹਿਰਾਸਿ ਦੇ; ਸਤਿਗੁਰ ਗੁਰਸਿਖ ਪੈਰੀ ਪਾਇਆ।

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਸੱਚੇ ਨਾਮ ਦੀ ਰਾਸਿ = ਪੂੰਜੀ ਤੇ ਰਹਿਰਾਸਿ = ਰਹੁ-ਰੀਤੀ ਦੇ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਗੁਰਸਿੱਖਾਂ ਦੇ ਪੈਰੀ = ਚਰਨੀਂ ਪਾਇਆ = ਪਾਉਣਾ ਕੀਤਾ ਹੈ।

## ਚਰਣ ਕਵਲ; ਪਰਤਾਪੁ ਜਣਾਇਆ॥੧॥

ਇਸ ਤਰ੍ਹਾਂ ਗੁਰਸਿੱਖਾਂ ਨੂੰ ਸਤਿਗੁਰੂ ਜੀ ਨੇ ਚਰਨ ਕਮਲਾਂ ਦਾ ਪ੍ਰਤਾਪ ਜਣਾਇਆ = ਜਣਾ ਦਿੱਤਾ ਹੈ, ਜਿਵੇਂ ਗੁਰੂ ਅੰਗਦ ਦੇਵ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਚਰਨੀਂ ਪੈ ਕੇ ਭਾਈ ਲਹਿਣਾ ਜੀ ਤੋਂ ਗੁਰੂ ਅੰਗਦ ਦੇਵ ਜੀ ਹੋਏ॥੧॥

### ਪਉੜੀ ੨ (ਤੀਰਥ ਨਾਲੋਂ ਸਾਧੂ ਉੱਤਮ ਹਨ)

## ਤੀਰਥ ਨ੍ਹਾਤੈ ਪਾਪ ਜਾਨਿ; ਪਤਿਤ ਉਧਾਰਣ ਨਾਉ ਧਰਾਇਆ।

ਤੀਰਥ ਵਿਚ ਨ੍ਹਾਤੈ = ਇਸ਼ਨਾਨ ਕੀਤਿਆਂ ਪਾਪ ਚਲੇ ਜਾਨਿ = ਜਾਂਦੇ ਹਨ, ਭਾਵ ਮਿਟ ਜਾਂਦੇ ਹਨ, ਇਹ ਲੋਕਾਂ ਨੇ ਮੰਨਿਆ ਹੈ। ਇਸ ਕਰਕੇ ਲੋਕਾਂ ਨੇ ਪਤਿਤ = ਪਾਪੀਆਂ ਦਾ ਉਧਾਰਣ = ਉਧਾਰ ਕਰਨ ਵਾਲਾ ਤੀਰਥ ਦਾ ਨਾਉ = ਨਾਮ ਧਰਾਇਆ = ਧਰ ਦਿੱਤਾ ਹੈ।

## ਤੀਰਥ ਹੋਨ ਸਕਾਰਥੇ; ਸਾਧ ਜਨਾ ਦਾ ਦਰਸਨੁ ਪਾਇਆ।

ਸਾਧ ਜਨਾਂ ਦੇ ਦਰਸ਼ਨਾਂ ਨੂੰ ਪਾਇਆ = ਪਾ ਕੇ ਹੀ ਤੀਰਥ ਸਕਾਰਥੇ = ਸਫਲ ਹੋਨ = ਹੁੰਦੇ ਹਨ। ਜੈਸਾ ਕਿ :

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥**

*(ਮਲਾਰ ਮ: ੪, ਅੰਗ ੧੨੬੩)*

## ਸਾਧ ਹੋਏ ਮਨ ਸਾਧਿਕੈ; ਚਰਣ ਕਵਲ ਗੁਰ ਚਿਤਿ ਵਸਾਇਆ।

ਸਾਧੂ ਉਹੋ ਹੀ ਬਣਦਾ ਹੈ, ਜਿਨ੍ਹਾਂ ਨੇ ਆਪਣੇ ਮਨ ਨੂੰ ਵਿਸ਼ੇ-ਵਿਕਾਰਾਂ ਵੱਲੋਂ ਸਾਧਿਕੈ = ਸਾਧ ਕੇ ਜਿੱਤ ਲਿਆ ਹੈ। ਜਿੱਤਿਆ ਕਿਵੇਂ ਹੈ? ਕਿਉਂਕਿ ਉਨ੍ਹਾਂ ਨੇ ਆਪਣੇ ਚਿੱਤ ਨੂੰ ਗੁਰੂ ਦੇ ਚਰਨਾਂ ਕਮਲਾਂ ਵਿਚ ਵਸਾਇਆ = ਵਸਾਉਣਾ ਕੀਤਾ ਹੈ, ਇਸ ਸਾਧਨਾ ਦੇ ਨਾਲ ਜਿੱਤਿਆ ਹੈ।

## ਉਪਮਾ ਸਾਧ ਅਗਾਧਿ ਬੋਧ; ਕੋਟ ਮਧੇ ਕੋ ਸਾਧੁ ਸੁਣਾਇਆ।

('ਮਧੇ' ਕੱਸ ਕੇ ਬੋਲੋ)

ਸਾਧ ਦੀ ਉਪਮਾ ਅਗਾਧਿ = ਡੂੰਘੇ ਭਾਵ ਬੇਅੰਤ ਬੋਧ = ਵਿਚਾਰ ਵਾਲੀ ਹੈ, ਪਰ ਇਸ ਤਰ੍ਹਾਂ ਦਾ ਸਾਧੂ

ਬਾਕੀ ਦੇ ਮਤਾਂ ਵਿਚ ਕੋਟ = ਕਰੋੜਾਂ ਮਧੇ = ਵਿੱਚੋਂ ਕੋ = ਕੋਈ ਵਿਰਲਾ ਹੀ ਸੁਣਾਇਆ = ਸੁਣਨ ਵਿਚ ਆਉਂਦਾ ਹੈ। ਜੈਸਾ ਕਿ :

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥** *(ਗੂਜਰੀ ਮ; ੫, ਅੰਗ ੪੯੫)*

ਪਰ :

## ਗੁਰਸਿਖ ਸਾਧ ਅਸੰਖ ਜਗਿ; ਧਰਮਸਾਲ ਥਾਇ ਥਾਇ ਸੁਹਾਇਆ।

(ਪਾਠਾਂਤ੍ਰ ਗੁਰਸਿਖ ਲਖ)

ਸਤਿਗੁਰੂ (ਨਾਨਕ ਦੇਵ) ਜੀ ਦੀ ਸਿੱਖਿਆ ਨੂੰ ਕਮਾਉਣ ਵਾਲੇ ਗੁਰਸਿੱਖ ਸਾਧ ਜਗਤ ਵਿਚ ਅਸੰਖ = ਅਣਗਿਣਤ ਹਨ ਅਤੇ ਕਿਉਂਕਿ ਧਰਮਸਾਲ = ਧਰਮ ਦੀਆਂ ਸਾਲ = ਜਗ੍ਹਾਵਾਂ ਭਾਵ ਗੁਰਦੁਆਰਿਆਂ ਦੇ ਅਸਥਾਨ ਥਾਇ ਥਾਇ = ਥਾਂ ਥਾਂ 'ਤੇ ਸੁਹਾਇਆ = ਸ਼ੋਭ ਰਹੇ ਹਨ।

## ਪੈਰੀ ਪੈ ਪੈਰ ਧੋਵਣੇ; ਚਰਣੋਦਕੁ ਲੈ ਪੈਰ ਪੁਜਾਇਆ।

ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪੈਰ = ਚਰਨ ਧੋਵਣੇ = ਧੋ ਕੇ ਗੁਰਸਿੱਖ ਚਰਣੋਦਕੁ = ਚਰਨਾਮ੍ਰਿਤ ਲੈ = ਲੈਂਦੇ ਹਨ ਅਤੇ ਗੁਰੂ ਦੇ ਪੈਰ = ਚਰਨਾਂ ਦੀ ਪੁਜਾਇਆ = ਪੂਜਾ ਕਰਦੇ ਹਨ।

## ਗੁਰਮੁਖਿ ਸੁਖੁ ਫਲੁ; ਅਲਖ ਲਖਾਇਆ ॥੨॥

('ਅਲੱਖ' ਬੋਲੋ)

ਇਸ ਤਰ੍ਹਾਂ ਸਤਿਗੁਰਾਂ ਨੇ ਗੁਰਮੁਖ ਜਨਾਂ ਨੂੰ ਨਾਮ ਰੂਪੀ ਸੁਖ ਫਲ ਦੇ ਕੇ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਾਇਆ = ਲਖਾ ਭਾਵ ਜਣਾ ਦਿੱਤਾ ਹੈ॥੨॥

### ਪਉੜੀ ੩ (ਧੂੜੀ ਦਾ ਪ੍ਰਤਾਪ)

## ਪੰਜਿ ਤਤ ਉਤਪਤਿ ਕਰ; ਗੁਰਮੁਖਿ ਧਰਤੀ ਆਪੁ ਗਵਾਇਆ।

ਪਰਮੇਸ਼ਰ ਨੇ ਪੰਜ ਤੱਤ (ਪ੍ਰਿਥਵੀ, ਜਲ, ਪਵਨ, ਅਗਨੀ ਤੇ ਆਕਾਸ਼) ਉਤਪਤਿ = ਪੈਦਾ ਕਰ = ਕੀਤੇ ਹਨ, ਜਿਵੇਂ ਧਰਤੀ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦੀ ਹੈ ਤੇ ਇਵੇਂ ਹੀ ਗੁਰਸਿੱਖ ਧਰਤੀ ਵਾਂਗ ਆਪਾ-ਭਾਵ ਗਵਾਇਆ = ਗਵਾ ਕੇ ਰਹਿੰਦੇ ਹਨ।

## ਚਰਣ ਕਵਲ ਸਰਣਾਗਤੀ; ਸਭ ਨਿਧਾਨ ਸਭੇ ਫਲ ਪਾਇਆ।

ਗੁਰਮੁਖ ਸਤਿਗੁਰੂ ਜੀ ਦੇ ਚਰਨਾਂ ਕਮਲਾਂ ਦੀ ਸਰਣਾਗਤੀ = ਸ਼ਰਨ ਵਿਚ ਆਏ ਹਨ, ਇਸ ਕਰਕੇ ਉਨ੍ਹਾਂ ਨੇ ਸਭ = ਸਾਰੇ ਨਿਧਾਨ = ਖ਼ਜ਼ਾਨੇ ਅਤੇ ਸਭੇ = ਸਾਰੇ ਫਲ ਭਾਵ ਧਰਮ, ਅਰਥ, ਕਾਮ, ਮੋਖ ਤੇ ਰਿਧੀਆਂ ਸਿਧੀਆਂ ਆਦਿਕ ਸਾਰੇ ਫਲ ਪਾਇਆ = ਪਾ ਲਏ ਹਨ।

## ਲੋਕ ਵੇਦ ਗੁਰ ਗਿਆਨ ਵਿਚਿ; ਸਾਧੂ ਧੂੜਿ ਜਗਤੁ ਤਰਾਇਆ।

ਲੋਕਾਂ, ਵੇਦਾਂ ਤੇ ਸਤਿਗੁਰੂ ਜੀ ਦੇ ਗਿਆਨ ਵਿਚ ਇਹ ਗੱਲ ਪ੍ਰਸਿੱਧ ਹੈ ਕਿ ਸਾਧੂ = ਸਾਧ ਜਨਾਂ ਦੀ ਧੂੜਿ = ਧੂੜੀ ਜਗਤੁ = ਸੰਸਾਰ-ਸਮੁੰਦਰ ਤੋਂ ਤਾਰ ਦਿੰਦੀ ਹੈ।

## ਪਤਿਤ ਪੁਨੀਤ ਕਰਾਇਕੈ; ਪਾਵਨ ਪੁਰਖ ਪਵਿਤ੍ਰ ਕਰਾਇਆ।

ਸਾਧੂਆਂ ਦੀ ਧੂੜੀ ਪਤਿਤ = ਪਾਪੀਆਂ ਨੂੰ ਪੁਨੀਤ = ਪਵਿੱਤਰ ਕਰਾਇਕੈ = ਕਰ ਕੇ ਤੇ ਪਾਵਨ = ਪਵਿੱਤਰ ਪੁਰਖਾਂ ਨੂੰ ਭੀ ਪਵਿੱਤਰ ਤੋਂ ਪਵਿੱਤਰ ਕਰਾਇਆ = ਕਰ ਦਿੰਦੀ ਹੈ।

## ਚਰਣੋਦਕ ਮਹਿਮਾ ਅਮਿਤ; ਸੇਖ ਸਹਸ ਮੁਖਿ ਅੰਤੁ ਨ ਪਾਇਆ।

('ਅਮਿੱਤ' ਅੱਧਕ ਸਹਿਤ ਬੋਲੋ)

ਸਤਿਗੁਰੂ ਜੀ ਦੇ ਚਰਣੋਦਕ = ਚਰਨਾਮ੍ਰਿਤ ਦੀ ਮਹਿਮਾ ਅਮਿਤ = ਮਿਣਤੀ ਤੋਂ ਰਹਿਤ ਹੈ, ਸਹਸ = ਹਜ਼ਾਰ ਮੁਖਿ = ਮੂੰਹ ਵਾਲੇ ਸੇਖ = ਸ਼ੇਸ਼ਨਾਗ ਨੇ ਭੀ ਗੁਰੂ ਦੇ ਚਰਨਾਮ੍ਰਿਤ ਦੀ ਮਹਿਮਾ ਦਾ ਅੰਤ ਨ = ਨਹੀਂ ਪਾਇਆ = ਪਾਉਣਾ ਕੀਤਾ, ਭਾਵੇਂ ਪਰਮੇਸ਼ਰ ਦੇ ਦੋ ਹਜ਼ਾਰ ਨਿੱਤ ਨਵੇਂ ਨਾਮ ਰੱਖ ਕੇ ਪ੍ਰਭੂ ਦਾ ਜੱਸ ਕਰਦਾ ਰਹਿੰਦਾ ਹੈ।

## ਧੂੜੀ ਲੇਖੁ ਮਿਟਾਇਆ; ਚਰਣੋਦਕ ਮਨੁ ਵਸਿਗਤਿ ਆਇਆ।

ਸਾਧੂਆਂ ਦੀ ਧੂੜੀ ਨਾਲ ਬੁਰੇ ਲੇਖ ਮਿਟ ਜਾਂਦੇ ਹਨ ਅਤੇ ਗੁਰੂ ਦੇ ਚਰਣੋਦਕ = ਚਰਨਾਮ੍ਰਿਤ ਲੈਣ ਨਾਲ ਮਨ ਵਿਕਾਰਾਂ ਵੱਲੋਂ ਵਸਿਗਤਿ = ਵੱਸ (ਅਧੀਨ) ਵਿਚ ਆਇਆ = ਆ ਜਾਂਦਾ ਹੈ।

## ਪੈਰੀ ਪੈ; ਜਗੁ ਚਰਨੀ ਲਾਇਆ ॥੩॥

ਇਸ ਤਰ੍ਹਾਂ ਗੁਰਸਿੱਖਾਂ ਨੇ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਸਾਰੇ ਜਗੁ = ਜਗਤ ਨੂੰ ਸਤਿਗੁਰਾਂ ਦੇ ਚਰਨੀਂ ਲਾਇਆ = ਲਾਉਣਾ ਕੀਤਾ ਹੈ ॥੩॥

### ਪਉੜੀ ੪ (ਗੰਗਾ ਨਾਲੋਂ ਪਵਿੱਤਰ ਚਰਨ ਧੂੜੀ)

## ਚਰਣੋਦਕੁ ਹੋਇ ਸੁਰਸਰੀ; ਤਜਿ ਬੈਕੁੰਠ ਧਰਤਿ ਵਿਚਿ ਆਈ।

ਸੁਰਸਰੀ (ਸੁਰ + ਸਰੀ) ਸੁਰ = ਦੇਵਤਿਆਂ ਦੀ ਸਰੀ = ਨਦੀ ਭਾਵ ਗੰਗਾ ਨੇ ਬਾਵਨ ਅਵਤਾਰ ਦੇ ਚਰਣੋਦਕੁ = ਚਰਨਾਂ ਦਾ ਅੰਮ੍ਰਿਤ ਹੋਇ = ਹੋਣ ਕਰਕੇ ਬੈਕੁੰਠ ਨੂੰ ਤਜਿ = ਛੱਡ ਕੇ ਧਰਤਿ = ਧਰਤੀ ਉੱਤੇ ਆਈ = ਆਉਣਾ ਕੀਤਾ ਹੈ। ਜਦੋਂ ਭਗਵਾਨ ਜੀ ਨੇ ਬਲਿ ਰਾਜੇ ਦਾ ਹੰਕਾਰ ਤੋੜਨ ਲਈ ਬਾਵਨ ਰੂਪ ਧਾਰਿਆ, ਤਦ ਬਲਿ ਰਾਜੇ ਤੋਂ ਢਾਈ ਕਰਮਾਂ ਦੀ ਧਰਤੀ ਦਾ ਬਚਨ ਲੈ ਕੇ ਦੋ ਕਰਮਾਂ ਨਾਲ ਤਿੰਨ ਲੋਕ ਮਿਣ ਦਿੱਤੇ ਸਨ। ਜਦੋਂ ਬ੍ਰਹਮ ਲੋਕ ਵਿਚ ਭਗਵਾਨ ਜੀ ਦਾ ਚਰਨ ਗਿਆ, ਉਦੋਂ ਬ੍ਰਹਮਾ ਜੀ ਨੇ ਪਵਿੱਤਰ ਜਾਣ ਕੇ ਚਰਨ, ਜਲ ਨਾਲ ਧੋ ਕੇ ਕਮੰਡਲ ਵਿਚ ਜਲ ਪਾ ਲਿਆ, ਇਥੋਂ ਗੰਗਾ ਦਾ ਜਨਮ ਹੋਇਆ। ਜੈਸਾ ਕਿ :

**ਨਖ ਪ੍ਰਸੇਵ ਜਾ ਚੈ ਸੁਰਸਰੀ ॥** *(ਮਲਾਰ ਨਾਮਦੇਵ ਜੀ, ਅੰਗ ੧੨੯੨)*

## ਨਉ ਸੈ ਨਦੀ ਨੜਿੰਨਵੈ; ਅਠਸਠਿ ਤੀਰਥਿ ਅੰਗਿ ਸਮਾਈ।

ਨਉ = ਨੌਂ ਸੈ = ਸੌ ਨੜਿੰਨਵੇਂ ਨਦੀਆਂ ਤੇ ਅਠਸਠਿ = ਅਠਾਹਠ ਤੀਰਥਾਂ ਨੇ ਗੰਗਾ ਵਿਚ ਸਮਾਈ = ਸਮਾਉਣਾ ਕੀਤਾ ਹੈ। ਇਨ੍ਹਾਂ ਸਾਰਿਆਂ ਦੇ ਅੰਗ = ਚਿੰਨ੍ਹਾਂ ਨੇ ਗੰਗਾ ਵਿਚ ਸਮਾਉਣਾ ਕੀਤਾ ਹੈ, ਭਾਵ ਸਾਰੀਆਂ ਨਦੀਆਂ ਵਿੱਚੋਂ ਗੰਗਾ ਮੁੱਖ ਮੰਨੀ ਗਈ ਹੈ ਅਤੇ ਅਠਾਹਠ ਤੀਰਥਾਂ ਵਿੱਚੋਂ ਭੀ ਉੱਤਮ ਮੰਨੀ ਗਈ ਹੈ, ਕਿਉਂਕਿ ਭਗਵਾਨ ਦੇ ਚਰਨਾਂ ਦਾ ਜਲ ਹੈ।

## ਤਿਹੁ ਲੋਈ ਪਰਵਾਣੁ ਹੈ; ਮਹਾਂਦੇਵ ਲੈ ਸੀਸ ਚੜਾਈ।

(‘ਚੜ੍ਹਾਈ’ ਭਾਰਾ ਕਰ ਕੇ ਬੋਲੋ)

ਗੰਗਾ ਤਿਹੁ = ਤਿੰਨਾਂ ਲੋਕਾਂ ਵਿਚ ਪਰਵਾਣੁ = ਪ੍ਰਵਾਨਨੀਕ ਹੈ ਤੇ ਮਹਾਂਦੇਵ = ਸ਼ਿਵਜੀ ਨੇ ਲੈ ਕੇ ਆਪਣੇ ਸੀਸ = ਸਿਰ ਵਿਚ ਚੜਾਈ = ਚੜ੍ਹਾ ਭਾਵ ਸਮਾ ਲਈ ਸੀ।

## ਦੇਵੀ ਦੇਵ ਸਰੇਵਦੇ; ਜੈ ਜੈ ਕਾਰ ਵਡੀ ਵਡਿਆਈ।

(ਪਾਠਾਂਤ੍ਰ ‘ਸਰੇਵਣੇ’)

ਇਸ ਨੂੰ ਸਾਰੇ ਦੇਵੀ ਦੇਵ = ਦੇਵਤੇ ਸਰੇਵਦੇ = ਸੇਂਵਦੇ ਹਨ ਤੇ ਜੈ-ਜੈਕਾਰ ਕਰਦੇ ਹਨ ਤੇ ਵੱਡੀ ਵਡਿਆਈ = ਸ਼ੋਭਾ ਕਰਦੇ ਹਨ।

## ਸਣੁ ਗੰਗਾ ਬੈਕੁੰਠ ਲਖ; ਲਖ ਬੈਕੁੰਠ ਨਾਥਿ ਲਿਵ ਲਾਈ।

ਗੰਗਾ ਸਣੁ = ਸਮੇਤ ਲੱਖਾਂ ਹੀ ਬੈਕੁੰਠ ਅਤੇ ਲੱਖਾਂ ਹੀ ਬੈਕੁੰਠਾਂ ਦੇ ਨਾਥਿ = ਸਵਾਮੀ ਵਿਸ਼ਨੂੰ ਭਗਵਾਨ ਜੀ ਲਿਵਲਾਈ (ਲਿਵ + ਲਾਈ) ਲਿਵ = ਬਿਰਤੀ ਲਾਈ = ਲਾ ਕੇ ਇਹ ਗੱਲ ਆਖਦੇ ਹਨ ਕਿ :

## ਸਾਧੂ ਧੂੜਿ ਦੁਲਭ ਹੈ; ਸਾਧ ਸੰਗਤਿ ਸਤਿਗੁਰੁ ਸਰਣਾਈ।

(‘ਦੁਲੱਭ’ ਬੋਲੋ)

ਸਾਧੂ ਜਨਾਂ ਦੀ ਧੂੜ ਦੁਲਭ = ਦੁਰਲੱਭ ਹੈ ਅਤੇ ਸਾਧਸੰਗਤ ਵਿਚ ਆਉਣਾ ਹੀ ਸਤਿਗੁਰੂ ਜੀ ਦੀ ਸਰਣਾਈ = ਸ਼ਰਨ ਵਿਚ ਆਉਣਾ ਹੈ।

## ਚਰਣ ਕਵਲ; ਦਲ ਕੀਮ ਨ ਪਾਈ ॥੪॥

ਸਤਿਗੁਰੂ ਜੀ ਦੇ ਚਰਨਾਂ ਕਮਲਾਂ ਦੀ ਕੀਮ = ਕੀਮਤ ਕਿਸੇ ਨੇ ਇਕ ਦਲ = ਪੱਤਰੇ ਦੇ ਬਰਾਬਰ ਵੀ ਨ = ਨਹੀਂ ਪਾਈ ॥੪॥

### ਪਉੜੀ ੫ (ਗੁਰਮੁਖਾਂ ਦੇ ਸੁਖ ਫਲ ਦੀ ਵਡਿਆਈ)

ਹੁਣ ਇਸ ਪਉੜੀ ਵਿਚ ਚਾਰ ਤੁਕਾਂ ਵਿਚ ਲੱਛਮੀ ਦੀ ਵਿਸ਼ੇਸ਼ਤਾ ਕਥਨ ਕਰ ਕੇ ਫਿਰ ਤਿੰਨ ਤੁਕਾਂ ਵਿਚ ਗੁਰਮੁਖਾਂ ਦੀ ਸ਼ੋਭਾ ਦੱਸਦੇ ਹਨ।

## ਚਰਣ ਸਰਣਿ ਜਿਸੁ ਲਖਮੀ; ਲਖ ਕਲਾ ਹੋਇ ਲਖੀ ਨ ਜਾਈ।

(‘ਲੱਖਮੀ’ ਅਤੇ ‘ਲੱਖ’ ਕੱਸ ਕੇ ਅਤੇ ‘ਲਖੀ’ ਪੋਲਾ ਬੋਲੋ)

ਜਿਸ ਲਖਮੀ = ਲੱਛਮੀ ਦੀ ਚਰਨ ਸ਼ਰਨ ਵਿਚ ਲੱਖਾਂ ਕਲਾ = ਸ਼ਕਤੀਆਂ ਹਨ, ਅਜਿਹੀ ਹੋਇ = ਹੋਣ ਕਰਕੇ ਲਖੀ = ਜਾਣੀ ਨ = ਨਹੀਂ ਜਾਈ = ਜਾਂਦੀ।

## ਰਿਧਿ ਸਿਧਿ ਨਿਧਿ ਸਭ ਗੋਲੀਆਂ; ਸਾਧਿਕ ਸਿਧ ਰਹੇ ਲਪਟਾਈ।

ਰਿਧੀਆਂ ਸਿਧੀਆਂ ਨਿਧੀਆਂ ਸਭ = ਸਾਰੀਆਂ ਉਸ ਲੱਛਮੀ ਦੀਆਂ ਗੋਲੀਆਂ = ਦਾਸੀਆਂ ਹਨ, ਸਾਧਿਕ = ਸਾਧਨਾ ਕਰਨ ਵਾਲੇ ਤੇ ਸਿੱਧ ਲੋਕ ਲੱਛਮੀ ਨਾਲ ਹੀ ਲਪਟਾਈ = ਲਪਟ ਰਹੇ ਹਨ ਭਾਵ ਸਭ ਮਾਇਆ ਦੇ ਦਾਸ ਹਨ।

## ਚਾਰਿ ਵਰਨ ਛਿਅ ਦਰਸਨਾ; ਜਤੀ ਸਤੀ ਨਉ ਨਾਥ ਨਿਵਾਈ।

ਜਿਸ ਨੇ ਚਾਰੇ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼), ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬ੍ਰਾਹਮਣ, ਦਰਵੇਸ਼), ਛੇ ਜਤੀ (ਗੋਰਖ ਨਾਥ, ਹਨੂੰਮਾਨ, ਭੈਰਉ, ਭੀਸ਼ਮ ਪਿਤਾਮਾ, ਦੱਤਾਤ੍ਰੈ, ਲਛਮਣ) ਸਤੀ (ਸੀਤਾ, ਮੰਦੋਦਰੀ, ਅਨੁਸੂਈਆ, ਸੁਲੋਚਨਾ, ਪਦਮਾਵਤੀ) ਤੇ ਨਉ = ਨੌਂ ਨਾਥ (ਪ੍ਰਾਣ ਨਾਥ, ਗੋਪੀ ਨਾਥ, ਸੂਰਤ ਨਾਥ, ਗੋਰਖ ਨਾਥ, ਮਛੰਦਰ ਨਾਥ, ਮੰਗਲ ਨਾਥ, ਚਰਪਟ ਨਾਥ, ਚੰਬਾ ਨਾਥ, ਘੁੱਗੂ ਨਾਥ) ਇਨ੍ਹਾਂ ਸਾਰਿਆਂ ਨੂੰ ਵੀ ਨਿਵਾਈ = ਨਿਵਾ ਲਿਆ ਹੈ।

## ਤਿੰਨ ਲੋਅਹ ਚੌਦਹ ਭਵਨ; ਜਲਿ ਥਲਿ ਮਹੀਅਲ ਛਲੁ ਕਰਿ ਛਾਈ।

ਤਿੰਨ ਲੋਅਹ = ਲੋਕਾਂ (ਸਵਰਗ ਲੋਕ, ਮਾਤ ਲੋਕ, ਪਤਾਲ ਲੋਕ), ਚੌਦਹ = ਚੌਦਾਂ ਭਵਨਾਂ, ਜਲਾਂ, ਥਲਾਂ, ਮਹੀਅਲ (ਮਹੀ + ਅਲ) ਮਹੀ = ਧਰਤੀ ਤੇ ਅਲ = ਆਕਾਸ਼ ਵਿਚ ਛਲ ਕਰਿ = ਕਰ ਕੇ ਛਾਈ = ਫੈਲੀ ਹੋਈ ਹੈ।

## ਕਵਲਾਸਣੁ ਕਵਲਾਪਤੀ; ਸਾਧ ਸੰਗਤਿ ਸਰਣਾਗਤਿ ਆਈ।

ਕਵਲਾਸਣੁ (ਕਵਲ + ਆਸਣੁ) ਕਵਲ = ਕਮਲ ਉੱਤੇ ਆਸਣ ਲਾਉਣ ਵਾਲਾ ਬ੍ਰਹਮਾ ਤੇ ਕਵਲਾਪਤੀ (ਕਵਲਾ + ਪਤੀ) ਕਵਲਾ = ਲੱਛਮੀ ਦਾ ਪਤੀ = ਵਿਸ਼ਨੂੰ, ਇਨ੍ਹਾਂ ਦੇ ਸਮੇਤ ਲੱਛਮੀ ਭੀ ਸਾਧਸੰਗਤ ਦੀ ਸਰਣਾਗਤਿ = ਸ਼ਰਨ ਵਿਚ ਆਈ ਹੈ।

## ਪੈਰੀ ਪੈ ਪਾਖਾਕ ਹੋਇ; ਆਪ ਗਵਾਇ ਨ ਆਪੁ ਗਣਾਇ।

ਜੋ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜੀ ਹੋਇ = ਹੋ ਕੇ ਆਪਾ-ਭਾਵ ਗਵਾਇ = ਗਵਾ ਦਿੰਦੇ ਹਨ ਤੇ ਕਦੇ ਭੀ ਆਪਣਾ ਆਪ ਨ = ਨਹੀਂ ਗਣਾਇ = ਗਣਾਉਂਦੇ, ਉਨ੍ਹਾਂ :

## ਗੁਰਮੁਖਿ ਸੁਖੁ ਫਲੁ; ਵਡੀ ਵਡਿਆਈ ॥੫॥

ਗੁਰਮੁਖਾਂ ਨੂੰ ਨਾਮ ਰੂਪੀ ਸੁਖ ਫਲ ਦੀ ਵੱਡੀ ਵਡਿਆਈ = ਸੋਭਾ ਦੀ ਦਾਤ ਪ੍ਰਾਪਤ ਹੁੰਦੀ ਹੈ॥੫॥

ਇਸ ਪ੍ਰਸੰਗ ਦਾ ਨਿਚੋੜ ਇਹ ਹੈ ਕਿ ਸੰਸਾਰ ਲੱਛਮੀ ਦੇ ਪਿੱਛੇ ਦੌੜ ਰਿਹਾ ਹੈ, ਪਰ ਗੁਰਮੁਖ ਇਸ ਦੀ ਇੱਛਾ ਤੋਂ ਰਹਿਤ ਹੋਣ ਕਰਕੇ ਲੱਛਮੀ ਇਨ੍ਹਾਂ ਪਿੱਛੇ ਦੌੜ ਰਹੀ ਹੈ। ਫਿਰ ਉਹ ਲੱਛਮੀ ਨੂੰ ਪਾਸ ਆਇਆ ਦੇਖ ਕੇ ਸ਼ੁਭ ਕਰਮਾਂ ਵਿਚ ਲਾ ਕੇ ਸਫਲੀ ਕਰ ਦਿੰਦੇ ਹਨ। ਮਾਨੋ ਲੱਛਮੀ ਸਫਲੀ ਹੋਣ ਵਾਸਤੇ ਗੁਰਮੁਖਾਂ ਦੇ ਚਰਨਾਂ ਵਿਚ ਆਉਂਦੀ ਹੈ। ਜੈਸਾ ਕਿ :

**ਜਬ ਇਸ ਤੇ ਇਹੁ ਹੋਇਓ ਜਉਲਾ॥ ਪੀਛੈ ਲਾਗਿ ਚਲੀ ਉਠਿ ਕਉਲਾ॥੬॥**

*(ਗਉੜੀ ਮ: ੫, ਅੰਗ ੨੩੫)*

ਗੁਰਮੁਖਾਂ ਦੀ ਅਵਸਥਾ ਵੈਰਾਗ, ਬਿਬੇਕ ਵਾਲੀ ਹੋਣ ਕਰਕੇ ਤਿਆਗ ਬਿਰਤੀ ਦੇ ਕਾਰਨ ਮਾਇਆ ਮਗਰ-ਮਗਰ ਫਿਰਦੀ ਹੈ, ਜੈਸਾ ਕਿ :

**ਗਹੁ ਕਰਿ ਪਕਰੀ ਨ ਆਈ ਹਾਥਿ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ॥**
**ਕਹੁ ਨਾਨਕ ਜਉ ਤਿਆਗਿ ਦਈ॥ ਤਬ ਓਹ ਚਰਣੀ ਆਇ ਪਈ॥੧॥**

*(ਰਾਮਕਲੀ ਮ: ੫, ਅੰਗ ੮੯੧)*

ਇਉਂ ਭਾਈ ਸਾਹਿਬ ਨੇ ਗੁਰਮੁਖਾਂ ਦੀ ਮਾਇਆ ਤੋਂ ਨਿਰਲੇਪ ਅਵਸਥਾ ਦਿਖਾ ਕੇ ਵਡਿਆਈ ਕੀਤੀ ਹੈ, ਗੁਰੂ ਨਾਨਕ ਸਾਹਿਬ ਜੀ ਦੀ ਸਾਧਸੰਗਤ ਵਿਚ ਇਹੋ ਜਿਹੇ ਗੁਰਮੁਖ ਰਹਿੰਦੇ ਹਨ, ਜਿਸ ਕਰਕੇ ਸਾਧਸੰਗਤ ਦੀ ਮਹਾਨਤਾ ਦੇਵੀ ਦੇਵਤਿਆਂ, ਸਿੱਧਾਂ, ਪੀਰਾਂ ਨਾਲੋਂ ਉੱਚੀ ਦਰਸਾਈ ਹੈ।

### ਪਉੜੀ ੬ (ਸਾਧਸੰਗਤ ਦੀ ਅਤੇ ਗੁਰ-ਚਰਨ ਮਹਿਮਾ)

## ਬਾਵਨ ਰੂਪੀ ਹੋਇਕੈ; ਬਲਿ ਛਲਿ ਅਛਲਿ ਆਪੁ ਛਲਾਇਆ।

('ਅਛੱਲਿ' ਅੱਧਕ ਸਹਿਤ ਬੋਲੋ)

ਵਿਸ਼ਨੂੰ ਭਗਵਾਨ ਜੀ ਬਾਵਨ = ਬੌਣਾ ਰੂਪ ਹੋਇਕੈ = ਹੋ ਕੇ ਭਾਵ ਧਾਰਨ ਕਰ ਕੇ ਬਲਿ ਰਾਜੇ ਨੂੰ ਛਲਿ = ਛਲਣ ਵਾਸਤੇ ਆਏ ਸਨ, ਪਰ ਬਲਿ ਰਾਜੇ[੧] ਦੀ ਭਗਤੀ ਨੂੰ ਦੇਖ ਕੇ ਉਸ ਅਛਲਿ = ਛਲਣ ਤੋਂ ਰਹਿਤ ਭਗਵਾਨ ਨੇ ਆਪਣੇ ਆਪ ਨੂੰ ਛਲਾਇਆ = ਛਲਾ ਲਿਆ।

## ਕਰੋ ਅਢਾਈ ਧਰਤਿ ਮੰਗਿ; ਪਿਛੋ ਦੇ ਵਡ ਪਿੰਡੁ ਵਧਾਇਆ।

ਵਿਸ਼ਨੂੰ ਭਗਵਾਨ ਨੇ ਬੌਣਾ ਰੂਪ ਧਾਰ ਕੇ ਬਲਿ ਰਾਜੇ ਕੋਲੋਂ ਅਢਾਈ = ਢਾਈ ਕਰੋ = ਕਰਮਾਂ ਧਰਤਿ = ਧਰਤੀ ਮੰਗਿ = ਮੰਗੀ ਸੀ ਅਤੇ ਪਿਛੋ ਦੇ = ਬਾਅਦ ਵਿਚ ਉਨ੍ਹਾਂ ਨੇ ਆਪਣਾ ਪਿੰਡੁ = ਸਰੀਰ ਵਡ = ਵੱਡਾ ਵਧਾਇਆ = ਵਧਾ ਲਿਆ ਸੀ।

## ਦੁਇ ਕਰੁਵਾ ਕਰਿ ਤਿੰਨਿ ਲੋਅ; ਬਲਿ ਰਾਜੇ ਫਿਰਿ ਮਗਰੁ ਮਿਣਾਇਆ।

ਭਗਵਾਨ ਜੀ ਨੇ ਰਾਜੇ ਬਲਿ ਵੱਲ ਦੁਇ = ਦੋ ਕਰੁਵਾ = ਕਰਮਾਂ ਕਰਿ = ਕਰ ਕੇ ਤਿੰਨ ਲੋਅ = ਲੋਕਾਂ ਨੂੰ ਮਿਣ ਲਿਆ ਅਤੇ ਜੋ ਅੱਧਾ ਕਰਮ ਰਹਿ ਗਿਆ ਸੀ, ਫਿਰ ਬਲਿ ਰਾਜੇ ਨੇ ਉਹ ਆਪਣੀ ਮਗਰੁ = ਪਿੱਠ ਨਾਲ ਮਿਣਾਇਆ = ਮਿਣਾ ਕੇ ਪੂਰਾ ਕਰ ਦਿੱਤਾ ਸੀ।

## ਸੁਰਗਹੁ ਚੰਗਾ ਜਾਣਿਕੈ; ਰਾਜੁ ਪਤਾਲ ਲੋਕ ਦਾ ਪਾਇਆ।

ਬਲਿ ਰਾਜੇ ਨੇ ਪਤਾਲ ਲੋਕ ਦੇ ਰਾਜ ਨੂੰ ਸੁਰਗਹੁ = ਸੁਰਗ ਤੋਂ ਚੰਗਾ ਜਾਣਿਕੈ = ਜਾਣ ਕੇ ਭਗਵਾਨ ਵਿਸ਼ਨੂੰ ਜੀ ਤੋਂ ਪਾਇਆ = ਪ੍ਰਾਪਤ ਕੀਤਾ ਸੀ।

## ਬ੍ਰਹਮਾ ਬਿਸਨੁ ਮਹੇਸ ਤ੍ਰੈ; ਭਗਤਿ ਵਛਲ ਦਰਵਾਨ ਸਦਾਇਆ।

ਬ੍ਰਹਮਾ, ਬਿਸਨੁ = ਵਿਸ਼ਨੂੰ ਜੀ, ਮਹੇਸ = ਸ਼ਿਵਜੀ ਇਹ ਤ੍ਰੈ = ਤਿੰਨੇ ਭਗਤ ਵਛਲ = ਭਗਤਾਂ ਦੇ ਪਿਆਰੇ ਹੋਣ ਕਰਕੇ ਰਾਜੇ ਬਲ ਦੀ ਨਿਮਰਤਾ ਤੇ ਭਗਤੀ ਕਰਕੇ ਉਸ ਦੇ ਦਰ ਦੇ ਦਰਬਾਨ ਸਦਾਇਆ = ਕਹਾਉਂਦੇ ਹਨ, ਭਾਵ ਵੀਹ ਵੀਹ ਸਾਲ ਬਦਲ ਕੇ ਪਹਿਰਾ ਦਿੰਦੇ ਹਨ ਜਾਂ ਰੁੱਤਾਂ ਦੇ ਅਨੁਸਾਰ ਪਹਿਰਾ ਦਿੰਦੇ ਹਨ।

## ਬਾਵਨ ਲਖ ਸੁਪਾਵਨਾ; ਸਾਧ ਸੰਗਤਿ ਰਜ ਇਛ ਇਛਾਇਆ।

('ਰਜ' ਪੋਲਾ ਪੜ੍ਹੋ)

ਬਾਵਨ ਅਵਤਾਰ ਭਾਵੇਂ ਲੱਖਾਂ ਸੁਪਾਵਨਾ = ਪਵਿੱਤਰਤਾ ਵਾਲੇ ਹਨ, ਪਰ ਉਹ ਵੀ ਸਾਧਸੰਗਤ ਦੀ ਰਜ = ਧੂੜੀ ਨੂੰ ਪ੍ਰਾਪਤ ਕਰਨ ਲਈ ਇਛ = ਇੱਛਾਵਾਨ ਹੋ ਕੇ ਇਛਾਇਆ = ਚਾਹੁੰਦੇ ਹਨ।

---

੧. ਬਲਿ ਰਾਜੇ ਦੀ ਸਾਖੀ ਵਾਰ ੧੦ ਦੀ ਪਉੜੀ ੩ ਵਿਚ ਦੇਖੋ।

## ਸਾਧ ਸੰਗਤਿ; ਗੁਰ ਚਰਨ ਧਿਆਇਆ ॥੬॥

ਇਸ ਕਰਕੇ ਸਾਧਸੰਗਤ ਵਿਚ ਜਾ ਕੇ ਗੁਰਸਿੱਖਾਂ ਨੇ ਗੁਰ = ਗੁਰੂ ਦੇ ਚਰਨਾਂ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਕਿਉਂਕਿ ਸਾਧਸੰਗਤ ਦੀ ਵਡਿਆਈ ਵੱਡਿਆਂ ਤੋਂ ਵੀ ਵੱਡੀ ਹੈ॥੬॥

### ਪਉੜੀ ੭ (ਪਰਸਰਾਮ ਅਵਤਾਰ)

## ਸਹਸ ਬਾਹੁ ਜਮਦਗਨਿ ਘਰਿ; ਹੋਇ ਪਰਾਹੁਣਚਾਰੀ ਆਇਆ।

ਸਹਸ = ਹਜ਼ਾਰ ਬਾਹੁ = ਬਾਹਾਂ ਵਾਲਾ ਰਾਜਾ ਅਰਜਨ (ਜਿਸ ਦਾ ਦੂਸਰਾ ਨਾਂ ਸਹੰਸਰਬਾਹੂ ਹੈ), ਜੋ ਜਮਦਗਨ ਰਿਖੀ ਦਾ ਸਾਢੂ ਸੀ, ਉਹ ਇਕ ਦਿਨ ਆਪਣੀ ਫ਼ੌਜ ਸਮੇਤ ਪਰਾਹੁਣਾਚਾਰੀ = ਪ੍ਰਾਹੁਣਾ ਹੋਇ = ਹੋ ਕੇ ਉਸ ਰਿਖੀ ਦੇ ਘਰ ਆਇਆ ਸੀ।

**ਸਾਖੀ ਪਰਸਰਾਮ ਦੀ**—ਇਕ ਸਹੰਸ੍ਰਬਾਹੂ ਨਾਮੇ ਰਾਜਾ ਹੋਇਆ ਹੈ, ਜਿਸ ਨੇ ਸਾਰੀ ਧਰਤੀ ਉੱਤੇ ਦਿੱਗ ਬਿਜੈ ਕੀਤੀ ਹੈ। ਜਦ ਉਸ ਨੇ 'ਜਮਦਗਨ' ਰਿਖੀ ਦੇ ਆਸ਼ਰਮ ਉੱਤੇ ਆ ਕੇ ਡੇਰਾ ਲਗਾਇਆ, ਤਦ ਰਿਖੀ ਨੇ ਸਵਰਗ ਵਿੱਚੋਂ ਕਾਮਧੇਨ ਗਊ ਮੰਗਵਾ ਕੇ ਰਾਜੇ ਸਹੰਸ੍ਰਬਾਹੂ ਦੀ ਬਹੁਤ ਪ੍ਰਾਹੁਣਾਚਾਰੀ ਕੀਤੀ। ਰਾਜੇ ਨੇ ਉਸ ਗਊ ਦਾ ਪ੍ਰਤਾਪ ਦੇਖ ਕੇ ਜਮਦਗਨ ਰਿਖੀ ਨੂੰ ਕਿਹਾ ਕਿ ਇਹ ਗਊ ਤੂੰ ਮੈਨੂੰ ਦੇ ਦੇ, ਜਮਦਗਨ ਰਿਖੀ ਕਹਿਣ ਲੱਗਾ ਕਿ ਇਹ ਪਰਮੇਸ਼ਰ ਦਾ ਕੇਵਲ ਰਿਖੀਆਂ ਲਈ ਧਨ ਬਣਾਇਆ ਹੋਇਆ ਹੈ। ਜਦ ਲੋੜ ਪੈਂਦੀ ਹੈ ਤਾਂ ਰਿਖੀਆਂ ਦੀ ਕਾਮਨਾ ਪੂਰੀ ਕਰਦੀ ਹੈ। ਇਹ ਰਾਜਿਆਂ ਦਾ ਧਨ ਨਹੀਂ ਹੈ, ਤੁਹਾਡੇ ਕੋਲ ਧਰਤੀ ਹੀ ਕਾਮਧੇਨ ਗਊ ਹੈ।

ਇਹ ਸੁਣ ਕੇ ਜਦ ਸਹੰਸ੍ਰਬਾਹੂ ਨੇ ਕਾਮਧੇਨ ਗਊ ਨੂੰ ਖੋਹਣਾ ਚਾਹਿਆ, ਤਦ ਜਮਦਗਨ ਰਿਖੀ ਨੇ ਗਊ ਨੂੰ ਸਵਰਗ ਵੱਲ ਭੇਜ ਦਿੱਤਾ। ਜਦੋਂ ਸਵਰਗ ਨੂੰ ਜਾ ਰਹੀ ਸੀ, ਉਸ ਵਕਤ ਸਹੰਸ੍ਰਬਾਹੂ ਨੇ ਦੋ ਤੀਰ ਮਾਰੇ, ਇਕ ਤੀਰ ਗਊ ਦੇ ਕੰਨ ਵਿਚ ਤੇ ਦੂਸਰਾ ਤੀਰ ਗਊ ਦੇ ਪੈਰ ਵਿਚ ਵੱਜਿਆ। ਗਊ ਦੇ ਪੈਰ ਵਿੱਚੋਂ ਜੋ ਖ਼ੂਨ ਨਿਕਲਿਆ, ਉਸ ਤੋਂ ਲਸਣ ਦੀ ਪੈਦਾਇਸ਼ ਹੋਈ ਅਤੇ ਕੰਨਾਂ ਵਿੱਚੋਂ ਜੋ ਖ਼ੂਨ ਨਿਕਲਿਆ, ਉਸ ਤੋਂ ਤੰਬਾਕੂ ਦੀ ਪੈਦਾਇਸ਼ ਹੋਈ, ਜਿਸ ਕਰਕੇ ਕਾਫ਼ੀ ਦੁਨੀਆਂ ਭਰਿਸ਼ਟ ਹੋ ਰਹੀ ਹੈ। ਸਹੰਸ੍ਰਬਾਹੂ ਨੇ ਤੀਰ ਮਾਰੇ ਪਰ ਫਿਰ ਵੀ ਗਊ ਹੱਥ ਨਾ ਆਈ। ਸਗੋਂ ਫੱਟੜ ਹੋਈ ਸਵਰਗ ਵੱਲ ਚਲੀ ਗਈ। ਉਸ ਵਕਤ ਸਹੰਸ੍ਰਬਾਹੂ ਨੇ ਗ਼ੁੱਸੇ ਵਿਚ ਆ ਕੇ ਜਮਦਗਨ ਰਿਖੀ ਨੂੰ ਜਾਨੋਂ ਮਾਰ ਦਿੱਤਾ। ਉਸ ਵੇਲੇ ਜਮਦਗਨ ਰਿਖੀ ਦੀ ਘਰਵਾਲੀ ਰੇਣੁਕਾ ਨੇ ਆਪਣੇ ਪਤੀ ਦੇ ਮਰਨੇ ਨੂੰ ਦੇਖ ਕੇ ਸੱਤ ਵਾਰੀ ਤਿਹੱਥੜ ਮਾਰੇ (ਸੱਤ ਵਾਰੀ ਮੂੰਹ ਉੱਪਰ, ਸੱਤ ਵਾਰੀ ਛਾਤੀ ਉੱਤੇ ਤੇ ਸੱਤ ਵਾਰੀ ਪੱਟਾਂ ਉੱਪਰ ਹੱਥ ਮਾਰੇ) ਅਤੇ ਪਰਸਰਾਮ ਨੂੰ ਦੁਖੀ ਆਵਾਜ਼ ਨਾਲ ਪੁਕਾਰਿਆ ਤੇ ਪਰਸਰਾਮ ਨੇ ਪਹਿਲਾਂ ਹੀ ਬਚਨ ਦਿੱਤਾ ਹੋਇਆ ਸੀ ਕਿ ਮਾਂ! ਤੂੰ ਜਦੋਂ ਵੀ ਮੈਨੂੰ ਯਾਦ ਕਰੇਂਗੀ, ਮੈਂ ਤਦੋਂ ਤਪੱਸਿਆ ਛੱਡ ਕੇ ਆ ਜਾਵਾਂਗਾ। ਜੈਸਾ ਕਿ :

**ਪਤਿ ਕੋ ਦੇਖਿ ਰੇਣੁਕਾ ਨਾਰੀ। ਬਹੁਤ ਬ੍ਰਿਲਾਪਤਿ ਊਚ ਪੁਕਾਰੀ॥੫੬॥**
**ਸਪਤ ਤਿਹੱਥੜ ਹਨਿ ਕਰਿ ਦੇਹੀ। ਸੁਤ ਕੋ ਸਿਮਰਿ ਬੁਲਾਯੋ ਤੇਹੀ।**
**ਤਪ ਹਿਤ ਅਪਰ ਜੁ ਥਾਨ ਸਿਧਾਵਾ। ਤਤ ਛਿਨ ਮਾਤ ਨਿਕਟਿ ਚਲਿ ਆਵਾ॥੫੭॥**

ਜਦ ਆਪਣੀ ਮਾਂ ਦੀ ਪੁਕਾਰ ਨੂੰ ਪਰਸਰਾਮ ਨੇ ਸੁਣਿਆ ਤਾਂ ਉਹ ਝਟਪਟ ਤਪ ਕਰਨਾ ਛੱਡ ਕੇ ਘਰ ਆ ਕੇ ਮਾਤਾ ਨੂੰ ਮਿਲਿਆ ਤੇ ਪੁੱਛਿਆ ਕਿ ਹੇ ਮਾਤਾ! ਤੂੰ ਇਤਨਾ ਵਿਰਲਾਪ ਤੇ ਰੁਦਨ ਕਿਉਂ ਕੀਤਾ ਹੈ? ਤਾਂ ਉਸ ਨੇ ਸਾਰੀ ਗੱਲ ਸੁਣਾਈ। ਤਦ ਪਿਤਾ ਦੇ ਮਰਨੇ ਨੂੰ ਸੁਣ ਕੇ ਪਰਸਰਾਮ ਬਹੁਤ ਰੋਇਆ ਤੇ

ਗ਼ੁੱਸੇ ਵਿਚ ਆ ਕੇ ਇਹ ਪ੍ਰਣ ਕੀਤਾ ਕਿ ਹੁਣ ਮੈਂ ਇੱਕੀ ਵਾਰ ਧਰਤੀ ਨਿੱਛਤ੍ਰੀਨ ਕਰਾਂਗਾ ਭਾਵ ਛੱਤਰੀਆਂ ਨੂੰ ਦੁਨੀਆਂ ਤੋਂ ਖ਼ਤਮ ਕਰ ਦੇਵਾਂਗਾ ਤੇ ਬ੍ਰਾਹਮਣਾਂ ਨੂੰ ਰਾਜ ਦਿਆਂਗਾ। ਜੈਸਾ ਕਿ:

**ਸੱਤਿ ਪਛਾਨ ਅਬਹਿ ਪ੍ਰਨ ਮੋਰਾ। ਛੱਤ੍ਰੀ ਛੋਡੌਂ ਨਹਿ ਕਿਤ ਠੌਰਾ।**
**ਇਕੀਸ ਬਾਰ ਨਿਛੱਤ੍ਰੀ ਧਰਨੀ। ਅਤਿ ਸੰਗ੍ਰਾਮ ਕਰੌਂ ਬਲ ਕਰਨੀ॥੫੯॥**

ਇਸ ਤਰ੍ਹਾਂ ਕਹਿ ਕੇ ਹੱਥ ਵਿਚ ਕੁਹਾੜਾ ਲੈ ਕੇ ਤੇ ਹੋਰ ਵੀ ਅਸਤਰ-ਸ਼ਸਤਰ ਲੈ ਕੇ ਯੁੱਧ ਮਚਾਇਆ ਤੇ ਸਭ ਤੋਂ ਪਹਿਲਾਂ ਸਹੰਸ੍ਰਬਾਹੂ ਰਾਜੇ ਦੀਆਂ ਹਜ਼ਾਰ ਭੁਜਾਂ ਕੱਟ ਦਿੱਤੀਆਂ ਤੇ ਬਾਕੀ ਹੋਰ ਵੀ ਚੁਣ-ਚੁਣ ਕੇ ਸਾਰੇ ਛੱਤਰੀ ਮਾਰਨਾ ਕੀਤੇ ਤੇ ਬ੍ਰਾਹਮਣਾਂ ਨੂੰ ਰਾਜ ਦੇ ਦਿੱਤਾ। ਜਦ ਛੱਤਰੀ ਫੇਰ ਵੱਧ ਗਏ ਤਾਂ ਉਨ੍ਹਾਂ ਬ੍ਰਾਹਮਣਾਂ ਪਾਸੋਂ ਧਰਤੀ ਦਾ ਰਾਜ ਖੋਹ ਲਿਆ। ਤਪ ਪਰਸਰਾਮ ਨੇ ਛੱਤਰੀਆਂ ਨੂੰ ਮਾਰ ਕੇ ਫੇਰ ਬ੍ਰਾਹਮਣਾਂ ਨੂੰ ਰਾਜ ਲੈ ਕੇ ਦਿੱਤਾ। ਇਸ ਤਰ੍ਹਾਂ ਛੱਤਰੀਆਂ ਨੂੰ ਮਾਰ ਕੇ ਪਰਸਰਾਮ ਉਨ੍ਹਾਂ ਦੇ ਖ਼ੂਨ ਦਾ ਕੁੰਡ ਭਰ ਕੇ ਨਹਾਇਆ ਕਰੇ ਤੇ ਆਪਣੇ ਪ੍ਰਣ ਅਨੁਸਾਰ ਇੱਕੀ ਵਾਰ ਛੱਤਰੀਆਂ ਨੂੰ ਮਾਰ ਕੇ ਇੱਕੀ ਵਾਰ ਬ੍ਰਾਹਮਣਾਂ ਨੂੰ ਰਾਜ ਦਿੱਤਾ, ਪਰ ਫੇਰ ਵੀ ਬ੍ਰਾਹਮਣਾਂ ਨੂੰ ਮੰਗਦਾ ਵੇਖ ਕੇ ਪਰਸਰਾਮ ਬਹੁਤ ਰੋਇਆ। ਜੈਸਾ ਕਿ:

**ਪਰਸਰਾਮੁ ਰੋਵੈ ਘਰਿ ਆਇਆ॥** *(ਰਾਮਕਲੀ ਵਾਰ ਮ: ੩, ਅੰਗ ੯੫੨)*

ਵਾ: **ਜਾਚਤਿ ਦਿਜ ਦੇਖਤ ਜਗ ਮਾਂਹੀ।**
**ਰੋਇ ਬਿਸੂਰਤਿ ਸੁਖ ਤਿਹ ਨਾਂਹੀ।** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨੩)*

ਇਸੇ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਸੰਖੇਪ ਰੂਪ ਵਿਚ ਵਰਣਨ ਕਰਦੇ ਹਨ।

## ਕਾਮਧੇਣੁ ਲੋਭਾਇਕੈ; ਜਮਦਗਨੈ ਦਾ ਸਿਰੁ ਵਢਵਾਇਆ।

ਜਮਦਗਨ ਰਿਖੀ ਕੋਲ ਜੋ ਕਾਮਧੇਨ ਗਊ ਸੀ, ਰਾਜੇ ਅਰਜਨ ਨੇ ਉਸ ਨੂੰ ਪ੍ਰਾਪਤ ਕਰਨਾ ਚਾਹਿਆ, ਪਰ ਮਨ੍ਹਾਂ ਕਰਨ 'ਤੇ ਕਾਮਧੇਨ ਗਊ ਨੂੰ ਪ੍ਰਾਪਤ ਕਰਨ ਦੇ ਲੋਭਾਇਕੈ = ਲੋਭ ਵਿਚ ਆ ਕੇ ਰਿਖੀ ਦਾ ਸਿਰ ਵਢਵਾਇਆ = ਵਢਵਾ ਦਿੱਤਾ।

## ਪਿਟਦੀ ਸੁਣਿਕੈ ਰੇਣੁਕਾ; ਪਰਸਰਾਮ ਧਾਈ ਕਰਿ ਧਾਇਆ।

ਰਿਖੀ ਦੇ ਮਰਨ 'ਤੇ ਉਸ ਦੀ ਪਤਨੀ ਰੇਣੁਕਾ ਰੋ ਰੋ ਕੇ ਪਿਟਦੀ = ਪਿੱਟਣ ਲੱਗੀ, ਭਾਵ ਸੱਤ ਵਾਰੀ ਮੂੰਹ, ਸੱਤ ਵਾਰੀ ਛਾਤੀ, ਸੱਤ ਵਾਰੀ ਪੱਟਾਂ 'ਤੇ, ਇਉਂ ਇੱਕੀ ਵਾਰ ਹੱਥਾਂ ਨਾਲ ਆਪਣੇ ਜਿਸਮ ਨੂੰ ਪਿੱਟਿਆ ਤੇ ਇਉਂ ਆਪਣੀ ਮਾਂ ਦਾ ਰੋਣਾ ਸੁਣ ਕੇ ਪਿੱਟਦੀ ਨੂੰ ਦੇਖ ਕੇ ਅਤੇ ਉਸ ਪਾਸੋਂ ਸਭ ਕੁਝ ਪਤਾ ਲੱਗਣ 'ਤੇ ਪਰਸਰਾਮ ਧਾਈ = ਹੱਲਾ ਕਰਿ = ਕਰਨ ਲਈ ਧਾਇਆ = ਦੌੜਿਆ।

## ਇਕੀਹ ਵਾਰ ਕਰੋਧ ਕਰਿ; ਖਤ੍ਰੀ ਮਾਰਿ ਨਿਖਤ੍ਰ ਕਰਾਇਆ।

ਪਰਸਰਾਮ ਨੇ ਫਿਰ ਸਹੰਸਰਬਾਹੂ ਅਤੇ ਉਸ ਦੀ ਫ਼ੌਜ 'ਤੇ ਹਮਲਾ ਕਰ ਕੇ ਆਪਣੇ ਕੁਹਾੜੇ ਨਾਲ ਸਭ ਨੂੰ ਮਾਰ ਦਿੱਤਾ ਅਤੇ ਇਕੀਹ ਵਾਰ = ਇੱਕੀ ਵਾਰੀ ਕ੍ਰੋਧ ਕਰ ਕੇ ਉਸ ਨੇ ਖੱਤਰੀਆਂ ਨੂੰ ਮਾਰ ਕੇ ਧਰਤੀ ਨੂੰ ਨਿਖਤ੍ਰ = ਖੱਤਰੀਆਂ ਤੋਂ ਰਹਿਤ ਕਰ ਦਿੱਤਾ।

## ਚਰਣ ਸਰਣਿ ਫੜਿ ਉਬਰੇ; ਦੂਜੈ ਕਿਸੈ ਨ ਖੜਗ ਉਚਾਇਆ।

ਜੋ ਖੱਤਰੀ ਬਚ ਗਏ ਸਨ, ਉਨ੍ਹਾਂ ਨੇ ਪਰਸਰਾਮ ਦੀ ਚਰਨ ਸ਼ਰਨ ਵਿਚ ਆ ਕੇ ਉਸ ਦੇ ਪੈਰ ਫੜ ਕੇ ਆਪਣਾ ਉਬਰੇ = ਬਚਾਅ ਕੀਤਾ ਅਤੇ ਕਿਸੇ ਹੋਰ ਦੂਜੇ ਨੇ ਪਰਸਰਾਮ ਵੱਲ ਖੜਗ = ਤਲਵਾਰ ਨ = ਨਹੀਂ ਉਚਾਇਆ = ਚੁੱਕੀ ਸੀ।

## ਹਉਮੈ ਮਾਰਿ ਨ ਸਕੀਆ; ਚਿਰੰਜੀਵ ਹੁਇ ਆਪੁ ਜਣਾਇਆ।

ਚਿਰੰਜੀਵ = ਚਿਰ ਤਕ ਜਿਊਣ ਵਾਲਾ ਪਰਸਰਾਮ ਇਤਨਾ ਵੱਡਾ ਬਲੀ ਹੋ ਕੇ ਵੀ ਆਪਣੇ ਹੰਕਾਰ ਨੂੰ ਮਾਰ ਨਾ ਸਕਿਆ ਅਤੇ ਸਦਾ ਹੀ ਆਪਣੇ ਬਲੀ ਹੋਣ ਦੇ ਹੰਕਾਰ ਨੂੰ ਜਣਾਇਆ = ਜਣਾਉਂਦਾ ਰਿਹਾ।

## ਚਰਣ ਕਵਲ; ਮਕਰੰਦ ਨ ਪਾਇਆ ॥੭॥

ਇਸੇ ਕਾਰਨ ਪਰਸਰਾਮ ਆਪਣੇ ਹੰਕਾਰ ਦੇ ਕਰਕੇ ਪ੍ਰਭੂ ਦੇ ਚਰਨਾਂ ਕਮਲਾਂ ਦੀ ਧੂੜੀ ਦੇ ਮਕਰੰਦ ਰਸ ਨੂੰ ਪਾਇਆ = ਪ੍ਰਾਪਤ ਨ = ਨਹੀਂ ਕਰ ਸਕਿਆ ॥੭॥

### ਪਉੜੀ ੮ (ਰਾਮ ਚੰਦਰ ਤੋਂ ਧੂੜੀ ਦਾ ਉਪਦੇਸ਼)

## ਰੰਗ ਮਹਲ ਰੰਗ ਰਾਗ ਵਿਚਿ; ਦਸਰਥ ਕਉਸਲਿਆ ਰਲੀਆਲੇ।

('ਕਉਸੱਲਿਆ' ਅੱਧਕ ਸਹਿਤ ਬੋਲੋ)

ਜਦੋਂ ਦਸ਼ਰਥ ਦੀ ਪਟਰਾਣੀ ਕੌਸ਼ੱਲਿਆ ਗਰਭਵਤੀ ਹੋਈ ਤਾਂ ਰਾਜੇ ਦੇ ਰੰਗ ਮਹਲ = ਰਣਵਾਸ ਵਿਚ ਰੰਗ = ਪ੍ਰੇਮ ਦਾ ਰਾਗ = ਨਾਦ ਵੱਜਿਆ ਅਤੇ ਰਲੀਆਲੇ (ਰਲੀ + ਆਲੇ) ਰਾਜੇ ਦੇ ਆਲੇ = ਘਰ ਭਾਵ ਮਹਿਲ ਵਿਚ ਰਲੀ = ਖ਼ੁਸ਼ੀਆਂ ਮਨਾਈਆਂ ਗਈਆਂ।

## ਮਤਾ ਪਕਾਇਨਿ ਆਪ ਵਿਚਿ; ਚਾਇ ਚਈਲੇ ਖਰੇ ਸੁਖਾਲੇ।

ਇਸ ਖਰੇ = ਬਹੁਤ ਸੁਖਾਲੇ = ਸੁਖ ਦੇਣ ਵਾਲੇ ਸਮੇਂ ਵਿਚ ਦਸ਼ਰਥ ਤੇ ਕੌਸ਼ੱਲਿਆ ਚਾਇ ਚਈਲੇ = ਖ਼ੁਸ਼ੀ ਤੇ ਚਾਵਾਂ ਨਾਲ ਆਪ = ਆਪਸ ਵਿਚ ਮਤਾ = ਸਲਾਹ ਪਕਾਇਨਿ = ਪਕਾਉਣ ਲੱਗੇ ਕਿ :

## ਘਰਿ ਅਸਾੜੈ ਪੁਤੁ ਹੋਇ; ਨਾਉ ਕਿ ਧਰੀਐ ਬਾਲਕ ਬਾਲੇ।

ਜੋ ਅਸਾੜੈ = ਸਾਡੇ ਘਰ ਪੁੱਤਰ ਹੋਇ = ਹੋਵੇਗਾ, ਉਸ ਬਾਲੇ = ਬਲੀ ਭਾਵ ਬਲ ਵਾਲੇ ਅਵਤਾਰੀ ਬਾਲਕ ਬੱਚੇ ਦਾ ਕਿ = ਕੀ ਨਾਉ = ਨਾਮ ਧਰੀਐ = ਧਰਿਆ ਜਾਵੇ। ਪਟਰਾਣੀ ਨੇ ਕਿਹਾ ਕਿ ਐਸਾ ਨਾਮ ਧਰੋ, ਜੋ ਪਰਮੇਸ਼ਰ ਦਾ ਨਾਮ ਹੋਵੇ ਤਾਂ ਕਿ ਸਾਡੇ ਵੀ ਅਜਾਮਲ ਵਾਂਗੂੰ ਪਾਪ ਧੋਤੇ ਜਾਣ। ਤਾਂ ਫਿਰ :

## ਰਾਮ ਚੰਦੁ ਨਾਉ ਲੈਂਦਿਆਂ; ਤਿਨਿ ਹਤਿਆ ਤੇ ਹੋਇ ਨਿਰਾਲੇ।

ਉਨ੍ਹਾਂ ਨੇ ਆਪਣੇ ਬਾਲਕ ਦਾ ਨਾਉ = ਨਾਮ ਰਾਮਚੰਦਰ ਰੱਖਿਆ, ਜਿਸ ਦਾ ਨਾਮ ਲੈਂਦਿਆਂ ਹੀ ਤਿੰਨ ਵਿਅਕਤੀਆਂ ਦੀ ਹੱਤਿਆ ਤੋਂ ਨਿਰਾਲੇ = ਅਸੰਗ ਹੋ ਗਏ ਭਾਵ ਜਦੋਂ ਦਸ਼ਰਥ ਦੇ ਸ਼ਬਦ-ਭੇਦੀ ਬਾਣ ਨਾਲ ਸ਼ੇਰ ਦੇ ਭੁਲੇਖੇ ਪਾਣੀ ਭਰਨ ਆਏ ਸਰਵਣ ਦੀ ਮੌਤ ਹੋ ਗਈ। ਸਰਵਣ ਦੀ ਮੌਤ ਸੁਣਦਿਆਂ ਹੀ ਸਰਵਣ ਦੇ ਮਾਤਾ-ਪਿਤਾ ਨੇ ਵੀ ਪ੍ਰਾਣ ਤਿਆਗ ਦਿੱਤੇ। ਮਰਨ ਲੱਗਿਆਂ ਉਨ੍ਹਾਂ ਨੇ ਸਰਾਪ ਦੇ ਦਿੱਤਾ ਸੀ ਕਿ ਤੂੰ ਵੀ ਪੁੱਤਰ ਦੇ ਵਿਛੋੜੇ ਵਿਚ ਤੜਫ ਤੜਫ ਕੇ ਪ੍ਰਾਣ ਤਿਆਗੇਂਗਾ। ਇਹ ਸਰਾਪ ਜਿਉਂ ਦਾ ਤਿਉਂ ਰਿਹਾ, ਪਰ ਜੋ ਤਿੰਨਾਂ ਦੇ ਮਰਨ ਦਾ ਪਾਪ ਸੀ, ਉਸ ਤੋਂ ਮੁਕਤ ਹੋ ਗਿਆ।

## ਰਾਮ ਰਾਜ ਪਰਵਾਣ ਜਗਿ; ਸਤ ਸੰਤੋਖ ਧਰਮ ਰਖਵਾਲੇ।

ਜਗਿ = ਜਗਤ ਵਿਚ ਰਾਮ ਜੀ ਦਾ ਰਾਜ ਪ੍ਰਵਾਣਨੀਕ ਹੋਇਆ, ਕਿਉਂਕਿ ਉਹ ਸਤਿ ਸੰਤੋਖ ਵਾਲੇ ਤੇ ਧਰਮ ਦੀ ਰਖਵਾਲੇ = ਰਾਖੀ ਕਰਨ ਵਾਲੇ ਸਨ।

## ਮਾਇਆ ਵਿਚਿ ਉਦਾਸ ਹੋਇ; ਸੁਣੈ ਪੁਰਾਣੁ ਬਸਿਸਟੁ ਬਹਾਲੇ।

ਭਗਵਾਨ ਰਾਮ ਜੀ ਮਾਇਆ ਵਿਚ ਉਦਾਸ = ਉਪਰਾਮ ਹੋਏ ਰਹਿੰਦੇ ਸਨ ਅਤੇ ਉਹ ਵਿਸ਼ਿਸ਼ਟ ਮੁਨੀ ਨੂੰ ਆਪਣੇ ਕੋਲ ਬਹਾਲੇ = ਬਿਠਾ ਕੇ ਪੁਰਾਣੁ = ਪੁਰਾਤਨ ਕਥਾਵਾਂ ਸੁਣੈ = ਸੁਣਦੇ ਸਨ।

## ਰਾਮਾਇਣੁ ਵਰਤਾਇਆ; ਸਿਲਾ ਤਰੀ ਪਗ ਛੁਹਿ ਤਤਕਾਲੇ।

('ਪਗ' ਪੋਲਾ ਪੜ੍ਹੋ)

ਰਾਮਾਇਣ ਵਿਚ ਲਿਖਿਆ ਹੈ ਕਿ ਰਾਮ ਜੀ ਨੇ ਐਸਾ ਕੌਤਕ ਵਰਤਾਇਆ ਕਿ ਜੋ ਸਿਲਾ = ਪੱਥਰ ਰੂਪ ਅਹੱਲਿਆ ਸੀ, ਉਹ ਰਾਮ ਜੀ ਦੇ ਪਗ = ਚਰਨ ਛੁਹਿ = ਸਪਰਸ਼ ਕਰਨ ਨਾਲ ਤਤਕਾਲੇ = ਤੁਰੰਤ ਹੀ ਤਰੀ = ਤਰ ਗਈ।

## ਸਾਧ ਸੰਗਤਿ; ਪਗ ਧੂੜਿ ਨਿਹਾਲੇ ॥੮॥

('ਪਗ' ਪੋਲਾ ਬੋਲੋ)

ਸਾਧਸੰਗਤ ਦੇ ਪਗ = ਚਰਨਾਂ ਦੀ ਧੂੜ ਨਿਹਾਲੇ = ਨਿਹਾਲ ਕਰਨ ਵਾਲੀ ਹੈ, ਕਿਉਂਕਿ ਰਾਮਚੰਦਰ ਜੀ ਵੀ ਸਾਧਸੰਗਤ ਦੀ ਧੂੜੀ ਕਰਕੇ ਨਿਹਾਲ ਹੋਏ॥੮॥

**ਰਾਮਚੰਦਰ ਨਾਮ ਕਿਵੇਂ ਰੱਖਿਆ**—ਜਦੋਂ ਦਸ਼ਰਥ ਨੇ ਰਿਸ਼ੀਆਂ-ਮੁਨੀਆਂ ਦੇ ਕਹਿਣ ਤੋਂ ਸੰਤਾਨ ਪ੍ਰਾਪਤੀ ਲਈ ਯੱਗ ਕੀਤਾ ਤਾਂ ਦੇਵਤਿਆਂ ਦੇ ਵੱਲੋਂ ਖੀਰ ਦਾ ਇਕ ਥਾਲ ਉਤਰਿਆ, ਜੋ ਦੇਵਤਿਆਂ ਦਾ ਵਰਦਾਨ ਸੀ। ਉਹ ਖੀਰ ਲੈ ਕੇ ਦਸ਼ਰਥ ਆਪਣੀਆਂ ਰਾਣੀਆਂ ਕੋਲ ਗਿਆ। ਇਕ ਪਟਰਾਣੀ ਅਤੇ ਦੋ ਰਾਣੀਆਂ ਸਨ। ਪਟਰਾਣੀ ਦਾ ਨਾਮ ਕੌਸ਼ੱਲਿਆ ਸੀ ਤੇ ਦੂਜੀ ਰਾਣੀ ਦਾ ਨਾਮ ਕੈਕੇਈ ਤੇ ਤੀਜੀ ਦਾ ਨਾਮ ਸੁਮਿੱਤਰਾ ਸੀ। ਤਿੰਨਾਂ ਦਾ ਹੀ ਸਕੀਆਂ ਭੈਣਾਂ ਵਾਂਗੂੰ ਪਿਆਰ ਸੀ। ਦਸ਼ਰਥ ਨੇ ਖੀਰ ਦਾ ਥਾਲ ਅੱਧਾ ਪਟਰਾਣੀ ਕੌਸ਼ੱਲਿਆ ਨੂੰ ਤੇ ਅੱਧਾ ਰਾਣੀ ਕੈਕੇਈ ਨੂੰ ਦੇ ਦਿੱਤਾ ਤੇ ਖੀਰ ਖਾਣ ਵੇਲੇ ਸੁਮਿੱਤਰਾ ਇਨ੍ਹਾਂ ਦੋਨਾਂ ਕੋਲ ਆ ਗਈ। ਉਨ੍ਹਾਂ ਨੇ ਆਪਣਾ ਪਿਆਰ ਜਤਾਉਂਦਿਆਂ ਆਪਣੇ ਆਪਣੇ ਹਿੱਸੇ ਵਿੱਚੋਂ ਅੱਧਾ ਅੱਧਾ ਹਿੱਸਾ ਸੁਮਿੱਤਰਾ ਨੂੰ ਦੇ ਦਿੱਤਾ। ਜਿਸ ਕਰਕੇ ਕੌਸ਼ੱਲਿਆ ਦੇ ਪੇਟ ਤੋਂ ਭਗਵਾਨ ਵਿਸ਼ਨੂੰ ਜੀ ਦਾ ਅਵਤਾਰ ਰਾਮਚੰਦਰ ਜੀ ਹੋਏ। ਕੈਕੇਈ ਦੇ ਪੇਟ ਤੋਂ ਭਰਤ ਨੇ ਜਨਮ ਲਿਆ, ਜੋ ਕਉਸਤਕ ਮਣੀ ਨੇ ਹੀ ਭਰਤ ਦਾ ਰੂਪ ਧਾਰਿਆ ਅਤੇ ਸੁਮਿੱਤਰਾ ਦੀ ਕੁੱਖ ਤੋਂ ਸ਼ੇਸ਼ਨਾਗ ਦਾ ਅਵਤਾਰ ਲਛਮਣ ਅਤੇ ਦੂਸਰਾ ਸ਼ੱਤਰੂਘਣ ਨੇ ਜਨਮ ਲਿਆ, ਜੋ ਸੁਦਰਸ਼ਨ ਚੱਕ੍ਰ ਦਾ ਅਵਤਾਰ ਸੀ। ਭਗਵਾਨ ਵਿਸ਼ਨੂੰ ਨੇ ਆਪਣੇ ਚਿੰਨ੍ਹਾਂ ਨੂੰ ਆਪਣੀ ਸ਼ਕਤੀ ਨਾਲ ਇਨ੍ਹਾਂ ਨੂੰ ਮਨੁੱਖ ਰੂਪ ਵਿਚ ਪ੍ਰਗਟ ਕੀਤਾ। ਇਉਂ ਵੱਡੇ ਰਾਮਚੰਦਰ, ਉਸ ਤੋਂ ਛੋਟੇ ਭਰਤ ਜੀ, ਤੀਸਰੇ ਲਛਮਣ, ਚੌਥੇ ਸ਼ੱਤਰੂਘਣ ਜੀ ਹੋਏ। (ਰਾਮਚੰਦਰ ਨਾਮ ਕਿਵੇਂ ਰੱਖਿਆ ਗਿਆ ?) ਉਹ ਵਿਚਾਰ ਇਸ ਪ੍ਰਕਾਰ ਹੈ ਕਿ ਜਦੋਂ ਸਤਿਜੁਗ ਵਿਚ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਭਗਵਾਨ ਵਿਸ਼ਨੂੰ ਨੇ ਨਰਸਿੰਘ ਦਾ ਰੂਪ ਧਾਰਨ ਕੀਤਾ ਸੀ। ਹਰਨਾਖਸ਼ ਦੇ ਮਰਨ ਤੋਂ ਬਾਅਦ ਜਦੋਂ ਪ੍ਰਹਿਲਾਦ ਰਾਜ ਕਰਨ ਲੱਗਾ ਤਾਂ ਇਸ ਦੇ ਖੋਟੇ ਮੰਤਰੀ, ਜੋ ਹਰਨਾਖਸ਼ ਦੇ ਪੱਖੀ ਸਨ, ਪ੍ਰਹਿਲਾਦ ਦੇ ਮਨ ਨੂੰ ਵਿਚਲਤ ਕਰ ਦਿੱਤਾ ਕਿ ਉਹ ਪੁੱਤਰ ਕਿਸ ਕੰਮ ਦਾ ਹੈ, ਜੋ ਆਪਣੇ ਬਾਪ ਦਾ ਬਦਲਾ ਨਾ ਲਵੇ। ਪ੍ਰਹਿਲਾਦ ਨੇ ਉਨ੍ਹਾਂ ਦੇ ਬਹਿਕਾਵੇ ਵਿਚ ਆ ਕੇ ਫ਼ੌਜ ਇਕੱਠੀ ਕਰ ਕੇ ਭਗਵਾਨ ਵਿਸ਼ਨੂੰ ਤੋਂ ਬਾਪ ਦਾ ਬਦਲਾ ਲੈਣ ਲਈ ਚੜ੍ਹਾਈ ਕਰ ਦਿੱਤੀ ਤਾਂ ਭਗਵਾਨ ਜੀ ਨੇ ਸੋਚਿਆ ਕਿ ਮੇਰਾ ਭਗਤ ਖੋਟਿਆਂ ਦੀ ਸੰਗਤ ਕਰ ਕੇ ਗ਼ਲਤੀ ਕਰਨ ਲੱਗਿਆ ਹੈ। ਮੈਂ ਇਸ ਨੂੰ ਸਹੀ ਰਾਹ 'ਤੇ ਲੈ ਆਵਾਂ, ਤਾਂ ਭਗਵਾਨ ਜੀ ਨੇ ਇਕ ਬਿਰਧ ਬ੍ਰਾਹਮਣ ਦਾ ਰੂਪ ਧਾਰਨ ਕਰ ਕੇ ਆਪਣਾ ਨਾਮ ਰਾਮਚੰਦਰ ਰੱਖਿਆ ਤਾਂ ਪ੍ਰਹਿਲਾਦ ਦਾ ਰੱਥ ਰੁਕਿਆ ਤੇ ਪ੍ਰਹਿਲਾਦ ਦੇ ਸੈਨਾਪਤੀ ਨੇ ਉਸ ਬ੍ਰਾਹਮਣ ਨੂੰ ਰਸਤੇ

ਤੋਂ ਪਰ੍ਹੇ ਹੋਣ ਲਈ ਕਿਹਾ ਤਾਂ ਰਾਮਚੰਦਰ ਬ੍ਰਾਹਮਣ ਨੇ ਕਿਹਾ ਕਿ ਮੈਂ ਬਹੁਤ ਬਿਰਧ ਹਾਂ, ਮੇਰੇ ਹੱਥੋਂ ਸੋਟੀ ਡਿੱਗ ਪਈ (ਪਰ ਜਾਣ ਕੇ ਆਪ ਸੁੱਟੀ ਸੀ), ਮੈਨੂੰ ਸੋਟੀ ਚੁੱਕ ਕੇ ਫੜਾ ਦਿਉ। ਮੈਂ ਇਕ ਪਾਸੇ ਹੋ ਜਾਵਾਂਗਾ। ਸੈਨਾਪਤੀ ਚੁੱਕਣ ਲੱਗਾ ਤਾਂ ਸੋਟੀ ਚੁੱਕੀ ਨਾ ਗਈ। ਫਿਰ ਹੋਰ ਸੂਰਮੇ ਆਏ, ਉਨ੍ਹਾਂ ਕੋਲੋਂ ਵੀ ਸੋਟੀ ਚੁੱਕੀ ਨਹੀਂ ਗਈ। ਅਖ਼ੀਰ ਸਾਰੀ ਫ਼ੌਜ ਹਾਰ ਗਈ, ਕਿਸੇ ਕੋਲੋਂ ਵੀ ਇਕੱਲੇ ਜਾਂ ਮਿਲ ਕੇ ਸੋਟੀ ਚੁੱਕ ਨਾ ਹੋਈ। ਬ੍ਰਾਹਮਣ ਰੂਪ ਵਿਚ ਭਗਵਾਨ ਜੀ ਨੇ ਕਿਹਾ ਕਿ ਹੇ ਪ੍ਰਹਿਲਾਦ! ਤੂੰ ਤਾਂ ਵੱਡਾ ਭਗਤ ਹੈਂ, ਭਗਤਾਂ ਵਿਚ ਵੱਡੀ ਸ਼ਕਤੀ ਹੁੰਦੀ ਹੈ ਅਤੇ ਤੇਰੀ ਭਗਤੀ ਦੀ ਸ਼ਕਤੀ ਤਾਂ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਹੋ ਗਈ, ਕਿਉਂਕਿ ਤੇਰੀ ਭਗਤੀ ਕਾਰਨ ਭਗਵਾਨ ਨੇ ਨਰਸਿੰਘ ਰੂਪ ਧਾਰਨ ਕਰ ਕੇ ਤੇਰੀ ਰੱਖਿਆ ਕੀਤੀ ਸੀ, ਤੇਰੀ ਫ਼ੌਜ ਤਾਂ ਸਾਰੀ ਹਾਰ ਗਈ, ਹੁਣ ਤੂੰ ਆਪਣੀ ਭਗਤੀ ਦੀ ਸ਼ਕਤੀ ਨਾਲ ਮੈਨੂੰ ਸੋਟੀ ਚੁੱਕ ਕੇ ਫੜਾ। ਤਾਂ ਫਿਰ ਪ੍ਰਹਿਲਾਦ ਬੀਰ-ਰਸ ਵਿਚ ਆ ਕੇ ਸੋਟੀ ਚੁੱਕਣ ਲੱਗਾ ਤਾਂ ਸੋਟੀ ਪ੍ਰਹਿਲਾਦ ਤੋਂ ਵੀ ਚੁੱਕੀ ਨਾ ਗਈ, ਜਿਸ ਕਰਕੇ ਗੁਰੂ ਸਾਹਿਬ ਨੇ ਗੁਰਬਾਣੀ ਵਿਚ ਇਉਂ ਲਿਖਿਆ ਹੈ:

**ਰਾਮਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ ॥੧॥ਰਹਾਉ॥** *(ਬਿਲਾਵਲ ਮ: ੫, ਅੰਗ ੮੧੭)*

ਤਾਂ ਬਿਰਧ ਬ੍ਰਾਹਮਣ ਨੇ ਪ੍ਰਹਿਲਾਦ ਨੂੰ ਕਿਹਾ ਕਿ ਹੇ ਰਾਜਨ! ਮੈਨੂੰ ਤਾਂ ਹੌਂਸਲਾ ਹੋ ਗਿਆ ਸੀ ਕਿ ਤੂੰ ਵਿਸ਼ਨੂੰ ਦੇ ਕੋਲੋਂ ਆਪਣੇ ਪਿਤਾ ਦਾ ਬਦਲਾ ਲਵੇਂਗਾ। ਮੈਂ ਵੀ ਤੇਰੇ ਨਾਲ ਹੀ ਜਾਣਾ ਚਾਹੁੰਦਾ ਸੀ, ਕਿਉਂਕਿ ਮੇਰੇ ਪਿਤਾ ਨੂੰ ਵੀ ਇਸ ਵਿਸ਼ਨੂੰ ਨੇ ਮਾਰਿਆ ਸੀ, ਪਰ ਤੂੰ ਤੇ ਤੇਰਿਆਂ ਸੂਰਮਿਆਂ ਤੋਂ ਇਕ ਬਿਰਧ ਬ੍ਰਾਹਮਣ ਦੀ ਸੋਟੀ ਨਹੀਂ ਚੁੱਕੀ ਗਈ ਤਾਂ ਤਿੰਨਾਂ ਲੋਕਾਂ ਦੇ ਮਾਲਕ ਭਗਵਾਨ ਵਿਸ਼ਨੂੰ ਦਾ ਮੁਕਾਬਲਾ ਕਿਵੇਂ ਕਰੋਗੇ? ਉਸ ਵੇਲੇ ਪ੍ਰਹਿਲਾਦ ਦਾ ਹੰਕਾਰ ਟੁੱਟ ਗਿਆ। ਤਾਂ ਉਸ ਦੇ ਹਿਰਦੇ ਵਿੱਚੋਂ ਦ੍ਵੈਸ਼ ਦਾ ਪੜਦਾ ਪਰ੍ਹੇ ਹਟ ਗਿਆ ਅਤੇ ਪ੍ਰਹਿਲਾਦ ਕਹਿਣ ਲੱਗਾ ਕਿ ਤੂੰ ਸੱਚ ਦੱਸ ਕਿ ਕੌਣ ਹੈਂ, ਕਿਉਂਕਿ ਆਮ ਬ੍ਰਾਹਮਣ ਤਾਂ ਲੱਗਦਾ ਨਹੀਂ, ਤਾਂ ਬਿਰਧ ਰੂਪ ਵਿਚ ਭਗਵਾਨ ਜੀ ਨੇ ਕਿਹਾ ਕਿ ਹੰਕਾਰੀ ਪੁਰਖ ਤਾਂ ਮੈਨੂੰ ਪਹਿਚਾਨਣ ਦੀ ਕੋਸ਼ਿਸ਼ ਵੀ ਨਹੀਂ ਕਰਦਾ, ਹੁਣ ਤੇਰਾ ਹੰਕਾਰ ਨਵਿਰਤ ਹੋਣ ਕਰਕੇ ਤੂੰ ਮੈਨੂੰ ਪਹਿਚਾਨਣ ਦੀ ਕੋਸ਼ਿਸ਼ ਕਰ ਰਿਹਾ ਹੈਂ। ਹੁਣ ਮੈਂ ਦੱਸਦਾ ਹਾਂ ਕਿ ਮੈਂ ਕੌਣ ਹਾਂ। ਮੈਂ ਉਹ ਹਾਂ, ਜਿਸ ਨੇ ਤੇਰੀ ਅਨੇਕਾਂ ਥਾਵਾਂ 'ਤੇ ਰੱਖਿਆ ਕੀਤੀ, ਪਹਾੜ ਤੋਂ ਸੁੱਟਣ ਵੇਲੇ, ਸੱਪਾਂ ਆਦਿਕ ਤੋਂ, ਪਾਣੀ ਵਿਚ ਡੁੱਬਣ ਤੋਂ, ਅੱਗ ਵਿਚ ਸੜਨ ਤੋਂ ਤੇ ਅਖ਼ੀਰ ਤੇਰੇ ਪਿਤਾ ਦੀ ਤਿੱਖੀ ਤਲਵਾਰ ਤੋਂ, ਜੋ ਤੇਰਾ ਸਿਰ ਵੱਢਣ ਲੱਗੀ ਸੀ। ਮੈਂ ਉਸ ਵੇਲੇ ਤੱਤੇ ਥੰਮ੍ਹ ਦੇ ਵਿੱਚੋਂ ਨਰਸਿੰਘ ਦੇ ਰੂਪ ਵਿਚ ਪ੍ਰਗਟ ਹੋ ਕੇ ਤੇਰੀ ਰੱਖਿਆ ਕੀਤੀ ਸੀ ਅਤੇ ਉਦੋਂ ਤੇਰੇ ਪਿਤਾ ਦਾ ਹੰਕਾਰ ਤੋੜਿਆ ਸੀ ਤੇ ਉਸ ਦੀ ਦੁਸ਼ਟਤਾਈ ਦਾ ਡੰਨ ਦਿੱਤਾ ਸੀ। ਹੁਣ ਤੇਰਾ ਹੰਕਾਰ ਤੋੜਨ ਲਈ ਰਾਮਚੰਦ ਬ੍ਰਾਹਮਣ ਦਾ ਰੂਪ ਮੈਂ ਹੀ ਧਾਰਨ ਕੀਤਾ ਹੈ। ਤੂੰ ਮੇਰਾ ਭਗਤ ਹੈਂ, ਇਸ ਲਈ ਤੇਰੀ ਭਗਤੀ ਕਰਕੇ ਤੈਨੂੰ ਕੋਈ ਡੰਨ ਨਹੀਂ ਦਿੱਤਾ, ਪਰ ਤੈਨੂੰ ਸਿੱਧੇ ਰਸਤੇ ਲਿਆਉਣ ਲਈ ਮੈਂ ਬ੍ਰਾਹਮਣ ਦਾ ਰੂਪ ਧਾਰਨ ਕੀਤਾ ਸੀ। ਉਸ ਵੇਲੇ ਭਗਵਾਨ ਵਿਸ਼ਨੂੰ ਜੀ ਬ੍ਰਾਹਮਣ ਵਾਲਾ ਸਰੀਰ ਅਲੋਪ ਕਰ ਕੇ ਭਗਵਾਨ ਵਿਸ਼ਨੂੰ ਦੇ ਰੂਪ ਵਿਚ ਪ੍ਰਗਟ ਹੋ ਗਏ ਤਾਂ ਪ੍ਰਹਿਲਾਦ ਨੇ ਚਰਨੀਂ ਪੈ ਕੇ ਖਿਮਾ ਮੰਗੀ ਕਿ ਮੇਰੀ ਅਕਲ 'ਤੇ ਪੜਦਾ ਪੈ ਗਿਆ ਸੀ। ਸਤਿਜੁਗ ਦੇ ਵਿਚ ਭਗਵਾਨ ਵਿਸ਼ਨੂੰ ਜੀ ਨੇ, ਜੋ ਬ੍ਰਾਹਮਣ ਦੇ ਰੂਪ ਵਿਚ ਆਪਣਾ ਨਾਮ ਰਾਮਚੰਦਰ ਰੱਖਿਆ ਸੀ, ਉਸ ਨਾਮ 'ਤੇ ਦਸ਼ਰਥ ਨੇ ਆਪਣੇ ਪੁੱਤਰ ਦਾ ਨਾਮ ਰਾਮਚੰਦਰ ਰੱਖਿਆ, ਜੋ ਇਹ ਭਗਵਾਨ ਦਾ ਨਾਮ ਲੈਂਦਿਆਂ ਉਹ ਤਿੰਨ ਹੱਤਿਆ ਤੋਂ ਨਿਰਾਲਾ ਹੋ ਗਿਆ ਸੀ।

**ਰਾਮ ਰਾਜ ਪਰਵਾਣ ਜਗਿ; ਸਤ ਸੰਤੋਖ ਧਰਮ ਰਖਵਾਲੇ।...**
**ਰਾਮਾਇਣੁ ਵਰਤਾਇਆ; ਸਿਲਾ ਤਰੀ ਪਗ ਛੁਹਿ ਤਤਕਾਲੇ।**

ਰਾਮ ਜੀ ਦਾ ਰਾਜ ਸੰਸਾਰ ਵਿਚ ਪ੍ਰਵਾਣਨੀਕ ਹੋਇਆ, ਜਿਥੇ ਕੁੱਤਿਆਂ ਦੀਆਂ ਵੀ ਫ਼ਰਿਆਦਾਂ ਸੁਣੀਆਂ

ਗਈਆਂ, ਮਨੁੱਖ ਤਾਂ ਇਕ ਪਾਸੇ ਰਿਹਾ ਹੈ। ਸਤ ਪ੍ਰਤੱਗੀ ਐਸੇ ਸਨ ਕਿ ਸੀਤਾ ਤੋਂ ਬਗ਼ੈਰ ਕਿਸੇ ਪਰਾਈ ਇਸਤਰੀ ਵੱਲ ਬੁਰੀ ਨਜ਼ਰ ਨਾਲ ਨਹੀਂ ਦੇਖਿਆ। ਜਤੀ ਐਸੇ ਸਨ ਕਿ ਸੀਤਾ ਦੀ ਸੰਤਾਨ ਦੀ ਇੱਛਾ ਪੂਰੀ ਕਰਨ ਵਾਸਤੇ ਇਕ ਵਾਰੀ ਗ੍ਰਿਹਸਥ ਕੀਤਾ। ਬਾਕੀ ਜ਼ਿੰਦਗੀ ਜਤ-ਸਤ ਵਿਚ ਰਹੇ। ਧਰਮ ਦੀ ਰਾਖੀ ਕਰਦੇ ਹੋਏ ਦੇਵਤਿਆਂ ਨੂੰ ਰਾਵਣ ਦੀ ਕੈਦ ਵਿੱਚੋਂ ਛੁਡਾਇਆ, ਯੱਗ ਸੰਪੂਰਨ ਕਰਨ ਲਈ ਵਿਸ਼ਵਾਮਿੱਤਰ ਨਾਲ ਜਾ ਕੇ ਰਾਖਸ਼ਾਂ ਦਾ ਬੱਧ ਕੀਤਾ। ਬ੍ਰਾਹਮਣ ਦਾ ਪੁੱਤਰ ਮਰਨ ਤੋਂ ਆਪਣਾ ਵਚਨ ਨਿਭਾਉਂਦਿਆਂ ਕਿ ਮਾਤਾ-ਪਿਤਾ ਦੇ ਸਾਹਮਣੇ ਉਨ੍ਹਾਂ ਦਾ ਪੁੱਤਰ ਨਾ ਮਰੇ ਤੇ ਬ੍ਰਾਹਮਣ ਦਾ ਪੁੱਤਰ ਜਿਊਂਦਾ ਕੀਤਾ। ਉਸ ਦੇ ਬਦਲੇ ਸ਼ੰਬੂਕ ਨਾਮੇ ਦੈਂਤ, ਜੋ ਖੂਹ ਵਿਚ ਲਮਕ ਕੇ ਸ਼ਕਤੀ ਪ੍ਰਾਪਤ ਕਰ ਕੇ ਬ੍ਰਾਹਮਣ ਦਾ ਪੁੱਤਰ ਮਾਰ ਚੁੱਕਾ ਸੀ, ਉਸ ਦਾ ਬੱਧ ਕੀਤਾ। ਆਪਣੇ ਪਿਤਾ ਦਾ ਬਚਨ ਪਾਲਦੇ ਹੋਏ ਚੌਦਾਂ ਸਾਲ ਬਨਵਾਸ ਵਿਚ ਰਹੇ। ਰਾਜ ਦਾ ਮੋਹ ਨਹੀਂ ਕੀਤਾ। ਰਾਵਣ, ਕੁੰਭਕਰਨ, ਮੇਘਨਾਥ ਆਦਿਕ ਰਾਖਸ਼ਾਂ ਦਾ ਨਾਸ਼ ਕਰ ਕੇ ਸੀਤਾ ਨੂੰ ਛੁਡਾਇਆ ਤੇ ਜਿੱਤਿਆ ਰਾਜ ਭਭੀਸ਼ਣ ਨੂੰ ਦੇ ਦਿੱਤਾ, ਰਾਜ ਦਾ ਲੋਭ ਨਹੀਂ ਕੀਤਾ। ਇਉਂ ਸੰਤੋਖ ਧਾਰਿਆ। ਫਿਰ ਕੈਕੇਈ ਨੂੰ ਵੀ ਮਾਂ ਦੀ ਤਰ੍ਹਾਂ ਹੀ ਸਨਮਾਨ ਦਿੰਦੇ ਰਹੇ, ਕਦੇ ਦ੍ਵੈਸ਼ ਨਹੀਂ ਕੀਤੀ। ਭੀਲਣੀ ਦਾ, ਜੋ ਨੀਵੀਂ ਜਾਤੀ ਕਰਕੇ ਨਿਰਾਦਾਰ ਹੁੰਦਾ ਸੀ, ਜੋ ਰਿਖੀ ਮੁਨੀ ਕਰਦੇ ਸਨ। ਉਨ੍ਹਾਂ ਤੋਂ ਹੀ ਪਾਲਕੀ ਚੁਕਾ ਕੇ ਸਤਿਕਾਰ ਕਰਵਾਇਆ। ਪੰਪਾਸਰ ਵਿਚ ਪਏ ਹੋਏ ਕੀੜੇ, ਜੋ ਰਿਸ਼ੀਆਂ ਮੁਨੀਆਂ ਦੇ ਚਰਨ ਧੋ ਕੇ ਵੀ ਪਾਉਣ ਨਾਲ ਵੀ ਠੀਕ ਨਹੀਂ ਹੋਏ, ਫਿਰ ਆਪਣੇ ਚਰਨ ਧੋ ਕੇ ਪਾਏ ਤਾਂ ਵੀ ਠੀਕ ਨਾ ਹੋਏ। ਐਸੀ ਕਲਾ ਵਰਤਾਈ ਕਿ ਭੀਲਣੀ ਦੇ ਚਰਨ ਧੋ ਕੇ ਪਾਉਣ ਨਾਲ ਪੰਪਾਸਰ ਦੇ ਕੀੜੇ ਠੀਕ ਹੋ ਗਏ। ਆਪਣੇ ਚਰਨ ਛੁਹਾ ਕੇ ਗੌਤਮ ਦੀ ਇਸਤਰੀ ਅਹੱਲਿਆ ਦਾ ਉੱਧਾਰ ਕੀਤਾ।

***ਨੋਟ :*** ਗੌਤਮ ਤੇ ਅਹੱਲਿਆ ਦਾ ਪ੍ਰਸੰਗ ਵਾਰ ੧੦, ਪਉੜੀ ੧੮ ਵਿਚ ਪੜ੍ਹੋ। ਇਉਂ ਜੀਵਨ ਦਾ ਜੋ ਵਰਤਾਰਾ ਵਰਤਿਆ, ਉਸ ਦੀ ਰਾਮਾਇਣ ਬਣੀ, ਜਿਸ ਵਿਚ ਸਾਰੇ ਪ੍ਰਸੰਗ ਆਏ ਹਨ, ਇਥੇ ਸਿਰਫ਼ ਟੂਕ-ਮਾਤਰ ਵਿਚਾਰ ਦਿੱਤੀ ਗਈ ਹੈ।

### ਪਉੜੀ ੯ (ਕ੍ਰਿਸ਼ਨ ਜੀ ਨੇ ਭੀ ਚਰਨ ਧੂੜੀ ਮੰਗੀ)

## ਕ੍ਰਿਸਨ ਲਿਆ ਅਵਤਾਰੁ ਜਗਿ; ਮਹਿਮਾ ਦਸਮ ਸਕੰਧ ਵਖਾਣੈ।

ਕ੍ਰਿਸ਼ਨ ਜੀ ਨੇ ਭੀ ਜਗਿ = ਜਗਤ ਵਿਚ ਵਾਸਦੇਵ ਦੇ ਘਰ ਮਾਤਾ ਦੇਵਕੀ ਦੀ ਕੁੱਖੋਂ ਅਵਤਾਰ ਲਿਆ = ਲੈਣਾ ਕੀਤਾ, ਜਿਨ੍ਹਾਂ ਦੀ ਭਾਗਵਤ ਦੇ ਬਾਰਾਂ ਸਕੰਧਾਂ ਵਿੱਚੋਂ ਦਸਮ = ਦਸਵੇਂ ਸਕੰਧ ਵਿਚ ਬੜੀ ਭਾਰੀ ਮਹਿਮਾ = ਵਡਿਆਈ ਵਖਾਣੈ = ਕਥਨ ਕੀਤੀ ਹੈ।

## ਲੀਲਾ ਚਲਤ ਅਚਰਜ ਕਰਿ; ਜੋਗੁ ਭੋਗ ਰਸ ਰਲੀਆ ਮਾਣੈ।

ਕ੍ਰਿਸ਼ਨ ਜੀ ਨੇ ਲੀਲਾ = ਖੇਡਾਂ ਦੇ ਬਹੁਤ ਹੀ ਅਸਚਰਜ ਚਲਤ = ਕੌਤਕ ਕਰਿ = ਕੀਤੇ ਹਨ ਤੇ ਜੋਗ ਦੇ ਰਸ ਤੇ ਭੋਗ ਦੇ ਰਲੀਆ = ਅਨੰਦ, ਖ਼ੁਸ਼ੀਆਂ ਮਾਣੈ = ਮਾਣੀਆਂ ਸਨ, ਭਾਵ ਜੋਗੀਆਂ ਵਿਚ ਜੋਗੀ ਤੇ ਭੋਗੀਆਂ ਵਿਚ ਭੋਗੀ ਸਨ।

## ਮਹਾਂ ਭਾਰਤ ਕਰਵਾਇਓਨੁ; ਕੈਰੋ ਪਾਡੋ ਕਰਿ ਹੈਰਾਣੈ।

ਕ੍ਰਿਸ਼ਨ ਜੀ ਨੇ ਮਹਾਂਭਾਰਤ ਦਾ ਜੰਗ ਕਰਵਾਇਓਨੁ = ਕਰਵਾ ਕੇ ਗਿਆਰਾਂ ਖੂਹਣੀਆਂ ਕੈਰਵਾਂ ਤੇ ਸੱਤ ਖੂਹਣੀਆਂ ਪਾਂਡਵਾਂ ਦੀਆਂ ਨਾਸ਼ ਕਰਾਉਣਾ ਕੀਤੀਆਂ ਤੇ ਅਰਜਨ ਦੇ ਰਥਵਾਨੀ ਬਣੇ, ਇਸ ਤਰ੍ਹਾਂ ਕੈਰਵਾਂ ਤੇ ਪਾਂਡਵਾਂ ਨੂੰ ਹੈਰਾਣੇ = ਅਸਚਰਜ ਕਰਿ = ਕੀਤਾ।

## ਇੰਦ੍ਰਾਦਿਕ ਬ੍ਰਹਮਾਦਿਕਾ; ਮਹਿਮਾ ਮਿਤਿ ਮਿਰਜਾਦ ਨ ਜਾਣੈ।

ਇੰਦ੍ਰਾਦਿਕ = ਇੰਦਰ ਆਦਿ ਤੇ ਬ੍ਰਹਮਾਦਿਕਾ = ਬ੍ਰਹਮਾ ਆਦਿ ਦੇਵਤਿਆਂ ਨੇ ਭੀ ਕ੍ਰਿਸ਼ਨ ਜੀ ਦੀ ਮਹਿਮਾ = ਵਡਿਆਈ ਦੀ ਮਿਰਜਾਦ = ਮਰਿਆਦਾ ਤੇ ਸਕਤੀ ਦੀ ਮਿਤਿ = ਮਿਣਤੀ ਨ = ਨਹੀਂ ਜਾਣੈ = ਜਾਣੀ।

ਇੰਦਰ ਦਾ ਮਾਣ ਇਉਂ ਤੋੜਿਆ ਸੀ, ਜਿਸ ਵੇਲੇ ਵਰਖਾ ਵਾਸਤੇ ਲੋਕ ਇੰਦਰ ਦੀ ਪੂਜਾ ਕਰਦੇ ਸਨ, ਭਗਵਾਨ ਕ੍ਰਿਸ਼ਨ ਜੀ ਨੇ ਇਹ ਕਹਿ ਕੇ ਇੰਦਰ ਦੀ ਪੂਜਾ ਬੰਦ ਕਰਵਾ ਦਿੱਤੀ ਕਿ ਪੂਜਾ ਕਰਨੀ ਹੈ ਤਾਂ ਜਮੁਨਾ ਦੀ ਕਰੋ, ਜੋ ਪਾਣੀ ਦਿੰਦੀ ਹੈ, ਜੋ ਸਾਨੂੰ ਤੇ ਸਾਰੀਆਂ ਗਊਆਂ ਨੂੰ ਪਾਣੀ ਦੇ ਕੇ ਜੀਵਤ ਰੱਖ ਰਹੀ ਹੈ। ਪੂਜਾ ਕਰਨੀ ਹੈ ਤਾਂ ਗਾਵਾਂ ਦੀ ਕਰੋ, ਜੋ ਅੰਮ੍ਰਿਤ ਰੂਪ ਦੁੱਧ ਦਿੰਦੀਆਂ ਹਨ। ਪੂਜਾ ਕਰਨੀ ਹੈ ਤਾਂ ਗੋਵਰਧਨ ਪਰਬਤ ਦੀ ਕਰੋ, ਜਿਥੇ ਗਾਵਾਂ ਨੂੰ ਹਰਾ ਹਰਾ ਘਾਹ ਮਿਲਦਾ ਹੈ। ਇਉਂ ਜਦੋਂ ਇੰਦਰ ਦੀ ਪੂਜਾ ਬੰਦ ਹੋ ਗਈ ਤਾਂ ਇੰਦਰ ਨੇ ਗ਼ੁੱਸੇ ਵਿਚ ਆ ਕੇ ਗੋਕਲ ਨੂੰ ਰੋੜ੍ਹਨ ਲਈ ਬੱਦਲ ਭੇਜ ਕੇ ਮੋਹਲੇਧਾਰ ਵਰਖਾ ਕਰਵਾਈ ਤਾਂ ਉਸ ਵੇਲੇ ਲੋਕ ਭੈ-ਭੀਤ ਹੋ ਗਏ ਤੇ ਭਗਵਾਨ ਕ੍ਰਿਸ਼ਨ ਨੂੰ ਕਹਿਣ ਲੱਗੇ ਕਿ ਇੰਦਰ ਦੀ ਪੂਜਾ ਬੰਦ ਕਰਨ ਤੋਂ ਇਹ ਫਲ ਮਿਲ ਰਿਹਾ ਹੈ, ਤਾਂ ਭਗਵਾਨ ਕ੍ਰਿਸ਼ਨ ਨੇ ਆਪਣੀ ਸ਼ਕਤੀ ਨਾਲ ਗੋਕਲ ਵਾਸੀਆਂ ਦੀ ਰੱਖਿਆ ਕਰਨ ਵਾਸਤੇ ਗੋਵਰਧਨ ਪਰਬਤ ਨੂੰ ਚੀਚੀ ਉਂਗਲੀ 'ਤੇ ਚੁੱਕ ਲਿਆ। ਇੰਦਰ ਵੀ ਲਗਾਤਾਰ ਅਠਾਈ ਦਿਨ ਵਰਖਾ ਕਰਦਾ ਰਿਹਾ। ਅਖ਼ੀਰ ਨੂੰ ਭਗਵਾਨ ਕ੍ਰਿਸ਼ਨ ਜੀ ਦੇ ਚਰਨੀਂ ਪੈ ਕੇ ਮਾਫ਼ੀ ਮੰਗੀ। ਇਉਂ ਇੰਦਰ ਨੇ ਭਗਵਾਨ ਕ੍ਰਿਸ਼ਨ ਦੀ ਮਹਿਮਾ ਦੀ ਮਿੱਤ ਤੇ ਮਰਿਆਦਾ ਨਹੀਂ ਜਾਣੀ। ਅਖ਼ੀਰ ਮਾਫ਼ੀ ਮੰਗਣੀ ਪਈ।

ਇਸੇ ਤਰ੍ਹਾਂ ਬ੍ਰਹਮਾ ਨੇ ਭਗਵਾਨ ਕ੍ਰਿਸ਼ਨ ਜੀ ਨੂੰ ਇਕ ਵਾਰੀ ਬੱਚਿਆਂ ਨਾਲ ਖੇਡਦੇ ਵੇਖਿਆ, ਬੱਚੇ ਕ੍ਰਿਸ਼ਨ ਜੀ ਨੂੰ ਕਹਿੰਦੇ ਸਨ ਕਿ ਮੂੰਹ ਖੋਲ੍ਹ, ਤੇਰੇ ਮੂੰਹ ਵਿਚ ਅਸੀਂ ਬੁਰਕੀ ਪਾਵਾਂਗੇ, ਪਰ ਅੱਖਾਂ ਬੰਦ ਰੱਖੀਂ ਤਾਂ ਚਲਾਕੀ ਨਾਲ ਬੱਚੇ ਬੁਰਕੀ ਆਪਣੇ ਮੂੰਹ ਵਿਚ ਪਾ ਲੈਂਦੇ ਤੇ ਕ੍ਰਿਸ਼ਨ ਜੀ ਦਾ ਮੂੰਹ ਅੱਡਿਆ ਹੀ ਰਹਿ ਜਾਂਦਾ ਤੇ ਉਸ ਨੂੰ ਮਖ਼ੌਲ ਕਰਦੇ। ਤਾਂ ਉਸ ਵੇਲੇ ਬ੍ਰਹਮਾ ਨੇ ਇਹ ਸਭ ਵੇਖ ਕੇ ਸ਼ੰਕਾ ਕੀਤੀ ਕਿ ਅਵਤਾਰ ਕਿਵੇਂ ਹੋ ਸਕਦੇ ਹਨ, ਜੋ ਬੱਚਿਆਂ ਦੀ ਚਲਾਕੀ ਵੀ ਨਹੀਂ ਸਮਝ ਸਕਦੇ ਤਾਂ ਬ੍ਰਹਮਾ ਨੇ ਗਾਵਾਂ ਦੇ ਵੱਛੇ ਤੇ ਗੋਕਲ ਦੇ ਲੜਕੇ ਗੁਫ਼ਾ ਵਿਚ ਬੰਦ ਕਰ ਦਿੱਤੇ। ਤਾਂ ਭਗਵਾਨ ਕ੍ਰਿਸ਼ਨ ਜੀ ਨੇ ਦੇਖਿਆ ਕਿ ਬ੍ਰਹਮਾ ਨੇ ਛਲ ਕੀਤਾ ਹੈ। ਭਗਵਾਨ ਕ੍ਰਿਸ਼ਨ ਜੀ ਨੇ ਬ੍ਰਹਮਾ ਦੇ ਚੋਰੀ ਕੀਤੇ ਗਾਵਾਂ ਦੇ ਵੱਛੇ ਤੇ ਗੋਕਲ ਵਾਸੀਆਂ ਦੇ ਲੜਕੇ ਉਹੋ ਜਿਹੀਆਂ ਸ਼ਕਲਾਂ ਦੇ ਹੋਰ ਰਚ ਦਿੱਤੇ। ਗਾਵਾਂ ਵੱਛਿਆਂ ਨੂੰ ਨਹੀਂ ਸਿਆਣ ਸਕੀਆਂ, ਮਾਵਾਂ ਪੁੱਤਰਾਂ ਨੂੰ ਨਹੀਂ ਸਿਆਣ ਸਕੀਆਂ। ਇਕ ਸਾਲ ਲੰਘਣ ਤੋਂ ਬ੍ਰਹਮਾ ਨੇ ਫਿਰ ਭਗਵਾਨ ਕ੍ਰਿਸ਼ਨ ਦੇ ਚਰਨੀਂ ਪੈ ਕੇ ਮਾਫ਼ੀ ਮੰਗੀ। ਇਸ ਕਰਕੇ ਭਗਵਾਨ ਕ੍ਰਿਸ਼ਨ ਜੀ ਦੀ ਮਹਿਮਾ ਦੀ ਮਿੱਤ ਤੇ ਮਰਿਆਦਾ ਨੂੰ ਬ੍ਰਹਮਾ ਵੀ ਨਹੀਂ ਜਾਣ ਸਕਿਆ।

## ਮਿਲੀਆ ਟਹਲਾ ਵੰਡਿਕੈ; ਜਗਿ ਰਾਜਸੂ ਰਾਜੇ ਰਾਣੈ।

ਜਦ ਰਾਜੇ ਯੁਧਿਸ਼ਟਰ ਨੇ ਰਾਜਸੂ ਯੱਗ ਕੀਤਾ ਤਾਂ ਉਸ ਸਮੇਂ ਸਾਰੇ ਵੱਡੇ ਰਾਜਿਆਂ ਤੇ ਰਾਣੈ = ਛੋਟੇ ਰਾਜਿਆਂ ਨੂੰ ਟਹਿਲਾਂ ਵੰਡਿਕੈ = ਵੰਡ ਕੇ ਮਿਲੀਆਂ ਸਨ।

## ਮੰਗ ਲਈ ਹਰਿ ਟਹਲ ਏਹ; ਪੈਰ ਧੋਇ ਚਰਣੋਦਕੁ ਮਾਣੈ।

ਤਦ ਹਰਿ = ਹਰੀ ਕ੍ਰਿਸ਼ਨ ਭਗਵਾਨ ਨੇ ਇਹ ਟਹਲ = ਸੇਵਾ ਮੰਗ ਕੇ ਲਈ ਸੀ ਕਿ ਮੈਂ ਸਾਧਸੰਗਤ ਦੇ ਪੈਰ = ਚਰਨ ਧੋਇ = ਧੋਵਾਂਗਾ ਤੇ ਚਰਣੋਦਕੁ = ਚਰਨਾਮ੍ਰਿਤ ਦੇ ਰੰਗ ਨੂੰ ਮਾਣੈ = ਮਾਣਾਂਗਾ। ਇਹ ਕਰ ਕੇ ਵੀ ਦਿਖਾਇਆ ਸੀ।

**ਉਹ ਵਾਰਤਾ ਇਉਂ ਹੈ—**ਜਿਸ ਵੇਲੇ ਪਾਂਡਵਾਂ ਨੇ ਰਾਜਸੂ ਯੱਗ ਕੀਤਾ ਤਾਂ ਉਸ ਵੇਲੇ ਸਭ ਨੂੰ ਵੰਡ ਕੇ ਟਹਿਲਾਂ ਦਿੱਤੀਆਂ। ਦੁਰਯੋਧਨ ਦੇ ਹੱਥਾਂ ਵਿਚ ਇਤਨੀ ਬਰਕਤ ਸੀ ਕਿ ਜਿਹੜੀ ਚੀਜ਼ ਹੱਥਾਂ ਨਾਲ ਦਾਨ ਕਰਦਾ, ਉਤਨੀ ਹੋਰ ਜਮ੍ਹਾਂ ਹੋ ਜਾਂਦੀ ਸੀ। ਇਸ ਨੇ ਪਾਂਡਵਾਂ ਨਾਲ ਸ਼ਰੀਕਾ ਕਰਦਿਆਂ ਹੋਇਆਂ ਪਦਾਰਥ ਵੰਡਣ ਦੀ ਜ਼ਿੰਮੇਵਾਰੀ ਲੈ ਲਈ। ਦੁਰਯੋਧਨ ਈਰਖਾ ਵਿਚ ਆ ਕੇ ਮੁਕਾਉਣ ਦੀ ਇੱਛਾ ਨਾਲ ਖੁੱਲ੍ਹੇ ਪਦਾਰਥ ਵਰਤਾਉਂਦਾ ਸੀ, ਪਰ ਪਦਾਰਥ ਉਤਨੇ ਹੀ ਹੋਰ ਵੱਧਦੇ ਗਏ। ਪਾਂਡਵਾਂ ਦੀ ਇੱਜ਼ਤ ਭਗਵਾਨ ਕ੍ਰਿਸ਼ਨ ਜੀ ਰੱਖ ਰਹੇ ਸਨ। ਯੱਗ ਸੰਪੂਰਨ ਹੋਣ ਦੀ ਨਿਸ਼ਾਨੀ ਸੰਖ ਤੇ ਘੜਿਆਲ ਆਪਣੇ ਆਪ ਵੱਜਣ ਦੀ ਰੱਖੀ ਸੀ। ਭਗਵਾਨ ਕ੍ਰਿਸ਼ਨ ਜੀ ਨੇ ਆਪਣੀ ਮਰਜ਼ੀ ਅਨੁਸਾਰ ਰਿਸ਼ੀਆਂ-ਮੁਨੀਆਂ ਦੇ ਚਰਨ ਧੋਣ ਦੀ ਟਹਿਲ ਲਈ ਸੀ ਅਤੇ ਜੂਠੀਆਂ ਪੱਤਲਾਂ ਚੁੱਕਣ ਦੀ ਸੇਵਾ ਭੀ ਮੰਗ ਕੇ ਆਪ ਲਈ ਸੀ। ਯੱਗ ਦੇ ਸੰਪੂਰਨ ਹੋਣ ਦੇ ਚਿੰਨ੍ਹ ਜਦੋਂ ਪ੍ਰਗਟ ਨਾ ਹੋਏ ਤਾਂ ਧਰਮ ਪੁੱਤਰ ਯੁਧਿਸ਼ਟਰ ਬਹੁਤ ਉਦਾਸ ਹੋਇਆ ਅਤੇ ਪੁੱਛਿਆ ਕਿ ਯੱਗ ਸੰਪੂਰਨ ਨਾ ਹੋਣ ਦਾ ਕੀ ਕਾਰਨ ਹੈ? ਤਾਂ ਭਗਵਾਨ ਕ੍ਰਿਸ਼ਨ ਜੀ ਨੇ ਕਿਹਾ ਕਿ ਕੋਈ ਸਮਦਰਸ਼ੀ ਮਹਾਂਪੁਰਖ ਤੇਰੇ ਯੱਗ ਵਿਚ ਨਹੀਂ ਆਇਆ। ਪਤਾ ਕਰਨ ਤੋਂ ਪਤਾ ਚੱਲਿਆ ਕਿ ਸ਼ੂਦਰ ਜਾਤੀ ਦਾ ਬਾਲਮੀਕ ਰਿਸ਼ੀ ਨਹੀਂ ਆਇਆ। ਉਸ ਨੂੰ ਲੈਣ ਵਾਸਤੇ ਵਾਰੀ ਵਾਰੀ ਅਰਜਨ, ਭੀਮਸੈਨ, ਨਕੁਲ, ਸਹਿਦੇਵ ਗਏ, ਪਰ ਉਹ ਨਹੀਂ ਆਇਆ। ਫਿਰ ਧਰਮ ਪੁੱਤਰ ਯੁਧਿਸ਼ਟਰ ਗਿਆ ਤਾਂ ਰਿਸ਼ੀ ਨੇ ਆਪਣੀ ਸ਼ਰਤ ਦੱਸ ਦਿੱਤੀ ਕਿ ਇਕ ਸੌ ਇਕ ਅਸ਼ਮੇਧ ਯੱਗ ਦਾ ਫਲ ਦਿਓ ਤਾਂ ਜਾਵਾਂਗਾ, ਫਿਰ ਧਰਮ ਪੁੱਤਰ ਉਦਾਸ ਹੋ ਕੇ ਵਾਪਸ ਆ ਗਿਆ। ਜਦੋਂ ਦ੍ਰੋਪਤੀ ਨੇ ਪਾਂਡਵ ਉਦਾਸ ਹੋਏ ਵੇਖੇ ਤਾਂ ਉਸ ਨੇ ਕਿਹਾ ਕਿ ਰਿਸ਼ੀ ਨੂੰ ਮੈਂ ਲੈ ਕੇ ਆਵਾਂਗੀ। ਜਦੋਂ ਦ੍ਰੋਪਤੀ ਗਈ ਤਾਂ ਰਿਸ਼ੀ ਨੇ ਆਉਣ ਦੀ ਉਹੀ ਸ਼ਰਤ ਰੱਖੀ ਤਾਂ ਦ੍ਰੋਪਤੀ ਨੇ ਕਿਹਾ ਕਿ ਇਕ ਸੌ ਇਕ ਤੋਂ ਵੱਧ ਵੀ ਚਾਹੋ ਤਾਂ ਉਹ ਵੀ ਮਿਲ ਜਾਏਗਾ। ਤਾਂ ਰਿਸ਼ੀ ਨੇ ਹੈਰਾਨ ਹੋ ਕੇ ਪੁੱਛਿਆ ਕਿ ਇਹ ਪੁੰਨ ਫਲ ਕਿਥੋਂ ਦੇਵੇਂਗੀ ਕਿਉਂਕਿ ਤੇਰੇ ਪਤੀ ਤਾਂ ਕਹਿੰਦੇ ਸੀ ਕਿ ਸਾਡੇ ਕੋਲੋਂ ਇਕ ਯੱਗ ਬਹੁਤ ਔਖਾ ਸੰਪੂਰਨ ਹੋਇਆ ਹੈ ਤਾਂ ਦ੍ਰੋਪਤੀ ਨੇ ਕਿਹਾ ਕਿ ਮੈਂ ਕਥਾ ਵਿਚ ਸੁਣਿਆ ਸੀ ਕਿ ਜੇਕਰ ਕਿਸੇ ਪੂਰਨ ਮਹਾਂਪੁਰਸ਼ ਦੀ ਸ਼ਰਨ ਵਿਚ ਸ਼ਰਧਾ ਸਮੇਤ ਜਾਈਏ ਤਾਂ ਉਸ ਦੇ ਇਕ ਇਕ ਕਦਮ ਨਾਲ ਕਰੋੜਾਂ ਅਸ਼ਮੇਧ ਯੱਗਾਂ ਜਿਤਨਾ ਫਲ ਪ੍ਰਾਪਤ ਹੁੰਦਾ ਹੈ। ਇਕ ਸੌ ਇਕ ਦਾ ਫਲ ਤੁਸੀਂ ਰੱਖ ਲਵੋ ਤੇ ਬਾਕੀ ਮੇਰੀ ਝੋਲੀ ਵਿਚ ਪਾ ਦਿਉ। ਜੈਸਾ ਕਿ ਤੁਲਸੀ ਜੀ ਨੇ ਲਿਖਿਆ ਹੈ ਕਿ:

**ਤੁਲਸੀ ਸੰਤਨ ਕੋ ਮਿਲਨੇ ਜਾਈਐ ਤਜਿ ਮਾਇਆ ਅਭਿਮਾਨ।**
**ਜਿਉ ਜਿਉ ਪਗ ਆਗੈ ਧਰੈ ਫਲ ਕੋਟਿਕ ਯੱਗ ਸਮਾਨ।**

ਇਹ ਸੁਣ ਕੇ ਰਿਸ਼ੀ ਉਸੇ ਵੇਲੇ ਦ੍ਰੋਪਤੀ ਦੇ ਨਾਲ ਯੱਗਸ਼ਾਲਾ ਵਿਚ ਪਹੁੰਚ ਗਿਆ। ਜਦੋਂ ਉਥੇ ਪਹੁੰਚਿਆ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਇਸ ਦੇ ਚਰਨ ਧੋਤੇ। ਜਦੋਂ ਭੋਜਨ ਛਕਣ ਲੱਗਾ ਤਾਂ ਇਸ ਨੇ ਸਾਰੇ ਪਦਾਰਥ ਇਕ ਥਾਂ ਇਕੱਠੇ ਕਰ ਕੇ ਅੱਠ ਗਰਾਹੀਆਂ ਬਣਾ ਲਈਆਂ, ਜਿਸ ਨੂੰ ਦੇਖ ਕੇ ਦ੍ਰੋਪਤੀ ਨੇ ਸ਼ੰਕਾ ਕੀਤੀ ਕਿ ਨੀਵੀਂ ਜਾਤ ਦਾ ਹੋਣ ਕਰਕੇ ਇਸ ਨੂੰ ਖਾਣਾ ਨਹੀਂ ਆਉਂਦਾ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਦ੍ਰੋਪਤੀ ਦੀ ਸ਼ੰਕਾ ਨਵਿਰਤ ਕਰਨ ਵਾਸਤੇ ਰਿਸ਼ੀ ਨੂੰ ਪੁੱਛਿਆ ਕਿ ਕਿਸ ਕਾਰਨ ਤੁਸੀਂ ਇਹ ਸਾਰੇ ਪਦਾਰਥ ਇਕੱਠੇ ਕਰ ਲਏ ਹਨ। ਤਾਂ ਰਿਸ਼ੀ ਨੇ ਉੱਤਰ ਦਿੱਤਾ ਕਿ ਮੈਂ ਭੋਜਨ ਤਾਂ ਅੱਠ ਗਰਾਹੀਆਂ ਹੀ ਖਾਣੀਆਂ ਸੀ, ਜੇਕਰ ਮੈਂ ਅਲੱਗ ਅਲੱਗ ਪਦਾਰਥਾਂ ਦੀਆਂ ਅੱਠ ਗਰਾਹੀਆਂ ਬਣਾਉਂਦਾ ਤਾਂ ਭੋਗ ਲਵਾਉਣ ਤੋਂ ਜਿਹੜੇ ਪਦਾਰਥ ਰਹਿ ਜਾਂਦੇ, ਹੋ ਸਕਦੈ ਕਿ ਉਨ੍ਹਾਂ ਵਿੱਚੋਂ ਆਪ ਜੀ ਨੂੰ ਕੋਈ ਪਦਾਰਥ ਪਸੰਦ ਹੋਵੇ। ਇਸ ਕਰਕੇ ਮੈਂ ਸਾਰੇ ਪਦਾਰਥ ਇਕੱਠੇ ਕਰ ਕੇ ਆਪ ਜੀ ਨੂੰ ਭੋਗ ਲਵਾ ਕੇ ਅੱਠ ਗਰਾਹੀਆਂ ਭੋਜਨ ਛਕ ਲਿਆ ਹੈ। ਉਸ ਵੇਲੇ ਯੱਗ ਸੰਪੂਰਨ ਹੋਣ ਦੇ ਚਿੰਨ੍ਹ ਸੰਖ, ਘੜਿਆਲ ਵੱਜ ਗਏ ਤੇ ਯੱਗ ਸੰਪੂਰਨ ਹੋ ਗਿਆ। ਇਹ ਭਗਤੀ ਦਾ ਪ੍ਰਤਾਪ ਸੀ, ਜਿਸ ਦਾ ਜ਼ਿਕਰ ਗੁਰਬਾਣੀ ਵਿਚ ਭਗਤ ਰਵਿਦਾਸ ਜੀ ਨੇ ਵੀ ਕੀਤਾ ਹੈ। ਜੈਸਾ ਕਿ:

**ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥**
**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥ਰਹਾਉ॥**

*(ਕੇਦਾਰਾ ਭਗਤ ਰਵਿਦਾਸ ਜੀ, ਅੰਗ ੧੧੨੪)*

ਸੋ ਇਉਂ ਭਗਵਾਨ ਕ੍ਰਿਸ਼ਨ ਜੀ ਨੇ ਜੋ ਸਾਧੂਆਂ ਦੇ ਚਰਨ ਧੋਣ ਦੀ ਸੇਵਾ ਮੰਗੀ ਸੀ, ਉਹ ਭਗਤੀ ਕਰਨ ਵਾਲਿਆਂ ਦੇ ਚਰਨਾਂ ਦੀ ਧੂੜ ਪਵਿੱਤਰ ਜਾਣ ਕੇ ਇਹ ਸੇਵਾ ਮੰਗੀ ਸੀ, ਜਿਸ ਦਾ ਪ੍ਰਤਾਪ ਭਾਈ ਸਾਹਿਬ ਜੀ ਇਥੇ ਲਿਖਦੇ ਹਨ।

## ਸਾਧ ਸੰਗਤਿ; ਗੁਰ ਸਬਦੁ ਸਿਵਾਣੈ ॥੯॥

ਇਹ ਨਿਮਰਤਾ ਦਾ ਪ੍ਰਤਾਪ ਹੀ ਹੈ, ਜੋ ਸਾਧਸੰਗਤ ਦੁਆਰਾ ਗੁਰ = ਗੁਰੂ ਦੇ ਸਬਦੁ = ਉਪਦੇਸ਼ ਨੂੰ ਸਿਵਾਣੈ = ਪਛਾਣਨਾ ਹੈ, ਇਸ ਕਰਕੇ ਗੁਰੂ ਦੀ ਸਾਧਸੰਗਤ ਦੀ ਵਡਿਆਈ ਵੱਡੀ ਹੈ॥੯॥

### ਪਉੜੀ ੧੦ (ਅਵਤਾਰ ਸੁਲੱਭ, ਗੁਰੂ ਚਰਨ ਦੁਰਲੱਭ)

## ਮਛ ਰੂਪ ਅਵਤਾਰੁ ਧਰਿ; ਪੁਰਖਾਰਥੁ ਕਰਿ ਵੇਦ ਉਧਾਰੇ।

ਵਿਸ਼ਨੂੰ ਜੀ ਨੇ ਮੱਛ ਰੂਪ ਅਵਤਾਰ ਧਾਰ ਕੇ ਪੁਰਖਾਰਥੁ = ਉੱਦਮ ਕਰਿ = ਕਰ ਕੇ ਵੇਦਾਂ ਦਾ ਉਧਾਰੇ = ਉੱਧਾਰ ਕੀਤਾ।

ਜਿਸ ਵੇਲੇ ਸੰਖਾਸੁਰ ਦੈਂਤ ਬ੍ਰਹਮਾ ਪਾਸੋਂ ਵੇਦਾਂ ਦੀ ਧੁਨੀ ਵਾਲਾ ਸੰਖ ਖੋਹ ਕੇ ਲੈ ਗਿਆ ਸੀ, ਇਸ ਤੋਂ ਬਿਨਾਂ ਵੇਦ ਉਚਾਰਨ ਨਹੀਂ ਹੁੰਦੇ ਸਨ। ਬ੍ਰਹਮਾ ਵੇਦ ਭੁੱਲ ਗਿਆ ਸੀ ਤਾਂ ਫਿਰ ਵਿਸ਼ਨੂੰ ਭਗਵਾਨ ਨੇ ਮੱਛ ਰੂਪ ਧਾਰ ਕੇ ਸੰਖਾਸੁਰ ਦੈਂਤ ਨੂੰ ਮਾਰ ਕੇ ਵੇਦਾਂ ਦੀ ਧੁਨੀ ਵਾਲਾ ਸੰਖ ਵਾਪਸ ਲਿਆਂਦਾ ਤੇ ਬ੍ਰਹਮਾ ਨੂੰ ਦਿੱਤਾ। ਜੈਸਾ ਕਿ :

**ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ॥** *(ਸ੍ਰੀ ਦਸਮ ਗ੍ਰੰਥ)*

## ਕਛੁ ਰੂਪ ਹੁਇ ਅਵਤਰੇ; ਸਾਗਰੁ ਮਥਿ ਜਗਿ ਰਤਨ ਪਸਾਰੇ।

(‘ਕੱਛੁ’ ਅੱਧਕ ਸਹਿਤ ਬੋਲੋ)

ਫਿਰ ਦੂਜਾ ਕੱਛ ਰੂਪ ਅਵਤਰੇ = ਅਵਤਾਰ ਹੁਇ = ਹੋਇਆ ਤੇ ਸਾਗਰੁ = ਸਮੁੰਦਰ ਨੂੰ ਮਥਿ = ਰਿੜਕ ਕੇ ਜਗਿ = ਜਗਤ ਵਿਚ ਚੌਦਾਂ ਰਤਨ ਪਸਾਰੇ = ਫੈਲਾਉਣਾ ਕੀਤੇ।

ਜਦ ਦੇਵਤੇ ਤੇ ਦੈਂਤ ਮਿਲ ਕੇ ਰਤਨਾਂ ਨੂੰ ਕੱਢਣ ਵਾਸਤੇ ਖੀਰ ਸਮੁੰਦਰ ਨੂੰ ਰਿੜਕਣ ਲੱਗੇ ਤਾਂ ਮਦਰਾਂਚਲ ਪਰਬਤ ਦੀ ਮਧਾਣੀ ਤੇ ਬਾਸ਼ਕ ਨਾਗ ਦਾ ਨੇਤਰਾ[1] ਪਾਇਆ ਤੇ ਮੰਦਰਾਚਲ ਪਰਬਤ ਦੀ ਮਧਾਣੀ ਭਾਰੀ ਹੋਣ ਕਰਕੇ ਹੇਠਾਂ ਹੀ ਹੇਠਾਂ ਡੁੱਬਦੀ ਜਾਂਦੀ ਸੀ ਤਾਂ ਉਸ ਨੂੰ ਥੰਮ੍ਹਣ ਵਾਸਤੇ ਵਿਸ਼ਨੂੰ ਜੀ ਨੇ ਕੱਛ ਰੂਪ ਧਾਰ ਕੇ ਆਪਣੀ ਪਿੱਠ ਦੇ ਕੇ ਪਰਬਤ ਨੂੰ ਡੁੱਬਣ ਨਹੀਂ ਦਿੱਤਾ।

## ਤੀਜਾ ਕਰਿ ਬੈਰਾਹ ਰੂਪੁ; ਧਰਤਿ ਉਧਾਰੀ ਦੈਤ ਸੰਘਾਰੇ।

ਤੀਜਾ ਬੈਰਾਹ = ਸੂਕਰ (ਸੂਰ) ਰੂਪ ਧਾਰ ਕਰਿ = ਕਰ ਕੇ ਦੈਂਤਾਂ ਨੂੰ ਸੰਘਾਰੇ = ਮਾਰ ਕੇ ਧਰਤਿ = ਧਰਤੀ ਦਾ ਉਧਾਰੀ = ਉੱਧਾਰ ਭਾਵ ਭਲਾ ਕੀਤਾ।

---

੧. ਜੋ ਮਧਾਣੀ ਫੇਰਨ ਵਾਲੀ ਰੱਸੀ ਹੁੰਦੀ ਹੈ, ਉਸ ਨੂੰ ਨੇਤਰਾ ਕਹਿੰਦੇ ਹਨ।

ਤੀਸਰੇ ਬੈਰਾਹ (ਸੂਕਰ) ਅਵਤਾਰ ਦੀ ਵਾਰਤਾ ਇਸ ਤਰ੍ਹਾਂ ਹੈ ਕਿ ਜਦੋਂ ਹਰਨਾਖਸ਼ ਦਾ ਭਰਾ ਹਰਨਕਸ਼ਪ ਆਪਣੀ ਮਾਇਆਵੀ ਸ਼ਕਤੀ ਨਾਲ ਧਰਤੀ ਦੀ ਪੂਣੀ ਬਣਾ ਕੇ ਪਤਾਲ ਵਿਚ ਲੈ ਗਿਆ ਸੀ, ਇਥੇ ਪਾਣੀ ਹੀ ਪਾਣੀ ਰਹਿ ਗਿਆ ਸੀ। ਜਿਸ ਕਸ਼ਪ ਰਿਸ਼ੀ ਨੂੰ ਧਰਤੀ 'ਤੇ ਵੱਸੋਂ ਕਰਨ ਦਾ ਹੁਕਮ ਹੋਇਆ ਸੀ ਤਾਂ ਉਸ ਨੇ ਭਗਵਾਨ ਜੀ ਨੂੰ ਅਰਾਧਿਆ ਕਿ ਧਰਤੀ ਤੋਂ ਬਿਨਾਂ ਵੱਸੋਂ ਕਿਵੇਂ ਹੋਵੇਗੀ ? ਧਰਤੀ ਤਾਂ ਹਰਨਕਸ਼ਪ ਪਤਾਲ ਵਿਚ ਲੈ ਗਿਆ ਹੈ, ਉਦੋਂ ਭਗਵਾਨ ਜੀ ਨੇ ਆਪਣੀ ਸੇਜਾ ਵਾਲੀ ਜਗ੍ਹਾ 'ਤੇ ਬੈਰਾਹ ਰੂਪ ਧਾਰ ਕੇ ਧਰਤੀ ਚੁੱਕ ਲਈ ਤਾਂ ਸਾਹਮਣੇ ਬ੍ਰਹਮਾ ਜੀ ਆ ਗਏ, ਤੂੰ ਪਤਾਲ ਵਿਚ ਕੀ ਕਰਨ ਆਇਆ ਹੈਂ। ਗੱਲੀਂ ਲਾ ਕੇ ਧਰਤੀ ਗਿਰਵਾ ਦਿੱਤੀ ਤਾਂ ਸ਼ੇਸ਼ਨਾਗ ਵਾਲੀ ਜਗ੍ਹਾ ਹੀ ਰਹੀ। ਉਦੋਂ ਫਿਰ ਯੁੱਧ ਹੋਇਆ। ਉਸ ਦਾ ਆਪਣੀ ਹੁੱਡਾਂ ਨਾਲ ਤਾਲੂਆ ਪਾੜ ਦਿੱਤਾ। ਉਸ ਨੇ ਭਾਵੇਂ ਆਪਣੇ ਬਚਾਅ ਲਈ ਗੰਦਗੀ ਦੇ ਢੇਰ ਭਾਵ ਆਲੇ-ਦੁਆਲੇ ਰੂੜੀਆਂ ਲਾਈਆਂ ਹੋਈਆਂ ਸਨ, ਤਾਂ ਕਿ ਕੋਈ ਦੇਵਤਾ ਨਾ ਆ ਸਕੇ। ਇਸ ਲਈ ਭਗਵਾਨ ਵਿਸ਼ਨੂੰ ਨੇ ਬੈਰਾਹ ਦਾ ਰੂਪ ਧਾਰਨ ਕੀਤਾ। ਫਿਰ ਆਪਣੀਆਂ ਹੁੱਡਾਂ ਦੇ ਨਾਲ ਧਰਤੀ ਚੁੱਕ ਕੇ ਲਿਆ ਕੇ ਕਸ਼ਪ ਰਿਸ਼ੀ ਦੇ ਹਵਾਲੇ ਕੀਤੀ। ਕਸ਼ਪ ਦੇ ਨਾਮ ਤੋਂ ਕਸ਼ਮੀਰ ਨਾਮ ਪਿਆ। (ਕ + ਸਮੀਰ) ਕ = ਪਾਣੀ ਠੰਢਾ ਹੋਵੇ, ਸਮੀਰ = ਹਵਾ ਭਾਵ ਜਿਥੇ ਠੰਢੀ ਹਵਾ ਆਵੇ, ਉਸ ਦਾ ਨਾਮ ਕਸ਼ਮੀਰ ਹੈ, ਜੋ ਬਾਰਾਂਮੂਲੇ ਵਾਲੀ ਜਗ੍ਹਾ ਹੈ, ਉਸ ਥਾਂ ਬੈਰਾਹ ਅਵਤਾਰ ਧਰਤੀ ਲੈ ਕੇ ਪ੍ਰਗਟ ਹੋਇਆ। ਇਹ ਪੁਰਾਣਿਕ ਕਥਾ ਦਾ ਭਾਈ ਸਾਹਿਬ ਨੇ ਜਾਣਕਾਰੀ ਹਿਤ ਪ੍ਰਮਾਣ ਦਿੱਤਾ ਹੈ ਅਰ ਗੁਰਬਾਣੀ ਵਿਚ ਵੀ ਇਸ ਦਾ ਪ੍ਰਮਾਣ ਆਇਆ ਹੈ। ਜੈਸਾ ਕਿ :

**ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥** *(ਮਾਰੂ ਸੋਲਹੇ ਮ: ੫, ਅੰਗ ੧੦੮੨)*

## ਚਉਥਾ ਕਰਿ ਨਰਸਿੰਘ ਰੂਪੁ; ਅਸੁਰੁ ਮਾਰਿ ਪ੍ਰਹਲਾਦਿ ਉਬਾਰੇ।

ਚੌਥਾ ਨਰਸਿੰਘ ਰੂਪ ਧਾਰ ਕਰਿ = ਕਰ ਕੇ ਹਰਨਾਖਸ਼ ਅਸੁਰ = ਦੈਂਤ ਨੂੰ ਮਾਰ ਕੇ ਪ੍ਰਹਿਲਾਦ[੧] ਨੂੰ ਉਬਾਰੇ = ਉਬਾਰਿਆ ਸੀ ਭਾਵ ਬਚਾਇਆ ਸੀ। ਜੈਸਾ ਕਿ :

**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥** *(ਆਸਾ ਮ: ੪, ਅੰਗ ੪੫੧)*

## ਇਕਸੇ ਹੀ ਬ੍ਰਹਮੰਡ ਵਿਚਿ; ਦਸ ਅਵਤਾਰ ਲਏ ਹੰਕਾਰੇ।

(ਪਾਠਾਂਤ੍ਰ 'ਅਹੰਕਾਰੇ)

ਇਕਸੇ = ਇੱਕੋ ਹੀ ਬ੍ਰਹਿਮੰਡ ਵਿਚ ਵਿਸ਼ਨੂੰ ਜੀ ਨੇ ਦਸ ਅਵਤਾਰ (ਮੱਛ, ਕੱਛ, ਵਰਾਹ, ਨਰਸਿੰਘ, ਬਾਵਨ (ਸਤਿਜੁਗ ਦੇ ਅਵਤਾਰ), ਪਰਸਰਾਮ, ਰਾਮਚੰਦਰ (ਤ੍ਰੇਤੇ ਜੁਗ ਦੇ ਅਵਤਾਰ), ਕ੍ਰਿਸ਼ਨ (ਦੁਆਪਰ ਜੁਗ ਦਾ ਅਵਤਾਰ) ਅਤੇ ਬੁੱਧ ਕਲਕੀ (ਕਲਿਜੁਗ ਦੇ ਅਵਤਾਰ) ਅਵਤਾਰ ਲਏ = ਲੈ ਕੇ ਹੰਕਾਰੇ = ਹੰਕਾਰ ਹੀ ਰੱਖਿਆ।

***ਨੋਟ :*** ਕਲਕੀ (ਨਿਹਕਲੰਕ) ਅਵਤਾਰ ਅਜੇ ਆਉਣਾ ਬਾਕੀ ਹੈ।

## ਕਰਿ ਬ੍ਰਹਮੰਡ ਕਰੋੜਿ ਜਿਨਿ; ਲੂੰਅ ਲੂੰਅ ਅੰਦਰਿ ਸੰਜਾਰੇ।

ਜਿਨਿ = ਜਿਸ ਪਰਮੇਸ਼ਰ ਨੇ ਕਰੋੜਾਂ ਬ੍ਰਹਿਮੰਡ ਪੈਦਾ ਕਰਿ = ਕਰ ਕੇ ਆਪਣੇ ਲੂੰਅ ਲੂੰਅ = ਰੋਮ ਰੋਮ ਅੰਦਰਿ = ਵਿਚ ਸੰਜਾਰੇ = ਮਿਲਾਏ ਹੋਏ ਹਨ। ਜੈਸਾ ਕਿ :

**ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ...।** *(ਕਬਿੱਤ ਸਵਈਏ, ਭਾਈ ਗੁਰਦਾਸ ਜੀ)*

---

੧. ਪ੍ਰਹਿਲਾਦ ਦੀ ਸਾਖੀ ਵਾਰ ੧੦ਵੀਂ ਦੀ ਪਉੜੀ ੨ ਵਿਚ ਦੇਖੋ।

## ਲਖ ਕਰੋੜਿ ਇਵੇਹਿਆ; ਓਅੰਕਾਰ ਅਕਾਰ ਸਵਾਰੇ।

ਉਸ ਓਅੰਕਾਰ = ਪਰਮੇਸ਼ਰ ਨੇ ਇਵੇਹਿਆ = ਇਹੋ ਜਿਹੇ ਲੱਖਾਂ ਕਰੋੜਾਂ ਵਿਸ਼ਨੂੰ ਦੇ ਅਕਾਰ = ਸਰੂਪ ਸਵਾਰੇ ਹਨ, ਭਾਵ ਬਣਾਏ ਹਨ। ਜੈਸਾ ਕਿ :

**ਕੋਟਿ ਬਿਸਨ ਕੀਨੇ ਅਵਤਾਰ॥** *(ਭੈਰਉ ਮ: ੫, ਅੰਗ ੧੧੫੬)*

## ਚਰਣ ਕਵਲ; ਗੁਰ ਅਗਮ ਅਪਾਰੇ॥੧੦॥

ਪਰ ਗੁਰ = ਸਤਿਗੁਰੂ ਜੀ ਦੇ ਚਰਨ ਕਵਲ = ਕਮਲ ਇਨ੍ਹਾਂ ਅਵਤਾਰਾਂ ਦੀ ਅਗਮ = ਗੰਮਤਾ ਤੋਂ ਪਰ੍ਹੇ ਹਨ ਤੇ ਅਪਾਰੇ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ॥੧੦॥

### ਪਉੜੀ ੧੧ (ਗੁਰ-ਚਰਨ ਸਭ ਤੋਂ ਸ੍ਰੇਸ਼ਟ)

## ਸਾਸਤ੍ਰ ਵੇਦ ਪੁਰਾਣ ਸਭ; ਸੁਣਿ ਸੁਣਿ ਆਖਣੁ ਆਖਿ ਸੁਣਾਵਹਿੰ।

ਛੇ ਸ਼ਾਸਤਰ (ਸਾਂਖ ਸ਼ਾਸਤਰ, ਨਿਆਇ ਸ਼ਾਸਤਰ, ਪੂਰਬ ਮੀਮਾਂਸਾ, ਵਿਸ਼ੇਸ਼ਕ ਸ਼ਾਸਤਰ, ਪਤੰਜਲ ਸ਼ਾਸਤਰ, ਵੇਦਾਂਤ ਸ਼ਾਸਤਰ), ਚਾਰ ਵੇਦ (ਸਾਮ ਵੇਦ, ਰਿਗ ਵੇਦ, ਜੁਜਰ ਵੇਦ, ਅਥਰਬਣ ਵੇਦ) ਤੇ ਅਠਾਰਾਂ ਪੁਰਾਣਾਂ (ਵਿਸਨ, ਪਦਮ, ਬ੍ਰਹਮ, ਸ਼ਿਵ, ਭਾਗਵਤ, ਨਾਰਦ, ਮਾਰਕੰਡੇਯ, ਅਗਨਿ, ਬਹਮਵੈਤਰਵ, ਲਿੰਗ, ਵਰਾਹ, ਸਕੰਦ, ਵਾਮਨ, ਕੂਰਮ, ਮਤਸਯ, ਗਰੁੜ, ਬ੍ਰਹਮਾਤੇ ਤੇ ਭਵਿਸ਼ਯ ਪੁਰਾਣ) ਦੇ ਸਭ = ਸਾਰੇ ਪ੍ਰਸੰਗਾਂ ਨੂੰ ਸੁਣ ਸੁਣ ਕੇ ਹੋਰਨਾਂ ਲੋਕਾਂ ਨੂੰ ਆਖਣੁ = ਆਖ ਆਖ ਕੇ ਸੁਣਾਵਹਿੰ = ਸੁਣਾਉਂਦੇ ਹਨ।

## ਰਾਗ ਨਾਦ ਸੰਗੀਤ ਲਖ; ਅਨਹਦ ਧੁਨਿ ਸੁਣਿ ਸੁਣਿ ਗੁਣਿ ਗਾਵਹਿੰ।

('ਲੱਖ' ਅੱਧਕ ਸਹਿਤ ਪੜ੍ਹੋ)

ਲੱਖਾਂ ਹੀ ਰਾਗੀ ਸੰਗੀਤ ਵਿੱਦਿਆ ਦੁਆਰਾ ਰਾਗਾਂ ਦੇ ਨਾਦ = ਸ਼ਬਦ ਗਾ ਕੇ ਅਨਹਦ = ਇਕ-ਰਸ ਧੁਨੀ ਨੂੰ ਸੁਣ ਸੁਣ ਕੇ ਗੁਣ ਗਾਵਹਿੰ = ਗਾਉਂਦੇ ਹਨ **ਵਾ:** ਗੁਰਮੁਖ ਜਨ ਇਕ-ਰਸ ਨਾਮ ਦੀ ਧੁਨੀ ਸੁਣ ਸੁਣ ਕੇ ਪਰਮੇਸ਼ਰ ਦੇ ਗੁਣ ਗਾਉਂਦੇ ਹਨ। ਇਸ ਨਾਮ ਦੀ ਧੁਨੀ ਦੇ ਬਰਾਬਰ ਨਾ ਕੋਈ ਰਾਗ, ਨਾ ਨਾਦ, ਨਾ ਸੰਗੀਤ, ਇਹ ਲੱਖਾਂ ਹੀ ਉਸ ਦੇ ਬਰਾਬਰ ਨਹੀਂ ਹਨ।

## ਸੇਸ ਨਾਗ ਲਖ ਲੋਮਸਾ; ਅਬਗਤਿ ਗਤਿ ਅੰਦਰਿ ਲਿਵਲਾਵਹਿੰ।

(ਪਾਠਾਂਤ੍ਰ 'ਸੇਖ')

ਲੱਖਾਂ ਹੀ ਸ਼ੇਸ਼ਨਾਗ ਤੇ ਲੱਖਾਂ ਹੀ ਲੋਮਸ ਰਿਖੀ ਭਾਵ ਲੋਮਸ ਰਿਖੀ ਦੇ ਜਿਤਨੇ ਰੋਮ ਹਨ, ਉਤਨੇ ਹੀ ਬ੍ਰਹਮਾ ਜਨਮ ਧਾਰਦਾ ਹੈ ਤਾਂ ਉਹ ਬ੍ਰਹਮਾ ਦੇ ਮਰਨ ਤੋਂ ਇਕ ਰੋਮ ਪੁੱਟ ਦੇਂਦਾ ਹੈ। ਇਹ ਸ਼ੇਸ਼ਨਾਗ ਤੇ ਰਿਖੀ ਉਸ ਅਬਗਤਿ = ਗਤੀ ਤੋਂ ਰਹਿਤ ਪਰਮੇਸ਼ਰ ਦੀ ਗਤੀ ਜਾਨਣ ਲਈ ਪ੍ਰਭੂ ਅੰਦਰਿ = ਵਿਚ ਲਿਵਲਾਵਹਿੰ (ਲਿਵ + ਲਾਵਹਿੰ) ਲਿਵ = ਬਿਰਤੀ ਲਾਵਹਿੰ = ਲਾਉਂਦੇ ਹਨ, ਪਰ ਉਸ ਪਰਮੇਸ਼ਰ ਦਾ ਅੰਤ ਨਹੀਂ ਪਾ ਸਕਦੇ।

## ਬ੍ਰਹਮੇ ਬਿਸਨੁ ਮਹੇਸ ਲਖ; ਗਿਆਨੁ ਧਿਆਨੁ ਤਿਲੁ ਅੰਤੁ ਨ ਪਾਵਹਿੰ।

ਲੱਖਾਂ ਬ੍ਰਹਮੇ, ਲੱਖਾਂ ਬਿਸਨੁ = ਵਿਸ਼ਨੂੰ, ਲੱਖਾਂ ਮਹੇਸ = ਸ਼ਿਵਜੀ ਉਸ ਪਰਮੇਸ਼ਰ ਦੇ ਗਿਆਨ ਧਿਆਨ ਦਾ ਤਿਲ ਮਾਤਰ ਵੀ ਅੰਤ ਨ = ਨਹੀਂ ਪਾਵਹਿੰ = ਪਾ ਸਕਦੇ।

## ਦੇਵੀ ਦੇਵ ਸਰੇਵਦੇ; ਅਲਖ ਅਭੇਵ ਨ ਸੇਵ ਪੁਜਾਵਹਿਂ।

(‘ਅਲੱਖ’ ਅਤੇ ‘ਪੁੱਜਾਵਹਿਂ’ ਅੱਧਕ ਸਹਿਤ ਬੋਲੋ)

ਲੱਖਾਂ ਹੀ ਲੋਕ ਦੇਵੀ ਦੇਵਤਿਆਂ ਦੀ ਸਰੇਵਦੇ = ਸੇਵਾ ਕਰਦੇ ਹਨ, ਪਰ ਇਹ ਸਾਰੇ ਸੇਵਕ ਅਲਖ = ਲਖਣ ਤੋਂ ਰਹਿਤ, ਅਭੇਵ = ਭੇਦ ਤੋਂ ਰਹਿਤ ਪਰਮੇਸ਼ਰ ਦੀ ਸੇਵਾ ਤਕ ਤਿਲ ਮਾਤਰ ਵੀ ਨ = ਨਹੀਂ ਪੁਜਾਵਹਿਂ = ਪੁੱਜ ਸਕਦੇ।

## ਗੋਰਖ ਨਾਥ ਮਛੰਦ੍ਰ ਲਖ; ਸਾਧਿਕ ਸਿਧਿ ਨੇਤ ਕਰਿ ਧਿਆਵਹਿਂ।

ਲੱਖਾਂ ਗੋਰਖ ਨਾਥ, ਮਛੰਦਰ ਨਾਥ, ਸਾਧਿਕ = ਸਾਧਨਾ ਕਰਨ ਵਾਲੇ ਤੇ ਸਿੱਧ ਉਸ ਪ੍ਰਭੂ ਨੂੰ ਨੇਤ = ਬੇਅੰਤ ਬੇਅੰਤ ਕਰਿ = ਕਰ ਕੇ ਧਿਆਵਹਿਂ = ਧਿਆਉਂਦੇ ਹਨ।

## ਚਰਣ ਕਵਲ; ਗੁਰੁ ਅਗਮ ਅਲਾਵਹਿਂ ॥੧੧॥

ਪਰ ਗੁਰ = ਸਤਿਗੁਰੂ ਜੀ ਦੇ ਚਰਨ ਕਵਲ = ਕਮਲ ਅਗਮ = ਮਨ ਦੀ ਗੰਮਤਾ ਤੋਂ ਪਰ੍ਹੇ ਅਲਾਵਹਿਂ = ਕਹੇ ਜਾਂਦੇ ਹਨ ॥੧੧॥

### ਪਉੜੀ ੧੨ (ਉੱਚਾ ਕਹਾਉਣਾ ਯੋਗ ਨਹੀਂ)

## ਮਥੈ ਤਿਵੜੀ ਬਾਮਣੈ; ਸਉਹੇ ਆਏ ਮਸਲਤਿ ਫੇਰੀ।

ਜੇ ਕਿਸੇ ਕੰਮ ’ਤੇ ਜਾਣ ਲੱਗਿਆਂ ਸਉਹੇ = ਸਾਹਮਣੇ ਤੋਂ ਕੋਈ ਬਾਮਣੈ = ਬ੍ਰਾਹਮਣ ਆਏ = ਆ ਜਾਵੇ ਜਾਂ ਕੋਈ ਮਸਲਤਿ = ਸਲਾਹ ਕਰਦਿਆਂ ਵੀ ਮਿਲ ਪਵੇ ਤਾਂ ਲੋਕ ਮਥੈ = ਮਸਤਕ ’ਤੇ ਤਿਵੜੀ = ਤਿਊੜੀ ਪਾ ਲੈਂਦੇ ਹਨ ਤੇ ਆਪਣੀ ਸਲਾਹ ਫੇਰੀ = ਬਦਲ ਲੈਂਦੇ ਹਨ, ਕਿਉਂਕਿ ਉਹ ਕਿਸੇ ਕੰਮ ਨੂੰ ਕਰਨ ਲੱਗਿਆਂ ਜੇ ਬ੍ਰਾਹਮਣ ਮਿਲ ਜਾਵੇ ਤਾਂ ਅਪਸ਼ਗਨ ਸਮਝਦੇ ਹਨ।

## ਸਿਰੁ ਉਚਾ ਅਹੰਕਾਰ ਕਰਿ; ਵਲ ਦੇ ਪਗ ਵਲਾਏ ਡੇਰੀ।

(‘ਵਲ’ ਪੋਲਾ, ‘ਪੱਗ’ ਕੱਸ ਕੇ ਬੋਲੋ)

ਇਹ ਕਾਰਨ ਹੈ ਕਿ ਬ੍ਰਾਹਮਣ ਆਪਣੀ ਉੱਚੀ ਜਾਤੀ ਕਰਕੇ ਹੰਕਾਰ ਨਾਲ ਆਪਣਾ ਸਿਰ ਉੱਚਾ ਕਰਿ = ਕਰ ਕੇ ਚੱਲਦੇ ਸਨ ਤੇ ਉਹ ਆਪਣੇ ਸਿਰ ਉੱਤੇ ਪੱਗ ਦੇ ਵਲ ਦੇ = ਦੇ ਕੇ ਵਲਾਏ = ਵਲਾਂ ਵਾਲੀ ਡੇਰੀ = ਟੇਢੀ ਪੱਗ ਬੰਨ੍ਹਦੇ ਸਨ, ਇਹੀ ਉਨ੍ਹਾਂ ਦੇ ਸਿਰ ’ਤੇ ਹੰਕਾਰ ਦੀ ਨਿਸ਼ਾਨੀ ਸੀ।

## ਅਖੀਂ ਮੂਲਿ ਨ ਪੂਜੀਅਨਿ; ਕਰਿ ਕਰਿ ਵੇਖਨਿ ਮੇਰੀ ਤੇਰੀ।

ਅਖੀਂ = ਅੱਖਾਂ ਮੂਲਿ = ਮੁੱਢ ਤੋਂ ਨ = ਨਹੀਂ ਪੂਜੀਅਨਿ = ਪੂਜੀਦੀਆਂ, ਕਿਉਂਕਿ ਇਹ ਮੇਰੀ ਤੇਰੀ = ਦ੍ਵੈਸ਼-ਭਾਵ ਦੀ ਨਜ਼ਰ ਕਰ ਕਰ ਕੇ ਹੀ ਵੇਖਨਿ = ਵੇਖਦੀਆਂ ਹਨ।

## ਨਕੁ ਨ ਕੋਈ ਪੂਜਦਾ; ਖਾਇ ਮਰੋੜੀ ਮਣੀ ਘਨੇਰੀ।

ਨੱਕ ਨੂੰ ਵੀ ਕੋਈ ਨ = ਨਹੀਂ ਪੂਜਦਾ, ਕਿਉਂਕਿ ਨੱਕ ਵੀ ਹਮੇਸ਼ਾਂ ਆਪਣੇ ਤੋਂ ਨੀਵੇਂ ਨੂੰ ਵੇਖ ਕੇ ਮਰੋੜੀ = ਵੱਟ ਖਾਇ = ਖਾਂਦਾ ਹੈ, ਕਿਉਂਕਿ ਇਸ ਵਿਚ ਹੰਕਾਰ ਦੀ ਮਣੀ = ਮਣੌਤ ਘਨੇਰੀ = ਬਹੁਤ ਹੁੰਦੀ ਹੈ।

## ਉਚੇ ਕੰਨ ਨ ਪੂਜੀਅਨਿ; ਉਸਤਤਿ ਨਿੰਦਾ ਭਲੀ ਭਲੇਰੀ।

ਕੰਨ ਉੱਚੇ ਹੁੰਦੇ ਹਨ, ਫਿਰ ਵੀ ਇਨ੍ਹਾਂ ਨੂੰ ਨ = ਨਹੀਂ ਪੂਜੀਅਨਿ = ਪੂਜਿਆ ਜਾਂਦਾ ਹੈ, ਕਿਉਂਕਿ ਇਹੀ ਭਲੀ ਭਲੇਰੀ = ਚੰਗੀ ਤੋਂ ਚੰਗੀ ਉਸਤਤਿ = ਸ਼ੋਭਾ ਅਤੇ ਨਿੰਦਿਆ ਨੂੰ ਸੁਣਦੇ ਹਨ।

## ਬੋਲਹੁ ਜੀਭ ਨ ਪੂਜੀਐ; ਰਸ ਕਸ ਬਹੁ ਚਖੀ ਦੰਦ ਘੇਰੀ।

('ਚੱਖੀ' ਅੱਧਕ ਸਹਿਤ ਬੋਲੋ)

ਬੋਲਹੁ = ਬੋਲਣ ਵਾਲੀ ਜੀਭ ਨੂੰ ਭੀ ਨ = ਨਹੀਂ ਪੂਜੀਐ = ਪੂਜਿਆ ਜਾਂਦਾ, ਕਿਉਂਕਿ ਜੀਭ ਵੀ ਰਸ ਕਸ = ਖੱਟੇ ਮਿੱਠੇ ਪਦਾਰਥਾਂ ਨੂੰ ਬਹੁ = ਬਹੁਤ ਚਖੀ = ਚੱਖਦੀ ਹੈ ਅਤੇ ਇਨ੍ਹਾਂ ਸੁਆਦਾਂ ਲਈ ਦੰਦਾਂ ਵਿਚ ਘੇਰੀ = ਘਿਰੀ ਰਹਿੰਦੀ ਹੈ।

## ਨੀਵੇ ਚਰਣ; ਪੂਜ ਹਥ ਕੇਰੀ ॥੧੨॥

ਹੱਥ ਚਾਹੇ ਉੱਚੇ ਹਨ, ਪਰ ਇਨ੍ਹਾਂ ਦੁਆਰਾ ਹੀ ਨੀਵੇਂ ਚਰਨਾਂ ਨੂੰ ਹੱਥ ਲਾ ਕੇ ਪੂਜਾ ਕੇਰੀ = ਕੀਤੀ ਜਾਂਦੀ ਹੈ, ਭਾਵ ਹਮੇਸ਼ਾਂ ਨਿਮਰਤਾ ਵਿਚ ਰਹਿਣ ਵਾਲਿਆਂ ਨੂੰ ਹੀ ਲੋਕ ਅਤੇ ਪ੍ਰਲੋਕ ਵਿਚ ਵਡਿਆਈ ਮਿਲਦੀ ਹੈ ॥੧੨॥

### ਪਉੜੀ ੧੩ (ਬੱਕਰੀ ਦੇ ਅਲੰਕਾਰ ਤੋਂ ਉਪਦੇਸ਼)

## ਹਸਤਿ ਅਖਾਜੁ ਗੁਮਾਨ ਕਰਿ; ਸੀਹੁ ਸਤਾਣਾ ਕੋਇ ਨ ਖਾਈ।

ਹਸਤਿ = ਹਾਥੀ ਵੱਡੇ ਅਕਾਰ ਵਾਲਾ ਹੋਣ ਕਰਕੇ ਗੁਮਾਨ = ਹੰਕਾਰ ਕਰਿ = ਕਰਦਾ ਹੈ, ਪਰ ਇਸ ਦਾ ਮਾਸ ਅਖਾਜੁ = ਅਪਵਿੱਤਰ ਹੈ, ਜੋ ਕੋਈ ਨਹੀਂ ਖਾਂਦਾ ਅਤੇ ਸੀਹੁ = ਸ਼ੇਰ ਵੀ ਸਤਾਣਾ = ਸਹਿਤ ਬਲ ਦੇ ਹੈ, ਪਰ ਇਸ ਦੇ ਮਾਸ ਨੂੰ ਵੀ ਕੋਇ = ਕੋਈ ਨ = ਨਹੀਂ ਖਾਈ = ਖਾਂਦਾ।

## ਹੋਇ ਨਿਮਾਣੀ ਬਕਰੀ; ਦੀਨ ਦੁਨੀ ਵਡਿਆਈ ਪਾਈ।

ਪਰ ਬੱਕਰੀ ਨਿਮਾਣੀ ਭਾਵ ਮਾਣ ਰਹਿਤ ਹੋਇ = ਹੁੰਦੀ ਹੈ, ਇਸ ਦੇ ਮਾਸ ਨੂੰ ਹਰ ਕੋਈ ਮਾਸਾਹਾਰੀ ਖਾਂਦਾ ਹੈ। ਇਸ ਤਰ੍ਹਾਂ ਜੋ ਨਿਮਰਤਾ ਭਾਵ ਵਿਚ ਤੇ ਨਿਮਾਣੇ ਬਣ ਕੇ ਰਹਿੰਦੇ ਹਨ, ਉਨ੍ਹਾਂ ਨੂੰ ਦੁਨੀ = ਦੁਨੀਆਂ ਵਿਚ ਤੇ ਦੀਨ = ਪ੍ਰਲੋਕ ਵਿਚ ਵਡਿਆਈ = ਸ਼ੋਭਾ ਪਾਈ = ਪ੍ਰਾਪਤ ਹੁੰਦੀ ਹੈ।

## ਮਰਣੈ ਪਰਣੈ ਮੰਨੀਐ; ਜਗਿ ਭੋਗਿ ਪਰਵਾਣੁ ਕਰਾਈ।

ਪਰਣੈ = ਵਿਆਹ ਕਾਰਜਾਂ ਅਤੇ ਕਈ ਥਾਵਾਂ 'ਤੇ ਮਰਣੈ = ਮਰਨ ਸਮੇਂ ਬੱਕਰੀ ਦੇ ਮਾਸ ਨੂੰ ਚੰਗਾ ਮੰਨੀਐ = ਮੰਨਦੇ ਹਨ ਕਿ ਇਸ ਦਾ ਮਾਸ ਸੁਆਦ ਹੁੰਦਾ ਹੈ। ਇਸ ਦੇ ਮਾਸ ਨੂੰ ਯੱਗਾਂ ਅਤੇ ਭੋਗਿ = ਵੱਡੇ ਖਾਣਿਆਂ ਵਿਚ ਵੀ ਮਾਸਾਹਾਰੀ ਲੋਕਾਂ ਨੇ ਪਰਵਾਣੁ = ਪ੍ਰਵਾਨਨੀਕ ਕਰਾਈ = ਕੀਤਾ ਹੋਇਆ ਹੈ।

## ਮਾਸੁ ਪਵਿਤ ਗ੍ਰਿਹਸਤ ਨੋ; ਆਂਦਹੁੰ ਤਾਰ ਵੀਚਾਰਿ ਵਜਾਈ।

ਗ੍ਰਿਹਸਥ ਨੋ = ਵਿਚ ਵੀ ਮਾਸਾਹਾਰੀ ਲੋਕਾਂ ਨੇ ਇਸ ਦੇ ਮਾਸ ਨੂੰ ਪਵਿੱਤਰ ਮੰਨਿਆ ਹੈ ਅਤੇ ਇਸ ਦੀਆਂ ਆਂਦਹੁੰ = ਆਂਦਰਾਂ ਤੋਂ ਸਾਜ਼ਾਂ ਵਾਸਤੇ ਤਾਰ = ਤੰਦੀ ਬਣਦੀ ਹੈ, ਜੋ ਵੀਚਾਰਿ = ਵਿਚਾਰਵਾਨਾਂ ਦੀ ਸਭਾ ਵਿਚ ਵਜਾਈ ਜਾਂਦੀ ਹੈ।

## ਚਮੜੇ ਦੀਆਂ ਕਰਿ ਜੁਤੀਆਂ; ਸਾਧੂ ਚਰਣ ਸਰਣਿ ਲਿਵਲਾਈ।

ਬੱਕਰੀ ਦੇ ਮਾਸ ਦੇ ਚਮੜੇ ਦੀਆਂ ਜੁੱਤੀਆਂ ਕਰਿ = ਬਣਦੀਆਂ ਹਨ, ਜਿਸ ਨੂੰ ਗੁਰੂ ਦੀ ਸ਼ਰਨ ਵਿਚ ਲਿਵਲਾਈ (ਲਿਵ + ਲਾਈ) ਲਿਵ = ਬਿਰਤੀ ਲਾਇ = ਲਾਉਣ ਵਾਲੇ ਸਾਧੂ ਆਪਣੇ ਚਰਨਾਂ ਵਿਚ ਪਹਿਨਦੇ ਹਨ।

## ਤੂਰ ਪਖਾਵਜ ਮੜੀਦੇ; ਕੀਰਤਨੁ ਸਾਧ ਸੰਗਤਿ ਸੁਖਦਾਈ।

('ਮੜ੍ਹੀ-ਦੇ' ਬੋਲੋ)

ਇਸ ਦੇ ਮਾਸ ਤੋਂ ਬਣੇ ਚਮੜੇ ਨਾਲ ਤੂਰ = ਮ੍ਰਿਦੰਗ ਤੇ ਪਖਾਵਜ = ਜੋੜੀਆਂ (ਤਬਲਾ) ਮੜੀਦੇ = ਮੜੀਆਂ ਜਾਦੀਆਂ ਹਨ, ਜਿਨ੍ਹਾਂ ਨਾਲ ਸਾਧਸੰਗਤ ਵਿਚ ਆਤਮਿਕ ਸੁਖਦਾਈ = ਸੁਖ ਦੇਣ ਵਾਲਾ ਕੀਰਤਨ ਕੀਤਾ ਜਾਂਦਾ ਹੈ।

## ਸਾਧ ਸੰਗਤਿ; ਸਤਿਗੁਰ ਸਰਣਾਈ ॥੧੩॥

ਸਾਧਸੰਗਤ ਵਿਚ ਆਉਣਾ ਹੀ ਸਤਿਗੁਰੂ ਜੀ ਦੀ ਸਰਣਾਈ = ਸ਼ਰਨ ਵਿਚ ਆਉਣਾ ਹੈ ॥੧੩॥

### ਪਉੜੀ ੧੪ (ਮਾਣਸ ਦੇਹੀ)

## ਸਭ ਸਰੀਰ ਸਕਾਰਥੇ; ਅਤਿ ਅਪਵਿਤ੍ਰ ਸੁ ਮਾਣਸ ਦੇਹੀ।

(ਪਾਠਾਂਤ੍ਰ 'ਅਕਾਰਥੇ')

ਸਭ = ਸਾਰੇ ਸਰੀਰ ਸਕਾਰਥੇ = ਸਫਲ ਹਨ ਪਰ ਸੁ = ਉਹ ਮਾਣਸ = ਮਨੁੱਖਾ ਦੇਹੀ = ਸਰੀਰ ਅਤਿ = ਅਤਿਅੰਤ ਅਪਵਿੱਤਰ ਹੈ, ਜੋ ਕਿਸੇ ਵੀ ਕੰਮ ਨਹੀਂ ਆਉਂਦਾ।

## ਬਹੁ ਬਿੰਜਨ ਮਿਸਟਾਨ ਪਾਨ; ਹੁਇ ਮਲ ਮੂਤ੍ਰ ਕਸੂਤ੍ਰ ਇਵੇਹੀ।

ਕਿਉਂਕਿ ਇਹ ਦੇਹੀ ਬਹੁ = ਬਹੁਤ ਮਿਸਟਾਨ = ਮਿੱਠੇ ਬਿੰਜਨ = ਭੋਜਨ ਅਤੇ ਪਾਨ = ਪੀਣ ਵਾਲੇ ਪਦਾਰਥਾਂ ਨਾਲ ਲੱਗੀ ਹੋਈ ਹੈ ਅਤੇ ਇਸ ਤਰ੍ਹਾਂ ਇਹ ਸਭ ਪਦਾਰਥ ਮਲ-ਮੂਤਰ ਦੇ ਰੂਪ ਵਿਚ ਕਸੂਤ੍ਰ = ਗੰਦੇ ਹੋ ਕੇ ਬਾਹਰ ਨਿਕਲਦੇ ਹਨ।

## ਪਾਟ ਪਟੰਬਰ ਵਿਗੜਦੇ; ਪਾਨ ਕਪੂਰ ਕੁਸੰਗ ਸਨੇਹੀ।

ਜੇਕਰ ਦੇਹੀ ਉੱਤੇ ਪਾਟ = ਰੇਸ਼ਮ ਦੇ ਪਟੰਬਰ = ਕੱਪੜੇ ਪਾ ਲਈਏ ਤਾਂ ਪਸੀਨੇ ਦੀ ਦੁਰਗੰਧੀ ਨਾਲ ਜਾਂ ਕੰਮ ਕਰਨ ਨਾਲ ਵਿਗੜਦੇ = ਵਿਗੜ ਜਾਂਦੇ ਹਨ, ਭਾਵ ਖ਼ਰਾਬ ਹੋ ਜਾਂਦੇ ਹਨ ਅਤੇ ਪਾਨ, ਕਪੂਰ ਵੀ ਦੇਹੀ ਦੀ ਕੁਸੰਗ = ਖੋਟੀ ਸੰਗਤ ਦੇ ਸਨੇਹੀ = ਪ੍ਰੇਮੀ ਹੋ ਕੇ ਦੁਰਗੰਧ ਵਾਲੇ ਹੋ ਜਾਂਦੇ ਹਨ।

## ਚੋਆ ਚੰਦਨੁ ਅਰਗਜਾ; ਹੁਇ ਦੁਰਗੰਧ ਸੁਗੰਧ ਹੁਰੇਹੀ।

ਚੋਆ = ਅਤਰ, ਚੰਦਨ, ਅਰਗਜਾ ਤੇ ਹੁਰੇਹੀ = ਹੋਰ ਸੁਗੰਧੀ ਵਾਲੇ ਪਦਾਰਥ ਵੀ ਦੁਰਗੰਧੀ ਭਰਪੂਰ ਹੋਇ = ਹੋ ਜਾਂਦੇ ਹਨ।

## ਰਾਜੇ ਰਾਜ ਕਮਾਵਦੇ; ਪਾਤਿਸਾਹ ਖਹਿ ਮੁਏ ਸਭੇਹੀ।

(‘ਸੱਭੇ-ਹੀ’ ਬੋਲੋ)

ਰਾਜੇ ਲੋਕ ਰਾਜ ਕਮਾਵਦੇ = ਕਮਾਉਂਦੇ ਹਨ ਅਤੇ ਸਭੇਹੀ = ਸਾਰੇ ਪਾਤਿਸ਼ਾਹ ਵੀ ਆਪਸ ਵਿਚ ਖਹਿ ਖਹਿ ਕੇ ਹੰਕਾਰ ਵਿਚ ਮੁਏ = ਮਰ ਜਾਂਦੇ ਹਨ।

## ਸਾਧ ਸੰਗਤਿ ਗੁਰੁ ਸਬਦ ਵਿਣੁ; ਨਿਹਫਲ ਮਾਣਸ ਦੇਹ ਇਵੇਹੀ।

ਇਵੇਹੀ = ਇਸੇ ਤਰ੍ਹਾਂ ਸਾਧਸੰਗਤ ਅਤੇ ਗੁਰੂ-ਸ਼ਬਦ ਦੀ ਕਮਾਈ ਤੋਂ ਵਿਣੁ = ਬਗ਼ੈਰ ਇਹ ਪ੍ਰਾਪਤ ਹੋਈ ਮਾਣਸ = ਮਨੁੱਖਾ ਦੇਹੀ ਨਿਹਫਲ = ਵਿਅਰਥ ਹੈ।

## ਚਰਣ ਸਰਣਿ; ਮਸਕੀਨੀ ਜੇਹੀ॥੧੪॥

ਮਨੁੱਖਾ ਦੇਹੀ ਉਨ੍ਹਾਂ ਦੀ ਹੀ ਸਫਲ ਹੈ, ਜਿਨ੍ਹਾਂ ਨੇ ਗੁਰੂ ਦੀ ਚਰਨ ਸ਼ਰਨ ਵਿਚ ਆ ਕੇ ਮਸਕੀਨੀ = ਨਿਮਰਤਾ ਜੇਹੀ = ਧਾਰਨ ਕੀਤੀ ਹੈ॥੧੪॥

### ਪਉੜੀ ੧੫ (ਭਗਤਾਂ ਦੇ ਨਾਮ)

## ਗੁਰਮੁਖਿ ਸੁਖ ਫਲ ਪਾਇਆ; ਸਾਧ ਸੰਗਤਿ ਗੁਰ ਸਰਣੀ ਆਏ।

ਉਨ੍ਹਾਂ ਗੁਰਮੁਖਾਂ ਨੇ ਗਿਆਨ ਰੂਪੀ ਸੁਖ ਫਲ ਪਾਇਆ = ਪ੍ਰਾਪਤ ਕੀਤਾ ਹੈ, ਜੋ ਸਾਧਸੰਗਤ ਨਾਲ ਮਿਲ ਕੇ ਗੁਰ = ਗੁਰੂ ਜੀ ਦੀ ਸ਼ਰਣੀ ਆਏ ਹਨ।

## ਧ੍ਰੂ ਪ੍ਰਹਿਲਾਦੁ ਵਖਾਣੀਅਨਿ; ਅੰਬਰੀਕੁ ਬਲਿ ਭਗਤਿ ਸਬਾਏ।

ਧ੍ਰੂ, ਪ੍ਰਹਿਲਾਦ, ਅੰਬਰੀਕ ਤੇ ਬਲਿ ਰਾਜਾ, ਇਹ ਸਬਾਏ = ਸਾਰੇ ਭਗਤ ਵਖਾਣੀਅਨਿ = ਕਹੇ ਜਾਂਦੇ ਹਨ।

## ਸਨਕਾਦਿਕ ਜੈਦੇਉ ਜਗਿ; ਬਾਲਮੀਕੁ ਸਤਿਸੰਗ ਤਰਾਏ।

ਸਨਕਾਦਿਕ = ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ, ਜੈਦੇਉ = ਜੈਦੇਵ ਅਤੇ ਬਾਲਮੀਕ, ਇਹ ਸਾਰੇ ਜਗਿ = ਸੰਸਾਰ ਤੋਂ ਸਤਿਸੰਗਤ ਨੇ ਤਰਾਏ = ਤਾਰੇ ਹਨ।

## ਬੇਣਿ ਤਿਲੋਚਨੁ ਨਾਮਦੇਉ; ਧੰਨਾ ਸਧਨਾ ਭਗਤ ਸਦਾਏ।

ਬੇਣੀ, ਤ੍ਰਿਲੋਚਨ, ਨਾਮਦੇਉ, ਧੰਨਾ, ਸਧਨਾ ਇਹ ਵੀ ਸਾਰੇ ਭਗਤ ਸਦਾਏ = ਅਖਵਾਏ ਹਨ।

## ਭਗਤੁ ਕਬੀਰੁ ਵਖਾਣੀਐ; ਜਨ ਰਵਿਦਾਸ ਬਿਦਰ ਗੁਰੁ ਭਾਏ।

ਕਬੀਰ ਜੀ ਭੀ ਭਗਤ ਵਖਾਣੀਐ = ਕਹੇ ਜਾਂਦੇ ਹਨ ਅਤੇ ਰਵਿਦਾਸ ਜਨ = ਭਗਤ ਤੇ ਬਿਦਰ ਭੀ ਗੁਰ = ਗੁਰੂ ਨੂੰ ਭਾਏ = ਚੰਗੇ ਲੱਗੇ ਹਨ।

*ਨੋਟ :* ਸਨਕਾਦਿਕਾਂ ਬਾਰੇ ਵਿਸਤਾਰ ਸਹਿਤ ਵਾਰ ੧੪ਵੀਂ, ਪਉੜੀ ੫ਵੀਂ ਵਿਚ ਪੜ੍ਹੋ ਅਤੇ ਇਨ੍ਹਾਂ ਸਾਰੇ ਭਗਤਾਂ ਦਾ ਵੇਰਵਾ ਵੀ ੧੦ਵੀਂ ਵਾਰ ਵਿਚ ਵਿਸਤਾਰ ਸਹਿਤ ਪੜ੍ਹੋ।

## ਜਾਤਿ ਅਜਾਤਿ ਸਨਾਤਿ ਵਿਚਿ; ਗੁਰਮੁਖਿ ਚਰਣ ਕਵਲ ਚਿਤੁ ਲਾਏ।

ਇਸ ਤਰ੍ਹਾਂ ਕਈ ਚੰਗੀਆਂ ਜਾਤਾਂ ਵਾਲੇ, ਕਈ ਅਜਾਤਿ = ਨੀਵੀਂ ਜਾਤ ਵਾਲੇ ਅਤੇ ਸਨਾਤਿ = ਨੀਵੀਂ

ਤੋਂ ਨੀਵੀਂ ਜਾਤ ਵਾਲਿਆਂ ਨੇ ਗੁਰਮੁਖ ਬਣ ਕੇ ਸਤਿਗੁਰੂ ਜੀ ਦੇ ਚਰਨ ਕਵਲ = ਕਮਲਾਂ ਵਿਚ ਚਿੱਤ ਲਾਏ = ਲਾਉਣਾ ਕੀਤਾ ਹੈ।

***ਨੋਟ :*** ਸਾਂਹਸੀ ਆਦਿਕ ਨੀਚ ਕੌਮਾਂ ਨੂੰ ਸਨਾਤ ਕਹਿੰਦੇ ਹਨ **ਵਾ:** ਮੁੰਬਈ (ਬੰਬਈ) ਦੇ ਇਲਾਕੇ ਵਿਚ ਇਕ ਜਾਤ ਦਾ ਨਾਮ 'ਸਨਾਤ' ਹੈ, ਜਿਨ੍ਹਾਂ ਦਾ ਬਣਾਇਆ ਭੋਜਨ ਭੰਗੀ ਵੀ ਨਹੀਂ ਖਾਂਦੇ। ਏਨੀ ਨੀਵੀਂ ਜਾਤ ਮੰਨੀ ਹੈ, ਪਰ ਜੋ ਨਾਮ ਜਪਣ ਤੋਂ ਵਾਂਝੇ ਹਨ, ਉਹ ਇਨ੍ਹਾਂ ਵਾਂਗ ਨੀਵੀਂ ਜਾਤ ਵਾਲੇ ਹਨ।

## ਹਉਮੈ ਮਾਰੀ; ਪਰਗਟੀ ਆਏ ॥੧੫॥

ਜਿਨ੍ਹਾਂ ਨੇ ਹਉਮੈ = ਹੰਕਾਰ ਨੂੰ ਮਾਰੀ = ਮਾਰਨਾ ਕੀਤਾ ਹੈ, ਉਹ ਕੁਲ ਸੰਸਾਰ ਵਿਚ ਪਰਗਟੀ ਆਏ = ਪ੍ਰਗਟ ਹੋ ਆਏ ਹਨ ॥੧੫॥

### ਪਉੜੀ ੧੬ (ਹਿੰਦੂ ਮੁਸਲਮਾਨਾਂ ਦੀ ਫੱਕੜਤਾਈ)

## ਲੋਕ ਵੇਦ ਸੁਣਿ ਆਖਦਾ; ਸੁਣਿ ਸੁਣਿ ਗਿਆਨੀ ਗਿਆਨੁ ਵਖਾਣੈ।

ਲੋਕਾਂ ਤੋਂ ਸੁਣ ਕੇ ਵੇਦਾਂ ਦੇ ਪੜ੍ਹਨ ਵਾਲੇ ਵਿਦਵਾਨ ਸੁਣ ਸੁਣ ਕੇ ਹੋਰਨਾਂ ਨੂੰ ਆਖਦਾ = ਆਖਦੇ ਹਨ ਤੇ ਗਿਆਨੀ ਵੇਦਾਂ ਸ਼ਾਸਤਰਾਂ ਨੂੰ ਸੁਣ ਸੁਣ ਕੇ ਗਿਆਨ ਦਾ ਵਖਾਣੈ = ਕਥਨ ਕਰਦੇ ਹਨ।

## ਸੁਰਗ ਲੋਕ ਸਣੁ ਮਾਤ ਲੋਕ; ਸੁਣਿ ਸੁਣਿ ਸਾਤ ਪਤਾਲੁ ਨ ਜਾਣੈ।

ਸੁਰਗ = ਸਵਰਗ ਲੋਕ ਦੇ ਦੇਵਤਿਆਂ ਸਣੁ = ਸਮੇਤ ਮਾਤ ਲੋਕ ਦੇ ਸਾਰੇ ਮਨੁੱਖ ਅਤੇ ਸਾਤ = ਸੱਤੇ ਪਤਾਲਾਂ ਦੇ ਲੋਕ ਭੀ ਸੁਣ ਸੁਣ ਕੇ ਪਰਮੇਸ਼ਰ ਦਾ ਅੰਤ ਨ = ਨਹੀਂ ਜਾਣੈ = ਜਾਣ ਸਕਦੇ।

## ਭੂਤ ਭਵਿਖ ਨ ਵਰਤਮਾਨ; ਆਦਿ ਮਧਿ ਅੰਤ ਹੋਏ ਹੈਰਾਣੈ।

ਨਾ ਕਿਸੇ ਨੂੰ ਭੂਤ = ਬੀਤ ਚੁੱਕੇ ਸਮੇਂ ਦਾ, ਨਾ ਕਿਸੇ ਭਵਿਖ = ਆਉਣ ਵਾਲੇ ਸਮੇਂ ਦਾ ਤੇ ਨਾ ਕਿਸੇ ਨੂੰ ਵਰਤਮਾਨ = ਵਰਤ ਰਹੇ ਭਾਵ ਚੱਲ ਰਹੇ ਸਮੇਂ ਦਾ ਪਤਾ ਹੈ ਤੇ ਆਦਿ = ਸੰਸਾਰ ਦੇ ਮੁੱਢ ਵਿਚ, ਮਧਿ = ਵਿਚਕਾਰ ਵਿਚ, ਅੰਤ = ਅਖ਼ੀਰ ਵਿਚ ਲੋਕ ਹੈਰਾਣੈ = ਅਸਚਰਜ ਹੋਏ = ਹੋ ਰਹੇ ਹਨ, ਭਾਵ ਪਰਮਾਤਮਾ ਦੀ ਗਤੀ ਨੂੰ ਕੋਈ ਨਹੀਂ ਜਾਣਦਾ। ਜੈਸਾ ਕਿ :

**ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥**

*(ਰਾਗ ਬਿਹਾਗੜਾ ਮ: ੯, ਅੰਗ ੫੩੭)*

## ਉਤਮ ਮਧਮ ਨੀਚ ਹੋਇ; ਸਮਝਿ ਨ ਸਕਣਿ ਚੋਜ ਵਿਡਾਣੈ।

ਤਿੰਨ ਤਰ੍ਹਾਂ ਦੇ ਲੋਕ ਉੱਤਮ, ਮੱਧਮ, ਨੀਚ ਹੋਇ = ਹੋ ਕੇ ਭੀ **ਵਾ:** ਉਤਮ = ਸਤੋ ਗੁਣੀ ਪੁਰਖ, ਮਧਮ = ਰਜੋ ਗੁਣੀ ਪੁਰਖ, ਨੀਚ = ਤਮੋ ਗੁਣੀ ਪੁਰਖ ਹੋ ਕੇ ਭੀ ਉਸ ਪਰਮੇਸ਼ਰ ਦੇ ਵਿਡਾਣੈ = ਅਸਚਰਜ ਚੋਜ = ਕੌਤਕ ਨ = ਨਹੀਂ ਸਮਝ ਸਕਣਿ = ਸਕਦੇ।

## ਰਜ ਗੁਣ ਤਮ ਗੁਣ ਆਖੀਐ; ਸਤ ਗੁਣ ਆਖਾਣ ਵਖਾਣੈ।

ਰਜੋ ਗੁਣ ਬ੍ਰਹਮਾ ਜੀ, ਤਮੋ ਗੁਣ ਸ਼ਿਵਜੀ ਆਖੀਐ = ਕਹੇ ਜਾਂਦੇ ਹਨ ਅਤੇ ਸਤੋ ਗੁਣੀ ਵਿਸ਼ਨੂੰ ਜੀ, ਲੋਕ ਇਨ੍ਹਾਂ ਦੇ ਆਖਾਣ = ਪ੍ਰਸੰਗਾਂ ਨੂੰ ਸੁਣ ਸੁਣ ਕੇ ਵਖਾਣੈ = ਕਥਨ ਕਰਦੇ ਹਨ।

## ਮਨ ਬਚ ਕਰਮ ਸਿ ਭਰਮਦੇ; ਸਾਧ ਸੰਗਤਿ ਸਤਿਗੁਰ ਨ ਸਿਞਾਣੈ।

ਸਿ = ਉਹ ਲੋਕ ਮਨ, ਬਚ = ਬਾਣੀ ਤੇ ਕਰਮ, ਭਾਵ ਸਰੀਰ ਕਰਕੇ ਭਰਮਦੇ = ਭਰਮ ਵਿਚ ਪਏ ਰਹਿੰਦੇ ਹਨ। ਇਸ ਕਰਕੇ ਉਹ ਸਾਧਸੰਗਤ ਤੇ ਸਤਿਗੁਰੂ ਜੀ ਨੂੰ ਸਿਞਾਣੈ = ਪਛਾਣ ਨ = ਨਹੀਂ ਸਕੇ, ਭਾਵ ਦੇਵੀ ਦੇਵਤਿਆਂ ਦੀ ਪੂਜਾ ਵਿਚ ਲੱਗਣ ਕਰਕੇ ਉਹ ਸਾਧਸੰਗਤ ਅਤੇ ਸਤਿਗੁਰੂ ਜੀ ਨੂੰ ਪਹਿਚਾਣ ਨਹੀਂ ਸਕੇ ਤੇ ਜਿਨ੍ਹਾਂ ਨੇ ਗੁਰੂ ਨੂੰ ਪਛਾਣਿਆ ਹੈ, ਉਹ ਗੁਰੂ ਦੇ ਸਿੱਖ ਬਣ ਗਏ, ਭਾਵੇਂ ਉਹ ਹਿੰਦੂ ਹਨ, ਭਾਵੇਂ ਮੁਸਲਮਾਨ ਹਨ।

## ਫਕੜੁ; ਹਿੰਦੂ ਮੁਸਲਮਾਣੈ ॥੧੬॥

ਜਿਨ੍ਹਾਂ ਨੇ ਗੁਰੂ ਤੇ ਸਾਧਸੰਗਤ ਨੂੰ ਨਹੀਂ ਪਛਾਣਿਆ, ਉਹ ਭਾਵੇਂ ਹਿੰਦੂ ਹਨ ਤੇ ਭਾਵੇਂ ਮੁਸਲਮਾਨ ਹਨ, ਉਹ ਤਾਂ ਫਿਰ ਫਕੜੁ = ਫ਼ਜ਼ੂਲ ਭਾਵ ਅਸਾਰ ਕਰਮਾਂ ਵਿਚ ਲੱਗੇ ਹੋਏ ਹਨ, ਜੋ ਪ੍ਰਲੋਕ ਵਿਚ ਕਿਸੇ ਕੰਮ ਨਹੀਂ ਆਉਂਦੇ, ਭਾਵ ਅੱਗੇ ਦਿਖਾਵੇ ਮਾਤਰ ਕਰਮਾਂ ਦਾ ਪ੍ਰਲੋਕ ਵਿਚ ਕੋਈ ਫਲ ਨਹੀਂ ਮਿਲਦਾ **ਵਾ:** ਆਪਣੇ ਜਾਤੀ ਅਭਿਮਾਨ ਵਿਚ ਫਕੜੁ = ਪਕੜੇ ਹੋਏ ਹਨ ॥੧੬॥

### ਪਉੜੀ ੧੭ (ਜੁਗਾਂ ਦੇ ਧਰਮ)

## ਸਤਿਜੁਗਿ ਇਕੁ ਵਿਗਾੜਦਾ; ਤਿਸੁ ਪਿਛੈ ਫੜਿ ਦੇਸੁ ਪੀੜਾਏ।

ਸਤਿਜੁਗ ਵਿਚ ਜੇਕਰ ਇਕ ਪੁਰਸ਼ ਵਿਗਾੜਦਾ = ਪਾਪ ਕਰਦਾ ਸੀ ਤਾਂ ਤਿਸੁ = ਉਸ ਦੇ ਪਿੱਛੇ ਸਾਰੇ ਦੇਸ਼ ਨੂੰ ਫੜ ਕੇ ਪੀੜਾਏ = ਪੀੜਿਆ ਭਾਵ ਡੰਨ ਦਿੱਤਾ ਜਾਂਦਾ ਸੀ, ਜਿਵੇਂ ਸ਼ੁਕਰਾਚਾਰੀਆ ਦੀ ਲੜਕੀ ਜਦੋਂ ਖੂਹ 'ਤੇ ਪਾਣੀ ਭਰਨ ਗਈ ਸੀ ਤਾਂ ਵੇਣੂ ਰਾਜੇ ਨੇ ਉਸ ਦਾ ਸਤਿ ਤੋੜ ਦਿੱਤਾ ਸੀ, ਉਸ ਸਮੇਂ ਦਸ ਹਜ਼ਾਰ ਵਰ੍ਹੇ ਗਰਮ ਰੇਤੇ ਦੀ ਵਰਖਾ ਹੋਈ ਸੀ। ਇਸ ਪ੍ਰਕਾਰ ਸਾਰੀ ਦੁਨੀਆਂ ਉੱਜੜ ਗਈ ਸੀ, ਉਹ ਸਤਿਜੁਗ ਦਾ ਨਿਆਉ ਸੀ।

## ਤ੍ਰੇਤੈ ਨਗਰੀ ਵਗਲੀਐ; ਦੁਆਪੁਰਿ ਵੰਸੁ ਸੁ ਨਰਕਿ ਸਹਮਾਏ।

ਤ੍ਰੇਤੇ ਵਿਚ ਜੇ ਇਕ ਪੁਰਖ ਗੁਨਾਹ ਕਰਦਾ ਸੀ ਤਾਂ ਸਾਰੇ ਨਗਰੀ = ਨਗਰ ਨੂੰ ਦੁੱਖ ਦੇ ਵਗਲੀਐ = ਵਗਲ ਭਾਵ ਘੇਰੇ ਵਿਚ ਲਿਆ ਜਾਂਦਾ ਸੀ ਅਤੇ ਦੁਆਪਰ ਵਿਚ ਜੇ ਇਕ ਪੁਰਖ ਗੁਨਾਹ ਕਰਦਾ ਸੀ ਤਾਂ ਸੁ = ਉਸ ਸਮੇਤ ਸਾਰੀ ਵੰਸ ਨੂੰ ਮਾਰ ਕੇ ਨਰਕ ਵਿਚ ਸਹਮਾਏ = ਸਮਾਉਣਾ ਪੈਂਦਾ ਸੀ।

ਜਦੋਂ ਭਗਵਾਨ ਰਾਮਚੰਦਰ ਦੀ ਸੁਪਤਨੀ ਸੀਤਾ ਰਾਵਣ ਨੇ ਚੁਰਾਈ ਸੀ ਤਾਂ ਸਾਰੀ ਲੰਕਾ ਨੂੰ ਰਾਵਣ ਸਮੇਤ ਦੰਡ ਮਿਲਿਆ ਸੀ, ਇਹ ਤ੍ਰੇਤੇ ਦਾ ਨਿਆਉਂ ਸੀ। ਇਸੇ ਤਰ੍ਹਾਂ ਜਦੋਂ ਭਗਵਾਨ ਕ੍ਰਿਸ਼ਨ ਦੀ ਵੰਸ ਦੇ ਬੱਚਿਆਂ ਨੇ ਸਾਂਭੇ ਦੇ ਪੇਟ ਨੂੰ ਬਾਟਾ ਬੰਨ੍ਹ ਕੇ ਇਸਤਰੀਆਂ ਵਾਲੇ ਕੱਪੜੇ ਪੁਆ ਕੇ ਦੁਰਬਾਸੇ ਦੀ ਅੰਤਰਯਾਮਤਾ ਪਰਖਣ ਗਏ ਸੀ ਤਾਂ ਉਦੋਂ ਦੁਰਬਾਸੇ ਨੇ ਸਰਾਪ ਦੇ ਦਿੱਤਾ ਸੀ ਕਿ ਇਸ ਦੇ ਪੇਟੋਂ ਉਹ ਬੱਚਾ ਪੈਦਾ ਹੋਵੇਗਾ, ਜੋ ਤੁਹਾਡੀ ਵੰਸ ਨੂੰ ਨਾਸ਼ ਕਰੇਗਾ। ਗ਼ਲਤੀ ਥੋੜ੍ਹੇ ਬੱਚਿਆਂ ਦੀ ਸੀ, ਪਰ ਕੁਲ ਸਾਰੀ ਨਾਸ਼ ਹੋ ਗਈ, ਭਾਵ ੫੬ ਕਰੋੜ ਯਾਦਵ ਨਾਸ਼ ਹੋ ਗਏ ਸਨ, ਇਹ ਦੁਆਪਰ ਦਾ ਨਿਆਉ ਸੀ।

## ਜੋ ਫੇੜੈ ਸੋ ਫੜੀਦਾ; ਕਲਿਜੁਗ ਸਚਾ ਨਿਆਉ ਕਰਾਏ।

ਕਲਿਜੁਗ ਵਿਚ ਜੋ ਮੰਦ ਕਰਮ ਫੇੜੈ = ਕਰਦਾ ਹੈ, ਸੋ = ਉਹੋ ਹੀ ਫੜੀਦਾ = ਪਕੜਿਆ ਜਾਂਦਾ ਹੈ, ਭਾਵ ਜੋ ਕਰਦਾ ਹੈ, ਉਸੇ ਨੂੰ ਫਲ ਮਿਲਦਾ ਹੈ। ਇਸ ਤਰ੍ਹਾਂ ਦਾ ਕਲਿਜੁਗ ਸੱਚਾ ਨਿਆਉ ਕਰਾਏ = ਕਰਦਾ ਹੈ। ਜੈਸਾ ਕਿ :

**ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥** *(ਆਸਾ ਮ: ੫, ਅੰਗ ੪੦੬)*

## ਸਤਿਜੁਗਿ ਸਤੁ ਤ੍ਰੇਤੈ ਜੱਗੀਂ; ਦੁਆਪੁਰਿ ਪੂਜਾ ਚਾਰਿ ਦ੍ਰਿੜਾਏ।

(ਪਾਠਾਂਤ੍ਰ 'ਤ੍ਰੇਤੈ ਜੁਗਾ')

ਸਤਿਜੁਗ ਵਿਚ ਸਾਰੇ ਲੋਕ ਸਤੁ = ਸੱਚ ਬੋਲਣ ਵਾਲੇ ਸਤਿਵਾਦੀ ਸਨ, ਤ੍ਰੇਤੇ ਜੁਗ ਵਿਚ ਜ਼ਿਆਦਾਤਰ ਲੋਕ ਜੱਗੀਂ = ਯੱਗ ਆਦਿਕ ਕਰਮ ਕਰਦੇ ਸਨ ਅਤੇ ਦੁਆਪਰ ਜੁਗ ਵਿਚ ਪੂਜਾਚਾਰਿ (ਪੂਜ + ਅਚਾਰਿ) ਪੂਜਾ ਦੇ ਅਚਾਰਿ = ਕਰਤਬ ਦ੍ਰਿੜਾਏ = ਦ੍ਰਿੜ੍ਹ ਕਰਾਉਂਦੇ ਸਨ।

## ਕਲਿਜੁਗਿ ਨਾਉ ਅਰਾਧਣਾ; ਹੋਰ ਕਰਮ ਕਰਿ ਮੁਕਤਿ ਨ ਪਾਏ।

ਕਲਿਜੁਗ ਵਿਚ ਕੇਵਲ ਨਾਉ = ਨਾਮ ਦਾ ਅਰਾਧਣਾ = ਸਿਮਰਨ ਕਰਨਾ ਹੀ ਮੁਖ ਕਰਮ ਹੈ, ਇਸ ਤੋਂ ਬਿਨਾਂ ਹੋਰ ਕਰਮਾਂ ਨੂੰ ਕਰਿ = ਕਰ ਕੇ ਮੁਕਤੀ ਨ = ਨਹੀਂ ਪਾਏ = ਪਾ ਸਕੀਦੀ। ਜੈਸਾ ਕਿ :

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥** *(ਗਉੜੀ ਭਗਤ ਰਵਿਦਾਸ ਜੀ, ਅੰਗ ੩੪੬)*

## ਜੁਗਿ ਜੁਗਿ ਲੁਣੀਐ ਬੀਜਿਆ; ਪਾਪੁ ਪੁੰਨ ਕਰਿ ਦੁਖ ਸੁਖ ਪਾਏ।

ਜੁਗਾਂ ਜੁਗਾਂ ਵਿਚ ਜਿਹੋ ਜਿਹਾ ਕੋਈ ਬੀਜਿਆ = ਬੀਜਦਾ ਸੀ, ਉਹੋ ਜਿਹਾ ਲੁਣੀਐ = ਵੱਢਦਾ ਸੀ, ਭਾਵ ਪਾਪ ਕਰਕੇ ਦੁੱਖ ਤੇ ਪੁੰਨ ਕਰਕੇ ਹੀ ਸੁੱਖ ਪਾਏ = ਪਾਉਂਦੇ ਸਨ।

## ਕਲਿਜੁਗਿ ਚਿਤਵੈ ਪੁੰਨ ਫਲ; ਪਾਪਹੁ ਲੇਪੁ ਅਧਰਮੁ ਕਮਾਏ।

ਪਰ ਕਲਿਜੁਗ ਵਿਚ ਪੁੰਨ ਕਰਮ ਦੇ ਚਿਤਵੈ = ਚਿਤਵਿਆਂ ਹੀ ਫਲ ਮਿਲ ਜਾਂਦਾ ਹੈ ਅਤੇ ਅਧਰਮ ਦੇ ਕਮਾਏ = ਕਮਾਇਆਂ ਪਾਪ ਦਾ ਲੇਪ ਲੱਗਦਾ ਹੈ। ਸਤਿਜੁਗ ਵਿਚ ਜੇਕਰ ਕੋਈ ਪਾਪ ਕਰਮ ਕਰਦਾ ਸੀ ਤਾਂ ਉਸ ਨੂੰ ੧੦੦ ਵਾਰੀ ਫਲ ਭੋਗਣਾ ਪੈਂਦਾ ਸੀ ਤੇ ਜੋ ਤ੍ਰੇਤੇ ਵਿਚ ਪਾਪ ਕਰਮ ਕਰਦਾ ਸੀ, ਉਸ ਨੂੰ ਦਸ ਵਾਰੀ ਫਲ ਭੋਗਣਾ ਪੈਂਦਾ ਸੀ ਅਤੇ ਜੋ ਦੁਆਪਰ ਵਿਚ ਪਾਪ ਕਰਦਾ ਸੀ, ਉਸ ਨੂੰ ਚਾਰ ਵਾਰ ਫਲ ਭੋਗਣਾ ਪੈਂਦਾ ਸੀ, ਪਰ ਕਲਿਜੁਗ ਵਿਚ ਪਾਪ ਕਰਮ ਦਾ ਫਲ ਲੋਕ ਅਤੇ ਪ੍ਰਲੋਕ ਵਿਚ ਭੋਗਣਾ ਪੈਂਦਾ ਹੈ।

## ਗੁਰਮੁਖਿ ਸੁਖ ਫਲੁ; ਆਪੁ ਗਵਾਏ ॥੧੭॥

ਉਨ੍ਹਾਂ ਗੁਰਮੁਖਾਂ ਨੂੰ ਹੀ ਨਾਮ ਰੂਪੀ ਸੁਖ ਫਲ ਦੀ ਪ੍ਰਾਪਤੀ ਹੋਈ ਹੈ, ਜਿਨ੍ਹਾਂ ਨੇ ਆਪਾ-ਭਾਵ ਗਵਾਏ = ਗਵਾ ਦਿੱਤਾ ਹੈ ॥੧੭॥

### ਪਉੜੀ ੧੮ (ਧਰਮ ਧਉਲ ਦਾ ਅਲੰਕਾਰ)

## ਸਤਜੁਗ ਦਾ ਨਿਆਉ ਵੇਖਿ; ਧਉਲ ਧਰਮੁ ਹੋਆ ਉਡੀਣਾ।

(ਪਾਠਾਂਤ੍ਰ 'ਅਨਿਆਉ')

ਸਤਿਜੁਗ ਦੇ ਸਮੇਂ ਜੋ ਨਿਆਉ ਹੁੰਦਾ ਸੀ ਕਿ ਕਿਸੇ ਦੇ ਇਕ ਪਾਪ ਦੇ ਬਦਲੇ ਦੇਸ ਨੂੰ ਪੀੜੀਦਾ ਸੀ, ਇਸ ਨੂੰ ਵੇਖ ਕੇ ਧਰਮ ਰੂਪੀ ਧਉਲ = ਬਲਦ ਉਡੀਣਾ = ਗ਼ਮਗੀਨ, ਉਦਾਸ ਹੋਆ = ਹੋ ਗਿਆ।

## ਸੁਰਪਤਿ ਨਰਪਤਿ ਚਕ੍ਵੈ; ਰਖਿ ਨ ਹੰਘਨਿ ਬਲ ਮਤਿ ਹੀਣਾ।

('ਚੱਕ੍ਵੈ' ਅੱਧਕ ਸਹਿਤ ਬੋਲੋ)

ਸੁਰਪਤਿ = ਦੇਵਤਿਆਂ ਦੇ ਸਵਾਮੀ ਇੰਦਰ ਦੇਵਤੇ ਵਰਗੇ, ਨਰਪਤਿ = ਮਨੁੱਖਾਂ ਦੇ ਰਾਜੇ ਚਕ੍ਵੈ = ਜਿਨ੍ਹਾਂ ਦਾ ਹੁਕਮ ਸਾਰੇ ਦੇਸ਼ ਵਿਚ ਵਰਤੇ, ਉਹ ਵੀ ਬਲ = ਜ਼ੋਰ ਅਤੇ ਮਤਿ = ਅਕਲ ਤੋਂ ਹੀਣੇ ਹੋ ਕੇ ਧਰਮ ਦੀ ਰਖਿ = ਰੱਖਿਆ ਨ = ਨਹੀਂ ਕਰ ਹੰਘਨਿ = ਸਕੇ।

## ਤ੍ਰੇਤੈ ਖਿਸਿਆ ਪੈਰੁ ਇਕ; ਹੋਮ ਜਗ ਜਗੁ ਥਾਪਿ ਪਤੀਣਾ।

ਤ੍ਰੇਤੇ ਜੁਗ ਵਿਚ ਧਰਮ ਰੂਪੀ ਬੈਲ ਦਾ ਇਕ ਪੈਰ ਸਤਿ (ਸੱਚ) ਖਿਸਕ ਗਿਆ ਤੇ ਪਿੱਛੇ ਧਰਮ ਦੇ ਤਿੰਨ ਪੈਰ (ਯੱਗ, ਪੂਜਾ **ਵਾ:** ਤਪ, ਦਾਨ) ਰਹਿ ਗਏ ਸਨ। ਜਗੁ = ਜਗਤ ਦੇ ਲੋਕ ਹੋਮ = ਹਵਨ ਤੇ ਯੱਗ ਨੂੰ ਥਾਪਿ = ਸਥਾਪਤ ਕਰ ਕਰ ਕੇ ਪਤੀਣਾ = ਪਤੀਜ ਗਏ ਸਨ।

## ਦੁਆਪੁਰਿ ਦੁਇ ਪਗ ਧਰਮ ਦੇ; ਪੂਜਾ ਚਾਰ ਪਖੰਡੁ ਅਲੀਣਾ।

ਦੁਆਪਰ ਜੁਗ ਵਿਚ ਧਰਮ ਦੇ ਦੁਇ = ਦੋ ਪਗ = ਪੈਰ ਪੂਜਾ ਤੇ ਦਾਨ ਰਹਿ ਗਏ ਸਨ, ਜਗਤ ਦੇ ਲੋਕ ਪੂਜਾ ਚਾਰ = ਪੂਜਨ ਕਿਰਿਆ, ਭਾਵ ਪਾਖੰਡਾਂ ਵਿਚ ਅਲੀਣਾ = ਮਸਤ ਹੋ ਗਏ ਸਨ।

## ਕਲਿਜੁਗ ਰਹਿਆ ਪੈਰ ਇਕੁ; ਹੋਇ ਨਿਮਾਣਾ ਧਰਮ ਅਧੀਣਾ।

ਕਲਿਜੁਗ ਵਿਚ ਧਰਮ ਦਾ ਇਕ ਪੈਰ ਦਾਨ ਹੀ ਰਹਿਆ = ਰਹਿ ਗਿਆ ਤੇ ਧਰਮ ਨਿਮਾਣਾ = ਮਾਣ ਰਹਿਤ ਹੋ ਕੇ ਕਲਿਜੁਗ ਦੇ ਅਧੀਣਾ = ਵੱਸ ਵਿਚ ਹੋ ਗਿਆ।

## ਮਾਣੁ ਨਿਮਾਣੇ ਸਤਿਗੁਰੂ; ਸਾਧ ਸੰਗਤਿ ਪਰਗਟ ਪਰਬੀਣਾ।

ਅਕਾਲ ਪੁਰਖ ਨੇ ਧਰਮ ਦੀ ਰੱਖਿਆ ਲਈ ਨਿਮਾਣਿਆਂ ਨੂੰ ਮਾਣ ਦੇਣ ਵਾਲੇ ਸਤਿਗੁਰੂ ਜੀ (ਗੁਰੂ ਨਾਨਕ ਦੇਵ ਸਾਹਿਬ ਜੀ) ਨੂੰ ਜਗਤ ਵਿਚ ਭੇਜਿਆ, ਜਿਨ੍ਹਾਂ ਨੇ ਸੰਸਾਰ ਵਿਚ ਆ ਕੇ ਸਾਧਸੰਗਤ ਪ੍ਗਟ ਕਰ ਕੇ ਸਿੱਖਾਂ ਨੂੰ ਨਾਮ ਜਪਾ ਕੇ ਗੁਣਾਂ ਵਿਚ ਪਰਬੀਣਾ = ਨਿਪੁੰਨ ਕਰ ਦਿੱਤਾ।

## ਗੁਰਮੁਖ ਧਰਮ; ਸਪੂਰਣ ਰੀਣਾ॥੧੮॥

ਗੁਰਮੁਖਾਂ ਨੇ ਕਲਿਜੁਗ ਦੇ ਵਿਚ ਰੀਣਾ = ਟੁਕੜੇ ਹੋਏ ਧਰਮ ਨੂੰ ਸਾਧਸੰਗਤ ਦੁਆਰਾ ਸਪੂਰਣ = ਮੁਕੰਮਲ ਕਰ ਦਿੱਤਾ, ਭਾਵ ਸਮਾਜ ਅੰਦਰ ਵੰਡੇ ਹੋਏ ਚਾਰ ਵਰਨਾਂ ਨੂੰ ਇਕ ਗੁਰਮੁਖ ਵਰਨ ਕਰ ਦਿੱਤਾ॥੧੮॥

### ਪਉੜੀ ੧੯ (ਗੁਰਮੁਖ ਪੰਥ)

## ਚਾਰਿ ਵਰਨ ਇਕ ਵਰਨ ਕਰਿ; ਵਰਨ ਅਵਰਨ ਸਾਧ ਸੰਗੁ ਜਾਪੈ।

ਚਾਰ ਵਰਨਾਂ (ਖੱਤਰੀ, ਬ੍ਾਹਮਣ, ਸ਼ੂਦ, ਵੈਸ਼) ਨੂੰ ਸਤਿਗੁਰੂ ਜੀ ਨੇ ਇਕ ਵਰਨ ਗੁਰਮੁਖਾਂ ਦਾ ਕਰ ਦਿੱਤਾ, ਫਿਰ ਉਹ ਸਾਰੇ ਵਰਨਾਂ ਅਵਰਨਾਂ ਤੋਂ ਉੱਪਰ ਹੋ ਕੇ ਸਾਧਸੰਗਤ ਵਿਚ ਪਰਮੇਸ਼ਰ ਨੂੰ ਜਾਪੈ = ਜਪਦੇ ਹਨ।

## ਛਿਅ ਰੁਤੀ ਛਿਅ ਦਰਸਨਾ; ਗੁਰਮੁਖਿ ਦਰਸਨੁ ਸੂਰਜੁ ਥਾਪੈ।

ਜਿਸ ਤਰ੍ਹਾਂ ਛਿਅ = ਛੇ ਰੁੱਤਾਂ ਵਿਚ ਇੱਕੋ ਹੀ ਸੂਰਜ ਪ੍ਕਾਸ਼ ਕਰਦਾ ਹੈ, ਇਸੇ ਤਰ੍ਹਾਂ ਛਿਅ = ਛੇ ਦਰਸ਼ਨਾਂ ਵਿਚ ਸਤਿਗੁਰੂ ਜੀ ਨੇ ਗੁਰਮੁਖਾਂ ਦਾ ਦਰਸ਼ਨ, ਭਾਵ ਸਿੱਖ ਧਰਮ ਥਾਪੈ = ਥਾਪ ਦਿੱਤਾ।

## ਬਾਰਹ ਪੰਥ ਮਿਟਾਇਕੈ; ਗੁਰਮੁਖਿ ਪੰਥ ਵਡਾ ਪਰਤਾਪੈ।

ਸਤਿਗੁਰਾਂ ਨੇ ਜੋਗੀਆਂ ਦੇ ਬਾਰਹ = ਬਾਰਾਂ ਪੰਥ = ਰਸਤਿਆਂ ਨੂੰ ਮਿਟਾਇਕੈ = ਮਿਟਾ ਕੇ ਗੁਰਮੁਖਾਂ ਦਾ ਗੁਰਮੁਖਤਾਈ ਦਾ ਪੰਥ = ਰਸਤਾ ਬਣਾ ਕੇ ਵੱਡੇ ਪਰਤਾਪੈ = ਪਰਤਾਪ ਵਾਲਾ ਕਰ ਦਿੱਤਾ।

## ਵੇਦ ਕਤੇਬਹੁ ਬਾਹਰਾ; ਅਨਹਦ ਸਬਦੁ ਅਗੰਮ ਅਲਾਪੈ।

ਗੁਰਮੁਖਾਂ ਦਾ ਗੁਰਮੁਖਤਾਈ ਵਾਲਾ ਮਾਰਗ ਚਾਰ ਵੇਦਾਂ ਤੇ ਚਾਰ ਕਤੇਬਹੁ = ਕਤੇਬਾਂ ਤੋਂ ਬਾਹਰਾ = ਬਾਹਰ ਹੈ, ਭਾਵ ਨਿਰਾਲਾ ਹੈ। ਉਹ ਅਗੰਮ = ਪਹੁੰਚ ਤੋਂ ਪਰ੍ਹੇ ਅਨਹਦ = ਇਕ-ਰਸ ਵਾਹਿਗੁਰੂ ਸ਼ਬਦ ਦਾ ਅਲਾਪੈ = ਉਚਾਰਨ ਕਰਦੇ ਹਨ।

## ਪੈਰੀ ਪੈ ਪਾਖਾਕ ਹੋਇ; ਗੁਰ ਸਿਖਾਂ ਰਹਿਰਾਸਿ ਪਛਾਪੈ।

ਗੁਰਮੁਖ ਸਤਿਗੁਰਾਂ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਏ ਹਨ, ਇਉਂ ਗੁਰਸਿੱਖਾਂ ਦੀ ਜੋ ਗੁਰਸਿੱਖੀ ਦੀ ਰਹਿਰਾਸਿ = ਰਹੁ-ਰੀਤੀ ਹੈ, ਉਸ ਨੂੰ ਪਛਾਪੈ = ਪਛਾਣਿਆ ਹੈ।

## ਮਾਇਆ ਵਿਚ ਉਦਾਸੁ ਕਰਿ; ਆਪੁ ਗਵਾਏ ਜਪੈ ਅਜਾਪੈ।

ਗੁਰਮੁਖ ਮਾਇਆ ਵਿੱਚੋਂ ਆਪਣੇ ਮਨ ਨੂੰ ਉਦਾਸੁ = ਉਪਰਾਮ ਕਰਿ = ਕਰ ਕੇ ਤੇ ਆਪਾ-ਭਾਵ ਗਵਾਏ = ਗਵਾ ਕੇ ਭਾਵ ਹੰਕਾਰ ਨੂੰ ਮਿਟਾ ਕੇ ਪਰਮੇਸ਼ਰ ਦੇ ਅਜਾਪੈ = ਮਨ ਬਾਣੀ ਤੋਂ ਪਰ੍ਹੇ ਜਾਪ ਨੂੰ ਜਪੈ = ਜਪਦੇ ਹਨ **ਵਾ:** ਅਜਾਪੈ = ਅਜਪਾ ਜਾਪ ਪਰਾ ਬਾਣੀ ਦੁਆਰਾ ਜਪਦੇ ਹਨ।

## ਲੰਘ ਨਿਕਥੈ; ਵਰੈ ਸਰਾਪੈ ॥੧੯॥

('ਨਿਕੱਥੈ' ਅੱਧਕ ਸਹਿਤ ਪੜ੍ਹੋ)

ਇਸ ਤਰ੍ਹਾਂ ਗੁਰਮੁਖ ਵਰੈ = ਵਰ ਸਰਾਪੈ = ਸਰਾਪ ਤੋਂ ਲੰਘ ਕੇ ਚੌਥੇ ਪਦ ਦੀ ਤੁਰੀਆ ਅਵਸਥਾ ਤਕ ਨਿਕਥੈ = ਨਿਕਲ ਜਾਂਦੇ ਹਨ ਭਾਵ ਪਹੁੰਚ ਜਾਂਦੇ ਹਨ ਭਾਵ ਉਨ੍ਹਾਂ ਨੂੰ ਕੋਈ ਛੱਤੀ ਪ੍ਰਕਾਰ ਦੇ ਭੋਜਨ ਦੇਵੇ ਤਾਂ ਉਸ ਨੂੰ ਵਰ ਨਹੀਂ ਦੇਂਦੇ, ਕੋਈ ਤਲਵਾਰ ਲੈ ਕੇ ਸਿਰ ਵੱਢਣ ਨੂੰ ਕੋਲ ਖੜਾ ਹੋਵੇ, ਉਸ ਨੂੰ ਸਰਾਪ ਨਹੀਂ ਦੇਂਦੇ। ਇਉਂ ਵਰ ਤੇ ਸਰਾਪ ਨੂੰ ਲੰਘ ਕੇ ਚੌਥੇ ਪਦ ਤੁਰੀਆ ਅਵਸਥਾ ਵਿਚ ਪਹੁੰਚ ਜਾਂਦੇ ਹਨ ॥੧੯॥ ਜੈਸਾ ਕਿ :

**ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥**
**ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪ ਤਿਸਟਤੇ ॥੨੭॥**

*(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੯)*

### ਪਉੜੀ ੨੦ (ਰਾਜਾ ਰੰਕ ਬਰਾਬਰ)

## ਮਿਲਦੇ ਮੁਸਲਮਾਨ ਦੁਇ; ਮਿਲਿ ਮਿਲਿ ਕਰਨਿ ਸਲਾਮਾਲੇਕੀ।

('ਸਲਾਮਾ-ਲੇਕੀ' ਇਕੱਠਾ ਬੋਲੋ)

ਜਦੋਂ ਦੁਇ = ਦੋ ਮੁਸਲਮਾਨ ਆਪਸ ਵਿਚ ਮਿਲਦੇ ਹਨ ਤਾਂ ਮਿਲਣ ਸਮੇਂ ਇਕ ਸਲਾਮਾਲੇਕੀ = ਸਲਾਮ-ਲੈਕਮ ਭਾਵ ਸਲਾਮ-ਵਾਲੇ-ਕੁਮ ਤੇ ਅੱਗੋਂ ਦੂਸਰਾ ਵਾਲੇ-ਕੁਮ-ਸਲਾਮ ਕਹਿੰਦਾ ਹੈ।

## ਜੋਗੀ ਕਰਨਿ ਅਦੇਸ ਮਿਲਿ; ਆਦਿ ਪੁਰਖ ਆਦੇਸੁ ਵਿਸੇਖੀ।

ਜਦੋਂ ਜੋਗੀ ਆਪਸ ਵਿਚ ਮਿਲਦੇ ਹਨ ਤਾਂ ਇਕ ਆਦੇਸ ਕਰਦਾ ਹੈ ਤੇ ਦੂਜਾ ਵਿਸੇਖੀ = ਵਿਸ਼ੇਸ਼ ਕਰਕੇ ਆਦਿ ਪੁਰਖ ਨੂੰ ਆਦੇਸੁ = ਨਮਸਕਾਰ ਕਰਦਾ ਹੈ।

## ਸੰਨਿਆਸੀ ਕਰਿ ਓਨਮੋ; ਓਨਮ ਨਾਰਾਇਣ ਬਹੁ ਭੇਖੀ।

ਜਦੋਂ ਬਹੁ = ਬਹੁਤ ਭੇਖੀ = ਭੇਖਾਂ ਵਾਲੇ ਸੰਨਿਆਸੀ ਆਪਸ ਵਿਚ ਮਿਲਦੇ ਹਨ ਤਾਂ ਇਕ ਓਨਮੋ ਕਰਿ = ਕਰਦਾ ਹੈ ਤਾਂ ਦੂਸਰਾ ਅੱਗੋਂ ਓਨਮੋ ਨਰਾਇਣ ਕਹਿੰਦਾ ਹੈ।

## ਬਾਮ੍ਹਣ ਨੋ ਕਰਿ ਨਮਸਕਾਰ; ਕਰਿ ਆਸੀਰ ਵਚਨ ਮੁਹੁ ਦੇਖੀ।

ਬ੍ਰਾਹਮਣ ਨੂੰ ਸਾਰੇ ਨਮਸਕਾਰ ਕਰਿ = ਕਰਦੇ ਹਨ ਤੇ ਅੱਗੋਂ ਉਹ ਵੀ ਮੁਹੁ ਦੇਖੀ = ਮੂੰਹ ਵੇਖ ਕੇ ਭਾਵ ਅਮੀਰ ਗ਼ਰੀਬ ਨੂੰ ਵੇਖ ਕੇ ਉਸ ਦੇ ਹਿਸਾਬ ਨਾਲ ਹੀ ਆਸੀਰ = ਆਸ਼ੀਰਵਾਦ ਦਾ ਵਚਨ ਕਰਿ = ਕਰਦਾ ਹੈ ਭਾਵ ਦਿੰਦਾ ਹੈ।

## ਪੈਰੀਂ ਪਵਣਾ ਸਤਿਗੁਰੂ; ਗੁਰ ਸਿਖਾਂ ਰਹਰਾਸਿ ਸਰੇਖੀ।

ਸਤਿਗੁਰੂ ਜੀ ਨੇ ਗੁਰਸਿੱਖਾਂ ਲਈ ਪੈਰੀਂ = ਚਰਨੀਂ ਪਵਣਾ = ਪੈਣ ਦੀ ਸਰੇਖੀ = ਸ੍ਰੇਸ਼ਟ ਰਹਰਾਸਿ = ਰਹੁ-ਰੀਤੀ ਬਣਾਈ ਹੈ।

## ਰਾਜਾ ਰੰਕੁ ਬਰਾਬਰੀ; ਬਾਲਕ ਬਿਰਧਿ ਨ ਭੇਦੁ ਨਿਮੇਖੀ।

ਗੁਰਸਿੱਖਾਂ ਦੇ ਵਿਚ ਰਾਜਾ = ਅਮੀਰ ਰੰਕੁ = ਗ਼ਰੀਬ ਸਭ ਇਕ ਬਰਾਬਰ ਹਨ ਅਤੇ ਬਾਲਕ ਤੇ ਬਿਰਧਿ = ਬੁੱਢੇ ਵਿਚ ਵੀ ਨਿਮੇਖੀ = ਰੰਚਕ ਮਾਤਰ ਵੀ ਭੇਦੁ = ਫ਼ਰਕ ਨਹੀਂ ਹੈ, ਭਾਵ ਗੁਰੂ ਸਾਹਿਬ ਜੀ ਨੇ ਪੈਰੀਂ ਪੈਣ ਦੀ ਰੀਤ ਇੱਕੋ ਜਿਹੀ ਕਰ ਦਿੱਤੀ ਹੈ।

## ਚੰਦਨ ਭਗਤਾਂ; ਰੂਪ ਨ ਰੇਖੀ ॥੨੦॥

ਜਿਵੇਂ ਚੰਦਨ ਇਰੰਡ ਨੂੰ ਆਪਣੀ ਮਹਿਕ ਦੇ ਕੇ ਚੰਦਨ ਬਣਾ ਲੈਂਦਾ ਹੈ, ਨਿੰਮ ਆਦਿਕ ਨੂੰ ਚੰਦਨ ਬਣਾ ਲੈਂਦਾ ਹੈ, ਫਿਰ ਦੇਖਣ-ਸੁੰਘਣ ਵਿਚ ਚੰਦਨ ਹੀ ਹੈ। ਇਸੇ ਤਰ੍ਹਾਂ ਚੰਦਨ ਰੂਪ ਗੁਰਸਿੱਖਾਂ ਭਗਤਾਂ ਅੰਦਰ ਵੀ ਕੋਈ ਰੂਪ-ਰੇਖ ਨਹੀਂ ਹੈ, ਚਾਹੇ ਕਿਸੇ ਵੀ ਜਾਤ ਦਾ ਗੁਰਸਿੱਖੀ ਧਾਰਨ ਕਰਦਾ ਹੈ, ਉਹ ਗੁਰਸਿੱਖ ਹੀ ਹੈ॥੨੦॥

### ਪਉੜੀ ੨੧ (ਨਿਮਰਤਾ ਦੇ ਦ੍ਰਿਸ਼ਟਾਂਤ)

## ਨੀਚਹੁ ਨੀਚੁ ਸਦਾਵਣਾ; ਗੁਰ ਉਪਦੇਸੁ ਕਮਾਵੈ ਕੋਈ।

ਨੀਚਹੁ = ਨੀਵੇਂ ਤੋਂ ਨੀਚੁ = ਨੀਵੇਂ ਬਣ ਕੇ ਸਦਾਵਣਾ = ਸਦਾਉਣਾ ਚਾਹੀਦਾ ਹੈ, ਪਰ ਸਤਿਗੁਰੂ ਜੀ ਦੇ ਇਸ ਨਿਮਰਤਾ ਵਾਲੇ ਉਪਦੇਸ਼ ਨੂੰ ਕੋਈ ਵਿਰਲਾ ਹੀ ਕਮਾਵੈ = ਕਮਾਉਂਦਾ ਹੈ।

## ਤ੍ਰੈ ਵੀਹਾਂ ਦੇ ਦੰਮ ਲੈ; ਇਕੁ ਰੁਪਈਆ ਹੋਛਾ ਹੋਈ।

ਜਿਸ ਤਰ੍ਹਾਂ ਤ੍ਰੈ ਵੀਹਾਂ = ਸੱਠ ਦੰਮ = ਪੈਸੇ ਦੇ ਕੇ ਇਕ ਰੁਪਈਆ ਲੈ ਲਈਏ ਤਾਂ ਉਹ ਤੋਲ ਵਿਚ ਪੈਸਿਆਂ ਨਾਲੋਂ ਹੋਛਾ = ਹੌਲਾ ਹੋਈ = ਹੁੰਦਾ ਹੈ।

***ਨੋਟ :*** ਮੁਸਲਮਾਨਾਂ ਨੇ ੬੦ ਪੈਸੇ ਦਾ ਰੁਪਈਆ ਤੇ ਅੰਗਰੇਜ਼ਾਂ ਨੇ ੬੪ ਪੈਸੇ ਦਾ ਰੁਪਈਆ ਬਣਾ ਦਿੱਤਾ ਸੀ।

## ਦਸੀਂ ਰੁਪਯੀਂ ਲਈਦਾ; ਇਕੁ ਸੁਨਈਆ ਹਉਲਾ ਸੋਈ।

(‘ਰੁਪੱਈਂ’ ਤੇ ‘ਸੁਨੱਈਆ’ ਬੋਲੋ)

ਦਸੀਂ = ਦਸਾਂ ਰੁਪਯੀਂ = ਰੁਪਈਏ ਦੇ ਕੇ ਇਕ ਸੁਨਈਆ = ਮੋਹਰ ਲੈ ਲਈਏ ਤਾਂ ਸੋਈ = ਉਸ ਦਾ ਭਾਰ ਰੁਪਈਏ ਦੇ ਤੋਲ ਨਾਲੋਂ ਹੌਲਾ ਹੁੰਦਾ ਹੈ।

## ਸਹਸ ਸੁਨਈਏ ਮੁਲੁ ਕਰਿ; ਲਯੈ ਹੀਰਾ ਹਾਰ ਪਰੋਈ।

(‘ਲਯੈ—ਲਈਐ’ ਉਚਾਰਨ ਹੈ)

ਸਹਸ = ਹਜ਼ਾਰ ਸੁਨਈਏ = ਮੋਹਰਾਂ ਦਾ ਮੁੱਲ ਕਰਿ = ਕਰ ਕੇ ਹੀਰਾ ਲਯੈ = ਲਈਦਾ ਹੈ, ਉਹ ਇਤਨਾ ਹੌਲਾ ਹੁੰਦਾ ਹੈ ਕਿ ਉਨ੍ਹਾਂ ਹੀਰਿਆਂ ਦਾ ਹਾਰ ਰਾਣੀਆਂ ਗਲ ਵਿਚ ਪਰੋਈ = ਪਰੋ ਕੇ ਪਾਉਣਾ ਕਰਦੀਆਂ ਹਨ, ਭਾਵ ਜੋ ਕਰਮ-ਕਾਂਡ ਇਹ ਪੈਸਿਆਂ ਦੀ ਨਿਆਈਂ ਹਨ, ਜੋ ਨਾਨਾ ਤਰ੍ਹਾਂ ਦੀ ਉਪਾਸ਼ਨਾ ਹੈ, ਇਹ ਰੁਪਈਆਂ ਦੀ ਨਿਆਈਂ ਹੈ। ਵੇਦਾਂ ਸ਼ਾਸਤਰਾਂ ਦਾ ਗਿਆਨ ਮੋਹਰਾਂ ਦੀ ਨਿਆਈਂ ਹੈ ਅਤੇ ਸਤਿਗੁਰਾਂ ਦਾ ਗੁਰਮੰਤਰ, ਮੂਲ ਮੰਤਰ ਇਹ ਹੀਰਿਆਂ ਦੀ ਨਿਆਈਂ ਹੈ। ਜੈਸਾ ਕਿ :

**ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥**
**ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥੨॥** *(ਧਨਾਸਰੀ ਮ: ੫, ਅੰਗ ੬੭੨)*

## ਪੈਰੀ ਪੈ ਪਾਖਾਕ ਹੋਇ; ਮਨ ਬਚ ਕਰਮ ਭਰਮ ਭਉ ਖੋਈ।

ਇਵੇਂ ਹੀ ਗੁਰਸਿੱਖਾਂ ਨੇ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਕੇ ਮਨ, ਬਚ = ਬਾਣੀ ਤੇ ਕਰਮ ਭਾਵ ਸਰੀਰ ਕਰ ਕੇ ਭਰਮ ਤੇ ਭਉ = ਡਰ ਨੂੰ ਖੋਈ = ਗਵਾ ਦਿੱਤਾ ਹੈ, ਭਾਵ ਨਾਸ਼ ਕਰ ਦਿੱਤਾ ਹੈ।

## ਹੋਇ ਪੰਚਾਇਣੁ ਪੰਜਿ ਮਾਰ; ਬਾਹਰਿ ਜਾਂਦਾ ਰਖਿ ਸਗੋਈ।

ਗੁਰਮੁਖਾਂ ਨੇ ਪੰਚਾਇਣੁ (ਪੰਚ + ਆਇਣ) ਪੰਚ = ਸ੍ਰੇਸ਼ਟ ਪੁਰਸ਼ਾਂ ਦੇ ਆਇਣ = ਘਰ ਵਿਚ ਹੋਇ = ਹੋ ਕਰਕੇ ਭਾਵ ਸਤਿਗੁਰੂ ਜੀ ਦੀ ਸਾਧਸੰਗਤ ਵਿਚ ਨਾਮ ਨਾਲ ਜੁੜ ਕੇ ਪੰਜ ਵਿਕਾਰਾਂ (ਕਾਮ, ਕ੍ਰੋਧ ਆਦਿ) ਨੂੰ ਮਾਰ ਕੇ ਬਾਹਰ ਜਾਂਦੇ ਸਗੋਈ = ਮਨ ਨੂੰ ਰੋਕ ਕੇ ਰਖਿ = ਰੱਖਿਆ ਹੈ।

## ਬੋਲ ਅਮੋਲੁ; ਸਾਧ ਜਨ ਓਈ॥੨੧॥੨੩॥

ਜਿਨ੍ਹਾਂ ਦੇ ਬਚਨ ਅਮੋਲੁ = ਅਮੋਲਕ ਹਨ, ਓਈ = ਉਹੀ ਸਾਧੂ ਜਨ ਹਨ॥੨੧॥੨੩॥

# ਵਾਰ ੨੪

## ੧ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਮੰਗਲਾਚਰਣ)**

## ਨਾਰਾਇਣ ਨਿਜ ਰੂਪੁ ਧਰਿ; ਨਾਥਾਂ ਨਾਥ ਸਨਾਥ ਕਰਾਇਆ।

ਜਿਸ ਪਰਮੇਸ਼ਰ ਵਿਚ ਨਾਰਾਇਨ (ਨਾ + ਰਾਇਣ) ਅਵਿੱਦਿਆ ਰੂਪੀ ਰਾਇਣ = ਰਾਤ ਨਾ = ਨਹੀਂ ਹੈ **ਵਾ:** ਜਿਸ ਪਰਮੇਸ਼ਰ ਦਾ (ਨਾਰ + ਆਇਣ) ਨਾਰ = ਨਰਾਂ ਨਰਾਂ ਵਿਚ ਆਇਣ = ਘਰ ਹੈ **ਵਾ:** ਜਿਸ ਪਰਮੇਸ਼ਰ ਦੇ ਰਿਦੇ ਵਿਚ (ਨ + ਅਰ + ਆਇਣ) ਜੀਵਾਂ ਦੇ ਅਰ = ਦੁਸ਼ਮਣ ਕਾਮ, ਕ੍ਰੋਧ ਆਦਿ ਵਿਕਾਰਾਂ ਦਾ ਆਇਣ = ਘਰ ਨਹੀਂ ਹੈ, ਉਸ ਨਾਥਾਂ ਨਾਥ (ਨਾਥ + ਅਨਾਥ) ਗ਼ਰੀਬਾਂ ਦੇ ਨਾਥ = ਸੁਆਮੀ, ਅਨਾਥ = ਯਤੀਮਾਂ ਦੇ ਸੁਆਮੀ ਪਰਮੇਸ਼ਰ ਨੇ ਆਪਣਾ ਨਿਜ ਸਰੂਪ ਧਰਿ = ਧਾਰ ਕੇ ਸਾਰੀ ਸ੍ਰਿਸ਼ਟੀ ਦੀ ਸਨਾਥ = ਕਲਿਆਣ ਕਰਾਇਆ = ਕਰਨੀ ਕੀਤੀ ਹੈ **ਵਾ:** ਪਰਮੇਸ਼ਰ ਵਾਹਿਗੁਰੂ ਨੇ ਨਾਥਾਂ ਅਤੇ ਅਨਾਥਾਂ ਦੀ ਸਨਾਥ = ਕਲਿਆਣ ਕਰਨਾ ਕੀਤੀ ਹੈ।

## ਨਰਪਤਿ ਨਰਹ ਨਰਿੰਦੁ ਹੈ; ਨਿਰੰਕਾਰਿ ਆਕਾਰ ਬਣਾਇਆ।

ਜੋ ਨਰਪਤਿ (ਨਰ + ਪਤਿ) ਨਰਾਂ ਦਾ ਵੀ ਪਤਿ = ਪਤੀ ਹੈ, ਨਰਹ = ਨਰਾਂ ਦੇ ਨਰਿੰਦੁ = ਰਾਜਿਆਂ, ਬ੍ਰਹਮਾ ਆਦਿਕਾਂ ਦਾ ਵੀ ਰਾਜਾ ਰੂਪ ਹੈ, ਉਸ ਨਿਰੰਕਾਰਿ = ਅਕਾਰਾਂ ਤੋਂ ਰਹਿਤ ਪਰਮੇਸ਼ਰ ਨੇ ਹੀ ਗੁਰੂ ਨਾਨਕ ਸਾਹਿਬ ਦਾ ਆਕਾਰ = ਸਰੂਪ ਬਣਾਇਆ = ਬਣਾਉਣਾ ਕੀਤਾ ਹੈ।

## ਕਰਤਾ ਪੁਰਖੁ ਵਖਾਣੀਐ; ਕਾਰਣੁ ਕਰਣੁ ਬਿਰਦੁ ਬਿਰਦਾਇਆ।

ਜੋ ਸਾਰੇ ਜਗਤ ਨੂੰ ਕਰਤਾ = ਰਚਣ ਵਾਲਾ ਪੁਰਖੁ = ਪੂਰਨ ਵਖਾਣੀਐ = ਕਹੀਦਾ ਹੈ, ਉਹ ਪਰਮੇਸ਼ਰ ਹੀ ਸਾਰੇ ਕਾਰਣੁ = ਕਾਰਜਾਂ ਅਤੇ ਕਾਰਨਾਂ ਦੇ ਕਰਨ ਵਾਲਾ ਹੈ, ਭਾਵ ਸੰਸਾਰ ਦਾ ਕਾਰਨ ਤੇ ਕਾਰਜ ਰੂਪ ਆਪ ਹੀ ਹੈ ਤੇ ਬਿਰਦੁ ਬਿਰਦਾਇਆ = ਵੱਡੇ ਧਰਮ ਵਾਲਾ ਹੈ।

## ਦੇਵੀ ਦੇਵ ਦੇਵਾਧਿ ਦੇਵ; ਅਲਖ ਅਭੇਵ ਨ ਅਲਖੁ ਲਖਾਇਆ।

ਜੋ ਦੇਵੀਆਂ ਤੇ ਦੇਵਤਿਆਂ ਦਾ ਦੇਵਾਧਿ = ਅਧੀਪਤੀ ਸ਼ਿਰੋਮਣੀ ਦੇਵਤਾ ਹੈ, ਉਹ ਅਲਖ = ਲਖਣ ਤੋਂ ਰਹਿਤ ਹੈ ਤੇ ਅਭੇਵ = ਭੇਦ ਤੋਂ ਰਹਿਤ ਹੈ ਤੇ ਉਸ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੇ ਆਪਣਾ ਆਪ ਕਿਸੇ ਨੂੰ ਨ = ਨਹੀਂ ਲਖਾਇਆ = ਜਣਾਇਆ।

# ਸਤਿ ਰੂਪ ਸਤਿਨਾਮੁ ਕਰਿ; ਸਤਿਗੁਰ ਨਾਨਕ ਦੇਉ ਜਪਾਇਆ।

ਉਸ ਸਤਿ ਸਰੂਪ ਪਰਮੇਸ਼ਰ ਨੇ ਸਤਿਨਾਮ ਮੰਤਰ ਉਚਾਰਨ ਕਰਿ = ਕਰ ਕੇ ਸਤਿਗੁਰੂ ਨਾਨਕ ਦੇਉ = ਦੇਵ ਜੀ ਦਾ ਰੂਪ ਧਾਰ ਕੇ ਸਤਿਨਾਮ ਦਾ ਜਾਪ ਜਪਾਇਆ = ਜਪਾਉਣਾ ਕੀਤਾ ਹੈ।

# ਧਰਮ ਸਾਲ ਕਰਤਾਰਪੁਰੁ; ਸਾਧ ਸੰਗਤਿ ਸਚਖੰਡ ਵਸਾਇਆ।

ਕਰਤਾਰਪੁਰ ਵਿਚ ਧਰਮਸਾਲ ਬਣਾ ਕੇ ਸਤਿਗੁਰੂ ਜੀ ਨੇ ਸਾਧਸੰਗਤ ਰੂਪੀ ਸੱਚਖੰਡ ਵਸਾਇਆ = ਵਸਾਉਣਾ ਕੀਤਾ ਹੈ।

**ਸਾਖੀ ਕਰਤਾਰਪੁਰ ਵੱਸਣ ਦੀ—**ਸ੍ਰੀ ਗੁਰੂ ਨਾਨਕ ਦੇਵ ਜੀ ਚਾਰੇ ਉਦਾਸੀਆਂ ਤੋਂ ਬਾਅਦ ਕਰਤਾਰਪੁਰ ਸਾਹਿਬ ਵਾਲੀ ਜਗ੍ਹਾ 'ਤੇ ਦਰਿਆ ਰਾਵੀ ਦੇ ਕਿਨਾਰੇ ਬੈਠੇ ਸਨ। ਜੋ ਕਰੋੜੀ ਮੱਲ ਖੱਤਰੀ ਬਹੁਤ ਵੱਡਾ ਧਨਾਢ ਸੀ, ਇਹ ਜਗ੍ਹਾ ਉਸ ਦੀ ਸੀ। ਗੁਰੂ ਸਾਹਿਬ ਕੋਲ ਸੰਗਤ ਆਉਣ ਲੱਗ ਪਈ, ਲੰਗਰ ਚੱਲਣ ਲੱਗ ਪਿਆ। ਇਕ ਦਿਨ ਇਕ ਜੋਗੀ ਗੁਰੂ ਨਾਨਕ ਸਾਹਿਬ ਦਾ ਸ਼ਬਦ ਸਿੱਖ ਕੇ ਨਗਰ ਵਿਚ ਗਾਉਂਦਾ ਫਿਰਦਾ ਸੀ। ਜੈਸਾ ਕਿ :

**ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥**
**ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥** *(ਰਾਮਕਲੀ ਕੀ ਵਾਰ, ਸਲੋਕ ਮ: ੧, ਅੰਗ ੯੫੩)*

ਤਾਂ ਇਹ ਆਵਾਜ਼ ਕਰੋੜੀ ਮੱਲ ਖੱਤਰੀ ਨੇ ਸੁਣੀ ਤੇ ਈਰਖਾ ਵੱਸ ਹੋ ਕੇ ਕਹਿਣ ਲੱਗਾ ਕਿ ਮੇਰੀ ਜ਼ਮੀਨ ਦੱਬਣ ਵਾਸਤੇ ਨਾਨਕ ਪਾਖੰਡ ਕਰਦਾ ਹੈ। ਆਪਣੇ ਨੌਕਰਾਂ-ਚਾਕਰਾਂ ਨੂੰ ਨਾਲ ਲੈ ਕੇ ਗੁਰੂ ਨਾਨਕ ਸਾਹਿਬ ਨੂੰ ਉਠਾਉਣ ਲਈ ਤੁਰਨ ਲੱਗਾ ਤਾਂ ਉਸ ਵੇਲੇ ਇਸ ਦੇ ਸ਼ਰੀਕੇ ਦੇ ਬੰਦਿਆਂ ਨੇ ਰੋਕਿਆ ਕਿ ਐਸਾ ਨਾ ਕਰ, ਪਰ ਇਹ ਨਹੀਂ ਰੁਕਿਆ। ਹੰਕਾਰ ਨਾਲ ਜਦੋਂ ਘੋੜੀ 'ਤੇ ਚੜ੍ਹਨ ਲੱਗਾ ਤਾਂ ਐਸੀ ਬਦਸ਼ਗਨੀ ਹੋਈ ਕਿ ਬੇਰੀ ਦੇ ਕੰਡਿਆਂ ਵਿਚ ਪੱਗ ਫਸ ਕੇ ਲੱਥ ਕੇ ਜ਼ਮੀਨ 'ਤੇ ਡਿੱਗ ਪਈ। ਉਸ ਦਿਨ ਤਾਂ ਨਾ ਗਿਆ, ਅਗਲੇ ਦਿਨ ਫਿਰ ਇਹ ਘੋੜੀ 'ਤੇ ਚੜ੍ਹ ਕੇ, ਨਾਲ ਆਪਣੇ ਬੰਦਿਆਂ ਨੂੰ ਲੈ ਕੇ ਗੁਰੂ ਸਾਹਿਬ ਵੱਲ ਆਉਣ ਲੱਗਾ। ਜਦੋਂ ਨੇੜੇ ਆਇਆਂ ਤਾਂ ਅੱਖਾਂ ਤੋਂ ਅੰਨ੍ਹਾ ਹੋ ਗਿਆ ਤਾਂ ਦੋਦੇ ਜੱਟ ਦੀ ਘਰਵਾਲੀ ਨੇ ਉੱਚੀ ਬੁਲੰਦ ਆਵਾਜ਼ ਵਿਚ ਕਿਹਾ ਕਿ ਸਮੁੰਦਰ ਦੀਆਂ ਲਹਿਰਾਂ ਅੱਗੇ ਹਿੱਕ ਡਾਹੁਣ ਵਾਲੇ ਟਿਕਿਆ ਨਹੀਂ ਕਰਦੇ। ਫਿਰ ਇਸ ਨੇ ਪੁਕਾਰ ਕੇ ਕਿਹਾ ਕਿ ਜਿਸ ਦੇਵੀ ਦੀ ਆਵਾਜ਼ ਹੈ, ਉਹ ਮੈਨੂੰ ਗੁਰੂ ਨਾਨਕ ਸਾਹਿਬ ਦੇ ਚਰਨੀਂ ਪਾ ਦੇਵੇ। ਦੋਦੋ ਰਾਣੀ ਨਾਲ ਆਈ ਤੇ ਗੁਰੂ ਨਾਨਕ ਸਾਹਿਬ ਦੇ ਚਰਨਾਂ 'ਚ ਲੈ ਆਈ। ਫਿਰ ਅੰਨ੍ਹੇ ਨੂੰ ਘੋੜੀ ਤੋਂ ਹੇਠਾਂ ਉਤਾਰ ਲਿਆ। ਫਿਰ ਇਸ ਨੇ ਹੇਠਾਂ ਉਤਰ ਕੇ ਕਿਹਾ ਕਿ ਮੈਨੂੰ ਘਾਹ ਦੀ ਮੁੱਠੀ ਦਿਉ। ਫਿਰ ਘਾਹ ਲੈ ਕੇ ਮੂੰਹ ਵਿਚ ਪਾਇਆ ਤੇ ਗੁਰੂ ਨਾਨਕ ਸਾਹਿਬ ਵੱਲ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਾ ਆਇਆ। ਇਸ ਦੇ ਨੌਕਰਾਂ ਨੇ ਬਾਹਾਂ ਫੜੀਆਂ ਹੋਈਆਂ ਸਨ। ਇਸ ਨੇ ਕਿਹਾ ਕਿ ਮਹਾਰਾਜ! ਮੈਨੂੰ ਦੀਦਾਰ ਬਖ਼ਸ਼ੋ। ਤਾਂ ਮਹਾਰਾਜ ਸਾਹਿਬ ਨੇ ਕਿਹਾ ਕਿ ਦੇਖ ਅਸੀਂ ਇਧਰ ਬੈਠੇ ਹਾਂ। ਇਤਨਾ ਕਹਿਣ ਦੀ ਦੇਰ ਸੀ ਕਿ ਇਸ ਦੀਆਂ ਅੱਖਾਂ ਵਿਚ ਜੋਤ ਆ ਗਈ। ਫਿਰ ਇਸ ਨੇ ਕਰਤਾਰਪੁਰ ਸਾਹਿਬ ਵਾਲੀ ਸਾਰੀ ਜ਼ਮੀਨ ਭੇਟਾ ਕਰ ਦਿੱਤੀ। ਫਿਰ ਇਸ ਨੇ ਕਿਹਾ ਕਿ ਆਪਣੇ ਨਾਮ 'ਤੇ ਨਾਨਕਪੁਰਾ ਵਸਾਉ ਤਾਂ ਮਹਾਰਾਜ ਨੇ ਕਿਹਾ—ਨਹੀਂ, ਇਥੇ ਕਰਤਾਰ ਦੇ ਨਾਮ 'ਤੇ 'ਕਰਤਾਰਪੁਰ' ਵਸਾਵਾਂਗੇ। ਇਉਂ ਉਥੇ ਮਹਾਰਾਜ ਜੀ ਨੇ ਧਰਮਸਾਲ ਬਣਵਾ ਕੇ ਕਰਤਾਰਪੁਰ ਵਸਾਇਆ ਤੇ ਲੰਗਰ ਅਤੇ ਕੀਰਤਨ ਦਾ ਪ੍ਰਵਾਹ ਜਾਰੀ ਹੋਇਆ। ਜੈਸਾ ਕਿ :

**ਕਰਤਾਰਪੁਰਿ ਕਰਤਾ ਵਸੈ ਸੰਤਨ ਕੈ ਪਾਸਿ॥੧॥ਰਹਾਉ॥** *(ਬਿਲਾਵਲ ਮ: ੫, ਅੰਗ ੮੧੬)*

## ਵਾਹਿਗੁਰੂ; ਗੁਰ ਸਬਦੁ ਸੁਣਾਇਆ ॥੧॥

ਗੁਰ = ਸਤਿਗੁਰੂ ਨਾਨਕ ਦੇਵ ਜੀ ਨੇ ਗੁਰਸਿੱਖਾਂ ਨੂੰ ਵਾਹਿਗੁਰੂ ਮੰਤਰ ਜਪਣ ਦਾ ਸਬਦੁ = ਉਪਦੇਸ਼ ਸੁਣਾਇਆ = ਸੁਣਾਉਣਾ ਕੀਤਾ ਹੈ ॥੧॥

### ਪਉੜੀ ੨ (ਜਗਤ ਗੁਰੂ)

## ਨਿਹਚਲ ਨੀਉ ਧਰਾਈਓਨੁ; ਸਾਧ ਸੰਗਤਿ ਸਚਖੰਡ ਸਮੇਉ ।

ਸਤਿਗੁਰੂ ਨਾਨਕ ਦੇਵ ਜੀ ਨੇ ਗੁਰਤਾ-ਗੱਦੀ ਦੀ ਨਿਹਚਲ = ਅਚੱਲ ਨੀਉ = ਨੀਂਹ ਧਰਾਈਓਨੁ = ਰੱਖੀ ਹੈ ਅਤੇ ਸਾਧਸੰਗਤ ਰੂਪੀ ਸੱਚਖੰਡ ਵਿਚ ਸਮੇਉ = ਮਿਲੇ ਹੋਏ ਹਨ।

## ਗੁਰਮੁਖਿ ਪੰਥੁ ਚਲਾਇਓਨੁ; ਸੁਖ ਸਾਗਰੁ ਬੇਅੰਤੁ ਅਮੇਉ ।

ਸਤਿਗੁਰੂ ਜੀ ਨੇ ਗੁਰਸਿੱਖਾਂ ਦਾ ਗੁਰਮੁਖਤਾਈ ਵਾਲਾ ਪੰਥੁ = ਮਾਰਗ ਚਲਾਇਓਨੁ = ਚਲਾਉਣਾ ਕੀਤਾ ਹੈ, ਭਾਵ ਤੋਰਨਾ ਕੀਤਾ ਹੈ, ਜੋ ਬੇਅੰਤ ਸੁਖਾਂ ਦਾ ਸਾਗਰੁ = ਸਮੁੰਦਰ ਤੇ ਅਮੇਉ = ਮਿਣਤੀ ਤੋਂ ਰਹਿਤ ਹੈ।

## ਸਚਿ ਸਬਦਿ ਆਰਾਧੀਐ; ਅਗਮ ਅਗੋਚਰ ਅਲਖ ਅਭੇਉ ।

('ਅਲੱਖ' ਬੋਲੋ)

ਸਤਿਗੁਰੂ ਜੀ ਦੇ ਸਬਦਿ = ਉਪਦੇਸ਼ ਦੁਆਰਾ ਸੱਚੇ ਪਰਮੇਸ਼ਰ ਨੂੰ ਆਰਾਧੀਐ = ਆਰਾਧਨਾ ਕਰੀਏ, ਜੋ ਮਨ ਦੀ ਅਗਮ = ਗੰਮਤਾ ਤੋਂ ਰਹਿਤ, ਅਗੋਚਰ = ਇੰਦਰੀਆਂ ਦੇ ਅਵਿਸ਼ੇ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਅਭੇਉ = ਭੇਦ ਤੋਂ ਰਹਿਤ ਹੈ।

## ਚਹੁ ਵਰਨਾ ਉਪਦੇਸਦਾ; ਛਿਅ ਦਰਸਨ ਸਭਿ ਸੇਵਕ ਸੇਉ ।

ਚਹੁ = ਚਾਰੇ ਵਰਨਾ (ਖੱਤਰੀ, ਬ੍ਰਾਹਮਣ, ਸੂਦ, ਵੈਸ਼) ਨੂੰ ਸਤਿਗੁਰੂ ਉਪਦੇਸਦਾ = ਉਪਦੇਸ਼ ਦਿੰਦੇ ਹਨ ਅਤੇ ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬਿਪਰ, ਦਰਵੇਸ਼) ਤੇ ਸਭਿ = ਸਾਰੇ ਮਤ ਸੇਵਕ ਬਣ ਕੇ ਸਤਿਗੁਰੂ ਜੀ ਦੀ ਸੇਉ = ਸੇਵਾ ਕਰਦੇ ਹਨ।

## ਮਿਠਾ ਬੋਲਣੁ ਨਿਵ ਚਲਣੁ; ਗੁਰਮੁਖਿ ਭਾਉ ਭਗਤਿ ਅਰਥੇਉ ।

ਮਿਠਾ ਬੋਲਣਾ, ਨਿਵ ਚਲਣੁ = ਨਿਵ ਕੇ, ਭਾਵ ਨਿਮਰਤਾ ਵਿਚ ਚੱਲਣਾ ਅਤੇ ਭਾਉ ਭਗਤਿ = ਪ੍ਰੇਮਾ ਭਗਤੀ ਦਾ ਅਰਥੇਉ = ਤਾਤਪਰਜ (ਸਿਧਾਂਤ) ਸਮਝਣਾ, ਇਹ ਗੁਰਮੁਖਾਂ ਦੇ ਲੱਛਣ ਹਨ।

## ਆਦਿ ਪੁਰਖ ਆਦੇਸੁ ਹੈ; ਅਬਿਨਾਸੀ ਅਤਿ ਅਛਲ ਅਛੇਉ ।

('ਅਛਲ' ਪੋਲਾ ਬੋਲੋ)

ਉਸ ਆਦਿ ਪੁਰਖ ਪਰਮੇਸ਼ਰ ਨੂੰ ਆਦੇਸੁ = ਨਮਸਕਾਰ ਹੈ, ਜੋ ਅਬਿਨਾਸੀ = ਨਾਸ਼ ਤੋਂ ਰਹਿਤ ਹੈ, ਅਤਿ = ਅਤਿਸ਼ੇ ਕਰਕੇ ਅਛਲ = ਛਲਨ ਤੋਂ ਰਹਿਤ ਹੈ ਅਤੇ ਅਛੇਉ = ਛੇਦਨ ਤੋਂ ਰਹਿਤ ਹੈ।

## ਜਗਤੁ ਗੁਰੂ; ਗੁਰੁ ਨਾਨਕ ਦੇਉ ॥੨॥

ਇਸ ਤਰ੍ਹਾਂ ਸਾਰੇ ਜਗਤੁ = ਸੰਸਾਰ ਦੇ ਸਾਂਝੇ ਗੁਰੂ, ਗੁਰੁ = ਗੁਰੂ ਨਾਨਕ ਦੇਉ = ਦੇਵ ਜੀ ਹਨ ॥੨॥

### ਪਉੜੀ ੩ (ਸੱਚਾ ਪਾਤਸ਼ਾਹ)

## ਸਤਿਗੁਰ ਸਚਾ ਪਾਤਿਸਾਹੁ; ਬੇਪਰਵਾਹੁ ਅਥਾਹੁ ਸਹਾਬਾ।

ਸਤਿਗੁਰੂ ਨਾਨਕ ਦੇਵ ਜੀ ਸੱਚੇ ਪਾਤਸ਼ਾਹ ਹਨ, ਜੋ ਬੇਪਰਵਾਹੁ = ਇੱਛਾ ਤੋਂ ਰਹਿਤ ਤੇ ਅਥਾਹੁ = ਅਗਾਧ ਤੇ ਸਹਾਬਾ = ਸਾਹਿਬੀ ਵਾਲੇ ਹਨ।

## ਨਾਉ ਗਰੀਬ ਨਿਵਾਜੁ ਹੈ; ਬੇਮੁਹਤਾਜ ਨ ਮੋਹੁ ਮੁਹਾਬਾ।

ਉਸ ਦਾ ਨਾਉ = ਨਾਮ ਗ਼ਰੀਬਾਂ ਨੂੰ, ਭਾਵ ਨਿਮਾਣਿਆਂ ਨੂੰ ਨਿਵਾਜੁ = ਨਿਵਾਜਣ ਵਾਲਾ ਹੈ, ਉਹ ਬੇਮੁਹਤਾਜ = ਨਾ ਹੀ ਕਿਸੇ ਦੀ ਖ਼ੁਸ਼ਾਮਦ ਕਰਦੇ ਹਨ ਤੇ ਨਾ ਹੀ ਕਿਸੇ ਦੇ ਮੋਹ ਵਿਚ ਮੋਹਾਬਾ = ਮੋਹੇ ਜਾਂਦੇ ਹਨ।

## ਬੇਸੁਮਾਰ ਨਿਰੰਕਾਰ ਹੈ; ਅਲਖ ਅਪਾਰ ਅਲਾਹ ਸਿਵਾਬਾ।

('ਅੱਲਾਹ' ਅੱਧਕ ਸਹਿਤ ਬੋਲੋ)

ਜੋ ਨਿਰੰਕਾਰ ਬੇਸੁਮਾਰ = ਗਿਣਤੀ ਤੋਂ ਰਹਿਤ ਹੈ, ਅਲਖ = ਲਖਣ ਤੋਂ ਰਹਿਤ, ਅਪਾਰ = ਬੇਅੰਤ ਤੇ ਅਲਾਹ = ਸ਼ੁੱਧ ਪਰਮੇਸ਼ਰ ਵਾਹਿਗੁਰੂ ਦਾ ਸਤਿਗੁਰੂ ਜੀ ਸਰਗੁਣ ਸਰੂਪ ਸਿਵਾਬਾ = ਜਾਣੇ ਜਾਂਦੇ ਹਨ।

## ਕਾਇਮ ਦਾਇਮ ਸਾਹਿਬੀ; ਹਾਜਰੁ ਨਾਜਰੁ ਵੇਦ ਕਿਤਾਬਾ।

ਨਿਰਾਕਾਰ ਸਰੂਪ ਵਿਚ ਉਨ੍ਹਾਂ ਦੀ ਸਾਹਿਬੀ = ਮਾਲਕੀ ਦਾਇਮ = ਹਮੇਸ਼ਾਂ ਭਾਵ ਸਦਾ ਲਈ ਕਾਇਮ = ਇਸਥਿਤ ਹੈ ਅਤੇ ਉਹ ਹਾਜ਼ਰ ਨਾਜ਼ਰ ਪ੍ਰਭੂ ਵੇਦਾਂ ਅਤੇ ਕਿਤਾਬਾ = ਕਤੇਬਾਂ ਤੋਂ ਬਾਹਰ ਹੈ, ਜੋ ਇਨ੍ਹਾਂ ਤੋਂ ਪਰ੍ਹੇ ਹੈ, ਉਸ ਦਾ ਸਰਗੁਣ ਸਰੂਪ ਗੁਰੂ ਨਾਨਕ ਦੇਵ ਜੀ ਹਨ।

## ਅਗਮੁ ਅਡੋਲੁ ਅਤੋਲੁ ਹੈ; ਤੋਲਣਹਾਰੁ ਨ ਡੰਡੀ ਛਾਬਾ।

ਸਤਿਗੁਰੂ ਜੀ ਮਨ ਦੀ ਅਗਮ = ਗੰਮਤਾ ਤੋਂ ਰਹਿਤ, ਅਡੋਲੁ = ਡੋਲਣ ਤੋਂ ਰਹਿਤ, ਅਤੋਲੁ = ਤੋਲਣ ਤੋਂ ਰਹਿਤ ਹਨ ਅਤੇ ਨਾ ਹੀ ਉਨ੍ਹਾਂ ਨੂੰ ਤੋਲਣਹਾਰੁ = ਤੋਲਣ ਵਾਲੀ ਡੰਡੀ ਤੇ ਛਾਬਾ = ਤੱਕੜੀ-ਵੱਟਾ ਹੈ **ਵਾ:** ਨਾ ਹੀ ਕੋਈ ਬੁੱਧੀ ਰੂਪ ਤਰਾਜ਼ੂ, ਨਾ ਹੀ ਕੋਈ ਸ਼ਾਸਤਰ ਪ੍ਰਮਾਣ ਰੂਪ ਵੱਟਾ, ਨਾ ਹੀ ਕੋਈ ਸ਼ਕਤੀ ਵਾਲਾ ਤੋਲਣਹਾਰ ਹੈ।

## ਇਕ ਛਤਿ ਰਾਜੁ ਕਮਾਵਦਾ; ਦੁਸਮਣ ਦੂਤ ਨ ਸੋਰ ਸਰਾਬਾ।

ਸਤਿਗੁਰੂ ਜੀ ਦਾ ਇਕ ਛਤਿ = ਚੱਕਰਵਰਤੀ ਰਾਜ ਹੈ, ਜਿਸ ਦੇ ਮੁਕਾਬਲੇ ਦਾ ਕੋਈ ਛਤਰਧਾਰੀ ਰਾਜਾ ਨਹੀਂ ਹੈ, ਸਤਿਗੁਰੂ ਜੀ ਐਸੇ ਧਰਮੀ ਰਾਜ ਨੂੰ ਕਮਾਵਦਾ = ਕਮਾਉਂਦੇ ਹਨ ਅਤੇ ਨਾ ਹੀ ਉਨ੍ਹਾਂ ਦਾ ਕੋਈ ਦੁਸ਼ਮਣ, ਨਾ ਹੀ ਦੂਤ = ਚੁਗ਼ਲੀ ਕਰਨ ਵਾਲਾ ਤੇ ਨਾ ਹੀ ਉਨ੍ਹਾਂ ਦੇ ਧਰਮੀ ਰਾਜ ਅੰਦਰ ਕੋਈ ਗੱਲ ਦਾ ਸ਼ੋਰ-ਸ਼ਰਾਬਾ ਹੈ, ਭਾਵ ਨਾ ਹੀ ਡੰਡ-ਰੌਲਾ ਹੈ।

## ਆਦਲੁ ਅਦਲੁ ਚਲਾਇਦਾ; ਜਾਲਮੁ ਜੁਲਮੁ ਨ ਜੋਰ ਜਰਾਬਾ।

ਸਤਿਗੁਰੂ ਜੀ ਅਦਲੁ = ਨਿਆਂ ਕਰਨ ਵਾਲੇ ਹਨ ਤੇ ਆਦਲੁ = ਨਿਆਂਕਾਰੀ ਧਰਮੀ ਰਾਜ ਨੂੰ ਚਲਾਇਦਾ = ਚਲਾਉਂਦੇ ਹਨ, ਉਨ੍ਹਾਂ ਦੇ ਰਾਜ ਅੰਦਰ ਨਾ ਕੋਈ ਜਾਲਮੁ = ਜੁਲਮ ਕਰਨ ਵਾਲਾ ਤੇ ਨਾ ਹੀ

ਜੁਲਮੁ = ਬੇਇਨਸਾਫ਼ੀ, ਅਨਿਆਂ ਕਰਨ ਵਾਲਾ ਤੇ ਨਾ ਹੀ ਕਿਸੇ ਨੂੰ ਜ਼ੋਰ ਨਾਲ ਜਰਾਬਾ = ਦਬਾਇਆ ਜਾਂਦਾ ਹੈ।

## ਜਾਹਰ ਪੀਰ; ਜਗਤੁ ਗੁਰੁ ਬਾਬਾ ॥੩॥

ਐਸੇ ਸਰੂਪ ਵਾਲੇ ਬਾਬਾ ਗੁਰੁ = ਗੁਰੂ ਨਾਨਕ ਦੇਵ ਜੀ ਜਗਤੁ = ਸ੍ਰਿਸ਼ਟੀ ਦੇ ਜਾਹਰ = ਪ੍ਰਤੱਖ ਪੀਰ = ਗੁਰੂ ਹਨ ॥੩॥

### ਪਉੜੀ ੪ (ਸੱਚਾ ਪਾਤਸ਼ਾਹ)

## ਗੰਗ ਬਨਾਰਸ ਹਿੰਦੂਆਂ; ਮੁਸਲਮਾਣਾ ਮਕਾ ਕਾਬਾ।

('ਮੱਕਾ' ਅਤੇ 'ਕਾਬਾ' ਕੱਸ ਕੇ ਬੋਲੋ)

ਹਿੰਦੂ ਲੋਕ ਗੰਗਾ 'ਤੇ ਜਾ ਕੇ, ਭਾਵ ਹਰਿਦੁਆਰ ਜਾ ਕੇ ਤੇ ਬਨਾਰਸ (ਕਾਂਸ਼ੀ) ਜਾ ਕੇ ਮੁਕਤੀ ਲਈ ਪੂਜਾ ਕਰਦੇ ਹਨ ਅਤੇ ਮੁਸਲਮਾਨ ਕਾਬੇ ਜਾਂਦੇ ਹਨ, ਜਿਥੇ ਨਿਵਾਜ ਪੜ੍ਹਦੇ ਹਨ, ਜੋ ਮੁਸਲਮਾਨਾਂ ਵਾਸਤੇ ਮੰਦਰ ਦੇ ਸਮਾਨ ਹੈ, ਇਹ ਮੱਕੇ ਸ਼ਹਿਰ ਵਿਚ ਹੈ।

## ਘਰਿ ਘਰਿ ਬਾਬਾ ਗਾਵੀਐ; ਵਜਨਿ ਤਾਲ ਮ੍ਰਿਦੰਗੁ ਰਬਾਬਾ।

ਘਰ ਘਰ ਅੰਦਰ ਹਿੰਦੂ ਤੇ ਮੁਸਲਮਾਨ ਬਾਬਾ = ਗੁਰੂ ਨਾਨਕ ਸਾਹਿਬ ਦੀ ਮਹਿਮਾ ਗਾਵੀਐ = ਗਾਉਂਦੇ ਹਨ ਤੇ ਨਾਲ ਹੀ ਤਾਲ = ਛੈਣੇ, ਮ੍ਰਿਦੰਗੁ = ਢੋਲ ਦੇ ਅਕਾਰ ਦਾ ਇਕ ਵਾਜਾ ਤੇ ਰਬਾਬ ਵਜਨਿ = ਵਜਾ ਕੇ ਗੁਰੂ ਸਾਹਿਬ ਦੀ ਉਚਾਰਨ ਕੀਤੀ ਬਾਣੀ ਦਾ ਕੀਰਤਨ ਕਰਦੇ ਹਨ ਅਤੇ ਮੁਸਲਮਾਨ ਖੜਾਵਾਂ ਦੁਆਰਾ ਪੂਜਾ ਕਰਦੇ ਹਨ। ਜੈਸਾ ਕਿ :

**ਧਰੀ ਨੀਸਾਣੀ ਕਉਸ ਦੀ ਮਕੇ ਅੰਦਰਿ ਪੂਜ ਕਰਾਈ।** *(ਵਾਰ ੧, ਪਉੜੀ ੩੪)*

## ਭਗਤਿ ਵਛਲੁ ਹੋਇ ਆਇਆ; ਪਤਿਤ ਉਧਾਰਣ ਅਜਬੁ ਅਜਾਬਾ।

ਸਤਿਗੁਰੂ ਜੀ ਭਗਤਿ ਵਛਲੁ = ਭਗਤਾਂ ਦੇ ਪਿਆਰੇ ਤੇ ਅਜਬੁ = ਅਸਚਰਜ ਤੋਂ ਅਜਾਬਾ = ਅਸਚਰਜ ਰੂਪ ਹਨ, ਜੋ ਪਤਿਤ = ਪਾਪੀਆਂ ਦਾ ਉਧਾਰਣ = ਉੱਧਾਰ ਕਰਨ ਵਾਸਤੇ ਜਗਤ ਵਿਚ ਪਰਮਾਤਮਾ ਦਾ ਸਰਗੁਣ ਸਰੂਪ ਹੋਇ = ਹੋ ਕੇ ਆਇਆ = ਆਏ ਹਨ।

## ਚਾਰਿ ਵਰਨ ਇਕ ਵਰਨ ਹੋਇ; ਸਾਧ ਸੰਗਤਿ ਮਿਲਿ ਹੋਇ ਤਰਾਬਾ।

ਸਤਿਗੁਰੂ ਨਾਨਕ ਦੇਵ ਜੀ ਦੀ ਸੰਗਤ ਦੁਆਰਾ ਚਾਰ ਵਰਨਾਂ ਦੇ ਲੋਕ ਇਕ ਵਰਨ ਗੁਰਸਿੱਖ ਰੂਪ ਹੋਏ ਹਨ, ਜਿਨ੍ਹਾਂ ਦਾ ਸਾਧਸੰਗਤ ਵਿਚ ਮਿਲ ਕੇ ਸੰਸਾਰ-ਸਮੁੰਦਰ ਤੋਂ ਤਰਾਬਾ = ਤਰਨਾ ਹੋਇ = ਹੁੰਦਾ ਹੈ।

## ਚੰਦਨੁ ਵਾਸੁ ਵਣਾਸਪਤਿ; ਅਵਲਿ ਦੋਮ ਨ ਸੇਮ ਖਰਾਬਾ।

('ਅੱਵਲਿ' ਅੱਧਕ ਸਹਿਤ ਬੋਲੋ)

ਜਿਵੇਂ ਚੰਦਨ ਦੀ ਵਾਸੁ = ਸੁਗੰਧੀ ਨਾਲ ਸਾਰੀ ਬਨਸਪਤੀ ਚੰਦਨ ਹੋ ਜਾਂਦੀ ਹੈ ਤੇ ਉਸ ਵਿਚ ਅਵਲਿ = ਪਹਿਲੇ, ਦੋਮ = ਦੂਜੇ, ਸੇਮ = ਤੀਜੇ ਦਰਜੇ ਦੀ ਕੋਈ ਖਰਾਬਾ = ਖ਼ਰਾਬੀ ਨ = ਨਹੀਂ ਰਹਿੰਦੀ, ਭਾਵ ਸਾਰੀ ਬਨਸਪਤੀ ਇਕ-ਸਾਰ ਚੰਦਨ ਹੋ ਜਾਂਦੀ ਹੈ, ਇਵੇਂ ਹੀ ਚਾਰੇ ਵਰਨਾਂ ਦੇ ਲੋਕ ਗੁਰੂ ਦੀ ਸਿੱਖਿਆ ਦੁਆਰਾ

ਇਕ ਵਰਨ ਗੁਰਸਿੱਖ ਹੋ ਜਾਂਦੇ ਹਨ। ਉਨ੍ਹਾਂ ਅੰਦਰ ਨਾ ਹੀ ਅਵਲਿ = ਪਹਿਲੀ ਮਾਇਆ ਦੀ ਵਾਸ਼ਨਾ ਰਹਿੰਦੀ ਹੈ, ਨਾ ਹੀ ਉਨ੍ਹਾਂ ਅੰਦਰ ਦੋਮ = ਦੂਸਰਾਪਨ, ਦ੍ਵੈਤ ਵੀ ਨਹੀਂ ਰਹਿੰਦੀ ਤੇ ਨਾ ਹੀ ਸੇਮ = ਤਿੰਨ ਗੁਣ, ਇਹ ਖਰਾਬਾ = ਖ਼ਰਾਬ ਨਹੀਂ ਕਰਦੇ, ਭਾਵ ਉਨ੍ਹਾਂ ਅੰਦਰ ਕੋਈ ਵੀ ਊਚ-ਨੀਚ ਦੀ ਵਿੱਥ ਨਹੀਂ ਰਹਿੰਦੀ, ਸਾਰੇ ਇਕ-ਸਮਾਨ ਗੁਰਸਿੱਖ ਹੋ ਜਾਂਦੇ ਹਨ। ਜੈਸਾ ਕਿ :

**ਦੋਮ ਨ ਸੇਮ ਏਕ ਸੋ ਆਹੀ॥** *(ਗਉੜੀ ਭਗਤ ਰਵਿਦਾਸ ਜੀ, ਅੰਗ ੩੪੫)*

## ਹੁਕਮੈ ਅੰਦਰਿ ਸਭ ਕੋ; ਕੁਦਰਤਿ ਕਿਸ ਦੀ ਕਰੈ ਜਵਾਬਾ।

ਸਭ ਕੋ = ਕੁਝ ਉਸ ਅਕਾਲ ਪੁਰਖ ਦੇ ਸਰੂਪ ਗੁਰੂ ਨਾਨਕ ਦੇਵ ਜੀ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੈ, ਕਿਸੇ ਦੀ ਇਤਨੀ ਕੁਦਰਤਿ = ਤਾਕਤ ਨਹੀਂ ਹੈ ਕਿ ਉਹ ਉਨ੍ਹਾਂ ਦੇ ਹੁਕਮ ਦਾ ਜਵਾਬਾ = ਉੱਤਰ ਦੇਣਾ ਕਰੈ = ਕਰੇ।

## ਜਾਹਰ ਪੀਰੁ; ਜਗਤੁ ਗੁਰੁ ਬਾਬਾ ॥੪॥

ਐਸੇ ਸਰੂਪ ਵਾਲੇ ਬਾਬਾ ਗੁਰੁ = ਗੁਰੂ ਨਾਨਕ ਦੇਵ ਜੀ ਜਗਤੁ = ਸ੍ਰਿਸ਼ਟੀ ਦੇ ਜਾਹਰ = ਪ੍ਰਤੱਖ ਪੀਰ = ਗੁਰੂ ਹਨ **ਵਾ:** ਸਿੱਖਾਂ ਤੇ ਹਿੰਦੂਆਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਹਨ ਭਾਵ ਸਾਂਝੇ ਗੁਰੂ ਹਨ ॥੪॥

### ਪਉੜੀ ੫ (ਗੁਰੂ ਅੰਗਦ ਜੀ ਆਗਮਨ)

## ਅੰਗਹੁ ਅੰਗੁ ਉਪਾਇਓਨੁ; ਗੰਗਹੁ ਜਾਣੁ ਤਰੰਗੁ ਉਠਾਇਆ।

ਜਿਵੇਂ ਅੰਗਹੁ = ਅੰਗ ਵਿੱਚੋਂ ਅੰਗ ਉਪਾਇਓਨੁ = ਪੈਦਾ ਹੁੰਦਾ ਹੈ, ਇਉਂ ਗੁਰੂ ਨਾਨਕ ਸਾਹਿਬ ਨੇ ਆਪਣੇ ਅੰਗਹੁ = ਹਿਰਦੇ ਵਿੱਚੋਂ ਅੰਗੁ = ਪਿਆਰੇ ਗੁਰੂ ਅੰਗਦ ਦੇਵ ਜੀ ਪੈਦਾ ਕੀਤੇ ਹਨ ਮਾਨੋ ਜਿਵੇਂ ਗੰਗਹੁ = ਗੰਗਾ ਵਿੱਚੋਂ ਤਰੰਗੁ = ਲਹਿਰ ਉਠਾਇਆ = ਉੱਠਦੀ ਹੈ, ਇਵੇਂ ਹੀ ਗੁਰੂ ਨਾਨਕ ਸਾਹਿਬ ਨੇ ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਵਿਚ ਟਿਕਾ ਕੇ ਉਨ੍ਹਾਂ ਨੂੰ ਗੁਰੂ ਉਪਾਧੀ ਬਖ਼ਸ਼ ਦਿੱਤੀ।

## ਗਹਿਰ ਗੰਭੀਰ ਗਹੀਰ ਗੁਣ; ਗੁਰਮੁਖਿ ਗੁਰ ਗੋਬਿੰਦ ਸਦਾਇਆ।

ਜੋ ਸਤਿਗੁਰੂ ਜੀ ਗਹਿਰ = ਨਿਰਹੱਲ ਤੇ ਗੰਭੀਰ = ਡੂੰਘੇ ਸਮੁੰਦਰ ਦੀ ਨਿਆਈਂ ਹਨ ਤੇ ਗਹੀਰ = ਅਥਾਹ ਗੁਣਾਂ ਵਾਲੇ ਹਨ। ਗੁਰਮੁਖਾਂ ਦੇ ਪੰਥ ਵਿਚ ਉਹ ਗੁਰੂ ਗੋਬਿੰਦ = ਪਰਮਾਤਮਾ ਰੂਪ ਸਦਾਇਆ = ਕਹਾਏ ਹਨ।

## ਦੁਖ ਸੁਖ ਦਾਤਾ ਦੇਣਹਾਰ; ਦੁਖ ਸੁਖ ਸਮਸਰਿ ਲੇਪੁ ਨ ਲਾਇਆ।

ਜੋ ਦਾਤਾ ਪਰਮੇਸ਼ਰ ਕਰਮਾਂ ਦੇ ਅਨੁਸਾਰ ਜੀਵਾਂ ਨੂੰ ਦੁੱਖ ਸੁਖ ਦੇਣਹਾਰ = ਦੇਣ ਵਾਲਾ ਹੈ, ਸਤਿਗੁਰੂ ਜੀ ਉਸ ਦਾ ਸਰਗੁਣ ਸਰੂਪ ਹਨ, ਐਸੇ ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਇਹ ਉਪਦੇਸ਼ ਦਿੰਦੇ ਹਨ ਕਿ ਦੁੱਖ ਸੁਖ ਵਿਚ ਬਿਰਤੀ ਸਮਸਰਿ = ਬਰਾਬਰ ਰੱਖਣੀ ਹੈ ਅਤੇ ਲੇਪੁ = ਲਪਾਇਮਾਨ ਨਹੀਂ ਹੋਣਾ, ਭਾਵ ਦੁੱਖ ਵਿਚ ਦੁਖੀ ਨਹੀਂ ਹੋਣਾ, ਸੁਖ ਵਿਚ ਹੰਕਾਰ ਨਹੀਂ ਕਰਨਾ, ਇਉਂ ਗੁਰੂ ਜੀ ਨੇ ਸਿੱਖਾਂ ਨੂੰ ਇਹੋ ਜਿਹੇ ਉਪਦੇਸ਼ ਲਾਇਆ = ਲਾਉਣਾ ਕੀਤਾ ਹੈ।

## ਗੁਰ ਚੇਲਾ ਚੇਲਾ ਗੁਰੂ; ਗੁਰੁ ਚੇਲੇ ਪਰਚਾ ਪਰਚਾਇਆ।

ਗੁਰ = ਸਤਿਗੁਰੂ ਨਾਨਕ ਦੇਵ ਜੀ ਦੇ ਚੇਲਾ = ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾ

ਗੱਦੀ 'ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਅੱਗੇ ਉਨ੍ਹਾਂ ਦੇ ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ, ਜੋ ਸਤਿਗੁਰਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੋਂ ਗੁਰੂ ਰੂਪ ਹੀ ਹੋ ਗਏ ਹਨ, ਭਾਵ ਇੱਕੋ ਹੀ ਜੋਤਿ ਸਰੂਪ ਹਨ। ਇਉਂ ਗੁਰੂ ਅਤੇ ਚੇਲੇ = ਸਿੱਖ ਨੇ ਪ੍ਰੇਮ ਦਾ ਪਰਚਾ ਪਰਚਾਇਆ = ਪਰਚਾਉਣਾ ਕੀਤਾ ਹੈ।

## ਬਿਰਖਹੁ ਫਲੁ ਫਲ ਤੇ ਬਿਰਖ; ਪਿਉ ਪੁਤਹੁ ਪੁਤੁ ਪਿਉ ਪਤੀਆਇਆ।

ਜਿਵੇਂ ਪਹਿਲਾਂ ਬਿਰਖਹੁ = ਬ੍ਰਿਛ ਤੋਂ ਫਲ ਪ੍ਰਾਪਤ ਹੁੰਦੇ ਹਨ ਤੇ ਫਿਰ ਫਲ ਦੇ ਬੀਜ ਤੇ = ਤੋਂ ਬਿਰਖ ਪੈਦਾ ਹੁੰਦੇ ਹਨ ਤੇ ਜਿਵੇਂ ਪਹਿਲਾਂ ਪਿਉ = ਪਿਤਾ ਤੋਂ ਪੁਤਹੁ = ਪੁੱਤਰ ਤੇ ਫਿਰ ਉਹ ਪੁੱਤਰ ਪਿਉ = ਪਿਤਾ ਬਣ ਕੇ ਪਤੀਆਇਆ = ਪਤੀਜਦਾ ਹੈ, ਇਸੇ ਤਰ੍ਹਾਂ ਪਹਿਲਾਂ ਗੁਰੂ ਅੰਗਦ ਦੇਵ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਬਣੇ, ਫਿਰ ਗੁਰੂ ਅੰਗਦ ਦੇਵ ਜੀ ਗੁਰੂ ਸਰੂਪ ਹੋ ਗਏ, ਭਾਵ ਸਿੱਖਾਂ ਦੇ **ਵਾ:** ਬਾਬਾ ਅਮਰਦਾਸ ਜੀ ਦੇ ਗੁਰੂ ਹੋ ਗਏ।

## ਪਾਰਬ੍ਰਹਮ ਪੂਰਨੁ ਬ੍ਰਹਮੁ; ਸਬਦੁ ਸੁਰਤਿ ਲਿਵ ਅਲਖ ਲਖਾਇਆ।

ਜੋ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ, ਬ੍ਰਹਮ = ਵਿਆਪਕ, ਪੂਰਨ = ਪਰੀਪੂਰਨ ਬ੍ਰਹਮ = ਪਰਮੇਸ਼ਰ ਹੈ, ਉਸ ਦੇ ਸਰਗੁਣ ਸਰੂਪ ਸਤਿਗੁਰੂ ਜੀ ਨੇ ਸਿੱਖਾਂ ਦੀ ਸੁਰਤਿ ਵਿਚ ਸ਼ਬਦ ਦੀ ਲਿਵ = ਬਿਰਤੀ ਲਵਾ ਕੇ ਲਖਣਾ ਬਿਰਤੀ ਦੁਆਰਾ ਅਸ਼ੁੱਧ ਮਨ ਕਰਕੇ ਅਲਖ = ਨਾ ਲਖੇ ਜਾਣ ਵਾਲੇ ਪਰਮੇਸ਼ਰ ਨੂੰ ਲਖਾਇਆ = ਲਖਾ ਭਾਵ ਜਣਾ ਦਿੱਤਾ ਹੈ।

## ਬਾਬਾਣੇ ਗੁਰ; ਅੰਗਦੁ ਆਇਆ ॥੫॥

ਇਉਂ ਗੁਰੂ ਅੰਗਦ ਦੇਵ ਜੀ ਗੁਰੂ ਸਰੂਪ ਹੋ ਕੇ ਬਾਬਾਣੇ = ਬਾਬੇ ਗੁਰੂ ਨਾਨਕ ਸਾਹਿਬ ਦੇ ਘਰ = ਸਰੂਪ ਵਿਚ ਆਇਆ = ਆਏ ਹਨ ਭਾਵ ਇਕ ਰੂਪ ਹੋ ਗਏ ਹਨ ॥੫॥

### ਪਉੜੀ ੬ (ਗੁਰੂ ਅੰਗਦ ਦੇਵ ਜੀ)

## ਪਾਰਸੁ ਹੋਆ ਪਾਰਸਹੁ; ਸਤਿਗੁਰ ਪਰਚੇ ਸਤਿਗੁਰ ਕਹਣਾ।

ਪਾਰਸ ਤੋਂ ਪਾਰਸਹੁ = ਪਾਰਸ ਨਹੀਂ ਹੁੰਦਾ, ਪਰ ਸਤਿਗੁਰੂ ਜੀ ਦੀ ਇਹ ਵਿਸ਼ੇਸ਼ਤਾ ਹੈ ਕਿ ਸਤਿਗੁਰੂ ਨਾਨਕ ਸਾਹਿਬ ਪਾਰਸ ਨਾਲ ਮਿਲ ਕੇ ਗੁਰੂ ਅੰਗਦ ਸਾਹਿਬ ਪਾਰਸ ਰੂਪ ਹੋਆ = ਹੋਏ ਹਨ ਤੇ ਸਤਿਗੁਰੂ ਨਾਨਕ ਦੇਵ ਜੀ ਦੇ ਪਰਚੇ = ਪ੍ਰੇਮ ਵਿਚ ਲੱਗ ਕੇ ਸਤਿਗੁਰੂ ਅੰਗਦ ਸਾਹਿਬ ਕਹਣਾ = ਕਹਾਏ ਹਨ। ਜੈਸਾ ਕਿ :

**ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥** *(ਸਿਰੀਰਾਗ ਮ: ੩, ਅੰਗ ੨੭)*

**ਪਾਰਸ ਮੈ ਅਰੁ ਸੰਤ ਮੈਂ ਬਡੋ ਅੰਤਰੋ ਜਾਨ।**
**ਵਹਿ ਲੋਹਾ ਕੰਚਨ ਕਰੈ, ਯਹਿ ਕਰੈ ਆਪ ਸਮਾਨ ॥੧੯॥** *(ਵਿਚਾਰਮਾਲਾ, ਅਧਿ. ੨)*

## ਚੰਦਨੁ ਹੋਇਆ ਚੰਦਨਹੁ; ਗੁਰ ਉਪਦੇਸ ਰਹਤਿ ਵਿਚ ਰਹਣਾ।

ਜਿਵੇਂ ਚੰਦਨ ਤੋਂ ਚੰਦਨਹੁ = ਚੰਦਨ ਹੋਇਆ = ਹੁੰਦਾ ਹੈ, ਇਵੇਂ ਹੀ ਗੁਰੂ ਨਾਨਕ ਸਾਹਿਬ ਤੋਂ ਗੁਰੂ ਅੰਗਦ ਸਾਹਿਬ ਰੂਪ ਹੋਏ ਹਨ ਅਤੇ ਗੁਰੂ ਅੰਗਦ ਸਾਹਿਬ ਨੇ ਗੁਰ = ਗੁਰੂ ਨਾਨਕ ਸਾਹਿਬ ਦੇ ਉਪਦੇਸ਼ ਦੀ ਰਹਿਤ ਵਿਚ ਰਹਿਣਾ ਕੀਤਾ ਹੈ।

## ਜੋਤਿ ਸਮਾਣੀ ਜੋਤਿ ਵਿਚਿ; ਗੁਰਮਤਿ ਸੁਖੁ, ਦੁਰਮਤਿ ਦੁਖ ਦਹਣਾ।

ਗੁਰੂ ਨਾਨਕ ਸਾਹਿਬ ਦੀ ਜੋਤਿ ਵਿਚ ਗੁਰੂ ਅੰਗਦ ਸਾਹਿਬ ਜੀ ਦੀ ਜੋਤਿ ਸਮਾਣੀ = ਸਮਾ ਗਈ, ਭਾਵ ਲੀਨ ਹੋ ਗਈ ਅਤੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੇ ਸੁਖ ਨੇ ਦੁਰਮਤਿ = ਖੋਟੀ ਮਤ ਦੇ ਦੁੱਖਾਂ ਨੂੰ ਦਹਣਾ = ਸਾੜ ਦਿੱਤਾ ਹੈ, ਭਾਵ ਗੁਰਮਤਿ ਨੇ ਖੋਟੀ ਮਤ ਦੇ ਦੁੱਖਾਂ ਨੂੰ ਸਾੜਨ ਵਾਲੀ ਸ਼ਕਤੀ ਪਾ ਦਿੱਤੀ।

## ਅਚਰਜ ਨੋ ਅਚਰਜੁ ਮਿਲੈ; ਵਿਸਮਾਦੈ ਵਿਸਮਾਦੁ ਸਮਹਣਾ।

(‘ਸ-ਹਮਣਾ’ ਬੋਲੋ)

ਅਸਚਰਜ ਰੂਪ ਗੁਰੂ ਨਾਨਕ ਜੀ ਨੋ = ਨੂੰ ਅਸਚਰਜ ਰੂਪ ਗੁਰੂ ਅੰਗਦ ਸਾਹਿਬ ਜੀ ਸਿੱਖ ਹੋ ਕੇ ਮਿਲੈ = ਮਿਲੇ ਹਨ ਤੇ ਵਿਸਮਾਦੈ = ਅਸਚਰਜ ਰੂਪ ਗੁਰੂ ਨਾਨਕ ਸਾਹਿਬ ਵਿਚ ਵਿਸਮਾਦੁ = ਅਸਚਰਜ ਰੂਪ ਹੋ ਕੇ ਗੁਰੂ ਅੰਗਦ ਸਾਹਿਬ ਜੀ ਸਮਹਣਾ = ਸਮਾ ਗਏ ਹਨ।

## ਅਪਿਉ ਪੀਅਣ ਨਿਝਰ ਝਰਣੁ; ਅਜਰੁ ਜਰਣ ਅਸਹੀਅਣੁ ਸਹਣਾ।

(‘ਅ-ਸਹੀਅਣੁ’ ਬੋਲੋ)

ਅੱਗੇ ਗੁਰੂ ਅੰਗਦ ਸਾਹਿਬ ਜੀ ਅਪਿਉ = ਅੰਮ੍ਰਿਤ ਨਾਮ ਨੂੰ ਗੁਰੂ ਨਾਨਕ ਸਾਹਿਬ ਕੋਲੋਂ ਪੀਅਣ = ਪੀ ਕੇ ਫਿਰ ਅੰਮ੍ਰਿਤ ਨਾਮ ਦਾ ਨਿਝਰ = ਇਕ-ਰਸ ਝਰਨਾ ਵਗਾ ਰਹੇ ਹਨ ਤੇ ਗੁਰੂ ਅੰਗਦ ਸਾਹਿਬ ਜੀ ਨੇ ਅਜਰੁ = ਨਾ ਜਰੇ ਜਾਣ ਵਾਲੀਆਂ ਸ਼ਕਤੀਆਂ ਨੂੰ ਜਰਣ = ਜਰ ਲਿਆ ਹੈ, ਅਸਹੀਅਣੁ = ਨਾ ਸਹਾਰਨ ਵਾਲੇ ਬੋਲਾਂ ਨੂੰ ਸਹਣਾ = ਸਹਾਰ ਲਿਆ ਹੈ।

## ਸਚੁ ਸਮਾਣਾ ਸਚੁ ਵਿਚਿ; ਗਾਡੀ ਰਾਹੁ ਸਾਧਿ ਸੰਗਿ ਵਹਣਾ।

ਸੱਚ ਸਰੂਪ ਗੁਰੂ ਅੰਗਦ ਸਾਹਿਬ ਜੀ ਸੱਚ ਸਰੂਪ ਗੁਰੂ ਨਾਨਕ ਸਾਹਿਬ ਜੀ ਵਿਚ ਸਮਾਣਾ = ਸਮਾ ਗਏ ਤੇ ਜੋ ਸਾਧਸੰਗਤ ਵਿਚ ਮਿਲ ਕੇ ਬੈਠਣਾ ਹੈ, ਇਹ ਗੁਰਸਿੱਖਾਂ ਲਈ ਗਾਡੀ ਰਾਹੁ = ਰਸਤਾ ਵਹਣਾ = ਚਲਾ ਦਿੱਤਾ।

## ਬਾਬਾਣੈ ਘਰਿ; ਚਾਨਣੁ ਲਹਣਾ ॥੬॥

ਇਉਂ ਬਾਬਾਣੈ = ਬਾਬੇ ਗੁਰੂ ਨਾਨਕ ਸਾਹਿਬ ਦੇ ਘਰਿ = ਸਰੂਪ ਦਾ ਚਾਨਣੁ = ਪ੍ਰਕਾਸ਼ ਭਾਈ ਲਹਿਣਾ ਜੀ, ਭਾਵ ਗੁਰੂ ਅੰਗਦ ਸਾਹਿਬ ਜੀ ਹੋਏ ਹਨ ॥੬॥

### ਪਉੜੀ ੭ (ਗੁਰੂ ਅੰਗਦ ਦੇਵ ਜੀ ਨਾਦੀ ਸਪੁੱਤਰ)

## ਸਬਦੈ ਸਬਦੁ ਮਿਲਾਇਆ; ਗੁਰਮੁਖਿ ਅਘੜੁ ਘੜਾਏ ਗਹਿਣਾ।

(‘ਅਘੜੁ’ ਪੋਲਾ ਬੋਲੋ)

ਗੁਰੂ ਨਾਨਕ ਸਾਹਿਬ ਨੇ ਸਬਦੈ = ਉਪਦੇਸ਼ ਦੇ ਕੇ ਗੁਰੂ ਅੰਗਦ ਸਾਹਿਬ ਨੂੰ ਸਬਦੁ = ਬ੍ਰਹਮ ਵਿਚ ਮਿਲਾਇਆ = ਮਿਲਾ ਦਿੱਤਾ, ਇਸ ਪ੍ਰਕਾਰ ਗੁਰਮੁਖਾਂ ਦੀ ਸੰਗਤ ਕਰ ਕੇ ਅਘੜੁ = ਨਾ ਘੜੇ ਜਾਣ ਵਾਲੇ ਮਨ ਨੂੰ ਘੜਾਏ = ਘੜ ਕੇ ਗਹਿਣਾ ਬਣਾਇਆ ਹੈ, ਭਾਵ ਮਨ ਨੂੰ ਗੁਰੂ-ਸ਼ਬਦ ਵਿਚ ਜੋੜ ਕੇ ਗਹਿਣੇ ਰੂਪ ਸ਼ੁੱਧ ਕੀਤਾ ਹੈ।

## ਭਾਇ ਭਗਤਿ ਭੈ ਚਲਣਾ; ਆਪੁ ਗਵਾਇ ਨ ਖਲਹਲੁ ਖਹਣਾ।

ਗੁਰੂ ਅੰਗਦ ਸਾਹਿਬ ਨੇ ਭਾਇ = ਪ੍ਰੇਮਾ ਭਗਤਿ = ਭਗਤੀ ਕਰ ਕੇ ਗੁਰੂ ਨਾਨਕ ਸਾਹਿਬ ਦੇ ਭੈ = ਡਰ ਤੇ ਅਦਬ ਵਿਚ ਚੱਲਣਾ ਕੀਤਾ ਹੈ ਤੇ ਆਪਣਾ ਆਪ ਗਵਾਇ = ਗਵਾ ਕੇ ਭਾਵ ਹੰਕਾਰ ਨੂੰ ਮਿਟਾ ਦਿੱਤਾ ਹੈ। ਇਸ ਕਰਕੇ ਉਨ੍ਹਾਂ ਦੇ ਹਿਰਦੇ ਵਿਚ ਕੋਈ ਖਲਹਲੁ = ਘਬਰਾਹਟ **ਵਾ:** ਖਲਬਲੀ ਨਹੀਂ ਹੈ ਅਤੇ ਨਾ ਹੀ ਕਿਸੇ ਨਾਲ ਖਹਿਣਾ = ਖਹਿਬਾਜ਼ੀ ਭਾਵ ਈਰਖਾ ਕਰਦੇ ਹਨ।

## ਦੀਨ ਦੁਨੀ ਦੀ ਸਾਹਿਬੀ; ਗੁਰਮੁਖਿ ਗੋਸ ਨਸੀਨੀ ਬਹਣਾ।

ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਸਾਹਿਬ ਨੂੰ ਦੁਨੀ = ਲੋਕ ਤੇ ਦੀਨ = ਪ੍ਰਲੋਕ ਦੀ ਸਾਹਿਬੀ = ਮਾਲਕੀ ਬਖ਼ਸ਼ੀ ਤੇ ਗੁਰਮੁਖਿ = ਮੁਖੀ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਦੇਵ ਜੀ ਨੇ ਨਸੀਨੀ = ਗੱਦੀ ਨਸ਼ੀਨੀ ਭਾਵ ਗੁਰਤਾ-ਗੱਦੀ ਪ੍ਰਾਪਤ ਕਰ ਕੇ ਗੋਸ = ਕਿਨਾਰੇ 'ਤੇ ਭਾਵ ਏਕਾਂਤ ਵਿਚ ਖਡੂਰ ਸਾਹਿਬ ਮਾਈ ਸਭਰਾਈ ਦੇ ਕੋਠੇ ਵਿਚ ਬਹਣਾ = ਬੈਠਣਾ ਕੀਤਾ ਹੈ।

## ਕਾਰਣ ਕਰਣ ਸਮਰਥ ਹੈ; ਹੋਇ ਅਛਲੁ ਛਲ ਅੰਦਰਿ ਛਹਣਾ।

('ਅਛੱਲ' ਬੋਲੋ)

ਜੋ ਸਾਰੇ ਕਾਰਣਾਂ ਕਾਰਜਾਂ ਨੂੰ ਕਰਨ ਦੇ ਸਮਰੱਥ ਹੈ, ਉਸ ਪਰਮੇਸ਼ਰ ਦੇ ਸਰੂਪ ਗੁਰੂ ਅੰਗਦ ਦੇਵ ਜੀ ਨੇ ਅਛੱਲ ਰੂਪ ਹੋ ਕੇ ਛਲ ਰੂਪ ਸੰਸਾਰ ਦੇ ਵਿਚ ਛਹਣਾ = ਗੁਪਤ ਹੋ ਕੇ ਰਹਿਣਾ ਕੀਤਾ ਹੈ, ਭਾਵ ਤਪੇ ਦੀ ਕੀਤੀ ਹੋਈ ਵਧੀਕੀ ਨੂੰ ਸਹਾਰਦੇ ਹੋਏ ਖਡੂਰ ਨਗਰ ਛੱਡ ਕੇ ਖ਼ਾਨ ਛਪਰੀ ਨਗਰ ਵਿਚ ਚਲੇ ਗਏ ਸੀ, ਪਰ ਸ਼ਕਤੀ ਨਹੀਂ ਦਿਖਾਉਣੀ ਕੀਤੀ, ਨਿਮਰਤਾ ਵਿਚ ਰਹੇ।

## ਸਤੁ ਸੰਤੋਖ ਦਇਆ ਧਰਮ; ਅਰਥ ਵੀਚਾਰਿ ਸਹਜਿ ਘਰਿ ਘਹਣਾ।

ਗੁਰੂ ਅੰਗਦ ਸਾਹਿਬ ਜੀ ਨੇ ਸਤਿ, ਸੰਤੋਖ, ਦਇਆ, ਧਰਮ ਤੇ ਅਰਥਾਂ ਦੀ ਵਿਚਾਰ ਕਰ ਕੇ ਸਹਿਜ ਘਰਿ = ਸਰੂਪ ਵਿਚ ਘਹਣਾ = ਨਿਵਾਸ ਕੀਤਾ ਹੈ।

## ਕਾਮ ਕ੍ਰੋਧ ਵਿਰੋਧੁ ਛਡਿ; ਲੋਭ ਮੋਹੁ ਅਹੰਕਾਰਹੁ ਤਹਣਾ।

ਉਨ੍ਹਾਂ ਨੇ ਕਾਮ ਕ੍ਰੋਧ ਤੇ ਵਿਰੋਧ ਛੱਡ ਦਿੱਤਾ ਹੈ ਅਤੇ ਲੋਭ, ਮੋਹ, ਅਹੰਕਾਰਹੁ = ਹੰਕਾਰ ਨੂੰ ਵੀ ਆਪਣੇ ਅੰਦਰੋਂ ਤਹਣਾ = ਪਰ੍ਹੇ ਕੀਤਾ ਹੈ।

## ਪੁਤੁ ਸਪੁਤੁ; ਬਬਾਣੇ ਲਹਿਣਾ॥੭॥

ਇਸ ਤਰ੍ਹਾਂ ਬਬਾਣੇ = ਬਾਬੇ ਗੁਰੂ ਨਾਨਕ ਸਾਹਿਬ ਦੇ ਘਰ ਦੋ ਪੁਤੁ = ਪੁੱਤਰ ਸ੍ਰੀਚੰਦ ਜੀ ਤੇ ਲਖਮੀ ਦਾਸ ਜੀ ਹੋਏ ਹਨ, ਪਰ ਗੁਰਮਤਿ ਦੇ ਧਾਰਨੀ ਭਾਈ ਲਹਿਣਾ ਜੀ ਗੁਰੂ ਨਾਨਕ ਸਾਹਿਬ ਦੇ ਸਪੁਤੁ = ਸ੍ਰੇਸ਼ਟ ਪੁੱਤਰ ਹੋਏ ਹਨ॥੭॥

### ਪਉੜੀ ੮ (ਗੁਰੂ ਅੰਗਦ ਦੇਵ ਜੀ ਨਾਦੀ ਸਪੁੱਤਰ)

## ਗੁਰੁ ਅੰਗਦੁ ਗੁਰੁ ਅੰਗ ਤੇ; ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।

ਭਾਈ ਲਹਿਣਾ ਜੀ ਗੁਰੁ = ਗੁਰੂ ਨਾਨਕ ਸਾਹਿਬ ਦੇ ਅੰਗਾਂ ਤੇ = ਤੋਂ ਗੁਰੂ ਅੰਗਦ ਸਾਹਿਬ ਹੋਏ ਹਨ,

ਜਿਸ ਤਰ੍ਹਾਂ ਅੰਮ੍ਰਿਤ ਬਿਰਖੁ = ਬ੍ਰਿਛ ਤੋਂ ਅੰਮ੍ਰਿਤ ਫਲ ਫਲਿਆ = ਫਲਦਾ ਹੈ, ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਅੰਮ੍ਰਿਤ ਰੂਪ ਉਪਦੇਸ਼ ਤੋਂ ਗੁਰੂ ਅੰਗਦ ਸਾਹਿਬ ਨਾਮ ਰੂਪੀ ਅੰਮ੍ਰਿਤ ਫਲ ਨਾਲ ਫਲੀਭੂਤ ਹੋਏ ਹਨ।

## ਜੋਤੀ ਜੋਤਿ ਜਗਾਈਅਨੁ; ਦੀਵੇ ਤੇ ਜਿਉ ਦੀਵਾ ਬਲਿਆ।

ਜਿਉ = ਜਿਵੇਂ ਦੀਵੇ ਤੇ = ਤੋਂ ਦੀਵਾ ਬਲਿਆ = ਬਲਦਾ ਹੈ, ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਆਪਣੀ ਅਦ੍ਵੈਤ ਜੋਤ ਵਿਚ ਗੁਰੂ ਅੰਗਦ ਸਾਹਿਬ ਦੀ ਪ੍ਰਤਕ ਜੋਤ ਮਿਲਾ ਕੇ ਮਾਨੋ ਦੀਵਾ ਜਗਾਈਅਨੁ = ਜਗਾ ਦਿੱਤਾ।

## ਹੀਰੈ ਹੀਰਾ ਬੇਧਿਆ; ਛਲ ਕਰਿ ਅਛਲੀ ਅਛਲੁ ਛਲਿਆ।

(ਪਾਠਾਂਤ੍ਰ 'ਹੀਰੇ', 'ਅ-ਛਲੀ', 'ਅਛੱਲ' ਬੋਲੋ)

ਜਿਵੇਂ ਹੀਰੈ = ਹੀਰੇ ਦੇ ਨਾਲ ਹੀਰੇ ਨੂੰ ਬੇਧਿਆ = ਵਿੰਨ੍ਹਿਆ ਜਾਂਦਾ ਹੈ, ਇਸ ਤਰ੍ਹਾਂ ਅਛਲੀ = ਛਲਣ ਤੋਂ ਰਹਿਤ ਗੁਰੂ ਨਾਨਕ ਸਾਹਿਬ ਨੇ ਅਛਲੁ = ਨਾ ਛਲੇ ਜਾਣ ਵਾਲੇ ਗੁਰੂ ਅੰਗਦ ਸਾਹਿਬ ਨੂੰ ਛਲਿਆ = ਛਲ ਲਿਆ ਹੈ, ਛਲ = ਵੱਸ ਵਿਚ ਕਰ ਲਿਆ ਹੈ ਭਾਵ ਗੁਰੂ ਅੰਗਦ ਸਾਹਿਬ ਨੂੰ ਗੁਰੂ ਹੁਕਮ ਅਧੀਨ ਕਰ ਕੇ ਆਪਣੀ ਜੋਤਿ ਟਿਕਾ ਕੇ ਆਪਣਾ ਰੂਪ ਬਣਾ ਲਿਆ ਹੈ।

## ਕੋਈ ਬੁਝਿ ਨ ਹੰਘਈ; ਪਾਣੀ ਅੰਦਰਿ ਪਾਣੀ ਰਲਿਆ।

ਜਿਸ ਤਰ੍ਹਾਂ ਪਾਣੀ ਅੰਦਰ ਪਾਣੀ ਦੇ ਰਲਿਆ = ਰਲ ਜਾਣ 'ਤੇ ਇਕ ਰੂਪ ਹੋ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਜੋਤਿ ਦੁਆਰਾ ਇਕ ਰੂਪ ਹੋ ਗਏ ਹਨ। ਇਸ ਭੇਦ ਨੂੰ ਕੋਈ ਵੀ ਬੁਝਿ = ਸਮਝ ਨ = ਨਹੀਂ ਹੰਘਈ = ਸਕਦਾ। ਜੈਸਾ ਕਿ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥**

*ਰਾਮਕਲੀ ਕੀ ਵਾਰ ਰਾਇ ਬਲਵੰਡ, ਅੰਗ ੯੬੬)*

## ਸਚਾ ਸਚੁ ਸੁਹਾਵੜਾ; ਸਚ ਅੰਦਰਿ ਸਚੁ ਸਚਹੁ ਢਲਿਆ।

('ਸੰਚਹੁ' ਬੋਲੋ, 'ਢਲਿਆ' ਪੋਲਾ ਬੋਲੋ)

ਸੱਚੇ ਅਕਾਲ ਪੁਰਖ ਦਾ ਸੱਚਾ ਨਾਮ ਹੀ ਸੁਹਾਵੜਾ = ਸ਼ੋਭਨੀਕ ਹੈ, ਸੱਚੇ ਅਕਾਲ ਪੁਰਖ ਦੇ ਸੱਚੇ ਨਾਮ ਦੇ ਸਚਹੁ = ਸੰਚੇ ਵਿਚ ਢਲਿਆ = ਢਲ ਕੇ ਸੱਚ ਦਾ ਰੂਪ ਹੋਏ ਹਨ।

## ਨਿਹਚਲੁ ਸਚਾ ਤਖਤ ਹੈ; ਅਬਿਚਲ ਰਾਜ ਨ ਹਲੈ ਹਲਿਆ।

('ਹੱਲੈ ਹੱਲਿਆ' ਅੱਧਕ ਸਹਿਤ ਬੋਲੋ)

ਸਤਿਗੁਰੂ ਜੀ ਦਾ ਨਿਹਚਲੁ = ਅਡੋਲ ਤਖ਼ਤ ਸੱਚਾ ਹੈ ਅਤੇ ਉਨ੍ਹਾਂ ਦਾ ਰਾਜ ਵੀ ਅਬਿਚਲ = ਅਟੱਲ ਹੈ, ਜੋ ਕਿਸੇ ਦੇ ਹਲੈ = ਹਿਲਾਇਆਂ ਭੀ ਨ = ਨਹੀਂ ਹਲਿਆ = ਹਿੱਲਦਾ।

## ਸਚ ਸਬਦ ਗੁਰ ਸਉਪਿਆ; ਸਚ ਟਕਸਾਲਹੁ ਸਿਕਾ ਚਲਿਆ।

ਗੁਰੂ ਨਾਨਕ ਸਾਹਿਬ ਨੇ ਸੱਚਾ ਸ਼ਬਦ ਗੁਰੂ ਅੰਗਦ ਸਾਹਿਬ ਨੂੰ ਸਉਪਿਆ = ਅਰਪਣਾ ਕੀਤਾ ਹੈ ਅਤੇ ਗੁਰਮਤਿ ਦੀ ਸੱਚੀ ਟਕਸਾਲਹੁ = ਟਕਸਾਲ ਵਿੱਚੋਂ ਗੁਰਤਾ-ਗੱਦੀ ਦਾ ਸਿੱਕਾ ਚਲਿਆ = ਚਲਾਉਣਾ ਕੀਤਾ ਹੈ।

## ਸਿਧ ਨਾਥ ਅਵਤਾਰ ਸਭ; ਹਥ ਜੋੜਿਕੈ ਹੋਏ ਖਲਿਆ।

(‘ਖਲਿਆ’ ਪੋਲਾ ਬੋਲੋ)

ਚੌਰਾਸੀ ਸਿੱਧ, ਨੌਂ ਨਾਥ, ਅਵਤਾਰ ਇਹ ਸਭ = ਸਾਰੇ ਹੱਥ ਜੋੜ ਕੇ ਗੁਰੂ ਸਾਹਿਬ ਜੀ ਦੀ ਆਗਿਆ ਵਿਚ ਖਲਿਆ = ਖੜੇ ਹੋਏ ਹਨ, ਭਾਵ ਜਦੋਂ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਨਾਥ, ਅਵਤਾਰ, ਬ੍ਰਹਮਾ, ਸ਼ਿਵਜੀ ਇਹ ਸਭ ਸ਼ਕਤੀਆਂ ਤੁਹਾਡੇ ਤਾਬਿਆ ਰਹਿਣਗੀਆਂ ਤਾਂ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਮਹਾਰਾਜ! ਮੈਨੂੰ ਤਾਂ ਇਨ੍ਹਾਂ ਦੀ ਲੋੜ ਹੀ ਨਹੀਂ, ਤਾਂ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਵਰਤੋ ਭਾਵੇਂ ਨਾ ਵਰਤੋ, ਪਰ ਤੁਹਾਡੇ ਤਾਬਿਆ ਰਹਿਣਗੀਆਂ। ਇਸ ਕਰਕੇ ਇਹ ਸ਼ਕਤੀਆਂ ਗੁਰੂ ਅੰਗਦ ਦੇਵ ਜੀ ਦੇ ਤਾਬਿਆ ਰਹੀਆਂ।

## ਸਚਾ ਹੁਕਮੁ; ਸੁ ਅਟਲ ਨ ਟਲਿਆ॥੮॥

(‘ਟਲਿਆ’ ਪੋਲਾ ਬੋਲੋ)

ਸੱਚੇ ਸਤਿਗੁਰੂ ਜੀ ਦਾ ਹੁਕਮ ਵੀ ਸੱਚਾ ਹੈ ਅਤੇ ਸੁ = ਉਨ੍ਹਾਂ ਦੇ ਅਟੱਲ ਬਚਨਾਂ ਨੂੰ ਟਲਿਆ = ਟਾਲਿਆ ਨਹੀਂ ਜਾ ਸਕਦਾ॥੮॥

### ਪਉੜੀ ੯ (ਗੁਰੂ ਅਮਰਦਾਸ ਜੀ)

## ਅਛਲ ਅਛੇਦ ਅਭੇਦ ਹੈ; ਭਗਤ ਵਛਲ ਹੋਇ ਅਛਲ ਛਲਾਇਆ।

(ਪਹਿਲਾ ‘ਅਛੱਲ’ ਤੇ ਦੂਜਾ ‘ਅਛਲ’ ਪੋਲਾ ਬੋਲੋ)

ਗੁਰੂ ਨਾਨਕ ਦੇਵ ਜੀ ਅਛਲ = ਛਲਣ ਤੋਂ ਰਹਿਤ ਹਨ, ਗੁਰੂ ਅੰਗਦ ਸਾਹਿਬ ਜੀ ਅਛੇਦ = ਛੇਦਣ ਤੋਂ ਰਹਿਤ ਹਨ। ਗੁਰੂ ਅੰਗਦ ਦੇਵ ਜੀ ਨਾਲ ਮਿਲ ਕੇ ਗੁਰੂ ਅਮਰਦਾਸ ਜੀ ਅਭੇਦ ਰੂਪ ਹੋਏ ਹਨ। ਭਗਤ ਵਛਲ = ਭਗਤਾਂ ਦੇ ਪਿਆਰੇ ਅਛੱਲ ਰੂਪ ਗੁਰੂ ਨਾਨਕ ਸਾਹਿਬ ਜੀ ਨੇ ਅਤੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਕੋਲੋਂ ਆਪਣੇ ਆਪ ਨੂੰ ਪ੍ਰੇਮ ਦੇ ਵੱਸ ਹੋਣ ਰੂਪ ਛਲਾਇਆ = ਛਲਾਉਣਾ ਕੀਤਾ ਹੈ।

## ਮਹਿਮਾ ਮਿਤਿ ਮਿਰਜਾਦ ਲੰਘਿ; ਪਰਮਿਤਿ ਪਾਰਾਵਾਰ ਨ ਪਾਇਆ।

ਗੁਰੂ ਸਾਹਿਬ ਦੀ ਮਹਿਮਾ = ਸ਼ੋਭਾ, ਵੇਦਾਂ ਦੀ ਮਿਤਿ = ਮਰਿਆਦਾ ਅਤੇ ਸ਼ਾਸਤਰਾਂ ਦੀ ਮਿਰਜਾਦ = ਮਰਿਆਦਾ ਤੋਂ ਲੰਘ ਗਈ ਹੈ ਤੇ ਪਰਮਿਤਿ = ਮਿਣਤੀ ਤੋਂ ਪਰ੍ਹੇ ਹੋਣ ਕਰਕੇ ਉਨ੍ਹਾਂ ਦਾ ਪਾਰਾਵਾਰ = ਉਰਾਰ-ਪਾਰ ਨ = ਨਹੀਂ ਪਾਇਆ ਜਾ ਸਕਦਾ।

## ਰਹਰਾਸੀ ਰਹਰਾਸਿ ਹੈ; ਪੈਰੀ ਪੈ ਜਗ ਪੈਰੀ ਪਾਇਆ।

ਰਹਰਾਸੀ = ਰਹੁ-ਰੀਤਾਂ ਵਿਚ ਅਸਲੀ ਰਹਰਾਸਿ = ਰਹੁ-ਰੀਤੀ ਇਹ ਹੈ ਕਿ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਫਿਰ ਜਗ = ਜਗਤ ਨੂੰ ਪੈਰੀਂ ਪਾਉਣਾ ਹੈ, ਜਿਵੇਂ ਗੁਰੂ ਨਾਨਕ ਸਾਹਿਬ ਆਪ ਗੁਰੂ ਅੰਗਦ ਸਾਹਿਬ ਦੇ ਪੈਰੀਂ ਪਏ। ਫਿਰ ਜਗ = ਜਗਤ ਨੂੰ ਉਨ੍ਹਾਂ ਦੇ ਪੈਰੀਂ ਪਾਇਆ। ਫਿਰ ਗੁਰੂ ਅੰਗਦ ਦੇਵ ਜੀ ਗੁਰੂ ਅਮਰਦਾਸ ਜੀ ਦੇ ਪੈਰੀਂ ਪੈ ਕੇ ਸੰਸਾਰ ਨੂੰ ਉਨ੍ਹਾਂ ਦੇ ਪੈਰੀਂ ਪਾਇਆ ਹੈ।

## ਗੁਰਮੁਖਿ ਸੁਖ ਫਲ ਅਮਰ ਪਦ; ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲਾਇਆ।

ਗੁਰਮੁਖਿ = ਮੁਖੀ ਗੁਰੂ ਅੰਗਦ ਸਾਹਿਬ ਦੀ ਸੰਗਤ ਕਰ ਕੇ ਗੁਰੂ ਅਮਰਦਾਸ ਜੀ ਨੂੰ ਸੁਖ ਫਲ ਰੂਪੀ ਅਮਰ ਪਦਵੀ ਭਾਵ ਗੁਰਤਾ-ਗੱਦੀ ਦੀ ਪ੍ਰਾਪਤੀ ਹੋਈ ਅਤੇ ਅੰਮ੍ਰਿਤ ਬ੍ਰਿਖਿ = ਬ੍ਰਿਛ ਰੂਪ ਗੁਰੂ ਅੰਗਦ ਸਾਹਿਬ ਜੀ ਤੋਂ ਗੁਰੂ ਅਮਰਦਾਸ ਜੀ ਅੰਮ੍ਰਿਤ ਰੂਪ ਫਲ ਨਾਲ ਫਲਾਇਆ = ਫਲੇ ਹਨ।

## ਗੁਰ ਚੇਲਾ ਚੇਲਾ ਗੁਰੂ; ਪੁਰਖਹੁ ਪੁਰਖ ਉਪਾਇ ਸਮਾਇਆ।

ਗੁਰ = ਗੁਰੂ ਨਾਨਕ ਸਾਹਿਬ ਤੋਂ ਚੇਲਾ = ਗੁਰੂ ਅੰਗਦ ਸਾਹਿਬ ਜੀ ਗੁਰੂ ਰੂਪ ਹੋਏ ਹਨ। ਗੁਰੂ ਅੰਗਦ ਸਾਹਿਬ ਤੋਂ ਚੇਲਾ = ਗੁਰੂ ਅਮਰਦਾਸ ਜੀ ਗੁਰੂ ਰੂਪ ਹੋਏ ਹਨ। ਇਸ ਤਰ੍ਹਾਂ ਪੁਰਖਹੁ = ਪੂਰਨ ਗੁਰੂ ਤੋਂ ਪੁਰਖ = ਪੂਰਨ ਗੁਰੂ ਉਪਾਇ = ਉਪਜੇ ਹਨ ਤੇ ਗੁਰੂ ਨੇ ਆਪਣੇ ਵਿਚ ਸਮਾਇਆ = ਅਭੇਦ ਕਰ ਲਏ ਹਨ।

## ਵਰਤਮਾਨ ਵੀਹ ਵਿਸਵੇ; ਹੋਇ ਇਕੀਹ ਸਹਜਿ ਘਰਿ ਆਇਆ।

ਵੀਹ ਵਿਸਵੇ ਸੰਸਾਰ ਵਿਚ ਵਰਤਮਾਨ = ਵਰਤਦੇ ਹੋਏ ਇਕੀਹ = ਇਕ ਪਰਮੇਸ਼ਰ ਦਾ ਰੂਪ ਹੋਇ = ਹੋ ਕੇ ਸਹਿਜ ਰੂਪੀ ਘਰ ਵਿਚ ਆਇਆ = ਆ ਗਏ।

## ਸਚਾ ਅਮਰੁ; ਅਮਰਿ ਵਰਤਾਇਆ ॥੯॥

ਇਉਂ ਸੱਚ ਸਰੂਪ ਗੁਰੂ ਅਮਰਦਾਸ ਜੀ ਨੇ ਆਪਣਾ ਸੱਚਾ ਅਮਰਿ = ਹੁਕਮ ਵਰਤਾਇਆ = ਵਰਤਾਉਣਾ ਕੀਤਾ ਹੈ ॥੯॥

### ਪਉੜੀ ੧੦ (ਗੁਰੂ ਅਮਰਦਾਸ ਜੀ)

## ਸਬਦ ਸੁਰਤਿ ਪਰਚਾਇਕੈ; ਚੇਲੇ ਤੇ ਗੁਰੁ, ਗੁਰੁ ਤੇ ਚੇਲਾ।

ਗੁਰੂ ਅੰਗਦ ਸਾਹਿਬ ਜੀ ਨੇ ਗੁਰੂ ਅਮਰਦਾਸ ਜੀ ਨੂੰ ਸ਼ਬਦ ਸੁਰਤਿ ਦੇ ਪਰਚੇ ਵਿਚ ਪਰਚਾਇਕੈ = ਪਰਚਾ ਕੇ ਭਾਵ ਪਰਚਾ ਦਿੱਤਾ, ਜਿਵੇਂ ਗੁਰੁ = ਗੁਰੂ ਨਾਨਕ ਸਾਹਿਬ ਜੀ ਤੇ = ਤੋਂ ਚੇਲੇ = ਗੁਰੂ ਅੰਗਦ ਸਾਹਿਬ ਜੀ ਹੋਏ, ਇਵੇਂ ਗੁਰੁ = ਗੁਰੂ ਅੰਗਦ ਸਾਹਿਬ ਜੀ ਤੇ = ਤੋਂ ਚੇਲੇ = ਗੁਰੂ ਅਮਰਦਾਸ ਜੀ ਹੋਏ, ਫਿਰ ਆਪ ਹੀ ਗੁਰੂ ਅਮਰਦਾਸ ਜੀ ਇੱਕੋ ਜੋਤਿ ਹੋ ਗਏ।

## ਵਾਣਾ ਤਾਣਾ ਆਖੀਐ; ਸੂਤੁ ਇਕੁ ਹੋਇ ਕਪੜੁ ਮੇਲਾ।

ਜਿਵੇਂ ਤਾਣਾ ਤੇ ਵਾਣਾ = ਪੇਟਾ ਆਖੀਐ = ਕਹੀਦਾ ਹੈ, ਪਰ ਸੂਤ ਦੋਨਾਂ ਦਾ ਇਕ ਹੋਇ = ਹੁੰਦਾ ਹੈ ਅਤੇ ਇਨ੍ਹਾਂ ਦੇ ਮੇਲਾ = ਮੇਲ ਤੋਂ ਕੱਪੜਾ ਹੁੰਦਾ ਹੈ, ਇਵੇਂ ਹੀ ਗੁਰੂ ਅਤੇ ਸਿੱਖ ਦੋ ਕਹੇ ਜਾਂਦੇ ਹਨ, ਪਰ ਆਤਮਾ ਦੋਨਾਂ ਦੀ ਇਕ ਹੈ, ਜਦੋਂ ਆਤਮਾ ਇਕੱਠੀ ਹੋਈ ਤਾਂ ਚੇਲਾ ਗੁਰੂ ਰੂਪ ਹੋ ਜਾਂਦਾ ਹੈ।

## ਦੁਧਹੁੰ ਦਹੀ ਵਖਾਣੀਐ; ਦਹੀਅਹੁੰ ਮਖਣੁ ਕਾਜ ਸੁਹੇਲਾ।

ਜਿਵੇਂ ਦੁਧਹੁੰ = ਦੁੱਧ ਨੂੰ ਜਮਾ ਕੇ ਦਹੀਂ ਵਖਾਣੀਐ = ਕਹੀਦਾ ਹੈ, ਅਤੇ ਦਹੀਅਹੁੰ = ਦਹੀਂ ਤੋਂ ਮੱਖਣ ਨਿਕਲ ਕੇ ਸਾਰੇ ਕਾਜ = ਕੰਮ ਸੁਹੇਲਾ = ਸੁਖਦਾਇਕ ਕਰਦਾ ਹੈ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਇਕ ਰੂਪ ਹਨ।

## ਮਿਸਰੀ ਖੰਡ ਵਖਾਣੀਐ; ਜਾਣੁ ਕਮਾਦਹੁ ਰੇਲਾ ਪੇਲਾ।

ਜਿਵੇਂ ਕਮਾਦਹੁ = ਗੰਨੇ ਤੋਂ ਰੇਲਾ ਪੇਲਾ = ਗੁੜ-ਸ਼ੱਕਰ ਬਣਿਆ ਜਾਣੁ = ਜਾਣੀਦਾ ਹੈ ਅਤੇ ਫਿਰ ਉਸ ਤੋਂ ਹੀ ਬਣੀ ਮਿਸ਼ਰੀ ਤੇ ਖੰਡ ਵਖਾਣੀਐ = ਕਹੀ ਜਾਂਦੀ ਹੈ, ਇਸੇ ਤਰ੍ਹਾਂ ਹੀ ਗੁਰੂ ਨਾਨਕ ਸਾਹਿਬ ਤੋਂ ਗੁਰੂ ਅੰਗਦ ਸਾਹਿਬ ਜੀ, ਗੁਰੂ ਅੰਗਦ ਸਾਹਿਬ ਤੋਂ ਗੁਰੂ ਅਮਰਦਾਸ ਜੀ ਹੋਏ ਹਨ ਭਾਵ ਇਕ ਰੂਪ ਹਨ।

## ਖੀਰਿ ਖੰਡੁ ਘਿਉ ਮੇਲਿ ਕਰਿ; ਅਤਿ ਵਿਸਮਾਦੁ ਸਾਦ ਰਸ ਕੇਲਾ।

ਜਿਵੇਂ ਖੀਰ ਵਿਚ ਘਿਉ ਤੇ ਖੰਡ ਮੇਲਿ ਕਰਿ = ਮਿਲਾ ਦੇਈਏ ਤਾਂ ਉਸ ਦਾ ਅਤਿ = ਅਤਿਅੰਤ ਵਿਸਮਾਦੁ = ਅਸਚਰਜ ਸਾਦ = ਸੁਆਦ ਹੁੰਦਾ ਹੈ ਤੇ ਉਸ ਦਾ ਰਸ ਕੇਲਾ = ਅਨੰਦ ਦੇਣ ਵਾਲਾ ਹੁੰਦਾ ਹੈ, ਇਸੇ ਤਰ੍ਹਾਂ ਗੁਰੂ ਦੀ ਉਪਦੇਸ਼ ਰੂਪੀ ਖੀਰ, ਭਗਤੀ ਰੂਪੀ ਖੰਡ, ਗਿਆਨ ਰੂਪੀ ਘਿਉ ਨੂੰ ਮੇਲ ਕਰਕੇ ਅਤਿਅੰਤ ਹੀ ਅਸਚਰਜਮਈ ਬ੍ਰਹਮਾਨੰਦ ਰੂਪੀ ਰਸ ਸੁਆਦ ਦੇਣ ਵਾਲਾ ਪ੍ਰਾਪਤ ਹੁੰਦਾ ਹੈ।

## ਪਾਨ ਸੁਪਾਰੀ ਕਥੁ ਮਿਲਿ; ਚੂਨੇ ਰੰਗੁ ਸੁਰੰਗ ਸੁਹੇਲਾ।

ਜਿਵੇਂ ਪਾਨ, ਸੁਪਾਰੀ, ਕੱਥ ਮਿਲਾ ਕੇ ਚੂਨੇ ਦਾ ਰੰਗ ਸੁਰੰਗ = ਚੂ-ਚੂਹਾ ਲਾਲ ਰੰਗ ਸੁਹੇਲਾ = ਸੋਹਣਾ ਨਿਕਲਦਾ ਹੈ, ਇਵੇਂ ਹੀ ਗੁਰੂ ਸਾਹਿਬ ਨੇ ਚਾਰ ਵਰਨਾਂ ਨੂੰ ਗੁਰਮੁਖ ਬਣਾ ਕੇ ਭਗਤੀ ਦਾ ਚੂ-ਚੂਹਾ ਰੰਗ ਕੱਢਿਆ ਹੈ।

## ਪੋਤਾ ਪਰਵਾਣੀਕੁ; ਨਵੇਲਾ ॥੧੦॥

ਇਉਂ ਗੁਰਮਤਿ ਅਨੁਸਾਰ ਗੁਰੂ ਨਾਨਕ ਸਾਹਿਬ ਦੇ ਪੁੱਤਰ ਗੁਰੂ ਅੰਗਦ ਦੇਵ ਜੀ ਅਤੇ ਪੋਤਾ = ਪੋਤਰੇ ਗੁਰੂ ਅਮਰਦਾਸ ਜੀ ਨਵੇਲਾ = ਨਵੀਨ ਸਰੂਪ ਵਾਲੇ ਪ੍ਰਵਾਣੀਕ ਹੋਏ ਹਨ ॥੧੦॥ ਜੈਸਾ ਕਿ :

**ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥** *(ਰਾਮਕਲੀ ਕੀ ਵਾਰ ਸਤੈ ਬਲਵੰਡ, ਅੰਗ ੯੬੮)*

### ਪਉੜੀ ੧੧ (ਗੁਰੂ ਅਮਰਦਾਸ ਜੀ)

## ਤਿਲਿ ਮਿਲਿ ਫੁਲ ਅਮੁਲ ਜਿਉ; ਗੁਰਸਿਖ ਸੰਧਿ ਸੁਗੰਧਿ ਫੁਲੇਲਾ।

ਜਿਉ = ਜਿਵੇਂ ਤਿਲਾਂ ਦਾ ਫੁੱਲਾਂ ਨਾਲ ਮਿਲ ਕੇ ਅਮੁਲ = ਅਮੋਲਕ ਸੁਗੰਧੀ ਵਾਲਾ ਫੁਲੇਲਾ = ਫੁੱਲਾਂ ਵਾਲਾ ਤੇਲ ਬਣਦਾ ਹੈ, ਇਵੇਂ ਹੀ ਸਿੱਖ ਗੁਰੂ ਨਾਲ ਸੰਧਿ = ਮਿਲ ਕੇ ਗੁਰਸਿੱਖੀ ਦੀ ਸੁਗੰਧੀ ਵਾਲਾ **ਵਾ:** ਭਾਉ-ਭਗਤੀ ਦੀ ਸੁਗੰਧੀ ਵਾਲਾ ਹੋ ਜਾਂਦਾ ਹੈ।

## ਖਾਸਾ ਮਲਮਲਿ ਸਿਰੀਸਾਫੁ; ਸਾਹ ਕਪਾਹ ਚਲਤ ਬਹੁ ਖੇਲਾ।

ਜਿਵੇਂ ਖਾਸਾ, ਮਲਮਲ, ਸਿਰੀਸਾਫ ਆਦਿਕ ਸਾਰੇ ਕੱਪੜਿਆਂ ਦੇ ਬਹੁ = ਬਹੁਤੇ ਖੇਲਾ = ਖੇਡ ਕਪਾਹ ਰੂਪ ਹੀ ਹਨ, ਇਵੇਂ ਹੀ ਗੁਰੂ ਸਾਹ = ਪਾਤਸ਼ਾਹ ਜੀ ਦੇ ਚਲਤ = ਕੌਤਕ ਅਸਚਰਜ ਰੂਪ ਹਨ, ਭਾਵ ਆਪ ਹੀ ਬ੍ਰਹਮ ਸਰੂਪ ਹੈ, ਆਪ ਹੀ ਸਿੱਖ ਰੂਪ ਹੈ, ਆਪ ਸਤਿਸੰਗਤ ਰੂਪ ਹੈ।

## ਗੁਰ ਮੂਰਤਿ ਗੁਰੁ ਸਬਦ ਹੈ; ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ।

ਗੁਰ = ਗੁਰੂ ਦਾ ਮੂਰਤਿ = ਸਰੂਪ ਹੀ ਗੁਰੁ = ਗੁਰੂ ਦਾ ਸ਼ਬਦ ਹੈ, ਇਸ ਕਰਕੇ ਹੇ ਭਾਈ! ਅੰਮ੍ਰਿਤ ਵੇਲੇ ਸਾਧਸੰਗਤ ਵਿਚ ਮਿਲ ਕਰਕੇ ਬਾਣੀ ਪੜ੍ਹੋ ਤੇ ਸੁਣੋ।

## ਦੁਨੀਆ ਕੂੜੀ ਸਾਹਿਬੀ; ਸਚ ਮਣੀ ਸਚ ਗਰਬਿ ਗਹੇਲਾ।

ਦੁਨੀਆਂ ਦੀ ਸਾਹਿਬੀ = ਮਾਲਕੀ ਕੂੜੀ = ਝੂਠੀ ਹੈ, ਪਰ ਗੁਰਮਤਿ ਦੀ ਸੱਚੀ ਮਣੀ = ਮਨੌਤ ਹੈ ਤੇ ਇਸ ਸੱਚੇ ਗੁਰੂ ਦੀ ਗੁਰਮਤਿ ਵਿਚ ਸਿੱਖ ਪ੍ਰੇਮ-ਭਾਵਨਾ ਦੀ ਗਰਬਿ = ਗੌਰਵਤਾ ਕਰਕੇ ਗਹੇਲਾ = ਪਕੜੇ ਹੋਏ ਹਨ।

## ਦੇਵੀ ਦੇਵ ਦੁੜਾਇਅਨ; ਜਿਉ ਮਿਰਗਾਵਲ ਦੇਖਿ ਬਘੇਲਾ।

ਗੁਰੂ ਦੇ ਪ੍ਰਤਾਪ ਨੂੰ ਵੇਖ ਕੇ ਦੇਵੀਆਂ ਦੇਵ = ਦੇਵਤੇ ਦੁੜਾਇਅਨ = ਦੌੜ ਗਏ ਹਨ, ਜਿਉ = ਜਿਵੇਂ ਬਘੇਲਾ = ਸ਼ੇਰ ਨੂੰ ਦੇਖ ਕੇ ਮਿਰਗਾਵਲ = ਮਿਰਗਾਂ ਦੀ ਡਾਰ ਭੱਜ ਜਾਂਦੀ ਹੈ, ਇਉਂ ਸਤਿਗੁਰੂ ਜੀ ਨੇ ਦੇਵੀ ਦੇਵਤਿਆਂ ਦੀ ਪੂਜਾ ਸਿੱਖਾਂ ਕੋਲੋਂ ਮਿਰਗਾਂ ਦੀ ਤਰ੍ਹਾਂ ਭਜਾ ਦਿੱਤੀ ਹੈ।

## ਹੁਕਮਿ ਰਜਾਈ ਚਲਣਾ; ਪਿਛੈ ਲਗੇ ਨਕਿ ਨਕੇਲਾ।

ਸਤਿਗੁਰੂ ਜੀ ਕਹਿੰਦੇ ਹਨ ਕਿ ਹੁਕਮ ਕਰਨ ਵਾਲੇ ਪ੍ਰਭੂ ਦੀ ਰਜਾਈ = ਰਜ਼ਾ ਵਿਚ ਪਿੱਛੇ ਲੱਗ ਕੇ ਇਉਂ ਚੱਲਣਾ ਹੈ, ਜਿਵੇਂ ਨੱਕ ਵਿਚ ਨਕੇਲ ਪਾਈ ਹੁੰਦੀ ਹੈ, ਭਾਵ ਗੁਰਸਿੱਖਾਂ ਦੇ ਅੰਤਰਕਹਣ ਰੂਪੀ ਨੱਕ ਵਿਚ ਹੁਕਮ ਰੂਪੀ ਨਕੇਲ ਪਾਈ ਹੋਈ ਹੈ।

## ਗੁਰਮੁਖਿ ਸਚਾ; ਅਮਰਿ ਸੁਹੇਲਾ ॥੧੧॥

ਇਸ ਪ੍ਰਕਾਰ ਗੁਰਮੁਖ ਸੱਚੇ ਹਨ, ਗੁਰੂ ਅਮਰਦਾਸ ਜੀ ਨੇ ਜੋ ਸੰਗਤਾਂ ਨੂੰ ਗੁਰਮਤਿ ਦਾ ਅਮਰਿ = ਹੁਕਮ ਸੁਣਾਇਆ ਹੈ, ਇਹ ਸੁਹੇਲਾ = ਸ਼ੋਭਨੀਕ ਹੈ ॥੧੧॥

### ਪਉੜੀ ੧੨ (ਗੁਰੂ ਅਮਰਦਾਸ ਜੀ)

## ਸਤਿਗੁਰ ਹੋਆ ਸਤਿਗੁਰਹੁ; ਅਚਰਜੁ ਅਮਰ ਅਮਰਿ ਵਰਤਾਇਆ।

ਸਤਿਗੁਰੂ ਨਾਨਕ ਸਾਹਿਬ ਜੀ ਤੋਂ ਸਤਿਗੁਰਹੁ = ਸਤਿਗੁਰੂ ਅੰਗਦ ਸਾਹਿਬ ਜੀ ਹੋਆ = ਹੋਏ ਹਨ ਤੇ ਗੁਰੂ ਅੰਗਦ ਸਾਹਿਬ ਜੀ ਤੋਂ ਅਸਚਰਜ ਰੂਪ ਗੁਰੂ ਅਮਰਦਾਸ ਜੀ ਹੋਏ ਹਨ। ਇਹ ਸਤਿਗੁਰਾਂ ਨੇ ਅਸਚਰਜ ਅਮਰਿ = ਹੁਕਮ ਵਰਤਾਇਆ = ਵਰਤਾਉਣਾ ਕੀਤਾ ਹੈ।

## ਸੋ ਟਿਕਾ ਸੋ ਬੈਹਣਾ; ਸੋਈ ਸਚਾ ਹੁਕਮੁ ਚਲਾਇਆ।

('ਟਿੱਕਾ' ਅੱਧਕ ਸਹਿਤ ਬੋਲੋ)

ਹੇ ਸਤਿਗੁਰੂ ਅਮਰਦਾਸ ਜੀ ! ਆਪ ਜੀ ਦੇ ਮੱਥੇ ਉੱਤੇ ਵੀ ਸੋ = ਉਹੀ ਟਿਕਾ = ਤਿਲਕ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਮੱਥੇ ਉੱਤੇ ਕੇਸਰ ਤੇ ਚੰਦਨ ਨੂੰ ਘਸਾ ਕੇ ਗੁਰਤਾ-ਗੱਦੀ ਦੇਣ ਵੇਲੇ ਲਗਾਇਆ ਸੀ ਅਤੇ ਸੋ = ਉਹੀ ਬੈਹਣਾ = ਬੈਠਣ ਵਾਸਤੇ ਸਿੰਘਾਸਣ ਹੈ, ਜਿਹੜਾ ਪਹਿਲੇ ਗੁਰਾਂ ਨੇ ਦੂਸਰੇ ਗੁਰਾਂ ਨੂੰ ਗੁਰਤਾ-ਗੱਦੀ ਵਾਲਾ ਦਿੱਤਾ ਸੀ ਅਤੇ ਸੋਈ = ਉਹੀ ਸੱਚੇ ਨਾਮ ਦਾ ਹੁਕਮ ਚਲਾਇਆ = ਚਲਾਉਣਾ ਕੀਤਾ ਹੈ **ਅਥਵਾ** ਉਹੀ ਜੱਸ ਰੂਪੀ ਤੁਹਾਡੇ ਮੱਥੇ ਉੱਤੇ ਤਿਲਕ ਹੈ, ਉਹੀ ਅਧਿਸ਼ਠਾਨ ਸਰੂਪ ਵਿਚ ਇਸਥਿਤ ਹੋਣ ਰੂਪ ਤਖ਼ਤ ਹੈ **ਵਾ:** ਪਰਮੇਸ਼ਰ ਵਿਚ ਚਿੱਤ ਨੂੰ ਇਸਥਿਤ ਕਰਨ ਰੂਪ ਸਿੰਘਾਸਣ ਹੈ ਅਤੇ ਉਹੀ ਸੱਚੇ ਅਕਾਲ ਪੁਰਖ ਦੇ ਨਾਮ ਦਾ **ਵਾ:** ਭਾਣਾ ਮੰਨਣ ਰੂਪ ਹੁਕਮ ਚਲਾਉਣਾ ਕੀਤਾ ਹੈ। ਜੈਸਾ ਕਿ :

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥** *(ਰਾਮਕਲੀ ਕੀ ਵਾਰ, ਅੰਗ ੯੬੬)*

## ਖੋਲਿ ਖਜਾਨਾ ਸਬਦੁ ਦਾ; ਸਾਧ ਸੰਗਤਿ ਸਚੁ ਮੇਲਿ ਮਿਲਾਇਆ।

ਸਤਿਗੁਰੂ ਜੀ ਨੇ ਸ਼ਬਦ ਦਾ ਖ਼ਜ਼ਾਨਾ ਖੋਲ੍ਹ ਕੇ ਸਾਧਸੰਗਤ ਦਾ ਸੱਚਾ ਮੇਲ ਮਿਲਾਇਆ = ਮਿਲਾਉਣਾ ਕੀਤਾ ਹੈ।

## ਗੁਰ ਚੇਲਾ ਪਰਵਾਣੁ ਕਰਿ; ਚਾਰਿ ਵਰਨ ਲੈ ਪੈਰੀਂ ਪਾਇਆ।

ਗੁਰ = ਗੁਰੂ ਅੰਗਦ ਸਾਹਿਬ ਜੀ ਨੇ ਚੇਲੇ = ਗੁਰੂ ਅਮਰਦਾਸ ਜੀ ਨੂੰ ਪਰਵਾਣੁ = ਪ੍ਰਵਾਣਨੀਕ ਕਰਿ = ਕਰ ਕੇ ਚਾਰੇ ਵਰਨਾਂ ਨੂੰ ਲੈ ਕੇ ਉਨ੍ਹਾਂ ਦੇ ਪੈਰੀਂ = ਚਰਨੀਂ ਪਾਇਆ = ਪਾਉਣਾ ਕੀਤਾ ਹੈ।

## ਗੁਰਮੁਖਿ ਇਕੁ ਧਿਆਈਐ; ਦੁਰਮਤਿ ਦੂਜਾ ਭਾਉ ਮਿਟਾਇਆ।

ਗੁਰਮੁਖ ਜਨ ਇਕ ਅਕਾਲ ਪੁਰਖ ਵਾਹਿਗੁਰੂ ਨੂੰ ਹੀ ਧਿਆਈਐ = ਧਿਆਉਂਦੇ ਹਨ ਅਤੇ ਉਨ੍ਹਾਂ ਨੇ ਦੁਰਮਤਿ = ਖੋਟੀ ਮਤ ਤੇ ਦੂਜਾ = ਦ੍ਵੈਸ਼ ਭਾਉ = ਭਾਵ ਮਿਟਾਇਆ = ਮਿਟਾ ਦਿੱਤਾ ਹੈ।

## ਕੁਲਾ ਧਰਮ ਗੁਰਸਿਖ ਸਭ; ਮਾਇਆ ਵਿਚਿ ਉਦਾਸੁ ਰਹਾਇਆ।

(‘ਕੁਲਾ’ ਪੋਲਾ ਬੋਲੋ)

ਗੁਰਸਿੱਖੀ ਦੀ ਕੁਲਾ = ਕੁਲ ਵਿਚ ਇੱਕੋ ਹੀ ਨਾਮ ਜਪਣ ਰੂਪ ਧਰਮ ਹੈ, ਸਭ = ਸਾਰੇ ਗੁਰਸਿੱਖਾਂ ਦੀ ਇੱਕੋ ਹੀ ਗੁਰਸਿੱਖੀ ਰੂਪ ਕੁਲ ਹੈ ਤੇ ਇੱਕੋ ਹੀ ਨਾਮ ਜਪਣ ਰੂਪ ਧਰਮ ਹੈ ਤੇ ਮਾਇਆ ਵਿਚ ਰਹਿ ਕੇ ਵੀ ਉਦਾਸੁ = ਉਪਰਾਮ ਰਹਾਇਆ = ਰਹਿਣਾ ਇਹ ਗੁਰਸਿੱਖੀ ਦੀ ਮਰਿਆਦਾ ਹੈ।

## ਪੂਰੇ; ਪੂਰਾ ਥਾਟ ਬਣਾਇਆ ॥੧੨॥

ਪੂਰੇ = ਪੂਰਨ ਸਤਿਗੁਰਾਂ ਨੇ ਗੁਰਸਿੱਖੀ ਦੀ ਪੂਰੀ ਥਾਟ = ਬਨਾਵਟ ਬਣਾਇਆ = ਬਣਾਉਣਾ ਕੀਤੀ ਹੈ ॥੧੨॥

### ਪਉੜੀ ੧੩ (ਗੁਰੂ ਅਮਰਦਾਸ ਜੀ)

## ਆਦਿ ਪੁਰਖੁ ਆਦੇਸੁ ਗੁਰ; ਆਦਿ ਜੁਗਾਦਿ ਸਬਦ ਵਰਤਾਇਆ।

(ਪਾਠਾਂਤ੍ਰ ‘ਆਦੇਸੁ ਕਰਿ’)

ਜੋ ਸੰਸਾਰ ਦੇ ਆਦਿ = ਮੁੱਢ ਤੋਂ, ਪੁਰਖੁ = ਵਿਆਪਕ ਵਾਹਿਗੁਰੂ ਹੈ, ਉਸ ਦੇ ਸਰਗੁਣ ਸਰੂਪ ਗੁਰ = ਗੁਰੂ ਨਾਨਕ ਸਾਹਿਬ ਨੂੰ ਆਦੇਸੁ = ਨਮਸਕਾਰ ਹੈ, ਜਿਨ੍ਹਾਂ ਨੇ ਆਦਿ = ਮੁੱਢ ਤੋਂ ਜੁਗਾਦਿ = ਜੁਗਾਂ ਤੋਂ ਸ਼ਬਦ ਨੂੰ ਵਰਤਾਇਆ = ਵਰਤਾਉਣਾ ਕੀਤਾ ਹੈ।

## ਨਾਮੁ ਦਾਨੁ ਇਸਨਾਨ ਦ੍ਰਿੜੁ; ਗੁਰ ਸਿਖ ਦੇ ਸੈਂਸਾਰੁ ਤਰਾਇਆ।

ਗੁਰੂ ਸਾਹਿਬ ਨੇ ਨਾਮ, ਦਾਨ ਤੇ ਇਸ਼ਨਾਨ ਦੀ ਮਹਾਨਤਾ ਨੂੰ ਦ੍ਰਿੜੁ = ਪੱਕਾ ਕਰਾ ਕੇ ਗੁਰਸਿੱਖਾਂ ਨੂੰ ਸਿੱਖਿਆ ਦੇ ਕੇ ਸੈਂਸਾਰੁ = ਸੰਸਾਰ-ਸਮੁੰਦਰ ਤੋਂ ਤਰਾਇਆ = ਤਾਰ ਦਿੱਤਾ ਹੈ।

## ਕਲੀ ਕਾਲ ਇਕ ਪੈਰ ਹੁਇ;
## ਚਾਰ ਵਰਨ ਕਰਿ ਧਰਮੁ ਧਰਾਇਆ।

ਕਲੀ = ਕਲਿਜੁਗ ਦੇ ਕਾਲ = ਸਮੇਂ ਵਿਚ ਧਰਮ ਦੇ ਚਾਰ ਪੈਰਾਂ (ਸਤਿ, ਯੱਗ, ਪੂਜਾ **ਵਾ:** ਤਪ, ਦਾਨ) ਵਿੱਚੋਂ ਇਕ ਪੈਰ ਦਾਨ ਦਾ ਹੀ ਹੁਇ = ਹੋ, ਭਾਵ ਰਹਿ ਗਿਆ, ਪਰ ਗੁਰੂ ਸਾਹਿਬ ਨੇ ਚਾਰ ਵਰਨਾਂ ਨੂੰ ਇਕ ਗੁਰਸਿੱਖ ਵਰਨ ਕਰਿ = ਕਰ ਕੇ ਧਰਮ ਨੂੰ ਚਾਰੇ ਪੈਰਾਂ ’ਤੇ ਫਿਰ ਧਰਾਇਆ = ਖੜ੍ਹਾ ਕਰ ਦਿੱਤਾ।

## ਭਲਾ ਭਲਾ ਭਲਿਆਈਅਹੁ; ਪਿਉ ਦਾਦੇ ਦਾ ਰਾਹੁ ਚਲਾਇਆ।

(ਇਕ 'ਭੱਲਾ' ਅੱਧਕ ਸਹਿਤ ਤੇ ਦੂਸਰਾ 'ਭਲਾ' ਪੋਲਾ ਬੋਲੋ)

ਗੁਰੂ ਅਮਰਦਾਸ ਜੀ ਜੋ ਭੱਲੇ ਜਾਤ ਦੇ ਸਨ, ਜੋ ਲੋਕਾਈ ਦੀ ਭਲਿਆਈਅਹੁ = ਭਲਾਈ ਕਰ ਕੇ ਭਲੇ ਬਣ ਗਏ, ਜਿਨ੍ਹਾਂ ਨੇ ਆਪਣੇ ਦਾਦੇ ਗੁਰੂ ਨਾਨਕ ਸਾਹਿਬ ਅਤੇ ਆਪਣੇ ਪਿਉ = ਪਿਤਾ ਗੁਰੂ ਅੰਗਦ ਸਾਹਿਬ ਜੀ ਦੇ ਗੁਰਸਿੱਖੀ ਰਾਹੁ = ਰਸਤੇ ਨੂੰ ਅੱਗੇ ਚਲਾਇਆ = ਤੋਰਨਾ ਕੀਤਾ ਹੈ।

## ਅਗਮ ਅਗੋਚਰ ਗਹਣਗਤਿ;
## ਸਬਦ ਸੁਰਤਿ ਲਿਵ ਅਲਖੁ ਲਖਾਇਆ।

('ਅਲੱਖ' ਪੜ੍ਹੋ)

ਜੋ ਅਗਮ = ਗੰਮਤਾ ਤੋਂ ਰਹਿਤ, ਅਗੋਚਰ = ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ, ਉਸ ਪਰਮਾਤਮਾ ਦੀ ਗਤਿ = ਪ੍ਰਾਪਤੀ ਗਹਣ = ਔਖੀ ਹੈ, ਪਰ ਉਸ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਸਤਿਗੁਰਾਂ ਨੇ ਸੁਰਤਿ = ਚਿੱਤ ਦੀ ਲਿਵ = ਬਿਰਤੀ ਦੁਆਰਾ ਸਬਦ ਵਿਚ ਲਵਾ ਕੇ ਲਖਾਇਆ = ਲਖਾ ਭਾਵ ਜਣਾ ਦਿੱਤਾ ਹੈ।

## ਅਪਰੰਪਰ ਆਗਾਧਿ ਬੋਧਿ; ਪਰਮਿਤਿ ਪਾਰਾਵਾਰ ਨ ਪਾਇਆ।

ਇਸ ਕਰਕੇ ਅਪਰੰਪਰ = ਪ੍ਰਕਿਰਤੀ ਤੋਂ ਪਰ੍ਹੇ, ਆਗਾਧਿ = ਅਥਾਹ ਬੋਧਿ = ਗਿਆਨ ਵਾਲੇ ਤੇ ਪਰਮਿਤਿ = ਮਿਣਤੀ ਤੋਂ ਰਹਿਤ ਗੁਰੂ ਦਾ ਪਾਰਾਵਾਰ = ਪਾਰ-ਉਰਾਰ ਨ = ਨਹੀਂ ਪਾਇਆ ਜਾ ਸਕਦਾ।

## ਆਪੇ ਆਪਿ; ਨ ਆਪੁ ਜਣਾਇਆ ॥੧੩॥

ਗੁਰੂ ਅਮਰਦਾਸ ਜੀ ਆਪੇ ਆਪ ਹੀ ਬ੍ਰਹਮ ਸਰੂਪ ਹੋਏ ਹਨ ਅਤੇ ਕਦੇ ਵੀ ਕਿਸੇ ਨੂੰ ਆਪਣਾ ਆਪ ਨ = ਨਹੀਂ ਜਣਾਇਆ = ਜਣਾਉਣਾ ਕੀਤਾ ਕਿ ਮੈਂ ਬ੍ਰਹਮ ਸਰੂਪ ਹਾਂ ॥੧੩॥

### ਪਉੜੀ ੧੪ (ਗੁਰੂ ਰਾਮਦਾਸ ਜੀ)

## ਰਾਗ ਦੋਖ ਨਿਰਦੋਖ ਹੈ; ਰਾਜ ਜੋਗ ਵਰਤੈ ਵਰਤਾਰਾ।

ਗੁਰੂ ਰਾਮਦਾਸ ਜੀ ਰਾਗ = ਮੋਹ, ਦੋਖ = ਦ੍ਵੈਸ਼-ਭਾਵ ਦੇ ਨਿਰਦੋਖ = ਦੋਸ਼ਾਂ ਤੋਂ ਰਹਿਤ ਹਨ ਅਤੇ ਗੁਰੂ ਸਾਹਿਬ ਰਾਜ-ਜੋਗ, ਭਾਵ ਗ੍ਰਿਹਸਤ ਵਿਚ ਰਹਿੰਦੇ ਹੋਏ ਪਰਮਾਤਮਾ ਦੇ ਸਿਮਰਨ ਵਿਚ ਗੁਰਸਿੱਖਾਂ ਨੂੰ ਜੋੜਨ ਦਾ ਵਰਤਾਰਾ ਵਰਤੈ = ਵਰਤਾ ਰਹੇ ਹਨ।

## ਮਨਸਾ ਵਾਚਾ ਕਰਮਣਾ; ਮਰਮੁ ਨ ਜਾਪੈ ਅਪਰ ਅਪਾਰਾ।

ਮਨਸਾ = ਮਨ, ਵਾਚਾ = ਬਾਣੀ, ਕਰਮਣਾ = ਕਰਮ (ਸਰੀਰ) ਕਰਕੇ ਕੋਈ ਵੀ ਅਪਰ = ਪ੍ਰਕਿਰਤੀ ਤੋਂ ਪਰ੍ਹੇ ਤੇ ਅਪਾਰਾ = ਪਾਰਾਵਾਰ ਤੋਂ ਰਹਿਤ ਗੁਰੂ ਦੇ ਮਰਮੁ = ਭੇਦ ਨੂੰ ਨ = ਨਹੀਂ ਜਾਪੈ = ਜਾਣ ਸਕਦਾ।

## ਦਾਤਾ ਭੁਗਤਾ ਦੈਆ ਦਾਨਿ; ਦੇਵ ਸਥਲੁ ਸਤਿਸੰਗੁ ਉਧਾਰਾ।

ਗੁਰੂ ਸਾਹਿਬ ਆਪ ਹੀ ਦਾਤਾ = ਦਾਤਾਂ ਦੇਣ ਵਾਲੇ ਹਨ, ਆਪ ਹੀ ਸਿੱਖ ਰੂਪ ਹੋ ਕੇ ਭੁਗਤਾ = ਭੋਗਦੇ ਹਨ ਤੇ ਆਪ ਹੀ ਦੈਆ = ਦਇਆ ਕਰ ਕੇ ਦਾਨ ਦੇਣ ਵਾਲੇ ਹਨ ਅਤੇ ਗੁਰਸਿੱਖਾਂ ਲਈ ਦੇਵ = ਦੇਵਤਿਆਂ ਦਾ ਸਥਲੁ = ਸਥਾਨ ਹੀ ਸਾਧਸੰਗਤ ਹੈ, ਜਿਥੇ ਸਾਰੀ ਲੋਕਾਈ ਦਾ ਉਧਾਰਾ = ਉਧਾਰ ਹੁੰਦਾ ਹੈ।

## ਸਹਜ ਸਮਾਧਿ ਅਗਾਧਿ ਬੋਧ; ਸਤਿਗੁਰ ਸਚ ਸਵਾਰਣਹਾਰਾ।

ਸਤਿਗੁਰੂ ਜੀ ਸੱਚੇ ਨਾਮ ਦੁਆਰਾ ਗੁਰਸਿੱਖ ਦੇ ਜੀਵਨ ਨੂੰ ਸਵਾਰਣਹਾਰਾ = ਸੰਵਾਰਨ ਵਾਲੇ ਹਨ। ਇਸ ਕਰਕੇ ਗੁਰੂ ਦੇ ਅਗਾਧਿ = ਅਥਾਹ ਬੋਧ = ਗਿਆਨ ਦੁਆਰਾ ਗੁਰਸਿੱਖ ਸਹਿਜ ਅਵਸਥਾ ਵਿਚ ਸਮਾਧੀ ਲਾਉਂਦੇ ਹਨ।

## ਗੁਰੁ ਅਮਰਹੁ ਗੁਰ ਰਾਮਦਾਸੁ; ਜੋਤੀ ਜੋਤਿ ਜਗਾਇ ਜੁਹਾਰਾ।

ਗੁਰੂ ਅਮਰਹੁ = ਅਮਰਦਾਸ ਜੀ ਤੋਂ ਗੁਰੂ ਰਾਮਦਾਸ ਜੀ ਹੋਏ ਹਨ, ਜਿਨ੍ਹਾਂ ਨੇ ਆਪਣੀ ਜੋਤ ਗੁਰੂ ਰਾਮਦਾਸ ਜੀ ਦੀ ਜੋਤਿ ਵਿਚ ਜਗਾਇ = ਜਗਾ ਕੇ ਉਨ੍ਹਾਂ ਨੂੰ ਜੁਹਾਰਾ = ਨਮਸਕਾਰ ਕੀਤੀ ਹੈ।

## ਸਬਦ ਸੁਰਤਿ ਗੁਰਸਿਖ ਹੋਇ; ਅਨਹਦ ਬਾਣੀ ਨਿਝਰ ਧਾਰਾ।

ਜੋ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਜੋੜਦੇ ਹਨ, ਉਹ ਗੁਰਸਿੱਖ ਰੂਪ ਹੋਇ = ਹੋ ਜਾਂਦੇ ਹਨ, ਫਿਰ ਅਨਹਦ = ਹੱਦ ਤੋਂ ਰਹਿਤ ਗੁਰਬਾਣੀ ਦੀ ਨਿਝਰ = ਇਕ-ਰਸ ਧਾਰਾ = ਝੜੀ ਦਾ ਅਨੰਦ ਪ੍ਰਾਪਤ ਕਰਦੇ ਹਨ।

## ਤਖਤੁ ਬਖਤੁ; ਪਰਗਟੁ ਪਾਹਾਰਾ ॥੧੪॥

ਗੁਰੂ ਰਾਮਦਾਸ ਜੀ ਨੂੰ ਚੰਗੇ ਬਖਤੁ = ਨਸੀਬਾਂ ਦੁਆਰਾ ਹੀ ਤਖ਼ਤ ਦੀ ਬਖ਼ਸ਼ਿਸ਼ ਹੋਈ ਹੈ ਅਤੇ ਉਹ ਪਾਹਾਰਾ = ਸੰਸਾਰ ਵਿਚ ਪ੍ਰਗਟ ਹੋਏ ਹਨ ॥੧੪॥

### ਪਉੜੀ ੧੫ (ਗੁਰੂ ਰਾਮਦਾਸ ਜੀ)

## ਪੀਊ ਦਾਦੇ ਜੇਵੇਹਾ; ਪੜਦਾਦੇ ਪਰਵਾਣੁ ਪੜੋਤਾ।

ਪੀਊ = ਪਿਤਾ ਗੁਰੂ ਅਮਰਦਾਸ ਜੀ, ਦਾਦੇ = ਗੁਰੂ ਅੰਗਦ ਦੇਵ ਜੀ ਤੇ ਪੜਦਾਦੇ = ਗੁਰੂ ਨਾਨਕ ਸਾਹਿਬ ਜੀ ਦੀ ਕੁਲ ਵਿਚ ਉਨ੍ਹਾਂ ਜੇਵੇਹਾ = ਵਰਗੇ ਪੜਪੋਤਰੇ ਗੁਰੂ ਰਾਮਦਾਸ ਜੀ ਪਰਵਾਣੁ = ਪ੍ਰਵਾਣਨੀਕ ਹੋਏ ਹਨ।

## ਗੁਰਮਤਿ ਜਾਗਿ ਜਗਾਇਦਾ; ਕਲਿਜੁਗ ਅੰਦਰਿ ਕੌੜਾ ਸੋਤਾ।

ਆਪ ਜੀ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨੂੰ ਲੈ ਕੇ ਗਿਆਨ ਅਵਸਥਾ ਵਿਚ ਜਾਗ ਕੇ ਹੋਰਨਾਂ ਨੂੰ ਜਗਾਇਦਾ = ਜਗਾਉਣਾ ਕੀਤਾ ਹੈ ਅਤੇ ਕਲਿਜੁਗ ਅੰਦਰ ਜੋ ਅਵਿੱਦਿਆ ਰੂਪ ਵਿਚ ਸੋਤਾ = ਸੌਣਾ ਹੈ, ਇਸ ਕੌੜਾ = ਕੁੜੱਤਣ ਨੂੰ ਦੂਰ ਕੀਤਾ ਹੈ।

## ਦੀਨ ਦੁਨੀ ਦਾ ਥੰਮੁ ਹੁਇ; ਭਾਰੁ ਅਥਰਬਣ ਥੰਮ੍ਹਿ ਖਲੋਤਾ।

(ਦੋਵੇਂ 'ਥੰਮ੍ਹਿ' ਪਦ ਭਾਰੇ ਕਰ ਕੇ ਬੋਲੋ)

ਆਪ ਜੀ ਦੁਨੀ = ਲੋਕ ਤੇ ਦੀਨ = ਪ੍ਰਲੋਕ ਦੇ ਥੰਮੁ = ਸਹਾਰਾ ਹੁਇ = ਹੋ ਕੇ ਪਾਪਾਂ ਦੇ ਅਥਰਬਣ = ਬੱਜਰ ਭਾਰ ਨੂੰ ਥੰਮ੍ਹਿ = ਸਹਾਰਾ ਦੇਣ ਲਈ ਖਲੋਤਾ = ਖੜ੍ਹੇ ਹੋਏ ਹੋ।

## ਭਉਜਲੁ ਭਉ ਨ ਵਿਆਪਈ; ਗੁਰ ਬੋਹਿਥ ਚੜਿ ਖਾਇ ਨ ਗੋਤਾ।

('ਚੜ੍ਹਿ' ਭਾਰਾ ਕਰ ਕੇ ਬੋਲੋ)

ਜੋ ਗੁਰੂ ਰੂਪੀ ਬੋਹਿਥ = ਜਹਾਜ਼ ਵਿਚ ਗੁਰ ਉਪਦੇਸ਼ ਲੈਣ ਰੂਪ ਚੜ੍ਹ ਜਾਂਦੇ ਹਨ, ਉਨ੍ਹਾਂ ਨੂੰ ਸੰਸਾਰ

ਭਉਜਲ = ਸਮੁੰਦਰ ਦਾ ਭਉ = ਡਰ ਨ = ਨਹੀਂ ਵਿਆਪਈ = ਵਿਆਪਦਾ ਤੇ ਨਾ ਹੀ ਉਹ ਤ੍ਰਿਸ਼ਨਾ ਰੂਪੀ ਲਹਿਰਾਂ ਵਿਚ ਗੋਤੇ ਖਾਇ = ਖਾਂਦੇ ਹਨ।

## ਅਵਗੁਣ ਲੈ ਗੁਣ ਵਿਕਣੈ; ਗੁਰੁ ਹਟਨਾਲੈ ਵਣਜ ਸਓਤਾ।

ਗੁਰੁ = ਸਤਿਗੁਰਾਂ ਦੀ ਸਾਧਸੰਗਤ ਰੂਪੀ ਹਟਨਾਲੈ = ਹੱਟੀ ਨਾਲ ਵਣਜ = ਵਾਪਾਰ ਕਰਨਾ ਸਓਤਾ = ਲਾਹੇਵੰਦ ਹੁੰਦਾ ਹੈ ਕਿਉਂਕਿ ਜੋ ਔਗੁਣ ਲੈ ਕੇ ਗੁਣਾਂ ਦੀ ਵਿਕਣੈ = ਵਿਕਰੀ ਕਰਦੇ ਹਨ।

## ਮਿਲਿਆ ਮੂਲਿ ਨ ਵਿਛੁੜੈ; ਰਤਨ ਪਦਾਰਥ ਹਾਰੁ ਪਰੋਤਾ।

ਜੋ ਗੁਰਾਂ ਦੀ ਸਿੱਖਿਆ ਵਿਚ ਮਿਲਿਆ = ਮਿਲ ਜਾਂਦੇ ਹਨ, ਭਾਵ ਇਕ-ਮਿਕ ਹੋ ਜਾਂਦੇ ਹਨ, ਉਹ ਕਦੇ ਵੀ ਆਪਣੇ ਮੂਲਿ = ਮੁੱਢ ਨਾਲੋਂ ਨ = ਨਹੀਂ ਵਿਛੁੜੈ = ਵਿੱਛੜਦੇ। ਐਸੇ ਗੁਰਮੁਖ ਦੈਵੀ ਗੁਣਾਂ ਰੂਪੀ ਰਤਨ ਪਦਾਰਥਾਂ ਦੇ ਹਾਰ ਵਿਚ ਪਰੋਤਾ = ਪਰੋਏ ਹੁੰਦੇ ਹਨ।

## ਮੈਲਾ ਕਦੇ ਨ ਹੋਵਈ; ਗੁਰ ਸਰਵਰ ਨਿਰਮਲ ਜਲ ਧੋਤਾ।

ਉਨ੍ਹਾਂ ਦਾ ਮਨ ਕਦੇ ਵੀ ਵਿਕਾਰਾਂ ਤੇ ਪਾਪਾਂ ਦੀ ਮੈਲ ਨਾਲ ਮੈਲਾ ਨ = ਨਹੀਂ ਹੋਵਈ = ਹੁੰਦਾ, ਜੋ ਗੁਰੂ ਦੇ ਗਿਆਨ ਰੂਪੀ ਸਰਵਰ = ਸਰੋਵਰ ਦੇ ਨਿਰਮਲ ਜਲ ਨਾਲ ਆਪਣੇ ਮਨ ਨੂੰ ਧੋਤਾ = ਧੋਂਦੇ ਹਨ।

## ਬਾਬਾਣੈ ਕੁਲਿ; ਕਵਲੁ ਅਛੋਤਾ ॥੧੫॥

ਇਉਂ ਬਾਬਾਣੈ = ਬਾਬੇ ਗੁਰੂ ਨਾਨਕ ਸਾਹਿਬ ਜੀ ਦੀ ਗੁਰੂ ਕੁਲਿ = ਵੰਸ਼ ਵਿਚ ਗੁਰੂ ਰਾਮਦਾਸ ਜੀ ਕਵਲੁ = ਕਮਲ ਦੇ ਫੁੱਲ ਵਾਂਗ ਅਛੋਤਾ = ਨਿਰਲੇਪ ਹੋਏ ਹਨ ॥੧੫॥

### ਪਉੜੀ ੧੬ (ਗੁਰਮੁਖਾਂ ਦਾ ਜੀਵਨ)

## ਗੁਰਮੁਖਿ ਮੇਲਾ ਸਚ ਦਾ; ਸਚਿ ਮਿਲੈ ਸਚਿਆਰ ਸੰਜੋਗੀ।

ਗੁਰਮੁਖਤਾਈ ਦਾ ਮੇਲਾ = ਮਿਲਾਪ ਸੱਚ ਦਾ ਹੈ, ਜੋ ਸੱਚੇ ਨਾਮ ਨਾਲ ਮਿਲੈ = ਮਿਲਦੇ ਹਨ, ਉਹ ਸਚਿਆਰ = ਸਚਿਆਈ ਵਾਲੇ ਹਨ ਤੇ ਸਤਿਗੁਰੂ ਜੀ ਦੇ ਸੰਜੋਗੀ = ਮਿਲਾਪੀ ਹਨ।

## ਘਰਬਾਰੀ ਪਰਵਾਰ ਵਿਚਿ; ਭੋਗ ਭੁਗਤਿ ਰਾਜੇ ਰਸੁ ਭੋਗੀ।

ਗੁਰਸਿੱਖ ਘਰਬਾਰੀ = ਗ੍ਰਿਹਸਤੀ ਪਰਿਵਾਰ ਵਿਚ ਭੋਗਾਂ ਨੂੰ ਭੁਗਤਿ = ਭੋਗਦੇ ਹੋਏ ਰਾਜੇ ਹਨ ਤੇ ਆਤਮ-ਰਸ ਨੂੰ ਭੋਗੀ = ਭੋਗਣ ਵਾਲੇ ਭੋਗੀ ਹਨ।

## ਆਸਾ ਵਿਚਿ ਨਿਰਾਸ ਹੋਇ; ਜੋਗ ਜੁਗਤਿ ਜੋਗੀਸਰ ਜੋਗੀ।

ਗੁਰਸਿੱਖ ਇਸ ਆਸਾ ਰੂਪ ਸੰਸਾਰ ਵਿਚ ਇਉਂ ਨਿਰਾਸ = ਉਪਰਾਮ ਹੋਇ = ਹੋ ਕੇ ਰਹਿੰਦੇ ਹਨ, ਜਿਵੇਂ ਜੋਗ ਦੀ ਜੁਗਤਿ = ਜੁਗਤੀ ਵਿਚ ਜੋਗੀ ਜੋਗੀਸਰ = ਜੋਗੀਆਂ ਦੇ ਈਸ਼ਰ ਜੁੜਦੇ ਹਨ।

## ਦੇਦਾ ਰਹੈ ਨ ਮੰਗੀਐ; ਮਰੈ ਨ ਹੋਇ ਵਿਜੋਗ ਵਿਜੋਗੀ।

ਉਹ ਪ੍ਰਭੂ ਸਾਰਿਆਂ ਨੂੰ ਹੀ ਦਾਤਾਂ ਦੇਦਾ = ਦਿੰਦਾ ਰਹੈ = ਰਹਿੰਦਾ ਹੈ, ਕਦੇ ਵੀ ਮੰਗੀਐ = ਮੰਗਦਾ

ਨ = ਨਹੀਂ ਅਤੇ ਉਹ ਨਾ ਤਾਂ ਕਦੇ ਮਰੈ = ਮਰਦਾ ਹੈ ਤੇ ਨਾ ਹੀ ਕਦੇ ਵਿਜੋਗੀ ਹੋਇ = ਹੋ ਕੇ ਵਿਜੋਗ = ਵਿੱਛੜਦਾ ਹੈ, ਸਦਾ ਇਕ-ਰਸ ਰਹਿੰਦਾ ਹੈ।

## ਆਧਿ ਬਿਆਧਿ ਉਪਾਧਿ ਹੈ; ਵਾਇ ਪਿਤ ਕਫ ਰੋਗ ਅਰੋਗੀ।

ਗੁਰਮੁਖ ਜਨ ਆਧਿ = ਮਨ ਦੇ ਰੋਗਾਂ, ਬਿਆਧਿ = ਸਰੀਰਕ ਰੋਗਾਂ, ਉਪਾਧਿ = ਬਾਹਰੀ (ਡੰਡਾ ਸੋਟਾ, ਪ੍ਰੇਤ ਪੀੜ ਆਦਿ) ਦੁੱਖਾਂ ਤੋਂ ਰਹਿਤ ਹਨ ਅਤੇ ਵਾਇ, ਪਿਤ, ਕਫ **ਵਾ:** ਵਾਸ਼ਨਾ ਰੂਪ ਵਾਇ, ਕ੍ਰੋਧ ਰੂਪ ਪਿਤ, ਕਾਮ ਰੂਪ ਕਫ, ਇਨ੍ਹਾਂ ਰੋਗਾਂ ਤੋਂ ਅਰੋਗੀ = ਰੋਗ ਰਹਿਤ ਹਨ।

## ਦੁਖੁ ਸੁਖੁ ਸਮਸਰਿ ਗੁਰਮਤੀ; ਸੰਪੈ ਹਰਖ ਨ ਅਪਦਾ ਸੋਗੀ।

ਉਹ ਗੁਰਮਤੀ = ਗੁਰੂ ਦੀ ਸਿੱਖਿਆ ਲੈ ਕੇ ਦੁਖ ਸੁਖ ਨੂੰ ਇਕ ਸਮਸਰਿ = ਬਰਾਬਰ ਸਮਝਦੇ ਹਨ ਅਤੇ ਸੰਪੈ = ਬਿਭੂਤੀ, ਧਨ ਪਦਾਰਥ ਆ ਜਾਣ 'ਤੇ ਹਰਖ = ਖ਼ੁਸ਼ ਨ = ਨਹੀਂ ਹੁੰਦੇ ਤੇ ਅਪਦਾ = ਬਿਪਤਾ ਪੈ ਜਾਵੇ ਤਾਂ ਸੋਗੀ = ਦੁਖੀ ਨਹੀਂ ਹੁੰਦੇ, ਸਦਾ ਪਰਮੇਸ਼ਰ ਦੇ ਭਾਣੇ ਵਿਚ ਰਹਿੰਦੇ ਹਨ।

## ਦੇਹ ਬਿਦੇਹੀ; ਲੋਗ ਅਲੋਗੀ ॥੧੬॥

ਇਉਂ ਗੁਰਮੁਖ ਜਨ ਦੇਹ ਵਿਚ ਹੁੰਦਿਆਂ ਹੋਇਆਂ ਵੀ ਬਿਦੇਹੀ ਹਨ ਅਤੇ ਉਹ ਦੁਨੀਆਂ ਦੇ ਲੋਗ = ਲੋਕਾਂ ਵਿਚ ਰਹਿੰਦੇ ਹੋਏ ਭੀ ਅਲੋਗੀ = ਅਲੱਗ ਹਨ **ਵਾ:** ਅਲੋਗੀ = ਅਲੌਕਿਕ ਹਨ ॥੧੬॥

### ਪਉੜੀ ੧੭ (ਗੁਰੂ ਰਾਮਦਾਸ ਜੀ)

## ਸਭਨਾ ਸਾਹਿਬੁ ਇਕੁ ਹੈ; ਦੂਜੀ ਜਾਇ ਨ ਹੋਗ ਨ ਹੋਗੀ।

ਸਭਨਾ = ਸਾਰਿਆਂ ਦਾ ਸਾਹਿਬੁ = ਮਾਲਕ ਇਕ ਅਕਾਲ ਪੁਰਖ ਹੀ ਹੈ, ਦੂਜੀ ਜਾਇ = ਜਗ੍ਹਾ ਨਾ ਪਿੱਛੇ ਹੋਗ = ਹੋਈ ਹੈ, ਨਾ ਕੋਈ ਅੱਗੇ ਹੋਗੀ = ਹੋਵੇਗੀ।

## ਸਹਜ ਸਰੋਵਰਿ ਪਰਮ ਹੰਸ; ਗੁਰਮਤਿ ਮੋਤੀ ਮਾਣਕ ਚੋਗੀ।

ਸਤਿਗੁਰੂ ਜੀ ਸਹਜ = ਸ਼ਾਂਤ ਰੂਪ ਸਰੋਵਰ ਹਨ ਤੇ ਗੁਰਸਿੱਖ ਪਰਮ ਹੰਸ ਹਨ, ਜੋ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਦੁਆਰਾ ਮੋਤੀ ਦੀ ਨਿਆਈਂ ਵੈਰਾਗ ਤੇ ਮਾਣਕ ਦੀ ਨਿਆਈਂ ਸ੍ਵਣ, ਮੰਨਣ, ਨਿਧਿਆਸਣ ਦੇ ਚੋਗੇ ਨੂੰ ਚੋਗੀ = ਚੁਗਦੇ ਹਨ।

## ਖੀਰ ਨੀਰ ਜਿਉ ਕੂੜੁ ਸਚੁ;<br>ਤਜ ਭਜ ਲੈ ਗੁਰ ਗਿਆਨ ਅਧੋਗੀ।

('ਤਜ', 'ਭਜ' ਪੋਲਾ ਬੋਲੋ ਅਤੇ ਪਾਠਾਂਤ੍ਰ 'ਤਜਣ ਭਜਣ ਗੁਰ')

ਜਿਉ = ਜਿਵੇਂ ਖੀਰ = ਦੁੱਧ ਤੇ ਨੀਰ = ਪਾਣੀ ਨੂੰ ਹੰਸ ਵੱਖੋ-ਵੱਖਰਾ ਕਰ ਕੇ ਦੁੱਧ ਨੂੰ ਗ੍ਰਹਿਣ ਕਰਦੇ ਹਨ, ਇਵੇਂ ਹੀ ਗੁਰਮੁਖ ਜਨ ਪਾਣੀ ਵਾਂਗ ਕੂੜੁ = ਝੂਠ ਨੂੰ ਤਜ = ਛੱਡ ਕੇ ਸੱਚ ਰੂਪੀ ਦੁੱਧ ਨੂੰ ਗ੍ਰਹਿਣ ਕਰਦੇ ਹਨ ਤੇ ਗੁਰ = ਗੁਰੂ ਦੇ ਗਿਆਨ ਨੂੰ ਭਜ = ਭਜਨ ਕਰ ਕੇ ਲੈਂਦੇ ਹਨ, ਉਹ ਹੀ ਗੁਰੂ ਗਿਆਨ ਦੇ ਅਧੋਗੀ = ਅਧਿਕਾਰੀ ਹਨ **ਵਾ:** (ਅਧੋ + ਗੀ) ਗੀ = ਗਿਆਨ ਸਹਿਤ ਹੋ ਕੇ ਵੀ ਅਧੋ = ਨੀਵੇਂ ਭਾਵ ਨਿਮਰਤਾ ਵਿਚ ਰਹਿੰਦੇ ਹਨ।

## ਇਕ ਮਨਿ ਇਕੁ ਅਰਾਧਣਾ; ਪਰਹਰਿ ਦੂਜਾ ਭਾਉ ਦਰੋਗੀ।

ਜਿਨ੍ਹਾਂ ਗੁਰਮੁਖਾਂ ਨੇ ਇਕ ਮਨਿ = ਇਕਾਗਰ ਮਨ ਹੋ ਕੇ ਇਕ ਅਦ੍ਵੈਤ ਸਰੂਪ ਪਰਮੇਸ਼ਰ ਨੂੰ ਅਰਾਧਣਾ = ਅਰਾਧਿਆ ਹੈ, ਉਨ੍ਹਾਂ ਨੇ ਦੂਜਾ = ਦ੍ਵੈਸ਼ ਭਾਉ = ਭਾਵ ਤੇ ਦਰੋਗੀ = ਝੂਠ ਬੋਲਣਾ ਪਰਹਰਿ = ਛੱਡ ਦਿੱਤਾ ਹੈ।

## ਸਬਦ ਸੁਰਤਿ ਲਿਵ ਸਾਧਸੰਗਿ; ਸਹਜ ਸਮਾਧਿ ਅਗਾਧਿ ਘਰੋਗੀ।

ਉਹ ਗੁਰਮੁਖ ਜਨ ਘਰੋਗੀ = ਘਰਬਾਰੀ, ਗ੍ਰਿਹਸਥੀ ਹੁੰਦੇ ਹੋਏ ਵੀ ਗੁਰੂ ਦੇ ਸ਼ਬਦ ਵਿਚ ਸੁਰਤਿ = ਚਿੱਤ ਦੀ ਲਿਵ = ਬਿਰਤੀ ਲਾ ਕੇ ਸਾਧਸੰਗਤ ਵਿਚ ਮਿਲ ਕਰਕੇ ਸਹਿਜੇ ਹੀ ਨਿਰਵਿਕਲਪ ਸਮਾਧੀ ਲਾ ਕੇ ਅਗਾਧਿ = ਡੂੰਘੇ ਅਨੁਭਵ ਵਿਚ ਹੋਏ ਹਨ।

## ਜੰਮਣ ਮਰਣਹੁ ਬਾਹਰੇ; ਪਰਉਪਕਾਰ ਪਰਸਪਰ ਜੋਗੀ।

ਗੁਰਸਿੱਖ ਜੰਮਣ ਮਰਣਹੁ = ਮਰਨ ਤੋਂ ਬਾਹਰੇ = ਬਾਹਰ ਭਾਵ ਰਹਿਤ ਹਨ ਅਤੇ ਪਰਉਪਕਾਰ ਕਰਦੇ ਹਨ ਤੇ ਪਰਸਪਰ = ਆਪੋ ਵਿਚ ਹੀ ਜੋਗੀ = ਜੁੜੇ ਰਹਿੰਦੇ ਹਨ। ਜੈਸਾ ਕਿ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥** *(ਸੂਹੀ ਮ: ੫, ਅੰਗ ੭੪੯)*

## ਰਾਮਦਾਸ ਗੁਰ; ਅਮਰ ਸਮੋਗੀ ॥੧੭॥

ਇਸ ਤਰ੍ਹਾਂ ਗੁਰ = ਗੁਰੂ ਰਾਮਦਾਸ ਜੀ ਵਿਚ ਗੁਰੂ ਅਮਰਦਾਸ ਜੀ ਸਮੋਗੀ = ਸਮਾ ਗਏ ਭਾਵ ਅਭੇਦ ਹੋ ਗਏ ॥੧੭॥

### ਪਉੜੀ ੧੮ (ਗੁਰੂ ਅਰਜਨ ਦੇਵ ਜੀ)

## ਅਲਖ ਨਿਰੰਜਨ ਆਖੀਐ; ਅਕਲ ਅਜੋਨਿ ਅਕਾਲ ਅਪਾਰਾ।

('ਅਲੱਖ' ਅੱਧਕ ਸਹਿਤ ਬੋਲੋ ਤੇ 'ਅਕਲ' ਪੋਲਾ ਬੋਲੋ)

ਜੋ ਅਲਖ = ਲਖਣ ਤੋਂ ਰਹਿਤ ਸੱਚ ਸਰੂਪ ਵਾਹਿਗੁਰੂ ਨਿਰੰਜਨ (ਨਿਰ + ਅੰਜਨ) ਅੰਜਨ = ਮਾਇਆ ਦੀ ਕਾਲਖ ਤੋਂ ਨਿਰ = ਰਹਿਤ ਹੈ, ਉਸ ਦੇ ਸਰਗੁਣ ਸਰੂਪ ਗੁਰੂ ਅਰਜਨ ਦੇਵ ਜੀ ਆਖੀਐ = ਕਹੀਦੇ ਹਨ ਅਤੇ ਨਿਰਾਕਾਰ ਸਰੂਪ ਵਿਚ ਅਕਲ = ਕਲਪਨਾ ਤੋਂ ਰਹਿਤ ਅਜੋਨਿ = ਜੂਨਾਂ ਤੋਂ ਰਹਿਤ ਅਕਾਲ = ਕਾਲ ਤੋਂ ਰਹਿਤ ਤੇ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ।

## ਰਵਿ ਸਸਿ ਜੋਤਿ ਉਦੋਤਿ ਲੰਘਿ; ਪਰਮ ਜੋਤਿ ਪਰਮੇਸਰੁ ਪਿਆਰਾ।

ਰਵਿ = ਸੂਰਜ ਤੇ ਸਸਿ = ਚੰਦਰਮਾ ਦੀ ਜੋਤ ਦੇ ਉਦੋਤਿ = ਪ੍ਰਕਾਸ਼ ਤੋਂ ਲੰਘਿ = ਪਰ੍ਹੇ ਦੀ ਜੋ ਪਰਮ = ਵੱਡੀ ਜੋਤ ਹੈ, ਉਸ ਪਿਆਰੇ ਪਰਮੇਸ਼ਰ ਦਾ ਸਰੂਪ ਗੁਰੂ ਅਰਜਨ ਦੇਵ ਜੀ ਹਨ।

## ਜਗਮਗ ਜੋਤਿ ਨਿਰੰਤਰੀ; ਜਗਜੀਵਨ ਜਗ ਜੈ ਜੈ ਕਾਰਾ।

ਜਿਸ ਦੀ ਜੋਤ ਦਾ ਨਿਰੰਤਰੀ = ਇਕ-ਰਸ ਜਗਮਗ = ਪ੍ਰਕਾਸ਼ ਹੋ ਰਿਹਾ ਹੈ, ਉਹ ਜਗ = ਸ੍ਰਿਸ਼ਟੀ ਦਾ ਜੀਵਨ ਰੂਪ ਹੈ ਅਤੇ ਸਾਰੀ ਜਗ = ਲੋਕਾਈ ਉਸ ਦੇ ਸਰੂਪ ਗੁਰੂ ਅਰਜਨ ਦੇਵ ਜੀ ਦੀ ਜੈ ਜੈ ਕਾਰਾ = ਕਾਰ ਕਰ ਰਹੀ ਹੈ।

## ਨਮਸਕਾਰ ਸੰਸਾਰ ਵਿਚਿ; ਆਦਿ ਪੁਰਖ ਆਦੇਸੁ ਉਧਾਰਾ।

ਜੋ ਸੰਸਾਰ ਦਾ ਆਦਿ = ਮੁੱਢ ਰੂਪ, ਪੁਰਖ = ਵਿਆਪਕ ਵਾਹਿਗੁਰੂ ਹੈ, ਸੰਸਾਰ ਵਿਚ ਉਸ ਨੂੰ ਸਾਰੇ ਨਮਸਕਾਰਾਂ ਕਰਦੇ ਹਨ, ਉਨ੍ਹਾਂ ਦੇ ਸਰਗੁਣ ਸਰੂਪ ਗੁਰੂ ਅਰਜਨ ਦੇਵ ਜੀ ਨੂੰ ਗੁਰਸਿੱਖ ਆਪਣੇ ਉਧਾਰਾ = ਉੱਧਾਰ ਲਈ ਭਾਵ ਭਲੇ ਲਈ ਆਦੇਸੁ = ਨਮਸਕਾਰ ਕਰਦੇ ਹਨ।

## ਚਾਰਿ ਵਰਨ ਛਿਅ ਦਰਸਨਾ; ਗੁਰਮੁਖਿ ਮਾਰਗਿ ਸਚੁ ਅਚਾਰਾ।

ਚਾਰ ਵਰਨ ਤੇ ਛਿਅ = ਛੇ ਦਰਸ਼ਨਾਂ ਦੇ ਮਾਰਗ ਨਾਲੋਂ ਗੁਰਮੁਖਾਂ ਦਾ ਗੁਰਮੁਖਤਾਈ ਵਾਲਾ ਮਾਰਗਿ = ਰਸਤਾ ਹੀ ਸੱਚਾ ਅਚਾਰਾ = ਕਰਮ ਹੈ, ਜੋ ਸਤਿਗੁਰਾਂ ਨੇ ਚਲਾਉਣਾ ਕੀਤਾ ਹੈ।

## ਨਾਮੁ ਦਾਨੁ ਇਸਨਾਨੁ ਦਿੜਿ; ਗੁਰਮੁਖਿ ਭਾਇ ਭਗਤਿ ਨਿਸਤਾਰਾ।

ਕਿਉਂਕਿ ਗੁਰਮੁਖ ਇਸ ਮਾਰਗ 'ਤੇ ਨਾਮ, ਦਾਨ ਤੇ ਇਸ਼ਨਾਨ ਨੂੰ ਦਿੜਿ = ਦ੍ਰਿੜ੍ਹ ਭਾਵ ਪੱਕਾ ਕਰਦੇ ਹਨ ਤੇ ਪਰਮਾਤਮਾ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਕਰਕੇ ਸੰਸਾਰ-ਸਮੁੰਦਰ ਤੋਂ ਨਿਸਤਾਰਾ = ਮੁਕਤੀ ਪ੍ਰਾਪਤ ਕਰਦੇ ਹਨ।

## ਗੁਰੁ ਅਰਜਣੁ; ਸਚੁ ਸਿਰਜਣਹਾਰਾ ॥੧੮॥

ਗੁਰੂ ਅਰਜਨ ਦੇਵ ਜੀ ਸਿਰਜਣਹਾਰਾ = ਸ੍ਰਿਸ਼ਟੀ ਦੇ ਰਚੇਤਾ ਸੱਚੇ ਪ੍ਰਭੂ ਦਾ ਹੀ ਸੱਚ ਸਰੂਪ ਹਨ ॥੧੮॥

### ਪਉੜੀ ੧੯ (ਗੁਰੂ ਅਰਜਨ ਦੇਵ ਜੀ)

## ਪਿਉ ਦਾਦਾ ਪੜਦਾਦਿਅਹੁ; ਕੁਲ ਦੀਪਕੁ ਅਜਰਾਵਰ ਨਤਾ।

('ਅਜਰਾ-ਵਰ' ਬੋਲੋ)

ਪਿਉ = ਪਿਤਾ ਗੁਰੂ ਰਾਮਦਾਸ ਜੀ, ਦਾਦੇ ਗੁਰੂ ਅਮਰਦਾਸ ਜੀ, ਪੜਦਾਦਿਅਹੁ = ਪੜਦਾਦੇ ਗੁਰੂ ਅੰਗਦ ਦੇਵ ਜੀ ਅਤੇ ਕੁਲ = ਗੁਰੂ ਵੰਸ਼ ਦੇ ਦੀਪਕ = ਪ੍ਰਕਾਸ਼ ਰੂਪ ਗੁਰੂ ਅਰਜਨ ਦੇਵ ਜੀ ਅਜਰਾਵਰ = ਅਮਰ ਸਰੂਪ ਗੁਰੂ ਨਾਨਕ ਦੇਵ ਜੀ ਦੇ ਨਤਾ = ਪੜਪੋਤਰੇ ਦੇ ਪੁੱਤਰ ਹਨ।

## ਤਖਤੁ ਬਖਤ ਲੈ ਮਲਿਆ; ਸਬਦ ਸੁਰਤਿ ਵਾਪਾਰਿ ਸਪਤਾ।

('ਮੱਲਿਆ' ਅੱਧਕ ਸਹਿਤ ਬੋਲੋ)

ਗੁਰੂ ਅਰਜਨ ਦੇਵ ਜੀ ਨੇ ਆਪਣੀ ਗੁਰਸਿੱਖੀ ਦੀ ਘਾਲ ਕਮਾਈ ਦੁਆਰਾ ਬਖਤ = ਚੰਗੇ ਨਸੀਬਾਂ ਨਾਲ ਗੁਰਿਆਈ ਦੇ ਤਖਤੁ = ਸਿੰਘਾਸਨ ਨੂੰ ਲੈ ਕੇ ਮੱਲਿਆ ਹੈ ਅਤੇ ਗੁਰਸਿੱਖਾਂ ਕੋਲੋਂ ਸ਼ਬਦ ਵਿਚ ਸੁਰਤਿ = ਚਿੱਤ ਜੋੜਨ ਦਾ ਸਪਤਾ = ਸ੍ਰੇਸ਼ਟ ਇੱਜ਼ਤ ਵਾਲਾ ਵਾਪਾਰ ਕਰਾਉਣਾ ਕੀਤਾ ਹੈ।

## ਗੁਰਬਾਣੀ ਭੰਡਾਰਿ ਭਰਿ; ਕੀਰਤਨੁ ਕਥਾ ਰਹੈ ਰੰਗ ਰਤਾ।

ਗੁਰੂ ਅਰਜਨ ਦੇਵ ਜੀ ਨੇ ਸਾਰੀ ਗੁਰਬਾਣੀ ਨੂੰ ਇਕੱਠੀ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰਿ = ਕਰ ਕੇ ਗੁਰਸਿੱਖਾਂ ਲਈ ਗੁਰਬਾਣੀ ਦੇ ਭੰਡਾਰਿ = ਖ਼ਜ਼ਾਨੇ ਭਰ ਦਿੱਤੇ ਹਨ ਤੇ ਆਪ ਕਥਾ ਤੇ ਕੀਰਤਨ ਕਰਦੇ ਸਦਾ ਪ੍ਰੇਮ ਰੰਗ ਵਿਚ ਰਤੇ ਰਹੈ = ਰਹਿੰਦੇ ਹਨ।

## ਧੁਨਿ ਅਨਹਦਿ ਨਿਝਰੁ ਝਰੈ; ਪੂਰਨ ਪ੍ਰੇਮਿ ਅਮਿਓ ਰਸ ਮਤਾ।

ਸਤਿਗੁਰੂ ਜੀ ਦੀ ਸਭਾ ਵਿਚ ਅਨਹਦਿ = ਇਕ-ਰਸ ਧੁਨਿ = ਸ਼ਬਦ ਦਾ ਨਿਝਰੁ = ਨਿਰੰਤਰ ਝਰਨਾ ਝਰੈ = ਝਰਦਾ ਹੈ ਅਤੇ ਆਪ ਪੂਰਨ ਪ੍ਰਭੂ ਦੇ ਪ੍ਰੇਮ ਰਸ ਤੇ ਨਾਮ ਰੂਪ ਅਮਿਓ = ਅੰਮ੍ਰਿਤ ਰਸ ਵਿਚ ਮਤਾ = ਮਸਤ ਰਹਿੰਦੇ ਹਨ।

## ਸਾਧ ਸੰਗਤਿ ਹੈ ਗੁਰੁ ਸਭਾ; ਰਤਨ ਪਦਾਰਥ ਵਣਜ ਸਹਤਾ।

('ਸਭਾ' ਪੋਲਾ ਬੋਲੋ)

ਗੁਰੁ = ਗੁਰੂ ਦੀ ਸਭਾ = ਸੰਗਤ ਹੀ ਸਾਧਸੰਗਤ ਹੈ, ਜਿਥੇ ਬੈਠ ਕੇ ਦੈਵੀ ਗੁਣਾਂ ਦੇ ਸਹਤਾ = ਸਹਿਤ ਨਾਮ ਰੂਪੀ ਰਤਨ ਪਦਾਰਥਾਂ ਦਾ ਵਣਜ = ਵਾਪਾਰ ਹੁੰਦਾ ਹੈ।

## ਸਚੁ ਨੀਸਾਣੁ ਦੀਬਾਣੁ ਸਚੁ; ਸਚੁ ਤਾਣੁ ਸਚੁ ਮਾਣੁ ਮਹਤਾ।

ਸਤਿਗੁਰੂ ਜੀ ਦਾ ਨੀਸਾਣੁ = ਨਿਸ਼ਾਨ ਸਾਹਿਬ ਸੱਚਾ ਹੈ ਤੇ ਦੀਬਾਣੁ = ਦਰਬਾਰ ਭੀ ਸੱਚਾ ਹੈ ਅਤੇ ਸਤਿਗੁਰੂ ਜੀ ਦਾ ਤਾਣੁ = ਬਲ ਅਤੇ ਮਾਣੁ = ਆਸਰਾ ਸੱਚਾ ਹੈ ਤੇ ਉਨ੍ਹਾਂ ਦੀ ਮਹਤਾ = ਵਡਿਆਈ ਭੀ ਸੱਚੀ ਹੈ।

## ਅਬਚਲੁ ਰਾਜੁ; ਹੋਆ ਸਣਖਤਾ ॥੧੯॥

ਗੁਰੂ ਅਰਜਨ ਸਾਹਿਬ ਜੀ ਅਬਚਲੁ = ਅਚੱਲ ਰਾਜ ਦੇ ਮਾਲਕ ਹੋਏ ਹਨ, ਜੋ ਪਰਮੇਸ਼ਰ ਦੀ ਸਣਖਤਾ = ਪਹਿਚਾਣ ਕਰਨ ਵਾਲੇ ਹੋਏ ਹਨ ॥੧੯॥

***ਨੋਟ :*** ਇਹ ਸਾਰੇ ਪਾਠ ਨੱਤਾ, ਸਪੱਤਾ, ਰੱਤਾ, ਮੱਤਾ, ਸਹੱਤਾ, ਮਹੱਤਾ, ਸਣਖੱਤਾ ਅੱਧਕ ਸਹਿਤ ਬੋਲਣੇ ਹਨ।

### ਪਉੜੀ ੨੦ (ਗੁਰੂ ਅਰਜਨ ਦੇਵ ਜੀ)

## ਚਾਰੇ ਚਕ ਨਿਵਾਇਓਨੁ; ਸਿਖ ਸੰਗਤਿ ਆਵੈ ਅਣਗਤਾ[1]।

ਗੁਰੂ ਅਰਜਨ ਸਾਹਿਬ ਜੀ ਨੇ ਚਾਰੇ ਚਕ = ਦਿਸ਼ਾਵਾਂ ਨੂੰ ਆਪਣੀ ਭਗਤੀ ਦੇ ਪ੍ਰਤਾਪ ਦੁਆਰਾ ਨਿਵਾਇਓਨੁ = ਨਿਵਾਉਣਾ ਕੀਤਾ ਹੈ ਅਤੇ ਅਣਗਤਾ = ਅਣਗਿਣਤ ਹੀ ਸਿੱਖ ਸੰਗਤਾਂ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਆਵੈ = ਆਉਂਦੀਆਂ ਹਨ।

## ਲੰਗਰੁ ਚਲੈ ਸਬਦੁ ਗੁਰ; ਪੂਰੇ ਪੂਰੀ ਬਣੀ ਬਣਤਾ।

ਆਪ ਜੀ ਦੇ ਹੁਕਮ ਦੁਆਰਾ ਹਰ ਸਮੇਂ ਸਰੀਰਕ ਲੰਗਰ ਦੇ ਨਾਲ ਸ਼ਬਦ ਗੁਰ = ਗੁਰੂ ਦਾ ਲੰਗਰ ਵੀ ਚਲੈ = ਚੱਲਦਾ ਹੈ ਤੇ ਪੂਰੇ = ਪੂਰਨ ਗੁਰੂ ਨੇ ਐਸੀ ਪੂਰੀ ਬਣਤਾ = ਵਿਉਂਤ ਬਣੀ = ਬਣਾਈ ਹੈ। ਜੈਸਾ ਕਿ :

**ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥** *(ਰਾਮਕਲੀ ਕੀ ਵਾਰ, ਅੰਗ ੯੬੭)*

## ਗੁਰਮੁਖਿ ਛਤ੍ਰ ਨਿਰੰਜਨੀ; ਪੂਰਨ ਬ੍ਰਹਮ ਪਰਮਪਦ ਮਤਾ।

ਗੁਰਮੁਖਿ = ਮੁਖੀ ਗੁਰੂ ਸਾਹਿਬ ਦੇ ਸਿਰ ਉੱਪਰ ਨਿਰੰਜਨੀ = ਅਕਾਲ ਪੁਰਖ ਵੱਲੋਂ ਗੁਰਤਾ-ਗੱਦੀ ਦਾ

---

੧. ਇਹ ਸਾਰੇ ਪਾਠ ਅਣਗੱਤਾ, ਬਣੱਤਾ, ਮੱਤਾ, ਸੱਤਾ, ਭਗੱਤਾ, ਅਬਿਗੱਤਾ, ਸੁਗੱਤਾ ਅੱਧਕ ਸਹਿਤ ਬੋਲਣੇ ਹਨ।

ਛਤਰ **ਵਾ**: ਜੱਸ ਰੂਪ ਛਤਰ ਝੁੱਲ ਰਿਹਾ ਹੈ ਅਤੇ ਆਪ ਹਰ ਸਮੇਂ ਪੂਰਨ ਬ੍ਰਹਮ ਦੇ ਪਰਮ ਪਦ ਵਿਚ ਮਤਾ = ਮਸਤ ਰਹਿੰਦੇ ਹਨ।

## ਵੇਦ ਕਤੇਬ ਅਗੋਚਰਾ; ਗੁਰਮੁਖਿ ਸਬਦੁ ਸਾਧ ਸੰਗੁ ਸਤਾ।

ਸਤਿਗੁਰੂ ਜੀ ਗੁਰਮੁਖਾਂ ਨੂੰ ਸਾਧਸੰਗਤ ਵਿਚ ਸਤਾ = ਸੱਚ ਸਰੂਪ ਗੁਰ-ਸ਼ਬਦ ਦਾ ਉਪਦੇਸ਼ ਦਿੰਦੇ ਹਨ ਜੋ ਵੇਦਾਂ ਤੇ ਕਤੇਬਾਂ ਦੀ ਅਗੋਚਰਾ = ਪਹੁੰਚ ਤੋਂ ਪਰ੍ਹੇ ਹੈ।

## ਮਾਇਆ ਵਿਚਿ ਉਦਾਸੁ ਕਰਿ; ਗੁਰੁ ਸਿਖ ਜਨਕ ਅਸੰਖ ਭਗਤਾ।

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਮਾਇਆ ਵਿਚ ਉਦਾਸੁ = ਉਪਰਾਮ ਰੱਖ ਕੇ ਰਾਜੇ ਜਨਕ ਵਾਂਗ ਅਸੰਖ = ਅਣਗਿਣਤ ਭਗਤ ਬਣਾਏ ਹਨ।

## ਕੁਦਰਤਿ ਕੀਮ ਨ ਜਾਣੀਐ; ਅਕਥ ਕਥਾ ਅਬਿਗਤ ਅਬਿਗਤਾ।

ਐਸੇ ਸਤਿਗੁਰੂ ਜੀ ਦੀ ਕੁਦਰਤਿ = ਸ਼ਕਤੀ ਦਾ ਕੀਮ = ਅੰਤ ਨ = ਨਹੀਂ ਜਾਣੀਐ = ਜਾਣਿਆ ਜਾ ਸਕਦਾ ਤੇ ਇਨ੍ਹਾਂ ਦੀ ਕਥਾ = ਵਿਚਾਰ ਵੀ ਅਕਥ = ਕਥਨ ਤੋਂ ਰਹਿਤ ਹੈ ਤੇ ਸਤਿਗੁਰੂ ਜੀ ਅਬਿਗਤ = ਸਦਾ ਹਾਜ਼ਰ ਅਤੇ ਅਬਿਗਤਾ = ਨਾਸ਼ ਰਹਿਤ ਹਨ।

## ਗੁਰਮੁਖਿ ਸੁਖ ਫਲੁ; ਸਹਜ ਸੁਗਤਾ ॥੨੦॥

ਇਸ ਤਰ੍ਹਾਂ ਗੁਰਮੁਖ ਜਨ ਸਹਿਜੇ ਹੀ ਸਤਿਗੁਰਾਂ ਦੇ ਨਾਮ ਰੂਪੀ ਸੁਖ ਫਲ ਦੁਆਰਾ ਸੁਗਤਾ = ਉੱਤਮ ਗਤੀ ਨੂੰ ਪ੍ਰਾਪਤ ਹੋਏ ਹਨ ॥੨੦॥

### ਪਉੜੀ ੨੧ (ਗੁਰੂ ਅਰਜਨ ਦੇਵ ਜੀ ਤੋਂ ਗੁਰੂ ਹਰਿਗੋਬਿੰਦ ਸਾਹਿਬ ਜੀ)

## ਹਰਖਹੁ ਸੋਗਹੁ ਬਾਹਰਾ; ਹਰਣ ਭਰਣ ਸਮਰਥੁ ਸਰੰਦਾ।

ਗੁਰੂ ਹਰਿਗੋਬਿੰਦ ਸਾਹਿਬ ਜੀ ਹਰਖਹੁ = ਖ਼ੁਸ਼ੀ ਤੇ ਸੋਗਹੁ = ਗ਼ਮੀ ਤੋਂ ਬਾਹਰਾ = ਬਾਹਰ ਭਾਵ ਰਹਿਤ ਹਨ ਅਤੇ ਉਹ ਅੱਖ ਦੇ ਫਰਕਣ ਜਿਤਨੇ ਸਮੇਂ ਵਿਚ ਹੀ ਸਾਰੀ ਸ੍ਰਿਸ਼ਟੀ ਨੂੰ ਹਰਣ = ਨਾਸ਼ ਤੇ ਭਰਣ = ਪਾਲਣ, ਪੂਰਤੀ ਕਰ ਸਕਦੇ ਹਨ ਅਤੇ ਸਰੰਦਾ = ਜਗਤ ਨੂੰ ਰਚਣ ਵਿਚ ਇਤਨੇ ਸਮਰੱਥ ਹਨ।

## ਰਸ ਕਸ ਰੂਪ ਨ ਰੇਖਿ ਵਿਚਿ; ਰਾਗ ਰੰਗ ਨਿਰਲੇਪੁ ਰਹੰਦਾ।

ਸਤਿਗੁਰੂ ਜੀ ਵਿਚ ਰਸ, ਕਸ, ਰੂਪ, ਰੇਖ ਨ = ਨਹੀਂ ਹਨ ਅਤੇ ਉਹ ਦੁਨੀਆਂ ਦੇ ਰਾਗਾਂ, ਰੰਗਾਂ ਤੋਂ ਨਿਰਲੇਪ ਰਹੰਦਾ = ਰਹਿੰਦੇ ਹਨ।

## ਗੋਸਟਿ ਗਿਆਨ ਅਗੋਚਰਾ; ਬੁਧਿ ਬਲ ਬਚਨ ਬਿਬੇਕ ਨ ਛੰਦਾ।

ਸਤਿਗੁਰੂ ਜੀ ਗਿਆਨ ਦੀ ਗੋਸਟਿ = ਚਰਚਾ ਤੋਂ ਅਗੋਚਰਾ = ਅਵਿਸ਼ੇ ਹਨ, ਕਿਉਂਕਿ ਕਿਸੇ ਦੀ ਬੁੱਧ, ਬਲ, ਬਚਨ, ਬਿਬੇਕ ਤੇ ਛੰਦਾ = ਛਲ ਉਥੇ ਪਹੁੰਚ ਨ = ਨਹੀਂ ਸਕਦੇ।

## ਗੁਰ ਗੋਵਿੰਦ ਗੋਵਿੰਦ ਗੁਰੁ; ਹਰਿਗੋਵਿੰਦ ਸਦਾ ਵਿਗਸੰਦਾ।

ਗੁਰ = ਗੁਰੂ ਜੀ ਗੋਵਿੰਦ = ਅਕਾਲ ਪੁਰਖ ਰੂਪ ਹਨ, ਗੋਵਿੰਦ = ਅਕਾਲ ਪੁਰਖ ਹੀ ਗੁਰੁ = ਗੁਰੂ ਰੂਪ

ਹਨ, ਐਸੇ ਪ੍ਰਭੂ ਦੇ ਸਰਗੁਣ ਸਰੂਪ ਗੁਰੂ ਹਰਿਗੋਬਿੰਦ ਸਾਹਿਬ ਜੀ ਸਦਾ = ਹਮੇਸ਼ਾਂ ਵਿਗਸੰਦਾ = ਪ੍ਰਸੰਨ ਭਾਵ ਖਿੜੇ ਰਹਿੰਦੇ ਹਨ।

## ਅਚਰਜ ਨੋ ਅਚਰਜ ਮਿਲੈ; ਵਿਸਮਾਦੈ ਵਿਸਮਾਦ ਮਿਲੰਦਾ।

ਅਸਚਰਜ ਰੂਪ ਗੁਰੂ ਅਰਜਨ ਸਾਹਿਬ ਅਸਚਰਜ ਰੂਪ ਗੁਰੂ ਹਰਿਗੋਬਿੰਦ ਸਾਹਿਬ ਜੀ ਵਿਚ ਮਿਲੈ = ਮਿਲੇ ਭਾਵ ਸਮਾਏ ਹਨ ਅਤੇ ਇਉਂ ਵਿਸਮਾਦੈ = ਅਸਚਰਜ ਰੂਪ ਗੁਰੂ ਨਾਨਕ ਸਾਹਿਬ ਜੀ ਗੁਰੂ ਅੰਗਦ ਸਾਹਿਬ ਜੀ ਵਿਚ ਸਮਾਏ ਤੇ ਵਿਸਮਾਦ = ਅਸਚਰਜ ਰੂਪ ਗੁਰੂ ਅੰਗਦ ਸਾਹਿਬ ਜੀ ਗੁਰੂ ਅਮਰਦਾਸ ਜੀ ਵਿਚ ਮਿਲੰਦਾ = ਮਿਲੇ ਭਾਵ ਸਮਾਏ।

## ਗੁਰਮੁਖਿ ਮਾਰਗਿ ਚਲਣਾ; ਖੰਡੇ ਧਾਰ ਕਾਰ ਨਿਬਹੰਦਾ।

ਗੁਰਮੁਖਤਾਈ ਦੇ ਮਾਰਗਿ = ਰਸਤੇ 'ਤੇ ਚੱਲਣਾ ਖੰਡੇ ਦੀ ਧਾਰ ਉੱਤੇ ਚੱਲਣ ਦੀ ਕਾਰ ਨਿਬਹੰਦਾ = ਨਿਬਾਹੁਣਾ ਹੈ।

## ਗੁਰ ਸਿਖਿ ਲੈ; ਗੁਰ ਸਿਖੁ ਚਲੰਦਾ ॥੨੧॥

ਇਉਂ ਗੁਰ = ਗੁਰੂ ਦੀ ਸਿਖਿ = ਸਿੱਖਿਆ ਲੈ ਕੇ ਗੁਰਸਿੱਖ ਭਗਤੀ ਦੇ ਰਸਤੇ 'ਤੇ ਚਲੰਦਾ = ਚੱਲਦੇ ਹਨ ॥੨੧॥

### ਪਉੜੀ ੨੨ (ਗੁਰੂ ਦੀ ਮਹਿਮਾ, ਸਿੱਖਾਂ ਨੂੰ ਉਪਦੇਸ਼)

## ਹੰਸਹੁ ਹੰਸ ਗਿਆਨ ਕਰਿ; ਦੁਧੈ ਵਿਚਹੁ ਕਢੈ ਪਾਣੀ।

ਜਿਵੇਂ ਹੰਸਹੁ = ਹੰਸਾਂ ਦੀ ਕੁਲ ਤੋਂ ਅੱਗੇ ਹੋਰ ਹੰਸ ਦੀ ਕੁਲ ਬਣਦੀ ਹੈ ਅਤੇ ਹੰਸ ਆਪਣੀ ਚੁੰਝ ਨਾਲ ਦੁਧੈ = ਦੁੱਧ ਵਿਚਹੁ = ਵਿੱਚੋਂ ਪਾਣੀ ਵੱਖਰਾ ਕਢੈ = ਕੱਢ ਦਿੰਦੇ ਹਨ, ਉਸੇ ਤਰ੍ਹਾਂ ਜੋ ਗੁਰੂ ਦੇ ਸਿੱਖ ਹਨ, ਉਨ੍ਹਾਂ ਦੇ ਪੁੱਤਰ ਵੀ ਗੁਰੂ ਉਪਦੇਸ਼ ਦੁਆਰਾ ਅੱਗੇ ਗੁਰਸਿੱਖ ਰੂਪ ਹੰਸ ਬਣਦੇ ਹਨ, ਜੋ ਗੁਰੂ ਦੇ ਗਿਆਨ ਕਰਿ = ਕਰਕੇ ਪਾਣੀ ਦੀ ਨਿਆਈਂ ਮਾਇਆ ਦੇ ਮੋਹ ਨੂੰ ਛੱਡ ਕੇ ਦੁੱਧ ਦੀ ਨਿਆਈਂ ਪਰਮੇਸ਼ਰ ਨੂੰ ਗ੍ਰਹਿਣ ਕਰ ਲੈਂਦੇ ਹਨ **ਵਾ:** ਹੰਸ ਰੂਪ ਗੁਰਮੁਖ ਆਪਣੀ ਬਿਬੇਕ ਬੁੱਧੀ ਰਾਹੀਂ ਸੱਚ ਰੂਪ ਦੁੱਧ ਵਿੱਚੋਂ ਝੂਠ ਰੂਪ ਪਾਣੀ ਨੂੰ ਵੱਖਰਾ ਕੱਢ ਲੈਂਦੇ ਹਨ।

## ਕਛਹੁ ਕਛ ਧਿਆਨਿ ਧਰਿ; ਲਹਰਿ ਨ ਵਿਆਪੈ ਘੁੰਮਣਵਾਣੀ।

ਜਿਵੇਂ ਕਛਹੁ = ਕੱਛੂ ਦੀ ਮਦੀਨ ਕੱਛੂਕੁੰਮੀ ਆਪ ਪਾਣੀ ਵਿਚ ਰਹਿੰਦੀ ਹੈ, ਪਰ ਉਸ ਦੇ ਬੱਚੇ ਬਾਹਰ ਬਰੇਤੀ ਵਿਚ ਹੁੰਦੇ ਹਨ, ਭਾਵ ਪਾਣੀ ਤੋਂ ਬਾਹਰ ਬਰੇਤੀ ਵਿਚ ਆਂਡੇ ਦਿੰਦੀ ਹੈ। ਉਨ੍ਹਾਂ ਬੱਚਿਆਂ ਦੇ ਨਾ ਤਾਂ ਖੰਭ ਹੁੰਦੇ ਹਨ, ਜੋ ਉੱਡ ਕੇ ਚੋਗਾ ਚੁਗ ਸਕਣ ਤੇ ਨਾ ਹੀ ਕੱਛੂ ਕੁੰਮੀ ਕੋਲ ਦੁੱਧ ਹੁੰਦਾ ਹੈ, ਜੋ ਬੱਚਿਆਂ ਨੂੰ ਪਿਲਾ ਸਕੇ। ਬਸ ਆਪਣਾ ਧਿਆਨ ਆਪਣੇ ਬੱਚਿਆਂ ਵਿਚ ਧਰ ਕੇ ਹੀ ਕੁਲ ਨੂੰ ਪਾਲਦੀ ਹੈ ਅਤੇ ਉਸ ਦੇ ਬੱਚਿਆਂ ਨੂੰ ਸਮੁੰਦਰ ਵਿਚ ਲਹਿਰਾਂ ਦੀਆਂ ਜੋ ਘੁੰਮਣਵਾਣੀ = ਘੁੰਮਣਘੇਰੀਆਂ ਹਨ, ਉਹ ਨ = ਨਹੀਂ ਵਿਆਪੈ = ਵਿਆਪਦੀਆਂ। ਜੈਸਾ ਕਿ :

**ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥** *(ਆਸਾ ਭਗਤ ਧੰਨਾ ਜੀ, ਅੰਗ ੪੮੮)*

ਇਵੇਂ ਹੀ ਸਤਿਗੁਰੂ ਜੀ ਆਪਣੇ ਗੁਰਸਿੱਖਾਂ ਨੂੰ ਆਪਣੇ ਧਿਆਨ ਵਿਚ ਰੱਖ ਕਰਕੇ ਨਾਮ ਦੀ ਖ਼ੁਰਾਕ ਦੇ ਕੇ

ਆਪਣੇ ਵਿਚ ਲੀਨ ਕਰ ਲੈਂਦੇ ਹਨ ਅਤੇ ਉਨ੍ਹਾਂ ਨੂੰ ਸੰਸਾਰ-ਸਮੁੰਦਰ ਦੀਆਂ ਵਿਸ਼ੇ-ਵਿਕਾਰ ਰੂਪੀ ਲਹਿਰਾਂ ਦੀਆਂ ਘੁੰਮਣਘੇਰੀਆਂ ਨਹੀਂ ਵਿਆਪਦੀਆਂ।

## ਕੂੰਜਹੁ ਕੂੰਜੁ ਵਖਾਣੀਐ; ਸਿਮਰਣੁ ਕਰਿ ਉਡੈ ਅਸਮਾਣੀ।

ਜਿਵੇਂ ਕੂੰਜਹੁ = ਕੂੰਜਾਂ ਤੋਂ ਪੈਦਾ ਹੋਏ ਬੱਚਿਆਂ ਨੂੰ ਭੀ ਕੂੰਜ ਵਖਾਣੀਐ = ਕਹੀਦਾ ਹੈ, ਕੂੰਜ ਬਰਫ਼ ਪੈਣ 'ਤੇ ਆਪਣੇ ਆਂਡੇ ਪਹਾੜਾਂ ਵਿਚ ਦੇ ਆਉਂਦੀ ਹੈ ਤੇ ਅਸਮਾਨ ਵਿਚ ਉਡੈ = ਉੱਡਦੇ ਸਮੇਂ ਜਦੋਂ ਚੋਗਾ ਚੁਗਣ ਮੈਦਾਨੀ ਇਲਾਕੇ ਵਿਚ ਜਾਂਦੀ ਹੈ ਤਾਂ ਉਸ ਸਮੇਂ ਆਪਣੇ ਬੱਚਿਆਂ ਦਾ ਸਿਮਰਨ ਕਰਿ = ਕਰਦੀ ਹੈ, ਇਸੇ ਤਰ੍ਹਾਂ ਗੁਰਸਿੱਖਾਂ ਤੋਂ ਗੁਰਸਿੱਖ ਬਣੇ ਵੀ ਗੁਰਸਿੱਖ ਹੀ ਕਹੀਦੇ ਹਨ, ਜੋ ਸਤਿਗੁਰੂ ਜੀ ਦੇ ਸਿਮਰਨ ਦੁਆਰਾ ਸਤਿਗੁਰੂ ਜੀ ਨੂੰ ਧਿਆਨ ਵਿਚ ਰੱਖ ਕੇ ਚਿਦਾ ਆਕਾਸ਼ ਵਿਚ ਉਡਾਰੀਆਂ ਮਾਰਦੇ ਹਨ।

## ਗੁਰ ਪਰਚੈ ਗੁਰ ਜਾਣੀਐ;
## ਗਿਆਨਿ ਧਿਆਨਿ ਸਿਮਰਣਿ ਗੁਰਬਾਣੀ।

ਜੋ ਗੁਰਸਿੱਖ ਗੁਰ = ਗੁਰੂ ਦੇ ਪ੍ਰੇਮ ਵਿਚ ਪਰਚੈ = ਪਰਚ ਕੇ ਗੁਰ = ਗੁਰੂ ਨੂੰ ਹੀ ਸਭ ਕੁਝ ਜਾਣੀਐ = ਜਾਣਦੇ ਹਨ, ਐਸੇ ਗੁਰਸਿੱਖਾਂ ਦਾ ਧਿਆਨ ਵੀ ਗੁਰਬਾਣੀ ਵਿਚ ਹੈ, ਸਿਮਰਨ ਵਿਚ ਵੀ ਗੁਰਬਾਣੀ ਹੈ। ਗੁਰਬਾਣੀ ਨੂੰ ਗਿਆਨ ਜਾਣਦੇ ਹਨ ਅਤੇ ਗੁਰਬਾਣੀ ਦੁਆਰਾ ਹੀ ਵਿਆਪਕ ਪ੍ਰਭੂ ਦਾ ਧਿਆਨ ਧਰਦੇ ਹਨ।

## ਗੁਰ ਸਿਖ ਲੈ ਗੁਰਸਿਖ ਹੋਇ; ਸਾਧ ਸੰਗਤਿ ਜਗ ਅੰਦਰਿ ਜਾਣੀ।

ਇਉਂ ਸਿੱਖ ਗੁਰ = ਗੁਰੂ ਦੀ ਸਿਖ = ਸਿੱਖਿਆ ਲੈ ਕੇ ਗੁਰਸਿੱਖ ਹੋਏ ਹਨ, ਅਜਿਹੇ ਗੁਰਸਿੱਖ ਜਗ = ਜਗਤ ਦੇ ਅੰਦਰ ਜਿਥੇ ਵੀ ਜਾਣੀ = ਜਾਂਦੇ ਹਨ, ਉਥੇ ਸਾਧਸੰਗਤ ਕਰਕੇ ਜਾਣੇ ਜਾਂਦੇ ਹਨ, ਕਿਉਂਕਿ ਜਿਥੇ ਵੀ ਜਾਂਦੇ ਹਨ, ਉਥੇ ਗੁਰਸਿੱਖਾਂ ਨੂੰ ਜੋੜ ਕੇ ਸਾਧਸੰਗਤ ਦੇ ਰੂਪ ਵਿਚ ਪਰਮੇਸ਼ਰ ਨੂੰ ਧਿਆਉਂਦੇ ਹਨ।

## ਪੈਰੀ ਪੈ ਪਾਖਾਕ ਹੋਇ; ਗਰਬੁ ਨਿਵਾਰਿ ਗਰੀਬੀ ਆਣੀ।

ਅਜਿਹੇ ਗੁਰਸਿੱਖ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪਾਖਾਕ (ਪਾ + ਖਾਕ) ਪਾ = ਚਰਨਾਂ ਦੀ ਖਾਕ = ਧੂੜ ਹੋਇ = ਹੋ ਕੇ ਆਪਣੇ ਅੰਦਰੋਂ ਗਰਬੁ = ਹੰਕਾਰ ਨਿਵਾਰਿ = ਦੂਰ ਕਰ ਕੇ ਗਰੀਬੀ = ਨਿਮਰਤਾ ਆਣੀ = ਲਿਆਉਂਦੇ ਹਨ।

## ਪੀ ਚਰਣੋਦਕੁ; ਅੰਮ੍ਰਿਤ ਵਾਣੀ ॥੨੨॥

ਇਸ ਪ੍ਰਕਾਰ ਗੁਰਸਿੱਖ ਸਤਿਗੁਰਾਂ ਦੇ ਚਰਣੋਦਕੁ = ਚਰਨਾਂ ਦੇ ਜਲ ਨੂੰ ਅੰਮ੍ਰਿਤ ਵਾਣੀ = ਜਲ ਸਮਝ ਕੇ ਪੀ = ਛਕਦੇ ਹਨ ॥੨੨॥

### ਪਉੜੀ ੨੩ (ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਵੱਲ ਇਸ਼ਾਰਾ)

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਖੰਡਤਾ ਨੂੰ ਮੁੱਖ ਰੱਖਦੇ ਹੋਏ ਲਾਹੌਰ ਦੇ ਅੰਦਰ ਸ਼ਹੀਦ ਹੋਣ ਵਾਸਤੇ ਪਹੁੰਚੇ ਸੀ। ਸਰਕਾਰ ਨੇ ਛੋਟੇ ਛੋਟੇ ਬਹਾਨੇ ਬਣਾ ਕੇ ਮਹਾਰਾਜ ਸਾਹਿਬ 'ਤੇ ਦੋਸ਼ ਲਾਏ, ਜੋ ਨਿਰਮੂਲ ਸਨ। ਅਖ਼ੀਰ ਨੂੰ ਸਤਿਗੁਰੂ ਜੀ ਨੂੰ ਅਸਹਿ ਤਸੀਹੇ ਦਿੱਤੇ ਗਏ, ਜਿਵੇਂ ਭੁੱਖੇ ਰੱਖਣਾ, ਉਨੀਂਦਰੇ ਰੱਖਣਾ ਤੇ ਫਿਰ ਤੱਤੀ ਤਵੀ 'ਤੇ ਬਿਠਾ ਕੇ ਸਰੀਰ 'ਤੇ ਗਰਮ ਰੇਤ ਪਾ ਕੇ ਦੇਹ ਨੂੰ ਅਤਿ

ਕਸ਼ਟ ਦਿੱਤਾ ਗਿਆ। ਮਹਾਰਾਜ ਨੇ ਇਸ਼ਨਾਨ ਕਰਨ ਦੀ ਗੱਲ ਆਖੀ ਤੇ ਚੰਦੂ ਨੇ ਖ਼ੁਸ਼ ਹੋ ਕੇ ਇਹ ਗੱਲ ਇਸ ਲਈ ਪ੍ਰਵਾਨ ਕਰ ਲਈ ਕਿ ਇਹ ਵੀ ਆਪਣੇ ਆਪ ਵਿਚ ਤਸੀਹਾ ਹੋਵੇਗਾ, ਕਿਉਂਕਿ ਜਦੋਂ ਅੱਗ ਨਾਲ ਸੜੇ ਜਿਸਮ ਉੱਤੇ ਠੰਢਾ ਪਾਣੀ ਪਵੇ ਤਾਂ ਤਕਲੀਫ਼ ਵਿਚ ਹੋਰ ਵਾਧਾ ਹੋ ਜਾਂਦਾ ਹੈ। ਗੁਰੂ ਜੀ ਨੂੰ ਸਖ਼ਤ ਪਹਿਰੇ ਵਿਚ ਦਰਿਆ ਰਾਵੀ ਦੇ ਕਿਨਾਰੇ 'ਤੇ ਲਿਆਂਦਾ ਗਿਆ, ਜੋ ਡਿਉਢੀ ਵਿਚ ਪੰਜ ਸਿੱਖ (ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਪਿਰਾਣਾ, ਭਾਈ ਲੰਗਾਹ, ਭਾਈ ਪੈੜਾ) ਕੈਦ ਸਨ, ਉਨ੍ਹਾਂ ਨੂੰ ਵੀ ਨਾਲ ਲਿਆਂਦਾ ਗਿਆ। ਗੁਰਸਿੱਖਾਂ ਨੇ ਮਹਾਰਾਜ ਸਾਹਿਬ ਜੀ ਨੂੰ ਇਸ਼ਨਾਨ ਕਰਾਇਆ। ਫਿਰ ਸਤਿਗੁਰੂ ਜੀ ਨੇ ਜਪੁ ਜੀ ਸਾਹਿਬ ਦਾ ਸੰਪੂਰਨ ਪਾਠ ਕੀਤਾ। ਪੰਜੇ ਸਿੱਖਾਂ ਨੂੰ ਹੁਕਮ ਕੀਤਾ ਕਿ ਸੰਪੂਰਨ ਸੁਖਮਨੀ ਸਾਹਿਬ ਦਾ ਪਾਠ ਸੁਣਾਉ। ਫਿਰ ਸੰਪੂਰਨ ਸੁਖਮਨੀ ਸਾਹਿਬ ਦਾ ਪਾਠ ਸਤਿਗੁਰਾਂ ਨੇ ਸੁਣਿਆ। ਇਤਨੇ ਨੂੰ ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ, ਜਿਨ੍ਹਾਂ ਨੂੰ ਸਿਪਾਹੀ ਰੋਕ ਰਹੇ ਸਨ, ਪਰ ਫਿਰ ਵੀ ਇਤਨਾ ਇਕੱਠ ਹੋ ਗਿਆ ਕਿ ਸਿਪਾਹੀਆਂ ਨੂੰ ਰੋਕਣਾ ਔਖਾ ਹੋ ਗਿਆ। ਇਤਨੇ ਨੂੰ ਬਾਬਕ ਰਬਾਬੀ ਵੀ ਪਹੁੰਚਿਆ ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਤੂੰ ਚੰਗੇ ਸਮੇਂ ਪਹੁੰਚਿਆ ਹੈਂ। ਇਸ ਲਈ ਕੀਰਤਨ ਸੁਣਾਉ, ਕਿਉਂਕਿ ਸਾਡੇ ਵੱਡਿਆਂ ਦਾ ਫ਼ੁਰਮਾਨ ਹੈ ਕਿ :

**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥** *(ਰਾਮਕਲੀ ਸਦ, ਅੰਗ ੯੨੩)*

ਤਾਂ ਬਾਬਕ ਰਬਾਬੀ ਨੇ ਮਾਰੂ ਦੀ ਵਾਰ ਤੇ ਵਡਹੰਸ ਰਾਗ ਦੇ ਸ਼ਬਦ ਸੁਣਾਏ। ਫਿਰ ਸਤਿਗੁਰੂ ਜੀ ਨੇ ਅੰਤਮ ਉਪਦੇਸ਼ ਦਿੱਤਾ ਕਿ ਭਾਣਾ ਮੰਨਣਾ ਹੈ, ਕਿਸੇ ਨੇ ਰੋਣਾ ਨਹੀਂ। ਸਾਡੀ ਹੁਣ ਸੱਚਖੰਡ ਦੀ ਤਿਆਰੀ ਹੈ, ਪੰਜਾਂ ਸਿੱਖਾਂ ਨੂੰ ਵਿਸ਼ੇਸ਼ ਕਰਕੇ ਕਿਹਾ ਕਿ ਸਾਡੇ ਪਰਿਵਾਰ ਨੂੰ ਕਹਿਣਾ ਕਿ ਕਿਸੇ ਨੇ ਰੋਣਾ ਨਹੀਂ। ਗੁਰਤਾ-ਗੱਦੀ ਦੇ ਮਾਲਕ ਛੇਵੇਂ ਥਾਂ 'ਤੇ ਗੁਰੂ ਹਰਿਗੋਬਿੰਦ ਸਾਹਿਬ ਹੋਣਗੇ। ਉਨ੍ਹਾਂ ਨੂੰ ਇਹ ਕਹਿਣਾ ਕਿ ਹੁਣ ਸ਼ਾਂਤ ਰਸ ਦਾ ਸਮਾਂ ਨਹੀਂ ਰਿਹਾ। ਆਪ ਸ਼ਸਤਰਧਾਰੀ ਹੋਵੋ ਤੇ ਸਿੱਖਾਂ ਨੂੰ ਸ਼ਸਤਰਧਾਰੀ ਬਣਾਉ। ਦੁਸ਼ਟ ਲੋਕਾਂ ਨੇ ਸ਼ਸਤਰਾਂ ਤੋਂ ਬਿਨਾਂ ਨਹੀਂ ਦਬਣਾ। ਤੁਹਾਡਾ ਆਉਣਾ ਦੁਸ਼ਟਾਂ ਨੂੰ ਸੋਧਣ ਵਾਸਤੇ ਹੀ ਹੈ। ਹੋਰ ਬਾਣੀ ਨਹੀਂ ਰਚਣੀ। ਕੇਵਲ ਬਾਈ ਵਾਰਾਂ ਵਿਚ ਜੋ ਧੁਨਾਂ ਪਸੰਦ ਆਉਣ, ਉਹ ਚਾੜ੍ਹ ਦੇਣੀਆਂ। ਮਹਾਰਾਜ ਸਾਹਿਬ ਵਾਸਤੇ ਚੰਦਨ ਦੀਆਂ ਲੱਕੜਾਂ ਲਾਹੌਰ ਤੋਂ ਸੰਗਤਾਂ ਲੈ ਆਈਆਂ। ਆਪ ਜੀ ਜਦੋਂ ਜੋਤੀ ਜੋਤਿ ਸਮਾਉਣ ਲੱਗੇ ਤਾਂ ਬ੍ਰਹਮਾ, ਸ਼ਿਵਜੀ ਆਦਿਕ ਦੇਵਤੇ ਸਤਿਕਾਰ ਦੇ ਲਈ ਪਹੁੰਚੇ। ਮਹਾਰਾਜ ਜੀ ਆਪਣਾ ਪੰਜ-ਭੂਤਕ ਸਰੀਰ ਤਿਆਗ ਕੇ ਸੱਚਖੰਡ ਜਾ ਬਿਰਾਜੇ। ਮਹਾਰਾਜ ਸਾਹਿਬ ਜੀ ਦਾ ਸਰੀਰ ਚੰਦਨ ਦੀ ਚਿਖਾ ਉੱਤੇ ਰੱਖ ਕੇ ਸਸਕਾਰ ਕੀਤਾ ਗਿਆ। ਜੈਸਾ ਕਿ :

**ਚੰਦਨ ਚਿਖਾ ਜਲਾਇ ਸਰੀਰ ॥**

ਮਹਾਰਾਜ ਸਾਹਿਬ ਜੀ ਦੇ ਹੁਕਮ ਅਨੁਸਾਰ ਸਿੱਖਾਂ ਨੇ ਮਹਾਰਾਜ ਸਾਹਿਬ ਜੀ ਦਾ ਅੰਗੀਠਾ ਦਰਿਆ ਰਾਵੀ ਵਿਚ ਜਲ-ਪ੍ਰਵਾਹ ਕਰ ਦਿੱਤਾ। ਜਿਥੋਂ ਇਤਿਹਾਸਕਾਰਾਂ ਨੂੰ ਇਹ ਭੁਲੇਖਾ ਪੈ ਗਿਆ ਕਿ ਮਹਾਰਾਜ ਜੀ ਦਾ ਸਰੀਰ ਜਲ-ਪ੍ਰਵਾਹ ਕੀਤਾ ਸੀ, ਜਦੋਂ ਕਿ ਮਹਾਰਾਜ ਸਾਹਿਬ ਜੀ ਦੇ ਸਰੀਰ ਦੀ ਰਾਖ ਜਲ-ਪ੍ਰਵਾਹ ਕੀਤੀ ਸੀ।

***ਨੋਟ :*** ਇਸ ਨੂੰ ਵਿਸਥਾਰ ਸਹਿਤ *ਗੁਰ ਪ੍ਰਕਰਣ ਚਾਨਣ* ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਬਾਰੇ ਲੇਖ ਵਿਚ ਚਾਹਵਾਨ ਪੜ੍ਹ ਸਕਦੇ ਹਨ। ਇਥੇ ਟੂਕ ਮਾਤਰ ਦਿੱਤਾ ਹੈ।

ਇਸੇ ਵਾਰਤਾ ਨੂੰ ਧਿਆਨ ਵਿਚ ਰੱਖ ਕੇ ਭਾਈ ਗੁਰਦਾਸ ਜੀ ਨੇ ਆਪਣੀ ਪਉੜੀ ਵਿਚ ਮਹਾਰਾਜ ਸਾਹਿਬ ਜੀ ਦੀ ਸ਼ਹੀਦੀ ਦੇ ਇਸ਼ਾਰੇ ਦਿੱਤੇ ਹਨ, ਅੰਤਰੀਵ ਭਾਵ ਗੁਰੂ ਤੇ ਪਰਮੇਸ਼ਰ ਦੀ ਅਭੇਦਤਾ ਦਰਸਾਈ ਹੈ।

## ਰਹਿਦੇ ਗੁਰ ਦਰੀਆਉ ਵਿਚਿ; ਮੀਨ ਕੁਲੀਨ ਹੇਤ ਨਿਰਬਾਣੀ।

ਜਿਵੇਂ ਮੀਨ = ਮੱਛੀ ਦੀ ਕੁਲੀਨ = ਕੁਲ ਦਰੀਆਉ = ਦਰਿਆ ਵਿਚ ਨਿਰਬਾਣੀ = ਬੰਧਨਾਂ ਤੋਂ ਰਹਿਤ ਰਹਿਦੇ = ਰਹਿੰਦੀ ਹੋਈ ਪਾਣੀ ਨਾਲ ਇਕ-ਰਸ ਹੇਤ = ਪ੍ਰੇਮ ਕਰਦੀ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਅਕਾਲ ਪੁਰਖ ਰੂਪੀ ਦਰਿਆ ਵਿਚ ਬੰਧਨਾਂ ਤੋਂ ਰਹਿਤ ਰਹਿੰਦੇ ਹੋਏ ਇਕ-ਰਸ ਨਾਮ ਵਿਚ ਲੀਨ ਰਹਿੰਦੇ ਹਨ।

## ਦਰਸਨ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ।

ਜਿਉ = ਜਿਵੇਂ ਪਤੰਗਾ ਦੀਵੇ ਦੇ ਦਰਸ਼ਨ ਦੇਖ ਕੇ ਦੀਵੇ ਦੀ ਲਾਟ ਵਿਚ ਆਪਣਾ ਸਰੀਰ ਸਮਾ ਲੈਂਦਾ ਹੈ, ਇਸੇ ਪ੍ਰਕਾਰ ਪਰਮੇਸ਼ਰ ਦੀ ਜੋਤਿ ਦੇ ਦਰਸ਼ਨ ਕਰ ਕੇ ਗੁਰੂ ਅਰਜਨ ਦੇਵ ਜੀ ਨੇ ਆਪਣੀ ਜੋਤਿ ਨੂੰ ਉਨ੍ਹਾਂ ਦੇ ਸਰੂਪ ਅੰਦਰਿ = ਵਿਚ ਸਮਾਣੀ = ਸਮਾਉਣਾ ਕੀਤਾ ਹੈ।

## ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ ਚਿਤਿ ਅਵਰ ਨ ਆਣੀ।

ਜਿਉ = ਜਿਸ ਤਰ੍ਹਾਂ ਮਿਰਗ = ਹਿਰਨ ਘੰਡੇਹੇੜੇ ਦੀ ਸਬਦੁ = ਧੁਨ ਸੁਣ ਕੇ ਆਪਣੇ ਸੁਰਤਿ = ਚਿੱਤ ਦੀ ਲਿਵ = ਬਿਰਤੀ ਨੂੰ ਉਸ ਵਿਚ ਮਗਨ ਕਰ ਲੈਂਦਾ ਹੈ ਤੇ ਉਸ ਦੇ ਮਨ ਦੇ ਅੰਦਰ ਹੋਰ ਕੋਈ ਵੀ ਖ਼ਿਆਲ ਨਹੀਂ ਉਪਜਦਾ, ਇਸੇ ਤਰ੍ਹਾਂ ਸਤਿਗੁਰੂ ਜੀ ਦੀ ਸੁਰਤ ਭੀੜ = ਮੁਸੀਬਤ ਪਈ = ਪੈਣ 'ਤੇ ਅਵਰ = ਹੋਰ ਪਾਸੇ ਨ = ਨਹੀਂ ਆਣੀ = ਆਉਂਦੀ, ਕਿਉਂਕਿ ਉਨ੍ਹਾਂ ਦੀ ਸੁਰਤ ਪਰਮਾਤਮਾ ਦੇ ਨਾਮ ਵਿਚ ਟਿਕੀ ਹੁੰਦੀ ਹੈ।

## ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ।

ਜਿਉ = ਜਿਵੇਂ ਭਵਰ = ਭੌਰਾ ਕਵਲ = ਕਮਲ ਦੇ ਫੁੱਲ ਵਿਚ ਮਿਲਿ = ਮਿਲਿਆ ਰਹਿੰਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਦਾ ਚਿੱਤ ਵਾਹਿਗੁਰੂ ਦੇ ਚਰਨਾਂ ਕਮਲਾਂ ਵਿਚ ਜੁੜਿਆ ਰਹਿੰਦਾ ਹੈ ਅਤੇ ਉਨ੍ਹਾਂ ਨੇ ਮੁਸੀਬਤ ਦੇ ਸਮੇਂ ਸੁਖਾਂ ਦੇ ਸੰਪਟ = ਡੱਬੇ ਰੂਪ ਨਾਮ ਵਿਚ ਟਿਕ ਕੇ ਅਵਸਥਾ ਰੂਪੀ ਰੈਣਿ = ਰਾਤ ਵਿਹਾਣੀ = ਬਤੀਤ ਕੀਤੀ ਹੈ।

## ਗੁਰ ਉਪਦੇਸੁ ਨ ਵਿਸਰੈ; ਬਾਬੀਹੇ ਜਿਉ ਆਖਿ ਵਖਾਣੀ।

ਜਿਉ = ਜਿਵੇਂ ਬਬੀਹਾ ਪ੍ਰਿਉ ਪ੍ਰਿਉ ਸ਼ਬਦ ਆਖ ਕੇ ਹਰ ਸਮੇਂ ਵਖਾਣੀ = ਕਹਿੰਦਾ ਰਹਿੰਦਾ ਹੈ, ਕਦੇ ਵੀ ਨਾਮ ਲੈਣਾ ਨਹੀਂ ਛੱਡਦਾ, ਇਸੇ ਤਰ੍ਹਾਂ ਗੁਰੂ ਸਾਹਿਬ ਵੀ ਅੰਤ ਤਕ ਗੁਰੂ ਉਪਦੇਸ਼ ਨੂੰ ਦੇਣਾ ਨ = ਨਹੀਂ ਵਿਸਰੈ = ਭੁੱਲੇ ਭਾਵ ਅੰਤ ਸਮੇਂ ਤਕ ਪਰਮਾਤਮਾ ਦੇ ਨਾਮ ਨੂੰ ਜਪਦੇ ਰਹੇ ਅਤੇ ਗੁਰਸਿੱਖਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੰਦੇ ਰਹੇ।

## ਗੁਰਮੁਖਿ ਸੁਖ ਫਲ ਪਿਰਮ ਰਸ; ਸਹਜ ਸਮਾਧਿ ਸਾਧ ਸੰਗਿ ਜਾਣੀ।

ਗੁਰੂ ਸਾਹਿਬ ਨੇ ਗੁਰਮੁਖਾਂ ਨੂੰ ਸੁਖ ਫਲ ਦੇਣ ਵਾਲੇ ਪਿਰਮ = ਪ੍ਰੇਮ ਰਸ ਦੀ ਬਖ਼ਸ਼ਿਸ਼ ਕੀਤੀ ਹੈ ਤੇ ਉਨ੍ਹਾਂ ਨੇ ਸਹਿਜ ਅਵਸਥਾ ਵਿਚ ਸਮਾਧੀ ਲਾਉਣ ਲਈ ਸਾਧਸੰਗਤ ਹੀ ਜਾਣੀ = ਜਾਨਣਾ ਕੀਤੀ ਹੈ।

## ਗੁਰ ਅਰਜਨ; ਵਿਟਹੁ ਕੁਰਬਾਣੀ ॥੨੩॥

ਇਸ ਤਰ੍ਹਾਂ ਭਾਈ ਸਾਹਿਬ ਕਥਨ ਕਰਦੇ ਹਨ ਕਿ ਮੈਂ ਸ਼ਹੀਦਾਂ ਦੇ ਸਿਰਤਾਜ, ਮੁਸੀਬਤ ਸਮੇਂ ਭਾਣੇ ਵਿਚ ਰਹਿਣ ਵਾਲੇ, ਨਾਮ ਦੇ ਖ਼ਜ਼ਾਨੇ ਦੀ ਬਖ਼ਸ਼ਿਸ਼ ਕਰਨ ਵਾਲੇ ਗੁਰੂ ਅਰਜਨ ਸਾਹਿਬ ਜੀ ਵਿਟਹੁ = ਉਪਰੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ ॥੨੩॥

## ਪਉੜੀ ੨੪ (ਗੁਰੂ ਹਰਿਗੋਬਿੰਦ ਸਾਹਿਬ ਜੀ)

## ਪਾਰਬ੍ਰਹਮ ਪੂਰਨ ਬ੍ਰਹਮ; ਸਤਿਗੁਰ ਆਪੇ ਆਪੁ ਉਪਾਇਆ।

ਪਾਰਬ੍ਰਹਮ (ਪਾਰ + ਬ੍ਰਹਮ) ਪ੍ਰਕਿਰਤੀ ਤੋਂ ਪਾਰ = ਪਰ੍ਹੇ ਨਿਰਗੁਣ ਬ੍ਰਹਮ = ਵਾਹਿਗੁਰੂ ਨੇ ਪੂਰਨ ਬ੍ਰਹਮ = ਸਰਗੁਣ ਸਰੂਪ ਵਿਚ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਪਣੇ ਆਪ ਤੋਂ ਉਪਾਇਆ = ਉਤਪਤੀ ਕਰਨਾ ਕੀਤੀ ਹੈ।

## ਗੁਰ ਗੋਬਿੰਦੁ ਗੋਵਿੰਦੁ ਗੁਰੁ; ਜੋਤੀ ਇਕ ਦੁਇ ਨਾਵ ਧਰਾਇਆ।

ਉਹੀ ਗੁਰ = ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਅਕਾਲ ਪੁਰਖ ਰੂਪ ਹਨ ਤੇ ਅਕਾਲ ਪੁਰਖ ਸਤਿਗੁਰੂ ਹਰਿਗੋਬਿੰਦ ਸਾਹਿਬ ਰੂਪ ਹਨ ਅਤੇ ਪਰਮੇਸ਼ਰ ਦੀ ਤੇ ਗੁਰੂ ਦੀ ਜੋਤਿ ਤਾਂ ਇਕ ਹੈ ਪਰ ਨਾਵ = ਨਾਮ ਦੁਇ = ਦੋ ਧਰਾਇਆ = ਧਰੇ ਭਾਵ ਰੱਖੇ ਹਨ। ਜੈਸਾ ਕਿ :

**ਗੁਰੁ ਪਰਮੇਸਰੁ ਏਕੁ ਹੈ...॥** *(ਸਿਰੀਰਾਗ ਮ: ੫, ਅੰਗ ੫੩)*

## ਪੁਤੁ ਪਿਅਹੁ ਪਿਉ ਪੁਤ ਤੇ; ਵਿਸਮਾਦਹੁ ਵਿਸਮਾਦੁ ਸੁਣਾਇਆ।

ਜਿਵੇਂ ਪੁਤੁ = ਪੁੱਤਰ ਪਿਅਹੁ = ਪਿਤਾ ਤੋਂ ਪੈਦਾ ਹੁੰਦਾ ਹੈ ਤੇ ਪਿਉ = ਪਿਤਾ ਨਾਮ ਪੁੱਤਰ ਕਰਕੇ ਪੈਦਾ ਹੁੰਦਾ ਹੈ, ਇਵੇਂ ਹੀ ਗੁਰੂ ਪਰਮੇਸ਼ਰ ਰੂਪ ਹੈ ਤੇ ਪਰਮੇਸ਼ਰ ਗੁਰੂ ਰੂਪ ਹੈ, ਇਹ ਵਿਸਮਾਦਹੁ = ਅਸਚਰਜ ਤੋਂ ਵਿਸਮਾਦੁ = ਅਸਚਰਜ ਕੌਤਕ ਸੁਣਾਇਆ = ਸੁਣਾਉਣਾ ਕੀਤਾ ਹੈ।

## ਬਿਰਖਹੁ ਫਲੁ ਫਲ ਤੇ ਬਿਰਖ; ਆਚਰਜਹੁ ਆਚਰਜੁ ਸੁਹਾਇਆ।

ਜਿਵੇਂ ਬਿਰਖਹੁ = ਬ੍ਰਿਛ ਤੋਂ ਫਲ ਤੇ ਫਲ ਦੇ ਬੀਜ ਤੇ = ਤੋਂ ਬਿਰਖ = ਬ੍ਰਿਛ ਪੈਦਾ ਹੁੰਦੇ ਹਨ, ਇਵੇਂ ਹੀ ਆਚਰਜਹੁ = ਅਸਚਰਜ ਰੂਪ ਗੁਰੂ ਅਰਜਨ ਸਾਹਿਬ ਤੋਂ ਅਸਚਰਜ ਰੂਪ ਗੁਰੂ ਹਰਿਗੋਬਿੰਦ ਸਾਹਿਬ ਜੀ ਸੁਹਾਇਆ = ਸ਼ੋਭਨੀਕ ਗੁਰੂ ਹੋਏ ਹਨ।

## ਨਦੀ ਕਿਨਾਰੇ ਆਖੀਅਨਿ; ਪੁਛੇ ਪਾਰਾਵਾਰੁ ਨ ਪਾਇਆ।

ਜਿਵੇਂ ਨਦੀ ਦੇ ਦੋ ਕਿਨਾਰੇ (ਕੰਢੇ) ਆਖੀਅਨਿ = ਕਹੀਦੇ ਹਨ, ਪਰ ਪੁਛੇ = ਪੁੱਛਣ 'ਤੇ ਪਾਰਾਵਾਰੁ = ਪਾਰ-ਉਰਾਰ ਨ = ਨਹੀਂ ਪਾਇਆ ਜਾ ਸਕਦਾ, ਭਾਵ ਪਾਰ ਵਾਲੇ ਉਰਾਰ ਨੂੰ ਪਾਰ ਆਖਦੇ ਹਨ ਤੇ ਉਰਾਰ ਵਾਲੇ ਪਾਰ ਨੂੰ ਉਰਾਰ ਆਖਦੇ ਹਨ, ਇਉਂ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਗੁਰੂ ਅਰਜਨ ਦੇਵ ਜੀ ਇੱਕੋ ਰੂਪ ਹਨ, ਇਨ੍ਹਾਂ ਦਾ ਪਾਰਾਵਾਰੁ = ਪਾਰ-ਉਰਾਰ ਨਹੀਂ ਪਾਇਆ ਜਾ ਸਕਦਾ।

## ਹੋਰਨਿ ਅਲਖੁ ਨ ਲਖੀਐ; ਗੁਰੁ ਚੇਲੇ ਮਿਲਿ ਅਲਖੁ ਲਖਾਇਆ।

ਹੋਰਨਿ = ਹੋਰਨਾਂ ਲੋਕਾਂ ਵਿੱਚੋਂ ਕਿਸੇ ਨੇ ਭੀ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਨ = ਨਹੀਂ ਲਖੀਐ = ਲਖਿਆ, ਪਰ ਜਿਹੜੇ ਗੁਰੁ = ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚੇਲੇ = ਸਿੱਖ ਬਣ ਕੇ ਮਿਲੇ ਹਨ, ਉਨ੍ਹਾਂ ਨੂੰ ਸਤਿਗੁਰੂ ਜੀ ਨੇ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖਾ ਦਿੱਤਾ।

## ਹਰਿ ਗੋਵਿੰਦੁ ਗੁਰੂ; ਗੁਰੁ ਭਾਇਆ ॥੨੪॥

ਇਉਂ ਗੁਰੂ ਹਰਿਗੋਬਿੰਦ ਸਾਹਿਬ ਜੀ ਗੁਰੁ = ਗੁਰੂ ਅਰਜਨ ਸਾਹਿਬ ਜੀ ਨੂੰ ਭਾਇਆ = ਚੰਗੇ ਲੱਗੇ ਹਨ ॥੨੪॥

## ਪਉੜੀ ੨੫ (ਖਸ਼ਟ ਗੁਰੂ ਵਰਣਨ)

## ਨਿਰੰਕਾਰ ਨਾਨਕ ਦੇਉ; ਨਿਰੰਕਾਰਿ ਆਕਾਰ ਬਣਾਇਆ।

ਗੁਰੂ ਨਾਨਕ ਦੇਉ = ਦੇਵ ਜੀ ਹੀ ਨਿਰੰਕਾਰ = ਨਿਰਾਕਾਰ ਵਾਹਿਗੁਰੂ ਦਾ ਸਰੂਪ ਹਨ ਤੇ ਨਿਰੰਕਾਰਿ = ਨਿਰਾਕਾਰ ਪਰਮੇਸ਼ਰ ਨੇ ਹੀ ਸਰਗੁਣ ਸਰੂਪ ਗੁਰੂ ਨਾਨਕ ਦੇਵ ਜੀ ਦਾ ਆਕਾਰ = ਸਰੂਪ ਬਣਾਇਆ = ਬਣਾਉਣਾ ਕੀਤਾ ਹੈ। ਜੈਸਾ ਕਿ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥** *(ਸਵਈਏ ਮਹਲੇ ਤੀਜੇ ਕੇ, ਅੰਗ ੧੩੯੫)*

## ਗੁਰੁ ਅੰਗਦੁ ਗੁਰੁ ਅੰਗੁ ਤੇ; ਗੰਗਹੁ ਜਾਣੁ ਤਰੰਗ ਉਠਾਇਆ।

ਗੁਰੁ = ਗੁਰੂ ਅੰਗਦ ਦੇਵ ਜੀ ਗੁਰੁ = ਗੁਰੂ ਨਾਨਕ ਦੇਵ ਜੀ ਦੇ ਅੰਗ ਤੇ = ਤੋਂ ਇਉਂ ਪ੍ਰਗਟ ਹੋਏ ਹਨ, ਜਾਣੋ ਜਿਵੇਂ ਗੰਗਹੁ = ਗੰਗਾ ਵਿੱਚੋਂ ਤਰੰਗ = ਲਹਿਰਾਂ ਉਠਾਇਆ = ਉੱਠਦੀਆਂ ਹਨ।

## ਅਮਰਦਾਸੁ ਗੁਰੁ ਅੰਗਦਹੁ; ਜੋਤ ਸਰੂਪ ਚਲਤੁ ਵਰਤਾਇਆ।

ਗੁਰੂ ਅਮਰਦਾਸ ਜੀ ਗੁਰੁ = ਗੁਰੂ ਅੰਗਦਹੁ = ਅੰਗਦ ਸਾਹਿਬ ਜੀ ਤੋਂ ਤੀਜੇ ਸਰੂਪ ਹੋਏ, ਜਿਵੇਂ ਦੀਵੇ ਤੋਂ ਦੀਵਾ ਜਗਾਇਆ ਜਾਂਦਾ ਹੈ, ਇਵੇਂ ਜੋਤੀ ਪ੍ਰਕਾਸ਼ ਸਰੂਪ ਚਲਤੁ = ਕੌਤਕ ਵਰਤਾਇਆ = ਵਰਤਾਉਣਾ ਕੀਤਾ ਹੈ।

## ਗੁਰੁ ਅਮਰਹੁ ਗੁਰੁ ਰਾਮਦਾਸੁ; ਅਨਹਦ ਨਾਦਹੁ ਸਬਦੁ ਸੁਣਾਇਆ।

ਗੁਰੁ = ਗੁਰੂ ਅਮਰਹੁ = ਅਮਰਦਾਸ ਜੀ ਤੋਂ ਗੁਰੁ = ਗੁਰੂ ਰਾਮਦਾਸ ਜੀ ਸੋਢੀ ਸੁਲਤਾਨ ਹੋਏ, ਮਾਨੋ ਜਿਵੇਂ ਅਨਹਦ = ਇਕ-ਰਸ ਸ਼ਬਦ ਤੋਂ ਨਾਦਹੁ = ਨਾਦ ਸੁਣਾਇਆ ਜਾਂਦਾ ਹੈ।

## ਰਾਮਦਾਸਹੁ ਅਰਜਨ ਗੁਰੂ; ਦਰਸਨ ਦਰਪਨਿ ਵਿਚਿ ਦਿਖਾਇਆ।

ਗੁਰੂ ਰਾਮਦਾਸਹੁ = ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਇਉਂ ਪ੍ਰਗਟ ਹੋਏ, ਜਿਵੇਂ ਦਰਪਨਿ = ਸ਼ੀਸ਼ੇ ਵਿਚ ਆਪਨਾ ਦਰਸ਼ਨ ਭਾਵ ਮੂੰਹ ਦਿਖਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਨੇ ਆਪਨਾ ਸਰੂਪ ਪ੍ਰਗਟ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੀਸ਼ੇ ਦੀ ਨਿਆਈਂ ਰਚ ਕੇ ਆਪਨਾ ਦਰਸ਼ਨ ਦਿਖਾਇਆ = ਦਿਖਾਉਣਾ ਕੀਤਾ ਹੈ।

## ਹਰਿ ਗੋਬਿੰਦ ਗੁਰ ਅਰਜਨਹੁ; ਗੁਰੁ ਗੋਬਿੰਦੁ ਨਾਉਂ ਸਦਵਾਇਆ।

ਗੁਰ = ਗੁਰੂ ਅਰਜਨਹੁ = ਅਰਜਨ ਦੇਵ ਜੀ ਤੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਗਟ ਹੋਏ ਹਨ, ਉਨ੍ਹਾਂ ਨੇ ਇੱਕੋ ਗੋਬਿੰਦ ਰੂਪ ਨੂੰ ਗੁਰੁ = ਗੁਰੂ ਨਾਉਂ = ਨਾਮ ਸਦਵਾਇਆ = ਕਹਾਉਣਾ ਕੀਤਾ ਹੈ।

## ਗੁਰ ਮੂਰਤਿ ਗੁਰ ਸਬਦੁ ਹੈ; ਸਾਧ ਸੰਗਤਿ ਵਿਚਿ ਪਰਗਟੀ ਆਇਆ।

ਗੁਰ = ਗੁਰੂ ਦਾ ਮੂਰਤਿ = ਸਰੂਪ ਹੀ ਗੁਰ = ਗੁਰੂ ਦਾ ਸ਼ਬਦ ਹੈ। ਇਹ ਗੱਲ ਸਾਧਸੰਗਤ ਵਿਚ ਪਰਗਟੀ = ਪ੍ਰਗਟ ਹੋ ਆਇਆ = ਆਈ ਹੈ।

## ਪੈਰੀਂ ਪਾਇ; ਸਭ ਜਗਤੁ ਤਰਾਇਆ ॥੨੫॥੨੪॥

ਇਉਂ ਸਤਿਗੁਰਾਂ ਨੇ ਆਪਣੇ ਪੈਰੀਂ = ਚਰਨੀਂ ਪਾਇ = ਪਾ ਕੇ ਸਭ = ਸਾਰੇ ਜਗਤੁ = ਸੰਸਾਰ ਨੂੰ ਤਰਾਇਆ = ਤਾਰ ਦਿੱਤਾ ਹੈ ॥੨੫॥੨੪॥

# ਵਾਰ ੨੫

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਖਸ਼ਟਮ ਗੁਰੂ ਮੰਗਲਾਚਰਣ)**

## ਆਦਿ ਪੁਰਖੁ ਆਦੇਸੁ ਕਰਿ; ਆਦਿ ਪੁਰਖ ਆਦੇਸੁ ਕਰਾਇਆ।

ਜੋ ਸੰਸਾਰ ਦੇ ਆਦਿ = ਮੁੱਢ ਤੋਂ ਹੈ, ਪੁਰਖੁ = ਪੂਰਨ ਹੈ, ਉਸ ਪਰਮੇਸ਼ਰ ਨੂੰ ਸਤਿਗੁਰੂ ਜੀ ਨੇ ਆਦੇਸੁ = ਨਮਸਕਾਰ ਕਰਿ = ਕੀਤੀ ਹੈ ਤੇ ਆਦਿ ਪੁਰਖ ਪਰਮੇਸ਼ਰ ਨੇ ਸਤਿਗੁਰੂ ਜੀ ਨੂੰ ਸਾਰੇ ਸੰਸਾਰ ਤੋਂ ਆਦੇਸੁ = ਨਮਸਕਾਰ ਕਰਵਾਇਆ = ਕਰਾਉਣਾ ਕੀਤੀ ਹੈ।

## ਏਕੰਕਾਰ ਅਕਾਰ ਕਰਿ; ਗੁਰੁ ਗੋਵਿੰਦੁ ਨਾਉ ਸਦਵਾਇਆ।

ਏਕੰਕਾਰ = ਪਰਮੇਸ਼ਰ ਨੇ ਹੀ ਆਪਣਾ ਸਰਗੁਣ ਅਕਾਰ = ਸਰੂਪ ਧਾਰ ਕਰਿ = ਕਰ ਕੇ ਆਪ ਹੀ ਗੁਰੁ = ਗੁਰੂ ਹਰਿਗੋਬਿੰਦ ਸਾਹਿਬ ਨਾਉ = ਨਾਮ ਸਦਵਾਇਆ = ਕਹਾਉਣਾ ਕੀਤਾ ਹੈ।

## ਪਾਰਬ੍ਰਹਮ ਪੂਰਨ ਬ੍ਰਹਮ; ਨਿਰਗੁਣ ਸਰਗੁਣ ਅਲਖੁ ਲਖਾਇਆ।

ਜੋ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ, ਬ੍ਰਹਮ = ਵਿਆਪਕ, ਪੂਰਨ = ਪਰੀਪੂਰਨ ਬ੍ਰਹਮ = ਪਰਮੇਸ਼ਰ ਹੈ, ਉਸ ਨੇ ਨਿਰਗੁਣ ਤੋਂ ਸਰਗੁਣ ਸਰੂਪ ਧਾਰਨ ਕਰ ਕੇ ਅਸ਼ੁੱਧ ਮਨ ਕਰਕੇ ਅਲਖੁ = ਨਾ ਲਖੇ ਜਾਣ ਵਾਲੇ ਸਰੂਪ ਨੂੰ ਸ਼ੁੱਧ ਮਨ ਕਰਕੇ ਲਖਾਇਆ = ਜਣਾਇਆ ਹੈ। ਜੈਸਾ ਕਿ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**
**ਕਲਾ ਧਾਰਿ ਜਿਨਿ ਸਗਲੀ ਮੋਹੀ ॥** *(ਗਉੜੀ ਸੁਖਮਨੀ ਮ: ੫, ਅੰਗ ੨੮੭)*

## ਸਾਧ ਸੰਗਤਿ ਆਰਾਧਿਆ; ਭਗਤਿ ਵਛਲੁ ਹੋਇ ਅਛਲੁ ਛਲਾਇਆ।

('ਅਛਲੁ' ਪੋਲਾ ਬੋਲੋ)

ਜਿਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ ਸਤਿਗੁਰੂ ਜੀ ਨੂੰ ਭਾਵਨਾ ਨਾਲ ਆਰਾਧਿਆ = ਯਾਦ ਕੀਤਾ ਹੈ, ਭਗਤਿ ਵਛਲੁ = ਭਗਤਾਂ ਦਾ ਪਿਆਰਾ ਹੋਇ = ਹੋਣ ਕਰਕੇ ਅਛਲੁ = ਛਲਣ ਤੋਂ ਰਹਿਤ ਪ੍ਰਭੂ ਨੇ ਭਗਤੀ ਦੇ ਵੱਸ ਹੋ ਕੇ ਉਨ੍ਹਾਂ ਨੂੰ ਆਪਣਾ ਆਪ ਛਲਾਇਆ = ਛਲਾ ਦਿੱਤਾ ਹੈ।

## ਓਅੰਕਾਰ ਅਕਾਰ ਕਰਿ; ਇਕ ਕਵਾਉ ਪਸਾਉ ਪਸਾਇਆ।

ਓਅੰਕਾਰ = ਪਰਮੇਸ਼ਰ ਨੇ ਇਕ ਕਵਾਉ = ਵਾਕ ਨਾਲ ਸ੍ਰਿਸ਼ਟੀ ਦਾ ਅਕਾਰ ਕਰਿ = ਕਰ ਕੇ ਸਾਰਾ ਪਸਾਉ = ਪਸਾਰਾ ਪਸਾਇਆ = ਪਸਾਰਿਆ ਹੈ।

## ਰੋਮ ਰੋਮ ਵਿਚਿ ਰਖਿਓਨੁ; ਕਰਿ ਬ੍ਰਹਮੰਡੁ ਕਰੋੜਿ ਸਮਾਇਆ।

ਕਰੋੜਾਂ ਬ੍ਰਹਿਮੰਡ ਕਰਿ = ਬਣਾ ਕੇ ਉਸ ਪ੍ਰਭੂ ਨੇ ਆਪਣੇ ਰੋਮ ਰੋਮ ਵਿਚ ਰਖਿਓਨੁ = ਰੱਖੇ ਹਨ ਤੇ ਕਰੋੜਾਂ ਬ੍ਰਹਿਮੰਡਾਂ ਨੂੰ ਆਪਣੇ ਰੋਮ ਰੋਮ ਵਿਚ ਸਮਾਇਆ = ਸਮਾਉਣਾ ਕੀਤਾ ਹੈ।

## ਸਾਧ ਜਨਾ; ਗੁਰ ਚਰਨ ਧਿਆਇਆ॥੧॥

ਸਾਧ ਜਨਾਂ ਨੇ ਅਕਾਲ ਪੁਰਖ ਦੇ ਸਰਗੁਣ ਸਰੂਪ ਗੁਰ = ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਨੂੰ ਧਿਆਇਆ = ਧਿਆਉਣਾ ਕੀਤਾ ਹੈ॥੧॥

### ਪਉੜੀ ੨ (ਗੁਰਸਿੱਖੀ ਰਸਤਾ)

## ਗੁਰਮੁਖਿ ਮਾਰਗ ਪੈਰ ਧਰਿ; ਦਹਦਿਸਿ ਬਾਰਹ ਵਾਟ ਨ ਧਾਇਆ।

ਜਿਹੜੇ ਗੁਰਮੁਖਾਂ ਨੇ ਗੁਰਮੁਖਤਾਈ ਦੇ ਮਾਰਗ = ਰਸਤੇ 'ਤੇ ਪੈਰ = ਚਰਨ ਧਰੇ ਹਨ, ਉਹ ਨਾ ਹੀ ਦਹਦਿਸਿ = ਦਸ ਦਿਸ਼ਾਵਾਂ ਅਤੇ ਨਾ ਹੀ ਜੋਗੀਆਂ ਦੇ ਬਾਰਹ = ਬਾਰਾਂ ਵਾਟ = ਰਸਤਿਆਂ 'ਤੇ ਧਾਇਆ = ਦੌੜਦੇ, ਭਾਵ ਭਟਕਦੇ ਹਨ **ਵਾ:** ਉਨ੍ਹਾਂ ਦੇ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ ਇਹ ਬਾਰਾਂ ਵਿਸ਼ੇ-ਵਿਕਾਰਾਂ ਦੇ ਰਸਤਿਆਂ 'ਤੇ ਨਹੀਂ ਦੌੜਦੇ।

## ਗੁਰ ਮੂਰਤਿ ਗੁਰ ਧਿਆਨੁ ਧਰਿ; ਘਟਿ ਘਟਿ ਪੂਰਨ ਬ੍ਰਹਮ ਦਿਖਾਇਆ।

ਜਿਨ੍ਹਾਂ ਨੇ ਗੁਰੂ ਦੇ ਮੂਰਤਿ = ਸਰੂਪ ਭਾਵ ਸ਼ਬਦ-ਗੁਰੂ ਵਿਚ ਆਪਣਾ ਧਿਆਨ ਧਰਿ = ਟਿਕਾਇਆ ਹੈ, ਉਨ੍ਹਾਂ ਨੂੰ ਸਤਿਗੁਰੂ ਜੀ ਨੇ ਘਟਿ ਘਟਿ = ਘਟਾਂ ਘਟਾਂ ਵਿਚ ਪੂਰਨ = ਪਰੀਪੂਰਨ ਬ੍ਰਹਮ = ਵਿਆਪਕ ਪ੍ਰਭੂ ਦਾ ਸਰੂਪ ਦਿਖਾਇਆ = ਦਿਖਾਉਣਾ ਕੀਤਾ ਹੈ।

## ਸਬਦ ਸੁਰਤਿ ਉਪਦੇਸੁ ਲਿਵ; ਪਾਰਬ੍ਰਹਮ ਗੁਰ ਗਿਆਨੁ ਜਣਾਇਆ।

(ਪਾਠਾਂਤ੍ਰ 'ਧਿਆਨੁ')

ਜਿਹੜੇ ਗੁਰਮੁਖਾਂ ਨੇ ਗੁਰੂ ਦੇ ਉਪਦੇਸ਼ ਦੁਆਰਾ ਸ਼ਬਦ ਵਿਚ ਸੁਰਤਿ = ਚਿੱਤ ਦੀ ਲਿਵ = ਬਿਰਤੀ ਲਾਈ ਹੈ, ਗੁਰੂ ਸਾਹਿਬ ਨੇ ਉਨ੍ਹਾਂ ਨੂੰ ਪਾਰਬ੍ਰਹਮ = ਪ੍ਰਕਿਰਤੀ ਤੋਂ ਪਰ੍ਹੇ ਵਿਆਪਕ ਪਰਮੇਸ਼ਰ ਦਾ ਗਿਆਨ ਜਣਾਇਆ = ਜਣਾ ਦਿੱਤਾ ਹੈ।

## ਸਿਲਾ ਅਲੂਣੀ ਚਟਣੀ; ਚਰਣ ਕਵਲ ਚਰਣੋਦਕੁ ਪਿਆਇਆ।

ਜਿਹੜੇ ਗੁਰਮੁਖਾਂ ਨੇ ਅਲੂਣੀ = ਫਿੱਕਾ ਸਿਲਾ = ਪੱਥਰ ਚਟਣੀ = ਚੱਟਣ ਰੂਪ ਗੁਰੂ ਦੇ ਹੁਕਮ ਨੂੰ ਕਮਾਇਆ ਹੈ, ਭਾਵ ਜਿਸ ਵਿਚ ਵਿਸ਼ੇ-ਰਸ ਵਰਗਾ ਸੁਆਦਲਾਪਣ ਨਹੀਂ ਹੈ, ਸਤਿਗੁਰੂ ਜੀ ਨੇ ਉਨ੍ਹਾਂ ਨੂੰ ਚਰਨਾਂ ਕਮਲਾਂ ਦਾ ਚਰਣੋਦਕੁ = ਚਰਨਾਮ੍ਰਿਤ ਪਿਆਇਆ = ਪਿਆਉਣਾ ਕੀਤਾ ਹੈ।

## ਗੁਰਮਤਿ ਨਿਹਚਲੁ ਚਿਤੁ ਕਰਿ; ਸੁਖ ਸੰਪਟ ਵਿਚਿ ਨਿਜ ਘਰੁ ਛਾਇਆ।

ਜਿਨ੍ਹਾਂ ਨੇ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਦੁਆਰਾ ਆਪਣੇ ਚਿਤੁ = ਅੰਤਸ਼ਕਰਣ ਨੂੰ ਨਿਹਚਲੁ = ਅਡੋਲ ਕਰਿ = ਕੀਤਾ ਹੈ, ਉਹ ਸੁੱਖਾਂ ਦੇ ਸੰਪਟ = ਡੱਬੇ ਰੂਪ ਨਿਜ = ਆਪਣੇ ਤੁਰੀਆ ਪਦ ਰੂਪੀ ਘਰੁ = ਸਰੂਪ ਵਿਚ ਛਾਇਆ = ਇਸਥਿਤ ਹੋ ਗਏ ਹਨ।

## ਪਰ ਤਨ ਪਰ ਧਨ ਪਰਹਰੇ; ਪਾਰਸ ਪਰਸਿ ਅਪਰਸੁ ਰਹਾਇਆ।

ਅਜਿਹੇ ਗੁਰਮੁਖਾਂ ਨੇ ਪਰ = ਪਰਾਏ ਤਨ = ਸਰੀਰ, ਪਰ = ਪਰਾਏ ਧਨ ਨੂੰ ਪਰਹਰੇ = ਤਿਆਗ ਦਿੱਤਾ ਹੈ, ਉਹ ਗੁਰੂ ਰੂਪ ਪਾਰਸ ਨਾਲ ਪਰਸਿ = ਸਪਰਸ਼ ਕਰ ਕੇ ਸੰਸਾਰਕ ਪਦਾਰਥਾਂ ਅਤੇ ਵਿਸ਼ੇ-ਵਿਕਾਰਾਂ ਵੱਲੋਂ ਅਪਰਸੁ = ਅਛੋਹ ਭਾਵ ਅਸੰਗ ਹੋ ਕੇ ਰਹਾਇਆ = ਰਹਿੰਦੇ ਹਨ।

## ਸਾਧਿ ਅਸਾਧਿ; ਸਾਧਿ ਸੰਗਿ ਆਇਆ ॥੨॥

ਕਿਉਂਕਿ ਉਨ੍ਹਾਂ ਨੇ ਸਾਧਸੰਗਤ ਵਿਚ ਆਇਆ = ਆ ਕੇ ਅਸਾਧਿ = ਨਾ ਸਾਧੇ ਜਾਣ ਵਾਲੇ ਮਨ ਨੂੰ ਸਾਧ ਲਿਆ ਭਾਵ ਵੱਸ ਵਿਚ ਕਰ ਲਿਆ ਹੈ॥੨॥

### ਪਉੜੀ ੩ (ਗੁਰਮੁਖਾਂ ਦੀ ਬਿਧੀ)

## ਜਿਉ ਵੜ ਬੀਉ ਸੰਜੀਉ ਹੋਇ; ਕਰਿ ਵਿਸਥਾਰੁ ਬਿਰਖੁ ਉਪਜਾਇਆ।

ਜਿਉ = ਜਿਵੇਂ ਵੜ = ਬੋਹੜ ਦਾ ਬੀਉ = ਬੀਜ ਸੰਜੀਉ = ਪੁੰਗਰ ਕੇ ਭਾਵ ਚੇਤਨਤਾ ਸਹਿਤ ਹੋਇ = ਹੋ ਕੇ ਵੱਡੇ ਵਿਸਥਾਰੁ = ਫੈਲਾਉ ਵਾਲਾ ਹੋ ਕਰਿ = ਕਰ ਕੇ ਬਿਰਖੁ = ਬ੍ਰਿਛ ਰੂਪ ਵਿਚ ਉਪਜਾਇਆ = ਪੈਦਾ ਹੁੰਦਾ ਹੈ, ਇਵੇਂ ਹੀ ਗੁਰਸਿੱਖ ਸ਼ਰਧਾ ਰੂਪ ਛੋਟਾ ਬੀਜ ਹੋ ਕੇ ਬੁੱਧ ਰੂਪ ਧਰਤੀ ਦੇ ਵਿਚ ਸ਼ਰਧਾ ਰੂਪੀ ਬੀਜ ਬੀਜਣਾ ਕਰਦੇ ਹਨ। ਗੁਰ-ਉਪਦੇਸ਼ ਦੁਆਰਾ ਕਰੁਣਾ, ਮੈਤਰੀ, ਮੁੱਦਤਾ, ਅਪੇਖਿਆ ਦੀਆਂ ਟਹਿਣੀਆਂ, ਸ਼ੁਭ ਗੁਣਾਂ ਦੇ ਪੱਤੇ, ਧਰਮ ਦੀ ਪ੍ਰਪੱਕਤਾ ਰੂਪ ਫੁੱਲ, ਬ੍ਰਹਮ ਗਿਆਨ ਰੂਪੀ ਫਲ ਵਿਚ ਪ੍ਰਫੁੱਲਤ ਹੋ ਕੇ ਬ੍ਰਹਮਬੇਤੇ ਗੁਰਮੁਖ ਰੂਪ ਬ੍ਰਿਛ ਪੈਦਾ ਹੁੰਦੇ ਹਨ।

## ਬਿਰਖਹੁ ਹੋਇ ਸਹਸ ਫਲ; ਫਲ ਫਲ ਵਿਚ ਬਹੁ ਬੀਅ ਸਮਾਇਆ।

ਇਕ ਬਿਰਖਹੁ = ਬ੍ਰਿਛ ਤੋਂ ਸਹਸ = ਹਜ਼ਾਰਾਂ ਫਲ ਹੋਇ = ਹੁੰਦੇ ਹਨ ਤੇ ਹਰੇਕ ਫਲ ਫਲ ਵਿਚ ਬਹੁ = ਬਹੁਤ ਬੀਅ = ਬੀਜ ਸਮਾਇਆ = ਸਮਾਏ ਹੁੰਦੇ ਹਨ। ਇਸੇ ਤਰ੍ਹਾਂ ਨਾਮ ਸਿਮਰਨ ਦੀ ਕਮਾਈ ਦੁਆਰਾ ਸਿੱਖ ਤੋਂ ਗੁਰਸਿੱਖ ਬਣੇ ਹੋਏ ਦੀ ਸੰਗਤ ਕਰ ਕੇ ਹਜ਼ਾਰਾਂ ਹੀ ਗੁਰਸਿੱਖ ਬਣਦੇ ਹਨ ਅਤੇ ਹਰ ਇਕ ਵਿਚ ਚੇਤਨ ਰੂਪੀ ਬੀਜ ਦੀ ਅੰਸ ਹੁੰਦੀ ਹੈ।

## ਦੁਤੀਆ ਚੰਦੁ ਅਗਾਸ ਜਿਉ; ਆਦਿ ਪੁਰਖ ਆਦੇਸ ਕਰਾਇਆ।

ਜਿਉ = ਜਿਵੇਂ ਅਗਾਸ = ਅਕਾਸ਼ ਵਿਚ ਦੁਤੀਆ = ਦੂਜ ਦਾ ਚੰਦਰਮਾ ਚੜ੍ਹਦਾ ਹੈ ਤੇ ਸਾਰੇ ਉਸ ਨੂੰ ਸੀਸ ਝੁਕਾਉਂਦੇ ਹਨ, ਇਸੇ ਤਰ੍ਹਾਂ ਸੰਸਾਰ ਦਾ ਆਦਿ = ਮੁੱਢ ਰੂਪ ਪੁਰਖ = ਵਿਆਪਕ ਪ੍ਰਭੂ ਦੂਜ ਦੇ ਚੰਦ ਦੀ ਨਿਆਈਂ ਹੈ, ਜਿਸ ਨੂੰ ਸਤਿਗੁਰੂ ਜੀ ਆਪਣੇ ਉਪਦੇਸ਼ ਦੁਆਰਾ ਲੋਕਾਈ ਪਾਸੋਂ ਆਦੇਸ = ਨਮਸਕਾਰ ਕਰਾਇਆ = ਕਰਾਉਂਦੇ ਹਨ।

## ਤਾਰੇ ਮੰਡਲ ਸੰਤ ਜਨ; ਧਰਮਸਾਲ ਸਚਖੰਡ ਵਸਾਇਆ।

ਸੰਤ ਜਨ ਤਾਰਿਆਂ ਦੇ ਮੰਡਲ ਦੀ ਨਿਆਈਂ ਹਨ, ਜੋ ਸਤਿਗੁਰਾਂ ਦੀ ਸੱਚਖੰਡ ਰੂਪ ਧਰਮਸਾਲ = ਸਾਧਸੰਗਤ ਵਿਚ ਵਸਾਇਆ = ਵੱਸਦੇ ਹਨ।

## ਪੈਰੀ ਪੈ ਪਾਖਾਕ ਹੋਇ; ਆਪ ਗਵਾਇ ਨ ਆਪੁ ਜਣਾਇਆ।

ਗੁਰਮੁਖ ਜਨ ਸਤਿਗੁਰਾਂ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਏ ਹਨ ਅਤੇ ਉਨ੍ਹਾਂ

ਨੇ ਆਪਾ-ਭਾਵ ਗਵਾਇ = ਗਵਾ ਕੇ ਭਾਵ ਹੰਕਾਰ ਦੂਰ ਕਰ ਕੇ ਕਦੇ ਵੀ ਆਪਣਾ ਆਪ ਨ = ਨਹੀਂ ਜਣਾਇਆ = ਜਣਾਉਣਾ ਕੀਤਾ।

## ਗੁਰਮੁਖਿ ਸੁਖ ਫਲੁ ਧ੍ਰੂ ਜਿਵੈ; ਨਿਹਚਲ ਵਾਸ ਅਗਾਸ ਚੜ੍ਹਾਇਆ।

('ਚੜ੍ਹਾਇਆ' ਭਾਰਾ ਕਰ ਕੇ ਬੋਲੋ)

ਜਿਵੈ = ਜਿਵੇਂ ਧ੍ਰੂ ਭਗਤ ਨੇ ਪੰਜਾਂ ਵਰ੍ਹਿਆਂ ਦੀ ਉਮਰ ਵਿਚ ਪਰਮੇਸ਼ਰ ਦੀ ਭਗਤੀ ਕਰ ਕੇ ਪਰਮੇਸ਼ਰ ਨੂੰ ਪ੍ਰਾਪਤ ਕੀਤਾ, ਇਸੇ ਤਰ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਬ੍ਰਹਮਾਨੰਦ ਰੂਪ ਸੁਖ ਫਲ ਨੂੰ ਪ੍ਰਾਪਤ ਕੀਤਾ ਹੈ ਅਤੇ ਚਿਦਾਕਾਸ਼ ਰੂਪੀ ਅਗਾਸ = ਆਕਾਸ਼ ਵਿਚ ਆਪਣੀ ਬਿਰਤੀ ਨੂੰ ਚੜਾਇਆ = ਚੜ੍ਹਾ ਕੇ ਤੁਰੀਆ ਪਦ ਰੂਪੀ ਨਿਹਚਲ = ਅਚੱਲ ਵਾਸਾ ਪਾਉਣਾ ਕੀਤਾ ਹੈ, ਜਿਵੇਂ ਧ੍ਰੂ ਨੇ ਅਚੱਲ ਪਦਵੀ ਪਾਈ ਹੈ, ਇਉਂ ਗੁਰਮੁਖਾਂ ਨੇ ਅੰਤਰੀਵ ਭਾਵ ਵਿਚ ਅਚੱਲ ਪਦਵੀ ਪਾਈ ਹੈ।

## ਸਭ ਤਾਰੇ; ਚਉਫੇਰਿ ਫਿਰਾਇਆ ॥੩॥

ਜਿਵੇਂ ਧ੍ਰੂ ਤਾਰੇ ਦੇ ਚਉਫੇਰਿ = ਚਾਰ-ਚੁਫੇਰੇ ਸਭ = ਸਾਰੇ ਤਾਰੇ ਫਿਰਾਇਆ = ਫਿਰਦੇ ਹਨ, ਇਸ ਤਰ੍ਹਾਂ ਸਾਰੀ ਲੋਕਾਈ ਗੁਰਮੁਖਾਂ ਦੇ ਆਲੇ-ਦੁਆਲੇ ਫਿਰਦੀ ਹੈ, ਭਾਵ ਉਨ੍ਹਾਂ ਦੀ ਸੰਗਤ ਕਰਦੀ ਹੈ॥੩॥

### ਪਉੜੀ ੪ (ਭਗਤ ਨਾਮਦੇਵ)

## ਨਾਮਾ ਛੀਬਾ ਆਖੀਐ; ਗੁਰਮੁਖਿ ਭਾਇ ਭਗਤਿ ਲਿਵ ਲਾਈ।

ਭਗਤ ਨਾਮਾ = ਨਾਮਦੇਵ ਜੀ ਨੂੰ ਛੀਂਬਾ ਜਾਤ ਦਾ ਆਖੀਐ = ਕਿਹਾ ਜਾਂਦਾ ਹੈ, ਜਿਨ੍ਹਾਂ ਨੇ ਗੁਰਮੁਖਾਂ ਵਾਂਗ ਭਾਇ = ਪ੍ਰੇਮਾ ਭਗਤਿ = ਭਗਤੀ ਵਿਚ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ।

## ਖਤ੍ਰੀ ਬ੍ਰਹਮਣ ਦੇਹੁਰੈ; ਉਤਮ ਜਾਤਿ ਕਰਨਿ ਵਡਿਆਈ।

ਉਤਮ = ਸ੍ਰੇਸ਼ਟ ਜਾਤ ਦੇ ਕਹੇ ਜਾਣ ਵਾਲੇ ਖੱਤਰੀ ਤੇ ਬ੍ਰਾਹਮਣ ਠਾਕੁਰ ਦੇ ਦੇਹੁਰੈ = ਦਰਵਾਜ਼ੇ 'ਤੇ ਬੈਠ ਕੇ ਆਪਣੀ ਜਾਤ ਦੀ ਵਡਿਆਈ = ਸ਼ੋਭਾ ਕਰਨਿ = ਕਰ ਰਹੇ ਸਨ ਕਿ ਅਸੀਂ ਵੱਡੀ ਜਾਤ ਦੇ ਹਾਂ। ਇਤਨੇ ਨੂੰ ਭਗਤ ਨਾਮਦੇਵ ਜੀ ਵੀ ਉਥੇ ਆ ਕੇ ਬੈਠ ਗਏ।

## ਨਾਮਾ ਪਕੜਿ ਉਠਾਲਿਆ; ਬਹਿ ਪਿਛਵਾੜੈ ਹਰਿ ਗੁਣ ਗਾਈ।

ਤਾਂ ਬ੍ਰਾਹਮਣਾਂ ਨੇ ਭਗਤ ਨਾਮਦੇਵ ਜੀ ਨੂੰ ਨੀਵੀਂ ਜਾਤ ਦਾ ਕਹਿ ਕੇ ਪਕੜਿ = ਫੜ ਕੇ ਮੰਦਰ ਵਿੱਚੋਂ ਉਠਾਲਿਆ = ਉਠਾ ਦਿੱਤਾ ਤੇ ਬਾਹਰ ਕੱਢ ਦਿੱਤਾ। ਜੈਸਾ ਕਿ :

**ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥** *(ਭੈਰਉ ਨਾਮਦੇਵ ਜੀ, ਅੰਗ ੧੧੬੪)*

ਫਿਰ ਭਗਤ ਜੀ ਮੰਦਰ ਦੇ ਪਿਛਵਾੜੈ = ਪਿਛਲੇ ਪਾਸੇ ਬਹਿ = ਬੈਠ ਕੇ ਹਰਿ = ਹਰੀ ਪਰਮੇਸ਼ਰ ਦੇ ਗੁਣ ਗਾਈ = ਗਾਉਣ ਲੱਗੇ।

## ਭਗਤ ਵਛਲ ਆਖਾਇਦਾ; ਫੇਰਿ ਦੇਹੁਰਾ ਪੈਜਿ ਰਖਾਈ।

ਪਰਮਾਤਮਾ ਜੋ ਭਗਤ ਵਛਲ = ਭਗਤਾਂ ਦਾ ਪਿਆਰਾ ਆਖਾਇਦਾ = ਅਖਵਾਉਂਦਾ ਹੈ, ਉਸ ਨੇ ਦੇਹੁਰੇ ਨੂੰ ਫੇਰ ਕੇ ਉਸ ਦਾ ਮੂੰਹ ਭਗਤ ਨਾਮਦੇਵ ਜੀ ਵੱਲ ਕਰ ਦਿੱਤਾ ਤੇ ਆਪਣੇ ਭਗਤ ਦੀ ਪੈਜਿ = ਇੱਜ਼ਤ

ਰਖਾਈ = ਰੱਖਣਾ ਕੀਤੀ। ਬਾਕੀ ਮੰਦਰਾਂ ਦੇ ਮੂੰਹ ਚੜ੍ਹਦੇ ਵੱਲ ਹਨ, ਅੱਜ ਵੀ ਉਸ ਮੰਦਰ ਦਾ ਮੂੰਹ ਲਹਿੰਦੇ ਵੱਲ ਨੂੰ ਹੈ। ਜੈਸਾ ਕਿ :

**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥** *(ਮਲਾਰ ਨਾਮਦੇਵ ਜੀ, ਅੰਗ ੧੨੯੨)*

## ਦਰਗਹ ਮਾਣ ਨਿਮਾਣਿਆ; ਸਾਧ ਸੰਗਤਿ ਸਤਿਗੁਰ ਸਰਣਾਈ।

ਜੋ ਸਾਧਸੰਗਤ ਵਿਚ ਆ ਕੇ ਸਤਿਗੁਰੂ ਜੀ ਦੀ ਸਰਣਾਈ = ਸ਼ਰਣ ਦਾ ਹੀ ਆਸਰਾ ਲੈਂਦੇ ਹਨ, ਉਨ੍ਹਾਂ ਨਿਮਾਣਿਆ = ਮਾਣ ਤੋਂ ਰਹਿਤ ਹੋਣ ਵਾਲਿਆਂ ਨੂੰ ਹੀ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਮਾਣ = ਇੱਜ਼ਤ ਮਿਲਦੀ ਹੈ।

## ਉਤਮੁ ਪਦਵੀ ਨੀਚ ਜਾਤਿ; ਚਾਰੇ ਵਰਣ ਪਏ ਪਗ ਆਈ।

('ਪਗ' ਪੋਲਾ ਬੋਲੋ)

ਇਸ ਤਰ੍ਹਾਂ ਨੀਚ ਜਾਤ ਦੇ ਭਗਤ ਨਾਮਦੇਵ ਜੀ ਨੇ ਜਦੋਂ ਭਗਤੀ ਦੁਆਰਾ ਉਤਮੁ = ਸ੍ਰੇਸ਼ਟ ਪਦਵੀ ਪ੍ਰਾਪਤ ਕਰ ਲਈ ਤਾਂ ਚਾਰੇ ਵਰਣਾਂ ਦੇ ਲੋਕ ਆਈ = ਆ ਕੇ ਉਨ੍ਹਾਂ ਦੇ ਪਗ = ਚਰਨੀਂ ਪਏ = ਪੈਣ ਲੱਗੇ।

## ਜਿਉ ਨੀਵਾਣਿ; ਨੀਰੁ ਚਲਿ ਜਾਈ ॥੪॥

ਜਿਉ = ਜਿਵੇਂ ਨੀਰੁ = ਪਾਣੀ ਹਮੇਸ਼ਾਂ ਨੀਵਾਣਿ = ਨੀਵੇਂ ਪਾਸੇ ਵੱਲ ਚੱਲ ਕੇ ਜਾਈ = ਜਾਂਦਾ ਹੈ, ਇਸੇ ਤਰ੍ਹਾਂ ਜੋ ਗੁਰਮੁਖ ਹਮੇਸ਼ਾਂ ਪਾਣੀ ਵਾਂਗ ਨਿਮਰਤਾ ਵੱਸ ਹੋ ਕੇ ਚੱਲਦੇ ਹਨ, ਪਰਮਾਤਮਾ ਨੇ ਉਨ੍ਹਾਂ ਨੂੰ ਹੀ ਉੱਤਮ ਪਦਵੀ ਦੀ ਬਖ਼ਸ਼ਿਸ਼ ਕੀਤੀ ਹੈ ॥੪॥

### ਪਉੜੀ ੫ (ਭਗਤ ਜਨ ਜਾਤੀ ਤੋਂ ਉੱਪਰ ਹਨ)

## ਅਸੁਰ ਭਭੀਖਣੁ ਭਗਤੁ ਹੈ; ਬਿਦਰੁ ਧ੍ਰੂ ਵਿਖਲੀ ਸਰਣਾਈ।

ਅਸੁਰ = ਦੈਂਤਾਂ ਵਿੱਚੋਂ ਭਭੀਖਣ ਭਗਤ ਹੋਇਆ ਹੈ ਤੇ ਬਿਦਰ, ਧ੍ਰੂ, ਵਿਖਲੀ = ਵੇਸਵਾ ਭਾਵ ਗਨਿਕਾ, ਜੋ ਆਪਣਾ ਵੇਸਵਾ ਦਾ ਪੇਸ਼ਾ ਛੱਡ ਕੇ ਉਸ ਪਰਮੇਸ਼ਰ ਦੀ ਸਰਣਾਈ = ਸ਼ਰਨੀਂ ਆਈ, ਇਉਂ ਇਹ ਸਭ ਪਰਮੇਸ਼ਰ ਦੀ ਸ਼ਰਨ ਵਿਚ ਆਏ।

## ਧੰਨਾ ਜਟੁ ਵਖਾਣੀਐ; ਸਧਨਾ ਜਾਤਿ ਅਜਾਤਿ ਕਸਾਈ।

ਧੰਨਾ ਭਗਤ ਜੱਟ ਵਖਾਣੀਐ = ਕਿਹਾ ਜਾਂਦਾ ਹੈ ਤੇ ਜਾਤਾਂ ਵਿੱਚੋਂ ਅਜਾਤਿ = ਨੀਵੀਂ ਜਾਤ ਵਾਲਾ ਸਧਨਾ ਕਸਾਈ ਸੀ। ਇਹ ਭੀ ਪਰਮੇਸ਼ਰ ਦਾ ਨਾਮ ਜਪ ਕੇ ਉੱਚ ਪਦਵੀ ਨੂੰ ਪ੍ਰਾਪਤ ਹੋਏ ਹਨ।

## ਭਗਤੁ ਕਬੀਰ ਜੁਲਾਹੜਾ; ਨਾਮਾ ਛੀਬਾ ਹਰਿ ਗੁਣ ਗਾਈ।

ਭਗਤ ਕਬੀਰ ਨੂੰ ਜੁਲਾਹੜਾ = ਜੁਲਾਹਾ ਕਹਿੰਦੇ ਸੀ ਤੇ ਨਾਮਦੇਵ ਜੀ ਨੂੰ ਛੀਂਬਾ ਕਹਿੰਦੇ ਸੀ। ਇਹ ਭੀ ਹਰਿ = ਹਰੀ ਪਰਮੇਸ਼ਰ ਦੇ ਗੁਣ ਗਾਈ = ਗਾ ਕੇ ਉੱਚ ਪਦਵੀ ਨੂੰ ਪ੍ਰਾਪਤ ਹੋਏ ਹਨ।

## ਕੁਲਿ ਰਵਿਦਾਸੁ ਚਮਾਰੁ ਹੈ; ਸੈਣੁ ਸਨਾਤੀ ਅੰਦਰਿ ਨਾਈ।

('ਕੁਲਿ' ਤੇ 'ਨਾਈ' ਪੋਲਾ ਬੋਲੋ)

ਭਗਤ ਰਵਿਦਾਸ ਚਮਾਰ ਕੁਲ ਵਿੱਚੋਂ ਹੋਇਆ ਹੈ ਤੇ ਭਗਤ ਸੈਣ ਭੀ ਸਨਾਤੀ = ਨੀਵੀਂ ਜਾਤ ਅੰਦਰਿ = ਵਿੱਚੋਂ ਨਾਈ ਹੋਇਆ ਹੈ। ਇਨ੍ਹਾਂ ਨੇ ਭੀ ਪਰਮੇਸ਼ਰ ਦੇ ਗੁਣ ਗਾ ਕੇ ਭਗਤ ਸਦਵਾਉਣਾ ਕੀਤਾ ਹੈ।

## ਕੋਇਲ ਪਾਲੈ ਕਾਵਣੀ; ਅੰਤਿ ਮਿਲੈ ਅਪਣੇ ਕੁਲ ਜਾਈ।

ਜਿਵੇਂ ਕੋਇਲ ਦੇ ਆਂਡਿਆਂ ਨੂੰ ਕਾਂ ਪੀ ਜਾਂਦੇ ਹਨ, ਇਸ ਕਰਕੇ ਕੋਇਲ ਜਦੋਂ ਕਾਂ ਬਾਹਰ ਗਏ ਹੁੰਦੇ ਹਨ ਤਾਂ ਕਾਉਣੀਆਂ ਦੇ ਆਲ੍ਹਣੇ ਵਿਚ ਆਂਡੇ ਦੇ ਆਉਂਦੀਆਂ ਹਨ। ਇਸ ਤਰ੍ਹਾਂ ਕੋਇਲ ਦੇ ਬੱਚਿਆਂ ਨੂੰ ਕਾਵਣੀ = ਕਾਉਣੀਆਂ ਪਾਲੈ = ਪਾਲਦੀਆਂ ਹਨ। ਫਿਰ ਜਦੋਂ ਕੋਇਲ ਆਵਾਜ਼ ਦਿੰਦੀ ਹੈ ਤਾਂ ਅੰਤ ਨੂੰ ਕੋਇਲਾਂ ਦੇ ਬੱਚੇ ਆਪਣੀ ਕੁਲ ਵਿਚ ਜਾਈ = ਜਾ ਮਿਲੈ = ਮਿਲਦੇ ਹਨ। ਇਸੇ ਤਰ੍ਹਾਂ ਗੁਰਮੁਖ ਭਾਵੇਂ ਕਿਸੇ ਜਾਤ ਵਿਚ ਪੈਦਾ ਹੋਏ ਹੋਣ, ਉਹ ਗੁਰੂ ਸਾਹਿਬ ਦੇ ਸ਼ਬਦ ਦੀ ਆਵਾਜ਼ ਸੁਣ ਕੇ ਗੁਰੂ ਸਾਹਿਬ ਦੇ ਪਿਆਰ ਵਿਚ ਆ ਮਿਲਦੇ ਹਨ। ਇਸ ਤਰ੍ਹਾਂ ਜਿਹੜੇ ਗੁਰਮੁਖ ਹਨ, ਉਹ ਕਿਸੇ ਦੇਸ਼ ਵਿਚ ਜੰਮਣ, ਕਿਸੇ ਕੁਲ ਵਿਚ ਜੰਮਣ, ਅੰਤ ਨੂੰ ਗੁਰਮੁਖ ਹੀ ਬਣ ਜਾਂਦੇ ਹਨ।

## ਕਿਸ਼ਨ ਜਸੋਧਾਂ ਪਾਲਿਆ; ਵਾਸਦੇਵ ਕੁਲ ਕਵਲ ਸਦਾਈ।

ਜਿਵੇਂ ਕ੍ਰਿਸ਼ਨ ਜੀ ਨੂੰ ਯਸ਼ੋਧਾ ਨੇ ਪਾਲਿਆ = ਪਾਲਣਾ ਕੀਤਾ ਸੀ, ਪਰ ਉਹ ਅੰਤ ਨੂੰ ਵਾਸਦੇਵ ਦੀ ਕੁਲ ਦਾ ਕਵਲ = ਕਮਲ ਹੀ ਸਦਾਈ = ਕਹਾਇਆ ਹੈ।

## ਘਿਅ ਭਾਂਡਾ ਨ ਵੀਚਾਰੀਐ; ਭਗਤਾਂ ਜਾਤਿ ਸਨਾਤਿ ਨ ਕਾਈ।

ਜਿਵੇਂ ਘਿਅ = ਘਿਉ ਦੇ ਭਾਂਡੇ ਦੀ ਵੀਚਾਰੀਐ = ਵਿਚਾਰ ਨ = ਨਹੀਂ ਕੀਤੀ ਜਾਂਦੀ, ਪਹਿਲਾਂ ਘਿਉ ਕੁਪੇ ਵਿਚ ਆਉਂਦਾ ਸੀ ਤੇ ਰੇਸ਼ਮ, ਰੇਸ਼ਮ ਦੇ ਕੀੜਿਆਂ ਤੋਂ ਨਿਕਲਦਾ ਸੀ, ਇਸ ਨੂੰ ਪਵਿੱਤਰ ਸਮਝ ਕੇ ਵਰਤ ਲੈਂਦੇ ਹਨ, ਇਵੇਂ ਹੀ ਭਗਤਾਂ ਦੀ ਉੱਚੀ, ਸਨਾਤਿ = ਨੀਵੀਂ ਜਾਤ ਕਾਈ = ਕੋਈ ਭੀ ਨ = ਨਹੀਂ ਮੰਨਦਾ। ਜੈਸਾ ਕਿ :

**ਘਿਅ ਪਟ ਭਾਂਡਾ ਕਹੈ ਨ ਕੋਇ॥**
**ਐਸਾ ਭਗਤੁ ਵਰਨ ਮਹਿ ਹੋਇ॥** *(ਤਿਲੰਗ ਮ: ੧, ਅੰਗ ੭੨੧)*

## ਚਰਣ ਕਵਲ; ਸਤਿਗੁਰ ਸਰਣਾਈ॥੫॥

ਇਉਂ ਜੋ ਸਤਿਗੁਰਾਂ ਦੇ ਚਰਨ ਕਮਲਾਂ ਦੀ ਸਰਣਾਈ = ਸ਼ਰਨ ਵਿਚ ਆਏ ਹਨ, ਉਹ ਨਿਹਾਲ ਹੋ ਗਏ ਹਨ॥੫॥

### ਪਉੜੀ ੬ (ਨੀਚ ਥਾਉਂ ਉੱਤਮ ਵਸਤਾਂ ਦੇ ਦ੍ਰਿਸ਼ਟਾਂਤ)

## ਡੇਮੂੰ ਖਖਰਿ ਮਿਸਰੀ; ਮਖੀ ਮੇਲੁ ਮਖੀਰੁ ਉਪਾਇਆ।

ਡੇਮੂੰਆਂ ਦੇ ਖਖਰਿ = ਘਰ, ਭਾਵ ਛੱਤੇ ਤੋਂ ਮਿਸਰੀ ਪੈਦਾ ਹੁੰਦੀ ਹੈ ਅਤੇ ਮੱਖੀਆਂ ਦੇ ਮੇਲ ਤੋਂ ਮਖੀਰੁ = ਸ਼ਹਿਦ ਉਪਾਇਆ = ਪੈਦਾ ਹੁੰਦਾ ਹੈ।

## ਪਾਟ ਪਟੰਬਰ ਕੀੜਿਅਹੁੰ; ਕੁਟਿ ਕੁਟਿ ਸਣੁ ਕਿਰਤਾਸੁ ਬਣਾਇਆ।

ਪਾਟ = ਪਟ, ਰੇਸ਼ਮ ਦੇ ਪਟੰਬਰ = ਕੱਪੜੇ ਕੀੜਿਅਹੁੰ = ਕੀੜਿਆਂ ਤੋਂ ਬਣਦੇ ਹਨ ਅਤੇ ਸਣ ਨੂੰ ਕੁੱਟ ਕੁੱਟ ਕੇ ਕਿਰਤਾਸੁ = ਕਾਗ਼ਜ਼ ਬਣਾਇਆ ਜਾਂਦਾ ਹੈ।

## ਮਲਮਲ ਹੋਇ ਵੜੇਵਿਅਹੁ; ਚਿਕੜਿ ਕਵਲੁ ਭਵਰੁ ਲੋਭਾਇਆ।

ਵੜੇਵਿਅਹੁ = ਵੜੇਵਿਆਂ, ਕਪਾਹ ਤੋਂ ਮਲਮਲ ਹੋਇ = ਹੁੰਦੀ ਹੈ ਅਤੇ ਚਿੱਕੜ ਵਿੱਚੋਂ ਬੜਾ ਸੁੰਦਰ

ਕਵਲੁ = ਕਮਲ ਫੁੱਲ ਪੈਦਾ ਹੁੰਦਾ ਹੈ, ਜਿਸ ਦੀ ਖ਼ੁਸ਼ਬੋ ਲੈਣ ਵਾਸਤੇ ਭਵਰੁ = ਭੌਰਾ ਵੀ ਲੋਭਾਇਆ = ਲੁਭਾਇਮਾਨ ਹੋ ਜਾਂਦਾ ਹੈ।

## ਜਿਉ ਮਣਿ ਕਾਲੇ ਸਪ ਸਿਰਿ; ਪਥਰੁ ਹੀਰੇ ਮਾਣਕੁ ਛਾਇਆ।

ਜਿਉ = ਜਿਵੇਂ ਕਾਲੇ ਸੱਪ ਦੇ ਸਿਰ ਉੱਤੇ ਮਣਿ = ਮਣੀ ਹੁੰਦੀ ਹੈ ਅਤੇ ਪੱਥਰਾਂ ਵਿਚ ਹੀਰੇ ਤੇ ਮਾਣਕ ਛਾਇਆ = ਫੈਲੇ ਹੁੰਦੇ ਹਨ।

## ਜਾਣੁ ਕਥੂਰੀ ਮਿਰਗ ਤਨਿ; ਨਾਉ ਭਗਉਤੀ ਲੋਹੁ ਘੜਾਇਆ।

ਜਾਣੁ = ਜਾਣੋ ਕਿ ਜਿਵੇਂ ਮਿਰਗ ਦੇ ਤਨਿ = ਸਰੀਰ ਭਾਵ ਨਾਭੀ ਵਿਚ ਕਥੂਰੀ = ਕਸਤੂਰੀ ਹੁੰਦੀ ਹੈ ਅਤੇ ਜਦੋਂ ਲੋਹੁ = ਲੋਹੇ ਨੂੰ ਘੜਾਇਆ = ਘੜਿਆ ਜਾਂਦਾ ਹੈ ਤਾਂ ਉਸ ਦਾ ਨਾਉ = ਨਾਮ ਭਗਉਤੀ = ਸ੍ਰੀ ਸਾਹਿਬ, ਤਲਵਾਰ ਕਿਹਾ ਜਾਂਦਾ ਹੈ।

## ਮੁਸਕੁ ਬਿਲੀਅਹੁ ਮੇਦੁ ਕਰਿ; ਮਜਲਸ ਅੰਦਰਿ ਮਹ ਮਹਕਾਇਆ।

ਬਿਲੀਅਹੁ = ਬਿੱਲੀ ਦੇ ਮੇਦਿ = ਮਿਹਦੇ ਵਿੱਚੋਂ ਲੇਸਦਾਰ ਪੀਲਾ ਪਦਾਰਥ ਸੁਗੰਧ ਵਾਲਾ ਨਿਕਲਦਾ ਹੈ, ਜਿਸ ਨੂੰ ਮੁਸ਼ਕ ਬਿਲਾਈ ਕਹਿੰਦੇ ਹਨ, ਇਸ ਕਰਿ = ਕਰਕੇ ਉਸ ਸੁਗੰਧ ਵਾਲੇ ਪਦਾਰਥ ਦੀ ਮਹ = ਖ਼ੁਸ਼ਬੋ ਮਜਲਸ = ਸਭਾ ਅੰਦਰਿ = ਵਿਚ ਮਹਕਾਇਆ = ਮਹਿਕਾਈ ਜਾਂਦੀ ਹੈ।

## ਨੀਚ ਜੋਨਿ; ਉਤਮੁ ਫਲੁ ਪਾਇਆ ॥੬॥

ਇਨ੍ਹਾਂ ਸਾਰੀਆਂ ਨੀਚ = ਨੀਵੀਆਂ ਜੂਨਾਂ ਵਾਲਿਆਂ ਨੇ ਉੱਤਮ ਫਲ ਭਾਵ ਪਦਾਰਥਾਂ ਨੂੰ ਪਾਇਆ = ਪਾਉਣਾ ਕੀਤਾ ਹੈ। ਇਉਂ ਜਿਹੜੇ ਪੁਰਸ਼ ਪਰਮੇਸ਼ਰ ਦੀ ਭਗਤੀ ਕਰਦੇ ਹਨ, ਉਹ ਉੱਤਮ ਪਦਵੀ ਨੂੰ ਪ੍ਰਾਪਤ ਕਰਦੇ ਹਨ ॥੬॥

### ਪਉੜੀ ੭ (ਰਾਜੇ ਬਲਿ ਦਾ ਪ੍ਰਸੰਗ)

## ਬਲਿ ਪੋਤਾ ਪ੍ਰਹਿਲਾਦ ਦਾ; ਇੰਦ੍ਰ ਪੁਰੀ ਦੀ ਇਛ ਇਛੰਦਾ।

ਬਲਿ ਰਾਜਾ ਪ੍ਰਹਿਲਾਦ ਦਾ ਪੋਤਰਾ ਤੇ ਵਿਰੋਚਨ ਦਾ ਪੁੱਤਰ ਸੀ। ਇਹ ਇੰਦਰਪੁਰੀ ਦੇ ਰਾਜ ਦੀ ਪ੍ਰਾਪਤੀ ਲਈ ਇੱਛ ਇਛੰਦਾ = ਇੱਛਾ ਕਰਦਾ ਸੀ।

## ਕਰਿ ਸੰਪੂਰਣੁ ਜਗੁ ਸਉ; ਇਕ ਇਕੋਤਰੁ ਜਗੁ ਕਰੰਦਾ।

ਇਸ ਲਈ ਉਹ ਸਉ = ਸੌ ਯੱਗ ਸੰਪੂਰਨ ਕਰ ਚੁੱਕਾ ਸੀ ਤੇ ਇਕੋਤਰੁ = ਇਕ ਸੌ ਇਕ ਪੂਰੇ ਕਰਨ ਲਈ ਇਕ ਆਖ਼ਰੀ ਯੱਗ ਕਰੰਦਾ = ਕਰ ਰਿਹਾ ਸੀ।

## ਬਾਵਨ ਰੂਪੀ ਆਇਕੈ; ਗਰਬੁ ਨਿਵਾਰਿ ਭਗਤ ਉਧਰੰਦਾ।

('ਉਧ-ਰੰਦਾ' ਇਕੱਠਾ ਬੋਲੋ)

ਜਦੋਂ ਇੰਦਰ ਨੂੰ ਸੰਸਾ ਪੈ ਗਿਆ ਕਿ ਬਲਿ ਰਾਜਾ ਇੰਦਰਪੁਰੀ ਨੂੰ ਨਾ ਸਾਂਭ ਲਏ ਤਾਂ ਇੰਦਰ ਨੇ ਵਿਸ਼ਨੂੰ ਜੀ ਨੂੰ ਆਰਾਧਿਆ ਤਾਂ ਵਿਸ਼ਨੂੰ ਜੀ ਬਾਵਨ = ਬੌਣਾ ਰੂਪ ਧਾਰ ਕੇ ਆਇਕੈ = ਆਏ ਤੇ ਬਲਿ ਰਾਜੇ ਦਾ ਗਰਬੁ = ਹੰਕਾਰ ਨਿਵਾਰਿ = ਦੂਰ ਕਰ ਕੇ ਪਤਾਲ ਦਾ ਰਾਜ ਦੇ ਕੇ ਆਪਣੇ ਭਗਤ ਦਾ ਉਧਰੰਦਾ = ਉੱਧਾਰ ਕਰ ਦਿੱਤਾ।

## ਇੰਦ੍ਰਾਸਣ ਨੋ ਪਰਹਰੈ; ਜਾਇ ਪਤਾਲਿ ਸੁ ਹੁਕਮੀ ਬੰਦਾ।

ਬਲਿ ਰਾਜੇ ਨੇ ਇੰਦ੍ਰਾਸਣ (ਇੰਦ੍ਰ + ਆਸਣ) ਇੰਦਰ ਦੇ ਆਸਣ = ਸਿੰਘਾਸਣ ਨੋ = ਨੂੰ ਪਰਹਰੈ = ਛੱਡ ਦਿੱਤਾ ਅਤੇ ਸੁ = ਉਸ ਨੇ ਹੁਕਮੀ ਬੰਦਾ ਹੋ ਕੇ ਪਤਾਲ ਵਿਚ ਜਾਇ = ਜਾ ਕੇ ਰਾਜ ਕੀਤਾ।

## ਬਲਿ ਛਲਿ ਆਪੁ ਛਲਾਇਓਨੁ; ਦਰਵਾਜੇ ਦਰਵਾਨ ਹੋਵੰਦਾ।

ਵਿਸ਼ਨੂੰ ਜੀ ਆਏ ਤਾਂ ਬਲਿ ਰਾਜੇ ਨੂੰ ਛਲਣ ਵਾਸਤੇ ਸੀ, ਪਰ ਭਗਤੀ ਦੇ ਵੱਸ ਹੋ ਕੇ ਆਪਣਾ ਆਪ ਛਲਾਇਓਨੁ = ਛਲਾ ਲਿਆ, ਕਿਉਂਕਿ ਵਿਸ਼ਨੂੰ ਜੀ ਨੂੰ ਉਸ ਦੇ ਦਰਵਾਜ਼ੇ ਦਾ ਦਰਬਾਨਚੀ ਹੋਵੰਦਾ = ਹੋਣਾ ਪਿਆ, ਭਾਵ ਬਣਨਾ ਪਿਆ। ਜੈਸਾ ਕਿ :

**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥**

*(ਮਾਰੂ ਭਗਤ ਨਾਮਦੇਵ ਜੀ, ਅੰਗ ੧੧੦੫)*

## ਸ੍ਵਾਂਤਿ ਬੂੰਦ ਲੈ ਸਿਪ ਜਿਉ; ਮੋਤੀ ਟੁਭੀ ਮਾਰ ਸੁਹੰਦਾ।

('ਸੁਆਂਤਿ' ਬੋਲੋ)

ਜਿਉ = ਜਿਵੇਂ ਸਿੱਪੀ ਸ੍ਵਾਂਤੀ ਬੂੰਦ ਨੂੰ ਲੈ ਕੇ ਸਮੁੰਦਰ ਦੇ ਥੱਲੇ ਜਾ ਬੈਠਦੀ ਹੈ ਤਾਂ ਮਰਜੀਵੜੇ ਟੁੱਭੀ ਮਾਰ ਕੇ ਉਸ ਸਿੱਪੀ ਨੂੰ ਬਾਹਰ ਕੱਢਦੇ ਹਨ ਤਾਂ ਉਸ ਵਿੱਚੋਂ ਸੁਹੰਦਾ = ਸ਼ੋਭਦਾਇਕ ਮੋਤੀ ਨਿਕਲਦਾ ਹੈ।

## ਹੀਰੈ ਹੀਰਾ; ਬੇਧਿ ਮਿਲੰਦਾ ॥੭॥

ਜਿਵੇਂ ਹੀਰੇ ਦੀ ਕਣੀ ਨਾਲ ਹੀਰਾ ਬੇਧਿ = ਵਿੰਨ੍ਹਿਆ ਜਾਂਦਾ ਹੈ ਤੇ ਉਹ ਹਾਰ ਵਿਚ ਮਿਲੰਦਾ = ਮਿਲ ਜਾਂਦਾ ਹੈ, ਇਸੇ ਤਰ੍ਹਾਂ ਗੁਰਮੁਖ ਆਪਣੇ ਮਨ ਰੂਪ ਹੀਰੇ ਨੂੰ ਗੁਰੂ-ਸ਼ਬਦ ਰੂਪੀ ਹੀਰੇ ਵਿਚ ਵਿੰਨ੍ਹ ਕੇ ਉਸ ਸੱਚੇ ਪ੍ਰਭੂ ਵਿਚ ਮਿਲ ਜਾਂਦੇ ਹਨ ॥੭॥

### ਪਉੜੀ ੮ (ਕੀੜੀ ਤੋਂ ਨਿਮਰਤਾ)

## ਨੀਚਹੁ ਨੀਚ ਸਦਾਵਣਾ; ਕੀੜੀ ਹੋਇ ਨ ਆਪੁ ਗਣਾਏ।

ਜਿਵੇਂ ਕੀੜੀ ਨੀਚਹੁ = ਨੀਵਿਆਂ ਤੋਂ ਨੀਚ = ਨੀਵੀਂ ਸਦਾਵਣਾ = ਕਹਾਉਂਦੀ ਹੈ ਤੇ ਛੋਟੀ ਹੋਇ = ਹੋ ਕੇ ਵੀ ਆਪਣਾ ਆਪ ਨ = ਨਹੀਂ ਗਣਾਏ = ਗਣਾਉਂਦੀ। ਇਸੇ ਤਰ੍ਹਾਂ ਗੁਰਮੁਖ ਜਨ ਜੀਵਨ ਵੱਲੋਂ ਉੱਚੇ ਹੁੰਦੇ ਹੋਏ ਵੀ ਨੀਵਿਆਂ ਤੋਂ ਨੀਵੇਂ ਕਹਾਉਂਦੇ ਹਨ ਤੇ ਵੱਡੇ ਹੋ ਕੇ ਵੀ ਆਪਣਾ ਆਪ ਨਹੀਂ ਜਣਾਉਂਦੇ।

## ਗੁਰਮੁਖਿ ਮਾਰਗ ਚਲਣਾ; ਇਕਤੁ ਖੁਡ ਸਹੰਸ ਸਮਾਏ।

ਜਿਵੇਂ ਇਕ ਕੀੜੀ ਦੇ ਮਗਰ ਸਭ ਕੀੜੀਆਂ ਕਤਾਰ ਵਿਚ ਚੱਲਦੀਆਂ ਹਨ, ਇਉਂ ਗੁਰਮੁਖਤਾਈ ਦੇ ਮਾਰਗ 'ਤੇ ਚੱਲਣਾ ਹੈ, ਅਰਥਾਤ ਜਿਵੇਂ ਇਕਤੁ = ਇਕ ਖੁੱਡ ਵਿਚ ਸਹੰਸ = ਹਜ਼ਾਰਾਂ ਕੀੜੀਆਂ ਸਮਾਏ = ਸਮਾਈ ਕਰ ਲੈਂਦੀਆਂ ਹਨ, ਇਵੇਂ ਗੁਰਮੁਖ ਇਕ ਸਤਿਸੰਗਤ ਰੂਪੀ ਅਸਥਾਨ 'ਤੇ ਹਜ਼ਾਰਾਂ ਸਮਾਈ ਕਰ ਲੈਂਦੇ ਹਨ ਅਤੇ ਇਸ ਤਰ੍ਹਾਂ ਕੀੜੀਆਂ ਵਾਂਗ ਆਪੋ ਵਿਚ ਪਿਆਰ ਨਾਲ ਰਹਿੰਦੇ ਹਨ।

## ਘਿਅ ਸਕਰ ਦੀ ਵਾਸ ਲੈ; ਜਿਥੈ ਧਰੀ ਤਿਥੈ ਚਲਿ ਜਾਏ।

('ਸੱਕਰ' ਅੱਧਕ ਸਹਿਤ ਬੋਲੋ)

ਜਿਵੇਂ ਕੀੜੀ ਘਿਅ = ਘਿਉ ਤੇ ਸ਼ੱਕਰ ਦੀ ਵਾਸ = ਸੁਗੰਧੀ ਲੈ ਕੇ ਜਿਥੈ = ਜਿਥੇ ਧਰੀ = ਰੱਖੀ ਹੁੰਦੀ

ਹੈ, ਤਿਥੈ = ਉਥੇ ਚੱਲ ਕੇ ਪਹੁੰਚ ਜਾਏ = ਜਾਂਦੀ ਹੈ, ਇਵੇਂ ਹੀ ਪਰਮੇਸ਼ਰ ਦਾ ਪ੍ਰੇਮ ਘਿਉ ਤੇ ਭਗਤੀ ਸ਼ੱਕਰ ਹੈ। ਇਹ ਦੋਵੇਂ ਜਿਥੇ ਸਾਧਸੰਗਤ ਵਿਚ ਰੱਖੇ ਹਨ, ਉਥੇ ਪ੍ਰੇਮਾ-ਭਗਤੀ ਦੀ ਸੁਗੰਧੀ ਲੈ ਕੇ ਗੁਰਸਿੱਖ ਸਾਧਸੰਗਤ ਵਿਚ ਜਾ ਮਿਲਦੇ ਹਨ।

## ਡੁਲੈ ਖੰਡੁ ਜੁ ਰੇਤੁ ਵਿਚਿ; ਖੰਡੂ ਦਾਣਾ ਚੁਣਿ ਚੁਣਿ ਖਾਏ।

ਜਿਵੇਂ ਜੋ ਖੰਡ ਰੇਤ ਵਿਚ ਡੁਲੈ = ਡੁੱਲ੍ਹ ਜਾਵੇ, ਕੀੜੀ ਉਸ ਵਿੱਚੋਂ ਵੀ ਖੰਡੂ = ਖੰਡ ਦਾ ਦਾਣਾ ਚੁਣ ਚੁਣ ਕੇ ਖਾਏ = ਖਾ ਲੈਂਦੀ ਹੈ। ਜੈਸਾ ਕਿ :

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥**
**ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥੨੩੮॥** *(ਸਲੋਕ ਕਬੀਰ ਜੀ, ਅੰਗ ੧੩੭੭)*

ਇਸੇ ਤਰ੍ਹਾਂ ਪਰਮੇਸ਼ਰ ਦੀ ਭਗਤੀ ਖੰਡ ਰੂਪ ਹੈ ਤੇ ਮਾਇਆ ਰੇਤੇ ਦੀ ਨਿਆਈਂ ਹੈ ਤੇ ਗੁਰਮੁਖ ਕੀੜੀ ਦੀ ਨਿਆਈਂ ਨਿਮਰਤਾ ਧਾਰ ਕੇ ਮਾਇਆ ਰੂਪ ਰੇਤ ਨੂੰ ਤਿਆਗ ਕੇ ਸਤਿ ਸਰੂਪ ਪਰਮੇਸ਼ਰ ਦੀ ਭਗਤੀ ਰੂਪੀ ਖੰਡ ਨੂੰ ਚੁਣ ਚੁਣ ਕੇ ਖਾਂਦੇ ਹਨ।

## ਭ੍ਰਿੰਗੀ ਦੇ ਭੈ ਜਾਇ ਮਰਿ; ਹੋਵੈ ਭ੍ਰਿੰਗੀ ਮਾਰਿ ਜੀਵਾਏ।

ਜਿਵੇਂ ਕੀੜੀ ਭ੍ਰਿੰਗੀ ਦੀ ਆਵਾਜ਼ ਨਾਲ ਭੈ = ਡਰ ਨਾਲ ਮਰ ਜਾਇ = ਜਾਂਦੀ ਹੈ, ਫਿਰ ਭ੍ਰਿੰਗੀ ਉਸ ਨੂੰ ਮਾਰਿ = ਮਰੀ ਹੋਈ ਨੂੰ ਜੀਵਾਏ = ਜੀਵਾਉਂਦੀ ਹੈ ਤੇ ਉਹ ਕੀੜੀ ਭ੍ਰਿੰਗੀ ਦਾ ਹੀ ਰੂਪ ਹੋ ਜਾਂਦੀ ਹੈ, ਇਸੇ ਤਰ੍ਹਾਂ ਗੁਰਮੁਖ, ਜਗਿਆਸੂ ਜਨਾਂ ਨੂੰ ਔਗੁਣਾਂ ਵੱਲੋਂ ਮਾਰ ਕੇ ਸ਼ੁਭ ਗੁਣਾਂ ਵੱਲੋਂ, ਪਰਮੇਸ਼ਰ ਵੱਲੋਂ ਜੀਊਂਦਾ ਕਰ ਦਿੰਦੇ ਹਨ ਤੇ ਉਹ ਭ੍ਰਿੰਗੀ ਦੀ ਨਿਆਈਂ ਗੁਰਮੁਖ ਬਣ ਜਾਂਦੇ ਹਨ।

## ਅੰਡਾ ਕਛੂ ਕੂੰਜ ਦਾ; ਆਸਾ ਵਿਚਿ ਨਿਰਾਸੁ ਵਲਾਏ।

ਜਿਵੇਂ ਕੱਛੂ ਦੀ ਮਾਦਾ ਕੱਛੂਕੁੰਮੀ ਆਪ ਪਾਣੀ ਵਿਚ ਰਹਿੰਦੀ ਹੈ, ਪਰ ਉਸ ਦੇ ਬੱਚੇ ਬਾਹਰ ਬਰੇਤੀ ਵਿਚ ਹੁੰਦੇ ਹਨ, ਭਾਵ ਪਾਣੀ ਤੋਂ ਬਾਹਰ ਬਰੇਤੀ ਵਿਚ ਆਂਡੇ ਦਿੰਦੀ ਹੈ ਤੇ ਧਿਆਨ ਲਾ ਕੇ ਬੱਚੇ ਪਾਲਦੀ ਹੈ; ਇਵੇਂ ਹੀ ਜੋ ਗੁਰਸਿੱਖ ਦਾ ਬੱਚਾ ਹੈ, ਗੁਰਸਿੱਖ ਉਸ ਨੂੰ ਗੁਰੂ ਦੇ ਸ਼ਬਦ ਦਾ ਧਿਆਨ ਲਵਾ ਕੇ ਵਾਹਿਗੁਰੂ ਦੇ ਸਰੂਪ ਰੂਪੀ ਸਮੁੰਦਰ ਵਿਚ ਲਿਆਉਂਦੇ ਹਨ ਅਰਥਾਤ ਜਿਵੇਂ ਕੂੰਜ ਬਰਫ਼ ਪੈਣ 'ਤੇ ਆਪਣੇ ਆਂਡੇ ਪਹਾੜਾਂ ਵਿਚ ਦੇ ਆਉਂਦੀ ਹੈ ਤੇ ਅਸਮਾਨ ਵਿਚ ਜਦੋਂ ਉੱਡਦੇ ਸਮੇਂ ਚੋਗਾ ਚੁਗਣ ਲਈ ਮੈਦਾਨੀ ਇਲਾਕੇ ਵਿਚ ਜਾਂਦੀ ਹੈ ਤਾਂ ਆਪਣੇ ਬੱਚਿਆਂ ਦਾ ਸਿਮਰਨ ਕਰਦੀ ਹੈ। ਇਸੇ ਤਰ੍ਹਾਂ ਗੁਰਮੁਖ ਸਤਿਗੁਰੂ ਜੀ ਦੇ ਸਿਮਰਨ ਦੁਆਰਾ ਸਤਿਗੁਰੂ ਜੀ ਨੂੰ ਧਿਆਨ ਵਿਚ ਰੱਖ ਕੇ ਚਿਦਾਕਾਸ਼ ਵਿਚ ਉਡਾਰੀਆਂ ਮਾਰਦੇ ਹਨ ਅਤੇ ਆਸਾ ਰੂਪ ਜਗਤ ਵਿਚ ਨਿਰਾਸੁ = ਉਪਰਾਮ ਹੋ ਕੇ ਸਮਾਂ ਵਲਾਏ = ਬਤੀਤ ਕਰਦੇ ਹਨ।

## ਗੁਰਮੁਖਿ ਗੁਰ ਸਿਖੁ; ਸੁਖ ਫਲ ਪਾਏ॥੮॥

ਇਉਂ ਗੁਰਮੁਖ ਗੁਰ = ਗੁਰੂ ਦੀ ਸਿਖ = ਸਿੱਖਿਆ ਦੁਆਰਾ ਬ੍ਰਹਮਾਨੰਦ ਰੂਪੀ ਸੁਖ ਫਲ ਪਾਏ = ਪ੍ਰਾਪਤ ਕਰਦੇ ਹਨ॥੮॥

### ਪਉੜੀ ੯ (ਨਿੱਕੇ ਹੋਣ ਪਰ ਲੋਕ-ਪ੍ਰਸਿੱਧ ਪ੍ਰਸੰਗ)

## ਸੂਰਜ ਪਾਸਿ ਬਿਆਸੁ ਜਾਇ; ਹੋਇ ਭੁਣਹਣਾ ਕੰਨਿ ਸਮਾਣਾ।

ਬਿਆਸ, ਸੂਰਜ ਦੇ ਅਭਿਮਾਨੀ ਦੇਵਤੇ ਪਾਸਿ = ਕੋਲ ਜਾਇ = ਜਾ ਕੇ ਨਿੱਕੇ ਜਿਹੇ ਭੁਣਹਣਾ = ਮੱਛਰ

ਦੀ ਨਿਆਈਂ ਸੂਖਮ ਹੋਇ = ਹੋ ਕੇ ਉਸ ਦੇ ਕੰਨ ਦੇ ਕੋਲ ਜਾ ਕੇ ਸਮਾਣਾ = ਸਮਾ ਗਿਆ ਭਾਵ ਬੈਠ ਗਿਆ ਤੇ ਵਿੱਦਿਆ ਪੜ੍ਹਦਾ ਰਿਹਾ।

***ਨੋਟ :*** ਕੁਝ ਵਿਦਵਾਨਾਂ ਨੇ ਇਹ ਮੰਨਿਆ ਹੈ ਕਿ ਉੱਚ ਸ੍ਵਾ ਘੋੜੇ ਦੇ ਕੰਨ ਕੋਲ ਜਾ ਕੇ ਬੈਠਾ ਸੀ, ਜੋ ਘੋੜਾ ਸੂਰਜ ਦੇ ਰੱਥ ਅੱਗੇ ਜੁੜਿਆ ਹੋਇਆ ਹੈ।

## ਪੜਿ ਵਿਦਿਆ ਘਰਿ ਆਇਆ; ਗੁਰਮੁਖਿ ਬਾਲਮੀਕ ਮਨਿ ਭਾਣਾ।

('ਪੜ੍ਹ' ਭਾਰਾ ਕਰ ਕੇ ਬੋਲੋ)

ਜਦੋਂ ਬਿਆਸ ਰਿਖੀ ਵਿੱਦਿਆ ਪੜ੍ਹ ਕੇ ਘਰ ਆਇਆ, ਭਾਵ ਹੰਕਾਰੀ ਪੁਰਸ਼ ਕੋਈ ਗੁਣ ਨਹੀਂ ਧਾਰਨ ਕਰ ਸਕਦਾ, ਗੁਣ ਤਾਂ ਨੀਵਾਂ ਹੋ ਕੇ ਹੀ ਪ੍ਰਾਪਤ ਹੁੰਦਾ ਹੈ ਅਤੇ ਗੁਰਮੁਖ ਬਾਲਮੀਕ ਪਰਮੇਸ਼ਰ ਦੇ ਮਨ ਨੂੰ ਭਾਣਾ = ਚੰਗਾ ਲੱਗਿਆ ਸੀ। ਇਸ ਨੂੰ ਪਾਂਡਵਾਂ ਨੇ ਬੁਲਾ ਕੇ ਆਪਣਾ ਯੱਗ ਸੰਪੂਰਨ ਕੀਤਾ ਸੀ ਤੇ ਕ੍ਰਿਸ਼ਨ ਜੀ ਨੇ ਚਰਨ ਧੋਤੇ ਸੀ। ਇਸ ਕਰਕੇ ਬਾਲਮੀਕ ਜੀ ਗੁਰਮੁਖ ਹੋਏ ਤੇ ਪਰਮੇਸ਼ਰ ਦੇ ਮਨ ਨੂੰ ਚੰਗੇ ਲੱਗੇ।

## ਆਦਿ ਬਿਆਸ ਵਖਾਣੀਐ; ਕਥਿ ਕਥਿ ਸਾਸਤ੍ਰ ਵੇਦ ਪੁਰਾਣਾ।

ਬਿਆਸ ਰਿਖੀ ਵਿੱਦਿਆ ਦੇ ਖੇਤਰ ਵਿਚ ਆਦਿ = ਸਭ ਤੋਂ ਪਹਿਲਾ ਰਿਖੀ ਵਖਾਣੀਐ = ਕਿਹਾ ਜਾਂਦਾ ਹੈ, ਉਸ ਨੇ ਕਥਿ ਕਥਿ = ਵਿਚਾਰ ਵਿਚਾਰ ਕੇ ਛੇ ਸ਼ਾਸਤਰ, ਚਾਰ ਵੇਦ ਤੇ ਅਠਾਰਾਂ ਪੁਰਾਣ ਬਣਾਏ ਹਨ, ਫਿਰ ਵੀ ਉਸ ਦਾ ਮਨ ਸ਼ਾਂਤ ਨਹੀਂ ਹੋਇਆ ਸੀ।

## ਨਾਰਦਿ ਮੁਨਿ ਉਪਦੇਸਿਆ; ਭਗਤਿ ਭਾਗਵਤੁ ਪੜ੍ਹਿ ਪਤੀਆਣਾ।

('ਪੜ੍ਹਿ' ਭਾਰਾ ਕਰ ਕੇ ਬੋਲੋ)

ਜਦੋਂ ਇਸ ਨੂੰ ਵੇਦਾਂਤ ਪੜ੍ਹ ਪੜ੍ਹ ਕੇ ਹੰਕਾਰ ਹੋ ਗਿਆ ਸੀ ਭਾਵ ਇਕ ਹਜ਼ਾਰ ਵਰ੍ਹਾ ਹੰਕਾਰ ਵਿਚ ਤਪਦਾ ਰਿਹਾ ਤਾਂ ਇਸ ਨੂੰ ਸ਼ਾਂਤੀ ਨਹੀਂ ਆਈ ਸੀ, ਉਸ ਵੇਲੇ ਨਾਰਦ ਮੁਨੀ ਨੂੰ ਮਿਲਿਆ ਕਿ ਮੈਨੂੰ ਸ਼ਾਂਤੀ ਨਹੀਂ ਆਉਂਦੀ ਤਾਂ ਨਾਰਦ ਮੁਨਿ = ਮੁਨੀ ਨੇ ਉਪਦੇਸਿਆ = ਉਪਦੇਸ਼ ਦਿੱਤਾ ਕਿ ਭਾਗਵਤ = ਭਗਵੰਤ ਪਰਮੇਸ਼ਰ ਦੀ ਭਗਤਿ = ਭਗਤੀ ਪੜ੍ਹ ਭਾਵ ਕਰ। ਫਿਰ ਤਦ ਇਸ ਦਾ ਮਨ ਭਗਤੀ ਕਰਕੇ ਪਤੀਆਣਾ = ਪਤੀਜ ਗਿਆ ਸੀ, ਭਾਵ ਇਸ ਨੂੰ ਸ਼ਾਂਤੀ ਆਈ। ਫਿਰ ਇਸ ਨੇ ਨਾਰਾਇਣ ਦੀ ਭਗਤੀ ਰੂਪ ਭਾਗਵਤ ਪੁਰਾਣ ਬਣਾਇਆ।

## ਚਉਦਹ ਵਿਦਿਆ ਸੋਧਿਕੈ; ਪਰਉਪਕਾਰੁ ਅਚਾਰ ਸੁਖਾਣਾ।

ਚਉਦਹ = ਚੌਦਾਂ ਵਿੱਦਿਆ ਨੂੰ ਸੋਧਿਕੈ = ਸੋਧ ਕੇ ਵੀ ਨਾਰਦ ਮੁਨੀ ਨੂੰ ਸ਼ਾਂਤੀ ਨਹੀਂ ਆਈ ਤਾਂ ਨਾਰਦ ਮੁਨੀ ਸਨਕਾਦਿਕਾਂ ਨੂੰ ਮਿਲਿਆ ਕਿ ਮੈਂ ੭੫ ਹਜ਼ਾਰ ਵਰ੍ਹਾ ਵਿੱਦਿਆ ਪੜ੍ਹੀ, ਪਰ ਮੈਨੂੰ ਸ਼ਾਂਤੀ ਨਹੀਂ ਆਉਂਦੀ ਤਾਂ ਸਨਕਾਦਿਕਾਂ ਨੇ ਕਿਹਾ ਕਿ ਤੂੰ ਅਧਿਆਤਮਿਕ ਵਿੱਦਿਆ ਨਹੀਂ ਪੜ੍ਹਿਆ, ਤਾਂ ਸਨਕਾਦਿਕਾਂ ਨੇ ਉਪਦੇਸ਼ ਦਿੱਤਾ ਕਿ ਪਰਮੇਸ਼ਰ ਦੀ ਭਗਤੀ ਕਰ। ਫਿਰ ਇਸ ਨੇ ਪਰਮੇਸ਼ਰ ਦੀ ਭਗਤੀ ਕੀਤੀ ਤੇ ਇਸ ਨੂੰ ਨਿਸਚਾ ਹੋਇਆ ਤੇ ਫਿਰ ਨਾਮ ਜਪਾਉਣ ਰੂਪ ਪਰਉਪਕਾਰ ਦੇ ਅਚਾਰ = ਕਰਤਬਾਂ ਵਿਚ ਸੁਖਾਣਾ = ਸੁਖੀ ਹੋਇਆ।

## ਪਰਉਪਕਾਰੀ ਸਾਧ ਸੰਗੁ; ਪਤਿਤੁ ਉਧਾਰਣੁ ਬਿਰਦੁ ਵਖਾਣਾ।

ਸਾਧਸੰਗਤ ਪਰਉਪਕਾਰ ਕਰਨ ਵਾਲੀ ਹੈ ਅਤੇ ਪਤਿਤੁ = ਪਾਪੀਆਂ ਦਾ ਉਧਾਰਣੁ = ਉੱਧਾਰ ਕਰਨਾ ਸਾਧਸੰਗਤ ਦਾ ਬਿਰਦੁ = ਧਰਮ ਵਖਾਣਾ = ਕਹੀਦਾ ਹੈ।

# ਗੁਰਮੁਖਿ ਸੁਖ ਫਲੁ; ਪਤਿ ਪਰਵਾਣਾ ॥੯॥

ਗੁਰਮੁਖਾਂ ਨੂੰ ਨਾਮ ਰੂਪੀ ਸੁਖ ਫਲ ਦੀ ਪ੍ਰਾਪਤੀ ਹੋਈ ਹੈ ਅਤੇ ਉਨ੍ਹਾਂ ਦੀ ਪਤਿ = ਇੱਜ਼ਤ ਇਸ ਲੋਕ ਤੇ ਦਰਗਾਹ ਵਿਚ ਵੀ ਪਰਵਾਣਾ = ਪ੍ਰਵਾਣੀਕ ਹੋਈ ਹੈ, ਭਾਵ ਉਪਰੋਕਤ ਰਿਸ਼ੀ ਤਾਂ ਕਈ ਸਾਧਨਾਂ ਵਿਚ ਕਠਿਨਾਈਆਂ ਝੱਲਦੇ ਹੋਏ, ਜਦੋਂ ਪ੍ਰਾਪਤੀ ਨਾ ਹੋਈ ਫਿਰ ਭਗਤੀ ਵੱਲ ਆਏ ਜਾਂ ਭਗਤੀ ਕਰਨ ਵਾਲਿਆਂ ਨੇ ਉਨ੍ਹਾਂ ਨੂੰ ਪ੍ਰੇਰ ਕੇ ਭਗਤੀ ਵੱਲ ਲਾਇਆ, ਪਰ ਗੁਰਮੁਖ ਜਨ ਪਹਿਲਾਂ ਤੋਂ ਹੀ ਸਾਧਸੰਗਤ ਦੁਆਰਾ ਵਾਹਿਗੁਰੂ ਦੀ ਭਗਤੀ ਕਰਦੇ ਆ ਰਹੇ ਹਨ, ਕਿਉਂਕਿ ਗੁਰਮਤਿ ਜੀਵਨ ਵਿਚ ਮੁੱਖ ਭਗਤੀ ਤੇ ਵਰਤਣ ਵੈਰਾਗ, ਹਿਰਦੇ ਗਿਆਨ ਦਾ ਕਥਨ ਹੈ ॥੯॥

### ਪਉੜੀ ੧੦ (ਸੁਕਦੇਵ ਰਿਸ਼ੀ)

# ਬਾਰਹ ਵਰੇ ਗਰਭਾਸਿ ਵਸਿ; ਜੰਮਦੇ ਹੀ ਸੁਕਿ ਲਈ ਉਦਾਸੀ।

('ਵਰ੍ਹੇ' ਭਾਰਾ ਕਰ ਕੇ ਬੋਲੋ)

ਸੁਕਿ = ਸੁਕਦੇਵ ਮੁਨੀ ਬਾਰਹ = ਬਾਰਾਂ ਵਰ੍ਹੇ ਮਾਤਾ ਦੇ ਗਰਭਾਸਿ = ਗਰਭ ਵਿਚ ਵੱਸਿਆ ਤੇ ਜੰਮਦੇ ਸਾਰ ਹੀ ਉਦਾਸੀ = ਉਪਰਾਮਤਾ ਧਾਰ ਲਈ ਸੀ।

**ਸਾਖੀ ਸੁਕਦੇਵ ਮੁਨੀ ਜੀ ਦੀ—**ਸੁਕਦੇਵ ਮੁਨੀ ਜੀ ਦੇ ਜੀਵਨ ਦੀ ਕਥਾ ਦੀ ਵਿਚਾਰ ਇਸ ਪ੍ਰਕਾਰ ਹੈ ਕਿ ਉਨ੍ਹਾਂ ਨੇ ਗੁਰੂ ਕਿਵੇਂ ਧਾਰਨ ਕੀਤਾ ਸੀ :

ਬਿਆਸ ਰਿਖੀ ਜੀ ਦੇ ਘਰ ਸੁਕਦੇਵ ਮੁਨੀ ਜੀ ਦਾ ਜਨਮ ਹੋਇਆ। ਜਨਮ ਤੋਂ ਹੀ ਇਨ੍ਹਾਂ ਦਾ ਸੁਭਾਅ ਉਪਰਾਮਤਾ ਦੇ ਵਿਰਕਤਤਾ ਵਾਲਾ ਸੀ। ਜਿਸ ਸਮੇਂ ਪਿਛਲੇ ਸੰਸਕਾਰਾਂ ਅਨੁਸਾਰ ਬਚਪਨ ਵਿਚ ਹੀ ਬਾਹਰ ਜੰਗਲ ਵਿਚ ਜਾ ਕੇ ਤਪੱਸਿਆ ਕਰਨ ਲੱਗਾ ਤਾਂ ਪ੍ਰਭੂ ਨੇ ਇਸ ਨੂੰ ਉਪਦੇਸ਼ ਦੇਣ ਲਈ ਇਕ ਕਲਾ ਵਰਤਾਈ ਕਿ ਗੁਰੂ ਤੋਂ ਬਿਨਾਂ ਨਿਗੁਰੇ ਮਨੁੱਖ ਦਾ ਕੀਤਾ ਜਪ, ਤਪ ਸਭ ਵਿਅਰਥ ਹੈ। ਉਸ ਵੇਲੇ ਦੋ ਨਰ ਤੇ ਮਾਦਾ ਪੰਛੀਆਂ ਰਾਹੀਂ ਇਹ ਜਣਾ ਦਿੱਤਾ ਕਿ ਨਿਗੁਰਾ ਪੁਰਖ ਬਹੁਤ ਮਾੜਾ ਹੁੰਦਾ ਹੈ। ਮਾਦਾ ਨੇ ਨਰ ਪੰਛੀ ਨੂੰ ਕਿਹਾ ਕਿ ਹੁਣ ਆਂਡੇ ਦੇਣ ਦਾ ਸਮਾਂ ਹੈ ਤਾਂ ਨਰ ਪੰਛੀ ਨੇ ਕਿਹਾ ਕਿ ਇਸ ਰਿਖੀ ਦੀਆਂ ਜੜ੍ਹਾਵਾਂ ਨੂੰ ਆਲ੍ਹਣਾ ਸਮਝ ਕੇ ਇਸ ਦੇ ਵਿਚ ਆਪਣੇ ਆਂਡੇ ਦੇਣਾ ਕਰ। ਤਦੋਂ ਮਾਦਾ ਨੇ ਕਿਹਾ ਕਿ ਇਹ ਰਿਖੀ ਤਾਂ ਨਿਗੁਰਾ ਹੈ। ਪਹਿਲਾਂ ਹੀ ਅਸੀਂ ਕਰਮਾਂ ਦੇ ਮਾਰੇ ਜੂਨਾਂ ਵਿਚ ਧੱਕੇ ਖਾ ਰਹੇ ਹਾਂ, ਹੁਣ ਜੇਕਰ ਇਸ ਨਿਗੁਰੇ ਦੀਆਂ ਜੜ੍ਹਾਵਾਂ ਵਿਚ ਆਲ੍ਹਣਾ ਬਣਾ ਕੇ ਰਹਿਣ ਲੱਗ ਪਏ ਤਾਂ ਪਤਾ ਨਹੀਂ ਕਿਹੜੀਆਂ ਕਿਹੜੀਆਂ ਤ੍ਰਿਗਦ ਜੂਨਾਂ ਨੂੰ ਪ੍ਰਾਪਤ ਹੋਵਾਂਗੇ। ਸੁਕਦੇਵ ਮੁਨੀ ਨੇ ਇਨ੍ਹਾਂ ਦੀਆਂ ਗੱਲਾਂ ਸਮਝ ਲਈਆਂ ਅਤੇ ਆਪਣੇ ਆਪ ਨੂੰ ਨਿਗੁਰੇ ਪੁਣੇ ਵਿਚ ਰਹਿਣ ਦੀ ਬਹੁਤ ਠੋਕਰ ਵੱਜੀ। ਫਿਰ ਇਹ ਆਪਣੇ ਪਿਤਾ ਬਿਆਸ ਜੀ ਕੋਲ ਆਇਆ ਤੇ ਸਾਰੀ ਵਾਰਤਾ ਦੱਸੀ ਅਤੇ ਗੁਰੂ ਧਾਰਨ ਲਈ ਬੇਨਤੀ ਕੀਤੀ। ਬਿਆਸ ਜੀ ਨੇ ਸੋਚਿਆ ਕਿ ਪੁੱਤਰ ਹੋਣ ਦੇ ਨਾਤੇ ਇਸ ਨੂੰ ਮੇਰੇ ਉੱਪਰ ਸ਼ਰਧਾ ਨਹੀਂ ਬੱਝਣੀ। ਉਸ ਨੇ ਕਿਹਾ ਕਿ ਇਸ ਸਮੇਂ ਗੁਰੂ ਬਣਨ ਦੇ ਯੋਗ ਮਹਾਰਾਜਾ ਜਨਕ ਹੀ ਹੈ, ਜੋ ਵੱਡਾ ਭਗਤ ਵੀ ਹੈ ਤੇ ਮਾਇਆ ਵਿਚ ਉਦਾਸ ਰਹਿਣ ਵਾਲਾ ਵੀ ਹੈ। ਜੈਸਾ ਕਿ :

**ਭਗਤ ਵਡਾ ਰਾਜਾ ਜਨਕ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ॥** *(ਵਾਰ ੧੦, ਪਉੜੀ ੫)*

ਤਦੋਂ ਆਪਣੇ ਪਿਤਾ ਦੀ ਆਗਿਆ ਲੈ ਕੇ ਸੁਕਦੇਵ ਮੁਨੀ ਰਾਜੇ ਜਨਕ ਦੇ ਮਹਿਲਾਂ 'ਚ ਗਿਆ। ਮਹਾਰਾਜੇ ਨੇ ਮੁਨੀ ਜਾਣ ਕੇ ਆਪਣੇ ਮਹਿਲਾਂ ਵਿਚ ਬੁਲਾਇਆ, ਜਿਥੇ ਮਹਾਰਾਜੇ ਦੀਆਂ ਰਾਣੀਆਂ ਉਸ ਦੇ ਪੈਰ ਝੱਸ ਰਹੀਆਂ ਸਨ ਤੇ ਕੋਮਲ ਸੇਜਾ ਉੱਤੇ ਬਿਰਾਜਮਾਨ ਸੀ। ਇਹ ਦੇਖ ਕੇ ਸੁਕਦੇਵ ਮੁਨੀ ਨੂੰ ਘਿਰਣਾ ਹੋ ਗਈ

ਕਿ ਇਹ ਮੈਨੂੰ ਕਿਥੇ ਉਪਦੇਸ਼ ਦੇ ਕੇ ਗਿਆਨ ਕਰਵਾ ਦੇਵੇਗਾ, ਕਿਉਂਕਿ ਇਹ ਤਾਂ ਆਪ ਹੀ ਰਾਜ ਦੇ ਕਾਜ ਤੇ ਇਸਤਰੀਆਂ ਦੇ ਮੋਹ ਵਿਚ ਫਸਿਆ ਹੋਇਆ ਹੈ। ਇਹ ਨਿਰਾਸ਼ ਹੋ ਕੇ ਵਾਪਸ ਆ ਰਿਹਾ ਸੀ। ਉਧਰ ਨਾਰਦ ਮੁਨੀ ਨੇ ਇਸ ਦੇ ਰਸਤੇ ਵਿਚ ਇਕ ਨਦੀ ਦੇ ਕਿਨਾਰੇ 'ਤੇ ਰੇਤੇ ਦੀਆਂ ਟੋਕਰੀਆਂ ਭਰ ਭਰ ਕੇ ਨਦੀ ਵਿਚ ਸੁੱਟਣੀਆਂ ਸ਼ੁਰੂ ਕਰ ਦਿੱਤੀਆਂ। ਸੁਕਦੇਵ ਮੁਨੀ ਨੇ ਨਾਰਦ ਮੁਨੀ ਨੂੰ ਨਮਸਕਾਰ ਕੀਤੀ ਤੇ ਪੁੱਛਿਆ ਕਿ ਮੁਨੀ ਜੀ ! ਤੁਸੀਂ ਇਹ ਕੀ ਕਰ ਰਹੇ ਹੋ ? ਅੱਗੋਂ ਨਾਰਦ ਮੁਨੀ ਨੇ ਕਿਹਾ ਕਿ ਸਾਧੂ ਦਾ ਜੀਵਨ ਲੋਕ-ਭਲਾਈ ਤੇ ਪਰਉਪਕਾਰੀ ਹੁੰਦਾ ਹੈ। ਇਸ ਲਈ ਮੈਂ ਲੋਕਾਂ ਦੀ ਮੁਸ਼ਕਲ ਨੂੰ ਸਮਝਦਿਆਂ ਹੋਇਆਂ ਕਿ ਲੋਕਾਂ ਨੂੰ ਨਦੀ ਪਾਰ ਕਰਨ ਲਈ ਬਹੁਤ ਦੂਰ ਤੋਂ ਘੁੰਮ ਕੇ ਆਉਣਾ ਪੈਂਦਾ ਹੈ, ਇਸ ਲਈ ਮੈਂ ਇਥੇ ਨਦੀ 'ਤੇ ਪੁਲ ਬੰਨ੍ਹਣ ਲੱਗਿਆ ਹਾਂ। ਸੁਕਦੇਵ ਮੁਨੀ ਨੇ ਅੱਗੋਂ ਹੱਸ ਕੇ ਕਿਹਾ ਕਿ ਨਾਰਦ ਜੀ ! ਜੋ ਤੁਸੀਂ ਰੇਤੇ ਦੀ ਟੋਕਰੀ ਨਦੀ ਵਿਚ ਸੁੱਟਦੇ ਹੋ, ਉਹ ਤਾਂ ਨਦੀ ਦਾ ਪਾਣੀ ਹੀ ਰੋੜ੍ਹ ਕੇ ਲੈ ਜਾਂਦਾ ਹੈ। ਦੂਸਰਾ ਕਿ ਇਹ ਗੱਲ ਤਾਂ ਅਨਜਾਣ ਤੋਂ ਅਨਜਾਣ ਮਨੁੱਖ ਵੀ ਸਮਝਦਾ ਹੈ ਕਿ ਕਦੇ ਰੇਤੇ ਦੇ ਵੀ ਪੁਲ ਬਣੇ ਹਨ ? ਅੱਗੋਂ ਨਾਰਦ ਮੁਨੀ ਨੇ ਕਿਹਾ ਕਿ ਹੇ ਸੁਕਦੇਵ ਜੀ ! ਇਹ ਗੱਲ ਤਾਂ ਤੁਹਾਡੀ ਠੀਕ ਹੈ ਕਿ ਰੇਤੇ ਦੇ ਪੁਲ ਨਹੀਂ ਬਣਦੇ। ਪਰ ਇਹ ਗੱਲ ਵੀ ਠੀਕ ਹੈ ਕਿ ਗੁਰੂ 'ਤੇ ਸ਼ੰਕਾ ਕਰਨ ਵਾਲਿਆਂ ਦੀ ਮੁਕਤੀ ਨਹੀਂ ਹੁੰਦੀ। ਉਨ੍ਹਾਂ ਦਾ ਕੀਤਾ ਜਪ-ਤਪ ਇਹ ਪਾਣੀ ਵਿਚ ਪਏ ਰੇਤੇ ਵਾਂਗ ਖ਼ਾਲੀ ਹੀ ਚਲਿਆ ਜਾਂਦਾ ਹੈ। ਤੂੰ ਜਿਸ ਕੋਲੋਂ ਉਪਦੇਸ਼ ਲੈਣ ਲਈ ਗਿਆ ਸੀ, ਉਸ ਉੱਪਰ ਸ਼ੰਕਾ ਕਰਨ ਨਾਲ ਤੇਰਾ ਵੈਰਾਗ ਸਿਥਲ (ਕਮਜ਼ੋਰ) ਪੈ ਗਿਆ। ਇਹ ਸੁਣ ਕੇ ਸੁਕਦੇਵ ਮੁਨੀ ਘਰ ਆ ਗਿਆ ਤੇ ਅੱਗੋਂ ਇਸ ਦੇ ਪਿਤਾ ਨੇ ਵੀ ਉਹੋ ਜਿਹੀਆਂ ਹੀ ਗੱਲਾਂ ਕਹੀਆਂ। ਉਸ ਵੇਲੇ ਫਿਰ ਮੁੜ ਕੇ ਮਹਾਰਾਜੇ ਜਨਕ ਕੋਲੋਂ ਉਪਦੇਸ਼ ਲੈਣ ਗਿਆ। ਅੱਗੋਂ ਡਿਉਢੀਦਾਰ ਨੇ ਇਸ ਨੂੰ ਬਾਹਰ ਖੜ੍ਹਾ ਕਰ ਕੇ ਰਾਜੇ ਜਨਕ ਨੂੰ ਮੁਨੀ ਦੇ ਆਉਣ ਬਾਰੇ ਕਿਹਾ ਤਾਂ ਮਹਾਰਾਜੇ ਨੇ ਕਿਹਾ ਕਿ ਮੁਨੀ ਨੂੰ ਕਹੋ ਕਿ ਆਪਣੀ ਤੂੰਬੀ ਤੇ ਫੌੜੀ (ਵੈਰਾਗਨ) ਬਾਹਰ ਡਿਉਢੀ ਵਿਚ ਰੱਖ ਕੇ ਅੰਦਰ ਆ ਜਾਵੇ। ਸੁਕਦੇਵ ਮੁਨੀ ਨੇ ਉਸੇ ਤਰ੍ਹਾਂ ਹੀ ਕੀਤਾ। ਜਦੋਂ ਕੋਲ ਪਹੁੰਚਿਆ ਤਾਂ ਮਹਾਰਾਜੇ ਜਨਕ ਨੇ ਮਾਇਆਵੀ ਸ਼ਕਤੀ ਨਾਲ ਸੁਕਦੇਵ ਮੁਨੀ ਦੇ ਸਮਝ ਨਾ ਆਉਣ ਵਾਲੀ ਖੇਡ ਵਰਤਾ ਦਿੱਤੀ। ਡਿਉਢੀਦਾਰ ਦੌੜ ਕੇ ਅੰਦਰ ਆਇਆ ਤੇ ਕਿਹਾ ਕਿ ਮਹਾਰਾਜ ਜੀ ! ਸ਼ਹਿਰ ਨੂੰ ਅੱਗ ਲੱਗ ਗਈ ਹੈ। ਤਾਂ ਰਾਜੇ ਨੇ ਕਿਹਾ ਕਿ ਕੋਈ ਗੱਲ ਨਹੀਂ। ਥੋੜ੍ਹੇ ਸਮੇਂ ਬਾਅਦ ਸੇਵਾਦਾਰ ਫਿਰ ਦੌੜ ਕੇ ਆਇਆ ਕਿ ਮਹਾਰਾਜ ਜੀ ! ਅੱਗ ਤਾਂ ਤੁਹਾਡੀ ਡਿਉਢੀ ਤਕ ਪਹੁੰਚ ਗਈ ਹੈ। ਮਹਾਰਾਜਾ ਜਨਕ ਤਾਂ ਅਜੇ ਬੋਲਿਆ ਨਹੀਂ, ਪਰ ਸੁਕਦੇਵ ਮੁਨੀ ਦੌੜਨ ਲੱਗਾ ਕਿ ਡਿਉਢੀ ਵਿਚ ਮੇਰੀ ਤੂੰਬੀ ਤੇ ਫੌੜੀ ਪਈ ਹੈ, ਕਿਤੇ ਉਹ ਅੱਗ ਨਾਲ ਸੜ ਨਾ ਜਾਵੇ। ਤਦੋਂ ਮਹਾਰਾਜੇ ਜਨਕ ਨੇ ਬਾਹੋਂ ਫੜ ਕੇ ਕਿਹਾ ਕਿ ਮੁਨੀ ਜੀ ! ਹੁਣ ਤੁਸੀਂ ਦੱਸੋ ਕਿ ਤਿਆਗੀ ਮੈਂ ਹਾਂ ਜਾਂ ਤੁਸੀਂ ? ਆਪਣੀਆਂ ਵਸਤੂਆਂ ਵਿਚ ਮੈਂ ਫਸਿਆ ਹਾਂ ਜਾਂ ਤੁਸੀਂ ? ਮੇਰੇ ਸ਼ਹਿਰ ਨੂੰ ਅੱਗ ਲੱਗ ਗਈ, ਫਿਰ ਅੱਗ ਮੇਰੀ ਡਿਉਢੀ ਤਕ ਆ ਪਹੁੰਚੀ। ਇਹ ਸੁਣ ਕੇ ਅਤੇ ਦੇਖ ਕੇ ਮੈਂ ਤਾਂ ਘਬਰਾਇਆ ਨਹੀਂ, ਪਰ ਤੇਰੀ ਬਿਰਤੀ ਅਜੇ ਤੂੰਬੀ ਅਤੇ ਫੌੜੀ ਵਿਚ ਹੀ ਫਸੀ ਪਈ ਹੈ। ਉਹ ਮੇਰੇ ਦਿੱਤੇ ਹੋਏ ਗਿਆਨ ਨੂੰ ਨਹੀਂ ਸਮਝੇਗੀ। ਇਸ ਲਈ ਤੂੰ ਮੇਰੇ ਉਪਦੇਸ਼ ਦਾ ਅਧਿਕਾਰੀ ਨਹੀਂ ਹੈਂ। ਤੂੰ ਜਾ ਸਕਦਾ ਹੈਂ। ਫਿਰ ਇਸ ਨੇ ਨਿਮਰਤਾ ਧਾਰ ਕੇ ਬੇਨਤੀਆਂ ਕੀਤੀਆਂ ਤਾਂ ਰਾਜੇ ਜਨਕ ਨੇ ਕਿਹਾ ਕਿ ਉਪਦੇਸ਼ ਦੇਣ ਤੋਂ ਪਹਿਲਾਂ ਤੈਨੂੰ ਮੇਰਾ ਇਕ ਬਚਨ ਮੰਨ ਕੇ ਸ਼ਹਿਰ ਵਿਚ ਇਕ ਗੇੜਾ ਲਾ ਕੇ ਆਉਣਾ ਪਵੇਗਾ। ਦਿਨ ਨੀਯਤ ਕਰ ਕੇ ਮਹਾਰਾਜੇ ਨੇ ਇਸ ਨੂੰ ਥਾਲੀ ਵਿਚ ਤੇਲ ਪਾ ਕੇ ਦਿੱਤਾ ਅਤੇ ਕਿਹਾ ਕਿ ਸ਼ਹਿਰ ਦੇ ਸਾਰੇ ਬਾਜ਼ਾਰਾਂ ਵਿੱਚੋਂ ਚੱਕਰ ਕੱਟ ਕੇ ਆਉਣਾ, ਪਰ ਥਾਲੀ ਵਿੱਚੋਂ ਤੇਲ ਦੀ ਇਕ ਬੂੰਦ ਵੀ ਨਹੀਂ ਡਿੱਗਣੀ ਚਾਹੀਦੀ। ਜੇਕਰ ਤੇਲ ਡੁੱਲ੍ਹ ਗਿਆ ਤਾਂ ਮੈਂ ਤੈਨੂੰ ਉਪਦੇਸ਼ ਨਹੀਂ ਦੇਵਾਂਗਾ। ਸੁਕਦੇਵ ਮੁਨੀ ਬਚਨ ਮੰਨ ਕੇ ਸ਼ਹਿਰ ਦਾ ਚੱਕਰ ਲਾਉਣ ਲਈ ਨਿਕਲਿਆ। ਤਾਂ ਰਾਜੇ ਜਨਕ ਨੇ ਨਾਨ੍ਹਾ ਤਰ੍ਹਾਂ ਦੇ ਤਮਾਸ਼ੇ ਕਰਨ ਵਾਲਿਆਂ ਨੂੰ ਹੁਕਮ ਦੇ ਕੇ ਆਪਣਾ ਨਾਟਕ ਕਰਨ ਲਈ ਕਹਿ ਦਿੱਤਾ। ਸੁਕਦੇਵ ਮੁਨੀ ਚੱਕਰ ਕੱਟ ਕੇ ਵਾਪਸ ਆਇਆ ਤੇ ਥਾਲੀ ਵਿੱਚੋਂ

ਤੇਲ ਦੀ ਇੱਕ ਬੂੰਦ ਵੀ ਹੇਠਾਂ ਨਾ ਡੁੱਲ੍ਹਣ ਦਿੱਤੀ। ਮਹਾਰਾਜੇ ਜਨਕ ਨੇ ਖ਼ੁਸ਼ ਹੋ ਕੇ ਕਿਹਾ ਕਿ ਹੇ ਮੁਨੀ ਜੀ! ਸ਼ਹਿਰ ਵਿਚ ਕੀ ਕੀ ਹੋ ਰਿਹਾ ਸੀ? ਮੁਨੀ ਨੇ ਕਿਹਾ ਕਿ ਮਹਾਰਾਜ! ਜੇਕਰ ਮੈਂ ਆਲੇ-ਦੁਆਲੇ ਦੇਖਦਾ ਕਿ ਕੀ ਹੋ ਰਿਹਾ ਹੈ ਤਾਂ ਮੇਰਾ ਤੇਲ ਡੁੱਲ੍ਹ ਜਾਣਾ ਸੀ। ਮੈਂ ਆਪਣਾ ਸਾਰਾ ਧਿਆਨ ਥਾਲੀ ਦੇ ਵਿਚ ਹੀ ਰੱਖਿਆ ਸੀ। ਇਸ ਲਈ ਮੈਨੂੰ ਨਹੀਂ ਪਤਾ ਕਿ ਬਾਹਰ ਕੀ ਹੋ ਰਿਹਾ ਸੀ। ਤਾਂ ਮਹਾਰਾਜੇ ਜਨਕ ਨੇ ਕਿਹਾ ਕਿ ਇਸੇ ਤਰ੍ਹਾਂ ਮੇਰਾ ਧਿਆਨ ਬ੍ਰਹਮ ਚਿੰਤਨ ਵਿਚ ਰਹਿੰਦਾ ਹੈ। ਬਾਹਰ ਕੀ ਹੋ ਰਿਹਾ ਹੈ, ਇਸ ਦਾ ਮੇਰੇ ਉੱਪਰ ਕੋਈ ਅਸਰ ਨਹੀਂ ਹੈ। ਮੇਰੀ ਸੁਰਤਿ ਰਾਜ ਵਿਚ ਰਹਿੰਦਿਆਂ ਇਸ ਪ੍ਰਕਾਰ ਨਿਰਲੇਪ ਹੈ, ਜਿਵੇਂ ਤੇਰੀ ਸੁਰਤਿ ਥੋੜ੍ਹੇ ਸਮੇਂ ਲਈ ਇਕਾਗਰ ਹੋ ਕੇ ਤੇਲ ਵਿਚ ਰਹੀ ਸੀ। ਬਾਕੀ ਗੱਲ ਜੋ ਉਪਦੇਸ਼ ਦੀ ਹੈ, ਅਜੇ ਮੈਂ ਯੱਗ ਕਰ ਰਿਹਾ ਹਾਂ। ਇਹ ਯੱਗ ਸੰਪੂਰਨ ਹੋਣ ਤੋਂ ਬਾਅਦ ਤੈਨੂੰ ਉਪਦੇਸ਼ ਦੇਵਾਂਗਾ। ਉਤਨੀ ਦੇਰ ਤਕ ਮਹਿਲਾਂ ਦੇ ਪਿੱਛੇ ਜਾ ਕੇ ਖੜਾ ਹੋ ਜਾਹ। ਮਹਾਰਾਜੇ ਨੇ ਯੱਗ ਕੀਤਾ। ਜੂਠੀਆਂ ਪੱਤਲਾਂ ਮਹਿਲ ਦੇ ਪਿਛਲੇ ਪਾਸੇ ਸੁਟਵਾਉਂਦਾ ਗਿਆ ਤੇ ਉਹ ਸਾਰੀਆਂ ਪੱਤਲਾਂ ਸੁਕਦੇਵ ਮੁਨੀ ਦੇ ਸਿਰ ਉੱਪਰ ਪੈਂਦੀਆਂ ਗਈਆਂ। ਉਹ ਕਈ ਦਿਨ ਇਸ ਦੇ ਸਿਰ ਉੱਪਰ ਪੈਂਦੀਆਂ ਗਈਆਂ, ਪਰ ਇਸ ਨੇ ਛਿਨ-ਮਾਤਰ ਵੀ ਆਪਣੇ ਮਨ ਨੂੰ ਡੁਲਾਉਣਾ ਨਹੀਂ ਕੀਤਾ। ਮਹਾਰਾਜੇ ਨੇ ਯੱਗ ਤੋਂ ਵਿਹਲਾ ਹੋ ਕੇ ਕਿਹਾ ਕਿ ਹੁਣ ਉਸ ਮੁਨੀ ਨੂੰ ਲੈ ਕੇ ਆਉ, ਅਸੀਂ ਉਸ ਨੂੰ ਉਪਦੇਸ਼ ਦੇਈਏ। ਤਾਂ ਪਤਾ ਕਰਵਾਉਣ ਤੋਂ ਇਹ ਪਤਾ ਚੱਲਿਆ ਕਿ ਸੁਕਦੇਵ ਮੁਨੀ ਜੂਠੀਆਂ ਪੱਤਲਾਂ ਦੇ ਹੇਠਾਂ ਦੱਬ ਗਿਆ ਹੈ ਅਤੇ ਪੱਤਲਾਂ ਸਿਰ ਦੇ ਉੱਪਰ ਦੀ ਫਿਰ ਗਈਆਂ ਹਨ। ਤਦੋਂ ਜੂਠੀਆਂ ਪੱਤਲਾਂ ਪਰ੍ਹੇ ਹਟਾ ਕੇ ਦੇਖਿਆ ਤਾਂ ਮੁਨੀ ਉਥੇ ਅਡੋਲ ਖੜਾ ਨਜ਼ਰ ਆਇਆ। ਫਿਰ ਇਸ ਨੂੰ ਅਧਿਕਾਰੀ ਜਾਣ ਕੇ ਮਹਾਰਾਜੇ ਨੇ ਬ੍ਰਹਮ ਗਿਆਨ ਦਾ ਉਪਦੇਸ਼ ਬਖ਼ਸ਼ਿਆ ਅਤੇ ਇਸ ਨੂੰ ਕ੍ਰਿਤ ਕ੍ਰਿਤ ਕੀਤਾ।

ਇਥੇ ਭਾਈ ਸਾਹਿਬ ਜੀ ਨੇ ਇਸ਼ਾਰੇ ਮਾਤਰ ਕਥਨ ਕੀਤਾ ਹੈ:

## ਮਾਇਆ ਵਿਚਿ ਅਤੀਤ ਹੋਇ; ਮਨ ਹਠ ਬੁਧਿ ਨ ਬੰਦਿ ਖਲਾਸੀ।

ਸੁਕਦੇਵ ਮੁਨੀ ਮਾਇਆ ਵਿੱਚੋਂ ਤਾਂ ਅਤੀਤ = ਵਿਰਕਤ ਹੋਇ = ਹੋ ਗਿਆ ਸੀ, ਪਰ ਮਨ ਦੀ ਹਠ = ਜ਼ਿੱਦ ਤੇ ਬੁੱਧ ਦਾ ਬੰਦਿ ਖਲਾਸੀ = ਬੰਧਨਾਂ ਤੋਂ ਛੁਟਕਾਰਾ ਨਾ ਹੋਇਆ।

## ਪਿਤਾ ਬਿਆਸ ਪਰਬੋਧਿਆ; ਗੁਰ ਕਰਿ ਜਨਕ ਸਹਜ ਅਭਿਆਸੀ।

ਫਿਰ ਪਿਤਾ ਬਿਆਸ ਨੇ ਪਰਬੋਧਿਆ = ਸਮਝਾਇਆ ਕਿ ਜਿਹੜਾ ਰਾਜਾ ਜਨਕ ਸਹਿਜ ਅਭਿਆਸੀ ਹੈ, ਉਸ ਨੂੰ ਗੁਰ = ਗੁਰੂ ਧਾਰਨ ਕਰ।

## ਤਜਿ ਦੁਰਮਤਿ ਗੁਰਮਤਿ ਲਈ; ਸਿਰ ਧਰਿ ਜੂਠਿ ਮਿਲੀ ਸਾਬਾਸੀ।

ਸੁਕਦੇਵ ਨੇ ਦੁਰਮਤਿ = ਖੋਟੀ ਮਤ ਨੂੰ ਤਜਿ = ਛੱਡ ਕੇ ਗੁਰਮਤਿ (ਗੁਰ + ਮਤਿ) ਗੁਰੂ ਜਨਕ ਰਾਜੇ ਦੀ ਮਤਿ = ਸਿੱਖਿਆ ਧਾਰ ਲਈ, ਪਰ ਜਦੋਂ ਸਿਰ ਉੱਤੇ ਜੂਠੀਆਂ ਪੱਤਲਾਂ ਸਹਾਰੀਆਂ, ਉਦੋਂ ਹੀ ਗੁਰੂ ਤੋਂ ਸਾਬਾਸੀ = ਸਾਬਾਸ਼ ਮਿਲੀ ਸੀ। ਜੈਸਾ ਕਿ:

**ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥**

*(ਕਾਨੜਾ ਮ: ੪, ਅੰਗ ੧੩੦੯)*

## ਗੁਰ ਉਪਦੇਸੁ ਅਵੇਸੁ ਕਰਿ; ਗਰਬਿ ਨਿਵਾਰਿ ਜਗਤਿ ਗੁਰ ਦਾਸੀ।

ਇਸੇ ਤਰ੍ਹਾਂ ਜਿਨ੍ਹਾਂ ਨੇ ਗੁਰ = ਗੁਰੂ ਦੇ ਉਪਦੇਸ਼ ਵਿਚ ਅਵੇਸੁ = ਪ੍ਰਵੇਸ਼ ਕਰ ਕੇ ਗਰਬਿ = ਹੰਕਾਰ ਨੂੰ ਨਿਵਾਰਿ = ਦੂਰ, ਨਵਿਰਤ ਕੀਤਾ ਹੈ, ਉਹ ਜਗਤਿ = ਸੰਸਾਰ ਵਿਚ ਗੁਰ = ਗੁਰੂ ਦੇ ਦਾਸੀ = ਸੇਵਕ ਹਨ।

## ਪੈਰੀ ਪੈ ਪਾਖਾਕ ਹੋਇ; ਗੁਰਮਤਿ ਭਾਉ ਭਗਤਿ ਪਰਗਾਸੀ।

ਜੋ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੁੰਦਾ ਹੈ, ਉਸ ਦੇ ਹਿਰਦੇ ਵਿਚ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਦੁਆਰਾ ਭਾਉ = ਪ੍ਰੇਮਾ ਭਗਤਿ = ਭਗਤੀ ਦਾ ਪਰਗਾਸੀ = ਪ੍ਰਕਾਸ਼ ਹੁੰਦਾ ਹੈ।

## ਗੁਰਮੁਖਿ ਸੁਖ ਫਲ; ਸਹਜ ਨਿਵਾਸੀ ॥੧੦॥

ਇਉਂ ਗੁਰਮੁਖਾਂ ਨੂੰ ਬ੍ਰਹਮਾਨੰਦ ਰੂਪੀ ਸੁਖ ਫਲ ਦੀ ਪ੍ਰਾਪਤੀ ਹੋਈ ਹੈ ਤੇ ਸਹਜ = ਸੁਤੇ-ਸਿੱਧ ਹੀ ਉਨ੍ਹਾਂ ਦਾ ਵਾਹਿਗੁਰੂ ਵਿਚ ਨਿਵਾਸੀ = ਨਿਵਾਸ ਹੋ ਜਾਂਦਾ ਹੈ।

### ਪਉੜੀ ੧੧ (ਗੁਰਸਿੱਖਾਂ ਦੀ ਵਿਸ਼ੇਸ਼ਤਾ)

## ਰਾਜੁ ਜੋਗੁ ਹੈ ਜਨਕ ਦੇ; ਵਡਾ ਭਗਤੁ ਕਰਿ ਵੇਦ ਵਖਾਣੈ।

ਰਾਜੇ ਜਨਕ ਦੇ ਕੋਲ ਰਾਜ ਤੇ ਜੋਗ ਦੋਵੇਂ ਸੀ, ਇਸ ਕਰਕੇ ਵੇਦਾਂ ਦੇ ਬਕਤਿਆਂ **ਵਾ:** ਵੇਦ ਬਿਆਸ ਆਦਿਕ ਜਨਾਂ ਨੇ ਭਗਤ ਜਨਕ ਨੂੰ ਵੱਡਾ ਭਗਤ ਵਖਾਣੀਐ = ਕਥਨ ਕੀਤਾ ਹੈ।

## ਸਨਕਾਦਿਕ ਨਾਰਦ ਉਦਾਸ;
## ਬਾਲ ਸੁਭਾਇ ਅਤੀਤ ਸੁਹਾਣੈ।

ਬ੍ਰਹਮਾ ਦੇ ਪੁੱਤਰ ਸਨਕਾਦਿਕ = ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਅਤੇ ਨਾਰਦ ਮੁਨੀ ਭੀ ਉਦਾਸਤਾਈ ਵਿਚ ਰਹਿੰਦੇ ਹਨ ਅਤੇ ਬ੍ਰਹਮਾ ਦੇ ਪੁੱਤਰ ਬਾਲ ਸੁਭਾਇ = ਸੁਭਾਅ ਤੋਂ ਹੀ ਅਤੀਤ = ਵਿਰੱਕਤ ਹੋ ਕੇ ਸੁਹਾਣੈ = ਸ਼ੋਭਾ ਪਾਉਂਦੇ ਹਨ।

## ਜੋਗ ਭੋਗ ਲਖ ਲੰਘਿਕੈ; ਗੁਰਸਿਖ ਸਾਧ ਸੰਗਤਿ ਨਿਰਬਾਣੈ।

ਪਰ ਗੁਰਸਿੱਖ ਲੱਖਾਂ ਜੋਗਾਂ ਭੋਗਾਂ ਨੂੰ ਲੰਘਿਕੈ = ਲੰਘ ਕੇ ਸਤਿਗੁਰੂ ਜੀ ਦੀ ਸਾਧਸੰਗਤ ਵਿਚ ਮਿਲ ਕੇ ਨਿਰਬਾਣੈ = ਬੰਧਨਾਂ ਤੋਂ ਰਹਿਤ ਹੋ ਕੇ ਰਹਿੰਦੇ ਹਨ।

## ਆਪੁ ਗਣਾਇ ਵਿਗੁਚਣਾ; ਆਪ ਗਵਾਏ ਆਪੁ ਸਿਵਾਣੈ।

('ਵਿਗੁੱਚਣਾ' ਅੱਧਕ ਸਹਿਤ ਬੋਲੋ)

ਕਿਉਂਕਿ ਉਹ ਜਾਣਦੇ ਹਨ ਕਿ ਜੋ ਆਪਣਾ ਆਪ ਗਣਾਇ = ਗਣਾਉਂਦੇ ਹਨ, ਉਹ ਵਿਗੁਚਣਾ = ਖ਼ਰਾਬ ਹੀ ਹੁੰਦੇ ਹਨ, ਪਰ ਜੋ ਆਪਾ-ਭਾਵ ਗਵਾਏ = ਗਵਾ ਲੈਂਦੇ ਹਨ, ਉਹ ਹੀ ਆਪਣੇ ਸਰੂਪ ਨੂੰ ਸਿਵਾਣੈ = ਪਛਾਣ ਸਕਦੇ ਹਨ।

## ਗੁਰਮੁਖਿ ਮਾਰਗ ਸਚ ਦਾ; ਪੈਰੀ ਪਵਣਾ ਰਾਜੇ ਰਾਣੈ।

ਗੁਰਮੁਖਤਾਈ ਦਾ ਮਾਰਗ = ਰਸਤਾ ਸੱਚਾ ਹੈ, ਚਾਹੇ ਕੋਈ ਰਾਜੇ = ਵੱਡਾ ਰਾਜਾ ਹੋਵੇ ਤੇ ਚਾਹੇ ਕੋਈ ਰਾਣੈ = ਛੋਟਾ ਰਾਜਾ ਹੋਵੇ। ਸਾਰਿਆਂ ਨੇ ਇਕ ਦੂਜੇ ਦੇ ਪੈਰੀਂ ਪਵਣਾ = ਪੈਣਾ ਹੈ, ਭਾਵ ਨਿਮਰਤਾ ਵਿਚ ਰਹਿਣਾ ਹੈ, ਭਾਵ ਛੋਟੇ ਵੱਡੇ ਦਾ ਭੇਦ ਨਹੀਂ ਰੱਖਣਾ।

## ਗਰਬੁ ਗੁਮਾਨੁ ਵਿਸਾਰਿਕੈ; ਗੁਰਮਤਿ ਰਿਦੈ ਗਰੀਬੀ ਆਣੈ।

ਗੁਰਸਿੱਖ ਰਾਜਪੁਣੇ ਦਾ ਗਰਬੁ = ਹੰਕਾਰ ਤੇ ਗੁਣਾਂ ਦੇ ਗੁਮਾਨ ਨੂੰ ਵਿਸਾਰਿਕੈ = ਭੁਲਾ ਕੇ ਆਪਣੇ ਰਿਦੈ = ਹਿਰਦੇ ਵਿਚ ਗੁਰੂ ਦੀ ਮਤਿ = ਸਿੱਖਿਆ ਤੇ ਗ਼ਰੀਬੀ ਭਾਵ ਨਿਮਰਤਾ ਨੂੰ ਆਣੈ = ਲਿਆਉਣਾ ਕਰਦੇ ਹਨ।

## ਸਚੀ ਦਰਗਹ; ਮਾਣ ਨਿਮਾਣੈ ॥੧੧॥

ਇਉਂ ਨਿਮਾਣੈ = ਮਾਣ ਰਹਿਤ ਹੋ ਕੇ ਸਤਿਗੁਰੂ ਜੀ ਦੀ ਸੱਚੀ ਦਰਗਾਹ ਵਿਚ ਮਾਣ ਮਿਲਦਾ ਹੈ **ਵਾ:** ਸੱਚਾ ਸਤਿਕਾਰ ਮਿਲਦਾ ਹੈ॥੧੧॥

### ਪਉੜੀ ੧੨ (ਚਰਣੋਦਕ ਵਿਸ਼ੇਸ਼ਤਾ)

## ਸਿਰੁ ਉਚਾ ਅਭਿਮਾਨ ਵਿਚਿ; ਕਾਲਖ ਭਰਿਆ ਕਾਲੇ ਵਾਲਾ।

ਸਿਰ ਅਭਿਮਾਨ = ਹੰਕਾਰ ਵਿਚ ਉੱਚਾ ਹੈ ਤੇ ਕਾਲੇ ਵਾਲਾਂ ਨਾਲ ਕਾਲਖ ਦਾ ਹੀ ਭਰਿਆ ਹੋਇਆ ਹੈ।

## ਭਰਵਟੇ ਕਾਲਖ ਭਰੇ; ਪਿਪਲੀਆਂ ਕਾਲਖ ਸੂਰਾਲਾ।

('ਭਰਵੱਟੇ' ਅੱਧਕ ਸਹਿਤ ਬੋਲੋ)

ਭਰਵੱਟੇ ਭੀ ਕਾਲਖ ਦੇ ਭਰੇ ਹੋਏ ਹਨ ਤੇ ਕਾਲਖ = ਕਾਲੀਆਂ ਪਿਪਲੀਆਂ = ਪਲਕਾਂ ਭੀ ਸੂਰਾਲਾ = ਸੂਲਾਂ ਵਰਗੀਆਂ ਤਿੱਖੀਆਂ ਹਨ।

## ਲੋਇਣ ਕਾਲੇ ਜਾਣੀਅਨਿ; ਦਾੜੀ ਮੁਛਾਂ ਕਰਿ ਮੁਹ ਕਾਲਾ।

('ਦਾੜ੍ਹੀ' ਭਾਰਾ ਕਰ ਕੇ ਬੋਲੋ)

ਲੋਇਣ = ਅੱਖਾਂ ਭੀ ਕਾਲੀਆਂ ਜਾਣੀਦੀਆਂ ਹਨ ਅਤੇ ਦਾੜ੍ਹੀ ਮੁੱਛਾਂ ਕਰਿ = ਕਰਕੇ ਸਾਰਾ ਮੁਹ = ਮੂੰਹ ਭੀ ਕਾਲਾ ਹੈ।

## ਨਕ ਅੰਦਰਿ ਨਕਵਾਲ ਬਹੁ; ਲੂੰਇ ਲੂੰਇ ਕਾਲਖ ਬੇਤਾਲਾ।

ਨੱਕ ਦੇ ਅੰਦਰ ਨੱਕਵਾਲ ਭੀ ਬਹੁ = ਬਹੁਤੇ ਹੁੰਦੇ ਹਨ ਤੇ ਬੇਤਾਲਾ = ਭੂਤਨਿਆਂ ਦੀ ਨਿਆਈਂ ਲੂੰਇ ਲੂੰਇ = ਲੂੰ ਲੂੰ ਵਿਚ ਕਾਲਖ ਭਰੀ ਹੋਈ ਹੈ ਤੇ ਇਹ ਸਰੂਪ ਰੂਪੀ ਤਾਲ ਤੋਂ ਖੁੰਝੇ ਹੋਏ ਹਨ।

## ਉਚੈ ਅੰਗ ਨ ਪੂਜੀਅਨਿ; ਚਰਣ ਧੂੜਿ ਗੁਰਮੁਖਿ ਧਰਮਸਾਲਾ।

ਉਚੈ = ਉੱਚੇ ਅੰਗ ਨ = ਨਹੀਂ ਪੂਜੀਅਨਿ = ਪੂਜੇ ਜਾਂਦੇ, ਵੇਖੋ ਗੁਰਮੁਖਾਂ ਦੀ ਚਰਨ ਧੂੜ ਧਰਮਸਾਲਾ ਵਿੱਚੋਂ ਪ੍ਰਾਪਤ ਕਰੀਦੀ ਹੈ, ਕਿਉਂਕਿ :

## ਪੈਰਾਂ ਨਖ ਮੁਖ ਉਜਲੇ; ਭਾਰੁ ਉਚਾਇਨਿ ਦੇਹ ਦੁਰਾਲਾ।

('ਨਖ' ਪੋਲਾ ਪੜ੍ਹੋ)

ਪੈਰਾਂ ਦੇ ਜੋ ਨਖ = ਨਹੁੰ, ਇਨ੍ਹਾਂ ਦੇ ਮੁਖ = ਮੂੰਹ ਉੱਜਲੇ ਭਾਵ ਚਿੱਟੇ ਹਨ, ਕਿਉਂਕਿ ਇਹ ਦੁਰਾਲਾ = ਦੁੱਖਾਂ ਦਾ ਘਰ, ਜੋ ਦੇਹ = ਸਰੀਰ ਹੈ, ਇਸ ਦਾ ਭਾਰ ਉਚਾਇਨਿ = ਚੁੱਕਦੇ ਹਨ।

## ਸਿਰ ਧੋ ਪੀਣ ਅਪਵਿਤ੍ਰ ਹੈ; ਗੁਰਮੁਖਿ ਚਰਣੋਦਕ ਜਗ ਭਾਲਾ।

ਸਿਰ ਧੋ ਕੇ ਪੀਣਾ ਇਸ ਨੂੰ ਅਪਵਿੱਤਰ ਸਮਝਿਆ ਜਾਂਦਾ ਹੈ, ਪਰ ਮੁਖੀ ਗੁਰੂ **ਵਾ:** ਗੁਰਮੁਖਾਂ ਦੇ ਚਰਣੋਦਕ = ਚਰਨਾਂ ਦਾ ਜਲ ਜਗ = ਸੰਸਾਰ ਭਾਲਾ = ਭਾਲਦਾ ਫਿਰਦਾ ਹੈ।

## ਗੁਰਮੁਖਿ ਸੁਖ ਫਲ; ਸਹਜੁ ਸੁਖਾਲਾ ॥੧੨॥

ਇਉਂ ਗੁਰਮੁਖ ਨਾਮ ਰੂਪੀ ਸੁਖ ਫਲ ਨੂੰ ਪਾ ਕੇ ਸਹਜੇ ਹੀ ਸੁਖਾਲਾ (ਸੁਖ + ਆਲਾ) ਸੁੱਖਾਂ ਦਾ ਆਲਾ = ਘਰ ਬਣ ਗਏ ਹਨ ॥੧੨॥

### ਪਉੜੀ ੧੩ (ਧਰਤੀ ਦੀ ਨਿਮਰਤਾ)

## ਜਲ ਵਿਚ ਧਰਤੀ ਧਰਮਸਾਲ; ਧਰਤੀ ਅੰਦਰਿ ਨੀਰ ਨਿਵਾਸਾ।

ਜਲ ਦੇ ਵਿਚ ਧਰਮਸਾਲ = ਧਰਮ ਦਾ ਅਸਥਾਨ ਧਰਤੀ ਟਿਕਾਈ ਹੋਈ ਹੈ ਤੇ ਧਰਤੀ ਦੇ ਅੰਦਰਿ = ਵਿਚ ਨੀਰ = ਪਾਣੀ ਦਾ ਨਿਵਾਸਾ = ਨਿਵਾਸ ਹੈ।

## ਚਰਣ ਕਵਲ ਸਰਣਾਗਤੀ;
## ਨਿਹਚਲ ਧੀਰਜੁ ਧਰਮੁ ਸੁਵਾਸਾ।

ਧਰਤੀ ਪਰਮੇਸ਼ਰ ਦੇ ਚਰਨਾਂ ਕਵਲ = ਕਮਲਾ ਦੀ ਸਰਣਾਗਤੀ = ਸ਼ਰਨ ਲੈ ਕਰਕੇ ਨਿਹਚਲ = ਅਚੱਲ, ਧੀਰਜ ਤੇ ਧਰਮ ਦੀ ਸੁਵਾਸਾ = ਸ੍ਰੇਸ਼ਟ ਸੁਗੰਧੀ ਵਾਲੀ ਹੈ।

## ਕਿਰਖ ਬਿਰਖ ਕੁਸਮਾਵਲੀ; ਬੂਟੀ ਜੜੀ ਘਾਹ ਅਬਿਨਾਸਾ।

('ਕੁਸ-ਮਾਵਲੀ' ਇਕੱਠਾ ਬੋਲੋ)

ਫਿਰ ਇਸ ਤੋਂ ਕਿਰਖ = ਖੇਤੀਆਂ, ਬਿਰਖ = ਬ੍ਰਿਛ, ਕੁਸਮਾਵਲੀ = ਫੁੱਲਾਂ ਦੀਆਂ ਪੰਕਤੀਆਂ, ਬੂਟੀਆਂ, ਜੜ੍ਹੀਆਂ ਤੇ ਘਾਹ ਆਦਿਕ ਕਦੇ ਅਬਿਨਾਸੀ = ਨਾਸ਼ ਨਹੀਂ ਹੁੰਦੇ।

## ਸਰ ਸਾਇਰ ਗਿਰਿ ਮੇਰੁ ਬਹੁ; ਰਤਨ ਪਦਾਰਥ ਭੋਗ ਬਿਲਾਸਾ।

ਸਰ = ਸਰੋਵਰ, ਸਾਇਰ = ਸਮੁੰਦਰ, ਗਿਰਿ = ਪਹਾੜ, ਮੇਰੁ = ਸੁਮੇਰ ਪਰਬਤ ਅਤੇ ਹੋਰ ਬਹੁ = ਬਹੁਤ ਸਾਰੇ ਰਤਨ ਪਦਾਰਥ ਜੋ ਭੋਗ ਬਿਲਾਸਾ = ਅਨੰਦ ਦੇਣ ਵਾਲੇ ਹਨ। ਅਤੇ :

## ਦੇਵ ਸਥਲ ਤੀਰਥ ਘਣੇ; ਰੰਗ ਰੂਪ ਰਸ ਕਸ ਪਰਗਾਸਾ।

ਦੇਵਤਿਆਂ ਦੇ ਸਥਲ = ਅਸਥਾਨ, ਘਣੇ = ਬਹੁਤੇ ਤੀਰਥ ਅਤੇ ਅਨੇਕਾਂ ਪ੍ਰਕਾਰ ਦੇ ਰੰਗ ਰੂਪ ਤੇ ਰਸਾਂ, ਕਸਾਂ ਦਾ ਧਰਤੀ ਦੇ ਉੱਪਰ ਪਰਗਾਸਾ = ਪ੍ਰਕਾਸ਼ ਹੋ ਰਿਹਾ ਹੈ।

## ਗੁਰ ਚੇਲੇ ਰਹਰਾਸਿ ਕਰਿ; ਗੁਰਮੁਖਿ ਸਾਧ ਸੰਗਤਿ ਗੁਣਤਾਸਾ।

ਗੁਰ = ਗੁਰੂ ਤੇ ਚੇਲੇ = ਸਿੱਖ ਵੀ ਰਹਰਾਸਿ = ਰਹੁ-ਰੀਤੀ ਕਰਿ = ਕਰਕੇ ਗੁਰਮੁਖ ਸਾਧਸੰਗਤ ਵਿਚ ਮਿਲ ਕੇ ਗੁਣਤਾਸਾ = ਗੁਣਾਂ ਦਾ ਖ਼ਜ਼ਾਨਾ ਹੋਏ ਹਨ **ਵਾ:** ਹੋ ਜਾਂਦੇ ਹਨ।

## ਗੁਰਮੁਖਿ ਸੁਖ ਫਲ; ਆਸ ਨਿਰਾਸਾ ॥੧੩॥

ਇਉਂ ਗੁਰਮੁਖਾਂ ਨੇ ਆਸਾ ਰੂਪ ਜਗਤ ਵਿਚ ਨਿਰਾਸਾ = ਉਪਰਾਮ ਰਹਿ ਕੇ ਬ੍ਰਹਮਾਨੰਦ ਰੂਪੀ ਸੁਖ ਫਲ ਦੀ ਪ੍ਰਾਪਤੀ ਨੂੰ ਪਾਇਆ ਹੈ ॥੧੩॥

### ਪਉੜੀ ੧੪ (ਸਾਧ ਚਰਣ ਪੂਜਾ)

## ਰੋਮ ਰੋਮ ਵਿਚਿ ਰਖਿਓਨੁ; ਕਰਿ ਬ੍ਰਹਮੰਡ ਕਰੋੜਿ ਸਮਾਈ।

ਉਸ ਪ੍ਰਭੂ ਨੇ ਕਰੋੜਾਂ ਬ੍ਰਹਿਮੰਡ ਬਣਾ ਕਰਕੇ ਆਪਣੇ ਰੋਮ ਰੋਮ ਵਿਚ ਰਖਿਓਨੁ = ਰੱਖੇ ਹਨ ਤੇ ਉਨ੍ਹਾਂ ਬ੍ਰਹਿਮੰਡਾਂ ਨੂੰ ਹੀ ਆਪਣੇ ਵਿਚ ਸਮਾਈ = ਸਮਾਇਆ ਹੋਇਆ ਹੈ।

## ਪਾਰਬ੍ਰਹਮੁ ਪੂਰਨ ਬ੍ਰਹਮ; ਸਤਿ ਪੁਰਖ ਸਤਿਗੁਰ ਸੁਖਦਾਈ।

ਉਸ ਸਤਿ = ਸੱਚ ਸਰੂਪ ਪੁਰਖੁ = ਪੂਰਨ ਪ੍ਰਭੂ ਨੇ ਪਾਰਬ੍ਰਹਮ ਨਿਰਗੁਣ ਸਰੂਪ ਤੋਂ ਪੂਰਨ ਬ੍ਰਹਮ ਸਰਗੁਣ ਸਰੂਪ ਸਤਿਗੁਰੂ ਜੀ ਦਾ ਧਾਰ ਕੇ ਜਗਤ ਨੂੰ ਸੁਖਦਾਈ = ਸੁਖ ਦਿੱਤਾ ਹੈ।

## ਚਾਰਿ ਵਰਨ ਗੁਰ ਸਿਖ ਹੋਇ; ਸਾਧ ਸੰਗਤਿ ਸਤਿਗੁਰ ਸਰਣਾਈ।

ਚਾਰੇ ਵਰਨ ਗੁਰ = ਗੁਰੂ ਦੇ ਸਿੱਖ ਹੋਇ = ਹੋ ਕੇ ਸਾਧਸੰਗਤ ਵਿਚ ਮਿਲ ਕੇ ਸਤਿਗੁਰੂ ਜੀ ਦੀ ਸਰਣਾਈ = ਸ਼ਰਨ ਵਿਚ ਆਏ ਹਨ।

## ਗਿਆਨ ਧਿਆਨ ਸਿਮਰਣ ਸਦਾ; ਗੁਰਮੁਖ ਸਬਦਿ ਸੁਰਤਿ ਲਿਵਲਾਈ।

ਗੁਰਮੁਖਾਂ ਨੇ ਸਦਾ = ਹਮੇਸ਼ਾਂ ਹੀ ਗਿਆਨ, ਧਿਆਨ ਤੇ ਸਿਮਰਨ ਕਰ ਕੇ ਸਤਿਗੁਰੂ ਜੀ ਦੇ ਸ਼ਬਦ ਵਿਚ ਸੁਰਤਿ = ਚਿੱਤ ਟਿਕਾ ਕੇ ਲਿਵਲਾਈ (ਲਿਵ + ਲਾਈ) ਲਿਵ = ਬਿਰਤੀ ਲਾਈ ਹੈ।

## ਭਾਇ ਭਗਤਿ ਭਉ ਪਿਰਮ ਰਸ; ਸਤਿਗੁਰੁ ਮੂਰਤਿ ਰਿਦੇ ਵਸਾਈ।

ਗੁਰਮੁਖ ਭਾਇ = ਪ੍ਰੇਮਾ ਭਗਤਿ = ਭਗਤੀ, ਭਉ = ਡਰ, ਪਿਰਮ = ਪ੍ਰੇਮ ਰਸ ਧਾਰਨ ਕਰ ਕੇ ਸਤਿਗੁਰੂ ਜੀ ਦੇ ਮੂਰਤਿ = ਸਰੂਪ ਭਾਵ ਗੁਰੂ-ਸ਼ਬਦ ਨੂੰ ਆਪਣੇ ਰਿਦੇ = ਹਿਰਦੇ ਵਿਚ ਵਸਾਈ = ਵਸਾਉਂਦੇ ਹਨ।

## ਏਵਡੁ ਭਾਰੁ ਉਚਾਇੰਦੇ; ਸਾਧ ਚਰਣ ਪੂਜਾ ਗੁਰ ਭਾਈ।

ਗੁਰਮੁਖ ਏਵਡੁ = ਇੱਡਾ ਵੱਡਾ ਭਾਰ ਸੰਸਾਰ ਦਾ ਭਲਾ ਕਰਨ ਰੂਪ ਉਚਾਇੰਦੇ = ਚੁੱਕਦੇ ਹਨ ਭਾਵ ਪਰਉਪਕਾਰ ਕਰਨ ਦੀ ਜ਼ਿੰਮੇਵਾਰੀ ਸਮਝਦੇ ਹਨ, ਇਸ ਕਰਕੇ ਗੁਰ ਭਾਈਆਂ ਭਾਵ ਗੁਰਸਿੱਖ ਸਾਧ = ਸੰਤਾਂ ਦੇ ਚਰਨ ਪੂਜਣ ਯੋਗ ਹਨ।

## ਗੁਰਮੁਖਿ ਸੁਖ ਫਲੁ; ਕੀਮ ਨ ਪਾਈ ॥੧੪॥

ਕਿਉਂਕਿ ਉਨ੍ਹਾਂ ਗੁਰਮੁਖਾਂ ਨੂੰ, ਜੋ ਆਤਮਾਨੰਦ ਦਾ ਸੁਖ ਰੂਪੀ ਫਲ ਮਿਲਿਆ ਹੈ, ਉਸ ਦੀ ਕਿਸੇ ਪਾਸੋਂ ਕੀਮ = ਕੀਮਤ ਨ = ਨਹੀਂ ਪਾਈ ਜਾ ਸਕਦੀ ॥੧੪॥

### ਪਉੜੀ ੧੫ (ਅਨਿਆਈ ਰਾਜੇ)

## ਵਸੈ ਛਹਬਰ ਲਾਇਕੈ; ਪਰਨਾਲੀਂ ਹੁਇ ਵੀਹੀਂ ਆਵੈ।

ਜਦੋਂ ਛਹਬਰ = ਝੜੀ ਲਾਇਕੈ = ਲਾ ਕੇ ਬੱਦਲ ਵਸੈ = ਵਰਸਦਾ ਹੈ ਤਾਂ ਉਸ ਦਾ ਪਾਣੀ ਪਰਨਾਲੀਂ = ਪਰਨਾਲਿਆਂ ਥਾਣੀ ਹੁਇ = ਹੋ ਕੇ ਵੀਹੀਂ = ਗਲੀਆਂ ਵਿਚ ਆਵੈ = ਆਉਂਦਾ ਹੈ।

## ਲਖ ਨਾਲੇ ਉਛਲ ਚਲਨਿ; ਲਖ ਪਰਵਾਹੀਂ ਵਾਹ ਵਹਾਵੈ।

ਫਿਰ ਉਸ ਤੋਂ ਲੱਖਾਂ ਹੀ ਨਾਲੇ ਉੱਛਲ ਕੇ ਚਲਨਿ = ਚੱਲਦੇ ਹਨ ਅਤੇ ਲੱਖਾਂ ਪਰਵਾਹੀਂ = ਪ੍ਰਵਾਹਾਂ ਦੇ ਵਾਹ = ਵਾਹੜੇ, ਛੋਟੇ ਨਾਲੇ ਵਹਾਵੈ = ਵਗਣ ਲੱਗ ਜਾਂਦੇ ਹਨ।

## ਲਖ ਨਾਲੇ ਲਖ ਵਾਹ ਵਹਿ; ਨਦੀਆਂ ਅੰਦਰਿ ਰਲੈ ਰਲਾਵੈ।

ਲੱਖਾਂ ਨਾਲੇ ਤੇ ਲੱਖਾਂ ਵਾਹ = ਵਾਹੜੇ ਵਹਿ = ਵਗ ਕੇ ਨਦੀਆਂ ਦੇ ਰਲੈ = ਮੇਲ ਅੰਦਰਿ = ਵਿਚ ਰਲਾਵੈ = ਰਲ ਜਾਂਦੇ ਹਨ।

## ਨਉ ਸੈ ਨਦੀ ਨੜਿੰਨਵੈਂ; ਪੂਰਬਿ ਪਛਮਿ ਹੋਇ ਚਲਾਵੈ।

ਇਉਂ ਇਕੱਠੀਆਂ ਹੋ ਕੇ ਨਉ = ਨੌਂ ਸੈ = ਸੌ ਨੜਿੰਨਵੇਂ ਨਦੀਆਂ ਪੂਰਬ ਤੇ ਪੱਛਮ ਵਿਚ ਹੋਇ = ਹੋ ਕੇ ਚਲਾਵੈ = ਚੱਲਦੀਆਂ ਹਨ।

## ਨਦੀਆਂ ਜਾਇ ਸਮੁੰਦ੍ਰ ਵਿਚਿ; ਸਾਗਰ ਸੰਗਮੁ ਹੋਇ ਮਿਲਾਵੈ।

ਫਿਰ ਸਾਰੀਆਂ ਨਦੀਆਂ ਸਮੁੰਦ = ਸਮੁੰਦਰ ਵਿਚ ਜਾਇ = ਜਾ ਕੇ ਗੰਗਾ ਸਾਗਰ ਨਾਲ ਸੰਗਮ ਹੋਇ = ਹੋ ਕੇ ਮਿਲਾਵੈ = ਮਿਲਦੀਆਂ ਹਨ ਭਾਵ ਗੰਗਾ ਸਾਗਰ ਵਿਚ ਹੀ ਸਮਾ ਜਾਂਦੀਆਂ ਹਨ।

## ਸਤਿ ਸਮੁੰਦ੍ਰ ਗੜਾੜ ਮਹਿ; ਜਾਇ ਸਮਾਹਿ ਨ ਪੇਟੁ ਭਰਾਵੈ।

ਸੱਤ ਸਮੁੰਦਰ ਜਾਇ = ਜਾ ਕੇ ਗੜਾੜ = ਮਹਾਂਸਾਗਰ ਮਹਿ = ਵਿਚ ਸਮਾਹਿ = ਸਮਾ ਜਾਂਦੇ ਹਨ, ਤਦੋਂ ਭੀ ਉਸ ਦਾ ਪੇਟ ਨ = ਨਹੀਂ ਭਰਾਵੈ = ਭਰਦਾ।

## ਜਾਇ ਗੜਾੜੁ[1] ਪਤਾਲ ਹੇਠਿ; ਹੋਇ ਤਵੈ ਦੀ ਬੂੰਦਿ ਸਮਾਵੈ।

ਫਿਰ ਗੜਾੜੁ = ਮਹਾਂਸਾਗਰ ਵਿਚ ਪਾਣੀ ਘੁੰਮਣਘੇਰੀ ਖਾ ਕੇ ਗੜ ਗੜ ਕਰ ਕੇ ਪਤਾਲ ਹੇਠ ਜਾਇ = ਜਾ ਕੇ ਤੱਤੇ ਤਵੈ = ਤਵੇ ਦੀ ਬੂੰਦ ਵਾਂਗ ਹੋਇ = ਹੋ ਕੇ ਸਮਾਵੈ = ਸਮਾ ਜਾਂਦਾ ਹੈ।

*ਪ੍ਰਸ਼ਨ : ਐਡੇ ਤੱਤੇ ਤਵੇ ਦੇ ਹੇਠ ਲੱਕੜੀਆਂ ਕਿਹੜੀਆਂ ਬਾਲੀਆਂ ਜਾਂਦੀਆਂ ਹਨ ?*

## ਸਿਰ ਪਤਿਸਾਹਾ ਲਾਖ ਲਖ; ਇੰਨਣੁ ਜਾਲਿ ਤਵੇ ਨੋ ਤਾਵੈ।

*ਉੱਤਰ :* ਲੱਖਾਂ ਤੋਂ ਲਾਖ = ਲੱਖਾਂ ਪਾਤਿਸ਼ਾਹਾਂ (ਰਾਜਿਆਂ) ਦੇ ਸਿਰ ਇੰਨਣੁ = ਲੱਕੜੀਆਂ ਦੀ ਥਾਂ ਜਾਲਿ = ਸਾੜ ਕੇ ਉਸ ਤਵੇ ਨੋ = ਨੂੰ ਤਾਵੈ = ਤਪਾਇਆ ਜਾਂਦਾ ਹੈ।

*ਪ੍ਰਸ਼ਨ : ਕਿਨ੍ਹਾਂ ਰਾਜਿਆਂ ਤੇ ਪਾਤਸ਼ਾਹਾਂ ਦੇ ਸਿਰ ਸਾੜੀਦੇ ਹਨ ?*

## ਮਰਦੇ ਖਹਿ ਖਹਿ; ਦੁਨੀਆ ਦਾਵੈ ॥੧੫॥

('ਦਾਵੈ' ਥੋੜ੍ਹਾ ਭਾਰਾ ਕਰ ਕੇ ਬੋਲੋ)

*ਉੱਤਰ :* ਜੋ ਦੁਨੀਆਂ ਦੇ ਝੂਠੇ ਦਾਵੈ = ਦਾਅਵਿਆਂ ਵਿਚ ਭਾਵ ਈਰਖਾ ਵੱਸ ਹੋ ਕੇ ਆਪੋ ਵਿਚ ਖਹਿ ਖਹਿ ਕੇ ਮਰਦੇ ਹਨ, ਉਨ੍ਹਾਂ ਦੇ ਸਿਰ ਬਾਲਣ ਦੀ ਥਾਂ 'ਤੇ ਸਾੜੇ ਜਾਂਦੇ ਹਨ। ਜੈਸਾ ਕਿ :

---

੧. ਪੁਰਾਤਨ ਸਮੇਂ ਦੇ ਵਿਦਵਾਨ ਲੋਕਾਂ ਦਾ ਇਹ ਖ਼ਿਆਲ ਸੀ ਕਿ ਸਮੁੰਦਰ ਵਿਚਕਾਰ ਇਕ ਵੱਡਾ ਮੋਘਾ (ਗਾਰ) ਹੈ, ਜਿਸ ਰਾਹੀਂ ਪਾਣੀ ਪਤਾਲ ਵਾਲੇ ਪਾਸੇ ਨੂੰ ਗੜ ਗੜ ਕਰਕੇ ਨਿਘਰਦਾ ਹੈ, ਇਸ ਕਰਕੇ ਸਮੁੰਦਰ ਕਦੇ ਭਰਦਾ ਨਹੀਂ।

**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥੭੨॥** *(ਸਲੋਕ ਫਰੀਦ ਜੀ, ਅੰਗ ੧੩੮੧)*

**ਭਾਵ**—ਭਾਈ ਸਾਹਿਬ ਜੀ ਨੇ ਜੋ ਰਾਜਿਆਂ ਦਾ ਅੰਤ ਵੇਲੇ ਬੁਰਾ ਹਾਲ ਹੁੰਦਾ ਹੈ, ਉਸ ਵੱਲ ਇਸ਼ਾਰਾ ਕੀਤਾ ਹੈ। ਸੋ ਇਕ ਅਲੰਕਾਰ ਅਨੁਸਾਰ ਕਹਿੰਦੇ ਹਨ ਕਿ ਜੋ ਗੜਾੜ ਹੈ, ਸਾਰੀ ਪ੍ਰਿਥਵੀ ਦਾ ਜਲ ਉਸ ਦੇ ਵਿਚ ਇਕੱਠਾ ਹੁੰਦਾ ਹੈ। ਇਸ ਦਾ ਹੇਠਲਾ ਤਲ ਭਾਵ ਪਤਾਲ ਇਕ ਤਵੇ ਵਾਂਗ ਹੋਵੇ, ਪਤਾਲ ਜਿਥੇ ਇਤਨਾ ਵੱਡਾ ਤਵਾ ਤਪ ਰਿਹਾ ਹੋਵੇ ਕਿ ਜਿਥੇ ਗੜਾੜ ਇਕ ਬੂੰਦ ਸਮਾਨ ਪੈ ਕੇ ਸੁੱਕ ਜਾਵੇ, ਉਸ ਤਵੇ ਨੂੰ ਰਾਜਿਆਂ ਦੇ ਸਿਰਾਂ ਨਾਲ ਤਪਾਇਆ ਜਾਂਦਾ ਹੈ। ਉਹ ਰਾਜੇ ਕੌਣ ਹਨ, ਜਿਨ੍ਹਾਂ ਦੇ ਸਿਰ ਤਪਾਏ ਜਾਂਦੇ ਹਨ ? ਜੋ 'ਪਰਜਾ ਪਾਲਣ' ਆਪਣਾ ਧਰਮ ਛੱਡ ਕੇ ਰਾਜ ਨੂੰ ਆਪਣੀ ਮਾਲਕੀ ਤੇ ਦਾਅਵੇ ਵਾਲੀ ਵਸਤੂ ਸਮਝ ਕੇ ਪਰਜਾ ਦਾ ਖ਼ੂਨ ਪੀਂਦੇ ਹਨ ਅਤੇ ਹੋਰ ਦੇਸ਼ ਨੂੰ ਦੁੱਖ ਦੇਣ ਲਈ ਜੰਗਾਂ ਆਦਿ ਕਰਦੇ ਹਨ। ਜਿਵੇਂ ਕਿ ਚੰਗੇਜ਼ ਖ਼ਾਨ, ਤੈਮੂਰ, ਮਹਿਮੂਦ, ਨਾਦਰ ਆਦਿ ਹੋਏ ਹਨ। ਇਸ ਕਰਕੇ ਰਾਜੇ ਦਾ ਧਰਮ ਹੈ ਕਿ ਪਰਜਾ ਨੂੰ ਸੁਖ ਦੇਵੇ ਅਤੇ ਆਪਣੇ ਆਪ ਨੂੰ ਪਿਤਾ ਸਮਾਨ ਰੱਖਿਅਕ ਤੇ ਦਿਆਲੂ ਬਣਾਵੇ। ਪਰ ਜੇਕਰ ਅਨਿਆਇ ਦੂਰ ਕਰਨ ਲਈ, ਸੱਚ 'ਤੇ ਪਹਿਰਾ ਦੇ ਕੇ ਲੜੇਗਾ ਤਾਂ ਫਿਰ ਇਸ ਤਰ੍ਹਾਂ ਖਹਿ ਕੇ ਮਰਨਾ ਨਹੀਂ ਹੋਵੇਗਾ। ਇਸ ਵਿਚ ਭਾਈ ਸਾਹਿਬ ਨੇ ਕੇਵਲ ਇਹ ਦੱਸਿਆ ਕਿ ਅਨਿਆਈ ਰਾਜੇ ਬਹੁਤ ਦੁਖੀ ਹੋ ਕੇ ਮਰਦੇ ਹਨ।

## ਪਉੜੀ ੧੬ (ਦੋ ਪਾਤਸ਼ਾਹ ਤੇ ਵੀਹ ਫ਼ਕੀਰ)

# ਇਕਤੁ ਥੇਕੈ ਦੁਇ ਖੜਗੁ; ਦੁਇ ਪਾਤਿਸਾਹ ਨ ਮੁਲਕ ਸਮਾਣੈ।

ਜਿਵੇਂ ਇਕਤੁ = ਇਕ ਥੇਕੈ = ਮਿਆਨ ਵਿਚ ਦੁਇ = ਦੋ ਖੜਗੁ = ਤਲਵਾਰਾਂ ਅਤੇ ਇਕ ਮੁਲਕ = ਦੇਸ਼ ਵਿਚ ਦੁਇ = ਦੋ ਪਾਤਸ਼ਾਹ ਨ = ਨਹੀਂ ਸਮਾਣੈ = ਸਮਾਉਂਦੇ, ਇਉਂ ਹੰਕਾਰੀ ਪੁਰਖਾਂ ਵਿਚ ਦੋ ਤਲਵਾਰਾਂ ਵਾਂਗ ਗੁਣ ਤੇ ਔਗੁਣ ਅਤੇ ਦੋ ਪਾਤਸ਼ਾਹਾਂ ਵਾਂਗ ਹੰਕਾਰ ਤੇ ਨਿਮਰਤਾ ਹੈ, ਜੇ ਨਿਮਰਤਾ ਹੈ ਤਾਂ ਹੰਕਾਰ ਨਹੀਂ, ਜੇ ਹੰਕਾਰ ਹੈ ਤਾਂ ਨਿਮਰਤਾ ਨਹੀਂ, ਇਹ ਇਕ ਥਾਂ ਦੋਵੇਂ ਨਹੀਂ ਸਮਾਉਂਦੇ।

# ਵੀਹ ਫਕੀਰ ਮਸੀਤਿ ਵਿਚਿ; ਖਿੰਥ ਖਿੰਧੋਲੀ ਹੇਠਿ ਲੁਕਾਣੈ।

ਜਿਵੇਂ ਵੀਹ ਫ਼ਕੀਰ ਇਕ ਮਸੀਤ ਵਿਚ ਖਿੰਥ = ਛੋਟੀ ਗੋਦੜੀ[1] ਖਿੰਧੋਲੀ = ਵੱਡੀ ਗੋਦੜੀ ਭਾਵ ਵੱਡੀ ਰਜਾਈ ਹੇਠ ਲੁਕਾਣੈ = ਲੁਕ ਕੇ ਗੁਜ਼ਾਰਾ ਕਰ ਲੈਂਦੇ ਹਨ, ਇਉਂ ਜਿਨ੍ਹਾਂ ਨੇ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਵਿਸ਼ੇ-ਵਿਕਾਰ, ਪੰਜ ਪ੍ਰਾਣ ਰੋਕੇ ਹਨ, ਉਹ ਫ਼ਕੀਰ ਦੇਹ ਰੂਪੀ ਮਸੀਤ ਵਿਚ ਰਹਿੰਦੇ ਹਨ ਤੇ ਦੇਹ ਰੂਪੀ ਗੋਦੜੀ ਵਿਚ ਗ਼ਰੀਬੀ ਭਾਵ ਨਿਮਰਤਾ ਰੂਪੀ ਗੋਦੜੀ ਵਿਚ ਲੁਕੇ ਰਹਿੰਦੇ ਹਨ।

# ਜੰਗਲ ਅੰਦਰਿ ਸੀਹ ਦੁਇ; ਪੋਸਤ ਡੋਡੇ ਖਸਖਸ ਦਾਣੈ।

ਜਿਵੇਂ ਇਕ ਜੰਗਲ ਅੰਦਰਿ = ਵਿਚ ਦੁਇ = ਦੋ ਸੀਹ = ਸ਼ੇਰ ਇਕੱਠੇ ਨਹੀਂ ਰਹਿੰਦੇ, ਪਰ ਇਕ ਪੋਸਤ ਦੇ ਡੋਡੇ ਵਿਚ ਕਿਤਨੇ ਹੀ ਖਸਖਸ ਦੇ ਦਾਣੈ = ਦਾਣੇ ਸਮਾ ਜਾਂਦੇ ਹਨ, ਇਸੇ ਤਰ੍ਹਾਂ ਦੋ ਸ਼ੇਰਾਂ ਵਾਂਗ ਹੰਕਾਰੀ ਲੋਕ ਸੰਸਾਰ ਵਿਚ ਇਕੱਠੇ ਨਹੀਂ ਰਹਿ ਸਕਦੇ, ਪਰ ਪੋਸਤ ਦੀ ਨਿਆਈਂ ਜਿਹੜੇ ਸਤਿਸੰਗੀ ਹਨ, ਉਹ ਖਸਖਸ ਦੇ ਦਾਣੇ ਦੀ ਨਿਆਈਂ ਭਜਨ ਬੰਦਗੀ ਵਿਚ ਮਿਲ ਕੇ ਗੁਜ਼ਾਰਾ ਕਰ ਲੈਂਦੇ ਹਨ।

---

੧. ਪੁਰਾਣੇ ਸਮੇਂ ਵਿਚ ਇਕ ਵੱਡਾ ਤਖ਼ਤਪੋਸ਼ ਬਣਾ ਕੇ ਉਸ ਉੱਤੇ ਵੱਡੀ ਰਜਾਈ ਰੱਖਦੇ ਸਨ, ਜਿਸ ਵਿਚ ਪੰਦਰਾਂ-ਵੀਹ ਯਾਤਰੂ ਆਰਾਮ ਕਰ ਸਕਣ, ਉਸ ਨੂੰ 'ਗੋਦੜੀ' ਕਹਿੰਦੇ ਹਨ।

## ਸੂਲੀ ਉਪਰਿ ਖੇਲਣਾ; ਸਿਰਿ ਧਰਿ ਛਤ੍ਰ ਬਜਾਰ ਵਿਕਾਣੈ।

ਜਿਵੇਂ ਪੋਸਤ ਪਹਿਲਾਂ ਸੂਲੀ ਉਪਰ ਖੇਲਣਾ = ਖੇਡਦਾ ਹੈ ਤਾਂ ਫਿਰ ਸਿਰ ਉੱਤੇ ਛਤਰ ਧਾਰ ਕੇ ਬਾਜ਼ਾਰ ਵਿਚ ਵਿਕਾਣੈ = ਵਿਕਦਾ ਹੈ, ਇਉਂ ਜੋ ਹੰਕਾਰ ਦਾ ਛਤਰ ਅੰਤਹਕਰਣ ਰੂਪੀ ਸਿਰ 'ਤੇ ਰੱਖਦਾ ਹੈ, ਉਹ ਸੰਸਾਰ ਰੂਪੀ ਬਾਜ਼ਾਰ ਅੰਦਰ ਜੂਨਾਂ ਵਿਚ ਹੀ ਵਿਕਦਾ ਹੈ।

## ਕੋਹਲੂ ਅੰਦਰਿ ਪੀੜੀਅਨਿ; ਪੋਸਤਿ ਪੀਹਿ ਪਿਆਲੇ ਛਾਣੈ।

('ਕੋਹਲੂ' ਭਾਰਾ ਕਰ ਕੇ ਬੋਲੋ)

ਫਿਰ ਉਸ ਦੇ ਦਾਣੇ ਕੋਹਲੂ ਅੰਦਰਿ = ਵਿਚ ਪੀੜੀਅਨਿ = ਪੀੜੀਦੇ ਹਨ ਤਾਂ ਤੇਲ ਦਿੰਦਾ ਹੈ ਅਤੇ ਪੋਸਤ ਨੂੰ ਪੀਹਿ = ਪੀਹ ਕੇ ਭਾਵ ਮਲ ਮਲ ਕੇ ਪਿਆਲਿਆਂ ਵਿਚ ਛਾਣੈ = ਛਾਣ ਕੇ ਲੋਕ ਪੀਂਦੇ ਹਨ। ਇਉਂ ਉਹ ਹੰਕਾਰੀ ਪੁਰਸ਼ ਨਰਕ ਰੂਪੀ ਕੋਹਲੂ ਵਿਚ ਪੀੜੇ ਜਾਂਦੇ ਹਨ, ਜਿਹੜੇ ਸਰੀਰ ਰੂਪੀ ਪੋਸਤ ਨੂੰ ਵਿਸ਼ਿਆਂ ਵਿਚ ਪੀਹ ਕੇ ਛਾਣ ਕੇ ਸ਼ਰਾਬ ਦੇ ਪਿਆਲੇ ਪੀ ਕੇ ਮਸਤ ਕਮਲੇ ਹੋਏ ਰਹਿੰਦੇ ਹਨ।

## ਲਉਬਾਲੀ ਦਰਗਾਹ ਵਿਚਿ; ਗਰਬੁ ਗੁਨਾਹੀ ਮਾਣੁ ਨਿਮਾਣੈ।

ਲਉਬਾਲੀ = ਬੇਪਰਵਾਹ ਪਰਮੇਸ਼ਰ ਦੇ ਦਰਗਾਹ = ਦਰਬਾਰ ਵਿਚ ਗਰਬੁ = ਹੰਕਾਰ ਵਾਲਾ ਪੁਰਸ਼ ਗੁਨਾਹੀ = ਦੋਸ਼ੀ ਹੁੰਦਾ ਹੈ ਅਤੇ ਨਿਮਾਣੈ = ਨਿਮਾਣਾ ਭਾਵ ਮਾਣ ਤੋਂ ਰਹਿਤ ਪੁਰਸ਼ ਮਾਣ = ਇੱਜ਼ਤ ਵਾਲਾ ਹੁੰਦਾ ਹੈ।

## ਗੁਰਮੁਖਿ ਹੋਂਦੇ; ਤਾਣਿ ਨਿਤਾਣੈ ॥੧੬॥

ਗੁਰਮੁਖ ਜਨ ਅਨੇਕਾਂ ਰਿਧੀਆਂ ਸਿਧੀਆਂ **ਵਾ:** ਪ੍ਰਤੱਖ ਸਰੀਰ ਵਿਚ ਬੇਅੰਤ ਤਾਣਿ = ਬਲ ਹੋਂਦੇ = ਹੁੰਦੇ ਹੋਇਆਂ ਵੀ ਨਿਤਾਣੈ = ਨਿਰਬਲ ਹੋ ਕੇ ਰਹਿੰਦੇ ਹਨ। ਜੈਸਾ ਕਿ :

**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥** *(ਸਲੋਕ ਫਰੀਦ ਜੀ, ਅੰਗ ੧੩੮੪)*

### ਪਉੜੀ ੧੭ (ਬੱਕਰੀ ਤੋਂ ਸਿੱਖਿਆ)

## ਸੀਹ ਪਜੂਤੀ ਬਕਰੀ; ਮਰਦੀ ਹੋਈ ਖਿੜ ਖਿੜ ਹਸੀ[1]।

ਜਦੋਂ ਸੀਹ = ਸ਼ੇਰ ਨੇ ਬੱਕਰੀ ਪਜੂਤੀ = ਫੜ ਲਈ ਤਾਂ ਉਹ ਮਰਦੀ ਹੋਈ ਖਿੜ ਖਿੜ ਕਰਕੇ ਹਸੀ = ਹੱਸ ਪਈ, ਤਾਂ :

## ਸੀਹ ਪੁਛੈ ਵਿਸਮਾਦੁ ਹੋਇ; ਇਤੁ ਅਉਸਰਿ ਕਿਤੁ ਰਹਸਿ ਰਹਸੀ।

ਸੀਹ = ਸ਼ੇਰ ਵਿਸਮਾਦੁ = ਹੈਰਾਨ ਹੋਇ = ਹੋ ਕੇ ਪੁਛੈ = ਪੁੱਛਣ ਲੱਗਾ ਕਿ ਇਤੁ = ਇਸ ਅਉਸਰਿ = ਵੇਲੇ ਤੂੰ ਕਿਤੁ = ਕਿਸ ਰਹਸਿ ਰਹਸੀ = ਖ਼ੁਸ਼ੀ ਕਰਕੇ ਹੱਸੀ ਹੈਂ ? **ਵਾ:** ਤੇਰੇ ਹੱਸਣ ਵਿਚ ਕੀ ਗੂੜ੍ਹ ਗੱਲ ਹੈ ?

## ਬਿਨਉ ਕਰੇਂਦੀ ਬਕਰੀ; ਪੁਤ੍ਰ ਅਸਾਡੇ ਕੀਚਨਿ ਖਸੀ।

ਤਾਂ ਬੱਕਰੀ ਨੇ ਬਿਨਉ = ਬੇਨਤੀ ਕਰੇਂਦੀ = ਕੀਤੀ ਕਿ ਅਸਾਡੇ = ਸਾਡੇ ਪੁੱਤਰਾਂ ਭਾਵ ਬੱਕਰਿਆਂ ਨੂੰ ਖੱਸੀ ਕੀਤਾ ਜਾਵੇ, ਭਾਵ ਉਨ੍ਹਾਂ ਦਾ ਅੰਡਕੋਸ਼ ਨਿਕਾਲ ਕੇ ਸੰਤਾਨ ਉਤਪਤੀ ਕਰਨ ਦੇ ਯੋਗ ਨਾ ਛੱਡਿਆ ਜਾਵੇ ਤਾਂ ਕਿ ਸਾਡੀ ਕੁਲ ਨਾਸ਼ ਹੋ ਜਾਵੇ, ਕਿਉਂਕਿ ਜੋ ਦੁੱਖ ਮੈਂ ਪਾਇਆ ਹੈ, ਕੋਈ ਹੋਰ ਨਾ ਪਾਵੇ।

---

੧. ਇਹ ਸਾਰੇ ਪਾਠ 'ਹੱਸੀ, ਰਹੱਸੀ, ਖੱਸੀ, ਵਿਣੱਸੀ, ਹੋਵੱਸੀ, ਕਰੱਸੀ' ਅੱਧਕ ਸਹਿਤ ਬੋਲਣੇ ਹਨ।

## ਅਕ ਧਤੂਰਾ ਖਾਧਿਆ; ਕੁਹਿ ਕੁਹਿ ਖਲ ਉਖਲਿ ਵਿਣਸੀ।

('ਖਾਂਧਿਆਂ' ਬੋਲੋ ਅਤੇ 'ਖੱਲ' ਤੇ 'ਉ-ਖੱਲਿ' ਬੋਲੋ)

ਸਾਨੂੰ ਅੱਕ ਧਤੂਰਾ ਖਾਂਦਿਆਂ ਵੀ ਲੋਕੀਂ ਕੁਹ ਕੁਹ ਭਾਵ ਮਾਰ ਕੇ ਸਾਡੀ ਖਲ ਉਖਲਿ = ਉਧੇੜ ਕੇ ਵਿਣਸੀ = ਨਾਸ਼ ਕਰਦੇ ਹਨ।

## ਮਾਸੁ ਖਾਨਿ ਗਲ ਵਢਿਕੈ; ਹਾਲੁ ਤਿਨਾੜਾ ਕਉਣੁ ਹੋਵਸੀ।

('ਗਲ' ਪੋਲਾ ਬੋਲੋ)

ਪਰ ਜਿਹੜੇ ਤੇਰੇ ਵਰਗੇ ਸਾਡਾ ਗਲ ਵਢਿਕੈ = ਵੱਢ ਕੇ ਮਾਸ ਖਾਨਿ = ਖਾਂਦੇ ਹਨ, ਤਿਨਾੜਾ = ਉਨ੍ਹਾਂ ਦਾ ਕਉਣੁ = ਕੀ ਹਾਲ ਹੋਵਸੀ = ਹੋਵੇਗਾ, ਇਹ ਸੋਚ ਕੇ ਮੈਂ ਹੱਸੀ ਹਾਂ।

## ਗਰਬ ਗਰੀਬੀ ਦੇਹ ਖੇਹ; ਖਾਜੁ ਅਖਾਜੁ ਅਕਾਜੁ ਕਰਸੀ।

ਵੇਖੋ ਭਾਵੇਂ ਗਰਬ = ਹੰਕਾਰ ਵਾਲੀ ਸ਼ੇਰ ਦੀ ਦੇਹ ਹੈ ਤੇ ਭਾਵੇਂ ਗ਼ਰੀਬੀ ਵਾਲੀ ਬੱਕਰੀ ਦੀ ਦੇਹ ਹੈ, ਅੰਤ ਨੂੰ ਦੋਵੇਂ ਖੇਹ ਭਾਵ ਨਾਸ਼ ਹੋ ਜਾਣੀਆਂ ਹਨ, ਪਰ ਗ਼ਰੀਬੀ ਵਾਲੀ ਦੇਹ ਖਾਜ = ਖਾਣ ਵਾਲੀ ਹੈ ਤੇ ਹੰਕਾਰ ਵਾਲੀ ਦੇਹ ਅਖਾਜ = ਨਾ ਖਾਣ ਯੋਗ ਹੈ, ਕਿਉਂਕਿ ਉਹ ਅਕਾਜੁ = ਖੋਟੇ ਕੰਮ ਕਰਸੀ = ਕਰਦੀ ਹੈ ਭਾਵ ਬੱਕਰੀ ਗ਼ਰੀਬ ਹੈ, ਉਸ ਦਾ ਮਾਸ ਖਾਧਾ ਗਿਆ ਤੇ ਸ਼ੇਰ ਜ਼ਾਲਮ ਹੈ ਤੇ ਉਸ ਦਾ ਮਾਸ ਅਖਾਜ ਹੈ, ਜਿਸ ਨੂੰ ਕੋਈ ਨਹੀਂ ਖਾਂਦਾ। ਇਉਂ ਗ਼ਰੀਬਾਂ ਭਾਵ ਨਿਮਰਤਾ ਵਾਲਿਆਂ ਦਾ ਅੰਤ ਨੇਕ ਤੇ ਜ਼ਾਲਮਾਂ ਦਾ ਦੁੱਖ ਵਾਲਾ ਹੋਵੇਗਾ।

## ਜਗਿ ਆਇਆ; ਸਭ ਕੋਈ ਮਰਸੀ॥੧੭॥

('ਮਰੱਸੀ' ਨਹੀਂ ਬੋਲਣਾ, 'ਮਰਸੀ' ਪੋਲਾ ਬੋਲੋ)

ਜਗਿ = ਜਗਤ ਵਿਚ ਜੋ ਕੋਈ ਆਇਆ ਹੈ, ਸਭ ਨੇ ਹੀ ਮਰਸੀ = ਮਰ ਜਾਣਾ ਹੈ, ਪਰ ਜਿਹੜੇ ਗ਼ਰੀਬਾਂ ਨੂੰ ਕੋਹ ਕੋਹ ਕੇ ਖਾਂਦੇ ਹਨ, ਅੰਤ ਨੂੰ ਉਨ੍ਹਾਂ ਦਾ ਬੁਰਾ ਹਾਲ ਹੋਵੇਗਾ, ਭਾਵ ਕਿਸੇ ਨੇ ਪਹਿਚਾਣ ਨਹੀਂ ਕਰਨੀ ਤੇ ਭਲਾ ਕਰਨ ਵਾਲੇ ਦਾ ਭਲਾ ਹੋਵੇਗਾ॥੧੭॥

### ਪਉੜੀ ੧੮ (ਗੁਰਮੁਖ)

## ਚਰਣ ਕਵਲ ਰਹਰਾਸਿ ਕਰਿ; ਗੁਰਮੁਖਿ ਸਾਧਸੰਗਤਿ ਪਰਗਾਸੀ।

ਗੁਰਮੁਖਾਂ ਨੇ ਸਾਧਸੰਗਤ ਵਿਚ ਮਿਲ ਕੇ ਸਤਿਗੁਰੂ ਜੀ ਦੇ ਚਰਨਾਂ ਕਵਲ = ਕਮਲਾਂ ਦੀ ਰਹਰਾਸਿ = ਰਹੁ-ਰੀਤੀ ਕਰਿ = ਕਰ ਕੇ ਆਪਣੇ ਹਿਰਦੇ ਅੰਦਰ ਪਰਗਾਸੀ = ਪ੍ਰਕਾਸ਼ ਕੀਤੀ ਹੈ।

## ਪੈਰੀ ਪੈ ਪਾਖਾਕ ਹੋਇ; ਲੇਖ ਅਲੇਖ ਅਮਰ ਅਬਿਨਾਸੀ।

ਗੁਰਮੁਖ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਕੇ ਲੇਖੇ ਤੋਂ ਅਲੇਖ ਤੇ ਅਬਿਨਾਸੀ = ਨਾਸ ਤੋਂ ਰਹਿਤ ਸਰੂਪ ਨੂੰ ਪਾ ਕੇ ਅਮਰ = ਮਰਨ ਤੋਂ ਰਹਿਤ ਹੋ ਗਏ ਹਨ।

## ਕਰਿ ਚਰਣੋਦਕੁ ਆਚਮਨ; ਆਧਿ ਬਿਆਧਿ ਉਪਾਧਿ ਖਲਾਸੀ।

ਗੁਰਮੁਖਾਂ ਨੇ ਸਤਿਗੁਰੂ ਜੀ ਦੇ ਚਰਣੋਦਕੁ (ਚਰਣ + ਉਦਕ) ਚਰਨਾਂ ਦਾ ਉਦਕ = ਜਲ ਆਚਮਨ = ਪੀ

ਕਰਿ = ਕਰਕੇ ਆਧਿ = ਮਨ ਦੇ ਰੋਗਾਂ, ਬਿਆਧਿ = ਸਰੀਰ ਦੇ ਰੋਗਾਂ ਤੇ ਉਪਾਧਿ = ਬਾਹਰੀ ਦੁੱਖਾਂ ਤੋਂ ਖਲਾਸੀ = ਛੁਟਕਾਰਾ ਪਾ ਲਿਆ ਹੈ।

## ਗੁਰਮਤਿ ਆਪੁ ਗਵਾਇਆ; ਮਾਇਆ ਅੰਦਰਿ ਕਰਨਿ ਉਦਾਸੀ।

ਗੁਰਮੁਖਾਂ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੁਆਰਾ ਆਪਾ ਭਾਵ ਹੰਕਾਰ ਗਵਾਇਆ = ਗਵਾ ਦਿੱਤਾ ਹੈ ਅਤੇ ਮਾਇਆ ਅੰਦਰਿ = ਵਿਚ ਰਹਿੰਦਿਆਂ ਹੋਇਆਂ ਵੀ ਉਦਾਸੀ ਕਰਨਿ = ਕਰਦੇ ਹਨ ਭਾਵ ਮਾਇਆ ਵਿਚ ਉਪਰਾਮ ਰਹਿੰਦੇ ਹਨ।

## ਸਬਦ ਸੁਰਤਿ ਲਿਵਲੀਣੁ ਹੋਇ; ਨਿਰੰਕਾਰ ਸਚਖੰਡਿ ਨਿਵਾਸੀ।

ਗੁਰਮੁਖ ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਲਿਵਲੀਣੁ = ਲਿਵ ਦੇ ਆਸਰੇ ਲੀਨ ਹੋਇ = ਹੋ ਕੇ ਨਿਰੰਕਾਰ = ਨਿਰਾਕਾਰ ਪ੍ਰਭੂ ਦੀ ਸਾਧਸੰਗਤ ਰੂਪੀ ਸੱਚਖੰਡ ਵਿਚ **ਵਾ:** ਸਚਖੰਡਿ (ਸਚ + ਖੰਡ) ਸਚ = ਸੱਚਾ ਜੋ ਖੰਡਿ = ਭੇਦ-ਭਾਵ ਤੋਂ ਰਹਿਤ ਅਖੰਡ ਸਰੂਪ ਨਿਰੰਕਾਰ = ਨਿਰਾਕਾਰ ਪ੍ਰਭੂ ਹੈ, ਉਸ ਵਿਚ ਨਿਵਾਸੀ = ਨਿਵਾਸ ਕਰਦੇ ਹਨ।

## ਅਬਿਗਤਿ ਗਤਿ ਅਗਾਧਿ ਬੋਧਿ; ਅਕਥ ਕਥਾ ਅਚਰਜ ਗੁਰ ਦਾਸੀ।

ਉਸ ਅਬਿਗਤਿ = ਗਤੀ ਤੋਂ ਰਹਿਤ ਪਰਮੇਸ਼ਰ ਦੀ ਗਤੀ ਅਗਾਧਿ = ਡੂੰਘੇ ਬੋਧਿ = ਗਿਆਨ ਵਾਲੀ ਹੈ ਅਤੇ ਗੁਰ = ਗੁਰੂ ਪਰਮੇਸ਼ਰ ਦੇ ਦਾਸੀ = ਦਾਸਾਂ ਦੀ ਕਥਾ ਅਕਥ = ਕਥਨ ਤੋਂ ਰਹਿਤ ਤੇ ਅਸਚਰਜ ਹੈ ਭਾਵ ਵਿਸਮਾਦ ਰੰਗ ਵਾਲੀ ਹੈ।

## ਗੁਰਮੁਖਿ ਸੁਖ ਫਲੁ; ਆਸ ਨਿਰਾਸੀ ॥੧੮॥

ਇਉਂ ਗੁਰਮੁਖ ਜਨ ਬ੍ਰਹਮਾਨੰਦ ਰੂਪੀ ਸੁਖ ਫਲ ਨੂੰ ਪਾ ਕੇ ਆਸਾ ਰੂਪ ਜਗਤ ਵਿਚ ਨਿਰਾਸੀ = ਉਪਰਾਮ ਹੋ ਕੇ ਰਹਿੰਦੇ ਹਨ ॥੧੮॥

### ਪਉੜੀ ੧੯ (ਸਤਿਸੰਗ ਪਾਪੀਆਂ ਨੂੰ ਤਾਰਦਾ ਹੈ)

## ਸਣ ਵਣਵਾੜੀ ਖੇਤੁ ਇਕੁ; ਪਰਉਪਕਾਰ ਵਿਕਾਰ ਜਣਾਵੈ।

ਸਣ ਤੇ ਵਣਵਾੜੀ = ਕਪਾਹ ਦਾ ਖੇਤ ਇਕ ਹੀ ਹੈ, ਪਰ ਕਪਾਹ ਪਰਉਪਕਾਰ ਅਤੇ ਸਣ ਵਿਕਾਰ = ਦੋਸ਼ ਜਣਾਵੈ = ਜਣਾਉਂਦੀ ਹੈ।

## ਖਲ ਕਢਾਹਿ ਵਟਾਇ ਸਣ; ਰਸਾ ਬੰਧਨੁ ਹੋਇ ਬਨ੍ਹਾਵੈ।

(‘ਖੱਲ’ ਅੱਧਕ ਸਹਿਤ ਬੋਲੋ)

ਸਣ ਆਪਣੀ ਖੱਲ ਕਢਾਹਿ = ਕਢਾ ਕੇ ਵਟਾਇ = ਵੱਟੀ ਜਾਂਦੀ ਹੈ ਤੇ ਰੱਸਿਆਂ ਦੇ ਬੰਧਨ ਵਿਚ ਹੋਇ = ਹੋ ਕੇ ਪਸ਼ੂਆਂ ਨੂੰ ਬਨ੍ਹਾਵੈ = ਬੰਨ੍ਹਾਉਂਦੀ ਹੈ।

## ਖਾਸਾ ਮਲਮਲ ਸਿਰੀਸਾਫੁ; ਸੂਤ ਕਤਾਇ ਕਪਾਹ ਵੁਣਾਵੈ।

ਕਪਾਹ ਵਿੱਚੋਂ ਸੂਤ ਕਤਾਇ = ਕੱਤ ਕੇ ਖਾਸਾ, ਮਲਮਲ, ਸਿਰੀਸਾਫ ਬਸਤਰ ਵੁਣਾਵੈ = ਉਣ ਕੇ ਬਣਾਏ ਜਾਂਦੇ ਹਨ।

## ਲਜਣੁ ਕਜਣੁ ਹੋਇਕੈ; ਸਾਧੁ ਅਸਾਧੁ ਬਿਰਦੁ ਬਿਰਦਾਵੈ।

('ਲੱਜਣੁ', 'ਕੱਜਣੁ' ਅੱਧਕ ਸਹਿਤ ਬੋਲੋ)

ਉਹ ਕੱਪੜੇ ਲਜਣੁ = ਲੱਜਾ ਨੂੰ ਕੱਜਣ ਵਾਲੇ ਭਾਵ ਢੱਕਣ ਵਾਲੇ ਹੋਇ = ਹੋ ਕੇ ਸਾਧਾਂ ਤੇ ਅਸਾਧਾਂ ਭਾਵ ਚੰਗੇ ਮੰਦੇ ਪੁਰਸ਼ਾਂ ਦੇ ਬਿਰਦ ਬਿਰਦਾਵੈ = ਧਰਮ ਦੀ ਰੱਛਾ ਕਰਦੇ ਹਨ ਭਾਵ ਨੰਗੇਜ ਨੂੰ ਢੱਕਦੇ ਹਨ।

## ਸੰਗ ਦੋਖ ਨਿਰਦੋਖ ਮੋਖ; ਸੰਗ ਸੁਭਾਉ ਨ ਸਾਧੁ ਮਿਟਾਵੈ।

ਨਿਰਦੋਖ = ਦੋਸ਼ਾਂ ਤੋਂ ਰਹਿਤ ਸੰਤਾਂ ਦੀ ਸੰਗ = ਸੰਗਤ ਕਰ ਕੇ ਦੋਖੀ ਭੀ ਮੋਖ = ਮੁਕਤੀ ਪਾਉਂਦੇ ਹਨ, ਤੇ ਸਾਧੁ = ਸੰਤ ਕਿਸੇ ਦੀ ਭੀ ਸੰਗ = ਸੰਗਤ ਕਰ ਕੇ ਆਪਣਾ ਪਰਉਪਕਾਰੀ ਸੁਭਾਉ = ਸੁਭਾਅ ਨਹੀਂ ਮਿਟਾਵੈ = ਮਿਟਾਉਂਦੇ ਭਾਵ ਗੁਆਉਂਦੇ।

## ਤ੍ਰੂਪੜੁ ਹੋਵੈ ਧਰਮਸਾਲ; ਸਾਧ ਸੰਗਤਿ ਪਗ ਧੂੜਿ ਧੁਮਾਵੈ।

('ਤ੍ਰੂੱਪੜ' ਬੋਲੋ, 'ਪਗ' ਪੋਲਾ ਬੋਲੋ)

ਉਹੀ ਦੋਖੀ ਸਣ ਸੰਤਾਂ ਕੋਲ ਤੱਪੜ[1] ਹੋ ਕੇ ਧਰਮਸਾਲ ਵਿਚ ਵਿਛਦੀ ਹੈ ਅਤੇ ਸਾਧਸੰਗਤ ਦੇ ਪਗ = ਚਰਨਾਂ ਦੀ ਧੂੜੀ ਵਿਚ ਧੁਮਾਵੈ = ਲੇਟਦੀ ਹੈ।

## ਕੁਟਿ ਕੁਟਿ ਸਣ ਕਿਰਤਾਸੁ ਕਰਿ; ਹਰਿ ਜਸੁ ਲਿਖਿ ਪੁਰਾਣ ਸੁਣਾਵੈ।

ਫਿਰ ਸਣ ਨੂੰ ਕੁੱਟ ਕੁੱਟ ਕੇ ਕਿਰਤਾਸੁ = ਕਾਗ਼ਜ਼ ਕਰਿ = ਬਣਾ ਕੇ ਉਸ ਉੱਤੇ ਹਰਿ = ਹਰੀ ਪਰਮੇਸ਼ਰ ਦੇ ਜਸ ਦੇ ਪੁਰਾਣ = ਪ੍ਰਸੰਗ ਲਿਖ ਕੇ ਸੰਤ ਜਨ ਸੰਗਤ ਨੂੰ ਸੁਣਾਵੈ = ਸੁਣਾਉਂਦੇ ਹਨ।

## ਪਤਿਤ ਪੁਨੀਤ ਕਰੇ; ਜਨ ਭਾਵੈ ॥੧੯॥

ਇਸ ਤਰ੍ਹਾਂ ਸੰਤ ਜਨ ਜੇ ਚਾਹੁਣ ਤਾਂ ਪਤਿਤ = ਪਾਪੀਆਂ ਨੂੰ ਵੀ ਪੁਨੀਤ = ਪਵਿੱਤਰ ਕਰੇ = ਕਰ ਦਿੰਦੇ ਹਨ ॥੧੯॥

### ਪਉੜੀ ੨੦ (ਸੰਗਤ ਦੇ ਗੁਣ)

## ਪਥਰ ਚਿਤੁ ਕਠੋਰੁ ਹੈ; ਚੂਨਾ ਹੋਵੈ ਅਗੀ ਦਧਾ[2]।

ਪੱਥਰ ਦਾ ਚਿੱਤ ਬਹੁਤ ਕਠੋਰੁ = ਕਰੜਾ ਹੁੰਦਾ ਹੈ, ਪਰ ਜਦੋਂ ਪੱਥਰ ਨੂੰ ਅਗੀ = ਅੱਗ ਵਿਚ ਦਧਾ = ਸਾੜਿਆ ਜਾਂਦਾ ਹੈ ਤਾਂ ਇਹ ਚੂਨਾ (ਕਲੀ) ਹੋਵੈ = ਹੋ ਜਾਂਦਾ ਹੈ।

## ਅਗ ਬੁਝੈ ਜਲੁ ਛਿੜਕੀਐ; ਚੂਨੇ ਅਗਿ ਉਠੈ ਅਤਿ ਵਧਾ।

('ਬੁਝੈ' ਪੋਲਾ ਬੋਲੋ)

ਬਲਦੀ ਅੱਗ ਉੱਤੇ ਜਲੁ = ਪਾਣੀ ਛਿੜਕੀਐ = ਛਿੜਕਣ ਨਾਲ ਅੱਗ ਬੁਝੈ = ਬੁਝ ਜਾਂਦੀ ਹੈ, ਪਰ ਜੇਕਰ ਪਾਣੀ ਨੂੰ ਚੂਨੇ ਉੱਪਰ ਛਿੜਕੀਏ ਤਾਂ ਉਸ ਵਿੱਚੋਂ ਅੱਗ ਵਧਾ = ਵੱਧ ਕੇ ਅਤਿ = ਬਹੁਤ ਉਠੈ = ਉੱਠਦੀ ਹੈ।

---

੧. **ਤੱਪੜ**—ਸਣ ਦਾ ਬੁਣਿਆ ਹੋਇਆ ਮੋਟਾ ਵਿਛਾਉਣਾ।

੨. ਇਹ ਸਾਰੇ ਪਾਠ 'ਦੱਧਾ, ਵੱਧਾ, ਬੱਧਾ, ਲੱਧਾ, ਸੱਧਾ, ਸਮੱਧਾ, ਅੱਧਾ' ਅੱਧਕ ਸਹਿਤ ਬੋਲਣੇ ਹਨ।

## ਪਾਣੀ ਪਾਏ ਵਿਹੁ ਨ ਜਾਇ; ਅਗਨਿ ਨ ਛੁਟੈ ਅਵਗੁਣ ਬਧਾ।

ਚੂਨਾ ਐਸਾ ਅਵਗੁਣ = ਔਗੁਣਾਂ ਦਾ ਬਧਾ = ਬੱਝਾ ਹੋਇਆ ਹੈ ਕਿ ਪਾਣੀ ਪਾਏ = ਪਾਉਣ ਨਾਲ ਉਸ ਦੀ ਵਿਹੁ = ਜ਼ਹਿਰ ਰੂਪੀ ਅਗਨਿ = ਅੱਗ ਨ = ਨਹੀਂ ਜਾਇ = ਜਾਂਦੀ ਤੇ ਨਾ ਹੀ ਛੁਟੈ = ਛੁੱਟਦੀ ਹੈ।

## ਜੀਭੈ ਉਤੈ ਰਖਿਆ; ਛਾਲੇ ਪਵਨਿ ਸੰਗਿ ਦੁਖ ਲਧਾ।

ਚੂਨੇ ਨੂੰ ਜੀਭੈ = ਜੀਭ ਉਤੈ = ਉੱਤੇ ਰਖਿਆ = ਰੱਖਣ ਨਾਲ ਛਾਲੇ ਪਵਨਿ = ਪੈ ਜਾਂਦੇ ਹਨ ਤੇ ਇਸ ਦੀ ਸੰਗਿ = ਸੰਗਤ ਕਰ ਕੇ ਦੁੱਖ ਹੀ ਲਧਾ = ਲੱਭਦਾ ਹੈ ਭਾਵ ਪ੍ਰਾਪਤ ਹੁੰਦਾ ਹੈ।

## ਪਾਨ ਸੁਪਾਰੀ ਕਥੁ ਮਿਲਿ; ਰੰਗ ਸੁਰੰਗੁ ਸਪੂਰਣ ਸਧਾ।

ਜਿਵੇਂ ਤੰਬੋਲ ਵਿਚ ਪਾਨ, ਸੁਪਾਰੀ, ਕੱਥਾ ਤੇ ਚੂਨਾ ਮਿਲ ਜਾਣ 'ਤੇ ਇਸ ਦਾ ਰੰਗ ਸੁਰੰਗੁ = ਸ੍ਰੇਸ਼ਟ ਰੰਗ ਚੂ-ਚੂਹਾ ਹੋ ਕੇ ਸਪੂਰਣ = ਪੂਰੀ ਤਰ੍ਹਾਂ ਸਧਾ = ਸਾਧਿਆ ਜਾਂਦਾ ਹੈ।

## ਸਾਧ ਸੰਗਤਿ ਮਿਲਿ ਸਾਧੁ ਹੋਇ; ਗੁਰਮੁਖਿ ਮਹਾਂ ਅਸਾਧ ਸਮਧਾ।

ਇਸੇ ਤਰ੍ਹਾਂ ਸਾਧਸੰਗਤ ਵਿਚ ਮਿਲ ਜਾਣ 'ਤੇ ਸਾਧੂ ਹੋਇ = ਹੋ ਜਾਈਦਾ ਹੈ, ਕਿਉਂਕਿ ਜੋ ਮਹਾਂ ਅਸਾਧ = ਨਾ ਸਾਧੇ ਜਾਣ ਵਾਲੇ ਵੱਡੇ ਮਨਮੁਖ ਹਨ, ਗੁਰਮੁਖ ਉਨ੍ਹਾਂ ਨੂੰ ਵੀ ਗੁਰਮਤਿ ਸਮਧਾ = ਸਮਝਾ ਦਿੰਦੇ ਹਨ ਭਾਵ ਚੋਰ, ਯਾਰ, ਬਟਵਾਰੇ, ਨਸ਼ਈਆਂ, ਵਿਸ਼ਈਆਂ ਨੂੰ ਵੀ ਗੁਰਮਤਿ ਦੁਆਰਾ ਸਮਝਾ ਕੇ ਗੁਰੂ ਦੇ ਸਿੱਖ ਬਣਾ ਦਿੰਦੇ ਹਨ।

## ਆਪ ਗਵਾਇ; ਮਿਲੈ ਪਲੁ ਅਧਾ ॥੨੦॥੨੫॥

ਇਸ ਤਰ੍ਹਾਂ ਜੇਕਰ ਕੋਈ ਆਪਾ-ਭਾਵ ਗਵਾਇ = ਗਵਾ ਕੇ ਭਾਵ ਹੰਕਾਰ ਨੂੰ ਦੂਰ ਕਰ ਕੇ ਅੱਧਾ ਪਲ ਭਾਵ ਥੋੜ੍ਹੇ ਸਮੇਂ ਲਈ ਭੀ ਸਾਧਸੰਗਤ ਮਿਲੈ = ਮਿਲੇ ਤਾਂ ਉਹ ਗੁਰਮੁਖ ਹੋ ਕੇ ਮੁਕਤ ਹੋ ਜਾਂਦੇ ਹਨ ॥੨੦॥੨੫॥ ਜੈਸਾ ਕਿ :

**ਏਕ ਚਿਤ ਜਿਹ ਇਕ ਛਿਨ ਧਿਆਇਓ ॥**
**ਕਾਲਿ ਫਾਸਿ ਕੇ ਬੀਚ ਨ ਆਇਓ ॥੧੦॥** *(ਅਕਾਲ ਉਸਤਤਿ, ਸ੍ਰੀ ਦਸਮ ਗ੍ਰੰਥ)*

# ਵਾਰ ੨੯

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਮੰਗਲਾਚਰਣ)**

**ਸਤਿਗੁਰ ਸਚਾ ਪਾਤਿਸਾਹ; ਪਾਤਿਸਾਹਾ ਪਾਤਿਸਾਹੁ ਸਿਰੰਦਾ।**

ਸਤਿਗੁਰ ਜੀ ਪਾਤਸ਼ਾਹਾਂ ਦੇ ਸੱਚੇ ਪਾਤਸ਼ਾਹ ਹਨ, ਜੋ ਦੁਨੀਆਂ ਦੇ ਪਾਤਸ਼ਾਹਾਂ ਦੇ ਵੀ ਸਿਰੰਦਾ = ਸਿਰਜਣਹਾਰ ਹਨ।

**ਸਚੈ ਤਖਤਿ ਨਿਵਾਸੁ ਹੈ; ਸਾਧ ਸੰਗਤਿ ਸਚਖੰਡਿ ਵਸੰਦਾ।**

ਉਨ੍ਹਾਂ ਦਾ ਸਚੈ = ਸੱਚ ਦੇ ਤਖਤਿ = ਸਿੰਘਾਸਣ ਉੱਤੇ ਨਿਵਾਸੁ = ਵਾਸਾ ਹੈ ਅਤੇ ਉਹ ਸਾਧਸੰਗਤ ਰੂਪੀ ਸੱਚਖੰਡ ਵਿਚ ਵਸੰਦਾ = ਵੱਸਦੇ ਹਨ।

**ਸਚੁ ਫੁਰਮਾਣੁ ਨੀਸਾਣੁ ਸਚੁ; ਸਚਾ ਹੁਕਮ ਨ ਮੂਲਿ ਫਿਰੰਦਾ।**

ਸਤਿਗੁਰੂ ਜੀ ਦਾ ਫੁਰਮਾਣੁ = ਹੁਕਮ ਵੀ ਸੱਚਾ ਹੈ ਤੇ ਉਨ੍ਹਾਂ ਦਾ ਨੀਸਾਣੁ = ਨਿਸ਼ਾਨ ਭਾਵ ਧਾਰਮਿਕ ਚਿੰਨ੍ਹ ਭੀ ਸੱਚਾ ਹੈ ਅਤੇ ਉਨ੍ਹਾਂ ਦਾ ਹੁਕਮ ਭੀ ਸੱਚਾ ਹੈ, ਜਿਸ ਨੂੰ ਕੋਈ ਮੂਲਿ = ਮੁੱਢ ਤੋਂ ਹੀ ਫਿਰੰਦਾ = ਫੇਰ ਨਹੀਂ ਸਕਿਆ, ਭਾਵ ਮੋੜ ਨਹੀਂ ਸਕਿਆ।

**ਸਚੁ ਸਬਦੁ ਟਕਸਾਲ ਸਚੁ; ਗੁਰ ਤੇ ਗੁਰ ਹੁਇ ਸਬਦ ਮਿਲੰਦਾ।**

ਸਤਿਗੁਰੂ ਜੀ ਦਾ ਸਬਦੁ = ਉਪਦੇਸ਼ ਭੀ ਸੱਚਾ ਹੈ ਤੇ ਉਨ੍ਹਾਂ ਦੀ ਸਤਿਸੰਗਤ ਰੂਪੀ ਟਕਸਾਲ ਵੀ ਸੱਚੀ ਹੈ, ਜਿਥੇ ਮਨ ਨੂੰ ਘੜਿਆ ਜਾਂਦਾ ਹੈ ਅਤੇ ਜੋ ਮਨ ਕਰਕੇ ਗੁਰ = ਗੁਰੂ ਦੇ ਸ਼ਬਦ ਨਾਲ ਮਿਲੰਦਾ = ਮਿਲ ਜਾਂਦਾ ਹੈ, ਤੇ = ਉਹ ਗੁਰ = ਗੁਰੂ ਰੂਪ ਹੀ ਹੁਇ = ਹੋ ਜਾਂਦਾ ਹੈ।

***ਨੋਟ :*** ਇਸ ਤੁਕ ਵਿਚ 'ਟਕਸਾਲ' ਸ਼ਬਦ ਆਇਆ ਹੈ, ਜਿਵੇਂ ਪਾਤਸ਼ਾਹ ਦੀ ਉਹ ਜਗ੍ਹਾ (ਟਕ = ਟਕੇ, ਸਾਲ = ਘਰ) ਜਿਥੇ ਤਿੰਨ ਪ੍ਰਕਾਰ ਦੀ ਕਰੰਸੀ ਘੜੀ ਜਾਂਦੀ ਸੀ :

(੧) ਤਾਂਬੇ ਦੇ ਪੈਸੇ, (੨) ਚਾਂਦੀ ਦੇ ਰੁਪਏ, (੩) ਸੋਨੇ ਦੀਆਂ ਮੋਹਰਾਂ।

ਇਹ ਇਕ ਪ੍ਰਮਾਣ ਹੈ, ਸੰਸਾਰੀ ਪਾਤਸ਼ਾਹ ਭੀ ਨਾਸ਼ਵਾਨ ਹਨ, ਉਨ੍ਹਾਂ ਦੇ ਘੜੇ ਟਕੇ ਭੀ ਨਾਸ਼ਵਾਨ ਹਨ। ਸਤਿਗੁਰੂ ਜੀ ਦੀ ਬਖ਼ਸ਼ੀ ਸਤਿਸੰਗਤ ਸੱਚੀ ਟਕਸਾਲ ਹੈ, ਜਿਸ ਵਿਚ :

(੧) ਨਿਸ਼ਕਾਮ ਕਰਮ—ਤਾਂਬੇ ਦੇ ਪੈਸਿਆਂ ਦੀ ਨਿਆਈਂ ਹਨ।

(੨) ਪ੍ਰੇਮਾ-ਭਗਤੀ, ਉਪਾਸ਼ਨਾ—ਚਾਂਦੀ ਦੇ ਰੁਪਇਆਂ ਦੀ ਨਿਆਈਂ ਹੈ।

(੩) ਸਰੂਪ ਦੀ ਲਖਤਾ ਰੂਪ ਗਿਆਤ, ਸ਼ੁੱਧ ਗਿਆਨ ਸੋਨੇ ਦੀਆਂ ਮੋਹਰਾਂ ਦੀ ਨਿਆਈਂ ਘੜਿਆ ਜਾਂਦਾ ਹੈ।

## ਸਚੀ ਭਗਤਿ ਭੰਡਾਰ ਸਚੁ; ਰਾਗ ਰਤਨ ਕੀਰਤਨੁ ਭਾਵੰਦਾ।

ਸਤਿਗੁਰੂ ਜੀ ਦੀ ਸੱਚੀ ਭਗਤੀ ਦਾ ਭੰਡਾਰ = ਖ਼ਜ਼ਾਨਾ ਭੀ ਸੱਚਾ ਹੈ ਕਿਉਂਕਿ ਰਾਗ ਰੂਪੀ ਰਤਨ ਦੁਆਰਾ ਪਰਮਾਤਮਾ ਦਾ ਕੀਰਤਨ ਕਰਨਾ ਹੀ ਗੁਰੂ ਨੂੰ ਭਾਵੰਦਾ = ਚੰਗਾ ਲੱਗਦਾ ਹੈ। ਜੈਸਾ ਕਿ :

**ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥** *(ਰਾਮਕਲੀ ਮ: ੩, ਅੰਗ ੯੧੭)*

## ਗੁਰਮੁਖਿ ਸਚਾ ਪੰਥੁ ਹੈ; ਸਚੁ ਦੋਹੀ ਸਚੁ ਰਾਜ ਕਰੰਦਾ।

ਗੁਰਮੁਖਾਂ ਦਾ ਗੁਰਮੁਖਤਾਈ ਵਾਲਾ ਪੰਥੁ = ਰਸਤਾ ਸੱਚਾ ਹੈ ਅਤੇ ਉਨ੍ਹਾਂ ਦਾ ਦੋਹੀ = ਢੰਡੋਰਾ ਵੀ ਸੱਚਾ ਹੈ ਅਤੇ ਉਹ ਰਾਜ ਭੀ ਸੱਚ ਦਾ ਹੀ ਕਰੰਦਾ = ਕਰਦੇ ਹਨ।

## ਵੀਹ ਇਕੀਹ; ਚੜਾਉ ਚੜੰਦਾ॥੧॥

('ਚੜ੍ਹਾਉ', 'ਚੜ੍ਹੰਦਾ' ਭਾਰਾ ਕਰ ਕੇ ਬੋਲੋ)

ਇਸ ਪ੍ਰਕਾਰ ਗੁਰਮੁਖ ਵੀਹ ਵਿਸਵੇ ਸੰਸਾਰ ਦੀਆਂ ਇੱਛਾਵਾਂ ਨੂੰ ਛੱਡ ਕੇ ਇਕੀਹ = ਇਕ ਪਰਮੇਸ਼ਰ ਦੇ ਪ੍ਰੇਮ ਦੀਆਂ ਪੌੜੀਆਂ ਦਾ ਚੜਾਉ ਚੜੰਦਾ = ਚੜ੍ਹਦੇ ਹਨ॥੧॥

### ਪਉੜੀ ੨ (ਪਿਛਲੀ ਪਉੜੀ ਦੇ ਸਿਧਾਂਤ ਅਨੁਸਾਰ ਹੀ)

## ਗੁਰ ਪਰਮੇਸਰੁ ਜਾਣੀਐ; ਸਚੇ ਸਚਾ ਨਾਉ ਧਰਾਇਆ।

ਗੁਰੂ ਨੂੰ ਪਰਮੇਸ਼ਰ ਸਰੂਪ ਹੀ ਜਾਣੀਐ = ਜਾਣਨਾ ਚਾਹੀਦਾ ਹੈ, ਕਿਉਂਕਿ ਸੱਚ ਸਰੂਪ ਪਰਮੇਸ਼ਰ ਨੇ ਹੀ ਆਪਣਾ ਸੱਚਾ ਨਾਉ = ਨਾਮ ਗੁਰੂ ਧਰਾਇਆ = ਰੱਖਿਆ ਹੈ। ਜੈਸਾ ਕਿ :

**ਗੁਰੁ ਪਰਮੇਸਰੁ ਏਕੁ ਹੈ...॥** *(ਸਿਰੀਰਾਗੁ ਮ: ੫, ਅੰਗ ੫੩)*

## ਨਿਰੰਕਾਰੁ ਆਕਾਰੁ ਹੋਇ; ਏਕੰਕਾਰ ਅਪਾਰੁ ਸਦਾਇਆ।

ਨਿਰੰਕਾਰੁ = ਨਿਰਾਕਾਰ ਵਾਹਿਗੁਰੂ ਨੇ ਨਿਰਗੁਣ ਸਰੂਪ ਤੋਂ ਸਰਗੁਣ ਆਕਾਰੁ = ਸਰੂਪ ਹੋਇ = ਹੋ ਕੇ ਅਪਾਰੁ = ਬੇਅੰਤ ਰੂਪ ਏਕੰਕਾਰ ਸ਼ਬਦ ਸਦਾਇਆ = ਕਹਾਉਣਾ ਕੀਤਾ ਹੈ।

## ਏਕੰਕਾਰਹੁ ਸਬਦ ਧੁਨਿ; ਓਅੰਕਾਰ ਅਕਾਰੁ ਬਣਾਇਆ।

ਏਕੰਕਾਰਹੁ = ਏਕੰਕਾਰ ਤੋਂ ਹੀ ਸ਼ਬਦ ਦੀ ਧੁਨੀ ਉਪਜੀ ਹੈ ਤੇ ਉਸ ਨੇ ਹੀ ਓਅੰਕਾਰ ਦਾ ਅਕਾਰੁ = ਸਰੂਪ ਬਣਾਇਆ = ਬਣਾਉਣਾ ਕੀਤਾ ਹੈ।

## ਇਕਦੂ ਹੋਇ ਤਿੰਨ ਦੇਵ; ਤਿਹੁ ਮਿਲਿ ਦਸ ਅਵਤਾਰ ਗਣਾਇਆ।

ਇਕਦੂ (ਇਕ + ਦੂ) ਇਕ ਪਰਮੇਸ਼ਰ ਤੋਂ ਦੂ = ਦੂਸਰੀ ਮਾਇਆ ਪੈਦਾ ਹੋਈ। ਫਿਰ ਮਾਇਆ ਤੋਂ ਤਿੰਨ ਦੇਵ = ਦੇਵਤੇ (ਬ੍ਰਹਮਾ, ਵਿਸ਼ਨੂੰ, ਸ਼ਿਵ) ਪੈਦਾ ਹੋਏ ਤੇ ਫਿਰ ਇਨ੍ਹਾਂ ਤਿੰਨਾਂ ਦੇਵਤਿਆਂ ਨੇ ਮਿਲ ਕੇ ਅਵਤਾਰ ਧਾਰਨ ਦੀ ਗਿਣਤੀ ਨੂੰ ਗਣਾਇਆ = ਗਣਾਉਣਾ ਕੀਤਾ ਹੈ, ਜਿਸ ਵਿੱਚੋਂ ਦਸ ਅਵਤਾਰ ਵਿਸ਼ਨੂੰ ਜੀ ਨੇ ਧਾਰਨ ਕੀਤੇ ਹਨ। ਜੈਸਾ ਕਿ :

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀ ਬਾਣੁ ॥** *(ਜਪੁ ਜੀ ਸਾਹਿਬ, ਅੰਗ ੭)*

## ਆਦਿ ਪੁਰਖੁ ਆਦੇਸੁ ਹੈ; ਓਹੁ ਵੇਖੈ ਓਨਾ ਨਦਰਿ ਨ ਆਇਆ।

ਜੋ ਆਦਿ = ਸਭ ਦਾ ਮੁੱਢ ਰੂਪ ਤੇ ਪੁਰਖੁ = ਵਿਆਪਕ ਪ੍ਰਭੂ ਹੈ, ਉਸ ਨੂੰ ਆਦੇਸੁ = ਨਮਸਕਾਰ ਹੈ ਅਤੇ ਉਹ ਪ੍ਰਭੂ ਤਾਂ ਬ੍ਰਹਮਾ ਆਦਿ ਦੇਵਤਿਆਂ ਤੇ ਤ੍ਰਿਗੁਣੀ ਸੰਸਾਰ ਦੇ ਸਾਰੇ ਜੀਵਾਂ ਨੂੰ ਵੇਖੈ = ਵੇਖਦਾ ਹੈ ਪਰ ਓਨਾ = ਉਨ੍ਹਾਂ ਨੂੰ ਉਹ ਪ੍ਰਭੂ ਨਦਰਿ = ਦ੍ਰਿਸ਼ਟੀ ਵਿਚ ਨ = ਨਹੀਂ ਆਇਆ = ਆਉਂਦਾ। ਜੈਸਾ ਕਿ :

**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥** *(ਜਪੁ ਜੀ ਸਾਹਿਬ, ਅੰਗ ੭)*

## ਸੇਸਨਾਗ ਸਿਮਰਨ ਕਰੈ; ਨਾਵਾਂ ਅੰਤ ਬਿਅੰਤੁ ਨ ਪਾਇਆ।

ਸ਼ੇਸ਼ਨਾਗ ਪ੍ਰਭੂ ਦੇ ਹਰ ਰੋਜ਼ ਦੋ ਹਜ਼ਾਰ ਨਾਵਾਂ ਦਾ ਸਿਮਰਨ ਕਰੈ = ਕਰਦਾ ਹੈ, ਪਰ ਫਿਰ ਵੀ ਬੇਅੰਤ ਨਾਮ ਜਪਣ ਦੇ ਬਾਵਜੂਦ ਵੀ ਪ੍ਰਭੂ ਦਾ ਅੰਤ ਨ = ਨਹੀਂ ਪਾਇਆ = ਪਾ ਸਕਿਆ। ਜੈਸਾ ਕਿ :

**ਸੇਸ ਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥੬॥** *(ਸ੍ਰੀ ਦਸਮ ਗ੍ਰੰਥ)*

## ਗੁਰਮੁਖ ਸਚਾ ਨਾਉ; ਮਨਿ ਭਾਇਆ ॥੨॥

ਗੁਰਮੁਖਾਂ ਦੇ ਮਨ ਨੂੰ ਹੀ ਸੱਚ ਸਰੂਪ ਪਰਮਾਤਮਾ ਦਾ ਸੱਚਾ ਨਾਉ = ਨਾਮ ਭਾਇਆ = ਭਾਉਂਦਾ ਹੈ ਭਾਵ ਚੰਗਾ ਲੱਗਦਾ ਹੈ ॥੨॥

### ਪਉੜੀ ੩ (ਈਸ਼ਵਰੀ ਉਸਤਤ)

## ਅੰਬਰੁ ਧਰਤਿ ਵਿਛੋੜਿਅਨਿ; ਕੁਦਰਤਿ ਕਰਿ ਕਰਤਾਰ ਕਹਾਇਆ।

ਪ੍ਰਭੂ ਨੇ ਅੰਬਰੁ = ਆਕਾਸ਼ ਤੇ ਧਰਤਿ = ਧਰਤੀ ਨੂੰ ਆਪਸ ਵਿਚ ਵਿਛੋੜਿਅਨਿ = ਵੱਖ ਕਰ ਕੇ ਅਜਿਹੀ ਅਸਚਰਜਮਈ ਕੁਦਰਤਿ = ਸ਼ਕਤੀ ਕਰਿ = ਕਰ ਕੇ ਹੀ ਆਪਣੇ ਆਪ ਨੂੰ ਕਰਤਾਰ ਕਹਾਇਆ = ਕਹਾਉਣਾ ਕੀਤਾ ਹੈ।

## ਧਰਤੀ ਅੰਦਰਿ ਪਾਨੀਐ; ਵਿਣੁ ਥੰਮ੍ਹਾਂ ਆਗਾਸ ਰਹਾਇਆ।

ਪ੍ਰਭੂ ਨੇ ਧਰਤੀ ਦੇ ਅੰਦਰਿ = ਵਿਚ ਪਾਨੀਐ = ਪਾਨੀ ਹੀ ਪਾਨੀ ਰੱਖਿਆ ਹੋਇਆ ਹੈ ਤੇ ਆਗਾਸ = ਆਕਾਸ਼ ਵੀ ਵਿਣੁ = ਬਿਨਾਂ ਥੰਮ੍ਹਾਂ ਤੋਂ ਹੀ ਰਹਾਇਆ = ਰੱਖਿਆ ਹੋਇਆ ਹੈ। ਜੈਸਾ ਕਿ :

**ਸਿੰਧ ਪਰਬਤ ਮੇਦਨੀ ਬਿਨ ਥੰਮਾ ਗਗਨ ਰਹਾਇਆ ॥** *(ਚੰਡੀ ਦੀ ਵਾਰ, ਸ੍ਰੀ ਦਸਮ ਗ੍ਰੰਥ)*

## ਈਂਧਣ ਅੰਦਰਿ ਅਗਿ ਧਰਿ; ਅਹਿਨਿਸ ਸੂਰਜ ਚੰਦ ਉਪਾਇਆ।

ਪ੍ਰਭੂ ਨੇ ਈਂਧਣ = ਲੱਕੜਾਂ (ਬਾਲਣ) ਅੰਦਰਿ = ਵਿਚ ਅੱਗ ਨੂੰ ਧਰਿ = ਰੱਖਿਆ ਹੋਇਆ ਹੈ ਅਤੇ ਅਹਿਨਿਸ (ਅਹਿ + ਨਿਸ) ਅਹਿ = ਦਿਨ ਸਮੇਂ ਚਾਨਣ ਕਰਨ ਲਈ ਸੂਰਜ ਤੇ ਨਿਸ = ਰਾਤ ਦੇ ਚਾਨਣੇ ਵਾਸਤੇ ਚੰਦਰਮਾ ਉਪਾਇਆ = ਪੈਦਾ ਕੀਤਾ ਹੈ।

## ਛਿਅ ਰੁਤਿ ਬਾਰਹਮਾਹ ਕਰਿ; ਖਾਣੀ ਬਾਣੀ ਚਲਿਤ ਰਚਾਇਆ।

ਪਰਮਾਤਮਾ ਨੇ ਛਿਅ = ਛੇ ਰੁੱਤਾਂ, ਬਾਰਹਮਾਹ = ਬਾਰਾਂ ਮਹੀਨੇ ਚਾਰ ਖਾਣੀਆਂ, ਚਾਰ ਬਾਣੀਆਂ ਕਰਿ = ਬਣਾ ਕੇ ਇਕ ਚਲਿਤ = ਕੌਤਕ ਰਚਾਇਆ = ਰਚਾਉਣਾ ਕੀਤਾ ਹੈ।

## ਮਾਣਸ ਜਨਮੁ ਦੁਲੰਭੁ ਹੈ; ਸਫਲ ਜਨਮੁ ਗੁਰੁ ਪੂਰਾ ਪਾਇਆ।

(ਪਾਠਾਂਤ੍ਰ 'ਮਾਨਸ')

ਮਾਣਸ = ਮਨੁੱਖਾ ਜਨਮ ਦੁਲੰਭੁ = ਬਹੁਤ ਕਠਿਨਤਾਈ ਨਾਲ ਪ੍ਰਾਪਤ ਹੋਇਆ ਹੈ, ਪਰ ਜਿਸ ਨੇ ਪੂਰਾ = ਪੂਰਨ ਗੁਰੂ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਸ ਦਾ ਹੀ ਮਨੁੱਖਾ ਜਨਮ ਸਫਲਾ ਹੈ।

## ਸਾਧ ਸੰਗਤਿ ਮਿਲਿ; ਸਹਿਜ ਸਮਾਇਆ ॥੩॥

ਅਜਿਹੇ ਪੂਰਨ ਗੁਰੂ ਨੂੰ ਜੋ ਪਾਉਣਾ ਕਰਦਾ ਹੈ, ਉਹ ਸਾਧਸੰਗਤ ਵਿਚ ਮਿਲ ਕੇ ਸਹਿਜ = ਗਿਆਨ ਅਵਸਥਾ ਵਿਚ ਸਮਾਇਆ = ਸਮਾ ਜਾਂਦਾ ਹੈ ॥੩॥

### ਪਉੜੀ ੪ (ਪਿਛਲੀ ਪਉੜੀ ਦੇ ਸਿਧਾਂਤ ਅਨੁਸਾਰ)

## ਸਤਿਗੁਰੁ ਸਚੁ ਦਾਤਾਰੁ ਹੈ; ਮਾਣਸੁ ਜਨਮ ਅਮੋਲੁ ਦਿਵਾਇਆ।

ਸਤਿਗੁਰੂ ਜੀ ਸੱਚੇ ਦਾਤਾਰੁ = ਦਾਤੇ ਹਨ, ਜਿਨ੍ਹਾਂ ਨੇ ਸਾਨੂੰ ਅਮੋਲੁ = ਅਮੋਲਕ ਮਾਣਸੁ = ਮਨੁੱਖਾ ਜਨਮ ਦਿਵਾਇਆ = ਦਿਵਾਉਣਾ ਕੀਤਾ ਹੈ।

## ਮੂਹੁ ਅਖੀ ਨਕੁ ਕੰਨੁ ਕਰਿ; ਹਥ ਪੈਰ ਦੇ ਚਲੈ ਚਲਾਇਆ।

('ਅੱਖੀਂ' ਬੋਲੋ)

ਮੂਹੁ = ਮੂੰਹ, ਅਖੀ = ਅੱਖਾਂ, ਨੱਕ, ਕੰਨ (ਗਿਆਨ ਇੰਦਰੇ) ਬਣਾ ਕਰ ਕੇ ਹੱਥ ਪੈਰ ਆਦਿ (ਕਰਮ ਇੰਦਰੇ) ਦੇ = ਦਿੱਤੇ ਹਨ, ਜੀਵ ਦੇ ਚਲਾਇਆਂ ਇਹ ਚਲੈ = ਚੱਲਦੇ ਹਨ।

## ਭਾਉ ਭਗਤਿ ਉਪਦੇਸੁ ਕਰਿ; ਨਾਮੁ ਦਾਨੁ ਇਸਨਾਨੁ ਦਿੜਾਇਆ।

ਫਿਰ ਸਤਿਗੁਰੂ ਜੀ ਨੇ ਗੁਰਮੁਖਾਂ ਨੂੰ ਭਾਉ = ਪ੍ਰੇਮਾ-ਭਗਤਿ = ਭਗਤੀ ਦਾ ਉਪਦੇਸ਼ ਦੇ ਕਰਿ = ਕਰਕੇ ਨਾਮ, ਦਾਨ, ਇਸ਼ਨਾਨ ਦਿੜਾਇਆ = ਦ੍ਰਿੜ੍ਹ ਭਾਵ ਪੱਕਾ ਕਰਾਇਆ ਹੈ।

## ਅੰਮ੍ਰਿਤ ਵੇਲੈ ਨਾਵਣਾ; ਗੁਰਮੁਖਿ ਜਪੁ ਗੁਰਮੰਤੁ ਜਪਾਇਆ।

('ਨ੍ਹਾਵਣਾ' ਭਾਰਾ ਬੋਲੋ)

ਜੋ ਗੁਰਮੁਖ ਅੰਮ੍ਰਿਤ ਵੇਲੈ = ਵੇਲੇ ਨਾਵਣਾ = ਇਸ਼ਨਾਨ ਕਰ ਕੇ ਗੁਰਮੰਤੁ = ਗੁਰਮੰਤ੍ਰ (ਵਾਹਿਗੁਰੂ) ਤੇ ਜਪੁ ਜੀ ਸਾਹਿਬ ਦਾ ਪਾਠ ਜਪਾਇਆ = ਜਪਦੇ ਹਨ, ਭਾਵ ਕਰਦੇ ਹਨ, ਅਤੇ :

## ਰਾਤਿ ਆਰਤੀ ਸੋਹਿਲਾ; ਮਾਇਆ ਵਿਚਿ ਉਦਾਸੁ ਰਹਾਇਆ।

ਸ਼ਾਮ ਦੇ ਸਮੇਂ ਆਰਤੀ ਤੇ ਰਾਤ ਨੂੰ ਸੌਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਕਰਦੇ ਹਨ, ਉਹ ਮਾਇਆ ਵਿਚ ਉਦਾਸੁ = ਉਪਰਾਮ ਰਹਾਇਆ = ਰਹਿੰਦੇ ਹਨ, ਤੇ :

## ਮਿਠਾ ਬੋਲਣ ਨਿਵਿ ਚਲਣੁ; ਹਥਹੁ ਦੇਇ ਨ ਆਪੁ ਗਣਾਇਆ।

ਮਿੱਠਾ ਬੋਲਣ = ਬੋਲਦੇ ਹਨ, ਨਿਵਿ = ਨੀਵੇਂ ਭਾਵ ਨਿਮਰਤਾ ਵਿਚ ਚਲਣੁ = ਚੱਲਦੇ ਹਨ ਅਤੇ ਹਥਹੁ = ਹੱਥੋਂ ਦਾਨ ਦੇਇ = ਦੇ ਕੇ ਵੀ ਆਪਾ-ਭਾਵ ਨ = ਨਹੀਂ ਗਣਾਇਆ = ਗਣਾਉਂਦੇ, ਭਾਵ ਜਣਾਉਂਦੇ।

## ਚਾਰਿ ਪਦਾਰਥ; ਪਿਛੈ ਲਾਇਆ ॥੪॥

ਐਸੇ ਗੁਰਮੁਖਾਂ ਦੇ ਸਤਿਗੁਰੂ ਜੀ ਨੇ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਪਿਛੈ = ਪਿੱਛੇ ਲਾਇਆ = ਲਾ ਦਿੱਤੇ ਹਨ ॥੪॥

### ਪਉੜੀ ੫ (ਗੁਰ ਉਸਤਤ)

## ਸਤਿਗੁਰ ਵਡਾ ਆਖੀਐ; ਵਡੇ ਦੀ ਵਡੀ ਵਡਿਆਈ।

ਸਤਿਗੁਰੂ ਜੀ ਨੂੰ ਸਾਰੇ ਵੱਡਾ ਆਖੀਐ = ਆਖਦੇ ਹਨ, ਕਿਉਂਕਿ ਉਸ ਵੱਡੇ ਗੁਰੂ ਦੀ ਵਡਿਆਈ = ਸੋਭਾ ਭੀ ਵੱਡੀ ਹੈ। ਜੈਸਾ ਕਿ :

**ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥** *(ਆਸਾ ਦੀ ਵਾਰ, ਅੰਗ ੪੭੩)*

## ਓਅੰਕਾਰਿ ਅਕਾਰ ਕਰਿ; ਲਖ ਦਰੀਆਉ ਨ ਕੀਮਤ ਪਾਈ।

ਓਅੰਕਾਰਿ = ਪਰਮੇਸ਼ਰ ਨੇ ਹੀ ਸਤਿਗੁਰੂ ਜੀ ਦਾ ਅਕਾਰ = ਸਰੂਪ ਧਾਰਨ ਕਰਨਾ ਕੀਤਾ ਹੈ, ਜਿਸ ਦੀ ਲੱਖਾਂ ਦਰੀਆਉ ਭਾਵ ਬ੍ਰਹਮਾ ਆਦਿਕ ਦੇਵਤਿਆਂ ਨੇ ਭੀ ਕੀਮਤ ਨ = ਨਹੀਂ ਪਾਈ।

## ਇਕ ਵਰਭੰਡੁ ਅਖੰਡ ਹੈ; ਜੀਅ ਜੰਤ ਕਰਿ ਰਿਜਕੁ ਦਿਵਾਈ।

ਇਕ ਹੀ ਪਰਮੇਸ਼ਰ ਸਾਰੇ ਵਰਭੰਡੁ = ਬ੍ਰਹਿਮੰਡ ਵਿਚ ਅਖੰਡ = ਇਕ-ਰਸ ਵਰਤ ਰਿਹਾ ਹੈ, ਜੋ ਜੀਅ = ਅਸਥੂਲ ਜੀਵ ਤੇ ਜੰਤ = ਸੂਖਮ ਜੰਤਾਂ ਨੂੰ ਪੈਦਾ ਕਰਿ = ਕਰ ਕੇ ਰਿਜਕੁ = ਰੋਜ਼ੀ ਦਿਵਾਈ = ਦੇ ਰਿਹਾ ਹੈ।

## ਲੂੰਅ ਲੂੰਅ ਵਿਚਿ ਰਖਿਓਨੁ; ਕਰਿ ਵਰਭੰਡ ਕਰੋੜਿ ਸਮਾਈ।

ਉਸ ਪਰਮੇਸ਼ਰ ਨੇ ਕਰੋੜਾਂ ਵਰਭੰਡ = ਬ੍ਰਹਿਮੰਡ ਕਰਿ = ਬਣਾ ਕੇ ਆਪਣੇ ਲੂੰਅ ਲੂੰਅ = ਰੋਮ ਰੋਮ ਵਿਚ ਰਖਿਓਨੁ = ਰੱਖ ਕੇ ਸਮਾਈ = ਸਮਾਏ ਹੋਏ ਹਨ।

## ਕੇਵਡ ਵਡਾ ਆਖੀਐ; ਕਵਣ ਥਾਉ ਕਿਸੁ ਪੁਛਾਂ ਜਾਈ।

ਉਸ ਪ੍ਰਭੂ ਨੂੰ ਕੇਵਡ = ਕਿਤਨਾ ਕੁ ਵੱਡਾ ਆਖੀਐ = ਆਖੀਏ ? ਉਹ ਕਵਣ = ਕਿਹੜੀ ਥਾਉ = ਜਗ੍ਹਾ ਰਹਿੰਦਾ ਹੈ, ਕਿਸ ਨੂੰ ਜਾਈ = ਜਾ ਕੇ ਪੁੱਛੀਏ ? ਜੈਸਾ ਕਿ :

**ਕੇਵਡੁ ਵਡਾ ਡੀਠਾ ਹੋਇ ॥** *(ਆਸਾ ਮ: ੧, ਅੰਗ ੯)*

ਭਾਵ ਉਹ ਬੇਅੰਤ ਹੈ, ਉਸ ਨੂੰ ਕੋਈ ਨਹੀਂ ਜਾਣਦਾ।

## ਅਪੜਿ ਕੋਇ ਨ ਹੰਘਈ; ਸੁਣਿ ਸੁਣਿ ਆਖਣ ਆਖਿ ਸੁਣਾਈ।

ਉਸ ਸਤਿ ਸਰੂਪ ਪ੍ਰਭੂ ਦੇ ਕੋਲ ਕੋਇ = ਕੋਈ ਵੀ ਅਪੜਿ = ਪਹੁੰਚ ਨ = ਨਹੀਂ ਹੰਘਈ = ਸਕਦਾ। ਲੋਕ ਇਕ ਦੂਜੇ ਤੋਂ ਸੁਣ ਸੁਣ ਕੇ ਹੀ ਆਖਣ = ਪ੍ਰਸੰਗਾਂ ਨੂੰ ਆਖ ਕੇ ਸੁਣਾਈ = ਸੁਣਾਉਂਦੇ ਹਨ।

## ਸਤਿਗੁਰੁ ਮੂਰਤਿ; ਪਰਗਟੀ ਆਈ ॥੫॥

ਪ੍ਰਭੂ ਦਾ ਮੂਰਤਿ = ਸਰੂਪ ਹੀ ਸਤਿਗੁਰੂ ਜੀ ਵਿਚ ਪਰਗਟੀ = ਪ੍ਰਗਟ ਹੋ ਕੇ ਆਈ = ਆਇਆ ਹੈ, ਭਾਵ ਨਿਰਗੁਣ ਤੋਂ ਸਰਗੁਣ ਹੋ ਕੇ ਆਇਆ ਹੈ॥੫॥

### ਪਉੜੀ ੬ (ਗੁਰ ਉਸਤਤ)

## ਧਿਆਨ ਮੂਲੁ ਗੁਰ ਦਰਸਨੋ; ਪੂਰਨ ਬ੍ਰਹਮੁ ਜਾਣਿ ਜਾਣੋਈ।

ਗੁਰ = ਸਤਿਗੁਰੂ ਜੀ ਦਾ ਦਰਸਨੋ = ਦਰਸ਼ਨ ਸਾਰੇ ਧਿਆਨਾਂ ਦਾ ਮੂਲੁ = ਮੁੱਢ ਹੈ, ਕਿਉਂਕਿ ਉਹ ਪੂਰਨ ਬ੍ਰਹਮੁ = ਵਿਆਪਕ ਪ੍ਰਭੂ ਦਾ ਸਰੂਪ ਹਨ, ਪਰ ਇਸ ਗੱਲ ਨੂੰ ਕੋਈ ਜਾਣੋਈ = ਜਾਨਣ ਵਾਲਾ ਵਿਰਲਾ ਹੀ ਗੁਰਸਿੱਖ ਜਾਣਿ = ਜਾਣਦਾ ਹੈ।

## ਪੂਜ ਮੂਲੁ ਸਤਿਗੁਰ ਚਰਣ; ਕਰਿ ਗੁਰਦੇਵ ਸੇਵ ਸੁਖ ਹੋਈ।

ਸਾਰੀਆਂ ਪੂਜਾ ਦਾ ਮੂਲੁ = ਮੁੱਢ ਸਤਿਗੁਰੂ ਜੀ ਦੇ ਚਰਨ ਹਨ, ਕਿਉਂਕਿ ਗੁਰਦੇਵ (ਗੁਰ + ਦੇਵ) ਗੁਰ = ਗੁਰੂ ਨਾਨਕ ਦੇਵ ਜੀ ਦੀ ਸੇਵ = ਟਹਿਲ ਕਰਿ = ਕਰ ਕੇ ਹੀ ਸਾਰੇ ਸੁਖ ਪ੍ਰਾਪਤ ਹੋਈ = ਹੁੰਦੇ ਹਨ।

## ਮੰਤ੍ਰ ਮੂਲੁ ਸਤਿਗੁਰ ਬਚਨ; ਇਕ ਮਨਿ ਹੋਇ ਅਰਾਧੈ ਕੋਈ।

ਸਾਰੇ ਮੰਤਰਾਂ ਦਾ ਮੂਲੁ = ਮੁੱਢ ਸਤਿਗੁਰੂ ਜੀ ਦੇ ਬਚਨ (ਵਾਕ) ਹਨ, ਪਰ ਕੋਈ ਵਿਰਲਾ ਹੀ ਇਸ ਬਚਨ ਨੂੰ ਇਕ ਮਨਿ = ਇਕਾਗਰ ਮਨਿ ਹੋਇ = ਹੋ ਕੇ ਅਰਾਧੈ = ਅਰਾਧਦਾ ਹੈ।

## ਮੋਖ ਮੂਲੁ ਕਿਰਪਾਲ ਗੁਰੁ; ਜੀਵਨ ਮੁਕਤਿ ਸਾਧ ਸੰਗਿ ਸੋਈ।

ਮੋਖ = ਮੁਕਤੀ ਦਾ ਮੂਲੁ = ਮੁੱਢ ਗੁਰ = ਸਤਿਗੁਰਾਂ ਦੀ ਕਿਰਪਾਲ = ਕਿਰਪਾ ਹੈ ਕਿਉਂਕਿ ਜਿਸ ਉੱਤੇ ਸਤਿਗੁਰੂ ਜੀ ਕ੍ਰਿਪਾਲੂ ਭਾਵ ਪ੍ਰਸੰਨ ਹੁੰਦੇ ਹਨ, ਸੋਈ = ਉਹੀ ਸਾਧਸੰਗਤ ਵਿਚ ਮਿਲ ਕੇ ਜੀਵਨ ਮੁਕਤ ਹੁੰਦਾ ਹੈ।

## ਆਪੁ ਗਣਾਇ ਨ ਪਾਈਐ; ਆਪ ਗਵਾਇ ਮਿਲੈ ਵਿਰਲੋਈ।

ਪਰ ਆਪਾ-ਭਾਵ ਗਣਾਇ = ਗਿਣਾਉਣ ਵਾਲਾ ਪੁਰਸ਼ ਗੁਰੂ ਦੀ ਕਿਰਪਾ ਨ = ਨਹੀਂ ਪਾਈਐ = ਪਾਉਂਦਾ, ਪਰ ਆਪਾ-ਭਾਵ ਗਵਾਇ = ਗਵਾ ਕੇ ਭਾਵ ਹੰਕਾਰ ਛੱਡ ਕੇ ਕੋਈ ਵਿਰਲੋਈ = ਵਿਰਲਾ ਹੀ ਗੁਰੂ ਕਿਰਪਾ ਨਾਲ ਪਰਮੇਸ਼ਰ ਨੂੰ ਮਿਲੈ = ਮਿਲਦਾ ਹੈ।

## ਆਪੁ ਗਵਾਏ ਆਪ ਹੈ; ਸਭ ਕੋ ਆਪਿ ਆਪੇ ਸਭ ਕੋਈ।

ਜਦ ਆਪਾ-ਭਾਵ ਗਵਾਏ = ਗਵਾ ਦਿੱਤਾ ਤਾਂ ਆਪ = ਆਪਣੇ ਸਰੂਪ ਦੀ ਲਖਤਾ ਹੋ ਗਈ, ਤਦ ਸਭ = ਸਭਨਾਂ ਕੋ = ਨੂੰ ਆਪਣਾ ਬ੍ਰਹਮ ਰੂਪ ਕਰਕੇ ਜਾਣਦਾ ਹੈ ਅਤੇ ਸਭ ਕੋਈ ਉਸ ਨੂੰ ਆਪਣਾ ਬ੍ਰਹਮ ਰੂਪ ਹੀ ਦਿੱਸਦਾ ਹੈ।

## ਗੁਰੁ ਚੇਲਾ; ਚੇਲਾ ਗੁਰੁ ਹੋਈ ॥੬॥

ਇਸ ਤਰ੍ਹਾਂ ਗੁਰੁ = ਸਤਿਗੁਰੂ ਨਾਨਕ ਦੇਵ ਜੀ ਦੇ ਚੇਲਾ = ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਉਨ੍ਹਾਂ ਦੇ ਚੇਲਾ = ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ, ਜੋ ਸਤਿਗੁਰੂ ਅੰਗਦ ਦੇਵ ਜੀ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੋਂ ਗੁਰੂ ਰੂਪ ਹੀ ਹੋਈ = ਹੋ ਗਏ ਹਨ ਭਾਵ ਇੱਕੋ ਹੀ ਜੋਤਿ ਸਰੂਪ ਹਨ ॥੬॥

### ਪਉੜੀ ੭ (ਚਾਰ ਜੁਗਾਂ ਦੇ ਧਰਮ)

## ਸਤਿਜੁਗਿ ਪਾਪ ਕਮਾਣਿਆ; ਇਕਸ ਪਿਛੈ ਸਭ ਦੇਸੁ ਦੁਖਾਲਾ।

ਸਤਿਜੁਗ ਵਿਚ ਕਿਸੇ ਇਕਸ = ਇਕ ਪੁਰਸ਼ ਦੇ ਪਾਪ ਕਮਾਣਿਆ = ਕਮਾਉਣ ਪਿਛੈ = ਪਿੱਛੇ ਸਭ = ਸਾਰੇ ਦੇਸ਼ ਨੂੰ ਦੁਖਾਲਾ = ਦੁਖੀ ਹੋਣਾ ਪੈਂਦਾ ਸੀ।

## ਤ੍ਰੇਤੈ ਨਗਰੀ ਪੀੜੀਐ; ਦੁਆਪੁਰਿ ਪਾਪੁ ਵੰਸੁ ਕੋ ਦਾਲਾ।

(ਪਾਠਾਂਤ੍ਰ 'ਗਾਲਾ')

ਤ੍ਰੇਤੈ = ਤ੍ਰੇਤੇ ਜੁਗ ਵਿਚ ਕਿਸੇ ਇਕ ਦੇ ਪਾਪ ਕਰਨ ਬਦਲੇ ਸਾਰੀ ਨਗਰੀ ਨੂੰ ਪੀੜੀਐ = ਪੀੜਿਆ ਜਾਂਦਾ ਸੀ ਅਤੇ ਦੁਆਪਰ ਜੁਗ ਵਿਚ ਕਿਸੇ ਇਕ ਦੇ ਪਾਪ ਕਰਨ ਬਦਲੇ ਉਸ ਦੀ ਸਾਰੀ ਵੰਸੁ = ਕੁਲ ਕੋ = ਨੂੰ ਦਾਲਾ = ਦਰੜਿਆ ਜਾਂਦਾ ਸੀ ਭਾਵ ਨਾਸ਼ ਕੀਤਾ ਜਾਂਦਾ ਸੀ।

## ਕਲਿਜੁਗਿ ਬੀਜੈ ਸੋ ਲੁਣੈ; ਵਰਤੈ ਧਰਮ ਨਿਆਉ ਸੁਖਾਲਾ।

ਕਲਿਜੁਗ ਦੇ ਅੰਦਰ ਜਿਸ ਤਰ੍ਹਾਂ ਦਾ ਕੋਈ ਬੀਜ ਬੀਜੈ = ਬੀਜਦਾ ਹੈ, ਸੋ = ਉਸੇ ਤਰ੍ਹਾਂ ਦਾ ਹੀ ਲੁਣੈ = ਵੱਢਦਾ ਹੈ, ਭਾਵ ਜਿਸ ਤਰ੍ਹਾਂ ਦਾ ਕੋਈ ਕਰਮ ਕਰਦਾ ਹੈ, ਉਸੇ ਤਰ੍ਹਾਂ ਦਾ ਹੀ ਫਲ ਪਾਉਂਦਾ ਤੇ ਹੁਣ ਇਸ ਜੁਗ ਵਿਚ ਸੁਖਾਲਾ = ਸੌਖਾ ਨਿਆਉ ਕਰਨ ਵਾਲੇ ਧਰਮ ਦਾ ਵਰਤਾਰਾ ਵਰਤੈ = ਵਰਤ ਰਿਹਾ ਹੈ, ਭਾਵ ਜੇ ਕੋਈ ਪਾਪ ਕਰਮ ਕਰਦਾ ਹੈ ਤਾਂ ਉਸ ਨੂੰ ਦੁੱਖ ਰੂਪ ਵਿਚ ਫਲ ਮਿਲਦਾ ਹੈ, ਜੇ ਕੋਈ ਪੁੰਨ ਕਰਮ ਕਰਦਾ ਹੈ ਤਾਂ ਉਸ ਨੂੰ ਸੁੱਖ ਰੂਪ ਵਿਚ ਫਲ ਮਿਲਦਾ ਹੈ।

## ਫਲੈ ਕਮਾਣਾ ਤਿਹੁ ਜੁਗੀ; ਕਲਿਜੁਗਿ ਸਫਲੁ ਧਰਮੁ ਤਤਕਾਲਾ।

('ਜੁੱਗੀਂ' ਬੋਲੋ)

ਪਹਿਲਾਂ ਕਮਾਣਾ = ਕਮਾਏ ਹੋਏ ਕਰਮਾਂ ਦਾ ਫਲ ਤਿਹੁ = ਤਿੰਨ ਜੁਗੀ = ਜੁਗਾਂ ਵਿਚ ਫਲੈ = ਫਲਦਾ ਸੀ, ਪਰ ਹੁਣ ਕਲਿਜੁਗ ਵਿਚ ਧਰਮ ਤਤਕਾਲ = ਛੇਤੀ ਹੀ ਕੀਤੇ ਹੋਏ ਪੁੰਨ ਕਰਮਾਂ ਦਾ ਸਫਲ = ਸ੍ਰੇਸ਼ਟ ਫਲ ਦੇ ਦਿੰਦਾ ਹੈ।

## ਪਾਪ ਕਮਾਣਾ ਲੇਪੁ ਹੈ; ਚਿਤਵੈ ਧਰਮ ਸੁਫਲੁ ਫਲ ਵਾਲਾ।

ਪਾਪ ਕਮਾਣਾ = ਕਮਾਉਣ ਨਾਲ ਪਾਪ ਦੀ ਲੇਪੁ = ਅਪਵਿੱਤਰਤਾ ਪ੍ਰਾਪਤ ਹੁੰਦੀ ਹੈ ਭਾਵ ਦੁੱਖ ਰੂਪ ਵਿਚ ਫਲ ਮਿਲਦਾ ਹੈ, ਪਰ ਧਰਮ ਦਾ ਚਿਤਵੈ = ਚਿੰਤਨ ਕਰਨ ਨਾਲ ਸੁਫਲੁ (ਸੁ + ਫਲੁ) ਸੁ = ਸ੍ਰੇਸ਼ਟ ਫਲ ਵਾਲਾ ਹੋ ਕੇ ਫਲ = ਫਲਦਾ ਹੈ।

## ਭਾਇ ਭਗਤਿ ਗੁਰਪੁਰਬ ਕਰਿ; ਬੀਜਨਿ ਬੀਜਿ ਸਚੀ ਧਰਮਸਾਲਾ।

ਇਸ ਕਰਕੇ ਗੁਰਮੁਖ ਗੁਰਪੁਰਬ ਕਰਿ = ਕਰ ਕੇ ਭਾਇ = ਪ੍ਰੇਮਾ ਭਗਤਿ = ਭਗਤੀ ਦੁਆਰਾ ਸੱਚੀ ਧਰਮਸਾਲ ਭਾਵ ਸਤਿਸੰਗਤ ਵਿਚ ਪੁੰਨ ਕਰਮ ਰੂਪ ਉੱਤਮ ਬੀਜ ਬੀਜਨਿ = ਬੀਜਦੇ ਹਨ।

## ਸਫਲ ਮਨੋਰਥ; ਪੂਰਣ ਘਾਲਾ ॥੭॥

ਇਸ ਤਰ੍ਹਾਂ ਉਨ੍ਹਾਂ ਦੁਆਰਾ ਕੀਤੇ ਹੋਏ ਮਨੋਰਥ = ਸੰਕਲਪ ਸਫਲ ਹੁੰਦੇ ਹਨ ਅਤੇ ਉਨ੍ਹਾਂ ਦੁਆਰਾ ਘਾਲਾ = ਘਾਲੀ ਗਈ ਪ੍ਰੇਮਾ-ਭਗਤੀ ਦੀ ਪੂਰਨ ਕਮਾਈ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੁੰਦੀ ਹੈ॥੭॥

### ਪਉੜੀ ੮ (ਕਲਜੁਗ ਦਾ ਧਰਮ)

## ਸਤਿਜੁਗ ਸਤਿ ਤ੍ਰੇਤੈ ਜਗਾਂ; ਦੁਆਪੁਰਿ ਪੂਜਾ ਬਹਲੀ ਘਾਲਾ।

ਸਤਿਜੁਗ ਵਿਚ ਸਤਿ = ਸੱਚ ਬੋਲ ਕੇ, ਤ੍ਰੇਤੈ = ਤ੍ਰੇਤੇ ਜੁਗ ਵਿਚ ਜਗਾਂ = ਯੱਗਾਂ ਆਦਿ ਕਰ ਕੇ ਤੇ ਦੁਆਪਰ ਜੁਗ ਵਿਚ ਪੂਜਾ ਕਰ ਕੇ ਮੁਕਤੀ ਪ੍ਰਾਪਤ ਕਰਨ ਲਈ ਬਹਲੀ = ਬਹੁਤ ਘਾਲਾ = ਘਾਲਣਾ ਘਾਲੀਆਂ ਜਾਂਦੀਆਂ ਸਨ।

## ਕਲਿਜੁਗਿ ਗੁਰਮੁਖਿ ਨਾਉ ਲੈ; ਪਾਰਿ ਪਵੈ ਭਵਜਲ ਭਰਨਾਲਾ।

ਪਰ ਕਲਿਜੁਗ ਵਿਚ ਗੁਰਮੁਖ ਜਨ ਪਰਮਾਤਮਾ ਦਾ ਨਾਉ = ਨਾਮ ਲੈ ਕੇ ਭਰਨਾਲਾ = ਪਾਪਾਂ ਨਾਲ ਭਰੇ ਪਏ ਭਵਜਲ = ਸੰਸਾਰ-ਸਮੁੰਦਰ ਤੋਂ ਪਾਰ ਹੋ ਕੇ ਮੁਕਤੀ ਰੂਪੀ ਕਿਨਾਰੇ 'ਤੇ ਪਵੈ = ਪੈ ਜਾਂਦੇ ਹਨ।

## ਚਾਰਿ ਚਰਣ ਸਤਿਜੁਗੈ ਵਿਚਿ; ਤ੍ਰੇਤੈ ਚਉਥੈ ਚਰਣ ਉਕਾਲਾ।

ਸਤਿਜੁਗ ਵਿਚ ਧਰਮ ਦੇ ਚਾਰ ਚਰਣ = ਪੈਰ (ਸਤਿ, ਯੱਗ, ਪੂਜਾ, ਦਾਨ) ਸਨ, ਪਰ ਤ੍ਰੇਤੇ ਵਿਚ ਧਰਮ ਦਾ ਚਉਥੈ = ਚੌਥਾ ਚਰਣ = ਪੈਰ ਸੱਤ ਉਕਾਲਾ = ਹਟ ਗਿਆ ਅਤੇ ਧਰਮ ਦੇ ਤਿੰਨ (ਯੱਗ, ਪੂਜਾ, ਦਾਨ) ਹੀ ਪੈਰ ਰਹਿ ਗਏ।

## ਦੁਆਪੁਰਿ ਹੋਏ ਪੈਰ ਦੁਇ; ਇਕਤੈ ਪੈਰ ਧਰੰਮੁ ਦੁਖਾਲਾ।

ਦੁਆਪਰ ਵਿਚ ਧਰਮ ਦੇ ਦੁਇ = ਦੋ ਪੈਰ (ਪੂਜਾ, ਦਾਨ) ਹੋਏ = ਹੋ ਗਏ ਸਨ ਅਤੇ ਕਲਿਜੁਗ ਵਿਚ ਇਕਤੈ = ਇਕ ਪੈਰ ਦਾਨ ਹੀ ਰਹਿ ਜਾਣ ਦੇ ਕਾਰਨ ਧਰੰਮੁ = ਧਰਮ ਦੁਖਾਲਾ (ਦੁਖ + ਆਲਾ) ਦੁੱਖਾਂ ਦਾ ਆਲਾ = ਘਰ ਬਣ ਗਿਆ।

## ਮਾਣੁ ਨਿਮਾਣੈ ਜਾਣਿਕੈ; ਬਿਨਉ ਕਰੈ ਕਰਿ ਨਦਰਿ ਨਿਹਾਲਾ।

ਪਰਮਾਤਮਾ ਨੂੰ ਨਿਮਾਣੈ = ਨਿਮਾਣਿਆਂ ਦਾ ਮਾਣ ਜਾਣਿਕੈ = ਜਾਣ ਕੇ ਧਰਮ ਨੇ ਉਸ ਅੱਗੇ ਬਿਨਉ = ਬੇਨਤੀ ਕਰਿ = ਕੀਤੀ ਕਿ ਮੇਰੇ ਉੱਤੇ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰ ਕੇ ਨਿਹਾਲਾ = ਨਿਹਾਲ ਕਰੋ।

## ਗੁਰ ਪੂਰੈ ਪਰਗਾਸ ਕਰਿ; ਧੀਰਜ ਧਰਮ ਸਚੀ ਧਰਮਸਾਲਾ।

ਧਰਮ ਦੀ ਪੁਕਾਰ ਸੁਣ ਕੇ ਅਕਾਲ ਪੁਰਖ ਨੇ ਆਪ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਪੂਰੈ = ਪੂਰਨ

ਗੁਰ = ਗੁਰੂ ਨਾਨਕ ਸਾਹਿਬ ਜੀ ਦੇ ਸਰੂਪ ਵਿਚ ਪਰਗਾਸ = ਪ੍ਰਕਾਸ਼ ਕਰਿ = ਕਰ ਕੇ ਧਰਮ ਨੂੰ ਧੀਰਜ ਦੇਣ ਵਾਸਤੇ ਸੱਚੀ ਧਰਮਸਾਲ ਭਾਵ ਸਤਿਸੰਗਤ ਕਾਇਮ ਕਰ ਦਿੱਤੀ।

## ਆਪੇ ਖੇਤ; ਆਪੇ ਰਖਵਾਲਾ ॥੮॥

ਪਰਮਾਤਮਾ ਆਪ ਹੀ ਸੰਸਾਰ ਰੂਪੀ ਖੇਤ ਹੈ ਅਤੇ ਆਪ ਹੀ ਉਸ ਦੀ ਰਖਵਾਲਾ = ਰੱਖਿਆ ਕਰਨ ਵਾਲਾ ਹੈ ॥੮॥

### ਪਉੜੀ ੯ (ਜਿੱਤ ਕੇ ਹਾਰਨਾ)

## ਜਿਨਾ ਭਾਉ ਤਿਨ ਨਾਹਿ ਭਉ; ਮੁਚੁ ਭਉ ਅਗੈ ਨਿਭਵਿਆਹਾ।

('ਨਿ-ਭਵਿਆਹਾ' ਬੋਲੋ)

ਜਿਨ੍ਹਾਂ ਮਨੁੱਖਾਂ ਨੂੰ ਪਰਮੇਸ਼ਰ ਨਾਲ ਭਾਉ = ਪ੍ਰੇਮ ਹੈ, ਤਿਨ = ਉਨ੍ਹਾਂ ਨੂੰ ਜਮ ਆਦਿਕਾਂ ਦਾ ਕੋਈ ਭਉ = ਡਰ ਨਾਹਿ = ਨਹੀਂ ਰਹਿੰਦਾ, ਜਿਹੜੇ ਰੱਬ ਦਾ ਭੈ ਨਹੀਂ ਰੱਖਦੇ, ਉਨ੍ਹਾਂ ਨਿਭਵਿਆਹਾ (ਨਿ + ਭਵਿਆਹਾ) ਭਵਿਆਹਾ = ਭੈ ਤੋਂ ਨਿ = ਰਹਿਤ ਮਨੁੱਖਾਂ ਨੂੰ, ਭਾਵ ਨਿਡਰਾਂ ਨੂੰ ਸੱਤ ਪ੍ਰਕਾਰ ਦਾ ਮੁਚੁ = ਬਹੁਤ ਭਉ = ਡਰ ਰਹਿੰਦਾ ਹੈ **ਵਾ:** ਜੋ ਪਰਮੇਸ਼ਰ ਦੇ (ਨਿ + ਭਵਿ + ਆਹਾ) ਭਵਿ = ਭੈ ਤੋਂ ਨਿ = ਰਹਿਤ ਆਹਾ = ਹਨ, ਉਨ੍ਹਾਂ ਨੂੰ ਅੱਗੇ ਲੋਕ-ਪ੍ਰਲੋਕ ਵਿਚ ਬਹੁਤਾ ਡਰ ਹੋਵੇਗਾ **ਵਾ:** ਜਮਾਂ ਦਾ ਬਹੁਤ ਡਰ ਹੋਵੇਗਾ। ਜੈਸਾ ਕਿ :

**ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥** *(ਸੂਹੀ ਵਾਰ ਮ: ੩, ਅੰਗ ੭੮੮)*

## ਅਗਿ ਤਤੀ ਜਲ ਸੀਅਲਾ; ਨਿਵ ਚਲੈ ਸਿਰੁ ਕਰੈ ਉਤਾਹਾ।

ਅੱਗ ਦਾ ਸੁਭਾਅ ਤਤੀ = ਗਰਮ ਤੇ ਜਲ ਦਾ ਸੁਭਾਅ ਸੀਅਲਾ = ਠੰਢਾ ਹੁੰਦਾ ਹੈ, ਕਿਉਂਕਿ ਅੱਗ ਹਮੇਸ਼ਾਂ ਸਿਰ ਉਤਾਹਾ = ਉੱਪਰ ਨੂੰ ਕਰੈ = ਕਰ ਕੇ ਬਲਦੀ ਹੈ, ਇਸ ਕਰਕੇ ਇਹ ਹੰਕਾਰ ਦਾ ਪ੍ਰਤੀਕ ਹੈ ਅਤੇ ਜਲ ਨਿਵ = ਨਿਵਾਣ ਵਾਲੇ ਪਾਸੇ ਵੱਲ ਚਲੈ = ਚੱਲਦਾ ਹੈ, ਇਹ ਨਿਮਰਤਾ ਦਾ ਪ੍ਰਤੀਕ ਹੈ। ਇਸੇ ਤਰ੍ਹਾਂ ਜੋ ਅੱਗ ਦੀ ਨਿਆਈਂ ਹੰਕਾਰੀ ਪੁਰਸ਼ ਹਨ, ਉਹ ਤ੍ਰਿਸ਼ਨਾ ਦੀ ਅਗਨ ਵਿਚ ਸੜਦੇ ਹਨ ਅਤੇ ਜੋ ਪਾਨੀ ਦੀ ਨਿਆਈਂ ਸ਼ਾਂਤ ਸੁਭਾਅ ਵਾਲੇ ਹਨ, ਉਹ ਹਮੇਸ਼ਾਂ ਨਿਮਰਤਾ ਵੱਸ ਹੋ ਕੇ ਚੱਲਦੇ ਹਨ।

## ਭਰਿ ਡੁਬੈ ਖਾਲੀ ਤਰੈ; ਵਜਿ ਨ ਵਜੈ ਘੜੈ ਜਿਵਾਹਾ।

ਜਿਵਾਹਾ = ਜਿਸ ਤਰ੍ਹਾਂ ਪਾਨੀ ਦਾ ਭਰਿ = ਭਰਿਆ ਹੋਇਆ ਘੜਾ ਡੁਬੈ = ਡੁੱਬ ਜਾਂਦਾ ਹੈ ਤੇ ਖ਼ਾਲੀ ਘੜਾ ਤਰੈ = ਤਰ ਜਾਂਦਾ ਹੈ, ਜੇਕਰ ਭਰੇ ਹੋਏ ਘੜੇ ਨੂੰ ਵਜਿ = ਵਾਜੇ ਦੀ ਤਰ੍ਹਾਂ ਵਜੈ = ਵਜਾਉਣਾ ਚਾਹੀਏ, ਪਰ ਵੱਜਦਾ ਨਹੀਂ ਤੇ ਖ਼ਾਲੀ ਘੜਾ ਕਈ ਪ੍ਰਕਾਰ ਦੀਆਂ ਤਰੰਗਾਂ ਕੱਢਦਾ ਹੈ, ਇਸੇ ਤਰ੍ਹਾਂ ਜੋ ਜੀਵ ਰੂਪ ਘੜਾ ਪਾਪਾਂ ਰੂਪ ਪਾਨੀ ਦਾ ਭਰਿਆ ਹੁੰਦਾ ਹੈ, ਉਹ ਸੰਸਾਰ-ਸਮੁੰਦਰ ਵਿਚ ਡੁੱਬ ਜਾਂਦਾ ਹੈ, ਪਰ ਜਿਹੜਾ ਪਾਪਾਂ ਤੋਂ ਖ਼ਾਲੀ, ਭਾਵ ਪਾਪ ਕਰਮਾਂ ਤੋਂ ਰਹਿਤ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ। ਜੈਸਾ ਕਿ :

**ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥੩੫॥** *(ਸਲੋਕ ਕਬੀਰ ਜੀ, ਅੰਗ ੧੩੬੬)*

## ਅੰਬ ਸੁਫਲ ਫਲਿ ਝੁਕਿ ਲਹੈ; ਦੁਖ ਫਲ ਅਰੰਡੁ ਨ ਨਿਵੈ ਤਲਾਹਾ।

ਜਿਵੇਂ ਅੰਬ ਦਾ ਦਰੱਖ਼ਤ ਸੁਫਲ = ਸ੍ਰੇਸ਼ਟ ਫਲਾਂ ਨਾਲ ਫਲ = ਫਲਦਾ ਹੈ, ਉਹ ਨਿਵਾਣ ਵੱਲ ਨੂੰ ਝੁਕਿ = ਝੁਕਣਾ ਲਹੈ = ਲੈਂਦਾ ਹੈ ਅਤੇ ਅਰੰਡੁ = ਇਰੰਡ ਦਾ ਬ੍ਰਿਛ ਕਦੇ ਵੀ ਤਲਾਹਾ = ਹੇਠਾਂ ਵੱਲ

ਨਿਵੈ = ਨੀਵਾਂ ਨ = ਨਹੀਂ ਹੁੰਦਾ ਤੇ ਇਨ੍ਹਾਂ ਦੇ ਫਲ ਵੀ ਦੁੱਖਦਾਈ ਹੁੰਦੇ ਹਨ। ਇਸ ਤਰ੍ਹਾਂ ਅੰਬਾਂ ਨਿਆਈਂ ਸ੍ਰੇਸ਼ਟ ਗੁਣਾਂ ਵਾਲੇ ਹਮੇਸ਼ਾਂ ਨਿਮਰਤਾ ਵੱਸ ਹੋ ਕੇ ਝੁਕੇ ਰਹਿੰਦੇ ਹਨ ਅਤੇ ਇਰੰਡ ਦੀ ਨਿਆਈਂ ਜੋ ਸਾਕਤ ਪੁਰਸ਼ ਹਨ, ਉਹ ਕਦੇ ਵੀ ਨਿਮਰਤਾ ਵੱਸ ਝੁਕਦੇ ਨਹੀਂ ਅਤੇ ਇਨ੍ਹਾਂ ਦੀ ਸੰਗਤ ਕਰਕੇ ਦੁੱਖ ਰੂਪ ਫਲ ਹੀ ਪ੍ਰਾਪਤ ਹੁੰਦਾ ਹੈ।

## ਮਨ ਪੰਖੇਰੂ ਧਾਵਦਾ; ਸੰਗਿ ਸੁਭਾਇ ਜਾਇ ਫਲ ਖਾਹਾ।

ਮਨੁੱਖੀ ਮਨ ਪੰਖੇਰੂ = ਪੰਛੀਆਂ ਦੀ ਨਿਆਈਂ ਧਾਵਦਾ = ਦੌੜਦਾ ਰਹਿੰਦਾ ਹੈ ਅਤੇ ਮਨ ਜਿਸ ਤਰ੍ਹਾਂ ਦੀ ਸੰਗਿ = ਸੰਗਤ ਵਿਚ ਜਾਇ = ਜਾਂਦਾ ਹੈ, ਸੁਭਾਇ = ਸੁਭਾਵਕ ਹੀ ਉਸ ਸੰਗਤ ਦੇ ਸੁਭਾਅ ਅਨੁਸਾਰ ਫਲ ਖਾਹਾ = ਖਾਂਦਾ ਹੈ। ਜੈਸਾ ਕਿ :

**ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ**
**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥** *(ਸਲੋਕ ਕਬੀਰ ਜੀ, ਅੰਗ ੧੩੬੯)*

## ਧਰਿ ਤਾਰਾਜੂ ਤੋਲੀਐ; ਹਉਲਾ ਭਾਰਾ ਤੋਲੁ ਤੁਲਾਹਾ।

ਜੇਕਰ ਕਿਸੇ ਚੀਜ਼ ਨੂੰ ਤਾਰਾਜੂ = ਤੱਕੜੀ ਵਿਚ ਧਰਿ = ਰੱਖ ਕੇ ਤੋਲੀਐ = ਤੋਲੀਏ ਤਾਂ ਜਿਹੜੀ ਚੀਜ਼ ਹਉਲਾ = ਹੌਲੀ ਹੁੰਦੀ ਹੈ, ਉਹ ਤੁਲਾਹਾ = ਤੋਲਣ ਸਮੇਂ ਘੱਟ ਤੋਲੁ = ਵਜ਼ਨ ਕਰਕੇ ਉੱਪਰ ਉੱਠਦੀ ਹੈ ਅਤੇ ਜੋ ਭਾਰੀ ਹੁੰਦੀ ਹੈ, ਉਹ ਨੀਵੀਂ ਰਹਿ ਜਾਂਦੀ ਹੈ। ਇਸ ਪ੍ਰਕਾਰ ਜੋ ਸ੍ਰੇਸ਼ਟ ਗੁਣਾਂ ਨਾਲ ਭਰਪੂਰ ਹੁੰਦੇ ਹਨ, ਉਹ ਹਮੇਸ਼ਾਂ ਨੀਵੇਂ ਹੀ ਰਹਿੰਦੇ ਹਨ ਅਤੇ ਜੋ ਹੰਕਾਰੀ ਪੁਰਸ਼ ਗੁਣਾਂ ਤੋਂ ਖ਼ਾਲੀ ਹੁੰਦੇ ਹਨ, ਉਹ ਹੰਕਾਰ ਵੱਸ ਹੋ ਕੇ ਉੱਪਰ ਹੀ ਉੱਠਦੇ ਹਨ। ਜੈਸਾ ਕਿ :

**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥** *(ਆਸਾ ਦੀ ਵਾਰ, ਸਲੋਕ ਮ: ੧, ਅੰਗ ੪੭੧)*

## ਜਿਣਿ ਹਾਰੈ ਹਾਰੈ ਜਿਣੈ; ਪੈਰਾਂ ਉਤੇ ਸੀਸੁ ਧਰਾਹਾ।

ਸੰਸਾਰ ਨੂੰ ਜਿਣਿ = ਜਿੱਤਣ ਵਾਲਾ ਪਰਮਾਤਮਾ ਦੀ ਦਰਗਾਹ ਵਿਚ ਹਾਰੈ = ਹਾਰਦਾ ਹੈ ਅਤੇ ਜੋ ਆਪਣੇ ਆਪ ਨੂੰ ਸੰਸਾਰਕ ਪਦਾਰਥਾਂ ਵੱਲੋਂ ਹਾਰੈ = ਹਾਰਿਆ ਹੋਇਆ ਸਮਝਦਾ ਹੈ, ਉਹ ਪਰਮਾਤਮਾ ਦੀ ਦਰਗਾਹ ਵਿਚ ਜਿਣੈ = ਜਿੱਤਦਾ ਹੈ ਅਤੇ ਪੈਰ ਹਮੇਸ਼ਾਂ ਨੀਵੇਂ ਹੁੰਦੇ ਹਨ ਤੇ ਉੱਚੇ ਸਿਰ ਨੂੰ ਹਮੇਸ਼ਾਂ ਪੈਰਾਂ ਉੱਤੇ ਹੀ ਧਰਾਹਾ = ਧਰਣਾ ਪੈਂਦਾ ਹੈ।

## ਪੈਰੀਂ ਪੈ; ਜਗ ਪੈਰੀਂ ਪਾਹਾ ॥੯॥

ਜੋ ਗੁਰਮੁਖ ਜਨ ਸਤਿਗੁਰਾਂ ਦੇ ਪੈਰੀਂ = ਚਰਨੀਂ ਪੈ ਕੇ ਉਨ੍ਹਾਂ ਦੇ ਚਰਨਾਂ ਦੀ ਧੂੜ ਹੋ ਜਾਂਦੇ ਹਨ, ਸਾਰਾ ਜਗਤ ਫਿਰ ਉਨ੍ਹਾਂ ਦੇ ਪੈਰੀਂ ਪਾਹਾ = ਪੈਂਦਾ ਹੈ ॥੯॥

### ਪਉੜੀ ੧੦ (ਜੇਹਾ ਭਾਉ ਤੇਹਾ ਫਲ)

## ਸਚੁ ਹੁਕਮ ਸਚੁ ਲੇਖੁ ਹੈ; ਸਚੁ ਕਾਰਣੁ ਕਰਿ ਖੇਲੁ ਰਚਾਇਆ।

ਪਰਮਾਤਮਾ ਦਾ ਹੁਕਮ ਸਚੁ = ਸੱਚਾ ਹੈ, ਉਸ ਦੁਆਰਾ ਜੀਵਾਂ ਦੇ ਮਸਤਕ ਉੱਤੇ ਲਿਖੇ ਲੇਖ ਭੀ ਸੱਚੇ ਹਨ ਅਤੇ ਉਸ ਨੇ ਸੱਚੇ ਕਾਰਨ ਕਰਿ = ਕਰਕੇ ਜਗਤ ਦਾ ਖੇਲ = ਤਮਾਸ਼ਾ ਰਚਾਇਆ = ਰਚਾਉਣਾ ਕੀਤਾ ਹੈ।

## ਕਾਰਣੁ ਕਰਤੇ ਵਸਿ ਹੈ; ਵਿਰਲੈ ਦਾ ਓਹੁ ਕਰੈ ਕਰਾਇਆ।

ਸਭ ਕਾਰਣ ਕਰਤੇ = ਕਰਤਾਰ ਦੇ ਵੱਸ ਵਿਚ ਹਨ। ਜੈਸਾ ਕਿ :

**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥** *(ਮਾਝ ਵਾਰ, ਮ: ੧, ਅੰਗ ੧੪੯)*

ਪਰ ਉਹ ਕਰੋੜਾਂ ਵਿੱਚੋਂ ਆਪਣੇ ਕਿਸੇ ਵਿਰਲੈ = ਵਿਰਲੇ ਹੀ ਭਗਤ ਦੇ ਕਰੈ = ਕਰੇ ਹੋਏ ਕੰਮ ਨੂੰ ਮੰਨ ਕੇ ਕਰਾਇਆ = ਕਰਦਾ ਹੈ। ਜੈਸਾ ਕਿ :

**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥**

*(ਧਨਾਸਰੀ ਭਗਤ ਧੰਨਾ ਜੀ, ਅੰਗ ੬੯੫)*

## ਸੋ ਕਿਹੁ ਹੋਰੁ ਨ ਮੰਗਈ; ਖਸਮੈ ਦਾ ਭਾਣਾ ਤਿਸੁ ਭਾਇਆ।

ਪਰਮਾਤਮਾ ਜਿਸ ਭਗਤ ਦਾ ਬਚਨ ਮੰਨ ਕੇ ਕੰਮ ਕਰਦਾ ਹੈ, ਸੋ = ਉਹ ਭਗਤ ਵੀ ਉਸ ਪ੍ਰਭੂ ਤੋਂ ਹੋਰ ਕਿਹੁ = ਕੁਝ ਨ = ਨਹੀਂ ਮੰਗਈ = ਮੰਗਦਾ, ਕਿਉਂਕਿ ਤਿਸੁ = ਉਸ ਨੂੰ ਖਸਮੈ = ਮਾਲਕ ਪ੍ਰਭੂ ਦਾ ਭਾਣਾ = ਹੁਕਮ ਹੀ ਭਾਇਆ = ਚੰਗਾ ਲੱਗਦਾ ਹੈ।

## ਖਸਮੈ ਏਵੈ ਭਾਵਦਾ; ਭਗਤਿ ਵਛਲੁ ਹੁਇ ਬਿਰਦੁ ਸਦਾਇਆ।

ਖਸਮੈ = ਮਾਲਕ ਪ੍ਰਭੂ ਨੂੰ ਏਵੈ = ਇਸ ਤਰ੍ਹਾਂ ਦਾ ਹੀ ਭਾਵਦਾ = ਚੰਗਾ ਲੱਗਦਾ ਹੈ ਕਿ ਉਹ ਆਪਣੇ ਭਗਤਿ = ਭਗਤਾਂ ਦਾ ਪਿਆਰਾ ਹੁਇ = ਹੋ ਕੇ ਉਨ੍ਹਾਂ ਦੀ ਰੱਖਿਆ ਕਰਨਾ ਹੀ ਆਪਣਾ ਬਿਰਦੁ = ਧਰਮ ਸਦਾਇਆ = ਸਦਾਉਂਦਾ ਹੈ।

## ਸਾਧ ਸੰਗਤਿ ਗੁਰ ਸਬਦ ਲਿਵ; ਕਾਰਨ ਕਰਤਾ ਕਰਦਾ ਆਇਆ।

ਜਿਹੜੇ ਗੁਰਮੁਖ ਸਾਧਸੰਗਤ ਵਿਚ ਮਿਲ ਕੇ ਗੁਰ = ਗੁਰੂ-ਸ਼ਬਦ ਵਿਚ ਆਪਣੀ ਲਿਵ = ਬਿਰਤੀ ਜੋੜਦੇ ਹਨ, ਕਰਤਾ ਪ੍ਰਭੂ ਮੁੱਢ ਤੋਂ ਹੀ ਉਨ੍ਹਾਂ ਦਾ ਕਾਰਣ = ਕੰਮ ਕਰਦਾ ਆਇਆ ਹੈ।

## ਬਾਲ ਸੁਭਾਇ ਅਤੀਤ ਜਗਿ; ਵਰ ਸਰਾਪ ਦਾ ਭਰਮੁ ਚੁਕਾਇਆ।

ਪਰਮੇਸ਼ਰ ਨਾਲ ਇਕਮਿਕ ਹੋਏ ਭਗਤ ਬਾਲ = ਬਾਲਕ ਸੁਭਾਇ = ਸੁਭਾਅ ਵਾਂਗ ਜਗਿ = ਸੰਸਾਰ ਵੱਲੋਂ ਅਤੀਤ = ਵਿਰੱਕਤ ਰਹਿੰਦੇ ਹਨ ਅਤੇ ਉਨ੍ਹਾਂ ਨੇ ਵਰ ਸਰਾਪ ਦਾ ਭਰਮ ਵੀ ਚੁਕਾਇਆ = ਚੁੱਕ ਦਿੱਤਾ ਹੈ।

## ਜੇਹਾ ਭਾਉ; ਤੇਹੋ ਫਲੁ ਪਾਇਆ ॥੧੦॥

ਜਿਹੜਾ ਜੀਵ ਜੇਹਾ = ਜਿਹੋ ਜਿਹੀ ਭਾਵਨਾ ਨਾਲ ਪਰਮਾਤਮਾ ਨਾਲ ਭਾਉ = ਪ੍ਰੇਮ ਕਰਦਾ ਹੈ, ਉਹ ਤੇਹੋ = ਉਹੋ ਜਿਹਾ ਹੀ ਫਲ ਪਾਇਆ = ਪ੍ਰਾਪਤ ਕਰ ਲੈਂਦਾ ਹੈ ॥੧੦॥

### ਪਉੜੀ ੧੧ (ਔਗੁਣਾਂ ਵਾਲਿਆਂ 'ਤੇ ਵੀ ਉਪਕਾਰ)

## ਅਉਗਣ ਕੀਤੇ ਗੁਣ ਕਰੈ; ਸਹਜਿ ਸੁਭਾਉ ਤਰੋਵਰ ਹੰਦਾ।

ਜਿਵੇਂ ਤਰੋਵਰ = ਬ੍ਰਿਛ ਹੰਦਾ = ਦਾ ਸਹਿਜੇ ਹੀ ਸੁਭਾਉ = ਸੁਭਾਅ ਹੈ ਕਿ ਕੋਈ ਉਸ ਨਾਲ ਵੱਟਾ ਮਾਰਨ ਰੂਪ ਔਗੁਣ ਕੀਤੇ = ਕਰੇ, ਉਹ ਤਾਂ ਵੀ ਗੁਣ (ਉਪਕਾਰ) ਕਰੈ = ਕਰਦਾ ਹੈ ਭਾਵ ਫਲ ਦਿੰਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਔਗੁਣਾਂ ਵਾਲਿਆਂ 'ਤੇ ਗੁਣ (ਉਪਕਾਰ) ਕਰਦੇ ਹਨ।

## ਵਢਣ ਵਾਲਾ ਛਾਉ ਬਹਿ; ਚੰਗੇ ਦਾ ਮੰਦਾ ਚਿਤਵੰਦਾ।

ਵੱਢਣ ਵਾਲਾ ਜਦੋਂ ਬ੍ਰਿਛ ਦੀ ਛਾਉ = ਛਾਂ ਹੇਠ ਬਹਿ = ਬੈਠਦਾ ਹੈ ਤਾਂ ਉਹ ਉਸ ਚੰਗੇ ਬ੍ਰਿਛ ਦੇ ਬਾਰੇ ਮੰਦਾ ਹੀ ਚਿਤਵੰਦਾ = ਚਿਤਵਦਾ ਹੈ ਕਿ ਇਸ ਦੇ ਟਾਹਣੇ ਉਸ ਚੀਜ਼ ਦੇ ਲਾਇਕ ਹਨ, ਇਨ੍ਹਾਂ ਨੂੰ ਵੱਢ ਕੇ ਲੈ ਜਾਵਾਂ।

## ਫਲ ਦੇ ਵਟ ਵਗਾਇਆ; ਵਢਣ ਵਾਲੇ ਤਾਰਿ ਤਰੰਦਾ।

('ਵੱਟ' ਅੱਧਕ ਸਹਿਤ ਬੋਲੋ)

ਬ੍ਰਿਛ ਵਗਾਇਆ = ਜ਼ੋਰ ਨਾਲ ਵਟ = ਵੱਟੇ ਮਾਰਨ ਵਾਲਿਆਂ ਨੂੰ ਵੀ ਫਲ ਦੇ = ਦਿੰਦਾ ਹੈ ਅਤੇ ਵੱਢਣ ਵਾਲਿਆਂ ਨੂੰ ਭੀ ਬੇੜੀ ਦੇ ਰੂਪ ਵਿਚ ਤਾਰਿ = ਨਦੀ ਤੋਂ ਤਰੰਦਾ = ਤਾਰ ਦਿੰਦਾ ਹੈ।

## ਬੇਮੁਖ ਫਲ ਨਾ ਪਾਇਦੇ; ਸੇਵਕ ਫਲ ਅਣਗਣਤ ਫਲੰਦਾ।

ਬੇਮੁੱਖ ਲੋਕ ਭਲੇ ਨੂੰ ਛੱਡ ਕੇ ਬੁਰਾ ਚਿਤਵਦੇ ਹਨ, ਇਸ ਕਰਕੇ ਸੁਖ ਰੂਪੀ ਫਲ ਨਾ = ਨਹੀਂ ਪਾਇਦੇ = ਪਾਉਂਦੇ ਤੇ ਸੇਵਕ ਜੋ ਸਤਿਗੁਰੂ ਜੀ ਦੀ ਸੇਵਾ ਕਰਦੇ ਹਨ, ਉਹ ਅਣਗਿਣਤ ਫਲਾਂ ਨਾਲ ਫਲੰਦਾ = ਫਲਦੇ ਹਨ।

## ਗੁਰਮੁਖਿ ਵਿਰਲਾ ਜਾਣੀਐ; ਸੇਵਕੁ ਸੇਵਕ ਸੇਵ ਕਰੰਦਾ।

ਕੋਈ ਵਿਰਲਾ ਹੀ ਗੁਰਮੁਖ ਜਾਣੀਐ = ਜਾਣੀਦਾ ਹੈ, ਜੋ ਸੇਵਕਾਂ ਦਾ ਸੇਵਕ ਬਣ ਕੇ ਗੁਰੂ ਘਰ ਵਿਚ ਸੇਵ = ਟਹਿਲ ਕਰੰਦਾ = ਕਰਦਾ ਹੈ।

## ਜਗੁ ਜੋਹਾਰੇ ਚੰਦ ਨੋ; ਸਾਇਰ ਲਹਰਿ ਅਨੰਦੁ ਵਧੰਦਾ।

ਜਦੋਂ ਜਗੁ = ਜਗਤ ਦੂਜ ਦੇ ਚੰਦਰਮਾ ਨੋ = ਨੂੰ ਜੋਹਾਰੇ = ਨਮਸਕਾਰਾਂ ਕਰਦਾ ਹੈ ਤਾਂ ਸਾਇਰ = ਸਮੁੰਦਰ ਅਨੰਦ ਦੀਆਂ ਲਹਿਰਾਂ ਵਧੰਦਾ = ਵਧਾਉਂਦਾ ਹੈ। ਇਉਂ ਦੂਜ ਦੇ ਚੰਦ ਦੀ ਨਿਆਈਂ ਗੁਰਮੁਖ ਮਹਾਂਪੁਰਖ ਨਿਮਰਤਾ ਧਾਰ ਕੇ ਚਿਦਾਕਾਸ਼ ਰੂਪੀ ਆਕਾਸ਼ ਵਿਚ ਬਿਰਾਜਦੇ ਹਨ ਤੇ ਸਮੁੰਦਰ ਦੀ ਨਿਆਈਂ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਗੁਰਸਿੱਖ ਦੇ ਚਿੱਤ ਵਿਚ ਅਨੰਦ ਵੱਧਦਾ ਹੈ, ਐਸੇ ਗੁਰਮੁਖਾਂ ਨੂੰ ਸੰਸਾਰ ਨਮਸਕਾਰਾਂ ਕਰਦਾ ਹੈ।

## ਜੋ ਤੇਰਾ; ਜਗੁ ਤਿਸਦਾ ਬੰਦਾ॥੧੧॥

ਹੇ ਵਾਹਿਗੁਰੂ ! ਜੋ ਤੇਰਾ ਦਾਸ ਹੁੰਦਾ ਹੈ, ਸਾਰਾ ਜਗੁ = ਸੰਸਾਰ ਤਿਸਦਾ = ਉਸ ਦਾ ਬੰਦਾ = ਦਾਸ ਹੁੰਦਾ ਹੈ॥੧੧॥ ਜੈਸਾ ਕਿ :

**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥** *(ਸਲੋਕ ਫਰੀਦ ਜੀ, ਅੰਗ ੧੩੮੨)*

### ਪਉੜੀ ੧੨ (ਕਮਾਦ ਦਾ ਦ੍ਰਿਸ਼ਟਾਂਤ)

## ਜਿਉ ਵਿਸਮਾਦ ਕਮਾਦ ਹੈ; ਸਿਰ ਤਲਵਾਇਆ ਹੋਇ ਉਪੰਨਾ।

ਜਿਉ = ਜਿਵੇਂ ਕਮਾਦ (ਗੰਨਾ) ਦਾ ਵਿਸਮਾਦ = ਅਸਚਰਜ ਰੂਪ ਹੈ, ਜੋ ਸਿਰ ਤਲਵਾਇਆ = ਨੀਵਾਂ ਕਰ ਕੇ ਭਾਵ ਝੁਕਾ ਕੇ ਉਪੰਨਾ = ਉਤਪਤ (ਪੈਦਾ) ਹੋਇ = ਹੁੰਦਾ ਹੈ।

## ਪਹਿਲੇ ਖਲ ਉਖਲਿਕੈ; ਟੋਟੇ ਕਰਿ ਕਰਿ ਭੰਨਣਿ ਭੰਨਾ।

(‘ਖੱਲ’, ‘ਉਖੱਲਿ-ਕੈ’ ਬੋਲੋ)

ਪਹਿਲੇ = ਪਹਿਲਾਂ ਉਸ ਦੀ ਖਲ (ਪੋਰੀ) ਉਖਲਿਕੈ = ਉਧੇੜੀ, ਲਾਹੀ ਜਾਂਦੀ ਹੈ, ਫਿਰ ਭੰਨਣ ਵਾਲੇ ਉਸ ਦੇ ਟੋਟੇ ਟੋਟੇ ਕਰ ਕੇ ਗੰਢਾਂ ਤੋਂ ਭੰਨਾ = ਭੰਨ ਦਿੰਦੇ ਹਨ।

## ਕੋਲੂ ਪਾਇ ਪੀੜਾਇਆ; ਰਸ ਟਟਰਿ ਕਸ ਇੰਨਣ ਵੰਨਾ।

(‘ਕੋਹਲੂ’ ਭਾਰਾ ਬੋਲੋ, ‘ਟੱਟਰਿ’ ਕੱਸ ਕੇ ਬੋਲੋ)

ਫਿਰ ਕੋਲੂ = ਵੇਲਣੇ ਵਿਚ ਪਾਇ = ਪਾ ਕੇ ਪੀੜਾਇਆ = ਪੀੜਿਆ ਜਾਂਦਾ ਹੈ ਤੇ ਉਸ ਦਾ ਰਸ ਕੱਢ ਕੇ ਟਟਰਿ = ਕੜਾਹੇ ਵਿਚ ਪਾ ਕੇ ਕਸ = ਕਾੜ੍ਹਿਆ ਜਾਂਦਾ ਹੈ ਅਤੇ ਬਾਕੀ ਦਾ ਫੋਗ ਇੰਨਣ = ਲੱਕੜਾਂ ਵੰਨਾ = ਵਾਂਗੂੰ ਬਲਦਾ ਹੈ।

## ਦੁਖ ਸੁਖ ਅੰਦਰਿ ਸਬਰੁ ਕਰਿ; ਖਾਇ ਅਵਟਣੁ ਜਗ ਧੰਨ ਧੰਨਾ।

(‘ਸਬਰਿ’ ਪੋਲਾ, ‘ਅਵੱਟਣੁ’ ਕੱਸ ਕੇ ਬੋਲੋ)

ਜਦੋਂ ਦੁੱਖ ਸੁੱਖ ਅੰਦਰਿ = ਵਿਚ ਸਬਰੁ = ਸੰਤੋਖ ਕਰਿ = ਕਰ ਕੇ ਅਵਟਣੁ = ਉਬਾਲੇ ਖਾਂਦਾ ਹੈ ਭਾਵ ਸਹਾਰਦਾ ਹੈ, ਤਦ ਜਗ = ਜਗਤ ਧੰਨ ਧੰਨਾ = ਧੰਨ ਧੰਨ ਆਖਦਾ ਹੈ ਕਿ ਸੋਹਣਾ ਮਿੱਠਾ ਹੈ।

## ਗੁੜੁ ਸਕਰੁ ਖੰਡੁ ਮਿਸਰੀ; ਗੁਰਮੁਖਿ ਸੁਖ ਫਲੁ ਸਭ ਰਸ ਬੰਨਾ।

ਜਿਵੇਂ ਗੁੜ, ਸ਼ੱਕਰ, ਖੰਡ, ਮਿਸ਼ਰੀ ਆਦਿਕ ਦਾ ਬੰਨਾ = ਮੁੱਢ ਕਮਾਦ ਹੈ, ਇਵੇਂ ਹੀ ਗੁਰਮੁਖ ਕਮਾਦ ਦੀ ਨਿਆਈਂ ਹਨ। ਉਨ੍ਹਾਂ ਕੋਲ ਸੁਖ ਫਲ ਰੂਪੀ ਸਭ = ਸਾਰੇ ਰਸ ਹੁੰਦੇ ਹਨ, ਗੁੜ ਦੀ ਨਿਆਈਂ ਗਿਆਨ, ਸ਼ੱਕਰ ਦੀ ਨਿਆਈਂ ਸਤਿਗੁਰੂ ਜੀ ਦੇ ਉਪਾਸ਼ਕ ਬਣਦੇ ਹਨ, ਖੰਡ ਤੇ ਮਿਸ਼ਰੀ ਦੀ ਨਿਆਈਂ ਭਗਤੀ ਕਰਦੇ ਹਨ। ਗੁਰਮੁਖ ਸਾਰੇ ਰਸਾਂ ਦੀ ਬੰਦਗੀ ਤੁਰੀਆ ਪਦ ਵਿਚ ਪ੍ਰਾਪਤ ਕਰਦੇ ਹਨ। ਇਉਂ ਸੁਖ ਫਲ ਦੀ ਪ੍ਰਾਪਤੀ ਹੁੰਦੀ ਹੈ।

## ਪਿਰਮ ਪਿਆਲਾ ਪੀਵਣਾ; ਮਰਿ ਮਰਿ ਜੀਵਣੁ ਥੀਵਣੁ ਗੰਨਾ।

ਗੁਰਮੁਖ ਪਿਰਮ = ਪ੍ਰੇਮ ਦਾ ਪਿਆਲਾ ਪੀਵਣਾ = ਪੀ ਕੇ ਗੰਨੇ ਦੇ ਕਰਤਬ ਵਾਂਗੂੰ ਸੰਸਾਰ ਵੱਲੋਂ ਮਰ ਕੇ ਤੇ ਜੀਵਤ ਭਾਵ ਤੋਂ ਮਰ ਕੇ ਜੀਵਨ ਮੁਕਤ ਥੀਵਣੁ = ਹੁੰਦੇ ਹਨ।

## ਗੁਰਮੁਖਿ ਬੋਲ; ਅਮੋਲ ਰਤੰਨਾ ॥੧੨॥

ਐਸੇ ਗੁਰਮੁਖਾਂ ਦੇ ਬੋਲ = ਬਚਨ ਅਮੋਲਕ ਰਤੰਨਾ = ਰਤਨਾਂ ਤੋਂ ਵੀ ਅਮੋਲਕ ਹਨ ॥੧੨॥

### ਪਉੜੀ ੧੩ (ਗੁਰ ਦਰੀਆਉ)

## ਗੁਰੁ ਦਰੀਆਉ ਅਮਾਉ ਹੈ; ਲਖ ਦਰੀਆਉ ਸਮਾਉ ਕਰੰਦਾ।

ਗੁਰ = ਗੁਰੂ ਸਾਹਿਬ ਜੀ ਦਰੀਆਉ = ਦਰਿਆ, ਸਮੁੰਦਰ ਦੀ ਨਿਆਈਂ ਹਨ, ਜੋ ਅਮਾਉ = ਮਿਣਤੀ ਤੋਂ ਰਹਿਤ ਹਨ, ਜਿਵੇਂ ਸਮੁੰਦਰ ਆਪਣੇ ਅੰਦਰ ਲੱਖਾਂ ਦਰੀਆਉ = ਦਰਿਆਵਾਂ ਦੀ ਸਮਾਉ = ਸਮਾਈ ਕਰੰਦਾ = ਕਰ ਲੈਂਦਾ ਹੈ। ਇਉਂ ਸਤਿਗੁਰੂ ਜੀ ਲੱਖਾਂ ਗੁਰਸਿੱਖਾਂ ਨੂੰ ਆਪਣੇ ਵਿਚ ਸਮਾ ਲੈਂਦੇ ਹਨ।

## ਇਕ ਇਕ ਦਰੀਆਉ ਵਿਚਿ; ਲਖ ਤੀਰਥ ਦਰੀਆਉ ਵਹੰਦਾ।

(ਪਾਠਾਂਤ੍ਰ 'ਇਕਸ ਇਕਸ')

ਇਕ ਇਕ ਦਰੀਆਉ = ਦਰਿਆ ਵਿਚ ਲੱਖਾਂ ਤੀਰਥ ਦਰੀਆਉ = ਦਰਿਆ ਵਹੰਦਾ = ਵਗਦੇ ਹਨ, ਭਾਵ ਗੰਗਾ ਜਮੁਨਾ ਆਦਿਕ ਤੀਰਥ ਕਹੇ ਜਾਂਦੇ ਹਨ। ਇਨ੍ਹਾਂ ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਸ਼ਰਧਾਲੂਆਂ ਦੇ ਪਾਪ ਦੂਰ ਹੁੰਦੇ ਮੰਨੇ ਜਾਂਦੇ ਹਨ, ਪਰ ਸਤਿਗੁਰੂ ਜੀ ਨਾਮ ਦੀ ਬੂੰਦ ਦੇ ਕੇ ਕਰੋੜਾਂ ਜਗਿਆਸੂਆਂ ਨੂੰ ਤਾਰ ਦਿੰਦੇ ਹਨ। ਜੈਸਾ ਕਿ :

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥** *(ਸੋਰਠਿ ਮ: ੫, ਅੰਗ ੬੦੮)*

## ਇਕਤੁ ਇਕਤੁ ਵਾਹੜੈ; ਕੁਦਰਤਿ ਲਖ ਤਰੰਗ ਉਠੰਦਾ।

ਇਕਤੁ ਇਕਤੁ = ਇਕ ਇਕ ਵਾਹੜੈ = ਛੋਟੇ ਨਾਲੇ, ਪ੍ਰਵਾਹ ਵਿਚ ਪਰਮੇਸ਼ਰ ਦੀ ਕੁਦਰਤਿ = ਸ਼ਕਤੀ ਨਾਲ ਲੱਖਾਂ ਤਰੰਗ = ਲਹਿਰਾਂ ਉਠੰਦਾ = ਉੱਠਦੀਆਂ ਹਨ। ਇਸੇ ਪ੍ਰਕਾਰ ਇਕ ਇਕ ਵਾਹੜੇ ਦੀ ਨਿਆਈਂ ਗੁਰਸਿੱਖ ਦੇ ਹਿਰਦੇ ਵਿਚ ਪਰਮਾਤਮਾ ਦੇ ਮਿਲਣ ਲਈ ਲੱਖਾਂ ਹੀ ਪ੍ਰੇਮ ਦੀਆਂ ਤਰੰਗਾਂ ਉੱਠ ਰਹੀਆਂ ਹਨ।

## ਸਾਇਰ ਸਣੁ ਰਤਨਾਵਲੀ; ਚਾਰਿ ਪਦਾਰਥੁ ਮੀਨ ਤਰੰਦਾ।

ਗੁਰੂ ਰੂਪੀ ਸਾਇਰ = ਸਮੁੰਦਰ ਸ਼ੁਭ ਗੁਣਾਂ ਰੂਪ ਰਤਨਾਵਲੀ = ਰਤਨਾਂ ਦੀ ਪੰਕਤੀ ਸਣੁ = ਸਮੇਤ ਭਰਿਆ ਹੋਇਆ ਹੈ। ਜੈਸਾ ਕਿ :

**ਗੁਰੁ ਸਾਗਰੁ ਰਤਨੀ ਭਰਪੂਰੇ ॥** *(ਧਨਾਸਰੀ ਮ: ੧, ਅੰਗ ੬੮੬)*

ਚਾਰ ਪਦਾਰਥ ਵੀ ਇਸ ਵਿਚ ਮੀਨ = ਮੱਛੀ ਵਾਂਗੂੰ ਤਰੰਦਾ = ਤੈਰਦੇ ਹਨ।

## ਇਕਤੁ ਲਹਰਿ ਨ ਪੁਜਨੀ; ਕੁਦਰਤਿ ਅੰਤੁ ਨ ਅੰਤ ਲਹੰਦਾ।

('ਪੁੱਜਨੀ' ਅੱਧਕ ਸਹਿਤ ਬੋਲੋ)

ਜੋ ਗੁਰਸਿੱਖਾਂ ਦੀ ਪ੍ਰੇਮ ਰੂਪੀ ਲਹਿਰ ਹੈ ਉਸ ਤਕ ਇਕ ਵੀ ਸੰਸਾਰੀ ਰਤਨ ਦੀ ਪੰਕਤੀ ਨ = ਨਹੀਂ ਪੁਜਨੀ = ਪੁੱਜ ਸਕਦੀ, ਕਿਉਂਕਿ ਪ੍ਰਭੂ ਦੀ ਕੁਦਰਤਿ = ਸ਼ਕਤੀ ਦੇ ਅੰਤ ਦਾ ਕੋਈ ਵੀ ਅੰਤ ਨ = ਨਹੀਂ ਲਹੰਦਾ = ਲੈ ਸਕਦਾ।

## ਪਿਰਮ ਪਿਆਲੇ ਇਕ ਬੂੰਦ; ਗੁਰਮੁਖਿ ਵਿਰਲਾ ਅਜਰੁ ਜਰੰਦਾ।

ਪ੍ਰਭੂ ਦੇ ਪਿਰਮ = ਪ੍ਰੇਮ ਪਿਆਲੇ ਦੀ ਇਕ ਬੂੰਦ ਅਜਰ ਹੈ, ਪਰ ਕੋਈ ਵਿਰਲਾ ਹੀ ਗੁਰਮੁਖ ਅਜਰ = ਨਾ ਜਰੇ ਜਾਣ ਵਾਲੀ ਆਤਮਿਕ ਅਵਸਥਾ ਨੂੰ ਜਰੰਦਾ = ਜਰਦਾ ਹੈ।

## ਅਲਖ ਲਖਾਇ; ਨ ਅਲਖੁ ਲਖੰਦਾ ॥੧੩॥

ਗੁਰਮੁਖ ਜਨ ਅਲਖ = ਲਖਣ ਤੋਂ ਰਹਿਤ ਪਰਮਾਤਮਾ ਨੂੰ ਲਖਣਾ ਬਿਰਤੀ ਦੁਆਰਾ ਲਖਾਇ = ਲਖ ਕੇ ਆਪ ਵੀ ਅਲੱਖ ਸਰੂਪ ਹੋ ਜਾਂਦੇ ਹਨ ਤੇ ਫਿਰ ਆਪ ਵੀ ਆਪਣੇ ਅਲਖੁ = ਲਖਣ ਤੋਂ ਰਹਿਤ ਸਰੂਪ ਨੂੰ ਕਿਸੇ ਅੱਗੇ ਲਖੰਦਾ = ਜਣਾਉਂਦੇ ਨਹੀਂ ਹਨ ॥੧੩॥

## ਪਉੜੀ ੧੪ (ਪਰਮੇਸ਼ਰ ਬੇਅੰਤ ਹੈ)

# ਬ੍ਰਹਮੇ ਥਕੇ ਬੇਦ ਪੜਿ; ਇੰਦ੍ਰ ਇੰਦ੍ਰਾਸਣ ਰਾਜੁ ਕਰੰਦੇ।

('ਪੜ੍ਹਿ' ਭਾਰਾ ਕਰ ਕੇ ਬੋਲੋ)

ਬ੍ਰਹਮੇ ਵੇਦ ਪੜ੍ਹ ਪੜ੍ਹ ਕੇ ਅਤੇ ਇੰਦਰ ਦੇਵਤਾ, ਜੋ ਇੰਦ੍ਰਾਸਣ = ਇੰਦਰ ਦੇ ਸਿੰਘਾਸਣ 'ਤੇ ਬੈਠੇ ਹਨ, ਉਹ ਵੀ ਰਾਜ ਕਰੰਦੇ = ਕਰਦੇ ਥਕੇ = ਥੱਕ ਗਏ ਹਨ।

# ਮਹਾਂਦੇਵ ਅਵਧੂਤ ਹੋਇ; ਦਸ ਅਵਤਾਰੀ ਬਿਸਨੁ ਭਵੰਦੇ।

ਮਹਾਂਦੇਵ = ਸ਼ਿਵਜੀ ਅਵਧੂਤ = ਵਿਰੱਕਤ ਹੋਇ = ਹੋਇਆ ਹੈ ਅਤੇ ਬਿਸਨੁ = ਵਿਸ਼ਨੂੰ ਜੀ ਦਸ ਅਵਤਾਰ ਧਾਰਨ ਕਰ ਕੇ ਜੀਵਾਂ ਦੇ ਭਲੇ ਲਈ ਸੰਸਾਰ ਵਿਚ ਭਵੰਦੇ = ਭ੍ਰਮਣ ਕਰਦੇ ਰਹੇ।

# ਸਿਧ ਨਾਥ ਜੋਗੀਸਰਾਂ; ਦੇਵੀ ਦੇਵ ਨ ਭੇਵ ਲਹੰਦੇ।

ਚੌਰਾਸੀ ਸਿੱਧ, ਨੌਂ ਨਾਥ, ਜੋਗੀਸਰਾਂ = ਜੋਗੀਆਂ ਦੇ ਈਸ਼ਰ ਗੋਰਖ ਨਾਥ ਆਦਿ ਤੇ ਤੇਤੀ ਕਰੋੜ ਦੇਵੀ ਦੇਵਤੇ ਵੀ ਪਰਮਾਤਮਾ ਦਾ ਭੇਵ = ਭੇਦ ਨ = ਨਹੀਂ ਲਹੰਦੇ = ਲੈ ਸਕੇ।

# ਤਪੇ ਤਪੀਸੁਰ ਤੀਰਥਾਂ; ਜਤੀ ਸਤੀ ਦੇਹ ਦੁਖ ਸਹੰਦੇ।

ਕਈ ਤਪੀਸੁਰ = ਤਪੀਆਂ ਦੇ ਈਸ਼ਰ ਭਾਵ ਵੱਡੇ ਤਪੀ ਧੂਣੀਆਂ ਲਾ ਕੇ ਕਠਿਨ ਤਪੇ = ਤਪ ਕਰਦੇ ਹਨ ਅਤੇ ਕਈ ਤੀਰਥ ਯਾਤਰਾ ਕਰਨ ਵਾਲੇ ਜਤੀ, ਸਤੀ ਭੁੱਖੇ ਰਹਿ ਕੇ ਦੇਹ = ਸਰੀਰ 'ਤੇ ਦੁਖ = ਕਸ਼ਟ ਸਹੰਦੇ = ਸਹਾਰਦੇ ਹਨ।

# ਸੇਖਨਾਗ ਸਭ ਰਾਗ ਮਿਲਿ;
# ਸਿਮਰਣੁ ਕਰਿ ਨਿਤਿ ਗੁਣ ਗਾਵੰਦੇ।

ਸ਼ੇਸ਼ਨਾਗ ਹਰ ਰੋਜ਼ ਦੋ ਹਜ਼ਾਰ ਪ੍ਰਭੂ ਦੇ ਨਿੱਤ ਨਵੇਂ ਨਾਵਾਂ ਨੂੰ ਉਚਾਰਦਾ ਹੈ ਅਤੇ ਸਭ = ਸਾਰੇ ਰਾਗ ਵੀ ਨਿਤਿ = ਹਰ ਰੋਜ਼ ਮਿਲ ਕੇ ਉਸ ਦਾ ਸਿਮਰਨ ਕਰਿ = ਕਰ ਕੇ ਉਸ ਦੇ ਗੁਣਾਂ ਨੂੰ ਗਾਵੰਦੇ = ਗਾਉਂਦੇ ਹਨ, ਪਰ ਫਿਰ ਵੀ ਉਸ ਦਾ ਭੇਦ ਨਹੀਂ ਪਾ ਸਕੇ।

# ਵਡਭਾਗੀ ਗੁਰ ਸਿਖ ਜਗਿ;
# ਸਬਦੁ ਸੁਰਤਿ ਸਤਸੰਗਿ ਮਿਲੰਦੇ।

ਜਗਿ = ਸੰਸਾਰ ਅੰਦਰ ਉਹ ਗੁਰਸਿੱਖ ਵਡਭਾਗੀ = ਵੱਡੇ ਭਾਗਾਂ ਵਾਲੇ ਹਨ, ਜੋ ਗੁਰੂ-ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਸਤਿਸੰਗਤ ਵਿਚ ਮਿਲੰਦੇ = ਮਿਲਦੇ ਹਨ।

# ਗੁਰਮੁਖਿ ਸੁਖ ਫਲੁ; ਅਲਖ ਲਖੰਦੇ ॥੧੪॥

('ਅਲੱਖ' ਬੋਲੋ)

ਇਉਂ ਗੁਰਮੁਖ ਜਨ ਨਾਮ ਰੂਪੀ ਸੁਖ ਫਲ ਨੂੰ ਪ੍ਰਾਪਤ ਕਰ ਕੇ ਅਲਖ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਣਾ ਬਿਰਤੀ ਦੁਆਰਾ ਲਖੰਦੇ = ਲਖ ਲੈਂਦੇ ਹਨ ॥੧੪॥

### ਪਉੜੀ ੧੫ (ਨਿਮਰਤਾ ਦਾ ਗੁਣ)

## ਸਿਰ ਤਲਵਾਇਆ ਬਿਰਖੁ ਹੈ; ਹੋਇ ਸਹਸ ਫਲ ਸੁਫਲ ਫਲੰਦਾ।

ਜਿਵੇਂ ਬਿਰਖੁ = ਬ੍ਰਿਛ ਸਿਰ ਤੋਂ ਤਲਵਾਇਆ = ਨੀਵਾਂ ਹੋ ਕੇ ਪੈਦਾ ਹੁੰਦਾ ਹੈ ਤੇ ਉਹ ਸਹਸ = ਹਜ਼ਾਰਾਂ ਫਲਾਂ ਵਾਲਾ ਹੋਇ = ਹੋ ਕੇ ਸੁਫਲ = ਸ੍ਰੇਸ਼ਟ ਫਲਾਂ ਨਾਲ ਫਲੰਦਾ = ਫਲਦਾ ਹੈ। ਇਸੇ ਤਰ੍ਹਾਂ ਗੁਰਮੁਖ ਨਿਮਰਤਾ ਧਾਰ ਕੇ ਸੰਸਾਰ ਵੱਲੋਂ ਉਲਟ ਕੇ ਵਾਹਿਗੁਰੂ ਦੇ ਸਨਮੁਖ ਰਹਿੰਦੇ ਹਨ ਤੇ ਹਜ਼ਾਰਾਂ ਸ਼ੁਭ ਗੁਣਾਂ ਰੂਪੀ ਫਲਾਂ ਸਹਿਤ ਫਲਦੇ ਹਨ।

## ਨਿਰਮਲੁ ਨੀਰੁ ਵਖਾਣੀਐ; ਸਿਰ ਨੀਵਾਂ ਨੀਵਾਨਿ ਚਲੰਦਾ।

ਜਿਸ ਪ੍ਰਕਾਰ ਨੀਰੁ = ਪਾਣੀ ਨਿਰਮਲੁ = ਉੱਜਲ ਵਖਾਣੀਐ = ਕਹੀਦਾ ਹੈ, ਜੋ ਸਿਰ ਨੀਵਾਂ ਕਰ ਕੇ ਹਮੇਸ਼ਾਂ ਨੀਵਾਨਿ = ਨੀਵੇਂ ਪਾਸੇ ਵੱਲ ਹੀ ਚਲੰਦਾ = ਚੱਲਦਾ ਹੈ, ਇਸ ਤਰ੍ਹਾਂ ਗੁਰਮੁਖ ਵੀ ਪਾਣੀ ਦੀ ਨਿਆਈਂ ਨਿਰਮਲ ਹਿਰਦੇ ਵਾਲੇ ਹੁੰਦੇ ਹਨ, ਜੋ ਹਮੇਸ਼ਾਂ ਆਪਣੇ ਆਪ ਨੂੰ ਸੰਸਾਰ ਵੱਲੋਂ ਨੀਵਾਂ ਰੱਖ ਕੇ ਨਿਮਰਤਾ ਭਾਵ ਨਾਲ ਚੱਲਦੇ ਹਨ।

## ਸਿਰ ਉਚਾ ਨੀਵੇਂ ਚਰਣ; ਗੁਰਮੁਖਿ ਪੈਰੀਂ ਸੀਸੁ ਪਵੰਦਾ।

ਸਾਰੇ ਜੀਵਾਂ ਦੇ ਸਿਰ ਉੱਚੇ ਤੇ ਚਰਣ = ਪੈਰ ਨੀਵੇਂ ਹੁੰਦੇ ਹਨ। ਗੁਰਮੁਖ ਜਾਣਦੇ ਹਨ ਕਿ ਆਪਣੇ ਆਪ ਨੂੰ ਉੱਚੇ ਸਮਝਣ ਵਾਲੇ ਹਮੇਸ਼ਾਂ ਹੰਕਾਰੀ ਹੁੰਦੇ ਹਨ, ਇਸੇ ਕਰਕੇ ਗੁਰਮੁਖ ਨਿਮਰਤਾ ਭਾਵ ਰੱਖਣ ਵਾਲਿਆਂ ਗੁਰਮੁਖਾਂ ਦੇ ਪੈਰੀਂ = ਚਰਨਾਂ 'ਤੇ ਆਪਣਾ ਸੀਸੁ = ਸਿਰ ਪਵੰਦਾ = ਪਾਉਂਦੇ ਹਨ।

## ਸਭੁ ਦੂੰ ਨੀਵੀਂ ਧਰਤਿ ਹੋਇ; ਅਨੁ ਧਨੁ ਸਭੁ ਸੈਸਾਰ ਸਹੰਦਾ।

('ਅੱਨ', ਕੱਸ ਕੇ ਤੇ 'ਧਨ' ਪੋਲਾ ਬੋਲੋ)

ਧਰਤੀ ਸਭੁ = ਸਾਰਿਆਂ ਦੂੰ = ਤੋਂ ਨੀਵੀਂ ਹੋਇ = ਹੁੰਦੀ ਹੈ, ਸਭੁ = ਸਾਰਾ ਸੈਸਾਰ = ਸੰਸਾਰ ਹੀ ਧਰਤੀ ਤੋਂ ਅੰਨ, ਧਨ ਆਦਿ ਪ੍ਰਾਪਤ ਕਰਦਾ ਹੈ ਅਤੇ ਸਾਰਾ ਸੰਸਾਰ ਹੀ ਧਰਤੀ ਦੇ ਸਹੰਦਾ = ਸਹਾਰੇ ਚੱਲਦਾ ਹੈ।

## ਧੰਨੁ ਧਰਤੀ ਓਹੁ ਥਾਉ ਧੰਨੁ; ਗੁਰਸਿਖ ਸਾਧੂ ਪੈਰੁ ਧਰੰਦਾ।

ਉਹ ਧਰਤੀ ਭੀ ਧੰਨੁ = ਧੰਨਤਾ ਦੇ ਯੋਗ ਤੇ ਉਹ ਥਾਉ = ਥਾਂ ਭੀ ਧੰਨੁ = ਧੰਨਤਾ ਦੇ ਯੋਗ ਹੈ, ਜਿਥੇ ਗੁਰਸਿੱਖ ਸਾਧੂ ਜਨ ਆਪਣੇ ਪੈਰੁ = ਚਰਨ ਧਰੰਦਾ = ਧਰਦੇ ਹਨ। ਜੈਸਾ ਕਿ :

**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥** *(ਗਉੜੀ ਕੀ ਵਾਰ, ਮ: ੫, ਅੰਗ ੩੧੯)*

## ਚਰਣ ਧੂੜਿ ਪਰਧਾਨ ਕਰਿ; ਸੰਤ ਵੇਦ ਜਸੁ ਗਾਵਿ ਸੁਣੰਦਾ।

ਉਨ੍ਹਾਂ ਗੁਰਮੁਖਾਂ ਦੀ ਚਰਨ ਧੂੜਿ = ਧੂੜੀ ਨੂੰ ਪਰਧਾਨ = ਉੱਤਮ ਤੇ ਸ੍ਰੇਸ਼ਟ ਕਰਿ = ਕਰਕੇ ਮੰਨਦੇ ਹਨ ਅਤੇ ਸੰਤ ਜਨ ਤੇ ਵੇਦ ਵੀ ਉਨ੍ਹਾਂ ਗੁਰਮੁਖਾਂ ਦੀ ਜਸੁ = ਵਡਿਆਈ ਨੂੰ ਗਾਵਿ = ਗਾ ਕੇ ਸੁਣੰਦਾ = ਸੁਣਾਉਂਦੇ ਹਨ।

## ਵਡਭਾਗੀ; ਪਾਖਾਕ ਲਹੰਦਾ॥੧੫॥

ਉਹ ਜੀਵ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹਨ, ਜੋ ਇਨ੍ਹਾਂ ਗੁਰਮੁਖਾਂ ਦੀ ਪਾਖਾਕ (ਪਾ + ਖਾਕ) ਪਾ = ਚਰਨਾਂ ਦੀ ਖਾਕ = ਧੂੜੀ ਨੂੰ ਲਹੰਦਾ = ਪ੍ਰਾਪਤ ਕਰਦੇ ਹਨ॥੧੫॥

## ਪਉੜੀ ੧੬ (ਸ੍ਰੀ ਗੁਰੂ ਨਾਨਕ ਦੇਵ ਜੀ ਪੂਰਨ ਗੁਰੂ ਹਨ)

## ਪੂਰਾ ਸਤਿਗੁਰੁ ਜਾਣੀਐ; ਪੂਰੇ ਪੂਰਾ ਠਾਟੁ ਬਣਾਇਆ।

ਸਤਿਗੁਰੂ ਗੁਰੂ ਨਾਨਕ ਦੇਵ ਜੀ ਨੂੰ ਪੂਰਾ = ਪੂਰਨ ਸਤਿਗੁਰੂ ਕਰਕੇ ਜਾਣੀਐ = ਜਾਣਨਾ ਕਰੋ, ਕਿਉਂਕਿ ਪੂਰੇ = ਪੂਰਨ ਸਤਿਗੁਰੂ ਜੀ ਨੇ ਪੂਰੀ ਸਾਧਸੰਗਤ ਦੀ ਠਾਟੁ = ਬਣਾਉਟ ਨੂੰ ਬਣਾਇਆ = ਬਣਾਉਣਾ ਕੀਤਾ ਹੈ।

## ਪੂਰੇ ਪੂਰਾ ਤੋਲੁ ਹੈ; ਘਟੈ ਨ ਵਧੈ ਘਟਾਇ ਵਧਾਇਆ।

ਪੂਰੇ = ਪੂਰਨ ਸਤਿਗੁਰੂ ਜੀ ਦੀ ਤੋਲੁ = ਵਿਚਾਰ ਪੂਰਾ = ਪੂਰਨ ਹੈ, ਉਹ ਨਾ ਤਾਂ ਕਿਸੇ ਦੇ ਵਧਾਇਆ = ਵਧਾਉਣ ਨਾਲ ਵਧੈ = ਵੱਧਦੀ ਹੈ ਤੇ ਨਾ ਹੀ ਘਟਾਇ = ਘਟਾਉਣ ਨਾਲ ਘਟੈ = ਘੱਟਦੀ ਹੈ, ਉਹ ਹਮੇਸ਼ਾਂ ਪੂਰਨ ਤੇ ਇਕ-ਰਸ ਹੀ ਰਹਿੰਦੀ ਹੈ।

## ਪੂਰੇ ਪੂਰੀ ਮਤਿ ਹੈ; ਹੋਰਸੁ ਪੁਛਿ ਨ ਮਤਾ ਪਕਾਇਆ।

(‘ਮੱਤਿ’ ਕੱਸ ਕੇ ਤੇ ‘ਮਤਾ’ ਪੋਲਾ ਬੋਲੋ)

ਪੂਰੇ = ਪੂਰਨ ਗੁਰੂ ਦੀ ਪੂਰੀ = ਪੂਰਨ ਮਤਿ = ਸਿੱਖਿਆ ਹੈ, ਉਨ੍ਹਾਂ ਨੇ ਕਦੇ ਵੀ ਹੋਰਸੁ = ਹੋਰਾਂ ਨੂੰ ਪੁੱਛ ਕੇ ਕੋਈ ਮਤਾ ਨ = ਨਹੀਂ ਪਕਾਇਆ, ਭਾਵ ਕੋਈ ਵੀ ਕੰਮ ਕਰਨ ਲਈ ਕਿਸੇ ਦੀ ਸਲਾਹ ਨਹੀਂ ਲੈਂਦੇ।

## ਪੂਰੇ ਪੂਰਾ ਮੰਤੁ ਹੈ; ਪੂਰਾ ਬਚਨੁ ਨ ਟਲੈ ਟਲਾਇਆ।

ਪੂਰੇ = ਪੂਰਨ ਸਤਿਗੁਰੂ ਜੀ ਦਾ ਮੰਤੁ = ਗੁਰਮੰਤਰ ਵੀ ਪੂਰਾ = ਪੂਰਨ ਹੈ ਤੇ ਉਨ੍ਹਾਂ ਦੇ ਬਚਨ ਵੀ ਪੂਰਾ = ਪੂਰਨ ਤੇ ਅਟੱਲ ਹਨ, ਜੋ ਟਲਾਇਆ = ਟਾਲਿਆਂ ਵੀ ਟਲੈ = ਟਲਦੇ ਨ = ਨਹੀਂ ਹਨ।

## ਸਭੇ ਇਛਾਂ ਪੂਰੀਆਂ; ਸਾਧਸੰਗਤਿ ਮਿਲਿ ਪੂਰਾ ਪਾਇਆ।

ਜਿਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ ਪੂਰਾ = ਪੂਰਨ ਗੁਰੂ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਦੀਆਂ ਸਭੇ = ਸਾਰੀਆਂ ਦੁਨਿਆਵੀ ਤੇ ਆਤਮਿਕ ਇੱਛਾਂ ਪੂਰੀਆਂ = ਪੂਰਨ ਹੋ ਜਾਂਦੀਆਂ ਹਨ। ਜੈਸਾ ਕਿ :

**ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ॥** *(ਰਾਮਕਲੀ ਮ: ੫, ਅੰਗ ੯੨੬)*

## ਵੀਹ ਇਕੀਹ ਉਲੰਘਿ ਕੈ;
## ਪਤਿ ਪਉੜੀ ਚੜਿ ਨਿਜ ਘਰਿ ਆਇਆ।

(‘ਚੜ੍ਹਿ’ ਭਾਰਾ ਕਰ ਕੇ ਬੋਲੋ)

ਜਿਹੜੇ ਵੀਹ ਵਿਸਵੇ ਸੰਸਾਰ ਦੀਆਂ ਆਸਾਂ ਤੇ ਇਕੀਹ = ਇਕ ਮਾਇਆ ਨੂੰ ਉਲੰਘਿ = ਲੰਘ ਕੇ ਪਤਿ = ਪਤੀ ਪਰਮੇਸ਼ਰ ਦੇ ਰਾਹ ਦੀਆਂ ਪਉੜੀਆਂ ਚੜ੍ਹ ਕੇ ਆਪਣੇ ਨਿਜ ਘਰਿ = ਸਰੂਪ ਵਿਚ ਆਇਆ = ਆਏ ਹਨ। ਉਹ ਜਗਿਆਸੂ :

## ਪੂਰੇ ਪੂਰਾ; ਹੋਇ ਸਮਾਇਆ॥੧੬॥

ਪੂਰੇ = ਪੂਰਨ ਪ੍ਰਭੂ ਨਾਲ ਮਿਲ ਕੇ ਪੂਰਾ = ਪੂਰਨ ਬ੍ਰਹਮ ਗਿਆਨ ਦੇ ਸਹਿਤ ਹੋਇ = ਹੋ ਕੇ ਉਸ ਵਿਚ ਸਮਾਇਆ = ਸਮਾ ਭਾਵ ਅਭੇਦ ਗਏ ਹਨ॥੧੬॥

## ਪਉੜੀ ੧੭ (ਸਤਿਗੁਰੁ ਜਾਗਤਾ ਹੈ ਦੇਉ)

## ਸਿਧ ਸਾਧਿਕ ਮਿਲਿ ਜਾਗਦੇ; ਕਰਿ ਸਿਵਰਾਤੀ ਜਾਤੀ ਮੇਲਾ।

ਸਿੱਧ ਸਾਧਿਕ (ਸਾਧਨਾ ਕਰਨ ਵਾਲੇ) ਅਤੇ ਜਾਤੀ = ਯਾਤਰੀ ਇਹ ਸਾਰੇ ਮਿਲਿ = ਮਿਲ ਕੇ ਫੱਗਣ ਦੇ ਮਹੀਨੇ ਜਦ ਸਿਵਰਾਤੀ = ਸ਼ਿਵਰਾਤਰੀ ਦਾ ਮੇਲਾ ਹੁੰਦਾ ਹੈ ਤਾਂ ਜਾਗਦੇ = ਜਗਰਾਤਾ ਕਰਿ = ਕਰਦੇ ਹਨ।

**ਸ਼ਿਵਰਾਤ੍ਰੀ**—ਜਦੋਂ ਭਗਵਾਨ ਨੇ ਮੋਹਨੀ ਅਵਤਾਰ ਧਾਰਨ ਕੀਤਾ ਤਾਂ ਸ਼ਿਵਜੀ ਉਸ ਵੇਲੇ ਭਿਆਨਕ ਰੂਪ ਧਾਰ ਕੇ ਉਸ ਦੇ ਪਿੱਛੇ ਦੌੜਿਆ। ਇਸ ਦੀ ਬਿੰਦ ਪਾਤ ਹੋਣ 'ਤੇ ਗੋਰਖ ਨਾਥ, ਮਛੰਦਰ ਨਾਥ ਦਾ ਜਨਮ ਹੋਇਆ, ਇਸ ਨੂੰ ਸ਼ਿਵਰਾਤਰੀ ਕਹਿੰਦੇ ਹਨ। *ਮਹਾਨ ਕੋਸ਼* ਤੇ ਪੁਰਾਣਾਂ ਅਨੁਸਾਰ ਸ਼ਿਵ ਦੀ ਪਿਆਰੀ ਦੁਰਗਾ ਦੀ ਮੰਗਲਮਯ ਰਾਤਰੀ ਫੱਗਣ ਵਦੀ ੧੪ ਸਿਵ ਨੂੰ ਪ੍ਰਧਾਨ ਦੇਵਤਾ ਮੰਨਣ ਵਾਲੇ ਇਸ ਦਿਨ ਉਤਸਵ ਮਨਾਉਂਦੇ ਹਨ।

## ਮਹਾਂਦੇਉ ਅਉਧੂਤੁ ਹੈ; ਕਵਲਾਸਣਿ ਆਸਣਿ ਰਸ ਕੇਲਾ।

ਮਹਾਂਦੇਉ = ਮਹਾਂਦੇਵ ਆਪਣੇ ਆਪ ਨੂੰ ਅਉਧੂਤੁ = ਵਿਰੱਕਤ ਕਹਾਉਂਦਾ ਹੈ ਅਤੇ ਕਵਲਾਸਣਿ (ਕਵਲ + ਆਸਣ) ਕਵਲ = ਕਮਲ ਉੱਤੇ ਆਸਣ ਲਾਉਣ ਵਾਲਾ ਬ੍ਰਹਮਾ ਕਮਲ ਉੱਤੇ ਆਸਣ ਲਾਉਣ ਦਾ ਰਸ ਕੇਲਾ = ਅਨੰਦ ਲੈ ਰਿਹਾ ਹੈ।

## ਗੋਰਖੁ ਜੋਗੀ ਜਾਗਦਾ; ਗੁਰੁ ਮਾਛਿੰਦ੍ਰ ਧਰੀ ਸੁ ਧਰੇਲਾ।

ਗੋਰਖ ਜੋਗੀ ਜਾਗਦਾ ਹੈ ਪਰ ਸੁ = ਉਸ ਦੇ ਗੁਰੁ = ਗੁਰੂ ਮਾਛਿੰਦ੍ਰ = ਮਛੰਦਰ ਨਾਥ ਨੇ ਧਰੇਲਾ = ਇਸਤਰੀ (ਜਿਸ ਨੇ ਪੁਨਰ-ਵਿਆਹ ਦੀ ਰੀਤ ਬਿਨਾਂ ਧਾਰਨ ਕੀਤੀ ਹੋਵੇ) ਧਰੀ = ਧਾਰਨ ਕੀਤੀ ਸੀ।

**ਸਾਖੀ ਮਛੰਦਰ ਨਾਥ ਦੀ**—ਮਛੰਦਰ ਨਾਥ ਗੋਰਖ ਨਾਥ ਦਾ ਗੁਰੂ ਸੀ, ਜੋ ਸ਼ਿਵਜੀ ਦੀ ਅੰਸ਼ ਤੋਂ ਪੈਦਾ ਹੋਇਆ ਸੀ, ਇਸ ਨੇ ਬਹੁਤ ਤਪੱਸਿਆ ਕੀਤੀ ਅਤੇ ਜੋਗ ਸਾਧਨਾ ਦੁਆਰਾ ਰਿਧੀਆਂ ਸਿਧੀਆਂ ਪ੍ਰਾਪਤ ਕੀਤੀਆਂ। ਪਰ ਇਸ ਦੇ ਮਨ ਨੂੰ ਸ਼ਾਂਤੀ ਨਾ ਆਈ, ਮਨ ਅੰਦਰ ਵਿਕਾਰਾਂ ਦੀ ਅੱਗ ਪ੍ਰਬਲ ਹੋ ਗਈ। ਫਿਰ ਉਸ ਅੱਗ ਨੂੰ ਬੁਝਾਉਣ ਲਈ ਸੋਚਣ ਲੱਗਾ। ਇਸ ਨੇ ਆਪਣੀ ਸਿੱਧੀ ਦੇ ਬਲ ਨਾਲ ਜਾਣਿਆ ਕਿ ਸੰਗਲਾਦੀਪ ਦਾ ਰਾਜਾ ਅਮਰੂ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਹੈ। ਤਦ ਇਸ ਨੇ ਆਪਣੀ ਦੇਹ ਬਰਫ਼ਾਨੀ ਪਹਾੜਾਂ ਵਿਚ ਛੱਡ ਕੇ ਸੂਖਮ ਸਰੀਰ ਦੁਆਰਾ 'ਪਰ-ਕਾਇਆ ਪ੍ਰਵੇਸ਼' ਸਿੱਧੀ ਦਾ ਸਹਾਰਾ ਲੈਂਦਿਆਂ ਅਮਰੂ ਰਾਜੇ ਦੀ ਦੇਹ ਵਿਚ ਪ੍ਰਵੇਸ਼ ਕੀਤਾ।

ਉਸ ਦੀ ਦੇਹ ਵਿਚ ਪ੍ਰਵੇਸ਼ ਹੋ ਕੇ ਪਦਮਨੀਆਂ ਦੇ ਲਾਲਚ ਵਿਚ ਇਹ ਜੋਗੀ ਕਾਮ-ਵਾਸ਼ਨਾ ਨੂੰ ਪੂਰਾ ਕਰਦਾ ਰਿਹਾ, ਪਰ ਇਸ ਦੀ ਪੂਰਤੀ ਨਾ ਹੋਈ। ਇਉਂ ਵਿਸ਼ਿਆਂ ਦੀ ਅਤ੍ਰਿਪਤੀ ਵਿਚ ਕਈ ਵਰ੍ਹੇ ਲੰਘਾ ਦਿੱਤੇ। ਉਧਰ ਨੇਮ ਨਾਥ ਦੇ ਚੇਲੇ ਬਾਲ ਗੁੰਦਾਈ ਨੇ ਗੋਰਖ ਨਾਥ ਨੂੰ ਤਰਕ ਮਾਰੀ ਕਿ (ਗੋਰਖ ਜਤੀ ਸਦਾਇੰਦਾ ਤਿਸੁ ਗੁਰੁ ਘਰਬਾਰੀ) ਹੇ ਗੋਰਖ! ਤੂੰ ਆਪਣੇ ਆਪ ਨੂੰ ਜਤੀ ਸਦਾਉਂਦਾ ਹੈਂ, ਪਰ ਤੇਰਾ ਗੁਰੂ ਤਾਂ ਸੰਗਲਾਦੀਪ ਵਿਚ ਗ੍ਰਿਹਸਤੀ ਬਣੀ ਬੈਠਾ ਹੈ, ਉਹ ਉਥੇ ਰਾਜਾ ਅਮਰੂ ਦੀਆਂ ਪਦਮਨੀਆਂ ਦੇ ਸੁਖ ਭੋਗ ਰਿਹਾ ਹੈ। ਇਹ ਮਿਹਣਾ ਸੁਣ ਕੇ ਗੋਰਖ ਨਾਥ ਆਪਣੇ ਗੁਰੂ ਨੂੰ ਵਿਸ਼ਿਆਂ ਦੇ ਖੂਹ ਵਿੱਚੋਂ ਕੱਢਣ ਵਾਸਤੇ ਭੇਸ ਬਦਲਾ ਕੇ ਉਸ ਦੇ ਰਾਜ ਵਿਚ ਦਾਖ਼ਲ ਹੋਇਆ, ਕਿਉਂਕਿ ਉਸ ਦਾ ਹੁਕਮ ਸੀ ਕਿ ਕੋਈ ਕੰਨ-ਪਾਟਾ ਜੋਗੀ ਮੇਰੇ ਰਾਜ ਦੀ ਹੱਦ ਅੰਦਰ ਨਹੀਂ ਵੜਨਾ ਚਾਹੀਦਾ। ਇਸ ਨੇ ਆਪਣੇ ਕੰਨ ਲੁਕੋ ਲਏ ਅਤੇ ਜਿਹੜਾ ਗਵੱਈਏ ਦੇ ਨਾਲ ਤਬਲਾ ਵਜਾਉਂਦਾ ਸੀ, ਉਸ ਦਾ ਸ਼ਾਗਿਰਦ ਬਣ ਕੇ ਗੋਰਖ ਨਾਥ ਨੇ ਤਬਲਾ ਵਜਾਉਣਾ ਸਿੱਖਿਆ। ਇਕ ਦਿਨ ਤਬਲੇ ਵਾਲਾ ਬੀਮਾਰ ਹੋ ਗਿਆ, ਤਦੋਂ ਉਸ ਨੇ ਗੋਰਖ ਨਾਥ ਨੂੰ ਰਾਜੇ ਦੀ ਸਭਾ ਵਿਚ ਭੇਜ ਦਿੱਤਾ।

ਉਥੇ ਗੋਰਖ ਨਾਥ ਨੇ ਤਬਲੇ ਨੂੰ ਸੁਰ ਕਰ ਕੇ ਉਸ ਵਿਚ ਛਾਪ ਲਾਈ ਅਤੇ ਮਛੰਦਰ ਨਾਥ ਦੀ ਵਿਸ਼ੇ ਰਸ ਵਿਚ ਫਸੀ ਆਤਮਾ ਨੂੰ ਜਗਾਇਆ। ਇਸ ਨੇ ਤਬਲੇ ਵਿੱਚੋਂ ਆਵਾਜ਼ ਕੱਢੀ ਕਿ (ਜਾਗ ਮਛੰਦਰਾ ਗੋਰਖ ਆਇਓ)। ਇਹ ਸੁਣ ਕੇ ਮਛੰਦਰ ਨਾਥ ਸ਼ਰਮਸਾਰ ਜਿਹਾ ਹੋਇਆ ਅਤੇ ਆਪਣੇ ਆਪ ਉੱਪਰ ਘਿਰਣਾ ਕੀਤੀ ਕਿ ਮੇਰਾ ਚੇਲਾ ਜਤੀ ਹੈ, ਪਰ ਮੈਂ ਵਿਕਾਰੀ ਹੋਇਆ ਪਿਆ ਹਾਂ। ਤਦੋਂ ਉਸ ਨੇ ਅਮਰੂ ਰਾਜੇ ਦੀ ਦੇਹ ਛੱਡ ਦਿੱਤੀ ਅਤੇ ਗੋਰਖ ਨਾਥ ਨੂੰ ਨਾਲ ਲੈ ਕੇ ਆਪਣੀ ਦੇਹ ਵਿਚ ਪ੍ਰਵੇਸ਼ ਹੋਇਆ। ਫਿਰ ਗੋਰਖ ਨਾਥ ਨੇ ਮਛੰਦਰ ਨਾਥ ਨੂੰ ਲਿਆ ਕੇ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਪਾਇਆ ਅਤੇ ਬੇਨਤੀ ਕੀਤੀ ਕਿ ਇਸ ਨੂੰ ਵੀ ਉਪਦੇਸ਼ ਬਖ਼ਸ਼ ਕੇ ਇਸ ਦੀ ਕਲਿਆਣ ਕਰੋ। ਉਸ ਸਮੇਂ ਸਤਿਗੁਰੂ ਜੀ ਨੇ ਮਛੰਦਰ ਨਾਥ ਦੇ ਪ੍ਰਥਾਏ ਉਸ ਨੂੰ ਸੰਬੋਧਨ ਕਰਦਿਆਂ ਸ਼ਬਦ ਉਚਾਰਨ ਕੀਤਾ। ਜੈਸਾ ਕਿ :

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥** *(ਰਾਮਕਲੀ ਮ: ੧, ਅੰਗ ੮੭੭)*

## ਸਤਿਗੁਰੁ ਜਾਗਿ ਜਗਾਇਦਾ; ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ।

ਸਤਿਗੁਰੂ ਜੀ ਆਪ ਗਿਆਨ ਅਵਸਥਾ ਵਿਚ ਜਾਗਦੇ ਹਨ ਅਤੇ ਗੁਰਸਿੱਖਾਂ ਨੂੰ ਭੀ ਗਿਆਨ ਅਵਸਥਾ ਵਿਚ ਜਗਾਇਦਾ = ਜਗਾਉਂਦੇ ਹਨ ਅਤੇ ਅੰਮ੍ਰਿਤ ਵੇਲੇ ਸਾਧਸੰਗਤ ਵਿਚ ਮਿਲ ਕੇ ਬੈਠਦੇ ਹਨ ਭਾਵ ਗੁਰਸਿੱਖ ਸੰਗਤਾਂ ਨਾਲ ਮੇਲ ਕਰਦੇ ਹਨ।

## ਨਿਜ ਘਰਿ ਤਾੜੀ ਲਾਇਅਨੁ; ਅਨਹਦ ਸਬਦ ਪਿਰਮ ਰਸ ਖੇਲਾ।

ਸਤਿਗੁਰੂ ਸਾਹਿਬ ਜੀ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਹੀ ਪਰਉਪਕਾਰ ਕਰਨ ਰੂਪ ਤਾੜੀ = ਸਮਾਧੀ ਲਾਇਅਨੁ = ਲਾਉਂਦੇ ਹਨ ਅਤੇ ਅਨਹਦ = ਇਕ-ਰਸ ਸ਼ਬਦ ਵਿਚ ਪਿਰਮ = ਪ੍ਰੇਮ ਰਸ ਦੀ ਖੇਲਾ = ਖੇਡ ਖੇਡਦੇ ਹਨ।

## ਆਦਿ ਪੁਰਖੁ ਆਦੇਸੁ ਹੈ; ਅਲਖ ਨਿਰੰਜਨ ਨੇਹੁ ਨਵੇਲਾ।

(ਦੂਸਰਾ ਪਾਠ 'ਨੇਹੁ ਨ ਵੇਲਾ')

ਜੋ ਸੰਸਾਰ ਦੇ ਆਦਿ = ਮੁੱਢ ਤੋਂ ਹੈ, ਪੁਰਖੁ = ਵਿਆਪਕ ਹੈ, ਉਸ ਪ੍ਰਭੂ ਨੂੰ ਆਦੇਸੁ = ਨਮਸਕਾਰ ਹੈ ਅਤੇ ਜੋ ਅਲਖ = ਲਖਣ ਤੋਂ ਰਹਿਤ ਹੈ, ਨਿਰੰਜਨ (ਨਿਰ + ਅੰਜਨ) ਅੰਜਨ = ਮਾਇਆ ਦੀ ਕਾਲਖ ਤੋਂ ਨਿਰ = ਰਹਿਤ ਹੈ, ਉਸ ਪਰਮੇਸ਼ਰ ਦਾ ਨੇਹੁ = ਪ੍ਰੇਮ ਸਦਾ ਨਵੇਲਾ = ਨਵਾਂ ਹੈ **ਵਾ:** ਉਸ ਪਰਮੇਸ਼ਰ ਨਾਲ ਹੁਣੇ ਹੀ ਪ੍ਰੇਮ ਲਾ ਲਵੋ, ਫਿਰ ਵੇਲਾ = ਸਮਾਂ ਨ = ਨਹੀਂ ਮਿਲਣਾ।

## ਚੇਲੇ ਤੇ ਗੁਰੁ; ਗੁਰੁ ਤੇ ਚੇਲਾ ॥੧੭॥

ਸਤਿਗੁਰੂ ਨਾਨਕ ਦੇਵ ਜੀ ਦੇ ਚੇਲੇ = ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਕੇ ਸਿੱਖ ਤੇ = ਤੋਂ ਗੁਰੁ = ਗੁਰੂ ਅੰਗਦ ਸਰੂਪ ਹੋਏ ਅਤੇ ਅੱਗੇ ਗੁਰੁ = ਗੁਰੂ ਅੰਗਦ ਦੇਵ ਜੀ ਦੇ ਚੇਲਾ = ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ, ਜੋ ਸਤਿਗੁਰਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੇ = ਤੋਂ ਗੁਰੂ ਰੂਪ ਹੀ ਹੋ ਗਏ ਹਨ, ਭਾਵ ਇੱਕੋ ਹੀ ਜੋਤਿ ਸਰੂਪ ਹਨ ॥੧੭॥

### ਪਉੜੀ ੧੮ (ਸੱਚ ਸੱਚਾ ਹੈ, ਕੂੜ ਕੂੜਾ ਹੈ)

## ਬ੍ਰਹਮਾ ਬਿਸਨ ਮਹੇਸ ਤ੍ਰੈ; ਸੈਸਾਰੀ ਭੰਡਾਰੀ ਰਾਜੇ।

ਬ੍ਰਹਮਾ, ਬਿਸਨ = ਵਿਸ਼ਨੂੰ ਜੀ, ਮਹੇਸ = ਸ਼ਿਵਜੀ ਤ੍ਰੈ = ਤਿੰਨੇ ਦੇਵਤੇ **ਵਾ:** ਬ੍ਰਹਮਾ ਸੈਸਾਰੀ = ਸੰਸਾਰ

ਦੀ ਉਤਪਤੀ ਕਰਨ ਵਾਲਾ ਰਜੋਗੁਣੀ ਹੈ, ਵਿਸ਼ਨੂੰ ਜੀ ਭੰਡਾਰੀ ਰੂਪ ਹੋ ਕੇ ਸਭ ਦੀ ਪ੍ਰਤਿਪਾਲਣਾ ਕਰਨ ਵਾਲੇ ਸਤੋਗੁਣੀ ਹਨ, ਸ਼ਿਵਜੀ ਤਮੋਗੁਣੀ ਹੈ, ਜਿਸ ਨੂੰ ਸਭ ਦੀ ਲੈਤਾ ਕਰਨ ਦੀ ਆਦਤ ਹੈ, ਕਿਉਂਕਿ ਇਹ ਤਮੋਗੁਣੀ ਕ੍ਰੋਧੀ ਤੇ ਨਾਸ਼ ਕਰਨ ਵਾਲਾ ਸੁਭਾਅ ਰੱਖਦਾ ਹੈ। ਇਉਂ ਇਹ ਤਿੰਨੇ ਪਰਮਾਤਮਾ ਦੇ ਹੁਕਮ ਵਿਚ ਸੰਸਾਰ ਨੂੰ ਚਲਾਉਣ ਵਾਲੇ ਰਾਜੇ ਹਨ। ਜੈਸਾ ਕਿ:

**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀ ਬਾਣੁ॥** *(ਜਪੁ ਜੀ ਸਾਹਿਬ, ਅੰਗ ੭)*

## ਚਾਰਿ ਵਰਨ ਘਰ ਬਾਰੀਆਂ; ਜਾਤਿ ਪਾਤਿ ਮਾਇਆ ਮੁਹਤਾਜੇ।

ਚਾਰੇ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਦੇ ਲੋਕ ਘਰ ਬਾਰੀਆਂ = ਘਰ-ਬਾਰ ਵਾਲੇ ਭਾਵ ਗ੍ਰਿਹਸਤੀ ਹੋ ਕੇ ਜਾਤ-ਪਾਤ ਵਿਚ ਫਸੇ ਹੋਏ ਹਨ ਤੇ ਮਾਇਆ ਦੇ ਹੀ ਮੁਹਤਾਜੇ = ਮੁਥਾਜੀ ਭਾਵ ਅਧੀਨ ਹਨ।

## ਛਿਅ ਦਰਸਨ ਛਿਅ ਸਾਸਤ੍ਰਾ; ਪਾਖੰਡ ਕਰਮ ਕਰਨਿ ਦੇਵਾਜੇ।

ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼, ਬ੍ਰਾਹਮਣ) ਤੇ ਛਿਅ = ਛੇ ਸ਼ਾਸਤਰਾਂ (ਸਾਂਖ, ਨਿਆਇ, ਪੂਰਬ ਮੀਮਾਂਸਾ, ਵਿਸ਼ੇਸ਼ਕ, ਪਤੰਜਲ, ਵੇਦਾਂਤ) ਵਿਚ ਲੱਗ ਕੇ ਇਹ ਸਾਰੇ ਪਾਖੰਡ ਦੇ ਕਰਮ ਕਰਨ ਦੇ ਦੇਵਾਜੇ = ਦਾਅਵੇ ਕਰਦੇ ਹਨ, ਭਾਵ ਵਿਖਾਵਾ ਕਰਦੇ ਹਨ।

## ਸੰਨਿਆਸੀ ਦਸ ਨਾਮ ਧਰਿ; ਜੋਗੀ ਬਾਰਹ ਪੰਥ ਨਿਵਾਜੇ।

ਸੰਨਿਆਸੀਆਂ ਨੇ ਆਪਣੇ ਮਤ ਦੇ ਦਸ ਨਾਮ (ਤੀਰਥ, ਆਸ਼ਰਮ, ਬਨ, ਆਰਣਯ, ਗਿਰਿ ਆਦਿ) ਧਰਿ = ਰੱਖੇ ਹਨ ਅਤੇ ਜੋਗੀਆਂ ਨੇ ਆਪਣੇ ਬਾਰਹ = ਬਾਰਾਂ ਪੰਥ (ਹੇਤ, ਪਾਵ, ਆਈ, ਗਮਯ, ਪਾਗਲ, ਗੋਪਾਲ ਆਦਿ) ਨਿਵਾਜੇ = ਥਾਪੇ ਹਨ।

## ਦਹਦਿਸਿ ਬਾਰਹ ਵਾਟ ਹੋਇ; ਪਰ ਘਰਿ ਮੰਗਨਿ ਖਾਜ ਅਖਾਜੇ।

ਇਹ ਬਾਰਹ = ਬਾਰਾਂ ਵਾਟ = ਰਸਤਿਆਂ ਵਿਚ ਫਿਰਦੇ ਹੋਏ ਦਹਦਿਸਿ = ਦਸਾਂ ਦਿਸ਼ਾਵਾਂ ਵਿਚ ਭਟਕਦੇ ਫਿਰਦੇ ਹਨ **ਵਾ:** ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ, ਇਨ੍ਹਾਂ ਇੰਦਰੀਆਂ ਦੇ ਰਾਹ ਵਿਚ ਭਟਕਦੇ ਫਿਰਦੇ ਹਨ ਅਤੇ ਪਰਾਏ ਘਰਾਂ ਵਿਚ ਮੰਗਨਿ = ਮੰਗਦੇ ਹਨ ਤੇ ਅਖਾਜੇ = ਨਾ ਖਾਣ ਵਾਲੀਆਂ ਚੀਜ਼ਾਂ ਖਾਜ = ਖਾਂਦੇ ਹਨ।

ਉਪਰੋਕਤ ਮੱਤਾਂ ਬਾਰੇ ਦੱਸ ਕੇ ਹੁਣ ਭਾਈ ਸਾਹਿਬ ਜੀ ਗੁਰਮਤਿ ਦੀ ਮਹਾਨਤਾ ਦੱਸਦੇ ਹਨ।

## ਚਾਰਿ ਵਰਨ ਗੁਰਸਿਖ ਮਿਲਿ; ਸਾਧ ਸੰਗਤਿ ਵਿਚਿ ਅਨਹਦ ਵਾਜੇ।

ਚਾਰੇ ਵਰਨਾਂ ਦੇ ਗੁਰਸਿੱਖ ਆਪੋ ਵਿਚ ਮਿਲ ਕਰਕੇ ਸਾਧਸੰਗਤ ਵਿਚ ਅਨਹਦ = ਇਕ-ਰਸ ਨਾਮ ਦੇ ਵਾਜੇ ਵਜਾ ਰਹੇ ਹਨ, ਭਾਵ ਨਾਮ ਦਾ ਸਿਮਰਨ ਕਰ ਰਹੇ ਹਨ, ਭਾਵ ਬ੍ਰਾਹਮਣ ਨੇ ਚਾਰੇ ਵਰਨ ਅਲੱਗ ਕੀਤੇ ਸਨ, ਪਰ ਗੁਰੂ ਸਾਹਿਬ ਨੇ ਚਾਰੇ ਵਰਨ ਇਕੱਠੇ ਕਰ ਦਿੱਤੇ।

## ਗੁਰਮੁਖਿ ਵਰਨੁ ਅਵਰਨੁ ਹੋਇ; ਦਰਸਨ ਨਾਉ ਪੰਥ ਸੁਖ ਸਾਜੇ।

ਗੁਰਮੁਖ ਜਨ ਚਾਰੇ ਵਰਨਾਂ ਦੇ ਭੇਦ-ਭਾਵ ਤੋਂ ਅਵਰਨ ਹੋਇ = ਹੋ ਜਾਂਦੇ ਹਨ ਤੇ ਉਨ੍ਹਾਂ ਦਾ ਨਾਮ ਹੀ ਦਰਸ਼ਨ ਹੈ ਤੇ ਗੁਰੂ ਸਾਹਿਬ ਦਾ ਨਾਮ ਜਪਣਾ, ਦਰਸ਼ਨ ਕਰਨੇ, ਇਹੋ ਉਨ੍ਹਾਂ ਦਾ ਸੁਖ ਸਾਜੇ = ਸੁਖਦਾਇਕ ਪੰਥ = ਰਸਤਾ ਹੈ।

## ਸਚੁ ਸਚਾ; ਕੂੜਿ ਕੂੜੇ ਪਾਜੇ ॥੧੮॥

ਇਸ ਪ੍ਰਕਾਰ ਸੱਚ ਸੱਚਾ ਹੈ ਤੇ ਕੂੜਿ = ਝੂਠੇ ਦਾ ਪਾਜੇ = ਵਿਖਾਵਾ ਕੂੜੇ = ਝੂਠਾ ਹੈ ॥੧੮॥

### ਪਉੜੀ ੧੯ (ਸਤਿਗੁਰੂ ਮਹਿਮਾ)

## ਸਤਿਗੁਰ ਗੁਣੀ ਨਿਧਾਨ ਹੈ; ਗੁਣ ਕਰਿ ਬਖਸੈ ਅਵਗੁਣਿਆਰੇ।

ਸਤਿਗੁਰੂ ਜੀ ਗੁਣਾਂ ਦੇ ਨਿਧਾਨ = ਖ਼ਜ਼ਾਨੇ ਹਨ, ਜੋ ਔਗੁਣਆਰਿਆਂ ਉੱਪਰ ਪਰਉਪਕਾਰ (ਗੁਣ) ਕਰਿ = ਕਰ ਕੇ ਬਖਸੈ = ਬਖ਼ਸ਼ ਦਿੰਦੇ ਹਨ।

## ਸਤਿਗੁਰੁ ਪੂਰਾ ਵੈਦੁ ਹੈ; ਪੰਜੇ ਰੋਗ ਅਸਾਧ ਨਿਵਾਰੇ।

ਸਤਿਗੁਰੂ ਜੀ ਪੂਰਾ = ਪੂਰਨ ਵੈਦ ਹਨ, ਜਿਨ੍ਹਾਂ ਨੇ ਅਸਾਧ = ਨਾ ਸਾਧੇ ਜਾਣ ਵਾਲੇ ਪੰਜੇ ਰੋਗ (ਕਾਮ, ਕ੍ਰੋਧ ਆਦਿ) ਆਪਣੇ ਸ਼ਬਦ ਦੁਆਰਾ ਸਿੱਖਾਂ ਦੇ ਨਿਵਾਰੇ = ਦੂਰ ਕਰ ਦਿੱਤੇ ਹਨ।

## ਸੁਖ ਸਾਗਰੁ ਗੁਰਦੇਉ ਹੈ; ਸੁਖ ਦੇ ਮੇਲਿ ਲਏ ਦੁਖਿਆਰੇ।

ਗੁਰਦੇਉ (ਗੁਰ + ਦੇਉ) ਗੁਰ = ਸਤਿਗੁਰੂ ਨਾਨਕ ਦੇਉ = ਦੇਵ ਜੀ ਸੁੱਖਾਂ ਦੇ ਸਾਗਰੁ = ਸਮੁੰਦਰ ਹਨ, ਜੋ ਦੁਖਿਆਰੇ = ਦੁਖੀਆਂ ਨੂੰ ਸੁਖ ਦੇ ਕੇ ਆਪਣੇ ਮੇਲ ਵਿਚ ਮਿਲਾ ਲਏ = ਲੈਂਦੇ ਹਨ।

## ਗੁਰੁ ਪੂਰਾ ਨਿਰਵੈਰੁ ਹੈ; ਨਿੰਦਕ ਦੋਖੀ ਬੇਮੁਖ ਤਾਰੇ।

ਪੂਰਾ = ਪੂਰਨ ਗੁਰੁ = ਸਤਿਗੁਰੂ ਜੀ ਨਿਰਵੈਰੁ = ਵੈਰ ਤੋਂ ਰਹਿਤ ਹਨ, ਜਿਨ੍ਹਾਂ ਨੇ ਨਿੰਦਕ, ਦੋਖੀ, ਬੇਮੁਖ ਭੀ ਸੰਸਾਰ-ਸਮੁੰਦਰ ਤੋਂ ਤਾਰੇ = ਤਾਰ ਦਿੱਤੇ ਹਨ।

## ਗੁਰੁ ਪੂਰਾ ਨਿਰਭਉ ਸਦਾ; ਜਨਮ ਮਰਣ ਜਮ ਡਰੈ ਉਤਾਰੇ।

ਪੂਰਾ = ਪੂਰੇ ਗੁਰੁ = ਗੁਰੂ ਸਦਾ = ਹਮੇਸ਼ਾਂ ਨਿਰਭਉ = ਭੈ ਤੋਂ ਰਹਿਤ ਹਨ ਜਿਨ੍ਹਾਂ ਨੇ ਗੁਰਸਿੱਖਾਂ ਦੇ ਮਨ ਵਿੱਚੋਂ ਜਨਮ, ਮਰਨ ਤੇ ਜਮ ਆਦਿਕਾਂ ਦਾ ਡਰੈ = ਡਰ ਉਤਾਰ ਦਿੱਤਾ ਹੈ, ਭਾਵ ਚੁੱਕ ਦਿੱਤਾ ਹੈ। ਜੈਸਾ ਕਿ :

**ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥** *(ਬਿਲਾਵਲ ਮ: ੫, ਅੰਗ ੮੨੦)*

## ਸਤਿਗੁਰ ਪੁਰਖ ਸੁਜਾਣੁ ਹੈ; ਵਡੇ ਅਜਾਣੁ ਮੁਗਧ ਨਿਸਤਾਰੇ।

ਸਤਿਗੁਰੂ ਜੀ ਸੁਜਾਣੁ = ਸ੍ਰੇਸ਼ਟ ਜਾਣਕਾਰੀ ਰੱਖਣ ਵਾਲੇ, ਭਾਵ ਅੰਤਰਜਾਮੀ ਪੁਰਖ ਹਨ, ਜੋ ਵੱਡੇ ਅਜਾਣੁ = ਅਗਿਆਨੀਆਂ ਅਤੇ ਮੁਗਧ = ਮੂਰਖਾਂ ਨੂੰ ਭੀ ਸੰਸਾਰ-ਸਮੁੰਦਰ ਤੋਂ ਨਿਸਤਾਰੇ = ਤਾਰ ਦਿੰਦੇ ਹਨ।

## ਸਤਿਗੁਰ ਆਗੂ ਜਾਣੀਐ; ਬਾਹ ਪਕੜਿ ਅੰਧਲੇ ਉਧਾਰੇ।

ਸਤਿਗੁਰੂ ਜੀ ਸੱਚੇ ਆਗੂ ਜਾਣੀਐ = ਜਾਣੀਦੇ ਹਨ, ਜਿਨ੍ਹਾਂ ਦੇ ਕੋਲ ਬਿਬੇਕ ਵੈਰਾਗ ਰੂਪੀ ਅੱਖਾਂ ਨਹੀਂ ਸੀ, ਸਤਿਗੁਰੂ ਜੀ ਨੇ ਉਨ੍ਹਾਂ ਅੰਧਲੇ = ਅਗਿਆਨੀਆਂ ਨੂੰ ਵੈਰਾਗ ਬਿਬੇਕ ਦੇ ਨੇਤਰ ਬਖ਼ਸ਼ ਕੇ ਬਿਰਤੀ ਰੂਪੀ ਬਾਂਹ ਪਕੜਿ = ਫੜ ਕੇ ਸੰਸਾਰ ਤੋਂ ਉਧਾਰੇ = ਉੱਧਾਰ ਦਿੱਤਾ ਹੈ।

## ਮਾਣ ਨਿਮਾਣੈ; ਸਦ ਬਲਿਹਾਰੇ ॥੧੯॥

ਸਤਿਗੁਰੂ ਜੀ ਨਿਮਾਣੈ = ਨਿਮਾਣਿਆਂ ਨੂੰ ਮਾਣ ਦੇਣ ਵਾਲੇ ਹਨ, ਇਸ ਲਈ ਉਸ ਤੋਂ ਮੈਂ ਸਦਾ ਬਲਿਹਾਰੇ = ਬਲਿਹਾਰ (ਕੁਰਬਾਨ) ਜਾਂਦਾ ਹਾਂ ॥੧੯॥

### ਪਉੜੀ ੨੦ (ਸਤਿਗੁਰੂ ਪਾਰਸ)

## ਸਤਿਗੁਰ ਪਾਰਸ ਪਰਸਕੈ; ਕੰਚਨ ਕਰੈ ਮਨੂਰ ਮਲੀਣਾ।

(ਪਾਠਾਂਤ੍ਰ 'ਪਰਸਿਐ')

ਸਤਿਗੁਰੂ ਜੀ ਪਾਰਸ ਰੂਪ ਹਨ, ਆਪਣੀ ਕ੍ਰਿਪਾ-ਦ੍ਰਿਸ਼ਟੀ ਦੀ ਪਰਸਕੈ = ਸਪਰਸ਼ਤਾ ਨਾਲ ਜਗਿਆਸੂਆਂ ਦੇ ਮਨੂਰ[1] = ਸੜੇ ਲੋਹੇ ਦੀ ਮਲੀਣਾ = ਮੈਲ ਵਤ ਹੋਏ ਮਨ ਨੂੰ ਕੰਚਨ = ਸੋਨੇ ਵਤ ਸ਼ੁੱਧ ਕਰੈ = ਕਰ ਦਿੰਦੇ ਹਨ। ਜੈਸਾ ਕਿ :

**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥** *(ਮਾਰੂ ਮ: ੧, ਅੰਗ ੯੯੦)*

## ਸਤਿਗੁਰੁ ਬਾਵਨ ਚੰਦਨੋ; ਵਾਸੁ ਸੁਵਾਸੁ ਕਰੈ ਲਾਖੀਣਾ।

ਸਤਿਗੁਰੂ ਜੀ ਬਾਵਨ ਚੰਦਨ ਰੂਪ ਹਨ, ਜੋ ਆਪਣੀ ਸ੍ਰੇਸ਼ਟ ਭਗਤੀ ਰੂਪੀ ਵਾਸਨਾ, ਸੁਗੰਧੀ ਗੁਰਸਿੱਖਾਂ ਦੇ ਹਿਰਦੇ ਵਿਚ ਵਸਾ ਕੇ ਉਨ੍ਹਾਂ ਨੂੰ ਅਲੱਖ ਸਰੂਪ ਪਰਮੇਸ਼ਰ ਨੂੰ ਲਾਖੀਣਾ = ਲਖਣ ਵਾਲੇ ਕਰੈ = ਕਰ ਦਿੰਦੇ ਹਨ।

## ਸਤਿਗੁਰ ਪੂਰਾ ਪਾਰਜਾਤੁ; ਸਿੰਮਲੁ ਸਫਲੁ ਕਰੈ ਸੰਗਿ ਲੀਣਾ।

ਪੂਰੇ ਸਤਿਗੁਰੂ ਜੀ ਪਾਰਜਾਤੁ = ਕਲਪ ਬ੍ਰਿਛ ਦੀ ਨਿਆਈਂ ਹਨ, ਕਿਉਂਕਿ ਉਹ ਸਿੰਮਲ ਰੁੱਖ ਦੀ ਨਿਆਈਂ ਗੁਣਾਂ ਤੋਂ ਹੀਣੇ ਪੁਰਸ਼ਾਂ ਨੂੰ ਭੀ ਸੰਗਿ ਲੀਣਾ = ਆਪਣੇ ਨਾਲ ਮੇਲ ਕੇ ਸਫਲੁ = ਸਹਿਤ ਗਿਆਨ ਫਲ ਦੇ, ਭਾਵ ਸ਼ੁਭ ਗੁਣਾਂ ਵਾਲੇ ਕਰੈ = ਕਰ ਦਿੰਦੇ ਹਨ।

## ਮਾਨ ਸਰੋਵਰ ਸਤਿਗੁਰੂ; ਕਾਗਹੁੰ ਹੰਸੁ ਜਲਹੁੰ ਦੁਧੁ ਪੀਣਾ।

ਸਤਿਗੁਰੂ ਜੀ ਮਾਨ ਸਰੋਵਰ ਦੀ ਨਿਆਈਂ ਹਨ, ਕਿਉਂਕਿ ਜਿਹੜੇ ਕਾਗਹੁੰ = ਕਾਂ ਦੀ ਨਿਆਈਂ ਵਿਸ਼ੇ ਰੂਪ ਗੰਦਗੀ ਖਾਣ ਵਾਲੇ ਹਨ, ਉਨ੍ਹਾਂ ਨੂੰ ਸਤਿਗੁਰੂ ਜੀ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਕਰਾ ਕੇ ਹੰਸਾਂ ਦੀ ਨਿਆਈਂ ਤਤਬੇਤੇ ਬ੍ਰਹਮ ਗਿਆਨੀ ਬਣਾ ਦਿੰਦੇ ਹਨ ਅਤੇ ਜਲਹੁੰ = ਪਾਣੀ ਦੀ ਨਿਆਈਂ ਮਾਇਆ ਹੈ ਤੇ ਦੁੱਧ ਦੀ ਨਿਆਈਂ ਪਰਮੇਸ਼ਰ ਦੀ ਜੋਤਿ ਹੈ ਤੇ ਗੁਰਸਿੱਖ ਆਪਣੀ ਵਿਚਾਰ ਰੂਪੀ ਚੁੰਝ ਨਾਲ ਅਸਤੀ, ਭ੍ਰਾਂਤੀ, ਪ੍ਰਿਯ **ਵਾ:** ਸਤਿ, ਚੇਤਨ, ਅਨੰਦ ਰੂਪ ਦੁੱਧ ਨੂੰ ਪੀਣਾ = ਪੀਂਦੇ ਭਾਵ ਗ੍ਰਹਿਣ ਕਰਦੇ ਹਨ, ਇਉਂ ਜਲ ਤੇ ਦੁੱਧ ਨੂੰ ਵੱਖਰਾ ਕਰ ਕੇ ਮਾਇਆ ਦੇ ਰਸ ਨੂੰ ਛੱਡ ਕੇ ਵਾਹਿਗੁਰੂ ਦੀ ਜੋਤਿ ਨੂੰ ਗ੍ਰਹਿਣ ਕਰਦੇ ਹਨ, ਇਉਂ ਗੁਰਸਿੱਖ ਪਰਮਹੰਸ ਹਨ।

## ਗੁਰ ਤੀਰਥੁ ਦਰੀਆਉ ਹੈ; ਪਸੂ ਪਰੇਤ ਕਰੈ ਪਰਬੀਣਾ।

ਗੁਰ = ਸਤਿਗੁਰੂ ਜੀ ਦਰਿਆ ਰੂਪੀ ਤੀਰਥ ਹਨ, ਜਿਸ ਤਰ੍ਹਾਂ ਦਰਿਆ ਸਾਰੀਆਂ ਨਦੀਆਂ ਨੂੰ ਆਪਣੇ ਵਿਚ ਮਿਲਾ ਕੇ ਆਪਣਾ ਹੀ ਰੂਪ ਕਰ ਲੈਂਦਾ ਹੈ, ਪ੍ਰਤੱਖ ਪਸ਼ੂ ਪ੍ਰੇਤਾਂ ਨੂੰ ਭੀ **ਵਾ:** ਪਸ਼ੂ, ਪ੍ਰੇਤ ਰੂਪ ਸੁਭਾਅ

---

੧. ਮਨੂਰ ਬਾਰੇ ਚੰਗੀ ਤਰ੍ਹਾਂ ੪੦ਵੀਂ ਵਾਰ ਦੀ ਤੀਸਰੀ ਪਉੜੀ ਵਿਚ ਦੇਖੋ।

ਵਾਲੇ ਜੋ ਮਨੁੱਖ ਹਨ, ਸਤਿਗੁਰੂ ਜੀ ਨੇ ਉਨ੍ਹਾਂ ਨੂੰ ਪਰਬੀਨਾ = ਪੂਰਨ ਗਿਆਨੀ ਬਣਾ ਕੇ ਆਪਣੇ ਸਰੂਪ ਵਿਚ ਮੇਲ ਲੈਂਦੇ ਹਨ।

## ਸਤਿਗੁਰੁ ਬੰਦੀ ਛੋੜੁ ਹੈ; ਜੀਵਣ ਮੁਕਤਿ ਕਰੈ ਓਡੀਣਾ।

ਸਤਿਗੁਰੂ ਜੀ ਸੰਸਾਰ ਦੇ ਬੰਦੀ = ਕੈਦਖ਼ਾਨੇ ਵਿਚ ਪਏ ਹੋਏ ਜੀਵਾਂ ਨੂੰ ਛੋੜੁ = ਛੁਡਾਉਣ ਵਾਲੇ ਹਨ, ਮਾਤਾ ਦੇ ਗਰਭ ਰੂਪੀ **ਵਾ:** ਕਾਲ, ਅਗਿਆਨ, ਮਾਇਆ ਦੇ ਮੋਹ ਰੂਪੀ ਕੈਦਖ਼ਾਨੇ ਵਿੱਚੋਂ ਛੁਡਾਉਣ ਵਾਲੇ ਹਨ **ਵਾ:** ਬੰਦੀ = ਬੰਧਨਾਂ ਵਿਚ ਪਏ ਹੋਏ ਜੀਵਾਂ ਨੂੰ ਛੁਡਾਉਣ ਵਾਲੇ ਹਨ ਅਤੇ ਜੀਵਨ ਵੱਲੋਂ ਓਡੀਣਾ = ਉਦਾਸ ਹੋਏ ਜੀਵਾਂ ਨੂੰ ਮੁਕਤ ਕਰੈ = ਕਰਨ ਵਾਲੇ ਹਨ।

**ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਏਮਨਾਬਾਦ ਤੋਂ ਕੈਦੀ ਛੁਡਵਾਉਣ ਦੀ—**ਜਦੋਂ ਸੰਮਤ ੧੫੭੮ ਵਿਚ ਬਾਬਰ ਫ਼ੌਜ ਲੈ ਕੇ ਕਾਬਲ ਤੋਂ ਚੜ੍ਹਾਈ ਕਰ ਕੇ ਸੈਦਪੁਰ ਪਹੁੰਚਿਆ ਤਾਂ ਸੈਦਪੁਰ ਦੇ ਪਠਾਨ ਹਾਕਮਾਂ ਨੇ ਉਸ ਦਾ ਡੱਟ ਕੇ ਟਾਕਰਾ ਕੀਤਾ, ਪਰ ਬਾਬਰ ਦੀਆਂ ਫ਼ੌਜਾਂ ਅੱਗੇ ਪਠਾਣਾਂ ਦੀ ਕੋਈ ਪੇਸ਼ ਨਾ ਗਈ। ਬਾਬਰ ਨੇ ਕਤਲੇਆਮ ਕਰ ਕੇ ਏਮਨਾਬਾਦ ਸ਼ਹਿਰ ਨੂੰ ਲੁੱਟ ਕੇ ਬਰਬਾਦ ਕਰ ਦਿੱਤਾ ਅਤੇ ਬੱਚੇ, ਬੁੱਢੇ, ਇਸਤਰੀਆਂ ਆਦਿ ਨੂੰ ਕੈਦ ਕਰ ਲਿਆ ਅਤੇ ਉਨ੍ਹਾਂ ਦੇ ਅੱਗੇ ਘੋੜਿਆਂ ਲਈ ਦਾਣਾ ਪੀਹਣ ਵਾਸਤੇ ਚੱਕੀਆਂ ਰੱਖ ਦਿੱਤੀਆਂ, ਉਸ ਸਮੇਂ ਉਨ੍ਹਾਂ ਕੈਦੀਆਂ ਦੀ ਹਾਲਤ ਵੇਖ ਕੇ ਗੁਰੂ ਜੀ ਨੇ ਆਸਾ ਰਾਗ ਵਿਚ ਸ਼ਬਦ ਉਚਾਰਿਆ :

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥** *(ਆਸਾ ਮ: ੧, ਅੰਗ ੪੧੭)*

ਐਸੀ ਉਨ੍ਹਾਂ ਦੀ ਦੁਰਦਸ਼ਾ ਵੇਖ ਕੇ ਉਨ੍ਹਾਂ ਨੂੰ ਛੁਡਾਉਣ ਲਈ ਗੁਰੂ ਸਾਹਿਬ ਜੀ ਨੇ ਕੌਤਕ ਕੀਤਾ। ਜਿਥੇ ਗੁਰਦੁਆਰਾ ਰੋੜੀ ਸਾਹਿਬ ਹੈ, ਉਥੇ ਬੈਠਿਆਂ ਨੂੰ ਇਕ ਮੁਗ਼ਲ ਨੇ ਆ ਕੇ ਕਿਹਾ ਕਿ ਤੁਹਾਨੂੰ ਕੈਦ ਕਰਨਾ ਹੈ, ਇਸ ਲਈ ਤੁਸੀਂ ਚੱਲੋ। ਉਸ ਵੇਲੇ ਸਤਿਗੁਰਾਂ ਕੋਲ ਭਾਈ ਲਾਲੋ ਅਤੇ ਇਕ ਬ੍ਰਾਹਮਣ ਸ਼ਰਨ ਵਿਚ ਬੈਠਾ ਸੀ। ਬ੍ਰਾਹਮਣ ਦੇ ਘਰ ਪੁੱਤਰੀ ਦਾ ਵਿਆਹ ਹੋਇਆ ਸੀ, ਉਹ ਗੁਰੂ ਸਾਹਿਬ ਕੋਲ ਮਠਿਆਈ ਲੈ ਕੇ ਆਇਆ ਸੀ। ਗੁਰੂ ਸਾਹਿਬ ਨੇ ਭੁੱਖਿਆਂ ਨੂੰ ਮਠਿਆਈ ਦੇ ਕੇ ਤੋਰ ਦਿੱਤਾ ਅਤੇ ਭਾਈ ਲਾਲੋ ਜੀ ਨੂੰ ਗੁਰੂ ਜੀ ਨੇ ਹੁਕਮ ਕਰ ਦਿੱਤਾ ਕਿ ਅੱਗੇ ੪ ਕੋਹ 'ਤੇ ਇਕ ਤਲਾਬ ਹੈ, ਉਥੇ ਜਾ ਕੇ ਵਿਸ਼ਰਾਮ ਕਰ। ਆਪ ਸ਼ਹਿਨਸ਼ਾਹ ਕੈਦੀਆਂ ਦੀ ਖ਼ਲਾਸੀ ਕਰਵਾਉਣ ਲਈ ਕੈਦ ਹੋ ਕੇ ਮੁਗ਼ਲਾਂ ਨਾਲ ਚੱਲ ਪਏ। ਉਸ ਵਕਤ ਮੁਗ਼ਲਾਂ ਨੇ ਭਾਈ ਮਰਦਾਨੇ ਨੂੰ ਅੜੀਅਲ ਘੋੜਾ ਫੜਾ ਦਿੱਤਾ। ਇਕ ਭਾਰ ਦੀ ਪੰਡ ਭਾਈ ਬਾਲੇ ਦੇ ਸਿਰ 'ਤੇ ਰੱਖ ਦਿੱਤੀ। ਜਦੋਂ ਗੁਰੂ ਸਾਹਿਬ ਜੀ ਦੇ ਸੀਸ ਉੱਤੇ ਪੰਡ ਰੱਖਣ ਲੱਗੇ ਤਾਂ ਪੰਡ ਸਤਿਗੁਰਾਂ ਦੇ ਸੀਸ ਤੋਂ ਇਕ ਗਿੱਠ ਉੱਪਰ ਟਿਕ ਗਈ ਤੇ ਸਤਿਗੁਰੂ ਜੀ ਉਨ੍ਹਾਂ ਮੁਗ਼ਲਾਂ ਨਾਲ ਤੁਰ ਪਏ, ਮੁਗ਼ਲ ਪੰਡ ਸਿਰ ਤੋਂ ਉੱਪਰ ਟਿਕੀ ਦੇਖ ਕੇ ਹੈਰਾਨ ਹੋ ਗਏ। ਰਸਤੇ ਵਿਚ ਜਾਂਦਿਆਂ ਸਤਿਗੁਰੂ ਜੀ ਨੇ ਭਾਈ ਮਰਦਾਨੇ ਨੂੰ ਕਿਹਾ ਕਿ ਮਰਦਾਨਿਆ! ਰਬਾਬ ਵਜਾ ਤਾਂ ਮਰਦਾਨਾ ਕਹਿਣ ਲੱਗਾ ਕਿ ਮਹਾਰਾਜ! ਘੋੜਾ ਬਹੁਤ ਅੜੀਅਲ ਹੈ, ਇਸ ਨੂੰ ਦੋਹਾਂ ਹੱਥਾਂ ਨਾਲ ਫੜਿਆ ਹੋਇਆ ਹੈ, ਜੇਕਰ ਛੁੱਟ ਗਿਆ ਤਾਂ ਮੁਗ਼ਲ ਮਾਰਨਗੇ। ਸਤਿਗੁਰੂ ਜੀ ਕਹਿਣ ਲੱਗੇ ਕਿ ਬੇਪਰਵਾਹ ਬਣ ਤਾਂ ਭਾਈ ਮਰਦਾਨੇ ਨੇ ਐਸਾ ਹੀ ਕੀਤਾ ਤੇ ਘੋੜਾ ਛੱਡ ਦਿੱਤਾ। ਚੰਚਲ ਬਿਰਤੀ ਵਾਲਾ ਘੋੜਾ ਨਿਸਚੇ ਨਾਲ ਖੜ੍ਹ ਗਿਆ। ਇਹ ਕੌਤਕ ਵੇਖ ਕੇ ਮੁਗ਼ਲ ਹੋਰ ਹੈਰਾਨ ਹੋ ਗਏ। ਫਿਰ ਸਤਿਗੁਰਾਂ ਨੇ ਇਹ ਸ਼ਬਦ ਆਪਣੀ ਮੁਬਾਰਕ ਰਸਨਾ ਤੋਂ ਉਚਾਰਨ ਕੀਤਾ। ਜੈਸਾ ਕਿ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥** *(ਆਸਾ ਮ: ੧, ਅੰਗ ੩੬੦)*

ਇਹ ਸ਼ਬਦ ਸੁਣ ਕੇ ਸਾਰੇ ਕੈਦੀਆਂ ਨੂੰ ਇਉਂ ਜਾਪਿਆ ਜਿਵੇਂ ਕੋਈ ਉਨ੍ਹਾਂ ਦੇ ਦੁੱਖ ਵੰਡਾਉਣ ਵਾਲਾ ਹਮਦਰਦ ਆ ਗਿਆ ਹੋਵੇ। ਜਦੋਂ ਸਤਿਗੁਰਾਂ ਨੇ ਕੈਦਖ਼ਾਨੇ ਵਿਚ ਕੈਦੀ ਲੋਕ ਵੇਖੇ, ਉਨ੍ਹਾਂ ਕੈਦੀਆਂ ਦੀ ਕੁਲ ੧੧੦੦ ਗਿਣਤੀ ਸੀ। ਮੁਗ਼ਲਾਂ ਨੇ ਸਤਿਗੁਰਾਂ ਅਤੇ ਭਾਈ ਬਾਲਾ, ਮਰਦਾਨਾ ਜੀ ਅੱਗੇ ਵੀ ਇਕ ਇਕ ਚੱਕੀ ਆਟਾ ਪੀਹਣ ਲਈ ਰੱਖ ਦਿੱਤੀ। ਇਤਿਹਾਸ ਵਿਚ ਲਿਖਿਆ ਹੈ ਕਿ ਜਦੋਂ ਸਤਿਗੁਰੂ ਜੀ ਦਾਣੇ ਪਾਉਣ ਲੱਗ ਪਏ ਤਾਂ ਚੱਕੀ ਆਪਣੇ ਆਪ ਚੱਲਣ ਲੱਗ ਪਈ। ਸਤਿਗੁਰੂ ਜੀ ਦਾਣੇ ਪਾਈ ਜਾਂਦੇ ਹਨ ਤੇ ਚੱਕੀ ਆਪਣੇ ਆਪ ਚੱਲੀ ਜਾਂਦੀ ਹੈ। ਸਾਰੇ ਕੈਦੀ ਹੈਰਾਨ ਹੋ ਕੇ ਸਤਿਗੁਰਾਂ ਦੀ ਸ਼ਰਨ ਵਿਚ ਆ ਗਏ। ਸਤਿਗੁਰਾਂ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ ਕਿ 'ਸਤਿਨਾਮ ਵਾਹਿਗੁਰੂ' ਦਾ ਜਾਪ ਕਰੋ। ਚੱਕੀਆਂ ਆਪੇ ਚੱਲਣ ਲੱਗ ਪੈਣਗੀਆਂ। ਇਉਂ ਸਤਿਗੁਰਾਂ ਦੇ ਬਚਨ ਸਦਕਾ ਚੱਕੀਆਂ ਆਪੇ ਹੀ ਫਿਰਨ ਲੱਗ ਪਈਆਂ ਅਤੇ ਕੇਵਲ ਸਤਿਨਾਮੁ ਦੇ ਜਾਪ ਦੀ ਆਵਾਜ਼ ਆ ਰਹੀ ਸੀ। ਉਸ ਵਕਤ ਮੁਗ਼ਲਾਂ ਨੇ ਇਹ ਖ਼ਬਰ ਬਾਬਰ ਕੋਲ ਪਹੁੰਚਾਈ। ਬਾਬਰ ਆ ਕੇ ਗੁਰੂ ਸਾਹਿਬ ਜੀ ਦੇ ਚਰਨਾਂ 'ਤੇ ਡਿੱਗਿਆ ਤੇ ਕਹਿਣ ਲੱਗਾ ਕਿ ਮੁਆਫ਼ ਕਰ ਦਿਉ। ਪਾਤਸ਼ਾਹ ਕਹਿਣ ਲੱਗੇ ਕਿ ਮੁਆਫ਼ ਕਰ ਦਿਆਂਗੇ, ਜਿਹੜੇ ਪਠਾਣਾਂ ਨੂੰ ਤੂੰ ਮਾਰ ਦਿੱਤਾ ਹੈ, ਉਹ ਤੇਰੇ ਦੁਸ਼ਮਣ ਹੋਣਗੇ, ਪਰ ਇਨ੍ਹਾਂ ਬੁੱਢਿਆਂ ਅਤੇ ਇਸਤਰੀਆਂ ਦਾ ਕੋਈ ਕਸੂਰ ਨਹੀਂ, ਇਨ੍ਹਾਂ ਨੂੰ ਕੈਦ ਵਿੱਚੋਂ ਰਿਹਾਅ ਕਰ। ਇਹ ਆਪੋ-ਆਪਣੇ ਘਰਾਂ ਨੂੰ ਚਲੇ ਜਾਣ। ਇਹ ਸੁਣ ਕੇ ਬਾਬਰ ਨੇ ਸਾਰੇ ਕੈਦੀ ਰਿਹਾਅ ਕਰ ਦਿੱਤੇ ਤੇ ਉਨ੍ਹਾਂ ਤੋਂ ਲੁੱਟਿਆ ਧਨ-ਮਾਲ ਵੀ ਵਾਪਸ ਕਰ ਦਿੱਤਾ। ਸਤਿਗੁਰੂ ਜੀ ਬੜੇ ਪ੍ਰਸੰਨ ਹੋਏ, ਸਾਰੇ ਕੈਦੀ ਸਤਿਗੁਰਾਂ ਦੀ ਜੈ-ਜੈਕਾਰ ਕਰ ਰਹੇ ਸਨ। ਬਾਬਰ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੀ ਕੁਲ ਵਿੱਚੋਂ ਰਾਜ ਭਾਗ ਨਾਸ਼ ਨਾ ਹੋਵੇ, ਇਹ ਕਿਰਪਾ ਕਰੋ। ਸਤਿਗੁਰੂ ਜੀ ਕਹਿਣ ਲੱਗੇ ਕਿ ਜਿਤਨਾ ਚਿਰ ਨਿਆਏ ਕਰਦੇ ਰਹੋਗੇ, ਉਤਨਾ ਚਿਰ ਐਸਾ ਹੀ ਹੋਵੇਗਾ, ਜਦੋਂ ਅਨਿਆਏ ਕਰੋਗੇ ਤਾਂ ਹੇ ਬਾਬਰ! ਤੇਰੇ ਨਾਲ ਕੀਤੇ ਹੋਏ ਬਚਨ ਨੂੰ ਅਸੀਂ ਆਪਣੇ ਗੁਰੂ ਕੁਲ ਪੀੜ੍ਹੀ ਦੇ ਸੀਸ ਦੇ ਕੇ ਵਾਪਸ ਲੈ ਲਵਾਂਗੇ। ਇਸ ਪ੍ਰਕਾਰ ਸਤਿਗੁਰਾਂ ਨੇ ਬਾਬਰ ਦੀ ਕੈਦ ਵਿੱਚੋਂ ਕੈਦੀਆਂ ਨੂੰ ਮੁਕਤ ਕਰਾ ਦਿੱਤਾ ਸੀ। ਇਉਂ ਪਹਿਲੇ ਜਾਮੇ ਵਿਚ 'ਬੰਦੀ ਛੋੜ' ਕਹਾਏ।

ਇਸੇ ਤਰ੍ਹਾਂ ਛੇਵੇਂ ਜਾਮੇ ਵਿਚ ਗਵਾਲੀਅਰ ਦੇ ਕਿਲੇ ਵਿੱਚੋਂ ੫੨ ਕੈਦੀਆਂ ਨੂੰ ਆਪਣਾ ਪੱਲਾ ਫੜਾ ਕੇ ਕੈਦ ਵਿੱਚੋਂ ਛੁਡਵਾਇਆ। ਇਉਂ ਛੇਵੇਂ ਜਾਮੇ ਵਿਚ 'ਬੰਦੀ ਛੋੜ' ਕਹਾਏ।

ਇਸੇ ਪ੍ਰਕਾਰ ਜਦੋਂ ਕਲਗੀਧਰ ਪਾਤਸ਼ਾਹ ਜੀ ਨੇ ਔਰੰਗਜ਼ੇਬ ਨੂੰ 'ਜ਼ਫ਼ਰਨਾਮੇ' ਨਾਲ ਮਾਰਨ ਤੋਂ ਬਾਅਦ ਤਾਰਾ ਆਜ਼ਮ ਨੂੰ ਮਾਰ ਕੇ ਬਹਾਦਰ ਸ਼ਾਹ ਨੂੰ ਤਖ਼ਤ 'ਤੇ ਬਿਠਾਇਆ, ਉਸ ਸਮੇਂ ਬਹਾਦਰ ਸ਼ਾਹ ਨੂੰ ਹੁਕਮ ਦਿੱਤਾ ਕਿ ਬੰਦੀਖ਼ਾਨੇ ਵਿੱਚੋਂ ਸਾਰੇ ਕੈਦੀ ਰਿਹਾਅ ਕਰ ਦਿੱਤੇ ਜਾਣ। ਬਹਾਦਰਸ਼ਾਹ ਨੇ ਬਚਨ ਮੰਨ ਕੇ ਸਾਰੇ ਕੈਦੀ ਰਿਹਾਅ ਕਰ ਦਿੱਤੇ ਸਨ। ਇਉਂ ਦਸਮੇਂ ਜਾਮੇ ਵਿਚ 'ਬੰਦੀ ਛੋੜ' ਕਹਾਉਣਾ ਕੀਤਾ।

## ਗੁਰਮੁਖਿ ਮਨ; ਅਪਤੀਜੁ ਪਤੀਣਾ ॥੨੦॥

ਗੁਰੂ ਨਾਲ ਇਕ-ਮਿਕ ਹੋਏ ਗੁਰਮੁਖਾਂ ਦੀ ਸੰਗਤ ਵਿਚ ਆ ਕੇ ਅਪਤੀਜੁ = ਨਾ ਪਤੀਜਣ ਵਾਲਾ ਮਨ ਪਤੀਣਾ = ਪਤੀਜ ਜਾਂਦਾ ਹੈ, ਭਾਵ ਭਰੋਸੇ ਵਾਲਾ ਹੋ ਜਾਂਦਾ ਹੈ ॥੨੦॥

### ਪਉੜੀ ੨੧ (ਗੁਰੂ ਨਾਨਕ ਦੇਵ ਜੀ)

## ਸਿਧ ਨਾਥ ਅਵਤਾਰ ਸਭ; ਗੋਸਟਿ ਕਰਿ ਕਰਿ ਕੰਨ ਫੜਾਇਆ।

ਜੋ ਚੌਰਾਸੀ ਸਿੱਧ, ਨੌਂ ਨਾਥ, ਵਿਸ਼ਨੂੰ ਜੀ ਦੇ ਅਵਤਾਰ ਸਭ = ਸਾਰਿਆਂ ਨੇ ਗੁਰੂ ਨਾਨਕ ਸਾਹਿਬ ਨਾਲ ਗੋਸਟਿ = ਵਿਚਾਰ ਚਰਚਾ ਕਰ ਕਰ ਕੇ ਆਪਣੀ ਹਾਰ ਮੰਨ ਕੇ ਗੁਰੂ ਸਾਹਿਬ ਅੱਗੇ ਆਪਣੇ ਕੰਨ ਫੜਾਇਆ = ਫੜਾਏ ਭਾਵ ਹਾਰ ਮੰਨੀ ਤੇ ਗੁਰੂ ਸਾਹਿਬ ਦੇ ਅਨੁਸਾਰੀ ਹੋਏ।

## ਬਾਬਰ ਕੇ ਬਾਬੇ ਮਿਲੇ; ਨਿਵ ਨਿਵ ਸਭ ਨਬਾਬ ਨਿਵਾਇਆ।

ਬਾਬਰ ਏਮਨਾਬਾਦ ਵਿਖੇ ਬਾਬੇ ਕੇ = ਗੁਰੂ ਨਾਨਕ ਸਾਹਿਬ ਨੂੰ ਬੜੀ ਨਿਮਰਤਾ ਸਹਿਤ ਮਿਲਿਆ ਅਤੇ ਬਾਬਰ ਦੇ ਜੋ ਹੋਰ ਵੀ ਸਭ = ਸਾਰੇ ਨਵਾਬ ਸਨ, ਸਾਰਿਆਂ ਨੇ ਨਿਵ ਨਿਵ = ਝੁਕ ਝੁਕ ਕੇ ਬੜੇ ਅਦਬ ਸਹਿਤ ਗੁਰੂ ਸਾਹਿਬ ਅੱਗੇ ਆਪਣੇ ਸੀਸ ਨਿਵਾਇਆ = ਝੁਕਾਏ।

## ਪਾਤਿਸਾਹਾ ਮਿਲਿ ਵਿਛੁੜੇ; ਜੋਗ ਭੋਗ ਛਡਿ ਚਲਿਤੁ ਰਚਾਇਆ।

ਗੁਰੂ ਨਾਨਕ ਸਾਹਿਬ ਪਾਤਸ਼ਾਹਾਂ ਨੂੰ ਮਿਲਣ ਤੋਂ ਜੋ ਵਿਛੁੜੇ = ਵਿੱਛੜ ਗਏ, ਭਾਵ ਉਨ੍ਹਾਂ ਦੀ ਲੋੜ ਨਹੀਂ ਰੱਖੀ ਅਤੇ ਆਪਣੇ ਸੰਸਾਰਕ ਜੋਗ ਤੇ ਭੋਗ ਨੂੰ ਛੱਡ ਕੇ, ਭਾਵ ਮੋਦੀ ਦੀ ਕਾਰ ਤੇ ਸਮਾਧੀ ਨੂੰ ਛੱਡ ਕੇ ਸੰਸਾਰ ਨੂੰ ਚਾਰ ਉਦਾਸੀਆਂ ਕਰ ਕੇ ਤਾਰਨ ਲਈ ਚਲਿਤੁ = ਕੌਤਕ ਰਚਾਇਆ।

## ਦੀਨ ਦੁਨੀਆ ਦਾ ਪਾਤਿਸਾਹੁ; ਬੇਮੁਹਤਾਜੁ ਰਾਜੁ ਘਰਿ ਆਇਆ।

ਗੁਰੂ ਨਾਨਕ ਸਾਹਿਬ ਜੀ ਦੀਨ ਦੁਨੀਆ = ਲੋਕ ਪ੍ਰਲੋਕ ਦੇ ਪਾਤਸ਼ਾਹ ਹਨ ਅਤੇ ਸੰਸਾਰ ਵੱਲੋਂ ਬੇਮੁਹਤਾਜੁ = ਬੇਪਰਵਾਹ ਹੋ ਕੇ ਰਾਜ ਘਰ ਭਾਵ ਗਿਆਨ ਰੂਪੀ ਘਰ ਵਿਚ ਆਇਆ = ਆਏ ਹੋਏ ਹਨ **ਵਾ:** ਗੁਰਤਾ-ਗੱਦੀ ਦਾ ਰਾਜ ਗੁਰੂ ਸਾਹਿਬ ਦੇ ਘਰ ਵਿਚ ਆਇਆ ਹੋਇਆ ਹੈ।

## ਕਾਦਰ ਹੋਇ ਕੁਦਰਤਿ ਕਰੇ; ਏਹ ਭਿ ਕੁਦਰਤਿ ਸਾਂਗ ਬਣਾਇਆ।

ਕਾਦਰ = ਕੁਦਰਤ ਦਾ ਮਾਲਕ ਹੋਇ = ਹੋ ਕੇ ਪ੍ਰਭੂ ਜੋ ਕੁਦਰਤ ਦੀ ਰਚਨਾ ਕਰੇ = ਕਰਦਾ ਹੈ ਅਤੇ ਇਹ ਕੁਦਰਤ ਭੀ ਪ੍ਰਭੂ ਦੀ ਰਚਨਾ ਦਾ ਹੀ ਇਕ ਸਾਂਗ = ਕੌਤਕ ਬਣਾਇਆ ਹੋਇਆ ਹੈ।

## ਇਕਨਾ ਜੋੜ ਵਿਛੋੜਦਾ; ਚਿਰੀ ਵਿਛੁੰਨੇ ਆਣਿ ਮਿਲਾਇਆ।

ਜੋ ਭੋਗੀ ਲੋਕ ਹਨ, ਉਨ੍ਹਾਂ ਇਕਨਾ ਨੂੰ ਵਿਛੋੜਦਾ = ਵਿਛੋੜ ਦਿੰਦਾ ਹੈ ਅਤੇ ਸਨਮੁਖ ਰਹਿਣ ਵਾਲੇ ਭਗਤਾਂ ਨੂੰ ਆਪਣੇ ਨਾਲ ਜੋੜ ਲੈਂਦਾ ਹੈ ਅਤੇ ਜੋ ਜਗਿਆਸੂ ਚਿਰੀ = ਕਈ ਜਨਮਾਂ ਦੇ ਵਿਛੁੰਨੇ = ਵਿੱਛੜੇ ਹੋਏ ਹਨ, ਉਨ੍ਹਾਂ ਨੂੰ ਆਪਣੀ ਚਰਨ ਸ਼ਰਨ ਵਿਚ ਆਣਿ = ਲਿਆ ਕੇ ਮਿਲਾਇਆ = ਮੇਲ ਲੈਂਦਾ ਹੈ।

## ਸਾਧ ਸੰਗਤਿ ਵਿਚਿ; ਅਲਖ ਲਖਾਇਆ॥੨੧॥

ਸਤਿਗੁਰੂ ਜੀ ਨੇ ਗੁਰਮੁਖਾਂ ਨੂੰ ਸਾਧਸੰਗਤ ਵਿਚ ਮੇਲ ਕੇ ਅਲਖ = ਲਖਣ ਤੋਂ ਰਹਿਤ ਪਰਮਾਤਮਾ ਦੇ ਸਰੂਪ ਨੂੰ ਲਖਾਇਆ = ਜਣਾ ਦਿੱਤਾ ਹੈ॥੨੧॥

### ਪਉੜੀ ੨੨

### (ਸਤਿਗੁਰੂ ਨਾਨਕ ਦੇਵ ਜੀ ਤੇ ਨਿਰੰਕਾਰ ਦੇ ਸਰੂਪ ਦੀ ਅਭੇਦਤਾ ਦਰਸਾਉਂਦੇ ਹਨ)

## ਸਤਿਗੁਰੂ ਪੂਰਾ ਸਾਹੁ ਹੈ; ਤ੍ਰਿਭਵਣ ਜਗੁ ਤਿਸਦਾ ਵਣਜਾਰਾ।

ਸਤਿਗੁਰੂ ਜੀ ਪੂਰਾ = ਪੂਰਨ ਸਾਹੁ = ਸ਼ਾਹੂਕਾਰ ਹਨ ਅਤੇ ਜੋ ਤ੍ਰਿਭਵਣ = ਤਿੰਨੇ ਭਵਨਾਂ ਦੇ ਲੋਕ ਤੇ ਸਾਰਾ ਜਗੁ = ਸੰਸਾਰ ਹੈ, ਉਹ ਤਿਸਦਾ = ਉਨ੍ਹਾਂ ਸਤਿਗੁਰਾਂ ਦੇ ਨਾਮ ਰੂਪੀ ਵਣਜ ਨੂੰ ਲੈਣ ਵਾਲੇ ਵਣਜਾਰੇ ਹਨ।

## ਰਤਨ ਪਦਾਰਥ ਬੇਸੁਮਾਰ; ਭਾਉ ਭਗਤਿ ਲਖ ਭਰੇ ਭੰਡਾਰਾ।

ਸਤਿਗੁਰੂ ਜੀ ਪਾਸ ਵੈਰਾਗ ਰੂਪੀ ਰਤਨ ਆਦਿਕ ਤੇ ਧਰਮ, ਅਰਥ, ਕਾਮ, ਮੋਖ ਵਰਗੇ ਬੇਸੁਮਾਰ = ਅਣਗਿਣਤ ਪਦਾਰਥ ਹਨ ਅਤੇ ਲੱਖਾਂ ਹੀ ਭਾਉ = ਪ੍ਰੇਮਾ ਭਗਤਿ = ਭਗਤੀ ਦੇ ਭੰਡਾਰਾ = ਖ਼ਜ਼ਾਨੇ ਭਰੇ ਹੋਏ ਹਨ।

## ਪਾਰਜਾਤ ਲਖ ਬਾਗ ਵਿਚਿ; ਕਾਮਧੇਣੁ ਦੇ ਵਗ ਹਜਾਰਾ।

('ਵੱਗ' ਅੱਧਕ ਸਹਿਤ ਬੋਲੋ)

ਪਰਮੇਸ਼ਰ ਦੇ ਬਾਗ਼ ਵਿਚ ਲੱਖਾਂ ਹੀ ਪਾਰਜਾਤ = ਕਲਪ ਬ੍ਰਿਛ ਹਨ ਅਤੇ ਕਾਮਧੇਨ ਗਊਆਂ ਦੇ ਹਜ਼ਾਰਾਂ ਹੀ ਵੱਗ ਹਨ।

## ਲਖਮੀਆਂ ਲਖ ਗੋਲੀਆਂ; ਪਾਰਸ ਦੇ ਪਰਬਤੁ ਅਪਾਰਾ।

ਲੱਖਾਂ ਹੀ ਲਖਮੀਆਂ = ਲੱਛਮੀਆਂ ਉਸ ਦੇ ਦਰ ਦੀਆਂ ਗੋਲੀਆਂ = ਦਾਸੀਆਂ ਹਨ ਅਤੇ ਅਪਾਰਾ = ਬੇਅੰਤ ਪਾਰਸ ਦੇ ਪਰਬਤ ਹਨ।

## ਲਖ ਅੰਮ੍ਰਿਤ ਲਖ ਇੰਦ੍ਰ ਲੈ; ਹੁਇ ਸਕੇ ਛਿੜਕਨਿ ਦਰਬਾਰਾ।

ਲੱਖਾਂ ਹੀ ਇੰਦਰ ਦੇਵਤੇ, ਲੱਖਾਂ ਹੀ ਅੰਮ੍ਰਿਤ ਲੈ ਕੇ ਸਕੇ = ਮਾਸ਼ਕੀ ਰੂਪ ਹੁਇ = ਹੋ ਕੇ ਗੁਰੂ ਦਰਬਾਰ ਵਿਚ ਛਿੜਕਣ ਦਾ ਕੰਮ ਕਰਦੇ ਹਨ।

## ਸੂਰਜ ਚੰਦ ਚਰਾਗ ਲਖ; ਰਿਧਿ ਸਿਧਿ ਨਿਧਿ ਬੋਹਲ ਅੰਬਾਰਾ।

ਲੱਖਾਂ ਹੀ ਸੂਰਜ ਤੇ ਚੰਦ = ਚੰਦਰਮਾ ਹਨ, ਜੋ ਚਰਾਗ = ਦੀਵੇ ਵਾਂਗ ਰੌਸ਼ਨੀ ਕਰਦੇ ਹਨ ਤੇ ਲੱਖਾਂ ਹੀ ਰਿਧੀਆਂ, ਸਿਧੀਆਂ ਤੇ ਨਿਧੀਆਂ ਦੇ ਬੋਹਲ = ਢੇਰਾਂ ਦੇ ਅੰਬਾਰ = ਢੇਰ ਲੱਗੇ ਹੋਏ ਹਨ।

## ਸਭੇ ਵੰਡਿ ਵੰਡਿ ਦਿਤਿਓਨੁ; ਭਾਉ ਭਗਤਿ ਕਰਿ ਸਚੁ ਪਿਆਰਾ।

ਇਹ ਸਾਰੀਆਂ ਬਖ਼ਸ਼ਿਸ਼ਾਂ ਸਤਿਗੁਰੂ ਜੀ ਨੇ ਸੇਵਾ ਕਰਨ ਵਾਲੇ ਸਭੇ = ਸਾਰੇ ਗੁਰਸਿੱਖਾਂ ਨੂੰ ਵੰਡ-ਵੰਡ ਕੇ ਦਿਤਿਓਨੁ = ਦਿੱਤੀਆਂ ਹਨ, ਭਾਵ ਜਿਹੋ ਜਿਹਾ ਕਿਸੇ ਦਾ ਅਧਿਕਾਰ ਸੀ ਜਾਂ ਇੱਛਾ ਸੀ, ਉਨ੍ਹਾਂ ਨੂੰ ਉਹੋ ਜਿਹੀਆਂ ਸ਼ਕਤੀਆਂ ਵੰਡੀਆਂ, ਜਿਵੇਂ ਭਾਈ ਬਹਿਲੋ ਨੂੰ ਸੇਵਾ ਤੋਂ ਪ੍ਰਸੰਨ ਹੋ ਕੇ ਕਿਹਾ ਸੀ ਕਿ ਕੰਬਲੀ ਵਿਛਾ, ਤਾਂ ਉਸ ਨੇ ਕੰਬਲੀ ਵਿਛਾਈ ਤੇ ਸਤਿਗੁਰੂ ਜੀ ਨੇ ਕਿਹਾ ਸੀ ਕਿ ਸਾਰੀਆਂ ਗੁਪਤ ਰੂਹਾਂ ਤੈਨੂੰ ਬਖ਼ਸ਼ੀਆਂ, ਇਹ ਤੇਰੇ ਅਧੀਨ ਰਹਿਣਗੀਆਂ। ਇਸੇ ਤਰ੍ਹਾਂ ਹੋਇਆ, ਗੁਪਤ ਰੂਹਾਂ ਉਸ ਦੇ ਅਧੀਨ ਰਹੀਆਂ। ਫਿਰ ਉਸ ਦੇ ਵੰਸ਼ ਦੇ ਅਧੀਨ ਰਹੀਆਂ। ਇਨ੍ਹਾਂ ਗੁਪਤ ਰੂਹਾਂ ਦੀ ਕਰਾਮਾਤ ਦੀ ਪ੍ਰਤੱਖ ਮਿਸਾਲ ਭਾਈ ਭਗਤੇ ਦੇ ਪਿੰਡ ਵਿਚ ਅੱਜ ਵੀ ਦੇਖੀ ਜਾ ਸਕਦੀ ਹੈ। ਉਥੇ ਲੱਗਿਆ ਖੂਹ ਅਤੇ ਖੂਹ 'ਤੇ ਲਿਖਿਆ ਇਤਿਹਾਸ ਦਰਸਾ ਰਿਹਾ ਹੈ ਕਿ ਲਾਹੌਰ ਤੋਂ ਰਾਤ-ਰਾਤ ਗੁਪਤ ਰੂਹਾਂ ਰਾਹੀਂ ਇੱਟਾਂ ਮੰਗਵਾ ਕੇ ਖੂਹ ਲਗਵਾਇਆ ਸੀ। ਇਤਿਹਾਸ ਵਿਚ ਪੂਰੇ ਵੇਰਵੇ ਨਾਲ ਲਿਖਿਆ ਹੋਇਆ ਹੈ। ਭਾਈ ਬਹਿਲੋ ਦੀ ਵੰਸ਼ ਵਿੱਚੋਂ ਭਾਈ ਭਗਤੇ ਨੇ ਇਹ ਪਿੰਡ ਵਸਾਇਆ ਸੀ। ਇਨ੍ਹਾਂ ਦੀ ਵੰਸ਼ ਵਿਚ ਇਹ ਕਰਾਮਾਤ ਗੁਰੂ ਦੀ ਬਖ਼ਸ਼ਿਸ਼ ਦੀ ਦਸਮ ਪਾਤਸ਼ਾਹ ਤਕ ਰਹੀ। ਫਿਰ ਇਨ੍ਹਾਂ ਗੁਪਤ ਰੂਹਾਂ ਨੇ ਦਸਮ ਪਾਤਸ਼ਾਹ ਨੂੰ ਬੇਨਤੀ ਕੀਤੀ ਤਾਂ ਮਹਾਰਾਜ ਨੇ ਭਾਈ ਸਾਹਿਬ ਦੀ ਵੰਸ਼ ਵਿੱਚੋਂ ਆਜ਼ਾਦ ਕਰਵਾ ਦਿੱਤੀਆਂ ਸਨ ਤੇ ਭਾਉ = ਪ੍ਰੇਮਾ ਭਗਤਿ = ਭਗਤੀ ਕਰਿ = ਕਰਨ ਵਾਲੇ ਹੀ ਪੁਰਸ਼ ਸੱਚੇ ਸਤਿਗੁਰੂ ਜੀ ਨੂੰ ਪਿਆਰੇ ਲੱਗਦੇ ਹਨ।

## ਭਗਤਿ ਵਛਲੁ; ਸਤਿਗੁਰੁ ਨਿਰੰਕਾਰਾ ॥੨੨॥

ਭਗਤਿ = ਭਗਤਾਂ ਨਾਲ ਵਛਲੁ = ਪਿਆਰ ਕਰਨ ਵਾਲੇ ਸਤਿਗੁਰੂ ਜੀ ਨਿਰੰਕਾਰ ਦਾ ਹੀ ਸਰੂਪ ਹਨ ॥੨੨॥

### ਪਉੜੀ ੨੩ (ਚੌਦਾਂ ਰਤਨ ਸਮੁੰਦਰ 'ਚੋਂ)

## ਖੀਰ ਸਮੁੰਦ ਵਿਰੋਲਿਕੈ; ਕਢ ਰਤਨ ਚਉਦਹ ਵੰਡਿ ਲੀਤੇ।

ਖੀਰ ਸਮੁੰਦਰ ਨੂੰ ਵਿਰੋਲਿਕੈ = ਰਿੜਕਣ ਸਮੇਂ ਜੋ ਚਉਦਹ = ਚੌਦਾਂ ਰਤਨ ਕੱਢੇ ਸਨ, ਉਨ੍ਹਾਂ ਨੂੰ ਵੰਡਣ ਵੇਲੇ ਰਾਖਸ਼ਾਂ ਅਤੇ ਦੇਵਤਿਆਂ ਵਿਚਕਾਰ ਜੋ ਝਗੜਾ ਹੋਇਆ, ਉਸ ਨੂੰ ਵੰਡਣ ਵਾਸਤੇ ਭਗਵਾਨ ਵਿਸ਼ਨੂੰ ਜੀ ਨੇ ਮੋਹਣੀ ਅਵਤਾਰ ਧਾਰ ਕੇ ਯਥਾਯੋਗ ਸਭ ਨੂੰ ਵੰਡੇ ਤੇ ਉਨ੍ਹਾਂ ਨੇ ਵੰਡ ਹੋਏ ਲੀਤੇ = ਲੈ ਲਏ। ਜੈਸਾ ਕਿ :

**ਸ੍ਰੀ ਮਣ ਰੰਭਾ ਵਾਰਨੀ ਧਨਖ ਧਨੰਤਰ ਬਾਜ।**
**ਬਿਖ ਧੇਨ ਸਸੀ ਕਲਪਤਰ ਸੰਖ ਅਮੀ ਗਜਰਾਜ।**

## ਮਣਿ ਲਖਮੀ ਪਾਰਜਾਤ ਸੰਖ; ਸਾਰੰਗ ਧਨੁਖ ਵਿਸਨੂੰ ਵਸਿ ਕੀਤੇ।

('ਧਨੁਖ' ਪੋਲਾ ਬੋਲੋ)

(੧) ਕੌਸਤਕ ਮਣੀ, (੨) ਲਖਮੀ = ਲੱਛਮੀ, (੩) ਪਾਰਜਾਤ = ਕਲਪ ਬ੍ਰਿਛ, (੪) ਗਾਂਡੀਵ ਸੰਖ, (੫) ਸਾਰੰਗ ਧਨੁਖ, ਇਹ ਵਿਸ਼ਨੂੰ ਜੀ ਨੇ ਆਪਣੇ ਵਸਿ = ਅਧੀਨ ਕੀਤੇ = ਕਰ ਲਏ ਭਾਵ ਇਹ ਪੰਜੇ ਆਪ ਰੱਖ ਲਏ।

## ਕਾਮਧੇਣੁ ਤੇ ਅਪਛਰਾਂ; ਐਰਾਪਤਿ ਇੰਦ੍ਰਾਸਣਿ ਸੀਤੇ।

('ਅਪੱਛਰਾਂ' ਅੱਧਕ ਸਹਿਤ ਬੋਲੋ)

(੬) ਕਾਮਧੇਣ ਗਊ, ਜੋ ਰਿਸ਼ੀਆਂ ਨੂੰ ਦੇ ਦਿੱਤੀ, (੭) ਅਪੱਛਰਾਂ ਤੇ (੮) ਐਰਾਪਤਿ = ਐਰਾਵਤ ਹਾਥੀ ਇਹ ਇੰਦ੍ਰਾਸਣਿ = ਇੰਦਰ ਦੇ ਆਸਣ ਨਾਲ ਸੀਤੇ = ਸਿਉਂਤੇ ਗਏ ਭਾਵ ਜੋੜ ਦਿੱਤੇ ਗਏ।

## ਕਾਲਕੂਟ ਤੇ ਅਰਧ ਚੰਦ; ਮਹਾਂਦੇਵ ਮਸਤਕਿ ਧਰਿ ਪੀਤੇ।

ਮਹਾਂਦੇਵ = ਸ਼ਿਵਜੀ ਨੇ (੯) ਅਰਧ ਚੰਦ = ਦੂਜ ਦੇ ਚੰਦਰਮਾ ਨੂੰ ਆਪਣੇ ਮਸਤਕਿ = ਮੱਥੇ 'ਤੇ ਧਰਿ = ਟਿਕਾ ਲਿਆ, ਅਤੇ (੧੦) ਕਾਲਕੂਟ = ਜ਼ਹਿਰ ਨੂੰ ਪੀਤੇ = ਪੀ ਲਿਆ ਭਾਵ ਨਾਮ ਦੇ ਪ੍ਰਤਾਪ ਕਰਕੇ ਜ਼ਹਿਰ ਕੰਠ ਵਿਚ ਧਾਰਨ ਕਰ ਲਈ। ਜੈਸਾ ਕਿ :

**ਨਾਮ ਮਹਾਤਮ ਸੰਕਰ ਜਾਨਤ ਘੋਰ ਹਲਾਹਲ ਲੀਨ ਪਚਾਈ।** *(ਧਰਮ ਸ਼ਾਸਤਰ)*

## ਘੋੜਾ ਮਿਲਿਆ ਸੂਰਜੈ; ਮਦ ਅੰਮ੍ਰਿਤ ਦੇਵ ਦਾਨਵ ਰੀਤੇ।

(੧੧) ਉੱਚ ਸ੍ਰਵਾ ਘੋੜਾ ਸੂਰਜੈ = ਸੂਰਜ ਦੇਵਤੇ ਨੂੰ ਮਿਲਿਆ = ਮਿਲ ਗਿਆ, (੧੨) ਮਦ = ਸ਼ਰਾਬ ਦਾਨਵ = ਰਾਖਸ਼ਾਂ ਨੂੰ ਦਿੱਤੀ (੧੩) ਅੰਮ੍ਰਿਤ ਦੀ ਰੀਤੇ = ਮਰਿਆਦਾ ਦੇਵ = ਦੇਵਤਿਆਂ ਕੋਲ ਕਾਇਮ ਕੀਤੀ।

# ਕਰੇ ਧਨੰਤਰੁ ਵੈਦਗੀ; ਡਸਿਆ ਤੱਛਕਿ ਮਤਿ ਬਿਪਰੀਤੇ।

('ਡੱਸਿਆ' ਅੱਧਕ ਸਹਿਤ ਬੋਲੋ)

(੧੪) ਧਨੰਤਰ ਨਾਮ ਦਾ ਵੈਦ ਵੈਦਗੀ ਕਰੇ = ਕਰਨ ਲਈ ਸੰਸਾਰ ਨੂੰ ਦਿੱਤਾ। ਜਦੋਂ ਇਸ ਦਾ ਅੰਤ ਸਮਾਂ ਆਇਆ ਤਾਂ ਇਸ ਦੀ ਮਤਿ = ਬੁੱਧੀ ਬਿਪਰੀਤੇ = ਉਲਟ ਹੋ ਗਈ **ਵਾ:** ਕਾਲ ਨੇ ਉਲਟ ਕਰ ਦਿੱਤੀ, ਜੋ ਤੱਛਕ ਨਾਗ ਦੀ ਚਲਾਕੀ ਨੂੰ ਨਾ ਸਮਝ ਸਕਿਆ ਤੇ ਤੱਛਕ ਨੇ ਇਸ ਨੂੰ ਚਲਾਕੀ ਨਾਲ ਡੱਸ ਦਿੱਤਾ ਸੀ ਤੇ ਇਸ ਦੀ ਮੌਤ ਹੋ ਗਈ ਸੀ।

**ਸਾਖੀ ਤੱਛਕ ਨਾਗ ਤੇ ਧਨੰਤਰ ਦੀ—**ਜੋ ਇਥੇ ਭਾਈ ਸਾਹਿਬ ਜੀ ਨੇ ਟੂਕ ਮਾਤਰ ਗੱਲ ਕਹੀ ਹੈ, ਉਸ ਲੰਮੀ ਵਾਰਤਾ ਵੱਲ ਇਸ਼ਾਰਾ ਹੈ, ਜੋ ਰਾਜੇ ਪਰੀਛਤ ਨਾਲ ਕਲਿਜੁਗ ਦਾ ਮਿਲਾਪ ਹੋਇਆ ਸੀ। ਰਾਜੇ ਦਾ ਖ਼ਿਆਲ ਸੀ ਕਿ ਮੇਰੇ ਰਾਜ ਵਿਚ ਕਲਿਜੁਗ ਅਪੱਦਰ ਨਾ ਕਰੇ। ਆਪਣੀ ਸ਼ਕਤੀ ਨਾਲ ਜਦੋਂ ਉਸ ਨੂੰ ਰਾਜ ਤੋਂ ਬਾਹਰ ਕੱਢਣ ਲੱਗਾ ਤਾਂ ਕਲਿਜੁਗ ਨੇ ਕਿਹਾ ਕਿ ਹੇ ਰਾਜਨ! ਇਸ ਸਮੇਂ ਵਿਚ ਮੇਰਾ ਪਹਿਰਾ ਹੈ, ਤੂੰ ਮੈਨੂੰ ਨਹੀਂ ਕੱਢ ਸਕਦਾ। ਮੈਂ ਬ੍ਰਹਮਾ ਦਾ ਚੌਥਾ ਪੁੱਤਰ ਹਾਂ। ਬ੍ਰਹਮਾ ਨੇ ਚਾਰ ਸਮਿਆਂ ਦੀ ਵੰਡ ਵਿਚ ਚਾਰ ਦੇਵਤੇ ਪ੍ਰਾਣਧਾਰੀ ਜ਼ੁੰਮੇਵਾਰੀ ਦੇ ਕੇ ਲਾਏ ਹੋਏ ਹਨ, ਇਸ ਸਮੇਂ ਦੀ ਮੇਰੀ ਜ਼ੁੰਮੇਵਾਰੀ ਹੈ। ਰਾਜ ਤੇਰਾ ਵੀ ਰਹੇਗਾ ਔਰ ਮੇਰਾ ਵੀ ਰਹੇਗਾ। ਮੇਰੇ ਨਿਵਾਸ ਲਈ ਜਗ੍ਹਾ ਨੀਯਤ ਕਰ ਦੇਵੋ, ਤਾਂ ਰਾਜੇ ਪਰੀਛਤ ਨੇ ਕਿਹਾ ਕਿ ਜਿਥੇ ਕੋਈ ਸ਼ਰਾਬ ਪੀਂਦਾ ਹੋਵੇ, ਜੂਆ ਖੇਡਦਾ ਹੋਵੇ, ਵਿਭਚਾਰ ਕਰਦਾ ਹੋਵੇ, ਝੂਠ ਬੋਲੇ, ਨਿੰਦਿਆ ਕਰੇ, ਤੂੰ ਉਥੇ ਰਿਹਾ ਕਰ। ਤਾਂ ਕਲਿਜੁਗ ਨੇ ਕਿਹਾ ਕਿ ਕੋਈ ਮੈਨੂੰ ਚੰਗੀ ਥਾਂ ਵੀ ਦੇਵੋ, ਇਹ ਸਭ ਮਾੜੀਆਂ ਜਗ੍ਹਾਵਾਂ ਹਨ, ਤਾਂ ਪਰੀਛਤ ਰਾਜੇ ਨੇ ਸੋਨੇ 'ਤੇ ਰਹਿਣ ਦੀ ਆਗਿਆ ਦਿੱਤੀ, ਪਰ ਇਹ ਨਹੀਂ ਸੋਚਿਆ ਕਿ ਮੇਰਾ ਮੁਕਟ ਸੋਨੇ ਦਾ ਹੈ। ਰਾਜਾ ਸ਼ਿਕਾਰ ਖੇਡਣ ਗਿਆ ਤਾਂ ਉਸ ਵੇਲੇ ਕਲਿਜੁਗ ਸੂਖਮ ਰੂਪ ਧਾਰ ਕੇ ਮੁਕਟ 'ਚ ਬੈਠ ਗਿਆ। ਅੱਗੇ ਜੰਗਲ ਵਿਚ ਰਾਜਾ ਪਰੀਛਤ ਦੇ ਅੱਗੋਂ ਦੀ ਸ਼ਿਕਾਰ ਨਿਕਲਿਆ ਤਾਂ ਰਾਜਾ ਪਰੀਛਤ ਸ਼ਿਕਾਰ ਲੱਭਦਾ ਉਥੇ ਪਹੁੰਚਿਆ, ਜਿਥੇ ਵਿਭਾਂਡਵ ਰਿਖੀ ਤਪ ਕਰ ਰਿਹਾ ਸੀ ਤਾਂ ਰਾਜੇ ਨੇ ਰਿਖੀ ਨੂੰ ਪੁੱਛਿਆ ਕਿ ਮੇਰਾ ਸ਼ਿਕਾਰ ਮਿਰਗ ਕਿਸ ਪਾਸੇ ਗਿਆ ਹੈ? ਤਾਂ ਰਿਖੀ ਨੇ ਸਮਾਧੀ ਵਿਚ ਹੋਣ ਕਰਕੇ ਕੋਈ ਉੱਤਰ ਨਾ ਦਿੱਤਾ। ਕਲਿਜੁਗ ਨੇ ਰਾਜੇ ਦੀ ਮੱਤ ਮਾਰ ਦਿੱਤੀ। ਰਾਜੇ ਨੇ ਕ੍ਰੋਧ ਵਿਚ ਆ ਕੇ ਮਰਿਆ ਹੋਇਆ ਸੱਪ, ਜੋ ਸੁੱਕਾ ਹੋਇਆ ਸੀ, ਉਸ ਨੂੰ ਚੁੱਕ ਕੇ ਰਿਖੀ ਦੇ ਗਲ ਵਿਚ ਪਾ ਦਿੱਤਾ। ਉਧਰ ਰਾਜਾ ਤਾਂ ਆਪਣੇ ਮਹਿਲਾਂ ਵਿਚ ਚਲਾ ਗਿਆ ਤੇ ਇਧਰ ਵਿਭਾਂਡਵ ਰਿਖੀ ਦਾ ਚੇਲਾ ਸਿੰਡੀ ਰਿਖੀ ਬ੍ਰਹਮ ਲੋਕ ਵਿੱਚੋਂ ਵਰ ਲੈ ਕੇ ਆਇਆ ਕਿ ਮੈਂ ਜੋ ਵੀ ਬਚਨ ਕਰਾਂ, ਉਹ ਪੂਰਾ ਹੋਵੇ। ਇਸ ਨੇ ਸਰਾਪ ਦੇ ਦਿੱਤਾ ਕਿ ਜਿਸ ਨੇ ਵੀ ਮੇਰੇ ਗੁਰੂ ਦੇ ਗਲ ਵਿਚ ਸੱਪ ਪਾ ਕੇ ਨਿਰਾਦਰ ਕੀਤਾ ਹੈ, ਉਸ ਦੀ ਅੱਜ ਤੋਂ ਸੱਤ ਦਿਨ ਬਾਅਦ ਸੱਪ ਦੇ ਡੰਗਣ ਨਾਲ ਮੌਤ ਹੋਵੇਗੀ। ਜਦੋਂ ਰਿਖੀ ਦੀ ਸਮਾਧੀ ਖੁੱਲ੍ਹੀ ਤਾਂ ਗਲ ਵਿਚ ਮਰਿਆ ਹੋਇਆ ਸੱਪ ਵੇਖ ਕੇ ਕਿਹਾ ਕਿ ਤੂੰ ਸਰਾਪ ਤਾਂ ਨਹੀਂ ਦੇ ਦਿੱਤਾ, ਤਾਂ ਉਸ ਨੇ ਕਿਹਾ ਕਿ ਮੈਂ ਸਰਾਪ ਦੇ ਚੁੱਕਾ ਹਾਂ। ਜਦੋਂ ਰਿਖੀ ਨੇ ਅੰਤਰ-ਧਿਆਨ ਹੋ ਕੇ ਦੇਖਿਆ ਤਾਂ ਉਸ ਨੇ ਕਿਹਾ ਕਿ ਇਹ ਤਾਂ ਬਹੁਤ ਮਾੜੀ ਗੱਲ ਹੋਈ। ਇਹ ਤਾਂ ਧਰਮੀ ਰਾਜਾ ਪਰੀਛਤ ਸੀ। ਇਸ ਕੋਲੋਂ ਕਲਿਜੁਗ ਨੇ ਮਾੜਾ ਕਰਮ ਕਰਵਾ ਦਿੱਤਾ। ਪਰ ਹੋਣਹਾਰ ਪ੍ਰਬਲ ਹੈ, ਜੋ ਹੋਣਾ ਸੀ, ਉਹ ਹੋ ਗਿਆ। ਆਪਣੇ ਸ਼ਿਸ਼ ਨੂੰ ਕਿਹਾ ਕਿ ਜਾ ਕੇ ਰਾਜੇ ਨੂੰ ਖ਼ਬਰ ਕਰ। ਤਾਂ ਉਸ ਨੇ ਜਾ ਕੇ ਰਾਜੇ ਪਰੀਛਤ ਨੂੰ ਦੱਸਿਆ ਕਿ ਤੇਰੀ ਸੱਪ ਡੰਗਿਆਂ ਮੌਤ ਹੋ ਜਾਣੀ ਹੈ। ਆਪਣਾ ਕੋਈ ਇੰਤਜ਼ਾਮ ਕਰ ਲੈ। ਉਸ ਨੇ ਤੁਰੰਤ ਗੰਗਾ ਦੇ ਕਿਨਾਰੇ ਮੇਰਠ ਕੋਲ ਸ਼ੀਸ਼ਿਆਂ ਦਾ ਮਹਿਲ ਬਣਾਇਆ ਅਤੇ ਸੁਕਦੇਵ ਮੁਨੀ ਕੋਲੋਂ 'ਭਾਗਵਤ ਪੁਰਾਣ' ਦੀ ਕਥਾ ਸੁਣੀ। ਮਹਿਲ ਐਸਾ ਸੀ ਕਿ ਜਿਥੇ ਨਿੱਕੀ ਕੀੜੀ ਵੀ ਦੂਰ ਤੋਂ ਦਿੱਸਦੀ ਸੀ। ਧਰਮੀ ਪੁਰਸ਼ਾਂ ਵਿਚ ਹਲਚਲ ਪੈਦਾ ਹੋਈ ਕਿ ਇਹੋ ਜਿਹਾ ਧਰਮੀ ਰਾਜਾ ਸੰਸਾਰ ਤੋਂ ਜਾ ਰਿਹਾ ਹੈ ਤਾਂ ਧਨੰਤਰ ਵੈਦ ਬਚਾਉਣ ਲਈ ਚੱਲ ਪਿਆ। ਦੂਜੇ ਪਾਸੇ ਤੋਂ ਤੱਛਕ ਨਾਗ

ਰਾਜੇ ਪਰੀਛਤ ਨੂੰ ਮਾਰਨ ਲਈ ਚੱਲ ਪਿਆ। ਰਸਤੇ ਵਿਚ ਦੋਹਾਂ ਦਾ ਮੇਲ ਹੋ ਗਿਆ ਤਾਂ ਤੱਛਕ ਨੇ ਕਿਹਾ ਕਿ ਤੂੰ ਕੌਣ ਹੈਂ ਤਾਂ ਉਸ ਨੇ ਕਿਹਾ ਕਿ ਮੈਂ ਧਨੰਤਰ ਵੈਦ ਹਾਂ। ਧਨੰਤਰ ਨੇ ਪੁੱਛਿਆ ਕਿ ਤੂੰ ਕੌਣ ਹੈਂ ਤਾਂ ਉਸ ਨੇ ਕਿਹਾ ਕਿ ਮੈਂ ਤੱਛਕ ਨਾਗ ਹਾਂ। ਧਨੰਤਰ ਨੇ ਪੁੱਛਿਆ ਕਿ ਤੂੰ ਕਿਥੇ ਚੱਲਿਆ ਹੈਂ ਤਾਂ ਤੱਛਕ ਨਾਗ ਨੇ ਕਿਹਾ ਕਿ ਮੈਂ ਰਾਜੇ ਪਰੀਛਤ ਨੂੰ ਮਾਰਨ ਚੱਲਿਆ ਹਾਂ। ਤੱਛਕ ਨੇ ਧਨੰਤਰ ਵੈਦ ਨੂੰ ਪੁੱਛਿਆ ਕਿ ਤੂੰ ਕਿਥੇ ਚੱਲਿਆ ਹੈਂ ਤਾਂ ਉਸ ਨੇ ਕਿਹਾ ਕਿ ਮੈਂ ਰਾਜੇ ਪਰੀਛਤ ਨੂੰ ਬਚਾਉਣ ਚੱਲਿਆ ਹਾਂ। ਤੱਛਕ ਨੇ ਕਿਹਾ ਕਿ ਤੇਰੇ ਵਿਚ ਕਿੰਨੀ ਕੁ ਤਾਕਤ ਹੈ, ਮੈਂ ਦੇਖਣੀ ਚਾਹੁੰਦਾ ਹਾਂ। ਧਨੰਤਰ ਨੇ ਕਿਹਾ ਕਿ ਮੇਰੀ ਜਿਥੋਂ ਤਕ ਨਿਗ੍ਹਾ ਜਾਂਦੀ ਹੈ, ਉਥੋਂ ਤਕ ਮੈਂ ਮਰਨ ਨਹੀਂ ਦਿਆਂਗਾ ਕਿਉਂਕਿ ਮੇਰੀ ਦ੍ਰਿਸ਼ਟੀ ਵਿਚ ਅਮਰ ਕਰਨ ਵਾਲੀ ਸ਼ਕਤੀ ਹੈ। ਧਨੰਤਰ ਨੇ ਤੱਛਕ ਨਾਗ ਨੂੰ ਪੁੱਛਿਆ ਕਿ ਤੂੰ ਆਪਣੀ ਤਾਕਤ ਬਾਰੇ ਦੱਸਣਾ ਕਰ ਤਾਂ ਉਸ ਨੇ ਕਿਹਾ ਕਿ ਉਹ ਸਾਹਮਣੇ ਸੁੱਕਾ ਪਿੱਪਲ ਦਾ ਦਰੱਖ਼ਤ ਹੈ, ਉਸ ਉਪਰ ਲੱਕੜਹਾਰਾ ਲੱਕੜਾਂ ਕੱਟ ਰਿਹਾ ਹੈ। ਮੈਂ ਉਸ ਨੂੰ ਇਕ ਫੁੰਕਾਰੇ ਨਾਲ ਸੁਆਹ ਕਰ ਸਕਦਾ ਹਾਂ ਤਾਂ ਧਨੰਤਰ ਨੇ ਕਿਹਾ ਕਿ ਕਰ ਕੇ ਦਿਖਾ। ਤੱਛਕ ਨੇ ਇਕ ਫੁੰਕਾਰਾ ਮਾਰਿਆ ਤੇ ਲੱਕੜਹਾਰਾ ਅਤੇ ਪਿੱਪਲ ਸਾੜ ਕੇ ਸੁਆਹ ਕਰ ਦਿੱਤਾ। ਧਨੰਤਰ ਵੈਦ ਨੇ ਆਪਣੀ ਦ੍ਰਿਸ਼ਟੀ ਪਾ ਕੇ ਪਿੱਪਲ ਨੂੰ ਅੱਗੇ ਨਾਲੋਂ ਭੀ ਹਰਾ-ਭਰਾ ਕਰ ਦਿੱਤਾ ਤੇ ਲੱਕੜਹਾਰਾ ਵੀ ਜਿਊਂਦਾ ਕਰ ਦਿੱਤਾ, ਕਿਉਂਕਿ ਧਨੰਤਰ ਵੈਦ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਸੀ। ਇਹ ਕੌਤਕ ਦੇਖ ਕੇ ਤੱਛਕ ਬਹੁਤ ਹੈਰਾਨ ਹੋ ਗਿਆ ਕਿ ਮੈਂ ਰਾਜੇ ਨੂੰ ਮਾਰਨਾ ਹੈ ਅਰ ਇਸ ਨੇ ਜ਼ਰੂਰ ਜਿਊਂਦਾ ਕਰ ਦੇਣਾ ਹੈ। ਇਸ ਕਰਕੇ ਪਹਿਲਾਂ ਮੈਂ ਇਸ ਨੂੰ ਹੀ ਮਾਰ ਦਿਆਂ। ਇਹ ਕਹਿ ਕੇ ਇਸ ਨੇ ਧਨੰਤਰ ਨੂੰ ਕਿਹਾ ਕਿ ਤੇਰਾ ਰਾਹ ਹੋਰ ਹੈ, ਮੇਰਾ ਰਾਹ ਹੋਰ ਹੈ, ਕਿਉਂਕਿ ਤੂੰ ਬਚਾਉਣ ਚੱਲਿਆ ਹੈਂ ਅਤੇ ਮੈਂ ਰਾਜੇ ਨੂੰ ਮਾਰਨ ਚੱਲਿਆ ਹਾਂ ਤਾਂ ਤੱਛਕ ਰਸਤੇ ਵਿਚ ਰੂਪ ਬਦਲ ਕੇ ਖੂੰਡੀ ਬਣ ਕੇ ਪੈ ਗਿਆ ਤਾ ਧਨੰਤਰ ਨੇ ਖੂੰਡੀ ਜਾਣ ਕੇ ਚੁੱਕ ਲਈ, ਕਦੇ ਹੱਥ ਵਿਚ ਫੜਦਾ ਹੈ ਤੇ ਕਦੇ ਗਲ ਵਿਚ ਟੰਗ ਲੈਂਦਾ ਹੈ। ਇਸ ਦੇ ਪਿੱਠ ਪਿੱਛੇ ਖੁਰਕ ਹੋਣ ਲੱਗੀ। ਜਦੋਂ ਖੂੰਡੀ ਨਾਲ ਖੁਰਕ ਕਰਨ ਲੱਗਾ ਤਾਂ ਤੱਛਕ ਨੇ ਡੰਗ ਮਾਰ ਕੇ ਉਥੇ ਹੀ ਖ਼ਤਮ ਕਰ ਦਿੱਤਾ, ਕਿਉਂਕਿ ਪਿੱਠ ਪਿੱਛੇ ਉਸ ਦੀ ਦ੍ਰਿਸ਼ਟੀ ਨਹੀਂ ਸੀ ਜਾ ਸਕਦੀ। ਉਧਰ ਸੁਕਦੇਵ ਮੁਨੀ ਨੇ ਜਦੋਂ 'ਭਾਗਵਤ ਪੁਰਾਣ' ਦੀ ਕਥਾ ਦਾ ਭੋਗ ਪਾਇਆ ਤਾਂ ਬਾਗ਼ ਵਿੱਚੋਂ ਜੋ ਮਾਲੀ ਫੁੱਲ ਲੈ ਕੇ ਆਇਆ ਸੀ, ਉਸ ਵਿਚ ਤੱਛਕ ਸੂਖਮ ਰੂਪ ਧਾਰ ਕੇ ਬੈਠਾ ਸੀ। ਜਦੋਂ ਸੁਕਦੇਵ ਮੁਨੀ ਨੇ ਭੋਗ ਤੋਂ ਬਾਅਦ ਰਾਜੇ ਨੂੰ ਫੁੱਲਾਂ ਦਾ ਪ੍ਰਸ਼ਾਦ ਦਿੱਤਾ ਤਾਂ ਰਾਜੇ ਨੇ ਜਦੋਂ ਫੁੱਲ ਲੈ ਕੇ ਮੱਥੇ ਨੂੰ ਲਾਏ ਤੇ ਸੁੰਘਣ ਲੱਗਾ ਤਾਂ ਤੱਛਕ ਨੇ ਡੰਗ ਮਾਰ ਕੇ ਉਸ ਨੂੰ ਵੀ ਮਾਰ ਦਿੱਤਾ। ਇਸ ਕਰਕੇ ਧਨੰਤਰ ਉਸ ਨੂੰ ਬਚਾਉਂਦਾ ਬਚਾਉਂਦਾ ਆਪ ਵੀ ਮਰ ਗਿਆ। ਇਹ ਗੱਲ ਭਾਈ ਸਾਹਿਬ ਜੀ ਨੇ ਇਥੇ ਕੀਤੀ ਹੈ। ਜੈਸਾ ਕਿ :

**ਜੜੀਂ ਬੂਟੀਂ ਜੇ ਜੀਵੀਐ ਕਿਉ ਮਰੈ ਧਨੰਤਰੁ।** *(ਵਾਰ ੩੬, ਪਉੜੀ ੧੫)*

ਗੁਰਬਾਣੀ ਵਿਚ ਵੀ ਗੁਰੂ ਸਾਹਿਬ ਨੇ ਐਸਾ ਫ਼ੁਰਮਾਨ ਕੀਤਾ ਹੈ। ਜੈਸਾ ਕਿ :

**ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ॥**
**ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ॥**
**ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ॥੭॥**

*(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੪)*

## ਗੁਰ ਉਪਦੇਸੁ ਅਮੋਲਕਾ; ਰਤਨ ਪਦਾਰਥ ਨਿਧਿ ਅਗਣੀਤੇ।

('ਅਗ-ਣੀਤੇ' ਬੋਲੋ)

ਇਨ੍ਹਾਂ ਚੌਦਾਂ ਰਤਨਾਂ ਨਾਲੋਂ ਖੀਰ ਸਮੁੰਦਰ ਦੀ ਨਿਆਈਂ ਗੁਰੂ ਦੀ ਉਪਦੇਸੁ = ਸਿੱਖਿਆ ਅਮੋਲਕਾ = ਮੁੱਲ

ਤੋਂ ਰਹਿਤ ਹੈ, ਜਿਸ ਵਿਚ ਵੈਰਾਗ ਰੂਪੀ ਰਤਨ, ਚਾਰ ਪਦਾਰਥ ਤੇ ਨਿਧੀਆਂ ਰੂਪ ਅਗਣੀਤੇ = ਅਣਗਿਣਤ ਖ਼ਜ਼ਾਨੇ ਹਨ।

## ਸਤਿਗੁਰ ਸਿਖਾਂ; ਸਚੁ ਪਰੀਤੇ ॥੨੩॥

ਸਤਿਗੁਰੂ ਜੀ ਦੇ ਸਿਖਾਂ = ਸਿੱਖ ਇਨ੍ਹਾਂ ਖ਼ਜ਼ਾਨਿਆਂ ਨਾਲ ਪ੍ਰੀਤ ਨਹੀਂ ਕਰਦੇ, ਸਗੋਂ ਇਕ ਪਰਮੇਸ਼ਰ ਨਾਲ ਸੱਚੀ ਪਰੀਤੇ = ਪ੍ਰੀਤ ਕਰਦੇ ਹਨ। ਜੈਸਾ ਕਿ :

**ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥** *(ਆਸਾ ਮ: ੪, ਅੰਗ ੪੫੧)*

### ਪਉੜੀ ੨੪

ਇਸ ਪਉੜੀ ਵਿਚ ਉਹ ਵਾਰਤਾ ਲਿਖੀ ਹੈ, ਜੋ ਉਸ ਵੇਲੇ ਦੇ ਲੋਕ ਗੁਰੂ ਸਾਹਿਬ ਦੇ ਕਰਤਵ ਦੇਖ ਕੇ ਸ਼ੰਕਾ ਕਰਦੇ ਸਨ ਕਿ ਪਹਿਲੇ ਗੁਰੂਆਂ ਵਾਲੀ ਰੀਤ ਨਹੀਂ ਹੈ। ਅਖ਼ੀਰਲੀਆਂ ਤੁਕਾਂ ਅਤੇ ਅਗਲੀਆਂ ਪਉੜੀਆਂ ਵਿਚ ਭਾਈ ਸਾਹਿਬ ਇਤਰਾਜ਼ ਦਾ ਕਾਰਨ ਦੱਸਣਗੇ।

## ਧਰਮਸਾਲ ਕਰਿ ਬਹੀਦਾ; ਇਕਤ ਥਾਉ ਨ ਟਿਕੈ ਟਿਕਾਇਆ।

ਪਹਿਲੇ ਪੰਜੇ ਗੁਰੂ ਸਾਹਿਬਾਨ ਧਰਮਸਾਲ ਭਾਵ ਸਤਿਸੰਗਤ ਵਿਚ ਬਹੀਦਾ = ਬੈਠ ਕਰਿ = ਕਰਕੇ ਉਪਦੇਸ਼ ਦਿੰਦੇ ਸਨ, ਪਰ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਜੰਗ-ਯੁੱਧ ਕਰਦੇ ਫਿਰਦੇ ਹਨ, ਇਕਤ = ਇਕ ਥਾਉ = ਥਾਂ ਟਿਕਾਇਆ = ਟਿਕਾਏ ਹੋਏ ਟਿਕੈ = ਟਿਕਦੇ ਨਹੀਂ।

## ਪਾਤਿਸਾਹ ਘਰਿ ਆਵਦੇ; ਗੜਿ ਚੜਿਆ ਪਾਤਿਸਾਹ ਚੜਾਇਆ।

('ਗੜ੍ਹਿ', 'ਚੜ੍ਹਿਆ', 'ਚੜ੍ਹਾਇਆ' ਭਾਰਾ ਕਰ ਕੇ ਬੋਲੋ)

ਪੰਜੇ ਗੁਰਾਂ ਦੇ ਵੇਲੇ ਪਾਤਸ਼ਾਹ ਘਰ ਆਵਦੇ = ਆਉਂਦੇ ਸੀ, ਪਰ ਛੇਵੇਂ ਗੁਰੂ ਪਾਤਸ਼ਾਹ ਦੇ ਚੜਾਇਆ = ਚੜਾਏ ਗਵਾਲੀਅਰ ਦੇ ਗੜਿ = ਕਿਲ੍ਹੇ 'ਤੇ ਜਾ ਚੜਿਆ = ਚੜ੍ਹੇ।

## ਉਮਤਿ ਮਹਲੁ ਨ ਪਾਵਦੀ; ਨਠਾ ਫਿਰੈ ਨ ਡਰੈ ਡਰਾਇਆ।

('ਉੱਮਤਿ' ਅਤੇ 'ਨੱਠਾ' ਅੱਧਕ ਸਹਿਤ ਬੋਲੋ)

ਅੱਗੇ ਉਮਤਿ = ਸਿੱਖ ਸੰਗਤਾਂ ਦੀਵਾਨ ਵਿਚ ਬੈਠ ਕੇ ਸਤਿਗੁਰਾਂ ਦੇ ਦਰਸ਼ਨ ਕਰਦੀਆਂ ਸਨ, ਪਰ ਹੁਣ ਛੇਵੇਂ ਗੁਰੂ ਦੇ ਮਹਲੁ = ਸਰੂਪ ਦੇ ਦਰਸ਼ਨ ਨ = ਨਹੀਂ ਪਾਵਦੀ = ਪਾਉਂਦੀਆਂ ਕਿਉਂਕਿ ਗੁਰੂ ਜੰਗਾਂ-ਯੁੱਧਾਂ ਵਿਚ ਨੱਠੇ ਫਿਰੈ = ਫਿਰਦੇ ਹਨ ਤੇ ਕਿਸੇ ਦੇ ਡਰਾਇਆਂ ਡਰੈ = ਡਰਦੇ ਨ = ਨਹੀਂ ਹਨ।

## ਮੰਜੀ ਬਹਿ ਸੰਤੋਖਦਾ; ਕੁਤੇ ਰਖਿ ਸਿਕਾਰੁ ਖਿਲਾਇਆ।

ਪਹਿਲੇ ਪੰਜੇ ਗੁਰੂ ਸਾਹਿਬਾਨ ਤਾਂ ਮੰਜੀ = ਗੁਰਤਾ-ਗੱਦੀ ਦੇ ਤਖ਼ਤ 'ਤੇ ਬਹਿ = ਬੈਠ ਕੇ ਸੰਤੋਖਦਾ = ਸੰਤੋਖ ਕਰਦੇ ਰਹੇ ਅਤੇ ਸਿੱਖਾਂ ਨੂੰ ਸੰਤੋਖ ਦਾ ਉਪਦੇਸ਼ ਵੀ ਦਿੰਦੇ ਰਹੇ, ਪਰ ਛੇਵੇਂ ਪਾਤਸ਼ਾਹ ਨੇ ਕੁੱਤੇ ਰੱਖੇ ਹਨ ਤੇ ਸ਼ਿਕਾਰ ਖਿਲਾਇਆ = ਖੇਲਦੇ ਹਨ।

## ਬਾਣੀ ਕਰਿ ਸੁਣਿ ਗਾਵਦਾ; ਕਥੈ ਨ ਸੁਣੈ ਨ ਗਾਵਿ ਸੁਣਾਇਆ।

ਪੰਜੇ ਗੁਰੂ ਤਾਂ ਬਾਣੀ ਉਚਾਰ ਕਰਿ = ਕਰਕੇ ਸੁਣਿ = ਸੁਣਦੇ ਤੇ ਗਾਵਦਾ = ਗਾਉਂਦੇ ਸਨ, ਪਰ ਛੇਵੇਂ

ਗੁਰੂ ਹਰਿਗੋਬਿੰਦ ਸਾਹਿਬ ਜੀ ਨਾ ਤਾਂ ਬਾਣੀ ਕਥੈ = ਕਥਨ ਕਰਦੇ ਹਨ, ਨ ਸੁਣੈ = ਸੁਣਦੇ ਹਨ ਅਤੇ ਨਾ ਹੀ ਗਾਵਿ = ਗਾ ਕੇ ਸੁਣਾਇਆ = ਸੁਣਾਉਂਦੇ ਹਨ।

## ਸੇਵਕ ਪਾਸ ਨ ਰਖੀਅਨਿ; ਦੋਖੀ ਦੁਸਟ ਆਗੂ ਮੁਹਿ ਲਾਇਆ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪਾਸ (ਕੋਲ) ਸੇਵਕ ਨ = ਨਹੀਂ ਰਖੀਅਨਿ = ਰੱਖੇ, ਸਗੋਂ ਪੈਂਦੇ ਖ਼ਾਂ ਵਰਗੇ ਦੋਖੀ, ਦੁਸ਼ਟ ਤੇ ਨਿੰਦਕਾਂ ਨੂੰ ਆਗੂ ਬਣਾ ਕੇ ਮੁਹਿ = ਮੂੰਹ ਲਾਇਆ ਹੈ ਭਾਵ ਮਾਣ ਦਿੱਤਾ ਹੈ।

ਇਥੋਂ ਤਕ ਸ਼ੰਕਾਵਾਦੀ ਲੋਕਾਂ ਵੱਲੋਂ ਕੀਤੇ ਹੋਏ ਸ਼ੰਕੇ ਉਚਾਰਨ ਕਰ ਕੇ ਹੁਣ ਅੱਗੇ ਭਾਈ ਸਾਹਿਬ ਜੀ ਉੱਤਰ ਰੂਪ ਵਿਚ ਕਥਨ ਕਰਦੇ ਹਨ:

## ਸਚੁ ਨ ਲੁਕੈ ਲੁਕਾਇਆ; ਚਰਨ ਕਵਲ ਸਿਖ ਭਵਰ ਲੁਭਾਇਆ।

ਗੁਰੂ ਸਾਹਿਬ ਦਾ ਭਾਵੇਂ ਜੰਗੀ ਸੁਭਾਅ ਹੈ, ਪਰ ਸੱਚ ਕਦੇ ਵੀ ਲੁਕਾਇਆਂ ਨ = ਨਹੀਂ ਲੁਕੈ = ਲੁੱਕਦਾ, ਇਸ ਲਈ ਗੁਰਸਿੱਖ ਸਿਆਣਦੇ ਹਨ ਤੇ ਉਹ ਭਵਰ = ਭੌਰਾ ਰੂਪ ਹੋ ਕੇ ਗੁਰੂ ਦੇ ਚਰਨ ਕਵਲ = ਕਮਲਾਂ ਉੱਤੇ ਲੁਭਾਇਆ = ਲੁਭਾਇਮਾਨ ਹੋਏ ਰਹਿੰਦੇ ਹਨ। ਉਹ ਐਸੇ ਨਿੰਦਕਾਂ ਔਰ ਸ਼ੰਕਾਵਾਦੀਆਂ ਦੀ ਪਰਵਾਹ ਨਹੀਂ ਕਰਦੇ।

## ਅਜਰ ਜਰੈ; ਨ ਆਪੁ ਜਣਾਇਆ ॥੨੪॥

ਛੇਵੇਂ ਗੁਰੂ ਸਾਹਿਬ ਨੇ ਅਜਰੁ = ਜਰਨ ਤੋਂ ਰਹਿਤ ਸ਼ਕਤੀ ਨੂੰ ਜਰੈ = ਜਰ ਲਿਆ ਹੈ, ਪਰ ਸਮਰੱਥ ਹੁੰਦੇ ਹੋਏ ਵੀ ਆਪਣਾ ਆਪੁ ਨ = ਨਹੀਂ ਜਣਾਇਆ = ਜਣਾਉਂਦੇ ਅਤੇ ਲੋਕਾਂ ਦੀ ਨਿੰਦਿਆ ਸਹਾਰਦੇ ਰਹੇ ॥੨੪॥

### ਦੂਸਰਾ ਅਰਥ

**ਧਰਮਸਾਲ ਕਰਿ ਬਹੀਦਾ; ਇਕਤ ਥਾਉ ਨ ਟਿਕੈ ਟਿਕਾਇਆ।**

ਗੁਰਮੁਖ ਧਰਮਸਾਲ = ਧਰਮ ਦਾ ਅਸਥਾਨ ਬਣਾ ਕੇ ਚਿੱਤ ਨੂੰ ਇਸਥਿਤ ਕਰਿ = ਕਰ ਕੇ ਸਾਧਸੰਗਤ ਵਿਚ ਬਹੀਦਾ = ਬੈਠਦੇ ਹਨ, ਪਰ ਮਨਮੁਖਾਂ ਦੇ ਮਨ ਸ਼ਬਦ ਵਿਚ ਇਕਤ = ਇਕ ਥਾਉ = ਥਾਂ ਟਿਕਾਇਆ = ਟਿਕਦੇ ਹੋਏ ਟਿਕੈ = ਟਿਕਦੇ ਨ = ਨਹੀਂ ਭਾਵ ਭਟਕਦੇ ਫਿਰਦੇ ਹਨ।

**ਪਾਤਿਸਾਹ ਘਰਿ ਆਵਦੇ; ਗੜਿ ਚੜਿਆ ਪਾਤਿਸਾਹ ਚੜਾਇਆ।**

ਸ਼ੁਭ ਗੁਣਾਂ ਦੇ ਪਾਤਸ਼ਾਹ ਗੁਰਮੁਖਾਂ ਦੇ ਹਿਰਦੇ ਘਰ ਵਿਚ ਆਵਦੇ = ਆਉਂਦੇ ਹਨ, ਪਰ ਅਗਿਆਨੀ ਪਾਤਸ਼ਾਹ ਮਨ ਦੇ ਚੜਾਇਆ = ਚੜ੍ਹਾਏ ਹੋਏ ਹੰਕਾਰ ਰੂਪੀ ਗੜਿ = ਕਿਲ੍ਹੇ ਉੱਤੇ ਚੜਿਆ = ਚੜ੍ਹੇ ਫਿਰਦੇ ਹਨ।

**ਉਮਤਿ ਮਹਲੁ ਨ ਪਾਵਦੀ; ਨਠਾ ਫਿਰੈ ਨ ਡਰੈ ਡਰਾਇਆ।**

ਸ਼ੁਭ ਗੁਣਾਂ ਦੀ ਉਮਤਿ = ਸੰਗਤ ਮਨਮੁਖਾਂ ਦੇ ਹਿਰਦੇ ਅੰਦਰ ਮਹਲੁ = ਥਾਂ, ਟਿਕਾਅ ਨ = ਨਹੀਂ ਪਾਵਦੀ = ਪਾਉਂਦੀ ਤੇ ਉਨ੍ਹਾਂ ਦਾ ਮਨ ਵਿਸ਼ੇ-ਵਿਕਾਰਾਂ ਵਿਚ ਨੱਠਿਆ ਫਿਰੈ = ਫਿਰਦਾ ਹੈ ਅਤੇ ਮਨ ਕਿਸੇ ਦੇ ਡਰਾਇਆਂ ਡਰੈ = ਡਰਦਾ ਨ = ਨਹੀਂ।

**ਮੰਜੀ ਬਹਿ ਸੰਤੋਖਦਾ; ਕੁਤੇ ਰਖਿ ਸਿਕਾਰ ਖਿਲਾਇਆ।**

ਗੁਰਮੁਖਾਂ ਦਾ ਮਨ ਸੰਤੋਖ ਰੂਪੀ ਮੰਜੀ ਉੱਤੇ ਬਹਿ = ਬੈਠ ਕੇ ਪਦਾਰਥਾਂ ਵੱਲੋਂ ਸੰਤੋਖਦਾ = ਸੰਤੁਸ਼ਟ ਭਾਵ ਤ੍ਰਿਪਤ ਹੋ ਗਿਆ ਹੈ ਪਰ ਮਨਮੁਖ ਲੋਭ ਰੂਪੀ ਕੁੱਤੇ ਰੱਖ ਕੇ ਪਦਾਰਥਾਂ ਦੀ ਪ੍ਰਾਪਤੀ ਰੂਪ ਦੁਨੀਆਂ ਨਾਲ ਸ਼ਿਕਾਰ ਖਿਲਾਇਆ = ਖੇਡਦੇ ਹਨ।

**ਬਾਣੀ ਕਰਿ ਸੁਣਿ ਗਾਵਦਾ; ਕਥੈ ਨ ਸੁਣੈ ਨ ਗਾਵਿ ਸੁਣਾਇਆ।**

ਗੁਰਮੁਖ ਤਾਂ ਬਾਣੀ ਸੁਣਦੇ ਹਨ ਤੇ ਵਿਚਾਰ ਕਰਿ = ਕਰ ਕੇ ਗਾਵਦਾ = ਗਾਉਂਦੇ ਵੀ ਹਨ, ਪਰ ਮਨਮੁਖ ਲੋਕ ਨਾ ਤਾਂ ਬਾਣੀ ਕਥੈ = ਕਥਦੇ ਹਨ, ਨਾ ਸੁਣੈ = ਸੁਣਦੇ ਹਨ ਅਤੇ ਨਾ ਹੀ ਹੋਰਨਾਂ ਨੂੰ ਗਾਵਿ = ਗਾ ਕੇ ਸੁਣਾਇਆ = ਸੁਣਾਉਂਦੇ ਹਨ।

**ਸੇਵਕ ਪਾਸ ਨ ਰਖੀਅਨਿ; ਦੋਖੀ ਦੁਸਟ ਆਗੂ ਮੁਹਿ ਲਾਇਆ।**

ਮਨਮੁਖਾਂ ਨੇ ਸੇਵਕ ਦੀ ਨਿਆਈਂ ਸਤਿ, ਸੰਤੋਖ ਆਦਿਕ ਗੁਣ ਪਾਸ ਨ = ਨਹੀਂ ਰਖੀਅਨਿ = ਰੱਖੇ ਤੇ ਦੋਖੀ ਕਾਮ, ਕ੍ਰੋਧ, ਲੋਭ ਆਦਿਕ ਦੁਸ਼ਟ ਸੁਭਾਅ ਵਾਲੇ ਆਗੂ ਬਣਾ ਕੇ ਮੁਹਿ = ਮੂੰਹ ਲਾਇਆ = ਲਾਏ ਹੋਏ ਹਨ।

**ਸਚੁ ਨ ਲੁਕੈ ਲੁਕਾਇਆ; ਚਰਨ ਕਵਲ ਸਿਖ ਭਵਰ ਲੁਭਾਇਆ।**

ਜਿਨ੍ਹਾਂ ਗੁਰਸਿੱਖਾਂ ਦੇ ਅੰਦਰ ਸੱਚਾ ਨਾਮ ਮਿਲਿਆ ਹੈ, ਉਨ੍ਹਾਂ ਦਾ ਨਾਮ ਲੁਕਾਇਆਂ ਲੁਕੈ = ਲੁੱਕਦਾ ਨਹੀਂ ਅਤੇ ਉਨ੍ਹਾਂ ਦਾ ਮਨ ਭਵਰ = ਭੌਰੇ ਦੀ ਨਿਆਈਂ ਹਰ ਸਮੇਂ ਗੁਰੂ ਦੇ ਚਰਨਾਂ ਕਵਲ = ਕਮਲਾਂ ਵਿਚ ਲੁਭਾਇਆ = ਲੁਭਾਇਮਾਨ ਹੋਇਆ ਰਹਿੰਦਾ ਹੈ।

**ਅਜਰ ਜਰੈ; ਨ ਆਪੁ ਜਣਾਇਆ ॥੨੪॥**

ਐਸੇ ਗੁਰਮੁਖ ਜਨ ਅਜਰ = ਜਰਨ ਤੋਂ ਰਹਿਤ ਅਨੰਤ ਸ਼ਕਤੀਆਂ ਨੂੰ ਪਾ ਕੇ ਜਰੈ = ਜਰ ਲੈਂਦੇ ਹਨ, ਪਰ ਆਪਣਾ ਆਪ ਨ = ਨਹੀਂ ਜਣਾਇਆ = ਜਣਾਉਂਦੇ ਭਾਵ ਮਦਾਰੀ ਵਾਂਗ ਕਰਾਮਾਤਾਂ ਨਹੀਂ ਦਿਖਾਉਂਦੇ ॥੨੪॥

## ਤੀਸਰਾ ਅਰਥ

**ਧਰਮਸਾਲ ਕਰਿ ਬਹੀਦਾ; ਇਕਤ ਥਾਉ ਨ ਟਿਕੈ ਟਿਕਾਇਆ।**

ਆਪਣੀ ਬੁੱਧੀ ਨੂੰ ਧਰਮਸਾਲ = ਧਰਮ ਦਾ ਅਸਥਾਨ ਬਣਾ ਕਰਿ = ਕਰਕੇ ਤੁਰੀਆ ਪਦ ਵਿਚ ਬਹੀਦਾ = ਇਸਥਿਤ ਹੋਈਦਾ ਹੈ, ਜੋ ਮਨ ਇਕਤ = ਇਕ ਥਾਉ = ਥਾਂ ਨ = ਨਹੀਂ ਟਿਕੈ = ਟਿਕਦਾ, ਇਸ ਨੂੰ ਰੋਕਣ ਲਈ ਗੁਰਮੁਖਾਂ ਨੇ ਇਉਂ ਟਿਕਾਇਆ ਹੈ।

**ਪਾਤਿਸਾਹ ਘਰਿ ਆਵਦੇ; ਗੜਿ ਚੜਿਆ ਪਾਤਿਸਾਹ ਚੜਾਇਆ।**

ਪਾਤਸ਼ਾਹ ਰੂਪੀ ਵੈਰਾਗ ਜਿਨ੍ਹਾਂ ਦੇ ਹਿਰਦੇ ਘਰ ਵਿਚ ਆਵਦੇ = ਆ ਕੇ ਟਿਕ ਜਾਂਦਾ ਹੈ, ਉਹ ਪਾਤਸ਼ਾਹ ਰੂਪੀ ਬਿਬੇਕ ਆਦਿ ਸ਼ੁਭ ਗੁਣਾਂ ਦੇ ਚੜਾਇਆ = ਚੜ੍ਹਾਏ ਹੋਏ ਰਤਨਾਂ ਰੂਪੀ ਗੜਿ = ਕਿਲ੍ਹੇ 'ਤੇ ਚੜਿਆ = ਚੜ੍ਹ ਜਾਂਦੇ ਹਨ।

**ਉਮਤਿ ਮਹਲੁ ਨ ਪਾਵਦੀ; ਨਠਾ ਫਿਰੈ ਨ ਡਰੈ ਡਰਾਇਆ।**

ਗੁਰਮੁਖਾਂ ਦੇ ਹਿਰਦੇ ਵਿਚ ਆਸੁਰੀ ਸੰਪਦਾ ਰੂਪ ਉਮਤਿ = ਫ਼ੌਜ ਮਹਲੁ = ਥਾਂ ਟਿਕਾਅ ਨ = ਨਹੀਂ

ਪਾਵਦੀ = ਪਾਉਂਦੀ, ਅੱਗੇ ਜਿਹੜਾ ਮਨ ਵਿਸ਼ੇ-ਵਿਕਾਰਾਂ ਵਿਚ ਨੱਠਾ ਫਿਰੈ = ਫਿਰਦਾ ਸੀ, ਹੁਣ ਕਿਸੇ ਵਿਸ਼ੇ-ਵਿਕਾਰ ਆਦਿਕ ਦਾ ਡਰਾਇਆ ਡਰੈ = ਡਰਦਾ ਨ = ਨਹੀਂ, ਭਾਵ ਨਿਡਰ ਹੋ ਗਿਆ ਹੈ ਭਾਵ ਗੁਰੂ-ਸ਼ਬਦ ਵਿਚ ਜੁੜ ਗਿਆ।

**ਮੰਜੀ ਬਹਿ ਸੰਤੋਖਦਾ; ਕੁਤੇ ਰਖਿ ਸਿਕਾਰ ਖਿਲਾਇਆ।**

ਜਿਹੜਾ ਮਨ ਲੋਭ ਰੂਪੀ ਕੁੱਤੇ ਰੱਖ ਕੇ ਦੁਨੀਆਂ ਨਾਲ ਸ਼ਿਕਾਰ ਖਿਲਾਇਆ = ਖੇਡਦਾ ਸੀ, ਉਸ ਨੂੰ ਸਤਿਗੁਰੂ ਜੀ ਨੇ ਸੰਤੋਖ ਰੂਪੀ ਮੰਜੀ 'ਤੇ ਬਹਿ = ਬਿਠਾ ਕੇ ਸੰਤੋਖਦਾ = ਸੰਤੁਸ਼ਟ ਕਰ ਦਿੱਤਾ ਹੈ।

**ਬਾਣੀ ਕਰਿ ਸੁਣਿ ਗਾਵਦਾ; ਕਥੈ ਨ ਸੁਣੈ ਨ ਗਾਵਿ ਸੁਣਾਇਆ।**

ਜਿਹੜਾ ਮਨ ਪਹਿਲਾਂ ਨਾ ਤਾਂ ਵਾਹਿਗੁਰੂ ਦੇ ਨਾਮ ਦੀ ਕਥੈ = ਕਥਾ ਕਰਦਾ ਸੀ, ਨਾ ਹੀ ਸੁਣੈ = ਸੁਣਦਾ ਸੀ ਅਤੇ ਨਾ ਹੀ ਗਾਵਿ = ਗਾ ਕੇ ਸੁਣਾਇਆ = ਸੁਣਾਉਂਦਾ ਸੀ, ਉਹ ਹੁਣ ਬਾਣੀ ਸੁਣਦਾ ਹੈ, ਵਿਚਾਰ ਕਰਿ = ਕਰਦਾ ਹੈ ਤੇ ਗਾਵਦਾ = ਗਾਉਂਦਾ ਭੀ ਹੈ।

**ਸੇਵਕ ਪਾਸ ਨ ਰਖੀਅਨਿ; ਦੋਖੀ ਦੁਸਟ ਆਗੂ ਮੁਹਿ ਲਾਇਆ।**

ਜਿਹੜਾ ਮਨ ਅੱਗੇ ਦੈਵੀ ਸੰਪਦਾ ਰੂਪੀ ਸੇਵਕਾਂ ਨੂੰ ਪਾਸ ਨ = ਨਹੀਂ ਰਖੀਅਨਿ = ਰੱਖਣ ਭਾਵ ਟਿਕਣ ਦਿੰਦਾ ਸੀ ਤੇ ਦੋਖੀ ਕਾਮਾਦਿਕ ਨੂੰ ਆਗੂ ਬਣਾ ਕੇ ਮੁਹਿ = ਮੂੰਹ ਲਾਇਆ = ਲਾਈ ਬੈਠਾ ਸੀ, ਉਹ ਮਨ ਹੁਣ :

**ਸਚੁ ਨ ਲੁਕੈ ਲੁਕਾਇਆ; ਚਰਨ ਕਵਲ ਸਿਖ ਭਵਰ ਲੁਭਾਇਆ।**

ਸੱਚ ਸਰੂਪ ਨਾਲ ਮਿਲ ਕੇ ਕਿਸੇ ਦੇ ਲੁਕਾਇਆਂ ਲੁਕੈ = ਲੁੱਕਦਾ ਨ = ਨਹੀਂ ਅਤੇ ਸਤਿਗੁਰੂ ਜੀ ਦੇ ਚਰਨਾਂ ਕਵਲ = ਕਮਲਾਂ ਉੱਤੇ ਭਵਰ = ਭੌਰਾ ਰੂਪ ਹੋ ਕੇ ਲੁਭਾਇਆ = ਲੁਭਾਇਮਾਨ ਹੋਇਆ ਰਹਿੰਦਾ ਹੈ।

**ਅਜਰ ਜਰੈ; ਨ ਆਪੁ ਜਣਾਇਆ ॥੨੪॥**

ਇਸ ਤਰ੍ਹਾਂ ਮਨ ਨੇ ਸਤਿਗੁਰਾਂ ਪਾਸੋਂ ਅਜਰ = ਜਰਨ ਤੋਂ ਰਹਿਤ ਅਨੰਤ ਸ਼ਕਤੀਆਂ ਪਾ ਕੇ ਉਨ੍ਹਾਂ ਨੂੰ ਜਰੈ = ਜਰ ਲਿਆ ਹੈ ਭਾਵ ਗੁਰਮੁਖਾਂ ਦਾ ਮਨ ਨਿੰਮਰੀਭੂਤ ਹੋ ਗਿਆ ਹੈ ਅਤੇ ਹੁਣ ਆਪਾ-ਭਾਵ ਨਹੀਂ ਜਣਾਇਆ = ਜਣਾਉਂਦਾ ॥੨੪॥

## ਪਉੜੀ ੨੫ (ਪਿਰਮ ਰਸ ਕਠਿਨ ਲੰਘਣਾ ਹੈ)

## ਖੇਤੀ ਵਾੜਿ ਸੁ ਢਿੰਗਰੀ; ਕਿਕਰ ਆਸ ਪਾਸ ਜਿਉ ਬਾਗੈ।

ਜਿਉ = ਜਿਵੇਂ ਖੇਤੀ = ਖੇਤ ਦੇ ਚੁਫੇਰੇ ਸੁ = ਉਸ ਢਿੰਗਰੀ = ਕੰਡੇਦਾਰ ਛਾਪੇ ਦੀ ਵਾੜ ਤੇ ਬਾਗੈ = ਬਾਗ਼ ਦੇ ਆਸ-ਪਾਸ ਕਿੱਕਰ ਹੁੰਦੇ ਹਨ।

## ਸਪ ਲਪੇਟੇ ਚੰਨਣੈ; ਬੂਹੇ ਜੰਦਾ ਕੁਤਾ ਜਾਗੈ।

('ਕੁੱਤਾ' ਅੱਧਕ ਸਹਿਤ ਬੋਲੋ)

ਜਿਵੇਂ ਚੰਨਣੈ = ਚੰਦਨ ਨਾਲ ਸੱਪ ਲਪੇਟੇ = ਲਿਪਟੇ ਰਹਿੰਦੇ ਹਨ ਤੇ ਖ਼ਜ਼ਾਨੇ ਦੇ ਬੂਹੇ ਨੂੰ ਜੰਦਰਾ ਲਾ ਕੇ ਰੱਖਦੇ ਹਨ ਤੇ ਕੁੱਤੇ ਬੂਹੇ ਅੱਗੇ ਜਾਗੈ = ਜਾਗਦੇ ਹਨ।

## ਕਵਲੈ ਕੰਡੇ ਜਾਣੀਅਨਿ; ਸਿਆਣਾ ਇਕ ਕੋਈ ਵਿਚਿ ਫਾਗੈ।

ਕਵਲੈ = ਕਮਲ ਨੂੰ ਕੰਡੇ ਲੱਗੇ ਜਾਣੀਅਨਿ = ਜਾਣੀਦੇ ਹਨ ਤੇ ਫਾਗੈ = ਹੋਲੀ ਵਿਚ ਕੋਈ ਇਕ ਹੀ ਸਿਆਣਾ ਪੁਰਸ਼ ਹੁੰਦਾ ਹੈ, ਜੋ ਕਿਸੇ ਦੀ ਪੁਸ਼ਾਕ ਉੱਤੇ ਰੰਗ ਨਹੀਂ ਪਾਉਂਦਾ।

## ਜਿਉ ਪਾਰਸੁ ਵਿਚਿ ਪਥਰਾਂ; ਮਣਿ ਮਸਤਕਿ ਜਿਉ ਕਾਲੈ ਨਾਗੈ।

ਜਿਉ = ਜਿਵੇਂ ਪਾਰਸ ਪੱਥਰਾਂ ਵਿਚ ਹੁੰਦਾ ਹੈ ਅਤੇ ਜਿਉ = ਜਿਵੇਂ ਮਣੀ ਕਾਲੈ = ਕਾਲੇ ਨਾਗੈ = ਨਾਗ ਦੇ ਮਸਤਕਿ = ਮੱਥੇ ਵਿਚ ਹੁੰਦੀ ਹੈ।

## ਰਤਨ ਸੋਹੈ ਗਲਿ ਪੋਤ ਵਿਚਿ; ਮੈਗਲ ਬਧਾ ਕਚੈ ਧਾਗੈ।

(‘ਮੈਗਲ’ ਅਤੇ ‘ਬੱਧਾ’ ਕੱਸ ਕੇ ਬੋਲੋ)

ਜਿਵੇਂ ਪੋਤ = ਖ਼ਜ਼ਾਨੇ ਵਿੱਚੋਂ ਰਤਨ ਕੱਢ ਕੇ ਗਲ ਦੇ ਵਿਚ ਹਾਰ ਬਣਾ ਕੇ ਪਾਇਆ ਹੋਇਆ ਸੋਹੈ = ਸ਼ੋਭਦਾ ਹੈ ਤੇ ਕਚੈ = ਕੱਚੇ ਧਾਗੈ = ਧਾਗੇ ਤੋਂ ਵੱਟੇ ਹੋਏ ਰੱਸੇ ਨਾਲ ਮੈਗਲ = ਹਾਥੀ ਬਧਾ = ਬੰਨ੍ਹੇ ਜਾਂਦੇ ਹਨ।

## ਭਾਵ ਭਗਤਿ ਭੁਖ ਜਾਇ ਘਰਿ; ਬਿਦਰੁ ਖਵਾਲੈ ਪਿੰਨੀ ਸਾਗੈ।

ਜਿਵੇਂ ਬਿਦਰ ਦੇ ਦੁੱਖ ਸਾਗੈ = ਸਾਗ ਦੀ ਪਿੰਨੀ ਖਵਾਲੈ = ਖਵਾਉਣ ਨਾਲ ਚਲੇ ਗਏ ਸੀ, ਇਵੇਂ ਭਾਵ = ਪ੍ਰੇਮਾ ਭਗਤਿ = ਭਗਤੀ ਨਾਲ ਸਾਧਸੰਗਤ ਰੂਪੀ ਘਰ ਵਿਚ ਜਾਇ = ਜਾ ਕੇ ਵਿਸ਼ੇ-ਵਿਕਾਰਾਂ ਦੀ ਭੁੱਖ ਚਲੀ ਜਾਂਦੀ ਹੈ ਭਾਵ ਨਾਸ਼ ਹੋ ਜਾਂਦੀ ਹੈ।

## ਚਰਣ ਕਵਲ ਗੁਰਸਿਖ ਭਉਰ; ਸਾਧ ਸੰਗਤਿ ਸਹਲੰਗੁ ਸਭਾਗੈ।

ਇਵੇਂ ਹੀ ਗੁਰਸਿੱਖ ਸਤਿਗੁਰੂ ਜੀ ਦੇ ਚਰਨਾਂ ਕਵਲ = ਕਮਲਾਂ ਦੇ ਭਉਰ = ਭੌਰੇ ਰੂਪ ਹੋ ਕੇ ਸਾਧਸੰਗਤ ਦੇ ਸਹਲੰਗੁ (ਸਹ + ਲੰਗੁ) ਸਹ = ਨਾਲ ਲੰਗੁ = ਲੱਗ ਭਾਵ ਮਿਲ ਕੇ **ਵਾ:** (ਸਹ + ਲੰਗੁ) ਸਹਿਤ ਕਲੇਸ਼ਾਂ ਨੂੰ ਲੰਘ ਕੇ ਸਭਾਗੈ = ਸ੍ਰੇਸ਼ਟ ਭਾਗਾਂ ਵਾਲੇ ਹੋਏ ਹਨ।

## ਪਿਰਮ ਪਿਆਲੇ; ਦੁਤਰੁ ਝਾਗੈ ॥੨੫॥

ਇਉਂ ਗੁਰਮੁਖ ਦੁਤਰੁ = ਨਾ ਤਰੇ ਜਾਣ ਵਾਲੇ ਸੰਸਾਰ ਦੇ ਕਸ਼ਟਾਂ ਨੂੰ ਝਾਗੈ = ਲੰਘ ਕੇ ਪਿਰਮ = ਪ੍ਰੇਮ ਦਾ ਪਿਆਲਾ ਪੀਣਾ ਕਰਦੇ ਹਨ॥੨੫॥

### ਦੂਸਰਾ ਅਰਥ

**ਖੇਤੀ ਵਾੜਿ ਸੁ ਢਿੰਗਰੀ; ਕਿਕਰ ਆਸ ਪਾਸ ਜਿਉ ਬਾਗੈ।**

ਸਤਿਗੁਰੂ ਜੀ ਨੇ ਸੁ = ਉਸ ਢਿੰਗਰੀ = ਕੰਡੇਦਾਰ ਵਾੜ ਦੀ ਨਿਆਈਂ ਮੀਰੀ-ਪੀਰੀ ਦੀਆਂ ਦੋ ਤੇਗ਼ਾਂ ਧਾਰ ਕੇ ਖੇਤੀ ਰੂਪ ਸਿੱਖਾਂ ਦੀ ਮੁਗ਼ਲਾਂ ਤੋਂ ਰੱਖਿਆ ਕੀਤੀ ਤੇ ਜਿਵੇਂ ਬਾਗ਼ ਦੇ ਆਸ-ਪਾਸ ਕਿੱਕਰਾਂ ਹੁੰਦੀਆਂ ਹਨ, ਇਉਂ ਸੂਲਾਂ ਵਰਗੇ ਤਿੱਖੇ ਸਿੱਖ ਜੰਗੀ-ਯੋਧੇ, ਬੀਰ-ਰਸੀਏ ਬਣਾ ਦਿੱਤੇ।

**ਸਪ ਲਪੇਟੇ ਚੰਨਣੈ; ਬੂਹੇ ਜੰਦਾ ਕੁਤਾ ਜਾਗੈ।**

ਜਿਵੇਂ ਚੰਨਣੈ = ਚੰਦਨ ਦੇ ਦੁਆਲੇ ਸੱਪ ਲਪੇਟੇ ਰਹਿੰਦੇ ਹਨ, ਇਸੇ ਤਰ੍ਹਾਂ ਸਤਿਗੁਰੂ ਜੀ ਨੇ ਆਪਣੇ ਭੱਥੇ ਵਿਚ ਤੀਰ ਲਪੇਟੇ ਹਨ ਤੇ ਸਿੱਖਾਂ ਦੇ ਮਨ ਦੇ ਬੂਹੇ ’ਤੇ ਜੋ ਅਗਿਆਨ ਦਾ ਜੰਦਾ = ਜੰਦਰਾ ਲੱਗਾ ਹੋਇਆ

ਸੀ, ਉਸ ਨੂੰ ਸਤਿਗੁਰੂ ਜੀ ਨੇ ਬ੍ਰਹਮ ਵਿੱਦਿਆ ਰੂਪੀ ਕੁੰਜੀ ਨਾਲ ਖੋਲ੍ਹ ਦਿੱਤਾ ਹੈ ਤੇ ਸਾਧਸੰਗਤ ਰੂਪੀ ਬੂਹੇ 'ਤੇ ਸਿੱਖ ਕੂਕਰ ਦੀ ਨਿਆਈਂ ਹੋ ਕੇ ਸਤਿਗੁਰੂ ਜੀ ਦੇ ਦਰ ਦੇ ਸੇਵਕ ਬਣ ਕੇ ਕੀਰਤਨ ਕਰਨ ਰੂਪੀ ਜਾਗੈ = ਜਾਗਦੇ ਹਨ। ਜੈਸਾ ਕਿ :

**ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥੧॥**

*(ਰਾਮਕਲੀ ਭਗਤ ਕਬੀਰ ਜੀ, ਅੰਗ ੯੬੯)*

**ਕਵਲੈ ਕੰਡੇ ਜਾਣੀਅਨਿ; ਸਿਆਣਾ ਇਕ ਕੋਈ ਵਿਚਿ ਫਾਗੈ।**

ਜਿਵੇਂ ਕਵਲੈ = ਕਮਲ ਵਿਚ ਕੰਡੇ ਜਾਣੀਅਨਿ = ਜਾਣੀਦੇ ਹਨ, ਇਉਂ ਗੁਰਮੁਖ ਕਮਲ ਦੇ ਕੰਡਿਆਂ ਦੀ ਨਿਆਈਂ ਬੀਰ-ਰਸ ਧਾਰਦੇ ਹਨ। ਜਿਵੇਂ ਫਾਗੈ = ਹੋਲੀ ਦੇ ਵਿਚ ਕੋਈ ਇਕ ਅੱਧਾ ਸਿਆਣਾ ਹੁੰਦਾ ਹੈ, ਇਉਂ ਦੁਨੀਆਂ ਵਿਚ ਨਿਰਲੇਪ ਰਹਿਣ ਵਾਲੇ ਵਿਰਲੇ ਸਿਆਣੇ ਗੁਰਸਿੱਖ ਹਨ ਤੇ ਦੁਨੀਆਂ ਵਿਸ਼ੇ-ਵਿਕਾਰਾਂ ਦੇ ਰੰਗ ਵਿਚ ਖੇਡਦੀ ਹੈ, ਪਰ ਗੁਰਸਿੱਖ ਵਿਸ਼ਿਆਂ-ਵਿਕਾਰਾਂ ਦੇ ਰੰਗ ਤੋਂ ਆਪਣੇ ਆਪ ਨੂੰ ਬਚਾ ਕੇ ਰੱਖਦੇ ਹਨ।

**ਜਿਉ ਪਾਰਸੁ ਵਿਚਿ ਪਥਰਾਂ; ਮਣਿ ਮਸਤਕਿ ਜਿਉ ਕਾਲੈ ਨਾਗੈ।**

ਜਿਉ = ਜਿਵੇਂ ਪਾਰਸ ਪੱਥਰਾਂ ਵਿਚ ਹੁੰਦਾ ਹੈ, ਇਉਂ ਸੰਸਾਰ ਰੂਪੀ ਪੱਥਰ ਵਿਚ ਸਤਿਗੁਰੂ ਜੀ ਪਾਰਸ ਰੂਪ ਹਨ ਅਤੇ ਜਿਉ = ਜਿਵੇਂ ਕਾਲੈ = ਕਾਲੇ ਨਾਗੈ = ਨਾਗ ਦੇ ਮਸਤਕਿ = ਮੱਥੇ ਉੱਤੇ ਮਣੀ ਹੁੰਦੀ ਹੈ, ਇਸੇ ਤਰ੍ਹਾਂ ਜਿਹੜੇ ਕਾਲਖ ਦੇ ਭਰੇ ਹੋਏ ਪਾਪੀ ਜੀਵ ਹਨ, ਸਤਿਗੁਰੂ ਜੀ ਉਨ੍ਹਾਂ ਦੇ ਮਸਤਕ ਉੱਪਰ ਭਗਤੀ ਰੂਪੀ ਮਣੀ ਪਾ ਦਿੰਦੇ ਹਨ।

**ਰਤਨ ਸੋਹੈ ਗਲਿ ਪੋਤ ਵਿਚਿ; ਮੈਗਲ ਬਧਾ ਕਚੈ ਧਾਗੈ।**

ਜਿਵੇਂ ਪੋਤ = ਖ਼ਜ਼ਾਨੇ ਵਿੱਚੋਂ ਰਤਨ ਕੱਢ ਕੇ ਹਾਰ ਬਣਾ ਕੇ ਗਲ ਵਿਚ ਪਾਇਆ ਹੋਇਆ ਸੋਹੈ = ਸ਼ੋਭਦਾ ਹੈ, ਇਸੇ ਤਰ੍ਹਾਂ ਬੁੱਧੀ ਰੂਪ ਖ਼ਜ਼ਾਨੇ ਵਿਚ ਉਨ੍ਹਾਂ ਦੇ ਮਨ ਰੂਪੀ ਕੰਠ ਵਿਚ ਨਾਮ ਰੂਪੀ ਰਤਨ ਸ਼ੋਭਦਾ ਹੈ ਅਤੇ ਮੈਗਲ ਦੀ ਨਿਆਈਂ ਮਨ ਨੂੰ ਪ੍ਰੇਮ ਰੂਪੀ ਕਚੈ = ਕੱਚੇ ਧਾਗੇ ਨਾਲ ਬਧਾ = ਬੰਨ੍ਹਿਆ ਹੈ।

**ਭਾਵ ਭਗਤਿ ਭੁਖ ਜਾਇ ਘਰਿ; ਬਿਦਰੁ ਖਵਾਲੈ ਪਿੰਨੀ ਸਾਗੈ।**

ਜਿਵੇਂ ਬਿਦਰ ਨੇ ਪ੍ਰੇਮ ਵਿਚ ਕ੍ਰਿਸ਼ਨ ਜੀ ਨੂੰ ਸਾਗੈ = ਸਾਗ ਦੀ ਪਿੰਨੀ ਖਵਾਲੈ = ਖਵਾਈ ਸੀ, ਇਉਂ ਗੁਰਮੁਖ ਭਾਵ = ਪ੍ਰੇਮਾ ਭਗਤਿ = ਭਗਤੀ ਦੇ ਭੁੱਖੇ ਸਾਧਸੰਗਤ ਰੂਪੀ ਘਰ ਵਿਚ ਜਾਇ = ਜਾਂਦੇ ਹਨ।

**ਚਰਣ ਕਵਲ ਗੁਰਸਿਖ ਭਉਰ; ਸਾਧ ਸੰਗਤਿ ਸਹਲੰਗੁ ਸਭਾਗੈ।**

ਗੁਰਸਿੱਖ ਸਤਿਗੁਰੂ ਜੀ ਦੇ ਚਰਨਾਂ ਕਵਲ = ਕਮਲਾਂ ਦੇ ਭਉਰ = ਭੌਰੇ ਰੂਪ ਹੋ ਕੇ ਸਾਧਸੰਗਤ ਵਿਚ ਸਹਲੰਗੁ = ਸਾਥੀ ਹੋ ਕੇ ਸਭਾਗੈ = ਸ੍ਰੇਸ਼ਟ ਭਾਗਾਂ ਵਾਲੇ ਹੋਏ ਹਨ।

**ਪਿਰਮ ਪਿਆਲੇ; ਦੁਤਰੁ ਝਾਗੈ॥੨੫॥**

ਇਉਂ ਗੁਰਮੁਖ ਦੁਤਰੁ = ਨਾ ਤਰੇ ਜਾਣ ਵਾਲੇ ਸੰਸਾਰ ਨੂੰ ਝਾਗੈ = ਲੰਘ ਕਰਕੇ ਪਿਰਮ = ਪ੍ਰੇਮ ਰਸ ਦੇ ਪਿਆਲੇ ਪੀਣਾ ਕਰਦੇ ਹਨ॥੨੫॥

***ਨੋਟ :*** ਪਿਛਲੀ ਪਉੜੀ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬੀਰ ਰਸੀ ਬਣਾਉਟ ਉੱਤੇ ਲੋਕਾਂ ਦੇ ਕੀਤੇ ਇਤਰਾਜ਼ ਦਿੱਤੇ ਸਨ ਤੇ ਅਖ਼ੀਰਲੀਆਂ ਤੁਕਾਂ ਵਿਚ ਉੱਤਰ ਰੂਪ ਵਿਚ ਆਪਣੇ ਵੱਲੋਂ ਉਚਾਰਨ ਕੀਤਾ ਸੀ। ਇਸ ਪਉੜੀ ਵਿਚ ਦੱਸਿਆ ਹੈ ਕਿ ਗੁਰੂ ਸਾਹਿਬ ਨੇ ਇਹ ਵਾੜ ਦੀ ਨਿਆਈਂ ਨਮਿੱਤ ਉਪਾਦਾਨ ਦਾ ਕਾਰਜ ਕੀਤਾ ਹੈ।

## ਪਉੜੀ ੨੯

ਜੋ ਮੁਰੀਦ ਸੰਸਾਰ ਵੱਲੋਂ ਜੀਵਤ ਭਾਵ ਤੋਂ ਮਰਦੇ ਹਨ, ਭਾਈ ਸਾਹਿਬ ਜੀ ਉਨ੍ਹਾਂ ਦੀ ਅਵਸਥਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ :

**ਭਵਜਲ ਅੰਦਰਿ ਮਾਨਸਰੁ; ਸਤ ਸਮੁੰਦੀ ਗਹਿਰ ਗੰਭੀਰਾ।**

ਭਵਜਲ = ਸੰਸਾਰ ਅੰਦਰ ਮਾਨਸਰੁ = ਮਾਨ ਸਰੋਵਰ ਸੱਤਾਂ ਸਮੁੰਦੀ = ਸਮੁੰਦਰਾਂ ਤੋਂ ਭੀ ਗਹਿਰ = ਡੂੰਘਾ ਤੇ ਗੰਭੀਰਾ = ਨਿਰਹੱਲ ਹੁੰਦਾ ਹੈ।

**ਨਹ ਪਤਣ ਨਹ ਪਾਤਣੀ; ਪਾਰਾਵਾਰੁ ਨ ਅੰਤੁ ਨ ਚੀਰਾ।**

(‘ਪੱਤਣ’ ਤੇ ‘ਪਾਤਣੀ’ ਕੱਸ ਕੇ ਬੋਲੋ)

ਨਹ = ਨਾ ਉਥੇ ਕੋਈ ਪਤਣ = ਅਸਥਾਨ ਤੇ ਨਹ = ਨਾ ਹੀ ਪਾਤਣੀ = ਮਲਾਹ ਹੈ ਅਤੇ ਨਾ ਹੀ ਕੋਈ ਪਾਰਾਵਾਰੁ = ਪਾਰ-ਉਰਾਰ ਤੇ ਨਾ ਅੰਤ ਹੈ ਅਤੇ ਨਾ ਹੀ ਚੀਰਾ = ਹੱਦ-ਬੰਨਾ ਹੈ, ਅਤੇ :

**ਨਾ ਬੇੜੀ ਨਾ ਤੁਲਹੜਾ; ਵੰਝੀ ਹਾਥਿ ਨ ਧੀਰਕ ਧੀਰਾ।**

ਨਾ ਹੀ ਬੇੜੀ ਤੇ ਨਾ ਤੁਲਹੜਾ = ਤੁਲ੍ਹਾ (ਪਾਣੀ ਤੋਂ ਪਾਰ ਹੋਣ ਲਈ ਰੱਸਿਆਂ ਨਾਲ ਬੰਨ੍ਹੀਆਂ ਲੱਕੜਾਂ ਨੂੰ ਤੁਲ੍ਹਾ ਕਹਿੰਦੇ ਹਨ) ਹੈ ਅਤੇ ਨਾ ਵੰਝੀ = ਚੱਪਾ (ਕਿਸ਼ਤੀ ਚਲਾਉਣ ਵਾਲਾ ਬਾਂਸ) ਅਤੇ ਨਾ ਹੀ ਧੀਰਾ = ਧੀਰਜ ਵਾਲਾ ਧੀਰਕ = ਧੀਰਜੀ ਹੈ।

**ਹੋਰੁ ਨ ਕੋਈ ਅਪੜੈ; ਹੰਸ ਚੁਗੰਦੇ ਮੋਤੀ ਹੀਰਾ।**

ਉਥੇ ਹੋਰ ਕੋਈ ਅਪੜੈ = ਪਹੁੰਚ ਨ = ਨਹੀਂ ਸਕਦਾ, ਕੇਵਲ ਹੰਸ ਹੀ ਮਾਨਸਰੋਵਰ ਉੱਤੇ ਜਾ ਕੇ ਉਸ ਵਿੱਚੋਂ ਮੋਤੀ ਹੀਰੇ ਚੁਗੰਦੇ = ਚੁਗਦੇ ਹਨ।

**ਸਤਿਗੁਰੁ ਸਾਂਗਿ ਵਰਤਦਾ; ਪਿੰਡੁ ਵਸਾਇਆ ਫੇਰਿ ਅਹੀਰਾ।**

ਇਵੇਂ ਹੀ ਸਤਿਗੁਰੂ ਜੀ ਸਾਂਗ ਭਾਵ ਕੌਤਕ ਵਰਤਦਾ = ਵਰਤਾ ਰਹੇ ਹਨ, ਇਹ ਸੰਸਾਰ ਅਹੀਰਾ = ਗੋਇਲ ਵਰਗੇ ਵਾਸੇ ਦੇ ਪਿੰਡ ਦੀ ਨਿਆਈਂ ਉੱਜੜਿਆ ਹੋਇਆ ਸੀ, ਸਤਿਗੁਰੂ ਜੀ ਨੇ ਆ ਕੇ ਨਾਮ ਦੀ ਅਮੋਲਕ ਦਾਤ ਦੇ ਕੇ ਸੰਸਾਰ ਫੇਰ ਵਸਾਇਆ = ਵਸਾ ਦਿੱਤਾ।

**ਚੰਦੁ ਅਮਾਵਸੁ ਰਾਤਿ ਜਿਉ; ਅਲਖੁ ਨ ਲਖੀਐ ਮਛੁਲੀ ਨੀਰਾ।**

ਜਿਉ = ਜਿਵੇਂ ਅਮਾਵਸੁ = ਮੱਸਿਆ ਦੀ ਰਾਤ ਨੂੰ ਚੰਦਰਮਾ ਦਿੱਸਦਾ ਨਹੀਂ ਅਤੇ ਮਛੁਲ = ਮੱਛੀ ਦੀ ਪੈੜ ਦਾ ਨੀਰਾ = ਪਾਣੀ ਵਿਚ ਪਤਾ ਨਹੀਂ ਲੱਗਦਾ, ਇਸੇ ਤਰ੍ਹਾਂ ਪਰਮੇਸ਼ਰ ਅਲਖੁ = ਲਖਣ ਤੋਂ ਰਹਿਤ ਹੈ, ਲਖੀਐ = ਲਖਿਆ ਭਾਵ ਜਾਣਿਆ ਨਹੀਂ ਜਾ ਸਕਦਾ। ਜਾਣਦੇ ਕੌਣ ਹਨ?

**ਮੁਏ ਮੁਰੀਦ; ਗੋਰਿ ਗੁਰ ਪੀਰਾ ॥੨੯॥**

ਜੋ ਮੁਰੀਦ = ਸੇਵਕ ਆਪਾ-ਭਾਵ ਵੱਲੋਂ ਮੁਏ = ਮਰ ਜਾਂਦਾ ਹੈ, ਉਹ ਜਾਣਦੇ ਹਨ ਤੇ ਉਹ ਗੁਰ = ਗੁਰੂ ਪੀਰਾ ਦੀ ਹੁਕਮ ਰੂਪੀ ਗੋਰਿ = ਕਬਰ ਵਿਚ ਸਮਾ ਜਾਂਦਾ ਹੈ ਭਾਵ ਗੁਰੂ ਚਰਨਾਂ ਵਿਚ ਸਮਾ ਜਾਂਦਾ ਹੈ ॥੨੯॥

### ਪਉੜੀ ੨੭ (ਗੁਰਸਿੱਖਾਂ ਦੀ ਵੰਸ਼)

## ਮਛੀ ਦੇ ਪਰਵਾਰ ਵਾਂਗਿ; ਜੀਵਣਿ ਮਰਣਿ ਨ ਵਿਸਰੈ ਪਾਣੀ।

ਜਿਵੇਂ ਮੱਛੀ ਦੇ ਪਰਿਵਾਰ ਨੂੰ ਜੀਵਣਿ = ਜਿਊਂਦਿਆਂ ਤੇ ਮਰਣਿ = ਮਰਦਿਆਂ ਹੋਏ ਵੀ ਪਾਣੀ ਨ = ਨਹੀਂ ਵਿਸਰੈ = ਭੁੱਲਦਾ। ਜੈਸਾ ਕਿ :

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥੨॥** *(ਸੋਰਠਿ ਭਗਤ ਰਵਿਦਾਸ ਜੀ, ਅੰਗ ੬੫੮)*

ਇਸੇ ਤਰ੍ਹਾਂ ਮੱਛੀ ਦੇ ਵਾਂਗੂੰ ਗੁਰਸਿੱਖੀ ਦੇ ਪਰਿਵਾਰ ਨੂੰ ਗੁਰਮਤਿ ਵਿਚ ਜੀਵਣਿ = ਜਿਊਣਾ ਅਤੇ ਹੰਗਤਾ ਆਦਿ ਨੂੰ ਮਾਰ ਕੇ ਵੀ ਗੁਰੂ ਉਪਦੇਸ਼ ਰੂਪੀ ਪਾਣੀ ਨਹੀਂ ਵਿਸਰਦਾ, ਭਾਵ ਗੁਰਸਿੱਖ ਗੁਰ-ਉਪਦੇਸ਼ ਨੂੰ ਕਦੇ ਵੀ ਨਹੀਂ ਭੁਲਾਉਂਦੇ।

## ਜਿਉ ਪਰਵਾਰੁ ਪਤੰਗ ਦਾ; ਦੀਪਕ ਬਾਝੁ ਨ ਹੋਰ ਸੁਜਾਣੀ।

ਜਿਉ = ਜਿਵੇਂ ਪਤੰਗ = ਪਰਵਾਨੇ ਦਾ ਪਰਿਵਾਰ ਦੀਪਕ = ਦੀਵੇ ਤੋਂ ਬਾਝੁ = ਬਿਨਾਂ ਹੋਰ ਕਿਸੇ ਨੂੰ ਸੁਜਾਣੀ = ਜਾਣਦਾ ਨ = ਨਹੀਂ ਹੈ, ਇਵੇਂ ਹੀ ਗੁਰਸਿੱਖੀ ਦਾ ਪਰਵਾਰ ਗੁਰੂ ਦੇ ਗਿਆਨ ਰੂਪ ਦੀਵੇ ਤੋਂ ਬਿਨਾਂ ਹੋਰ ਕਿਸੇ ਦੇਵੀ-ਦੇਵਤਿਆਂ ਦੇ ਗਿਆਨ ਨੂੰ ਨਹੀਂ ਜਾਣਦਾ।

## ਜਿਉ ਜਲ ਕਵਲੁ ਪਿਆਰ ਹੈ;
## ਭਵਰ ਕਵਲ ਕੁਲ ਪ੍ਰੀਤ ਵਖਾਣੀ।

ਜਿਉ = ਜਿਵੇਂ ਜਲ = ਪਾਣੀ ਨਾਲ ਕਵਲੁ = ਕਮਲ ਦਾ ਪਿਆਰ ਹੈ ਅਤੇ ਭਵਰ = ਭੌਰੇ ਦੀ ਕੁਲ ਦੀ ਕਮਲਾਂ ਨਾਲ ਪ੍ਰੀਤੀ ਵਖਾਣੀ = ਕਹੀ ਜਾਂਦੀ ਹੈ, ਇਉਂ ਗੁਰਸਿੱਖ ਦੇ ਮਨ ਵਿਚ ਗੁਰੂ ਦੇ ਚਰਨਾਂ ਕਮਲਾਂ ਦਾ ਪਿਆਰ ਹੈ ਅਤੇ ਭੌਰੇ ਵੱਤ ਹੋ ਕੇ ਪ੍ਰੀਤ ਰੂਪ ਨਾਸਕਾ ਦੇ ਨਾਲ ਭਗਤੀ ਰੂਪ ਸੁਗੰਧੀ ਦਾ ਅਨੰਦ ਮਾਣਦੇ ਹਨ।

## ਬੂੰਦ ਬਬੀਹੋ ਮਿਰਗ ਨਾਦ; ਕੋਇਲ ਜਿਉ ਫਲ ਅੰਬਿ ਲੁਭਾਣੀ।

ਜਿਉ = ਜਿਵੇਂ ਸ੍ਵਾਂਤੀ ਬੂੰਦ ਨਾਲ ਬਬੀਹੋ = ਬਬੀਹੇ ਦੀ ਪ੍ਰੀਤੀ ਹੈ ਤੇ ਘੰਡੇਹੇੜੇ ਦੇ ਨਾਦ = ਸ਼ਬਦ ਨਾਲ ਮਿਰਗ ਦੀ ਪ੍ਰੀਤੀ ਹੈ ਅਤੇ ਕੋਇਲ ਅੰਬ ਦੇ ਫਲਾਂ ਉੱਤੇ ਲੁਭਾਣੀ = ਲੁਭਾਇਮਾਨ ਹੁੰਦੀ ਹੈ। ਇਸੇ ਤਰ੍ਹਾਂ ਗੁਰੂ ਦੀ ਉਪਦੇਸ਼ ਰੂਪੀ ਸ੍ਵਾਂਤੀ ਬੂੰਦ ਨਾਲ ਸਿੱਖ ਰੂਪ ਬਬੀਹੇ ਦੀ ਪ੍ਰੀਤੀ ਹੈ। ਘੰਡੇਹੇੜੇ ਦੇ ਸ਼ਬਦ ਦੀ ਨਿਆਈਂ ਕਥਾ ਕੀਰਤਨ ਦੇ ਸ਼ਬਦਾਂ ਨਾਲ ਗੁਰਸਿੱਖ ਰੂਪ ਮਿਰਗ ਦੀ ਪ੍ਰੀਤੀ ਹੈ। ਕੋਇਲ ਦੀ ਨਿਆਈਂ ਸਿੱਖ ਪ੍ਰੀਤ ਰੂਪ ਮਿੱਠੇ ਬਚਨ ਬੋਲ ਕੇ ਗੁਰੂ ਰੂਪੀ ਅੰਬ ਕੋਲੋਂ ਬ੍ਰਹਮ ਗਿਆਨ ਦੇ ਫਲ ਨੂੰ ਪ੍ਰਾਪਤ ਕਰ ਕੇ ਉਸ ਉੱਤੇ ਲੁਭਾਇਮਾਨ ਹੁੰਦੇ ਹਨ ਭਾਵ ਹਰ ਸਮੇਂ ਬ੍ਰਹਮ ਵਿਚ ਲੀਨ ਰਹਿੰਦੇ ਹਨ।

## ਮਾਨ ਸਰੋਵਰੁ ਹੰਸੁਲਾ; ਓਹੁ ਅਮੋਲਕ ਰਤਨਾ ਖਾਣੀ।

ਜਿਵੇਂ ਮਾਨ ਸਰੋਵਰ ਨਾਲ ਹੰਸੁਲਾ = ਹੰਸਾਂ ਦਾ ਪ੍ਰੇਮ ਹੁੰਦਾ ਹੈ, ਉਹ ਅਮੋਲਕ ਰਤਨਾਂ ਦੀ ਖਾਣੀ = ਖਾਨ ਨੂੰ ਖਾਣਾ ਕਰਦੇ ਹਨ, ਇਵੇਂ ਹੀ ਗੁਰੂ ਰੂਪੀ ਮਾਨ ਸਰੋਵਰ ਦੇ ਨਾਲ ਗੁਰਸਿੱਖ ਰੂਪ ਹੰਸਾਂ ਦਾ ਪ੍ਰੇਮ ਹੈ। ਉਹ ਅਮੋਲਕ ਰਤਨਾਂ ਦੀ ਨਿਆਈਂ ਗੁਰੂ ਦੇ ਸ਼ਬਦਾਂ ਦੀ ਖਾਣ ਗੁਰਬਾਣੀ ਨੂੰ ਮੰਨਣ ਰੂਪ ਖਾਣਾ ਕਰਦੇ ਹਨ।

## ਚਕਵੀ ਸੂਰਜ ਹੇਤ ਹੈ; ਚੰਦ ਚਕੋਰੈ ਚੋਜ ਵਿਡਾਣੀ।

ਜਿਵੇਂ ਚਕਵੀ ਦਾ ਸੂਰਜ ਨਾਲ ਹੇਤ = ਪ੍ਰੇਮ ਹੈ ਅਤੇ ਚਕੋਰੈ = ਚਕੋਰ ਦਾ ਚੰਦ = ਚੰਦਰਮਾ ਨਾਲ ਪ੍ਰੇਮ ਹੈ, ਇਹ ਵਿਡਾਣੀ = ਅਸਚਰਜ ਚੋਜ = ਕੌਤਕ ਹੈ, ਇਵੇਂ ਹੀ ਗੁਰੂ ਰੂਪੀ ਸੂਰਜ ਨਾਲ ਸਿੱਖ ਰੂਪ ਚਕਵੀ ਦਾ ਪ੍ਰੇਮ ਹੈ, ਕਿਉਂਕਿ ਬ੍ਰਹਮ ਰੂਪੀ ਚਕਵੇ ਨਾਲ ਗੁਰੂ ਦਾ ਗਿਆਨ ਰੂਪੀ ਸੂਰਜ ਹੀ ਮੇਲ ਕਰਾ ਸਕਦਾ ਹੈ ਅਤੇ ਗੁਰੂ ਰੂਪੀ ਚੰਦਰਮਾ ਦੇ ਨਾਲ ਸਿੱਖ ਰੂਪ ਚਕੋਰ ਦਾ ਪ੍ਰੇਮ ਰੂਪੀ ਕੌਤਕ ਅਸਚਰਜ ਸਰੂਪ ਹੈ।

## ਗੁਰ ਸਿਖ ਵੰਸੀ ਪਰਮ ਹੰਸ; ਸਤਿਗੁਰ ਸਹਜਿ ਸਰੋਵਰੁ ਜਾਣੀ।

ਇਸੇ ਤਰ੍ਹਾਂ ਗੁਰਸਿੱਖਾਂ ਦੀ ਵੰਸੀ = ਵੰਸ਼ ਪਰਮ ਹੰਸ ਰੂਪ ਹੈ ਤੇ ਉਹ ਸਤਿਗੁਰੂ ਜੀ ਨੂੰ ਸਹਜਿ = ਗਿਆਨ ਦਾ ਸਰੋਵਰ ਜਾਣੀ = ਜਾਣਦੇ ਹਨ।

## ਮੁਰਗਾਈ; ਨੀਸਾਣੁ ਨੈਸਾਣੀ ॥੨੭॥

ਜਿਵੇਂ ਮੁਰਗਾਈ ਦੀ ਨੀਸਾਣੁ = ਨਿਸ਼ਾਨੀ ਹੈ ਕਿ ਉਹ ਨੈਸਾਣੀ (ਨੈ + ਸਾਣੀ) ਨੈ = ਨਦੀ ਦੇ ਸਾਣੀ = ਸਾਹਮਣੇ ਜਾਂਦੀ ਹੈ, ਇਵੇਂ ਹੀ ਗੁਰਸਿੱਖ ਪਰਮੇਸ਼ਰ ਦੇ ਸਨਮੁਖ ਜਾਂਦੇ ਹਨ ਭਾਵ ਰਹਿੰਦੇ ਹਨ ॥੨੭॥

### ਪਉੜੀ ੨੮ (ਗੁਰਸਿੱਖਾਂ ਦੀ ਵੰਸ਼)

## ਕਛੂ ਅੰਡਾ ਸੇਂਵਦਾ; ਜਲ ਬਾਹਰਿ ਧਰਿ ਧਿਆਨੁ ਧਰੰਦਾ।

ਜਿਵੇਂ ਕੱਛੂਕੁੰਮੀ ਆਪਣੇ ਆਂਡੇ ਨੂੰ ਜਲ = ਪਾਣੀ ਤੋਂ ਬਾਹਰ ਬਰੇਤੀ ਵਿਚ ਧਰਿ = ਰੱਖ ਕੇ ਆਪ ਪਾਣੀ ਵਿਚ ਬੈਠ ਜਾਂਦੀ ਹੈ ਤੇ ਆਪਣਾ ਧਿਆਨ ਧਰਿ = ਧਰ ਕੇ ਹੀ ਉਸ ਨੂੰ ਸੇਂਵਦਾ ਭਾਵ ਪਾਲ ਲੈਂਦੀ ਹੈ, ਇਵੇਂ ਹੀ ਗੁਰਮੁਖਾਂ ਦਾ ਧਿਆਨ ਪੱਕਾ ਹੈ, ਆਪ ਦੇ ਚਿੱਤ ਨੂੰ ਮੋਹ ਮਾਇਆ ਵੱਲੋਂ ਖਿੱਚ ਕੇ ਭਰਮ ਦੇ ਆਂਡੇ ਵਿੱਚੋਂ ਕੱਢ ਕੇ ਪਰਮੇਸ਼ਰ ਦੇ ਨਾਮ ਵਿਚ ਧਿਆਨ ਲਾਉਣਾ ਕਰਦੇ ਹਨ। ਜੈਸਾ ਕਿ :

**ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥** *(ਮਾਰੂ ਮ: ੫, ਅੰਗ ੧੦੦੨)*

## ਕੂੰਜ ਕਰੇਂਦੀ ਸਿਮਰਣੋ; ਪੂਰਣ ਬਚਾ ਹੋਇ ਉਡੰਦਾ।

('ਬੱਚਾ' ਅੱਧਕ ਸਹਿਤ ਬੋਲੋ)

ਜਿਵੇਂ ਕੂੰਜ ਆਪਣੇ ਆਂਡੇ ਪਹਾੜਾਂ ਵਿਚ ਦੇ ਆਉਂਦੀ ਹੈ ਤੇ ਜਦੋਂ ਉਹ ਉੱਡਦੀ ਹੈ ਤਾਂ ਆਪਣੇ ਬੱਚਿਆਂ ਦਾ ਸਿਮਰਣੋ = ਸਿਮਰਨ ਭਾਵ ਯਾਦ ਕਰੇਂਦੀ = ਕਰਦੀ ਹੈ ਅਤੇ ਜਦੋਂ ਬੱਚੇ ਪੂਰਨ ਹੋਇ = ਹੋ ਜਾਂਦੇ ਹਨ ਤਾਂ ਉਹ ਉਡੰਦਾ = ਉੱਡ ਕੇ ਕੂੰਜ ਨਾਲ ਆ ਮਿਲਦੇ ਹਨ। ਇਸੇ ਤਰ੍ਹਾਂ ਸਤਿਗੁਰੂ ਜੀ ਕੂੰਜ ਵੱਤ ਗੁਰਸਿੱਖ ਬੱਚਿਆਂ ਨੂੰ ਯਾਦ ਕਰ ਕੇ ਵੈਰਾਗ ਬਿਬੇਕ ਦੇ ਖੰਭ ਦਿੰਦੇ ਹਨ। ਜਦੋਂ ਉਹ ਪੂਰਨ ਗੁਰਸਿੱਖ ਹੋ ਜਾਂਦੇ ਹਨ ਤਾਂ ਚਿਦਾਕਾਸ਼ ਵਿਚ ਉੱਡ ਕੇ ਸਤਿਗੁਰੂ ਰੂਪ ਕੂੰਜ ਨੂੰ ਆ ਮਿਲਦੇ ਹਨ।

## ਕੁਕੜੀ ਬਚਾ ਪਾਲਦੀ; ਮੁਰਗਾਈ ਨੋ ਜਾਇ ਮਿਲੰਦਾ।

('ਕੁੱਕੜੀ' ਅਤੇ 'ਬੱਚਾ' ਅੱਧਕ ਸਹਿਤ ਬੋਲੋ)

ਜਿਵੇਂ ਕੁੱਕੜੀ ਮੁਰਗਾਈ ਦਾ ਬੱਚਾ ਪਾਲਦੀ ਹੈ ਤੇ ਜਦੋਂ ਬੱਚਾ ਜੁਆਨ ਹੋ ਜਾਇ = ਜਾਂਦਾ ਹੈ ਤਾਂ ਅੰਤ ਨੂੰ ਆਪਣੀ ਮਾਂ ਮੁਰਗਾਈ ਨੋ = ਨੂੰ ਜਾ ਮਿਲੰਦਾ = ਮਿਲਦਾ ਹੈ, ਇਸੇ ਤਰ੍ਹਾਂ ਪਿਛਲੇ ਸੰਸਕਾਰਾਂ ਵਾਲਾ ਸਿੱਖ ਅਗਿਆਨੀਆਂ ਵਿਚ ਪਲਦਾ ਹੈ, ਪਰ ਅੰਤ ਨੂੰ ਗੁਰੂ-ਸ਼ਬਦ ਦੀ ਆਵਾਜ਼ ਸੁਣ ਕੇ ਗੁਰੂ ਰੂਪ ਮੁਰਗਾਈ ਨਾਲ ਆ ਮਿਲਦਾ ਹੈ।

## ਕੋਇਲ ਪਾਲੇ ਕਾਵਣੀ; ਲੋਹੂ ਲੋਹੂ ਰਲੈ ਰਲੰਦਾ।

ਜਿਵੇਂ ਕੋਇਲ ਆਪਣੇ ਆਂਡੇ ਕਾਉਣੀ ਦੇ ਆਲ੍ਹਣੇ ਵਿਚ ਦੇ ਆਉਂਦੀ ਹੈ ਤੇ ਕਾਉਣੀ ਬੱਚੇ ਪਾਲੇ = ਪਾਲਦੀ ਹੈ ਤੇ ਜਦੋਂ ਉਹ ਵੱਡੇ ਹੋ ਜਾਂਦੇ ਹਨ ਤਾਂ ਕੋਇਲ ਅਵਾਜ਼ ਦਿੰਦੀ ਹੈ ਤਾਂ ਆਪਣੀ ਮਾਂ ਦੀ ਅਵਾਜ਼ ਸੁਣ ਕੇ ਲੋਹੂ ਲੋਹੂ = ਲਹੂ ਵਿਚ ਲਹੂ ਜਾ ਰਲੈ ਰਲੰਦਾ = ਰਲਦੇ ਹਨ, ਭਾਵ ਆਪਣੇ ਮਾਪਿਆਂ ਨਾਲ ਜਾ ਰਲਦੇ ਹਨ। ਇਵੇਂ ਹੀ ਕਾਉਣੀ ਦੀ ਨਿਆਈਂ ਪਿਛਲੇ ਸੰਸਕਾਰਾਂ ਵਾਲੇ ਸੰਤਾਂ, ਭਗਤਾਂ ਦੇ ਜਗਿਆਸੂ ਹਨ, ਉਨ੍ਹਾਂ ਦਾ ਜਨਮ ਗ੍ਰਿਹਸਥੀ ਰੂਪ ਆਲ੍ਹਣਿਆਂ ਦੇ ਵਿਚ ਹੁੰਦਾ ਹੈ, ਜੋ ਵੱਡੇ ਹੋ ਕੇ ਮਨਮੱਤੀਆਂ ਨੂੰ ਛੱਡ ਕੇ ਕੋਇਲ ਰੂਪ ਸਤਿਸੰਗੀਆਂ ਦੇ ਵਿਚ ਮਿਲ ਜਾਂਦੇ ਹਨ। ਲਹੂ ਦੇ ਨਾਲ ਲਹੂ ਮਿਲਣ ਰੂਪ ਇਨ੍ਹਾਂ ਦੇ ਖ਼ਿਆਲਾਂ ਦੇ ਨਾਲ ਖ਼ਿਆਲ ਮਿਲ ਜਾਂਦੇ ਹਨ।

## ਚਕਵੀ ਅਤੇ ਚਕੋਰ ਕੁਲ; ਸਿਵ ਸਕਤੀ ਮਿਲਿ ਮੇਲੁ ਕਰੰਦਾ।

ਜਿਵੇਂ ਚਕਵੀ ਦੀ ਕੁਲ ਸੂਰਜ ਦੇ ਧਿਆਨ ਵਿਚ ਪ੍ਰਸੰਨ ਹੁੰਦੀ ਹੈ ਅਤੇ ਚਕੋਰ ਦੀ ਕੁਲ ਚੰਦਰਮਾ ਦੇ ਧਿਆਨ ਵਿਚ ਪ੍ਰਸੰਨ ਹੁੰਦੀ ਹੈ ਅਤੇ ਚਕੋਰ ਸਿਵ = ਸਤੋ ਗੁਣ ਚੰਦਰਮਾ ਦਾ ਧਿਆਨ ਕਰ ਕੇ ਤਮੋ ਗੁਣ ਰੂਪੀ ਸੂਰਜ ਦਾ ਅਭਾਵ ਕਰ ਦਿੰਦੀ ਹੈ ਅਤੇ ਚਕਵੀ ਸਕਤੀ = ਤਮੋ ਗੁਣ ਸੂਰਜ ਦਾ ਧਿਆਨ ਕਰ ਕੇ ਚਕਵੇ ਨਾਲੋਂ ਵਿੱਛੜੀ ਹੋਈ ਮੇਲੁ ਕਰੰਦਾ = ਕਰਦੀ ਹੈ। ਇਸੇ ਤਰ੍ਹਾਂ ਜਗਿਆਸੂ ਰੂਪੀ ਚਕਵੀ ਸ਼ੁਭ ਗੁਣਾਂ ਦੀ ਕੁਲ ਦੇ ਸਮੇਤ ਬ੍ਰਹਮ ਰੂਪ ਚਕਵੇ ਨਾਲ ਗੁਰੂ ਰੂਪ ਸੂਰਜ ਦੁਆਰਾ ਮਿਲ ਜਾਂਦੀ ਹੈ ਅਤੇ ਗੁਰੂ ਰੂਪ ਚੰਦਰਮਾ ਦੇ ਨਾਲ ਜਗਿਆਸੂ ਰੂਪੀ ਚਕੋਰ ਪ੍ਰੀਤ ਕਰਕੇ ਭਗਤ ਰੂਪੀ ਸ਼ਕਤੀ ਨਾਲ ਸਿਵ = ਕਲਿਆਣ ਸਰੂਪ ਪਰਮੇਸ਼ਰ ਨਾਲ ਮੇਲ ਕਰ ਲੈਂਦਾ ਹੈ।

ਹੁਣ ਹੋਰ ਦ੍ਰਿਸ਼ਟਾਂਤ ਦਿੰਦੇ ਹਨ :

## ਚੰਦ ਸੂਰਜ ਸੇ ਜਾਣੀਅਨਿ; ਛਿਅ ਰੁਤ ਬਾਰਹ ਮਾਹ ਦਿਸੰਦਾ।

ਜਿਵੇਂ ਚੰਦ ਸੂਰਜ ਸੇ = ਉਹ ਜਾਣੀਅਨਿ = ਜਾਣੀਦੇ ਹਨ, ਜੋ ਛਿਅ = ਛੇ ਰੁੱਤਾਂ ਤੇ ਬਾਰਹ = ਬਾਰਾਂ ਮਾਹ = ਮਹੀਨਿਆਂ ਵਿਚ ਦਿਸੰਦਾ = ਦਿੱਸਦੇ ਹਨ, ਇਵੇਂ ਹੀ ਚੰਦ ਦੀ ਨਿਆਈਂ ਸਤਿਗੁਰੂ ਜੀ ਹਨ, ਸੂਰਜ ਦੀ ਨਿਆਈਂ ਪੂਰਨ ਪਰਮੇਸ਼ਰ ਹੈ ਤੇ ਛੇ ਰੁੱਤਾਂ ਦੀ ਨਿਆਈਂ ਛੇ ਦਰਸ਼ਨ, ਬਾਰਾਂ ਮਹੀਨਿਆਂ ਦੀ ਨਿਆਈਂ ਜੋਗੀਆਂ ਦੇ ਬਾਰਾਂ ਪੰਥਾਂ ਵਿੱਚੋਂ ਗੁਰਮੁਖਾਂ ਨੂੰ ਸਿਰਫ਼ ਗੁਰੂ ਪਰਮੇਸ਼ਰ ਹੀ ਦਿੱਸਦਾ ਹੈ।

## ਗੁਰਮੁਖਿ ਮੇਲਾ ਸਚ ਦਾ; ਕਵੀਆਂ ਕਵਲ ਭਵਰੁ ਵਿਗਸੰਦਾ।

ਜਿਵੇਂ ਕਵੀਆਂ = ਕੰਮੀਆਂ ਚੰਦਰਮਾ ਨੂੰ ਦੇਖ ਕੇ ਖਿੜਦੀਆਂ ਹਨ ਤੇ ਕਵਲ = ਕਮਲ ਸੂਰਜ ਨੂੰ ਦੇਖ ਕੇ ਖਿੜਦਾ ਹੈ ਤੇ ਭਵਰੁ = ਭੌਰਾ ਕਮਲ ਦੀ ਖ਼ੁਸ਼ਬੂ ਲੈ ਕੇ ਵਿਗਸੰਦਾ = ਖਿੜਦਾ ਹੈ। ਇਵੇਂ ਹੀ ਗੁਰਮੁਖਾਂ ਦਾ ਮੇਲਾ = ਮੇਲ ਸੱਚ ਸਰੂਪ ਨਾਲ ਹੈ, ਚੰਦਰਮਾ ਦੀ ਨਿਆਈਂ ਸਤਿਗੁਰੂ ਜੀ ਨੂੰ ਦੇਖ ਕੇ ਕੰਮੀ ਰੂਪ ਗੁਰਮੁਖਾਂ ਦੀ ਬੁੱਧੀ ਨਿਰਮਲ ਹੁੰਦੀ ਹੈ ਤੇ ਸੂਰਜ ਰੂਪ ਸਤਿਗੁਰੂ ਜੀ ਨੂੰ ਦੇਖ ਕੇ ਕਮਲ ਰੂਪ ਅਧਿਕਾਰੀਆਂ ਦਾ ਜੀਵਨ ਖਿੜਦਾ ਹੈ ਅਤੇ ਭੌਰੇ ਰੂਪ ਗੁਰਸਿੱਖ ਸਤਿਗੁਰੂ ਜੀ ਦੇ ਚਰਨਾਂ ਕਮਲਾਂ ਵਿਚ ਖਿੜਦੇ ਹਨ।

## ਗੁਰਮੁਖਿ ਸੁਖ ਫਲ; ਅਲਖ ਲਖੰਦਾ ॥੨੮॥

ਇਉਂ ਗੁਰਮੁਖ ਨਾਮ ਰੂਪੀ ਸੁਖ ਫਲ ਦੁਆਰਾ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲੱਖਣਾ ਬਿਰਤੀ ਦੁਆਰਾ ਲਖੰਦਾ = ਲਖ ਲੈਂਦੇ ਹਨ ॥੨੮॥

## ਪਉੜੀ ੨੯

## ਪਾਰਸ ਵੰਸੀ ਹੋਇਕੈ; ਸਭਨਾ ਧਾਤੂ ਮੇਲਿ ਮਿਲੰਦਾ।

ਜਿਵੇਂ ਪਾਰਸ ਦੀ ਵੰਸੀ = ਵੰਸ ਵਿੱਚੋਂ ਹੋਇਕੈ = ਹੋ ਕੇ ਸਭਨਾ = ਸਾਰੀਆਂ ਧਾਤੂ = ਧਾਤਾਂ (ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ) ਨੂੰ ਆਪਣੇ ਮੇਲ ਵਿਚ ਮਿਲੰਦਾ = ਮਿਲਾ ਕਰਕੇ ਸੋਨਾ ਕਰ ਦਿੰਦਾ ਹੈ, ਇਵੇਂ ਹੀ ਸਤਿਗੁਰੂ ਜੀ ਪਾਰਸ ਵਾਂਗੂੰ ਹੋ ਕੇ ਸਭਨਾਂ ਜਾਤਾਂ ਰੂਪ ਧਾਤੂਆਂ (ਖੱਤਰੀ, ਬ੍ਰਾਹਮਣ ਸ਼ੂਦ, ਵੈਸ਼, ਬਾਨਪ੍ਰਸਤੀ, ਗ੍ਰਿਹਸਥੀ, ਸੰਨਿਆਸੀ, ਬ੍ਰਹਮਚਾਰੀ) ਨੂੰ ਗੁਰਸਿੱਖੀ ਦੀ ਵੰਸ ਵਿਚ ਮੇਲ ਕੇ ਸੋਨੇ ਵਾਂਗੂੰ ਸ਼ੁੱਧ ਸਰੂਪ ਕਰ ਦਿੰਦੇ ਹਨ।

## ਚੰਦਨ ਵਾਸੁ ਸੁਭਾਉ ਹੈ; ਅਫਲ ਸਫਲ ਵਿਚਿ ਵਾਸੁ ਧਰੰਦਾ।

ਜਿਵੇਂ ਚੰਦਨ ਦੀ ਵਾਸੁ = ਸੁਗੰਧੀ ਦਾ ਸੁਭਾਉ = ਸੁਭਾਅ ਹੈ ਕਿ ਬ੍ਰਿਛ ਭਾਵੇਂ ਅਫਲ = ਫਲ ਤੋਂ ਹੀਣੇ ਹੋਣ ਤੇ ਭਾਵੇਂ ਸਫਲ = ਫਲਾਂ ਸਹਿਤ ਹੋਣ, ਸਾਰਿਆਂ ਵਿਚ ਵਾਸੁ = ਸੁਗੰਧੀ ਧਰੰਦਾ = ਧਰ ਦਿੰਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਗੁਣਾਂ ਵਾਲੇ ਤੇ ਗੁਣਾਂ ਤੋਂ ਹੀਣਿਆਂ ਵਿਚ ਭਗਤੀ ਦੀ ਖ਼ੁਸ਼ਬੂ ਧਰ ਦਿੰਦੇ ਹਨ।

## ਲਖ ਤਰੰਗੀ ਗੰਗ ਹੋਇ; ਨਦੀਆਂ ਨਾਲੇ ਗੰਗ ਹੋਵੰਦਾ।

ਜਿਵੇਂ ਲੱਖਾਂ ਤਰੰਗੀ = ਲਹਿਰਾਂ ਵਾਲੀ ਗੰਗਾ ਹੋਇ = ਹੁੰਦੀ ਹੈ ਤੇ ਉਸ ਵਿਚ ਜਿਹੜੇ ਨਦੀਆਂ, ਨਾਲੇ ਜਾ ਮਿਲਦੇ ਹਨ, ਉਹ ਗੰਗਾ ਦਾ ਹੀ ਰੂਪ ਹੋਵੰਦਾ = ਹੋ ਜਾਂਦੇ ਹਨ, ਇਸੇ ਤਰ੍ਹਾਂ ਸਤਿਗੁਰੂ ਜੀ ਦੀ ਗੁਰਸਿੱਖੀ ਗੰਗਾ ਦੀ ਨਿਆਈਂ ਹੈ ਤੇ ਜੋ ਨਦੀਆਂ ਨਾਲਿਆਂ ਦੀ ਤਰ੍ਹਾਂ ਕਿਸੇ ਵਰਨ ਦੇ ਭੀ ਹੋਣ, ਉਹ ਸਤਿਗੁਰੂ ਜੀ ਦੇ ਚਰਨਾਂ ਵਿਚ ਆ ਜਾਂਦੇ ਹਨ, ਉਹ ਗੰਗਾ ਵਾਂਗੂੰ ਗੁਰਸਿੱਖੀ ਜੀਵਨ ਵਾਲੇ ਬਣ ਜਾਂਦੇ ਹਨ।

## ਦਾਵਾ ਦੁਧੁ ਪੀਆਲਿਆ; ਪਾਤਿਸਾਹਾ ਕੋਕਾ ਭਾਵੰਦਾ।

ਕੋਕਾ ਉਸ ਨੂੰ ਕਹਿੰਦੇ ਹਨ, ਜਿਸ ਇਸਤਰੀ ਦਾ ਰਾਜਕੁਮਾਰ ਦੁੱਧ ਪੀਂਦਾ ਹੈ, ਉਸ ਦੇ ਪਤੀ ਦਾ ਨਾਮ ਕੋਕਾ ਹੈ ਭਾਵ ਦਾਏ ਨੂੰ ਕੋਕਾ ਕਹਿੰਦੇ ਹਨ, ਜਦੋਂ ਰਾਜਕੁਮਾਰ ਰਾਜਾ ਬਣ ਜਾਂਦਾ ਹੈ, ਉਹ ਕੋਕੇ ਦਾ ਦਾਅਵਾ ਮੰਨਦਾ ਹੈ ਕਿ ਇਸ ਦੀ ਘਰਵਾਲੀ ਨੇ ਮੈਨੂੰ ਦੁੱਧ ਪਿਲਾ ਕੇ ਪਾਲਿਆ ਹੈ, ਇਸ ਕਰਕੇ ਪਾਤਸ਼ਾਹ ਨੂੰ ਕੋਕਾ ਭਾਵੰਦਾ = ਚੰਗਾ ਲੱਗਦਾ ਹੈ।

## ਲੂਣੁ ਖਾਇ ਪਾਤਿਸਾਹ ਦਾ; ਕੋਕਾ ਚਾਕਰੁ ਹੋਇ ਵਲੰਦਾ।

ਪਾਤਸ਼ਾਹ ਦਾ ਲੂਣ ਖਾਇ = ਖਾ ਕੇ ਦਾਈ ਦਾ ਘਰਵਾਲਾ ਕੋਕਾ ਭੀ ਬੱਚਿਆਂ ਦਾ ਖੇਡਾਵਾ ਹੋਇ = ਹੋ ਕੇ ਚਾਕਰੁ = ਨੌਕਰ ਬਣ ਕੇ ਵਲੰਦਾ = ਸਮਾਂ ਗੁਜ਼ਾਰਦਾ ਹੈ।

## ਸਤਿਗੁਰ ਵੰਸੀ ਪਰਮ ਹੰਸ; ਗੁਰ ਸਿਖ ਹੰਸ ਵੰਸੁ ਨਿਬਹੰਦਾ।

ਸਤਿਗੁਰੂ ਜੀ ਦੀ ਵੰਸੀ = ਵੰਸ ਦੇ ਪਰਮ ਹੰਸ ਗੁਰਸਿੱਖ ਹਨ ਤੇ ਗੁਰਸਿੱਖ ਹੰਸਾਂ ਦੀ ਵੰਸ ਵਾਂਗੂੰ ਨਿਬਹੰਦਾ = ਨਿਭਦੇ ਹਨ।

## ਪਿਉ ਦਾਦੇ ਦੇ; ਰਾਹਿ ਚਲੰਦਾ ॥੨੯॥

ਇਉਂ ਗੁਰਸਿੱਖ ਪਿਉ = ਪਿਤਾ ਗੁਰੂ ਅੰਗਦ ਦੇਵ ਜੀ ਤੇ ਦਾਦੇ = ਗੁਰੂ ਨਾਨਕ ਸਾਹਿਬ ਜੀ ਦੇ ਰਾਹਿ = ਰਸਤੇ 'ਤੇ ਚਲੰਦਾ = ਚੱਲਦੇ ਹਨ ॥੨੯॥

## ਪਉੜੀ ੩੦

## ਜਿਉ ਲਖ ਤਾਰੇ ਚਮਕਦੇ; ਨੇੜਿ ਨ ਦਿਸੈ ਰਾਤਿ ਅਨ੍ਹੇਰੈ।

ਜਿਉ = ਜਿਵੇਂ ਲੱਖਾਂ ਤਾਰੇ ਚਮਕਦੇ ਹਨ, ਪਰ ਅਨ੍ਹੇਰੈ = ਹਨੇਰੀ ਰਾਤ ਵਿਚ ਨੇੜੇ ਵੀ ਕੁਝ ਨ = ਨਹੀਂ ਦਿਸੈ = ਦਿੱਸਦਾ, ਇਉਂ ਅਗਿਆਨੀ ਪੁਰਖਾਂ ਕੋਲ ਤਾਰਿਆਂ ਦੀ ਨਿਆਈਂ ਭਾਵੇਂ ਲੱਖਾਂ ਰਿਧੀਆਂ ਸਿਧੀਆਂ ਹੋਣ, ਪਰ ਜਦੋਂ ਤਕ ਅਵਿੱਦਿਆ ਰੂਪੀ ਰਾਤ ਦੇ ਅਗਿਆਨ ਦਾ ਹਨੇਰਾ ਹੈ, ਉਦੋਂ ਤਕ ਨੇੜੇ ਦੀ ਆਤਮਾ ਨਹੀਂ ਦਿੱਸ ਸਕਦੀ।

## ਸੂਰਜੁ ਬਦਲ ਛਾਇਆ; ਰਾਤ ਨ ਪੁਜੈ ਦਿਹ ਸੈ ਫੇਰੈ।

('ਪੁੱਜੈ' ਅੱਧਕ ਸਹਿਤ ਬੋਲੋ)

ਸੂਰਜ ਦੇ ਫੇਰੈ = ਚੁਫੇਰੇ ਦਿਹ = ਦਿਨ ਵਿਚ ਸੈ = ਸੈਂਕੜੇ ਬੱਦਲ ਛਾਇਆ = ਛਾ ਜਾਣ, ਫਿਰ ਵੀ ਹਨੇਰਾ ਰਾਤ ਦੇ ਹਨੇਰੇ ਦੇ ਬਰਾਬਰ ਨ = ਨਹੀਂ ਪੁਜੈ = ਪੁੱਜਦਾ ਭਾਵ ਸੂਰਜ ਦਾ ਚਾਨਣਾ ਫਿਰ ਵੀ ਰਹਿੰਦਾ ਹੈ; ਇਸੇ ਤਰ੍ਹਾਂ ਗੁਰਸਿੱਖ ਦੇ ਹਿਰਦੇ ਵਿਚ ਗੁਰੂ ਦੇ ਗਿਆਨ ਰੂਪ ਸੂਰਜ ਦੇ ਚੁਫੇਰੇ ਭਾਵੇਂ ਪਦਾਰਥਾਂ ਰੂਪ ਬੱਦਲ ਛਾ ਜਾਣ, ਫਿਰ ਵੀ ਅਵਿੱਦਿਆ ਰੂਪੀ ਰਾਤ ਦੇ ਹਨੇਰੇ ਬਰਾਬਰ ਹਨੇਰਾ ਨਹੀਂ ਹੁੰਦਾ ਭਾਵ ਗੁਰਸਿੱਖ ਵਿਵਹਾਰ ਕਰਦਾ ਹੋਇਆ ਵੀ ਗੁਰਮਤਿ ਦੀ ਰੌਸ਼ਨੀ ਵਿਚ ਤੁਰਦਾ ਹੈ।

## ਜੇ ਗੁਰੁ ਸਾਂਗਿ ਵਰਤਦਾ; ਦੁਬਿਧਾ ਚਿਤਿ ਨ ਸਿਖਾਂ ਕੇਰੈ।

ਇਉਂ ਜੇ ਗੁਰੁ = ਸਤਿਗੁਰੂ ਜੀ ਸਾਂਗ ਵਰਤਦਾ = ਵਰਤਾਉਣ ਭਾਵ ਅਲੋਪ ਹੋਣ ਤਾਂ ਗੁਰਸਿੱਖਾਂ ਕੇਰੈ = ਦੇ ਚਿੱਤ ਵਿਚ ਦੁਬਿਧਾ ਨ = ਨਹੀਂ ਹੁੰਦੀ।

## ਛਿਅ ਰੁਤੀ ਇਕੁ ਸੁਝ ਹੈ; ਘੁਘੂ ਸੁਝ ਨ ਸੁਝੈ ਹੇਰੈ।

ਜਿਵੇਂ ਛਿਅ = ਛੇ ਰੁੱਤਾਂ ਵਿਚ ਇੱਕੋ ਸੁਝ = ਸੂਰਜ ਹੁੰਦਾ ਹੈ, ਪਰ ਘੁਘੂ = ਉੱਲੂ ਨੂੰ ਸੁਝ = ਸੂਰਜ ਨ = ਨਹੀਂ ਹੇਰੈ = ਦਿੱਸਦਾ, ਕਿਉਂਕਿ ਉਹ ਦਿਨੇ ਵੇਖ ਨਹੀਂ ਸਕਦਾ, ਇਉਂ ਸੂਰਜ ਰੂਪੀ ਪਰਮੇਸ਼ਰ ਇਕ ਹੈ, ਪਰ ਮਨਮੁਖਾਂ ਨੂੰ ਸੁਝੈ = ਸਮਝ ਨਹੀਂ ਹੈ, ਇਸ ਕਰਕੇ ਉਨ੍ਹਾਂ ਨੂੰ ਉੱਲੂ ਵਾਂਗ ਸਤਿ-ਸਰੂਪ ਪ੍ਰਭੂ ਦਿੱਸਦਾ ਨਹੀਂ ਹੈ।

## ਚੰਦਮੁਖੀ ਸੂਰਜਮੁਖੀ; ਕਵਲੈ ਭਵਰ ਮਿਲਨਿ ਚਉਫੇਰੈ।

ਜਿਵੇਂ ਕੰਮੀਆਂ ਚੰਦਮੁਖੀ = ਚੰਦਰਮਾ ਨੂੰ ਦੇਖ ਕੇ ਖਿੜ ਪੈਣ ਤੇ ਕਵਲੈ = ਕਮਲ ਦੇ ਫੁੱਲ ਸੂਰਜਮੁਖੀ = ਸੂਰਜ ਨੂੰ ਦੇਖ ਕੇ ਖਿੜ ਪੈਣ ਤਾਂ ਭਵਰ = ਭੌਰੇ ਚਉਫੇਰੈ = ਚਾਰੇ ਚੁਫੇਰੇ ਤੋਂ ਆ ਕੇ ਮਿਲਨਿ = ਮਿਲਦੇ ਹਨ, ਇਸੇ ਤਰ੍ਹਾਂ ਜਿਨ੍ਹਾਂ ਗੁਰਸਿੱਖਾਂ ਦਾ ਚਿੱਤ ਚੰਦ ਤੇ ਸੂਰਜ ਰੂਪ ਸਤਿਗੁਰਾਂ ਵਿਚ ਕਮਲ ਤੇ ਕੰਮੀ ਦੀ ਨਿਆਈਂ ਮੋਹਿਆ ਹੋਇਆ ਹੈ, ਜਗਿਆਸੂ ਭੌਰੇ ਦੀ ਨਿਆਈਂ ਉਨ੍ਹਾਂ ਦੇ ਚਾਰ-ਚੁਫੇਰੇ ਘੁੰਮਣਘੇਰੀਆਂ ਪਾਉਂਦੇ ਹਨ।

## ਸਿਵ ਸਕਤੀ ਨੋ ਲੰਘਿਕੈ; ਸਾਧ ਸੰਗਤਿ ਜਾਇ ਮਿਲਨਿ ਸਵੇਰੈ।

ਇਉਂ ਗੁਰਮੁਖ ਸਿਵ = ਸਤੋ ਗੁਣ ਤੇ ਸਕਤੀ = ਤਮੋ ਗੁਣ ਨੋ = ਨੂੰ ਲੰਘਿਕੈ = ਲੰਘ ਕਰਕੇ ਸਾਧਸੰਗਤ ਵਿਚ ਜਾਹਿ = ਜਾ ਕੇ ਸਵੇਰੈ = ਅੰਮ੍ਰਿਤ ਵੇਲੇ ਗੁਰੂ ਨੂੰ ਜਾ ਮਿਲਦੇ ਹਨ। ਅਤੇ :

## ਪੈਰੀ ਪਵਣਾ; ਭਲੇ ਭਲੇਰੈ ॥੩੦॥

('ਪੈਰੀਂ' ਬੋਲੋ)

ਉਥੇ ਜਾ ਕੇ ਭਲੇ ਭਲੇਰੈ = ਭਲੇ ਤੋਂ ਭਲਿਆਂ ਦੇ ਪੈਰੀਂ ਪਵਣਾ = ਪੈਣਾ ਕਰਦੇ ਹਨ, ਭਾਵ ਗੁਰਸਿੱਖ ਆਪਸ ਵਿਚ ਹੀ ਇਕ-ਦੂਜੇ ਦੇ ਪੈਰੀਂ ਪੈਂਦੇ ਹਨ॥੩੦॥

**ਪਉੜੀ ੩੧ (ਦੁਨਿਆਵੀ ਪਾਤਸ਼ਾਹ)**

## ਦੁਨੀਆਵਾ ਪਾਤਿਸਾਹੁ ਹੋਇ; ਦੇਇ ਮਰੈ ਪੁਤੈ ਪਾਤਿਸਾਹੀ।

('ਪੁੱਤੈ' ਅੱਧਕ ਸਹਿਤ ਬੋਲੋ)

ਜੋ ਦੁਨੀਆਵਾ = ਦੁਨੀਆਂ ਦਾ ਪਾਤਸ਼ਾਹ ਹੋਇ = ਹੁੰਦਾ ਹੈ, ਉਹ ਆਪਣੇ ਪੁਤੈ = ਪੁੱਤਰ ਨੂੰ ਪਾਤਸ਼ਾਹੀ ਦੇਇ = ਦੇ ਕੇ ਮਰੈ = ਮਰ ਜਾਂਦਾ ਹੈ, ਭਾਵੇਂ ਪੁੱਤਰ ਨਾਲਾਇਕ ਹੀ ਹੋਵੇ।

## ਦੋਹੀ ਫੇਰੈ ਆਪਣੀ; ਹੁਕਮੀ ਬੰਦੇ ਸਭ ਸਿਪਾਹੀ।

ਪੁੱਤਰ ਤਖ਼ਤ 'ਤੇ ਬੈਠ ਕੇ ਆਪਣੀ ਦੋਹੀ = ਦੁਹਾਈ ਫੇਰੈ = ਫੇਰਦਾ ਹੈ ਕਿ ਮੈਂ ਪਾਤਸ਼ਾਹ ਬਣ ਗਿਆ ਹਾਂ ਅਤੇ ਸਭ = ਸਾਰੇ ਸਿਪਾਹੀ ਉਸ ਦੇ ਹੁਕਮੀ ਬੰਦੇ ਹੋ ਜਾਂਦੇ ਹਨ।

## ਕੁਤਬਾ ਜਾਇ ਪੜਾਇਦਾ; ਕਾਜੀ ਮੁਲਾਂ ਕਰੈ ਉਗਾਹੀ।

('ਪੜ੍ਹਾਇਦਾ' ਭਾਰਾ ਬੋਲੋ, 'ਕਾਜੀ' ਪੋਲਾ ਬੋਲੋ ਤੇ 'ਮੁੱਲਾਂ' ਕੱਸ ਕੇ ਬੋਲੋ)

ਮਸੀਤ ਵਿਚ ਜਾਇ = ਜਾ ਕੇ ਕੁਤਬਾ = ਖੁਤਬਾ ਪੜਾਇਦਾ = ਪੜ੍ਹਾਉਂਦਾ ਹੈ ਤੇ ਕਾਜ਼ੀ ਮੁੱਲਾਂ ਸਾਰੇ ਉਸ ਦੀ ਉਗਾਹੀ = ਗਵਾਹੀ ਕਰੈ = ਕਰਦੇ ਹਨ।

## ਟਕਸਾਲੈ ਸਿਕਾ ਪਵੈ; ਹੁਕਮੈ ਵਿਚਿ ਸੁਪੇਦੀ ਸਿਆਹੀ।

ਟਕਸਾਲੈ = ਟਕਸਾਲ ਵਿਚ ਉਸ ਦੇ ਨਾਮ ਦਾ ਸਿੱਕਾ ਪਵੈ = ਪੈਂਦਾ ਹੈ ਤੇ ਸੁਪੇਦੀ ਸਿਆਹੀ ਭਾਵ ਚੰਗੇ-ਮਾੜੇ ਕਰਮ ਉਸ ਦੇ ਹੁਕਮ ਵਿਚ ਹੁੰਦੇ ਹਨ।

## ਮਾਲੁ ਮੁਲਕੁ ਅਪਣਾਇਦਾ; ਤਖਤ ਬਖਤਿ ਚੜਿ ਬੇਪਰਵਾਹੀ।

('ਚੜ੍ਹਿ' ਭਾਰਾ ਬੋਲੋ)

ਸਾਰੇ ਮਾਲ ਤੇ ਮੁਲਕ ਨੂੰ ਅਪਣਾਇਦਾ = ਆਪਣਾ ਭਾਵ ਵੱਸ ਵਿਚ ਕਰ ਲੈਂਦਾ ਹੈ ਅਤੇ ਬਖਤਿ = ਭਾਗਾਂ ਦੇ ਤਖ਼ਤ ਉੱਤੇ ਚੜ੍ਹ ਕੇ ਬੇਪਰਵਾਹੀ ਕਰਦਾ ਹੈ, ਪਰ :

## ਬਾਬਾਣੈ ਘਰਿ ਚਾਲ ਹੈ; ਗੁਰਮੁਖਿ ਗਾਡੀ ਰਾਹੁ ਨਿਬਾਹੀ।

ਬਾਬਾਣੈ = ਬਾਬੇ ਗੁਰੂ ਨਾਨਕ ਸਾਹਿਬ ਦੇ ਘਰ ਦੀ ਚਾਲ ਇਹ ਨਹੀਂ, ਉਨ੍ਹਾਂ ਦੇ ਘਰ ਦੀ ਚਾਲ ਇਹ ਹੈ ਕਿ ਗੁਰਮੁਖ ਹੋ ਕੇ ਗਾਡੀ ਰਾਹੁ = ਰਾਹ ਨਿਬਾਹੀ = ਨਿਬਾਹੇ ਭਾਵ ਜੋ ਰਸਤਾ ਪਿਛਲੇ ਗੁਰੂ ਸਾਹਿਬਾਨ ਦਾ ਸੱਚ ਧਰਮ ਵਾਲਾ ਹੈ, ਸੋਈ ਚੱਲੇ, ਜਿਵੇਂ ਸਾਰੀਆਂ ਪਾਤਸ਼ਾਹੀਆਂ ਬਾਰ ਬਾਰ ਨਾਨਕ ਨਾਮ ਬੋਲਦੇ ਹਨ। ਜੈਸਾ ਕਿ :

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥** *(ਸੋਰਠਿ ਕੀ ਵਾਰ ਮ: ੪, ਅੰਗ ੬੪੬)*

## ਇਕ ਦੋਹੀ ਟਕਸਾਲ ਇਕ; ਕੁਤਬਾ ਤਖਤੁ ਸਚਾ ਦਰਗਾਹੀ।

ਨਾਨਕ ਨਾਮ ਚੜ੍ਹਦੀ ਕਲਾ ਦੀ ਦੋਹਾਈ ਵੀ ਇੱਕੋ ਹੈ, ਸਾਧਸੰਗਤ ਰੂਪੀ ਟਕਸਾਲ ਵੀ ਇੱਕੋ ਹੈ ਅਤੇ ਬਾਣੀ ਰੂਪ ਕੁਤਬਾ = ਖੁਤਬਾ, ਗੁਰਿਆਈ ਰੂਪ ਤਖ਼ਤ ਅਤੇ ਸੱਚੇ ਦਰਗਾਹੀ = ਦਰਬਾਰ ਰੂਪ ਸੱਚਖੰਡ ਦਾ ਮਾਲਕ ਗੁਰੂ ਹੈ।

## ਗੁਰਮੁਖਿ ਸੁਖ ਫਲੁ; ਦਾਦਿ ਇਲਾਹੀ ॥੩੧॥

ਇਉਂ ਗੁਰਮੁਖਾਂ ਨੂੰ ਇਲਾਹੀ = ਰੱਬੀ ਦਰਬਾਰ ਭਾਵ ਪਰਮੇਸ਼ਰ ਵੱਲੋਂ ਨਾਮ ਰੂਪੀ ਸੁਖ ਫਲ ਦੀ ਦਾਦਿ = ਦਾਤ ਮਿਲੀ ਹੈ॥੩੧॥

### ਪਉੜੀ ੩੨

## ਜੇ ਕੋ ਆਪੁ ਗਣਾਇਕੈ; ਪਾਤਿਸਾਹਾ ਤੇ ਆਕੀ ਹੋਵੈ।

ਜੇ ਕੋਈ ਆਪਣਾ ਆਪ ਗਣਾਇਕੈ = ਗਣਾ ਕੇ ਭਾਵ ਜਣਾ ਕੇ ਪਾਤਸ਼ਾਹਾਂ ਤੇ = ਤੋਂ ਆਕੀ = ਬਾਗ਼ੀ ਹੋਵੈ = ਹੋ ਜਾਵੇ, ਤਾਂ :

## ਹੁਇ ਕਤਲਾਮ ਹਰਾਮਖੋਰ; ਕਾਠ ਨ ਖਫਣੁ ਚਿਤਾ ਨ ਟੋਵੈ।

('ਖੱਫਣੁ' ਅੱਧਕ ਸਹਿਤ ਤੇ 'ਚਿਤਾ' ਪੋਲਾ ਬੋਲੋ)

ਉਸ ਹਰਾਮਖ਼ੋਰ ਦਾ ਕਤਲਾਮ ਹੁਇ = ਹੁੰਦਾ ਹੈ, ਨਾ ਉਸ ਦੀ ਦੇਹ ਨੂੰ ਕਾਠ = ਲੱਕੜੀ, ਨਾ ਖੱਫ਼ਣ ਮਿਲਦਾ ਹੈ, ਨਾ ਹੀ ਚਿਤਾ = ਚਿਖਾ ਅਤੇ ਨਾ ਹੀ ਟੋਵੈ = ਕਬਰ ਭਾਵ ਕੁਝ ਭੀ ਨਹੀਂ ਮਿਲਦਾ।

## ਟਕਸਾਲਹੁ ਬਾਹਰਿ ਘੜੈ; ਖੋਟੈ ਹਾਰਾ ਜਨਮੁ ਵਿਗੋਵੈ।

ਜਿਹੜਾ ਪਾਤਸ਼ਾਹ ਦੀ ਟਕਸਾਲਹੁ = ਟਕਸਾਲ ਤੋਂ ਬਾਹਰ ਖੋਟ ਵਾਲਾ ਪੈਸਾ ਘੜੈ = ਘੜਦਾ ਹੈ, ਉਹ ਖੋਟੈ = ਖੋਟ ਵਾਲਾ ਹਾਰਾ = ਹਾਰ ਜਾਂਦਾ ਹੈ ਤੇ ਆਪਣਾ ਜਨਮ ਵਿਗੋਵੈ = ਖ਼ਰਾਬ ਕਰ ਲੈਂਦਾ ਹੈ **ਵਾ:** ਵਿ = ਵਿਸ਼ੇਸ਼ ਕਰਕੇ ਗੋਵੈ = ਗਵਾ ਲੈਂਦਾ ਹੈ ਭਾਵ ਉਸ ਨੂੰ ਸਜ਼ਾ ਮਿਲਦੀ ਹੈ।

## ਲਿਬਾਸੀ ਫੁਰਮਾਣੁ ਲਿਖਿ; ਹੋਇ ਨੁਖਸਾਨੀ ਅੰਝੂ ਰੋਵੈ।

ਜੋ ਲਿਬਾਸੀ = ਬਨਾਉਟੀ ਫੁਰਮਾਣੁ = ਹੁਕਮਨਾਮੇ ਲਿਖਣ ਵਾਲਾ ਹੈ, ਉਸ ਦਾ ਜਦੋਂ ਨੁਕਸਾਨ ਹੋਇ = ਹੁੰਦਾ ਹੈ ਭਾਵ ਸਜ਼ਾ ਮਿਲਦੀ ਹੈ ਤਾਂ ਅੰਝੂ = ਹੰਝੂ ਭਰ ਭਰ ਕੇ ਰੋਵੈ = ਰੋਂਦਾ ਹੈ।

## ਗਿਦੜ ਦੀ ਕਰਿ ਸਾਹਿਬੀ; ਬੋਲਿ ਕੁਬੋਲ ਨ ਅਬਿਚਲੁ ਹੋਵੈ।

ਜੋ ਗਿੱਦੜ[1] ਦੀ ਸਾਹਿਬੀ = ਪਾਤਸ਼ਾਹੀ ਕਰਿ = ਕਰਨ ਵਾਂਗੂੰ ਆਪਣੇ ਕੁਬੋਲਾਂ ਦੇ ਬੋਲਣ ਨਾਲ ਅਬਿਚਲੁ = ਅਚੱਲ ਨ = ਨਹੀਂ ਹੋਵੈ = ਹੁੰਦਾ ਭਾਵ ਉਸ ਦਾ ਰਾਜ ਨਾਸ਼ ਹੁੰਦਾ ਹੈ।

---

੧. ਵਾਰ ੩੬ ਦੀ ਦੂਜੀ ਪਉੜੀ ਵਿਚ ਗਿੱਦੜੀ ਦੀ ਸਾਖੀ ਵੇਖੋ।

## ਮੁਹਿ ਕਾਲੈ ਗਦਹੁੰ ਚੜੈ; ਰਾਉ ਪੜੇਵੀ ਭਰਿਆ ਧੋਵੈ।

(‘ਚੜ੍ਹੈ’ ਭਾਰਾ ਬੋਲੋ)

ਫਿਰ ਐਸੇ ਰਾਉ = ਰਾਜੇ ਦਾ ਮੁਹਿ = ਮੂੰਹ ਕਾਲੈ = ਕਾਲਾ ਕਰ ਕੇ ਗਦਹੁੰ = ਖੋਤੇ ’ਤੇ ਚੜੈ = ਚੜ੍ਹਾਇਆ ਜਾਂਦਾ ਹੈ ਤੇ ਸਿਰ ਵਿਚ ਸੁਆਹ ਪੜੇਵੀ = ਪੈਂਦੀ ਹੈ ਤਾਂ ਭਰਿਆ ਧੋਵੈ = ਧੋਂਦਾ ਹੈ, ਭਾਵ ਅੱਖਾਂ ਭਰ ਭਰ ਕੇ ਰੋਂਦਾ ਹੈ।

## ਦੂਜੈ ਭਾਇ; ਕੁਥਾਇ ਖਲੋਵੈ ॥੩੨॥

ਇਸੇ ਤਰ੍ਹਾਂ ਜੋ ਗੁਰੂ ਘਰ ਵਿਚ ਦੂਜੈ = ਦ੍ਵੈਸ਼ ਭਾਇ = ਭਾਵ ਵਾਲਾ ਪ੍ਰਚਾਰ ਕਰਦਾ ਹੈ, ਉਹ ਕੁਥਾਇ = ਖੋਟੀ (ਭੈੜੀ) ਜਗ੍ਹਾ ਨਰਕਾਂ ’ਤੇ ਖਲੋਵੈ = ਖਲੋਂਦਾ ਹੈ॥੩੨॥

### ਪਉੜੀ ੩੩ (ਗੁਰੂ ਬੰਸਾਵਲੀ ਦੀ ਹੰਗਤਾ)

## ਬਾਲ ਜਤੀ ਹੈ ਸਿਰੀਚੰਦੁ; ਬਾਬਾਣਾ ਦੇਹੁਰਾ ਬਣਾਇਆ।

ਬਾਬਾ ਸ੍ਰੀ ਚੰਦ ਗੁਰੂ ਨਾਨਕ ਸਾਹਿਬ ਜੀ ਦਾ ਵੱਡਾ ਪੁੱਤਰ ਬਾਲ ਉਮਰ ਤੋਂ ਹੀ ਜਤੀ ਹੋਇਆ ਹੈ ਅਤੇ ਹੰਕਾਰ ਵਿਚ ਆ ਕੇ ਪੂਜਾ ਕਰਾਉਣ ਲਈ ਬਾਬਾਣਾ = ਗੁਰੂ ਨਾਨਕ ਸਾਹਿਬ ਦਾ ਦੇਹੁਰਾ ਬਣਾਇਆ = ਬਣਾ ਦਿੱਤਾ ਕਿ ਗੁਰੂ ਅੰਗਦ ਸਾਹਿਬ ਨੂੰ ਕੋਈ ਗੁਰੂ ਨਾ ਮੰਨੇ।

## ਲਖਮੀਦਾਸਹੁ ਧਰਮਚੰਦ; ਪੋਤਾ ਹੁਇਕੈ ਆਪੁ ਗਣਾਇਆ।

ਗੁਰੂ ਨਾਨਕ ਸਾਹਿਬ ਜੀ ਦੇ ਦੂਸਰੇ ਪੁੱਤਰ ਲਖਮੀਦਾਸਹੁ = ਲੱਖਮੀ ਦਾਸ ਤੋਂ ਧਰਮ ਚੰਦ ਹੋਇਆ, ਉਸ ਨੇ ਗੁਰੂ ਨਾਨਕ ਸਾਹਿਬ ਦਾ ਪੋਤ੍ਰਾ ਹੁਇਕੈ = ਹੋ ਕੇ ਆਪਾ-ਭਾਵ ਗਣਾਇਆ ਹੈ ਭਾਵ ਇਸ ਨੇ ਵੀ ਹੰਕਾਰ ਨਹੀਂ ਗਵਾਇਆ।

## ਮੰਜੀ ਦਾਸੁ ਬਹਾਲਿਆ; ਦਾਤੂ ਸਿਧਾਸਣ ਸਿਖ ਆਇਆ।

(‘ਦਾਤੂ’ ਕੱਸ ਕੇ ਬੋਲੋ)

ਦਾਸੁ = ਦਾਸੂ ਨੂੰ (ਗੋਇੰਦਵਾਲ) ਮੰਜੀ ਉੱਤੇ ਬਹਾਲਿਆ = ਬਿਠਾ ਦਿੱਤਾ ਅਤੇ ਦਾਤਾ = ਦਾਤੂ ਆਪ ਸਿਧਾਸਣ = ਸਿੱਧਾਂ ਵਾਲੇ ਆਸਣ ਲਾਉਣੇ ਸਿੱਖ ਆਇਆ ਹੈ। ਦਾਤੂ ਤੇ ਦਾਸੂ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਸਨ। (ਦਾਤੂ ਨੇ ਗੁਰੂ ਅਮਰਦਾਸ ਸਾਹਿਬ ਜੀ ਦੇ ਲੱਤ ਮਾਰੀ ਸੀ, ਇਤਨਾ ਹੰਕਾਰੀ ਸੀ। ਫਿਰ ਇਸ ਦੀ ਲੱਤ ਦੀ ਪੀੜ ਗੁਰੂ ਅਰਜਨ ਦੇਵ ਜੀ ਨੇ ਖ਼ਤਮ ਕੀਤੀ ਸੀ)।

***ਨੋਟ :*** ‘ਦਾਤੂ’ ਪਾਠ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਟੇਪ ਵਿਚ ਕਰਾਇਆ ਹੈ, ਪਰ ਪੋਥੀਆਂ ਵਿਚ ‘ਦਾਤਾ’ ਪਾਠ ਹੈ।

## ਮੋਹਣ ਕਮਲਾ ਹੋਇਆ; ਚਉਬਾਰਾ ਮੋਹਰੀ ਮਨਾਇਆ।

ਜਦੋਂ ਭਾਈ ਗੁਰਦਾਸ ਜੀ ਪੋਥੀਆਂ ਲੈਣ ਵਾਸਤੇ ਗਏ ਸੀ ਤਾਂ ਸਾਰੀ ਰਾਤ ਮੋਹਨ ਜੀ ਨੇ ਸਮਾਧੀ ਨਾ ਖੋਲ੍ਹੀ ਤਾਂ ਭਾਈ ਗੁਰਦਾਸ ਜੀ ਨੇ ਕਿਹਾ ਕਿ ਮੋਹਨ ਤਾਂ ਕਮਲਾ ਹੀ ਹੋਇਆ = ਹੋ ਗਿਆ ਹੈ ਅਤੇ ਮੋਹਰੀ ਗੁਰੂ ਸਾਹਿਬ ਦੇ ਚਉਬਾਰਾ = ਚੁਬਾਰੇ ਦੀ ਪੂਜਾ ਮਨਾਇਆ = ਮਨਾਉਣ ਭਾਵ ਕਰਾਉਣ ਲੱਗ ਪਿਆ।

## ਮੀਣਾ ਹੋਆ ਪਿਰਥੀਆ; ਕਰਿ ਕਰਿ ਤੋਢਕ ਬਰਲੁ ਚਲਾਇਆ।

(ਪਾਠਾਂਤ੍ਰ 'ਟੇਢਕ')

ਪਿਰਥੀਆ ਮੀਣਾ ਭਾਵ ਕਪਟੀ ਹੋਆ = ਹੋਇਆ ਹੈ, ਕਿਉਂਕਿ ਇਸ ਨੇ ਤੋਢਕ = ਈਰਖਾ ਕਰਿ ਕਰਿ = ਕਰ ਕੇ ਆਪਣਾ ਬਰਲੁ = ਸ਼ੁਦਾਈਪੁਣਾ ਚਲਾਇਆ = ਚਲਾ ਦਿੱਤਾ।

## ਮਹਾਂਦੇਉ ਅਹੰਮੇਉ ਕਰਿ; ਕਰਿ ਬੇਮੁਖ ਕੁਤਾ ਭਉਕਾਇਆ।

(ਪਾਠਾਂਤ੍ਰ 'ਪੁਤਾ')

ਮਹਾਂਦੇਉ ਨੇ ਵੀ ਅਹੰਮੇਉ = ਹੰਕਾਰ ਕਰਿ = ਕੀਤਾ, ਇਸ ਕਰਕੇ ਗੁਰੂ ਸਾਹਿਬ ਤੋਂ ਬੇਮੁੱਖ ਹੋ ਕੇ ਕੁੱਤਿਆਂ ਦੀ ਨਿਆਈਂ ਭਉਕਾਇਆ = ਭੌਂਕਣਾ ਭਾਵ ਭਟਕਣਾ ਪਿਆ **ਵਾ:** ਮਹਾਂਦੇਵ ਗੁਰੂ ਦਾ ਪੁਤਾ = ਪੁੱਤਰ ਪਿਰਥੀ ਚੰਦ ਹੰਕਾਰੀ ਦੀ ਸੰਗਤ ਕਰ ਕੇ ਗੁਰੂ ਤੋਂ ਬੇਮੁਖ ਹੋ ਕੇ ਭਉਕਾਇਆ = ਭਟਕਿਆ ਭਾਵ ਪਿਰਥੀ ਦੇ ਬਹਿਕਾਵੇ ਵਿਚ ਆ ਕੇ ਭਟਕ ਗਿਆ ਸੀ, ਪਰ ਬਾਅਦ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਵਿਚ ਆ ਕੇ ਆਪਣੀ ਕਲਿਆਣ ਕਰਵਾ ਗਿਆ ਸੀ। ਇਸ ਦਾ ਅਰਥ ਇਉਂ ਵੀ ਬਣਦਾ ਹੈ ਕਿ ਪਿਰਥੀ ਚੰਦ ਜੋ ਗੁਰੂ ਤੋਂ ਬੇਮੁਖ ਹੋ ਗਿਆ ਸੀ ਤੇ ਕੁੱਤਿਆਂ ਦੀ ਤਰ੍ਹਾਂ ਲਾਲਚੀ ਸੁਭਾਅ ਵਾਲਾ ਸੀ, ਇਸ ਨੇ ਹੰਕਾਰ ਕਰ ਕੇ ਆਪਣੇ ਦੂਸਰੇ ਭਰਾ ਮਹਾਂਦੇਵ ਨੂੰ ਵੀ ਗੁਰੂ ਅਰਜਨ ਦੇਵ ਜੀ ਤੋਂ ਉਲਟ ਕਰ ਦਿੱਤਾ ਸੀ। ਇਸ ਨੇ ਮਹਾਂਦੇਵ ਨੂੰ ਗੁਰਮਤਿ ਦੇ ਰਸਤੇ ਤੋਂ ਭਟਕਾ ਦਿੱਤਾ ਸੀ, ਪਰ ਫਿਰ ਮਹਾਂਦੇਉ ਗੁਰੂ ਸਾਹਿਬ ਦੀ ਸ਼ਰਨ ਵਿਚ ਆਪਣੀ ਕਲਿਆਣ ਕਰਵਾ ਗਿਆ ਸੀ।

## ਚੰਦਨ ਵਾਸੁ; ਨ ਵਾਂਸ ਬੋਹਾਇਆ ॥੩੩॥

ਜਿਵੇਂ ਚੰਦਨ ਦੀ ਵਾਸੁ = ਸੁਗੰਧੀ ਨਾਲ ਬਾਂਸ ਬੋਹਾਇਆ = ਸੁਗੰਧਿਤ ਨ = ਨਹੀਂ ਹੁੰਦਾ, ਇਵੇਂ ਹੀ ਗੁਰੂ ਸਾਹਿਬ ਚੰਦਨ ਦੀ ਨਿਆਈਂ ਹਨ ਤੇ ਇਨ੍ਹਾਂ ਸਾਰਿਆਂ ਪੁੱਤਰਾਂ ਨੂੰ ਬਾਂਸ ਵਾਂਗ ਹੰਕਾਰ ਸੀ ਤੇ ਗੁਰੂ ਤੋਂ ਬੇਮੁਖ ਹੋ ਕੇ ਇਹ ਸਾਰੇ ਭਗਤੀ ਰੂਪੀ ਸੁਗੰਧੀ ਤੋਂ ਵਾਂਝੇ ਰਹੇ॥੩੩॥

### ਪਉੜੀ ੩੪ (ਗੁਰਿਆਈ ਦੀ ਪੀੜ੍ਹੀ)

## ਬਾਬਾਣੀ ਪੀੜੀ ਚਲੀ; ਗੁਰ ਚੇਲੇ ਪਰਚਾ ਪਰਚਾਇਆ।

ਬਾਬਾਣੀ = ਬਾਬੇ ਗੁਰੂ ਨਾਨਕ ਸਾਹਿਬ ਦੀ ਗੁਰਿਆਈ ਦੀ ਪੀੜ੍ਹੀ ਚੱਲੀ, ਜਿਸ ਵਿਚ ਗੁਰੂ ਅਤੇ ਚੇਲੇ ਦੇ ਪ੍ਰੇਮ ਦਾ ਪਰਚਾ ਪਰਚਾਇਆ = ਪਰਚਾਉਣਾ ਕੀਤਾ ਹੈ।

## ਗੁਰੁ ਅੰਗਦੁ ਗੁਰੁ ਅੰਗੁ ਤੇ; ਗੁਰੁ ਚੇਲਾ ਚੇਲਾ ਗੁਰੁ ਭਾਇਆ।

ਗੁਰੁ = ਗੁਰੂ ਨਾਨਕ ਦੇਵ ਜੀ ਦੇ ਅੰਗੁ ਤੇ = ਤੋਂ ਗੁਰੂ ਅੰਗਦ ਦੇਵ ਜੀ ਹੋਏ ਤੇ ਜਦੋਂ ਗੁਰੁ = ਗੁਰੂ ਨਾਨਕ ਦੇਵ ਜੀ ਦੇ ਮਨ ਨੂੰ ਚੇਲਾ (ਲਹਿਣਾ ਜੀ) ਭਾਇਆ ਤਾਂ ਚੇਲਾ ਗੁਰੁ = ਗੁਰੂ ਅੰਗਦ ਹੋਇਆ।

## ਅਮਰਦਾਸੁ ਗੁਰ ਅੰਗਦਹੁੰ; ਸਤਿਗੁਰੁ ਤੇ ਸਤਿਗੁਰੂ ਸਦਾਇਆ।

ਗੁਰੁ = ਗੁਰੂ ਅੰਗਦਹੁੰ = ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਜੀ ਹੋਏ ਤੇ ਸਤਿਗੁਰੂ ਅੰਗਦ ਦੇਵ ਜੀ ਤੇ = ਤੋਂ ਸਤਿਗੁਰੂ ਅਮਰਦਾਸ ਜੀ ਸਦਾਇਆ = ਸਦਾਏ ਭਾਵ ਕਹਾਏ।

## ਗੁਰੁ ਅਮਰਹੁੰ ਗੁਰੁ ਰਾਮਦਾਸੁ; ਗੁਰ ਸੇਵਾ ਗੁਰੁ ਹੋਇ ਸਮਾਇਆ।

ਗੁਰੁ = ਗੁਰੂ ਅਮਰਹੁੰ = ਅਮਰਦਾਸ ਜੀ ਤੋਂ ਗੁਰੁ = ਗੁਰੂ ਰਾਮਦਾਸ ਜੀ ਹੋਏ ਭਾਵ ਪ੍ਰਗਟੇ ਅਤੇ ਗੁਰ = ਗੁਰੂ ਦੀ ਸੇਵਾ ਕਰ ਕੇ ਗੁਰੁ = ਗੁਰੂ ਰੂਪ ਹੋਇ = ਹੋ ਕੇ ਗੁਰੂ ਵਿਚ ਸਮਾਇਆ = ਸਮਾ ਗਏ।

## ਰਾਮਦਾਸਹੁੰ ਅਰਜਨੁ ਗੁਰੂ; ਅੰਮ੍ਰਿਤ ਬ੍ਰਿਖ ਅੰਮ੍ਰਿਤ ਫਲੁ ਲਾਇਆ।

ਗੁਰੂ ਰਾਮਦਾਸਹੁੰ = ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਪ੍ਰਗਟੇ, ਇਉਂ ਸਮਝੋ ਕਿ ਅੰਮ੍ਰਿਤ ਬ੍ਰਿਖ = ਬ੍ਰਿਛ (ਗੁਰੂ ਰਾਮਦਾਸ ਜੀ) ਤੋਂ ਅੰਮ੍ਰਿਤ ਫਲ (ਗੁਰੂ ਅਰਜਨ ਜੀ) ਹੀ ਲੱਗਾ ਹੈ।

## ਹਰਿਗੋਵਿੰਦੁ ਗੁਰੁ ਅਰਜਨਹੁੰ; ਆਦਿ ਪੁਰਖ ਆਦੇਸੁ ਕਰਾਇਆ।

ਗੁਰੁ = ਗੁਰੂ ਅਰਜਨਹੁੰ = ਅਰਜਨ ਦੇਵ ਜੀ ਤੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਗਟੇ ਅਤੇ ਇਨ੍ਹਾਂ ਨੇ, ਜੋ ਸੰਸਾਰ ਦੇ ਆਦਿ = ਮੁੱਢ ਤੋਂ ਹੈ ਤੇ ਪੁਰਖ = ਪੂਰਨ ਹੈ, ਉਸ ਪਰਮੇਸ਼ਰ ਦੇ ਸਰੂਪ ਗੁਰੂ ਨਾਨਕ ਸਾਹਿਬ ਨੂੰ ਆਦੇਸੁ = ਨਮਸਕਾਰ ਕਰਾਇਆ = ਕਰਾਉਣਾ ਕੀਤੀ ਹੈ।

## ਸੁਝੈ ਸੁਝ; ਨ ਲੁਕੈ ਲੁਕਾਇਆ ॥੩੪॥

ਜਿਵੇਂ ਸੁਝ = ਸੂਰਜ ਕਿਸੇ ਦੇ ਲੁਕਾਇਆਂ ਲੁਕੈ = ਲੁਕਦਾ ਨ = ਨਹੀਂ, ਪ੍ਰਤੱਖ ਸੁਝੈ = ਦਿੱਸਦਾ ਹੈ, ਇਵੇਂ ਹੀ ਸਤਿਗੁਰੂ ਜੀ ਸੂਰਜ ਰੂਪ ਹਨ, ਉੱਲੂਆਂ ਦੀ ਨਿਆਈਂ ਅਗਿਆਨੀ ਪੁਰਖਾਂ ਨੂੰ ਨਹੀਂ ਦਿੱਸਦੇ, ਪਰ ਗੁਰੂ ਸਾਹਿਬ ਕਿਸੇ ਦੇ ਲੁਕਾਇਆਂ ਲੁਕਦੇ ਨਹੀਂ, ਉਹ ਤਾਂ ਸਾਰੇ ਜਗਤ ਵਿਚ ਪ੍ਰਗਟ ਹਨ ॥੩੪॥

### ਪਉੜੀ ੩੫ (ਕੁਦਰਤ ਦਾ ਵਰਣਨ)

## ਇਕ ਕਵਾਉ ਪਸਾਉ ਕਰਿ; ਓਅੰਕਾਰਿ ਕੀਆ ਪਾਸਾਰਾ।

ਓਅੰਕਾਰਿ = ਪਰਮੇਸ਼ਰ ਨੇ ਇਕ ਕਵਾਉ = ਵਾਕ ਤੋਂ ਪਸਾਉ = ਫੈਲਾਉ ਕਰਿ = ਕਰ ਕੇ ਸਾਰੇ ਜਗਤ ਦਾ ਪਾਸਾਰਾ = ਪਸਾਰਨਾ ਕੀਆ = ਕੀਤਾ ਹੈ।

## ਕੁਦਰਤਿ ਅਤੁਲ ਨ ਤੋਲੀਐ; ਤੁਲਿ ਨ ਤੋਲਿ ਨ ਤੋਲਣਹਾਰਾ।

ਉਸ ਪਰਮੇਸ਼ਰ ਦੀ ਕੁਦਰਤਿ = ਸ਼ਕਤੀ (ਰਚਨਾ) ਅਤੁਲ = ਤੋਲਣ ਤੋਂ ਰਹਿਤ ਹੈ, ਤੋਲੀਐ = ਤੋਲੀ ਨ = ਨਹੀਂ ਜਾ ਸਕਦੀ ਕਿਉਂਕਿ ਇਸ ਦੇ ਤੁਲਿ = ਤੋਲਣ ਵਾਸਤੇ ਨਾ ਕੋਈ ਤੱਕੜੀ, ਨਾ ਵੱਟਾ ਅਤੇ ਨਾ ਹੀ ਤੋਲਣਹਾਰਾ = ਤੋਲਣ ਵਾਲਾ ਹੈ ਭਾਵ ਤੋਲਿ = ਤੋਲੀ ਨਹੀਂ ਜਾ ਸਕਦੀ **ਵਾ:** ਇਸ ਨੂੰ ਤੋਲਣ ਵਾਸਤੇ ਨਾ ਤਾਂ ਕਿਸੇ ਕੋਲ ਵਿਚਾਰ ਰੂਪ ਤੱਕੜੀ ਹੈ ਤੇ ਨਾ ਹੀ ਸ਼ਾਸਤਰ ਪ੍ਰਮਾਣ ਰੂਪ ਵੱਟਾ ਪਾ ਕੇ ਤੋਲਿਆ ਜਾ ਸਕਦਾ ਹੈ। ਕੋਈ ਇਤਨੀ ਸ਼ਕਤੀ ਵਾਲਾ ਨਹੀਂ ਹੈ, ਜੋ ਕੁਦਰਤ ਦੀ ਵਿਚਾਰ ਨੂੰ ਤੋਲਣ ਵਾਲਾ ਹੋਵੇ, ਭਾਵ ਵਿਚਾਰ ਨੂੰ ਕਰਨਾ ਵਾਲਾ ਹੋਵੇ, ਐਸਾ ਕੋਈ ਨਹੀਂ ਹੈ।

## ਸਿਰਿ ਸਿਰਿ ਲੇਖੁ ਅਲੇਖ ਦਾ; ਦਾਤਿ ਜੋਤਿ ਵਡਿਆਈ ਕਾਰਾ।

ਸਾਰਿਆਂ ਦੇ ਸਿਰ-ਬ-ਸਿਰ ਉੱਤੇ ਅਲੇਖ = ਲੇਖੇ ਤੋਂ ਰਹਿਤ ਪ੍ਰਭੂ ਦਾ ਲੇਖ ਲਿਖਿਆ ਹੋਇਆ ਹੈ ਅਤੇ ਬ੍ਰਹਮ ਗਿਆਨ ਦੀ ਦਾਤ, ਗਿਆਤ ਦੀ ਜੋਤਿ, ਕਾਰਾ = ਸੇਵਾ ਤੇ ਵਡਿਆਈ = ਸੋਭਾ ਉਹੀ ਬਖ਼ਸ਼ਦਾ ਹੈ।

## ਲੇਖੁ ਅਲੇਖੁ ਨ ਲੇਖੀਐ; ਮਸੁ ਨ ਲੇਖ ਨ ਲਿਖਣਹਾਰਾ।

ਉਸ ਅਲੇਖੁ = ਲੇਖੇ ਤੋਂ ਰਹਿਤ ਪਰਮੇਸ਼ਰ ਦਾ ਲੇਖੁ = ਹਿਸਾਬ ਲੇਖੀਐ = ਲਿਖਿਆ ਨ = ਨਹੀਂ ਜਾ ਸਕਦਾ, ਕਿਉਂਕਿ ਉਸ ਦੇ ਲਿਖਣ ਵਾਸਤੇ ਨਾ ਮਸੁ = ਸਿਆਹੀ, ਨਾ ਲੇਖ = ਕਲਮ, ਨਾ ਹੀ ਲਿਖਣਹਾਰਾ = ਲਿਖਾਰੀ ਹੈ। ਜੈਸਾ ਕਿ :

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੮੧॥** *(ਸਲੋਕ ਕਬੀਰ ਜੀ, ਅੰਗ ੧੩੬੮)*

## ਰਾਗ ਨਾਦ ਅਨਹਦ ਧੁਨੀ; ਓਅੰਕਾਰੁ ਨ ਗਾਵਣਹਾਰਾ।

ਰਾਗਾਂ ਦੇ ਨਾਦ = ਸ਼ਬਦਾਂ ਦੀ ਅਨਹਦ = ਇਕ-ਰਸ ਧੁਨੀਆਂ ਹੋ ਰਹੀਆਂ ਹਨ ਤਾਂ ਭੀ ਓਅੰਕਾਰੁ = ਪਰਮੇਸ਼ਰ ਦੇ ਰੂਪ ਰੰਗ ਨੂੰ ਗਾਵਣਹਾਰਾ = ਗਾਉਣ ਵਾਲਾ ਕੋਈ ਨ = ਨਹੀਂ ਹੈ।

## ਖਾਣੀ ਬਾਣੀ ਜੀਅ ਜੰਤੁ; ਨਾਵ ਥਾਵ ਅਣਗਣਤ ਅਪਾਰਾ।

ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਤੇ ਚਾਰ ਬਾਣੀਆਂ (ਪਰਾ, ਪਸੰਤੀ, ਮੱਧਮਾ, ਬੈਖਰੀ) ਅਤੇ ਜੀਅ = ਜੀਵ-ਜੰਤੂ ਅਣਗਿਣਤ ਬਣਾਏ ਹਨ, ਜਿਨ੍ਹਾਂ ਦੇ ਨਾਵ = ਨਾਮ ਤੇ ਥਾਵ = ਥਾਂ ਅਪਾਰਾ = ਅਪਾਰ ਹਨ।

## ਇਕ ਕਵਾਉ ਅਮਾਉ ਹੈ; ਕੇਵਡ ਵਡਾ ਸਿਰਜਣਹਾਰਾ।

ਜਿਸ ਦਾ ਇਕ ਕਵਾਉ = ਵਾਕ ਅਮਾਉ = ਮਿਣਤੀ ਤੋਂ ਰਹਿਤ ਹੈ, ਉਸ ਸਿਰਜਣਹਾਰਾ = ਰਚਨਹਾਰ ਪਰਮੇਸ਼ਰ ਨੂੰ ਕੇਵਡ = ਕਿਤਨਾ ਕੁ ਵੱਡਾ ਆਖੀਏ ? ਭਾਵ ਕਿਹਾ ਨਹੀਂ ਜਾ ਸਕਦਾ।

## ਸਾਧ ਸੰਗਤਿ; ਸਤਿਗੁਰ ਨਿਰੰਕਾਰਾ॥੩੫॥੨੬॥

ਸਾਧਸੰਗਤ ਵਿਚ ਸਤਿਗੁਰੂ ਜੀ ਨਿਰੰਕਾਰ ਪ੍ਰਭੂ ਦਾ ਸਰੂਪ ਹੋ ਕੇ ਵਰਤਦੇ ਹਨ॥੩੫॥੨੬॥

# ਵਾਰ ੨੭

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧

ਵਾਰ ਦੀ ਆਰੰਭਕ ਪਉੜੀ ਵਿਚ ਉਨ੍ਹਾਂ ਸੱਚੇ ਪ੍ਰੇਮੀਆਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਨੇ ਵਿਸ਼ੇ-ਵਾਸ਼ਨਾ ਤੋਂ ਉੱਪਰ ਉੱਠ ਕੇ ਕੇਵਲ ਆਤਮਿਕ ਪ੍ਰੀਤੀ ਕੀਤੀ ਸੀ, ਜਿਨ੍ਹਾਂ ਨੇ ਆਪਣੇ ਪ੍ਰੇਮ ਨੂੰ ਵਿਸ਼ੇ-ਵਾਸ਼ਨਾ ਦਾ ਦਾਗ਼ ਨਹੀਂ ਲੱਗਣ ਦਿੱਤਾ, ਵਿਕਾਰ ਵੱਲੋਂ ਸੁੱਚੇ ਵਿਅਕਤੀ ਸਨ। ਇਨ੍ਹਾਂ ਦੀ ਪ੍ਰੀਤੀ ਦਾ ਪ੍ਰਮਾਣ ਦੇ ਕੇ ਗੁਰਸਿੱਖਾਂ ਦੀ ਸਤਿਗੁਰਾਂ ਨਾਲ ਪ੍ਰੀਤੀ ਦਾ ਨਿਚੋੜ ਕੱਢਣਗੇ।

## ਲੇਲਾ ਮਜਨੂੰ ਆਸਕੀ; ਚਹੁ ਚਕੀ ਜਾਤੀ।

('ਚੱਕੀ' ਅੱਧਕ ਸਹਿਤ ਬੋਲੋ)

ਲੇਲਾ ਤੇ ਮਜਨੂੰ ਦੀ ਆਸਕੀ = ਪ੍ਰੀਤੀ ਚਹੁ = ਚਾਰੇ ਚਕੀ = ਚੱਕਾਂ (ਦਿਸ਼ਾਵਾਂ) ਵਿਚ ਜਾਤੀ = ਜਾਣੀ ਜਾਂਦੀ ਹੈ **ਵਾ:** ਲੇਲਾ ਦੀ ਨਿਆਈਂ ਬੈਕੁੰਠ ਦੀਆਂ ਚਾਰ ਮੁਕਤੀਆਂ (ਸਲੋਕ, ਸਮੀਪ, ਸਰੂਪ, ਸਾਯੁਜ) ਹਨ, ਮਜਨੂੰ ਦੀ ਨਿਆਈਂ ਪਰਮਾਤਮਾ ਨਾਲ ਆਸਕੀ = ਪ੍ਰੀਤੀ ਕਰਨ ਵਾਲੇ ਭਗਤ ਜਨ ਹਨ, ਉਨ੍ਹਾਂ ਦੀ ਪ੍ਰੀਤੀ ਚਹੁ = ਚਾਰੇ ਚਕੀ = ਚੱਕਾਂ ਭਾਵ ਉੱਤਰ, ਦੱਖਣ, ਪੂਰਬ, ਪੱਛਮ ਵਿਚ ਜਾਣੀ ਜਾਂਦੀ ਹੈ। ਜੈਸਾ ਕਿ :

**ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥** *(ਗਉੜੀ ਸੁਖਮਨੀ ਮ: ੫, ਅੰਗ ੨੬੩)*

**ਵਾ: ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਰੇਟਾ।** *(ਵਾਰ ੧੦, ਪਉੜੀ ੧੭)*

**ਸਾਖੀ ਲੇਲਾ ਤੇ ਮਜਨੂੰ**—ਲੇਲਾ ਇਕ ਬਾਦਸ਼ਾਹ ਦੀ ਲੜਕੀ ਸੀ ਅਤੇ ਮਜਨੂੰ ਸੇਵਕ ਹੋਣ ਵਾਸਤੇ ਇਕ ਸਾਈਂ ਫ਼ਕੀਰ ਦੇ ਕੋਲ ਗਿਆ ਤੇ ਕਿਹਾ ਕਿ ਮੈਨੂੰ ਪਰਮਾਰਥ ਦਾ ਰਸਤਾ ਦੱਸੋ, ਤਾਂ ਫ਼ਕੀਰ ਨੇ ਕਿਹਾ ਕਿ ਜੇਕਰ ਤੂੰ ਪਰਮਾਰਥ ਦਾ ਰਸਤਾ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਪਹਿਲਾਂ ਮੈਨੂੰ ਕੋਈ ਦੁਨੀਆਂ ਦੀ ਆਸ਼ਕੀ-ਮਸ਼ੂਕੀ ਲਾ ਕੇ ਵਖਾਉਣਾ ਕਰ। ਉਸ ਵੇਲੇ ਮਜਨੂੰ ਨੇ ਲੇਲਾ ਦੇ ਨਾਲ ਆਸ਼ਕੀ ਲਾ ਕੇ ਫ਼ਕੀਰ ਨੂੰ ਪ੍ਰਸੰਨ ਕਰਨਾ ਕੀਤਾ। ਮਜਨੂੰ ਦੀ ਐਸੀ ਪ੍ਰੀਤੀ ਲੱਗ ਗਈ। ਇਕ ਵਾਰ ਦੀ ਗੱਲ ਹੈ ਕਿ ਇਸ ਦੇ ਪਾਸ ਆ ਕੇ ਕਿਸੇ ਪਰਖਣ ਵਾਲੇ ਨੇ ਮਜਨੂੰ ਦੇ ਤਾਈਂ ਕੋਈ ਲਫ਼ਜ਼ ਬੋਲੇ, ਉਹ ਲਫ਼ਜ਼ ਬੋਲਣ ਤੋਂ ਕਿਹਾ ਕਿ ਲੇਲਾ ਆ ਗਈ। ਇਹ ਸੁਣ ਕੇ ਉਹ ਖ਼ੁਸ਼ੀ ਵਿਚ ਉੱਛਲਿਆ। ਇਸੇ ਤਰ੍ਹਾਂ ਹੋਰ ਪ੍ਰਸੰਗ ਵੀ ਇਸ ਦੇ ਦ੍ਰਿੜ੍ਹ ਨਿਸਚੇ ਦੇ ਆਉਂਦੇ ਹਨ। ਕਹਿੰਦੇ ਹਨ ਕਿ ਇਕ ਵਾਰੀ ਮਜਨੂੰ ਲੇਲਾ ਦੇ ਧਿਆਨ ਵਿਚ ਤੁਰਿਆ ਜਾਂਦਾ ਸੀ। ਰਸਤੇ ਵਿਚ ਊਠਾਂ ਦੇ ਵਪਾਰੀ ਇਸ ਨੂੰ ਮਿਲ ਗਏ। ਇਸ ਨੇ ਪੁੱਛਿਆ ਕਿ ਤੁਸੀਂ ਕਿਥੇ ਚੱਲੇ ਹੋ? ਉਨ੍ਹਾਂ ਨੇ ਉੱਤਰ ਦਿੱਤਾ ਕਿ ਅਸੀਂ ਦਿੱਲੀ ਚੱਲੇ ਹਾਂ। ਮਜਨੂੰ ਨੇ ਕਿਹਾ ਕਿ ਉਥੇ ਮੇਰੀ ਲੇਲਾ ਰਹਿੰਦੀ ਹੈ, ਉਸ ਨੂੰ ਮੇਰਾ ਸੁਨੇਹਾ ਦੇਣਾ, ਇਉਂ ਕਹਿਣਾ, ਐਸਾ ਕਹਿਣਾ। ਇਸ ਤਰ੍ਹਾਂ ਪ੍ਰੇਮ ਦੀਆਂ ਗੱਲਾਂ ਕਰਦਾ-ਕਰਦਾ

ਆਪ ਖ਼ੁਦ ਵੀ ਦਿੱਲੀ ਜਾ ਪਹੁੰਚਾ। ਅਖ਼ੀਰ ਨੂੰ ਇਸ ਦੇ ਪ੍ਰੇਮ ਦੇ ਅੱਗੇ ਬਾਦਸ਼ਾਹ ਨੂੰ ਝੁਕਣਾ ਪਿਆ। ਉਸ ਨੇ ਆਪਣੀ ਪੁੱਤਰੀ ਲੇਲਾ ਇਸ ਦੇ ਅੱਗੇ ਹਾਜ਼ਰ ਕੀਤੀ। ਇਸ ਦੇ ਫ਼ਕੀਰ ਗੁਰੂ ਨੇ ਕਿਹਾ ਸੀ ਕਿ ਜਦੋਂ ਤੈਨੂੰ ਤੇਰੀ ਪ੍ਰੇਮਿਕਾ ਪ੍ਰਾਪਤ ਹੋ ਜਾਵੇ, ਉਦੋਂ ਮੈਨੂੰ ਦੱਸੀਂ। ਇਸ ਨੇ ਆਪਣੇ ਗੁਰੂ ਫ਼ਕੀਰ ਨੂੰ ਜਾ ਦੱਸਿਆ ਤਾਂ ਇਸ ਦੇ ਗੁਰੂ ਫ਼ਕੀਰ ਨੇ ਪ੍ਰਸੰਨ ਹੋ ਕੇ ਕਿਹਾ ਕਿ ਹੁਣ ਤੂੰ ਉਪਦੇਸ਼ ਲੈਣ ਦਾ ਅਧਿਕਾਰੀ ਬਣ ਗਿਆ ਹੈਂ। ਬੱਸ ਇਹੀ ਮੇਰਾ ਉਪਦੇਸ਼ ਹੈ ਕਿ ਜਿਥੇ ਹਿਰਦੇ ਦੇ ਤਲ 'ਤੇ ਤੂੰ ਲੇਲਾ ਬਿਠਾਈ ਹੋਈ ਹੈ, ਹਿਰਦੇ 'ਚੋਂ ਲੇਲਾ ਨੂੰ ਪਰ੍ਹੇ ਕਰ ਕੇ ਰੱਬ ਨੂੰ ਹਿਰਦੇ ਵਿਚ ਵਸਾਉਣਾ ਕਰ। ਫਿਰ ਤੈਨੂੰ ਰੱਬ ਦੀ ਪ੍ਰਾਪਤੀ ਹੋ ਜਾਵੇਗੀ। ਇਸ ਨੇ ਐਸਾ ਹੀ ਕੀਤਾ। ਫਿਰ ਇਸ ਨੂੰ ਪਰਮਾਤਮਾ ਦੀ ਪ੍ਰਾਪਤੀ ਹੋਈ ਤੇ ਮੁਕਤੀ ਨੂੰ ਪ੍ਰਾਪਤ ਹੋਇਆ। ਇਸ ਦੇ ਪ੍ਰਸੰਗ ਨੂੰ ਕਵੀ ਭਾਈ ਸੰਤੋਖ ਸਿੰਘ ਜੀ ਨੇ ਵੀ ਲਿਖਿਆ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਚਰਿੱਤਰਾਂ ਵਿਚ ਇਨ੍ਹਾਂ ਦੀ ਪ੍ਰੀਤੀ ਦਾ ਜ਼ਿਕਰ ਕੀਤਾ ਹੈ।

## ਸੋਰਠਿ ਬੀਜਾ ਗਾਵੀਐ; ਜਸੁ ਸੁਘੜਾ ਵਾਤੀ।

ਸੋਰਠਿ (ਰਾਣੀ) ਤੇ ਬੀਜਾ (ਰਾਜਕੁਮਾਰ) ਨੂੰ ਸੰਮੀ ਤੇ ਢੋਲਾ ਭੀ ਆਖਿਆ ਜਾਂਦਾ ਹੈ ਤੇ ਇਨ੍ਹਾਂ ਨੂੰ ਕਿੱਸਿਆਂ ਵਾਲੇ ਵੀ ਗਾਵੀਐ = ਗਾਉਂਦੇ ਹਨ ਅਤੇ ਇਨ੍ਹਾਂ ਦਾ ਜਸ ਸੁਘੜਾ = ਸਿਆਣਿਆਂ ਦੇ ਵਾਤੀ = ਮੂੰਹ 'ਤੇ ਭੀ ਚੜ੍ਹਿਆ ਹੋਇਆ ਹੈ।

**ਸੋਰਠਿ ਤੇ ਬੀਜਾ**—ਸੋਰਠਿ ਜਿਸ ਦਾ ਦੂਸਰਾ ਨਾਮ ਸੁਰਾਸ਼ਟਰ ਵੀ ਹੈ, ਇਹ ਮਾਰਵਾੜ ਦੇ ਇਲਾਕੇ ਰਾਜਪੂਤਾਨੇ ਵਿਚ ਕਾਠੀਵਾੜ ਦੀ ਵਸਨੀਕ ਰਾਜਪੂਤ ਕੰਨਿਆ ਸੀ, ਜਿਸ ਦਾ ਸੱਚਾ-ਸੁੱਚਾ ਪ੍ਰੇਮ, ਵਿਸ਼ੇ-ਵਿਕਾਰਾਂ ਦੀ ਮੈਲ ਤੋਂ ਉੱਪਰ ਉੱਠ ਕੇ ਇਕ ਪੁਰਸ਼ ਦੇ ਨਾਲ ਹੋਇਆ, ਜਿਸ ਦੇ ਅੰਗ ਪ੍ਰਤੰਗ ਬਹੁਤ ਸੁੰਦਰ ਸਨ ਤੇ ਚਿਹਰਾ ਵੀ ਬਹੁਤ ਪ੍ਰਭਾਵਸ਼ਾਲੀ ਸੀ। ਜਿਸ ਦਾ ਨਾਮ ਬੀਜਾ ਸੀ, ਉਸ ਦੀ ਚਿਹਰੇ ਦੀ ਸੁੰਦਰਤਾ ਨੇ ਸੋਰਠਿ ਦਾ ਮਨ ਲੁਭਾਇਮਾਨ ਕਰ ਲਿਆ। ਇਸ ਦੇ ਪ੍ਰੇਮ ਦੇ ਪ੍ਰਭਾਵ ਨੇ ਬੀਜੇ ਦਾ ਮਨ ਆਪਣੇ ਵੱਲ ਖਿੱਚ ਲਿਆ। ਇਨ੍ਹਾਂ ਦਾ ਸੱਚਾ ਪ੍ਰੇਮ ਅਖ਼ੀਰ ਤਕ ਨਿਭਿਆ। ਜਤ, ਸਤ ਵਿਚ ਰਹਿੰਦਿਆਂ ਸੰਸਾਰ ਦੇ ਅਪਮਾਨ ਦੀ ਪਰਵਾਹ ਨਾ ਕਰਦਿਆਂ ਪ੍ਰੇਮ ਅਖ਼ੀਰ ਤਕ ਨਿਭਾਇਆ। ਇਸ ਦੇ ਸੱਚੇ ਪ੍ਰੇਮ ਦਾ ਭਾਈ ਸਾਹਿਬ ਨੇ ਪ੍ਰਮਾਣ ਦਿੱਤਾ ਹੈ ਕਿ ਇਸੇ ਤਰ੍ਹਾਂ ਪਰਮਾਤਮਾ ਦੇ ਨਾਲ ਨਿਰਸੁਆਰਥ ਪ੍ਰੇਮ ਹੋਣਾ ਚਾਹੀਦਾ ਹੈ। ਤਵਾਰੀਖ਼ ਦੇ ਹਵਾਲੇ ਅਨੁਸਾਰ ਗਿਰ ਨਾਰ ਪਹਾੜ ਦੇ ਪਾਸ ਸੋਰਠਿ ਤੇ ਬੀਜਾ ਦੇ ਮਹਲ ਹੋਣ ਦਾ ਪਤਾ ਮਿਲਦਾ ਹੈ।

## ਸਸੀ ਪੁੰਨੂੰ ਦੋਸਤੀ; ਹੁਇ ਜਾਤਿ ਅਜਾਤੀ।

('ਸੱਸੀ' ਅੱਧਕ ਸਹਿਤ ਬੋਲੋ)

ਸੱਸੀ ਉੱਚੀ ਜਾਤ ਦੀ ਤੇ ਪੁੰਨੂੰ ਅਜਾਤੀ = ਨੀਵੀਂ ਜਾਤ ਦਾ ਸੀ, ਇਉਂ ਜਾਤ ਅਜਾਤ ਦੇ ਹੁਇ = ਹੋ ਕੇ ਵੀ ਸੱਚੀ ਦੋਸਤੀ ਵਾਲੇ ਹੋਏ ਸਨ।

**ਸੱਸੀ ਤੇ ਪੁੰਨੂੰ**—ਕਪਿਲਮੁਨੀ ਰੰਭਾ ਨਾਮ ਦੀ ਅਪੱਛਰਾ ਨੂੰ ਵੇਖ ਦੇ ਆਪਣਾ ਜਤ ਨਾ ਸੰਭਾਲ ਸਕਿਆ ਤੇ ਉਸ ਦੇ ਦੁਆਰਾ ਇਸ ਦਾ ਗਰਭ ਠਹਿਰਿਆ ਤੇ ਜੋ ਕੰਨਿਆ ਨੇ ਜਨਮ ਲਿਆ, ਉਸ ਨੂੰ ਇਕ ਛੋਟਾ ਜਿਹਾ ਤੁਲਾ ਬਣਾ ਕੇ ਦਰਿਆ ਵਿਚ ਰੋੜ੍ਹ ਦਿੱਤਾ। ਬ੍ਰਹਮਦੱਤ ਰਾਜਾ ਜੋ ਦਰਿਆ ਦੇ ਕਿਨਾਰੇ ਘੁੰਮ ਰਿਹਾ ਸੀ, ਜਦੋਂ ਨੌਕਰਾਂ ਤੋਂ ਤੁਲਾ ਬਾਹਰ ਕਢਵਾ ਕੇ ਦੇਖਿਆ ਤਾਂ ਉਸ ਵਿਚ ਕੰਨਿਆ ਸੀ ਤਾਂ ਉਸ ਦਾ ਸੁੰਦਰ ਚਿਹਰਾ ਦੇਖ ਕੇ ਰਾਜੇ ਨੇ ਕਿਹਾ ਕਿ ਰੰਗ-ਰੂਪ ਇਸ ਬੱਚੀ ਦਾ ਚੰਦਰਮਾ ਵਰਗਾ ਹੈ। ਉਸ ਦਾ ਨਾਮ ਫਿਰ ਸੱਸੀ ਰੱਖਿਆ, ਕਿਉਂਕਿ ਚੰਦਰਮਾ ਨੂੰ ਸਸੀਅਰ ਕਿਹਾ ਜਾਂਦਾ ਹੈ। ਫਿਰ ਰਾਜੇ ਨੇ ਪੁੱਤਰਾਂ ਦੀ ਤਰ੍ਹਾਂ ਪਾਲਿਆ। ਫਿਰ ਸੱਸੀ ਦੀ ਪੁੰਨੂੰ ਦੇ ਨਾਲ ਗੂੜ੍ਹੀ ਦੋਸਤੀ ਹੋਈ। ਦੋਵੇਂ ਇਕ ਦੂਜੇ ਨੂੰ ਚਾਹੁਣ ਲੱਗੇ ਤੇ ਪੁੰਨੂੰ ਦਾ ਸੱਸੀ ਨਾਲੋਂ ਵਿਛੋੜਾ ਪੈ ਗਿਆ ਸੀ। ਉਹ ਲੰਮੀਆਂ ਕਹਾਣੀਆਂ ਅਸਾਂ ਇਥੇ ਨਹੀਂ ਲਿਖੀਆਂ। ਰੇਤਲੀ ਜ਼ਮੀਨ

ਵਿਜੋਗ ਨਾ ਸਹਾਰਦੀ ਹੋਈ ਧਰਤੀ ਵਿਚ ਸਮਾ ਗਈ ਸੀ। ਉਸ ਦੀ ਪ੍ਰੀਤੀ ਨੂੰ ਪ੍ਰਮਾਣ ਬਣਾ ਕੇ ਭਾਈ ਸਾਹਿਬ ਨੇ ਆਪਣੇ ਪ੍ਰਕਰਣ ਵਿਚ ਇਸ ਦਾ ਪ੍ਰਮਾਣ ਦਿੱਤਾ ਹੈ। ਭਾਈ ਸਾਹਿਬ ਜੀ ਨੇ ਸੱਚੇ ਪ੍ਰੇਮੀ ਤੇ ਪ੍ਰੇਮਿਕਾ ਦਾ ਹੀ ਪ੍ਰਮਾਣ ਦਿੱਤਾ ਹੈ।

## ਮਹੀਂਵਾਲ ਨੋ ਸੋਹਣੀ; ਨੈ ਤਰਦੀ ਰਾਤੀ।

ਮਹੀਂਵਾਲ ਨੋ = ਨੂੰ ਮਿਲਣ ਵਾਸਤੇ ਸੋਹਣੀ ਭੀ ਹਰ ਰੋਜ਼ ਰਾਤੀ = ਰਾਤ ਨੂੰ ਨੈ = ਨਦੀ ਤਰਦੀ = ਤਰ ਕੇ ਜਾਂਦੀ ਸੀ।

**ਮਹੀਂਵਾਲ ਤੇ ਸੋਹਣੀ**—ਦਰਿਆ ਰਾਵੀ ਦੇ ਕਿਨਾਰੇ ਇਕ ਜੱਟ ਮਹੀਂਵਾਲ ਨਾਮ ਦਾ ਰਹਿੰਦਾ ਸੀ, ਜਿਸ ਨੂੰ ਦੇਖ ਕੇ ਸੋਹਣੀ ਨਾਮ ਦੀ ਇਸਤਰੀ ਉਸ ਉੱਤੇ ਲੁਭਾਇਮਾਨ ਹੋ ਗਈ। ਉਸ ਦੀ ਪ੍ਰੀਤੀ ਦਾ ਖਿੱਚਿਆ ਹੋਇਆ ਮਹੀਂਵਾਲ ਵੀ ਉਸ ਨਾਲ ਸਨੇਹ ਕਰਨ ਲੱਗਾ। ਸਰੀਰਕ ਤੌਰ 'ਤੇ ਇਕ-ਦੂਜੇ ਨੂੰ ਛੂੰਹਦੇ ਨਹੀਂ ਸਨ, ਨਿਰਾ ਹੀ ਸੱਚਾ-ਸੁੱਚਾ ਪਿਆਰ ਕਰਦੇ ਸੀ। ਦਰਿਆ ਰਾਵੀ ਦੇ ਦੂਸਰੇ ਕਿਨਾਰੇ 'ਤੇ ਸੋਹਣੀ ਦਾ ਘਰ ਸੀ। ਜਦੋਂ ਘਰ ਦੇ ਸੌਂ ਜਾਂਦੇ ਤਾਂ ਮਹੀਂਵਾਲ ਨੂੰ ਮਿਲਣ ਵਾਸਤੇ ਰਾਤ ਦੇ ਸਮੇਂ ਆਉਂਦੀ। ਪਾਣੀ ਨੂੰ ਤੈਰਨ ਵਾਸਤੇ ਇਕ ਖ਼ਾਲੀ ਘੜੇ ਦਾ ਸਹਾਰਾ ਲੈਂਦੀ ਸੀ, ਜੋ ਇਸ ਨੂੰ ਡੁੱਬਣ ਨਹੀਂ ਦਿੰਦਾ ਸੀ। ਇਕ ਕਿਨਾਰੇ ਤੋਂ ਦੂਜੇ ਕਿਨਾਰੇ ਤਕ ਜਾਣ ਨੂੰ ਦੇਰ ਨਹੀਂ ਲੱਗਦੀ ਸੀ। ਇਕ ਰਾਤ ਇਸ ਦੇ ਸੰਬੰਧੀ ਜਾਗੇ, ਉਨ੍ਹਾਂ ਨੇ ਪਿੱਛਾ ਕੀਤਾ ਤਾਂ ਸਾਰੀ ਵਾਰਤਾ ਸਮਝ ਆਈ ਕਿ ਆਪਣੇ ਮਿੱਤਰ ਨੂੰ ਮਿਲਣ ਜਾਂਦੀ ਹੈ ਅਤੇ ਵਾਪਸ ਆਉਣ ਲੱਗੀ ਉਹ ਘੜਾ ਝਾੜੀਆਂ ਵਿਚ ਲੁਕੋ ਆਉਂਦੀ ਹੈ। ਸੋਹਣੀ ਦੇ ਸੰਬੰਧੀਆਂ ਨੇ ਪੱਕੇ ਘੜੇ ਦੀ ਥਾਂ ਕੱਚਾ ਘੜਾ ਰੱਖ ਦਿੱਤਾ। ਜਦੋਂ ਸੋਹਣੀ ਮਹੀਂਵਾਲ ਨੂੰ ਮਿਲਣ ਵਾਸਤੇ ਦਰਿਆ ਰਾਵੀ 'ਚ ਪ੍ਰਵੇਸ਼ ਹੋਈ ਤਾਂ ਪਾਣੀ ਲੱਗਣ ਦੇ ਨਾਲ ਘੜਾ ਖੁਰ ਗਿਆ। ਉਦੋਂ ਦਰਿਆ ਦੇ ਵਿਚ ਸੋਹਣੀ ਡੁੱਬ ਕੇ ਮਰ ਗਈ। ਜਦੋਂ ਇਸ ਵਾਰਤਾ ਬਾਰੇ ਮਹੀਂਵਾਲ ਨੂੰ ਪਤਾ ਲੱਗਿਆ ਤਾਂ ਉਸ ਦੇ ਵਿਛੋੜੇ ਦਾ ਅਸਹਿ ਦੁੱਖ ਦਾ ਤੰਗ ਕੀਤਾ ਹੋਇਆ ਸੋਹਣੀ ਨੂੰ ਲੱਭਣ ਲਈ ਰਾਵੀ ਵਿਚ ਪ੍ਰਵੇਸ਼ ਹੋਇਆ ਤਾਂ ਲੱਭਦਾ ਲੱਭਦਾ ਆਪ ਵੀ ਡੁੱਬ ਮੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਚਰਿੱਤਰਾਂ ਦੀ ਗਾਥਾ ਵਿਚ ਇਨ੍ਹਾਂ ਦੀ ਬਾਬਤ ਜ਼ਿਕਰ ਕੀਤਾ ਹੈ। ਜੈਸਾ ਕਿ :

**ਮੇਹੀਵਾਲ ਅਧਿਕ ਦੁਖ ਧਾਰਿਯੋ॥ ਕਹਾ ਸੋਹਣੀ ਰਹੀ ਬਿਚਾਰਿਯੋ॥**
**ਨਦੀ ਬੀਚ ਖੋਜਤ ਬਹੁ ਭਯੋ॥ ਆਈ ਲਹਿਰ ਡੂਬਿ ਸੋ ਗਯੋ॥੮॥** *(ਸ੍ਰੀ ਦਸਮ ਗ੍ਰੰਥ, ਚਰਿੱਤਰ ੧੦੧)*

## ਰਾਂਝਾ ਹੀਰ ਵਖਾਣੀਐ; ਓਹੁ ਪਿਰਮ ਪਰਾਤੀ।

ਅਜਿਹੇ ਹੀ ਰਾਂਝਾ ਤੇ ਹੀਰ ਵਖਾਣੀਐ = ਕਹੇ ਜਾਂਦੇ ਹਨ, ਉਹ ਭੀ ਪਿਰਮ = ਪ੍ਰੇਮ ਕਰਕੇ ਪਰਾਤੀ = ਪ੍ਰੇਮ ਦੀ ਪ੍ਰਾਪਤੀ ਵਾਲੇ ਹੋਏ ਹਨ।

**ਰਾਂਝਾ ਤੇ ਹੀਰ**—ਚੰਦਰਭਗਾ (ਹਿਮਾਲਿਆ ਦੇ ਚੰਦਰਭਾਗ ਨਾਮਕ ਅਸਥਾਨ ਤੋਂ ਨਿਕਲੀ ਹੋਈ ਨਦੀ, ਇਸੇ ਨੂੰ ਝਨਾਂ ਵੀ ਕਹਿੰਦੇ ਹਨ ਤੇ ਰਿਗਵੇਦ ਵਿਚ ਇਸ ਦਾ ਨਾਮ ਅਸਿਕਨੀ ਹੈ) ਦੇ ਕਿਨਾਰੇ ਦੇ ਉੱਤੇ ਰਾਂਝਾ ਨਾਮ ਦਾ ਜੱਟ ਰਹਿੰਦਾ ਸੀ। ਇਸ ਨੂੰ ਸ੍ਰੀ ਦਸਮ ਗ੍ਰੰਥ ਵਿਚ ਇੰਦਰ ਦਾ ਅਵਤਾਰ ਮੰਨਿਆ ਹੈ, ਇਸ ਲਈ ਜਿਹੜੀ ਵੀ ਔਰਤ ਇਸ ਨੂੰ ਵੇਖਦੀ ਸੀ, ਉਹ ਇਸ ਉੱਤੇ ਮੋਹਿਤ ਹੋ ਜਾਂਦੀ ਸੀ। ਦੂਸਰੇ ਪਾਸੇ ਕਪਿਲ ਮੁਨੀ ਦੇ ਸਰਾਪ ਨਾਲ ਇਕ ਅਪੱਛਰਾ ਸਿਆਲਕੋਟ ਵਿਚ ਤੁਰਕਾਂ ਦੇ ਘਰ ਪੈਦਾ ਹੋਈ, ਜਿਸ ਦਾ ਨਾਮ ਹੀਰ ਰੱਖਿਆ ਗਿਆ। ਕਪਿਲ ਮੁਨੀ ਦੇ ਚਰਨ ਫੜ ਕੇ ਇਸ ਨੇ ਸਰਾਪ ਦਾ ਅੰਤ ਪੁੱਛਿਆ ਸੀ ਤਾਂ ਉਸ ਨੇ ਕਿਹਾ ਕਿ ਇੰਦਰ ਮਾਤਲੋਕ ਵਿਚ ਜਾ ਕੇ ਆਪਣਾ ਨਾਮ ਰਾਂਝਾ ਰਖਾਏਗਾ, ਜੋ ਬਹੁਤ ਹੀ ਸੁੰਦਰ ਸਰੀਰ ਵਾਲਾ ਹੋਵੇਗਾ। ਉਸ ਨਾਲ ਤੇਰਾ ਸਨੇਹ ਹੋ ਕੇ ਅਖ਼ੀਰ ਦੇਵਪੁਰੀ ਵਿਚ ਆ ਜਾਓਗੇ। ਇਸ ਦੇ ਅਨੁਸਾਰ ਜਦੋਂ ਅਚਾਨਕ ਹੀਰ ਦਾ ਮਿਲਾਪ ਮੱਝਾਂ ਚਾਰਦੇ ਹੋਏ ਰਾਂਝੇ ਨਾਲ ਹੋਇਆ, ਪਿਛਲੇ ਸੰਸਕਾਰ ਦੀ ਖਿੱਚ ਅਨੁਸਾਰ

ਇਸ ਦਾ ਰਾਂਝੇ ਨਾਲ ਅਤਿਅੰਤ ਸਨੇਹ ਹੋ ਗਿਆ। ਕਿਸੇ ਨਾ ਕਿਸੇ ਬਹਾਨੇ ਨਾਲ ਬਾਰ ਬਾਰ ਮਿਲਦੀ ਅਤੇ ਘਰੋਂ ਚੂਰੀ ਕੁੱਟ ਕੇ ਲਿਆ ਕੇ ਰਾਂਝੇ ਨੂੰ ਖਵਾਉਂਦੀ ਰਹੀ। ਜਦੋਂ ਇਸ ਬਾਰੇ ਹੀਰ ਦੇ ਪਿਤਾ ਨੂੰ ਪਤਾ ਲੱਗਾ ਤਾਂ ਇਸ ਦਾ ਵਿਆਹ ਜ਼ਬਰਦਸਤੀ ਖੇੜੇ ਪਿੰਡ ਵਿਚ ਕਰ ਦਿੱਤਾ। ਰਾਂਝਾ ਹੀਰ ਨੂੰ ਪ੍ਰਾਪਤ ਕਰਨ ਲਈ ਗੋਰਖ ਨਾਥ ਦਾ ਚੇਲਾ ਬਣਿਆ ਤੇ ਭਿੱਖਿਆ ਦੇ ਬਹਾਨੇ ਹੀਰ ਨੂੰ ਮਿਲਿਆ, ਕਿਉਂਕਿ ਜੋਗੀ ਹੀਰ ਵਾਸਤੇ ਹੀ ਬਣਿਆ ਸੀ। ਮੁੱਕਦੀ ਗੱਲ ਕਿ ਅੰਤ ਨੂੰ ਪ੍ਰਾਣ ਤਿਆਗ ਕੇ ਦੇਵਪੁਰੀ ਨੂੰ ਚਲੇ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਸਮ ਗ੍ਰੰਥ ਵਿਚ ਐਸਾ ਕਥਨ ਕੀਤਾ ਹੈ। ਜੈਸਾ ਕਿ :

**ਮਾਗਤ ਭੀਖ ਘਾਤ ਜਬ ਪਾਯੋ॥ ਲੈ ਤਾ ਕੋ ਸੁਰ ਲੋਕ ਸਿਧਾਯੋ॥੨੯॥**
**ਰਾਂਝਾ ਹੀਰ ਮਿਲਤ ਜਬ ਭਏ॥ ਚਿਤ ਕੇ ਸਗਲ ਸੋਕ ਮਿਟਿ ਗਏ॥**
**ਹਿਯਾ ਕੀ ਅਵਧਿ ਬੀਤਿ ਜਬ ਗਈ॥ ਬਾਟਿ ਦੁਹੂੰ ਸੁਰ ਪੁਰ ਕੀ ਲਈ॥੩੦॥**

ਇਨ੍ਹਾਂ ਵਿਚ ਵਿਸ਼ੇ-ਵਾਸਨਾ ਨਾ ਹੋਣ ਕਰਕੇ ਸੱਚੀ ਪ੍ਰੀਤ ਇਕ-ਦੂਜੇ ਪ੍ਰਤੀ ਸੀ, ਇਸ ਕਰਕੇ ਇਨ੍ਹਾਂ ਦੀ ਸੱਚੀ ਪ੍ਰੀਤ ਦਾ ਦ੍ਰਿਸ਼ਟਾਂਤ ਦੇ ਕੇ ਸਿੱਖ ਦੀ ਗੁਰੂ ਨਾਲ ਪ੍ਰੀਤੀ ਦਾ ਸਿੱਟਾ ਕੱਢਿਆ ਹੈ। ਅਸਲ ਵਿਚ ਹੀਰ ਆਤਮਾ ਸਮਝਣੀ, ਰਾਂਝਾ ਪਰਮੇਸ਼ਰ ਸਮਝ ਕੇ ਗੁਰੂ ਦੁਆਰਾ ਆਤਮਾ-ਪਰਮਾਤਮਾ ਦੇ ਮੇਲ ਦੀ ਕਹਾਣੀ ਸਮਝਣੀ।

## ਪੀਰ ਮੁਰੀਦਾਂ ਪਿਰਹੜੀ; ਗਾਵਨਿ ਪਰਭਾਤੀ॥੧॥

ਪਰ ਪੀਰ = ਗੁਰੂ ਤੇ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਬਹੁਤ ਹੀ ਸ੍ਰੇਸ਼ਟ ਹੈ, ਕਿਉਂਕਿ ਉਹ ਪਰਭਾਤੀ = ਅੰਮ੍ਰਿਤ ਵੇਲੇ ਉੱਠ ਕੇ ਪਰਮੇਸ਼ਰ ਦੇ ਗੁਣਾਂ ਨੂੰ ਗਾਵਨਿ = ਗਾਉਂਦੇ ਹਨ, ਭਾਵ ਅੰਮ੍ਰਿਤ ਵੇਲਾ ਪ੍ਰਤੱਖ ਰੂਪ ਦੇ ਵਿਚ ਪਹਿਰ ਰਾਤ ਰਹਿੰਦੀ ਹੈ, ਉਸ ਵੇਲੇ ਸਿੱਖ ਅੰਮ੍ਰਿਤ ਵੇਲੇ ਜਾਗ ਕੇ ਗੁਰੂ ਦੀ ਬਾਣੀ ਨਾਲ ਜੁੜਦੇ ਹਨ, ਇਹੀ ਗੁਰੂ ਨਾਲ ਸ੍ਰੇਸ਼ਟ ਪ੍ਰੀਤੀ ਹੈ। ਚੌਰਾਸੀ ਲੱਖ ਜੂਨ ਤੋਂ ਬਾਅਦ ਮਨੁੱਖਾ ਸਰੀਰ ਮਿਲਣਾ ਵੀ ਪਰਭਾਤੀ = ਅੰਮ੍ਰਿਤ ਵੇਲਾ ਹੈ। ਉਪਰੋਕਤ ਦਿੱਤੇ ਹੋਏ ਪ੍ਰਮਾਣ ਪ੍ਰੀਤ ਨੂੰ ਸਿੱਧ ਕਰਨ ਵਾਸਤੇ ਤਾਂ ਠੀਕ ਹਨ, ਪਰ ਮੁਕਤੀ ਪ੍ਰਾਪਤ ਕਰਾਉਣ ਵਾਲੀ ਦੁਨਿਆਵੀ ਪ੍ਰੀਤੀ ਨਹੀਂ ਹੈ, ਉਹ ਕੇਵਲ ਗੁਰੂ ਦੀ ਪ੍ਰੀਤੀ ਹੈ, ਜੋ ਸਿੱਖ ਨੂੰ ਮੁਕਤ ਕਰਨ ਵਾਲੀ ਹੈ। ਇਸ ਲਈ ਇਹ ਪ੍ਰੀਤੀ ਉਪਰੋਕਤ ਪ੍ਰੀਤੀਆਂ ਨਾਲੋਂ ਸ੍ਰੇਸ਼ਟ ਹੈ॥੧॥

### ਪਉੜੀ ੨ (ਮੁਰੀਦਾਂ ਦੀ ਪ੍ਰੀਤਿ)

## ਅਮਲੀ ਅਮਲ ਨ ਛਡਨੀ; ਹੁਇ ਬਹਿਨ ਇਕਠੇ[੧]।

ਜਿਵੇਂ ਅਮਲੀ ਲੋਕ ਅਮਲ ਨ = ਨਹੀਂ ਛਡਨੀ = ਛੱਡਦੇ, ਸਗੋਂ ਅਮਲ ਖਾਣ-ਪੀਣ ਵੇਲੇ ਇਕਠੇ = ਇਕੱਤਰ ਹੁਇ = ਹੋ ਕੇ ਬਹਿਨ = ਬੈਠਦੇ ਹਨ।

## ਜਿਉ ਜੂਏ ਜੂਆਰੀਆ; ਲਗਿ ਦਾਵ ਉਪਠੇ।

ਜਿਉ = ਜਿਵੇਂ ਜੂਆਰੀਆ ਜੂਏ ਵਿਚ ਉਪਠੇ = ਪੁੱਠੇ ਦਾਵ = ਦਾਉ ਭੀ ਲਗਿ = ਲਗਾ ਦਿੰਦਾ ਹੈ (ਭਾਵ ਯੁਧਿਸ਼ਟਰ ਵਾਂਗੂੰ ਆਪਣੀਆਂ ਇਸਤਰੀਆਂ ਹਾਰਨ ਤੱਕ ਭੀ ਢਿੱਲ ਨਹੀਂ ਕਰਦੇ)।

## ਚੋਰੀ ਚੋਰ ਨ ਪਲਰਹਿ; ਦੁਖ ਸਹਨਿ ਗਰਠੇ।

ਜਿਵੇਂ ਚੋਰ ਭਾਵੇਂ ਕੋਤਵਾਲਾਂ ਦੇ ਗਰਠੇ = ਗੁੱਸੇ ਹੋਏ ਦੁੱਖ ਸਹਨਿ = ਸਹਾਰਦੇ ਹਨ, ਪਰ ਫਿਰ ਵੀ ਚੋਰੀ ਨ = ਨਹੀਂ ਪਲਰਹਿ = ਛੱਡਦੇ।

---

੧. ਇਹ ਸਾਰੇ ਪਾਠ 'ਇਕੱਠੇ, ਉਪੱਠੇ, ਗਰੱਠੇ, ਲੱਠੇ, ਨੱਠੇ, ਪਣੱਠੇ' ਅੱਧਕ ਸਹਿਤ ਬੋਲਣੇ ਹਨ।

## ਰਹਨਿ ਨ ਗਨਿਕਾ ਵਾੜਿਅਹੁ; ਵੇਕਰਮੀ ਲਠੇ।

ਜਿਵੇਂ ਵੇਕਰਮੀ ਭਾਵ ਮੰਦ ਕਰਮੀ ਤੇ ਲਠੇ = ਲੁੱਚੇ ਲੋਕ ਗਨਿਕਾ = ਵੇਸਵਾ ਦੇ ਵਾੜਿਅਹੁ = ਘਰ (ਵਾੜੇ) ਜਾਣ ਤੋਂ ਨ = ਨਹੀਂ ਰਹਨਿ = ਰਹਿ ਸਕਦੇ।

## ਪਾਪੀ ਪਾਪੁ ਕਮਾਵਦੇ; ਓਇ ਫਿਰਦੇ ਨਠੇ।

ਜਿਵੇਂ ਪਾਪੀ ਪਾਪਾਂ ਨੂੰ ਕਮਾਵਦੇ = ਕਮਾਉਂਦੇ ਹਨ ਤੇ ਓਇ = ਉਹ ਹਰ ਸਮੇਂ ਪਾਪ ਕਰਨ ਵਿਚ ਨਠੇ = ਦੌੜੇ ਫਿਰਦੇ ਹਨ।

## ਪੀਰ ਮੁਰੀਦਾਂ ਪਿਰਹੜੀ, ਸਭ ਪਾਪ ਪਣਠੇ ॥੨॥

ਇਵੇਂ ਹੀ ਪੀਰ = ਗੁਰੂ ਨਾਲ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਹੈ, ਜੋ ਪ੍ਰੀਤੀ ਸਭ = ਸਾਰੇ ਪਾਪ ਪਣਠੇ = ਨਾਸ਼ ਕਰਨ ਵਾਲੀ ਹੈ ਭਾਵ ਪਾਪਾਂ ਨੂੰ ਭਜਾ ਦੇਣ ਵਾਲੀ ਹੈ॥੨॥

### ਪਉੜੀ ੩ (ਮੁਰੀਦਾਂ ਦੀ ਪ੍ਰੀਤੀ)

## ਭਵਰੈ ਵਾਸੁ ਵਿਣਾਸੁ ਹੈ; ਫਿਰਦਾ ਫੁਲਵਾੜੀ।

ਜਿਵੇਂ ਭਵਰੈ = ਭੌਰਾ ਭਾਵੇਂ ਵਾਸੁ = ਸੁਗੰਧੀ ਕਰਕੇ ਵਿਣਾਸੁ = ਨਾਸ਼ ਹੋ ਜਾਵੇ, ਪਰ ਫਿਰ ਭੀ ਫੁਲਵਾੜੀ = ਫੁੱਲਾਂ ਦੀ ਵਾੜੀ ਵਿਚ ਫਿਰਦਾ ਰਹਿੰਦਾ ਹੈ।

## ਜਲੈ ਪਤੰਗੁ ਨਿਸੰਗੁ ਹੋਇ; ਕਰਿ ਅਖਿ ਉਘਾੜੀ।

ਜਿਵੇਂ ਪਤੰਗਾ ਨਿਸੰਗ ਹੋਇ = ਹੋ ਕੇ ਦੀਵੇ ਉੱਤੇ ਜਲੈ = ਜਲ ਜਾਂਦਾ ਹੈ, ਪਰ ਫਿਰ ਵੀ ਅੱਖਾਂ ਉਘਾੜੀ = ਉਘਾੜ ਕਰਿ = ਕਰਕੇ (ਖੋਲ੍ਹ ਕੇ) ਦੀਵੇ ਨੂੰ ਦੇਖਦਾ ਰਹਿੰਦਾ ਹੈ।

## ਮਿਰਗ ਨਾਦਿ ਵਿਸਮਾਦ ਹੋਇ; ਫਿਰਦਾ ਓਜਾੜੀ।

ਜਿਵੇਂ ਮਿਰਗ ਘੰਡੇਹੇੜੇ ਦੇ ਨਾਦਿ = ਸ਼ਬਦ ਨੂੰ ਸੁਣ ਕੇ ਵਿਸਮਾਦ = ਹੈਰਾਨ ਹੁੰਦਾ ਹੈ ਤੇ ਉਹ ਬੇਸੁੱਧ ਹੋ ਕੇ ਓਜਾੜੀ = ਉਜਾੜਾਂ ਵਿਚ ਝੱਲਾ ਹੋਇਆ ਫਿਰਦਾ ਹੈ।

## ਕੁੰਡੀ ਫਾਥੇ ਮਛ ਜਿਉ; ਰਸਿ ਜੀਭ ਵਿਗਾੜੀ।

ਜਿਉ = ਜਿਵੇਂ ਮੱਛ ਆਪਣੇ ਆਪ ਨੂੰ ਕੁੰਡੀ ਵਿਚ ਫਾਥੇ = ਫਸਾ ਲੈਂਦਾ ਹੈ, ਕਿਉਂਕਿ ਰਸ ਨੇ ਉਸ ਦੀ ਜੀਭ ਵਿਗਾੜੀ = ਵਿਗਾੜ ਰੱਖੀ ਹੈ।

## ਹਾਥਣਿ ਹਾਥੀ ਫਾਹਿਆ; ਦੁਖ ਸਹੈ ਦਿਹਾੜੀ।

ਜਿਵੇਂ ਹਾਥੀ ਨੂੰ ਪਕੜਨ ਵਾਸਤੇ ਜੰਗਲ ਵਿਚ ਡੂੰਘਾ ਟੋਆ ਪੁੱਟ ਕੇ ਉਸ ਨੂੰ ਘਾਹ ਨਾਲ ਢੱਕ ਕੇ ਉੱਪਰ ਕਲਬੂਤ ਭਾਵ ਕਾਗ਼ਜ਼ਾਂ ਦੀ ਹਾਥਣਿ = ਹੱਥਣੀ ਬਣਾ ਕੇ ਖੜੀ ਕਰ ਦਿੰਦੇ ਹਨ ਤਾਂ ਕਾਮ ਵਿਚ ਮਸਤ ਹਾਥੀ ਉਸ ਨਾਲ ਸਪਰਸ਼ ਕਰਨ ਲਈ ਆਉਂਦਾ ਹੈ ਤੇ ਉਹ ਟੋਏ ਵਿਚ ਫਾਹਿਆ = ਫਸ ਭਾਵ ਡਿੱਗ ਜਾਂਦਾ ਹੈ ਤਾਂ ਫਿਰ ਉਹ ਹਾਥੀ ਨੂੰ ਭੁੱਖਾ ਰੱਖ ਕੇ, ਕੁੰਡੇ ਮਾਰ ਕੇ ਉਸ ਨੂੰ ਆਪਣੇ ਅਧੀਨ ਕਰ ਲੈਂਦੇ ਹਨ। ਇਉਂ ਕਾਮ ਵੱਸ ਹੋ ਕੇ ਕਈ ਦਿਹਾੜੀ = ਦਿਨ ਦੁੱਖ ਸਹੈ = ਸਹਾਰਦਾ ਹੈ। ਜੈਸਾ ਕਿ :

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ; ਚਲਤੁ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ; ਅੰਕਸੁ ਸਹਿਓ ਸੀਸ ॥੧॥**

*(ਗਉੜੀ ਭਗਤ ਕਬੀਰ ਜੀ, ਅੰਗ ੩੩੫)*

## ਪੀਰ ਮੁਰੀਦਾਂ ਪਿਰਹੜੀ; ਲਾਇ ਨਿਜ ਘਰਿ ਤਾੜੀ ॥੩॥

ਇਵੇਂ ਹੀ ਪੀਰ = ਗੁਰੂ ਨਾਲ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਹੈ, ਕਿਉਂਕਿ ਉਹ ਆਪਣੇ ਨਿੱਜ ਸਰੂਪ ਰੂਪੀ ਘਰ ਵਿਚ ਤਾੜੀ = ਸਮਾਧੀ ਲਾ ਕੇ ਗੁਰੂ ਵਿਚ ਲੀਨ ਹੁੰਦੇ ਹਨ॥੩॥

### ਪਉੜੀ ੪ (ਗੁਰ ਸਿੱਖ ਪ੍ਰੀਤਿ)

## ਚੰਦ ਚਕੋਰ ਪਰੀਤ ਹੈ; ਲਾਇ ਤਾਰ ਨਿਹਾਲੇ।

ਜਿਵੇਂ ਚਕੋਰ ਦੀ ਚੰਦਰਮਾ ਨਾਲ ਪ੍ਰੀਤ ਹੈ ਤੇ ਤਾਰ = ਇਕ-ਰਸ ਨਿਗ੍ਹਾ ਲਾਇ = ਲਾ ਕੇ, ਭਾਵ ਬਿਨਾਂ ਅੱਖ ਝਮਕੇ ਚੰਦਰਮਾ ਨੂੰ ਨਿਹਾਲੇ = ਵੇਖਦਾ ਰਹਿੰਦਾ ਹੈ।

## ਚਕਵੀ ਸੂਰਜ ਹੇਤ ਹੈ; ਮਿਲਿ ਹੋਨਿ ਸੁਖਾਲੇ।

ਜਿਵੇਂ ਚਕਵੀ ਦਾ ਸੂਰਜ ਨਾਲ ਹੇਤ = ਪ੍ਰੇਮ ਹੈ, ਕਿਉਂਕਿ ਸੂਰਜ ਚੜ੍ਹੇ ਤੋਂ ਚਕਵੀ ਤੇ ਚਕਵਾ ਆਪੋ ਵਿਚ ਮਿਲ ਕੇ ਰਾਤ ਦੇ ਵਿਛੋੜੇ ਤੋਂ ਸੁਖਾਲੇ = ਸੁਖੀ ਹੋਨਿ = ਹੋ ਜਾਂਦੇ ਹਨ।

## ਨੇਹੁ ਕਵਲ ਜਲ ਜਾਣੀਐ; ਖਿੜਿ ਮੁਹ ਵੇਖਾਲੇ।

ਜਿਵੇਂ ਕਵਲ ਦਾ ਜਲ = ਪਾਣੀ ਨਾਲ ਨੇਹੁ = ਪ੍ਰੇਮ ਜਾਣੀਐ = ਜਾਣੀਦਾ ਹੈ, ਜਦੋਂ ਪਾਣੀ ਵਿਚ ਹੁੰਦਾ ਹੈ ਤਾਂ ਖਿੜ ਕੇ (ਪ੍ਰਸੰਨ ਹੋ ਕੇ) ਮੁਹ = ਮੂੰਹ ਵੇਖਾਲੇ = ਵਿਖਾਲਦਾ ਹੈ (ਭਾਵ ਪਾਣੀ ਬਿਨਾਂ ਕੁਮਲਾ ਜਾਂਦਾ ਹੈ)।

## ਮੋਰ ਬਬੀਹੇ ਬੋਲਦੇ; ਵੇਖਿ ਬਦਲ ਕਾਲੇ।

('ਬੱਦਲ' ਕੱਸ ਕੇ ਬੋਲੋ)

ਜਿਵੇਂ ਮੋਰ ਅਤੇ ਬਬੀਹੇ ਕਾਲੇ ਬੱਦਲਾਂ ਨੂੰ ਵੇਖ ਕੇ ਬੋਲਦੇ ਹਨ, ਭਾਵ ਜਿਸ ਨਾਲ ਪ੍ਰੇਮ ਹੈ, ਉਸ ਨੂੰ ਵੇਖ ਕੇ ਗੁਟਕਦੇ ਹਨ।

## ਨਾਰਿ ਭਤਾਰ ਪਿਆਰ ਹੈ; ਮਾਂ ਪੁਤ ਸਮਾਲੇ।

ਜਿਵੇਂ ਨਾਰਿ = ਇਸਤਰੀ ਦਾ ਭਤਾਰ = ਪਤੀ ਨਾਲ ਪਿਆਰ = ਪ੍ਰੇਮ ਹੈ, ਤੇ ਮਾਂ ਹਰ ਸਮੇਂ ਪੁਤ = ਪੁੱਤਰ ਨੂੰ ਸਮਾਲੇ = ਸੰਭਾਲਦੀ ਹੈ, ਭਾਵ ਮਾਂ ਦਾ ਪੁੱਤਰ ਨਾਲ ਪ੍ਰੇਮ ਹੈ।

## ਪੀਰ ਮੁਰੀਦਾਂ ਪਿਰਹੜੀ; ਓਹੁ ਨਿਬਹੈ ਨਾਲੇ ॥੪॥

ਇਸੇ ਤਰ੍ਹਾਂ ਪੀਰ = ਗੁਰੂ ਨਾਲ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਹੈ, ਓਹੁ = ਉਹ ਓੜਕ (ਅੰਤ) ਤਕ ਨਾਲੇ = ਨਾਲ ਹੀ ਨਿਬਹੈ = ਨਿਭਦੀ ਹੈ, ਭਾਵ ਜੋ ਉਪਰੋਕਤ ਪ੍ਰੀਤੀਆਂ ਕਹੀਆਂ ਹਨ, ਉਹ ਇਕ-ਅੰਗੀ ਹਨ, ਪਰ ਗੁਰੂ ਔਰ ਸਿੱਖ ਦੀ ਪ੍ਰੀਤੀ ਦੋ-ਅੰਗੀ ਪ੍ਰੀਤੀ ਹੈ॥੪॥

### ਪਉੜੀ ੫

## ਰੂਪੈ ਕਾਮੈ ਦੋਸਤੀ; ਜਗ ਅੰਦਰਿ ਜਾਣੀ।

ਜਿਵੇਂ ਕਾਮੈ = ਮੰਦ ਵਾਸ਼ਨਾ ਵਾਲੇ ਇਸਤਰੀ ਪੁਰਸ਼ਾਂ ਦੀ ਸੋਹਣੇ ਰੂਪੈ = ਰੂਪ ਨਾਲ ਦੋਸਤੀ = ਮਿੱਤਰਤਾ ਹੁੰਦੀ ਹੈ, ਇਹ ਗੱਲ ਜਗ = ਜਗਤ ਅੰਦਰਿ = ਵਿਚ ਜਾਣੀ ਜਾਂਦੀ ਹੈ।

## ਭੁਖੈ ਸਾਦੈ ਗੰਢ ਹੈ; ਓਹੁ ਵਿਰਤੀ ਹਾਣੀ।

ਜਿਵੇਂ ਭੁਖੈ = ਭੁੱਖੇ ਪੁਰਸ਼ ਦਾ ਸਾਦੈ = ਸੁਆਦ ਵਾਲੇ ਭੋਜਨ ਨਾਲ ਗੰਢ = ਮੇਲ, ਪ੍ਰੇਮ ਹੁੰਦਾ ਹੈ, ਪਰ ਜੇ ਨਾ ਮਿਲੇ ਤਾਂ ਉਹ ਹਾਣੀ = ਹਾਨੀ (ਘਾਟਾ) ਸਮਝਦਾ ਹੈ, ਇਹ ਗੱਲ ਜਗਤ ਵਿਚ ਪ੍ਰਤੱਖ ਵਿਰਤੀ = ਵਰਤ ਰਹੀ ਹੈ।

## ਘੁਲਿ ਮਿਲਿ ਮਿਚਲਿ ਲਬਿ ਮਾਲ; ਇਤ ਭਰਮ ਭੁਲਾਣੀ।

ਜਿਵੇਂ ਲਬਿ = ਲਾਲਚੀ ਪੁਰਖ ਮਾਲ = ਧਨ-ਮਾਲ ਵਿਚ ਘੁਲਿ ਮਿਲ = ਰਲ ਮਿਲ ਕੇ, ਇਕ-ਮਿਕ ਹੋ ਕੇ ਮਿਚਲਿ = ਮਿਲਿਆ ਰਹਿੰਦਾ ਹੈ **ਵਾ**: ਲਾਲਚੀ ਪੁਰਖ ਮਾਲ = ਧਨ ਮਾਲ ਨੂੰ, ਘੁਲ ਕੇ ਮਿਲਾਪ ਕਰ ਕੇ ਅਤੇ ਮਿਚਲਿ = ਨਿਯਮ ਦੀ ਉਲੰਘਣਾ ਕਰ ਕੇ ਹਾਸਲ ਕਰਨ ਵਿਚ ਪ੍ਰੇਮ ਕਰਦਾ ਹੈ, ਭਾਵ ਲੋਭ ਦੀ ਧਨ ਨਾਲ ਮਿੱਤਰਤਾ ਹੈ ਅਤੇ ਇਤ = ਇਸ ਭਰਮ ਵਿਚ ਭੁਲਾਣੀ = ਭੁੱਲ ਰਿਹਾ ਹੈ।

## ਊਂਘੈ ਸਉੜਿ ਪਲੰਘ ਜਿਉ; ਸਭਿ ਰੈਣਿ ਵਿਹਾਣੀ।

ਜਿਉ = ਜਿਵੇਂ ਊਂਘੈ = ਉਨੀਂਦਰਾ, ਊਂਘਣ ਵਾਲਾ ਪੁਰਖ ਸਉੜਿ = ਤੰਗ ਪਲੰਘ ਉੱਤੇ ਪੈ ਕੇ ਵੀ ਪ੍ਰਸੰਨ ਹੁੰਦਾ ਹੈ **ਵਾ**: ਤੰਗ ਪਲੰਘ **ਵਾ**: ਸਉੜਿ = ਵਿਛਾਈ ਵਾਲੇ ਪਲੰਘ ਨਾਲ ਪ੍ਰੇਮ ਕਰਦਾ ਹੈ ਤੇ ਇਵੇਂ ਹੀ ਉਸ ਦੀ ਸਭਿ = ਸਾਰੀ ਰੈਣਿ = ਰਾਤ ਵਿਹਾਣੀ = ਗੁਜ਼ਰ ਜਾਂਦੀ ਹੈ। ਜੈਸਾ ਕਿ :

**ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥**
**ਲਬੈ ਮਾਲੈ ਘੁਲਿ ਮਿਲਿ ਮਿਚਲਿ; ਊਂਘੈ ਸਉੜਿ ਪਲੰਘੁ ॥** *(ਵਾਰ ਮਲਾਰ ਮ: ੧, ਅੰਗ ੧੨੮੮)*

## ਸੁਹਣੇ ਸਭ ਰੰਗ ਮਾਣੀਅਨਿ, ਕਰਿ ਚੋਜ ਵਿਡਾਣੀ।

ਜਿਵੇਂ ਪੁਰਖ ਸੁਹਣੇ = ਸੁਪਨੇ ਵਿਚ ਹੀ ਸਭ = ਸਾਰੇ ਰੰਗਾਂ ਨੂੰ ਮਾਣੀਅਨਿ = ਮਾਣਦਾ ਹੈ, ਭਾਵ ਜੀਵ ਸੁਪਨੇ ਵਿਚ ਹਰੇਕ ਪ੍ਰਕਾਰ ਦੇ ਵਿਡਾਣੀ = ਅਸਚਰਜ ਚੋਜ = ਕੌਤਕ ਕਰਿ = ਕਰਦਾ ਹੈ। ਜੈਸਾ ਕਿ :

**ਜਿਉ ਸੁਪਨੈ ਹੋਇ ਬੈਸਤ ਰਾਜਾ ॥** *(ਗਉੜੀ ਮ: ੫, ਅੰਗ ੧੭੯)*

## ਪੀਰ ਮੁਰੀਦਾਂ ਪਿਰਹੜੀ; ਓਹੁ ਅਕਥ ਕਹਾਣੀ ॥੫॥

ਇਵੇਂ ਹੀ ਪੀਰ = ਗੁਰੂ ਨਾਲ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਹੈ, ਪਰ ਓਹੁ = ਉਹ ਅਕਥ = ਕਥਨ ਤੋਂ ਰਹਿਤ ਕਹਾਣੀ ਹੈ ॥੫॥

### ਪਉੜੀ ੬

## ਮਾਨ ਸਰੋਵਰ ਹੰਸਲਾ; ਖਾਇ ਮਾਣਕ ਮੋਤੀ।

ਜਿਵੇਂ ਮਾਨਸਰੋਵਰ ਨਾਲ ਹੰਸਲਾ = ਹੰਸਾਂ ਦੀ ਪ੍ਰੀਤ ਹੈ, ਕਿਉਂਕਿ ਉਹ ਉਸ ਵਿੱਚੋਂ ਮਾਣਕ ਮੋਤੀ ਖਾਇ = ਖਾਂਦੇ ਹਨ, ਇਵੇਂ ਹੀ ਸਤਿਗੁਰੂ ਰੂਪ ਮਾਨਸਰੋਵਰ ਨਾਲ ਹੰਸਾਂ ਦੀ ਨਿਆਈਂ ਗੁਰਸਿੱਖਾਂ ਦੀ ਪ੍ਰੀਤ ਹੈ ਤੇ ਉਹ ਮਾਣਕ ਦੀ ਨਿਆਈਂ ਸ੍ਰਵਣ, ਮੰਨਣ, ਨਿਧਿਆਸਣ ਤੇ ਮੁਕਤੀ ਰੂਪ ਮੋਤੀ, ਪਦਾਰਥਾਂ ਨੂੰ ਖਾਂਦੇ ਹਨ।

## ਕੋਇਲ ਅੰਬ ਪਰੀਤਿ ਹੈ; ਮਿਠ ਬੋਲ ਸਰੋਤੀ।

ਜਿਵੇਂ ਕੋਇਲ ਦੀ ਅੰਬਾਂ ਨਾਲ ਪ੍ਰੀਤ ਹੈ, ਕਿਉਂਕਿ ਉਹ ਮਿੱਠੇ-ਮਿੱਠੇ ਸਰੋਤੀ = ਸੁਰਾਂ ਨਾਲ ਬੋਲਦੀ

ਹੈ, ਇਸੇ ਤਰ੍ਹਾਂ ਗੁਰਸਿੱਖਾਂ ਦੀ ਅੰਬਾਂ ਦੀ ਨਿਆਈਂ ਸਤਿਸੰਗਤ ਨਾਲ ਪ੍ਰੀਤ ਹੈ ਤੇ ਉਹ ਕੋਇਲ ਦੀ ਨਿਆਈਂ ਵੈਰਾਗਮਈ ਮਿੱਠੇ ਬਚਨ ਹੋਰਨਾਂ ਨੂੰ ਸ੍ਰਵਣ ਕਰਾਉਂਦੇ ਹਨ।

## ਚੰਦਨ ਵਾਸੁ ਵਣਸੁਪਤਿ; ਹੋਇ ਪਾਸ ਖਲੋਤੀ।

ਜਿਵੇਂ ਚੰਦਨ ਦੇ ਪਾਸ ਖਲੋਤੀ = ਖੜੋਤੀ ਵਣਸੁਪਤਿ = ਬਨਸਪਤੀ ਭੀ ਉਸ ਦੀ ਵਾਸੁ = ਸੁਗੰਧੀ ਲੈ ਕੇ ਚੰਦਨ ਦਾ ਰੂਪ ਹੀ ਹੋਇ = ਹੋ ਜਾਂਦੀ ਹੈ, ਇਵੇਂ ਹੀ ਚੰਦਨ ਦੀ ਨਿਆਈਂ ਸਤਿਗੁਰੂ ਜੀ ਦੀ ਭਗਤੀ ਦੀ ਖ਼ੁਸ਼ਬੂ ਹੈ, ਜਿਹੜੇ ਪੁਰਖ ਕੋਲ ਖੜੋਤੇ ਹੋਏ ਹਨ, ਉਨ੍ਹਾਂ ਵਿਚ ਇਸਥਿਤ ਹੁੰਦੀ ਹੈ।

## ਲੋਹਾ ਪਾਰਸਿ ਭੇਟਿਐ; ਹੋਇ ਕੰਚਨ ਜੋਤੀ।

ਜਿਵੇਂ ਲੋਹਾ ਪਾਰਸ ਨਾਲ ਭੇਟਿਐ = ਮਿਲ ਕੇ ਕੰਚਨ = ਸੋਨੇ ਦੇ ਜੋਤੀ = ਪ੍ਰਕਾਸ਼ ਵਾਲਾ ਹੋਇ = ਹੋ ਜਾਂਦਾ ਹੈ, ਇਵੇਂ ਹੀ ਲੋਹੇ ਦੀ ਨਿਆਈਂ ਲੋਭੀ ਚਿੱਤ ਜਦੋਂ ਗੁਰੂ ਦੇ ਸ਼ਬਦ ਰੂਪੀ ਪਾਰਸ ਨਾਲ ਮਿਲ ਜਾਂਦਾ ਹੈ ਤਾਂ ਸੋਨੇ ਵਾਂਗ ਸ਼ੁੱਧ ਪ੍ਰਕਾਸ਼ ਰੂਪ ਹੋ ਜਾਂਦਾ ਹੈ।

## ਨਦੀਆਂ ਨਾਲੇ ਗੰਗ ਮਿਲਿ; ਹੋਨਿ ਛੋਤ ਅਛੋਤੀ।

ਜਿਵੇਂ ਨਦੀਆਂ ਨਾਲੇ ਗੰਗਾ ਦੇ ਨਾਲ ਮਿਲ ਕੇ ਛੋਤ = ਅਪਵਿੱਤਰ ਤੋਂ ਅਛੋਤੀ = ਪਵਿੱਤਰ ਹੋਨਿ = ਹੋ ਜਾਂਦੇ ਹਨ, ਇਸੇ ਤਰ੍ਹਾਂ ਸਤਿਗੁਰੂ ਜੀ ਦੀ ਗੰਗਾ ਰੂਪੀ ਭਗਤੀ ਨਾਲ ਮਿਲ ਕੇ ਨਦੀਆਂ ਦੀ ਨਿਆਈਂ ਉਪਾਸ਼ਕ, ਨਾਲਿਆਂ ਦੀ ਨਿਆਈਂ ਵਿਕਾਰੀ ਪੁਰਸ਼ ਅਪਵਿੱਤਰ ਤੋਂ ਪਵਿੱਤਰ ਹੋ ਜਾਂਦੇ ਹਨ।

## ਪੀਰ ਮੁਰੀਦਾਂ ਪਿਰਹੜੀ; ਇਹ ਖੇਪ ਸਓਤੀ ॥੬॥

ਪਰ ਜੋ ਪੀਰ = ਗੁਰੂ ਨਾਲ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਹੈ, ਇਹ ਖੇਪ = ਪੂੰਜੀ ਸਓਤੀ = ਸਸਤੀ ਹੈ **ਵਾ:** ਸਓਤੀ = ਸਹਿਤ ਲਾਭ ਦੇ ਹੈ ॥੬॥

**ਪਉੜੀ ੭ (ਸੱਚਾ ਸਾਕ)**

## ਸਾਹੁਰੁ ਪੀਹਰੁ ਪਖ ਤ੍ਰੈ; ਘਰੁ ਨਾਨੇਹਾਲਾ।

ਸਾਹੁਰੁ = ਸਹੁਰਾ ਘਰ, ਪੀਹਰੁ = ਪੇਕਾ ਘਰ ਅਤੇ ਨਾਨੇਹਾਲਾ = ਨਾਨਕਾ ਘਰ, ਜਗਤ ਵਿਚ ਇਹ ਤ੍ਰੈ = ਤਿੰਨ ਪਖ = ਪਾਸੇ ਸਾਕਾਦਾਰੀ ਦੇ ਹਨ, ਭਾਵ ਨੇੜੇ ਦੀ ਰਿਸ਼ਤੇਦਾਰੀ ਦੇ ਹਨ, ਜਿਨ੍ਹਾਂ ਵਿੱਚੋਂ ਸਹੁਰੇ ਘਰ ਦੇ ਸਾਕ :

## ਸਹੁਰਾ ਸਸੁ ਵਖਾਣੀਐ; ਸਾਲੀ ਤੈ ਸਾਲਾ।

('ਸੱਸ' ਅੱਧਕ ਸਹਿਤ ਬੋਲੋ)

ਸਹੁਰਾ, ਸੱਸ, ਸਾਲੀ ਤੈ = ਤੇ ਸਾਲਾ ਵਖਾਣੀਐ = ਕਹੀਦੇ ਹਨ ਅਤੇ ਪੇਕੇ ਘਰ ਦੇ ਸਾਕ :

## ਮਾਂ ਪਿਉ ਭੈਣਾਂ ਭਾਇਰਾਂ; ਪਰਵਾਰੁ ਦੁਰਾਲਾ।

ਮਾਂ, ਪਿਉ, ਭੈਣਾਂ, ਭਾਇਰਾਂ = ਭਰਾ ਆਦਿਕ ਦੁਰਾਲਾ = ਬੇਅੰਤ ਪਰਿਵਾਰ ਹੁੰਦਾ ਹੈ ਅਤੇ ਨਾਨਕੇ ਘਰ ਦੇ ਸਾਕ :

## ਨਾਨਾ ਨਾਨੀ ਮਾਸੀਆਂ: ਮਾਮੇ ਜੰਜਾਲਾ।

ਨਾਨਾ, ਨਾਨੀ, ਮਾਸੀਆਂ ਤੇ ਮਾਮੇ, ਇਹ ਸਾਰੇ ਸਾਕ ਜੰਜਾਲਾ = ਬੰਧਨ ਦਾ ਰੂਪ ਹਨ, ਕਿਉਂਕਿ:

## ਸੁਇਨਾ ਰੁਪਾ ਸੰਜੀਐ; ਹੀਰਾ ਪਰਵਾਲਾ।

('ਰੁੱਪਾ' ਅੱਧਕ ਸਹਿਤ ਬੋਲੋ)

ਇਸ ਸਾਕਾਦਾਰੀ ਵਿਚ ਸੁਇਨਾ = ਸੋਨਾ, ਰੁਪਾ = ਚਾਂਦੀ, ਹੀਰਾ ਅਤੇ ਪਰਵਾਲਾ = ਮੂੰਗੇ ਆਦਿਕ ਸੰਜੀਐ = ਇਕੱਠੇ ਕਰੀਦੇ ਹਨ। ਅੱਗੇ ਦੱਸਦੇ ਹਨ ਕਿ ਸੱਚਾ ਸਾਕ ਤੇ ਸੱਚਾ ਧਨ ਕਿਹੜਾ ਹੈ:

## ਪੀਰ ਮੁਰੀਦਾਂ ਪਿਰਹੜੀ; ਏਹੁ ਸਾਕ ਸੁਖਾਲਾ ॥੭॥

ਜੋ ਪੀਰ = ਗੁਰੂ ਨਾਲ ਮੁਰੀਦਾਂ = ਗੁਰਸਿੱਖਾਂ ਦੀ ਪਿਰਹੜੀ = ਪ੍ਰੀਤ ਹੈ, ਏਹੁ = ਇਹ ਸਾਕ ਸੁਖਾਲਾ (ਸੁਖ + ਆਲਾ) ਸੁੱਖਾਂ ਦਾ ਆਲਾ = ਘਰ ਹੈ ॥੭॥

### ਪਉੜੀ ੮ (ਸੱਚਾ ਕਾਰਜ)

## ਵਣਜੁ ਕਰੈ ਵਾਪਾਰੀਆ; ਤਿਤੁ ਲਾਹਾ ਤੋਟਾ।

ਜੋ ਵਾਪਾਰੀਆ = ਵਪਾਰੀ ਲੋਕ ਵਣਜੁ = ਵਪਾਰ ਕਰੈ = ਕਰਦੇ ਹਨ, ਤਿਤੁ = ਉਸ ਵਿਚ ਉਨ੍ਹਾਂ ਨੂੰ ਕਦੇ ਲਾਹਾ = ਲਾਭ ਤੇ ਕਦੇ ਤੋਟਾ = ਘਾਟਾ ਪੈ ਜਾਂਦਾ ਹੈ।

## ਕਿਰਸਾਣੀ ਕਿਰਸਾਣੁ ਕਰਿ; ਹੋਇ ਦੁਬਲਾ ਮੋਟਾ।

ਕਿਰਸਾਣੁ = ਜ਼ਿਮੀਂਦਾਰ ਕਿਰਸਾਣੀ = ਖੇਤੀ ਕਰਿ = ਕਰਨ ਨਾਲ ਦੁਬਲਾ = ਕਮਜ਼ੋਰ ਅਤੇ ਫ਼ਸਲ ਸਿਰੇ ਚੜ੍ਹਨ ਦੀ ਖ਼ੁਸ਼ੀ ਵਿਚ ਮੋਟਾ ਹੋਇ = ਹੋ ਜਾਂਦਾ ਹੈ।

## ਚਾਕਰ ਲਗੈ ਚਾਕਰੀ; ਰਣਿ ਖਾਂਦਾ ਚੋਟਾ।

ਚਾਕਰ = ਨੌਕਰ ਭਾਵ ਸਿਪਾਹੀ ਲੋਕ ਭੀ ਚਾਕਰੀ = ਨੌਕਰੀ ਵਿਚ ਲਗੈ = ਲੱਗਦੇ ਹਨ ਅਤੇ ਰਣਿ = ਯੁੱਧ ਵਿਚ ਸ਼ਸਤਰਾਂ ਦੀਆਂ ਚੋਟਾ = ਸੱਟਾਂ ਖਾਂਦੇ ਹਨ।

## ਰਾਜੁ ਜੋਗੁ ਸੰਸਾਰ ਵਿਚਿ; ਵਣ ਖੰਡ ਗੜ ਕੋਟਾ।

('ਗੜ੍ਹ' ਭਾਰਾ ਕਰ ਕੇ ਬੋਲੋ)

ਜੋ ਸੰਸਾਰ ਵਿਚ ਰਾਜ ਕਰਨ ਲਈ ਗੜ੍ਹ ਕੋਟਾ = ਕੋਟ ਅਰਥਾਤ ਕਿਲ੍ਹਿਆਂ ਵਿਚ ਅਤੇ ਜੋਗ ਕਮਾਉਣ ਲਈ ਵਣਖੰਡਾਂ ਵਿਚ ਬੈਠੇ ਹਨ:

## ਅੰਤਿ ਕਾਲਿ ਜਮਜਾਲੁ ਪੈ; ਪਾਏ ਫਲ ਫੋਟਾ।

ਉਹ ਅੰਤ ਦੇ ਕਾਲਿ = ਸਮੇਂ ਜਮਜਾਲੁ = ਜਮਾਂ ਦੀ ਫਾਹੀ ਵਿਚ ਪੈ ਕੇ ਫੋਟਾ = ਫੁੱਟਣ ਵਾਲਾ ਭਾਵ ਨਾਸ਼ ਹੋਣ ਵਾਲਾ ਫਲ ਪਾਏ = ਪਾਉਂਦੇ ਹਨ।

## ਪੀਰ ਮੁਰੀਦਾਂ ਪਿਰਹੜੀ; ਹੁਇ ਕਦੇ ਨ ਹੋਟਾ ॥੮॥

(ਪਾਠਾਂਤ੍ਰ 'ਤੋਟਾ')

ਪਰ ਜੋ ਪੀਰ = ਗੁਰੂ ਨਾਲ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਹੈ, ਉਸ ਵਿਚ ਕਦੇ ਭੀ ਹੋਟਾ = ਥਕੇਵਾਂ ਨ = ਨਹੀਂ ਹੁਇ = ਹੁੰਦਾ **ਵਾ:** ਉਸ ਵਿਚ ਕਦੇ ਵੀ ਤੋਟਾ = ਘਾਟਾ ਨ = ਨਹੀਂ ਹੁੰਦਾ ॥੮॥

## ਪਉੜੀ ੯

# ਅਖੀਂ ਵੇਖਿ ਨ ਰਜੀਆਂ; ਬਹੁ ਰੰਗ ਤਮਾਸੇ।

('ਰੱਜੀਆਂ' ਅੱਧਕ ਸਹਿਤ ਬੋਲੋ)

ਅਖੀਂ = ਅੱਖਾਂ ਸੰਸਾਰ ਦੇ ਬਹੁ = ਬਹੁਤ ਰੂਪ ਰੰਗਾਂ ਤੇ ਤਮਾਸ਼ਿਆਂ ਨੂੰ ਵੇਖ ਕੇ ਰਜੀਆਂ = ਤ੍ਰਿਪਤ ਨ = ਨਹੀਂ ਹੁੰਦੀਆਂ।

# ਉਸਤਤਿ ਨਿੰਦਾ ਕੰਨਿ ਸੁਣਿ; ਰੋਵਣ ਤੈ ਹਾਸੇ।

ਕੰਨ ਉਸਤਤਿ = ਵਡਿਆਈ ਸੁਣ ਕੇ ਹਾਸੇ = ਖ਼ੁਸ਼ ਹੁੰਦੇ ਹਨ ਤੈ = ਤੇ ਜਦੋਂ ਨਿੰਦਿਆ ਨੂੰ ਸੁਣਦੇ ਹਨ ਤਾਂ ਰੋਵਣ = ਰੋਂਦੇ ਹਨ ਭਾਵ ਘਬਰਾਉਂਦੇ ਹਨ।

# ਸਾਦੀਂ ਜੀਭ ਨ ਰਜੀਆਂ; ਕਰਿ ਭੋਗ ਬਿਲਾਸੇ।

ਜੀਭ ਹਰ ਪ੍ਰਕਾਰ ਦਾ ਸਾਦੀਂ = ਸੁਆਦ ਵਾਲੇ ਭੋਗ = ਭੋਜਨ ਕਰਿ = ਕਰ ਕੇ ਕਦੇ ਵੀ ਰਜੀਆ = ਤ੍ਰਿਪਤ ਨ = ਨਹੀਂ ਹੁੰਦੀ ਤੇ ਸਦਾ ਹੀ ਸੁਆਦਾਂ ਦਾ ਬਿਲਾਸੇ = ਅਨੰਦ ਮਾਣਦੀ ਹੈ।

# ਨਕ ਨ ਰਜਾ ਵਾਸੁ ਲੈ; ਦੁਰਗੰਧ ਸੁਵਾਸੇ।

('ਨੱਕ' ਤੇ 'ਰੱਜਾ' ਅੱਧਕ ਸਹਿਤ ਬੋਲੋ)

ਨੱਕ ਦੁਰਗੰਧ = ਭੈੜੀ ਵਾਸ਼ਨਾ ਵਾਲੇ ਪਦਾਰਥਾਂ ਤੇ ਸੁਵਾਸੇ = ਸ੍ਰੇਸ਼ਟ ਵਾਸ਼ਨਾ ਵਾਲੇ ਅਤਰ ਫੁਲੇਲਾਂ ਦੀ ਵਾਸੁ = ਵਾਸ਼ਨਾ ਲੈ ਕੇ ਰਜਾ = ਤ੍ਰਿਪਤ ਨ = ਨਹੀਂ ਹੁੰਦਾ।

# ਰਜਿ ਨ ਕੋਈ ਜੀਵਿਆ; ਕੂੜੇ ਭਰਵਾਸੇ।

('ਰੱਜਿ' ਅੱਧਕ ਸਹਿਤ ਬੋਲੋ)

ਕੋਈ ਵੀ ਪਦਾਰਥਾਂ ਨਾਲ ਰਜਿ = ਤ੍ਰਿਪਤ ਹੋ ਕੇ ਜੀਵਿਆ = ਜੀਊਂਦਾ ਨ = ਨਹੀਂ ਰਿਹਾ, ਸਾਰਾ ਸੰਸਾਰ ਇਨ੍ਹਾਂ ਪਦਾਰਥਾਂ ਵਿਚ ਗ਼ਲਤਾਨ ਹੋ ਕੇ ਕੂੜੇ = ਝੂਠੇ ਭਰਵਾਸੇ = ਭਰੋਸਿਆਂ ਵਿਚ ਫਸਿਆ ਹੋਇਆ ਹੈ।

# ਪੀਰ ਮੁਰੀਦਾਂ ਪਿਰਹੜੀ; ਸਚੀ ਰਹਰਾਸੇ ॥੯॥

ਪਰ ਜੋ ਮੁਰੀਦਾਂ = ਸਿੱਖਾਂ ਦੀ ਪੀਰ = ਗੁਰੂ ਨਾਲ ਪਿਰਹੜੀ = ਪ੍ਰੀਤ ਹੈ, ਉਹ ਹੀ ਸੱਚੀ ਰਹਰਾਸੇ = ਰਹੁ-ਰੀਤੀ ਹੈ ॥੯॥

## ਪਉੜੀ ੧੦ (ਅੰਗਾਂ ਦੀ ਸੱਚੀ ਸਫਲਤਾ)

# ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ; ਗੁਰ ਲਗੈ ਨ ਚਰਣੀ।

ਉਹ ਸਿਰ ਧ੍ਰਿਗੁ = ਧ੍ਰਿਕਾਰ[1] ਯੋਗ ਹੈ, ਜੋ ਗੁਰ = ਸਤਿਗੁਰੂ ਜੀ ਅੱਗੇ ਨਿਵੈ = ਝੁਕਦਾ ਨਾ = ਨਹੀਂ ਹੈ ਅਤੇ ਨਾ ਹੀ ਗੁਰ = ਸਤਿਗੁਰੂ ਜੀ ਦੇ ਚਰਣੀ = ਚਰਨਾਂ ਕਮਲਾਂ ਨਾਲ ਲਗੈ = ਜੁੜਦਾ ਹੈ।

---

੧. ਸੌ ਵਾਰੀ ਫਿੱਟੇ-ਮੂੰਹ ਕਹੀਏ ਤਾਂ ਇਕ ਲਾਹਨਤ ਬਣਦੀ ਹੈ, ਸੌ ਵਾਰੀ ਲਾਹਨਤ ਕਹੀਏ ਤਾਂ ਇਕ ਧ੍ਰਿਗ ਬਣਦਾ ਹੈ ਭਾਵ ਤਿੰਨੇ ਹੀ ਅਪਮਾਨ-ਜਨਕ ਸ਼ਬਦ ਹਨ।

## ਧ੍ਰਿਗੁ ਲੋਇਣ ਗੁਰ ਦਰਸ ਵਿਣੁ; ਵੇਖੈ ਪਰ ਤਰਣੀ।

ਉਹ ਅੱਖਾਂ ਧ੍ਰਿਗ = ਧ੍ਰਿਕਾਰ ਯੋਗ ਹਨ, ਜੋ ਗੁਰ = ਸਤਿਗੁਰੂ ਜੀ ਦੇ ਦਰਸ = ਦਰਸ਼ਨਾਂ ਤੋਂ ਵਿਣੁ = ਬਿਨਾਂ ਭਾਵ ਅਧੂਰੀਆਂ ਹਨ ਤੇ ਪਰ = ਪਰਾਈ ਤਰਣੀ = ਇਸਤਰੀਆਂ ਨੂੰ ਵੇਖੈ = ਤੱਕਦੀਆਂ ਹਨ।

## ਧ੍ਰਿਗੁ ਸਰਵਣਿ ਉਪਦੇਸ ਵਿਣੁ; ਸੁਣਿ ਸੁਰਤਿ ਨ ਧਰਣੀ।

ਉਹ ਸਰਵਣਿ = ਕੰਨ ਧ੍ਰਿਗ = ਧ੍ਰਿਕਾਰ ਯੋਗ ਹਨ, ਜੋ ਸਤਿਗੁਰੂ ਜੀ ਦੀ ਉਪਦੇਸ = ਸਿੱਖਿਆ ਤੋਂ ਵਿਣੁ = ਬਗ਼ੈਰ ਹਨ ਤੇ ਜੋ ਸਤਿਗੁਰੂ ਜੀ ਦੀ ਸਿੱਖਿਆ ਨੂੰ ਸੁਣ ਕੇ ਆਪਣੇ ਸੁਰਤਿ = ਚਿੱਤ ਵਿਚ ਨ = ਨਹੀਂ ਧਰਣੀ = ਟਿਕਾਉਂਦੇ।

## ਧ੍ਰਿਗੁ ਜਿਹਬਾ ਗੁਰ ਸਬਦ ਵਿਣੁ; ਹੋਰ ਮੰਤ੍ਰ ਸਿਮਰਣੀ।

ਉਹ ਜਿਹਬਾ = ਜੀਭ ਧ੍ਰਿਗੁ = ਧ੍ਰਿਕਾਰ ਯੋਗ ਹੈ, ਜੋ ਗੁਰ = ਗੁਰੂ-ਸ਼ਬਦ ਤੋਂ ਵਿਣੁ = ਬਿਨਾਂ ਹੋਰ ਮੰਤਰਾਂ ਨੂੰ ਸਿਮਰਣੀ = ਸਿਮਰਦੀ ਹੈ।

## ਵਿਣੁ ਸੇਵਾ ਧ੍ਰਿਗ ਹਥ ਪੈਰ; ਹੋਰ ਨਿਹਫਲ ਕਰਣੀ।

ਉਹ ਹੱਥ, ਪੈਰ ਧ੍ਰਿਗ = ਧ੍ਰਿਕਾਰ ਯੋਗ ਹਨ, ਜੋ ਗੁਰੂ ਦੀ ਸੇਵਾ = ਟਹਿਲ ਤੋਂ ਵਿਣੁ = ਬਗ਼ੈਰ ਹੋਰ ਕਰਣੀ = ਕੰਮ-ਕਾਰਜ ਕਰਦੇ ਹਨ, ਉਹ ਨਿਹਫਲ = ਵਿਅਰਥ ਹਨ।

## ਪੀਰ ਮੁਰੀਦਾਂ ਪਿਰਹੜੀ; ਸੁਖ ਸਤਿਗੁਰ ਸਰਣੀ ॥੧੦॥

ਜਿਨ੍ਹਾਂ ਮੁਰੀਦਾਂ = ਗੁਰਸਿੱਖਾਂ ਦੀ ਪੀਰ = ਸਤਿਗੁਰੂ ਜੀ ਨਾਲ ਪਿਰਹੜੀ = ਪ੍ਰੀਤੀ ਹੈ, ਉਨ੍ਹਾਂ ਨੂੰ ਸਤਿਗੁਰਾਂ ਦੀ ਸਰਣੀ = ਸ਼ਰਨ ਪੈਣ ਨਾਲ ਹੀ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ॥੧੦॥

### ਪਉੜੀ ੧੧ (ਸੱਚੀ ਲਗਨ)

## ਹੋਰਤੁ ਰੰਗਿ ਨ ਰਚੀਐ; ਸਭੁ ਕੂੜ ਦਿਸੰਦਾ।

ਸਤਿਗੁਰੂ ਜੀ ਦੇ ਪਿਆਰ ਦੇ ਰੰਗ ਤੋਂ ਬਿਨਾਂ ਹੋਰਤੁ = ਹੋਰ ਸੰਸਾਰ ਦੇ ਰੰਗ-ਤਮਾਸ਼ਿਆਂ ਵਿਚ ਰਚੀਐ = ਖਚਿਤ ਨ = ਨਹੀਂ ਹੋਣਾ ਚਾਹੀਦਾ, ਕਿਉਂਕਿ ਸਭੁ = ਸਾਰੇ ਰੰਗ-ਤਮਾਸ਼ੇ ਕੂੜ = ਝੂਠੇ ਦਿਸੰਦਾ = ਦਿੱਸਦੇ ਹਨ।

## ਹੋਰਤੁ ਸਾਦਿ ਨ ਲਗੀਐ; ਹੋਇ ਵਿਸੁ ਲਗੰਦਾ।

ਜੀਭ ਨੂੰ ਹੋਰਤੁ = ਹੋਰ ਸਾਦਿ = ਸੁਆਦਾਂ ਵਿਚ ਨ = ਨਹੀਂ ਲਗੀਐ = ਲਗਾਉਣਾ ਚਾਹੀਦਾ, ਕਿਉਂਕਿ ਅੰਤ ਸਮੇਂ ਇਹ ਸੁਆਦੀ ਪਦਾਰਥ ਵਿਸੁ = ਜ਼ਹਿਰ ਰੂਪ ਹੋ ਕਰਕੇ ਲਗੰਦਾ = ਲੱਗਦੇ ਹਨ ਭਾਵ ਦੁਖਦਾਈ ਹੋ ਜਾਂਦੇ ਹਨ।

## ਹੋਰਤੁ ਰਾਗ ਨ ਰੀਝੀਐ; ਸੁਣਿ ਸੁਖ ਨ ਲਹੰਦਾ।

ਸ਼ਬਦ-ਗੁਰੂ ਦੇ ਰਾਗਾਂ ਨੂੰ ਛੱਡ ਕੇ ਹੋਰਤੁ = ਹੋਰ ਰਾਗਾਂ ਵਿਚ ਰੀਝੀਐ = ਪ੍ਰਸੰਨ ਨਹੀਂ ਹੋਣਾ ਚਾਹੀਦਾ, ਕਿਉਂਕਿ ਇਨ੍ਹਾਂ ਨੂੰ ਸੁਣ ਕੇ ਆਤਮਿਕ ਸੁਖ ਨ = ਨਹੀਂ ਲਹੰਦਾ = ਲੈ ਸਕਦੇ। ਜੈਸਾ ਕਿ :

**ਸੁਭ ਕਾਜ ਕੋ ਛਾਡ ਅਕਾਜ ਕਰੇ, ਜਗ ਲਾਜ ਨ ਆਵਤ ਹੈ ਇਨ ਕੋ।**
**ਇਕ ਨਾਰ ਬਲਾਇ ਨਚਾਵਤ ਹੈ, ਧਨ ਔਰ ਧਾਮ ਲੁਟਾਵਨ ਕੋ।**
**ਮਿਰਦੰਗ ਕਹੈ ਧ੍ਰਿਗ ਹੈ ਧ੍ਰਿਗ ਹੈ, ਸੁਰਤਾਲ ਕਹੈ ਕਿਨ ਕੋ ਕਿਨ ਕੋ ਕਿਨ ਕੋ।**
**ਤਬ ਹਾਥ ਉਠਾਇ ਰਾਂਡ ਕਹੈ, ਇਨ ਕੋ ਇਨ ਕੋ ਇਨ ਕੋ।**

## ਹੋਰੁ ਬੁਰੀ ਕਰਤੂਤਿ ਹੈ; ਲਗੈ ਫਲੁ ਮੰਦਾ।

ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਹੋਰ ਜਿਤਨੇ ਭੀ ਬੁਰੇ ਕਰਤੂਤਿ = ਕੰਮ ਹਨ, ਉਨ੍ਹਾਂ ਨੂੰ ਮੰਦਾ = ਭੈੜਾ ਹੀ ਫਲ ਲਗੈ = ਲੱਗਦਾ ਹੈ।

## ਹੋਰਤੁ ਪੰਥਿ ਨ ਚਲੀਐ; ਠਗੁ ਚੋਰ ਮੁਹੰਦਾ।

ਗੁਰਮੁਖਤਾਈ ਦੇ ਮਾਰਗ ਨੂੰ ਛੱਡ ਕੇ ਹੋਰਤੁ = ਹੋਰ ਪੰਥਿ = ਰਸਤਿਆਂ (ਜੋਗੀ, ਜੰਗਮ, ਸਰੇਵੜੇ ਆਦਿਕ) ਤੇ ਨ = ਨਹੀਂ ਚਲੀਐ = ਚੱਲਣਾ ਚਾਹੀਦਾ, ਕਿਉਂਕਿ ਜੋ ਪੰਜ ਵਿਸ਼ੇ-ਵਿਕਾਰ ਠੱਗ ਤੇ ਚੋਰ ਦੇ ਰੂਪ ਵਿਚ ਹਨ, ਉਹ ਦੈਵੀ ਗੁਣਾਂ ਰੂਪ ਪਦਾਰਥਾਂ ਨੂੰ ਮੁਹੰਦਾ = ਚੁਰਾ ਲੈਂਦੇ ਹਨ।

## ਪੀਰ ਮੁਰੀਦਾਂ ਪਿਰਹੜੀ; ਸਚੁ ਸਚਿ ਮਿਲੰਦਾ ॥੧੧॥

ਜਿਨ੍ਹਾਂ ਮੁਰੀਦਾਂ = ਗੁਰਸਿੱਖਾਂ ਨੇ ਪੀਰ = ਸਤਿਗੁਰਾਂ ਨਾਲ ਸੱਚੀ ਪਿਰਹੜੀ = ਪ੍ਰੀਤ ਕੀਤੀ ਹੈ, ਉਹ ਸੱਚੇ ਨਾਮ ਨੂੰ ਜਪ ਕੇ ਸੱਚ ਸਰੂਪ ਪਰਮੇਸ਼ਰ ਵਿਚ ਮਿਲੰਦਾ = ਮਿਲ ਜਾਂਦੇ ਹਨ ॥੧੧॥

### ਪਉੜੀ ੧੨

## ਦੂਜੀ ਆਸ ਵਿਣਾਸੁ ਹੈ; ਪੂਰੀ ਕਿਉਂ ਹੋਵੈ।

ਜੋ ਜੀਵ ਇਕ ਪ੍ਰਭੂ ਨੂੰ ਛੱਡ ਕੇ ਦੂਜੀਆਂ ਥਾਵਾਂ 'ਤੇ ਆਸ = ਉਮੀਦ ਰੱਖਦੇ ਹਨ, ਉਹ ਆਸਾਂ ਤਾਂ ਵਿਣਾਸੁ = ਨਾਸ਼ ਹੋ ਜਾਂਦੀਆਂ ਹਨ, ਫਿਰ ਉਹ ਪੂਰੀ ਕਿਉਂ = ਕਿਸ ਤਰ੍ਹਾਂ ਹੋਵੈ = ਹੋ ਸਕਦੀ ਹੈ ? ਭਾਵ ਨਹੀਂ ਹੋ ਸਕਦੀ।

## ਦੂਜਾ ਮੋਹ ਸੁ ਧ੍ਰੋਹ ਸਭੁ; ਓਹੁ ਅੰਤਿ ਵਿਗੋਵੈ।

ਜੋ ਪਦਾਰਥਾਂ ਅਤੇ ਸਰੀਰਾਂ ਨਾਲ ਦੂਜਾ ਮੋਹ ਹੈ, ਸੁ = ਉਹ ਸਭੁ = ਸਾਰਾ ਧ੍ਰੋਹ = ਧੋਖਾ ਹੈ ਤੇ ਉਹ ਅੰਤ ਸਮੇਂ ਵਿਗੋਵੈ = ਖ਼ਰਾਬ ਹੀ ਹੁੰਦਾ ਹੈ।

## ਦੂਜਾ ਕਰਮ ਸੁਭਰਮ ਹੈ; ਕਰਿ ਅਵਗਣ ਰੋਵੈ।

ਜਿਹੜਾ ਪ੍ਰਭੂ ਦੇ ਨਾਮ ਤੋਂ ਬਿਨਾਂ ਦੂਜਾ = ਦ੍ਵੈਤ-ਭਾਵਨਾ ਵਾਲਾ ਕਰਮ ਹੈ, ਸੁਭਰਮ = ਉਹ ਭਰਮ ਹੀ ਹੈ, ਜਿਹੜਾ ਅਵਗੁਣ ਕਰਿ = ਕਰਦਾ ਹੈ, ਉਸ ਨੂੰ ਅੰਤ ਸਮੇਂ ਰੋਵੈ = ਰੋਣਾ ਹੀ ਪੈਂਦਾ ਹੈ।

## ਦੂਜਾ ਸੰਗੁ ਕੁਢੰਗ ਹੈ; ਕਿਉ ਭਰਿਆ ਧੋਵੈ।

ਸਤਿਸੰਗਤ ਨੂੰ ਛੱਡ ਕੇ ਜੋ ਦੂਜਿਆਂ ਦੇਵੀ-ਦੇਵਤਿਆਂ ਦੀ ਸੰਗੁ = ਸੰਗਤ ਕਰਦਾ ਹੈ, ਉਹ ਇਕ ਪ੍ਰਕਾਰ ਦਾ ਕੁਢੰਗ = ਖੋਟਾ ਢੰਗ ਹੀ ਹੈ। ਇਸ ਪ੍ਰਕਾਰ ਪਾਪਾਂ ਨਾਲ ਭਰਿਆ = ਭਰੇ ਹੋਏ ਕਿਉ = ਕਿਸ ਤਰ੍ਹਾਂ ਆਪਣੀ ਮੈਲ ਧੋਵੈ = ਧੋ ਸਕਦੇ ਹਨ, ਭਾਵ ਸਤਿਗੁਰਾਂ ਤੋਂ ਬਿਨਾਂ ਨਹੀਂ ਧੋ ਸਕਦੇ।

## ਦੂਜਾ ਭਾਉ ਕੁਦਾਉ ਹੈ; ਹਾਰਿ ਜਨਮੁ ਖਲੋਵੈ।

ਜੋ ਪਰਮਾਤਮਾ ਦੇ ਭਾਉ = ਪ੍ਰੇਮ ਨੂੰ ਛੱਡ ਕੇ ਦੂਜਿਆਂ ਨਾਲ ਭਾਉ = ਪ੍ਰੇਮ ਰੱਖਦਾ ਹੈ, ਇਹ ਕੁਦਾਉ = ਬੁਰਾ ਦਾਅ ਹੈ, ਜਿਸ ਵਿਚ ਉਹ ਆਪਣਾ ਮਨੁੱਖਾ ਜਨਮ ਹਾਰ ਕੇ ਨਰਕਾਂ ਵਿਚ ਖਲੋਵੈ = ਖੜ੍ਹ ਜਾਂਦਾ ਹੈ।

## ਪੀਰ ਮੁਰੀਦਾਂ ਪਿਰਹੜੀ; ਗੁਣ ਗੁਣੀ ਪਰੋਵੈ ॥੧੨॥

ਜਿਨ੍ਹਾਂ ਮੁਰੀਦਾਂ = ਸਿੱਖਾਂ ਦੀ ਪੀਰ = ਸਤਿਗੁਰੂ ਜੀ ਨਾਲ ਪਿਰਹੜੀ = ਪ੍ਰੀਤੀ ਹੈ, ਉਹ ਸ਼ਰਧਾ ਰੂਪੀ ਗੁਣਾਂ ਤੇ ਦੈਵੀ ਗੁਣਾਂ ਨੂੰ ਹਿਰਦੇ ਰੂਪੀ ਧਾਗੇ ਵਿਚ ਪਰੋਵੈ = ਪ੍ਰੋ ਲੈਂਦੇ ਹਨ ॥੧੨॥

### ਪਉੜੀ ੧੩ (ਗੁਰੂ ਜੀ ਦੀ ਪ੍ਰੀਤੀ ਦਾ ਰੂਪ)

## ਅਮਿਓ ਦਿਸਟਿ ਕਰਿ ਕਛੁ ਵਾਂਗਿ; ਭਵਜਲ ਵਿਚ ਰਖੈ।

('ਰੱਖੈ' ਕੱਸ ਕੇ ਬੋਲੋ)

ਸਤਿਗੁਰੂ ਜੀ ਕਛੁ = ਕੱਛੂ ਦੀ ਵਾਂਗਿ = ਨਿਆਈਂ ਅਮਿਓ = ਅੰਮ੍ਰਿਤ ਦੀ ਦਿਸਟਿ = ਦ੍ਰਿਸ਼ਟੀ ਕਰ ਕੇ ਗੁਰਸਿੱਖਾਂ ਨੂੰ ਭਵਜਲ = ਸੰਸਾਰ-ਸਮੁੰਦਰ ਵਿਚ ਨਿਰਲੇਪ ਰਖੈ = ਰੱਖਦੇ ਹਨ।

## ਗਿਆਨ ਅੰਸ ਦੇ ਹੰਸ ਵਾਂਗਿ; ਬੁਝਿ ਭਖ ਅਭਖੈ।

('ਬੁੱਝਿ', ਭੱਖਿ' ਤੇ 'ਅਭੱਖੈ' ਅੱਧਕ ਸਹਿਤ ਬੋਲੋ)

ਸਤਿਗੁਰੂ ਜੀ ਗੁਰਸਿੱਖਾਂ ਨੂੰ ਗਿਆਨ ਦੀ ਅੰਸ ਦੇ ਕੇ ਹੰਸ ਵਾਂਗੂੰ ਭਖ = ਖਾਣ ਵਾਲੀ ਤੇ ਅਭਖੈ = ਨਾ ਖਾਣ ਵਾਲੀ ਚੀਜ਼ ਦੀ ਬੁਝਿ = ਸਮਝ ਭਾਵ ਤੱਤ ਮਿਥਿਆ ਦਾ ਵਿਵੇਚਨ ਦੱਸਦੇ ਹਨ।

## ਸਿਮਰਣ ਕਰਦੇ ਕੂੰਜ ਵਾਂਗਿ; ਉਡਿ ਲਖੈ ਅਲਖੈ।

('ਅਲੱਖੈ' ਬੋਲੋ)

ਸਤਿਗੁਰੂ ਜੀ ਕੂੰਜ ਦੀ ਵਾਂਗਿ = ਨਿਆਈਂ ਗੁਰਸਿੱਖਾਂ ਨੂੰ ਸਿਮਰਣ = ਚੇਤੇ ਕਰਦੇ ਭਾਵ ਚੇਤੇ ਰੱਖਦੇ ਹਨ, ਜਿਸ ਕਰਕੇ ਉਹ ਚਿਦਾ ਆਕਾਸ਼ ਵਿਚ ਉਡਿ = ਉਡਾਰੀ ਮਾਰ ਕੇ ਅਲਖੈ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਣਾ ਬਿਰਤੀ ਦੁਆਰਾ ਲਖੈ = ਲਖ ਲੈਂਦੇ ਹਨ।

***ਨੋਟ :*** ਕੱਛੂ, ਹੰਸ ਅਤੇ ਕੂੰਜ ਦੇ ਬਾਹਜ ਅਰਥ ਤੇ ਅੰਤਰੀਵ ਅਰਥ ੧੧ਵੀਂ ਵਾਰ ਦੀ ੯ਵੀਂ ਪਉੜੀ ਵਿਚ ਚੰਗੀ ਤਰ੍ਹਾਂ ਪੜ੍ਹੋ, ਇਥੇ ਕੇਵਲ ਅੰਤਰੀਵ ਅਰਥ ਹੀ ਦਿੱਤੇ ਹਨ।

## ਮਾਤਾ ਬਾਲਕ ਹੇਤਿ ਕਰਿ; ਓਹੁ ਸਾਉ ਨ ਚਖੈ।

('ਚੱਖੈ' ਬੋਲੋ)

ਜਿਵੇਂ ਮਾਤਾ ਆਪਣੇ ਬਾਲਕ = ਬੱਚੇ ਨਾਲ ਹੇਤਿ = ਪਿਆਰ ਕਰਿ = ਕਰਦੀ ਹੈ, ਪਰ ਓਹੁ = ਉਹ ਕੋਈ ਸਾਉ = ਸੁਆਦ ਨ = ਨਹੀਂ ਚਖੈ = ਚੱਖਦੀ ਭਾਵ ਜਿੰਨਾ ਚਿਰ ਬੱਚਾ ਦੁੱਧ ਚੁੰਘਦਾ ਹੈ, ਉਤਨਾ ਚਿਰ ਖਾਣ ਪੀਣ ਦਾ ਸੰਜਮ ਰੱਖਦੀ ਹੈ, ਸੁਆਦ ਵਾਲੀਆਂ ਚੀਜ਼ਾਂ ਦਾ ਤਿਆਗ ਕਰ ਦਿੰਦੀ ਹੈ ਕਿ ਮੇਰੇ ਦੁੱਧ ਵਿਚ ਵਿਗਾੜ ਨਾ ਪੈ ਜਾਵੇ, ਜਿਸ ਨਾਲ ਬੱਚਾ ਬੀਮਾਰ ਨਾ ਹੋ ਜਾਵੇ। ਇਵੇਂ ਹੀ ਸਤਿਗੁਰੂ ਜੀ ਗੁਰਸਿੱਖਾਂ ਨਾਲ ਪ੍ਰੇਮ ਕਰਦੇ ਹਨ ਤੇ ਸਤਿਗੁਰੂ ਜੀ ਦੁਨੀਆਂ ਦੇ ਸੁਆਦਾਂ ਨੂੰ ਆਪ ਨਹੀਂ ਚੱਖਦੇ ਕਿ ਸਿੱਖਾਂ ਦਾ ਜੀਵਨ ਵਿਗੜ ਨਾ ਜਾਵੇ ਤੇ ਸਿੱਖਾਂ ਨੂੰ ਨਿਰਲੇਪ ਰੱਖਣ ਵਾਸਤੇ ਆਪ ਦੁਨੀਆਂ ਦੇ ਸੁਆਦਾਂ ਤੋਂ ਨਿਰਲੇਪ ਰਹਿੰਦੇ ਹਨ।

ਇਸ ਲਈ ਪਹਿਲਾਂ ਆਪ ਆਪਣੇ ਜੀਵਨ ਵਿਚ ਉਪਦੇਸ਼ ਕਮਾਉਂਦੇ ਹਨ, ਫਿਰ ਗੁਰਸਿੱਖਾਂ ਨੂੰ ਉਪਦੇਸ਼ ਦਿੰਦੇ ਹਨ।

## ਸਤਿਗੁਰ ਪੁਰਖ ਦਇਆਲ ਹੈ; ਗੁਰ ਸਿਖ ਪਰਖੈ।

('ਪਰੱਖੈ' ਬੋਲੋ)

ਸਤਿਗੁਰੂ ਜੀ ਤਾਂ ਦਇਆਲ = ਦਿਆਲੂ ਪੁਰਖ ਹਨ, ਪਰ ਗੁਰਸਿੱਖ ਦੀ ਪਰਖੈ = ਪਰਖ ਜ਼ਰੂਰ ਕਰਦੇ ਹਨ।

## ਪੀਰ ਮੁਰੀਦਾਂ ਪਿਰਹੜੀ; ਲਖ ਮੁਲੀਅਨਿ ਕਖੈ ॥੧੩॥

('ਕੱਖੈ' ਬੋਲੋ)

ਜਿਨ੍ਹਾਂ ਮੁਰੀਦਾਂ = ਗੁਰਸਿੱਖਾਂ ਦੀ ਪੀਰ = ਸਤਿਗੁਰੂ ਜੀ ਨਾਲ ਪਿਰਹੜੀ = ਪ੍ਰੀਤੀ ਹੈ, ਉਹ ਲੱਖਾਂ ਰੁਪਏ ਦੇ ਮੁਲੀਅਨਿ = ਮੁੱਲ ਕਮਾਉਣ ਵਾਲੇ ਪਦਾਰਥਾਂ ਨੂੰ ਕਖੈ = ਕੱਖਾਂ ਦੀ ਨਿਆਈਂ ਜਾਣ ਕੇ ਛੱਡ ਦਿੰਦੇ ਹਨ ॥੧੩॥

### ਪਉੜੀ ੧੪ (ਗੁਰੂ ਨਾਲ ਪ੍ਰੀਤੀ ਦਾ ਰੂਪ)

## ਦਰਸਨ ਦੇਖਿ ਪਤੰਗ ਜਿਉ; ਜੋਤੀ ਜੋਤਿ ਸਮਾਵੈ।

ਜਿਉ = ਜਿਵੇਂ ਪਤੰਗਾ ਦੀਵੇ ਦੇ ਦਰਸ਼ਨ ਨੂੰ ਦੇਖ ਕੇ ਆਪਣੇ ਖੰਭਾਂ ਨੂੰ ਸਾੜ ਕੇ ਉਸ ਵਿਚ ਹੀ ਲੀਨ ਹੋ ਜਾਂਦਾ ਹੈ, ਇਵੇਂ ਹੀ ਪਤੰਗੇ ਦੀ ਨਿਆਈਂ ਗੁਰਸਿੱਖ ਸਤਿਗੁਰੂ ਜੀ ਦੇ ਦਰਸ਼ਨ ਵੇਖ ਕੇ ਉਸ ਦੀ ਪ੍ਰਤਕ ਜੋਤ, ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਚ ਸਮਾਵੈ = ਸਮਾ ਜਾਂਦੀ ਹੈ ਭਾਵ ਅਭੇਦ ਹੋ ਜਾਂਦੀ ਹੈ।

## ਸਬਦ ਸੁਰਤਿ ਲਿਵ ਮਿਰਗ ਜਿਉ; ਅਨਹਦ ਲਿਵ ਲਾਵੈ।

ਜਿਉ = ਜਿਵੇਂ ਮਿਰਗ ਘੰਡੇਹੇੜੇ ਦੇ ਸ਼ਬਦ ਵਿਚ ਸੁਰਤਿ = ਚਿੱਤ ਜੋੜ ਕੇ, ਲਿਵ ਲਾ ਕੇ ਪ੍ਰਾਣ ਦੇ ਦਿੰਦਾ ਹੈ, ਇਵੇਂ ਹੀ ਗੁਰਸਿੱਖ ਸਤਿਗੁਰੂ ਜੀ ਦੇ ਅਨਹਦ = ਇਕ-ਰਸ ਸ਼ਬਦ ਵਿਚ ਲਿਵ ਲਾਵੈ = ਲਾਉਂਦੇ ਹਨ ਭਾਵ ਜਿਵੇਂ ਹਿਰਨ ਪ੍ਰਾਣ ਦਿੰਦਾ ਹੈ, ਇਉਂ ਗੁਰੂ-ਸ਼ਬਦ ਵਿਚ ਚਿੱਤ ਜੋੜ ਕੇ ਆਪਾ-ਭਾਵ ਮੇਟਦੇ ਹਨ।

## ਸਾਧ ਸੰਗਤਿ ਵਿਚਿ ਮੀਨੁ ਹੋਇ; ਗੁਰਮਤਿ ਸੁਖ ਪਾਵੈ।

ਜਿਵੇਂ ਮੀਨੁ = ਮੱਛ ਪਾਣੀ ਵਿਚ ਸੁਖੀ ਹੋਇ = ਹੁੰਦਾ ਹੈ, ਇਵੇਂ ਹੀ ਗੁਰਸਿੱਖ ਸਾਧਸੰਗਤ ਰੂਪੀ ਸਰੋਵਰ ਵਿਚ ਮਗਨ ਹੋ ਕੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਵਿਚ ਆਤਮਿਕ ਸੁਖ ਪਾਵੈ = ਪਾਉਂਦੇ ਹਨ।

## ਚਰਣ ਕਵਲ ਵਿਚਿ ਭਵਰੁ ਹੋਇ; ਸੁਖ ਰੈਣਿ ਵਿਹਾਵੈ।

ਗੁਰਸਿੱਖ ਭਵਰੁ = ਭੌਰੇ ਵਾਂਗ ਸਤਿਗੁਰੂ ਜੀ ਦੇ ਚਰਨਾਂ ਕਵਲ = ਕਮਲਾਂ ਵਿਚ ਲੀਨ ਹੋਇ = ਹੋ ਕੇ ਸੁਖ ਨਾਲ ਅਵਸਥਾ ਰੂਪੀ ਰੈਣਿ = ਰਾਤ ਵਿਹਾਵੈ = ਬਤੀਤ ਕਰਦੇ ਹਨ।

## ਗੁਰ ਉਪਦੇਸ ਨ ਵਿਸਰੈ; ਬਾਬੀਹਾ ਧਿਆਵੈ।

ਗੁਰਸਿੱਖ ਗੁਰ = ਗੁਰੂ ਦਾ ਉਪਦੇਸ਼ **ਵਾ:** ਨਾਮ ਤੇ ਬਾਣੀ ਨੂੰ ਕਦੇ ਭੀ ਨ = ਨਹੀਂ ਵਿਸਰੈ = ਭੁੱਲਦੇ ਤੇ ਜਿਵੇਂ ਬਬੀਹਾ ਪ੍ਰਿਅ-ਪ੍ਰਿਅ ਸ਼ਬਦ ਕਰ ਕੇ ਬੱਦਲ ਨੂੰ ਧਿਆਵੈ = ਧਿਆਉਂਦਾ ਹੈ, ਇਉਂ ਸਤਿਗੁਰੂ ਰੂਪ ਬੱਦਲ ਨੂੰ ਨਾਮ ਰੂਪ ਸ੍ਵਾਂਤੀ ਬੂੰਦ ਲਈ ਧਿਆਉਂਦੇ ਹਨ।

## ਪੀਰ ਮੁਰੀਦਾਂ ਪਿਰਹੜੀ; ਦੁਬਿਧਾ ਨ ਸੁਖਾਵੈ ॥੧੪॥

ਜਿਨ੍ਹਾਂ ਮੁਰੀਦਾਂ = ਸਿੱਖਾਂ ਦੀ ਪੀਰ = ਸਤਿਗੁਰੂ ਜੀ ਨਾਲ ਪਿਰਹੜੀ = ਪ੍ਰੀਤੀ ਹੈ, ਉਨ੍ਹਾਂ ਨੂੰ ਦੁਬਿਧਾ = ਦ੍ਵੈਤ-ਭਾਵਨਾ ਸੁਖਾਵੈ = ਚੰਗੀ ਨ = ਨਹੀਂ ਲੱਗਦੀ ॥੧੪॥

### ਪਉੜੀ ੧੫ (ਗੁਰੂ ਸਭ ਤੋਂ ਸਮਰੱਥ ਹੈ)

## ਦਾਤਾ ਓਹੁ ਨ ਮੰਗੀਐ; ਫਿਰਿ ਮੰਗਣਿ ਜਾਈਐ।

ਓਹੁ = ਉਹੋ ਜਿਹੇ ਦਾਤੇ ਤੋਂ ਕਦੇ ਵੀ ਨ = ਨਾ ਮੰਗੀਐ = ਮੰਗਿਆ ਜਾਏ, ਜਿਸ ਤੋਂ ਮੰਗਣ ਦੇ ਬਾਵਜੂਦ ਵੀ ਫਿਰ ਕਿਸੇ ਹੋਰ ਦਰ ਉੱਤੇ ਮੰਗਣ ਲਈ ਜਾਈਐ = ਜਾਣਾ ਪਵੇ।

## ਹੋਛਾ ਸਾਹੁ ਨ ਕੀਚਈ; ਫਿਰਿ ਪਛੋਤਾਈਐ।

ਕਦੇ ਵੀ ਬੁੱਧੀ ਤੋਂ ਕੰਮ ਨਾ ਲੈਣ ਵਾਲੇ ਹੋਛਾ = ਤੁੱਛ ਦਿਲ **ਵਾ:** ਘਟੀਆ ਸਾਹੁ = ਸ਼ਾਹੂਕਾਰ ਕੋਲ ਵਾਪਾਰ ਨਾ ਕੀਚਈ = ਕਰੀਏ, ਕਿਉਂਕਿ ਫਿਰ ਮਗਰੋਂ ਪਛੋਤਾਈਐ = ਪਛਤਾਉਣਾ ਪੈਂਦਾ ਹੈ।

## ਸਾਹਿਬ ਓਹੁ ਨ ਸੇਵੀਐ; ਜਮ ਡੰਡੁ ਸਹਾਈਐ।

ਓਹੁ = ਉਹੋ ਜਿਹੇ ਸਾਹਿਬ = ਮਾਲਕ ਦੀ ਸੇਵੀਐ = ਸੇਵਾ ਨ = ਨਹੀਂ ਕਰਨੀ ਚਾਹੀਦੀ, ਜਿਸ ਸੇਵਾ ਕਰਕੇ ਅੰਤ ਸਮੇਂ ਜਮਾਂ ਦਾ ਡੰਡ ਸਹਾਈਐ = ਸਹਾਰਨਾ ਪਵੇ।

## ਹਉਮੈ ਰੋਗੁ ਨ ਕਟਈ; ਓਹੁ ਵੈਦ ਨ ਲਾਈਐ।

ਜਿਹੜਾ ਵੈਦ ਸਰੀਰਕ ਰੋਗ ਨਾ ਕੱਟ ਸਕੇ, ਉਹੋ ਜਿਹੇ ਨੂੰ ਵੈਦ ਨ = ਨਹੀਂ ਲਾਈਐ = ਲਾਉਣਾ ਚਾਹੀਦਾ ਅਤੇ ਜੋ ਪਾਖੰਡੀ ਗੁਰੂ ਹਉਮੈ ਦਾ ਰੋਗ ਨ = ਨਾ ਕਟਈ = ਕੱਟ ਸਕੇ, ਉਹੋ ਜਿਹੇ ਪਾਖੰਡੀ ਨੂੰ ਗੁਰੂ ਨਹੀਂ ਧਾਰਨ ਕਰਨਾ ਚਾਹੀਦਾ।

## ਦੁਰਮਤਿ ਮੈਲੁ ਨ ਉਤਰੈ; ਕਿਉ ਤੀਰਥ ਨਾਈਐ।

('ਨ੍ਹਾਈਐ' ਭਾਰਾ ਬੋਲੋ)

ਜੇਕਰ ਦੁਰਮਤਿ (ਦੁਰ + ਮਤਿ) ਦੁਰ = ਖੋਟੀ ਮਤ ਦੀ ਮੈਲ ਹੀ ਨਾ ਉਤਰੈ = ਉਤਰੇ ਤਾਂ ਤੀਰਥਾਂ ਉੱਤੇ ਕਿਉ = ਕਿਸ ਵਾਸਤੇ ਨਾਈਐ = ਇਸ਼ਨਾਨ ਕਰਨ ਜਾਣਾ ਹੈ ? ਭਾਵ ਨਾਮ ਤੋਂ ਬਿਨਾਂ ਇਹ ਵਿਅਰਥ ਹਨ।

## ਪੀਰ ਮੁਰੀਦਾਂ ਪਿਰਹੜੀ; ਸੁਖ ਸਹਜਿ ਸਮਾਈਐ ॥੧੫॥

ਪੀਰ = ਗੁਰੂ ਨਾਲ ਮੁਰੀਦਾਂ = ਸਿੱਖਾਂ ਦੀ ਪਿਰਹੜੀ = ਪ੍ਰੀਤ ਇਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ ਕਿ ਉਹ ਸਹਿਜੇ ਹੀ ਸੁੱਖ ਸਰੂਪ ਪ੍ਰਭੂ ਵਿਚ ਸਮਾਈਐ = ਅਭੇਦ ਹੋ ਜਾਣ ॥੧੫॥

### ਪਉੜੀ ੧੬ (ਗੁਰੂ ਪ੍ਰੀਤ ਸਭ ਤੋਂ ਉੱਚੀ ਹੈ)

## ਮਾਲੁ ਮੁਲਕੁ ਚਤੁਰੰਗ ਦਲ; ਦੁਨੀਆਂ ਪਾਤਿਸਾਹੀ।

ਜੇਕਰ ਮਾਲੁ = ਹਾਥੀ, ਘੋੜੇ, ਗਊਆਂ, ਮੱਝਾਂ ਆਦਿ ਬਿਭੂਤੀ, ਮੁਲਕੁ = ਦੇਸ਼, ਚਤੁਰੰਗ = ਚਾਰ ਪ੍ਰਕਾਰ ਦੀ ਦਲ = ਫ਼ੌਜ ਦਾ ਸਮੂਹ ਅਤੇ ਸਾਰੀ ਦੁਨੀਆਂ ਦੀ ਪਾਤਸ਼ਾਹੀ ਹੋਵੇ।

## ਰਿਧਿ ਸਿਧਿ ਨਿਧਿ ਬਹੁ ਕਰਾਮਾਤਿ; ਸਭ ਖਲਕ ਉਮਾਹੀ।

ਜੇਕਰ ਰਿਧੀਆਂ, ਸਿਧੀਆਂ, ਨਿਧੀਆਂ ਤੇ ਬਹੁ = ਬਹੁਤ ਕਰਾਮਾਤਾਂ ਹੋਣ ਅਤੇ ਸਭ = ਸਾਰੀ ਖਲਕ = ਸ੍ਰਿਸ਼ਟੀ ਉਸ ਨੂੰ ਵੇਖ ਕੇ ਉਮਾਹੀ = ਖ਼ੁਸ਼ੀ ਨਾਲ ਖਿੜ ਪਵੇ।

## ਚਿਰ ਜੀਵਣ ਬਹੁ ਹੰਢਣਾ; ਗੁਣ ਗਿਆਨ ਉਗਾਹੀ।

ਜੇਕਰ ਕੋਈ ਚਿਰ ਜੀਵਣ = ਚਿਰ ਤੱਕ ਜਿਊਣ ਵਾਲਾ ਹੋ ਕੇ ਬਹੁ = ਬਹੁਤ ਉਮਰ ਹੰਢਣਾ = ਹੰਢਾਏ ਅਤੇ ਦੁਨੀਆਂ ਉਸ ਦੇ ਗੁਣ ਤੇ ਗਿਆਨ ਦੀ ਉਗਾਹੀ = ਗਵਾਹੀ ਭਰੇ।

## ਹੋਰਸੁ ਕਿਸੈ ਨ ਜਾਣਈ; ਚਿਤਿ ਬੇਪਰਵਾਹੀ।

ਇਹੋ ਜਿਹੇ ਚਿੱਤ ਦੀ ਬੇਪਰਵਾਹੀ = ਬੇਫ਼ਿਕਰੀ ਰੱਖਦੇ ਹਨ ਅਤੇ ਹੋਰਸੁ = ਹੋਰ ਕਿਸੈ = ਕਿਸੇ ਨੂੰ ਨ = ਨਹੀਂ ਜਾਣਈ = ਜਾਣਦੇ।

## ਦਰਗਹ ਢੋਈ ਨਾ ਲਹੈ; ਦੁਬਿਧਾ ਬਦਰਾਹੀ।

ਜੋ ਦੁਬਿਧਾ = ਦ੍ਵੈਸ਼-ਭਾਵ ਕਰਕੇ ਬਦਰਾਹੀ = ਬੁਰੇ ਰਾਹਾਂ ਉੱਤੇ ਚੱਲਦੇ ਹਨ, ਉਹ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਢੋਈ = ਆਸਰਾ ਨਾ = ਨਹੀਂ ਲਹੈ = ਲੈ ਸਕਦੇ।

## ਪੀਰ ਮੁਰੀਦਾਂ ਪਿਰਹੜੀ; ਪਰਵਾਣੁ ਸੁ ਘਾਹੀ ॥੧੬॥

ਪੀਰ = ਸਤਿਗੁਰੂ ਨਾਲ ਮੁਰੀਦਾਂ = ਗੁਰਸਿੱਖਾਂ ਦੀ ਪਿਰਹੜੀ = ਪ੍ਰੀਤ ਐਸੀ ਹੈ ਕਿ ਗੁਰੂ ਨਾਲ ਸੱਚੇ ਮਨੋਂ ਪ੍ਰੀਤ ਕਰਨ ਵਾਲੇ ਚਾਹੇ ਘਾਹੀ ਹੀ ਹੋਣ, ਸੁ = ਉਹ ਦਰਗਾਹ ਵਿਚ ਪਰਵਾਣੁ = ਪ੍ਰਵਾਣੀਕ ਹੋ ਜਾਂਦੇ ਹਨ ॥੧੬॥

### ਪਉੜੀ ੧੭

## ਵਿਣੁ ਗੁਰੁ ਹੋਰੁ ਧਿਆਨੁ ਹੈ; ਸਭ ਦੂਜਾ ਭਾਉ।

ਗੁਰੁ = ਗੁਰੂ ਤੋਂ ਵਿਣੁ = ਬਿਨਾਂ ਜੇਕਰ ਜੀਵ ਕਿਸੇ ਹੋਰ ਦੇਵੀ ਦੇਵਤੇ ਵਿਚ ਆਪਣਾ ਧਿਆਨ ਧਰਦਾ ਹੈ, ਇਹ ਸਭ ਦੂਜਾ = ਦ੍ਵੈਸ਼ ਭਾਵਨਾ ਵਾਲਾ ਭਾਉ = ਪ੍ਰੇਮ ਹੀ ਹੈ।

## ਵਿਣੁ ਗੁਰ ਸਬਦ ਗਿਆਨੁ ਹੈ; ਫਿਕਾ ਆਲਾਉ।

ਗੁਰੁ = ਗੁਰੂ ਦੇ ਸ਼ਬਦ ਤੋਂ ਵਿਣੁ = ਬਗ਼ੈਰ ਜੋ ਦੁਨਿਆਵੀ ਗਿਆਨ ਹੈ, ਇਸ ਦਾ ਸੁਆਦ ਫਿੱਕਾ ਹੈ ਅਤੇ ਇਸ ਨੂੰ ਆਲਾਉ = ਕਥਨ ਕਰਨ ਵਾਲੇ ਵੀ ਬੇ-ਰਸੇ ਹੁੰਦੇ ਹਨ।

## ਵਿਣੁ ਗੁਰ ਚਰਣਾ ਪੂਜਣਾ; ਸਭੁ ਕੂੜਾ ਸੁਆਉ।

ਗੁਰ = ਗੁਰੂ ਦੇ ਚਰਨਾਂ ਕਮਲਾਂ ਤੋਂ ਵਿਣੁ = ਬਿਨਾਂ ਕਿਸੇ ਹੋਰ ਦਰ 'ਤੇ ਜਾ ਕੇ ਦੇਵੀ ਦੇਵਤਿਆਂ ਨੂੰ ਪੂਜਣਾ, ਇਹ ਸਭੁ = ਸਾਰਾ ਕੂੜਾ = ਝੂਠਾ ਸੁਆਉ = ਸੁਆਦ ਹੈ।

## ਵਿਣੁ ਗੁਰ ਬਚਨੁ ਜੁ ਮੰਨਣਾ; ਊਰਾ ਪਰਥਾਉ।

ਗੁਰ = ਗੁਰੂ ਦੇ ਬਚਨਾਂ ਤੋਂ ਵਿਣੁ = ਬਿਨਾਂ ਜੋ ਹੋਰ ਪਰਥਾਉ = ਪਰਾਈ ਥਾਂ ਭਾਵ ਦੇਵੀ ਦੇਵਤਿਆਂ

ਤੇ ਜੰਤਰਾਂ-ਮੰਤਰਾਂ ਦੇ ਜਾਪ ਨੂੰ ਮੰਨਣਾ = ਮੰਨਦਾ ਹੈ, ਉਹ ਹਮੇਸ਼ਾਂ ਊਰਾ = ਖ਼ਾਲੀ ਹੀ ਰਹਿ ਜਾਂਦਾ ਹੈ **ਵਾ:** ਗੁਰੂ ਦੇ ਬਚਨਾਂ ਤੋਂ ਬਿਨਾਂ ਜੋ ਕਿਸੇ ਹੋਰ ਦੇਹ ਨੂੰ ਮੰਨਦਾ ਹੈ, ਉਸ ਦਾ ਇਹ ਆਪਣਾ ਪਰਥਾਉ = ਸਬੱਬ ਹੈ, ਇਹੋ ਜਿਹੇ ਲੋਕ ਤੇ ਪ੍ਰਲੋਕ ਵਿਚ ਊਰਾ = ਊਣੇ ਹੀ ਰਹਿ ਜਾਂਦੇ ਹਨ।

## ਸਾਧ ਸੰਗਤਿ ਵਿਣੁ ਸੰਗੁ ਹੈ; ਸਭੁ ਕਚਾ ਚਾਉ।

ਗੁਰੂ ਦੀ ਸਾਧਸੰਗਤ ਤੋਂ ਵਿਣੁ = ਬਿਨਾਂ ਹੋਰ ਜਿਤਨੀ ਭੀ ਵਿਸ਼ੇ-ਵਿਕਾਰਾਂ ਜਾਂ ਕੁਸੰਗਤੀਆਂ ਦੀ ਸੰਗੁ = ਸੰਗਤ ਹੈ, ਇਨ੍ਹਾਂ ਸਭੁ = ਸਾਰਿਆਂ ਦੇ ਕੱਚੇ ਹੀ ਚਾਉ = ਉਤਸ਼ਾਹ ਹਨ।

## ਪੀਰ ਮੁਰੀਦਾਂ ਪਿਰਹੜੀ; ਜਿਣਿ ਜਾਣਨਿ ਦਾਉ ॥੧੭॥

ਜਿਨ੍ਹਾਂ ਮੁਰੀਦਾਂ = ਗੁਰਸਿੱਖਾਂ ਨੇ ਪੀਰ = ਸਤਿਗੁਰਾਂ ਨਾਲ ਸੱਚੀ ਪਿਰਹੜੀ = ਪ੍ਰੀਤ ਕੀਤੀ ਹੈ, ਉਹ ਆਪਣੇ ਮਨੁੱਖਾ ਜੀਵਨ ਨੂੰ ਜਿਣਿ = ਜਿੱਤਣ ਦਾ ਦਾਉ ਜਾਣਨਿ = ਜਾਣਦੇ ਹਨ॥੧੭॥

### ਪਉੜੀ ੧੮ (ਗੁਰੂ ਪ੍ਰੀਤੀ ਆਪਾ-ਭਾਵ ਗਵਾ ਕੇ ਹੁੰਦੀ ਹੈ)

## ਲਖ ਸਿਆਣਪ ਸੁਰਤਿ ਲਖ; ਲਖ ਗੁਣ ਚਤੁਰਾਈ।

ਜੇਕਰ ਲੱਖਾਂ ਸਿਆਣਪਾਂ, ਲੱਖਾਂ ਸੁਰਤੀਆਂ, ਲੱਖਾਂ ਗੁਣ ਤੇ ਲੱਖਾਂ ਹੀ ਚਤੁਰਾਈਆਂ ਹੋਣ।

## ਲਖ ਮਤਿ ਬੁਧਿ ਸੁਧਿ ਗਿਆਨ ਧਿਆਨ; ਲਖ ਪਤਿ ਵਡਿਆਈ।

ਜੇਕਰ ਲੱਖਾਂ ਹੀ ਮੱਤਾਂ, ਬੁੱਧੀਆਂ, ਸੁੱਧਾਂ, ਪੰਜ ਤੱਤਾਂ ਦੇ ਗਿਆਨ ਵਾਲੇ, ਪਤੰਜਲੀ ਦੇ ਧਿਆਨ ਵਾਲੇ ਹੋਣ ਅਤੇ ਲੱਖਾਂ ਲੋਕਾਂ ਵਿਚ ਪਤਿ = ਇੱਜ਼ਤ ਤੇ ਵਡਿਆਈ = ਸ਼ੋਭਾ ਮਿਲਦੀ ਹੋਵੇ।

## ਲਖ ਜਪ ਤਪ ਲਖ ਸੰਜਮਾ; ਲਖ ਤੀਰਥ ਨਾਈ।

('ਨ੍ਹਾਈ' ਭਾਰਾ ਬੋਲੋ)

ਜੇਕਰ ਦੇਵਤਿਆਂ ਦੇ ਲੱਖਾਂ ਹੀ ਮੰਤਰਾਂ ਦਾ ਜਾਪ ਕਰਨ ਵਾਲਾ ਹੋਵੇ, ਲੱਖਾਂ ਹੀ ਧੂਣੀਆਂ 'ਤੇ ਤਪ ਕਰਨ ਵਾਲੇ, ਲੱਖਾਂ ਹੀ ਸੰਜਮਾ = ਇੰਦਰੀਆਂ 'ਤੇ ਕਾਬੂ ਰੱਖਣ ਵਾਲੇ ਹੋਣ ਅਤੇ ਲੱਖਾਂ ਹੀ ਤੀਰਥਾਂ 'ਤੇ ਨਾਈ = ਇਸ਼ਨਾਨ ਕਰਨ ਵਾਲੇ ਹੋਣ।

## ਕਰਮ ਧਰਮ ਲਖ ਜੋਗ ਭੋਗ; ਲਖ ਪਾਠ ਪੜਾਈ।

('ਪੜ੍ਹਾਈ' ਭਾਰਾ ਕਰ ਕੇ ਬੋਲੋ)

ਜੇਕਰ ਲੱਖਾਂ ਹੀ ਧਰਮ ਦੇ ਕਰਮ = ਕੰਮ ਕਰਨ ਵਾਲੇ ਹੋਣ, ਲੱਖਾਂ ਹੀ ਜੋਗ ਕਰਨ ਵਾਲੇ, ਮੂਰਤੀਆਂ ਨੂੰ ਭੋਗ ਲਾਉਣ ਵਾਲੇ ਅਤੇ ਲੱਖਾਂ ਹੀ ਵਿਆਕਰਣ ਦੇ ਪਾਠ ਦੀ ਪੜ੍ਹਾਈ ਕਰਨ ਵਾਲੇ ਹੋਣ।

## ਆਪੁ ਗਣਾਇ ਵਿਗੁਚਣਾ; ਓਹੁ ਥਾਇ ਨ ਪਾਈ।

('ਵਿਗੁੱਚਣਾ' ਅੱਧਕ ਸਹਿਤ ਬੋਲੋ)

ਇਸ ਤਰ੍ਹਾਂ ਦੇ ਮਨੁੱਖ ਜੇਕਰ ਹੰਕਾਰ ਵੱਸ ਆਪਣਾ ਆਪ ਗਣਾਇ = ਜਣਾਉਂਦੇ ਹਨ, ਉਹ ਆਪਣਾ ਲੋਕ ਤੇ ਪ੍ਰਲੋਕ ਵਿਗੁਚਣਾ = ਖ਼ਰਾਬ ਕਰ ਲੈਂਦੇ ਹਨ ਤੇ ਓਹੁ = ਉਹ ਪ੍ਰਭੂ ਦੀ ਦਰਗਾਹ ਵਿਚ ਵੀ ਥਾਇ = ਥਾਂ ਨ = ਨਹੀਂ ਪਾਈ = ਪਾ ਸਕਦੇ।

## ਪੀਰ ਮੁਰੀਦਾਂ ਪਿਰਹੜੀ; ਹੋਇ ਆਪੁ ਗਵਾਈ ॥੧੮॥

ਜੋ ਪੀਰ = ਸਤਿਗੁਰੂ ਜੀ ਨਾਲ ਮੁਰੀਦਾਂ = ਗੁਰਸਿੱਖਾਂ ਨੇ ਸੱਚੀ ਪਿਰਹੜੀ = ਪ੍ਰੀਤ ਕੀਤੀ ਹੈ, ਉਹ ਉਨ੍ਹਾਂ ਨੇ ਆਪਾ-ਭਾਵ ਗਵਾਈ = ਗਵਾ ਕੇ ਭਾਵ ਹੰਕਾਰ ਰਹਿਤ ਹੋਇ = ਹੋ ਕੇ ਕੀਤੀ ਹੈ ॥੧੮॥

### ਪਉੜੀ ੧੯ (ਮੁਰੀਦ ਦੀ ਸੇਵਾ ਦਾ ਰੂਪ)

## ਪੈਰੀ ਪੈ ਪਾਖਾਕ ਹੋਇ; ਛਡਿ ਮਣੀ ਮਨੂਰੀ।

ਗੁਰਸਿੱਖ ਸਤਿਗੁਰੂ ਜੀ ਦੇ ਪੈਰੀ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਕੇ ਜੋ ਮਨ ਦੇ ਅੰਦਰ ਮਨੂਰੀ = ਲੋਹੇ ਵੱਤ ਮੈਲ ਹੈ ਤੇ ਮਣੀ = ਮਨੌਤ (ਹੰਕਾਰ) ਹੈ, ਉਸ ਨੂੰ ਛੱਡ ਦਿੰਦੇ ਹਨ।

## ਪਾਣੀ ਪਖਾ ਪੀਹਣਾ; ਨਿਤ ਕਰੈ ਮਜੂਰੀ।

(‘ਪੱਖਾ’ ਅੱਧਕ ਸਹਿਤ ਬੋਲੋ)

ਗੁਰਸਿੱਖ ਸਾਧਸੰਗਤ ਵਿਚ ਜਾ ਕਰਕੇ ਪਾਣੀ ਭਰਦੇ, ਪੱਖਾ ਝੱਲਦੇ ਅਤੇ ਚੱਕੀ ਪੀਹਣਾ ਆਦਿਕ ਦੀ ਮਜੂਰੀ ਭਾਵ ਸੇਵਾ ਨਿਤ ਕਰੈ = ਕਰਦੇ ਹਨ। ਅਤੇ :

## ਤਪੜ ਝਾੜਿ ਵਿਛਾਇਦਾ; ਚੁਲਿ ਝੋਕਿ ਨ ਝੂਰੀ।

(ਪਾਠਾਂਤ੍ਰ ‘ਤ੍ਰਪੜ’, ‘ਚੁਲ੍ਹਿ’ ਭਾਰਾ ਬੋਲੋ)

ਤੱਪੜ (ਦਰੀਆਂ) ਝਾੜ ਕੇ ਸਾਧਸੰਗਤ ਵਿਚ ਵਿਛਾਇਦਾ = ਵਿਛਾਉਂਦੇ ਹਨ ਅਤੇ ਲੰਗਰ ਦੇ ਚੁੱਲ੍ਹੇ ਵਿਚ ਬਾਲਣ ਝੋਕਿ = ਝੋਕਦੇ ਹੋਏ ਭਾਵ ਲਾਉਂਦੇ ਹੋਏ ਝੂਰੀ = ਝੂਰਦੇ ਨਹੀਂ, ਚਿੰਤਾ ਦੇ ਸਹਿਤ ਨ = ਨਹੀਂ ਹੁੰਦੇ ਭਾਵ ਅਨੰਦ ਵਿਚ ਰਹਿੰਦੇ ਹਨ।

***ਨੋਟ :*** ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ‘ਤਪੜ’ ਪਾਠ ਮੰਨਿਆ ਹੈ, ਪਰ ਪੋਥੀਆਂ ਵਿਚ ‘ਤ੍ਰਪੜ’ ਪਾਠ ਹੈ।

## ਮੁਰਦੇ ਵਾਂਗਿ ਮੁਰੀਦ ਹੋਇ; ਕਰਿ ਸਿਦਕ ਸਬੂਰੀ।

ਮੁਰੀਦ = ਗੁਰਸਿੱਖ ਮੁਰਦੇ ਵਾਂਗ ਨਿਰਮਾਣ ਹੋਇ = ਹੋ ਕੇ ਸੰਕਲਪਾਂ ਨੂੰ ਛੱਡ ਕੇ ਸਿਦਕ = ਭਰੋਸਾ ਤੇ ਸਬੂਰੀ = ਸੰਤੋਖ ਕਰਿ = ਕਰਦੇ ਹਨ।

## ਚੰਦਨੁ ਹੋਵੈ ਸਿੰਮਲਹੁ; ਫਲੁ ਵਾਸੁ ਹਜੂਰੀ।

ਜਿਵੇਂ ਸਿੰਮਲਹੁ = ਸਿੰਮਲ ਦਾ ਬੂਟਾ (ਫਲ) ਚੰਦਨ ਦੀ ਹਜ਼ੂਰੀ ਭਾਵ ਕੋਲ ਰਹਿਣ ਕਰਕੇ ਵਾਸੁ = ਸੁਗੰਧੀ ਵਾਲਾ ਹੋ ਜਾਂਦਾ ਹੈ, ਇਵੇਂ ਹੀ ਸਤਿਗੁਰੂ ਜੀ ਚੰਦਨ ਦੀ ਨਿਆਈਂ ਹਨ ਤੇ ਜੋ ਸਿੰਮਲ ਵਾਂਗ ਅਫਲ ਪੁਰਖ ਹਨ, ਉਨ੍ਹਾਂ ਨੂੰ ਗੁਰੂ ਜੀ ਗਿਆਨ ਦਾ ਫਲ ਲਾ ਦਿੰਦੇ ਹਨ, ਭਾਵ ਜਿਹੜੇ ਸਿੰਮਲ ਵਾਂਗ ਗੁਰੂ ਜੀ ਦੇ ਕੋਲ ਰਹਿਣ ਵਾਲੇ ਹਨ, ਉਨ੍ਹਾਂ ਵਿਚ ਭਗਤੀ ਰੂਪੀ ਵਾਸ਼ਨਾ ਪਾ ਕੇ ਬ੍ਰਹਮ ਗਿਆਨ ਵਾਲੇ ਕਰ ਦਿੰਦੇ ਹਨ।

## ਪੀਰ ਮੁਰੀਦਾਂ ਪਿਰਹੜੀ; ਗੁਰਮੁਖਿ ਮਤਿ ਪੂਰੀ ॥੧੯॥

ਜਿਨ੍ਹਾਂ ਮੁਰੀਦਾਂ = ਗੁਰਸਿੱਖਾਂ ਦੀ ਪੀਰ = ਸਤਿਗੁਰੂ ਜੀ ਨਾਲ ਪਿਰਹੜੀ = ਪ੍ਰੀਤੀ ਹੈ, ਉਨ੍ਹਾਂ ਗੁਰਮੁਖਾਂ ਦੀ ਮਤ ਪੂਰੀ ਹੈ ॥੧੯॥

### ਪਉੜੀ ੨੦ (ਗੁਰ ਸੇਵਾ ਫਲ)

## ਗੁਰ ਸੇਵਾ ਦਾ ਫਲ ਘਣਾ; ਕਿਨਿ ਕੀਮਤਿ ਹੋਈ।

ਗੁਰ = ਸਤਿਗੁਰੂ ਜੀ ਦੀ ਸੇਵਾ = ਟਹਿਲ ਦਾ ਫਲ ਘਣਾ = ਬਹੁਤਾ ਹੈ, ਉਸ ਦੀ ਕਿਨਿ = ਕਿਸ ਤੋਂ ਕੀਮਤ ਹੋਈ = ਹੋ ਸਕਦੀ ਹੈ ? (ਭਾਵ ਕਿਸੇ ਤੋਂ ਨਹੀਂ ਹੋ ਸਕਦੀ।)

## ਰੰਗ ਸੁਰੰਗ ਅਚਰਜ ਹੈ; ਵੇਖਾਲੈ ਸੋਈ।

(‘ਅਚ-ਰਜ’ ਬੋਲੋ)

ਗੁਰੂ ਸੇਵਾ ਦਾ ਰੰਗ ਪ੍ਰੇਮਾ-ਭਗਤੀ ਰੂਪੀ ਸੁਰੰਗ = ਲਾਲ ਰੰਗ ਵਾਲਾ ਹੈ, ਇਹ ਅਸਚਰਜ ਹੈ ਅਤੇ ਗੁਰੂ ਜਿਸ ਨੂੰ ਕਿਰਪਾ ਕਰ ਕੇ ਵੇਖਾਲੈ = ਵਿਖਾਲਦਾ ਹੈ, ਸੋਈ = ਉਹੀ ਵੇਖ ਸਕਦਾ ਹੈ।

## ਸਾਦੁ ਵਡਾ ਵਿਸਮਾਦੁ ਹੈ; ਰਸੁ ਗੂੰਗੈ ਗੋਈ।

ਬ੍ਰਹਮਾਨੰਦ ਦਾ ਸਾਦੁ = ਸੁਆਦ ਵੱਡਾ ਵਿਸਮਾਦੁ = ਅਸਚਰਜ ਹੈ, ਜਿਵੇਂ ਗੂੰਗਾ ਮਠਿਆਈ ਖਾ ਕੇ ਬੋਲਣ ਤੋਂ ਚੁੱਪ ਹੋ ਜਾਂਦਾ ਹੈ, ਇਵੇਂ ਹੀ ਆਤਮਿਕ ਰਸ ਗੋਈ = ਗੁਪਤ ਹੈ ਭਾਵ ਦੱਸਿਆ ਨਹੀਂ ਜਾਂਦਾ। ਜੈਸਾ ਕਿ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥** *(ਗਉੜੀ ਕਬੀਰ ਜੀ, ਅੰਗ ੩੩੪)*

## ਉਤਭੁਜ ਵਾਸੁ ਨਿਵਾਸੁ ਹੈ; ਕਰਿ ਚਲਤੁ ਸਮੋਈ।

ਜਿਵੇਂ ਉਤਭੁਜ = ਬਨਸਪਤੀ ਵਿਚ ਚੰਦਨ ਦੀ ਵਾਸੁ = ਸੁਗੰਧੀ ਦਾ ਨਿਵਾਸ ਹੋ ਜਾਵੇ ਤਾਂ ਸਾਰੀ ਬਨਸਪਤੀ ਚੰਦਨ ਹੀ ਹੋ ਜਾਂਦੀ ਹੈ, ਐਸੇ ਚਲਤੁ = ਕੌਤਕ ਕਰਕੇ ਵਾਸ਼ਨਾ ਸਮੋਈ = ਸਮਾ ਜਾਂਦੀ ਹੈ, ਇਵੇਂ ਹੀ ਸਤਿਗੁਰੂ ਜੀ ਚੰਦਨ ਦੀ ਨਿਆਈਂ ਹਨ ਤੇ ਬਨਸਪਤੀ ਰੂਪ ਪੁਰਖਾਂ ਵਿਚ ਭਗਤੀ ਰੂਪ ਸੁਗੰਧੀ ਪਾ ਕੇ ਅਸਚਰਜ ਕੌਤਕ ਕਰ ਕੇ ਪ੍ਰਭੂ ਦੀ ਜੋਤਿ ਵਿਚ ਸਮੋਈ = ਸਮਾ ਦਿੰਦੇ ਹਨ।

## ਤੋਲ ਅਤੋਲੁ ਅਮੋਲੁ ਹੈ; ਜਰੈ ਅਜਰੁ ਕੋਈ।

ਉਸ ਦੀ ਵਿਚਾਰ ਤੋਲ ਤੋਂ ਅਤੋਲ ਹੈ ਤੇ ਅਮੋਲੁ = ਮੁੱਲ ਤੋਂ ਰਹਿਤ ਹੈ ਤੇ ਜਿਸ ਨੇ ਅਜਰੁ = ਨਾ ਜਰੇ ਜਾਣ ਵਾਲੀਆਂ ਸ਼ਕਤੀਆਂ, ਕਰਾਮਾਤਾਂ ਨੂੰ ਜਰੈ = ਜਰ ਲਿਆ ਹੈ ਭਾਵ ਵਿਖਾਵਾ ਨਹੀਂ ਕਰਦੇ। ਇਹ ਗਿਆਨ ਕਿਸ ਨੂੰ ਪ੍ਰਾਪਤ ਹੁੰਦਾ ਹੈ :

## ਪੀਰ ਮੁਰੀਦਾਂ ਪਿਰਹੜੀ; ਜਾਣੈ ਜਾਣੋਈ॥੨੦॥

ਜਿਨ੍ਹਾਂ ਮੁਰੀਦਾਂ = ਗੁਰਸਿੱਖਾਂ ਦੀ ਪੀਰ = ਗੁਰੂ ਨਾਲ ਪਿਰਹੜੀ = ਪ੍ਰੀਤੀ ਹੈ, ਉਨ੍ਹਾਂ ਨੂੰ ਇਹ ਗਿਆਨ ਪ੍ਰਾਪਤ ਹੁੰਦਾ ਹੈ ਤੇ ਉਹੀ ਸਾਰਿਆਂ ਦੇ ਦਿਲਾਂ ਦੀ ਜਾਣੋਈ = ਜਾਨਣ ਵਾਲੇ ਪ੍ਰਭੂ ਨੂੰ ਜਾਣੈ = ਜਾਣਦੇ ਹਨ ॥੨੦॥

### ਪਉੜੀ ੨੧ (ਮੁਰੀਦ ਤਦਰੂਪ ਕਿਵੇਂ ਹੁੰਦਾ ਹੈ ?)

## ਚੰਨਣੁ ਹੋਵੈ ਚੰਨਣਹੁ; ਕੋ ਚਲਿਤ ਨ ਜਾਣੈ।

ਜਿਵੇਂ ਚੰਨਣੁ = ਚੰਦਨ ਦੀ ਸੰਗਤ ਕਰ ਕੇ ਬਨਸਪਤੀ ਚੰਨਣਹੁ = ਚੰਦਨ ਹੀ ਹੋਵੈ = ਹੋ ਜਾਂਦੀ ਹੈ,

ਪਰ ਇਸ ਅਸਚਰਜ ਚਲਿਤ = ਕੌਤਕ ਨੂੰ ਕੋ = ਕੋਈ ਨ = ਨਹੀਂ ਜਾਣੈ = ਜਾਣਦਾ, ਇਵੇਂ ਹੀ ਚੰਦਨ ਦੀ ਨਿਆਈਂ ਸਤਿਗੁਰੂ ਜੀ ਦੀ ਸੰਗਤ ਕਰ ਕੇ ਬਨਸਪਤੀ ਰੂਪ ਪੁਰਖ ਪ੍ਰਭੂ ਦੇ ਭਗਤ ਬਣ ਜਾਂਦੇ ਹਨ, ਪਰ ਇਸ ਕੌਤਕ ਨੂੰ ਕੋਈ ਨਹੀਂ ਜਾਣਦਾ ਭਾਵ ਸਮਝ ਨਹੀਂ ਪੈਂਦੀ ਕਿ ਇਹ ਦਾਤ ਕਿਵੇਂ ਪ੍ਰਾਪਤ ਹੋ ਗਈ।

## ਦੀਵਾ ਬਲਦਾ ਦੀਵਿਅਹੁ; ਸਮਸਰਿ ਪਰਵਾਣੈ।

ਜਿਵੇਂ ਦੀਵੇ ਨਾਲੋਂ ਦੀਵਿਅਹੁ = ਦੀਵਾ ਬਲਦਾ (ਪ੍ਰਕਾਸ਼ਦਾ) ਹੈ, ਇਵੇਂ ਹੀ ਸਤਿਗੁਰੂ ਜੀ ਗਿਆਨ ਦੇ ਦੀਵੇ ਹਨ, ਜੋ ਨਾਮ ਦੀ ਬੱਤੀ ਬਾਲ ਕੇ ਦੇਹ ਰੂਪੀ ਜੋਤ ਨਾਲ ਗਿਆਨ ਦਾ ਦੀਵਾ ਜਗਾ ਦਿੰਦੇ ਹਨ। ਜਿਵੇਂ ਦੀਵੇ ਨਾਲ ਦੂਜੇ ਦੀਵੇ ਨੂੰ ਜਗਾ ਕੇ ਚਾਨਣੇ ਵਿਚ ਇੱਕੋ ਜਿਹੇ ਵੇਖੀਦੇ ਹਨ, ਇਸੇ ਤਰ੍ਹਾਂ ਸਤਿਗੁਰੂ ਜੀ ਨਾਲ ਮਿਲ ਕੇ ਹੀ ਸਮਸਰਿ = ਇੱਕੋ ਜਿਹੇ (ਬਰਾਬਰ) ਹੋ ਕੇ ਪਰਮੇਸ਼ਰ ਦਾ ਹੀ ਰੂਪ ਪਰਵਾਣੈ = ਪ੍ਰਵਾਣੀਕ ਹੋਏ ਵੇਖੀਦੇ ਹਨ।

## ਪਾਣੀ ਰਲਦਾ ਪਾਣੀਐ; ਤਿਸੁ ਕੋ ਨ ਸਿਞਾਣੈ।

ਜਿਵੇਂ ਪਾਣੀ ਵਿਚ ਹੋਰ ਪਾਣੀ ਪਾਉਣ ’ਤੇ ਆਪਸ ਵਿਚ ਰਲਦਾ = ਰਲ ਜਾਂਦੇ ਹਨ ਤੇ ਤਿਸੁ = ਇਨ੍ਹਾਂ ਨੂੰ ਕੋ = ਕੋਈ ਨ = ਨਹੀਂ ਸਿਞਾਣੈ = ਪਛਾਣ ਸਕਦਾ, ਇਵੇਂ ਹੀ ਜਦੋਂ ਗੁਰਸਿੱਖਾਂ ਦੀ ਪਰਤਕ ਜੋਤ ਸਤਿਗੁਰੂ ਦੀ ਅਦ੍ਵੈਤ ਅਨੰਦ ਜੋਤਿ ਵਿਚ ਮਿਲ ਜਾਂਦੀ ਹੈ ਭਾਵ ਆਪਸ ਵਿਚ ਅਭੇਦ ਹੋ ਜਾਂਦੇ ਹਨ ਤੇ ਫਿਰ ਗੁਰੂ ਤੇ ਚੇਲਾ ਵੱਖਰੇ ਨਹੀਂ ਪਹਿਚਾਣੇ ਜਾਂਦੇ।

## ਭ੍ਰਿੰਗੀ ਹੋਵੈ ਕੀੜਿਅਹੁ; ਕਿਵ ਆਖਿ ਵਖਾਣੈ।

ਜਿਵੇਂ ਕੀੜਿਅਹੁ = ਕੀੜਿਆਂ ਵਿੱਚੋਂ ਕੀੜੀ ਭ੍ਰਿੰਗੀ ਦੀ ਅਵਾਜ਼ ਸੁਣ ਕੇ ਉਸ ਦਾ ਰੂਪ ਹੀ ਹੋਵੈ = ਹੋ ਜਾਦੀ ਹੈ ਤੇ ਇਹ ਕਿਵ = ਕਿਵੇਂ ਆਖ ਕੇ ਵਖਾਣੈ = ਕਥਨ ਕਰੀਏ ਕਿ ਇਹ ਕੀੜੀ ਹੀ ਹੈ, ਇਸੇ ਤਰ੍ਹਾਂ ਗੁਰਸਿੱਖ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰੂ ਦਾ ਹੀ ਰੂਪ ਹੋ ਜਾਂਦੇ ਹਨ। ਫਿਰ ਇਹ ਕਿਵੇਂ ਕਥਨ ਕੀਤਾ ਜਾਵੇ, ਕਿਉਂਕਿ ਇਹ ਸਭ ਸਤਿਗੁਰੂ ਜੀ ਦਾ ਅਸਚਰਜ ਕੌਤਕ ਹੈ।

## ਸਪੁ ਛਡੰਦਾ ਕੁੰਜ ਨੋ; ਕਰਿ ਚੋਜ ਵਿਡਾਣੈ।

ਜਿਵੇਂ ਸੱਪ ਆਪਣੀ ਕੁੰਜ ਨੋ = ਨੂੰ ਲਾਹ ਕੇ ਛਡੰਦਾ = ਛੱਡ ਦਿੰਦਾ ਹੈ ਤੇ ਵਿਡਾਣੈ = ਅਸਚਰਜ ਚੋਜ = ਕੌਤਕ ਕਰਿ = ਕਰਦਾ ਹੈ, ਇਸੇ ਤਰ੍ਹਾਂ ਗੁਰਸਿੱਖ ਵੀ ਭਾਵੇਂ ਦੇਹ ਨੂੰ ਤਿਆਗ ਦਿੰਦੇ ਹਨ, ਪਰ ਜੋਤੀ ਉਹੀ ਵਾਹਿਗੁਰੂ ਦੀ ਉਨ੍ਹਾਂ ਦੇ ਅੰਦਰ ਰਹਿੰਦੀ ਹੈ, ਜੋ ਸਤਿਗੁਰੂ ਜੀ ਦਾ ਅਸਚਰਜ ਕੌਤਕ ਹੈ।

## ਪੀਰ ਮੁਰੀਦਾਂ ਪਿਰਹੜੀ; ਹੈਰਾਣੁ ਹੈਰਾਣੈ ॥੨੧॥

ਇਸ ਤਰ੍ਹਾਂ ਪੀਰ = ਸਤਿਗੁਰੂ ਜੀ ਨਾਲ ਜੋ ਮੁਰੀਦਾਂ = ਗੁਰਸਿੱਖਾਂ ਦੀ ਪਿਰਹੜੀ = ਪ੍ਰੀਤੀ ਹੈ, ਉਹ ਹੈਰਾਣੈ = ਅਸਚਰਜ ਤੋਂ ਹੈਰਾਣੁ = ਅਸਚਰਜ ਹੈ ॥੨੧॥

### ਪਉੜੀ ੨੨ (ਆਤਮ ਪ੍ਰਾਪਤੀ ਜੁਗਤ)

## ਫੁਲੀਂ ਵਾਸੁ ਨਿਵਾਸੁ ਹੈ; ਕਿਤੁ ਜੁਗਤਿ ਸਮਾਣੀ।

ਜਿਵੇਂ ਫੁਲੀਂ = ਫੁੱਲਾਂ ਅੰਦਰ ਜੋ ਵਾਸੁ = ਵਾਸ਼ਨਾ ਨਿਵਾਸੁ = ਵੱਸਦੀ ਹੈ, ਉਹ ਕਿਤੁ = ਕਿਸ ਜੁਗਤਿ = ਜੁਗਤੀ ਨਾਲ ਸਮਾਣੀ = ਸਮਾਈ ਹੋਈ ਹੈ, ਇਹ ਅਨੁਮਾਨ ਕੋਈ ਨਹੀਂ ਦੱਸ ਸਕਦਾ। ਇਸੇ ਤਰ੍ਹਾਂ

ਜੋ ਵਾਹਿਗੁਰੂ ਦੀ ਜੋਤਿ ਸਾਰਿਆਂ ਵਿਚ ਸਮਾਈ ਹੋਈ ਹੈ, ਉਸ ਬਾਰੇ ਕੌਣ ਬਿਆਨ ਕਰ ਸਕਦਾ ਹੈ ਭਾਵ ਕੋਈ ਨਹੀਂ ਕਰ ਸਕਦਾ।

## ਫਲਾਂ ਅੰਦਰਿ ਜਿਉ ਸਾਦੁ ਬਹੁ; ਸਿੰਜੇ ਇਕ ਪਾਨੀ।

ਜਿਉ = ਜਿਵੇਂ ਫਲਾਂ ਦੇ ਅੰਦਰਿ = ਵਿਚ ਬਹੁ = ਬਹੁਤ ਤਰ੍ਹਾਂ ਦੇ ਸਾਦੁ = ਸੁਆਦ ਹੁੰਦੇ ਹਨ, ਪਰ ਫਲਾਂ ਦਾ ਬ੍ਰਿਛ ਇੱਕੋ ਪਾਨੀ ਨਾਲ ਸਿੰਜੇ = ਸਿੰਜਿਆ ਜਾਂਦਾ ਹੈ। ਇਵੇਂ ਹੀ ਪੰਜ ਤੱਤਾਂ ਦੇ ਬਣੇ ਹੋਏ ਸਰੀਰ ਵਿਚ ਇਕ ਚੇਤਨ ਸਰੂਪ ਪ੍ਰਭੂ ਹੈ ਤੇ ਸਾਰਿਆਂ ਦੇ ਅੰਦਰ ਸੁਆਸ ਵੀ ਇੱਕੋ ਪ੍ਰਕਾਰ ਦੇ ਹੁੰਦੇ ਹਨ, ਪਰ ਸ਼ਕਲਾਂ ਸਭ ਦੀਆਂ ਵੱਖਰੀਆਂ-ਵੱਖਰੀਆਂ ਹਨ।

## ਘਿਉ ਦੁਧ ਵਿਚਿ ਵਖਾਣੀਐ; ਕੋ ਮਰਮੁ ਨ ਜਾਣੀ।

ਜਿਵੇਂ ਦੁੱਧ ਵਿਚ ਘਿਉ ਵਖਾਣੀਐ = ਕਥਨ ਕਰੀਦਾ ਹੈ, ਪਰ ਇਹ ਇਸ ਵਿਚ ਕਿਵੇਂ ਹੈ, ਕੋ = ਕੋਈ ਵੀ ਇਸ ਮਰਮੁ = ਭੇਦ ਨੂੰ ਨ = ਨਹੀਂ ਜਾਣੀ = ਜਾਣਦਾ, ਇਵੇਂ ਹੀ ਸਾਰੀਆਂ ਦੇਹਾਂ ਦੇ ਅੰਦਰ ਜੋ ਪਰਮਾਤਮਾ ਦੀ ਜੋਤਿ ਹੈ, ਉਸ ਬਾਰੇ ਕੋਈ ਵੀ ਭੇਦ ਨਹੀਂ ਪਾ ਸਕਦਾ, ਕਿਉਂਕਿ ਇਹ ਉਸ ਦਾ ਅਸਚਰਜ ਕੌਤਕ ਹੈ।

## ਜਿਉ ਬੈਸੰਤਰ ਕਾਠ ਵਿਚਿ; ਓਹੁ ਅਲਖ ਵਿਡਾਣੀ।

ਜਿਉ = ਜਿਵੇਂ ਕਾਠ = ਲੱਕੜੀ ਵਿਚ ਬੈਸੰਤਰ = ਅੱਗ ਹੁੰਦੀ ਹੈ ਅਤੇ ਓਹੁ = ਉਹ ਅਲਖ = ਨਾ ਲਖੇ ਜਾਣ ਵਾਲਾ ਵਿਡਾਣੀ = ਅਸਚਰਜ ਕੌਤਕ ਹੈ, ਇਸੇ ਤਰ੍ਹਾਂ ਜੋ ਸਾਰਿਆਂ ਦੇ ਅੰਦਰ ਪ੍ਰਭੂ ਦੀ ਜੋਤਿ ਹੈ, ਉਹ ਭੀ ਨਾ ਲਖੇ ਜਾਣ ਵਾਲਾ ਅਸਚਰਜ ਕੌਤਕ ਹੈ।

## ਗੁਰਮੁਖਿ ਸੰਜਮਿ ਨਿਕਲੈ; ਪਰਗਟੁ ਪਰਵਾਣੀ।

ਇਸ ਤਰ੍ਹਾਂ ਗੁਰਮੁਖ ਜਨ ਸੰਜਮਿ = ਇੰਦਰੀਆਂ ਨੂੰ ਵੱਸ ਵਿਚ ਕਰ ਕੇ ਵਾਸਨਾਵਾਂ ਨੂੰ ਹਿਰਦੇ ਵਿੱਚੋਂ ਬਾਹਰ ਨਿਕਲੈ = ਕੱਢਦੇ ਹਨ, ਫਿਰ ਅੰਦਰੋਂ ਹੀ ਜੋ ਸਤਿਗੁਰੂ ਜੀ ਦੀ ਜੋਤਿ ਪ੍ਰਗਟ ਹੁੰਦੀ ਹੈ, ਪਰਵਾਣੀ = ਪ੍ਰਵਾਣਨੀਕ ਸਮਝੀ ਜਾਂਦੀ ਹੈ।

## ਪੀਰ ਮੁਰੀਦਾਂ ਪਿਰਹੜੀ; ਸੰਗਤਿ ਗੁਰਬਾਣੀ ॥੨੨॥

(ਪਾਠਾਂਤ੍ਰ 'ਕੁਰਬਾਣੀ')

ਜਿਨ੍ਹਾਂ ਮੁਰੀਦਾਂ = ਗੁਰਸਿੱਖਾਂ ਦੀ ਪੀਰ = ਸਤਿਗੁਰੂ ਜੀ ਨਾਲ ਪਿਰਹੜੀ = ਪ੍ਰੀਤੀ ਹੈ, ਉਹ ਹਮੇਸ਼ਾਂ ਗੁਰੂ ਦੀ ਸੰਗਤ ਕਰ ਕੇ ਗੁਰਬਾਣੀ ਪੜ੍ਹਦੇ ਹਨ ਤੇ ਆਤਮਿਕ ਅਵਸਥਾ ਕਰਕੇ ਉੱਚੇ ਹੋ ਜਾਂਦੇ ਹਨ **ਵਾ:** ਐਸੇ ਗੁਰਸਿੱਖਾਂ ਤੋਂ ਸੰਗਤ ਕੁਰਬਾਣੀ = ਬਲਿਹਾਰ ਜਾਂਦੀ ਹੈ ॥੨੨॥

### ਪਉੜੀ ੨੩ (ਸਿਰੁ ਦੀਜੈ ਕਾਣਿ ਨਾ ਕੀਜੈ)

## ਦੀਪਕ ਜਲੈ ਪਤੰਗ ਵੰਸੁ; ਫਿਰਿ ਦੇਖਿ ਨ ਹਟੈ।

ਜਿਵੇਂ ਦੀਵੇ ਨੂੰ ਜਲੈ = ਬਲਦਾ ਵੇਖ ਕੇ ਪਤੰਗਿਆਂ ਦੀ ਵੰਸੁ = ਕੁਲ ਦੀਵੇ ਦੀ ਲਾਟ ਨਾਲ ਸੜ ਜਾਂਦੀ ਹੈ, ਫਿਰ ਭੀ ਹੋਰਨਾਂ ਨੂੰ ਨਾਸ਼ ਹੁੰਦਾ ਦੇਖ ਕੇ ਕਦੇ ਵੀ ਪਿੱਛੇ ਨ = ਨਹੀਂ ਹਟੈ = ਹਟਦੇ, ਇਸੇ ਤਰ੍ਹਾਂ ਗੁਰਸਿੱਖ ਵੀ ਪਤੰਗਿਆਂ ਦੀ ਨਿਆਈਂ ਹਨ, ਜੋ ਕਦੇ ਵੀ ਧਰਮ ਯੁੱਧ ਵਿਚ ਆਪਣੇ ਹੋਰਨਾਂ ਗੁਰਸਿੱਖ ਸਾਥੀਆਂ ਨੂੰ ਸ਼ਹੀਦ ਹੁੰਦਾ ਵੇਖ ਕੇ ਕਦੇ ਵੀ ਪਿੱਛੇ ਨਹੀਂ ਹਟਦੇ।

## ਜਲ ਵਿਚਹੁ ਫੜਿ ਕਢੀਐ; ਮਛ ਨੇਹੁ ਨ ਘਟੈ।

ਜਿਸ ਤਰ੍ਹਾਂ ਮੱਛ ਨੂੰ ਫੜ ਕੇ ਜਲ = ਪਾਣੀ ਵਿੱਚੋਂ ਬਾਹਰ ਕਢੀਐ = ਕੱਢੀਏ, ਫਿਰ ਵੀ ਉਸ ਦਾ ਪਾਣੀ ਨਾਲੋਂ ਨੇਹੁ = ਪ੍ਰੇਮ ਨ = ਨਹੀਂ ਘਟੈ = ਘਟਦਾ। ਇਸੇ ਤਰ੍ਹਾਂ ਜੇਕਰ ਗੁਰਸਿੱਖਾਂ ਨੂੰ ਸਰੀਰ ਕਰ ਕੇ ਸਤਿਗੁਰੂ ਜੀ ਤੋਂ ਦੂਰ ਵੀ ਕਰ ਦੇਈਏ ਤਾਂ ਫਿਰ ਭੀ ਉਨ੍ਹਾਂ ਦਾ ਸਤਿਗੁਰੂ ਜੀ ਨਾਲੋਂ ਪ੍ਰੇਮ ਨਹੀਂ ਘਟਦਾ।

## ਘੰਡਾ ਹੇੜੈ ਮਿਰਗ ਜਿਉ; ਸੁਣਿ ਨਾਦੁ ਪਲਟੈ।

ਜਿਉ = ਜਿਵੇਂ ਮਿਰਗ = ਹਿਰਨ ਘੰਡੇਹੇੜੇ ਦਾ ਨਾਦੁ = ਸ਼ਬਦ ਸੁਣ ਕੇ ਉਸ ਵਿਚ ਮਸਤ ਹੋ ਕੇ ਮੁੜ ਪਲਟੈ = ਪਲਟ ਕੇ ਨਹੀਂ ਵੇਖਦਾ ਤੇ ਆਪਣਾ ਜੀਵਨ ਦੇ ਦਿੰਦਾ ਹੈ, ਇਵੇਂ ਹੀ ਗੁਰਸਿੱਖ ਗੁਰਬਾਣੀ ਦਾ ਸ਼ਬਦ ਸੁਣ ਕੇ ਉਸ ਵਿਚ ਲੀਨ ਹੋ ਜਾਂਦਾ ਹੈ, ਮੁੜ ਪਲਟ ਕੇ ਸੰਸਾਰ ਵਾਲੇ ਪਾਸੇ ਨਹੀਂ ਜੁੜਦਾ ਭਾਵ ਤਨ, ਮਨ, ਧਨ ਗੁਰੂ ਨੂੰ ਸੌਂਪ ਦਿੰਦਾ ਹੈ।

## ਭਵਰੈ ਵਾਸੁ ਵਿਣਾਸੁ ਹੈ; ਫੜਿ ਕਵਲੁ ਸੰਘਟੈ।

ਜਿਵੇਂ ਕਮਲ ਦੀ ਵਾਸੁ = ਖ਼ੁਸ਼ਬੋ ਭੌਰੇ ਨੂੰ ਵਿਣਾਸੁ = ਨਾਸ਼ ਕਰਦੀ ਹੈ, ਪਰ ਫਿਰ ਵੀ ਭੌਰਾ ਕਮਲ ਨੂੰ ਫੜ ਕੇ ਸੰਘਟੈ = ਜੱਫੀ ਪਾ ਕੇ ਸੁੰਘਦਾ ਹੈ। ਇਵੇਂ ਹੀ ਗੁਰਸਿੱਖ ਭੌਰੇ ਦੀ ਨਿਆਈਂ ਹੋ ਕੇ ਗੁਰ-ਸ਼ਬਦਾਂ ਦੇ ਫੁੱਲਾਂ ਦੀ ਭਗਤੀ ਰੂਪ ਵਾਸ਼ਨਾ ਲੈ ਕੇ ਉਸ ਨੂੰ ਮਨ, ਬੁੱਧ ਰੂਪ ਹੱਥਾਂ ਦੇ ਨਾਲ ਘੁੱਟ ਕੇ ਫੜ ਲੈਂਦਾ ਹੈ ਭਾਵ ਗੁਰਬਾਣੀ ਦਾ ਪ੍ਰੇਮ ਨਹੀਂ ਛੱਡਦਾ।

## ਗੁਰਮੁਖਿ ਸੁਖ ਫਲੁ ਪਿਰਮ ਰਸੁ; ਬਹੁ ਬੰਧਨ ਕਟੈ।

ਗੁਰਮੁਖਾਂ ਦਾ ਜੋ ਸਤਿਗੁਰਾਂ ਨਾਲ ਪਿਰਮ = ਪ੍ਰੇਮ ਰਸ ਰੂਪੀ ਸੁਖ ਫਲ ਹੈ, ਉਹ ਪ੍ਰੇਮ ਹੀ ਜੀਵਨ ਦੇ ਬਹੁ = ਬਹੁਤੇ ਬੰਧਨਾਂ ਨੂੰ ਕਟੈ = ਕੱਟ ਦਿੰਦਾ ਹੈ।

## ਧੰਨੁ ਧੰਨੁ ਗੁਰ ਸਿਖ ਵੰਸ ਧੰਨ; ਗੁਰਮਤਿ ਨਿਧਿ ਖਟੈ ॥੨੩॥੨੭॥

ਧੰਨੁ = ਧੰਨਤਾ ਦੇ ਯੋਗ ਗੁਰੂ ਨਾਨਕ ਸਾਹਿਬ ਦੇ ਗੁਰਸਿੱਖਾਂ ਦੀ ਨਾਦੀ ਵੰਸ = ਕੁਲ ਧੰਨ ਧੰਨ ਹੈ ਅਤੇ ਧੰਨ ਉਹ ਹਨ, ਜਿਨ੍ਹਾਂ ਨੇ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਦੇ ਨਿਧਿ = ਖ਼ਜ਼ਾਨੇ ਨੂੰ ਖਟੈ = ਖੱਟਿਆ ਹੈ ॥੨੩॥੨੭॥

***ਨੋਟ :*** ਹੱਟੈ, ਘੱਟੈ, ਪਲੱਟੈ, ਸੰਘੱਟੈ, ਕੱਟੈ, ਖੱਟੈ ਸਾਰੇ ਪਾਠ ਅੱਧਕ ਸਹਿਤ ਬੋਲੋ।

# ਵਾਰ ੨੮

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਸਿੱਖੀ ਖੰਡੇ ਨਾਲੋਂ ਤਿੱਖੀ, ਪਰ ਅਮੋਲਕ ਹੈ)

**ਵਾਲਹੁੰ ਨਿਕੀ ਆਖੀਐ; ਖੰਡੇ ਧਾਰਹੁੰ ਸੁਣੀਐ ਤਿਖੀ।**

('ਤਿੱਖੀ' ਅੱਧਕ ਸਹਿਤ ਬੋਲੋ)

ਸਤਿਗੁਰੂ ਜੀ ਦੀ ਸਿੱਖੀ ਵਾਲਹੁੰ = ਰੋਮ ਨਾਲੋਂ ਨਿਕੀ = ਬਾਰੀਕ, ਸੂਖਮ ਆਖੀਐ = ਕਹੀਦੀ ਹੈ ਅਤੇ ਖੰਡੇ ਦੀ ਧਾਰਹੁੰ = ਧਾਰ ਨਾਲੋਂ ਵੀ ਤਿਖੀ = ਤੇਜ਼ਧਾਰ ਸੁਣੀਐ = ਸੁਣੀਂਦੀ ਹੈ ਅਰਥਾਤ ਖੰਡੇ ਦੀ ਧਾਰ ਨਾਲੋਂ ਤੇਜ਼ ਧਾਰ, ਇਸ ਕਰਕੇ ਗੁਰਾਂ ਨੇ ਕਿਹਾ ਹੈ, ਕਿਉਂਕਿ ਖੰਡੇ ਦੀ ਧਾਰ ਉੱਤੇ ਮੱਛਰ ਆਦਿ ਸੂਖਮ ਜੀਵ ਬੈਠ ਸਕਦਾ ਹੈ, ਜਿਵੇਂ ਮੱਛਰ ਡੰਗ ਮਾਰਦਾ ਹੁੰਦਾ ਹੈ, ਇਉਂ ਗੁਰਸਿੱਖ ਕਿਸੇ ਨੂੰ ਸਰਾਪ ਦੇਣ ਰੂਪ ਡੰਗ ਨਹੀਂ ਮਾਰਦੇ ਅਤੇ ਕੀੜੀ ਜਿੰਨੀ ਹੰਗਤਾ ਵੀ ਨਹੀਂ ਰੱਖਦੇ, ਆਪਾ-ਭਾਵ ਮੇਟ ਕੇ ਭਾਉ ਭਗਤੀ ਦੇ ਮਾਰਗ ਉੱਤੇ ਚੱਲਣਾ ਕਰਦੇ ਹਨ।

**ਆਖਣਿ ਆਖਿ ਨ ਸਕੀਐ; ਲੇਖ ਅਲੇਖ ਨ ਜਾਈ ਲਿਖੀ।**

('ਲਿੱਖੀ' ਕੱਸ ਕੇ ਬੋਲੋ)

ਗੁਰਸਿੱਖੀ ਨੂੰ ਵੇਦਾਂ ਸ਼ਾਸਤਰਾਂ ਤੇ ਪੁਰਾਣਾਂ ਦੇ ਪ੍ਰਸੰਗ ਦੀ ਆਖਣਿ = ਵਖਿਆਣ ਕਰ ਕੇ ਆਖਿ = ਕਹਿ ਨ = ਨਹੀਂ ਸਕੀਐ = ਸਕਦੇ ਅਤੇ ਇਹ ਲੇਖੇ ਤੋਂ ਅਲੇਖ ਹੈ, ਲਿਖੀ ਵੀ ਨ = ਨਹੀਂ ਜਾਈ = ਜਾ ਸਕਦੀ।

**ਗੁਰਮੁਖਿ ਪੰਥੁ ਵਖਾਣੀਐ; ਅਪੜਿ ਨ ਸਕੈ ਇਕਤੁ ਵਿਖੀ।**

('ਵਿੱਖੀ' ਅੱਧਕ ਸਹਿਤ ਬੋਲੋ)

ਜੋ ਗੁਰਮੁਖਤਾਈ ਦਾ ਪੰਥੁ = ਰਸਤਾ ਵਖਾਣੀਐ = ਕਹੀਦਾ ਹੈ, ਇਸ ਰਸਤੇ 'ਤੇ ਇਕਤੁ = ਇਕ ਵਿਖੀ = ਕਦਮ ਭਰ ਕੇ ਵੀ ਨ = ਨਹੀਂ ਅਪੜਿ = ਪਹੁੰਚ ਸਕੈ = ਸਕੀਦਾ ਭਾਵ ਜੇ ਕੋਈ ਹੰਗਤਾ ਕਰੇ ਕਿ ਮੈਂ ਕਦਮ ਉਠਾ ਕੇ ਪਹੁੰਚ ਸਕਦਾ ਹਾਂ, ਪਰ ਫਿਰ ਵੀ ਕਦਮ ਮਾਤਰ ਨਹੀਂ ਪਹੁੰਚ ਸਕੀਦਾ।

**ਸਿਲ ਅਲੂਣੀ ਚਟਣੀ; ਤੁਲਿ ਨ ਲਖ ਅਮਿਉ ਰਸ ਇਖੀ।**

('ਇੱਖੀ' ਅੱਧਕ ਸਹਿਤ ਬੋਲੋ)

ਜਿਹੜੀ ਸਤਿਗੁਰੂ ਜੀ ਦੀ ਸਿੱਖੀ ਦੀ ਆਗਿਆ ਮੰਨਣੀ ਹੈ **ਵਾ:** ਸਿੱਖੀ ਕਮਾਉਣੀ ਹੈ, ਇਹ ਸਿਲ ਚੱਟਣ ਦੀ ਨਿਆਈਂ ਹੈ ਤੇ ਇਸ ਵਿਚ ਵਿਸ਼ੇ ਰਸ ਰੂਪੀ ਅਲੂਣੀ = ਲੂਣ ਨਹੀਂ ਹੈ ਅਤੇ ਲੱਖਾਂ ਇਖੀ = ਕਮਾਦਾਂ

ਦੇ ਰਸ ਤੇ ਚੌਦਾਂ ਰਤਨਾਂ ਦਾ ਅਮਿਉ = ਅੰਮ੍ਰਿਤ ਰਸ (ਜੋ ਦੇਵਤਿਆਂ ਨੇ ਕੱਢਿਆ ਸੀ) ਵੀ ਗੁਰਸਿੱਖੀ ਦੇ ਆਤਮਿਕ ਰਸ ਦੇ ਤੁਲਿ = ਬਰਾਬਰ ਨ = ਨਹੀਂ ਪਹੁੰਚ ਸਕਦਾ।

## ਗੁਰਮੁਖਿ ਸੁਖ ਫਲੁ ਪਾਇਆ; ਭਾਇ ਭਗਤਿ ਵਿਰਲੀ ਜੁ ਬਿਰਿਖੀ।

('ਬਿਰਿੱਖੀ' ਬੋਲੋ, ਬਿਰਖੀ ਪੋਲਾ ਨਹੀਂ ਬੋਲਣਾ)

ਇਉਂ ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ **ਵਾ:** ਬ੍ਰਹਮਾਨੰਦ ਰੂਪੀ ਸੁਖ ਫਲ ਨੂੰ ਪਾਇਆ ਹੈ ਭਾਵ ਪ੍ਰਾਪਤ ਕੀਤਾ ਹੈ, ਕਿਉਂਕਿ ਜੋ ਭਾਇ = ਪ੍ਰੇਮਾ ਭਗਤਿ = ਭਗਤੀ ਦਾ ਫਲ ਹੈ, ਇਹ ਕਿਸੇ ਵਿਰਲੀ = ਵਿਰਲੇ ਹੀ ਸਰੀਰ ਰੂਪੀ ਬਿਰਿਖੀ = ਬ੍ਰਿਛ ਨੂੰ ਲੱਗਦਾ ਹੈ।

## ਸਤਿਗੁਰ ਤੁਠੈ ਪਾਈਐ; ਸਾਧ ਸੰਗਤਿ ਗੁਰਮਤਿ ਗੁਰ ਸਿਖੀ।

('ਸਿੱਖੀ' ਅੱਧਕ ਸਹਿਤ ਬੋਲੋ)

ਸਤਿਗੁਰੂ ਜੀ ਦੇ ਤੁਠੈ = ਪ੍ਰਸੰਨ ਹੋਣ ਨਾਲ ਹੀ ਸਾਧਸੰਗਤ ਵਿਚ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ 'ਤੇ ਚੱਲ ਕੇ ਗੁਰਸਿੱਖੀ ਜੀਵਨ ਪਾਈਐ = ਪਾਇਆ ਜਾਂਦਾ ਹੈ।

## ਚਾਰਿ ਪਦਾਰਥ; ਭਿਖਕ ਭਿਖੀ ॥੧॥

('ਭਿੱਖੀ' ਅੱਧਕ ਸਹਿਤ ਬੋਲੋ)

ਇਉਂ ਗੁਰਸਿੱਖਾਂ ਦਾ ਜੀਵਨ ਇਤਨਾ ਉੱਚਾ ਹੋ ਜਾਂਦਾ ਹੈ ਕਿ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਦੇ ਫਲ ਦੀ ਭਿਖਕ = ਭਿੱਖਿਆ ਭਿਖੀ = ਮੰਗਤੇ ਰੂਪ ਜਗਿਆਸੂਆਂ ਨੂੰ ਦਿੰਦੇ ਹਨ ॥੧॥

### ਪਉੜੀ ੨ (ਸਿੱਖੀ ਦੀ ਨਿਸ਼ਕਾਮਤਾ)

## ਚਾਰਿ ਪਦਾਰਥ ਆਖੀਅਨਿ; ਸਤਿਗੁਰ ਦੇਇ ਨ ਗੁਰਸਿਖ ਮੰਗੈ।

ਜੋ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਆਖੀਅਨਿ = ਕਹੇ ਜਾਂਦੇ ਹਨ, ਸਤਿਗੁਰੂ ਜੀ ਤਾਂ ਦੇਇ = ਦੇ ਦਿੰਦੇ ਹਨ, ਪਰ ਗੁਰਸਿੱਖ ਮੰਗੈ = ਮੰਗਦੇ ਨ = ਨਹੀਂ, ਕਿਉਂਕਿ ਉਹ ਪ੍ਰਭੂ ਦਾ ਅੰਮ੍ਰਿਤ ਨਾਮ ਮੰਗਦੇ ਹਨ। ਜੈਸਾ ਕਿ:

**ਨਾਮ ਤੁਲਿ ਕਛੁ ਅਵਰੁ ਨ ਹੋਇ ॥** *(ਗਉੜੀ ਸੁਖਮਨੀ ਮ: ੫, ਅੰਗ ੨੬੫)*

## ਅਠ ਸਿਧੀ ਨਿਧੀ ਨਵੈ; ਰਿਧਿ ਨ ਗੁਰ ਸਿਖ ਢਾਕੈ ਟੰਗੈ।

ਅੱਠ ਸਿਧੀਆਂ, ਨਵੈ = ਨੌਂ ਨਿਧੀਆਂ ਅਤੇ ਰਿਧੀਆਂ ਨੂੰ ਗੁਰਸਿੱਖ ਢਾਕੈ = ਕਮਰ ਨਾਲ ਨ = ਨਹੀਂ ਟੰਗੈ = ਟੰਗਦੇ ਭਾਵ ਪੱਲੇ ਨਾਲ ਨਹੀਂ ਬੰਨ੍ਹਦੇ।

## ਕਾਮਧੇਣੁ ਲਖ ਲਖਮੀ; ਪਹੁੰਚ ਨ ਹੰਘੈ ਢੰਗਿ ਸੁਢੰਗੈ।

ਲੱਖਾਂ ਕਾਮਧੇਣੁ = ਕਾਮਨਾ ਪੂਰੀ ਕਰਨ ਵਾਲੀਆਂ ਗਾਵਾਂ ਤੇ ਲਖਮੀ = ਲੱਛਮੀ ਆਦਿ ਆਪਣੇ ਕਿਸੇ ਵੀ ਹੰਘੈ = ਬਲ ਜਾਂ ਸਰਲ ਢੰਗਿ = ਤਰੀਕਿਆਂ ਅਤੇ ਸੁਢੰਗੈ = ਸ੍ਰੇਸ਼ਟ ਤਰੀਕਿਆਂ ਨਾਲ ਗੁਰਸਿੱਖਾਂ ਦੇ ਤੱਕ ਨਹੀਂ ਪਹੁੰਚ = ਅੱਪੜ ਸਕਦੀਆਂ ਭਾਵ ਕਿਸੇ ਤਰੀਕੇ ਨਾਲ ਮੋਹਿਤ ਨਹੀਂ ਕਰ ਸਕਦੀਆਂ।

## ਲਖ ਪਾਰਸ ਲਖ ਪਾਰਜਾਤ; ਹਥਿ ਨ ਛੁਹਦਾ ਫਲ ਨ ਅਭੰਗੈ।

ਗੁਰਸਿੱਖ ਲੱਖਾਂ ਪਾਰਸਾਂ ਤੇ ਲੱਖਾਂ ਪਾਰਜਾਤ = ਕਲਪ ਬ੍ਰਿਛਾਂ ਨੂੰ ਹੱਥ ਨ = ਨਹੀਂ ਛੂੰਹਦੇ, ਭਾਵ ਲਾਉਂਦੇ,

ਕਿਉਂਕਿ ਉਹ ਜਾਣਦੇ ਹਨ ਕਿ ਇਨ੍ਹਾਂ ਦਾ ਫਲ ਅਭੰਗੈ = ਨਾਸ਼ ਤੋਂ ਰਹਿਤ ਨ = ਨਹੀਂ ਹੈ ਭਾਵ ਨਾਸ਼ ਰੂਪ ਹੈ।

## ਤੰਤ ਮੰਤ ਪਾਖੰਡ ਲਖ; ਬਾਜੀਗਰ ਬਾਜਾਰੀ ਨੰਗੈ।

ਜੋ ਲੱਖਾਂ ਹੀ ਤੰਤਰ, ਮੰਤਰ ਤੇ ਪਾਖੰਡ ਕਰਦੇ ਹਨ, ਉਹ ਬਾਜ਼ੀਗਰਾਂ ਵਾਂਗੂੰ ਪ੍ਰਲੋਕ ਰੂਪੀ ਬਾਜ਼ਾਰਾਂ ਵਿਚ ਨੰਗੈ = ਨੰਗੇ ਭਾਵ ਬੇਪਤ ਹੁੰਦੇ ਹਨ।

## ਪੀਰ ਮੁਰੀਦੀ ਗਾਖੜੀ; ਇਕਸੁ ਅੰਗਿ ਨ ਅੰਗਨਿ ਅੰਗੈ।

ਪੀਰ = ਸਤਿਗੁਰੂ ਜੀ ਦੀ ਮੁਰੀਦੀ = ਸਿੱਖੀ ਬਹੁਤ ਗਾਖੜੀ = ਕਠਿਨ ਹੈ, ਕਿਉਂਕਿ ਜਿਹੜੇ ਸਾਰੇ ਅੰਗਨਿ ਅੰਗੈ = ਅੰਗ ਰਿਧੀਆਂ, ਸਿਧੀਆਂ, ਕਲਪ ਬ੍ਰਿਛ ਆਦਿਕ ਹਨ, ਇਹ ਗੁਰਸਿੱਖੀ ਦੇ ਇਕਸੁ = ਇਕ ਅੰਗ ਦੇ ਬਰਾਬਰ ਵੀ ਨ = ਨਹੀਂ ਹਨ।

## ਗੁਰ ਸਿਖ; ਦੂਜੇ ਭਾਵਹੁ ਸੰਗੈ ॥੨॥

ਇਸ ਤਰ੍ਹਾਂ ਗੁਰਸਿੱਖ ਦੂਜੇ = ਦ੍ਵੈਤ ਭਾਵਹੁ = ਭਾਵ ਤੋਂ ਸੰਗੈ = ਸੰਗਦੇ ਭਾਵ ਸੰਕੋਚ ਕਰਦੇ ਹਨ ॥੨॥

### ਪਉੜੀ ੩ (ਸਿੱਖੀ ਦੀ ਅਮੋਲਕਤਾ)

## ਗੁਰ ਸਿਖੀ ਦਾ ਸਿਖਣਾ; ਨਾਦੁ ਨ ਵੇਦੁ ਨ ਆਖਿ ਵਖਾਣੈ।

ਗੁਰਸਿੱਖੀ ਦੀ ਸਿਖਣਾ = ਸਿੱਖਿਆ ਨੂੰ ਨਾਦੁ = ਵਾਜੇ (ਰਾਗ) ਗਾ ਨ = ਨਹੀਂ ਸਕਦੇ ਤੇ ਵੇਦ ਆਖ ਕੇ ਵਖਾਣੈ = ਕਥਨ ਨ = ਨਹੀਂ ਕਰ ਸਕਦੇ।

## ਗੁਰ ਸਿਖੀ ਦਾ ਲਿਖਣਾ; ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ।

ਗੁਰਸਿੱਖੀ ਦੇ ਲੇਖ ਦੀ ਲਿਖਣਾ = ਲਿਖਤ ਨੂੰ ਲੱਖਾਂ ਚਿਤ੍ਰ ਗੁਪਤ ਵੀ ਲਿਖਿ = ਲਿਖਣ ਨ = ਨਹੀਂ ਜਾਣੈ = ਜਾਣਦੇ।

## ਗੁਰ ਸਿਖੀ ਦਾ ਸਿਮਰਣੋ; ਸੇਖ ਅਸੰਖ ਨ ਰੇਖ ਸਿਞਾਣੈ।

ਗੁਰਸਿੱਖੀ ਦਾ ਜੋ ਸਿਮਰਣੋ = ਸਿਮਰਨ ਹੈ, ਉਸ ਦੀ ਰੇਖ = ਲਕੀਰ, ਚਿੰਨ੍ਹ ਨੂੰ ਅਸੰਖ = ਅਣਗਿਣਤ ਨਾਮਾਂ ਦਾ ਸਿਮਰਨ ਕਰਨ ਵਾਲਾ ਸੇਖ = ਸ਼ੇਸ਼ਨਾਗ ਵੀ ਸਿਞਾਣੈ = ਪਹਿਚਾਣ ਨ = ਨਹੀਂ ਸਕਦਾ।

## ਗੁਰ ਸਿਖੀ ਦਾ ਵਰਤਮਾਨੁ; ਵੀਹ ਇਕੀਹ ਉਲੰਘਿ ਪਛਾਣੈ।

ਜੋ ਗੁਰਸਿੱਖੀ ਦਾ ਵਰਤਮਾਨੁ = ਵਰਤਾਰਾ ਹੈ, ਵੀਹ ਵਿਸਵੇ ਸੰਸਾਰ ਨੂੰ ਉਲੰਘਿ = ਲੰਘ ਕੇ ਇਕੀਹ = ਇਕ ਈਸ਼ਵਰ ਨੂੰ ਪਛਾਣੈ = ਪਛਾਣ ਸਕੀਦਾ ਹੈ।

## ਗੁਰ ਸਿਖੀ ਦਾ ਬੁਝਣਾ; ਗਿਆਨ ਧਿਆਨ ਅੰਦਰਿ ਕਿਵ ਆਣੈ।

('ਬੁੱਝਣਾ' ਅੱਧਕ ਸਹਿਤ ਬੋਲੋ)

ਗੁਰਸਿੱਖੀ ਦੀ ਬੁਝਣਾ = ਸਮਝ ਸੰਖੀਆਂ ਦੇ ਗਿਆਨ, ਪਤੰਜਲੀਆਂ ਦੇ ਧਿਆਨ ਅੰਦਰਿ = ਵਿਚ ਕਿਵੇਂ ਆਣੈ = ਆ ਸਕਦੀ ਹੈ ? ਭਾਵ ਨਹੀਂ ਆ ਸਕਦੀ।

## ਗੁਰ ਪਰਸਾਦੀ ਸਾਧ ਸੰਗਿ; ਸਬਦ ਸੁਰਤਿ ਹੋਇ ਮਾਣੁ ਨਿਮਾਣੈ।

ਗੁਰ = ਗੁਰੂ ਦੀ ਪਰਸਾਦੀ = ਕਿਰਪਾ ਨਾਲ ਸਾਧਸੰਗਤ ਵਿਚ ਮਿਲ ਕੇ ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਜੋ ਮਾਣ ਤੋਂ ਨਿਮਾਣੈ = ਮਾਣ ਰਹਿਤ ਹੋਇ = ਹੁੰਦਾ ਹੈ, ਉਹ ਸਮਝਦਾ ਭਾਵ ਜਾਣਦਾ ਹੈ, ਭਾਵ ਗੁਰਸਿੱਖੀ ਵਿਚ ਹੰਕਾਰ ਨੂੰ ਕੋਈ ਥਾਂ ਨਹੀਂ, ਬਲਕਿ ਨਿਮਰਤਾ ਸਹਿਤ ਭਗਤੀ ਪ੍ਰਵਾਣ ਹੈ।

## ਭਾਇ ਭਗਤਿ; ਵਿਰਲਾ ਰੰਗ ਮਾਣੈ ॥੩॥

ਭਾਇ = ਪ੍ਰੇਮਾ ਭਗਤਿ = ਭਗਤੀ ਕਰਕੇ ਕੋਈ ਵਿਰਲਾ ਹੀ ਗੁਰਸਿੱਖੀ ਦਾ ਰੰਗ = ਅਨੰਦ ਮਾਣੈ = ਮਾਣਦਾ ਹੈ ॥੩॥

### ਪਉੜੀ ੪ (ਗੁਰਸਿੱਖੀ ਦੀ ਸਿੱਖਿਆ ਤੇ ਅਨੰਦ)

## ਗੁਰ ਸਿਖੀ ਦਾ ਸਿਖਣਾ; ਗੁਰਮੁਖਿ ਸਾਧ ਸੰਗਤਿ ਦੀ ਸੇਵਾ।

ਗੁਰਸਿੱਖੀ ਦੀ ਸਿਖਣਾ = ਸਿੱਖਿਆ ਸਾਧਸੰਗਤ ਵਿਚ ਗੁਰਮੁਖਾਂ ਦੀ ਸੇਵਾ = ਟਹਿਲ ਕਰ ਕੇ ਪ੍ਰਾਪਤ ਹੁੰਦੀ ਹੈ।

## ਦਸ ਅਵਤਾਰ ਨ ਸਿਖਿਆ; ਗੀਤਾ ਗੋਸਟਿ ਅਲਖ ਅਭੇਵਾ।

ਵਿਸ਼ਨੂੰ ਜੀ ਦੇ ਦਸ ਅਵਤਾਰਾਂ ਨੇ ਭੀ ਗੁਰਸਿੱਖ ਬਣਨਾ ਨ = ਨਹੀਂ ਸਿੱਖਿਆ ਅਤੇ ਗੁਰਸਿੱਖੀ, ਗੀਤਾ ਦੀ ਗੋਸਟਿ = ਵਿਚਾਰ (ਚਰਚਾ) ਤੋਂ ਅਲਖ = ਲਖਣ ਤੋਂ ਰਹਿਤ ਤੇ ਅਭੇਵਾ = ਭੇਦ ਰਹਿਤ ਹੈ, ਭਾਵ ਗੁਰਸਿੱਖੀ ਕੇਵਲ ਪੜ੍ਹਨ ਤੇ ਵਿਚਾਰਨ ਨਾਲ ਨਹੀਂ ਮਿਲਦੀ, ਉਹ ਤਾਂ ਕਰਣੀ ਨਾਲ ਪ੍ਰਾਪਤ ਹੁੰਦੀ ਹੈ।

## ਵੇਦ ਨ ਜਾਣਨ ਭੇਦ ਕਿਹੁ; ਲਿਖਿ ਪੜਿ ਸੁਣਿ ਸੁਣਿ ਦੇਵੀ ਦੇਵਾ।

('ਪੜ੍ਹਿ' ਭਾਰਾ ਬੋਲੋ)

ਵੇਦ ਵੀ ਗੁਰਸਿੱਖੀ ਦਾ ਕਿਹੁ = ਕੁਝ ਭੇਦ ਨ = ਨਹੀਂ ਜਾਣਨ = ਜਾਣਦੇ ਕਿਉਂਕਿ ਦੇਵੀ, ਦੇਵਾ = ਦੇਵਤੇ ਵੀ ਲਿਖ, ਪੜ੍ਹ ਤੇ ਸੁਣ-ਸੁਣ ਕੇ ਵੇਦਾਂ ਨੂੰ ਹਾਰ ਗਏ, ਪਰੰਤੂ ਭੇਦ ਨਹੀਂ ਜਾਨਿਆ।

## ਸਿਧ ਨਾਥ ਨ ਸਮਾਧਿ ਵਿਚਿ; ਤੰਤ ਨ ਮੰਤ ਲਗਾਇ ਨ ਖੇਵਾ।

ਚੌਰਾਸੀ ਸਿੱਧ ਤੇ ਨੌਂ ਨਾਥ ਭੀ ਸਮਾਧੀ ਵਿਚ ਗੁਰਸਿੱਖੀ ਨੂੰ ਨ = ਨਹੀਂ ਸਮਝ ਸਕੇ, ਕਿਉਂਕਿ ਇਸ ਵਿਚ ਨਾ ਕੋਈ ਤੰਤਰ ਚੱਲਦਾ ਹੈ ਤੇ ਨਾ ਮੰਤਰ ਪੜ੍ਹਿਆ ਜਾ ਸਕਦਾ ਹੈ ਅਤੇ ਨਾ ਜੰਤਰ-ਮੰਤਰ ਲਗਾਇ = ਲਾਏ ਜਾ ਸਕਦੇ ਹਨ ਤੇ ਨਾ ਹੀ ਪਾਖੰਡ ਰੂਪ ਜੰਤਰ-ਮੰਤਰਾਂ ਨੂੰ ਖੇਵਾ = ਸਹਾਰਦੇ ਹਨ।

## ਲਖ ਭਗਤਿ ਜਗਤ ਵਿਚਿ; ਲਿਖ ਨ ਗਏ ਗੁਰੁ ਸਿਖੀ ਟੇਵਾ।

ਜਗਤ ਵਿਚ ਲੱਖਾਂ ਹੀ ਭਗਤ ਹੋਏ ਹਨ, ਪਰ ਉਹ ਭੀ ਗੁਰਸਿੱਖੀ ਦਾ ਟੇਵਾ = ਨਿਸ਼ਾਨ ਨ = ਨਹੀਂ ਲਿਖ ਗਏ ਭਾਵ ਨਹੀਂ ਲਿਖ ਸਕੇ।

## ਸਿਲ ਅਲੂਣੀ ਚਟਣੀ; ਸਾਦਿ ਨ ਪੁਜੈ ਲਖ ਲਖ ਮੇਵਾ।

('ਸਿਲ' ਪੋਲਾ ਬੋਲੋ, 'ਪੁੱਜੈ' ਅੱਧਕ ਸਹਿਤ ਬੋਲੋ)

ਗੁਰਸਿੱਖੀ ਦਾ ਰਸਤਾ ਅਲੂਣੀ = ਫਿੱਕੀ ਸਿਲਾ ਚਟਣੀ = ਚੱਟਣ ਦੀ ਨਿਆਈਂ ਹੈ, ਪਰ ਲੱਖਾਂ ਮੇਵਿਆਂ ਦੇ ਲੱਖਾਂ ਸਾਦਿ = ਸੁਆਦ ਵੀ ਇਸ ਦੇ ਬਰਾਬਰ ਨ = ਨਹੀਂ ਪੁਜੈ = ਪੁੱਜ ਸਕਦੇ।

ਅਗਲੀ ਤੁਕ ਵਿਚ ਗੁਰਸਿੱਖੀ ਦੀ ਪ੍ਰਾਪਤੀ ਦਾ ਰਸਤਾ ਦੱਸਦੇ ਹਨ:

## ਸਾਧ ਸੰਗਤਿ; ਗੁਰ ਸਬਦ ਸਮੇਵਾ ॥੪॥

ਸਾਧਸੰਗਤ ਵਿਚ ਜਾ ਕਰਕੇ ਗੁਰ = ਗੁਰੂ ਦੇ ਸ਼ਬਦ ਵਿਚ ਸਮੇਵਾ = ਸਮਾਉਣ ਨਾਲ ਹੀ ਗੁਰਸਿੱਖੀ ਪ੍ਰਾਪਤ ਹੁੰਦੀ ਹੈ॥੪॥

### ਪਉੜੀ ੫ (ਸਿੱਖੀ ਦੀ ਪ੍ਰਾਪਤੀ ਦਾ ਢੰਗ)

## ਗੁਰਸਿਖੀ ਦਾ ਸਿਖਣਾ; ਸਬਦਿ ਸੁਰਤਿ ਸਤਿਸੰਗਤ ਸਿਖੈ।

ਸਤਿਸੰਗਤ ਵਿਚ ਸ਼ਬਦ ਦੇ ਅਭਿਆਸ ਦੁਆਰਾ ਸੁਰਤਿ = ਚਿੱਤ ਨੂੰ ਜੋੜਨਾ ਸਿਖੈ = ਸਿੱਖਣਾ ਹੀ ਗੁਰਸਿੱਖੀ ਦੇ ਮਾਰਗ ਨੂੰ ਸਿੱਖਣਾ ਹੈ।

## ਗੁਰਸਿਖੀ ਦਾ ਲਿਖਣਾ; ਗੁਰ ਬਾਣੀ ਸੁਣਿ ਸਮਝੈ ਲਿਖੈ।

ਗੁਰਬਾਣੀ ਨੂੰ ਇਕਾਗਰ ਸੁਰਤ ਦੁਆਰਾ ਸੁਣਨਾ, ਫਿਰ ਉਸ ਨੂੰ ਸਮਝੈ = ਸਮਝ ਕੇ ਅਨੁਭਵ ਦੁਆਰਾ ਉਸ ਦੇ ਅਰਥਾਂ ਨੂੰ ਲਿਖੈ = ਲਿਖਣਾ ਹੀ ਗੁਰਸਿੱਖੀ ਦਾ ਲਿਖਣਾ ਹੈ।

## ਗੁਰਸਿਖੀ ਦਾ ਸਿਮਰਣੋ; ਸਤਿਗੁਰੁ ਮਤਿ ਕੋਲੂ ਰਸੁ ਇਖੈ।

('ਕੋਲੂ' ਭਾਰਾ ਕਰ ਕੇ ਬੋਲੋ)

ਜਿਵੇਂ ਕੋਹਲੂ ਵਿਚ ਇਖੈ = ਕਮਾਦ ਨੂੰ ਪੀੜਨ 'ਤੇ ਮਿੱਠਾ ਰਸ ਨਿਕਲਦਾ ਹੈ, ਇਵੇਂ ਹੀ ਜੇਕਰ ਗੁਰਸਿੱਖਾਂ ਨੂੰ ਸਤਿਗੁਰੂ ਜੀ ਦੀ ਮਤਿ = ਸਿੱਖਿਆ ਰੂਪ ਕੋਹਲੂ ਵਿਚ ਪੀੜਿਆ ਜਾਵੇ ਤਾਂ ਉਨ੍ਹਾਂ ਦੇ ਮੁੱਖੋਂ ਵੀ ਮਿੱਠੇ ਬਚਨ ਹੀ ਨਿਕਲਦੇ ਹਨ, ਇਹੀ ਗੁਰਸਿੱਖੀ ਦਾ ਸਿਮਰਨ ਹੈ।

## ਗੁਰਸਿਖੀ ਦਾ ਵਰਤਮਾਨੁ; ਚੰਦਨ ਵਾਸੁ ਨਿਵਾਸੁ ਬਿਰਿਖੈ।

ਗੁਰਸਿੱਖੀ ਦਾ ਵਰਤਮਾਨੁ = ਵਰਤਾਰਾ ਚੰਦਨ ਦੀ ਖ਼ੁਸ਼ਬੋ ਵਰਗਾ ਹੈ, ਜਿਵੇਂ ਚੰਦਨ ਦੀ ਵਾਸੁ = ਖ਼ੁਸ਼ਬੋ ਆਪਣੇ ਆਲੇ-ਦੁਆਲੇ ਦੇ ਬਿਰਿਖੈ = ਬ੍ਰਿਛਾਂ ਵਿਚ ਨਿਵਾਸ ਕਰ ਕੇ ਚੰਦਨ ਰੂਪ ਹੀ ਕਰ ਦਿੰਦੀ ਹੈ, ਇਵੇਂ ਹੀ ਸਤਿਸੰਗਤ ਵਿਚ ਜਾ ਕੇ ਜੋ ਗੁਰਸਿੱਖਾਂ ਦੀ ਸੰਗਤ ਕਰਦੇ ਹਨ, ਉਹ ਵੀ ਭਗਤੀ ਦੀ ਮਹਿਕ ਦੁਆਰਾ ਉਨ੍ਹਾਂ ਨੂੰ ਆਪਣੇ ਵਰਗਾ ਬਣਾ ਲੈਂਦੇ ਹਨ।

## ਗੁਰਸਿਖੀ ਦਾ ਬੁਝਣਾ; ਬੁਝਿ ਅਬੁਝਿ ਹੋਵੈ ਲੈ ਭਿਖੈ।

('ਬੁੱਝਣਾ', 'ਬੁੱਝਿ', 'ਅਬੁੱਝਿ' ਅੱਧਕ ਸਹਿਤ ਬੋਲੋ)

ਗੁਰਸਿੱਖੀ ਦਾ ਬੁਝਣਾ = ਸਮਝਣਾ ਇਹ ਹੈ ਕਿ ਗੁਰੂ ਦੀ ਸਿੱਖਿਆ ਦੀ ਭਿਖੈ = ਭਿੱਖਿਆ ਲੈ ਕੇ ਬੁਝਿ = ਸਮਝ ਵਾਲਾ ਹੋ ਕੇ ਵੀ ਅਬੁਝਿ = ਨਾ ਸਮਝ ਵਾਲਾ ਹੋ ਕੇ ਰਹੇ ਭਾਵ ਆਪਣੇ ਆਪ ਨੂੰ ਜਣਾਵੇ ਨਾ, ਬਲਕਿ ਨਿਮਰਤਾ ਵਿਚ ਰਹੇ।

## ਸਾਧ ਸੰਗਤਿ ਗੁਰ ਸਬਦੁ ਸੁਣਿ; ਨਾਮੁ ਦਾਨੁ ਇਸਨਾਨੁ ਸਰਿਖੈ।

ਸਾਧਸੰਗਤ ਵਿਚ ਗੁਰ = ਗੁਰੂ ਦੇ ਸਬਦੁ = ਉਪਦੇਸ਼ ਨੂੰ ਸੁਣ ਕੇ ਨਾਮ, ਦਾਨ, ਇਸ਼ਨਾਨ, ਇਨ੍ਹਾਂ ਤਿੰਨਾਂ ਗੁਣਾਂ ਦਾ ਸਰਿਖੈ = ਸਾਰਖਾ ਭਾਵ ਇਨ੍ਹਾਂ ਤਿੰਨਾਂ ਗੁਣਾਂ ਦੇ ਸਹਿਤ ਜੀਵਨ ਵਾਲਾ ਹੋਵੇ।

## ਵਰਤਮਾਨ ਲੰਘਿ; ਭੂਤ ਭਵਿਖੈ ॥੫॥

ਅਜਿਹੇ ਗੁਰਸਿੱਖ ਵਰਤਮਾਨ, ਭੂਤ ਤੇ ਭਵਿਖੈ = ਭਵਿੱਖਤ ਸਮੇਂ ਭਾਵ ਤਿੰਨਾਂ ਕਾਲਾਂ ਤੋਂ ਅਗਾਂਹ ਲੰਘ ਜਾਂਦੇ ਹਨ ॥੫॥

***ਨੋਟ :*** ਸਿੱਖੈ, ਲਿੱਖੈ, ਇੱਖੈ, ਬਿਰਿੱਖੈ, ਭਿੱਖੈ, ਸਰਿੱਖੈ, ਭਵਿੱਖੈ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

**ਪਉੜੀ ੬ (ਪਿਛਲੇ ਸਿਧਾਂਤ ਅਨੁਸਾਰ)**

## ਗੁਰਸਿਖੀ ਦਾ ਬੋਲਣਾ; ਹੁਇ ਮਿਠ ਬੋਲਾ ਲਿਖੈ ਨ ਲੇਖੈ।

ਗੁਰਸਿੱਖ ਮਿੱਠਬੋਲੜੇ ਸੁਭਾਅ ਵਾਲੇ ਹੁਇ = ਹੋ ਕੇ ਮਿੱਠੇ ਬਚਨ ਬੋਲ ਕੇ ਇਨ੍ਹਾਂ ਨੂੰ ਕਿਸੇ ਲੇਖੈ = ਲੇਖੇ ਵਿਚ ਨਾ ਲਿਖੈ = ਲਿਖੇ ਕਿ ਮੈਂ ਮਿੱਠੇ ਬਚਨ ਬੋਲੇ ਹਨ, ਇਹੀ ਗੁਰਸਿੱਖੀ ਦਾ ਬੋਲਣਾ ਹੈ।

## ਗੁਰਸਿਖੀ ਦਾ ਚਲਣਾ; ਚਲੈ ਭੈ ਵਿਚਿ ਲੀਤੇ ਭੇਖੈ।

ਗੁਰਸਿੱਖੀ ਦਾ ਚੱਲਣਾ ਇਹ ਹੈ ਕਿ ਗੁਰਸਿੱਖ ਗੁਰੂ ਵੱਲੋਂ ਲੀਤੇ = ਲਏ ਹੋਏ ਭਾਵ ਬਖ਼ਸ਼ਿਸ਼ ਕੀਤੇ ਹੋਏ ਗੁਰਸਿੱਖੀ ਭੇਖੈ = ਲਿਬਾਸ ਵਿਚ ਰਹਿ ਕੇ ਗੁਰੂ ਦੇ ਭੈ = ਡਰ ਵਿਚ ਚੱਲੇ ਭਾਵ ਲਿਬਾਸ ਦੀ ਲੱਜਾ ਰੱਖੇ, ਲਿਬਾਸ ਨੂੰ ਅਪਮਾਨਿਤ ਕਰਨ ਵਾਲੇ ਖੋਟੇ ਕੰਮ ਨਾ ਕਰੇ।

## ਗੁਰਸਿਖੀ ਦਾ ਰਾਹੁ ਏਹੁ; ਗੁਰਮੁਖਿ ਚਾਲ ਚਲੈ ਸੋ ਦੇਖੈ।

ਗੁਰਸਿੱਖੀ ਦਾ ਰਾਹੁ = ਰਸਤਾ ਏਹੁ = ਇਹ ਹੈ ਕਿ ਗੁਰਮੁਖ ਗੁਰੂ ਦੀ ਸਿੱਖਿਆ ਦੇ ਅਨੁਸਾਰ ਜਿਸ ਤਰ੍ਹਾਂ ਦੀ ਚਾਲ ਚਲੈ = ਚੱਲਦੇ ਹਨ, ਸੁ = ਉਸ ਨੂੰ ਦੇਖੈ = ਵੇਖੇ ਅਤੇ ਉਸ ਦੇ ਅਨੁਸਾਰ ਚੱਲੇ।

## ਘਾਲਿ ਖਾਇ ਸੇਵਾ ਕਰੈ; ਗੁਰ ਉਪਦੇਸੁ ਅਵੇਸੁ ਵਿਸੇਖੈ।

ਗੁਰਸਿੱਖ ਮਿਹਨਤ ਦੀ ਘਾਲਿ = ਕਮਾਈ ਕਰ ਕੇ ਖਾਇ = ਖਾਣਾ ਕਰੇ ਅਤੇ ਗੁਰੂ ਘਰ ਦੀ ਨਿਸ਼ਕਾਮ ਸੇਵਾ ਕਰੈ = ਕਰੇ ਅਤੇ ਵਿਸੇਖੈ = ਵਿਸ਼ੇਸ਼ ਕਰਕੇ ਗੁਰ = ਗੁਰੂ ਦੇ ਉਪਦੇਸ਼ ਦਾ ਆਪਣੇ ਹਿਰਦੇ ਵਿਚ ਅਵੇਸੁ = ਪ੍ਰਵੇਸ਼ ਕਰੇ।

## ਆਪੁ ਗਣਾਇ ਨ ਅਪੜੈ; ਆਪੁ ਗਵਾਏ ਰੂਪ ਨ ਰੇਖੈ।

ਗੁਰਸਿੱਖਾਂ ਨੂੰ ਆਪਾ-ਭਾਵ ਗਵਾਏ = ਗਵਾ ਕੇ ਭਾਵ ਹੰਕਾਰ ਨੂੰ ਦੂਰ ਰੱਖਣਾ ਚਾਹੀਦਾ ਹੈ, ਕਿਉਂਕਿ ਆਪਣਾ ਆਪ ਗਣਾਇ = ਗਣਾਉਣ ਨਾਲ ਕਦੇ ਵੀ ਪਰਮਾਤਮਾ ਦੀ ਮੰਜ਼ਿਲ ਤੱਕ ਅਪੜੈ = ਅੱਪੜ (ਪਹੁੰਚ) ਨ = ਨਹੀਂ ਸਕੀਦਾ, ਜਿਸ ਵਾਹਿਗੁਰੂ ਦਾ ਕੋਈ ਰੂਪ ਤੇ ਰੇਖੈ = ਚਿੰਨ੍ਹ ਨ = ਨਹੀਂ ਹੈ।

## ਮੁਰਦੇ ਵਾਂਗੁ ਮੁਰੀਦ ਹੋਇ; ਗੁਰ ਗੋਰੀਂ ਵੜਿ ਅਲਖੁ ਅਲੇਖੈ।

ਗੁਰਸਿੱਖ ਮੁਰਦੇ ਵਾਂਗ ਮੁਰੀਦ ਹੋਇ = ਹੋ ਕੇ ਗੁਰੂ ਦੀ ਹੁਕਮ ਰੂਪ ਗੋਰੀਂ = ਕਬਰ ਵਿਚ ਵੜ ਕੇ ਭਾਵ ਸਮਾ ਕੇ ਅਲਖੁ = ਲਖਣ ਤੋਂ ਰਹਿਤ ਤੇ ਅਲੇਖੈ = ਲੇਖੇ ਤੋਂ ਰਹਿਤ ਹੋ ਜਾਵੇ।

## ਅੰਤੁ ਨ ਅੰਤੁ; ਨ ਸੇਖ ਸਰੇਖੈ ॥੬॥

ਪਰਮਾਤਮਾ ਦੇ ਹਰ ਰੋਜ਼ ਨਿੱਤ ਨਵੇਂ ਦੋ ਹਜ਼ਾਰ ਨਾਵਾਂ ਦਾ ਜਾਪ ਕਰਨ ਵਾਲੇ ਸੇਖ = ਸ਼ੇਸ਼ਨਾਗ ਸਰੇਖੈ = ਵਰਗੇ ਵੀ ਅੰਤੁ = ਅਖ਼ੀਰ ਲੱਭਣ ਲਈ ਉਸ ਦਾ ਅੰਤੁ = ਅਖ਼ੀਰ ਨਹੀਂ ਪਾ ਸਕੇ ਭਾਵ ਅੰਤ ਨਹੀਂ ਪਾ ਸਕੇ ॥੬॥

### ਪਉੜੀ ੭ (ਸਿੱਖੀ ਦੀ ਅਮੋਲਤਾਈ)

## ਗੁਰਸਿਖੀ ਦਾ ਸਿਖਣਾ; ਗੁਰੁ ਸਿਖ ਸਿਖਣ ਬਜਰੁ ਭਾਰਾ।

(‘ਬੱਜਰ’ ਅੱਧਕ ਸਹਿਤ ਬੋਲੋ)

ਗੁਰਸਿੱਖੀ ਦੇ ਮਾਰਗ ਨੂੰ ਸਿੱਖਣਾ ਤੇ ਸਮਝਣਾ ਬਹੁਤ ਬਜਰੁ = ਸਖ਼ਤ ਤੇ ਭਾਰੀ ਕਾਰਜ ਹੈ, ਗੁਰਸਿੱਖ ਹੀ ਇਸ ਮਾਰਗ ਨੂੰ ਗੁਰੂ ਦੁਆਰਾ ਸਿਖਣ = ਸਿੱਖਦੇ ਹਨ।

## ਗੁਰਸਿਖੀ ਦਾ ਲਿਖਣਾ; ਲੇਖ ਅਲੇਖ ਨ ਲਿਖਣਹਾਰਾ।

ਗੁਰਸਿੱਖੀ ਦਾ ਲੇਖ = ਲੇਖਾ ਲਿਖਣਾ ਅਲੇਖ = ਲੇਖੇ ਤੋਂ ਬਾਹਰ ਹੈ, ਕਿਉਂਕਿ ਇਸ ਨੂੰ ਪੂਰਨ ਤੌਰ ’ਤੇ ਲਿਖਣ ਵਾਸਤੇ ਕੋਈ ਲਿਖਣਹਾਰਾ = ਲਿਖਾਰੀ ਹੀ ਨਹੀਂ ਹੈ।

## ਗੁਰਸਿਖੀ ਦਾ ਤੋਲਣਾ; ਤੁਲ ਨ ਤੋਲ ਤੁਲੈ ਤੁਲ ਧਾਰਾ।

ਗੁਰਸਿੱਖੀ ਨੂੰ ਤੋਲਣ ਵਾਸਤੇ ਨਾ ਤਾਂ ਕੋਈ ਬੁੱਧ ਰੂਪ ਤੁਲ = ਤੱਕੜੀ ਤੇ ਨਾ ਹੀ ਸ਼ਾਸਤਰ ਪ੍ਰਮਾਣ ਰੂਪ ਤੋਲ = ਵੱਟਾ ਹੈ ਅਤੇ ਨਾ ਹੀ ਕੋਈ ਤੁਲੈ = ਤੋਲਣ ਵਾਸਤੇ ਤੁਲ ਧਾਰਾ = ਤੱਕੜੀ ਰੱਖਣ ਵਾਲਾ ਵਿਅਕਤੀ ਰੂਪ ਵੈਸ਼ਯ (ਬਾਣੀਆ) ਹੈ।

## ਗੁਰਸਿਖੀ ਦਾ ਦੇਖਣਾ; ਗੁਰਮੁਖਿ ਸਾਧ ਸੰਗਤਿ ਗੁਰਦੁਆਰਾ।

ਗੁਰਸਿੱਖੀ ਦਾ ਦੇਖਣਾ = ਦਰਸ਼ਨ ਕਰਨਾ ਗੁਰਮੁਖਾਂ, ਸਾਧਸੰਗਤ ਤੇ ਗੁਰਦੁਆਰੇ ਦੇ ਦਰਸ਼ਨ ਕਰਨਾ ਹੈ, ਕਿਉਂਕਿ ਉਥੇ ਕਮਾਈਆਂ ਵਾਲੇ ਗੁਰਸਿੱਖਾਂ ਦੀ ਇਕੱਤਰਤਾ ਹੈ।

## ਗੁਰਸਿਖੀ ਦਾ ਚਖਣਾ; ਸਾਧਸੰਗਤਿ ਗੁਰੁ ਸਬਦੁ ਵੀਚਾਰਾ।

(‘ਚੱਖਣਾ’ ਅੱਧਕ ਸਹਿਤ ਬੋਲੋ)

ਗੁਰਸਿੱਖੀ ਦੇ ਰਸ ਨੂੰ ਚੱਖਣਾ ਸਾਧਸੰਗਤ ਵਿਚ ਜਾ ਕੇ ਗੁਰ-ਸ਼ਬਦ ਦੀ ਕਥਾ-ਵਿਚਾਰ ਕਰਨਾ ਹੈ।

## ਗੁਰਸਿਖੀ ਦਾ ਸਮਝਣਾ; ਜੋਤੀ ਜੋਤਿ ਜਗਾਵਣਹਾਰਾ।

ਗੁਰਸਿੱਖੀ ਦਾ ਸਮਝਣਾ ਇਹ ਹੈ ਕਿ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਦੀ ਗਿਆਨ ਰੂਪੀ ਜੋਤ ਨੂੰ ਆਪਣੇ ਹਿਰਦੇ ਅੰਦਰ ਜਗਾਵਣਹਾਰਾ = ਜਗਾਉਣ ਵਾਲਾ ਹੋਵੇ।

## ਗੁਰਮੁਖਿ ਸੁਖ ਫਲ; ਪਿਰਮ ਪਿਆਰਾ ॥੭॥

ਗੁਰਮੁਖਾਂ ਵਾਸਤੇ ਪਿਆਰੇ ਪ੍ਰਭੂ ਦਾ ਪਿਰਮ = ਪ੍ਰੇਮ ਹੀ ਸੁਖ ਫਲ ਹੈ ॥੭॥

### ਪਉੜੀ ੮ (ਗੁਰਸਿੱਖੀ ਦਾ ਰੂਪ)

## ਗੁਰਸਿਖੀ ਦਾ ਰੂਪੁ ਦੇਖਿ; ਇਕਸ ਬਾਝ ਨ ਹੋਰਸੁ ਦੇਖੈ।

ਜਿਨ੍ਹਾਂ ਗੁਰਸਿੱਖਾਂ ਨੇ ਗੁਰਸਿੱਖੀ ਦਾ ਰੂਪ ਦੇਖਿਆ ਹੈ, ਉਹ ਇਕਸ = ਇਕ ਪ੍ਰਭੂ ਤੋਂ ਬਾਝ = ਬਿਨਾਂ ਕਿਸੇ ਹੋਰਸੁ = ਹੋਰ ਦੇਵੀ ਦੇਵਤਿਆਂ ਨੂੰ ਨ = ਨਹੀਂ ਦੇਖੈ = ਦੇਖਦੇ।

## ਗੁਰਸਿਖੀ ਦਾ ਚਖਣਾ; ਲਖ ਅੰਮ੍ਰਿਤ ਫਲ ਫਿਕੈ ਲੇਖੈ।

ਜਿਨ੍ਹਾਂ ਗੁਰਸਿੱਖਾਂ ਨੇ ਗੁਰਸਿੱਖੀ ਦਾ ਸਵਾਦ ਚੱਖਣਾ ਕੀਤਾ ਹੈ, ਉਹ ਦੇਵਪੁਰੀ ਦੇ ਲੱਖਾਂ ਅੰਮ੍ਰਿਤ ਫਲਾਂ ਨੂੰ ਫਿਕੈ = ਫਿੱਕੇ ਲੇਖੈ = ਜਾਣਦੇ ਹਨ।

## ਗੁਰਸਿਖੀ ਦਾ ਨਾਦ ਸੁਣਿ; ਲਖ ਅਨਹਦ ਵਿਸਮਾਦ ਅਲੇਖੈ।

ਜਿਨ੍ਹਾਂ ਨੇ ਗੁਰਸਿੱਖੀ ਦਾ ਨਾਦ = ਸ਼ਬਦ ਸੁਣਿ = ਸੁਣਿਆ ਹੈ, ਉਹ ਲੱਖਾਂ ਅਨਹਦ ਸ਼ਬਦਾਂ ਦੇ ਵਿਸਮਾਦ = ਅਸਚਰਜ ਤੋਂ ਅਲੇਖੇ ਵਿਚ ਹਨ।

## ਗੁਰਸਿਖੀ ਦਾ ਪਰਸਣਾ; ਠੰਢਾ ਤਤਾ ਭੇਖ ਅਭੇਖੈ।

('ਤੱਤਾ' ਕੱਸ ਕੇ ਬੋਲੋ)

ਜਿਨ੍ਹਾਂ ਨੇ ਗੁਰਸਿੱਖੀ ਦਾ ਪਰਸਣਾ = ਸਪਰਸ਼ ਕੀਤਾ ਹੈ, ਠੰਢਾ = ਸ਼ਾਂਤ ਸਤੋ ਗੁਣ, ਤਤਾ = ਤਮੋ ਗੁਣ, ਕੁਝ ਭੇਖੀ ਤਮੋ ਗੁਣ ਦੇ ਕ੍ਰੋਧੀ ਹਨ, ਕੁਝ ਭੇਖੀ ਤਮੋ ਗੁਣ ਤੋਂ ਠੰਢੇ ਸ਼ਾਂਤ ਸੁਭਾਅ ਦੇ ਹਨ। ਉਹ ਇਨ੍ਹਾਂ ਭੇਖਾਂ ਤੋਂ ਅਭੇਖੈ = ਭੇਖ ਰਹਿਤ ਹੋ ਗਏ ਹਨ।

## ਗੁਰਸਿਖੀ ਦੀ ਵਾਸੁ ਲੈ; ਹੁਇ ਦੁਰਗੰਧ ਸੁਗੰਧ ਸਰੇਖੈ।

ਜਿਨ੍ਹਾਂ ਗੁਰਸਿੱਖਾਂ ਨੇ ਗੁਰਸਿੱਖੀ ਦੀ ਵਾਸੁ = ਖ਼ੁਸ਼ਬੋ ਲੈ = ਲੀਤੀ ਹੈ, ਉਨ੍ਹਾਂ ਨੂੰ ਦੁਰਗੰਧ = ਭੈੜੀ ਬਦਬੋ ਤੇ ਸੁਗੰਧ = ਖ਼ੁਸ਼ਬੋ ਭੀ ਸਰੇਖੈ = ਇਕ-ਸਾਰ ਹੁਇ = ਹੋ ਜਾਂਦੀ ਹੈ ਭਾਵ ਬੁਰੇ ਭਲੇ ਨੂੰ ਇਕ-ਸਾਰ ਸਮਝਦੇ ਹਨ।

## ਗੁਰਸਿਖੀ ਮਰ ਜੀਵਣਾ; ਭਾਇ ਭਗਤਿ ਭੈ ਨਿਮਖ ਨਿਮੇਖੈ।

ਜੋ ਗੁਰਸਿੱਖੀ ਵਿਚ ਸੰਸਾਰ ਵੱਲੋਂ ਮਰ ਕਰਕੇ ਜੀਵਣਾ = ਜੀਵਿਆ ਹੈ, ਉਹ ਨਿਮਖ ਨਿਮੇਖੈ = ਨਿਮਖ ਨਿਮਖ (ਇਕ ਵਾਰ ਅੱਖ ਦੇ ਖੋਲ੍ਹਣ ਤੇ ਬੰਦ ਕਰਨ ਜਿੰਨੇ ਸਮੇਂ) ਵਿਚ ਭਾਇ = ਪ੍ਰੇਮਾ ਭਗਤਿ = ਭਗਤੀ ਤੇ ਪ੍ਰਭੂ ਦੇ ਭੈ = ਡਰ ਵਿਚ ਰਹਿੰਦਾ ਹੈ।

## ਅਲਿਪ ਰਹੈ; ਗੁਰ ਸਬਦ ਵਿਸੇਖੈ ॥੮॥

('ਅ-ਲਿਪ' ਬੋਲੋ)

ਅਜਿਹੇ ਗੁਰਮੁਖ ਸੰਸਾਰ ਵੱਲੋਂ ਅਲਿਪ = ਨਿਰਲੇਪ ਰਹੈ = ਰਹਿੰਦੇ ਹਨ ਤੇ ਗੁਰ = ਗੁਰੂ-ਸ਼ਬਦ ਦੁਆਰਾ ਹੀ ਵਿਸੇਖੈ = ਵਿਸ਼ੇਸ਼ ਭਗਤੀ ਅਰਥਾਤ ਪ੍ਰੇਮਾ-ਭਗਤੀ ਕਰਦੇ ਹਨ ॥੮॥

### ਪਉੜੀ ੯ (ਸਿੱਖੀ ਦਾ ਕਰਤਵ)

## ਗੁਰਮੁਖਿ ਸਚਾ ਪੰਥੁ ਹੈ; ਸਿਖੁ ਸਹਜ ਘਰਿ ਜਾਇ ਖਲੋਵੈ।

ਗੁਰਮੁਖਤਾਈ ਦਾ ਪ੍ਰੇਮਾ-ਭਗਤੀ ਵਾਲਾ ਪੰਥੁ = ਰਸਤਾ ਸੱਚਾ ਹੈ, ਜੋ ਸਿੱਖ ਇਸ ਰਸਤੇ 'ਤੇ ਚੱਲਦਾ ਹੈ, ਉਹ ਸਹਜ = ਸੁਤੇ-ਸਿੱਧ ਹੀ ਪ੍ਰਭੂ ਦੇ ਘਰਿ = ਸਰੂਪ ਵਿਚ ਜਾਇ = ਜਾ ਖਲੋਵੈ = ਖਲੋਂਦਾ ਹੈ ਭਾਵ ਅਭੇਦ ਹੋ ਜਾਂਦਾ ਹੈ।

## ਗੁਰਮੁਖਿ ਸਚੁ ਰਹਰਾਸਿ ਹੈ; ਪੈਰੀਂ ਪੈ ਪਾਖਾਕੁ ਜੁ ਹੋਵੈ।

ਗੁਰਮੁਖਤਾਈ ਦੀ ਰਹਰਾਸਿ = ਰਹੁ-ਰੀਤੀ ਸੱਚੀ ਹੈ, ਜੋ ਸਤਿਗੁਰੂ ਜੀ ਦੇ ਪੈਰੀਂ = ਚਰਨੀਂ ਪੈ ਕੇ ਪਾਖਾਕੁ = ਚਰਨਾਂ ਦੀ ਧੂੜ ਹੋਵੈ = ਹੋ ਜਾਣਾ ਹੈ, ਭਾਵ ਇਤਨੀ ਨਿਮਰਤਾ ਧਾਰਨੀ।

## ਗੁਰਸਿਖੀ ਦਾ ਨਾਵਣਾ; ਗੁਰਮਤਿ ਲੈ ਦੁਰਮਤਿ ਮਲ ਧੋਵੈ।

('ਨ੍ਹਾਵਣਾ' ਭਾਰਾ ਬੋਲੋ)

ਗੁਰਸਿੱਖੀ ਦਾ ਨਾਵਣਾ = ਇਸ਼ਨਾਨ ਇਹ ਹੈ ਕਿ ਗੁਰਮਤਿ (ਗੁਰ + ਮਤਿ) ਗੁਰੂ ਦੀ ਮਤਿ = ਸਿੱਖਿਆ ਰੂਪੀ ਸਾਬਣ ਲੈ ਕੇ ਹਿਰਦੇ ਵਿੱਚੋਂ ਦੁਰਮਤਿ = ਖੋਟੀ ਮਤ ਰੂਪੀ ਮਲ = ਮੈਲ ਨੂੰ ਧੋਵੈ = ਧੋ ਦੇਵੇ ਭਾਵ ਵਿਸ਼ੇ-ਵਿਕਾਰਾਂ ਵਾਲੀ ਮੈਲ ਨੂੰ ਧੋ ਦੇਵੇ।

## ਗੁਰਸਿਖੀ ਦਾ ਪੂਜਣਾ; ਗੁਰਸਿਖ ਪੂਜ ਪਿਰਮ ਰਸੁ ਭੋਵੈ।

ਗੁਰਸਿੱਖੀ ਦਾ ਪੂਜਣਾ ਇਹ ਹੈ ਕਿ ਗੁਰਸਿੱਖਾਂ ਦੀ ਪੂਜਾ ਕਰ ਕੇ ਪਿਆਰੇ ਪ੍ਰਭੂ ਦੇ ਪਿਰਮ = ਪ੍ਰੇਮ ਰਸ ਵਿਚ ਭੋਵੈ = ਮਿਲ ਜਾਵੇ।

## ਗੁਰਸਿਖੀ ਦਾ ਮੰਨਣਾ; ਗੁਰ ਬਚਨੀ ਗਲਿ ਹਾਰੁ ਪਰੋਵੈ।

('ਗਲਿ' ਪੋਲਾ ਬੋਲੋ)

ਗੁਰਸਿੱਖੀ ਦਾ ਮੰਨਣਾ ਇਹ ਹੈ ਕਿ ਗੁਰ = ਗੁਰੂ ਦੇ ਬਚਨੀ = ਬਚਨਾਂ ਦਾ ਹਾਰ ਗਲ ਵਿਚ ਪਰੋਵੈ = ਪਰੋਵੇ ਭਾਵ ਉੱਠਦਿਆਂ, ਬੈਠਦਿਆਂ, ਸੌਂਦਿਆਂ ਨਾਮ ਦਾ ਅਭਿਆਸ ਕਰੇ।

## ਗੁਰਸਿਖੀ ਦਾ ਜੀਵਣਾ; ਜੀਵਦਿਆਂ ਮਰਿ ਹਉਮੈ ਖੋਵੈ।

ਗੁਰਸਿੱਖੀ ਦਾ ਜੀਵਣਾ ਇਹ ਹੈ ਕਿ ਜੀਵਦਿਆਂ = ਜਿਊਂਦਿਆਂ ਹੀ ਜੀਵਤ-ਭਾਵ ਤੋਂ ਮਰ ਕੇ ਹਉਮੈ ਨੂੰ ਖੋਵੈ = ਨਾਸ਼ ਕਰ ਦੇਵੇ।

## ਸਾਧ ਸੰਗਤਿ; ਗੁਰ ਸਬਦਿ ਵਿਲੋਵੈ ॥੯॥

ਗੁਰਸਿੱਖ ਸਾਧਸੰਗਤ ਵਿਚ ਮਿਲ ਕੇ ਗੁਰ = ਗੁਰੂ-ਸ਼ਬਦ ਨੂੰ ਵਿਲੋਵੈ = ਰਿੜਕੇ ਭਾਵ ਵਿਚਾਰੇ ॥੯॥

### ਪਉੜੀ ੧੦ (ਗੁਰਸਿੱਖੀ ਦੇ ਕਰਤਵ)

## ਗੁਰਮੁਖਿ ਸੁਖ ਫਲ ਖਾਵਣਾ; ਦੁਖ ਸੁਖ ਸਮ ਕਰਿ ਅਉਚਰ ਚਰਣਾ।

ਗੁਰਮੁਖਤਾਈ ਦੇ ਸੁਖ ਫਲ ਦਾ ਭੋਜਨ ਖਾਵਣਾ = ਖਾਣਾ ਇਹ ਹੈ ਕਿ ਦੁੱਖ ਤੇ ਸੁੱਖ ਨੂੰ ਸਮ = ਬਰਾਬਰ (ਸਮਾਨ) ਜਾਣ ਕੇ ਅਉਚਰ = ਨਾ ਚਰਣ (ਖਾਣ) ਰੂਪ ਵਿਸ਼ੇ-ਵਿਕਾਰਾਂ ਨੂੰ ਚਰਣਾ = ਭਖਸ਼ਣ ਭਾਵ ਖਾ ਕਰਿ = ਕਰਕੇ ਨਾਸ਼ ਕਰ ਦੇਵੇ।

## ਗੁਰਸਿਖੀ ਦਾ ਗਾਵਣਾ; ਅੰਮ੍ਰਿਤ ਬਾਣੀ ਨਿਝਰੁ ਝਰਣਾ।

ਗੁਰਸਿੱਖੀ ਦਾ ਗਾਵਣਾ = ਗਾਉਣਾ ਇਹ ਹੈ ਕਿ ਅੰਮ੍ਰਿਤ ਬਾਣੀ ਭਾਵ ਗੁਰਬਾਣੀ ਦਾ ਝਰਣਾ = ਸੋਮਾ ਨਿਝਰੁ = ਇਕ-ਰਸ ਝਰੇ।

## ਗੁਰਸਿਖੀ ਧੀਰਜੁ ਧਰਮੁ; ਪਿਰਮ ਪਿਆਲਾ ਅਜਰ ਜਰਣਾ।

ਗੁਰਸਿੱਖੀ ਦਾ ਧੀਰਜ ਤੇ ਧਰਮ ਇਹ ਹੈ ਕਿ ਪਿਰਮ = ਪ੍ਰੇਮ ਦਾ ਪਿਆਲਾ ਪੀ ਕੇ ਅਜਰ = ਜਰਨ ਤੋਂ ਰਹਿਤ ਸ਼ਕਤੀਆਂ ਨੂੰ ਜਰਣਾ = ਜਰੇ।

## ਗੁਰਸਿਖੀ ਦਾ ਸੰਜਮੋ; ਡਰਿ ਨਿਡਰੁ ਨਿਡਰਿ ਮੁਚ ਡਰਣਾ।

('ਨਿ-ਡੱਰੁ ਨਿ-ਡੱਰਿ' ਨੰਨੇ ਅਗੇਤਰ ਕਰ ਕੇ ਬੋਲੋ)

ਗੁਰਸਿੱਖੀ ਦਾ ਸੰਜਮੋ = ਸੰਜਮ ਇਹ ਹੈ ਕਿ ਸੰਸਾਰਕ ਡਰਿ = ਭੈ ਤੋਂ ਨਿਡਰੁ = ਨਿਖ਼ੌਫ਼ ਹੋਵੇ ਅਤੇ ਨਿਡਰਿ = ਨਿਰਭੈ ਪ੍ਰਭੂ ਤੋਂ ਮੁਚ = ਬਹੁਤਾ ਡਰਣਾ = ਭੈ ਰੱਖੇ।

## ਗੁਰਸਿਖੀ ਮਿਲਿ ਸਾਧ ਸੰਗਿ; ਸਬਦ ਸੁਰਤਿ ਜਗੁ ਦੁਤਰ ਤਰਣਾ।

ਗੁਰਸਿੱਖੀ ਦਾ ਮਿਲਿ = ਮਿਲਾਪ ਇਹ ਹੈ ਕਿ ਸਾਧਸੰਗਤ ਵਿਚ ਜਾ ਕੇ ਗੁਰੂ-ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਦੁਤਰ = ਔਖ ਨਾਲ ਤਰੇ ਜਾਣ ਵਾਲੇ ਜਗੁ = ਸੰਸਾਰ ਤੋਂ ਤਰਣਾ ਕਰੇ।

## ਗੁਰਸਿਖੀ ਦਾ ਕਰਮੁ ਏਹੁ; ਗੁਰ ਫੁਰਮਾਏ ਗੁਰ ਸਿਖ ਕਰਣਾ।

ਗੁਰਸਿੱਖੀ ਦਾ ਕਰਮ ਏਹੁ = ਇਹ ਹੈ ਕਿ ਜੋ ਗੁਰ = ਸਤਿਗੁਰੂ ਜੀ ਨੇ ਫੁਰਮਾਏ = ਫ਼ੁਰਮਾਇਆ ਹੈ, ਗੁਰਸਿੱਖਾਂ ਨੇ ਉਹੀ ਕਰਨਾ ਹੈ।

## ਗੁਰ ਕਿਰਪਾ; ਗੁਰ ਸਿਖ ਗੁਰ ਸਰਣਾ ॥੧੦॥

ਜਿਨ੍ਹਾਂ ਗੁਰਸਿੱਖਾਂ ਉੱਤੇ ਗੁਰ = ਗੁਰੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਹੀ ਗੁਰ = ਸਤਿਗੁਰੂ ਜੀ ਦੀ ਸਰਣਾ = ਸ਼ਰਨ ਵਿਚ ਆਉਂਦੇ ਹਨ ॥੧੦॥

### ਪਉੜੀ ੧੧ (ਪਰਉਪਕਾਰੀ ਸਤਿਗੁਰੂ ਜੀ)

## ਵਾਸੁ ਸੁਵਾਸੁ ਨਿਵਾਸੁ ਕਰਿ; ਸਿੰਮਲਿ ਗੁਰਮੁਖਿ ਸੁਖ ਫਲ ਲਾਏ।

ਸਿੰਮਲ ਬ੍ਰਿਛ ਦੀ ਨਿਆਈਂ ਜੋ ਮਨਮੁਖ ਲੋਕ ਹਨ, ਸਤਿਗੁਰੂ ਜੀ ਹੋਰਨਾਂ ਵਾਸੁ = ਵਾਸ਼ਨਾ ਵਿੱਚੋਂ ਚੰਦਨ ਦੀ ਸੁਗੰਧੀ ਦੀ ਨਿਆਈਂ ਸੁਵਾਸੁ = ਸ੍ਰੇਸ਼ਟ ਭਗਤੀ ਰੂਪੀ ਸੁਗੰਧੀ ਦਾ ਉਨ੍ਹਾਂ ਅੰਦਰ ਨਿਵਾਸ ਕਰਿ = ਕਰ ਕੇ ਗਿਆਨ ਰੂਪੀ ਸੁਖ ਫਲ ਲਾਏ = ਲਾ ਕੇ ਨਾਮ ਰਸੀਏ ਵਾਲੇ ਗੁਰਮੁਖ ਬਣਾ ਦਿੰਦੇ ਹਨ।

## ਸੋਇਨਾ ਹੋਇ ਮਨੂਰ ਮਿਲ; ਕਾਗਹੁ ਪਰਮ ਹੰਸੁ ਕਰਵਾਏ।

ਜਿਸ ਤਰ੍ਹਾਂ ਮਨੂਰ = ਲੋਹੇ ਦੀ ਮੈਲ ਦਾ ਖੰਘਰ ਦੀ ਸ਼ਕਲ ਦਾ ਹੋਇਆ ਢੇਲਾ **ਵਾ:** ਲੋਹੇ ਦੀ ਮੈਲ ਪਾਰਸ ਨਾਲ ਮਿਲ ਕੇ ਸ਼ੁੱਧ ਸੋਇਨਾ = ਸੋਨਾ ਰੂਪ ਹੋ ਜਾਂਦੀ ਹੈ, ਇਸ ਤਰ੍ਹਾਂ ਜੋ ਪਾਪਾਂ ਨਾਲ ਭਰੇ ਹੋਏ ਤੇ ਦੈਵੀ ਗੁਣਾਂ ਤੋਂ ਖ਼ਾਲੀ ਮਨੁੱਖ ਹਨ, ਉਹ ਪਾਰਸ ਰੂਪ ਸਤਿਗੁਰੂ ਜੀ ਦੀ ਸੰਗਤ ਕਰ ਕੇ ਸ਼ੁੱਧ ਸਰੂਪ ਰੂਪੀ ਸੋਨਾ ਹੋ ਜਾਂਦੇ ਹਨ, ਜਿਵੇਂ ਦੁੱਖ ਭੰਜਨੀ ਬੇਰੀ ਕੋਲ ਸਰੋਵਰ ਵਿਚ ਇਸ਼ਨਾਨ ਕਰਨ ਵਾਲੇ ਕਾਗਹੁ = ਕਾਂ ਪਰਮਾਤਮਾ ਨੇ ਹੰਸ ਕਰਵਾਏ = ਕਰ ਭਾਵ ਬਣਾ ਦਿੱਤੇ ਸੀ। ਇਸ ਤਰ੍ਹਾਂ ਕਾਵਾਂ ਦੀ ਨਿਆਈਂ ਜੋ ਪਾਪੀ ਤੇ ਨਿੰਦਿਆ ਰੂਪ ਵਿਸ਼ਟਾ ਖਾਣ ਵਾਲੇ ਪੁਰਖ ਸਨ, ਉਹ ਗੁਰੂ-ਸ਼ਬਦ ਰੂਪ ਸਰੋਵਰ ਵਿਚ ਇਸ਼ਨਾਨ ਕਰ ਕੇ ਵਾਹਿਗੁਰੂ ਦੀ ਜੋਤਿ ਨੂੰ ਪਛਾਣ ਕੇ ਪਰਮ ਹੰਸ ਰੂਪ ਬਿਬੇਕ ਬੁੱਧ ਵਾਲੇ ਬ੍ਰਹਮ ਗਿਆਨੀ ਬਣ ਜਾਂਦੇ ਹਨ।

***ਨੋਟ :*** ਮਨੂਰ ਬਾਰੇ ਚੰਗੀ ਤਰ੍ਹਾਂ ੪੦ਵੀਂ ਵਾਰ ਦੀ ਤੀਜੀ ਪਉੜੀ ਵਿਚ ਦੇਖੋ।

## ਪਸੂ ਪਰੇਤਹੁ ਦੇਵ ਕਰਿ; ਸਤਿਗੁਰ ਦੇਵ ਸੇਵ ਭੈ ਭਾਏ।

(ਪਾਠਾਂਤ੍ਰ 'ਪਾਏ')

ਪ੍ਰਤੱਖ ਪਸ਼ੂ ਜੂਨ, ਪ੍ਰੇਤ ਜੂਨ ਵਿਚ ਪਏ ਹੋਇਆਂ ਦਾ ਸਤਿਗੁਰੂ ਨਾਨਕ ਦੇਵ ਜੀ ਨੇ ਉਧਾਰ ਕੀਤਾ **ਵਾ:** ਪਸ਼ੂਆਂ ਦੀ ਨਿਆਈਂ ਜੋ ਪਸ਼ੂ ਬਿਰਤੀ ਵਾਲੇ ਬਿਬੇਕ ਬੁੱਧ ਤੋਂ ਹੀਣੇ ਅਤੇ ਪਰੇਤਹੁ = ਪ੍ਰੇਤ ਬਿਰਤੀ ਵਾਲੇ ਸਨ, ਉਨ੍ਹਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਨੇ ਸੇਵਾ ਦੀ ਬਖ਼ਸ਼ਿਸ਼ ਤੇ ਪਰਮਾਤਮਾ ਦੇ ਭੈ = ਡਰ ਅਤੇ ਭਾਏ = ਪ੍ਰੇਮਾ-ਭਗਤੀ ਦੁਆਰਾ ਦੇਵਤੇ ਕਰਿ = ਬਣਾ ਦਿੱਤਾ ਹੈ।

## ਸਭ ਨਿਧਾਨ ਰਖਿ ਸੰਖ ਵਿਚਿ; ਹਰਿ ਜੀ ਲੈ ਲੈ ਹਥ ਵਜਾਏ।

ਜਿਸ ਤਰ੍ਹਾਂ ਚੌਦਾਂ ਰਤਨਾਂ ਵਿੱਚੋਂ ਜੋ ਸੰਖ[1] ਸੀ, ਉਦੋਂ ਖ਼ਾਲੀ ਹੋਣ ਕਰਕੇ ਧਾਹਾਂ ਮਾਰ ਕੇ ਰੋਂਦਾ ਸੀ। ਜੈਸਾ ਕਿ :

**ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥**
**ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੬॥** *(ਸਲੋਕ ਕਬੀਰ ਜੀ, ਅੰਗ ੧੩੭੧)*

ਪਰ ਜਦੋਂ ਹਰਿ = ਵਿਸ਼ਨੂੰ ਜੀ ਇਸ ਨੂੰ ਹੱਥ ਵਿਚ ਲੈ ਲੈ ਕੇ ਵਜਾਏ = ਵਜਾਉਣ ਲੱਗੇ ਤਾਂ ਸਭ = ਸਾਰੇ ਨਿਧਾਨ = ਖ਼ਜ਼ਾਨੇ ਸੰਖ ਵਿਚ ਰੱਖ ਦਿੱਤੇ। ਇਸ ਤਰ੍ਹਾਂ ਜੋ ਗੁਣਾਂ ਤੋਂ ਹੀਣੇ ਮਨੁੱਖ ਸਨ, ਜਦੋਂ ਸਤਿਗੁਰੂ ਜੀ ਦੀ ਸ਼ਰਨ ਵਿਚ ਆਏ ਤਾਂ ਸਤਿਗੁਰੂ ਜੀ ਨੇ ਆਪਣੀ ਬਖ਼ਸ਼ਿਸ਼ ਦੁਆਰਾ ਉਨ੍ਹਾਂ ਨੂੰ ਨਾਮ ਦੇ ਪ੍ਰਤਾਪ ਦੁਆਰਾ ਦੈਵੀ ਗੁਣਾਂ ਨਾਲ ਭਰਪੂਰ ਕਰ ਦਿੱਤਾ।

## ਪਤਿਤ ਉਧਾਰਣੁ ਆਖੀਐ;
## ਭਗਤਿ ਵਛਲ ਹੋਇ ਆਪੁ ਛਲਾਏ।

ਸਤਿਗੁਰੂ ਜੀ ਪਤਿਤ = ਪਾਪੀਆਂ ਦਾ ਉਧਾਰਣੁ = ਉੱਧਾਰ ਕਰਨ ਵਾਲੇ ਆਖੀਐ = ਕਹੇ ਜਾਂਦੇ ਹਨ ਅਤੇ ਆਪ ਭਗਤਿ ਵਛਲ = ਭਗਤਾਂ ਦੇ ਪਿਆਰੇ ਹੋਣ ਕਰਕੇ ਉਨ੍ਹਾਂ ਦੇ ਪ੍ਰੇਮ ਵਿਚ ਵੱਸ ਹੋਇ = ਹੋ ਕੇ ਆਪਣਾ ਆਪ ਛਲਾਏ = ਛਲਾ ਦਿੰਦੇ ਹਨ।

## ਗੁਣ ਕੀਤੇ ਗੁਣ ਕਰੇ ਜਗੁ; ਅਵਗੁਣ ਕੀਤੇ ਗੁਣ ਗੁਰ ਭਾਏ।

ਜਗੁ = ਜਗਤ ਦਾ ਸੁਭਾਅ ਹੈ ਕਿ ਗੁਣ ਕੀਤੇ = ਕਰਨ ਵਾਲਿਆਂ 'ਤੇ ਹੀ ਜਗਤ ਗੁਣ = ਉਪਕਾਰ ਕਰੇ = ਕਰਦਾ ਹੈ, ਪਰ ਜੋ ਮਨੁੱਖ ਅਵਗੁਣ ਕੀਤੇ = ਕਰਨ ਵਾਲਿਆਂ 'ਤੇ ਵੀ ਗੁਣ = ਉਪਕਾਰ ਕਰਦਾ ਹੈ, ਉਹ ਹੀ ਗੁਰ = ਗੁਰੂ ਨੂੰ ਭਾਏ = ਭਾਉਂਦਾ ਹੈ ਭਾਵ ਚੰਗਾ ਲੱਗਦਾ ਹੈ।

## ਪਰਉਪਕਾਰੀ; ਜਗ ਵਿਚ ਆਏ ॥੧੧॥

ਐਸਾ ਬਿਰਦ ਰੱਖਣ ਵਾਲੇ ਪਰਉਪਕਾਰੀ ਸਤਿਗੁਰੂ ਜੀ ਜਗ = ਸੰਸਾਰ ਵਿਚ ਆਏ ਹਨ ॥੧੧॥

---

੧. ਸੰਖ ਇਕ ਜੀਵ ਹੁੰਦਾ ਹੈ, ਜੋ ਸਮੁੰਦਰਾਂ, ਦਰਿਆਵਾਂ ਆਦਿ ਵਿਚ ਹੁੰਦਾ ਹੈ। ਵਿਗਿਆਨ ਅਨੁਸਾਰ ਇਹ ਇਕ ਘੋਗੇ ਨਾਮਕ ਜੀਵ ਦਾ ਖੋਲ ਹੁੰਦਾ ਹੈ, ਜੋ ਆਪਣੀ ਸੁਰੱਖਿਆ ਦੇ ਲਈ ਇਸ ਨੂੰ ਬਣਾਉਂਦਾ ਹੈ। ਸਨਾਤਨ ਧਰਮ ਵਿਚ ਸਮੁੰਦਰ ਦੇ ਚੌਦਾਂ ਰਤਨਾਂ ਵਿੱਚੋਂ ਛੇਵੇਂ ਰਤਨ ਵਿਚ ਸੰਖ ਦੀ ਉਤਪਤੀ ਮੰਨੀ ਜਾਂਦੀ ਹੈ। ਸੰਖ ਵਿੱਚੋਂ ਮਰੇ ਹੋਏ ਜੀਵ ਨੂੰ ਵਰਮੇ ਦੀ ਸਹਾਇਤਾ ਨਾਲ ਬਾਹਰ ਕੱਢ ਕੇ ਉਸ ਵਿਚ ਛੇਕ ਕਰ ਕੇ ਉਸ ਨੂੰ ਵਜਾਇਆ ਜਾਂਦਾ ਹੈ।

## ਪਉੜੀ ੧੨ (ਸਿੱਖ ਪਰਉਪਕਾਰੀ)

# ਫਲ ਦੇ ਵਟ ਵਗਾਇਆ; ਤਛਣਹਾਰੇ ਤਾਰਿ ਤਰੰਦਾ।

(‘ਵੱਟ’ ਅੱਧਕ ਸਹਿਤ ਬੋਲੋ)

ਬ੍ਰਿਛ ਦੇ ਵਗਾਇਆ = ਜ਼ੋਰ ਨਾਲ ਵਟ = ਵੱਟਾ ਮਾਰਿਆਂ ਫਲ ਦਿੰਦਾ ਹੈ ਅਤੇ ਤਛਣਹਾਰੇ = ਲੱਕੜ ਨੂੰ ਤਰਾਸ਼ਣ ਵਾਲੇ ਤਰਖਾਣ ਨੂੰ ਵੀ ਬੇੜੀ ਦੁਆਰਾ ਨਦੀ ਤੋਂ ਤਾਰਿ = ਪਾਰ ਤਰੰਦਾ = ਤਾਰ ਦਿੰਦਾ ਹੈ।

# ਤਛੇ ਪੁਤ ਨ ਡੋਬਈ; ਪੁਤ ਵੈਰੁ ਜਲ ਜੀ ਨ ਧਰੰਦਾ।

(‘ਤੱਛੇ’ ਅੱਧਕ ਸਹਿਤ ਬੋਲੋ)

ਪਾਣੀ ਆਪਣੇ ਪੁਤ = ਪੁੱਤਰ ਬ੍ਰਿਛ ਨੂੰ ਤਛੇ = ਵੱਢਣ ਵਾਲੇ ਨੂੰ ਪਾਣੀ ਵਿਚ ਡੋਬਈ = ਡੋਬਦਾ ਨ = ਨਹੀਂ ਤੇ ਨਾ ਹੀ ਪਾਣੀ ਆਪਣੇ ਜੀ = ਮਨ ਵਿਚ ਪੁਤ = ਪੁੱਤਰ ਬ੍ਰਿਛ ਨੂੰ ਵੱਢਣ ਵਾਲੇ ਨਾਲ ਵੈਰ ਧਰੰਦਾ = ਰੱਖਦਾ ਹੈ।

# ਵਰਸੈ ਹੋਇ ਸਹੰਸ ਧਾਰ; ਮਿਲਿ ਗਿਲਿ ਜਲੁ ਨੀਵਾਣਿ ਚਲੰਦਾ।

ਬੱਦਲ ਸਹੰਸ = ਹਜ਼ਾਰਾਂ ਧਾਰ = ਧਾਰਾਂ ਹੋਇ = ਹੋ ਕੇ ਹੀ ਵਰਸੈ = ਵਰ੍ਹਦਾ ਹੈ ਤੇ ਫਿਰ ਮਿਲਿ ਗਿਲਿ = ਰਲ-ਮਿਲ ਕੇ ਜਲੁ = ਪਾਣੀ ਨੀਵਾਣਿ = ਨੀਵੇਂ ਪਾਸੇ ਵੱਲ ਨੂੰ ਹੀ ਚਲੰਦਾ = ਚੱਲਦਾ ਹੈ।

# ਡੋਬੇ ਡੁਬੇ ਅਗਰ ਨੋ; ਆਪੁ ਛਡਿ ਪੁਤ ਪੈਜ ਰਖੰਦਾ।

ਅਗਰ = ਊਦ ਦੀ ਲੱਕੜੀ ਨੋ = ਨੂੰ ਪਾਣੀ ਡੋਬੇ = ਡੋਬ ਲੈਂਦਾ ਹੈ, ਡੁਬੇ = ਡੋਬਦਾ ਕਿਉਂ ਹੈ ? ਕਿਉਂਕਿ ਜੇਕਰ ਅਗਰ ਦੀ ਲੱਕੜ ਨਾ ਡੁੱਬੇ ਤਾਂ ਫਿਰ ਮੁੱਲ ਨਹੀਂ ਪੈਂਦਾ ਅਤੇ ਪਾਣੀ ਆਪਣਾ ਆਪ ਛੱਡ ਕੇ ਆਪਣੇ ਪੁੱਤਰ ਦੀ ਪੈਜ = ਇੱਜ਼ਤ ਰਖੰਦਾ = ਰੱਖਦਾ ਹੈ, ਕਿਉਂਕਿ ਪਾਣੀ ਵਿਚ ਇਸ ਦੇ ਡੁੱਬਣ ’ਤੇ ਅਸਲੀ ਹੋਣ ਦਾ ਪਤਾ ਚੱਲਦਾ ਹੈ, ਫਿਰ ਇਸ ਦਾ ਮੁੱਲ ਪੈਂਦਾ ਹੈ।

# ਤਰਿ ਡੁਬੈ ਡੁਬਾ ਤਰੈ; ਜਿਣਿ ਹਾਰੈ ਹਾਰੈ ਸੁ ਜਿਣੰਦਾ।

ਜਿਵੇਂ ਅਗਰ ਦੀ ਲੱਕੜ ਪਾਣੀ ਉੱਤੇ ਤਰਿ = ਤਰੇ ਤੇ ਉਹ ਅਸਲ ਨਾ ਹੋਣ ਕਰਕੇ ਮੁੱਲ ਵਿਚ ਡੁਬੈ = ਡੁੱਬਦੀ ਹੈ ਭਾਵ ਕਿ ਉਸ ਦੇ ਨਕਲੀ ਹੋਣ ਕਰਕੇ ਸੰਸਾਰ ਵਿਚ ਕੋਈ ਮੁੱਲ ਨਹੀਂ ਪੈਂਦਾ ਅਤੇ ਜੇਕਰ ਅਗਰ ਦੀ ਲੱਕੜ ਪਾਣੀ ਵਿਚ ਡੁਬਾ = ਡੁੱਬ ਜਾਵੇ ਤਾਂ ਉਹ ਸੰਸਾਰ ਵਿਚ ਆ ਕੇ ਤਰੈ = ਤਰ ਜਾਂਦੀ ਹੈ, ਭਾਵ ਕਿ ਉਸ ਦਾ ਬਹੁਤ ਜ਼ਿਆਦਾ ਮੁੱਲ ਪੈਂਦਾ ਹੈ। ਇਸ ਤਰ੍ਹਾਂ ਜੋ ਸੰਸਾਰ ਉੱਤੇ ਆਪਣੇ ਆਪ ਨੂੰ ਜਿਣਿ = ਜਿੱਤਿਆ ਹੋਇਆ ਸਮਝਦਾ ਹੈ, ਉਹ ਹਮੇਸ਼ਾਂ ਪ੍ਰਭੂ ਦੀ ਦਰਗਾਹ ਅੰਦਰ ਜਾ ਕੇ ਹਾਰੈ = ਹਾਰ ਜਾਂਦਾ ਹੈ ਅਤੇ ਜੋ ਆਪਣੇ ਆਪ ਨੂੰ ਦੁਨੀਆਂ ਅੰਦਰ ਹਾਰੈ = ਹਾਰਿਆ ਹੋਇਆ ਸਮਝਦਾ ਹੈ, ਸੁ = ਉਹ ਪਰਮਾਤਮਾ ਦੀ ਦਰਗਾਹ ਵਿਚ ਜਾ ਕੇ ਜਿਣੰਦਾ = ਜਿੱਤ ਜਾਂਦਾ ਹੈ।

# ਉਲਟਾ ਖੇਲੁ ਪਿਰੰਮ ਦਾ; ਪੈਰਾਂ ਉਪਰਿ ਸੀਸੁ ਨਿਵੰਦਾ।

ਪਿਰੰਮ = ਪ੍ਰੇਮ ਦੀ ਇਹ ਖੇਲੁ = ਖੇਡ ਉਲਟੀ ਹੈ ਕਿ ਸੀਸੁ = ਸਿਰ ਸਭ ਤੋਂ ਉੱਪਰ ਹੋਣ ਕਰਕੇ ਪੈਰਾਂ ਉੱਪਰ ਹੀ ਨਿਵੰਦਾ = ਨਿਵਾਇਆ ਜਾਂਦਾ ਹੈ, ਪਰ ਸਿਰ ਉੱਤੇ ਪੈਰ ਕੋਈ ਨਹੀਂ ਰੱਖਦਾ। ਇਸੇ ਤਰ੍ਹਾਂ ਜੋ ਹੰਕਾਰੀ

ਹਨ, ਉਨ੍ਹਾਂ ਨੂੰ ਪੈਰਾਂ ਉੱਤੇ ਝੁਕਣਾ ਪੈਂਦਾ ਹੈ, ਪਰ ਜਿਹੜੇ ਨਿਮਰਤਾ ਵਾਲੇ ਹਨ, ਉਹ ਹੰਕਾਰੀਆਂ ਦੇ ਅੱਗੇ ਨਹੀਂ ਝੁਕਦੇ। ਜੈਸਾ ਕਿ :

**ਊਚਾ ਚੜੈ ਸੁ ਪਵੈ ਪਇਆਲਾ ॥**
**ਧਰਨਿ ਪੜੈ ਤਿਸੁ ਲਗੈ ਨ ਕਾਲਾ ॥੩॥** *(ਆਸਾ ਮ: ੫, ਅੰਗ ੩੭੪)*

## ਆਪਹੁ ਕਿਸੈ; ਨ ਜਾਣੈ ਮੰਦਾ ॥੧੨॥

ਇਸ ਪ੍ਰਕਾਰ ਗੁਰਮੁਖ ਹਮੇਸ਼ਾਂ ਆਪਹੁ = ਆਪਣੇ ਤੋਂ ਮੰਦਾ = ਬੁਰਾ ਕਿਸੈ = ਕਿਸੇ ਨੂੰ ਭੀ ਨ = ਨਹੀਂ ਜਾਣੈ = ਜਾਣਦੇ ॥੧੨॥ ਜੈਸਾ ਕਿ :

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥** *(ਸਲੋਕ ਕਬੀਰ ਜੀ, ਅੰਗ ੧੩੬੪)*

### ਪਉੜੀ ੧੩ (ਸਿੱਖ ਪਰਉਪਕਾਰੀ ਤੇ ਨਿਮਰਤਾ ਵਾਲਾ ਹੈ)

## ਧਰਤੀ ਪੈਰਾਂ ਹੇਠਿ ਹੈ; ਧਰਤੀ ਹੇਠਿ ਵਸੰਦਾ ਪਾਣੀ।

ਜਿਵੇਂ ਧਰਤੀ ਸਦਾ ਪੈਰਾਂ ਹੇਠਿ = ਨੀਚੇ ਰਹਿੰਦੀ ਹੈ ਅਤੇ ਧਰਤੀ ਦੇ ਹੇਠਿ = ਥੱਲੇ ਪਾਣੀ ਵਸੰਦਾ = ਵੱਸਦਾ ਹੈ, ਇਵੇਂ ਹੀ ਗੁਰਮੁਖਾਂ ਨੇ ਧਰਤੀ ਰੂਪ ਬੁੱਧੀ ਨੂੰ ਚਰਨਾਂ ਦੀ ਧੂੜ ਬਣਾਇਆ ਹੈ, ਬੁੱਧੀ ਰੂਪ ਧਰਤੀ ਦੇ ਹੇਠਾਂ ਪਾਣੀ ਰੂਪ ਪ੍ਰੇਮ ਵੱਸਦਾ ਹੈ।

## ਪਾਣੀ ਚਲੈ ਨੀਵਾਣਿ ਨੋ; ਨਿਰਮਲੁ ਸੀਤਲੁ ਸੁਧੁ ਪਰਾਣੀ।

ਜਿਵੇਂ ਪਾਣੀ ਦਾ ਸੁਭਾਅ ਹੈ ਕਿ ਉਹ ਹਮੇਸ਼ਾਂ ਨੀਵਾਣਿ = ਨੀਵੇਂ ਪਾਸੇ ਨੋ = ਨੂੰ ਹੀ ਚਲੈ = ਚੱਲਦਾ ਹੈ ਅਤੇ ਇਹ ਨਿਰਮਲ ਪਾਣੀ ਸੀਤਲੁ = ਠੰਢਾ ਤੇ ਪ੍ਰਾਣੀਆਂ ਦੀ ਮੈਲ ਤਾਰ ਕੇ ਸ਼ੁੱਧ ਕਰਨ ਵਾਲਾ ਹੈ ਤੇ ਸ਼ਾਂਤੀ ਦੇਣ ਵਾਲਾ ਹੈ, ਇਵੇਂ ਹੀ ਗੁਰਸਿੱਖ ਪਾਣੀ ਦੀ ਨਿਆਈਂ ਨਿਮਰਤਾ ਨਾਲ ਨੀਵੇਂ ਹੋ ਕੇ ਚੱਲਦੇ ਹਨ, ਫਿਰ ਗੁਰਮੁਖ ਨਿਰਮਲ ਬੁੱਧੀ ਵਾਲੇ ਹੋ ਜਾਂਦੇ ਹਨ, ਸ਼ਾਂਤੀ ਦੇਣ ਵਾਲੇ ਹੋ ਜਾਂਦੇ ਹਨ ਅਤੇ ਸ਼ੁੱਧ ਰੂਪ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲਾ ਜੀਵਨ ਬਣ ਜਾਂਦਾ ਹੈ।

## ਬਹੁ ਰੰਗੀ ਇਕ ਰੰਗੁ ਹੈ; ਸਭਨਾ ਅੰਦਰਿ ਇਕੋ ਜਾਣੀ।

ਜਿਵੇਂ ਪਾਣੀ ਬਹੁ = ਬਹੁਤ ਰੰਗੀ = ਰੰਗਾਂ ਵਿਚ ਰੰਗਿਆ ਜਾਂਦਾ ਹੈ, ਫਿਰ ਭੀ ਇਕ ਰੰਗ ਦੀ ਨਿਆਈਂ ਇਕ-ਰਸ ਗੁਣਾਂ ਵਾਲਾ ਹੀ ਰਹਿੰਦਾ ਹੈ ਤੇ ਸਭਨਾ = ਸਾਰੀਆਂ ਵਸਤੂਆਂ ਅੰਦਰਿ = ਵਿਚ ਇੱਕੋ ਪ੍ਰਕਾਰ ਦਾ ਹੀ ਜਾਣੀ = ਜਾਣਿਆ ਜਾਂਦਾ ਹੈ। ਇਸ ਤਰ੍ਹਾਂ ਬਹੁਤ ਰੰਗਾਂ ਵਿਚ ਵੀ ਪ੍ਰੇਮ ਵਾਲੇ ਪੁਰਖ ਮਿਲੇ ਰਹਿੰਦੇ ਹਨ, ਪਰ ਹਰ ਇਕ ਜੀਵ ਵਿਚ ਇੱਕੋ ਪਰਮੇਸ਼ਰ ਦੀ ਜੋਤਿ ਜਾਣ ਕੇ ਹੀ ਪਿਆਰ ਕਰਦੇ ਹਨ ਅਤੇ ਸਾਰਿਆਂ ਅੰਦਰ ਇੱਕੋ ਬ੍ਰਹਮ ਦੀ ਜੋਤਿ ਨੂੰ ਜਾਨਣਾ ਪਿਆਰ ਵਾਲੇ ਦੀ ਨਿਸ਼ਾਨੀ ਹੈ।

## ਤਤਾ ਹੋਵੈ ਧੁਪ ਵਿਚਿ; ਛਾਵੈ ਠੰਢਾ ਵਿਰਤੀ ਹਾਣੀ।

ਜਿਵੇਂ ਪਾਣੀ ਧੁੱਪ ਵਿਚ ਤਤਾ = ਗਰਮ ਹੋਵੈ = ਹੁੰਦਾ ਹੈ ਤੇ ਛਾਵੈ = ਛਾਂ ਵਿਚ ਠੰਢਾ ਰਹਿੰਦਾ ਹੈ, ਜਿਹੋ ਜਿਹਾ ਉਸ ਦਾ ਹਾਣੀ = ਸਾਥੀ ਹੁੰਦਾ ਹੈ, ਤੇਹੋ ਜਿਹਾ ਉਹ ਵਰਤਾਰਾ ਵਿਰਤੀ = ਵਰਤਾਉਂਦਾ ਹੈ, ਇਸ ਤਰ੍ਹਾਂ ਗੁਰਮੁਖ ਯੁੱਧ ਵਿਚ ਸੂਰਮਤਾਈ ਦਿਖਾਉਣ ਸਮੇਂ ਗਰਮ ਭਾਵ ਬੀਰ-ਰਸੀਏ ਹੁੰਦੇ ਹਨ, ਪਰ ਬਾਅਦ ਵਿਚ ਸਾਰਿਆਂ ਦੇ ਚਰਨਾਂ ਦੀ ਧੂੜ ਅਤੇ ਸ਼ਾਂਤ ਚਿੱਤ ਹੁੰਦੇ ਹਨ ਅਤੇ ਸਭਨਾਂ ਨੂੰ ਸ਼ਾਂਤੀ ਦੀ ਠੰਢ ਵਰਤਾਉਂਦੇ ਹਨ।

## ਤਪਦਾ ਪਰਉਪਕਾਰ ਨੋ; ਠੰਢੇ ਪਰਉਪਕਾਰ ਵਿਹਾਣੀ।

ਗੁਰਮੁਖ ਬੀਰ-ਰਸ ਸਮੇਂ ਵੀ ਪਰਉਪਕਾਰ ਨੋ = ਨੂੰ ਕਰਨ ਵਾਸਤੇ ਤਪਦੇ ਹਨ ਅਤੇ ਠੰਢੇ = ਸੀਤਲ ਸੁਭਾਅ ਵੇਲੇ ਵੀ ਪਰਉਪਕਾਰ ਕਰ ਕੇ ਸਮਾਂ ਵਿਹਾਣੀ = ਬਤੀਤ ਕਰਦੇ ਹਨ।

## ਅਗਨਿ ਬੁਝਾਏ ਤਪਤਿ ਵਿਚਿ; ਠੰਢਾ ਹੋਵੈ ਬਿਲਮੁ ਨ ਆਣੀ।

('ਬੁਝਾਏ' ਪੋਲਾ ਬੋਲੋ)

ਜਿਵੇਂ ਪਾਨੀ ਤਪਤਿ = ਗਰਮ ਤਪਸ਼ ਵਿਚ ਵੀ ਅਗਨਿ = ਅੱਗ ਬੁਝਾਏ = ਬੁਝਾ ਦਿੰਦਾ ਹੈ ਅਤੇ ਜਦੋਂ ਪਾਨੀ ਠੰਢਾ ਹੋਵੈ = ਹੁੰਦਾ ਹੈ, ਉਦੋਂ ਭੀ ਅੱਗ ਬੁਝਾਉਣ ਵਿਚ ਬਿਲਮ = ਦੇਰੀ ਨ = ਨਹੀਂ ਆਨੀ = ਆਉਂਦੀ, ਇਸ ਤਰ੍ਹਾਂ ਜਦੋਂ ਗੁਰਮੁਖ ਬੀਰ-ਰਸ ਵਿਚ ਆਉਂਦੇ ਹਨ ਤਾਂ ਉਦੋਂ ਜ਼ੁਲਮ ਦੀ ਅੱਗ ਬੁਝਾ ਦਿੰਦੇ ਹਨ ਅਤੇ ਜਦੋਂ ਗੁਰਮੁਖ ਠੰਢੇ ਭਾਵ ਸ਼ਾਂਤ ਚਿੱਤ ਹੁੰਦੇ ਹਨ, ਉਦੋਂ ਉਨ੍ਹਾਂ ਨੂੰ ਤ੍ਰਿਸ਼ਨਾ ਦੀ ਅੱਗ ਬੁਝਾਉਣ ਵਿਚ ਦੇਰੀ ਨਹੀਂ ਲੱਗਦੀ।

## ਗੁਰਸਿਖੀ ਦੀ; ਏਹ ਨਿਸਾਣੀ ॥੧੩॥

ਗੁਰਸਿੱਖੀ ਦੀ ਏਹ = ਇਹੀ ਨਿਸ਼ਾਨੀ ਹੈ ਕਿ ਗੁਰਸਿੱਖ ਇਸ ਤਰ੍ਹਾਂ ਦਾ ਹੁੰਦਾ ਹੈ, ਜੀਵਨ ਵਿਚ ਚਾਹੇ ਕਿਤਨੀਆਂ ਵੀ ਔਕੜਾਂ ਆ ਜਾਣ, ਇਨ੍ਹਾਂ ਔਕੜਾਂ ਵਿਚ ਚਾਹੇ ਉਨ੍ਹਾਂ ਦਾ ਸੁਭਾਅ ਕਿਸ ਤਰ੍ਹਾਂ ਦਾ ਵੀ ਹੋਵੇ, ਕਦੇ ਵੀ ਪਰਉਪਕਾਰ ਕਰਨ ਸਮੇਂ ਆਲਸ ਅਤੇ ਢਿੱਲ ਨਹੀਂ ਕਰਦੇ, ਇਹੀ ਅਸਲ ਗੁਰਮੁਖਤਾਈ ਦਾ ਮਾਰਗ ਹੈ॥੧੩॥

### ਪਉੜੀ ੧੪ (ਸਿੱਖ ਪਰਉਪਕਾਰੀ ਤੇ ਨਿਮਰਤਾ ਵਾਲਾ ਹੈ)

## ਪਾਣੀ ਅੰਦਰਿ ਧਰਤਿ ਹੈ; ਧਰਤੀ ਅੰਦਰਿ ਪਾਣੀ ਵਸੈ।

('ਵੱਸੈ' ਬੋਲੋ)

ਜਿਵੇਂ ਪਾਨੀ ਅੰਦਰਿ = ਵਿਚ ਧਰਤਿ = ਧਰਤੀ ਟਿਕੀ ਹੋਈ ਹੈ ਅਤੇ ਧਰਤੀ ਅੰਦਰਿ = ਵਿਚ ਪਾਨੀ ਵਸੈ = ਵੱਸ ਰਿਹਾ ਹੈ, ਇਵੇਂ ਹੀ ਜਿਨ੍ਹਾਂ ਗੁਰਮੁਖਾਂ ਦੀ ਦੇਹ ਰੂਪ ਧਰਤੀ ਵਾਹਿਗੁਰੂ ਦੀ ਜੋਤਿ ਰੂਪ ਪਾਨੀ ਵਿਚ ਟਿਕੀ ਹੋਈ ਹੈ ਤੇ ਪਰਮਾਤਮਾ ਆਪ ਦੇਹ ਅੰਦਰ ਸੱਤਾ ਰੂਪ ਹੋ ਕੇ ਵੱਸ ਰਿਹਾ ਹੈ।

## ਧਰਤੀ ਰੰਗੁ ਨ ਰੰਗ ਸਭਿ; ਧਰਤੀ ਸਾਉ ਨ ਸਭ ਰਸ ਰਸੈ।

('ਰੱਸੈ' ਥੋੜ੍ਹਾ ਕੱਸ ਕੇ ਬੋਲੋ)

ਜਿਵੇਂ ਧਰਤੀ ਵਿਚ ਕੋਈ ਭੀ ਰੰਗ ਨ = ਨਹੀਂ, ਪਰ ਸਭਿ = ਸਾਰੇ ਰੰਗ ਭੀ ਧਰਤੀ ਵਿਚ ਹਨ (ਫੁੱਲਾਂ ਤੋਂ ਦੇਖੋ) ਅਤੇ ਧਰਤੀ ਵਿਚ ਕੋਈ ਸਾਉ = ਸੁਆਦ ਭੀ ਨਹੀਂ ਤੇ ਸਾਰੇ ਸਵਾਦ ਵਾਲੇ ਪਦਾਰਥ ਭੀ ਧਰਤੀ ਵਿੱਚੋਂ ਪੈਦਾ ਹੁੰਦੇ ਹਨ, ਕਿਉਂਕਿ ਸਾਰੇ ਫਲ-ਫੁੱਲ, ਸਾਰੇ ਰੰਗ ਤੇ ਰਸ ਧਰਤੀ ਤੋਂ ਹੀ ਪੈਦਾ ਹੁੰਦੇ ਹਨ। ਇਵੇਂ ਹੀ ਦੇਹ ਰੂਪੀ ਧਰਤੀ ਵਿਚ ਕੋਈ ਰੰਗ ਨਹੀਂ, ਸਭ ਰੰਗ ਪ੍ਰਭੂ ਦੇ ਹਨ ਅਤੇ ਦੇਹ ਵਿਚ ਕੋਈ ਸੁਆਦ ਭੀ ਨਹੀਂ, ਸਭ ਰਸ ਪਰਮੇਸ਼ਰ ਦੀ ਸੱਤਾ ਕਰਕੇ ਰਸੈ = ਰਸਦੇ ਹਨ।

## ਧਰਤੀ ਗੰਧੁ ਨ ਗੰਧ ਬਹੁ; ਧਰਤਿ ਨ ਰੂਪ ਅਨੂਪ ਤਰਸੈ।

('ਤਰੱਸੈ' ਪਾਠ ਅੱਧਕ ਸਹਿਤ ਉਚਾਰਨ ਕਰੋ)

ਜਿਵੇਂ ਧਰਤੀ ਵਿਚ ਕੋਈ ਗੰਧੁ = ਸੁਗੰਧ ਨ = ਨਹੀਂ, ਪਰ ਬਹੁ = ਬਹੁਤੀਆਂ ਸਾਰੀਆਂ ਗੰਧ = ਸੁਗੰਧੀਆਂ

(ਖ਼ੁਸ਼ਬੋ) ਵਾਲੇ ਫੁੱਲ ਆਦਿ ਧਰਤੀ ਤੋਂ ਹੀ ਹੁੰਦੇ ਹਨ ਅਤੇ ਧਰਤੀ ਵਿਚ ਕੋਈ ਰੂਪ ਭੀ ਨ = ਨਹੀਂ, ਪਰ ਸਾਰੇ ਅਨੂਪ = ਸੁੰਦਰ ਸਰੂਪ ਧਰਤੀ ਤੋਂ ਹੀ ਪੈਦਾ ਹੁੰਦੇ ਹਨ, ਜਿਨ੍ਹਾਂ ਸਰੂਪਾਂ ਨੂੰ ਲੋਕ ਤਰਸੈ = ਤਰਸਦੇ ਹਨ, ਇਵੇਂ ਹੀ ਦੇਹ ਰੂਪੀ ਧਰਤੀ ਵਿਚ ਕੋਈ ਸੁਗੰਧ ਨਹੀਂ, ਸਾਰੀਆਂ ਵਾਸ਼ਨਾਵਾਂ ਚੇਤਨ ਦੇ ਆਸਰੇ ਮਹਿਕ ਰਹੀਆਂ ਹਨ ਅਤੇ ਦੇਹ ਦਾ ਕੋਈ ਅਕਾਰ ਨਹੀਂ, ਸਭ ਅਕਾਰ ਚੇਤਨ ਦੇ ਆਸਰੇ ਹਨ ਤੇ ਜੋ ਸਾਰੀ ਦੁਨੀਆਂ ਸੁੰਦਰ ਸਰੂਪਾਂ ਨੂੰ ਤਰਸਦੀ ਹੈ, ਉਹ ਭੀ ਚੇਤਨ ਦੇ ਆਸਰੇ ਹਨ।

## ਜੇਹਾ ਬੀਜੈ ਸੋ ਲੁਣੈ; ਕਰਮ ਭੂਮਿ ਸਭਿ ਕੋਈ ਦਸੈ।

('ਦੱਸੈ' ਬੋਲੋ)

ਜਿਵੇਂ ਜੇਹਾ = ਜਿਹੋ ਜਿਹਾ ਕੋਈ ਧਰਤੀ ਵਿਚ ਬੀਜ ਬੀਜੈ = ਬੀਜਦਾ ਹੈ, ਸੋ = ਉਹੋ ਜਿਹਾ ਹੀ ਲੁਣੈ = ਵੱਢਦਾ ਹੈ, ਇਸ ਕਰਕੇ ਸਭਿ = ਸਾਰੇ ਇਸ ਨੂੰ ਕਰਮ ਭੂਮੀ ਦਸੈ = ਦੱਸਦੇ ਹਨ, ਇਵੇਂ ਹੀ ਜੇਕਰ ਕੋਈ ਮਨੁੱਖਾ ਸਰੀਰ ਕਰਕੇ ਜਿਹੋ ਜਿਹਾ ਕਰਮ ਕਰਦਾ ਹੈ, ਉਹੋ ਜਿਹਾ ਹੀ ਫਲ ਭੋਗਦਾ ਹੈ। ਜੈਸਾ ਕਿ :

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥**

*(ਆਸਾ ਮ: ੫, ਅੰਗ ੪੦੬)*

ਅਤੇ ਮਨੁੱਖਾ ਦੇਹ ਰੂਪ ਕਰਮ ਭੂਮੀ ਜਿਹੜੀ ਹੈ, ਇਹ ਸਭ ਕੁਝ ਦੱਸਦੀ ਹੈ, ਭਾਵ ਇਹ ਸਰੀਰ ਕਰਮਾਂ ਦੀ ਧਰਤੀ ਹੈ। ਜੈਸਾ ਕਿ :

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥** *(ਸਿਰੀਰਾਗ ਮ: ੫, ਅੰਗ ੭੮)*

## ਚੰਦਨ ਲੇਪੁ ਨ ਲੇਪੁ ਹੈ; ਕਰਿ ਮਲ ਮੂਤ ਕੁਸੂਤ ਨ ਧਸੈ।

('ਧੱਸੈ' ਅੱਧਕ ਸਹਿਤ ਬੋਲੋ)

ਜਿਵੇਂ ਧਰਤੀ ਚੰਦਨ ਦੇ ਲੇਪ ਨਾਲ ਭੀ ਲਿਪਾਇਮਾਨ ਨ = ਨਹੀਂ ਹੁੰਦੀ ਅਤੇ ਜੇ ਕੋਈ ਮਲ-ਮੂਤਰ ਦਾ ਕੁਸੂਤ੍ਰ ਕਰ ਦੇਵੇ ਤਾਂ ਵੀ ਧਸੈ = ਧਸਦੀ ਨ = ਨਹੀਂ ਭਾਵ ਗ਼ੁੱਸੇ ਨਹੀਂ ਹੁੰਦੀ, ਇਵੇਂ ਹੀ ਗੁਰਮੁਖ ਵਿਸ਼ੇ-ਵਿਕਾਰਾਂ ਰੂਪੀ ਲੇਪਾਂ, ਮਹਿਕਾਂ ਵਿਚ ਨਹੀਂ ਫਸਦੇ ਤੇ ਮਲ-ਮੂਤਰ ਦੀ ਨਿਆਈਂ ਜੇ ਕੋਈ ਉਨ੍ਹਾਂ ਦੀ ਚੁਗ਼ਲੀ, ਨਿੰਦਿਆ ਕਰੇ ਤਾਂ ਵੀ ਉਹ ਉਨ੍ਹਾਂ ਦੇ ਔਗੁਣਾਂ ਨੂੰ ਹਿਰਦੇ ਵਿਚ ਨਹੀਂ ਧਾਰਦੇ, ਇਕ-ਰਸ ਰਹਿੰਦੇ ਹਨ।

## ਵੁਠੇ ਮੀਹ ਜਮਾਇਦੇ; ਡਵਿ ਲਗੈ ਅੰਗੂਰੁ ਵਿਗਸੈ।

('ਵਿਗੱਸੈ' ਦਾ ਉਚਾਰਣ ਅੱਧਕ ਸਹਿਤ ਕਰੋ)

ਜਿਵੇਂ ਧਰਤੀ ਮੀਂਹ ਵੁਠੇ = ਵਰ੍ਹਨ ਤੋਂ ਖੇਤੀ ਜਮਾਇਦੇ = ਜਮਾਉਂਦੀ ਹੈ ਭਾਵ ਪੈਦਾ ਕਰਦੀ ਹੈ ਅਤੇ ਡਵਿ = ਅੱਗ ਲਗੈ = ਲੱਗਣ ਨਾਲ ਭੀ ਹਰਿਆਵਲਤਾ ਦੇ ਅੰਗੂਰ ਵਿਗਸੈ = ਖਿੜਾਉਂਦੀ ਹੈ, ਇਵੇਂ ਹੀ ਜਦੋਂ ਸਤਿਗੁਰੂ ਜੀ ਉਪਦੇਸ਼ ਰੂਪੀ ਵਰਖਾ ਕਰਦੇ ਹਨ ਤਾਂ ਗੁਰਮੁਖ ਆਪਣੀ ਦੇਹ ਰੂਪੀ ਧਰਤੀ ਵਿਚ ਭਗਤੀ ਰੂਪ ਖੇਤੀ ਜਮਾਉਂਦੇ ਹਨ ਅਤੇ ਜੇਕਰ ਦੁਨੀਆਂ ਦੀ ਈਰਖਾ ਰੂਪੀ ਅੱਗ ਵੀ ਲੱਗ ਜਾਵੇ ਤਾਂ ਵੀ ਗੁਰਮੁਖ ਪ੍ਰੇਮਾ-ਭਗਤੀ ਰੂਪ ਅੰਗੂਰ ਖਿੜਾਉਂਦੇ ਹਨ।

## ਦੁਖਿ ਨ ਰੋਵੈ; ਸੁਖਿ ਨ ਹਸੈ ॥੧੪॥

('ਹੱਸੈ' ਥੋੜ੍ਹਾ ਕੱਸ ਕੇ ਬੋਲੋ)

ਜਿਵੇਂ ਧਰਤੀ ਦੁੱਖ ਵਿਚ ਰੋਵੈ = ਰੋਂਦੀ ਨਹੀਂ ਅਤੇ ਸੁਖ ਵਿਚ ਹਸੈ = ਪ੍ਰਸੰਨ ਨਹੀਂ ਹੁੰਦੀ, ਇਵੇਂ ਹੀ

ਗੁਰਮੁਖ ਦੁੱਖ ਵਿਚ ਰੋਂਦੇ ਨਹੀਂ ਅਤੇ ਸੁਖ ਵਿਚ ਪ੍ਰਸੰਨ ਨਹੀਂ ਹੁੰਦੇ ਭਾਵ ਇਕ-ਰਸ ਰਹਿੰਦੇ ਹਨ ॥੧੪॥ ਜੈਸਾ ਕਿ :

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥** *(ਗਉੜੀ ਮ: ੯, ਅੰਗ ੨੧੯)*

## ਪਉੜੀ ੧੫ (ਸਿੱਖ ਦੀ ਨਿੱਤ ਕਮਾਈ)

## ਪਿਛਲ ਰਾਤੀ ਜਾਗਣਾ; ਨਾਮੁ ਦਾਨ ਇਸਨਾਨੁ ਦ੍ਰਿੜਾਏ।

ਗੁਰਮੁਖ ਪਿਛਲ = ਪਿਛਲੀ ਰਾਤੀ = ਰਾਤ ਭਾਵ ਪਹਿਰ ਰਾਤ ਰਹਿੰਦੀ (ਅੰਮ੍ਰਿਤ ਵੇਲੇ) ਜਾਗਣਾ = ਜਾਗ ਕੇ ਨਾਮ ਦਾ ਜਾਪ, ਦਾਨ ਤੇ ਇਸ਼ਨਾਨ ਕਰੇ ਤੇ ਇਹ ਸਾਰੇ ਨਿਯਮ ਸਤਿਗੁਰੂ ਜੀ ਦੇ ਦੱਸੇ ਹੋਏ ਆਪਣੇ ਜੀਵਨ ਵਿਚ ਦ੍ਰਿੜਾਏ = ਪੱਕੇ ਕਰੇ।

## ਮਿਠਾ ਬੋਲਣੁ ਨਿਵ ਚਲਣੁ; ਹਥਹੁ ਦੇ ਕੈ ਭਲਾ ਮਨਾਏ।

ਗੁਰਮੁਖ ਮਿੱਠਾ ਬੋਲਣੁ = ਬੋਲੇ, ਨਿਵ = ਨੀਵੇਂ ਭਾਵ ਨਿਮਰਤਾ ਨਾਲ ਜੀਵਨ ਵਿਚ ਚਲਣੁ = ਚੱਲੇ ਅਤੇ ਲੋੜਵੰਦਾਂ ਨੂੰ ਹਥਹੁ = ਹੱਥੋਂ ਦੇ ਕੈ = ਕੇ ਭਲਾ ਮਨਾਵੇ।

## ਥੋੜਾ ਸਵਣਾ ਖਾਵਣਾ; ਥੋੜਾ ਬੋਲਨੁ ਗੁਰਮਤਿ ਪਾਏ।

ਗੁਰਮੁਖ ਥੋੜ੍ਹਾ ਸਵਣਾ = ਸੌਂਵੇਂ, ਥੋੜ੍ਹਾ ਖਾਵਣਾ = ਖਾਵੇ ਤੇ ਥੋੜ੍ਹਾ ਹੀ ਬੋਲਨੁ = ਬੋਲੇ ਅਤੇ ਗੁਰਮਤਿ = ਗੁਰੂ ਦੀ ਸਿੱਖਿਆ ਨੂੰ ਪਾਏ ਭਾਵ ਪ੍ਰਾਪਤ ਕਰੇ।

## ਘਾਲਿ ਖਾਇ ਸੁਕ੍ਰਿਤੁ ਕਰੈ; ਵਡਾ ਹੋਇ ਨ ਆਪੁ ਗਣਾਏ।

ਗੁਰਮੁਖ ਦਸਾਂ ਨਹੁੰਆਂ ਦੀ ਘਾਲਿ = ਕਮਾਈ ਕਰ ਕੇ ਖਾਇ = ਖਾਵੇ, ਸੁਕ੍ਰਿਤੁ = ਚੰਗੇ ਕਰਮ ਕਰੈ = ਕਰੇ ਅਤੇ ਵਡਾ ਹੋਇ = ਹੋ ਕੇ ਕਦੇ ਵੀ ਆਪਣਾ ਆਪ ਨਾ ਗਣਾਏ = ਗਣਾਵੇ।

## ਸਾਧ ਸੰਗਤਿ ਮਿਲਿ ਗਾਂਵਦੇ; ਰਾਤਿ ਦਿਹੈ ਨਿਤ ਚਲਿ ਚਲਿ ਜਾਏ।

ਗੁਰਮੁਖ ਸਾਧਸੰਗਤ ਵਿਚ ਮਿਲ ਕੇ ਗੁਰੂ ਦੇ ਸ਼ਬਦ ਨੂੰ ਗਾਂਵਦੇ = ਗਾਵੇ ਅਤੇ ਰਾਤ ਦਿਹੈ = ਦਿਨ, ਨਿਤ = ਨਿਤਾਪ੍ਰਤਿ ਸਾਧਸੰਗਤ ਵਿਚ ਚੱਲ ਚੱਲ ਕੇ ਜਾਏ = ਜਾਵੇ।

## ਸਬਦ ਸੁਰਤਿ ਪਰਚਾ ਕਰੈ; ਸਤਿਗੁਰ ਪਰਚੈ ਮਨ ਪਰਚਾਏ।

ਗੁਰਮੁਖ ਗੁਰੂ-ਸ਼ਬਦ ਵਿਚ ਸੁਰਤਿ = ਚਿੱਤ ਨੂੰ ਜੋੜ ਕੇ ਸਾਧਸੰਗਤ ਨਾਲ ਪ੍ਰੇਮ ਰੂਪੀ ਪਰਚਾ ਕਰੈ = ਕਰੇ ਅਤੇ ਸਤਿਗੁਰੂ ਜੀ ਦੇ ਪ੍ਰੇਮ ਰੂਪੀ ਪਰਚੈ = ਪਰਚੇ ਵਿਚ ਮਨ ਨੂੰ ਪਰਚਾਏ = ਪਰਚਾਵੇ।

## ਆਸਾ ਵਿਚਿ; ਨਿਰਾਸੁ ਵਲਾਏ ॥੧੫॥

ਇਉਂ ਗੁਰਮੁਖ ਆਸਾ ਰੂਪ ਜਗਤ ਦੇ ਵਿਚ ਨਿਰਾਸੁ = ਆਸਾਂ ਤੋਂ ਰਹਿਤ ਹੋ ਕੇ ਜੀਵਨ ਦਾ ਸਮਾਂ ਵਲਾਏ = ਬਤੀਤ ਕਰੇ **ਵਾ:** ਆਸਾ ਰੂਪ ਪ੍ਰਭੂ ਦੇ ਸਿਮਰਨ ਵਿਚ ਸੰਸਾਰ ਤੋਂ ਨਿਰਾਸੁ = ਉਪਰਾਮ ਹੋ ਕੇ ਸਮਾਂ ਬਤੀਤ ਕਰੇ। ਜੈਸਾ ਕਿ :

**ਆਸਾ ਮਾਹਿ ਨਿਰਾਸੁ ਵਲਾਏ ॥** *(ਰਾਮਕਲੀ ਮ: ੧, ਅੰਗ ੬੨੮)*

## ਪਉੜੀ ੧੯

# ਗੁਰ ਚੇਲਾ ਚੇਲਾ ਗੁਰੂ; ਗੁਰੁ ਸਿਖ ਸੁਣਿ ਗੁਰ ਸਿਖ ਸਦਾਵੈ।

ਗੁਰ = ਸਤਿਗੁਰੂ ਨਾਨਕ ਦੇਵ ਜੀ ਦੇ ਚੇਲਾ = ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾ-ਗੱਦੀ ’ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਅੱਗੇ ਗੁਰੂ ਅੰਗਦ ਦੇਵ ਜੀ ਦੇ ਚੇਲਾ = ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ, ਜੋ ਸਤਿਗੁਰਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੋਂ ਗੁਰੂ ਰੂਪ ਹੀ ਹੋ ਗਏ, ਭਾਵ ਇੱਕੋ ਜੋਤਿ-ਸਰੂਪ ਹੋ ਗਏ। ਇਉਂ ਸਿੱਖ ਗੁਰੂ ਦੀ ਸਿੱਖਿਆ ਸੁਣ ਕੇ ਅਮਲ ਵਿਚ ਲਿਆ ਕੇ ਆਪਣੇ ਆਪ ਨੂੰ ਗੁਰੂ ਦਾ ਸਿੱਖ ਸਦਾਵੈ = ਕਹਾਵੇ **ਵਾ:** ਸਤਿਗੁਰਾਂ ਨੇ ਸੰਸਾਰ ਦੇ ਅੰਦਰ ਇਕ ਗੁਰਮਤਿ ਦੇ ਉਪਦੇਸ਼ ਦੀ ਮਰਿਆਦਾ ਚਲਾਉਣੀ ਕੀਤੀ ਹੈ। ਜੈਸਾ ਕਿ :

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥** *(ਆਸਾ ਮ: ੪, ਅੰਗ ੪੪੪)*

# ਇਕ ਮਨਿ ਇਕੁ ਅਰਾਧਣਾ; ਬਾਹਰਿ ਜਾਂਦਾ ਵਰਜਿ ਰਹਾਵੈ।

ਇਕ = ਇਕਾਗਰ ਮਨ ਹੋ ਕੇ ਇਕ ਪਰਮੇਸ਼ਰ ਨੂੰ ਅਰਾਧਣਾ = ਧਿਆਉਣਾ ਕਰੇ ਤੇ ਵਿਸ਼ੇ-ਵਿਕਾਰਾਂ ਵੱਲੋਂ ਬਾਹਰ ਜਾਂਦੇ ਮਨ ਨੂੰ ਵਰਜਿ = ਰੋਕ ਕੇ ਰਹਾਵੈ = ਰੱਖਣਾ ਕਰੇ। ਅਤੇ :

# ਹੁਕਮੀ ਬੰਦਾ ਹੋਇਕੈ; ਖਸਮੈ ਦਾ ਭਾਣਾ ਤਿਸ ਭਾਵੈ।

ਹੁਕਮੀ = ਪਰਮੇਸ਼ਰ ਦਾ ਬੰਦਾ = ਦਾਸ ਹੋਇਕੈ = ਹੋ ਕੇ ਖਸਮੈ = ਮਾਲਕ ਪਰਮੇਸ਼ਰ ਵਾਹਿਗੁਰੂ ਦਾ ਭਾਣਾ = ਹੁਕਮ ਤਿਸ = ਉਸ ਨੂੰ ਭਾਵੈ = ਚੰਗਾ ਲੱਗੇ।

# ਮੁਰਦਾ ਹੋਇ ਮੁਰੀਦ ਸੋਇ; ਕੋ ਵਿਰਲਾ ਗੁਰਿ ਗੋਰਿ ਸਮਾਵੈ।

ਜੋ ਮੁਰਦੇ ਵਾਂਗ ਹੋਇ = ਹੁੰਦਾ ਹੈ, ਸੋਇ = ਉਹ ਗੁਰੂ ਦਾ ਮੁਰੀਦ = ਸੇਵਕ ਹੁੰਦਾ ਹੈ, ਪਰ ਕੋ = ਕੋਈ ਵਿਰਲਾ ਹੀ ਸੇਵਕ ਗੁਰਿ = ਗੁਰੂ ਦੀ ਹੁਕਮ ਰੂਪ ਗੋਰਿ = ਕਬਰ ਵਿਚ ਸਮਾਵੈ = ਸਮਾਉਂਦਾ ਹੈ।

# ਪੈਰੀਂ ਪੈ ਪਾਖਾਕ ਹੋਇ; ਪੈਰਾਂ ਉਪਰਿ ਸੀਸੁ ਧਰਾਵੈ।

ਜੋ ਸਤਿਗੁਰੂ ਜੀ ਦੇ ਪੈਰੀਂ = ਚਰਨੀਂ ਪੈ ਕੇ ਉਨ੍ਹਾਂ ਦੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਕੇ ਗੁਰੂ ਦੇ ਪੈਰਾਂ = ਚਰਨਾਂ ਉੱਪਰ ਆਪਣਾ ਸੀਸੁ = ਸਿਰ ਧਰਾਵੈ = ਰੱਖਦਾ ਹੈ।

# ਆਪ ਗਵਾਏ ਆਪੁ ਹੋਇ; ਦੂਜਾ ਭਾਉ ਨ ਨਦਰੀ ਆਵੈ।

ਉਹ ਆਪਾ-ਭਾਵ ਗਵਾਏ = ਗਵਾ ਕੇ ਆਪ ਵਾਹਿਗੁਰੂ ਦਾ ਸਰੂਪ ਹੋਇ = ਹੋ ਜਾਂਦਾ ਹੈ ਅਤੇ ਉਸ ਨੂੰ ਕਿਤੇ ਵੀ ਦੂਜਾ = ਦ੍ਵੈਤ ਭਾਉ = ਭਾਵ ਨਦਰਿ = ਨਜ਼ਰ ਨ = ਨਹੀਂ ਆਵੈ = ਆਉਂਦਾ, ਭਾਵ ਸਭ ਨੂੰ ਬ੍ਰਹਮ ਸਰੂਪ ਹੀ ਵੇਖਦਾ ਹੈ।

# ਗੁਰੁਸਿਖੀ; ਗੁਰ ਸਿਖ ਕਮਾਵੈ ॥੧੯॥

ਇਸ ਤਰ੍ਹਾਂ ਗੁਰਸਿੱਖੀ ਨੂੰ ਗੁਰ = ਗੁਰੂ ਦਾ ਸਿੱਖ ਹੀ ਕਮਾਵੈ = ਕਮਾਉਂਦਾ ਹੈ॥੧੯॥

### ਪਉੜੀ ੧੭ (ਵਿਰਲੇ ਸਿੱਖ)

## ਤੇ ਵਿਰਲੇ ਸੈਂਸਾਰ ਵਿਚਿ; ਦਰਸ਼ਨ ਜੋਤਿ ਪਤੰਗ ਮਿਲੰਦੇ।

ਜਿਵੇਂ ਪਤੰਗਾ ਦੀਵੇ ਦੀ ਜੋਤ ਦੇ ਦਰਸ਼ਨ ਕਰਨ ਵਾਸਤੇ ਆਪਣੇ ਖੰਭਾਂ ਨੂੰ ਸਾੜ ਕੇ ਵਿਚ ਹੀ ਲੀਨ ਹੋ ਜਾਂਦਾ ਹੈ, ਇਵੇਂ ਹੀ ਜੋਤੀ ਸਰੂਪ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਜੋ ਆਪਣੇ ਮਨ ਦੇ ਸੰਕਲਪਾਂ-ਵਿਕਲਪਾਂ ਰੂਪੀ ਖੰਭਾਂ ਨੂੰ ਸਾੜ ਕੇ ਪ੍ਰਭੂ ਵਿਚ ਮਿਲੰਦੇ = ਮਿਲਦੇ ਹਨ ਤੇ = ਉਹ ਗੁਰਸਿੱਖ ਸੈਂਸਾਰ = ਸੰਸਾਰ ਦੇ ਕਰੋੜਾਂ ਜੀਵਾਂ ਵਿਚ ਵਿਰਲੇ ਹਨ।

## ਤੇ ਵਿਰਲੇ ਸੈਂਸਾਰ ਵਿਚਿ; ਸਬਦ ਸੁਰਤਿ ਹੋਇ ਮਿਰਗ ਮਰੰਦੇ।

ਜਿਵੇਂ ਮਿਰਗ = ਹਿਰਨ ਘੰਡੇਹੇੜੇ ਦਾ ਸ਼ਬਦ ਸੁਣ ਕੇ ਸ਼ਿਕਾਰੀਆਂ ਦਾ ਸ਼ਿਕਾਰ ਬਣ ਕੇ ਮਰਦਾ ਹੈ, ਇਵੇਂ ਹੀ ਜੋ ਗੁਰੂ-ਸ਼ਬਦ ਨੂੰ ਸੁਣ ਕੇ ਸੁਰਤਿ = ਚਿੱਤ ਜੋੜ ਕੇ ਹਿਰਨ ਦੀ ਨਿਆਈਂ ਮਰੰਦੇ = ਮਰਦੇ ਹਨ ਭਾਵ ਮੋਹਿਤ ਹੁੰਦੇ ਹਨ ਤੇ = ਉਹ ਗੁਰਸਿੱਖ ਸੈਂਸਾਰ = ਸੰਸਾਰ ਵਿਚ ਵਿਰਲੇ = ਟਾਵੇਂ ਟਾਵੇਂ ਹਨ।

## ਤੇ ਵਿਰਲੇ ਸੈਂਸਾਰ ਵਿਚਿ; ਚਰਣ ਕਵਲ ਹੁਇ ਭਵਰ ਵਸੰਦੇ।

ਜਿਸ ਤਰ੍ਹਾਂ ਭਵਰ = ਭੌਰਾ ਕਮਲ ਵਿਚ ਵੱਸਦਾ ਹੈ, ਇਸੇ ਤਰ੍ਹਾਂ ਜੋ ਸਤਿਗੁਰੂ ਜੀ ਦੇ ਚਰਨਾਂ ਕਵਲ = ਕਮਲਾਂ ਵਿਚ ਪ੍ਰੇਮੀ ਹੁਇ = ਹੋ ਕੇ ਵਸੰਦੇ = ਵੱਸਦੇ ਹਨ ਤੇ = ਉਹ ਗੁਰਮੁਖ ਸੈਂਸਾਰ = ਸੰਸਾਰ ਵਿਚ ਵਿਰਲੇ ਹਨ।

## ਤੇ ਵਿਰਲੇ ਸੈਂਸਾਰ ਵਿਚਿ; ਪਿਰਮ ਸਨੇਹੀ ਮੀਨ ਤਰੰਦੇ।

ਜਿਵੇਂ ਮੀਨ = ਮੱਛੀ ਦਾ ਪਾਣੀ ਨਾਲ ਪਿਆਰ ਹੋਣ ਕਰਕੇ ਉਹ ਸਮੁੰਦਰ ਵਿਚ ਤਰਦੀ ਹੈ, ਇਵੇਂ ਹੀ ਜੋ ਪਿਰਮ = ਪ੍ਰੇਮ ਦੇ ਸਨੇਹੀ = ਪਿਆਰੇ ਹੋ ਕੇ ਮੱਛੀ ਦੀ ਨਿਆਈਂ ਸਤਿਗੁਰੂ ਜੀ ਦੇ ਪ੍ਰੇਮ ਰੂਪੀ ਪਾਣੀ ਵਿਚ ਤਰੰਦੇ = ਤਰਦੇ ਹਨ, ਤੇ = ਉਹ ਗੁਰਮੁਖ ਜਨ, ਜਗਿਆਸੂ ਜਨ ਸੈਂਸਾਰ = ਸੰਸਾਰ ਵਿਚ ਵਿਰਲੇ = ਛਿਦੇ ਛਿਦੇ ਹਨ।

## ਤੇ ਵਿਰਲੇ ਸੈਂਸਾਰ ਵਿਚਿ; ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ।

ਜੋ ਗੁਰਸਿੱਖ ਗੁਰ = ਗੁਰੂ ਦੇ ਸਿੱਖਾਂ ਦੀ ਸੇਵਾ ਕਰੰਦੇ = ਕਰਦੇ ਹਨ, ਤੇ = ਉਹ ਗੁਰਸਿੱਖ ਸੈਂਸਾਰ = ਸੰਸਾਰ ਵਿਚ ਵਿਰਲੇ = ਟਾਵੇਂ ਟਾਵੇਂ ਹਨ।

## ਭੈ ਵਿਚਿ ਜੰਮਣਿ ਭੈ ਰਹਣਿ; ਭੈ ਵਿਚਿ ਮਰਿ ਗੁਰੁ ਸਿਖ ਜੀਵੰਦੇ।

ਜੋ ਗੁਰਸਿੱਖ ਪ੍ਰਭੂ ਦੇ ਭੈ = ਡਰ ਵਿਚ ਜੰਮਣਿ = ਜੰਮ ਕੇ ਭਾਵ ਪੈਦਾ ਹੋ ਕੇ ਭੈ = ਡਰ ਵਿਚ ਰਹਣਿ = ਰਹਿੰਦੇ ਹਨ ਅਤੇ ਭੈ = ਡਰ ਵਿਚ ਹੀ ਸੰਸਾਰ ਦੇ ਕੂੜੇ ਪਦਾਰਥਾਂ ਤੇ ਵਿਸ਼ੇ-ਵਿਕਾਰਾਂ ਵੱਲੋਂ ਮਰ ਕੇ ਜੀਵੰਦੇ = ਜਿਉਂਦੇ ਹਨ।

## ਗੁਰਮੁਖਿ ਸੁਖ ਫਲ; ਪਿਰਮ ਚਖੰਦੇ ॥੧੭॥

ਉਹ ਗੁਰਮੁਖ ਜਨ ਪਰਮੇਸ਼ਰ ਦੇ ਪਿਰਮ = ਪ੍ਰੇਮ ਰੂਪੀ ਸੁਖ ਫਲ ਦੇ ਰਸ ਨੂੰ ਚਖੰਦੇ = ਚੱਖਦੇ ਹਨ **ਵਾ:** ਬ੍ਰਹਮਾਨੰਦ ਰੂਪੀ ਸੁਖ ਫਲ ਨੂੰ ਚੱਖਦੇ ਹਨ।

## ਪਉੜੀ ੧੮ (ਗੁਰਸਿੱਖੀ ਸਰਬ ਸ਼ਿਰੋਮਣੀ ਹੈ)

### ਲਖ ਜਪ ਤਪ ਲਖ ਸੰਜਮਾ; ਹੋਮ ਜਗ ਲਖ ਵਰਤ ਕਰੰਦੇ।

(ਸਾਰੇ 'ਲੱਖ' ਕੱਸ ਕੇ ਬੋਲੋ)

ਲੱਖਾਂ ਹੀ ਜਪ = ਦੇਵਤਿਆਂ ਦੇ ਮੰਤਰ ਜਪਦੇ ਹਨ, ਲੱਖਾਂ ਹੀ ਭੁੱਖੇ-ਤ੍ਰਿਹਾਏ ਰਹਿ ਕੇ ਧੂਣੀਆਂ ਆਦਿ ਲਾ ਕੇ ਤਪ = ਤਪੱਸਿਆ ਕਰਦੇ ਹਨ, ਲੱਖਾਂ ਹੀ ਸੰਜਮਾ = ਇੰਦਰੀਆਂ ਦਾ ਦਮਨ ਕਰਦੇ ਹਨ ਅਤੇ ਲੱਖਾਂ ਹੀ ਹੋਮ = ਹਵਨ, ਜਗ = ਯੱਗ ਤੇ ਲੱਖਾਂ ਹੀ ਵਰਤ ਰੱਖਣਾ ਕਰੰਦੇ = ਕਰਦੇ ਹਨ।

### ਲਖ ਤੀਰਥ ਲਖ ਊਲਖਾ; ਲਖ ਪੁਰੀਆ ਲਖ ਪੁਰਬ ਲਗੰਦੇ।

('ਊਲਖਾਂ' ਬਿੰਦੀ ਲਾ ਕੇ ਪੜ੍ਹੋ)

ਲੱਖਾਂ ਹੀ ਤੀਰਥ ਯਾਤਰੂ ਹਨ, ਲੱਖਾਂ ਹੀ ਊਲਖਾ = ਕੰਨ-ਪਾਟੇ ਜੋਗੀ ਹਨ ਅਤੇ ਲੱਖਾਂ ਹੀ ਪੁਰੀਆਂ (ਵਿਸ਼ਨ ਪੁਰੀ, ਸ਼ਿਵ ਪੁਰੀ, ਬ੍ਰਹਮ ਪੁਰੀ ਆਦਿਕ) ਹਨ ਤੇ ਲੱਖਾਂ ਹੀ ਅਭਿਜਿਤ ਨਛੱਤਰ ਦੇ ਪੁਰਬ ਪਰ ਗੰਗਾ ਉੱਤੇ ਨਹਾਉਣ ਲਗੰਦੇ = ਲੱਗੇ ਹੋਏ ਹਨ।

### ਦੇਵੀ ਦੇਵਲ ਦੇਹੁਰੇ; ਲਾਖ ਪੂਜਾਰੀ ਪੂਜ ਕਰੰਦੇ।

ਲੱਖਾਂ ਹੀ ਦੇਵੀਆਂ ਦੇ ਦੇਵਲ = ਮੰਦਰਾਂ ਅਤੇ ਲਾਖ = ਲੱਖਾਂ ਹੀ ਠਾਕੁਰਾਂ ਦੇ ਦੇਹੁਰਿਆਂ ਵਿਚ ਲੱਖਾਂ ਹੀ ਪੁਜਾਰੀ ਇਨ੍ਹਾਂ ਦੀ ਪੂਜ = ਪੂਜਾ ਕਰੰਦੇ = ਕਰਦੇ ਹਨ।

### ਜਲ ਥਲ ਮਹੀਅਲਿ ਭਰਮਦੇ; ਕਰਮ ਧਰਮ ਲਖ ਫੇਰਿ ਫਿਰੰਦੇ।

ਲੱਖਾਂ ਹੀ ਜਲ = ਪਾਣੀਆਂ ਵਿਚ, ਲੱਖਾਂ ਹੀ ਥਲ = ਮਾਰੂਥਲਾਂ ਮਹੀਅਲਿ = ਵਿਚ **ਵਾ:** ਲੱਖਾਂ ਹੀ ਮਹੀਅਲਿ (ਮਹੀ + ਅਲਿ) ਮਹੀ = ਧਰਤੀ ਤੇ ਅਲਿ = ਆਕਾਸ਼ ਵਿਚ ਸਿਧੀਆਂ ਰਾਹੀਂ ਭਰਮਦੇ = ਭਟਕਦੇ ਫਿਰਦੇ ਹਨ ਅਤੇ ਲੱਖਾਂ ਹੀ ਨਿਤ ਨਮਿਤ ਆਦਿ ਕਰਮ ਯੱਗ ਆਦਿ ਧਰਮ ਦੇ ਵਿਖਾਵੇ ਦੇ ਕਰਮਾਂ ਦੇ ਫੇਰ ਵਿਚ ਫਿਰੰਦੇ = ਫਿਰਦੇ ਹਨ।

### ਲਖ ਪਰਬਤ ਵਣਖੰਡ ਲਖ; ਲਖ ਉਦਾਸੀ ਹੋਇ ਭਵੰਦੇ।

ਲੱਖਾਂ ਹੀ ਪਰਬਤਾਂ ਉੱਤੇ, ਲੱਖਾਂ ਹੀ ਵਣਖੰਡ (ਵਣ + ਖੰਡ) ਵਣ = ਜੰਗਲਾਂ ਦੇ ਖੰਡ = ਹਿੱਸਿਆਂ ਵਿਚ ਅਤੇ ਲੱਖਾਂ ਹੀ ਗ੍ਰਿਹਸਥ ਨੂੰ ਤਿਆਗ ਕੇ ਉਦਾਸੀ = ਵਿਰੱਕਤ ਹੋਇ = ਹੋ ਕੇ ਭਵੰਦੇ = ਭਟਕਦੇ ਹਨ।

### ਅਗਨੀ ਅੰਗੁ ਜਲਾਇਦੇ; ਲਖ ਹਿਮੰਚਲਿ ਜਾਇ ਗਲੰਦੇ।

ਲੱਖਾਂ ਹੀ ਪੰਜ ਧੂਣੀਆਂ ਤਪਾ ਕੇ ਜੇਠ ਦੇ ਮਹੀਨੇ ਆਪਣੇ ਸਰੀਰ ਦੇ ਅੰਗਾਂ ਨੂੰ ਅਗਨੀ = ਅੱਗ ਨਾਲ ਜਲਾਇਦੇ = ਸਾੜਦੇ ਹਨ ਅਤੇ ਲੱਖਾਂ ਹੀ ਹਿਮੰਚਲਿ = ਹਿਮਾਲਿਆ ਪਰਬਤ 'ਤੇ ਜਾਇ = ਜਾ ਕੇ ਗਲੰਦੇ = ਗਲਦੇ ਹਨ।

### ਗੁਰ ਸਿਖੀ ਸੁਖੁ; ਤਿਲੁ ਨ ਲਹੰਦੇ ॥੧੮॥

ਪਰ ਇਹ ਉਪਰੋਕਤ ਦੱਸੇ ਹੋਏ ਸਾਰੇ ਕਰਮ ਧਰਮ ਕਰਨ ਦੇ ਬਾਵਜੂਦ ਵੀ ਗੁਰਸਿੱਖੀ ਦੇ ਸੁਖ ਫਲ ਦੇ ਬਰਾਬਰ ਤਿਲ ਮਾਤਰ ਵੀ ਅਨੰਦ ਨ = ਨਹੀਂ ਲਹੰਦੇ = ਲੈ ਸਕਦੇ ॥੧੮॥

## ਪਉੜੀ ੧੯ (ਪੂਰੇ ਗੁਰੂ ਨਾਨਕ ਦੇਵ ਜੀ ਤੋਂ ਬ਼ਗ਼ੈਰ ਗਤਿ ਨਹੀਂ)

### ਚਾਰਿ ਵਰਣ ਕਰਿ ਵਰਤਿਆ; ਵਰਨੁ ਚਿਹਨੁ ਕਿਹੁ ਨਦਰਿ ਨ ਆਇਆ।

ਪਰਮਾਤਮਾ ਚਾਰੇ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਵਿਚ ਵਿਆਪਕ ਰੂਪ ਹੋ ਕਰਿ = ਕਰਕੇ ਵਰਤਿਆ = ਵਰਤ ਰਿਹਾ ਹੈ, ਪਰ ਇਨ੍ਹਾਂ ਚੌਹਾਂ ਵਰਨਾਂ ਦੇ ਚਿਹਨੁ = ਚਿੰਨ੍ਹ ਕਰਕੇ ਕਿਹੁ = ਕਿਸੇ ਨੂੰ ਭੀ ਨਦਰਿ = ਨਜ਼ਰ ਨ = ਨਹੀਂ ਆਇਆ।

### ਛਿਅ ਦਰਸਨੁ ਭੇਖਧਾਰੀਆ; ਦਰਸਨ ਵਿਚਿ ਨ ਦਰਸਨੁ ਪਾਇਆ।

ਛਿਅ = ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬਿਪਰ, ਦਰਵੇਸ਼) ਦੇ ਭੇਖਧਾਰੀਆਂ ਨੇ ਆਪਣੇ ਹੀ ਛੇ ਦਰਸ਼ਨਾਂ ਵਿੱਚੋਂ ਪ੍ਰਭੂ ਦਾ ਦਰਸਨ ਨ = ਨਹੀਂ ਪਾਇਆ = ਪਾਉਣਾ ਕੀਤਾ।

### ਸੰਨਿਆਸੀ ਦਸ ਨਾਵ ਧਰਿ; ਨਾਉ ਗਣਾਇ ਨ ਨਾਉ ਧਿਆਇਆ।

ਸੰਨਿਆਸੀਆਂ ਨੇ ਆਪਣੇ ਦਸ ਨਾਵ = ਨਾਮ (ਤੀਰਥ, ਆਸ਼ਰਮ, ਵਣ, ਅਰਣਯ, ਗਿਰ, ਪਰਬਤ, ਸਾਗਰ, ਸਰਸਵਤੀ, ਭਾਰਤੀ ਅਤੇ ਪੁਰੀ) ਧਰੇ ਹਨ ਅਤੇ ਆਪਣੇ ਨਾਉ = ਨਾਮ ਹੀ ਗਣਾਇ = ਗਣਾਉਂਦੇ ਰਹੇ, ਪਰ ਪਰਮੇਸ਼ਰ ਦਾ ਨਾਉ = ਨਾਮ ਨ = ਨਹੀਂ ਧਿਆਇਆ = ਧਿਆ ਸਕੇ।

### ਰਾਵਲ ਬਾਰਹ ਪੰਥ ਕਰਿ; ਗੁਰਮੁਖਿ ਪੰਥੁ ਨ ਅਲਖੁ ਲਖਾਇਆ।

ਰਾਵਲ = ਜੋਗੀਆਂ ਨੇ ਆਪਣੇ ਬਾਰਹ = ਬਾਰਾਂ ਪੰਥ = ਰਸਤੇ (ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਾਨਾ, ਧ੍ਵਜ, ਚੋਲੀ, ਰਾਵਲ ਤੇ ਦਾਸ ਪੰਥ) ਕਰਿ = ਬਣਾ ਲਏ, ਪਰ ਉਹ ਅਲਖੁ = ਲਖਣ ਤੋਂ ਰਹਿਤ ਵਾਹਿਗੁਰੂ ਸਰੂਪ ਸਤਿਗੁਰੂ ਦੇ ਗੁਰਮੁਖਤਾਈ ਦੇ ਪੰਥੁ = ਰਸਤੇ ਨੂੰ ਲਖਾਇਆ = ਲਖ ਨ = ਨਹੀਂ ਸਕੇ।

### ਬਹੁ ਰੂਪੀ ਬਹੁ ਰੂਪੀਏ; ਰੂਪ ਨ ਰੇਖ ਨ ਲੇਖ ਮਿਟਾਇਆ।

ਬਹੁਰੂਪੀਏ ਆਪਣੇ ਬਹੁ = ਬਹੁਤ ਰੂਪੀ = ਰੂਪ ਭਾਵ ਸ੍ਵਾਂਗ ਬਣਾਉਂਦੇ ਹਨ, ਪਰ ਇਨ੍ਹਾਂ ਬਹੁ ਰੂਪਾਂ ਨਾਲ ਉਨ੍ਹਾਂ ਨੇ ਪਰਮਾਤਮਾ ਦੇ ਰੂਪ ਤੇ ਰੇਖ = ਚਿੰਨ੍ਹ ਨੂੰ ਨ = ਨਹੀਂ ਜਾਨਿਆ ਅਤੇ ਨਾ ਹੀ ਆਪਣੇ ਆਵਾਗਵਣ ਦਾ ਲੇਖ ਮਿਟਾਇਆ = ਮਿਟਾਉਣਾ ਕੀਤਾ ਹੈ ਭਾਵ ਜੰਮਣ-ਮਰਨ ਦਾ ਲੇਖ ਨਹੀਂ ਮਿਟਾਇਆ।

### ਮਿਲਿ ਮਿਲਿ ਚਲਦੇ ਸੰਗ ਲਖ; ਸਾਧੂ ਸੰਗਿ ਨ ਰੰਗ ਰੰਗਾਇਆ।

ਲੱਖਾਂ ਹੀ ਨਾਂਗੇ ਸਾਧੂ, ਵੈਰਾਗੀ, ਸੰਨਿਆਸੀ ਤੇ ਉਨ੍ਹਾਂ ਨਾਲ ਲੱਖਾਂ ਹੀ ਯਾਤਰੂ ਮੰਡਲੀ ਬਣਾ ਕੇ ਉਨ੍ਹਾਂ ਸੰਗ = ਨਾਲ ਮਿਲ ਮਿਲ ਕੇ ਚੱਲਦੇ ਹਨ, ਪਰੰਤੂ ਕਿਸੇ ਨੇ ਭੀ ਸਾਧੂ ਸੰਗਿ = ਸਾਧ ਸੰਗਤ **ਵਾ:** ਸਾਧੂ = ਸ੍ਰੇਸ਼ਟ ਤੱਤਬੇਤੇ ਮਹਾਂਪੁਰਖਾਂ ਦੀ ਸੰਗਤ ਵਿਚ ਆਪਣੇ ਮਨ ਨੂੰ ਪਰਮਾਤਮਾ ਦੇ ਪ੍ਰੇਮ ਦੇ ਰੰਗ ਵਿਚ ਨ = ਨਹੀਂ ਰੰਗਾਇਆ।

### ਵਿਣੁ ਗੁਰੁ ਪੂਰੇ; ਮੋਹੇ ਮਾਇਆ ॥੧੯॥

ਪਰੰਤੂ ਇਹ ਸਾਰੇ ਭੇਖਧਾਰੀ, ਬਹੁਰੂਪੀਏ ਤੇ ਮੰਡਲੀਏ ਪੂਰੇ ਗੁਰੁ = ਗੁਰੂ ਨਾਨਕ ਦੇਵ ਜੀ ਤੋਂ ਵਿਣੁ = ਬ਼ਗ਼ੈਰ ਮਾਇਆ ਵਿਚ ਹੀ ਮੋਹੇ = ਮੋਹਿਤ ਭਾਵ ਖਚਿਤ ਹੋ ਰਹੇ ਹਨ ॥੧੯॥

## ਪਉੜੀ ੨੦ (ਵਿਰਲੇ ਬੰਦੇ)

## ਕਿਰਸਾਣੀ ਕਿਰਸਾਣ ਕਰਿ; ਖੇਤ ਬੀਜਿ ਸੁਖ ਫਲੁ ਨ ਲਹੰਦੇ।

ਕਿਰਸਾਣ = ਜ਼ਿਮੀਂਦਾਰ ਆਪਣੇ ਖੇਤ ਵਿਚ ਕਿਰਸਾਣੀ = ਖੇਤੀ ਦਾ ਕੰਮ ਕਰਿ = ਕਰਦਾ ਹੈ, ਪਰ ਖੇਤ ਵਿਚ ਬੀਜੀ ਫ਼ਸਲ ਵਿੱਚੋਂ ਆਤਮਿਕ ਸੁਖ ਫਲ ਨ = ਨਹੀਂ ਲਹੰਦੇ = ਲੈ ਸਕਦਾ।

## ਵਣਜੁ ਕਰਨਿ ਵਾਪਾਰੀਏ; ਲੈ ਲਾਹਾ ਨਿਜ ਘਰਿ ਨ ਵਸੰਦੇ।

ਵਾਪਾਰੀਏ = ਵਪਾਰੀ ਲੋਕ ਵਣਜੁ = ਵਪਾਰ ਕਰਨਿ = ਕਰਦੇ ਹਨ, ਪਰ ਉਹ ਆਪਣੇ ਵਪਾਰ ਵਿਚ ਲਾਹਾ ਲੈ ਕੇ ਆਪਣੇ ਨਿਜ ਘਰਿ = ਸਰੂਪ ਵਿਚ ਨ = ਨਹੀਂ ਵਸੰਦੇ = ਵੱਸ ਸਕਦੇ।

## ਚਾਕਰੁ ਕਰਿ ਕਰਿ ਚਾਕਰੀ; ਹਉਮੈ ਮਾਰਿ ਨ ਸੁਲਹ ਕਰੰਦੇ।

ਚਾਕਰੁ = ਨੌਕਰ ਚਾਕਰੀ = ਨੌਕਰੀ ਕਰ ਕਰ ਕੇ ਆਪਣੀ ਹਉਮੈ ਨੂੰ ਮਾਰ ਕੇ ਸਾਰਿਆਂ ਅੰਦਰ ਪਰਮਾਤਮਾ ਦੀ ਜੋਤਿ ਦੇਖ ਕੇ ਸੁਲਹ = ਸੁਲਾਹ ਨ = ਨਹੀਂ ਕਰੰਦੇ = ਕਰ ਸਕਦੇ, ਭਾਵ ਸੁਖੀ ਨਹੀਂ ਹੁੰਦੇ।

## ਪੁੰਨ ਦਾਨ ਚੰਗਿਆਈਆ; ਕਰਿ ਕਰਿ ਕਰਤਬ ਥਿਰੁ ਨ ਰਹੰਦੇ।

(‘ਕਰਤਬ’ ਪੋਲਾ ਬੋਲੋ)

ਕਈ ਪੁੰਨੀ ਪੁਰਸ਼ ਪੁੰਨ-ਦਾਨ ਤੇ ਚੰਗਿਆਈਆਂ ਭਰਪੂਰ ਕਰਤਬ = ਕੰਮ ਕਰ ਕਰਿ = ਕਰ ਕੇ ਸਦਾ ਥਿਰੁ = ਸਥਿਰ ਨ = ਨਹੀਂ ਰਹੰਦੇ = ਰਹਿੰਦੇ, ਭਾਵ ਪੁੰਨਾਂ ਦਾ ਫਲ ਸੁਖ ਭੋਗ ਕੇ ਸਮਾਪਤ ਹੋ ਜਾਂਦੇ ਹਨ, ਨਿੱਤ ਰਹਿਣ ਵਾਲਾ ਆਤਮਿਕ ਸੁਖ ਪ੍ਰਾਪਤ ਨਹੀਂ ਹੁੰਦਾ।

## ਰਾਜੇ ਪਰਜੇ ਹੋਇਕੈ; ਕਰਿ ਕਰਿ ਵਾਦੁ ਨ ਪਾਰਿ ਪਵੰਦੇ।

ਕਈ ਰਾਜੇ ਬਣ ਕੇ ਤੇ ਕਈ ਪਰਜੇ = ਰਈਅਤ ਹੋਇਕੈ = ਹੋ ਕੇ ਅਤੇ ਆਪਸ ਵਿਚ ਵਾਦੁ = ਝਗੜੇ ਕਰ ਕਰਿ = ਕਰ ਕੇ ਸੰਸਾਰ-ਸਮੁੰਦਰ ਤੋਂ ਪਾਰ ਨ = ਨਹੀਂ ਪਵੰਦੇ = ਪੈ ਸਕਦੇ ਭਾਵ ਮੁਕਤ ਨਹੀਂ ਹੋ ਸਕਦੇ।

## ਗੁਰ ਸਿਖ ਸੁਣਿ ਗੁਰਸਿਖ ਹੋਇ; ਸਾਧ ਸੰਗਤਿ ਕਰ ਮੇਲ ਮਿਲੰਦੇ।

ਜੋ ਗੁਰ = ਗੁਰੂ ਦੀ ਸਿਖ = ਸਿੱਖਿਆ ਨੂੰ ਸੁਣ ਕੇ ਗੁਰਸਿੱਖ ਹੋਏ ਹਨ, ਉਹ ਸਾਧਸੰਗਤ ਵਿਚ ਮਨ ਨੂੰ ਮੇਲ ਕਰਿ = ਕਰ ਕੇ ਪਰਮਾਤਮਾ ਨਾਲ ਮਿਲੰਦੇ = ਮਿਲਦੇ ਹਨ।

## ਗੁਰਮਤਿ ਚਲਦੇ; ਵਿਰਲੇ ਬੰਦੇ ॥੨੦॥

ਸੰਸਾਰ ਉੱਤੇ ਚਾਹੇ ਕਿਤਨੇ ਭੀ ਰਾਜੇ ਤੇ ਰਈਅਤ ਹਨ, ਪਰ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਉੱਤੇ ਚਲਦੇ = ਚੱਲਣ ਵਾਲੇ ਵਿਰਲੇ = ਟਾਵੇਂ ਟਾਵੇਂ ਹੀ ਗੁਰਮੁਖ ਬੰਦੇ ਹਨ ॥੨੦॥

## ਪਉੜੀ ੨੧

## ਗੂੰਗਾ ਗਾਵਿ ਨ ਜਾਣਈ; ਬੋਲਾ ਸੁਣੈ ਨ ਅੰਦਰਿ ਆਣੈ।

(‘ਬੋਲਾ’ ਪੋਲਾ ਬੋਲੋ)

ਗੂੰਗਾ ਪੁਰਖ ਗਾਵਿ = ਗਾਉਣਾ ਨ = ਨਹੀਂ ਜਾਣਈ = ਜਾਣਦਾ ਅਤੇ ਬੋਲ਼ਾ ਪੁਰਖ ਸੁਣੈ = ਸੁਣੇ ਹੋਏ ਵਿਚਾਰਾਂ ਨੂੰ ਆਪਣੇ ਹਿਰਦੇ ਅੰਦਰਿ = ਵਿਚ ਨ = ਨਹੀਂ ਆਣੈ = ਲਿਆ ਸਕਦਾ।

## ਅੰਨ੍ਹੈ ਦਿਸਿ ਨ ਆਵਈ; ਰਾਤ ਅਨ੍ਹੇਰੀ ਘਰੁ ਨ ਸਿਵਾਣੈ।

(‘ਅੰਨ੍ਹੈ’ ਤੇ ‘ਅਨ੍ਹੇਰੀ’ ਭਾਰਾ ਕਰ ਕੇ ਬੋਲੋ)

ਅੰਨ੍ਹੈ = ਅੰਨ੍ਹੇ ਨੂੰ ਦ੍ਰਿਸ਼ਟੀ ਨਾਲ ਕੋਈ ਵੀ ਪਦਾਰਥ ਦਿਸਿ = ਨਜ਼ਰ ਨ = ਨਹੀਂ ਆਵਈ = ਆਉਂਦਾ ਅਤੇ ਰਾਤ ਦੇ ਅਨ੍ਹੇਰੀ = ਹਨੇਰੇ ਵਿਚ ਆਪਣੇ ਘਰ ਨੂੰ ਨ = ਨਹੀਂ ਸਿਵਾਣੈ = ਪਛਾਣ ਸਕਦਾ।

## ਚਲਿ ਨ ਸਕੈ ਪਿੰਗੁਲਾ; ਲੂਲਾ ਗਲਿ ਮਿਲਿ ਹੇਤੁ ਨ ਜਾਣੈ।

ਪਿੰਗੁਲਾ = ਪੈਰਾਂ ਤੋਂ ਬਿਨਾਂ ਕੋਈ ਨ = ਨਹੀਂ ਚਲਿ = ਚੱਲ ਸਕੈ = ਸਕਦਾ ਅਤੇ ਲੂਲਾ = ਜੋ ਬਾਹਾਂ ਤੋਂ ਬਗ਼ੈਰ ਹੈ, ਉਹ ਗਲ ਮਿਲ ਕੇ ਹੇਤੁ = ਪਿਆਰ ਕਰਨਾ ਨ = ਨਹੀਂ ਜਾਣੈ = ਜਾਣਦਾ।

## ਸੰਢਿ ਸਪੁਤੀ ਨ ਥੀਐ; ਖੁਸਰੇ ਨਾਲਿ ਨ ਰਲੀਆ ਮਾਣੈ।

(‘ਸਪੁੱਤੀ’ ਅੱਧਕ ਸਹਿਤ ਬੋਲੋ)

ਸੰਢਿ = ਬਾਂਝ ਇਸਤਰੀ ਕਦੇ ਵੀ ਸਪੁਤੀ = ਸਪੁੱਤਰੀ ਨ = ਨਹੀਂ ਥੀਐ = ਹੋ ਸਕਦੀ ਅਤੇ ਔਰਤਾਂ ਕਦੇ ਵੀ ਖੁਸਰੇ ਨਾਲ ਰਲੀਆ = ਖ਼ੁਸ਼ੀਆਂ ਨ = ਨਹੀਂ ਮਾਣੈ = ਮਾਣ ਸਕਦੀਆਂ।

## ਜਣਿ ਜਣਿ ਪੁਤਾਂ ਮਾਈਆਂ; ਲਾਡਲੇ ਨਾਵਿ ਧਰੇਨ ਧਿਙਾਣੈ।

(‘ਪੁੱਤਾਂ’ ਅੱਧਕ ਸਹਿਤ ਬੋਲੋ)

ਮਾਈਆਂ = ਮਾਵਾਂ ਆਪਣੇ ਪੁਤਾਂ = ਪੁੱਤਰਾਂ ਨੂੰ ਜਣਿ ਜਣਿ = ਜੰਮ ਜੰਮ ਕੇ ਧਿਙਾਣੈ = ਧੱਕੇ ਨਾਲ ਲਾਡਲੇ = ਪਿਆਰੇ ਨਾਵਿ = ਨਾਮ ਧਰੇਨ = ਰੱਖ ਦਿੰਦੀਆਂ ਹਨ, ਭਾਵ ਕੋਈ ਕਹਿੰਦੀ ਹੈ ਕਿ ਮੇਰਾ ਰਾਮ ਹੈ, ਮੇਰਾ ਚੰਦ ਹੈ, ਮੇਰਾ ਸੂਰਜ ਹੈ।

## ਗੁਰਸਿਖੀ ਸਤਿਗੁਰੂ ਵਿਣੁ; ਸੂਰਜੁ ਜੋਤਿ ਨ ਹੋਇ ਟਟਾਣੈ।

ਜਿਵੇਂ ਸੂਰਜ ਦੇ ਜੋਤਿ = ਪ੍ਰਕਾਸ਼ ਦੇ ਅੱਗੇ ਟਟਾਣੈ = ਟਟਹਿਣੇ (ਪਟਬੀਜਣਾ) ਦੇ ਪ੍ਰਕਾਸ਼ ਦੀ ਕੋਈ ਹਸਤੀ ਨ = ਨਹੀਂ ਹੋਇ = ਹੁੰਦੀ, ਇਸੇ ਤਰ੍ਹਾਂ ਸਤਿਗੁਰੂ ਦਾ ਉਪਦੇਸ਼ ਕਮਾਏ ਤੋਂ ਵਿਣੁ = ਬਿਨਾਂ ਗੁਰਸਿੱਖੀ ਧਾਰਨ ਕਰੇ ਤੋਂ ਬਿਨਾਂ ਹਿਰਦੇ ਵਿਚ ਪਰਮਾਤਮਾ ਦੀ ਜੋਤਿ ਪ੍ਰਗਟ ਨਹੀਂ ਹੋ ਸਕਦੀ।

## ਸਾਧ ਸੰਗਤਿ; ਗੁਰ ਸਬਦੁ ਵਖਾਣੈ ॥੨੧॥

ਸਾਧਸੰਗਤ ਵਿਚ ਹੀ ਗੁਰ = ਗੁਰੂ ਦੇ ਸ਼ਬਦ ਦਾ ਵਖਾਣੈ = ਕਥਨ ਭਾਵ ਵਿਚਾਰ ਹੁੰਦੀ ਹੈ ॥੨੧॥

### ਪਉੜੀ ੨੨ (ਗੁਰਸਿੱਖੀ ਸਰਬ ਸ਼ਿਰੋਮਣੀ ਹੈ)

## ਲਖ ਧਿਆਨ ਸਮਾਧਿ ਲਾਇ; ਗੁਰਮੁਖਿ ਰੂਪਿ ਨ ਅਪੜਿ ਸਕੈ।

ਲੱਖਾਂ ਹੀ ਪਤੰਜਲੀਆਂ ਦੇ ਧਿਆਨੀ ਸਮਾਧੀਆਂ ਲਾਇ = ਲਾ ਕੇ ਧਿਆਨ ਲਾਉਂਦੇ ਹਨ, ਪਰ ਜੋ ਗੁਰਮੁਖਾਂ ਦਾ ਸਤਿ ਸਰੂਪ ਹੈ, ਉਹ ਉਸ ਤੱਕ ਅਪੜਿ = ਪਹੁੰਚ ਨ = ਨਹੀਂ ਸਕੈ = ਸਕਦੇ।

## ਲਖ ਗਿਆਨ ਵਖਾਣਿ ਕਰਿ; ਸਬਦ ਸੁਰਤਿ ਉਡਾਰੀ ਥਕੈ।

ਲੱਖਾਂ ਹੀ ਸੰਖੀਆਂ ਦੇ ਗਿਆਨੀ ਤੱਤਾਂ ਦੇ ਗਿਆਨ ਦਾ ਵਖਾਣਿ = ਕਥਨ ਕਰਿ = ਕਰਦੇ ਹਨ, ਪਰ ਸ਼ਬਦ-ਗੁਰੂ ਦੀ ਵਿਚਾਰ ਸਮੇਂ ਉਨ੍ਹਾਂ ਦੀ ਸੁਰਤਿ = ਚਿੱਤ ਦੀ ਉਡਾਰੀ ਵੀ ਥਕੈ = ਥੱਕ ਜਾਂਦੀ ਹੈ।

## ਬੁਧਿ ਬਲ ਬਚਨ ਬਿਬੇਕ ਲਖ; ਢਹਿ ਢਹਿ ਪਵਨਿ ਪਿਰਮ ਦਰਿ ਧਕੈ।

ਲੱਖਾਂ ਹੀ ਬਿਬੇਕਵਾਨ ਆਪਣੀ ਬੁਧਿ = ਬੁੱਧੀ ਦੇ ਬਲ ਨਾਲ ਪ੍ਰੇਮ ਤੋਂ ਵਿਹੂਣੇ ਬਚਨ ਕਰਦੇ ਹਨ, ਪਰ ਪਰਮਾਤਮਾ ਦੇ ਪਿਰਮ = ਪ੍ਰੇਮ ਰੂਪੀ ਦਰਿ = ਦਰਵਾਜ਼ੇ ਤੋਂ ਧਕੈ = ਧੱਕੇ ਖਾ ਕੇ ਢਹਿ ਢਹਿ = ਡਿੱਗ ਡਿੱਗ ਪਵਨਿ = ਪੈਂਦੇ ਹਨ।

## ਜੋਗ ਭੋਗ ਬੈਰਾਗ ਲਖ; ਸਹਿ ਨ ਸਕਹਿ ਗੁਣ ਵਾਸੁ ਮਹਕੈ।

ਲੱਖਾਂ ਹੀ ਜੋਗ ਕਮਾਉਣ ਵਾਲੇ ਜੋਗੀ, ਭੋਗ ਕਮਾਉਣ ਵਾਲੇ ਭੋਗੀ ਤੇ ਲੱਖਾਂ ਹੀ ਬੈਰਾਗ = ਵਿਰੱਕਤ ਸਾਧੂ ਪਰਮੇਸ਼ਰ ਦੇ ਭਗਤੀ ਰੂਪ ਗੁਣਾਂ ਦੀ ਮਹਕੈ = ਮਹਿਕਦੀ ਵਾਸੁ = ਵਾਸ਼ਨਾ ਨੂੰ ਸਹਿ = ਸਹਾਰ ਨ = ਨਹੀਂ ਸਕਹਿ = ਸਕਦੇ ਭਾਵ ਪ੍ਰੇਮਾ-ਭਗਤੀ ਤੋਂ ਦੂਰ ਹਨ।

## ਲਖ ਅਚਰਜ ਅਚਰਜ ਹੋਇ; ਅਬਿਗਤਿ ਗਤਿ ਅਬਿਗਤਿ ਵਿਚਿ ਅਕੈ।

ਲੱਖਾਂ ਹੀ ਪਰਮਾਤਮਾ ਦੇ ਅਸਚਰਜ ਕੌਤਕਾਂ ਨੂੰ ਵੇਖ ਕੇ ਅਸਚਰਜ ਹੋਇ = ਹੁੰਦੇ ਹਨ ਅਤੇ ਉਹ ਅਬਿਗਤਿ = ਨਾਸ਼ ਰਹਿਤ ਪ੍ਰਭੂ ਦੀ ਗਤਿ = ਪ੍ਰਾਪਤੀ ਜੋ ਅਬਿਗਤਿ = ਗਤੀ ਤੋਂ ਰਹਿਤ ਹੈ, ਉਸ ਦੀ ਪ੍ਰਾਪਤੀ ਕਰਦੇ ਅਕੈ = ਅੱਕ ਜਾਂਦੇ ਹਨ।

## ਵਿਸਮਾਦੀ ਵਿਸਮਾਦੁ ਲਖ; ਅਕਥ ਕਥਾ ਵਿਚਿ ਸਹਮਿ ਸਹਕੈ।

ਲੱਖਾਂ ਹੀ ਪੁਰਸ਼ ਪਰਮਾਤਮਾ ਦੀ ਵਿਸਮਾਦੀ = ਅਸਚਰਜਤਾ ਨੂੰ ਵੇਖ ਕੇ ਵਿਸਮਾਦੁ = ਹੈਰਾਨ ਹੋ ਰਹੇ ਹਨ ਤੇ ਲੱਖਾਂ ਹੀ ਅਕਥ = ਕਥਨ ਤੋਂ ਰਹਿਤ ਪ੍ਰਭੂ ਦੀ ਕਥਾ = ਵਿਚਾਰ ਵਿਚ ਸਹਮਿ = ਡਰੇ ਹੋਏ ਸਹਕੈ = ਸਹਿਕਦੇ ਰਹਿੰਦੇ ਹਨ।

## ਗੁਰਸਿਖੀ ਦੇ; ਅਖਿ ਫਰਕੈ ॥੨੨॥੨੮॥

ਪਰ ਇਹ ਸਭ ਕੁਝ ਗੁਰਸਿੱਖੀ ਮਾਰਗ 'ਤੇ ਅੱਖ ਫਰਕੈ = ਫਰਕਣ ਜਿੰਨੇ ਸਮੇਂ ਵਿਚ ਪ੍ਰਾਪਤ ਹੋ ਜਾਂਦਾ ਹੈ ॥੨੨॥੨੮॥

***ਨੋਟ :*** ਸੱਕੈ, ਥੱਕੈ, ਧੱਕੈ, 'ਮਹੱਕੈ', 'ਅੱਕੈ', 'ਸਹੱਕੈ', 'ਫਰੱਕੈ' ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

# ਵਾਰ ੨੯

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਸਾਧਸੰਗਤ ਸਚਖੰਡ)**

### ਆਦਿ ਪੁਰਖ ਆਦੇਸੁ ਹੈ; ਸਤਿਗੁਰ ਸਚਾ ਨਾਉ ਸਦਾਇਆ।

ਉਸ ਆਦਿ = ਮੁੱਢ ਰੂਪ ਪੁਰਖ = ਪੂਰਨ ਪਰਮੇਸ਼ਰ ਨੂੰ ਆਦੇਸੁ = ਨਮਸਕਾਰ ਹੈ, ਜਿਸ ਨੇ ਸਤਿਗੁਰੂ ਨਾਨਕ ਦੇਵ ਜੀ ਰੂਪ ਹੋ ਕੇ ਸੰਸਾਰ ਵਿਚ ਆਪਣਾ ਸੱਚਾ ਨਾਉ = ਨਾਮ ਸਦਾਇਆ = ਕਹਾਉਣਾ ਕੀਤਾ ਹੈ।

### ਚਾਰਿ ਵਰਨ ਗੁਰ ਸਿਖ ਕਰਿ; ਗੁਰਮੁਖ ਸਚਾ ਪੰਥੁ ਚਲਾਇਆ।

ਫਿਰ ਚਾਰੇ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਨੂੰ ਗੁਰਸਿੱਖ ਬਣਾ ਕਰਿ = ਕਰਕੇ ਗੁਰਮੁਖਤਾਈ ਦਾ ਸੱਚਾ ਪੰਥੁ = ਮਾਰਗ ਚਲਾਇਆ = ਚਲਾਉਣਾ ਕੀਤਾ ਹੈ।

### ਸਾਧ ਸੰਗਤਿ ਮਿਲਿ ਗਾਂਵਦੇ; ਸਤਿਗੁਰੁ ਸਬਦੁ ਅਨਾਹਦ ਵਾਇਆ।

ਜੋ ਸਤਿਗੁਰੂ ਜੀ ਨੇ ਅਨਾਹਦ = ਹੱਦ ਤੋਂ ਰਹਿਤ ਇਕ-ਰਸ ਸ਼ਬਦ ਵਾਇਆ = ਵਜਾਇਆ ਭਾਵ ਉਚਾਰਿਆ ਹੈ, ਉਸ ਨੂੰ ਸਾਧਸੰਗਤ ਵਿਚ ਮਿਲ ਕੇ ਸਿੱਖ ਗਾਂਵਦੇ = ਗਾਉਂਦੇ ਹਨ।

### ਗੁਰ ਸਾਖੀ ਉਪਦੇਸੁ ਕਰਿ; ਆਪਿ ਤਰੈ ਸੈਂਸਾਰ ਤਰਾਇਆ।

ਸਤਿਗੁਰੂ ਜੀ ਨੇ ਸਾਖੀ = ਸਿੱਖਿਆ ਦੇ ਕਰਕੇ ਐਸਾ ਉਪਦੇਸ਼ ਬਖ਼ਸ਼ਿਆ ਹੈ ਕਿ ਅਸੀਂ ਉਗਾਹੀ ਦਿੰਦੇ ਹਾਂ ਕਿ ਗੁਰਸਿੱਖ ਆਪ ਤਾਂ ਤਰੈ = ਤਰ ਹੀ ਜਾਂਦੇ ਹਨ ਤੇ ਹੋਰਨਾਂ ਨੂੰ ਭੀ ਸੈਂਸਾਰ = ਸੰਸਾਰ-ਸਮੁੰਦਰ ਤੋਂ ਤਰਾਇਆ = ਤਾਰ ਦਿੰਦੇ ਹਨ।

### ਪਾਨ ਸੁਪਾਰੀ ਕਥੁ ਮਿਲਿ; ਚੂਨੇ ਰੰਗੁ ਸੁਰੰਗ ਚੜ੍ਹਾਇਆ।

('ਚੜ੍ਹਾਇਆ' ਭਾਰਾ ਬੋਲੋ)

ਜਿਵੇਂ ਪਾਨ ਸੁਪਾਰੀ, ਕੱਥ, ਚੂਨੇ ਨਾਲ ਮਿਲ ਕੇ ਰੰਗ ਤੋਂ ਸੁਰੰਗ = ਸ੍ਰੇਸ਼ਟ ਚੂ-ਚੂਹਾ ਲਾਲ ਰੰਗ ਚੜ੍ਹਾਇਆ = ਚੜ੍ਹਾਉਂਦੇ ਹਨ, ਇਵੇਂ ਹੀ ਚਾਰੇ ਵਰਨ ਮਿਲ ਕੇ ਇਕ ਗੁਰਸਿੱਖੀ ਦੇ ਭਗਤੀ ਰੂਪੀ ਰੰਗ ਵਿਚ ਰੰਗੇ ਗਏ ਹਨ।

## ਗਿਆਨੁ ਧਿਆਨੁ ਸਿਮਰਣ ਜੁਗਤਿ; ਗੁਰਮਤਿ ਮਿਲਿ ਗੁਰ ਪੂਰਾ ਪਾਇਆ।

ਗਿਆਨ ਹੰਸਾਂ ਦੀ ਨਿਆਈਂ ਹੈ, ਜਿਵੇਂ ਹੰਸ ਦੁੱਧ ਤੇ ਪਾਣੀ ਵੱਖਰਾ ਕਰ ਕੇ ਦੁੱਧ ਗ੍ਰਹਿਣ ਕਰਦੇ ਹਨ, ਇਉਂ ਹੀ ਸਿੱਖ ਪਾਣੀ ਦੀ ਨਿਆਈਂ ਮਾਇਆ ਦੀਆਂ ਨਾਮ ਤੇ ਰੂਪ ਦੋ ਅੰਸਾਂ ਨੂੰ ਛੱਡ ਕੇ ਦੁੱਧ ਰੂਪੀ ਸਤਿ, ਚੇਤਨ, ਅਨੰਦ ਪਰਮੇਸ਼ਰ ਨੂੰ ਗ੍ਰਹਿਣ ਕਰਦੇ ਹਨ, ਧਿਆਨ ਕੱਛੂ ਦੀ ਨਿਆਈਂ ਹੈ, ਜਿਵੇਂ ਕੱਛੂਕੁੰਮੀ ਬਰੇਤੀ ਵਿਚ ਆਂਡੇ ਦੇ ਕੇ ਆਪ ਸਮੁੰਦਰ ਵਿਚ ਧਿਆਨ ਟਿਕਾਉਂਦੀ ਹੈ, ਇਉਂ ਸਿੱਖ ਬਰੇਤੀ ਦੀ ਨਿਆਈਂ ਮਾਇਆ ਵਿਚ ਰਹਿੰਦੇ ਹੋਏ ਪਰਮੇਸ਼ਰ ਰੂਪ ਸਮੁੰਦਰ ਵਿਚ ਧਿਆਨ ਟਿਕਾਉਂਦੇ ਹਨ ਅਤੇ ਸਿਮਰਨ ਕੂੰਜ ਦੀ ਨਿਆਈਂ ਹੈ, ਜਿਵੇਂ ਕੂੰਜ ਸਿਮਰਨ ਕਰਦੀ ਹੋਈ ਉਡਾਰੀਆਂ ਮਾਰਦੀ ਹੈ, ਇਉਂ ਸਿੱਖ ਚਿਦਾਕਾਸ਼ ਵਿਚ ਉਡਾਰੀਆਂ ਮਾਰਦੇ ਹਨ। ਇਸ ਜੁਗਤਿ = ਜੁਗਤੀ ਨਾਲ ਉਨ੍ਹਾਂ ਨੇ ਗੁਰਮਤਿ = ਗੁਰੂ ਦੀ ਸਿੱਖਿਆ ਵਿਚ ਮਿਲ ਕੇ ਪੂਰੇ ਗੁਰੁ = ਗੁਰੂ ਦੁਆਰਾ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ।

## ਸਾਧ ਸੰਗਤਿ; ਸਚਖੰਡ ਵਸਾਇਆ ॥੧॥

ਇਸ ਤਰ੍ਹਾਂ ਸਤਿਗੁਰੂ ਜੀ ਨੇ ਸਾਧਸੰਗਤ ਰੂਪੀ ਸੱਚਖੰਡ ਵਸਾਇਆ = ਵਸਾਉਣਾ ਕੀਤਾ ਹੈ ॥੧॥

### ਪਉੜੀ ੨ (ਗੁਰੂ ਨਾਨਕ ਸਾਹਿਬ ਨੇ ਸੰਸਾਰ ਨੂੰ ਕਿਵੇਂ ਬਚਾਇਆ)

## ਪਰਤਨ ਪਰਧਨ ਪਰਨਿੰਦ ਮੇਟਿ; ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ।

ਸਤਿਗੁਰੂ ਜੀ ਨੇ ਪਰਤਨ = ਪਰਾਈ ਇਸਤਰੀ, ਪਰਧਨ = ਪਰਾਏ ਧਨ ਤੇ ਪਰਨਿੰਦ = ਪਰਾਈ ਨਿੰਦਿਆ ਨੂੰ ਮੇਟ ਕੇ ਨਾਮ, ਦਾਨ ਤੇ ਇਸ਼ਨਾਨ ਵਿਚ ਦ੍ਰਿੜ੍ਹਾਇਆ = ਦ੍ਰਿੜ੍ਹ ਕੀਤਾ ਹੈ ਭਾਵ ਪੱਕਾ ਕੀਤਾ ਹੈ।

## ਗੁਰਮਤਿ ਮਨੁ ਸਮਝਾਇਕੈ; ਬਾਹਰਿ ਜਾਂਦਾ ਵਰਜਿ ਰਹਾਇਆ।

ਜਿਨ੍ਹਾਂ ਨੇ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਮਨ ਨੂੰ ਸਮਝਾਇਕੈ = ਸਮਝਾ ਕੇ ਬਾਹਰ ਜਾਂਦੇ ਮਨ ਨੂੰ ਵਿਸ਼ੇ-ਵਿਕਾਰਾਂ ਵੱਲੋਂ ਵਰਜਿ = ਰੋਕ ਕੇ ਰਹਾਇਆ = ਰੱਖਿਆ ਹੈ। ਅਤੇ :

## ਮਨਿ ਜਿਤੈ ਜਗੁ ਜਿਣਿ ਲਇਆ; ਅਸਟਧਾਤੁ ਇਕ ਧਾਤੁ ਕਰਾਇਆ।

('ਜਿੱਤੈ' ਅੱਧਕ ਸਹਿਤ ਬੋਲੋ)

ਜਿਨ੍ਹਾਂ ਨੇ ਮਨ ਨੂੰ ਜਿਤੈ = ਜਿੱਤ ਲਿਆ ਹੈ, ਉਨ੍ਹਾਂ ਨੇ ਜਗੁ = ਸੰਸਾਰ ਇਉਂ ਜਿਣਿ = ਜਿੱਤ ਲਿਆ ਹੈ, ਜਿਵੇਂ ਪਾਰਸ ਅਸਟਧਾਤੁ = ਅੱਠ ਧਾਤਾਂ ਨਾਲ ਛੂੰਹਦਿਆਂ ਹੀ ਇਕ ਧਾਤ ਸੋਨਾ ਕਰਾਇਆ = ਕਰ ਦਿੰਦਾ ਹੈ।

## ਪਾਰਸ ਹੋਏ ਪਾਰਸਹੁ; ਗੁਰ ਉਪਦੇਸੁ ਅਵੇਸੁ ਦਿਖਾਇਆ।

ਜਿਸ ਨੇ ਗੁਰ = ਗੁਰੂ ਰੂਪ ਪਾਰਸ ਦੇ ਉਪਦੇਸ਼ ਵਿਚ ਅਵੇਸੁ = ਪ੍ਰਵੇਸ਼ ਹੋਏ = ਹੋਣਾ ਕੀਤਾ ਕੀਤਾ ਹੈ, ਉਨ੍ਹਾਂ ਨੂੰ ਗੁਰੂ ਨੇ ਪਾਰਸ ਰੂਪ ਕਰਕੇ ਦਿਖਾਇਆ = ਦਿਖਾ ਦਿੱਤਾ ਹੈ।

## ਜੋਗ ਭੋਗ ਜਿਣਿ ਜੁਗਤਿ ਕਰਿ; ਭਾਇ ਭਗਤਿ ਭੈ ਆਪੁ ਗਵਾਇਆ।

ਉਨ੍ਹਾਂ ਨੇ ਜੋਗ ਭੋਗ ਨੂੰ ਜੁਗਤਿ = ਜੁਗਤੀ ਕਰਿ = ਕਰ ਕੇ ਜਿਣਿ = ਜਿੱਤ ਲਿਆ ਹੈ ਅਤੇ ਭਾਇ =

ਪ੍ਰੇਮਾ ਭਗਤਿ = ਭਗਤੀ ਕਰਕੇ ਪ੍ਰਭੂ ਦੇ ਭੈ = ਡਰ ਵਿਚ ਚੱਲ ਕੇ ਆਪਾ-ਭਾਵ ਗਵਾਇਆ = ਗਵਾ ਦਿੱਤਾ ਹੈ।

## ਆਪੁ ਗਇਆ ਆਪ ਵਰਤਿਆ; ਭਗਤਿ ਵਛਲ ਹੋਇ ਵਸਗਤਿ ਆਇਆ।

ਜਦੋਂ ਆਪਾ-ਭਾਵ ਚਲਿਆ ਗਇਆ = ਗਿਆ ਤਾਂ ਉਥੇ ਪਰਮੇਸ਼ਰ ਆਪ ਵਰਤਿਆ = ਵਰਤਦਾ ਹੈ, ਇਉਂ ਭਗਤਿ ਵਛਲ = ਭਗਤਾਂ ਦਾ ਪਿਆਰਾ ਹੋਇ = ਹੋਣ ਕਰਕੇ ਭਗਤਾਂ ਦੇ ਵਸਗਤਿ = ਵੱਸ ਵਿਚ ਆਇਆ = ਆ ਜਾਂਦਾ ਹੈ।

## ਸਾਧ ਸੰਗਤਿ ਵਿਚਿ; ਅਲਖੁ ਲਖਾਇਆ ॥੨॥

ਇਸ ਤਰ੍ਹਾਂ ਸਤਿਗੁਰੂ ਜੀ ਨੇ ਸਾਧਸੰਗਤ ਵਿਚ ਉਸ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖਾ ਦਿੱਤਾ ਹੈ॥੨॥

### ਪਉੜੀ ੩ (ਸਤਿਸੰਗਤ ਦੁਆਰਾ ਵਿਕਾਰ ਸਾਧੇ)

## ਸਬਦ ਸੁਰਤਿ ਮਿਲਿ ਸਾਧਸੰਗਿ; ਗੁਰਮੁਖਿ ਦੁਖ ਸੁਖ ਸਮਕਰਿ ਸਾਧੇ।

ਗੁਰਮੁਖਾਂ ਨੇ ਸਾਧਸੰਗਤ ਵਿਚ ਮਿਲ ਕੇ ਗੁਰੂ-ਸ਼ਬਦ ਵਿਚ ਸੁਰਤਿ = ਚਿੱਤ ਜੋੜ ਕੇ ਦੁੱਖ ਸੁੱਖ ਨੂੰ ਸਮਕਰਿ = ਬਰਾਬਰ (ਸਮਾਨ) ਜਾਣ ਕਰ ਕੇ ਸਾਧੇ = ਸਾਧ ਲਏ ਹਨ।

## ਹਉਮੈ ਦੁਰਮਤਿ ਪਰਹਰੀ; ਗੁਰਮਤਿ ਸਤਿਗੁਰ ਪੁਰਖੁ ਅਰਾਧੇ।

ਗੁਰਮੁਖਾਂ ਨੇ ਹਉਮੈ = ਹੰਗਤਾ ਤੇ ਦੁਰਮਤਿ = ਖੋਟੀ ਮਤ ਪਰਹਰੀ = ਤਿਆਗ ਦਿੱਤੀ ਹੈ ਤੇ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਪੁਰਖੁ = ਪੂਰਨ ਸਤਿਗੁਰੂ ਜੀ ਨੂੰ ਅਰਾਧੇ = ਅਰਾਧਦੇ ਹਨ।

## ਸਿਵ ਸਕਤੀ ਨੋ ਲੰਘਿਕੈ; ਗੁਰਮੁਖਿ ਸੁਖ ਫਲ ਸਹਜ ਸਮਾਧੇ।

ਗੁਰਮੁਖ ਮਾਇਆ ਦੀਆਂ ਤਿੰਨੇ ਸ਼ਕਤੀਆਂ ਸਤੋ ਗੁਣ, ਸਿਵ = ਤਮੋ ਗੁਣ ਤੇ ਸਕਤੀ = ਰਜੋ ਗੁਣ ਨੋ = ਨੂੰ ਲੰਘਿਕੈ = ਲੰਘ ਕੇ ਨਾਮ ਰੂਪੀ ਸੁਖ ਫਲ ਨੂੰ ਪਾ ਕੇ ਸਹਿਜੇ ਹੀ ਵਾਹਿਗੁਰੂ ਵਿਚ ਸਮਾਧੇ = ਸਮਾਧੀ ਲਾ ਕੇ ਮਿਲੇ ਰਹਿੰਦੇ ਹਨ।

## ਗੁਰੁ ਪਰਮੇਸਰ ਏਕ ਜਾਣਿ; ਦੂਜਾ ਭਾਉ ਮਿਟਾਇ ਉਪਾਧੇ।

ਗੁਰਮੁਖਾਂ ਨੇ ਗੁਰੁ = ਸਤਿਗੁਰੂ ਜੀ ਤੇ ਪਰਮੇਸ਼ਰ ਨੂੰ ਏਕ = ਇਕ ਸਰੂਪ ਜਾਣ ਕੇ ਦੂਜਾ = ਦ੍ਵੈਸ਼ ਭਾਉ = ਭਾਵ ਦੀ ਉਪਾਧੇ = ਉਪਾਧੀ ਮਿਟਾਇ = ਮਿਟਾ ਦਿੱਤੀ ਹੈ।

## ਜੰਮਣ ਮਰਣਹੁ ਬਾਹਰੇ; ਅਜਰਾਵਰਿ ਮਿਲਿ ਅਗਮ ਅਗਾਧੇ।

('ਅਜਰਾ-ਵਰ' ਬੋਲੋ)

ਗੁਰਮੁਖ ਜਨ ਜੰਮਣ = ਜੰਮਣ ਮਰਣਹੁ = ਮਰਨ ਦੇ ਦੁੱਖ ਤੋਂ ਬਾਹਰੇ = ਬਾਹਰ ਹੋ ਕੇ ਅਜਰਾਵਰਿ = ਬੁਢਾਪੇ ਅਰ ਮੌਤ ਰਹਿਤ **ਵਾ:** ਅਜਰਾਵਰਿ (ਅਜਰਾ + ਵਰਿ) ਅਜਰਾ = ਦੇਵਤਿਆਂ ਤੋਂ ਵੀ ਵਰ = ਸ੍ਰੇਸ਼ਟ ਤੇ ਅਗਮ = ਗੰਮਤਾ ਤੋਂ ਪਰ੍ਹੇ ਅਤੇ ਅਗਾਧੇ = ਡੂੰਘੇ ਪਰਮੇਸ਼ਰ ਵਿਚ ਮਿਲ ਜਾਂਦੇ ਹਨ।

## ਆਸ ਨ ਤ੍ਰਾਸ ਉਦਾਸ ਘਰਿ; ਹਰਖ ਸੋਗ ਵਿਹੁ ਅੰਮ੍ਰਿਤ ਖਾਧੇ।

ਕਿਉਂਕਿ ਉਹ ਘਰ ਭਾਵ ਗ੍ਰਿਹਸਥ ਵਿਚ ਰਹਿੰਦੇ ਸੰਸਾਰਕ ਤੇ ਮਾਇਕੀ ਆਸਾ ਵੱਲੋਂ ਉਦਾਸ = ਵਿਰੱਕਤ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਕਿਸੇ ਵੀ ਪ੍ਰਕਾਰ ਦਾ ਤ੍ਰਾਸ = ਡਰ ਨਹੀਂ ਹੁੰਦਾ, ਉਨ੍ਹਾਂ ਲਈ ਹਰਖ = ਖ਼ੁਸ਼ੀ ਤੇ ਸੋਗ = ਗ਼ਮੀ ਇਕ-ਸਮਾਨ ਹੁੰਦੀ ਹੈ ਅਤੇ ਉਹ ਵਿਹੁ = ਜ਼ਹਿਰ ਤੇ ਅੰਮ੍ਰਿਤ ਰੂਪ ਪਦਾਰਥਾਂ ਨੂੰ ਇਕ-ਸਮਾਨ ਸਮਝਣ ਰੂਪ ਖਾਧੇ = ਖਾਂਦੇ ਹਨ। ਜੈਸਾ ਕਿ :

**ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**

*(ਗਉੜੀ ਸੁਖਮਨੀ ਮ: ੫, ਅੰਗ ੨੭੫)*

## ਮਹਾਂ ਅਸਾਧ; ਸਾਧ ਸੰਗ ਸਾਧੇ ॥੩॥

ਜੋ ਮਹਾਂ = ਵੱਡੇ ਅਸਾਧ = ਨਾ ਸਾਧੇ ਜਾਣ ਵਾਲੇ ਸੁੱਖ ਦੁੱਖ ਹਰਖ ਸੋਗ ਆਦਿਕ ਹਨ, ਇਨ੍ਹਾਂ ਨੂੰ ਗੁਰਮੁਖਾਂ ਨੇ ਸਾਧਸੰਗਤ ਵਿਚ ਮਿਲ ਕੇ ਸਾਧੇ = ਸਾਧ ਲਿਆ ਹੈ ॥੩॥

### ਪਉੜੀ ੪ (ਗੁਰਮੁਖ ਕਰਣੀ ਸਾਧਸੰਗਤ)

## ਪਉਣ ਪਾਣੀ ਬੈਸੰਤਰੋ; ਰਜ ਗੁਣ ਤਮ ਗੁਣ ਸਤ ਗੁਣ ਜਿਤਾ।

ਪਉਣ = ਹਵਾ ਦੀ ਨਿਆਈਂ ਰਜੋ ਗੁਣ, ਪਾਣੀ ਦੀ ਨਿਆਈਂ ਸਤੋ ਗੁਣ, ਅਗਨੀ ਦੀ ਨਿਆਈਂ ਤਮੋ ਗੁਣ ਹੈ, ਇਨ੍ਹਾਂ ਤਿੰਨਾਂ ਗੁਣਾਂ ਨੂੰ ਗੁਰਮੁਖਾਂ ਨੇ ਜਿਤਾ = ਜਿੱਤ ਲਿਆ ਹੈ।

## ਮਨ ਬਚ ਕਰਮ ਸੰਕਲਪ ਕਰਿ; ਇਕ ਮਨ ਹੋਇ ਵਿਗੋਇ ਦੁਚਿਤਾ।

ਗੁਰਮੁਖਾਂ ਨੇ ਮਨ, ਬਚ = ਬਚਨ, ਕਰਮ (ਸਰੀਰ) ਨੂੰ ਸੰਕਲਪ = ਪ੍ਰਣ ਕਰਿ = ਕਰ ਕੇ ਇਕ ਮਨ = ਇਕਾਗਰ ਮਨ ਹੋਇ = ਹੋ ਕੇ ਦੁਚਿੱਤੇਪਣ ਭਾਵ ਦ੍ਵੈਸ਼-ਭਾਵ ਨੂੰ ਵਿਗੋਇ = ਨਾਸ਼ ਕਰ ਦਿੱਤਾ ਹੈ।

## ਲੋਕ ਵੇਦ ਗੁਰ ਗਿਆਨ ਲਿਵ; ਅੰਦਰਿ ਇਕੁ ਬਾਹਰਿ ਬਹੁ ਭਿਤਾ।

ਗੁਰਮੁਖਾਂ ਵਾਸਤੇ ਗੁਰ = ਗੁਰੂ ਦੇ ਗਿਆਨ ਦੇ ਵਿਚ ਲਿਵ = ਬਿਰਤੀ ਜੋੜਨਾ ਹੀ ਲੌਕਿਕ ਰੀਤੀ ਤੇ ਵੇਦ ਹਨ, ਆਪਣੇ ਅੰਦਰੋਂ ਇਕ ਮਨ ਹੋਣ ਕਰਕੇ ਇਕ ਰੂਪ ਹਨ, ਪਰ ਬਾਹਰੋਂ ਬਹੁ = ਬਹੁਤ ਭਿਤਾ = ਪ੍ਰਕਾਰ ਦੇ ਦਿਖਾਈ ਦਿੰਦੇ ਹਨ।

## ਮਾਤ ਲੋਕ ਪਾਤਾਲ ਜਿਣਿ; ਸੁਰਗ ਲੋਕ ਵਿਚਿ ਹੋਇ ਅਥਿਤਾ।

ਉਨ੍ਹਾਂ ਨੇ ਮਾਤ ਲੋਕ ਦੇ ਪਦਾਰਥਾਂ ਨੂੰ ਅਤੇ ਪਾਤਾਲ ਲੋਕ ਨੂੰ ਜਿਣਿ = ਜਿੱਤ ਲਿਆ ਹੈ ਅਤੇ ਉਨ੍ਹਾਂ ਦਾ ਮਨ ਸਿਮਰਨ ਵਿਚ ਇਸਥਿਤ ਹੋ ਗਿਆ ਹੈ ਤੇ ਉਹ ਸੁਰਗ = ਸਵਰਗ ਲੋਕ ਦੇ ਪਦਾਰਥਾਂ ਨੂੰ ਵੀ ਅਥਿਤਾ = ਸਦਾ ਇਸਥਿਤ ਨਾ ਰਹਿਣ ਵਾਲੇ ਭਾਵ ਬਿਨਸਣਹਾਰ ਹੀ ਜਾਣਦੇ ਹਨ।

## ਮਿਠਾ ਬੋਲਣੁ ਨਿਵ ਚਲਣੁ; ਹਥਹੁ ਦੇ ਕਰਿ ਪਤਿਤ ਪਵਿਤਾ।

ਐਸੇ ਗੁਰਮੁਖ ਸਦਾ ਮਿਠਾ = ਪਿਆਰਾ ਬੋਲਣੁ = ਬੋਲਦੇ ਹਨ, ਨਿਵ = ਨੀਵਾਂ ਭਾਵ ਨਿਮਰਤਾ ਸਹਿਤ

ਚਲਣੁ = ਚੱਲਦੇ ਹਨ ਅਤੇ ਹਥਹੁ = ਹੱਥਾਂ ਨਾਲ ਦਾਨ ਦੇਣਾ ਕਰਦੇ ਹਨ ਅਤੇ ਨਾਮ ਨਾਲ ਜੋੜ ਕਰਕੇ ਪਤਿਤ = ਪਾਪੀਆਂ ਨੂੰ ਪਵਿਤਾ = ਪਵਿੱਤਰ ਕਰਦੇ ਹਨ।

## ਗੁਰਮੁਖਿ ਸੁਖ ਫਲ ਪਾਇਆ; ਅਤੁਲ ਅਡੋਲ ਅਮੋਲ ਅਮਿਤਾ।

ਗੁਰਮੁਖਾਂ ਨੇ ਜੋ ਨਾਮ ਰੂਪੀ ਅੰਮ੍ਰਿਤ ਸੁਖ ਫਲ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਅਤੁਲ = ਤੋਲਣ ਤੋਂ ਰਹਿਤ, ਅਡੋਲ = ਡੋਲਣ ਤੋਂ ਰਹਿਤ, ਅਮੋਲ = ਮੁੱਲ ਤੋਂ ਰਹਿਤ ਤੇ ਅਮਿਤਾ = ਮਿਨਣ ਤੋਂ ਰਹਿਤ ਭਾਵ ਅਸੀਮਤ ਹੈ।

## ਸਾਧ ਸੰਗਤਿ ਮਿਲਿ; ਪੀੜਨ ਪਿਤਾ ॥੪॥

ਇਸ ਤਰ੍ਹਾਂ ਗੁਰਮੁਖਾਂ ਨੇ ਸਾਧਸੰਗਤ ਵਿਚ ਮਿਲ ਕੇ ਵਿਕਾਰਾਂ ਰੂਪ ਪਿੱਤੇ ਨੂੰ ਪੀੜਨ = ਪੀੜ ਲਿਆ ਭਾਵ ਮਾਰ ਲਿਆ ਹੈ ਤੇ ਅੱਠੇ ਪਹਿਰ ਸ਼ੁੱਧ ਮਨ ਦੁਆਰਾ ਨਾਮ ਸਿਮਰਨ ਵਿਚ ਜੁੜੇ ਰਹਿੰਦੇ ਹਨ॥੪॥

***ਨੋਟ :*** ਜਿੱਤਾ, ਦੁਚਿੱਤਾ, ਭਿੱਤਾ, ਅਥਿੱਤਾ, ਪਵਿੱਤਾ, ਅਮਿੱਤਾ, ਪਿੱਤਾ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੫ (ਗੁਰਸਿੱਖ ਗਤੀ, ਸਾਧਸੰਗ, ਗਿਣਤੀ ਚਾਰ ਦੀ)

## ਚਾਰਿ ਪਦਾਰਥ ਹਥ ਜੋੜਿ; ਹੁਕਮੀ ਬੰਦੇ ਰਹਨਿ ਖੜੋਤੇ।

ਜਿਵੇਂ ਹੁਕਮੀ = ਹੁਕਮ ਵਿਚ ਬੱਝੇ ਹੋਏ ਬੰਦੇ = ਸੇਵਕ ਆਪਣੇ ਮਾਲਕ ਦੇ ਹੁਕਮ ਵਿਚ ਖੜੋਤੇ = ਖੜੇ ਰਹਨਿ = ਰਹਿੰਦੇ ਹਨ, ਇਸੇ ਤਰ੍ਹਾਂ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਵੀ ਪ੍ਰਭੂ-ਭਗਤੀ ਵਾਲੇ ਗੁਰਮੁਖਾਂ ਅੱਗੇ ਹੱਥ ਜੋੜ ਕੇ ਉਨ੍ਹਾਂ ਦੇ ਹੁਕਮ ਵਿਚ ਖੜੇ ਰਹਿੰਦੇ ਹਨ।

## ਚਾਰੇ ਚਕ ਨਿਵਾਇਆ; ਪੈਰੀਂ ਪੈ ਇਕ ਸੂਤਿ ਪਰੋਤੇ।

ਉਨ੍ਹਾਂ ਨੇ ਚਾਰੇ ਚਕ = ਦਿਸ਼ਾਵਾਂ ਨੂੰ ਆਪਣੇ ਅੱਗੇ ਨਿਵਾਇਆ = ਨਿਵਾ ਲਿਆ ਹੈ, ਜੋ ਸਤਿਗੁਰਾਂ ਦੇ ਪੈਰੀਂ = ਚਰਨੀਂ ਪੈ ਕੇ ਇਕ ਚੇਤਨ ਸੱਤਾ ਦੇ ਪ੍ਰੇਮ ਰੂਪੀ ਸੂਤ ਵਿਚ ਪਰੋਤੇ ਗਏ ਹਨ।

## ਵੇਦ ਨ ਪਾਇਨਿ ਭੇਦ ਕਿਹੁ; ਪੜਿ ਪੜਿ ਪੰਡਿਤ ਸੁਣਿ ਸੁਣਿ ਸ੍ਰੋਤੇ।

('ਪੜ੍ਹਿ ਪੜ੍ਹਿ' ਭਾਰਾ ਬੋਲੋ)

ਐਸੇ ਉੱਚੀ ਅਵਸਥਾ ਵਾਲੇ ਗੁਰਮੁਖਾਂ ਦਾ ਵੇਦ ਭੀ ਕਿਹੁ = ਕੋਈ ਭੇਦ ਨ = ਨਹੀਂ ਪਾਇਨਿ = ਪਾ ਸਕਦੇ ਤੇ ਪੰਡਿਤ = ਵਿਦਵਾਨ ਭੀ ਇਸ ਨੂੰ ਪੜ੍ਹ ਪੜ੍ਹ ਕੇ ਤੇ ਸ੍ਰੋਤੇ ਭੀ ਸੁਣ ਸੁਣ ਕੇ ਥੱਕ ਗਏ ਹਨ।

## ਚਹੁ ਜੁਗਿ ਅੰਦਰਿ ਜਾਗਦੀ; ਓਤਿ ਪੋਤਿ ਮਿਲਿ ਜਗਮਗ ਜੋਤੇ।

ਚਹੁ = ਚਾਰੇ ਜੁਗਾਂ ਅੰਦਰਿ = ਵਿਚ ਪਰਮੇਸ਼ਰ ਦੀ ਜੋਤਿ ਜਗਮਗਾ ਕੇ ਜਾਗਦੀ = ਜਗ ਰਹੀ ਹੈ ਅਤੇ ਹਰ ਪਾਸੇ ਓਤਿ ਪੋਤਿ = ਤਾਣੇ ਪੇਟੇ ਵਾਂਗ ਮਿਲ ਕੇ ਪ੍ਰਭੂ ਦੀ ਚੇਤਨ ਸੱਤਾ ਜੋਤੇ = ਪ੍ਰਕਾਸ਼ ਕਰ ਰਹੀ ਹੈ।

## ਚਾਰਿ ਵਰਨ ਇਕ ਵਰਨ ਹੋਇ; ਗੁਰਸਿਖ ਵੜੀਅਨਿ ਸਨਮੁਖਿ ਗੋਤੇ।

ਚਾਰੇ ਵਰਨ ਗੁਰੂ ਦੀ ਸਿੱਖਿਆ ਦੁਆਰਾ ਇਕ ਵਰਨ ਗੁਰਸਿੱਖ ਹੋਏ ਹਨ ਤੇ ਉਹ ਗੁਰਸਿੱਖ ਹੋ ਕੇ ਸਤਿਗੁਰਾਂ ਦੇ ਸਨਮੁਖਤਾਈ ਦੇ ਗੋਤੇ = ਗੋਤ ਵਿਚ ਵੜੀਅਨਿ = ਵੜ ਗਏ ਭਾਵ ਰਲ ਗਏ ਹਨ।

## ਧਰਮਸਾਲ ਵਿਚਿ ਬੀਜਦੇ; ਕਰਿ ਗੁਰਪੁਰਬ ਸੁ ਵਣਜ ਸਓਤੇ।

ਉਹ ਧਰਮਸਾਲ = ਸਤਿਸੰਗਤ ਵਿਚ ਪਰਮੇਸ਼ਰ ਦੇ ਨਾਮ ਦੀ ਫ਼ਸਲ ਬੀਜਦੇ ਹਨ, ਭਾਵ ਸ੍ਰਵਣ, ਮੰਨਣ ਜੋ ਕਰਨਾ ਹੈ, ਇਹ ਦਾਨ ਕਰਨਾ ਹੈ ਅਤੇ ਸੁ = ਉਹ ਗੁਰਪੁਰਬ = ਗੁਰੂਆਂ ਦੇ ਉਤਸਵ ਕਰਿ = ਕਰ ਕੇ ਆਪਣੇ ਬੀਜੇ ਹੋਏ ਨਾਮ ਦਾ ਸਓਤੇ = ਸਵੱਲਾ ਵਣਜ = ਵਪਾਰ ਕਰਦੇ ਹਨ।

## ਸਾਧ ਸੰਗਤਿ ਮਿਲਿ; ਦਾਦੇ ਪੋਤੇ ॥੫॥

ਸਾਧਸੰਗਤ ਵਿਚ ਦਾਦੇ ਤੇ ਪੋਤੇ = ਪੋਤਰੇ ਮਿਲ ਕੇ ਬੈਠਦੇ ਹਨ, ਭਾਵ ਸੰਗਤ ਵਿਚ ਕੋਈ ਵੱਡਾ ਛੋਟਾ ਨਹੀਂ ਹੁੰਦਾ, ਸਭ ਇਕ-ਸਮਾਨ ਹੋ ਕੇ ਸਤਿਸੰਗਤ ਕਰਦੇ ਹਨ॥੫॥

### ਪਉੜੀ ੬ (ਗੁਰਭਾਈ ਸਾਧਸੰਗ, ਗਿਣਤੀ ਪੰਜ ਦੀ)

## ਕਾਮ ਕ੍ਰੋਧ ਅਹੰਕਾਰੁ ਸਾਧਿ; ਲੋਭ ਮੋਹ ਦੀ ਜੋਹ ਮਿਟਾਈ।

ਗੁਰਮੁਖਾਂ ਨੇ ਨਾਮ ਦੀ ਕਮਾਈ ਦੁਆਰਾ ਕਾਮ, ਕ੍ਰੋਧ, ਅਹੰਕਾਰ ਨੂੰ ਸਾਧ ਲਿਆ ਭਾਵ ਜਿੱਤ ਲਿਆ ਹੈ ਅਤੇ ਅੰਦਰ ਜੋ ਲੋਭ = ਲਾਲਚ ਅਤੇ ਮੋਹ ਦੀ ਭੁੱਖ ਸੀ, ਉਸ ਦੀ ਜੋਹ = ਤਾੜ ਨੂੰ ਭੀ ਮਿਟਾਈ = ਮਿਟਾ ਲਿਆ ਹੈ।

## ਸਤੁ ਸੰਤੋਖ ਦਇਆ ਧਰਮੁ; ਅਰਥੁ ਸਮਰਥੁ ਸੁਗਰਥੁ ਸਮਾਈ।

('ਸਮਰੱਥ' ਅਤੇ 'ਸੁ-ਗਰਥੁ' ਬੋਲੋ)

ਉਨ੍ਹਾਂ ਦੇ ਅੰਦਰ ਸਤਿ ਹੈ, ਸੰਤੋਖੀ ਜੀਵਨ, ਦਇਆ = ਦਿਆਲੂ ਸੁਭਾਅ ਤੇ ਧਰਮ ਵਿਚ ਪੱਕੇ ਹਨ ਅਤੇ ਉਨ੍ਹਾਂ ਦੇ ਅੰਦਰ ਸਮਰਥੁ = ਸਰਬ ਸ਼ਕਤੀਵਾਨ ਦੇ ਨਾਮ ਦੀ ਅਰਥੁ = ਧਨ, ਸੰਪਤੀ ਤੇ ਸੁਗਰਥੁ = ਪਰਮਾਰਥ ਦੀ ਧਾਰਨਾ ਸਮਾਈ = ਵੱਸੀ ਹੋਈ ਹੈ।

## ਪੰਜੇ ਤਤ ਉਲੰਘਿਆ; ਪੰਜ ਸਬਦ ਵਜੀ ਵਾਧਾਈ।

ਉਹ ਪੰਜੇ ਤੱਤਾਂ (ਪਾਣੀ, ਅਗਨੀ, ਹਵਾ, ਪ੍ਰਿਥਵੀ, ਆਕਾਸ਼) ਤੋਂ ਉਲੰਘਿਆ = ਪਾਰ ਹੋ ਗਏ ਹਨ ਤੇ ਪੰਜੇ ਸ਼ਬਦਾਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ) ਦੀਆਂ ਵਾਧਾਈ = ਖ਼ੁਸ਼ੀਆਂ ਉਨ੍ਹਾਂ ਅੰਦਰ ਵਜੀ = ਵੱਜ ਰਹੀਆਂ ਹਨ।

## ਪੰਜੇ ਮੁਦ੍ਰਾ ਵਸਿ ਕਰਿ; ਪੰਚਾਇਣ ਹੁਇ ਦੇਸ ਦੁਹਾਈ।

ਗੁਰਮੁਖਾਂ ਨੇ ਜੋਗੀਆਂ ਦੀਆਂ ਪੰਜੇ ਮੁਦਰਾ (ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ) ਵੱਸ ਵਿਚ ਕਰ ਲਈਆਂ ਹਨ ਤੇ ਪੰਚਾਇਣ = ਪੰਜਾਂ ਤੱਤਾਂ ਦੀ ਧਾਰਨਾ ਦੇ ਪੰਜ ਗੁਣਾਂ ਦਾ ਘਰ ਬਣਾ ਲਿਆ ਹੈ ਤੇ ਉਨ੍ਹਾਂ ਦੀ ਸਾਰੇ ਦੇਸ਼ ਵਿਚ ਗੁਣਾਂ ਦੀ ਦੁਹਾਈ ਹੋ ਗਈ ਹੈ।

## ਪਰਮੇਸਰ ਹੈ ਪੰਜ ਮਿਲਿ; ਲੇਖ ਅਲੇਖ ਨ ਕੀਮਤਿ ਪਾਈ।

ਪੰਜਾਂ ਗੁਣਾਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ) ਦੇ ਮਿਲਾਪ ਨਾਲ ਪਰਮੇਸ਼ਰ ਦਾ ਮਿਲਿ = ਮਿਲਾਪ ਹੁੰਦਾ ਹੈ, ਜੋ ਲੇਖ = ਲੇਖੇ ਤੋਂ ਅਲੇਖ ਹੈ ਤੇ ਜਿਸ ਦੇ ਗੁਣਾਂ ਦੀ ਕੀਮਤ ਨ = ਨਹੀਂ ਪਾਈ ਜਾ ਸਕਦੀ।

## ਪੰਜ ਮਿਲੇ ਪਰਪੰਚ ਤਜਿ; ਅਨਹਦ ਸਬਦ ਸੁਰਤਿ ਲਿਵ ਲਾਈ।

(ਪਾਠਾਂਤ੍ਰ 'ਸਬਦ ਸਬਦ')

ਗੁਰਮੁਖ ਜਨ ਪਰਪੰਚ = ਛਲ ਕਰਨਾ ਤਜਿ = ਛੱਡ ਕੇ ਪੰਜ = ਸ੍ਰੇਸ਼ਟ ਬ੍ਰਹਮ ਨਾਲ ਮਿਲ ਗਏ ਹਨ ਅਤੇ ਗੁਰੂ ਦੇ ਅਨਹਦ = ਇਕ-ਰਸ ਸ਼ਬਦ ਵਿਚ ਸੁਰਤ ਦੀ ਲਿਵ = ਬਿਰਤੀ ਲਾਈ ਹੈ।

## ਸਾਧਸੰਗਤਿ ਸੋਹਨਿ; ਗੁਰ ਭਾਈ ॥੬॥

ਇਸ ਤਰ੍ਹਾਂ ਪ੍ਰਭੂ ਨਾਲ ਇਕ ਮਨ ਬਿਰਤੀ ਜੋੜਨ ਵਾਲੇ ਗੁਰਭਾਈ ਹੀ ਸਾਧਸੰਗਤ ਵਿਚ ਸੋਹਨਿ = ਸ਼ੋਭਦੇ ਹਨ ॥੬॥

### ਪਉੜੀ ੭ (ਗੁਰਮੁਖ, ਸਾਧਸੰਗ, ਛੇ ਦੀ ਗਿਣਤੀ)

## ਛਿਅ ਦਰਸਨ ਤਰਸਣਿ ਘਣੇ; ਗੁਰਮੁਖਿ ਸਤਿਗੁਰ ਦਰਸਨੁ ਪਾਇਆ।

ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬਿਪਰ, ਦਰਵੇਸ਼) ਉਨ੍ਹਾਂ ਗੁਰਮੁਖਾਂ ਦੇ ਦਰਸ਼ਨਾਂ ਨੂੰ ਘਣੇ = ਬਹੁਤੇ ਤਰਸਣਿ = ਤਰਸਦੇ ਹਨ, ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਪਾਇਆ = ਪਾਉਣਾ ਕੀਤਾ ਹੈ।

## ਛਿਅ ਸਾਸਤ੍ਰ ਸਮਝਾਵਣੀ; ਗੁਰਮੁਖਿ ਗੁਰ ਉਪਦੇਸ ਦ੍ਰਿੜਾਇਆ।

ਛਿਅ = ਛੇ ਸ਼ਾਸਤਰ (ਸਾਖ, ਨਿਆਇ, ਵਿਸ਼ੇਸ਼ਕ, ਪੂਰਬ ਮੀਮਾਂਸਾ, ਪਤੰਜਲ, ਵੇਦਾਂਤ) ਵੀ ਬਹੁਤੀਆਂ ਸਮਝਾਵਣੀ = ਸਮਝਾਵਣੀਆਂ ਦਿੰਦੇ ਹਨ, ਪਰ ਗੁਰਮੁਖ ਨੇ ਗੁਰ = ਗੁਰੂ ਦੇ ਉਪਦੇਸ਼ ਨੂੰ ਦ੍ਰਿੜਾਇਆ = ਦ੍ਰਿੜ੍ਹ ਭਾਵ ਪੱਕਾ ਕੀਤਾ ਹੈ।

## ਰਾਗ ਨਾਦ ਵਿਸਮਾਦ ਵਿਚਿ; ਗੁਰਮਤਿ ਸਤਿਗੁਰ ਸਬਦੁ ਸੁਣਾਇਆ।

ਛੇ ਰਾਗ ਤੇ ਨਾਦ = ਸ਼ਬਦ ਭੀ ਉਸ ਨੂੰ ਸੁਣ ਕੇ ਵਿਸਮਾਦ = ਹੈਰਾਨੀ ਵਿਚ ਹਨ, ਜੋ ਗੁਰਸਿੱਖਾਂ ਨੇ ਗੁਰਮਤਿ ਦੁਆਰਾ ਸਤਿਗੁਰੂ ਜੀ ਦਾ ਸ਼ਬਦ ਸੁਣਾਇਆ = ਸੁਣਾਉਣਾ ਕੀਤਾ ਹੈ।

## ਛਿਅ ਰੁਤੀ ਕਰਿ ਵਰਤਮਾਨ; ਸੂਰਜੁ ਇਕੁ ਚਲਤੁ ਵਰਤਾਇਆ।

ਜਿਵੇਂ ਛਿਅ = ਛੇ ਰੁਤੀ = ਰੁੱਤਾਂ (ਬਸੰਤ, ਗ੍ਰੀਖਮ, ਪਾਵਸ (ਵਰਖਾ), ਸਰਦ, ਸਿਸੀਅਰ, ਹਿਮਕਰ ਰੁੱਤ) ਵਰਤਮਾਨ = ਵਰਤ ਰਹੇ ਸਮੇਂ ਵਿਚ ਵਰਤਣਾ ਕਰ ਰਹੀਆਂ ਹਨ, ਪਰ ਛੇ ਰੁੱਤਾਂ ਵਿਚ ਸੂਰਜ ਇਕ ਹੋਣ ਦਾ ਚਲਤੁ = ਕੌਤਕ ਵਰਤਾਇਆ = ਵਰਤ ਰਿਹਾ ਹੈ, ਇਵੇਂ ਹੀ ਪ੍ਰਭੂ ਦੀ ਜੋਤਿ ਸਭਨਾਂ ਵਿਚ ਇਕ-ਸਮਾਨ ਹੋ ਕੇ ਵਰਤਦੀ ਹੈ।

## ਛਿਅ ਰਸ ਸਾਉ ਨ ਪਾਇਨੀ; ਗੁਰਮੁਖਿ ਸੁਖੁ ਫਲ ਪਿਰਮ ਚਖਾਇਆ।

ਜੋ ਗੁਰਮੁਖਾਂ ਨੇ ਪਿਰਮ = ਪ੍ਰੇਮ ਰੂਪੀ ਸੁਖ ਫਲ ਦਾ ਰਸ ਚਖਾਇਆ = ਚੱਖਿਆ ਹੈ, ਉਸ ਦਾ ਸਾਉ = ਸੁਆਦ ਛਿਅ = ਛੇ ਰਸ (ਖੱਟਾ, ਮਿੱਠਾ, ਕੌੜਾ, ਕੁਸੈਲਾ, ਸਲੂਣਾ, ਚਟਪਟਾ) ਭੀ ਨ = ਨਹੀਂ ਪਾਇਨੀ = ਪਾ ਸਕਦੇ।

## ਜਤੀ ਸਤੀ ਚਿਰ ਜੀਵਣੇ; ਚਕ੍ਰਵਰਤਿ ਹੋਇ ਮੋਹੇ ਮਾਇਆ।

ਛੇ ਜਤੀ = ਜਤ ਧਾਰਨ ਵਾਲੇ (ਗੋਰਖ ਨਾਥ, ਹਨੂੰਮਾਨ, ਭੈਰਉ, ਭੀਸ਼ਮ ਪਿਤਾਮਾ, ਦੱਤਾਤ੍ਰੈ, ਲਛਮਣ), ਸਤੀ = ਸਤ ਧਾਰਨ ਵਾਲੇ **ਵਾ:** ਸਤੀਆਂ (ਸਤੀ ਧਰਮ ਕਮਾਉਣ ਵਾਲੀਆਂ ਇਸਤਰੀਆਂ ਸੀਤਾ, ਦਮੋਦਰੀ, ਅਨਸੂਈਆ ਆਦਿ) ਚਿਰ ਜੀਵਣੇ = ਚਿਰ ਤਕ ਜਿਊਣ ਵਾਲੇ ਅਤੇ ਚੱਕ੍ਰਵਰਤੀ ਰਾਜੇ, ਇਹ ਸਾਰੇ ਹੀ ਮਾਇਆ ਵਿਚ ਮੋਹੇ ਹੋਏ ਹਨ।

## ਸਾਧ ਸੰਗਤਿ ਮਿਲਿ; ਸਹਿਜ ਸਮਾਇਆ॥੭॥

ਪਰ ਗੁਰਮੁਖ ਮਾਇਆ ਦੇ ਮੋਹ ਤੋਂ ਰਹਿਤ ਹੋ ਕੇ ਸਾਧਸੰਗਤ ਵਿਚ ਮਿਲ ਕੇ ਸਹਿਜ = ਸੁਤੇ-ਸਿੱਧ ਹੀ ਪ੍ਰਭੂ ਵਿਚ ਸਮਾਇਆ = ਸਮਾ ਗਏ ਹਨ ਭਾਵ ਅਭੇਦ ਹੋ ਗਏ ਹਨ॥੭॥

### ਪਉੜੀ ੮ (ਸ਼ਬਦ ਕਮਾਈ, ਸਾਧਸੰਗਤ, ਸੱਤ ਦੀ ਗਿਣਤੀ)

## ਸਤ ਸਮੁੰਦ ਸਮਾਇ ਲੈ; ਭਵਜਲ ਅੰਦਰਿ ਰਹੇ ਨਿਰਾਲਾ।

ਗੁਰਮੁਖਾਂ ਨੇ ਸੱਤ ਸਮੁੰਦ = ਸਮੁੰਦਰਾਂ ਦੀ ਨਿਆਈਂ ਪੰਜ ਗਿਆਨ ਇੰਦਰੇ, ਮਨ ਤੇ ਬੁੱਧ ਆਪਣੇ ਅੰਦਰ ਸਮਾਇ = ਸਮਾ ਲੈ = ਲਏ ਹਨ ਤੇ ਉਹ ਭਵਜਲ = ਸੰਸਾਰ-ਸਮੁੰਦਰ ਦੇ ਅੰਦਰਿ = ਵਿਚ ਨਿਰਾਲਾ = ਅਸੰਗ ਰਹੇ = ਰਹਿੰਦੇ ਹਨ।

**ਸੱਤ ਸਮੁੰਦਰ** : ਪੁਰਾਣਾਂ ਅੰਦਰ ਇਹ ਸੱਤ ਸਮੁੰਦਰ ਲਿਖੇ ਹਨ : (੧) ਦੁੱਧ ਦਾ, (੨) ਦਹੀਂ ਦਾ, (੩) ਘਿਉ ਦਾ, (੪) ਇਖ ਦੇ ਰਸ ਦਾ, (੫) ਸ਼ਹਿਦ ਦਾ, (੬) ਮਿੱਠੇ ਪਾਣੀ ਦਾ, (੭) ਖਾਰੇ ਪਾਣੀ ਦਾ।

## ਸਤੇ ਦੀਪ ਅਨ੍ਹੇਰੁ ਹੈ; ਗੁਰਮੁਖਿ ਦੀਪਕੁ ਸਬਦ ਉਜਾਲਾ।

ਸੱਤੇ ਦੀਪਾਂ ਅੰਦਰ ਅਗਿਆਨ ਦਾ ਅਨ੍ਹੇਰੁ = ਹਨੇਰਾ ਪਿਆ ਹੋਇਆ ਹੈ, ਜੋ ਗੁਰਮੁਖ ਜਨ ਹਨ, ਉਨ੍ਹਾਂ ਦੇ ਅੰਦਰ ਸ਼ਬਦ-ਗੁਰੂ ਰੂਪ ਦੀਪਕੁ = ਦੀਵੇ ਦਾ ਉਜਾਲਾ = ਪ੍ਰਕਾਸ਼ ਹੋ ਰਿਹਾ ਹੈ।

ਅਰਥਾਤ *ਮਹਾਨ ਕੋਸ਼* ਅਨੁਸਾਰ ਸੱਤ ਦੀਪ ਸੰਗਿਆ ਟਾਪੂ ਪ੍ਰਿਥਵੀ ਮੰਡਲ ਦੇ ਉਹ ਸੱਤ ਹਿੱਸੇ, ਜੋ ਪੁਰਾਣਾਂ ਨੇ ਸੱਤ ਸਮੁੰਦਰਾਂ ਨਾਲ ਘਿਰੇ ਮੰਨੇ ਹਨ, ਇਨ੍ਹਾਂ ਦੇ ਨਾਮ ਹਨ : (੧) ਜੰਬੂ, (੨) ਪਲਕ, (੩) ਸਾਲਮਲ, (੪) ਕੁਸ਼ਦੀਪ, (੫) ਕਰੋਚਦੀਪ, (੬) ਸਾਕ, (੭) ਪੁਸ਼ਕਰ।

***ਨੋਟ :*** ਹਿੰਦੂ ਮਤ ਦੇ ਗ੍ਰੰਥਾਂ ਵਿਚ ਇਕ ਲੇਖ ਹੈ, ਜਿਸ ਨੂੰ ਅਸੀਂ ਇਤਿਹਾਸ ਜਾਂ ਮਿਥਿਹਾਸ ਤੋਂ ਉੱਪਰ ਉੱਠ ਕੇ ਕੇਵਲ ਪ੍ਰਮਾਣ ਦਿੰਦੇ ਹਾਂ ਕਿ ਪੁਰਾਣ ਦਾ ਲੇਖ ਹੈ ਕਿ ਰਾਜਾ ਪ੍ਰਿਯਵਤ ਰੱਥ ਉੱਪਰ ਚੜ੍ਹ ਕੇ ਸੱਤ ਵਾਰ ਪ੍ਰਿਥਵੀ ਦੇ ਚਾਰੇ ਪਾਸੇ ਫਿਰਿਆ, ਜਿਸ ਦੇ ਪਹੀਆਂ ਦੀ ਲੀਕ ਨਾਲ ਸੱਤ ਸਮੁੰਦਰ ਬਣ ਗਏ ਅਤੇ ਉਨ੍ਹਾਂ ਸਮੁੰਦਰਾਂ ਨਾਲ ਘਿਰੇ ਹੋਏ ਹਿੱਸੇ ਦੀਪ ਕਹਾਏ।

## ਸਤੇ ਪੁਰੀਆਂ ਸੋਧੀਆਂ; ਸਹਜ ਪੁਰੀ ਸਚੀ ਧ੍ਰਮਸਾਲਾ।

ਸਤੇ = ਸੱਤ ਪੁਰੀਆਂ ਨੂੰ ਸੋਧੀਆਂ = ਸਾਧ ਕੇ ਭਾਵ ਜਿੱਤ ਕੇ ਸਹਿਜ ਪੁਰੀ ਰੂਪ ਸੱਚੀ ਧ੍ਰਮਸਾਲਾ = ਸਾਧਸੰਗਤ ਬਣਾਈ ਹੈ।

**ਸੱਤ ਪੁਰੀਆਂ** : (੧) ਵਿਸ਼ਨੂੰ ਪੁਰੀ, (੨) ਸ਼ਿਵ ਪੁਰੀ, (੩) ਬ੍ਰਹਮ ਪੁਰੀ, (੪) ਇੰਦਰ ਪੁਰੀ, (੫) ਕੁਬੇਰ ਪੁਰੀ, (੬) ਜਮਪੁਰੀ, (੭) ਸੁਮੇਰ ਪੁਰੀ।

## ਸਤੇ ਰੋਹਣਿ ਸਤ ਵਾਰ; ਸਾਧੇ ਫੜਿ ਫੜਿ ਮਥੇ ਵਾਲਾ।

('ਸਾਧੇ' ਅਤੇ 'ਮੱਥੇ' ਅੱਧਕ ਸਹਿਤ ਬੋਲੋ)

ਸਤੇ = ਸੱਤ ਰੋਹਣਿ = ਨਛੱਤਰ ਤੇ ਸੱਤ ਵਾਰ = ਸੋਮਵਾਰ, ਮੰਗਲਵਾਰ ਆਦਿ ਮੱਥੇ ਰੂਪ ਅੰਤਹਕਰਣ ਵਿਚ ਜੋ ਵਾਲਾਂ ਦੀ ਨਿਆਈਂ ਸੰਸਕਾਰ ਹਨ, ਉਨ੍ਹਾਂ ਨੂੰ ਫੜ ਫੜ ਕੇ ਸਾਧੇ = ਸਾਧ ਲਿਆ ਹੈ।

## ਤ੍ਰੈ ਸਤੇ ਬ੍ਰਹਮੰਡ ਕਰਿ; ਵੀਹ ਇਕੀਹ ਉਲੰਘਿ ਸੁਖਾਲਾ।

ਤ੍ਰੈ = ਤਿੰਨ x ਸਤੇ = ਸੱਤ ਇੱਕੀਆਂ ਪੁਰੀਆਂ (ਇੱਕੀ ਪੁਰੀਆਂ—ਸੱਤ ਦੀਪ, ਸੱਤ ਪਾਤਾਲ, ਸੱਤ ਪੁਰੀਆਂ) ਵਾਲਾ ਜੋ ਬ੍ਰਹਿਮੰਡ ਹੈ, ਉਸ ਨੂੰ ਸਾਧ ਲਿਆ ਹੈ ਅਤੇ ਵੀਹ ਵਿਸਵੇ ਸੰਸਾਰ ਦੀਆਂ ਆਸਾਂ ਤੋਂ ਉਲੰਘਿ = ਲੰਘ ਕਰਕੇ ਇਕੀਹ = ਇਕ ਪਰਮੇਸ਼ਰ ਦੇ ਸਰੂਪ ਵਿਚ ਟਿਕ ਕੇ ਸੁਖਾਲਾ (ਸੁਖ + ਆਲਾ) ਸੁੱਖਾਂ ਦੇ ਆਲਾ = ਘਰ ਬਣ ਗਏ ਹਨ।

## ਸਤੇ ਸੁਰ ਭਰਪੂਰ ਕਰਿ; ਸਤੀ ਧਾਰੀਂ ਪਾਰਿ ਪਿਆਲਾ।

('ਸੱਤੀਂ' ਬੋਲੋ)

ਗੁਰਮੁਖਾਂ ਨੇ ਸੱਤੇ ਸੁਰਾਂ (ਸ਼ੜਜ, ਰਿਸ਼ਭ, ਗੰਧਾਰ, ਮੱਧਯਮ, ਪੰਚਮ, ਧੈਵਤ, ਨਿਸ਼ਾਦ) ਨੂੰ ਆਪਣੇ ਅੰਦਰ ਭਰਪੂਰ = ਲਬਾਲਬ ਭਰ ਕਰਕੇ ਸਤੀ = ਸੱਤ ਧਾਰੀਂ = ਧਾਰਾਂ (ਪਹਾੜਾਂ) ਪਾਰ ਕਰ ਕੇ ਪ੍ਰੇਮ ਦਾ ਪਿਆਲਾ ਪੀਤਾ ਹੈ।

***ਨੋਟ :*** ਭਾਗਵਤ ਵਿਚ ਸੱਤ ਦੀਪਾਂ ਦੇ ਸੱਤ ਪਹਾੜ ਲਿਖੇ ਹਨ : (੧) ਹਿਮਵਾਲ, (੨) ਹੇਮਕੁੰਟ, (੩) ਨਿਸ਼ਦ, (੪) ਮੇਰ, (੫) ਚੈਤ੍ਰ, (੬) ਕਰਣੀ, (੭) ਸ੍ਰਿੰਗੀ।

## ਸਾਧ ਸੰਗਤਿ; ਗੁਰ ਸਬਦ ਸਮਾਲਾ ॥੮॥

ਇਨ੍ਹਾਂ ਸਭ ਦੀ ਸੋਝੀ ਉਨ੍ਹਾਂ ਗੁਰਮੁਖਾਂ ਨੂੰ ਹੋਈ ਹੈ, ਜਿਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ ਗੁਰ = ਗੁਰੂ ਦੇ ਸ਼ਬਦ ਨੂੰ ਸਮਾਲਾ = ਸੰਭਾਲਿਆ ਹੈ ॥੮॥

### ਪਉੜੀ ੯ (ਮਨ ਵੱਸ, ਸਾਧਸੰਗ, ਅੱਠ ਦੀ ਗਿਣਤੀ)

## ਅਠਖੰਡਿ ਪਾਖੰਡ ਮਹਿ; ਗੁਰਮਤਿ ਇਕ ਮਨਿ ਇਕ ਧਿਆਇਆ।

(ਪਾਠਾਂਤ੍ਰ 'ਮਤਿ')

ਅਠਖੰਡਾਂ, ਚਾਰ ਵਰਨ, ਚਾਰ ਮਜ਼ਹਬਾਂ ਦੇ ਪਾਖੰਡਾਂ ਮਹਿ = ਵਿਚ ਫਸੇ ਹੋਏ ਲੋਕਾਂ ਨੇ ਇਨ੍ਹਾਂ ਪਾਖੰਡਾਂ ਨੂੰ ਛੱਡ ਕੇ **ਵਾ:** ਅਠਖੰਡਿ = ਪੰਜ ਗਿਆਨ ਇੰਦਰੇ, ਮਨ, ਬੁੱਧ ਤੇ ਹੰਕਾਰ ਨੂੰ ਤਿਆਗ ਕੇ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਇਕ ਮਨਿ = ਇਕਾਗਰ ਮਨ ਹੋ ਕੇ ਇਕ ਅਕਾਲ ਪੁਰਖ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਅਸਟਧਾਤੁ ਪਾਰਸ ਮਿਲੀ; ਗੁਰਮੁਖਿ ਕੰਚਨੁ ਜੋਤਿ ਜਗਾਇਆ।

ਜਿਵੇਂ ਅਸਟ = ਅੱਠ ਧਾਤਾਂ ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ ਪਾਰਸ ਨਾਲ ਮਿਲ ਕੇ ਕੰਚਨੁ = ਸੋਨਾ ਹੋ ਜਾਂਦੀਆਂ ਹਨ, ਇਸ ਤਰ੍ਹਾਂ ਚਾਰ ਮਜ਼ਹਬ ਤੇ ਚਾਰ ਵਰਣ ਗੁਰੂ ਰੂਪ ਪਾਰਸ ਨਾਲ

ਮਿਲ ਕੇ ਸੋਨਾ ਰੂਪ ਗੁਰਮੁਖ ਬਣ ਜਾਂਦੇ ਹਨ ਤੇ ਉਨ੍ਹਾਂ ਅੰਦਰ ਸਤਿਗੁਰਾਂ ਨੇ ਪ੍ਰਭੂ ਦੇ ਨਾਮ ਦੀ ਜੋਤਿ ਜਗਾਇਆ = ਜਗਾ ਦਿੱਤੀ ਹੈ।

## ਰਿਧਿ ਸਿਧਿ ਸਿਧ ਸਾਧਿਕਾ; ਆਦਿ ਪੁਰਖ ਆਦੇਸੁ ਕਰਾਇਆ।

ਰਿਧੀਆਂ, ਸਿਧੀਆਂ ਨੂੰ ਸਿੱਧ ਕਰਨ ਵਾਲੇ ਸਿੱਧ ਤੇ ਸਾਧਕਾਂ ਨੂੰ ਭੀ ਸਤਿਗੁਰੂ ਜੀ ਨੇ ਸੰਸਾਰ ਦੇ ਆਦਿ = ਮੁੱਢ ਰੂਪ ਤੇ ਪੁਰਖ = ਵਿਆਪਕ ਪ੍ਰਭੂ ਨੂੰ ਆਦੇਸੁ = ਨਮਸਕਾਰ ਕਰਾਇਆ = ਕਰਵਾਈ ਹੈ।

## ਅਠੇ ਪਹਰ ਅਰਾਧੀਐ; ਸਬਦ ਸੁਰਤਿ ਲਿਵ ਅਲਖੁ ਲਖਾਇਆ।

ਗੁਰਮੁਖ ਅੱਠੇ ਪਹਿਰ ਪਰਮਾਤਮਾ ਦੀ ਅਰਾਧੀਐ = ਅਰਾਧਣਾ ਕਰਦੇ ਹਨ ਤੇ ਸ਼ਬਦ ਵਿਚ ਸੁਰਤਿ = ਚਿੱਤ ਦੀ ਲਿਵ = ਬਿਰਤੀ ਲਾ ਕੇ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਾਇਆ = ਲਖਾ ਲੈਂਦੇ ਹਨ।

## ਅਸਟ ਕੁਲੀ ਵਿਹੁ ਉਤਰੀ; ਸਤਿਗੁਰ ਮੰਤ੍ਰਿ ਨ ਮੋਹੇ ਮਾਇਆ।

('ਕੁਲੀ' ਪੋਲਾ ਬੋਲੋ, ਪਾਠਾਂਤ੍ਰ 'ਮਤਿ' ਹੈ)

ਸਤਿਗੁਰੂ ਜੀ ਦੇ ਮੰਤਰ ਨਾਲ ਸੱਪਾਂ ਦੀਆਂ ਅਸਟ = ਅੱਠ ਕੁਲੀ = ਕੁਲਾਂ (ਸ਼ੇਸ਼, ਕੰਬਲ, ਵਾਸੁਕਿ, ਕਰਕੋਟਕ, ਪਦਮ, ਮਹਾਂਪਦਮ, ਸੰਖ, ਕੁਲਿਕ) ਦੀ ਵਿਹੁ = ਜ਼ਹਿਰ ਉੱਤਰਦੀ ਹੈ, ਭਾਵ ਪੰਜੇ ਗਿਆਨ ਇੰਦਰਿਆਂ ਤੇ ਤਿੰਨ ਗੁਣਾਂ ਨੂੰ ਚੜ੍ਹੀ ਵਾਸ਼ਨਾ ਦੀ ਜ਼ਹਿਰ ਉਤਰਦੀ ਹੈ ਤੇ ਮਾਇਆ ਰੂਪ ਪਦਾਰਥ ਵੀ ਨਹੀਂ ਮੋਹ ਸਕਦੇ।

## ਮਨੁ ਅਸਾਧੁ ਨ ਸਾਧੀਐ; ਗੁਰਮੁਖਿ ਸੁਖ ਫਲੁ ਸਾਧਿ ਸਮਾਇਆ।

ਅਸਾਧੁ = ਨਾ ਸਾਧਿਆ ਜਾਣ ਵਾਲਾ ਮਨ ਜੋ ਸਾਧੀਐ = ਸਾਧਿਆ ਨ = ਨਹੀਂ ਜਾਂਦਾ, ਉਸ ਨੂੰ ਗੁਰਮੁਖਾਂ ਨੇ ਸ਼ਬਦ ਅਭਿਆਸ ਦੁਆਰਾ ਸਾਧ ਕੇ ਨਾਮ ਰੂਪ ਸੁਖ ਫਲ ਦੀ ਪ੍ਰਾਪਤੀ ਕਰ ਕੇ ਵਾਹਿਗੁਰੂ ਵਿਚ ਸਮਾਇਆ = ਲੀਨ ਕਰ ਲਿਆ ਹੈ।

## ਸਾਧਸੰਗਤਿ ਮਿਲਿ; ਮਨ ਵਸਿ ਆਇਆ ॥੯॥

ਇਸ ਤਰ੍ਹਾਂ ਸਾਧਸੰਗਤ ਵਿਚ ਮਿਲ ਕੇ ਜੋ ਚੰਚਲ ਮਨ ਸੀ, ਉਹ ਵੱਸ ਵਿਚ ਆਇਆ = ਆ ਗਿਆ ਹੈ **ਵਾ:** ਆ ਜਾਂਦਾ ਹੈ॥੯॥ ਜੈਸਾ ਕਿ :

**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥੧੦॥** *(ਥਿਤੀ ਗਉੜੀ ਮ: ੫, ਅੰਗ ੨੯੮)*

### ਪਉੜੀ ੧੦ (ਗੁਰਮਤਿ, ਸਾਧਸੰਗ, ਨੌਂ ਦੀ ਗਿਣਤੀ)

## ਨਉ ਪਰਕਾਰੀ ਭਗਤਿ ਕਰਿ; ਸਾਧੈ ਨਵੈ ਦੁਆਰ ਗੁਰਮਤੀ।

('ਸਾਧੈ' ਕੱਸ ਕੇ ਬੋਲੋ)

ਨਉ = ਨੌਂ ਪਰਕਾਰੀ = ਤਰ੍ਹਾਂ ਦੀ ਭਗਤਿ = ਭਗਤੀ ਕਰਿ = ਕਰ ਕੇ ਭਗਤ ਜਨ ਨਵੈ = ਨੌਂ ਦੁਆਰ = ਗੋਲਕਾਂ ਨੂੰ ਸਾਧੈ = ਸਾਧਦੇ ਹਨ, ਪਰ ਗੁਰਮੁਖਾਂ ਨੇ ਇਹ ਗੁਰਮਤੀ (ਗੁਰ + ਮਤੀ) ਗੁਰ = ਗੁਰੂ ਦੀ ਮਤੀ = ਸਿੱਖਿਆ ਦੁਆਰਾ ਹੀ ਸਾਧ ਲੈਂਦੇ ਹਨ।

**ਨੌਂ ਪ੍ਰਕਾਰ ਦੀ ਭਗਤੀ** : (੧) ਸ੍ਵਨ ਭਗਤੀ, (੨) ਕੀਰਤਨ ਭਗਤੀ, (੩) ਸਿਮਰਨ ਭਗਤੀ, (੪) ਪਾਦ ਸੇਵਨ ਭਗਤੀ, (੫) ਅਰਚਨ ਭਗਤੀ, (੬) ਬੰਦਨ ਭਗਤੀ, (੭) ਸਖਾ ਭਗਤੀ, (੮) ਦਾਸਾ ਭਗਤੀ, (੯) ਆਤਮ ਨਿਵੇਦਨ ਭਗਤੀ। ਅਤੇ :

**ਨੌਂ ਪ੍ਰਕਾਰ ਦੇ ਭਗਤਾਂ ਦੀ ਗਿਣਤੀ ਇਸ ਪ੍ਰਕਾਰ ਹੈ** : (੧) ਗਿਆਨੀ, (੨) ਧਿਆਨੀ, (੩) ਮੋਨੀ, (੪) ਤਪਸੀ, (੫) ਸੰਨਿਆਸੀ, (੬) ਉਦਾਸੀ, (੭) ਜੋਗੀ, (੮) ਭਗਉਤੀ, (੯) ਬ੍ਰਹਮਚਾਰੀ।

## ਗੁਰਮੁਖਿ ਪਿਰਮੁ ਚਖਾਇਆ; ਗਾਵੈ ਜੀਭ ਰਸਾਇਣ ਰਤੀ।

ਗੁਰਮੁਖਾਂ ਨੂੰ ਸਤਿਗੁਰੂ ਜੀ ਨੇ ਪਰਮਾਤਮਾ ਦੇ ਨਾਮ ਦੇ ਪਿਰਮੁ = ਪ੍ਰੇਮ ਰਸ ਨੂੰ ਚਖਾਇਆ = ਚਖਾਉਣਾ ਕੀਤਾ ਹੈ ਭਾਵ ਧਾਰਨ ਕਰਾਉਣਾ ਕੀਤਾ ਹੈ, ਜਿਸ ਕਰਕੇ ਉਨ੍ਹਾਂ ਦੀ ਜੀਭ = ਰਸਨਾ ਪ੍ਰੇਮ ਰਸ ਵਿਚ ਰਤੀ = ਰੰਗੀ ਹੋਈ ਰਸਾਇਣ = ਰਸਾਂ ਦੇ ਘਰ ਪਰਮੇਸ਼ਰ ਦੇ ਗੁਣ ਗਾਵੈ = ਗਾਉਂਦੀ ਹੈ।

## ਨਵੀਂ ਖੰਡੀਂ ਜਾਣਾਇਆ; ਰਾਜੁ ਜੋਗੁ ਜਿਣਿ ਸਤੀ ਅਸਤੀ।

ਗੁਰਮੁਖਾਂ ਨੇ ਜੋ ਮਨ ਅਸਤੀ = ਸਤ ਤੋਂ ਰਹਿਤ ਸੀ, ਉਸ ਨੂੰ ਪ੍ਰਭੂ ਦੇ ਨਾਮ ਨਾਲ ਸਤੀ = ਸਤ ਵਾਲਾ ਬਣਾ ਕੇ ਰਾਜ ਤੇ ਜੋਗ ਨੂੰ ਜਿਣਿ = ਜਿੱਤ ਕਰਕੇ ਅਸਤੀ, ਭ੍ਰਾਂਤੀ, ਪ੍ਰਿਯ ਵਾਲਾ ਜੀਵਨ ਬਣਾ ਲਿਆ ਹੈ। ਇਸ ਗੱਲ ਨੂੰ ਗੁਰਮੁਖਾਂ ਨੇ ਨਵੀਂ = ਨੌਂ ਖੰਡੀਂ = ਖੰਡਾਂ ਵਿਚ ਜਾਣਾਇਆ = ਜਣਾ ਦਿੱਤਾ ਹੈ ਅਰਥਾਤ ਨੌਂ ਖੰਡਾਂ ਦੇ ਨਾਮ ਇਸ ਪ੍ਰਕਾਰ ਹਨ : (੧) ਕੁਰੂ ਖੰਡ, (੨) ਹਿਰਨਮਯ ਖੰਡ, (੩) ਇਲਾਬ੍ਰਤ ਖੰਡ, (੪) ਕੇਤਮਾਲ ਖੰਡ, (੫) ਹਰਿਵਰਖ ਖੰਡ, (੬) ਰੰਮਯਕ ਖੰਡ, (੭) ਕਿੰਪੁਰਖ ਖੰਡ, (੮) ਭੱਦਰ ਖੰਡ, (੯) ਭਾਰਤ ਖੰਡ।

## ਨਉ ਕਰਿ ਨਉ ਘਰ ਸਾਧਿਆ; ਵਰਤਮਾਨ ਪਰਲਉ ਉਤਪਤੀ।

ਗੁਰਮੁਖ ਨਉ = ਨੌਂ ਕਲਾਂ, ਨਉ = ਨੌਂ ਘਰ ਭਾਵ ਨੌਂ ਗੋਲਕਾਂ ਨੂੰ ਸਾਧਿਆ = ਸਾਧ ਕਰਿ = ਕਰ ਕੇ (ਤਿੰਨ ਕਾਲਾਂ) ਵਰਤਮਾਨ, ਪਰਲੋ, ਉਤਪਤੀ ਤੋਂ ਸੁਤੰਤਰ ਹੋ ਗਏ ਹਨ ਭਾਵ ਜੰਮਣ ਮਰਨ ਤੋਂ ਰਹਿਤ ਹੋ ਗਏ ਹਨ।

## ਨਵਨਿਧੀ ਪਿਛ ਲਗਣੀ; ਨਾਥ ਅਨਾਥ ਸਨਾਥ ਜੁਗਤੀ।

ਐਸੇ ਗੁਰਮੁਖਾਂ ਦੇ ਨਵਨਿਧੀ = ਨੌਂ ਨਿਧੀਆਂ ਪਿਛ = ਪਿੱਛੇ ਲਗਣੀ = ਲੱਗੀਆਂ ਫਿਰਦੀਆਂ ਹਨ, ਜੋ ਅਨਾਥ = ਯਤੀਮਾਂ, ਨਾਥ = ਸੁਆਮੀਆਂ ਨੂੰ ਸਨਾਥ = ਕਲਿਆਣ ਹੋਣ ਦੀ ਜੁਗਤੀ = ਢੰਗ ਦੱਸਦੇ ਹਨ।

## ਨਉ ਉਖਲ ਵਿਚਿ ਉਖਲੀ; ਮਿਠੀ ਕਉੜੀ ਠੰਢੀ ਤਤੀ।

ਨਉ = ਨੌਂ ਉਖਲ = ਗੋਲਕਾਂ ਵਿੱਚੋਂ ਜੋ ਜੀਭ ਦੀ ਉਖਲ = ਗੋਲਕ ਹੈ, ਉਹ ਮਿੱਠੀ = ਮਿੱਠੇ ਬਚਨ ਬੋਲਦੀ ਹੈ ਤਾਂ ਮਿੱਠੀ, ਕਉੜੀ = ਕੌੜੇ ਬਚਨ ਬੋਲਦੀ ਹੈ ਤਾਂ ਕੌੜੀ, ਠੰਢੀ = ਠੰਢੇ ਬਚਨ ਬੋਲਦੀ ਹੈ ਤਾਂ ਠੰਢੀ, ਪਰ ਜਦੋਂ ਕ੍ਰੋਧ ਨਾਲ ਬੋਲਦੀ ਹੈ ਤਾਂ ਤੱਤੀ ਲੱਗਦੀ ਹੈ।

## ਸਾਧ ਸੰਗਤਿ; ਗੁਰਮਤਿ ਸਣਖਤੀ ॥੧੦॥

ਤੱਤੇ, ਕੌੜੇ ਬਚਨ ਬੋਲਣ ਵਾਲੀ ਜੀਭ ਸਾਧਸੰਗਤ ਵਿਚ ਮਿਲ ਕੇ ਗੁਰਮਤਿ = ਗੁਰੂ ਦੀ ਸਿੱਖਿਆ ਲੈ ਕੇ ਸਣਖਤੀ = ਸਫਲੀ ਹੋ ਜਾਂਦੀ ਹੈ ॥੧੦॥

*ਨੋਟ :* ਗੁਰਮੱਤੀ, ਰੱਤੀ, ਅਸੱਤੀ, ਉਤਪੱਤੀ, ਜੁਗੱਤੀ, ਤੱਤੀ, ਸਣਖੱਤੀ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੧੧ (ਗੁਰਸਿੱਖ ਐਸੀ ਕਰਨੀ ਕਰੇ)

## ਦੇਖਿ ਪਰਾਈਆਂ ਚੰਗੀਆਂ; ਮਾਵਾਂ ਭੈਣਾਂ ਧੀਆਂ ਜਾਣੈ।

ਗੁਰਮੁਖ ਚੰਗੀਆਂ = ਸੋਹਣੇ ਰੂਪ ਵਾਲੀਆਂ ਪਰਾਈਆਂ ਇਸਤਰੀਆਂ ਨੂੰ ਦੇਖਿ = ਵੇਖ ਕੇ ਵੱਡੀਆਂ ਨੂੰ ਮਾਵਾਂ, ਬਰਾਬਰ ਦੀਆਂ ਨੂੰ ਭੈਣਾਂ ਤੇ ਛੋਟੀਆਂ ਨੂੰ ਧੀਆਂ ਦੇ ਸਮਾਨ ਜਾਣੈ = ਜਾਣੇ। ਜੈਸਾ ਕਿ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥** *(ਗਉੜੀ ਸੁਖਮਨੀ ਮ: ੫, ਅੰਗ ੨੭੪)*

**ਵਾ: ਪਰ ਤ੍ਰਿਅ ਦੀਰਘ ਸਮਾਨਿ ਲਘੁ ਜਾਵਦੇਕ**
**ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ।** *(ਭਾਈ ਗੁਰਦਾਸ ਜੀ, ਕਬਿੱਤ ੫੪੭)*

## ਉਸੁ ਸੂਅਰ ਉਸੁ ਗਾਇ ਕੈ; ਪਰ ਧਨ ਹਿੰਦੂ ਮੁਸਲਮਾਣੈ।

ਜੇਕਰ ਮੁਸਲਮਾਣੈ = ਮੁਸਲਮਾਨ ਪਰ = ਪਰਾਇਆ ਧਨ ਖਾਂਦਾ ਹੈ ਤਾਂ ਉਹ ਉਸ ਲਈ ਸੂਅਰ = ਸੂਰ ਖਾਣ ਦੇ ਬਰਾਬਰ ਹੈ ਅਤੇ ਜੇਕਰ ਹਿੰਦੂ ਪਰਾਇਆ ਧਨ ਖਾਂਦਾ ਹੈ ਤਾਂ ਉਹ ਉਸ ਲਈ ਗਾਇ = ਗਊ ਕੈ = ਦੇ ਮਾਸ ਖਾਣ ਬਰਾਬਰ ਹੈ। ਜੈਸਾ ਕਿ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥** *(ਮਾਝ ਕੀ ਵਾਰ ਮ: ੧, ਅੰਗ ੧੪੧)*

## ਪੁਤ੍ਰ ਕਲਤ੍ਰ ਕੁਟੰਬੁ ਦੇਖਿ; ਮੋਹੇ ਮੋਹਿ ਨ ਧੋਹਿ ਧਿਙਾਣੈ।

('ਕਲੱਤ੍ਰ' ਅੱਧਕ ਸਹਿਤ ਬੋਲੋ)

ਗੁਰਮੁਖ ਪੁੱਤਰ, ਕਲਤ੍ਰ = ਇਸਤਰੀ ਤੇ ਕੁਟੰਬੁ = ਪਰਿਵਾਰ ਨੂੰ ਦੇਖ ਕੇ ਮੋਹੇ = ਮੋਹ ਵਿਚ ਮੋਹਿ = ਮੋਹਿਤ ਨਾ ਹੋਵੇ ਤੇ ਕਿਸੇ ਨਾਲ ਧੋਹਿ = ਧੋਖੇਬਾਜ਼ੀ, ਧਿਙਾਣੈ = ਧੱਕੇਬਾਜ਼ੀ (ਬੇਇਨਸਾਫ਼ੀ) ਨਾ ਕਰੇ।

## ਉਸਤਤਿ ਨਿੰਦਾ ਕੰਨਿ ਸੁਣਿ; ਆਪਹੁ ਬੁਰਾ ਨ ਆਖਿ ਵਖਾਣੈ।

ਗੁਰਮੁਖ ਉਸਤਤਿ = ਵਡਿਆਈ ਤੇ ਨਿੰਦਾ = ਅਪਕੀਰਤੀ ਨੂੰ ਕੰਨਾਂ ਨਾਲ ਸੁਣ ਕੇ ਆਪਹੁ = ਆਪਣੇ ਤੋਂ ਬੁਰਾ ਕਿਸੇ ਨੂੰ ਭੀ ਆਖਿ = ਆਖ ਕੇ **ਵਾ:** ਆਖਿ = ਮੂੰਹ ਦੁਆਰਾ ਕਹਿ ਕੇ ਵਖਾਣੈ = ਕਥਨ ਨਾ ਕਰੇ, ਭਾਵ ਸਭ ਤੋਂ ਆਪ ਨੂੰ ਹੀ ਬੁਰਾ ਸਮਝੇ। ਜੈਸਾ ਕਿ :

**ਹਮ ਨਹੀ ਚੰਗੇ ਬੁਰਾ ਨਹੀ ਕੋਇ॥**
**ਪ੍ਰਣਵਤਿ ਨਾਨਕੁ ਤਾਰੇ ਸੋਇ॥** *(ਸੂਹੀ ਮ: ੧, ਅੰਗ ੭੨੮)*

**ਵਾ: ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥** *(ਸਲੋਕ ਕਬੀਰ ਜੀ, ਅੰਗ ੧੩੬੪)*

## ਵਡ ਪਰਤਾਪੁ ਨ ਆਪੁ ਗਣਿ; ਕਰਿ ਅਹੰਮੇਉ ਨ ਕਿਸੈ ਰਵਾਣੈ।

ਆਪਣੇ ਆਪ ਨੂੰ ਵੱਡਾ ਪਰਤਾਪੁ = ਪਰਤਾਪੀ ਨਾ ਗਣਿ = ਗਿਣੇ ਤੇ ਅਹੰਮੇਉ = ਹੰਕਾਰ ਕਰਿ = ਕਰ ਕੇ ਕਿਸੈ = ਕਿਸੇ ਨੂੰ ਰਵਾਣੈ = ਦੁੱਖ ਨਾ ਦੇਵੇ। ਜੋ ਗੁਰਮੁਖ ਇਹ ਕਰਮ ਕਰਦੇ ਹਨ :

## ਗੁਰਮੁਖਿ ਸੁਖ ਫਲ ਪਾਇਆ; ਰਾਜ ਜੋਗ ਰਸ ਰਲੀਆਂ ਮਾਣੈ।

ਉਨ੍ਹਾਂ ਗੁਰਮੁਖਾਂ ਨੇ ਨਾਮ ਰੂਪੀ ਸੁਖ ਫਲ ਨੂੰ ਪਾਇਆ = ਪ੍ਰਾਪਤ ਕੀਤਾ ਹੈ ਅਤੇ ਉਹ ਰਾਜ ਰੂਪ ਗ੍ਰਿਹਸਥ

ਵਿਚ ਰਹਿੰਦੇ ਹੋਏ ਵੀ ਜੋਗੀਆਂ ਦੀ ਤਰ੍ਹਾਂ ਰਹਿੰਦੇ ਹਨ **ਵਾ:** ਵਾਹਿਗੁਰੂ ਦੇ ਸਰੂਪ ਵਿਚ ਜੁੜੇ ਰਹਿੰਦੇ ਹਨ। ਇਉਂ ਉਹ ਰਾਜ-ਜੋਗ ਦੇ ਰਸ = ਅਨੰਦ ਤੇ ਰਲੀਆਂ = ਖ਼ੁਸ਼ੀਆਂ ਨੂੰ ਮਾਣੈ = ਮਾਣਦੇ ਹਨ।

## ਸਾਧ ਸੰਗਤਿ; ਵਿਟਹੁ ਕੁਰਬਾਣੈ ॥੧੧॥

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਸਾਧਸੰਗਤ ਵਿਟਹੁ = ਉੱਪਰੋਂ ਕੁਰਬਾਣੈ = ਬਲਿਹਾਰ ਜਾਂਦਾ ਹਾਂ, ਜਿਥੋਂ ਇਹ ਦਾਤਾਂ ਪ੍ਰਾਪਤ ਹੁੰਦੀਆਂ ਹਨ॥੧੧॥

### ਪਉੜੀ ੧੨ (ਗੁਰਮੁਖਾਂ ਦੀ ਅਵਸਥਾ)

## ਗੁਰਮੁਖਿ ਪਿਰਮ ਚਖਾਇਆ; ਭੁਖ ਨ ਖਾਣੁ ਪੀਣ ਅੰਨੁ ਪਾਣੀ।

ਗੁਰਮੁਖਾਂ ਨੂੰ ਸਤਿਗੁਰੂ ਜੀ ਨੇ ਪਰਮਾਤਮਾ ਦੇ ਨਾਮ ਦੇ ਪਿਰਮ = ਪ੍ਰੇਮ ਰਸ ਨੂੰ ਚਖਾਇਆ = ਚਖਾਉਣਾ ਕੀਤਾ ਹੈ, ਜਿਸ ਕਰਕੇ ਉਨ੍ਹਾਂ ਨੂੰ ਹੋਰ ਅੰਨ ਪਾਣੀ, ਪਦਾਰਥ ਖਾਣ ਤੇ ਪੀਣ ਦੀ ਭੁੱਖ ਭਾਵ ਤ੍ਰਿਸ਼ਨਾ ਨ = ਨਹੀਂ ਰਹੀ।

## ਸਬਦ ਸੁਰਤਿ ਨੀਂਦ ਉਘੜੀ; ਜਾਗਦਿਆਂ ਸੁਖ ਰੈਣਿ ਵਿਹਾਣੀ।

ਗੁਰਮੁਖਾਂ ਦੀ ਸ਼ਬਦ ਸੁਰਤ ਦੇ ਅਭਿਆਸ ਦੁਆਰਾ ਅਵਿੱਦਿਆ ਦੀ ਨੀਂਦ ਉਘੜੀ = ਖੁੱਲ੍ਹ ਗਈ ਅਤੇ ਉਹ ਗੁਰੂ ਦੇ ਗਿਆਨ ਦੁਆਰਾ ਸੁਰਤ ਦੁਆਰਾ ਜਾਗਦੇ ਹੋਏ ਸੁਖ ਰੂਪੀ ਅਵਸਥਾ ਵਿਚ ਰੈਣਿ = ਰਾਤ ਵਿਹਾਣੀ = ਬਤੀਤ ਕਰਦੇ ਹਨ।

## ਸਾਹੇ ਬਧੇ ਸੋਹਣੇ; ਮੈਲਾਪੜ ਪਰਵਾਣੁ ਪਰਾਣੀ।

('ਬਧੇ' ਕੱਸ ਕੇ ਬੋਲੋ ਤੇ 'ਮੈਲਾ-ਪੜ' ਬੋਲੋ)

ਜਿਵੇਂ ਕਿਸੇ ਪ੍ਰਾਣੀ ਦੇ ਮੈਲਾਪੜ = ਮੈਲੇ ਕੱਪੜੇ ਪਾਏ ਹੋਣ, ਪਰ ਜੇਕਰ ਉਸ ਦੇ ਸਾਹੇ ਵਾਲਾ ਗਾਨਾ ਬਧੇ = ਬੰਨ੍ਹਿਆ ਹੋਵੇ ਤਾਂ ਉਹ ਸਾਰਿਆਂ ਨੂੰ ਸੋਹਣੇ = ਸੋਹਣਾ ਤੇ ਪਰਵਾਣ ਹੁੰਦਾ ਹੈ, ਇਵੇਂ ਹੀ ਜਿਹੜੇ ਗੁਰਮੁਖਾਂ ਦਾ ਹਿਰਦਾ ਪਰਮਾਤਮਾ ਦੇ ਨਾਮ ਰੂਪੀ ਸਾਹੇ ਨਾਲ ਬੰਨ੍ਹਿਆ ਹੋਵੇ, ਉਨ੍ਹਾਂ ਦੇ ਕੱਪੜੇ ਚਾਹੇ ਮੈਲੇ ਹੋਣ, ਪਰ ਫਿਰ ਵੀ ਉਹ ਪਰਮਾਰਥੀ ਲੋਕਾਂ ਵਿਚ ਸ਼ੋਭਨੀਕ ਹੁੰਦੇ ਹਨ। ਜੈਸਾ ਕਿ :

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥** *(ਆਸਾ ਦੀ ਵਾਰ ਮ: ੧, ਅੰਗ ੪੭੩)*

## ਚਲਣੁ ਜਾਣਿ ਸੁਜਾਣ ਹੋਇ;
## ਜਗ ਮਿਹਮਾਣ ਆਏ ਮਿਹਮਾਣੀ।

ਗੁਰਮੁਖਾਂ ਨੂੰ ਪਤਾ ਹੈ ਕਿ ਇਕ ਦਿਨ ਸੰਸਾਰ ਤੋਂ ਚਲਣੁ = ਚਲੇ ਜਾਣਿ = ਜਾਣਾ ਹੈ, ਕਿਉਂਕਿ ਉਹ ਸੁਜਾਣ = ਚਤੁਰ, ਉੱਤਮ ਗਿਆਨਵਾਨ ਹੋਇ = ਹੁੰਦੇ ਹਨ ਅਤੇ ਉਹ ਜਗ = ਜਗਤ ਵਿਚ ਮਿਹਮਾਣੀ = ਪ੍ਰਾਹੁਣਾਚਾਰੀ ਵਾਂਗ ਆਏ = ਆਉਣਾ ਸਮਝ ਕੇ ਮਿਹਮਾਣ = ਪ੍ਰਾਹੁਣਿਆਂ ਵਾਂਗ ਰਹਿੰਦੇ ਹਨ।

## ਸਚੁ ਵਣਜਿ ਖੇਪ ਲੈ ਚਲੈ; ਗੁਰਮੁਖਿ ਗਾਡੀ ਰਾਹੁ ਨੀਸਾਣੀ।

ਗੁਰਮੁਖ ਪਰਮਾਤਮਾ ਦੇ ਸੱਚੇ ਨਾਮ ਦਾ ਵਣਜਿ = ਵਪਾਰ ਕਰ ਕੇ ਸੱਚੇ ਨਾਮ ਦੀ ਖੇਪ = ਰਾਸ (ਪੂੰਜੀ) ਲੈ ਕੇ ਚਲੈ = ਚੱਲਦੇ ਹਨ, ਇਹੀ ਗੁਰਮੁਖਾਂ ਦੇ ਗੁਰਮੁਖਤਾਈ ਦੇ ਗਾਡੀ ਰਾਹੁ = ਸੁਖਾਲੇ ਰਸਤੇ ਦੀ ਨਿਸ਼ਾਨੀ ਹੈ।

## ਹਲਤਿ ਪਲਤਿ ਮੁਖ ਉਜਲੇ; ਗੁਰ ਸਿਖ ਗੁਰਸਿਖਾਂ ਮਨਿ ਭਾਣੀ।

ਜਿਨ੍ਹਾਂ ਗੁਰਸਿੱਖਾਂ ਨੂੰ ਗੁਰ = ਗੁਰੂ ਦੀ ਸਿਖ = ਸਿੱਖਿਆ ਮਨ ਨੂੰ ਭਾਣੀ = ਭਾਉਂਦੀ ਹੈ, ਉਨ੍ਹਾਂ ਦੇ ਮੁਖ = ਮੂੰਹ ਹਲਤਿ = ਲੋਕ ਤੇ ਪਲਤਿ = ਪ੍ਰਲੋਕ ਵਿਚ ਉਜਲੇ = ਪਵਿੱਤਰ ਹੁੰਦੇ ਹਨ।

## ਸਾਧ ਸੰਗਤਿ ਵਿਚਿ; ਅਕਥ ਕਹਾਣੀ ॥੧੨॥

ਐਸੇ ਗੁਰਮੁਖਾਂ ਦੀ ਕਹਾਣੀ = ਵਿਚਾਰ ਸਾਧਸੰਗਤ ਵਿਚ ਅਕਥ = ਕਥਨ ਤੋਂ ਰਹਿਤ ਹੁੰਦੀ ਹੈ ॥੧੨॥

### ਪਉੜੀ ੧੩ (ਸਿੱਖੀ ਸਾਧਨ ਅਤੇ ਸਾਧਸੰਗਤ)

## ਹਉਮੈ ਗਰਬੁ ਨਿਵਾਰੀਐ; ਗੁਰਮੁਖਿ ਰਿਦੈ ਗਰੀਬੀ ਆਵੈ।

ਜਿਹੜੇ ਗੁਰਮੁਖ ਆਪਣੇ ਹਿਰਦੇ ਅੰਦਰੋਂ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦੇ ਗਰਬੁ = ਹੰਕਾਰ ਨੂੰ ਨਿਵਾਰੀਐ = ਨਵਿਰਤ ਕਰ ਦਿੰਦੇ ਹਨ, ਉਨ੍ਹਾਂ ਦੇ ਰਿਦੈ = ਹਿਰਦੇ ਅੰਦਰ ਗਰੀਬੀ = ਨਿਮਰਤਾ ਆਵੈ = ਆ ਜਾਂਦੀ ਹੈ।

## ਗਿਆਨ ਮਤੀ ਘਟਿ ਚਾਨਣਾ; ਭਰਮ ਅਗਿਆਨੁ ਅੰਧੇਰੁ ਮਿਟਾਵੈ।

('ਮੱਤੀ' ਕੱਸ ਕੇ, 'ਘਟਿ' ਪੋਲਾ ਬੋਲੋ)

ਸਤਿਗੁਰੂ ਜੀ ਦੇ ਗਿਆਨ ਵਾਲੀ ਮਤੀ = ਮੱਤ ਦੁਆਰਾ ਉਨ੍ਹਾਂ ਦੇ ਘਟਿ = ਹਿਰਦੇ ਘਰ ਅੰਦਰ ਬ੍ਰਹਮ ਦਾ ਚਾਨਣਾ = ਪ੍ਰਕਾਸ਼ ਹੁੰਦਾ ਹੈ ਅਤੇ ਅਗਿਆਨਤਾ ਕਰਕੇ ਜੋ ਭਰਮ ਦਾ ਅੰਧੇਰੁ = ਹਨੇਰਾ ਸੀ, ਉਹ ਮਿਟਾਵੈ = ਮਿਟ ਜਾਂਦਾ ਹੈ।

## ਹੋਇ ਨਿਮਾਣਾ ਢਹਿ ਪਵੈ; ਦਰਗਹ ਮਾਣੁ ਨਿਮਾਣਾ ਪਾਵੈ।

ਜੋ ਗੁਰਮੁਖ ਨਿਮਾਣਾ = ਮਾਣ ਰਹਿਤ ਹੋਇ = ਹੋ ਕੇ ਸਤਿਗੁਰਾਂ ਦੇ ਚਰਨੀਂ ਢਹਿ = ਡਿੱਗ ਪਵੈ = ਪੈਂਦਾ ਹੈ, ਉਹੀ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਨਿਮਾਣਾ ਹੋ ਕੇ ਮਾਣੁ = ਇੱਜ਼ਤ ਪਾਵੈ = ਪਾਉਂਦਾ ਹੈ।

## ਖਸਮੈ ਸੋਈ ਭਾਵਦਾ; ਖਸਮੈ ਦਾ ਜਿਸੁ ਭਾਣਾ ਭਾਵੈ।

ਖਸਮੈ = ਮਾਲਕ ਵਾਹਿਗੁਰੂ ਨੂੰ ਸੋਈ = ਉਹੀ ਜੀਵ ਭਾਵਦਾ = ਚੰਗਾ ਲੱਗਦਾ ਹੈ, ਜਿਸ ਨੂੰ ਖਸਮੈ = ਪਰਮੇਸ਼ਰ ਦਾ ਭਾਣਾ = ਹੁਕਮ ਭਾਵੈ = ਭਾਉਂਦਾ ਹੈ।

## ਭਾਣਾ ਮੰਨੈ ਮੰਨੀਐ; ਅਪਣਾ ਭਾਣਾ ਆਪਿ ਮਨਾਵੈ।

ਜਿਹੜਾ ਪਰਮੇਸ਼ਰ ਦੇ ਭਾਣਾ = ਹੁਕਮ ਨੂੰ ਮੰਨੈ = ਮੰਨਦਾ ਹੈ, ਉਹ ਹੀ ਪ੍ਰਭੂ ਦੇ ਦਰਬਾਰ ਵਿਚ ਮੰਨੀਐ = ਮੰਨਿਆ ਜਾਂਦਾ ਹੈ, ਭਾਵ ਪ੍ਰਵਾਣਨੀਕ ਹੁੰਦਾ ਹੈ, ਪਰ ਇਹ ਗੱਲ ਵੀ ਠੀਕ ਹੈ ਕਿ ਪਰਮਾਤਮਾ ਆਪਣਾ ਭਾਣਾ ਆਪ ਹੀ ਮਨਾਵੈ = ਮਨਾਉਂਦਾ ਹੈ।

## ਦੁਨੀਆ ਵਿਚਿ ਪਰਾਹੁਣਾ; ਦਾਵਾ ਛਡਿ ਰਹੈ ਦਾ ਦਾਵੈ।

('ਦਾਵਾ' ਥੋੜ੍ਹਾ ਭਾਰਾ ਕਰ ਕੇ ਬੋਲੋ)

ਸੰਸਾਰ ਵਿਚ ਜੋ ਪ੍ਰਭੂ ਦੇ ਭਾਣੇ ਨੂੰ ਮੰਨਦੇ ਹਨ, ਉਹ ਦੁਨੀਆਂ ਵਿਚ ਆਪਣੇ ਆਪ ਨੂੰ ਪ੍ਰਾਹੁਣੇ ਦੀ

ਨਿਆਈਂ ਸਮਝ ਕੇ ਅਤੇ ਦਾਵਾ = ਹੱਕ ਜਤਾਉਣ ਦਾ ਕਾਰਜ ਛੱਡ ਕੇ ਦਾ ਦਾਵੈ = ਬੇਦਾਵਾ ਭਾਵ ਬਿਨਾਂ ਦਾਅਵੇ ਤੋਂ ਰਹੈ = ਰਹਿੰਦਾ ਹੈ।

## ਸਾਧ ਸੰਗਤਿ ਮਿਲਿ; ਹੁਕਮੁ ਕਮਾਵੈ ॥੧੩॥

ਐਸੇ ਗੁਰਮੁਖ ਸਾਧਸੰਗਤ ਵਿਚ ਮਿਲ ਕੇ ਪ੍ਰਭੂ ਦੀ ਰਜ਼ਾ ਵਿਚ ਰਹਿਣ ਵਾਲੇ ਹੁਕਮ ਨੂੰ ਕਮਾਵੈ = ਕਮਾਉਂਦੇ ਹਨ ॥੧੩॥

### ਪਉੜੀ ੧੪ (ਗੁਰਮੁਖ ਕਰਨੀ)

## ਗੁਰੁ ਪਰਮੇਸਰ ਇਕੁ ਜਾਣਿ; ਗੁਰਮੁਖਿ ਦੂਜਾ ਭਾਉ ਮਿਟਾਇਆ।

ਗੁਰਮੁਖਾਂ ਨੇ ਗੁਰੁ = ਗੁਰੂ ਤੇ ਪਰਮੇਸ਼ਰ ਨੂੰ ਇਕ ਰੂਪ ਜਾਣ ਕਰਕੇ ਆਪਣੇ ਹਿਰਦੇ ਵਿੱਚੋਂ ਦੂਜਾ ਭਾਉ = ਦ੍ਵੈਤ-ਭਾਵ ਨੂੰ ਮਿਟਾਇਆ = ਮਿਟਾ ਦਿੱਤਾ ਹੈ।

## ਹਉਮੈ ਪਾਲਿ ਢੁਹਾਇਕੈ; ਤਾਲ ਨਦੀ ਦਾ ਨੀਰੁ ਮਿਲਾਇਆ।

ਜਿਵੇਂ ਤਾਲ = ਸਰੋਵਰ ਤੇ ਨਦੀ ਦੇ ਨੀਰੁ = ਪਾਣੀ ਨੂੰ ਮਿਲਾਇਆ = ਮਿਲਾ ਦਿੱਤਾ ਜਾਵੇ ਤਾਂ ਇਕ ਰੂਪ ਹੋ ਜਾਂਦੇ ਹਨ, ਇਸੇ ਤਰ੍ਹਾਂ ਸਤਿਗੁਰੂ ਜੀ ਤਲਾਅ ਦੀ ਨਿਆਈਂ ਜੀਵ ਦੇ ਅੰਦਰੋਂ ਹਉਮੈ ਦੀ ਪਾਲਿ = ਕੰਧ ਨੂੰ ਢੁਹਾਇਕੈ = ਢਹਾ ਕੇ ਜੀਵ ਨੂੰ ਨਦੀ ਦੀ ਨਿਆਈਂ ਪਰਮੇਸ਼ਰ ਵਿਚ ਮੇਲ ਦਿੰਦੇ ਹਨ ਭਾਵ ਇਕ ਰੂਪ ਕਰ ਦਿੰਦੇ ਹਨ।

## ਨਦੀ ਕਿਨਾਰੈ ਦੁਹ ਵਲੀਂ; ਇਕਦੂ ਪਾਰਾਵਾਰੁ ਨ ਪਾਇਆ।

(‘ਵੱਲੀਂ’ ਬੋਲੋ)

ਜਿਵੇਂ ਨਦੀ ਦੇ ਦੁਹ = ਦੋ ਵਲੀਂ = ਪਾਸੇ ਕਿਨਾਰੈ = ਕਿਨਾਰੇ ਹੁੰਦੇ ਹਨ, ਜੋ ਨਦੀ ਦੇ ਇਕਦੂ (ਇਕ + ਦੂ) ਇਕ ਕਿਨਾਰੇ ’ਤੇ ਖੜ੍ਹਾ ਹੈ, ਉਹ ਦੂ = ਦੂਸਰੇ ਕਿਨਾਰੇ ਨੂੰ ਪਰਲਾ ਕਿਨਾਰਾ ਕਹਿੰਦਾ ਹੈ, ਜੋ ਦੂਸਰੇ ਕਿਨਾਰੇ ਖੜ੍ਹੇ ਹਨ, ਉਹ ਪਹਿਲੇ ਕਿਨਾਰੇ ਨੂੰ ਕਹਿੰਦੇ ਹਨ ਕਿ ਪਰਲਾ ਕਿਨਾਰਾ ਹੈ, ਇਉਂ ਕਿਨਾਰਿਆਂ ਦਾ ਪਾਰਾਵਾਰੁ = ਪਾਰ-ਉਰਾਰ ਨਹੀਂ ਪਾਇਆ ਜਾਂਦਾ। ਇਸੇ ਤਰ੍ਹਾਂ ਲੋਕ ਤੇ ਪ੍ਰਲੋਕ ਹੋਣ ਕਰਕੇ ਇਕ ਪ੍ਰਭੂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਕਿਉਂਕਿ ਉਹ ਹਰ ਥਾਂ ’ਤੇ ਵਿਆਪਕ ਹੈ।

## ਰੁਖਹੁ ਫਲੁ ਤੈ ਫਲਹੁ ਰੁਖੁ; ਇਕੁ ਨਾਉ ਫਲੁ ਰੁਖੁ ਸਦਾਇਆ।

ਜਿਵੇਂ ਰੁਖਹੁ = ਰੁੱਖ ਤੋਂ ਫਲ ਹੈ ਤੇ ਫਲਹੁ = ਫਲ ਤੋਂ ਰੁੱਖ ਪੈਦਾ ਹੁੰਦਾ ਹੈ, ਪਰ ਰੁਖੁ = ਬ੍ਰਿਛ ਤੋਂ ਫਲ ਦਾ ਨਾਉ = ਨਾਮ ਇਕ ਹੀ ਸਦਾਇਆ = ਕਹਾਇਆ ਜਾਂਦਾ ਹੈ, ਇਵੇਂ ਹੀ ਗੁਰੂ ਦੇ ਉਪਦੇਸ਼ ਤੋਂ ਸਿੱਖ ਪੈਦਾ ਹੁੰਦੇ ਹਨ, ਸਿੱਖ ਵਿਚ ਗੁਰੂ ਦੀ ਜੋਤਿ ਮਿਲੀ ਹੁੰਦੀ ਹੈ। ਇਸ ਕਰਕੇ ਸਿੱਖ ਦੀ ਗੁਰੂ ਨਾਲ ਅਭੇਦਤਾ ਹੋਣ ਕਰਕੇ ਜੋਤਿ ਇੱਕੋ ਹੀ ਹੈ, ਪਰ ਨਾਮ ਦੋ ਹਨ।

## ਛਿਅ ਰੁਤੀ ਇਕੁ ਸੁਝੁ ਹੈ; ਸੁਝੈ ਸੁਝੁ ਨ ਹੋਰੁ ਦਿਖਾਇਆ।

(‘ਰੁੱਤੀਂ’ ਬੋਲੋ)

ਜਿਵੇਂ ਛਿਅ = ਛੇ ਰੁਤੀ = ਰੁੱਤਾਂ ਵਿਚ ਇਕ ਹੀ ਸੁਝ = ਸੂਰਜ ਹੁੰਦਾ ਹੈ, ਜਦੋਂ ਦੇਖੀਏ ਤਾਂ ਇਕ ਸੁਝੈ = ਸੂਰਜ ਤੋਂ ਬਿਨਾਂ ਹੋਰ ਕੁਝ ਨਾ ਤਾਂ ਸੁਝੁ = ਸੁੱਝਦਾ ਹੈ ਤੇ ਨਾ ਹੀ ਦਿਖਾਇਆ = ਦੇਖਣ ਵਿਚ ਆਉਂਦਾ

ਹੈ। ਇਸੇ ਤਰ੍ਹਾਂ ਛੇ ਦਰਸ਼ਨਾਂ ਵਿਚ ਕੁਝ ਵੀ ਨਹੀਂ ਦਿੱਸਦਾ, ਕੇਵਲ ਹਰ ਪਾਸੇ ਪਰਮਾਤਮਾ ਹੀ ਪ੍ਰਕਾਸ਼ਮਾਨ ਹੋ ਰਿਹਾ ਹੈ।

## ਰਾਤੀਂ ਤਾਰੇ ਚਮਕਦੇ; ਦਿਹ ਚੜ੍ਹਿਐ ਕਿਨਿ ਆਖੁ ਲੁਕਾਇਆ।

('ਚੜ੍ਹਿਐ' ਭਾਰਾ ਬੋਲੋ)

ਰਾਤੀਂ = ਰਾਤ ਨੂੰ ਤਾਰੇ ਬਹੁਤ ਚਮਕਦੇ ਹਨ ਪਰ ਦਿਹ = ਦਿਨ ਚੜ੍ਹਿਐ = ਚੜ੍ਹਨ ਸਮੇਂ ਕਿਨਿ = ਕੌਣ ਆਖਦਾ ਹੈ ਕਿ ਮੈ ਲੁਕਾਇਆ = ਲੁਕਾਏ ਹਨ, ਉਹ ਤਾਂ ਸੂਰਜ ਦਾ ਪ੍ਰਕਾਸ਼ ਨਾ ਸਹਾਰਨ ਕਰਕੇ ਲੁਕ ਗਏ ਹਨ। ਇਸੇ ਤਰ੍ਹਾਂ ਜਦੋਂ ਅਵਿੱਦਿਆ ਦੀ ਰਾਤ ਹੁੰਦੀ ਹੈ ਤਾਂ ਕਰਾਮਾਤਾਂ ਤੇ ਸ਼ਕਤੀਆਂ ਦਿਖਾਉਣ ਵਾਲੇ ਵਿਅਕਤੀ ਰੂਪ ਤਾਰੇ ਬਹੁਤ ਚਮਕਦੇ ਹਨ, ਪਰ ਗਿਆਨ ਰੂਪ ਸੂਰਜ ਚੜ੍ਹਨ ਦੇ ਨਾਲ ਹੀ ਆਪਣੇ ਆਪ ਲੁਕ ਜਾਂਦੇ ਹਨ।

## ਸਾਧਸੰਗਤਿ ਇਕ ਮਨਿ; ਇਕੁ ਧਿਆਇਆ॥੧੪॥

ਜਿਨ੍ਹਾਂ ਨੇ ਸਾਧਸੰਗਤ ਵਿਚ ਇਕ = ਇਕਾਗਰ ਮਨ ਹੋ ਕੇ ਇਕ ਪਰਮਾਤਮਾ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਨੂੰ ਹੀ ਪਰਮਾਤਮਾ ਦੇ ਗਿਆਨ ਦਾ ਪ੍ਰਕਾਸ਼ ਹੋਇਆ ਹੈ ਅਤੇ ਅਵਿੱਦਿਆ ਦਾ ਨਾਸ਼ ਹੋਇਆ ਹੈ॥੧੪॥

### ਪਉੜੀ ੧੫ (ਅਸਲੀ ਜੋਗ, ਸਾਧਸੰਗਤ)

## ਗੁਰਸਿਖ ਜੋਗੀ ਜਾਗਦੇ; ਮਾਇਆ ਅੰਦਰਿ ਕਰਨਿ ਉਦਾਸੀ।

ਗੁਰਸਿੱਖ ਜੋਗੀਆਂ ਦੀ ਨਿਆਈਂ ਹਨ, ਜੋ ਹਮੇਸ਼ਾਂ ਹੀ ਗਿਆਨ ਅਵਸਥਾ ਵਿਚ ਜਾਗਦੇ ਹਨ, ਜਿਵੇਂ ਜੋਗੀ ਲੋਕ ਮਾਇਆ ਅੰਦਰਿ = ਵਿਚ ਰਹਿੰਦੇ ਹੋਏ ਉਦਾਸੀ ਕਰਨਿ = ਕਰਦੇ ਹਨ, ਇਉਂ ਗੁਰਮੁਖ ਸੰਸਾਰ ਅੰਦਰ ਗ੍ਰਿਹਸਥ ਵਿਚ ਰਹਿੰਦੇ ਹੋਏ ਵੀ ਨਿਰਲੇਪ ਰਹਿੰਦੇ ਹਨ ਭਾਵ ਚਿੱਤ ਨੂੰ ਉਪਰਾਮ ਰੱਖਦੇ ਹਨ।

## ਕੰਨੀ ਮੁੰਦ੍ਰਾਂ ਮੰਤ੍ਰੁ ਗੁਰੁ; ਸੰਤਾਂ ਧੂੜਿ ਬਿਭੂਤ ਸੁਲਾਸੀ।

ਗੁਰਮੁਖਾਂ ਲਈ ਜੋ ਗੁਰੁ = ਗੁਰਾਂ ਦਾ ਮੰਤ੍ਰ = ਉਪਦੇਸ਼ ਹੈ, ਉਹ ਕੰਨੀ = ਕੰਨਾਂ ਵਿਚ ਮੁੰਦਰਾਂ ਹਨ ਤੇ ਜੋ ਸੰਤਾਂ ਦੇ ਚਰਨਾਂ ਦੀ ਸ੍ਰੇਸ਼ਟ ਧੂੜਿ = ਧੂੜੀ ਹੈ, ਉਸ ਨੂੰ ਉਹ ਬਿਭੂਤੀ ਸਮਝ ਕੇ ਸੁਲਾਸੀ = ਲਾਉਂਦੇ ਹਨ।

## ਖਿੰਥਾ ਖਿਮਾ ਹੰਢਾਵਣੀ; ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ।

('ਪੱਤ੍ਰ' ਅੱਧਕ ਸਹਿਤ ਬੋਲੋ)

ਜਿਵੇਂ ਕੋਈ ਉਨ੍ਹਾਂ ਨੂੰ ਆਪ ਤੋਂ ਕਮਜ਼ੋਰ ਬੁਰਾ ਭਲਾ ਕਹਿੰਦਾ ਹੈ, ਉਹ ਫਿਰ ਵੀ ਮੁਆਫ਼ ਕਰ ਦਿੰਦੇ ਹਨ, ਇਉਂ ਉਹ ਖਿਮਾ ਰੂਪੀ ਖਿੰਥਾ = ਗੋਦੜੀ (ਖੱਫਨੀ) ਹੰਢਾਵਣੀ = ਹੰਢਾਉਂਦੇ ਹਨ ਤੇ ਜੋ ਉਨ੍ਹਾਂ ਕੋਲ ਪ੍ਰਭੂ ਦਾ ਭਾਉ = ਪ੍ਰੇਮ ਹੈ, ਉਸ ਪ੍ਰੇਮ ਰੂਪੀ ਪਤ੍ਰ = ਪਾਤਰ ਵਿਚ ਗਿਆਨ ਰੂਪੀ ਭੁਗਤਿ = ਭੋਜਨ ਦਾ ਬਿਲਾਸੀ = ਅਨੰਦ ਮਾਣਦੇ ਹਨ।

## ਸਬਦ ਸੁਰਤਿ ਸਿੰਙੀ ਵਜੈ; ਡੰਡਾ ਗਿਆਨੁ ਧਿਆਨੁ ਗੁਰਦਾਸੀ।

ਜਿਵੇਂ ਜੋਗੀ ਹਿਰਨ ਦੇ ਸਿੰਙੀ = ਸਿੰਗਾਂ ਦਾ ਵਾਜਾ ਵਜੈ = ਵਜਾਉਂਦੇ ਹਨ, ਇਉਂ ਗੁਰਮੁਖਾਂ ਨੇ ਜੋ ਗੁਰੂ ਦੇ ਸ਼ਬਦ ਵਿਚ ਸੁਰਤਿ = ਸੁਰਤੀ ਜੋੜੀ ਹੈ, ਇਹ ਸਿੰਙੀ ਵਜਾਉਂਦੇ ਹਨ ਅਤੇ ਗੁਰੂ ਸਾਹਿਬ ਦੇ ਗਿਆਨ

ਦਾ ਡੰਡਾ ਮਨ ਰੂਪੀ ਹੱਥ ਵਿਚ ਫੜ ਕੇ ਗੁਰਦਾਸੀ (ਗੁਰ + ਦਾਸੀ) ਗੁਰ = ਗੁਰੂ ਦੇ ਦਾਸੀ = ਦਾਸ (ਸੇਵਕ) ਬਣ ਕੇ ਗੁਰੂ ਦੀ ਸੇਵਾ ਕਰਨੀ ਹੀ ਧਿਆਨ ਲਾਉਂਦੇ ਹਨ।

## ਸਾਧ ਸੰਗਤਿ ਗੁਰੁ ਗੁਫੈ ਬਹਿ; ਸਹਜਿ ਸਮਾਧਿ ਅਗਾਧਿ ਨਿਵਾਸੀ।

ਗੁਰਮੁਖ ਗੁਰੁ = ਸਤਿਗੁਰੂ ਜੀ ਦੀ ਸਾਧਸੰਗਤ ਰੂਪੀ ਗੁਫੈ = ਗੁਫ਼ਾ ਵਿਚ ਬਹਿ = ਬੈਠ ਕੇ ਸਹਿਜੇ ਹੀ ਸਮਾਧਿ = ਸਮਾਧੀ ਲਾ ਕੇ ਅਗਾਧਿ = ਡੂੰਘੇ ਪ੍ਰਭੂ ਵਿਚ ਨਿਵਾਸੀ = ਨਿਵਾਸ ਕਰਦੇ ਹਨ।

## ਹਉਮੈ ਰੋਗ ਅਰੋਗ ਹੋਇ; ਕਰਿ ਸੰਜੋਗੁ ਵਿਜੋਗ ਖਲਾਸੀ।

ਐਸੇ ਗੁਰਮੁਖ ਹਉਮੈ ਦੇ ਰੋਗ ਤੋਂ ਅਰੋਗ ਹੋਇ = ਹੋ ਗਏ ਹਨ ਤੇ ਆਪਣੇ ਹਿਰਦੇ ਅੰਦਰ ਗੁਰੂ ਦੇ ਸ਼ਬਦ ਦਾ ਪ੍ਰਕਾਸ਼ ਕਰਿ = ਕਰ ਕੇ ਸੰਜੋਗ ਤੇ ਵਿਜੋਗ ਦੋਵੇਂ ਕਰਮਾਂ ਤੋਂ ਖਲਾਸੀ = ਛੁਟਕਾਰਾ ਪਾ ਗਏ ਹਨ।

## ਸਾਧ ਸੰਗਤਿ; ਗੁਰਮਤਿ ਸਾਬਾਸੀ ॥੧੫॥

ਸਾਧਸੰਗਤ ਵਿਚ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨਾਲ ਹੀ ਗੁਰਮੁਖਾਂ ਨੂੰ ਸਾਬਾਸੀ = ਸ਼ਾਬਾਸ਼ ਮਿਲਦੀ ਹੈ ॥੧੫॥

### ਪਉੜੀ ੧੬ (ਸਾਧਸੰਗਤ ਦਾ ਪ੍ਰੇਮੀ)

## ਲਖ ਬ੍ਰਹਮੇ ਲਖ ਵੇਦ ਪੜਿ; ਨੇਤਿ ਨੇਤਿ ਕਰਿ ਕਰਿ ਸਭ ਥਕੇ।

('ਪੜ੍ਹਿ' ਭਾਰਾ ਬੋਲੋ)

ਲੱਖਾਂ ਬ੍ਰਹਮੇ, ਲੱਖਾਂ ਵੇਦ ਪੜ੍ਹ ਪੜ੍ਹ ਕੇ ਉਸ ਪ੍ਰਭੂ ਨੂੰ ਨੇਤਿ ਨੇਤਿ = ਬੇਅੰਤ ਬੇਅੰਤ ਕਰ ਕਰ ਕੇ ਸਭ = ਸਾਰੇ ਹਾਰ ਕੇ ਥਕੇ = ਥੱਕ ਗਏ ਹਨ।

## ਮਹਾਂਦੇਵ ਅਵਧੂਤ ਲਖ; ਜੋਗ ਧਿਆਨ ਉਂਨੀਦੈ ਅਕੇ।

ਮਹਾਂਦੇਵ ਵਰਗੇ ਅਵਧੂਤ = ਵਿਰੱਕਤ ਲੱਖਾਂ ਹੀ ਜੋਗ ਦੇ ਧਿਆਨ ਵਿਚ ਉਂਨੀਦੈ = ਉਂਨੀਂਦਰੇ (ਸੁੱਤੇ ਨਹੀਂ) ਭਾਵ ਜਾਗ ਕਰਕੇ ਅਕੇ = ਅੱਕ ਗਏ ਹਨ।

## ਲਖ ਬਿਸਨ ਅਵਤਾਰ ਲੈ; ਗਿਆਨ ਖੜਗ ਫੜਿ ਪਹੁੰਚਿ ਨ ਸਕੇ।

ਲੱਖਾਂ ਵਿਸ਼ਨੂੰ ਅਵਤਾਰ ਲੈ ਕੇ, ਭਾਵ ਧਾਰ ਕੇ ਗਿਆਨ ਰੂਪੀ ਖੜਗ = ਤਲਵਾਰ ਹੱਥ ਵਿਚ ਫੜਿ = ਪਕੜ ਕੇ ਅਕਾਲ ਪੁਰਖ ਤਕ ਨ = ਨਹੀਂ ਪਹੁੰਚਿ = ਅੱਪੜ ਸਕੇ।

## ਲਖ ਲੋਮਸੁ ਚਿਰ ਜੀਵਣੇ; ਆਦਿ ਅੰਤਿ ਵਿਚਿ ਧੀਰਕ ਧਕੇ।

ਲੱਖਾਂ ਲੋਮਸ ਰਿਖੀ ਵਰਗੇ ਚਿਰ ਜੀਵਣੇ = ਚਿਰ ਤਕ ਜਿਊਣ ਵਾਲੇ ਵਾਹਿਗੁਰੂ ਦੇ ਆਦਿ ਤੇ ਅੰਤ ਦਾ ਅੰਤ ਨਹੀਂ ਪਾ ਸਕੇ ਤੇ ਧੀਰਕ = ਧੀਰਜ ਵਿਚ ਵੀ ਧੱਕੇ ਹੀ ਖਾਧੇ ਤੇ ਪ੍ਰਭੂ ਦੇ ਦਰਸ਼ਨ ਨਹੀਂ ਕਰ ਸਕੇ।

## ਤਿਨਿ ਲੋਅ ਜੁਗ ਚਾਰਿ ਕਰਿ; ਲਖ ਬ੍ਰਹਮੰਡ ਖੰਡ ਕਰ ਢਕੇ।

ਉਸ ਪ੍ਰਭੂ ਨੇ ਤਿੰਨ ਲੋਅ = ਲੋਕ (ਸਵਰਗ ਲੋਕ, ਪਾਤਾਲ ਲੋਕ, ਮਾਤ ਲੋਕ) ਚਾਰੇ ਜੁਗ (ਸਤਿਜੁਗ,

ਤ੍ਰੇਤਾ, ਦੁਆਪਰ, ਕਲਿਜੁਗ) ਤੇ ਲੱਖਾਂ ਬ੍ਰਹਿਮੰਡ, ਲੱਖਾਂ ਖੰਡ ਬਣਾ ਕਰਕੇ ਆਪਣੇ ਹੁਕਮ ਰੂਪੀ ਕਰ = ਹੱਥਾਂ ਨਾਲ ਰੋਮ ਰੋਮ ਵਿਚ ਢਕੇ ਹੋਏ ਹਨ।

## ਲਖ ਪਰਲਉ ਉਤਪਤਿ ਲਖ; ਹਰਹਟ ਮਾਲਾ ਅਖਿ ਫਰਕੇ।

('ਉਤਪੱਤਿ' ਬੋਲੋ)

ਲੱਖਾਂ ਹੀ ਉਸ ਪ੍ਰਭੂ ਦੇ ਹੁਕਮ ਵਿਚ ਪਰਲੋ ਤੇ ਲੱਖਾਂ ਹੀ ਉਤਪਤੀਆਂ ਹੋ ਰਹੀਆਂ ਹਨ, ਜਿਵੇਂ ਹਰਹਟ = ਹਲਟ (ਵਗਦੇ ਖੂਹ 'ਚੋਂ ਪਾਣੀ ਕੱਢਣ ਦਾ ਜੰਤਰ) ਦੀ ਮਾਲਾ = ਮਾਲ੍ਹ ਨਾਲ ਟਿੰਡਾਂ ਲੱਗੀਆਂ ਹੋਈਆਂ ਹੁੰਦੀਆਂ ਹਨ, ਉਨ੍ਹਾਂ ਵਿੱਚੋਂ ਇਕ ਸੱਖਣੀ (ਖ਼ਾਲੀ) ਹੋਈ ਜਾਂਦੀ ਹੈ ਤੇ ਹੋਰ ਪਾਣੀ ਨਾਲ ਭਰਦੀਆਂ ਜਾਂਦੀਆਂ ਹਨ। ਜੈਸਾ ਕਿ :

**ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ॥**

*(ਪ੍ਰਭਾਤੀ ਮ: ੧, ਅੰਗ ੧੩੨੯)*

ਇਵੇਂ ਹੀ ਉਸ ਪਰਮੇਸ਼ਰ ਦਾ ਅੱਖ ਫਰਕੇ = ਫਰਕਣ ਜਿਤਨਾ ਸਮਾਂ ਹੀ ਸ੍ਰਿਸ਼ਟੀ ਦੀ ਪਰਲੋ ਤੇ ਪੈਦਾ ਕਰਨ ਵਿਚ ਲੱਗਦਾ ਹੈ, ਭਾਵ ਪ੍ਰਭੂ ਅੱਖ ਦੇ ਫਰਕਣ ਵਿਚ ਸਾਰੇ ਸੰਸਾਰ ਨੂੰ ਪਰਲੋ ਤੇ ਪੈਦਾ ਕਰ ਸਕਦਾ ਹੈ। ਜੈਸਾ ਕਿ :

**ਹਰਨ ਭਰਨ ਜਾ ਕਾ ਨੇਤ੍ਰ ਫੋਰੁ॥** *(ਗਉੜੀ ਸੁਖਮਨੀ ਮ: ੫, ਅੰਗ ੨੮੪)*

## ਸਾਧ ਸੰਗਤਿ; ਆਸਕੁ ਹੋਇ ਤਕੇ॥੧੬॥

ਜੋ ਸਾਧਸੰਗਤ ਦਾ ਆਸਕੁ = ਪ੍ਰੇਮੀ ਹੋਇ = ਹੋਵੇਗਾ, ਉਹੀ ਉਸ ਪਰਮੇਸ਼ਰ ਦਾ ਦਰਸ਼ਨ ਤਕੇ = ਦੇਖੇਗਾ॥੧੬॥

***ਨੋਟ :*** 'ਥੱਕੇ', 'ਅੱਕੇ', 'ਸੱਕੇ', 'ਧੱਕੇ', 'ਢੱਕੇ', 'ਫਰੱਕੇ', 'ਤੱਕੇ', ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੧੭

## ਪਾਰਬ੍ਰਹਮ ਪੂਰਨ ਬ੍ਰਹਮੁ; ਆਦਿ ਪੁਰਖੁ ਹੈ ਸਤਿਗੁਰੁ ਸੋਈ।

ਨਿਰਗੁਣ ਸਰੂਪ ਪਾਰਬ੍ਰਹਮ = ਪਰਮੇਸ਼ਰ ਨੇ ਹੀ ਪੂਰਨ ਬ੍ਰਹਮ ਸਰਗੁਣ ਸਰੂਪ ਧਾਰਿਆ ਹੈ, ਜੋ ਸੰਸਾਰ ਦਾ ਆਦਿ = ਮੁੱਢ ਰੂਪ, ਪੁਰਖੁ = ਪੂਰਨ ਪ੍ਰਭੂ ਹੈ, ਸੋਈ = ਉਹੀ ਸਤਿਗੁਰੂ (ਨਾਨਕ) ਰੂਪ ਹੈ।

## ਜੋਗ ਧਿਆਨੁ ਹੈਰਾਨ ਹੋਇ; ਵੇਦ ਗਿਆਨ ਪਰਵਾਹ ਨ ਹੋਈ।

ਉਸ ਆਦਿ ਪੁਰਖ ਪਰਮੇਸ਼ਰ ਨੂੰ ਪਾਉਣ ਲਈ ਜੋਗੀ ਜੋਗ ਕਰਨ ਵਾਲੇ, ਧਿਆਨੀ ਧਿਆਨ ਲਾਉਣ ਵਾਲੇ ਹੈਰਾਨ ਹੋਇ = ਹੋ ਰਹੇ ਹਨ ਤੇ ਵੇਦਾਂ ਦੇ ਗਿਆਨ ਦੀ ਵੀ ਕੋਈ ਪਰਵਾਹ ਨ = ਨਹੀਂ ਹੋਈ = ਹੁੰਦੀ, ਭਾਵ ਵੇਦਾਂ ਦੇ ਪੜ੍ਹਨ ਨਾਲ ਵੀ ਉਸ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਜੈਸਾ ਕਿ :

**ਨਾ ਤੂ ਆਵਹਿ ਵਸਿ ਬੇਦ ਪੜਾਵਣੇ॥** *(ਰਾਮਕਲੀ ਕੀ ਵਾਰ ਮ: ੫, ਅੰਗ ੯੬੨)*

## ਦੇਵੀ ਦੇਵ ਸਰੇਵਦੇ; ਜਲ ਥਲ ਮਹੀਅਲਿ ਭਵਦੀ ਲੋਈ।

ਦੇਵੀਆਂ, ਦੇਵਤੇ ਉਸ ਪਰਮੇਸ਼ਰ ਨੂੰ ਸਰੇਵਦੇ = ਸੇਂਵਦੇ ਹਨ ਅਤੇ ਜਲ = ਪਾਣੀ ਭਾਵ ਗੰਗਾ ਆਦਿਕਾਂ ਤੇ ਥਲ = ਖ਼ੁਸ਼ਕ ਜਗ੍ਹਾ (ਮਾਰੂਥਲਾਂ) ਅਤੇ ਮਹੀਅਲਿ (ਮਹੀ + ਅਲਿ) ਮਹੀ = ਧਰਤੀ ਤੇ ਅਲਿ = ਆਕਾਸ਼ਾਂ ਵਿਚ ਸਿਧੀਆਂ ਦੁਆਰਾ ਲੱਭਣ ਲਈ ਲੋਈ = ਲੋਕਾਈ ਭਵਦੀ = ਭਉਂਦੀ ਫਿਰਦੀ ਹੈ।

## ਹੋਮ ਜਗ ਜਪ ਤਪ ਘਣੇ; ਕਰਿ ਕਰਿ ਕਰਮ ਧਰਮ ਦੁਖੁ ਰੋਈ।

ਕਈ ਹੋਮ = ਹਵਨ ਕਰਦੇ ਹਨ, ਕਈ ਯੱਗ ਕਰਦੇ ਹਨ, ਕਈ ਜਪ = ਦੇਵਤਿਆਂ ਦੇ ਮੰਤਰ ਜਪਦੇ ਹਨ ਤੇ ਕਈ ਭੁੱਖੇ-ਤਿਹਾਏ ਰਹਿ ਕੇ ਧੂਣੀਆਂ ਲਾ ਕੇ ਤਪ = ਤਪੱਸਿਆ ਕਰਦੇ ਹਨ, ਘਣੇ = ਬਹੁਤ ਲੋਕ ਕਰਮਾਂ ਧਰਮਾਂ ਕਰਕੇ ਦੁੱਖਾਂ ਵਿਚ ਰੋਈ = ਰੋਂਦੇ ਹਨ।

## ਵਸਿ ਨ ਆਵੈ ਧਾਵਦਾ; ਅਠੁ ਖੰਡਿ ਪਾਖੰਡ ਵਿਗੋਈ।

ਜੋ ਮਨ ਅੱਠ ਖੰਡਾਂ ਭਾਵ ਪੰਜ ਵਿਕਾਰਾਂ ਤੇ ਤਿੰਨ ਗੁਣਾਂ ਵਿਚ ਧਾਵਦਾ = ਦੌੜਦਾ ਹੋਇਆ ਵੱਸ ਵਿਚ ਨ = ਨਹੀਂ ਆਵੈ = ਆਉਂਦਾ **ਵਾ:** ਚਾਰ ਵਰਨਾਂ ਤੇ ਚਾਰ ਮਜ਼ਹਬਾਂ ਦੁਆਰਾ ਕੀਤੇ ਜਾਂਦੇ ਪਾਖੰਡਾਂ ਵਿਚ ਫਸਿਆ ਹੋਇਆ ਵੱਸ ਵਿਚ ਨ = ਨਹੀਂ ਆਵੈ = ਆਉਂਦਾ, ਇਨ੍ਹਾਂ ਪਾਖੰਡਾਂ ਵਿਚ ਦੌੜਨ ਕਰਕੇ ਜੀਵਨ ਵੱਲੋਂ ਤੇ ਲੋਕ-ਪ੍ਰਲੋਕ ਵਿਚ ਵੀ ਵਿਗੋਈ = ਖ਼ਰਾਬ ਹੁੰਦਾ ਹੈ।

## ਗੁਰਮੁਖਿ ਮਨੁ ਜਿਣਿ ਜਗੁ ਜਿਣੈ; ਆਪੁ ਗਵਾਇ ਆਪੇ ਸਭ ਕੋਈ।

ਗੁਰਮੁਖਾਂ ਨੇ ਮਨ ਨੂੰ ਵਿਕਾਰਾਂ ਵੱਲੋਂ ਜਿਣਿ = ਜਿੱਤ ਕੇ ਜਗੁ = ਸੰਸਾਰ ਨੂੰ ਜਿਣੈ = ਜਿੱਤ ਲਿਆ ਹੈ, ਭਾਵ ਸਾਰੇ ਸੰਸਾਰ ਉੱਪਰ ਫ਼ਤਹਿ ਪਾ ਲਈ ਹੈ। ਜੈਸਾ ਕਿ :

**ਮਨਿ ਜੀਤੈ ਜਗੁ ਜੀਤੁ ॥** *(ਜਪੁ ਜੀ ਸਾਹਿਬ, ਅੰਗ ੬)*

ਆਪਣੇ ਅੰਦਰੋਂ ਆਪਾ-ਭਾਵ ਗਵਾਇ = ਗੁਆਉਣ ਕਰਕੇ ਸਭ ਕੋਈ ਉਨ੍ਹਾਂ ਦਾ ਆਪਣਾ ਹੋ ਜਾਂਦਾ ਹੈ, ਕਿਉਂਕਿ ਉਨ੍ਹਾਂ ਦੀ ਐਸੀ ਅਵਸਥਾ ਹੋ ਜਾਂਦੀ ਹੈ ਕਿ ਉਹ ਸਾਰਿਆਂ ਦੇ ਅੰਦਰ ਪਰਮਾਤਮਾ ਦੀ ਜੋਤਿ ਹੀ ਦੇਖਦੇ ਹਨ।

## ਸਾਧ ਸੰਗਤਿ; ਗੁਣ ਹਾਰੁ ਪਰੋਈ ॥੧੭॥

ਸਾਧਸੰਗਤ ਮਾਲਾ ਦੀ ਨਿਆਈਂ ਹੈ, ਜਿਸ ਵਿਚ ਮਿਲ ਕੇ ਗੁਰਮੁਖ ਗੁਣਾਂ ਰੂਪੀ ਮਣਕਿਆਂ ਦਾ ਹਾਰ ਪਰੋਈ = ਪਰੋਂਦੇ ਹਨ ॥੧੭॥

### ਪਉੜੀ ੧੮ (ਗੁਰੂ ਮਲਾਹ)

## ਅਲਖ ਨਿਰੰਜਨੁ ਆਖੀਐ; ਰੂਪ ਨ ਰੇਖ ਅਲੇਖ ਅਪਾਰਾ।

('ਅਲੱਖ' ਅੱਧਕ ਸਹਿਤ ਬੋਲੋ)

ਜੋ ਪਰਮਾਤਮਾ ਲਾਲ, ਪੀਲੇ, ਰੂਪ = ਰੰਗ ਤੋਂ ਰਹਿਤ ਮੱਛ, ਕੱਛ ਆਦਿ ਰੇਖ = ਲਕੀਰ ਤੋਂ ਰਹਿਤ, ਅਲੇਖ = ਲੇਖੇ ਤੋਂ ਰਹਿਤ, ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਭਾਵ ਬੇਅੰਤ ਹੈ, ਉਸ ਨੂੰ ਅਲਖ = ਲਖਣ ਤੋਂ ਰਹਿਤ ਤੇ ਨਿਰੰਜਨੁ (ਨਿਰ + ਅੰਜਨ) ਮਾਇਆ ਦੀ ਅੰਜਨ = ਕਾਲਖ ਰੂਪੀ ਮੈਲ ਤੋਂ ਰਹਿਤ ਆਖੀਐ = ਕਿਹਾ ਜਾਂਦਾ ਹੈ।

## ਅਬਿਗਤਿ ਗਤਿ ਅਬਿਗਤਿ ਘਣੀ; ਸਿਮਰਣਿ ਸੇਖ ਨ ਆਵੈ ਵਾਰਾ।

ਅਬਿਗਤਿ = ਗਤੀ ਤੋਂ ਰਹਿਤ ਪਰਮਾਤਮਾ ਦੀ ਗਤਿ = ਪ੍ਰਾਪਤੀ ਘਣੀ = ਬਹੁਤ ਅਬਿਗਤਿ = ਕਠਿਨ ਹੈ, ਸੇਖ = ਸ਼ੇਸ਼ਨਾਗ, ਜੋ ਨਿੱਤ ਨਵੇਂ ਨਾਮਾਂ ਨਾਲ ਪਰਮਾਤਮਾ ਨੂੰ ਸਿਮਰਣਿ = ਯਾਦ ਕਰਦਾ ਹੈ, ਉਸ ਨੂੰ

ਨਾਮ ਦੀ ਗਿਣਤੀ ਦਾ ਹੀ ਵਾਰਾ = ਅੰਤ ਨਹੀਂ ਆਵੈ = ਆਉਂਦਾ, ਭਾਵ ਪਰਮੇਸ਼ਰ ਦੇ ਨਾਮਾਂ ਦਾ ਹੀ ਅੰਤ ਨਹੀਂ ਪਾ ਸਕਿਆ, ਪਰਮੇਸ਼ਰ ਦਾ ਤਾਂ ਕਿਥੋਂ ਪਾ ਸਕਦਾ ਹੈ, ਉਹ ਵਾਹਿਗੁਰੂ ਬੇਅੰਤ ਹੈ।

## ਅਕਥ ਕਥਾ ਕਿਉਂ ਜਾਣੀਐ; ਕੋਇ ਨ ਆਖਿ ਸੁਣਾਵਣਹਾਰਾ।

ਅਕਥ = ਕਥਨ ਤੋਂ ਰਹਿਤ ਪਰਮਾਤਮਾ ਦੀ ਕਥਾ = ਵਿਚਾਰ ਨੂੰ ਕਿਉਂ = ਕਿਵੇਂ ਜਾਣੀਐ = ਜਾਣਿਆ ਜਾ ਸਕਦਾ ਹੈ ਅਤੇ ਨਾ ਹੀ ਕੋਈ ਉਸ ਦੀ ਵਿਚਾਰ ਨੂੰ ਆਖ ਕੇ ਸੁਣਾਵਣਹਾਰਾ = ਸੁਣਾਉਣ ਵਾਲਾ ਹੈ, ਕਿਉਂਕਿ ਸਭ ਹੰਕਾਰ ਵੱਸ ਪਰਮਾਤਮਾ ਦੀ ਪ੍ਰਾਪਤੀ ਵੱਲ ਲੱਗੇ ਹੋਏ ਹਨ।

## ਅਚਰਜ ਨੋ ਅਚਰਜ ਹੋਇ; ਵਿਸਮਾਦੈ ਵਿਸਮਾਦੁ ਸਮਾਰਾ।

ਜੋ ਅਸਚਰਜ ਸਰੂਪ ਪਰਮੇਸ਼ਰ ਨਾਲ ਮਿਲਦਾ ਹੈ, ਉਹ ਭੀ ਅਸਚਰਜ ਸਰੂਪ ਹੋਇ = ਹੋ ਜਾਂਦਾ ਹੈ ਅਤੇ ਵਿਸਮਾਦੈ = ਵਿਸਮਾਦ ਸਰੂਪ ਦਾ ਵਿਸਮਾਦੁ = ਅਸਚਰਜ ਸਰੂਪ ਹੋ ਕੇ ਉਸ ਨੂੰ ਸਮਾਰਾ = ਚੇਤੇ ਕਰਦਾ ਹੈ ਭਾਵ ਚਿੰਤਨ ਕਰਦਾ ਹੈ।

## ਚਾਰਿ ਵਰਨ ਗੁਰ ਸਿਖ ਹੋਇ; ਘਰ ਬਾਰੀ ਬਹੁ ਵਣਜ ਵਪਾਰਾ।

ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਜੋ ਗੁਰੂ ਦੀ ਸਿੱਖਿਆ ਦੁਆਰਾ ਗੁਰਸਿੱਖ ਹੋਏ ਹਨ, ਜੋ ਘਰ-ਬਾਰੀ ਭਾਵ ਗ੍ਰਿਹਸਥੀ ਹੋ ਕੇ ਬਹੁ = ਬਹੁਤ ਵਣਜ ਤੇ ਵਪਾਰਾ = ਵਪਾਰ ਕਰਦੇ ਹਨ ਭਾਵ ਗ੍ਰਿਹਸਥ ਵਿਚ ਰਹਿ ਕੇ ਪਰਮਾਤਮਾ ਦੇ ਨਾਮ ਦੁਆਰਾ ਸਭ ਕੁਝ ਪ੍ਰਾਪਤ ਕਰ ਲੈਂਦੇ ਹਨ।

## ਸਾਧ ਸੰਗਤਿ ਆਰਾਧਿਆ; ਭਗਤਿ ਵਛਲੁ ਗੁਰੁ ਰੂਪੁ ਮੁਰਾਰਾ।

ਉਹ ਸਾਧਸੰਗਤ ਵਿਚ ਮਿਲ ਕੇ ਭਗਤਿ ਵਛਲੁ = ਭਗਤਾਂ ਦੇ ਪਿਆਰੇ ਤੇ ਮੁਰਾਰਾ = ਮੁਰ ਦੈਂਤ ਦੀ ਨਿਆਈਂ ਅਗਿਆਨ ਵਿਨਾਸ਼ਕ ਪਰਮੇਸ਼ਰ ਦੇ ਸਰਗੁਣ ਸਰੂਪ ਗੁਰੁ = ਗੁਰੂ ਨੂੰ ਆਰਾਧਿਆ = ਅਰਾਧਦੇ ਹਨ।

## ਭਵ ਸਾਗਰੁ; ਗੁਰਿ ਸਾਗਰ ਤਾਰਾ ॥੧੮॥

ਇਸ ਪ੍ਰਕਾਰ ਗੁਰਿ = ਗੁਰੂ ਸਾਹਿਬ ਭਵ ਸਾਗਰੁ = ਸੰਸਾਰ-ਸਮੁੰਦਰ ਤੋਂ ਪਾਰ ਉਤਾਰਾ ਕਰਨ ਵਾਲੇ ਹਨ ਅਤੇ ਗੁਣਾਂ ਦੇ ਸਾਗਰ = ਸਮੁੰਦਰ ਹਨ, ਜਿਸ ਰਾਹੀਂ ਉਹ ਜਗਤ ਨੂੰ ਸੰਸਾਰ-ਸਮੁੰਦਰ ਅੰਦਰ ਤਾਰਾ = ਤਰਨਾ ਸਿਖਾਉਂਦੇ ਹਨ ॥੧੮॥

### ਪਉੜੀ ੧੯

## ਨਿਰੰਕਾਰੁ ਏਕੰਕਾਰੁ ਹੋਇ; ਓਅੰਕਾਰਿ ਅਕਾਰੁ ਅਪਾਰਾ।

ਨਿਰੰਕਾਰ ਪਰਮੇਸ਼ਰ, ਜੋ ਤਿੰਨਾਂ ਗੁਣਾਂ ਤੋਂ ਰਹਿਤ ਹੈ, ਉਸ ਨੇ ਏਕੰਕਾਰ ਦਾ ਰੂਪ ਹੋਇ = ਹੋ ਕੇ ਓਅੰਕਾਰਿ ਤੋਂ ਅਪਾਰਾ = ਬੇਅੰਤ ਅਕਾਰੁ ਬਣਾਏ ਹਨ।

## ਰੋਮ ਰੋਮ ਵਿਚਿ ਰਖਿਓਨੁ; ਕਰਿ ਬ੍ਰਹਮੰਡ ਕਰੋੜ ਪਸਾਰਾ।

ਪਰਮਾਤਮਾ ਨੇ ਕਰੋੜਾਂ ਹੀ ਬ੍ਰਹਿਮੰਡਾਂ ਦਾ ਪਸਾਰਾ ਕਰ ਕੇ ਉਨ੍ਹਾਂ ਨੂੰ ਆਪਣੇ ਇਕ ਇਕ ਰੋਮ ਰੋਮ ਵਿਚ ਰਖਿਓਨੁ = ਰੱਖਿਆ ਹੋਇਆ ਹੈ।

## ਕੇਤੜਿਆ ਜੁਗ ਵਰਤਿਆ; ਅਗਮ ਅਗੋਚਰ ਧੁੰਧੂਕਾਰਾ।

ਮਨ ਦੀ ਅਗਮ = ਗੰਮਤਾ ਤੋਂ ਰਹਿਤ, ਅਗੋਚਰ = ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਜੋ ਪਰਮਾਤਮਾ ਹੈ, ਉਸ ਨੇ ਕੇਤੜਿਆ = ਕਈ ਜੁਗਾਂ ਤਕ ਧੁੰਧੂਕਾਰਾ = ਅੰਧਕਾਰ ਦਾ ਵਰਤਾਰਾ ਵਰਤਾਇਆ ਹੋਇਆ ਸੀ। ਜੈਸਾ ਕਿ :

**ਕੇਤੜਿਆ ਜੁਗ ਧੁੰਧੂਕਾਰੈ ॥** *(ਮਾਰੂ ਸੋਲਹੇ ਮ: ੧, ਅੰਗ ੧੦੨੪)*

## ਕੇਤੜਿਆ ਜੁਗ ਵਰਤਿਆ; ਕਰਿ ਕਰਿ ਕੇਤੜਿਆ ਅਵਤਾਰਾ।

ਪਰਮੇਸ਼ਰ ਕੇਤੜਿਆ = ਕਈ ਅਵਤਾਰਾ = ਅਵਤਾਰ ਕਰ ਕਰ ਕੇ ਕੇਤੜਿਆ = ਕਈ ਜੁਗਾਂ ਤਕ ਵਰਤਿਆ = ਵਰਤਦਾ ਰਿਹਾ, ਜਿਵੇਂ ਵਿਸ਼ਨੂੰ ਦੇ ਚੌਵੀ, ਸ਼ਿਵਜੀ ਦੇ ਗਿਆਰਾਂ, ਬ੍ਰਹਮਾ ਦੇ ਸੱਤ।

## ਭਗਤਿ ਵਛਲੁ ਹੋਇ ਆਇਆ; ਕਲੀਕਾਲ ਪਰਗਟ ਪਾਹਾਰਾ।

ਭਗਤਿ ਵਛਲੁ = ਭਗਤਾਂ ਦਾ ਪਿਆਰਾ ਹੋਇ = ਹੋਣ ਕਰਕੇ ਪਰਮਾਤਮਾ ਨੇ ਕਲੀਕਾਲ (ਕਲੀ + ਕਾਲ) ਕਲੀ = ਕਲਿਜੁਗ ਦੇ ਕਾਲ = ਸਮੇਂ ਵਿਚ ਗੁਰੂ ਨਾਨਕ ਸਾਹਿਬ ਦੇ ਰੂਪ ਵਿਚ ਪਰਗਟ ਹੋ ਕੇ ਆਇਆ = ਆਉਣਾ ਕੀਤਾ ਅਤੇ ਹਰ ਪਾਸੇ ਰੱਬੀ ਗਿਆਨ ਦਾ ਪਾਹਾਰਾ = ਫੈਲਾਉ ਕੀਤਾ।

## ਸਾਧ ਸੰਗਤਿ ਵਸਗਤਿ ਹੋਆ; ਓਤਿ ਪੋਤਿ ਕਰਿ ਪਿਰਮ ਪਿਆਰਾ।

ਸਾਧਸੰਗਤ ਦੇ ਪ੍ਰੇਮ ਦੁਆਰਾ ਸਤਿਗੁਰੂ ਜੀ ਗੁਰਸਿੱਖਾਂ ਦੇ ਵਸਗਤਿ = ਵੱਸ ਵਿਚ ਹੋਆ = ਹੋ ਗਏ ਅਤੇ ਜਿਵੇਂ ਓਤਿ ਪੋਤਿ = ਤਾਣੇ-ਪੇਟੇ ਵਿਚ ਸੂਤ ਇਕ ਹੁੰਦਾ ਹੈ, ਉਸੇ ਤਰ੍ਹਾਂ ਗੁਰਸਿੱਖਾਂ ਨੇ ਆਪਣੇ ਪਿਆਰੇ ਸਤਿਗੁਰੂ ਜੀ ਨਾਲ ਪਿਰਮ = ਪ੍ਰੇਮ ਕੀਤਾ ਹੈ।

## ਗੁਰਮੁਖਿ ਸੁਝੈ; ਸਿਰਜਣਹਾਰਾ ॥੧੯॥

ਇਉਂ ਗੁਰਮੁਖਾਂ ਨੂੰ ਹਰ ਪਾਸੇ ਸਿਰਜਣਹਾਰਾ = ਸ੍ਰਿਸ਼ਟੀ ਨੂੰ ਰਚਣ ਵਾਲਾ ਪਰਮੇਸ਼ਰ ਹੀ ਸੁਝੈ = ਪ੍ਰਤੀਤ ਹੁੰਦਾ ਹੈ, ਕਿਉਂਕਿ ਉਹ ਹਰ ਇਕ ਵਿਚ ਪਰਮਾਤਮਾ ਦੀ ਜੋਤਿ ਤੱਕਦੇ ਹਨ ॥੧੯॥

### ਪਉੜੀ ੨੦ (ਸਤਿਗੁਰ ਤੇ ਸਿੱਖ)

## ਸਤਿਗੁਰ ਮੂਰਤਿ ਪਰਗਟੀ; ਗੁਰਮੁਖਿ ਸੁਖ ਫਲੁ ਸਬਦ ਵਿਚਾਰਾ।

ਜੋਤੀ ਸਰੂਪ ਪਰਮੇਸ਼ਰ ਸਤਿਗੁਰੂ ਨਾਨਕ ਦੇਵ ਜੀ ਦਾ ਮੂਰਤਿ = ਸਰੂਪ ਧਾਰ ਕੇ ਪਰਗਟੀ = ਪ੍ਰਗਟ ਹੋਏ ਹਨ ਅਤੇ ਗੁਰਮੁਖਾਂ ਨੇ ਗੁਰੂ ਦੇ ਸ਼ਬਦ ਦੀ ਵਿਚਾਰਾ = ਵਿਚਾਰ ਕਰ ਕੇ ਆਤਮਿਕ ਸੁਖ ਫਲ ਪ੍ਰਾਪਤ ਕੀਤਾ ਹੈ।

## ਇਕਦੂ ਹੋਇ ਸਹਸ ਫਲੁ; ਗੁਰ ਸਿਖ ਸਾਧ ਸੰਗਤਿ ਓਅੰਕਾਰਾ।

ਜਿਵੇਂ ਇਕਦੂ (ਇਕ + ਦੂ) ਇਕ ਫਲ ਦੂ = ਤੋਂ ਸਹਸ = ਹਜ਼ਾਰਾਂ ਫਲ ਹੋਇ = ਹੁੰਦੇ ਹਨ, ਜਿਵੇਂ ਓਅੰਕਾਰ ਸ਼ਬਦ ਤੋਂ ਸੰਸਾਰ ਦੇ ਅਨੇਕਾਂ ਪਸਾਰੇ ਹੋਏ ਹਨ, ਇਸ ਤਰ੍ਹਾਂ ਸਾਧਸੰਗਤ ਰੂਪ ਓਅੰਕਾਰ ਤੋਂ ਲੱਖਾਂ ਕਰੋੜਾਂ ਗੁਰਸਿੱਖ ਹੋਏ ਹਨ।

## ਡਿਠਾ ਸੁਣਿਆ ਮੰਨਿਆ; ਸਨਮੁਖਿ ਸੇ ਵਿਰਲੇ ਸੈਂਸਾਰਾ।

ਜਿਨ੍ਹਾਂ ਨੇ ਗੁਰੂ ਜੀ ਦੇ ਡਿਠਾ = ਦਰਸ਼ਨ ਕੀਤੇ ਹਨ, ਗੁਰੂ ਦੇ ਸ਼ਬਦ ਨੂੰ ਸੁਣਿਆ ਤੇ ਮੰਨਿਆ ਹੈ, ਐਸੇ ਸੇ = ਉਹ ਗੁਰੂ ਦੇ ਸਨਮੁਖ ਰਹਿਣ ਵਾਲੇ ਵਿਰਲੇ = ਟਾਂਵੇ ਟਾਂਵੇ ਹੀ ਸੰਸਾਰ ਵਿਚ ਹਨ।

## ਪਹਿਲੋਂ ਦੇ ਪਾਖਾਕ ਹੋਇ; ਪਿਛਹੁ ਜਗੁ ਮੰਗੈ ਪਗ ਛਾਰਾ।

('ਪਗ' ਪੋਲਾ ਬੋਲੋ)

ਜੋ ਨਾਮ ਅਭਿਆਸ ਦੀ ਕਮਾਈ ਦੁਆਰਾ ਪਹਿਲਾਂ ਸਤਿਗੁਰਾਂ ਦੇ ਪਾਖਾਕ = ਚਰਨਾਂ ਦੀ ਧੂੜੀ ਹੋਏ ਹਨ, ਫਿਰ ਪਿਛਹੁ = ਪਿੱਛੋਂ ਸਾਰਾ ਜਗੁ = ਜਗਤ ਉਨ੍ਹਾਂ ਦੇ ਪਗ = ਚਰਨਾਂ ਦੀ ਛਾਰਾ = ਧੂੜੀ ਮੰਗੈ = ਮੰਗਦਾ ਹੈ।

## ਗੁਰਮੁਖਿ ਮਾਰਗੁ ਚਲਿਆ; ਸਚੁ ਵਣਜੁ ਕਰਿ ਪਾਰਿ ਉਤਾਰਾ।

ਜੋ ਗੁਰਮੁਖ ਗੁਰਮੁਖਤਾਈ ਦੇ ਮਾਰਗੁ = ਰਸਤੇ 'ਤੇ ਚਲਿਆ = ਚੱਲਦੇ ਹਨ ਤੇ ਸੱਚੇ ਨਾਮ ਦਾ ਵਣਜੁ = ਵਪਾਰ ਕਰਿ = ਕਰਦੇ ਹਨ, ਉਨ੍ਹਾਂ ਦਾ ਹੀ ਸੰਸਾਰ-ਸਮੁੰਦਰ ਤੋਂ ਪਾਰਿ-ਉਤਾਰਾ ਹੁੰਦਾ ਹੈ।

## ਕੀਮਤਿ ਕੋਇ ਨ ਜਾਣਈ; ਆਖਣਿ ਸੁਣਨਿ ਨ ਲਿਖਣਹਾਰਾ।

ਐਸੇ ਗੁਰਮੁਖਾਂ ਦੀ ਕੀਮਤ ਕੋਇ = ਕੋਈ ਨ = ਨਹੀਂ ਜਾਣਈ = ਜਾਣ ਸਕਦਾ ਅਤੇ ਨਾ ਹੀ ਉਨ੍ਹਾਂ ਦੀ ਕੀਮਤ ਆਖਣਿ = ਆਖੀ ਤੇ ਨਾ ਹੀ ਸੁਣਨਿ = ਸੁਣੀ ਜਾ ਸਕਦੀ ਹੈ ਤੇ ਨਾ ਹੀ ਕੋਈ ਲਿਖਣਹਾਰਾ = ਲਿਖਣ ਵਾਲਾ ਹੈ।

## ਸਾਧਸੰਗਤਿ; ਗੁਰ ਸਬਦ ਪਿਆਰਾ ॥੨੦॥

ਗੁਰਮੁਖਾਂ ਨੂੰ ਹਮੇਸ਼ਾਂ ਸਾਧਸੰਗਤ ਤੇ ਗੁਰੂ ਦਾ ਸ਼ਬਦ ਹੀ ਪਿਆਰਾ ਲੱਗਦਾ ਹੈ ॥੨੦॥

### ਪਉੜੀ ੨੧ (ਗੁਰ ਚੇਲੇ ਦਾ ਮੇਲ)

## ਸਾਧ ਸੰਗਤਿ ਗੁਰ ਸਬਦ ਲਿਵ; ਗੁਰਮੁਖਿ ਸੁਖ ਫਲੁ ਪਿਰਮ ਚਖਾਇਆ।

ਗੁਰਮੁਖਾਂ ਨੇ ਸਾਧਸੰਗਤ ਵਿਚ ਮਿਲ ਕੇ ਗੁਰ = ਗੁਰੂ ਦੇ ਸ਼ਬਦ ਵਿਚ ਲਿਵ = ਬਿਰਤੀ ਲਾ ਕੇ ਪ੍ਰਭੂ ਦੇ ਪਿਰਮ = ਪ੍ਰੇਮ ਰੂਪੀ ਸੁਖ ਫਲ ਨੂੰ ਚਖਾਇਆ = ਚੱਖਿਆ ਹੈ।

## ਸਭ ਨਿਧਾਨ ਕੁਰਬਾਨ ਕਰਿ; ਸਭੇ ਫਲ ਬਲਿਹਾਰ ਕਰਾਇਆ।

ਇਸ ਪ੍ਰੇਮ ਤੋਂ ਉਨ੍ਹਾਂ ਨੇ ਸਭ = ਸਾਰੇ ਨਿਧਾਨ = ਖ਼ਜ਼ਾਨੇ ਕੁਰਬਾਨ ਕਰ ਦਿੱਤੇ ਹਨ ਅਤੇ ਸਭੇ = ਸਾਰੇ ਫਲ, ਭਾਵ ਧਰਮ, ਅਰਥ, ਕਾਮ, ਮੋਖ ਭੀ ਬਲਿਹਾਰ = ਕੁਰਬਾਨ ਕਰਾਇਆ = ਕਰ ਦਿੱਤੇ ਹਨ।

## ਤ੍ਰਿਸਨਾ ਜਲਣਿ ਬੁਝਾਈਆ; ਸਾਂਤਿ ਸਹਜ ਸੰਤੋਖੁ ਦ੍ਰਿੜਾਇਆ।

('ਬੁਝਾਈਆ' ਪੋਲਾ ਬੋਲੋ)

ਉਨ੍ਹਾਂ ਨੇ ਗੁਰੂ ਦੇ ਪ੍ਰੇਮ ਨਾਲ ਤ੍ਰਿਸ਼ਨਾ ਦੀ ਜਲਣਿ = ਜਲਣਤਾ ਬੁਝਾਈਆ = ਬੁਝਾ ਲਈ ਹੈ ਅਤੇ ਸਹਿਜੇ ਹੀ ਸ਼ਾਂਤੀ ਤੇ ਸੰਤੋਖ ਨੂੰ ਦ੍ਰਿੜਾਇਆ = ਦ੍ਰਿੜ੍ਹ ਭਾਵ ਪੱਕਾ ਕੀਤਾ ਹੈ।

## ਸਭੇ ਆਸਾਂ ਪੂਰੀਆਂ; ਆਸਾ ਵਿਚਿ ਨਿਰਾਸੁ ਵਲਾਇਆ।

ਉਨ੍ਹਾਂ ਦੀਆਂ ਸਭੇ = ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ, ਇਸ ਕਰਕੇ ਉਹ ਆਸਾ ਰੂਪ ਜਗਤ ਵਿਚ ਨਿਰਾਸੁ = ਆਸਾਂ ਤੋਂ ਰਹਿਤ ਹੋ ਕੇ ਜੀਵਨ ਦਾ ਸਮਾਂ ਵਲਾਇਆ = ਬਤੀਤ ਕਰਦੇ ਹਨ **ਵਾ:** ਆਸਾ ਰੂਪ ਪ੍ਰਭੂ ਦੇ ਸਿਮਰਨ ਵਿਚ ਸੰਸਾਰ ਤੋਂ ਨਿਰਾਸੁ = ਉਪਰਾਮ ਹੋ ਕੇ ਸਮਾਂ ਬਤੀਤ ਕਰਦੇ ਹਨ।

## ਮਨਸਾ ਮਨਹਿ ਸਮਾਇਲੈ; ਮਨ ਕਾਮਨ ਨਿਹਕਾਮ ਨ ਧਾਇਆ।

ਉਨ੍ਹਾਂ ਗੁਰਮੁਖਾਂ ਨੇ ਮਨਸਾ = ਇੱਛਾ (ਮਨ ਦਾ ਫੁਰਨਾ) ਭਾਵ ਲੋਕ ਵਾਸ਼ਨਾ, ਦੇਹ ਵਾਸ਼ਨਾ ਆਦਿ ਸਾਰੀਆਂ ਨੂੰ ਮਨਹਿ = ਮਨ ਵਿਚ ਹੀ ਸਮਾਇਲੈ = ਲੀਨ ਭਾਵ ਅਭੇਦ ਕਰ ਲਿਆ ਹੈ **ਵਾ:** ਮਨਸਾ = ਵਾਸਨਾਵਾਂ ਨੂੰ ਮਨਹਿ = ਮਨ ਵਿੱਚੋਂ ਨਾਸ਼ ਕਰ ਲਿਆ ਹੈ ਅਤੇ ਪਹਿਲਾਂ ਜਿਹੜਾ ਮਨ ਕਾਮਨਾਵਾਂ ਵਿਚ ਦੌੜਦਾ ਸੀ, ਹੁਣ ਉਹ ਨਿਹਕਾਮ = ਨਿਸ਼ਕਾਮ ਅਵਸਥਾ ਵਿਚ ਪਦਾਰਥਾਂ ਵੱਲ ਨ = ਨਹੀਂ ਧਾਇਆ = ਦੌੜਦਾ।

## ਕਰਮ ਕਾਲ ਜਮਜਾਲੁ ਕਟਿ; ਕਰਮ ਕਰੇ ਨਿਹਕਰਮ ਰਹਾਇਆ।

ਉਹ ਕਰਮ ਕਾਲ = ਸਮਾਂ ਤੇ ਜਮਜਾਲੁ = ਜਮਾਂ ਦੀ ਫਾਹੀ ਨੂੰ ਕੱਟ ਕੇ ਕਰਮਾ ਨੂੰ ਕਰੇ = ਕਰਦੇ ਹੋਏ ਨਿਹਕਰਮ = ਨਿਸ਼ਕਾਮ ਰਹਾਇਆ = ਰਹਿੰਦੇ ਹਨ। ਜੈਸਾ ਕਿ :

**ਕਰਮ ਕਰਤ ਹੋਵੈ ਨਿਹਕਰਮ ॥**
**ਤਿਸੁ ਬੈਸਨੋ ਕਾ ਨਿਰਮਲ ਧਰਮ ॥** *(ਗਉੜੀ ਸੁਖਮਨੀ ਮ: ੫, ਅੰਗ ੨੭੪)*

## ਗੁਰ ਉਪਦੇਸੁ ਅਵੇਸੁ ਕਰਿ; ਪੈਰੀਂ ਪੈ ਜਗੁ ਪੈਰੀਂ ਪਾਇਆ।

ਗੁਰਮੁਖਾਂ ਨੇ ਗੁਰ = ਗੁਰੂ ਉਪਦੇਸ਼ ਵਿਚ ਅਵੇਸੁ = ਪ੍ਰਵੇਸ਼ ਕਰਿ = ਕਰ ਕੇ ਸਤਿਗੁਰੂ ਜੀ ਦੇ ਪੈਰੀਂ = ਚਰਨੀਂ ਪੈ ਕੇ ਸਾਰੇ ਜਗੁ = ਸੰਸਾਰ ਨੂੰ ਸਤਿਗੁਰੂ ਜੀ ਦੇ ਪੈਰੀਂ = ਚਰਨੀਂ ਪਾਇਆ = ਪਾਉਣਾ ਕੀਤਾ ਹੈ।

## ਗੁਰ ਚੇਲੇ; ਪਰਚਾ ਪਾਇਆ ॥੨੧॥੨੯॥

ਇਸ ਤਰ੍ਹਾਂ ਚੇਲੇ = ਗੁਰਸਿੱਖਾਂ ਨੇ ਗੁਰ = ਸਤਿਗੁਰੂ ਜੀ ਨਾਲ ਪ੍ਰੇਮ ਰੂਪੀ ਪਰਚਾ ਪਰਚਾਇਆ ਹੈ ॥੨੧॥੨੯॥

# ਵਾਰ ੩੦

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਗੁਰਮੁਖ-ਮਨਮੁਖ, ਸੱਚ-ਝੂਠ)**

## ਸਤਿਗੁਰ ਸਚਾ ਪਾਤਸਾਹੁ; ਗੁਰਮੁਖਿ ਸਚਾ ਪੰਥੁ ਸੁਹੇਲਾ।

ਸਤਿਗੁਰੂ ਜੀ ਸੱਚੇ ਪਾਤਸਾਹੁ = ਪਾਤਸ਼ਾਹ ਹਨ, ਜਿਨ੍ਹਾਂ ਨੇ ਗੁਰਮੁਖਤਾਈ ਦਾ ਸੱਚਾ ਤੇ ਸੁਹੇਲਾ = ਸੁੱਖ ਦੇਣ ਵਾਲਾ **ਵਾ:** ਸ਼ੋਭਨੀਕ ਪੰਥੁ = ਰਸਤਾ ਬਣਾਉਣਾ ਕੀਤਾ ਹੈ।

## ਮਨਮੁਖ ਕਰਮ ਕਮਾਂਵਦੇ; ਦੁਰਮਤਿ ਦੂਜਾ ਭਾਉ ਦੁਹੇਲਾ।

ਮਨਮੁਖ ਲੋਕ ਸੱਚੇ ਗੁਰੂ ਨੂੰ ਛੱਡ ਕੇ ਮਨ ਦੇ ਆਖੇ ਲੱਗ ਕੇ ਖੋਟੇ ਕਰਮ ਕਮਾਂਵਦੇ = ਕਮਾਉਂਦੇ ਹਨ ਤੇ ਉਹ ਦੁਰਮਤਿ = ਖੋਟੀ ਮਤ ਤੇ ਦੂਜਾ = ਦ੍ਵੈਤ ਭਾਉ = ਭਾਵ ਕਰਕੇ ਦੁਹੇਲਾ = ਦੁਖੀ ਹੁੰਦੇ ਹਨ।

## ਗੁਰਮੁਖਿ ਸੁਖ ਫਲ ਸਾਧਸੰਗ; ਭਾਇ ਭਗਤਿ ਕਰਿ ਗੁਰਮੁਖਿ ਮੇਲਾ।

ਗੁਰਮੁਖ ਜਨ ਸਾਧਸੰਗਤ ਵਿਚ ਗੁਰਮੁਖਾਂ ਨਾਲ ਮੇਲਾ = ਮਿਲਾਪ ਕਰ ਕੇ ਪ੍ਰਭੂ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਕਰਿ = ਕਰ ਕੇ ਆਤਮਿਕ ਸੁਖ ਫਲ ਪਾਉਂਦੇ ਹਨ।

## ਕੂੜੁ ਕੁਸਤ ਅਸਾਧ ਸੰਗੁ; ਮਨਮੁਖ ਦੁਖ ਫਲੁ ਹੈ ਵਿਹੁ ਵੇਲਾ।

('ਕੁਸੱਤ' ਪੜ੍ਹੋ)

ਮਨਮੁਖ ਲੋਕ ਕੂੜ (ਝੂਠ), ਕੁਸੱਤ ਤੇ ਅਸਾਧ = ਖੋਟਿਆਂ ਦੀ ਸੰਗਤ ਕਰਦੇ ਹਨ, ਜਿਵੇਂ ਵਿਹੁ ਵੇਲਾ = ਜ਼ਹਿਰ ਦੀ ਵੇਲ ਵਿੱਚੋਂ ਕੇਵਲ ਜ਼ਹਿਰ ਹੀ ਪ੍ਰਾਪਤ ਹੁੰਦਾ ਹੈ, ਉਸੇ ਤਰ੍ਹਾਂ ਮਨਮੁਖਾਂ ਨੂੰ ਦੁੱਖ ਰੂਪੀ ਫਲ ਹੀ ਪ੍ਰਾਪਤ ਹੁੰਦਾ ਹੈ।

## ਗੁਰਮੁਖਿ ਆਪੁ ਗਵਾਵਣਾ; ਪੈਰੀਂ ਪਉਣਾ ਨੇਹੁ ਨਵੇਲਾ।

ਗੁਰਮੁਖ ਆਪਾ-ਭਾਵ ਗਵਾਵਣਾ = ਗਵਾ ਕੇ ਆਪਸ ਵਿਚ ਹੀ ਇਕ ਦੂਜੇ ਦੇ ਪੈਰੀਂ ਪਾਉਣਾ = ਪੈਣਾ ਕਰਦੇ ਹਨ, ਇਸ ਕਰਕੇ ਗੁਰਮੁਖਾਂ ਦਾ ਨੇਹੁ = ਪ੍ਰੇਮ ਸਦਾ ਹੀ ਨਵੇਲਾ = ਨਵਾਂ ਹੁੰਦਾ ਹੈ।

## ਮਨਮੁਖ ਆਪੁ ਗਵਾਵਣਾ; ਗੁਰਮਤਿ ਗੁਰ ਤੇ ਉਕੜ ਚੇਲਾ।

('ਉੱਕੜ' ਅੱਧਕ ਸਹਿਤ ਬੋਲੋ)

ਮਨਮੁਖ ਲੋਕ ਆਪਣਾ ਜਨਮ ਗਵਾਵਣਾ = ਗਵਾ ਲੈਂਦੇ ਹਨ, ਕਿਉਂਕਿ ਤੇ = ਉਹ ਗੁਰਮਤਿ

(ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ 'ਤੇ ਗੁਰ = ਸਤਿਗੁਰੂ ਜੀ ਤੋਂ ਉਕੜ = ਉੱਖੜ ਕੇ ਭਾਵ ਉਲਟੇ ਹੋ ਕੇ ਚੇਲਾ = ਚੱਲਦੇ ਹਨ।

## ਕੂੜੁ ਸਚੁ; ਸੀਹ ਬਕਰ ਖੇਲਾ ॥੧॥

ਕੂੜੁ = ਝੂਠ ਬਕਰ = ਬੱਕਰੇ ਦੀ ਨਿਆਈਂ ਹੈ ਤੇ ਸੱਚ ਸੀਹ = ਸ਼ੇਰ ਦੀ ਨਿਆਈਂ ਹੈ। ਇਹ ਖੇਲਾ = ਖੇਡ ਇਉਂ ਸਮਝੋ ਜਿਵੇਂ ਬੱਕਰਾ ਡਰਦਾ ਹੋਇਆ ਸ਼ੇਰ ਦੇ ਨੇੜੇ ਨਹੀਂ ਆਉਂਦਾ, ਇਸੇ ਤਰ੍ਹਾਂ ਹੀ ਕੂੜ ਕਦੇ ਭੀ ਸੱਚ ਦੇ ਨੇੜੇ ਨਹੀਂ ਆਉਂਦਾ ॥੧॥

### ਪਉੜੀ ੨ (ਗੁਰਮੁਖ-ਮਨਮੁਖ, ਸੱਚ-ਕੂੜ)

ਹੁਣ ਇਸ ਪਉੜੀ ਵਿਚ ਭਾਈ ਸਾਹਿਬ ਅਗਲੀਆਂ ਤੁਕਾਂ ਵਿਚ ਦ੍ਰਿਸ਼ਟਾਂਤ ਦੇ ਕਰਕੇ ਸਮਝਾਉਂਦੇ ਹਨ।

## ਗੁਰਮੁਖਿ ਸੁਖ ਫਲੁ ਸਚੁ ਹੈ; ਮਨਮੁਖ ਦੁਖ ਫਲੁ ਕੂੜੁ ਕੂੜਾਵਾ।

ਗੁਰਮੁਖਾਂ ਨੂੰ ਆਤਮਿਕ ਸੁਖ ਫਲ ਦੀ ਪ੍ਰਾਪਤੀ ਸਤਿਗੁਰੂ ਦੇ ਸੱਚੇ ਨਾਮ ਕਰਕੇ ਹੁੰਦੀ ਹੈ, ਪਰ ਮਨਮੁਖ ਕੂੜਾਵਾ = ਝੂਠਿਆਂ ਨੂੰ ਦੁੱਖ ਫਲ ਦੀ ਪ੍ਰਾਪਤੀ ਕੂੜੁ = ਝੂਠ ਬੋਲਣ ਕਰਕੇ ਹੁੰਦੀ ਹੈ।

## ਗੁਰਮੁਖਿ ਸਚ ਸੰਤੋਖੁ ਰੁਖ; ਦੁਰਮਤਿ ਦੂਜਾ ਭਾਉ ਪਛਾਵਾ।

ਗੁਰਮੁਖਾਂ ਅੰਦਰ ਸੱਚ ਤੇ ਸੰਤੋਖ ਦਾ ਰੁਖ = ਬ੍ਰਿਛ ਜੰਮਿਆ ਹੋਇਆ ਹੈ ਅਤੇ ਮਨਮੁਖਾਂ ਅੰਦਰ ਦੁਰਮਤਿ = ਖੋਟੀ ਮਤ ਤੇ ਦੂਜਾ = ਦ੍ਵੈਤ ਭਾਉ = ਭਾਵ ਵਾਲੇ ਬ੍ਰਿਛ ਦਾ ਪਛਾਵਾ = ਪਰਛਾਵਾਂ ਹਰ ਸਮੇਂ ਰਹਿੰਦਾ ਹੈ।

## ਗੁਰਮੁਖਿ ਸਚੁ ਅਡੋਲ ਹੈ; ਮਨਮੁਖਿ ਫੇਰਿ ਫਿਰੰਦੀ ਛਾਵਾਂ।

ਗੁਰਮੁਖ ਜਨ ਸੱਚੇ ਨਾਮ ਕਰਕੇ ਬ੍ਰਿਛ ਵਾਂਗੂੰ ਅਡੋਲ ਹਨ ਤੇ ਜਿਵੇਂ ਛਾਵਾਂ = ਛਾਂ ਫੇਰਿ = ਫਿਰਦੀ ਰਹਿੰਦੀ ਹੈ, ਇਵੇਂ ਹੀ ਮਨਮੁਖ ਲੋਕ ਪਦਾਰਥਾਂ ਵਿਚ ਫਿਰੰਦੀ = ਫਿਰਦੇ ਰਹਿੰਦੇ ਹਨ।

## ਗੁਰਮੁਖਿ ਕੋਇਲ ਅੰਬ ਵਣ; ਮਨਮੁਖ ਵਣਿ ਵਣਿ ਹੰਢਨਿ ਕਾਂਵਾਂ।

ਜਿਵੇਂ ਕੋਇਲ ਅੰਬ ਦੇ ਵਣ = ਬੂਟਿਆਂ ਉੱਤੇ ਨਿਵਾਸ ਕਰਦੀ ਹੈ, ਇਸੇ ਤਰ੍ਹਾਂ ਕੋਇਲ ਦੀ ਨਿਆਈਂ ਗੁਰਮੁਖ ਵੀ ਸਦਾ ਹੀ ਅੰਬਾਂ ਦੀ ਨਿਆਈਂ ਸਾਧਸੰਗਤ ਵਿਚ ਆ ਕੇ ਬੈਠਦੇ ਹਨ ਅਤੇ ਜਿਵੇਂ ਕਾਂਵਾਂ = ਕਾਂ ਵਣਿ ਵਣਿ = ਬੂਟਿਆਂ ਬੂਟਿਆਂ ਉੱਤੇ ਜਾ ਕੇ ਬੈਠਦੇ ਹਨ ਅਤੇ ਵਿਸਟਾ ਹੀ ਖਾਂਦੇ ਹਨ, ਇਸੇ ਤਰ੍ਹਾਂ ਕਾਵਾਂ ਦੀ ਨਿਆਈਂ ਮਨਮੁਖ ਵੀ ਇਕ ਪਰਮਾਤਮਾ ਦੇ ਦਰ ਨੂੰ ਛੱਡ ਕੇ ਥਾਂ ਥਾਂ ਜਾ ਕੇ ਹੰਢਨਿ = ਫਿਰਦੇ ਹਨ ਤੇ ਨਿੰਦਿਆ ਰੂਪੀ ਵਿਸਟਾ ਖਾਂਦੇ ਹਨ।

## ਸਾਧ ਸੰਗਤਿ ਸਚੁ ਬਾਗ ਹੈ; ਸਬਦ ਸੁਰਤਿ ਗੁਰਮੰਤੁ ਸਚਾਵਾਂ।

ਸਤਿਗੁਰੂ ਜੀ ਦੀ ਸਾਧਸੰਗਤ ਸੱਚਾ ਬਾਗ਼ ਹੈ ਅਤੇ ਸ਼ਬਦ ਵਿਚ ਸੁਰਤ ਜੋੜਨੀ ਤੇ ਗੁਰਮੰਤੁ = ਗੁਰੂ ਦਾ ਮੰਤਰ ਸਚਾਵਾਂ = ਸੱਚੀ ਛਾਂ ਹੈ।

## ਵਿਹੁ ਵਣੁ ਵਲਿ ਅਸਾਧ ਸੰਗਿ; ਬਹੁਤ ਸਿਆਣਪ ਨਿਗੋਸਾਵਾਂ।

(‘ਨਿ-ਗੋਸਾਵਾਂ’ ਬੋਲੋ)

ਅਸਾਧ ਸੰਗਿ = ਖੋਟੀ ਸੰਗਤ ਵਿਹੁ = ਜ਼ਹਿਰ ਰੂਪੀ ਵਲਿ = ਵੇਲ ਵਾਂਗ ਹੈ ਤੇ ਬਹੁਤ = ਬਹੁਤੀਆਂ ਸਿਆਣਪਾਂ ਕਰਕੇ ਮਨਮੁਖ ਲੋਕ ਨਿਗੋਸਾਵਾਂ = ਗੁਸਾਈਂ ਤੋਂ ਹੀਣੇ ਨਿਗੁਰੇ ਹੁੰਦੇ ਹਨ।

## ਜਿਉ ਕਰਿ ਵੇਸੁਆ; ਵੰਸੁ ਨਿਨਾਵਾਂ ॥੨॥

ਜਿਉ = ਜਿਵੇਂ ਵੇਸੁਆ = ਵੇਸਵਾ ਦਾ ਪੁੱਤਰ ਹੋਣ ਕਰਿ = ਕਰਕੇ ਉਸ ਦੀ ਵੰਸੁ = ਕੁਲ ਦਾ ਤੇ ਪਿਤਾ ਦਾ ਕੋਈ ਨਿਨਾਵਾਂ = ਨਾਮ ਨਹੀਂ ਹੁੰਦਾ, ਇਸੇ ਤਰ੍ਹਾਂ ਮਨਮੁਖ ਲੋਕ ਜੋ ਨਿਗੁਰੇ ਹੁੰਦੇ ਹਨ, ਉਨ੍ਹਾਂ ਦੇ ਵੀ ਗੁਰੂ ਰੂਪ ਪਿਤਾ ਦਾ ਕੋਈ ਨਾਮ ਨਹੀਂ ਹੁੰਦਾ॥੨॥

### ਪਉੜੀ ੩ (ਗੁਰਮੁਖ-ਮਨਮੁਖ, ਸੱਚ-ਕੂੜ)

ਹੁਣ ਇਸ ਪਉੜੀ ਵਿਚ ਸਥੂਣਾ ਨਿਖਨਨ ਨਯਾਯ ਵਰਤਦੇ ਹਨ। ਸਥੂਣਾ ਨਿਖਨਨ ਨਯਾਯ ਉਸ ਨੂੰ ਕਹਿੰਦੇ ਹਨ ਕਿ ਜੈਸੇ ਥੰਮ੍ਹੀ ਨੂੰ ਗੱਡਣ ਵੇਲੇ ਦ੍ਰਿੜ੍ਹ ਕਰਨ ਲਈ ਤਾਂ ਕੋ ਬਾਰ ਬਾਰ ਹਿਲਾ ਕੇ ਦੇਖੀਦਾ ਹੈ, ਉਸੇ ਤਰ੍ਹਾਂ ਆਪਣੇ ਪੱਖ ਦੀ ਉਕਤੀ-ਯੁਕਤੀ ਨਾਲ ਦ੍ਰਿੜ੍ਹਤਾ ਕਰਨੀ।

## ਗੁਰਮੁਖਿ ਹੋਇ ਵਿਵਾਹੀਐ; ਦੁਹੀਂ ਵਲੀਂ ਮਿਲਿ ਮੰਗਲਚਾਰਾ।

(‘ਵੱਲੀਂ’ ਅੱਧਕ ਸਹਿਤ ਬੋਲੋ)

ਗੁਰਮੁਖਾਂ ਦਾ ਮੇਲ ਇਸ ਤਰ੍ਹਾਂ ਦਾ ਹੋਇ = ਹੁੰਦਾ ਹੈ ਜਿਵੇਂ ਵਿਵਾਹੀਐ = ਵਿਆਹ ਸਮੇਂ ਲੜਕੀ ਨੂੰ ਸਹੁਰੇ ਘਰ ਤੇ ਦਾਦਕੇ ਘਰ ਦੁਹੀਂ = ਦੋਹਾਂ ਵਲੀਂ = ਪਾਸਿਆਂ ਤੋਂ ਮਿਲ ਕੇ ਮੰਗਲਚਾਰਾ = ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ।

## ਦੁਹੁ ਮਿਲਿ ਜੰਮੈ ਜਾਣੀਐ; ਪਿਤਾ ਜਾਤਿ ਪਰਵਾਰ ਸਧਾਰਾ।

ਇਸਤਰੀ ਤੇ ਪਤੀ ਦੁਹੁ = ਦੋਹਾਂ ਤੋਂ ਮਿਲ ਕੇ ਸੰਤਾਨ ਜੰਮੈ = ਜੰਮੀ, ਭਾਵ ਪੈਦਾ ਹੋਈ ਜਾਣੀਐ = ਜਾਣੀਦੀ ਹੈ ਤੇ ਜੋ ਪਿਤਾ ਦੀ ਜਾਤ ਅੱਗੇ ਚੱਲਦੀ ਹੈ ਤੇ ਸਾਰੇ ਪਰਿਵਾਰ ਦਾ ਸਧਾਰਾ = ਆਸਰਾ ਹੁੰਦਾ ਹੈ।

## ਜੰਮਦਿਆਂ ਰੁਣਝੁੰਝਣਾ; ਵੰਸਿ ਵਧਾਈ ਰੁਣਝੁਣਕਾਰਾ।

ਪੁੱਤਰ ਦੇ ਜੰਮਦਿਆਂ = ਜੰਮਣ ਵੇਲੇ ਰੁਣਝੁੰਝਣਾ (ਰੁਣ + ਝੁੰਝਣਾ) ਰੁਣ = ਸੁੰਦਰ ਝੁੰਝਣਾ = ਝੁਣਕਾਰ ਵਾਲਾ ਗੀਤ ਗਾਇਆ ਜਾਂਦਾ ਹੈ, ਜਿਸ ਨੂੰ ਗਾਉਣ ਵੇਲੇ ਢੋਲਕ, ਘੁੰਘਰੂ ਤੇ ਟੱਲੀਆਂ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਵੰਸਿ = ਕੁਲ ਨੂੰ ਵਧਾਈ = ਵਧਾਈਆਂ ਮਿਲਦੀਆਂ ਹਨ ਤੇ ਹਰ ਪਾਸੇ ਖ਼ੁਸ਼ੀਆਂ ਵਿਚ ਰੁਣਝੁਣਕਾਰਾ (ਰੁਣ + ਝੁਣਕਾਰਾ) ਰੁਣ = ਸੁੰਦਰ ਝੁਣਕਾਰਾ = ਛਣਕਾਰ ਦੀ ਗੂੰਜ ਪੈਂਦੀ ਹੈ।

## ਨਾਨਕ ਦਾਦਕ ਸੋਹਿਲੇ; ਵਿਰਤੀਸਰ ਬਹੁ ਦਾਨ ਦਾਤਾਰਾ।

(‘ਵਿਰਤੀ-ਸਰ’ ਬੋਲੋ, ਪਾਠਾਂਤ੍ਰ ‘ਦਤਾਰਾ’)

ਨਾਨਕੇ ਤੇ ਦਾਦਕੇ ਘਰਾਂ ਵਿਚ ਸੋਹਿਲੇ = ਜੱਸ ਗਾਏ ਜਾਂਦੇ ਹਨ ਅਤੇ ਇਸ ਖ਼ੁਸ਼ੀ ਦੇ ਮੌਕੇ ਉੱਤੇ ਦਾਤਾਰਾ = ਦਾਨ ਦੇਣ ਵਾਲੇ ਵਿਰਤੀਸਰ = ਲਾਗੀਆਂ ਨੂੰ ਬਹੁ = ਬਹੁਤ ਦਾਨ ਦਿੰਦੇ ਹਨ।

## ਬਹੁ ਮਿਤੀ ਹੋਇ ਵੇਸੁਆ; ਨਾ ਪਿਉ ਨਾਉ ਨਿਨਾਉ ਪੁਕਾਰਾ।

(‘ਮਿੱਤੀ’ ਬੋਲੋ)

ਵੇਸੁਆ = ਵੇਸਵਾ ਔਰਤ ਬਹੁ = ਬਹੁਤ ਮਿਤੀ = ਮਿੱਤਰਾਂ ਵਾਲੀ ਹੋਇ = ਹੁੰਦੀ ਹੈ, ਉਸ ਦੇ ਪੁੱਤਰ ਦੇ ਪਿਉ = ਪਿਤਾ ਦਾ ਕੋਈ ਨਾਉ = ਨਾਮ ਨਾ = ਨਹੀਂ ਪੁਕਾਰਾ = ਪੁਕਾਰਦਾ ਅਤੇ ਕਿਉਂਕਿ ਵੇਸਵਾ ਦੇ ਬਹੁਤੇ ਮਿੱਤਰ ਹੋਣ ਕਰਕੇ ਉਸ ਦੇ ਪੁੱਤਰ ਦੇ ਪਿਤਾ ਦਾ ਕੋਈ ਨਿਨਾਉ = ਨਾਮ ਨਹੀਂ ਹੁੰਦਾ।

## ਗੁਰਮੁਖਿ ਵੰਸੀ ਪਰਮ ਹੰਸ; ਮਨਮੁਖ ਠਗ ਬਗ ਵੰਸਿ ਹਤਿਆਰਾ।

(‘ਬੱਗ’ ਅੱਧਕ ਸਹਿਤ ਬੋਲੋ)

ਗੁਰਮੁਖਾਂ ਦੀ ਵੰਸੀ = ਕੁਲ ਪਰਮ ਹੰਸ ਦੇ ਸਮਾਨ ਹੁੰਦੀ ਹੈ ਤੇ ਬਗਲੇ ਦੀ ਨਿਆਈਂ ਮਨਮੁਖਾਂ ਦੀ ਵੰਸਿ = ਕੁਲ ਠੱਗੀ ਮਾਰਨ ਵਾਲੀ ਤੇ ਹਤਿਆਰਾ = ਹੱਤਿਆ ਕਰਨ ਵਾਲੀ ਹੁੰਦੀ ਹੈ।

## ਸਚਿ ਸਚਿਆਰ; ਕੂੜਹੁ ਕੂੜਿਆਰਾ ॥੩॥

ਸੱਚ ਨੂੰ ਮੰਨਣ ਵਾਲੇ ਸਚਿਆਰ ਹੁੰਦੇ ਹਨ ਅਤੇ ਕੂੜਹੁ = ਝੂਠੇ ਕਰਮ ਕਰਨ ਵਾਲੇ ਕੂੜਿਆਰਾ = ਝੂਠੇ ਹੁੰਦੇ ਹਨ ॥੩॥

### ਪਉੜੀ ੪ (ਗੁਰਮੁਖ-ਮਨਮੁਖ, ਸੱਚ-ਕੂੜ)

## ਮਾਨ ਸਰੋਵਰ ਸਾਧ ਸੰਗ; ਮਾਣਕ ਮੋਤੀ ਰਤਨ ਅਮੋਲਾ।

ਸਾਧਸੰਗਤ ਮਾਨਸਰੋਵਰ ਦੀ ਨਿਆਈਂ ਹੈ, ਜਿਥੋਂ ਗੁਰਮੁਖ ਪਰਮੇਸ਼ਰ ਦੇ ਮਾਣਕ ਦੀ ਨਿਆਈਂ ਸ੍ਰਵਣ, ਮੰਨਣ, ਨਿਧਿਆਸਣ ਤੇ ਮੁਕਤੀ ਰੂਪ ਮੋਤੀ ਚੁਗਦੇ ਹਨ ਜੋ ਅੰਤਹਕਰਣ ਵਿਚ ਸਿਧੀ ਰੂਪ ਵੈਰਾਗ ਉਹ ਰਤਨ ਦੀ ਨਿਆਈਂ ਅਮੋਲਾ = ਅਮੋਲਕ ਹੈ।

## ਗੁਰਮੁਖਿ ਵੰਸੀ ਪਰਮ ਹੰਸ; ਸਬਦ ਸੁਰਤਿ ਗੁਰਮਤਿ ਅਡੋਲਾ।

ਗੁਰਮੁਖਾਂ ਦੀ ਵੰਸੀ = ਕੁਲ ਪਰਮ ਹੰਸ ਦੀ ਨਿਆਈਂ ਹੈ, ਜੋ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਦੁਆਰਾ ਸ਼ਬਦ ਵਿਚ ਸੁਰਤਿ = ਚਿਤ ਜੋੜ ਕੇ ਅਡੋਲਾ = ਅਡੋਲ ਭਾਵ ਦ੍ਰਿੜ੍ਹ ਰਹਿੰਦੇ ਹਨ।

## ਖੀਰਹੁ ਨੀਰ ਨਿਕਾਲਦੇ; ਗੁਰਮੁਖਿ ਗਿਆਨੁ ਧਿਆਨੁ ਨਿਰੋਲਾ।

ਜਿਵੇਂ ਖੀਰਹੁ = ਦੁੱਧ ਤੇ ਨੀਰ = ਪਾਣੀ ਨੂੰ ਹੰਸ ਆਪਣੀ ਚੁੰਝ ਦੀ ਖਟਿਆਈ ਨਾਲ ਦੁੱਧ ਤੇ ਪਾਣੀ ਨੂੰ ਵੱਖਰਾ ਕਰ ਦਿੰਦੇ ਹਨ, ਇਸ ਤਰ੍ਹਾਂ ਗੁਰਮੁਖ ਵੀ ਆਪਣੀ ਵਿਚਾਰ ਦੀ ਚੁੰਝ ਮਾਰ ਕੇ ਪਾਣੀ ਦੀ ਨਿਆਈਂ ਮਾਇਆ ਦੀਆਂ ਅੰਸਾਂ ਨਾਮ ਤੇ ਰੂਪ ਨੂੰ ਤਿਆਗ ਕੇ ਦੁੱਧ ਦੀ ਨਿਆਈਂ ਸਤ, ਚਿੱਤ, ਅਨੰਦ ਬ੍ਰਹਮ ਨੂੰ ਗ੍ਰਹਿਣ ਕਰ ਲੈਂਦੇ ਹਨ ਅਤੇ ਗੁਰਮੁਖਾਂ ਦੁਆਰਾ ਗੁਰੂ ਦੇ ਗਿਆਨ ਨਾਲ ਹਰ ਇਕ ਵਿਚ ਪਰਮਾਤਮਾ ਦੀ ਜੋਤਿ ਨੂੰ ਵੇਖਣਾ ਤੇ ਰੱਬੀ ਜੋਤਿ ਵਿਚ ਧਿਆਨ ਟਿਕਾਉਣਾ ਹੀ ਉਨ੍ਹਾਂ ਦੀ ਨਿਰੋਲਾ = ਨਿਰਾਲਤਾ ਹੈ।

## ਗੁਰਮੁਖਿ ਸਚੁ ਸਲਾਹੀਐ; ਤੋਲੁ ਨ ਤੋਲਣਹਾਰੁ ਅਤੋਲਾ।

ਗੁਰਮੁਖ ਸਦਾ ਸੱਚੇ ਦੀ ਹੀ ਸਲਾਹੀਐ = ਸ਼ਲਾਘਾ ਕਰਦੇ ਹਨ, ਸੱਚ ਨੂੰ ਤੋਲਣ ਵਾਸਤੇ ਨਾ ਕੋਈ

ਸ਼ਾਸਤਰ, ਪ੍ਰਮਾਣ ਰੂਪ ਵੱਟਾ ਤੇ ਨਾ ਹੀ ਕੋਈ ਬੁੱਧ ਰੂਪ ਤਰਾਜ਼ੂ ਹੈ ਤੇ ਨਾ ਹੀ ਕੋਈ ਤੋਲਣਹਾਰੁ = ਤੋਲਣ ਵਾਲਾ ਜੀਵ ਹੈ, ਕਿਉਂਕਿ ਸੱਚ ਹਮੇਸ਼ਾਂ ਅਤੋਲਾ = ਤੋਲ ਤੋਂ ਰਹਿਤ ਹੈ।

## ਮਨਮੁਖ ਬਗੁਲ ਸਮਾਧਿ ਹੈ; ਘੁਟਿ ਘੁਟਿ ਜੀਆਂ ਖਾਇ ਕਬੋਲਾ।

ਜਿਵੇਂ ਬਗਲੇ ਨੇ ਮੱਛੀਆਂ ਖਾਣ ਵਾਸਤੇ ਪਾਣੀ ਵਿਚ ਸਮਾਧਿ = ਸਮਾਧੀ ਲਾਈ ਹੁੰਦੀ ਹੈ, ਜੀਆਂ = ਜੀਵਾਂ ਦੇ ਕੋਲ ਆ ਜਾਣ 'ਤੇ ਉਨ੍ਹਾਂ ਨੂੰ ਘੁਟਿ ਘੁਟਿ = ਫੜ ਫੜ ਕੇ ਖਾ ਜਾਂਦਾ ਹੈ, ਇਸੇ ਤਰ੍ਹਾਂ ਬਗਲੇ ਦੀ ਨਿਆਈਂ ਜੋ ਮਨਮੁਖ ਲੋਕ ਹਨ, ਉਨ੍ਹਾਂ ਨੇ ਵੀ ਮਾਇਕੀ ਪਦਾਰਥਾਂ ਰੂਪ ਮੱਛੀਆਂ ਨੂੰ ਹੜੱਪ ਕਰਨ ਵਾਸਤੇ ਆਪਣਾ ਧਿਆਨ ਬੇਈਮਾਨੀ ਵਿਚ ਟਿਕਾਇਆ ਹੁੰਦਾ ਹੈ। ਸਮਾਂ ਪੈਣ 'ਤੇ ਉਹ ਵੀ ਸਾਰਾ ਸਾਮਾਨ ਹੜੱਪ ਕਰ ਲੈਂਦੇ ਹਨ ਅਤੇ ਕਬੋਲਾ = ਖੋਟੇ ਬੋਲ ਹੀ ਬੋਲਦੇ ਹਨ।

## ਹੋਇ ਲਖਾਉ ਟਿਕਾਉ ਜਾਇ; ਛਪੜਿ ਉਹੁ ਪੜੈ ਮੁਹਚੋਲਾ।

('ਪੜੈ' ਪੋਲਾ ਬੋਲੋ)

ਜਿਵੇਂ ਛੱਪੜ ਵਿਚ ਟਿਕਾਉ ਹੋਇ = ਹੁੰਦਾ ਹੈ, ਜਦੋਂ ਉਹ ਬਗਲਾ ਛੱਪੜ ਦੇ ਕਿਨਾਰੇ ਜਾ ਕੇ ਟਿਕ ਕੇ ਸਮਾਧੀ ਲਾ ਕੇ ਖੜ੍ਹ ਜਾਂਦਾ ਹੈ, ਜਦੋਂ ਮੱਛੀ ਨੂੰ ਮੁਹਚੋਲਾ = ਮੂੰਹ ਵਿਚ ਪੜੈ = ਪਾ ਲੈਂਦਾ ਹੈ ਤਾਂ ਟਿਕਾਉ = ਟਿਕਾਅ 'ਚ ਚਲਾ ਜਾਂਦਾ ਹੈ, ਭਾਵ ਬਾਕੀ ਮੱਛੀਆਂ ਹਲਚਲ ਮਚਾ ਦਿੰਦੀਆਂ ਹਨ। ਇਸ ਤਰ੍ਹਾਂ ਭੇਖੀ ਮਨੁੱਖ ਵੀ ਬਹੁਤ ਸਮਾਧੀਆਂ ਲਾ ਕੇ ਬੈਠਦੇ ਹਨ, ਪਰ ਜਦੋਂ ਬੇਈਮਾਨੀ ਕਰਦੇ ਹਨ, ਭਾਵ ਪਦਾਰਥ ਰੂਪ ਮੱਛੀਆਂ ਪਕੜ ਲੈਂਦੇ ਹਨ ਤਾਂ ਸਾਰੇ ਸੰਸਾਰ ਵਿਚ ਲਖਾਉ = ਜਾਣਿਆ ਜਾਂਦਾ ਹੈ।

## ਸਚੁ ਸਾਊ; ਕੂੜੁ ਗਹਿਲਾ ਗੋਲਾ ॥੪॥

ਸੱਚ ਹਮੇਸ਼ਾਂ ਸਾਊ = ਨੇਕ ਹੁੰਦਾ ਹੈ, ਪਰ ਕੂੜੁ = ਝੂਠ ਹਮੇਸ਼ਾਂ ਗਹਿਲਾ = ਲਾਪਰਵਾਹ, ਮੂਰਖ ਹੁੰਦਾ ਹੈ ਤੇ ਗੋਲਾ = ਗ਼ੁਲਾਮਾਂ ਵਰਗਾ ਹੁੰਦਾ ਹੈ॥੪॥

### ਪਉੜੀ ੫ (ਗੁਰਮੁਖ-ਮਨਮੁਖ, ਸੱਚ-ਝੂਠ)

## ਗੁਰਮੁਖਿ ਸਚ ਸੁਲਖਣਾ; ਸਭਿ ਸੁਲਖਣ ਸਚੁ ਸੁਹਾਵਾ।

('ਸੁਲੱਖਣਾ' ਤੇ 'ਸੁਲੱਖਣ' ਅੱਧਕ ਸਹਿਤ ਬੋਲੋ)

ਗੁਰਮੁਖਾਂ ਅੰਦਰ ਜੋ ਸੱਚ ਹੈ, ਉਹ ਸੁਲਖਣਾ = ਸ੍ਰੇਸ਼ਟ ਲੱਛਣਾਂ ਵਾਲਾ ਹੈ ਤੇ ਉਨ੍ਹਾਂ ਵਿਚ ਸਭਿ = ਸਾਰੇ ਸੁਲਖਣ = ਸ੍ਰੇਸ਼ਟ ਲੱਛਣ (ਦੈਵੀ ਸੰਪਦਾ) ਸੱਚੇ ਤੇ ਸੁਹਾਵਾ = ਸ਼ੋਭਨੀਕ ਹਨ।

## ਮਨਮੁਖ ਕੂੜੁ ਕੁਲਖਣਾ; ਸਭਿ ਕੁਲਖਣ ਕੂੜੁ ਕੁਦਾਵਾ।

('ਕੁਲੱਖਣਾ' ਅਤੇ 'ਕੁਲੱਖਣ' ਅੱਧਕ ਸਹਿਤ ਬੋਲੋ)

ਕੂੜੁ = ਝੂਠ ਬੋਲਣ ਵਾਲੇ ਮਨਮੁਖ ਲੋਕ ਕੁਲਖਣਾ = ਖੋਟੇ ਲੱਛਣਾਂ ਵਾਲੇ ਹੁੰਦੇ ਹਨ ਤੇ ਉਨ੍ਹਾਂ ਵਿਚ ਸਭਿ = ਸਾਰੇ ਕੁਲਖਣ = ਖੋਟੇ ਲੱਛਣ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਕੂੜੁ = ਝੂਠੇ ਤੇ ਕੁਦਾਵਾ = ਖੋਟੇ ਦਾਅਵੇ ਵਾਲੇ ਹਨ।

## ਸਚੁ ਸੁਇਨਾ ਕੂੜੁ ਕਚ ਹੈ; ਕਚ ਨ ਕੰਚਨ ਮੁਲਿ ਮੁਲਾਵਾ।

ਸੱਚ ਸੁਇਨਾ = ਸੋਨੇ ਦੀ ਨਿਆਈਂ ਹੈ ਤੇ ਕੂੜੁ = ਝੂਠ ਕੱਚ ਦੀ ਨਿਆਈਂ ਹੈ। ਜਿਵੇਂ ਕੱਚ ਕਦੇ ਵੀ

ਕੰਚਨ = ਸੋਨੇ ਦੇ ਮੁਲਿ ਮੁਲਾਵਾ = ਮੁੱਲ ਨ = ਨਹੀਂ ਵਿਕ ਸਕਦਾ, ਇਵੇਂ ਹੀ ਜਿਹੜੇ ਸੱਚਾਈ ਵਾਲੇ ਗੁਰਮੁਖ ਹਨ, ਉਨ੍ਹਾਂ ਵਰਗਾ ਜੀਵਨ ਝੂਠਿਆਂ ਮਨਮੁਖਾਂ ਦਾ ਨਹੀਂ ਹੋ ਸਕਦਾ।

## ਸਚੁ ਭਾਰਾ ਕੂੜੁ ਹਉਲੜਾ; ਪਵੈ ਨ ਰਤਕ ਰਤਨ ਭੁਲਾਵਾ।

('ਰੱਤਕ' ਅੱਧਕ ਸਹਿਤ ਬੋਲੋ)

ਜਿਵੇਂ ਸੱਚ ਭਾਰਾ ਤੇ ਕੂੜੁ = ਝੂਠ ਹਉਲੜਾ = ਹੌਲਾ ਹੁੰਦਾ ਹੈ ਤੇ ਕਦੇ ਭੀ ਰੱਤਕ ਤੇ ਰਤਨਾਂ ਦਾ ਭੁਲਾਵਾ = ਭੁਲੇਖਾ ਨ = ਨਹੀਂ ਪਵੈ = ਪੈ ਸਕਦਾ, ਇਵੇਂ ਹੀ ਗੁਰਮੁਖ ਸੱਚੇ ਤੇ ਸ਼ੁਭ ਗੁਣਾਂ ਸਤਿ, ਸੰਤੋਖ ਆਦਿ ਕਰਕੇ ਭਾਰੇ ਹਨ ਅਤੇ ਮਨਮੁਖ ਝੂਠੇ ਤੇ ਔਗੁਣਾਂ ਕਾਮ, ਕ੍ਰੋਧ ਆਦਿ ਕਰਕੇ ਹੌਲੇ ਹਨ, ਰਤਨਾਂ ਦੀ ਨਿਆਈਂ ਵੈਰਾਗ ਬਿਬੇਕ ਵਾਲੇ ਗੁਰਮੁਖ ਹਨ ਤੇ ਰਤਕਾਂ ਦੀ ਨਿਆਈਂ ਭੇਖ ਦੀ ਚਮਕ ਦਿਖਾਉਣ ਵਾਲੇ ਮਨਮੁਖ ਹਨ, ਉਹ ਮਨਮੁਖ ਉਨ੍ਹਾਂ ਦਾ ਭੁਲੇਖਾ ਨਹੀਂ ਪਾ ਸਕਦੇ।

## ਸਚ ਹੀਰਾ ਕੂੜੁ ਫਟਕੁ ਹੈ; ਜੜੈ ਜੜਾਵ ਨ ਜੁੜੈ ਜੁੜਾਵਾ।

('ਫਟਕੁ' ਪੋਲਾ ਬੋਲੋ)

ਸੱਚ ਹੀਰੇ ਦੀ ਨਿਆਈਂ ਤੇ ਕੂੜੁ = ਝੂਠ ਫਟਕੁ = ਬਿਲੌਰ (ਕੱਚ) ਦੀ ਨਿਆਈਂ ਹੈ। ਜਿਵੇਂ ਹੀਰਾ ਜੜਾਵ = ਜੜਨ ਵਾਲੇ ਕੋਲ ਜੜੈ = ਜੜ ਜਾਂਦਾ ਹੈ ਤੇ ਬਿਲੌਰ ਜੁੜਾਵਾ = ਜੜਨ ਵਾਲੇ ਕੋਲ ਨ = ਨਹੀਂ ਜੁੜੈ = ਜੁੜਦਾ, ਇਵੇਂ ਹੀ ਹੀਰੇ ਦੀ ਨਿਆਈਂ ਗੁਰਮੁਖ ਗੁਰੂ ਦੇ ਸ਼ਬਦ ਵਿਚ ਜੁੜ ਜਾਂਦੇ ਹਨ ਤੇ ਬਿਲੌਰ (ਕੱਚ) ਦੀ ਨਿਆਈਂ ਮਨਮੁਖ ਵਿਸ਼ੇ-ਵਿਕਾਰਾਂ ਵਿਚ ਟੁੱਟੇ ਫਿਰਦੇ ਹਨ, ਜੁੜਦੇ ਨਹੀਂ।

## ਸਚੁ ਦਾਤਾ ਕੂੜੁ ਮੰਗਤਾ; ਦਿਹੁ ਰਾਤੀ ਚੋਰ ਸਾਹ ਮਿਲਾਵਾ।

ਸੱਚ ਦਾਤੇ ਦੀ ਨਿਆਈਂ ਹੈ ਤੇ ਕੂੜੁ = ਝੂਠ ਮੰਗਤੇ ਦੀ ਨਿਆਈਂ ਹੈ, ਜਿਵੇਂ ਦਿਹੁ = ਦਿਨ ਦਾ ਸ਼ਾਹ ਨਾਲ, ਰਾਤੀ = ਰਾਤ ਦਾ ਚੋਰ ਨਾਲ ਮਿਲਾਵਾ = ਮੇਲ ਹੁੰਦਾ ਹੈ, ਇਵੇਂ ਹੀ ਸੱਚ ਦਿਨ ਤੇ ਸ਼ਾਹ ਦੀ ਨਿਆਈਂ ਹੈ ਤੇ ਕੂੜ ਰਾਤ ਤੇ ਚੋਰ ਦੀ ਨਿਆਈਂ ਹੈ **ਵਾ**: ਦਿਨ ਤੇ ਸ਼ਾਹ ਰੂਪ ਸੱਚੇ ਪੁਰਖ ਤੇ ਰਾਤ ਤੇ ਚੋਰ ਰੂਪ ਕੂੜੇ ਪੁਰਖ ਹਨ।

## ਸਚੁ ਸਾਬਤੁ; ਕੂੜਿ ਫਿਰਦਾ ਫਾਵਾ ॥੫॥

ਇਸ ਤਰ੍ਹਾਂ ਸੱਚੇ ਪੁਰਖ ਸਾਬਤੁ = ਪੂਰੇ ਹਨ ਤੇ ਕੂੜਿ = ਝੂਠੇ ਪੁਰਖ ਫਾਵਾ = ਦੁਖੀ ਹੋ ਕੇ ਫਿਰਦੇ ਹਨ ॥੫॥

### ਪਉੜੀ ੬ (ਗੁਰਮੁਖ-ਮਨਮੁਖ, ਸੱਚ-ਕੂੜ)

## ਗੁਰਮੁਖਿ ਸਚੁ ਸੁਰੰਗੁ ਹੈ; ਮੂਲ ਮਜੀਠ ਨ ਟਲੈ ਟਲੰਦਾ।

ਗੁਰਮੁਖਾਂ ਅੰਦਰ ਸੱਚ ਦਾ ਸੁਰੰਗੁ = ਸ੍ਰੇਸ਼ਟ ਰੰਗ ਹੈ, ਜਿਵੇਂ ਮਜੀਠ ਦਾ ਰੰਗ ਮੂਲ = ਮੂਲੋਂ (ਉੱਕਾ) ਚੜ੍ਹ ਜਾਵੇ ਤਾਂ ਟਲੈ = ਟਾਲਿਆ ਹੋਇਆ ਟਲੰਦਾ = ਟਲਦਾ ਨਹੀਂ ਭਾਵ ਲਾਹਿਆਂ ਉਤਰਦਾ ਨਹੀਂ, ਇਵੇਂ ਹੀ ਗੁਰਮੁਖਾਂ ਦਾ ਚਿੱਤ ਮੁੱਢ ਰੂਪ ਪਰਮੇਸ਼ਰ ਨਾਲ ਲੱਗਿਆ ਹੋਇਆ ਹੈ ਤੇ ਉਨ੍ਹਾਂ ਨੂੰ ਮਜੀਠ ਦੀ ਨਿਆਈਂ ਲਾਲ ਪੱਕਾ ਰੰਗ ਭਗਤੀ ਦਾ ਚੜ੍ਹਿਆ ਹੋਇਆ ਹੈ, ਜੋ ਕਦੇ ਭੀ ਉਤਾਰਿਆਂ ਉਤਰਦਾ ਨਹੀਂ।

## ਮਨਮੁਖੁ ਕੂੜੁ ਕੁਰੰਗ ਹੈ; ਫੁਲ ਕੁਸੁੰਭੈ ਥਿਰ ਨ ਰਹੰਦਾ।

ਮਨਮੁਖਾਂ ਅੰਦਰ ਕੂੜੁ = ਝੂਠ ਦਾ ਕੁਰੰਗ = ਖੋਟਾ ਰੰਗ ਹੈ, ਜਿਵੇਂ ਕੁਸੁੰਭੈ = ਕਸੁੰਭੇ ਦੇ ਫੁੱਲ ਦਾ ਰੰਗ

ਥਿਰ = ਸਥਿਰ ਨ = ਨਹੀਂ ਰਹੰਦਾ = ਰਹਿੰਦਾ ਭਾਵ ਛੇਤੀ ਲਹਿ ਜਾਂਦਾ ਹੈ, ਇਵੇਂ ਹੀ ਮਨਮੁਖਾਂ ਦਾ ਚਿੱਤ ਵਿਸ਼ੇ-ਵਿਕਾਰਾਂ ਵਿਚ ਲੱਗਿਆ ਹੋਇਆ ਹੈ, ਜੋ ਕਸੁੰਭੇ ਦੇ ਫੁੱਲ ਵਾਂਗ ਛੇਤੀ ਨਾਸ਼ ਹੋ ਜਾਂਦੇ ਹਨ।

## ਥੋਮ ਕਥੂਰੀ ਵਾਸੁ ਲੈ; ਨਕ ਮਰੋੜੈ ਮਨ ਨ ਭਾਵੰਦਾ।

ਜਿਵੇਂ ਕਸਤੂਰੀ ਦੀ ਵਾਸੁ = ਸੁਗੰਧੀ ਲੈਣ ਵਾਲੇ ਥੋਮ = ਲਸਣ ਦੀ ਵਾਸ਼ਨਾ ਲੈ ਕੇ ਲੋਕੀਂ ਨੱਕ ਮਰੋੜੈ = ਮਰੋੜਦੇ ਹਨ ਤੇ ਉਸ ਦੀ ਦੁਰਗੰਧੀ ਮਨ ਨੂੰ ਭਾਵੰਦਾ = ਭਾਉਂਦੀ ਨਹੀਂ। ਇਵੇਂ ਹੀ ਮਨਮੁਖ ਥੋਮ ਦੀ ਨਿਆਈਂ ਹਨ, ਜਿਨ੍ਹਾਂ ਵਿੱਚੋਂ ਹੰਕਾਰ ਦੀ ਗੰਦੀ ਬਦਬੂ ਆਉਂਦੀ ਹੈ, ਇਸ ਕਰਕੇ ਉਹ ਗੁਰਮੁਖਾਂ ਨੂੰ ਚੰਗੇ ਨਹੀਂ ਲੱਗਦੇ ਤੇ ਗੁਰਮੁਖ ਕਸਤੂਰੀ ਦੀ ਨਿਆਈਂ ਹਨ, ਜਿਨ੍ਹਾਂ ਵਿੱਚੋਂ ਸਤਿ, ਸੰਤੋਖ, ਦਇਆ, ਧਰਮ, ਵਿਚਾਰ ਆਦਿਕ ਗੁਣਾਂ ਦੀ ਤੇ ਭਗਤੀ ਦੀ ਖ਼ੁਸ਼ਬੂ ਆਉਂਦੀ ਹੈ।

## ਕੂੜੁ ਸਚੁ ਅਕ ਅੰਬ ਫਲ; ਕਉੜਾ ਮਿਠਾ ਸਾਉ ਲਹੰਦਾ।

ਕੂੜੁ = ਝੂਠ ਅੱਕ ਦੇ ਫਲਾਂ ਦੀ ਨਿਆਈਂ ਹੈ ਤੇ ਸੱਚ ਅੰਬ ਦੇ ਫਲਾਂ ਦੀ ਨਿਆਈਂ ਹੈ ਤੇ ਜਿਵੇਂ ਅੱਕ ਦਾ ਫਲ ਕਉੜਾ = ਕੌੜਾ ਹੁੰਦਾ ਹੈ ਤੇ ਅੰਬ ਦੇ ਫਲ ਦੀ ਮਿਠਾਸ ਦਾ ਸਾਉ = ਸੁਆਦ ਹਰ ਕੋਈ ਲਹੰਦਾ = ਲੈਂਦਾ ਹੈ, ਇਵੇਂ ਹੀ ਕੂੜ ਅੱਕ ਵਾਂਗੂੰ ਕੌੜਾ ਅਤੇ ਸੱਚ ਅੰਬ ਵਾਂਗੂੰ ਮਿੱਠਾ ਹੁੰਦਾ ਹੈ।

## ਸਾਹ ਸਚ ਚੋਰ ਕੂੜੁ ਹੈ; ਸਾਹ ਸਵੈ ਚੋਰੁ ਫਿਰੈ ਭਵੰਦਾ।

ਸੱਚ ਸਾਹ = ਸ਼ਾਹੂਕਾਰ ਹੈ ਤੇ ਕੂੜੁ = ਝੂਠ ਚੋਰ ਹੈ ਤੇ ਸਾਹ = ਸ਼ਾਹੂਕਾਰ ਤਾਂ ਰਾਤ ਨੂੰ ਸਵੈ = ਸੌਂ ਜਾਂਦਾ ਹੈ ਤੇ ਚੋਰ ਰਾਤ ਨੂੰ ਚੋਰੀਆਂ ਕਰਦਾ ਭਵੰਦਾ = ਭਉਂਦਾ ਫਿਰੈ = ਫਿਰਦਾ ਹੈ।

## ਸਾਹ ਫੜੈ ਉਠਿ ਚੋਰ ਨੋ; ਤਿਸ ਨੁਕਸਾਨੁ ਦੀਬਾਣ ਕਰੰਦਾ।

ਜਿਵੇਂ ਫਿਰ ਸਾਹ = ਸ਼ਾਹੂਕਾਰ ਉੱਠ ਕੇ ਚੋਰ ਨੋ = ਨੂੰ ਫੜੈ = ਫੜ ਲੈਂਦਾ ਹੈ ਤੇ ਤਿਸ = ਉਸ ਦਾ ਦੀਬਾਣ = ਕਚਹਿਰੀਆਂ ਵਿਚ ਨੁਕਸਾਨ ਕਰੰਦਾ = ਕਰਦਾ ਹੈ ਭਾਵ ਸਜ਼ਾ ਦਿਵਾਉਂਦਾ ਹੈ, ਇਸੇ ਤਰ੍ਹਾਂ ਸੱਚ ਵਾਲਾ ਪੁਰਖ ਕੂੜੇ ਨੂੰ ਫੜ ਲੈਂਦਾ ਹੈ ਤੇ ਫਿਰ ਉਸ ਦਾ ਅਕਾਲ ਪੁਰਖ ਦੀ ਦਰਗਹ ਵਿਚ ਨੁਕਸਾਨ ਹੁੰਦਾ ਹੈ ਭਾਵ ਸਜ਼ਾ ਮਿਲਦੀ ਹੈ।

## ਸਚੁ ਕੂੜੈ ਲੈ; ਨਿਹਣਿ ਬਹੰਦਾ॥੬॥

ਜਿਵੇਂ ਸੱਚ ਕੂੜੈ = ਝੂਠੇ ਨੂੰ ਲੈ ਕੇ ਨਿਹਣਿ = ਕੈਦੀ ਕਰ ਦੇ ਕੈਦ ਵਿਚ ਬਹੰਦਾ = ਬਿਠਾ ਕੇ ਰੱਖਦਾ ਹੈ ਭਾਵ ਕੈਦ ਕਰ ਲੈਂਦਾ ਹੈ, ਇਵੇਂ ਹੀ ਜਿਨ੍ਹਾਂ ਗੁਰਮੁਖਾਂ ਅੰਦਰ ਸੱਚ ਹੈ, ਉਹ ਕੂੜ ਸੁਭਾਅ ਦੇ ਤਾਈਂ ਬੰਨ੍ਹ ਕੇ ਬੈਠ ਜਾਂਦੇ ਹਨ ਭਾਵ ਇਸਥਿਤ ਹੋ ਜਾਂਦੇ ਹਨ॥੬॥

### ਪਉੜੀ ੭ (ਸੱਚ-ਕੂੜ)

## ਸਚੁ ਸੋਹੈ ਸਿਰ ਪਗ ਜਿਉ; ਕੋਝਾ ਕੂੜੁ ਕੁਥਾਇ ਕਛੋਟਾ।

('ਪੱਗ' ਅੱਧਕ ਸਹਿਤ ਬੋਲੋ)

ਸੱਚ ਤਾਂ ਇਉਂ ਸਮਝੋ, ਜਿਉ = ਜਿਵੇਂ ਸਿਰ ਉੱਤੇ ਪੱਗ ਸੋਹੈ = ਸ਼ੋਭਦੀ ਹੈ ਤੇ ਕੂੜੁ = ਝੂਠ ਕੋਝਾ = ਕੁਰੂਪ ਕਛੋਟਾ = ਲੰਗੋਟੇ ਵਾਂਗ ਕੁਥਾਇ = ਖੋਟੀ ਥਾਂ 'ਤੇ ਜਾ ਲੱਗਦਾ ਹੈ।

## ਸਚੁ ਸਤਾਣਾ ਸਾਰਦੂਲ; ਕੂੜੁ ਜਿਵੈ ਹੀਣਾ ਹਰਣੋਟਾ।

ਸੱਚ ਸਤਾਣਾ (ਸ + ਤਾਣਾ) ਸ = ਸਹਿਤ ਤਾਣਾ = ਬਲ ਦੇ ਸਾਰਦੂਲ[1] ਸ਼ੇਰ ਵਾਂਗੂੰ ਹੈ ਤੇ ਕੂੜੁ = ਝੂਠ ਤਾਂ ਇਵੇਂ ਹੈ ਜਿਵੇਂ ਬਲ ਤੋਂ ਹੀਣਾ ਹਰਣੋਟਾ = ਹਿਰਨ ਦਾ ਬੱਚਾ ਹੁੰਦਾ ਹੈ।

## ਲਾਹਾ ਸਚੁ ਵਣੰਜੀਐ;
## ਕੂੜੁ ਕਿ ਵਣਜਹੁ ਆਵੈ ਤੋਟਾ।

ਸੱਚ ਦੇ ਸੌਦੇ ਦਾ ਵਣੰਜੀਐ = ਵਪਾਰ ਕਰਨ ਨਾਲ ਲਾਹਾ = ਲਾਭ ਪ੍ਰਾਪਤ ਹੁੰਦਾ ਹੈ ਤੇ ਕੂੜੁ = ਝੂਠ ਕਿ = ਦੇ ਸੌਦੇ ਦਾ ਵਣਜਹੁ = ਵਪਾਰ ਕਰਨ ਨਾਲ ਤੋਟਾ = ਘਾਟਾ ਹੀ ਆਵੈ = ਆਉਂਦਾ ਹੈ।

## ਸਚ ਖਰਾ ਸਾਬਾਸਿ ਹੈ; ਕੂੜ ਨ ਚਲੈ ਦਮੜਾ ਖੋਟਾ।

ਸੱਚ ਖਰੇ ਰੁਪਈਏ ਵਾਂਗੂੰ ਹੈ ਤੇ ਹਰ ਕੋਈ ਸਾਬਾਸਿ = ਧੰਨਤਾ ਯੋਗ ਕਹਿੰਦਾ ਹੈ ਤੇ ਕੂੜ = ਝੂਠ ਤਾਂ ਇਉਂ ਹੈ, ਜਿਵੇਂ ਖੋਟਾ ਦਮੜਾ = ਰੁਪਈਆ ਬਾਜ਼ਾਰ ਵਿਚ ਨ = ਨਹੀਂ ਚਲੈ = ਚੱਲਦਾ।

## ਤਾਰੇ ਲਖ ਅਮਾਵਸੈ; ਘੋਰਿ ਅਨੇਰਿ ਚਨਾਇਣੁ ਹੋਟਾ।

('ਅਨ੍ਹੇਰਿ' ਭਾਰਾ ਕਰ ਕੇ ਬੋਲੋ)

ਜਿਵੇਂ ਅਮਾਵਸੈ = ਮੱਸਿਆ ਦੀ ਰਾਤ ਨੂੰ ਲੱਖਾਂ ਤਾਰੇ ਹੁੰਦੇ ਹਨ, ਪਰ ਘੋਰ ਅਨੇਰਿ = ਹਨੇਰੇ ਕਰਕੇ ਚਨਾਇਣੁ = ਚਾਨਣ (ਪ੍ਰਕਾਸ਼) ਦਾ ਹੋਟਾ = ਘਾਟਾ ਹੁੰਦਾ ਹੈ, ਇਵੇਂ ਹੀ ਕੂੜੇ ਪੁਰਖ ਲੱਖਾਂ ਦਿਖਾਵੇ ਰੂਪੀ ਚਮਕਾਰੇ ਮਾਰ ਕੇ ਦਿੱਸਦੇ ਹਨ, ਕਿਉਂਕਿ ਉਨ੍ਹਾਂ ਦੀ ਜ਼ਿੰਦਗੀ ਵਿਚ ਕੂੜ ਦਾ ਹਨੇਰਾ ਹੀ ਹੈ ਤੇ ਸੱਚ ਰੂਪੀ ਪ੍ਰਕਾਸ਼ ਦਾ ਬਹੁਤ ਘਾਟਾ ਹੈ।

## ਸੂਰਜ ਇਕ ਚੜੰਦਿਆਂ; ਹੋਇ ਅਠਖੰਡ ਪਵੈ ਫਲ ਫੋਟਾ।

('ਚੜ੍ਹੰਦਿਆਂ' ਭਾਰਾ ਕਰ ਕੇ ਬੋਲੋ)

ਪਰ ਇਕ ਸੂਰਜ ਦੇ ਚੜੰਦਿਆ = ਚੜ੍ਹਦਿਆਂ ਹੀ ਸਾਰਾ ਹਨੇਰਾ ਫਲ ਦੀ ਨਿਆਈਂ ਅਠਖੰਡ = ਅੱਠ ਟੁਕੜੇ ਹੋਇ = ਹੋ ਕੇ ਫੋਟਾ = ਫੁੱਟ ਪਵੈ = ਪੈਂਦਾ ਹੈ ਤੇ ਪ੍ਰਕਾਸ਼ ਹੋ ਜਾਂਦਾ ਹੈ, ਇਵੇਂ ਹੀ ਜਦੋਂ ਸੱਚ ਰੂਪੀ ਸੂਰਜ ਚੜ੍ਹਦਾ ਹੈ ਤੇ ਕੂੜ ਅੱਠ ਟੁਕੜੇ ਹੋ ਕੇ ਫੁੱਟ ਪੈਂਦਾ ਹੈ।

## ਕੂੜੁ ਸਚ; ਜਿਉ ਵਟੁ ਘੜੋਟਾ॥੭॥

('ਵੱਟ' ਅੱਧਕ ਸਹਿਤ ਬੋਲੋ)

ਕੂੜੁ = ਝੂਠ ਤੇ ਸੱਚ ਤਾਂ ਇਉਂ ਹਨ, ਜਿਉ = ਜਿਵੇਂ ਘੜੋਟਾ = ਘੜੇ ਤੇ ਵਟੁ = ਵੱਟੇ ਦਾ ਵੈਰ ਹੁੰਦਾ ਹੈ **ਵਾ:** ਕੂੜ ਘੜੇ ਦੀ ਨਿਆਈਂ ਹੈ ਤੇ ਸੱਚ ਵੱਟੇ ਦੀ ਨਿਆਈਂ ਹੈ, ਸੱਚ ਹਮੇਸ਼ਾਂ ਵੱਟੇ ਦੀ ਨਿਆਈਂ ਹੋ ਕਰਕੇ ਕੂੜ ਰੂਪ ਘੜੇ ਨੂੰ ਭੰਨਦਾ ਹੈ॥੭॥

---

੧. ੨੧ ਝੋਟਿਆਂ ਜਿਤਨਾ ਬਲ ਇਕ ਸ਼ੇਰ ਵਿਚ ਹੁੰਦਾ ਹੈ, ਜਿਸ ਵਿਚ ੨੧ ਸ਼ੇਰਾਂ ਜਿਤਨਾ ਬਲ ਹੁੰਦਾ ਹੈ, ਉਹ ਕੇਹਰੀ ਸ਼ੇਰ ਹੁੰਦਾ ਹੈ। ੨੧ ਕੇਹਰੀ ਸ਼ੇਰਾਂ ਜਿਤਨਾ ਬਲ ਇਕ ਬੱਬਰ ਸ਼ੇਰ ਵਿਚ ਹੁੰਦਾ ਹੈ। ੨੧ ਬੱਬਰ ਸ਼ੇਰਾਂ ਜਿਤਨਾ ਬਲ ਇਕ ਸਾਰਦੂਲ ਸ਼ੇਰ ਵਿਚ ਹੁੰਦਾ ਹੈ।

## ਪਉੜੀ ੮ (ਸੱਚ ਅਤੇ ਕੂੜ)

# ਸੁਹਣੇ ਸਾਮਰਤਖ ਜਿਉ; ਕੂੜੁ ਸਚੁ ਵਰਤੈ ਵਰਤਾਰਾ।

('ਸਾਮਰ-ਤੱਖ' ਬੋਲੋ)

ਕੂੜੁ = ਝੂਠ ਤੇ ਸੱਚ ਦਾ ਵਰਤਾਰਾ ਤਾਂ ਇਉਂ ਵਰਤੈ = ਵਰਤ ਰਿਹਾ ਹੈ, ਜਿਉ = ਜਿਵੇਂ ਸੁਹਣੇ = ਸੁਪਨੇ ਤੇ ਸਾਮਰਤਖ = ਪ੍ਰਤੱਖ ਦਾ ਵਰਤਾਰਾ ਵਰਤਦਾ ਹੈ, ਭਾਵ ਝੂਠ ਸੁਪਨੇ ਦੀ ਨਿਆਈਂ ਹੈ ਤੇ ਸੱਚ ਪ੍ਰਤੱਖ ਰੂਪ ਹੈ।

# ਹਰਿ ਚੰਦਉਰੀ ਨਗਰ ਵਾਂਗ; ਕੂੜੁ ਸਚੁ ਪਰਗਟ ਪਾਹਾਰਾ।

ਹਰਿ = ਹਰੀ ਚੰਦਉਰੀ = ਚੰਦ ਰਾਜੇ ਦੀ ਗੰਧਰਬ ਨਗਰੀ ਵਾਂਗ ਕੂੜ = ਝੂਠ ਹੈ ਤੇ ਪ੍ਰਗਟ ਪਾਹਾਰਾ = ਪਹਾੜ ਵਾਂਗ ਸੱਚ ਹੈ।

**ਹਰਚੰਦਉਰੀ (ਗੰਧਰਬ ਨਗਰੀ)**—ਰਾਜੇ ਹਰੀ ਚੰਦ ਦੀ ਨਗਰੀ, ਜੋ ਇਕ ਭੁਲੇਖੇ ਦੀ ਨਗਰੀ ਹੈ, ਜੋ ਆਕਾਸ਼ ਵਿਚ ਦਿੱਸਦੀ ਹੈ, ਪਰ ਅਸਲ ਵਿਚ ਹੁੰਦੀ ਨਹੀਂ। ਪੁਰਾਣਕ ਕਥਾ ਅਨੁਸਾਰ ਜਦੋਂ ਰਾਜੇ ਹਰੀ ਚੰਦ ਨੂੰ ਸਵਰਗ ਦੀ ਪ੍ਰਾਪਤੀ ਹੋਈ ਤਾਂ ਇਸ ਨੇ ਕਿਹਾ ਕਿ ਮਹਾਰਾਜ! ਮੇਰੀ ਸਾਰੀ ਪੁਰੀ ਸਵਰਗ ਨੂੰ ਲੈ ਚੱਲੋ ਤਾਂ ਮਹਾਰਾਜ ਨੇ ਸਾਰੀ ਪੁਰੀ ਹੀ ਬਿਬਾਨ ਉੱਪਰ ਚੜ੍ਹਾ ਲਈ। ਜਦੋਂ ਅਕਾਸ਼ ਵਿਚ ਬਿਬਾਨ ਜਾ ਰਿਹਾ ਸੀ ਤਾਂ ਉਸ ਵਿੱਚੋਂ ਗਧੇ ਹਿਣਕ ਪਏ। ਗਧੇ ਹੀਂਗਣ ਤੋਂ ਹਰੀ ਚੰਦ ਨੂੰ ਮਾਣ ਹੋ ਗਿਆ ਤੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਹਰੀ ਚੰਦਾ! ਤੇਰੇ ਤਾਂ ਗਧੇ ਵੀ ਸਵਰਗਾਂ ਨੂੰ ਚੱਲੇ ਹਨ। ਇਸ ਪ੍ਰਕਾਰ ਉਹ ਪੁਰੀ ਉਥੇ ਹੀ ਖਲੋ ਗਈ। ਮੰਨਿਆ ਜਾਂਦਾ ਹੈ ਕਿ ਹੁਣ ਤਾਈਂ ਉਹ ਉਥੇ ਵੱਸਦੀ ਹੈ। ਜਦੋਂ ਅਕਾਸ਼ ਵਿਚ ਧੁੰਦ ਆਦਿ ਵਿਚ ਸੂਰਜ ਦੀਆਂ ਕਿਰਨਾਂ ਪੈਣ ਤੋਂ ਭੁਲੇਖੇ ਜਿਹੇ ਪੈਂਦੇ ਹਨ, ਜਿਵੇਂ ਕੋਈ ਨਗਰੀ ਹੈ। ਉਸ ਨੂੰ ਹਰੀ ਚੰਦਉਰੀ ਜਾਂ ਗੰਧਰਬ ਨਗਰੀ ਆਦਿ ਨਾਮ ਦਿੰਦੇ ਹਨ। ਪਰ ਉਸ ਪੁਰੀ ਤੋਂ ਕਿਸੇ ਨੇ ਕੋਈ ਸੌਦਾ ਨਹੀਂ ਖ਼ਰੀਦਿਆ। ਇਹ ਕਹਿਣ ਮਾਤ੍ਰ ਹੀ ਹੈ। ਇਉਂ ਇਸ ਨਗਰੀ ਵਾਂਗ ਝੂਠ ਹੈ ਅਰਥਾਤ ਵਾਸਤਵ ਵਿਚ ਹਰਚੰਦਉਰੀ ਕੋਈ ਵਸਤੂ ਨਹੀਂ, ਕੇਵਲ ਮ੍ਰਿਗ-ਤ੍ਰਿਸ਼ਨਾ ਦੀ ਤਰ੍ਹਾਂ ਧੁੰਦ ਵਿਚ ਖ਼ਿਆਲੀ ਰਚਨਾ ਹੈ। ਸਰਦੀ ਦੀ ਰੁੱਤ ਵਿਚ ਸੂਰਜ ਦੀਆਂ ਕਿਰਨਾਂ ਤੇਜ਼ ਹੋਣ ਤੋਂ ਪਹਿਲਾਂ ਰੇਗਿਸਤਾਨ ਅਥਵਾ ਸਮੁੰਦਰ ਦੇ ਕਿਨਾਰੇ ਗਾੜ੍ਹੀ ਧੁੰਦ ਹੋਣ ਕਰਕੇ ਅਕਾਸ਼ ਵਿਚ ਸੱਤਯ ਵਸਤੂਆਂ ਦਾ ਅਕਸ ਅਤੇ ਕਦੇ ਖ਼ਿਆਲ ਵਿਚ ਵੱਸੇ ਹੋਏ ਪਦਾਰਥ ਸੱਤਯ ਸਮਾਨ ਭਾਸਣ ਲੱਗ ਜਾਂਦੇ ਹਨ, ਹਰਿਆਣੇ ਦੇ ਹਿਸਾਰ ਜ਼ਿਲ੍ਹੇ ਜਾਂ ਰੇਤਲੇ ਇਲਾਕਿਆਂ ਅਤੇ ਅਰਬ ਦੇ ਸਮੁੰਦਰੀ ਰੇਤਲੇ ਮੈਦਾਨਾਂ ਵਿਚ ਹਰਚੰਦਉਰੀ ਦਾ ਨਜ਼ਾਰਾ ਅਜੀਬ ਭਾਸਿਆ ਕਰਦਾ ਹੈ। ਜਿਸ ਪੁਰਸ਼ ਨੇ ਉਹ ਪਹਿਲਾਂ ਨਹੀਂ ਦੇਖਿਆ, ਉਹ ਬਿਨਾਂ ਸੰਸੇ ਸੁੰਦਰ ਮਕਾਨ, ਕਿਲ੍ਹੇ ਅਤੇ ਬਾਗ਼ ਦੇਖ ਕੇ ਉਨ੍ਹਾਂ ਦੀ ਸੈਰ ਲਈ ਲਲਚਾਉਂਦਾ ਹੈ, ਪਰ ਜਿਉਂ ਜਿਉਂ ਸੂਰਜ ਦੀਆਂ ਕਿਰਨਾਂ ਤੇਜ਼ ਹੁੰਦੀਆਂ ਜਾਂਦੀਆਂ ਹਨ, ਤਿਉਂ ਤਿਉਂ ਧੁੰਦ ਪਤਲੀ ਪੈਣ ਲੱਗਦੀ ਹੈ ਅਤੇ ਦੇਖਦੇ ਹੀ ਦੇਖਦੇ ਸਾਰੀ ਰਚਨਾ ਨੇਤਰਾਂ ਤੋਂ ਪਰ੍ਹੇ ਹੋ ਜਾਂਦੀ ਹੈ। ਕਰਨਲ ਟਾਂਡ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਇਕ ਵਾਰ ਜਹਾਜ਼ ਵਿਚ ਸਫ਼ਰ ਕਰਦੇ ਹੋਏ ਮੈਨੂੰ ਹਰਚੰਦਉਰੀ ਦਾ ਜਹਾਜ਼ ਇਸ ਤਰ੍ਹਾਂ ਭਾਸਿਆ ਕਿ ਹੁਣੇ ਹੀ ਸਾਡੇ ਜਹਾਜ਼ ਨੂੰ ਟੱਕਰ ਮਾਰ ਕੇ ਚੂਰ ਚੂਰ ਕਰ ਦੇਵੇਗਾ। ਮੈਂ ਡਰਦੇ ਮਾਰੇ ਸ਼ੋਰ ਮਚਾ ਦਿੱਤਾ ਅਤੇ ਜਾਨ ਬਚਾਉਣ ਦੇ ਫ਼ਿਕਰ ਵਿਚ ਪੈ ਗਿਆ, ਪਰ ਜਹਾਜ਼ ਦੇ ਅਫ਼ਸਰ ਜੋ ਅਸਲ ਗੱਲ ਦੇ ਭੇਤੀ ਸਨ, ਸਾਰੇ ਮੈਨੂੰ ਦੇਖ ਕੇ ਹੱਸਣ ਲੱਗੇ ਤੇ ਮੈਂ ਸ਼ਰਮਿੰਦਾ ਹੋ ਗਿਆ। ਭਾਈ ਸਾਹਿਬ ਨੇ ਇਸੇ ਕਰਕੇ ਹੀ ਝੂਠ ਨੂੰ ਹਰਚੰਦਉਰੀ ਵਾਂਗ ਇਥੇ ਦੱਸਿਆ ਹੈ।

## ਨਦੀ ਪਛਾਵਾਂ ਮਾਣਸਾ; ਸਿਰ ਤਲਵਾਇਆ ਅੰਬਰ ਤਾਰਾ।

ਜਿਵੇਂ ਨਦੀ ਵਿਚ ਮਾਣਸਾ = ਮਨੁੱਖ ਦਾ ਪਛਾਵਾਂ = ਪਰਛਾਵਾਂ ਪੈਂਦਾ ਹੈ ਤਾਂ ਪਾਣੀ ਵਿਚ ਉਸ ਦਾ ਸਿਰ ਤਲਵਾਇਆ = ਥੱਲੇ ਨੂੰ ਦਿਖਾਈ ਦਿੰਦਾ ਹੈ ਤੇ ਪੈਰ ਉੱਪਰ ਨੂੰ ਦਿਖਾਈ ਦਿੰਦੇ ਹਨ ਅਤੇ ਅੰਬਰ = ਆਕਾਸ਼ ਦੇ ਤਾਰੇ ਵੀ ਪੁੱਠੇ ਦਿਖਾਈ ਦਿੰਦੇ ਹਨ, ਇਸੇ ਤਰ੍ਹਾਂ ਜੋ ਨਦੀ ਦੀ ਨਿਆਈਂ ਸੰਸਾਰ ਅੰਦਰ ਝੂਠ ਦਿੱਸ ਰਿਹਾ ਹੈ, ਉਹ ਵੀ ਇਕ ਛਲਾਵਾ ਹੈ, ਉਸ ਵਿਚ ਵੀ ਕੋਈ ਸਚਾਈ ਨਹੀਂ।

## ਧੂਅਰ ਧੁੰਧੂਕਾਰ ਹੋਇ; ਤੁਲ ਨ ਘਣਹਰਿ ਵਸਣਹਾਰਾ।

ਝੂਠ ਰੂਪ ਧੂਅਰ = ਧੂੰਏਂ ਦਾ ਬਹੁਤ ਧੁੰਧੂਕਾਰ = ਘੁੱਪ ਹਨੇਰਾ ਹੋਇ = ਹੋ ਜਾਂਦਾ ਹੈ, ਪਰ ਉਹ ਵਸਣਹਾਰਾ = ਵਰਸਣ ਵਾਲੇ ਸੱਚ ਰੂਪ ਘਣਹਰਿ = ਬੱਦਲ ਦੀ ਤੁਲ = ਬਰਾਬਰੀ ਨ = ਨਹੀਂ ਕਰ ਸਕਦਾ।

## ਸਾਉ ਨ ਸਿਮਰਣਿ ਸਕਰੈ; ਦੀਪਕ ਬਾਝੁ ਨ ਮਿਟੈ ਅੰਧਾਰਾ।

('ਸੱਕਰੈ' ਦਾ ਉਚਾਰਣ ਅੱਧਕ ਸਹਿਤ ਹੈ)

ਜਿਵੇਂ ਸਕਰੈ = ਸ਼ੱਕਰ ਦਾ ਸਿਮਰਨ (ਯਾਦ) ਕਰਨ ਨਾਲ ਸਾਉ = ਸੁਆਦ ਨ = ਨਹੀਂ ਆਉਂਦਾ ਤੇ ਦੀਪਕ = ਦੀਵੇ ਤੋਂ ਬਾਝੁ = ਬਿਨਾਂ ਅੰਧਾਰਾ = ਹਨੇਰ ਨ = ਨਹੀਂ ਮਿਟੈ = ਮਿਟਦਾ, ਇਵੇਂ ਹੀ ਕੋਈ ਸੱਚ ਦਾ ਸਿਮਰਨ ਜ਼ਬਾਨੀ ਕਰੇ, ਪਰ ਹਿਰਦੇ ਵਿਚ ਵਸਾਵੇ ਨਾ ਤਾਂ ਉਸ ਨੂੰ ਸੱਚ ਦਾ ਅਨੰਦ ਨਹੀਂ ਮਿਲਦਾ ਤੇ ਨਾ ਹੀ ਉਨ੍ਹਾਂ ਦੇ ਹਿਰਦੇ ਵਿਚ ਗਿਆਨ ਰੂਪੀ ਦੀਵੇ ਦਾ ਪ੍ਰਕਾਸ਼ ਹੁੰਦਾ ਹੈ।

## ਲੜੇ ਨ ਕਾਗਲਿ ਲਿਖਿਆ; ਚਿਤੁ ਚਿਤੇਰੇ ਸੈ ਹਥੀਆਰਾ।

ਜਿਵੇਂ ਚਿਤੇਰੇ = ਚਿੱਤਰਕਾਰ ਨੇ ਕਾਗਲਿ = ਕਾਗ਼ਜ਼ ਉੱਪਰ ਸੈ = ਸੈਂਕੜੇ ਹਥੀਆਰਾ = ਹਥਿਆਰਾਂ ਸਣੇ ਯੋਧਿਆਂ ਦਾ ਚਿਤੁ = ਚਿੱਤਰ (ਤਸਵੀਰਾਂ) ਲਿਖਿਆ ਹੋਵੇ, ਪਰ ਉਹ ਜੰਗ ਵਿਚ ਲੜੇ = ਲੜ ਨ = ਨਹੀਂ ਸਕਦੇ, ਇਵੇਂ ਹੀ ਸੱਚ ਅਸਲੀ ਯੋਧੇ ਦੀ ਨਿਆਈਂ ਹੈ ਤੇ ਕੂੜ ਚਿੱਤਰਕਾਰੀ ਯੋਧੇ ਦੀ ਨਿਆਈਂ ਹੈ।

## ਸਚੁ ਕੂੜੁ; ਕਰਤੂਤਿ ਵੀਚਾਰਾ॥੮॥

ਇਸ ਤਰ੍ਹਾਂ ਸੱਚ ਵਾਲਿਆਂ ਦੇ ਕਰਤੂਤਿ = ਕਰਮ ਕਰਕੇ ਸੱਚ ਦੀ ਵੀਚਾਰਾ = ਵਿਚਾਰ ਹੁੰਦੀ ਹੈ ਤੇ ਕੂੜੁ = ਝੂਠ ਵਾਲਿਆਂ ਦੇ ਭੈੜੇ ਕਰਮਾਂ ਦੀ ਵਿਚਾਰ ਹੁੰਦੀ ਹੈ॥੮॥

### ਪਉੜੀ ੯ (ਸੱਚ ਅਤੇ ਕੂੜ)

## ਸਚੁ ਸਮਾਇਣਿ ਦੁਧ ਵਿਚਿ; ਕੂੜੁ ਵਿਗਾੜੁ ਕਾਂਜੀ ਦੀ ਚੁਖੈ।

('ਚੁੱਖੈ' ਅੱਧਕ ਸਹਿਤ ਬੋਲੋ)

ਜਿਵੇਂ ਦੁੱਧ ਨੂੰ ਸਮਾਇਣਿ = ਜਾਗ ਲਾਈਏ ਤਾਂ ਉਸ ਦਾ ਦਹੀਂ ਬਣ ਜਾਂਦਾ ਹੈ ਤੇ ਜੇਕਰ ਰਿੜਕ ਦੇਈਏ ਤਾਂ ਮੱਖਣ ਨਿਕਲਦਾ ਹੈ, ਇਸ ਤਰ੍ਹਾਂ ਸਤਿਗੁਰੂ ਜੀ ਦਾ ਨਾਮ ਰੂਪੀ ਜਾਗ ਹੈ, ਜਿਨ੍ਹਾਂ ਦੇ ਜੀਵਨ ਰੂਪੀ ਦੁੱਧ ਵਿਚ ਸੱਚੇ ਨਾਮ ਦਾ ਜਾਗ ਲੱਗ ਜਾਂਦਾ ਹੈ, ਉਨ੍ਹਾਂ ਦੇ ਜੀਵਨ ਵਿੱਚੋਂ ਬਿਬੇਕ ਰੂਪੀ ਦਹੀਂ ਨਿਕਲ ਆਉਂਦਾ ਹੈ, ਬ੍ਰਹਮ ਰੂਪ ਮੱਖਣ ਕੱਢ ਲੈਂਦੇ ਹਨ ਅਤੇ ਜਿਵੇਂ ਦੁੱਧ ਵਿਚ ਕਾਂਜੀ (ਇਕ ਪ੍ਰਕਾਰ ਦਾ ਖੱਟਾ ਰਸ, ਜੋ ਰਾਈ ਆਦਿਕ ਦੇ ਮੇਲ ਤੋਂ ਬਣਦਾ ਹੈ) ਦੀ ਚੁਖੈ = ਰਤੀ ਕੁ ਮਾਤਰਾ ਪਾ ਦੇਈਏ ਤਾਂ ਸਾਰਾ ਦੁੱਧ ਵਿਗਾੜੁ = ਖ਼ਰਾਬ ਹੋ ਜਾਂਦਾ ਹੈ। ਇਸੇ ਤਰ੍ਹਾਂ ਕੂੜੁ = ਝੂਠੇ ਪੁਰਖਾਂ ਦੀ ਸੰਗਤ ਕਰ ਕੇ ਦੁੱਧ ਰੂਪ ਜੀਵਨ ਵਿਗੜ ਜਾਂਦਾ ਹੈ ਤੇ ਉਨ੍ਹਾਂ ਦੇ ਜੀਵਨ ਵਿੱਚੋਂ ਬ੍ਰਹਮ ਰੂਪ ਮੱਖਣ ਨਹੀਂ ਨਿਕਲਦਾ।

## ਸਚੁ ਭੋਜਨੁ ਮੁਹਿ ਖਾਵਣਾ; ਇਕੁ ਦਾਣਾ ਨਕੈ ਵਲਿ ਦੁਖੈ।

(‘ਦੁੱਖੈ’ ਬੋਲੋ)

ਸੱਚ ਦਾ ਭੋਜਨ ਮੁਹਿ = ਮੂੰਹ ਰਾਹੀਂ ਹੀ ਖਾਵਣਾ = ਖਾਈਦਾ ਹੈ ਤੇ ਸੱਚ ਰੂਪ ਭੋਜਨ ਨਾਲ ਪੂਰਨ ਤ੍ਰਿਪਤੀ ਹੋ ਕੇ ਸੁਖ ਮਿਲਦਾ ਹੈ ਅਤੇ ਜੇਕਰ ਇਕ ਭੀ ਦਾਣਾ ਨਕੈ = ਨੱਕ ਵੱਲ ਨੂੰ ਚੜ੍ਹ ਜਾਵੇ ਤਾਂ ਦੁਖੈ = ਦੁਖੀ ਹੋਈਦਾ ਹੈ, ਇਸ ਤਰ੍ਹਾਂ ਕੂੜ ਰੂਪੀ ਦਾਣੇ ਦੇ ਅੰਦਰ ਜਾਣ ਨਾਲ ਹਮੇਸ਼ਾਂ ਦੁਖੀ ਹੀ ਹੋਈਦਾ ਹੈ।

## ਫਲਹੁ ਰੁਖ ਰੁਖਹੁ ਸੁ ਫਲੁ;
## ਅੰਤਿ ਕਾਲਿ ਖਉ ਲਾਖਹੁ ਰੁਖੈ।

(‘ਰੁੱਖੈ’ ਬੋਲੋ)

ਜਿਵੇਂ ਫਲਹੁ = ਫਲਾਂ ਤੋਂ ਰੁਖ = ਬ੍ਰਿਛ ਪੈਦਾ ਹੁੰਦੇ ਹਨ ਤੇ ਸੁ = ਉਨ੍ਹਾਂ ਰੁਖਹੁ = ਬ੍ਰਿਛਾਂ ਤੋਂ ਫਲ ਲੱਗਦੇ ਹਨ, ਪਰ ਜੇਕਰ ਉਨ੍ਹਾਂ ਬ੍ਰਿਛਾਂ ਨੂੰ ਲਾਖਹੁ = ਲਾਖ[੧] ਪੈ ਜਾਵੇ ਤਾਂ ਉਹ ਅੰਤ ਕਾਲਿ = ਸਮੇਂ ਨੂੰ ਖਉ = ਨਾਸ਼ ਹੋ ਜਾਂਦੇ ਹਨ। ਇਵੇਂ ਹੀ ਜਿਨ੍ਹਾਂ ਨੂੰ ਸੱਚ ਰੂਪੀ ਫਲ ਪ੍ਰਾਪਤ ਹੋਇਆ, ਐਸੇ ਬ੍ਰਿਛ ਦੀ ਨਿਆਈਂ ਗੁਰਮੁਖ ਬੇਅੰਤ ਹਨ ਅਤੇ ਉਨ੍ਹਾਂ ਗੁਰਮੁਖਾਂ ਨੂੰ ਅੱਗੇ ਲੱਖਾਂ ਹੀ ਜਗਿਆਸੂ ਰੂਪੀ ਫਲ ਲੱਗਦੇ ਹਨ, ਪਰ ਜਿਨ੍ਹਾਂ ਦੇ ਅੰਦਰ ਕੂੜ ਪੈਦਾ ਹੋ ਜਾਂਦਾ ਹੈ, ਉਹ ਲਾਖ ਦੀ ਨਿਆਈਂ ਲੱਖਾਂ ਜੀਵਨਾਂ ਨੂੰ ਨਾਸ਼ ਕਰ ਦਿੰਦੇ ਹਨ।

## ਸਉ ਵਰ੍ਹਿਆਂ ਅਗਿ ਰੁਖ ਵਿਚਿ; ਭਸਮ ਕਰੈ ਅਗਿ ਬਿੰਦਕੁ ਧੁਖੈ।

(‘ਧੁੱਖੈ’ ਬੋਲੋ)

ਜਿਵੇਂ ਅੱਗ ਸਉ = ਸੌ ਵਰ੍ਹਿਆਂ = ਸਾਲਾਂ ਤੋਂ ਰੁਖ = ਬ੍ਰਿਛ ਵਿਚ ਸਮਾਈ ਹੁੰਦੀ ਹੈ, ਪਰ ਜੇਕਰ ਉਨ੍ਹਾਂ ਬ੍ਰਿਛਾਂ ਨੂੰ ਬਿੰਦਕੁ = ਰੰਚਕ ਮਾਤਰ ਅੱਗ ਲਾ ਦੇਈਏ ਤਾਂ ਉਹ ਧੁਖੈ = ਮੱਚ, ਜਲ ਕੇ ਭਸਮ ਕਰੈ = ਕਰ ਦਿੰਦੀ ਹੈ, ਇਸੇ ਤਰ੍ਹਾਂ ਕੂੜ ਵੀ ਕਈ ਸਾਲਾਂ ਤੋਂ ਜੀਵ ਦੇ ਅੰਦਰ ਲੁਕਿਆ ਰਹਿੰਦਾ ਹੈ, ਪਰ ਜਿਸ ਵਕਤ ਇਹ ਕੂੜ ਥੋੜ੍ਹਾ ਜਿਹਾ ਪ੍ਰਗਟ ਹੋ ਜਾਵੇ ਤਾਂ ਸਾਰੀ ਜ਼ਿੰਦਗੀ ਨੂੰ ਤਬਾਹ ਕਰ ਦਿੰਦਾ ਹੈ।

## ਸਚ ਦਾਰੂ ਕੂੜੁ ਰੋਗੁ ਹੈ; ਵਿਣੁ ਗੁਰ ਵੈਦ ਵੇਦਨਿ ਮਨਮੁਖੈ।

(‘ਮਨਮੁੱਖੈ’ ਬੋਲੋ)

ਸੱਚ ਦਾਰੂ = ਦਵਾਈ ਦੀ ਨਿਆਈਂ ਹੈ ਅਤੇ ਕੂੜ ਰੋਗ ਹੈ, ਜੋ ਮਨਮੁਖੈ = ਮਨਮੁਖਾਂ ਨੂੰ ਕੂੜ ਦੀ ਵੇਦਨਿ = ਪੀੜ ਹੁੰਦੀ ਹੈ, ਗੁਰ = ਸਤਿਗੁਰੂ ਰੂਪ ਵੈਦ ਤੋਂ ਵਿਣੁ = ਬਿਨਾਂ ਹੋਰ ਕੋਈ ਵੀ ਕੂੜ ਦੀ ਦਵਾਈ ਨਹੀਂ ਦੇ ਸਕਦਾ।

## ਸਚ ਸਥੋਈ ਕੂੜੁ ਠਗੁ; ਲਗੈ ਦੁਖੁ ਨ ਗੁਰਮੁਖਿ ਸੁਖੈ।

(‘ਸੁੱਖੈ’ ਬੋਲੋ)

ਸੱਚ ਲੋਕ-ਪ੍ਰਲੋਕ ਵਿਚ ਸਥੋਈ = ਸਾਥੀ ਭਾਵ ਸਾਥ ਦੇਣ ਵਾਲਾ ਹੈ ਤੇ ਕੂੜੁ = ਝੂਠ ਠੱਗ ਹੈ, ਇਸ ਕੂੜ ਕਰਕੇ ਦੁੱਖ ਲਗੈ = ਲੱਗਦਾ ਹੈ ਤੇ ਗੁਰਮੁਖਾਂ ਦੀ ਸੰਗਤ ਕੀਤੇ ਬਿਨਾਂ ਸੁਖੈ = ਸੁਖ ਪ੍ਰਾਪਤ ਨ = ਨਹੀਂ ਹੋ ਸਕਦਾ।

---

੧. ਲਾਖ ਇਕ ਲਾਲ ਰੰਗ ਦਾ ਪਦਾਰਥ ਹੁੰਦਾ ਹੈ।

# ਕੂੜੁ ਪਚੈ; ਸਚੈ ਦੀ ਭੁਖੈ ॥੯॥

(‘ਪਚੈ’ ਪੋਲਾ ਅਤੇ ‘ਭੁੱਖੈ’ ਅੱਧਕ ਸਹਿਤ ਬੋਲੋ)

ਕੂੜੁ = ਝੂਠੇ ਪੁਰਖ ਹਮੇਸ਼ਾਂ ਪਚੈ = ਸੜਦੇ ਹਨ ਤੇ ਜਿਨ੍ਹਾਂ ਨੂੰ ਸਚੈ = ਸੱਚੇ ਨਾਮ ਦੀ ਭੁਖੈ = ਭੁੱਖ ਹੁੰਦੀ ਹੈ, ਉਨ੍ਹਾਂ ਦਾ ਕੂੜ ਸੁਭਾਅ ਨਾਸ਼ ਹੋ ਜਾਂਦਾ ਹੈ॥੯॥ ਜੈਸਾ ਕਿ :

**ਸਾਚੇ ਨਾਮ ਕੀ ਲਾਗੈ ਭੂਖ ॥**
**ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥** *(ਸੋ ਦਰੁ, ਆਸਾ ਮ: ੧, ਅੰਗ ੯)*

**ਪਉੜੀ ੧੦ (ਸੱਚ ਅਤੇ ਕੂੜ)**

## ਕੂੜੁ ਕਪਟ ਹਥਿਆਰ ਜਿਉ; ਸਚੁ ਰਖਵਾਲਾ ਸਿਲਹ ਸੰਜੋਆ।

ਜਿਉ = ਜਿਸ ਤਰ੍ਹਾਂ ਕੂੜੁ = ਝੂਠ ਤਾਂ ਕਪਟ = ਛਲ ਰੂਪ ਹੈ ਅਤੇ ਮਾਰੂ ਹਥਿਆਰਾਂ ਵਾਂਗ ਮਾਰਦਾ ਹੈ ਅਤੇ ਇਵੇਂ ਹੀ ਸੱਚ ਰਖਵਾਲਾ = ਰੱਖਿਆ ਕਰਨ ਵਾਲਾ ਹੈ। ਉਹ ਝੂਠ ਵਰਗੇ ਸਿਲਹ = ਹਥਿਆਰਾਂ ਤੋਂ ਰੱਖਿਆ ਕਰਨ ਵਾਸਤੇ ਸੰਜੋਆ = ਲੋਹੇ ਦੇ ਕੁੜਤੇ ਵਾਂਗ ਹੈ।

## ਕੂੜੁ ਵੈਰੀ ਨਿਤ ਜੋਂਹਦਾ; ਸਚੁ ਸੁਮਿਤੁ ਹਿਮਾਇਤਿ ਹੋਆ।

(‘ਸੁਮਿੱਤੁ’ ਅੱਧਕ ਸਹਿਤ ਬੋਲੋ)

ਕੂੜੁ = ਝੂਠ ਸਦਾ ਵੈਰੀ = ਦੁਸ਼ਮਣਾਂ ਵਾਂਗ ਨਿਤਾਪ੍ਰਤਿ ਜੋਂਹਦਾ = ਤਾੜਦਾ ਰਹਿੰਦਾ ਹੈ ਤੇ ਸੱਚ ਹਮੇਸ਼ਾਂ ਸੁਮਿਤੁ = ਸ੍ਰੇਸ਼ਟ ਮਿੱਤਰਾਂ ਵਾਂਗ ਹਿਮਾਇਤਿ = ਮਦਦਗਾਰ (ਤਰਫ਼ਦਾਰ) ਹੋਆ = ਹੁੰਦਾ ਹੈ।

## ਸੂਰ ਵੀਰ ਵਰੀਆਮੁ ਸਚੁ; ਕੂੜੁ ਕੁੜਾਵਾ ਕਰਦਾ ਢੋਆ।

ਸੱਚ ਸੂਰ = ਸੂਰਮਾ (ਅਤਿ ਰਥੀ), ਵੀਰ = ਰਥੀ, ਵਰੀਆਮੁ = ਮਹਾਂਰਥੀ ਦੀ ਨਿਆਈਂ ਹੈ ਅਤੇ ਕੂੜੁ = ਝੂਠ ਸਦਾ ਕਾਇਰਾਂ ਦੀ ਨਿਆਈਂ ਕੁੜਾਵਾ = ਝੂਠਾ ਹੁੰਦਾ ਹੈ ਤੇ ਸਦਾ ਝੂਠ ਨਾਲ ਹੀ ਢੋਆ = ਮਿਲਾਪ ਕਰਦਾ ਹੈ।

## ਨਿਹਚਲੁ ਸਚੁ ਸੁਥਾਇ ਹੈ; ਲਰਜੈ ਕੂੜੁ ਕੁਥਾਇ ਖੜੋਆ।

ਸੱਚ ਸਦਾ ਨਿਹਚਲੁ = ਅਡੋਲ ਤੇ ਸੁਥਾਇ = ਸ੍ਰੇਸ਼ਟ ਥਾਂ ਉੱਤੇ ਖੜਨ ਵਾਲਾ ਹੈ ਅਤੇ ਕੂੜੁ = ਝੂਠ ਸਦਾ ਕੁਥਾਇ = ਭੈੜੀਆਂ ਥਾਵਾਂ ’ਤੇ ਖੜੋਆ = ਖੜ ਕੇ ਲਰਜੈ = ਕੰਬਦਾ ਹੈ।

## ਸਚਿ ਫੜਿ ਕੂੜੁ ਪਛਾੜਿਆ; ਚਾਰਿ ਚਕ ਵੇਖਨ ਤ੍ਰੈ ਲੋਆ।

ਸੱਚ ਦਾ ਸੁਭਾਅ ਹੈ ਕਿ ਜੋ ਵੀ ਉਸ ਦਾ ਪੱਲਾ ਫੜਦਾ ਹੈ, ਉਹ ਕੂੜੁ = ਝੂਠ ਨੂੰ ਪਛਾੜਿਆ = ਪਛਾੜ ਦਿੰਦਾ ਹੈ ਤੇ ਚਾਰਿ ਚਕ = ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਤੇ ਤ੍ਰੈ = ਤਿੰਨਾਂ ਲੋਆ = ਲੋਕਾਂ (ਪਤਾਲ ਲੋਕ, ਮਾਤ ਲੋਕ, ਸਵਰਗ ਲੋਕ) ਦੇ ਲੋਕ ਵੇਖਨ = ਵੇਖਦੇ ਹਨ।

## ਕੂੜੁ ਕਪਟ ਰੋਗੀ ਸਦਾ; ਸਚ ਸਦਾ ਹੀ ਨਵਾ ਨਿਰੋਆ।

ਕੂੜੁ = ਝੂਠ ਬੋਲਣ ਵਾਲੇ ਤੇ ਕਪਟ = ਛਲ ਕਰਨ ਵਾਲੇ ਸਦਾ = ਹਮੇਸ਼ਾ ਹੀ ਰੋਗੀ ਰਹਿੰਦੇ ਹਨ **ਵਾ**: ਅਗਿਆਨ ਕਰਕੇ ਹਉਮੈ ਦੇ ਰੋਗ ਦੇ ਸਹਿਤ ਹਨ ਅਤੇ ਸੱਚ ਬੋਲਣ ਵਾਲੇ ਸਦਾ = ਹਮੇਸ਼ਾ ਹੀ

ਨਵਾ = ਨਵੇਂ, ਨਿਰਾਲੇ ਤੇ ਨਿਰੋਆ = ਅਰੋਗ ਰਹਿੰਦੇ ਹਨ **ਵਾ:** ਗਿਆਨ ਕਰਕੇ ਹਉਮੈ ਦੇ ਰੋਗ ਤੋਂ ਰਹਿਤ ਹੋ ਜਾਂਦੇ ਹਨ।

## ਸਚ ਸਚਾ; ਕੂੜੁ ਕੂੜੁ ਵਿਖੋਆ ॥੧੦॥

ਅਸਲ ਗੱਲ ਇਹੀ ਹੈ ਕਿ ਸੱਚ ਹਮੇਸ਼ਾਂ ਸੱਚਾ ਹੀ ਹੈ ਤੇ ਕੂੜੁ = ਝੂਠ ਦਾ ਵਿਖੋਆ = ਵਿਖਾਵਾ ਝੂਠਾ ਹੀ ਹੁੰਦਾ ਹੈ॥੧੦॥

### ਪਉੜੀ ੧੧ (ਸੱਚ-ਕੂੜ ਦਾ ਨਿਰਣਯ)

## ਸਚੁ ਸੂਰਜ ਪਰਗਾਸ ਹੈ; ਕੂੜਹੁ ਘੁਘੂ ਕੁਝੁ ਨ ਸੁਝੈ।

(ਪਾਠਾਂਤ੍ਰ 'ਸੁਝੁ ਨ ਸੁਝੈ' ਤੇ 'ਸੁੱਝੈ' ਅੱਧਕ ਸਹਿਤ ਬੋਲੋ))

ਜਿਵੇਂ ਸੂਰਜ ਦਾ ਹਰ ਥਾਂ 'ਤੇ ਪਰਗਾਸ = ਪ੍ਰਕਾਸ਼ ਹੁੰਦਾ ਹੈ, ਇਸੇ ਤਰ੍ਹਾਂ ਸੱਚ ਦਾ ਪ੍ਰਕਾਸ਼ ਹਰ ਥਾਂ ਹੈ ਅਤੇ ਜਿਵੇਂ ਘੁਘੂ = ਉੱਲੂਆਂ ਨੂੰ ਸੂਰਜ ਦੇ ਪ੍ਰਕਾਸ਼ ਵਿਚ ਕੁਝ ਨ = ਨਹੀਂ ਸੁਝੈ = ਦਿੱਸਦਾ, ਇਸੇ ਤਰ੍ਹਾਂ ਉੱਲੂ ਦੀ ਨਿਆਈਂ ਕੂੜੇ ਪੁਰਖਾਂ ਨੂੰ ਸੱਚ ਦੇ ਪ੍ਰਕਾਸ਼ ਵਿਚ ਕੁਝ ਭੀ ਨਜ਼ਰ ਨਹੀਂ ਆਉਂਦਾ ਭਾਵ ਸੱਚਾਈ ਦੇ ਦਰਸ਼ਨ ਨਹੀਂ ਹੋ ਸਕਦੇ।

## ਸਚ ਵਣਸਪਤਿ ਬੋਹੀਐ; ਕੂੜਹੁ ਵਾਸ ਨ ਚੰਦਨ ਬੁਝੈ।

('ਵਾਂਸ' ਤੇ 'ਬੁੱਝੈ ਬੋਲੋ)

ਜਿਵੇਂ ਚੰਦਨ ਦੀ ਖ਼ੁਸ਼ਬੂ ਸਾਰੀ ਵਣਸਪਤੀ ਨੂੰ ਬੋਹੀਐ = ਸੁਗੰਧਿਤ ਕਰ ਦਿੰਦੀ ਹੈ, ਇਸੇ ਤਰ੍ਹਾਂ ਸੱਚ ਚੰਦਨ ਦੀ ਨਿਆਈਂ ਹੈ, ਜਿਸ ਨਾਲ ਸਾਰਿਆਂ ਦੀ ਹਿਰਦੇ ਰੂਪ ਵਣਸਪਤੀ ਭਗਤੀ ਦੇ ਨਾਲ ਸੁਗੰਧਿਤ ਹੋ ਜਾਂਦੀ ਹੈ, ਜਿਵੇਂ ਵਾਸ = ਬਾਂਸ ਨੂੰ ਚੰਦਨ ਨ = ਨਹੀਂ ਬੁਝੈ = ਸਮਝਿਆ ਜਾਂਦਾ, ਕਿਉਂਕਿ ਉਹ ਆਪਣੀਆਂ ਹੰਕਾਰ ਦੀਆਂ ਗੰਢਾਂ ਦੇ ਕਾਰਨ ਚੰਦਨ ਦੀ ਖ਼ੁਸ਼ਬੂ ਨਹੀਂ ਲੈ ਸਕਦਾ, ਇਸ ਪ੍ਰਕਾਰ ਹੰਕਾਰੀ ਤੇ ਕੂੜਹੁ = ਝੂਠੇ ਜੀਵ ਬਾਂਸ ਵਾਂਗ ਭਗਤੀ ਦੀ ਸੁਗੰਧੀ ਨਹੀਂ ਲੈ ਸਕਦੇ।

## ਸਚਹੁ ਸਫਲੁ ਤਰੋਵਰਾ; ਸਿੰਮਲੁ ਅਫਲੁ ਵਡਾਈ ਲੁਝੈ।

('ਲੁੱਝੈ' ਬੋਲੋ)

ਸਚਹੁ = ਸੱਚ ਹਮੇਸ਼ਾਂ ਤਰੋਵਰਾ = ਬ੍ਰਿਛ ਨੂੰ ਲੱਗੇ ਸਫਲੁ = ਸ੍ਰੇਸ਼ਟ ਫਲਾਂ ਦੀ ਨਿਆਈਂ ਗਿਆਨ, ਵੈਰਾਗ ਆਦਿ ਗੁਣਾਂ ਨਾਲ ਭਰਪੂਰ ਹੁੰਦਾ ਹੈ ਅਤੇ ਸਿੰਮਲ ਦਾ ਬ੍ਰਿਛ ਜੋ ਅਫਲੁ = ਫਲਾਂ ਤੋਂ ਹੀਣਾ ਹੁੰਦਾ ਹੈ, ਇਸ ਤਰ੍ਹਾਂ ਕੂੜੇ ਪੁਰਖ ਹਮੇਸ਼ਾਂ ਸਿੰਮਲ ਦੇ ਫਲਾਂ ਦੀ ਨਿਆਈਂ ਗੁਣਾਂ ਤੋਂ ਹੀਣੇ ਹੁੰਦੇ ਹਨ, ਜੋ ਸਦਾ ਆਪਣੀ ਵਡਾਈ = ਵਡਿਆਈ ਵਿਚ ਹੀ ਲੁਝੈ = ਝਗੜਦੇ ਰਹਿੰਦੇ ਹਨ।

## ਸਾਵਣਿ ਵਣ ਹਰੀਆਵਲੇ; ਸੁਕੈ ਅਕੁ ਜਵਾਹਾਂ ਰੁਝੈ।

('ਸੁੱਕੈ', 'ਅੱਕੁ' ਤੇ 'ਰੁੱਝੈ' ਅੱਧਕ ਸਹਿਤ ਬੋਲੋ)

ਜਿਵੇਂ ਸਾਵਣ ਦੇ ਮਹੀਨੇ ਵਿਚ ਵਣ = ਬੂਟੇ ਮੀਂਹ ਦੇ ਨਾਲ ਹਰੀਆਵਲੇ = ਹਰੇ-ਭਰੇ ਹੋ ਜਾਂਦੇ ਹਨ, ਇਸ ਤਰ੍ਹਾਂ ਪਰਮਾਤਮਾ ਦੇ ਨਾਮ ਦੀ ਵਰਖਾ ਦੁਆਰਾ ਹਿਰਦੇ ਰੂਪ ਵਣ ਹਰੇ-ਭਰੇ ਹੋ ਜਾਂਦੇ ਹਨ ਅਤੇ ਜਿਵੇਂ ਅੱਕ ਦੇ ਬੂਟੇ ਅਤੇ ਜਵਾਂਹਾ ਮੀਂਹ ਪੈਣ ਦੇ ਕਾਰਨ ਸੁਕੈ = ਸੁੱਕ ਜਾਂਦੇ ਹਨ, ਇਸੇ ਤਰ੍ਹਾਂ ਜਦੋਂ ਸੱਚੇ ਨਾਮ ਦਾ ਮੀਂਹ ਵਰ੍ਹਦਾ ਹੈ ਤਾਂ ਕੂੜੇ ਮਨੁੱਖਾਂ ਦੇ ਹਿਰਦੇ ਵੀ ਮੁਰਝਾ ਜਾਂਦੇ ਹਨ।

## ਮਾਣਕ ਮੋਤੀ ਮਾਨਸਰਿ; ਸੰਖ ਨਿਸਖਣ ਹਸਤਨ ਦੁਝੈ।

(‘ਨਿਸੱਖਣ’, ‘ਦੁੱਝੈ’ ਬੋਲੋ)

ਜਿਵੇਂ ਮਾਨਸਰ ਸਰੋਵਰ ਵਿਚ ਜੋ ਮਾਣਕ ਮੋਤੀ ਹੁੰਦੇ ਹਨ, ਜਦੋਂ ਇਨ੍ਹਾਂ ਦੀ ਵਰਤੋਂ ਗਹਿਣਿਆਂ ਦੇ ਰੂਪ ਵਿਚ ਹੁੰਦੀ ਹੈ ਤਾਂ ਇਹ ਹਰ ਥਾਂ ਸ਼ੋਭਾ ਪਾਉਂਦੇ ਹਨ, ਇਸੇ ਤਰ੍ਹਾਂ ਸਾਧਸੰਗਤ ਰੂਪੀ ਮਾਨਸਰੋਵਰ ਵਿਚ ਗਿਆਨ ਰੂਪੀ ਮਾਣਕ ਤੇ ਸੱਚ ਰੂਪੀ ਮੋਤੀ ਆਦਿਕ ਦੇ ਗੁਣਾਂ ਨਾਲ ਜੋ ਭਰਪੂਰ ਹਨ, ਉਹ ਸੰਸਾਰ ਅੰਦਰ ਸ਼ੋਭਾ ਪਾਉਂਦੇ ਹਨ ਅਤੇ ਜਿਵੇਂ ਨਿਸਖਣ = ਖ਼ਾਲੀ ਸੰਖ ਹਮੇਸ਼ਾਂ ਹਸਤਨ = ਹੱਥਾਂ ਨਾਲ ਦੁਝੈ = ਘੁੱਟ ਕੇ ਵਜਾਈਦਾ ਹੈ, ਇਸੇ ਤਰ੍ਹਾਂ ਸੰਖ ਦੀ ਨਿਆਈਂ ਜੋ ਗੁਣਾਂ ਤੋਂ ਖ਼ਾਲੀ ਮਨੁੱਖ ਹਨ, ਉਹ ਵੀ ਸਦਾ ਦੂਜਿਆਂ ਦੇ ਹੱਥਾਂ ਵਿਚ ਆ ਕੇ ਦੁੱਖ ਪਾਉਂਦੇ ਹਨ।

## ਸਚ ਗੰਗੋਦਕੁ ਨਿਰਮਲਾ; ਕੂੜਿ ਰਲੈ ਮਦ ਪਰਗਟ ਗੁਝੈ।

(‘ਗੁੱਝੈ’ ਬੋਲੋ)

ਸੱਚ ਗੰਗੋਦਕੁ = ਗੰਗਾ ਦੇ ਪਾਣੀ ਵਰਗਾ ਨਿਰਮਲਾ = ਮੈਲ ਤੋਂ ਰਹਿਤ ਭਾਵ ਪਵਿੱਤਰ ਹੁੰਦਾ ਹੈ। ਜਿਵੇਂ ਮਦ = ਸ਼ਰਾਬ ਦੇ ਵਿਚ ਗੰਗਾ ਦਾ ਪਾਣੀ ਰਲੈ = ਰਲਾ ਦੇਈਏ, ਫਿਰ ਭੀ ਸ਼ਰਾਬ ਪਵਿੱਤਰ ਨਹੀਂ ਹੁੰਦੀ, ਇਸ ਪ੍ਰਕਾਰ ਕੂੜੇ ਮਨੁੱਖਾਂ ਦੇ ਅੰਦਰ ਵੀ ਸ਼ਰਾਬ ਵਾਂਗ ਭੈੜੇ ਅਉਗਣ ਗੁਝੈ = ਛਿਪੇ ਹੁੰਦੇ ਹਨ, ਜੋ ਪ੍ਰਗਟ ਹੋ ਹੀ ਜਾਂਦੇ ਹਨ, ਪਰ ਉਨ੍ਹਾਂ ਨੂੰ ਚਾਹੇ ਕਿਤਨਾ ਵੀ ਸੱਚ ਸੁਣਾਉਣਾ ਕਰੀਏ, ਫਿਰ ਭੀ ਉਹ ਪਵਿੱਤਰ ਨਹੀਂ ਹੁੰਦੇ ਭਾਵ ਸੱਚ ਗੰਗਾ ਦੇ ਪਾਣੀ ਵਾਂਗ ਪਵਿੱਤਰ ਹੈ। ਝੂਠ ਮਦ ਵਾਂਗ ਅਪਵਿੱਤਰ ਹੈ, ਇਹ ਗੱਲ ਪ੍ਰਗਟ ਹੈ, ਗੁੱਝੀ ਨਹੀਂ ਰਹਿੰਦੀ।

## ਸਚੁ ਸਚਾ; ਕੂੜੁ ਕੂੜਹੁ ਬੁਝੈ ॥੧੧॥

(‘ਬੁੱਝੈ’ ਅੱਧਕ ਸਹਿਤ ਬੋਲੋ)

ਅਸਲ ਸਿਧਾਂਤ ਇਹ ਹੈ ਕਿ ਸੱਚ ਹਮੇਸ਼ਾਂ ਸੱਚਾਈ ਕਰਕੇ ਹੀ ਜਾਣਿਆ ਜਾਂਦਾ ਹੈ ਅਤੇ ਕੂੜਹੁ = ਝੂਠ ਤੋਂ ਹੀ ਕੂੜੁ = ਝੂਠ ਨੂੰ ਬੁਝੈ = ਸਮਝਿਆ ਜਾਂਦਾ ਹੈ॥੧੧॥

### ਪਉੜੀ ੧੨ (ਸੱਚ ਤੇ ਝੂਠ ਦਾ ਨਤੀਜਾ)

## ਸਚੁ ਕੂੜੁ ਦੁਇ ਝਾਗੜੂ; ਝਗੜਾ ਕਰਦੇ ਚਉਤੈ ਆਇਆ।

ਇਉਂ ਸਮਝੋ ਕਿ ਸੱਚ ਤੇ ਕੂੜੁ = ਝੂਠ ਦੋਵੇਂ ਝਾਗੜੂ = ਝਗੜਾ ਕਰਨ ਵਾਲੇ ਪੁਰਖ ਹਨ, ਦੋਵੇਂ ਝਗੜਾ ਕਰਦੇ ਹੋਏ ਨਿਆਇ ਸਭਾ ਦੇ ਚਉਤੈ = ਚਬੂਤਰੇ ’ਤੇ ਆਇਆ = ਆ ਜਾਂਦੇ ਹਨ।

## ਅਗੇ ਸਚਾ ਸਚਿ ਨਿਆਇ; ਆਪ ਹਜੂਰਿ ਦੋਵੈ ਝਗੜਾਇਆ।

ਫਿਰ ਅੱਗੇ ਜੋ ਸੱਚਾ ਪੁਰਖ (ਹਾਕਮ) ਹੈ, ਸੱਚਾ ਨਿਆਇ = ਨਿਆਉ ਕਰਨ ਵਾਲਾ ਹੈ, ਉਹ ਆਪਣੇ ਹਜੂਰਿ = ਨੇੜੇ **ਵਾ:** ਸਾਹਮਣੇ ਦੋਵੈ = ਦੋਵਾਂ ਦਾ ਝਗੜਾਇਆ = ਝਗੜਾ ਕਰਾ ਕੇ ਵੇਖਦਾ ਹੈ।

## ਸਚੁ ਸਚਾ ਕੂੜਿ ਕੂੜਿਆਰੁ; ਪੰਚਾ ਵਿਚਿਦੋ ਕਰਿ ਸਮਝਾਇਆ।

ਸੱਚਾ ਪੁਰਖ ਸੱਚਾ ਨਿਕਲਦਾ ਹੈ ਤੇ ਕੂੜਿ = ਝੂਠਾ ਪੁਰਖ ਕੂੜਿਆਰੁ = ਝੂਠਾ ਨਿਕਲਦਾ ਹੈ, ਇਸ ਤਰ੍ਹਾਂ ਪੰਚਾ = ਪੰਚ ਲੋਕ ਪੰਚਾਇਤ ਦੇ ਵਿਚਿਦੋ = ਥਾਣੀ ਦੋਹਾਂ ਨੂੰ ਬਿਠਾ ਕਰਿ = ਕਰਕੇ ਸਮਝਾਇਆ = ਸਮਝਾਉਂਦੇ ਹਨ।

## ਸਚਿ ਜਿਤਾ ਕੂੜਿ ਹਾਰਿਆ; ਕੂੜੁ ਕੂੜਾ ਕਰਿ ਸਹਰਿ ਫਿਰਾਇਆ।

('ਜਿੱਤਾ' ਅੱਧਕ ਸਹਿਤ ਬੋਲੋ)

ਫਿਰ ਸੱਚ ਵਾਲਾ ਪੁਰਖ ਜਿਤਾ = ਜਿੱਤ ਜਾਂਦਾ ਹੈ ਤੇ ਕੂੜਿ = ਝੂਠ ਵਾਲਾ ਹਾਰਿਆ = ਹਾਰ ਜਾਂਦਾ ਹੈ ਅਤੇ ਕੂੜੁ = ਝੂਠੇ ਨੂੰ ਕੂੜਾ = ਝੂਠਾ ਕਰਿ = ਕਰ ਕੇ ਸਾਰੇ ਸ਼ਹਿਰ ਵਿਚ ਮੂੰਹ ਸਿਰ ਕਾਲਾ ਕਰ ਕੇ ਫਿਰਾਇਆ = ਫੇਰਿਆ ਜਾਂਦਾ ਹੈ।

## ਸਚਿਆਰੈ ਸਾਬਾਸਿ ਹੈ; ਕੂੜਿਆਰੈ ਫਿਟੁ ਫਿਟੁ ਕਰਾਇਆ।

ਸਚਿਆਰੈ = ਸੱਚਾਈ ਵਾਲੇ ਮਨੁੱਖ ਨੂੰ ਸ਼ਾਬਾਸ਼ ਮਿਲਦੀ ਹੈ ਤੇ ਕੂੜਿਆਰੈ = ਕੂੜ ਵਾਲੇ ਮਨੁੱਖ ਨੂੰ ਫਿਟੁ ਫਿਟੁ = ਫਿੱਟੇ ਮੂੰਹ, ਫਿੱਟੇ ਮੂੰਹ ਆਖ ਕੇ ਧਿਕਾਰਾਂ ਕਰਾਇਆ = ਕਰਦੇ ਹਨ।

## ਸਚਿ ਲਹਣਾ ਕੂੜਿ ਦੇਵਣਾ; ਖਤੁ ਸਤਾਗਲੁ ਲਿਖਿ ਦੇਵਾਇਆ।

('ਖਤੁ' ਥੋੜ੍ਹਾ ਪੋਲਾ ਬੋਲੋ)

ਸੱਚਾ ਲਹਣਾ = ਲੈਣ ਵਾਲਾ ਹੈ ਤੇ ਕੂੜਿ = ਝੂਠਾ ਦੇਵਣਾ = ਦੇਣ ਵਾਲਾ ਹੈ ਤੇ ਸਤਾਗਲੁ (ਸਤ + ਆਗਲੁ) ਸਤ = ਸੱਤਾਂ ਆਗਲੁ = ਉਂਗਲਾਂ ਵਾਲਾ ਖ਼ਤ (ਚਿੱਠੀ) ਲਿਖ ਕੇ ਸੱਚੇ ਨੂੰ ਦੇਵਾਇਆ = ਦਿਵਾ ਦਿੱਤਾ ਕਿ ਲੈ ਤੂੰ ਲੈਣ ਵਾਲਾ ਹੈਂ ਤੇ ਤੂੰ ਦੇਣ ਵਾਲਾ ਹੈਂ।

***ਨੋਟ :*** ਸੱਤ ਉਂਗਲਾਂ ਵਾਲਾ ਕਾਗ਼ਜ਼ ਦਾ ਟੁਕੜਾ ਸਮਝਣਾ ਭਾਵ ਚਿੱਠੀ।

## ਆਪ ਠਗਾਇ ਨ ਠਗੀਐ; ਠਗਣਹਾਰੈ ਆਪੁ ਠਗਾਇਆ।

ਜੋ ਆਪਣੇ ਆਪ ਨੂੰ ਠਗਾਇ = ਠਗਾਉਂਦਾ ਹੈ, ਉਹ ਨ = ਨਹੀਂ ਠਗੀਐ = ਠੱਗਿਆ ਜਾਂਦਾ ਹੈ ਤੇ ਜੋ ਠਗਣਹਾਰੈ = ਠੱਗਣ ਵਾਲਾ ਹੈ, ਉਹ ਆਪਣਾ ਆਪ ਹੀ ਠਗਾਇਆ = ਠਗਾ ਬੈਠਦਾ ਹੈ ਭਾਵ ਹੋਰਨਾਂ ਨੂੰ ਠੱਗਦਾ ਹੋਇਆ ਆਪ ਹੀ ਠੱਗੀ ਮਰਵਾ ਕੇ ਚਲਿਆ ਜਾਂਦਾ ਹੈ।

## ਵਿਰਲਾ ਸਚੁ; ਵਿਹਾਝਣ ਆਇਆ ॥੧੨॥

ਕੋਈ ਵਿਰਲਾ ਪੁਰਖ ਹੀ ਸੰਸਾਰ ਅੰਦਰ ਸੱਚ ਨੂੰ ਵਿਹਾਝਣ = ਖ਼ਰੀਦਣ ਆਇਆ ਹੈ, ਪਰ ਇਹ ਸੱਚ ਗੁਰਾਂ ਪਾਸੋਂ ਪ੍ਰਾਪਤ ਹੁੰਦਾ ਹੈ, ਜਿਸ ਨੂੰ ਕੋਈ ਵਿਰਲਾ ਹੀ ਪੁਰਖ ਖ਼ਰੀਦ ਸਕਦਾ ਹੈ॥੧੨॥

### ਪਉੜੀ ੧੩

## ਕੂੜੁ ਸੁਤਾ ਸਚੁ ਜਾਗਦਾ; ਸਚੇ ਸਾਹਿਬ ਦੇ ਮਨਿ ਭਾਇਆ।

('ਸੁੱਤਾ' ਅੱਧਕ ਸਹਿਤ ਬੋਲੋ ਤੇ ਪਾਠਾਂਤ੍ਰ 'ਸਚੁ)

ਕੂੜੁ = ਝੂਠ ਸੁੱਤਾ ਤੇ ਸੱਚ ਸਦਾ ਜਾਗਦਾ ਰਹਿੰਦਾ ਹੈ ਤੇ ਜੋ ਸੱਚੇ ਨਾਮ ਵਿਚ ਜਾਗਦਾ ਹੈ, ਉਹ ਸੱਚੇ ਸਾਹਿਬ = ਮਾਲਕ ਪਰਮੇਸ਼ਰ ਦੇ ਮਨ ਨੂੰ ਭਾਇਆ = ਚੰਗਾ ਲੱਗਦਾ ਹੈ।

## ਸਚੁ ਸਚੈ ਕਰਿ ਪਾਹਰੂ; ਸਚ ਭੰਡਾਰ ਉਤੇ ਬਹਿਲਾਇਆ।

ਸੱਚੇ ਅਕਾਲ ਪੁਰਖ ਨੇ ਸਚੈ = ਸੱਚ ਨੂੰ ਪਾਹਰੂ = ਪਹਿਰੇਦਾਰ ਕਰਿ = ਬਣਾ ਕੇ ਸੱਚੇ ਨਾਮ ਦੇ ਭੰਡਾਰ = ਖ਼ਜ਼ਾਨੇ ਉੱਤੇ ਰਾਖੀ ਕਰਨ ਲਈ ਬਹਿਲਾਇਆ = ਬਿਠਾਇਆ ਹੈ।

## ਸਚੁ ਆਗੂ ਆਨ੍ਹੇਰ ਕੂੜ; ਉਝੜਿ ਦੂਜਾ ਭਾਉ ਚਲਾਇਆ।

ਸੱਚ ਸੱਚਾ ਆਗੂ ਹੈ ਤੇ ਕੂੜ = ਝੂਠ ਆਨ੍ਹੇਰ = ਹਨੇਰੇ ਦੀ ਨਿਆਈਂ ਅੰਨ੍ਹਾ ਆਗੂ ਹੈ, ਜੋ ਲੋਕਾਂ ਨੂੰ ਦੂਜਾ = ਦ੍ਵੈਸ਼ ਭਾਉ = ਭਾਵ ਦੇ ਉਝੜਿ = ਉਜਾੜ ਵਿਚ ਚਲਾਇਆ = ਤੋਰਦਾ ਹੈ।

## ਸਚੁ ਸਚੇ ਫਉਜਦਾਰ; ਰਾਹੁ ਚਲਾਵਣ ਜੋਗੁ ਪਠਾਇਆ।

ਸੱਚੇ ਪਰਮੇਸ਼ਰ ਨੇ ਸੱਚ ਨੂੰ ਫ਼ੌਜਦਾਰ ਬਣਾ ਕੇ ਜੀਵਾਂ ਨੂੰ ਸੱਚੇ ਰਾਹੁ = ਰਸਤੇ 'ਤੇ ਚਲਾਵਣ = ਤੋਰਨ ਜੋਗੁ = ਵਾਸਤੇ ਪਠਾਇਆ = ਭੇਜਿਆ ਹੈ।

## ਜਗ ਭਵਜਲ ਮਿਲਿ ਸਾਧ ਸੰਗਿ; ਗੁਰੁ ਬੋਹਿਥੈ ਚਾੜਿ ਤਰਾਇਆ।

('ਚਾੜ੍ਹਿ' ਭਾਰਾ ਕਰ ਕੇ ਬੋਲੋ)

ਸਾਧਸੰਗਤ ਵਿਚ ਜੀਵਾਂ ਨੂੰ ਮਿਲਾ ਕੇ ਗੁਰੂ ਸਾਹਿਬ ਨੇ ਸੱਚ ਦੇ ਗਿਆਨ ਦੁਆਰਾ ਨਾਮ ਰੂਪੀ ਬੋਹਿਥੈ = ਜਹਾਜ਼ 'ਤੇ ਚਾੜ੍ਹ ਕੇ ਭਵਜਲ ਜਗ = ਭੈ-ਦਾਇਕ ਸੰਸਾਰ-ਸਮੁੰਦਰ ਤੋਂ ਤਰਾਇਆ = ਤਾਰ ਦਿੱਤਾ ਹੈ।

## ਕਾਮੁ ਕ੍ਰੋਧੁ ਲੋਭੁ ਮੋਹੁ ਫੜਿ; ਅਹੰਕਾਰੁ ਗਰਦਨਿ ਮਰਵਾਇਆ।

ਗੁਰੂ ਨੇ ਸੱਚ ਦੀ ਸੋਝੀ ਦੇ ਕੇ ਕਾਮ, ਕ੍ਰੋਧ, ਲੋਭ, ਮੋਹੁ = ਮੋਹ ਤੇ ਅਹੰਕਾਰੁ = ਹੰਕਾਰ ਨੂੰ ਗਰਦਨਿ = ਧੌਣ ਤੋਂ ਫੜ ਕੇ ਮਰਵਾਇਆ = ਮਰਵਾ ਦਿੱਤਾ ਹੈ।

## ਪਾਰਿ ਪਏ; ਗੁਰੁ ਪੂਰਾ ਪਾਇਆ ॥੧੩॥

ਇਸ ਤਰ੍ਹਾਂ ਜਿਨ੍ਹਾਂ ਨੇ ਪੂਰਾ = ਪੂਰਨ ਗੁਰ = ਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਸੰਸਾਰ-ਸਮੁੰਦਰ ਤੋਂ ਪਾਰ ਪਏ = ਪੈ ਗਏ ਹਨ ਭਾਵ ਮੁਕਤ ਹੋ ਗਏ ਹਨ ॥੧੩॥

### ਪਉੜੀ ੧੪ (ਸੱਚ, ਸੱਚਾ ਗੁਰੂ, ਸੱਚਾ ਸਿੱਖ)

## ਲੂਣੁ ਸਾਹਿਬ ਦਾ ਖਾਇਕੈ; ਰਣ ਅੰਦਰਿ ਲੜਿ ਮਰੈ ਸੁ ਜਾਪੈ।

ਜੋ ਚਾਕਰ ਸਾਹਿਬ = ਮਾਲਕ ਦਾ ਲੂਣੁ = ਨਮਕ ਖਾਇਕੈ = ਖਾ ਕੇ ਰਣ = ਯੁੱਧ ਅੰਦਰਿ = ਵਿਚ ਲੜ ਕੇ ਮਰੈ = ਮਰਦਾ ਹੈ, ਸੁ = ਉਹ ਨਮਕ ਹਲਾਲ ਜਾਪੈ = ਜਾਪਦਾ ਹੈ।

## ਸਿਰ ਵਢੈ ਹਥੀਆਰ ਕਰਿ; ਵਰੀਆਮਾ ਵਰੀਆਮੁ ਸਿਞਾਪੈ।

ਜਿਸ ਦਾ ਹਥੀਆਰ = ਹਥਿਆਰ ਕਰਿ = ਨਾਲ ਸਿਰ ਵਢੈ = ਵੱਢਿਆ ਜਾਂਦਾ ਹੈ, ਉਹ ਵਰੀਆਮਾ = ਬਹਾਦਰ ਤੋਂ ਵਰੀਆਮੁ = ਬਹਾਦਰ ਸਿਞਾਪੈ = ਪਛਾਣੀਦਾ ਹੈ।

## ਤਿਸ ਪਿਛੈ ਜੋ ਇਸਤਰੀ; ਥਪਿ ਥੇਈ ਦੇ ਵਰੈ ਸਰਾਪੈ।

ਤਿਸ ਬਹਾਦਰ ਦੇ ਮਰਨ ਪਿਛੈ = ਪਿੱਛੋਂ ਉਸ ਦੀ ਜੋ = ਜਿਹੜੀ ਇਸਤਰੀ ਸਤ ਰੱਖ ਕੇ ਜਪ ਤਪ ਕਰਦੀ ਹੈ, ਉਸ ਨੂੰ ਜਿਊਂਦੀ ਸਤੀ ਮੰਨਦੇ ਹਨ। ਪਰਿਵਾਰ ਵਾਲੇ ਉਸ ਦੀ ਥੇਈ (ਥੇਈ ਇਕ ਗੀਤ ਹੁੰਦੀ ਹੈ, ਜਿਸ ਵਿਚ ਸਤੀ ਦੇ ਪਰਿਵਾਰ ਦੇ ਲੋਕ ਦੁੱਧ ਚਾਵਲ ਰਿੰਨ੍ਹ ਕੇ ਪਹਿਲੇ ਸਤੀ ਦੀ ਭੇਟਾ ਕਰਨ ਪਿੱਛੋਂ ਫਿਰ ਆਪ ਖਾਂਦੇ ਹਨ) ਥਪਿ = ਥਪਦੇ ਹਨ ਅਤੇ ਉਸ ਨੂੰ ਵਰੈ = ਵਰ ਤੇ ਸਰਾਪੈ = ਸਰਾਪ ਦੇਣ ਵਾਲੀ ਜਾਣਦੇ ਹਨ।

## ਪੋਤੈ ਪੁਤ ਵਡੀਰੀਅਨਿ; ਪਰਵਾਰੈ ਸਾਧਾਰੁ ਪਰਾਪੈ।

ਉਸ ਸਤੀ ਦੇ ਪੋਤੈ = ਪੋਤਰੇ, ਪੁਤ = ਪੁੱਤਰ ਸੰਸਾਰ ਵਿਚ ਵਡੀਰੀਅਨਿ = ਵਡਿਆਏ ਜਾਂਦੇ ਹਨ, ਉਹ ਪਰਵਾਰੈ = ਪਰਿਵਾਰ ਨੂੰ ਸਾਧਾਰੁ = ਸੁਧਾਰ ਕਰਨ ਵਾਲੇ ਪਰਾਪੈ = ਪਛਾਣੇ ਜਾਂਦੇ ਹਨ।

## ਵਖਤੈ ਉਪਰਿ ਲੜਿ ਮਰੈ; ਅੰਮ੍ਰਿਤ ਵੇਲੇ ਸਬਦੁ ਅਲਾਪੈ।

ਗੁਰਮਤਿ ਵਿਚ ਸੱਚੇ ਸੂਰਮੇ ਉਹ ਹਨ, ਜੋ ਅੰਮ੍ਰਿਤ ਵੇਲੇ ਨੀਂਦ ਆਦਿ ਆਲਸ ਦੇ ਵਖਤੈ = ਸਮੇਂ ਤੋਂ ਉੱਪਰ ਉੱਠ ਕੇ ਸੰਕਲਪਾਂ ਵਿਕਲਪਾਂ ਰੂਪੀ ਸੈਨਾ ਨਾਲ ਲੜਿ = ਜੂਝਦੇ ਹੋਏ ਜੀਵਤ-ਭਾਵ ਤੋਂ ਮਰੈ = ਮਰਦੇ ਹਨ ਅਤੇ ਗੁਰੂ ਦੇ ਸ਼ਬਦ ਨੂੰ ਅਲਾਪੈ = ਅਲਾਪਦੇ ਹਨ।

## ਸਾਧ ਸੰਗਤਿ ਵਿਚਿ ਜਾਇਕੈ; ਹਉਮੈ ਮਾਰਿ ਮਰੈ ਆਪੁ ਆਪੈ।

ਜੋ ਸਾਧਸੰਗਤ ਵਿਚ ਜਾਇਕੈ = ਜਾ ਕੇ ਆਪਣੇ ਹਉਮੈ-ਭਾਵ ਨੂੰ ਮਾਰ ਕੇ ਤੇ ਆਪੈ = ਆਪਣੇ ਆਪ ਨੂੰ ਜੀਵਤ-ਭਾਵ ਤੋਂ ਮਰੈ = ਮਾਰਦੇ ਹਨ, ਉਹ ਹੀ ਅਸਲ ਸਤੀ ਹੋਣ ਦੀ ਨਿਸ਼ਾਨੀ ਹੈ।

## ਲੜਿ ਮਰਣਾ ਤੈ ਸਤੀ ਹੋਣੁ; ਗੁਰਮੁਖਿ ਪੰਥੁ ਪੂਰਣ ਪਰਤਾਪੈ।

('ਸਤੀ' ਪੋਲਾ ਬੋਲੋ)

ਜਿਤਨਾ ਪ੍ਰਤਾਪ ਜੰਗ ਵਿਚ ਸੂਰਮੇ ਦੇ ਲੜ ਕੇ ਮਰਣਾ = ਮਰਨ ਤੈ = ਅਤੇ ਉਸ ਦੀ ਪਤਨੀ ਦੇ ਸਤੀ ਹੋਣ ਦਾ ਹੁੰਦਾ ਹੈ, ਉਤਨਾ ਹੀ ਗੁਰਮੁਖਾਂ ਦੇ ਗੁਰਮੁਖਤਾਈ ਦੇ ਪੰਥ ਦਾ ਪੂਰਨ ਪਰਤਾਪੈ = ਪ੍ਰਤਾਪ ਹੈ, ਕਿਉਂਕਿ ਗੁਰਮੁਖ ਜਨ ਆਪਣੇ ਪੰਜੇ ਵਿਕਾਰਾਂ ਨੂੰ ਮਾਰ ਲੈਂਦੇ ਹਨ।

## ਸਚਿ ਸਿਦਕ; ਸਚ ਪੀਰੁ ਪਛਾਪੈ ॥੧੪॥

ਅਜਿਹੇ ਪੰਜ ਵਿਕਾਰਾਂ ਨੂੰ ਮਾਰਨ ਵਾਲੇ ਸੱਚ ਤੇ ਸਿਦਕ = ਭਰੋਸੇ ਦੁਆਰਾ ਸੱਚੇ ਪੀਰ = ਗੁਰੂ ਨੂੰ ਪਛਾਪੈ = ਪਛਾਣ ਲੈਂਦੇ ਹਨ ॥੧੪॥

### ਪਉੜੀ ੧੫ (ਸਾਧਸੰਗਤ)

## ਨਿਹਚਲ ਸਚਾ ਥੇਹੁ ਹੈ; ਸਾਧ ਸੰਗੁ ਪੰਜੇ ਪਰਧਾਨਾ।

ਸਾਧਸੰਗਤ ਸੱਚਾ ਤੇ ਨਿਹਚਲ = ਅਚੱਲ ਥੇਹੁ = ਅਸਥਾਨ ਹੈ, ਕਿਉਂਕਿ ਉਥੇ ਪੰਜੇ = ਪੰਜ ਗੁਣਾਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ) ਦੀ ਪਰਧਾਨਾ = ਪ੍ਰਧਾਨਤਾ ਭਾਵ ਪ੍ਰਮੁੱਖਤਾ ਹੁੰਦੀ ਹੈ।

## ਸਤ ਸੰਤੋਖ ਦਇਆ ਧਰਮ; ਅਰਥ ਸਮਰਥੁ ਸਭੇ ਬੰਧਾਨਾ।

ਸਤਿ, ਸੰਤੋਖ, ਦਇਆ, ਧਰਮ ਤੇ ਅਰਥਾਂ ਦੀ ਵਿਚਾਰ ਪਰਮਾਰਥ ਦੇ ਇਨ੍ਹਾਂ ਸਭੇ = ਸਾਰੇ ਬੰਧਾਨਾ = ਨਿਯਮਾਂ ਵਿਚ ਪਰਮਾਤਮਾ ਆਪ ਸਮਰਥੁ = ਸਰਬ ਸ਼ਕਤੀਵਾਨ ਹੈ।

## ਗੁਰ ਉਪਦੇਸ ਕਮਾਵਣਾ; ਗੁਰਮੁਖਿ ਨਾਮੁ ਦਾਨੁ ਇਸਨਾਨਾ।

ਗੁਰਮੁਖ ਗੁਰੂ ਉਪਦੇਸ਼ ਨੂੰ ਕਮਾਵਣਾ = ਕਮਾ ਕੇ ਗੁਰਮਤਿ ਦੇ ਤਿੰਨ ਨਿਯਮਾਂ ਨਾਮ, ਦਾਨ ਤੇ ਇਸਨਾਨਾ = ਇਸ਼ਨਾਨ ਨੂੰ ਦ੍ਰਿੜ੍ਹ ਕਰਦੇ ਹਨ।

## ਮਿਠਾ ਬੋਲਣ ਨਿਵਿ ਚਲਣੁ; ਹਥਹੁ ਦੇਣ ਭਗਤਿ ਗੁਰ ਗਿਆਨਾ।

ਗੁਰਮੁਖ ਸਦਾ ਮਿੱਠਾ ਬੋਲਦੇ, ਨਿਵਿ = ਨੀਵੇਂ ਹੋ ਕੇ ਭਾਵ ਨਿਮਰਤਾ ਸਹਿਤ ਚਲਣੁ = ਚੱਲਦੇ ਅਤੇ ਹਥਹੁ = ਹੱਥਾਂ ਨਾਲ ਦਾਨ ਦੇਣ = ਦਿੰਦੇ ਤੇ ਪਰਮਾਤਮਾ ਦੀ ਭਗਤਿ = ਭਗਤੀ ਕਰ ਕੇ ਗੁਰ = ਗੁਰੂ ਦੇ ਗਿਆਨਾ = ਗਿਆਨ ਨੂੰ ਪ੍ਰਾਪਤ ਕਰਦੇ ਹਨ।

## ਦੁਹੀਂ ਸਰਾਈਂ ਸੁਰਖਰੂ; ਸਚ ਸਬਦੁ ਵਜੈ ਨੀਸਾਨਾ।

ਐਸੇ ਗੁਰਮੁਖ ਦੁਹੀਂ = ਦੋਵੇਂ ਸਰਾਈਂ = ਸਰਾਵਾਂ ਲੋਕ ਤੇ ਪ੍ਲੋਕ ਵਿਚ ਸੁਰਖਰੂ = ਇੱਜ਼ਤ ਵਾਲੇ ਹੁੰਦੇ ਹਨ, ਜਿਥੇ ਉਨ੍ਹਾਂ ਦੇ ਗੁਰੂ ਦੇ ਸੱਚੇ ਸ਼ਬਦ ਦੀ ਕਮਾਈ ਦੇ ਡੰਕੇ ਦੀ ਚੋਟ ’ਤੇ ਨੀਸਾਨਾ = ਨਗਾਰੇ ਵਜੈ = ਵੱਜਦੇ ਹਨ।

## ਚਲਣੁ ਜਿਨ੍ਹੀ ਜਾਣਿਆਂ; ਜਗ ਅੰਦਰਿ ਵਿਰਲੇ ਮਿਹਮਾਨਾ।

ਜਿਨ੍ਹੀ = ਜਿਨ੍ਹਾਂ ਪੁਰਖਾਂ ਨੇ ਸੰਸਾਰ ਤੋਂ ਚਲਣੁ = ਚਲੇ ਜਾਣ ਦੀ ਵਿਚਾਰ ਨੂੰ ਜਾਣਿਆਂ = ਜਾਣ ਲਿਆ ਹੈ ਕਿ ਸਦਾ ਸੰਸਾਰ ਉੱਤੇ ਥਿਰ ਨਹੀਂ ਰਹਿਣਾ। ਜੈਸਾ ਕਿ :

**ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥** *(ਸੂਹੀ ਵਾਰ ਮ: ੩, ਅੰਗ ੭੮੭)*

ਅਜਿਹੇ ਪੁਰਸ਼ ਜਗ = ਜਗਤ ਅੰਦਰਿ = ਵਿਚ ਵਿਰਲੇ ਹੀ ਹਨ, ਜੋ ਆਪਣੇ ਆਪ ਨੂੰ ਮਿਹਮਾਨਾ = ਪ੍ਰਾਹੁਣੇ ਦੀ ਨਿਆਈਂ ਮੰਨਦੇ ਹਨ।

## ਆਪ ਗਵਾਏ; ਤਿਸ ਕੁਰਬਾਨਾ॥੧੫॥

ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਆਪਣੇ ਅੰਦਰੋਂ ਆਪਾ-ਭਾਵ ਗਵਾਏ = ਗਵਾ ਲਿਆ ਹੈ ਭਾਵ ਹੰਕਾਰ ਨੂੰ ਮੇਟ ਲਿਆ ਹੈ, ਮੈਂ ਤਿਸ = ਉਨ੍ਹਾਂ ਤੋਂ ਕੁਰਬਾਨਾ = ਬਲਿਹਾਰ ਜਾਂਦਾ ਹਾਂ॥੧੫॥

### ਪਉੜੀ ੧੬ (ਝੂਠਾ ਪਿੰਡ)

## ਕੂੜ ਅਹੀਰਾ ਪਿੰਡ ਹੈ; ਪੰਜ ਦੂਤ ਵਸਨਿ ਬੁਰਿਆਰਾ।

ਕੂੜ = ਝੂਠ ਇਸ ਤਰ੍ਹਾਂ ਹੈ, ਜਿਵੇਂ ਅਹੀਰਾ = ਗੁੱਜਰਾਂ (ਗਵਾਲਿਆਂ) ਦਾ ਪਿੰਡ ਹੁੰਦਾ ਹੈ, ਜਿਥੇ ਬੁਰਿਆਰਾ = ਬੁਰਿਆਈ ਕਰਨ ਵਾਲੇ ਪੰਜ ਦੂਤ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਸਨਿ = ਵੱਸਦੇ ਹਨ।

## ਕਾਮ ਕਰੋਧੁ ਵਿਰੋਧੁ ਨਿਤ; ਲੋਭ ਮੋਹੁ ਧ੍ਰੋਹੁ ਅਹੰਕਾਰਾ।

ਜਿਥੇ ਕਾਮ ਬਿਰਤੀ ਵਾਲੇ ਤੇ ਕ੍ਰੋਧੀ ਪੁਰਸ਼ ਨਿਤ = ਸਦਾ ਵਿਰੋਧੁ = ਵੈਰ ਰੱਖਦੇ ਹਨ ਤੇ ਲੋਭੀ ਬਿਰਤੀ ਵਾਲਿਆਂ, ਮੋਹ ਕਰਨ ਵਾਲਿਆਂ, ਧ੍ਰੋਹੁ = ਧੋਖਾ ਕਰਨ ਵਾਲਿਆਂ ਤੇ ਅਹੰਕਾਰਾ = ਹੰਕਾਰ ਕਰਨ ਵਾਲਿਆਂ ਦਾ ਨਿਵਾਸ ਹੈ।

## ਖਿੰਜੋਤਾਣ ਅਸਾਧ ਸੰਗਿ; ਵਰਤੈ ਪਾਪੈ ਦਾ ਵਰਤਾਰਾ।

ਅਸਾਧ = ਦੁਸ਼ਟ ਪੁਰਸ਼ਾਂ ਦੀ ਸੰਗਿ = ਸੰਗਤ ਵਿਚ ਹਰ ਸਮੇਂ ਖਿੰਜੋਤਾਣੁ = ਕਸ਼ਮਕਸ਼ ਦੀ ਖਿੱਚ ਬਣੀ ਰਹਿੰਦੀ ਹੈ ਤੇ ਸਾਰੇ ਪਾਸੇ ਪਾਪੈ = ਪਾਪ ਦਾ ਹੀ ਵਰਤਾਰਾ ਵਰਤੈ = ਵਰਤ ਰਿਹਾ ਹੈ।

## ਪਰ ਧਨ ਪਰ ਨਿੰਦਾ ਪਿਆਰੁ; ਪਰ ਨਾਰੀ ਸਿਉ ਵਡੇ ਵਿਕਾਰਾ।

ਝੂਠ ਦੇ ਪਿੰਡ ਦੇ ਲੋਕ ਪਰ = ਪਰਾਇਆ ਧਨ ਇਕੱਠਾ ਕਰਨ ਵਾਸਤੇ ਪਰ = ਪਰਾਈ ਨਿੰਦਾ = ਅਪਕੀਰਤੀ ਤੇ ਪਰ = ਪਰਾਈ ਨਾਰੀ = ਇਸਤਰੀ ਸਿਉ = ਨਾਲ ਪਿਆਰ ਕਰਨ ਰੂਪ ਵੱਡੇ ਵਿਕਾਰ ਭੋਗਦੇ ਹਨ।

## ਖਲੁਹਲੁ ਮੂਲਿ ਨ ਚੁਕਈ; ਰਾਜ ਡੰਡੁ ਜਮ ਡੰਡੁ ਕਰਾਰਾ।

ਉਨ੍ਹਾਂ ਦੇ ਮਨ ਦੀ ਖਲੁਹਲੁ = ਘਬਰਾਹਟ ਮੂਲਿ = ਬਿਲਕੁਲ ਵੀ ਨ = ਨਹੀਂ ਚੁਕਈ = ਮਿਟਦੀ ਤੇ ਉਹ ਇਥੇ ਕਰਾਰਾ = ਕਰੜਾ ਰਾਜ ਡੰਡ ਤੇ ਅੱਗੇ ਜਮਾਂ ਦੀ ਡੰਡੁ = ਸਜ਼ਾ ਸਹਿੰਦੇ ਹਨ।

## ਦੁਹੀਂ ਸਰਾਈਂ ਜਰਦਰੂ; ਜੰਮਣ ਮਰਣ ਨਰਕਿ ਅਵਤਾਰਾ।

ਅਜਿਹੇ ਲੋਕਾਂ ਦੇ ਮੂੰਹ ਦੁਹੀਂ = ਦੋਵਾਂ ਸਰਾਈਂ = ਸਰਾਵਾਂ ਲੋਕ ਤੇ ਪ੍ਰਲੋਕ ਵਿਚ ਜਰਦਰੂ = ਪੀਲੇ ਹੁੰਦੇ ਹਨ ਭਾਵ ਸ਼ਰਮਿੰਦੇ ਹੁੰਦੇ ਹਨ, ਉਹ ਜੰਮਣ ਮਰਨ ਦੇ ਚੱਕਰਾਂ ਤੇ ਨਰਕਾਂ ਵਿਚ ਅਵਤਾਰਾ = ਆਉਂਦੇ ਰਹਿੰਦੇ ਹਨ।

## ਅਗੀਂ ਫਲ; ਹੋਵਨਿ ਅੰਗਿਆਰਾ ॥੧੬॥

ਅਗੀਂ = ਅੱਗ ਦਾ ਫਲ ਅੰਗਿਆਰਾ ਹੀ ਹੋਵਨਿ = ਹੁੰਦਾ ਹੈ ਭਾਵ ਕਿ ਪਾਪਾਂ ਦਾ ਫਲ ਦੁੱਖ ਹੀ ਹੁੰਦਾ ਹੈ ॥੧੬॥

### ਪਉੜੀ ੧੭ (ਸੱਚ ਵਿਚ ਝੂਠ ਦੀ ਸਮਾਈ ਨਹੀਂ)

## ਸਚੁ ਸਪੂਰਣ ਨਿਰਮਲਾ; ਤਿਸੁ ਵਿਚਿ ਕੂੜੁ ਨ ਰਲਦਾ ਰਾਈ।

ਸੱਚ ਸਦਾ ਨਿਰਮਲਾ = ਮੈਲ ਤੋਂ ਰਹਿਤ ਭਾਵ ਉੱਜਲ ਤੇ ਸਪੂਰਣ = ਪੂਰਨ ਤੌਰ 'ਤੇ ਮੁਕੰਮਲ ਹੁੰਦਾ ਹੈ, ਤਿਸੁ = ਉਸ ਵਿਚ ਕਦੇ ਵੀ ਰਾਈ = ਰਤੀ ਮਾਤਰ ਕੂੜੁ = ਝੂਠ ਨ = ਨਹੀਂ ਰਲਦਾ = ਰਲ ਸਕਦਾ।

## ਅਖੀਂ ਕਤੁ ਨ ਸੰਜਰੈ; ਤਿਣੁ ਅਉਖਾ ਦੁਖਿ ਰੈਣਿ ਵਿਹਾਈ।

ਜਿਵੇਂ ਅਖੀਂ = ਅੱਖਾਂ ਵਿਚ ਤਿਣੁ = ਤੀਲਾ ਜਾਂ ਡੱਕਾ ਨ = ਨਹੀਂ ਸੰਜਰੈ = ਸੰਜਰਦਾ ਭਾਵ ਸਮਾ ਨਹੀਂ ਸਕਦਾ, ਕਤੁ = ਕਿਉਂਕਿ ਜੇ ਪੈ ਜਾਵੇ ਤਾਂ ਸਾਰੀ ਰੈਣਿ = ਰਾਤ ਅਉਖਾ = ਔਖੀ ਤੇ ਦੁੱਖਾਂ ਵਿਚ ਵਿਹਾਈ = ਬਤੀਤ ਹੁੰਦੀ ਹੈ ਭਾਵ ਉਹ ਰੜਕਣ ਕਰਕੇ ਅੱਖਾਂ ਵਿਚ ਪਾਣੀ ਵਗਦਾ ਰਹਿੰਦਾ ਹੈ, ਜਿਸ ਕਰਕੇ ਰਾਤ ਦੁੱਖਾਂ ਵਿਚ ਬਤੀਤ ਹੁੰਦੀ ਹੈ। ਅੱਖ ਦੇ ਤਿਣਕੇ ਦੀ ਤਰ੍ਹਾਂ ਸੱਚ ਵਿਚ ਝੂਠ ਸਮਾ ਨਹੀਂ ਸਕਦਾ, ਕਿਉਂਕਿ ਝੂਠ ਨਾਲ ਉਮਰ ਰੂਪੀ ਰਾਤ ਦੁਖਦਾਈ ਬਤੀਤ ਹੁੰਦੀ ਹੈ।

## ਭੋਜਨ ਅੰਦਰਿ ਮਖਿ ਜਿਉ; ਹੋਇ ਦੁਕਧਾ ਫੇਰਿ ਕਢਾਈ।

('ਦੁਕੱਧਾ' ਅੱਧਕ ਸਹਿਤ ਬੋਲੋ)

ਜਿਉ = ਜਿਵੇਂ ਭੋਜਨ ਅੰਦਰਿ = ਵਿਚ ਭੁਲੇਖੇ ਨਾਲ ਮਖਿ = ਮੱਖੀ ਖਾਧੀ ਜਾਵੇ ਤਾਂ ਫਿਰ ਦੁਕਧਾ = ਉਲਟੀ (ਛਰਦ) ਹੋਇ = ਹੋ ਕੇ ਭੋਜਨ ਨੂੰ ਬਾਹਰ ਕਢਾ ਦਿੰਦੀ ਹੈ। ਇਸ ਤਰ੍ਹਾਂ ਸੱਚ ਦੇ ਭੋਜਨ ਵਿਚ ਮੱਖੀ ਦੀ ਨਿਆਈਂ ਝੂਠ ਖਪਦਾ ਨਹੀਂ ਹੈ।

## ਰੂਈ ਅੰਦਰਿ ਚਿਣਗ ਵਾਂਗ; ਦਾਹਿ ਭਸਮੰਤ ਕਰੇ ਦੁਖਦਾਈ।

('ਰੂਈਂ' ਬੋਲੋ)

ਜਿਵੇਂ ਰੂਈਂ ਅੰਦਰਿ = ਵਿਚ ਅੱਗ ਦੀ ਚਿਣਗ = ਚਿੰਗਾਰੀ ਪੈ ਜਾਵੇ ਤਾਂ ਰੂਈ ਨੂੰ ਦਾਹਿ = ਸਾੜ ਕੇ ਭਸਮੰਤ = ਸੁਆਹ ਕਰੇ = ਕਰ ਦਿੰਦੀ ਹੈ, ਇਸੇ ਤਰ੍ਹਾਂ ਹੀ ਸੱਚ ਵਿਚ ਅੱਗ ਦੀ ਚਿੰਗਾਰੀ ਦੀ ਵਾਂਗ = ਨਿਆਈਂ ਕੂੜ ਦੁਖਦਾਈ = ਦੁਖਦਾਇਕ ਹੈ।

## ਕਾਂਜੀ ਦੁਧੁ ਕੁਸੁਧ ਹੋਇ; ਫਿਟੈ ਸਾਦਹੁ ਵੰਨਹੁ ਜਾਈ।

ਜਿਵੇਂ ਦੁੱਧ ਵਿਚ ਕਾਂਜੀ ਦੀ ਛਿੱਟ ਪੈਣ ਨਾਲ ਸਾਰਾ ਦੁੱਧ ਕੁਸੁਧ = ਅਪਵਿੱਤਰ ਹੋਇ = ਹੋ ਕੇ ਫਿਟੈ = ਫਿੱਟ ਜਾਂਦਾ ਹੈ, ਜਿਸ ਕਰਕੇ ਉਸ ਦਾ ਸਾਦਹੁ = ਸੁਆਦ ਤੇ ਵੰਨਹੁ = ਰੰਗ ਭੀ ਵਿਗੜ ਜਾਈ = ਜਾਂਦਾ ਹੈ। ਇਸੇ ਤਰ੍ਹਾਂ ਉਨ੍ਹਾਂ ਮਨੁੱਖਾਂ ਦਾ ਜੀਵਨ ਫਿੱਟ ਜਾਂਦਾ ਹੈ, ਜੋ ਕਾਂਜੀ ਦੀ ਨਿਆਈਂ ਕੂੜੇ ਮਨੁੱਖਾਂ ਦੀ ਸੰਗਤ ਕਰਦੇ ਹਨ ਤੇ ਉਨ੍ਹਾਂ ਦੇ ਜੀਵਨ ਵਿਚ ਕੋਈ ਪ੍ਰੇਮ ਦਾ ਸੁਆਦ ਨਹੀਂ ਰਹਿੰਦਾ ਅਤੇ ਨਾ ਹੀ ਉਨ੍ਹਾਂ ਨੂੰ ਭਗਤੀ ਦਾ ਰੰਗ ਚੜ੍ਹਦਾ ਹੈ ਭਾਵ ਉਹ ਜੀਵਨ ਵਿਚ ਬੇਰੰਗ ਹੋ ਜਾਂਦੇ ਹਨ।

## ਮਹੁਰਾ ਚੁਖਕੁ ਚਖਿਆ; ਪਾਤਿਸਾਹਾ ਮਾਰੈ ਸਹਸਾਈ।

('ਚੱਖਿਆ' ਦਾ ਉਚਾਰਨ ਅੱਧਕ ਸਹਿਤ ਕਰਨਾ ਹੈ)

ਜਿਵੇਂ ਮਹੁਰਾ = ਸੰਖੀਆ ਚੁਖਕੁ = ਰਤੀ ਕੁ **ਵਾ:** ਥੋੜ੍ਹੇ ਮਾਤਰ ਵੀ ਚਖਿਆ = ਖਾਧਾ ਜਾਵੇ ਤਾਂ ਉਹ ਪਾਤਿਸਾਹਾ = ਪਾਤਸ਼ਾਹ ਨੂੰ ਭੀ ਸਹਸਾਈ = ਝਟਪਟ **ਵਾ:** ਛੇਤੀ ਹੀ ਮਾਰੈ = ਮਾਰ ਦਿੰਦਾ ਹੈ।

## ਸਚਿ ਅੰਦਰਿ; ਕਿਉ ਕੂੜੁ ਸਮਾਈ ॥੧੭॥

ਇਸੇ ਤਰ੍ਹਾਂ ਸੱਚ ਦੇ ਅੰਦਰ ਕੂੜੁ = ਝੂਠ ਦੀ ਸਮਾਈ ਕਿਉ = ਕਿਵੇਂ ਹੋ ਸਕਦੀ ਹੈ ਭਾਵ ਸੱਚ ਵਿਚ ਕੂੜ ਦੀ ਸਮਾਈ ਕਦੇ ਭੀ ਨਹੀਂ ਹੋ ਸਕਦੀ॥੧੭॥

### ਪਉੜੀ ੧੮ (ਅਖ਼ੀਰ ਨੂੰ ਝੂਠ ਝੂਠ ਹੀ ਹੈ)

## ਗੁਰਮੁਖਿ ਸਚੁ ਅਲਿਪਤੁ ਹੈ; ਕੂੜਹੁ ਲੇਪ ਨ ਲਗੈ ਭਾਈ।

ਹੇ ਭਾਈ ! ਗੁਰਮੁਖ ਸੱਚੇ ਪਰਮੇਸ਼ਰ ਦੀ ਓਟ ਲੈ ਕੇ ਕੂੜ ਤੋਂ ਅਲਿਪਤੁ = ਨਿਰਲੇਪ ਰਹਿੰਦੇ ਹਨ, ਕਿਉਂਕਿ ਉਨ੍ਹਾਂ ਨੂੰ ਕੂੜਹੁ = ਝੂਠ ਦੀ ਸੰਗਤ ਦਾ ਲੇਪ ਨ = ਨਹੀਂ ਲਗੈ = ਲੱਗਦਾ ਭਾਵ ਗੁਰਮੁਖ ਕਦੇ ਵੀ ਕੂੜੇ ਮਨੁੱਖ ਦੀ ਸੰਗਤ ਨਹੀਂ ਕਰਦੇ। ਜੇ ਹੋ ਜਾਵੇ ਤਾਂ ਉਨ੍ਹਾਂ ਦੇ ਸੱਚੇ ਜੀਵਨ ਵਿਚ ਝੂਠ ਦਾ ਕੋਈ ਅਸਰ ਨਹੀਂ ਹੁੰਦਾ।

## ਚੰਦਨ ਸਪੀਂ ਵੇੜਿਆ; ਚੜੈ ਨ ਵਿਸ ਨ ਵਾਸੁ ਘਟਾਈ।

('ਸੱਪੀਂ' ਅੱਧਕ ਸਹਿਤ ਬੋਲੋ, 'ਵੇੜ੍ਹਿਆ' ਤੇ 'ਚੜ੍ਹੈ' ਭਾਰਾ ਕਰ ਕੇ ਬੋਲੋ)

ਜਿਵੇਂ ਚੰਦਨ ਦਾ ਬ੍ਰਿਛ ਸਪੀਂ = ਸੱਪਾਂ ਨਾਲ ਵੇੜਿਆ = ਘਿਰਿਆ ਹੁੰਦਾ ਹੈ, ਪਰ ਫਿਰ ਵੀ ਉਸ ਨੂੰ ਸੱਪਾਂ ਦੀ ਵਿਸ = ਜ਼ਹਿਰ ਨ = ਨਹੀਂ ਚੜੈ = ਚੜ੍ਹਦੀ ਤੇ ਨਾ ਹੀ ਉਸ ਦੀ ਵਾਸੁ = ਸੁਗੰਧੀ ਘਟਦੀ ਹੈ। ਇਸੇ ਤਰ੍ਹਾਂ ਗੁਰਮੁਖ **ਵਾ:** ਸੰਤ ਰੂਪੀ ਚੰਦਨ ਭਾਵੇਂ ਸੱਪਾਂ ਵਰਗੇ ਜ਼ਹਿਰੀਲੇ, ਵਿਕਾਰੀ ਪੁਰਖਾਂ ਨਾਲ ਘਿਰੇ ਰਹਿਣ ਤਾਂ ਵੀ ਉਨ੍ਹਾਂ ਨੂੰ ਵਿਸ਼ੇ-ਵਿਕਾਰਾਂ ਰੂਪੀ ਵਿਹੁ ਨਹੀਂ ਚੜ੍ਹਦੀ ਤੇ ਨਾ ਹੀ ਉਹ ਆਪਣੇ ਪਰਉਪਕਾਰ ਤੇ ਪਰਮੇਸ਼ਰ ਦੀ ਭਗਤੀ ਰੂਪੀ ਸੁਗੰਧੀ ਵਾਲੇ ਸੁਭਾਅ ਨੂੰ ਛੱਡਦੇ ਹਨ, ਕਿਉਂਕਿ ਸ਼ਾਂਤ ਸਰੂਪ ਹੋਣਾ ਹੀ ਸੰਤ ਹੈ। ਜੈਸਾ ਕਿ :

**ਕਬੀਰ, ਸੰਤੁ ਨ ਛਾਡੈ ਸੰਤਈ; ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ; ਤ ਸੀਤਲਤਾ ਨ ਤਜੰਤ ॥੧੭੪॥**

*(ਸਲੋਕ ਭਗਤ ਕਬੀਰ ਜੀ, ਅੰਗ ੧੩੭੩)*

**ਵਾ:** **ਸਾਧ ਕੁਸੰਗਤਿ ਮਹਿ ਰਹੇ ਤਿਸ ਨ ਬਿਕਾਰ ਲਗੰਤ।**
**ਜਿਉ ਚੰਦਨ ਸਰਪਨ ਵਿਖੇ ਸੀਤਲਤਾ ਨ ਤਜੰਤ ॥** *(ਰਾਜਨੀਤਿ ਚਣਾਕਾ, ਅਧਿਆਇ ੩)*

## ਪਾਰਸੁ ਅੰਦਰਿ ਪਥਰਾ; ਅਸਟ ਧਾਤੁ ਮਿਲਿ ਵਿਗੜਿ ਨ ਜਾਈ।

ਜਿਵੇਂ ਪਾਰਸ ਦੀ ਵੱਟੀ ਪੱਥਰਾਂ ਅੰਦਰਿ = ਵਿਚ ਹੀ ਹੁੰਦੀ ਹੈ, ਪਰ ਉਹ ਅਸਟ = ਅੱਠਾਂ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ) ਨਾਲ ਮਿਲ ਕੇ ਵਿਗੜ ਨ = ਨਹੀਂ ਜਾਈ = ਜਾਂਦੀ, ਸਗੋਂ ਅੱਠਾਂ ਧਾਤਾਂ ਨੂੰ ਸੋਨਾ ਬਣਾ ਦਿੰਦੀ ਹੈ। ਇਸੇ ਤਰ੍ਹਾਂ ਪਾਰਸ ਦੀ ਨਿਆਈਂ ਗੁਰਮੁਖ ਜਨ ਪੱਥਰਾਂ ਰੂਪ ਭੈੜੇ ਪੁਰਖਾਂ ਵਿਚ ਤੇ ਅੱਠ ਧਾਤਾਂ ਦੀ ਨਿਆਈਂ ਚਾਰ ਵਰਨ ਤੇ ਚਾਰ ਮਜ਼ਹਬਾਂ ਵਿਚ ਮਿਲ ਕੇ ਪਾਰਸ ਵਾਂਗੂੰ ਵਿਗੜਦੇ ਨਹੀਂ, ਸਗੋਂ ਉਨ੍ਹਾਂ ਨੂੰ ਗੁਰਮੁਖਤਾਈ ਦੇ ਰਸਤੇ 'ਤੇ ਚਲਾ ਕੇ ਸੋਨੇ ਵਾਂਗ ਸ਼ੁੱਧ ਸਰੂਪ ਬਣਾ ਦਿੰਦੇ ਹਨ।

## ਗੰਗ ਸੰਗਿ ਅਪਵਿਤ੍ਰ ਜਲੁ; ਕਰਿ ਨ ਸਕੈ ਅਪਵਿਤ੍ਰ ਮਿਲਾਈ।

ਜਿਵੇਂ ਗੰਗਾ ਦੇ ਪਵਿੱਤਰ ਪਾਣੀ ਸੰਗਿ = ਨਾਲ ਅਪਵਿਤ੍ਰ = ਮਲੀਨ ਜਲੁ = ਪਾਣੀ ਮਿਲ ਕੇ ਉਸ ਨੂੰ ਅਪਵਿੱਤਰ ਨ = ਨਹੀਂ ਕਰ ਸਕੈ = ਸਕਦਾ, ਇਸੇ ਪ੍ਰਕਾਰ ਜੋ ਗੰਗਾ ਦੀ ਨਿਆਈਂ ਗੁਰਸਿੱਖੀ ਜੀਵਨ ਹੈ, ਜਿਸ ਨੂੰ ਪਰਮੇਸ਼ਰ ਦੀ ਭਗਤੀ ਰੂਪ ਗੰਗਾ ਦੇ ਪਾਣੀ ਦੀ ਸ਼ੁੱਧਤਾ ਪ੍ਰਾਪਤ ਹੋਈ ਹੈ, ਉਨ੍ਹਾਂ ਪਾਸ ਜੇਕਰ ਮਲੀਨ ਪਾਣੀ ਦੀ ਨਿਆਈਂ ਵਿਕਾਰੀ ਜੀਵਨ ਵਾਲੇ ਪੁਰਖ ਆ ਜਾਣ ਤਾਂ ਉਹ ਉਨ੍ਹਾਂ ਨੂੰ ਅਪਵਿੱਤਰ ਨਹੀਂ ਕਰ ਸਕਦੇ।

## ਸਾਇਰ ਅਗਿ ਨ ਲਗਈ; ਮੇਰ ਸੁਮੇਰ ਨ ਵਾਉ ਡੁਲਾਈ।

ਜਿਵੇਂ ਸਾਇਰ = ਸਮੁੰਦਰ ਨੂੰ ਅੱਗ ਨ = ਨਹੀਂ ਲਗਈ = ਲੱਗ ਸਕਦੀ ਤੇ ਮੇਰ ਸੁਮੇਰ = ਸੁਮੇਰ ਪਰਬਤ, ਜੋ ਅਚੱਲ ਹੈ, ਉਸ ਨੂੰ ਵਾਉ = ਪਵਣ (ਹਵਾ) ਨ = ਨਹੀਂ ਡੁਲਾਈ = ਡੁਲਾ ਸਕਦੀ, ਇਸੇ ਤਰ੍ਹਾਂ ਸਮੁੰਦਰ ਦੀ ਨਿਆਈਂ ਗੁਰਮੁਖ ਹਨ, ਉਨ੍ਹਾਂ ਨੂੰ ਕ੍ਰੋਧ, ਈਰਖਾ ਤੇ ਤ੍ਰਿਸ਼ਨਾ ਦੀ ਅੱਗ ਨਹੀਂ ਲੱਗਦੀ ਤੇ ਸੁਮੇਰ ਪਰਬਤ ਦੀ ਨਿਆਈਂ ਉਹ ਅਚੱਲ ਹਨ, ਉਨ੍ਹਾਂ ਨੂੰ ਵਿਸ਼ੇ-ਵਿਕਾਰਾਂ ਰੂਪੀ ਪਉਣ ਨਹੀਂ ਡੁਲਾ ਸਕਦੀ।

## ਬਾਣੁ ਨ ਧੁਰਿ ਅਸਮਾਣਿ ਜਾਇ; ਵਾਹੇਦੜੁ ਪਿਛੈ ਪਛੁਤਾਈ।

ਜਿਵੇਂ ਬਾਣੁ = ਤੀਰ ਅਸਮਾਣਿ = ਆਕਾਸ਼ ਦੇ ਧੁਰ ਤਕ ਨ = ਨਹੀਂ ਜਾ ਸਕਦਾ ਤੇ ਵਾਹੇਦੜੁ = ਸ਼ਸਤਰ ਵਾਹੁਣ ਵਾਲਾ ਪਿਛੈ = ਪਿੱਛੋਂ ਪਛੁਤਾਈ = ਪਛਤਾਉਂਦਾ ਹੈ ਅਰਥਾਤ ਉਹ ਤੀਰ ਉਲਟ ਕੇ ਵਾਹੁਣ ਵਾਲੇ ਦੇ ਸਿਰ ਉੱਤੇ ਹੀ ਵੱਜਦਾ ਹੈ ਤੇ ਫਿਰ ਪਿੱਛੋਂ ਉਹ ਪਛਤਾਉਂਦਾ ਹੈ। ਇਸੇ ਤਰ੍ਹਾਂ ਵਾਹੇਦੜ ਦੀ ਨਿਆਈਂ ਖੋਟੇ ਪੁਰਖ ਉਨ੍ਹਾਂ ਮਹਾਂਪੁਰਖਾਂ ਦੇ ਖੋਟੇ ਬਚਨ ਰੂਪ ਤੀਰ ਮਾਰਦੇ ਹਨ, ਜਿਨ੍ਹਾਂ ਦੇ ਜੀਵਨ ਆਕਾਸ਼ ਰੂਪੀ ਹਨ ਤੇ ਉਨ੍ਹਾਂ ਤੱਕ ਖੋਟੇ ਬਚਨਾਂ ਦਾ ਸਰਾਪ ਦਾ ਤੀਰ ਕਦੇ ਵੀ ਨਹੀਂ ਪਹੁੰਚ ਸਕਦਾ ਕਿਉਂਕਿ ਉਨ੍ਹਾਂ ਨੇ ਆਪਾ-ਭਾਵ ਗਵਾ ਦਿੱਤਾ ਹੈ, ਸਗੋਂ ਮਾਰਨ ਵਾਲੇ ਖੋਟੇ ਪੁਰਖਾਂ ਦੇ ਸਿਰ ਉੱਤੇ ਹੀ ਆ ਕੇ ਵੱਜੇਗਾ ਤੇ ਫਿਰ ਉਹ ਮੁੜ ਕੇ ਪਸਚਾਤਾਪ ਹੀ ਕਰਨਗੇ। ਜੈਸਾ ਕਿ :

**ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥** *(ਵਾਰ ਮਾਝ ਕੀ, ਅੰਗ ੧੪੮)*

**ਵਾ: ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥** *(ਕਾਨੜਾ ਮ: ੪, ਅੰਗ ੧੩੧੧)*

## ਓੜਕਿ ਕੂੜੁ; ਕੂੜੋ ਹੋਇ ਜਾਈ ॥੧੮॥

ਇਸ ਪ੍ਰਕਾਰ ਓੜਕਿ = ਅੰਤ ਨੂੰ ਕੂੜੁ = ਝੂਠ ਕੂੜੋ = ਝੂਠ ਹੀ ਹੋਇ = ਹੋ ਜਾਈ = ਜਾਂਦਾ ਹੈ, ਭਾਵ ਝੂਠੇ ਮਨੁੱਖ ਭਾਵੇਂ ਕਿਤਨੇ ਸੱਚੇ ਬਣ ਕੇ ਵਿਖਾਉਣ, ਅੰਤ ਨੂੰ ਉਹ ਝੂਠ ਕਰਕੇ ਝੂਠੇ ਹੀ ਹੋ ਜਾਂਦੇ ਹਨ ॥੧੮॥

### ਪਉੜੀ ੧੯ (ਅੰਤ ਨੂੰ ਕੂੜ ਪ੍ਰਗਟ ਹੋ ਜਾਂਦਾ ਹੈ)

## ਸਚੁ ਸਚਾਵਾ ਮਾਣੁ ਹੈ; ਕੂੜੁ ਕੂੜਾਵੀ ਮਣੀ ਮਨੂਰੀ।

ਸੱਚ ਦਾ ਸਚਾਵਾ = ਸੱਚਾਈ ਵਾਲਾ ਮਾਣ (ਆਦਰ) ਹੁੰਦਾ ਹੈ ਅਤੇ ਕੂੜੁ = ਝੂਠ ਬੋਲਣ ਦੀ ਅਤੇ ਮਨ ਦੇ ਮਨੂਰੀ = ਹੰਕਾਰ ਦੀ ਮਣੀ = ਮਨੌਤ ਕੂੜਾਵੀ = ਝੂਠੀ ਹੁੰਦੀ ਹੈ।

## ਕੂੜੈ ਕੂੜੀ ਪਾਇ ਹੈ; ਸਚੁ ਸਚਾਵੀ ਗੁਰਮਤਿ ਪੂਰੀ।

ਕੂੜੈ = ਝੂਠੇ ਪੁਰਸ਼ ਸਦਾ ਕੂੜੀ = ਝੂਠੀ ਪਾਇ[੧] = ਇੱਜ਼ਤ ਕਰਨ ਵਾਲੇ ਹੁੰਦੇ ਹਨ ਅਤੇ ਸਚਾਵੀ = ਸੱਚਾਈ ਵਾਲੇ ਪੁਰਸ਼ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਪੂਰੀ = ਪੂਰਨ ਮਤਿ = ਸਿੱਖਿਆ ਦੁਆਰਾ ਸੱਚ ਵਾਲੇ ਹੁੰਦੇ ਹਨ।

## ਕੂੜੈ ਕੂੜਾ ਜੋਰਿ ਹੈ; ਸਚਿ ਸਤਾਣੀ ਗਰਬ ਗਰੂਰੀ।

ਕੂੜੈ = ਝੂਠੇ ਪੁਰਸ਼ਾਂ ਦਾ ਜੋਰਿ = ਬਲ ਕੂੜਾ = ਝੂਠਾ ਹੁੰਦਾ ਹੈ ਅਤੇ ਸਚਿ = ਸੱਚੇ ਪੁਰਸ਼ਾਂ ਦਾ ਗਰਬ ਗਰੂਰੀ = ਸ਼ੁੱਧ ਹੰਕਾਰ ਗੌਰਵਤਾ ਵਾਲਾ ਅਤੇ ਸਤਾਣੀ = ਸਹਿਤ ਬਲ ਦੇ ਹੁੰਦਾ ਹੈ, ਕਿਉਂਕਿ ਮਲੀਨ ਹੰਕਾਰ ਜੰਮਣ-ਮਰਨ ਦਾ ਹੇਤੂ ਹੈ ਤੇ ਸ਼ੁੱਧ ਹੰਕਾਰ ਜੰਮਣ-ਮਰਨ ਦੇ ਕੱਟਣ ਵਾਲਾ ਹੈ।

## ਕੂੜ ਨ ਦਰਗਹ ਮੰਨੀਐ; ਸਚੁ ਸੁਹਾਵਾ ਸਦਾ ਹਜੂਰੀ।

ਕੂੜ = ਝੂਠੇ ਮਨੁੱਖ ਪਰਮੇਸ਼ਰ ਦੇ ਦਰਗਹ = ਦਰਬਾਰ ਵਿਚ ਨ = ਨਹੀਂ ਮੰਨੀਐ = ਮੰਨੇ ਜਾਂਦੇ ਭਾਵ ਪ੍ਰਵਾਣਨੀਕ ਨਹੀਂ ਹੁੰਦੇ ਅਤੇ ਸਚੁ = ਸੱਚੇ ਮਨੁੱਖ ਸਦਾ ਪ੍ਰਭੂ ਦੀ ਹਜ਼ੂਰੀ ਵਿਚ ਸੁਹਾਵਾ = ਸ਼ੋਭਨੀਕ ਹੁੰਦੇ ਹਨ।

## ਸੁਕਰਾਨਾ ਹੈ ਸਚੁ ਘਰਿ; ਕੂੜੁ ਕੁਫਰ ਘਰਿ ਨਾ ਸਾਬੂਰੀ।

ਸੱਚੇ ਮਨੁੱਖ ਦੇ ਘਰਿ = ਹਿਰਦੇ ਵਿਚ ਹਮੇਸ਼ਾਂ ਪਰਮਾਤਮਾ ਦਾ ਸ਼ੁਕਰਾਨਾ ਹੁੰਦਾ ਹੈ ਅਤੇ ਕੂੜੁ = ਝੂਠੇ ਮਨੁੱਖ ਦੇ ਘਰਿ = ਹਿਰਦੇ ਵਿਚ ਕੁਫਰ = ਝੂਠ ਹੀ ਹੁੰਦਾ ਹੈ ਤੇ ਉਨ੍ਹਾਂ ਦੇ ਹਿਰਦੇ ਅੰਦਰ ਸਾਬੂਰੀ = ਸੰਤੋਖ ਵੀ ਨਾ = ਨਹੀਂ ਹੁੰਦਾ।

## ਹਸਤਿ ਚਾਲ ਹੈ ਸਚ ਦੀ; ਕੂੜਿ ਕੁਢੰਗੀ ਚਾਲ ਭੇਡੂਰੀ।

ਸੱਚੇ ਪੁਰਖਾਂ ਦੀ ਚਾਲ ਹਸਤਿ = ਹਾਥੀ ਵਰਗੀ ਹੁੰਦੀ ਹੈ, ਜੋ ਸਦਾ ਬਿਨਾਂ ਕਿਸੇ ਦੀ ਪਰਵਾਹ ਕੀਤਿਆਂ

---

੧. 'ਪਾਇ' ਸ਼ਬਦ ਜੋ ਉੱਪਰ ਤੁਕ ਵਿਚ ਆਇਆ ਹੈ, ਇਹ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਫ਼ਾਰਸੀ ਵਿਚ ਇਸ ਦੀ ਲਿਖਤ 'ਪਾਯਹ' ਹੈ, ਜਿਸ ਦਾ ਅਰਥ ਪਤ, ਦਰਜਾ, ਇੱਜ਼ਤ ਹੈ।

ਆਪਣੀ ਚਾਲ ਚੱਲਦੇ ਹਨ ਅਤੇ ਕੂੜਿ = ਝੂਠੇ ਪੁਰਖਾਂ ਦੀ ਚਾਲ ਭੇਡੂਰੀ = ਭੇਡਾਂ ਵਰਗੀ ਕੁਢੰਗੀ = ਬੇਢੰਗੀ ਹੁੰਦੀ ਹੈ।

## ਮੂਲੀ ਪਾਨ ਡਿਕਾਰ ਜਿਉ; ਮੁਲਿ ਨ ਤੁਲਿ ਲਸਣੁ ਕਸਤੂਰੀ।

ਜਿਉ = ਜਿਵੇਂ ਮੂਲੀ ਖਾਣ ਵਾਲੇ ਦਾ ਡਿਕਾਰ = ਡਕਾਰ ਭੈੜਾ ਹੁੰਦਾ ਹੈ ਤੇ ਪਾਨ ਖਾਣ ਵਾਲੇ ਦਾ ਡਕਾਰ ਚੰਗਾ ਹੁੰਦਾ ਹੈ, ਇਸੇ ਤਰ੍ਹਾਂ ਹੰਕਾਰੀ ਪੁਰਖਾਂ ਦੇ ਭੈੜੇ ਬੋਲ ਮੂਲੀ ਦੇ ਡਕਾਰ ਵਾਂਗ ਹਨ ਤੇ ਨਿਮਰਤਾ ਵਾਲਿਆਂ ਦੇ ਬੋਲ ਪਾਨ ਦੇ ਡਕਾਰ ਵਾਂਗ ਹਨ। ਇਸੇ ਪ੍ਰਕਾਰ ਲਸਣ ਦਾ ਮੁੱਲ ਕਸਤੂਰੀ ਦੇ ਤੁਲਿ = ਬਰਾਬਰ ਨ = ਨਹੀਂ ਹੁੰਦਾ ਤੇ ਪਰਮੇਸ਼ਰ ਦੀ ਭਗਤੀ ਵਾਲੇ ਕਸਤੂਰੀ ਦੀ ਨਿਆਈਂ ਹਨ ਤੇ ਵਿਸ਼ੇ-ਵਿਕਾਰਾਂ ਵਾਲੇ ਲਸਣ ਦੀ ਨਿਆਈਂ ਹਨ। ਇਸ ਪ੍ਰਕਾਰ ਲਸਣ ਦੀ ਨਿਆਈਂ ਝੂਠੇ ਮਨੁੱਖ ਕਸਤੂਰੀ ਦੀ ਨਿਆਈਂ ਪ੍ਰਭੂ ਦੀ ਭਗਤੀ ਕਰਨ ਵਾਲਿਆਂ ਦੀ ਬਰਾਬਰੀ ਨਹੀਂ ਕਰ ਸਕਦੇ।

## ਬੀਜੈ ਵਿਸੁ; ਨ ਖਾਵੈ ਚੂਰੀ ॥੧੯॥

ਜੋ ਮਨੁੱਖ ਵਿਸੁ = ਜ਼ਹਿਰ ਬੀਜੈ = ਬੀਜ ਰਿਹਾ ਹੈ, ਉਹ ਚੂਰੀ ਕੁੱਟ ਕੇ ਨ = ਨਹੀਂ ਖਾਵੈ = ਖਾ ਸਕਦਾ, ਭਾਵ ਕੋਈ ਪਾਪ ਕਰ ਕੇ ਸੁੱਖ ਕਿਵੇਂ ਪ੍ਰਾਪਤ ਕਰ ਸਕਦਾ ਹੈ ?॥੧੯॥

### ਪਉੜੀ ੨੦ (ਕੂੜ ਦਾ ਅੰਤ ਬੁਰਾ ਹੁੰਦਾ ਹੈ)

## ਸਚੁ ਸੁਭਾਉ ਮਜੀਠੁ ਦਾ; ਸਹੈ ਅਵਟਣ ਰੰਗੁ ਚੜਾਏ।

(‘ਅਵੱਟਣ’ ਅੱਧਕ ਸਹਿਤ ਪੜ੍ਹੋ ਤੇ ‘ਚੜ੍ਹਾਏ’ ਭਾਰਾ ਕਰ ਕੇ ਬੋਲੋ)

ਸੱਚ ਦਾ ਸੁਭਾਉ = ਸੁਭਾਅ ਮਜੀਠ ਵਰਗਾ ਹੁੰਦਾ ਹੈ, ਜਿਵੇਂ ਮਜੀਠ ਨੂੰ ਅੱਗ ਉੱਤੇ ਪਾਣੀ ਵਿਚ ਰੱਖ ਕੇ ਅਵਟਣ = ਉਬਾਲੇ ਖਵਾ ਖਵਾ ਕੇ ਪੱਕਾ ਰੰਗ ਬਸਤਰਾਂ ਨੂੰ ਚੜਾਏ = ਚੜ੍ਹਾਇਆ ਜਾਂਦਾ ਹੈ। ਇਸੇ ਤਰ੍ਹਾਂ ਗੁਰਮੁਖ ਜਨ ਮਜੀਠ ਦੀ ਨਿਆਈਂ ਹੁੰਦੇ ਹਨ, ਜੋ ਨਿਮਰਤਾ ਸਹਿਤ ਸਾਰਿਆਂ ਦੇ ਚਰਨਾਂ ਦੀ ਧੂੜੀ ਬਣ ਕੇ ਕਿਤਨੇ ਵੀ ਆਏ ਹੋਏ ਦੁੱਖਾਂ ਨੂੰ ਸਹਿ ਕੇ ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ।

## ਸਣੁ ਜਿਉ ਕੂੜੁ ਸੁਭਾਉ ਹੈ; ਖਲ ਕਢਾਇ ਵਟਾਇ ਬਨਾਏ।

(‘ਖੱਲ’ ਅੱਧਕ ਸਹਿਤ ਪੜ੍ਹੋ)

ਕੂੜੁ = ਝੂਠ ਦਾ ਸੁਭਾਉ = ਸੁਭਾਅ ਸਣੁ ਵਰਗਾ ਹੁੰਦਾ ਹੈ, ਜਿਉ = ਜਿਵੇਂ ਸਣ[1] ਆਪਣੀ ਖੱਲ ਕਢਾਇ = ਕਢਾ ਕੇ ਭਾਵ ਉਤਰਵਾਉਂਦੀ ਹੈ, ਜਿਸ ਦੇ ਛਿਲਕਿਆਂ ਨੂੰ ਵਟਾਇ = ਵੱਟ ਕੇ ਰੱਸੇ ਬਨਾਏ = ਬਣਾਏ ਜਾਂਦੇ ਹਨ, ਜੋ ਅੱਗੇ ਬੰਨ੍ਹਣ ਦੇ ਕੰਮ ਆਉਂਦੇ ਹਨ। ਇਸ ਪ੍ਰਕਾਰ ਸਾਧਕਾਂ ਦਾ ਸੁਭਾਅ ਵੀ ਸਣ ਵਰਗਾ ਹੁੰਦਾ ਹੈ, ਜੋ ਤਪੱਸਿਆ ਦੁਆਰਾ ਆਪਣੀ ਖੱਲ ਉਧੇੜ ਕੇ ਦੁਖੀ ਹੁੰਦੇ ਹਨ, ਫਿਰ ਲੋਕਾ ਨੂੰ ਤਪ ਦੇ ਸਾਧਨ ਦੱਸ ਕੇ ਬੰਧਨਾਂ ਵਿਚ ਪਾਉਂਦੇ ਹਨ।

## ਚੰਨਣ ਪਰਉਪਕਾਰ ਕਰਿ; ਅਫਲ ਸਫਲ ਵਿਚਿ ਵਾਸੁ ਵਸਾਏ।

ਜਿਵੇਂ ਚੰਨਣ = ਚੰਦਨ ਦਾ ਬੂਟਾ ਪਰਉਪਕਾਰ ਕਰਨ ਵਾਲਾ ਹੁੰਦਾ ਹੈ, ਜੋ ਅਫਲ = ਫਲਾਂ ਤੋਂ ਹੀਣੇ

---

੧. **ਸਣ**—ਇਹ ਸਾਉਣੀ ਦੀ ਫ਼ਸਲ ਵਿਚ ਹੁੰਦੀ ਹੈ। ਸਣ ਨੂੰ ਕੁੱਟ ਕੇ ਪਾਣੀ ਵਿਚ ਦੱਬ ਦਿੰਦੇ ਹਨ। ਐਸਾ ਕਰਨ ਨਾਲ ਇਸ ਦਾ ਛਿਲਕਾ ਕਾਨੇ ਤੋਂ ਅਲੱਗ ਹੋ ਜਾਂਦਾ ਹੈ।

ਤੇ ਸਫਲ = ਫਲਾਂ ਸਹਿਤ ਵਣਸਪਤੀ ਵਿਚ ਵਾਸੁ = ਵਾਸਨਾ ਵਸਾਏ = ਵਸਾ ਦਿੰਦਾ ਹੈ, ਇਸ ਪ੍ਰਕਾਰ ਗੁਰਮੁਖਾਂ ਦਾ ਸੁਭਾਅ ਚੰਦਨ ਵਰਗਾ ਹੁੰਦਾ ਹੈ, ਜੋ ਗੁਣਾਂ ਤੋਂ ਹੀਣੇ ਤੇ ਚਾਹੇ ਗੁਣਾਂ ਸਹਿਤ ਹੋਣ, ਗੁਰਮੁਖ ਉਨ੍ਹਾਂ ਸਾਰਿਆਂ ਦੇ ਹਿਰਦੇ ਵਿਚ ਪਰਮੇਸ਼ਰ ਦੀ ਭਗਤੀ ਰੂਪ ਮਹਿਕ ਪਾ ਦਿੰਦਾ ਹੈ।

## ਵਡਾ ਵਿਕਾਰੀ ਵਾਂਸ ਹੈ; ਹਉਮੈ ਜਲੈ ਗਵਾਂਢੁ ਜਲਾਏ।

ਵਾਂਸ ਵੱਡਾ ਵਿਕਾਰੀ ਭਾਵ ਨਿਕਾਰਾ ਹੁੰਦਾ ਹੈ, ਜਦੋਂ ਵਾਂਸ ਹੰਕਾਰ ਕਰਕੇ ਆਪਸ ਵਿਚ ਖਹਿੰਦੇ ਹਨ ਤਾਂ ਇਨ੍ਹਾਂ ਵਿਚ ਅੱਗ ਪੈਦਾ ਹੁੰਦੀ ਹੈ, ਜੋ ਇਨ੍ਹਾਂ ਨੂੰ ਤਾਂ ਜਲੈ = ਸਾੜਦੀ ਹੀ ਹੈ, ਸਗੋਂ ਹੋਰ ਵੀ ਗਵਾਂਢੀ ਦਰੱਖ਼ਤਾਂ ਨੂੰ ਜਲਾਏ = ਸਾੜ ਦਿੰਦੀ ਹੈ, ਇਸ ਤਰ੍ਹਾਂ ਜੋ ਹਉਮੈ ਨਾਲ ਭਰਪੂਰ ਮਨੁੱਖ ਹਨ, ਉਹ ਆਪ ਤਾਂ ਹਉਮੈ ਦੀ ਅੱਗ ਵਿਚ ਸੜਦੇ ਹੀ ਹਨ, ਸਗੋਂ ਆਪਣੇ ਹੋਰਨਾਂ ਗਵਾਂਢੀਆਂ ਨੂੰ ਵੀ ਹਉਮੈ ਦੀ ਅੱਗ ਵਿਚ ਸਾੜਦੇ ਹਨ।

## ਜਾਣ ਅਮਿਓ ਰਸੁ ਕਾਲਕੂਟੁ; ਖਾਧੈ ਮਰੈ ਮੁਏ ਜੀਵਾਏ।

ਅਮਿਓ = ਅੰਮ੍ਰਿਤ ਰਸ ਅਤੇ ਕਾਲਕੂਟੁ = ਜ਼ਹਿਰ ਨੂੰ ਇਸ ਤਰ੍ਹਾਂ ਜਾਣ = ਜਾਨਣਾ ਕਰੋ, ਜਿਵੇਂ ਅੰਮ੍ਰਿਤ ਨੂੰ ਪੀਣ ਨਾਲ ਮੁਏ = ਮਰੇ ਹੋਏ ਪ੍ਰਾਣੀ ਜੀਵਾਏ = ਜਿਊਂਦੇ ਹੋ ਜਾਂਦੇ ਹਨ ਅਤੇ ਜ਼ਹਿਰ ਨੂੰ ਖਾਧੈ = ਖਾਣ ਨਾਲ ਜਿਊਂਦੇ ਜੀਵ ਮਰੈ = ਮਰ ਜਾਂਦੇ ਹਨ। ਇਸ ਤਰ੍ਹਾਂ ਵਿਸ਼ੇ-ਵਿਕਾਰ ਰੂਪ ਪਦਾਰਥ ਖਾਣ ਨਾਲ ਕੂੜੇ ਮਨੁੱਖ ਆਤਮਿਕ ਜੀਵਨ ਵੱਲੋਂ ਮਰ ਜਾਂਦੇ ਹਨ ਅਤੇ ਅੰਮ੍ਰਿਤ ਰੂਪ ਨਾਮ ਪਦਾਰਥ ਖਾਣ ਦੇ ਨਾਲ ਸੱਚੇ ਪੁਰਸ਼ ਜੀਵਨ ਮੁਕਤ ਹੋ ਜਾਂਦੇ ਹਨ।

## ਦਰਗਹ ਸਚੁ ਕਬੂਲੁ ਹੈ; ਕੂੜਹੁ ਦਰਗਹ ਮਿਲੈ ਸਜਾਏ।

ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਸੱਚ ਹੀ ਕਬੂਲੁ = ਪ੍ਰਵਾਨ ਹੁੰਦਾ ਹੈ ਅਤੇ ਪਰਮਾਤਮਾ ਦੇ ਦਰਗਹ = ਦਰਬਾਰ ਵਿਚ ਕੂੜਹੁ = ਝੂਠੇ ਮਨੁੱਖਾਂ ਨੂੰ ਸਜਾਏ = ਸਜ਼ਾ ਮਿਲੈ = ਮਿਲਦੀ ਹੈ।

## ਜੋ ਬੀਜੈ; ਸੋਈ ਫਲੁ ਖਾਏ ॥੨੦॥੩੦॥

ਮਨੁੱਖ ਜੋ ਕੁਝ ਕਰਮਾਂ ਰੂਪੀ ਫ਼ਸਲ ਬੀਜੈ = ਬੀਜਦਾ ਹੈ, ਸੋਈ = ਉਹੋ ਜਿਹਾ ਹੀ ਫਲ ਖਾਏ = ਖਾਂਦਾ ਹੈ ਭਾਵ ਜੇਕਰ ਪਾਪਾਂ ਰੂਪ ਕਰਮ ਬੀਜਦਾ ਹੈ ਤਾਂ ਦੁੱਖ ਰੂਪ ਫਲ ਪਾਉਂਦਾ ਹੈ, ਜੇਕਰ ਪੁੰਨ ਰੂਪ ਕਰਮ ਬੀਜਦਾ ਹੈ ਤਾਂ ਸੁੱਖ ਰੂਪ ਫਲ ਪਾਉਣਾ ਕਰਦਾ ਹੈ॥੨੦॥੩੦॥ ਜੈਸਾ ਕਿ :

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** *(ਬਾਰਹਮਾਹਾ ਮਾਂਝ ਮ: ੫, ਅੰਗ ੧੩੪)*

# ਵਾਰ ੩੧

## ੧ਓ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਗੁਣਾਂ ਅਤੇ ਅਵਗੁਣਾਂ ਦੀ ਗਤੀ)**

## ਸਾਇਰ ਵਿਚਹੁ ਨਿਕਲੈ; ਕਾਲਕੂਟ ਤੈ ਅੰਮ੍ਰਿਤ ਵਾਣੀ।

ਦੇਵਤਿਆਂ ਤੇ ਦੈਂਤਾਂ ਵੱਲੋਂ ਸਾਇਰ = ਸਮੁੰਦਰ ਰਿੜਕਨ ਸਮੇਂ ੧੪ ਰਤਨਾਂ ਵਿਚਹੁ = ਵਿੱਚੋਂ ਕਾਲਕੂਟ = ਜ਼ਹਿਰ ਤੈ = ਤੇ ਅੰਮ੍ਰਿਤ ਪਦਾਰਥ ਰੂਪ ਦੋ ਵਾਣੀ = ਵੰਨਗੀਆਂ ਨਿਕਲੈ = ਨਿਕਲੀਆਂ ਸਨ। ਇਸੇ ਪ੍ਰਕਾਰ ਸੰਸਾਰ-ਸਮੁੰਦਰ ਵਿੱਚੋਂ ਕਾਲਕੂਟ ਦੀ ਨਿਆਈਂ ਮਨਮੁੱਖ ਤੇ ਅੰਮ੍ਰਿਤ ਦੀ ਨਿਆਈਂ ਗੁਰਮੁਖ ਹਨ, ਇਹ ਦੋ ਵੰਨਗੀਆਂ ਨਿਕਲੀਆਂ ਹਨ।

## ਉਤ ਖਾਧੈ ਮਰ ਮੁਕੀਐ; ਉਤ ਖਾਧੈ ਹੋਇ ਅਮਰ ਪਰਾਣੀ।

ਉਤ = ਉਸ ਜ਼ਹਿਰ ਦੇ ਖਾਧੈ = ਖਾਣ ਨਾਲ ਤਾਂ ਜੀਵ ਮਰ ਮੁਕੀਐ = ਮੁੱਕ ਜਾਂਦਾ ਹੈ ਤੇ ਉਤ = ਉਸ ਅੰਮ੍ਰਿਤ ਨੂੰ ਖਾਣ ਦੇ ਨਾਲ ਪ੍ਰਾਣੀ ਅਮਰ ਹੋ ਜਾਂਦਾ ਹੈ। ਇਸ ਪ੍ਰਕਾਰ ਜੋ ਚੰਗੇ ਗੁਰਮੁਖਾਂ ਦੀ ਸੰਗਤ ਕਰਦੇ ਹਨ, ਉਹ ਅਮਰ ਹੋ ਜਾਂਦੇ ਹਨ, ਪਰ ਜੋ ਭੈੜੇ ਲੋਕਾਂ ਦੀ ਸੰਗਤ ਕਰਦੇ ਹਨ, ਉਹ ਵਿਸ਼ੇ-ਵਿਕਾਰਾਂ ਦੀ ਭੋਗਣ ਰੂਪ ਜ਼ਹਿਰ ਵਿਚ ਹੀ ਮਰ ਜਾਂਦੇ ਹਨ।

## ਵਿਸੁ ਵਸੈ ਮੂੰਹਿ ਸਪ ਦੈ; ਗਰੜ ਦੁਗਾਰਿ ਅਮਿਅ ਰਸ ਜਾਣੀ।

ਜਿਸ ਪ੍ਰਕਾਰ ਸੱਪ ਦੈ = ਦੇ ਮੂੰਹਿ = ਮੂੰਹ ਵਿਚ ਵਿਸੁ = ਜ਼ਹਿਰ ਵਸੈ = ਵੱਸਦੀ ਹੈ ਅਤੇ ਗਰੜ = ਗਾਰੜੂ ਦੁਗਾਰਿ = ਬੂਟੀ ਭਾਵ ਮੰਤਰ ਜੇਕਰ ਮੂੰਹ ਵਿਚ ਹੋਵੇ ਤਾਂ ਜ਼ਹਿਰ ਨਹੀਂ ਚੜ੍ਹਦੀ, ਇਸ ਲਈ ਉਸ ਨੂੰ ਅਮਿਅ = ਅੰਮ੍ਰਿਤ ਰਸ ਜਾਣੀ = ਜਾਣਿਆ ਜਾਂਦਾ ਹੈ। ਇਸੇ ਪ੍ਰਕਾਰ ਗਰੁੜ ਦੀ ਨਿਆਈਂ ਜੋ ਗੁਰਮੁਖ ਹਨ, ਉਹ ਵੈਰਾਗ, ਬਿਬੇਕ ਰੂਪੀ ਖੰਭਾਂ ਨਾਲ ਚਿਦਾਕਾਸ਼ ਵਿਚ ਉਡਾਰੀਆਂ ਮਾਰਨ ਵਾਲੇ ਹਨ ਤੇ ਉਨ੍ਹਾਂ ਦੇ ਮੂੰਹ ਵਿਚ ਉਪਦੇਸ਼ ਰੂਪੀ ਗਾਰੜੂ ਬੂਟੀ ਭਾਵ ਮੰਤਰ ਕਰਕੇ ਉਨ੍ਹਾਂ ਨੂੰ ਵਿਸ਼ੇ-ਵਿਕਾਰਾਂ ਰੂਪੀ ਕਾਮਾਦਿਕ ਸੱਪਾਂ ਦੀ ਜ਼ਹਿਰ ਨਹੀਂ ਚੜ੍ਹਦੀ ਤੇ ਅੰਮ੍ਰਿਤ ਰਸ ਹੀ ਨਿਕਲਦਾ ਹੈ ਅਤੇ ਸੱਪ ਦੀ ਨਿਆਈਂ ਨਿੰਦਕ ਪੁਰਖਾਂ ਦੇ ਮੂੰਹ ਵਿੱਚੋਂ ਪਰਾਈ ਨਿੰਦਿਆ ਰੂਪੀ ਜ਼ਹਿਰ ਹੀ ਨਿਕਲਦੀ ਹੈ।

## ਕਾਉਂ ਨ ਭਾਵੈ ਬੋਲਿਆ; ਕੋਇਲ ਬੋਲੀ ਸਭਨਾ ਭਾਣੀ।

ਜਿਵੇਂ ਕਾਉਂ = ਕਾਂ ਕਿਸੇ ਨੂੰ ਵੀ ਬੋਲਿਆ = ਬੋਲਦਾ ਭਾਵ ਕਾਂ-ਕਾਂ ਕਰਦਾ ਭਾਵੈ = ਚੰਗਾ ਨ = ਨਹੀਂ ਲੱਗਦਾ, ਪਰ ਜਦੋਂ ਮਿੱਠੀ ਆਵਾਜ਼ ਵਿਚ ਕੋਇਲ ਬੋਲੀ = ਬੋਲਦੀ ਹੈ ਤਾਂ ਸਭਨਾ = ਸਾਰਿਆਂ ਦੇ ਮਨ ਨੂੰ

ਭਾਣੀ = ਭਾਉਂਦੀ ਹੈ, ਇਸ ਤਰ੍ਹਾਂ ਜੋ ਮਨਮੁਖ ਲੋਕ ਕਾਂ ਵਾਂਗ ਕੌੜੇ ਬਚਨ ਬੋਲਦੇ ਹਨ, ਉਹ ਕਿਸੇ ਨੂੰ ਚੰਗੇ ਨਹੀਂ ਲੱਗਦੇ ਤੇ ਕੋਇਲ ਵਾਂਗ ਜੋ ਗੁਰਮੁਖ ਮਧੁਰ ਤੇ ਮਿੱਠੇ ਬਚਨ ਬੋਲਣ ਵਾਲੇ ਹਨ, ਉਹ ਸਭਨਾਂ ਦੇ ਮਨ ਨੂੰ ਚੰਗੇ ਲੱਗਦੇ ਹਨ।

## ਬੁਰ ਬੋਲਾ ਨ ਸੁਖਾਵਈ; ਮਿਠ ਬੋਲਾ ਜਗਿ ਮਿਤੁ ਵਿਡਾਣੀ।

(ਦੋਵੇਂ 'ਬੋਲਾ' ਪਦ ਕੱਸ ਕੇ ਬੋਲੋ)

ਬੁਰ = ਭੈੜੇ ਬੋਲਾ = ਵਾਕ ਬੋਲਣ ਵਾਲਾ ਬੜਬੋਲਾ ਪੁਰਸ ਕਿਸੇ ਨੂੰ ਵੀ ਸੁਖਾਵਈ = ਸੁਖਾਉਂਦਾ ਭਾਵ ਚੰਗਾ ਨ = ਨਹੀਂ ਲੱਗਦਾ ਅਤੇ ਮਿਠ = ਮਿੱਠੇ ਬੋਲਾ = ਬਚਨ ਬੋਲਣ ਵਾਲੇ ਪੁਰਸ਼ ਦਾ ਸਾਰਾ ਜਗਿ = ਜਗਤ ਵਿਡਾਣੀ = ਅਸਚਰਜ ਮਿਤੁ = ਮਿੱਤਰ ਬਣ ਜਾਂਦਾ ਹੈ।

## ਬੁਰਾ ਭਲਾ ਸੈਂਸਾਰ ਵਿਚਿ; ਪਰਉਪਕਾਰ ਵਿਕਾਰ ਨਿਸਾਣੀ।

ਬੁਰਾ ਕਰਨ ਵਾਲਾ ਪੁਰਸ਼ ਸੈਂਸਾਰ = ਸੰਸਾਰ ਵਿਚ ਬੁਰਾ ਹੀ ਹੁੰਦਾ ਹੈ ਤੇ ਭਲਾ = ਚੰਗਾ ਕਰਨ ਵਾਲਾ ਪੁਰਸ਼ ਸੰਸਾਰ ਵਿਚ ਚੰਗਾ ਹੁੰਦਾ ਹੈ, ਪਰ ਜੋ ਬੁਰਾ ਪੁਰਸ਼ ਹੈ, ਉਹ ਹਮੇਸ਼ਾਂ ਵਿਕਾਰ ਭਾਵ ਖੋਟੇ ਕਰਮ ਹੀ ਕਰਦਾ ਹੈ ਅਤੇ ਭਲੇ ਪੁਰਸ਼ ਦੀ ਨਿਸਾਣੀ = ਨਿਸ਼ਾਨੀ ਇਹ ਹੈ ਕਿ ਉਹ ਹਮੇਸ਼ਾਂ ਪਰਉਪਕਾਰ ਹੀ ਕਰਦਾ ਹੈ।

## ਗੁਣ ਅਵਗੁਣ ਗਤਿ; ਆਖਿ ਵਖਾਣੀ ॥੧॥

ਇਸ ਪ੍ਰਕਾਰ ਭਾਈ ਸਾਹਿਬ ਜੀ ਗੁਣਾਂ ਤੇ ਅਵਗੁਣ = ਅਉਗੁਣਾਂ ਦੀ ਗਤਿ = ਹਾਲਤ ਆਖਿ = ਕਹਿ ਕੇ ਵਖਾਣੀ = ਕਥਨ ਕਰਦੇ ਹਨ ॥੧॥

### ਪਉੜੀ ੨ (ਖੋਜੀ ਅਤੇ ਵਾਦੀ)

## ਸੁਝਹੁ ਸੁਝਨਿ ਤਿਨਿ ਲੋਅ; ਅੰਨੇ ਘੁਘੂ ਸੁਝੁ ਨ ਸੁਝੈ।

('ਅੰਨ੍ਹੇ' ਭਾਰਾ ਕਰ ਕੇ ਬੋਲੋ)

ਜਿਵੇਂ ਸੁਝਹੁ = ਸੂਰਜ ਦੀ ਰੌਸ਼ਨੀ ਤਿੰਨ ਲੋਅ = ਲੋਕਾਂ ਵਿਚ ਸੁਝਨਿ = ਨਜ਼ਰ ਆਉਂਦੀ ਹੈ, ਪਰ ਅੰਨ੍ਹੇ ਘੁਘੂ = ਉੱਲੂ ਨੂੰ ਸੁਝੁ = ਸੂਰਜ ਹੀ ਨ = ਨਹੀਂ ਸੁਝੈ = ਦਿੱਸਦਾ। ਇਸੇ ਪ੍ਰਕਾਰ ਗੁਰਮੁਖਾਂ ਨੂੰ ਗਿਆਨ ਰੂਪੀ ਸੂਰਜ ਚੜ੍ਹਨ ਤੋਂ ਤਿੰਨਾਂ ਲੋਕਾਂ ਦੀ ਨਿਆਈਂ ਤਿੰਨਾਂ ਦੇਹਾਂ (ਕਾਰਨ, ਸੂਖਮ, ਅਸਥੂਲ) ਵਿਚ ਪ੍ਰਕਾਸ਼ ਸਰੂਪ ਵਾਹਿਗੁਰੂ ਸੁੱਝ ਆਉਂਦਾ ਹੈ ਭਾਵ ਸਾਖਿਆਤਕਾਰ ਹੋ ਜਾਂਦੀ ਹੈ, ਪਰ ਉੱਲੂ ਦੀ ਨਿਆਈਂ ਮਨਮੁਖ ਲੋਕ ਵੈਰਾਗ, ਬਿਬੇਕ ਦੇ ਨੇਤਰ ਨਾ ਹੋਣੇ ਕਰਕੇ ਅੰਨ੍ਹੇ ਹਨ, ਉਨ੍ਹਾਂ ਨੂੰ ਗੁਰੂ ਰੂਪ ਸੂਰਜ ਦਾ ਗਿਆਨ ਰੂਪ ਚਾਨਣਾ ਨਹੀਂ ਦਿੱਸਦਾ।

***ਨੋਟ :*** ਜੇ ਕੋਈ ਸ਼ੰਕਾਵਾਦੀ ਕਹੇ ਕਿ ਇਕ ਸੂਰਜ ਦਾ ਚਾਨਣਾ ਤਿੰਨਾਂ ਲੋਕਾਂ ਵਿਚ ਕਿਵੇਂ ਹੁੰਦਾ ਹੈ ? ਉਸ ਦਾ ਉੱਤਰ ਇਹ ਹੈ ਕਿ ਸੂਰਜ ਤਾਂ ਸੂਰਜ ਹੀ ਹੈ, ਜਿੰਨੇ ਲੋਕ ਹਨ, ਪਰਮਾਤਮਾ ਨੇ ਉਤਨੇ ਹੀ ਸੂਰਜ ਬਣਾਏ ਹਨ।

## ਚਕਵੀ ਸੂਰਜ ਹੇਤੁ ਹੈ; ਕੰਤੁ ਮਿਲੈ ਵਿਰਤੰਤ ਸੁ ਬੁਝੈ।

ਜਿਵੇਂ ਚਕਵੀ ਦਾ ਸੂਰਜ ਨਾਲ ਹੇਤੁ = ਪ੍ਰੇਮ ਹੈ, ਕਿਉਂਕਿ ਸੁ = ਉਹ ਸੂਰਜ ਦੇ ਚੜ੍ਹਨ ਦੇ ਨਾਲ ਆਪਣੇ

ਕੰਤੁ = ਪਤੀ (ਚਕਵੇ) ਨੂੰ ਮਿਲੈ = ਮਿਲ ਕੇ ਰਾਤ ਦਾ ਵਿਰਤੰਤ = ਬਿਰਤਾਂਤ (ਹਾਲ) ਬੁਝੈ = ਬੁੱਝਦੀ ਹੈ ਭਾਵ ਪੁੱਛਦੀ ਹੈ। ਇਸੇ ਪ੍ਰਕਾਰ ਜੋ ਚਕਵੀ ਦੀ ਨਿਆਈਂ ਗੁਰਮੁਖ ਹਨ, ਉਨ੍ਹਾਂ ਨੂੰ ਗੁਰੂ ਰੂਪੀ ਸੂਰਜ ਨਾਲ ਪਿਆਰ ਹੈ ਤੇ ਜਦੋਂ ਗੁਰੂ ਰੂਪੀ ਸੂਰਜ ਜੜ੍ਹਦਾ ਹੈ ਤਾਂ ਗੁਰਮੁਖਾਂ ਨੂੰ ਬ੍ਰਹਮ ਰੂਪ ਚਕਵੇ ਨਾਲ ਮਿਲਾਪ ਹੋ ਜਾਂਦਾ ਹੈ ਅਤੇ ਜੀਵ-ਈਸ਼ ਦੀ ਅਭੇਦਤਾ ਦਾ ਬਿਰਤਾਂਤ ਸਮਝ ਆ ਜਾਂਦਾ ਹੈ।

## ਰਾਤਿ ਅਨੇਰਾ ਪੰਖੀਆਂ; ਚਕਵੀ ਚਿਤੁ ਅਨੇਰਿ ਨ ਰੁਝੈ।

('ਅਨ੍ਹੇਰਾ' ਭਾਰਾ ਬੋਲੋ)

ਜਿਵੇਂ ਸਾਰੇ ਪੰਖੀਆਂ = ਪੰਛੀਆਂ ਦੀਆਂ ਅੱਖਾਂ ਅੱਗੇ ਰਾਤ ਨੂੰ ਅਨੇਰਾ = ਹਨੇਰਾ ਹੋ ਜਾਂਦਾ ਹੈ, ਪਰ ਚਕਵੀ ਦਾ ਚਿੱਤ ਅਨੇਰਿ = ਹਨੇਰੇ ਵਿਚ ਭੀ ਨ = ਨਹੀਂ ਰੁਝੈ = ਰੁਕਦਾ ਭਾਵ ਉਹ ਇਸ ਆਸ ਵਿਚ ਹੁੰਦੀ ਹੈ ਕਿ ਹੁਣ ਵੀ ਸੂਰਜ ਚੜ੍ਹੇਗਾ, ਹੁਣ ਵੀ ਸੂਰਜ ਚੜ੍ਹੇਗਾ। ਇਸੇ ਤਰ੍ਹਾਂ ਪੰਛੀਆਂ ਦੀ ਨਿਆਈਂ ਜੀਵਾਂ ਦੇ ਜੀਵਨ ਵਿਚ ਅਵਿੱਦਿਆ ਰੂਪੀ ਰਾਤ ਦਾ ਹਨੇਰਾ ਬਣਿਆ ਰਹਿੰਦਾ ਹੈ ਤੇ ਚਕਵੀ ਦੀ ਨਿਆਈਂ ਜੋ ਜਗਿਆਸੂ ਹਨ, ਉਹ ਅਵਿੱਦਿਆ ਦੇ ਹਨੇਰੇ ਨੂੰ ਕੁਝ ਨਹੀਂ ਸਮਝਦੇ, ਉਹ ਇਸ ਆਸ ਵਿਚ ਹੁੰਦੇ ਹਨ ਕਿ ਹੁਣ ਵੀ ਸਤਿਗੁਰੂ ਜੀ ਪ੍ਰਕਾਸ਼ ਕਰਨਗੇ, ਹੁਣ ਵੀ ਪ੍ਰਕਾਸ਼ ਕਰਨਗੇ।

## ਬਿੰਬ ਅੰਦਰਿ ਪ੍ਰਤਿਬਿੰਬੁ ਦੇਖਿ; ਭਰਤਾ ਜਾਣਿ ਸੁਜਾਣਿ ਸਮੁਝੈ।

ਜਿਵੇਂ ਉਹ ਬਿੰਬ = ਪਾਣੀ ਅੰਦਰਿ = ਵਿਚ ਆਪਣਾ ਹੀ ਪ੍ਰਤਿਬਿੰਬੁ = ਪਰਛਾਵਾਂ ਵੇਖ ਕੇ ਉਸ ਨੂੰ ਸੁਜਾਣਿ = ਸਿਆਣੀ ਚਕਵੀ ਆਪਣਾ ਭਰਤਾ = ਪਤੀ ਜਾਣ ਕੇ ਸਮੁਝੈ = ਸਮਝਦੀ ਹੈ, ਇਸ ਤਰ੍ਹਾਂ ਚਕਵੀ ਦੀ ਨਿਆਈਂ ਗੁਰਮੁਖ ਸੰਸਾਰ ਰੂਪੀ ਆਸਾ ਨਦੀ ਉੱਪਰ ਉਡਾਰੀਆਂ ਮਾਰਦੇ ਆਪਣੇ ਪ੍ਰਤਿਬਿੰਬ ਕਰਕੇ ਬਿੰਬ ਸਰੂਪ ਨੂੰ ਵੇਖਦੇ ਹਨ ਤੇ ਪਤੀ ਪਰਮੇਸ਼ਰ ਨੂੰ ਹੀ ਜਾਣਦੇ ਹਨ ਤੇ ਪਤੀ ਰੂਪ ਚੇਤਨ ਨੂੰ ਅਦ੍ਵੈਤ ਸਰੂਪ ਸਮਝਦੇ ਹਨ।

## ਦੇਖਿ ਪਛਾਵਾਂ ਪਵੈ ਖੂਹਿ; ਡੁਬਿ ਮਰੈ ਸੀਹੁ ਲੋਇਨ ਲੁਝੈ।

ਜਿਵੇਂ ਸੀਹੁ = ਸ਼ੇਰ ਖੂਹਿ = ਖੂਹ ਵਿਚ ਆਪਣਾ ਪਛਾਵਾਂ = ਪਰਛਾਵਾਂ ਦੇਖ ਕੇ ਹੋਰ ਦੂਸਰਾ ਸ਼ੇਰ ਸਮਝ ਕੇ ਆਪਣੀਆਂ ਲੋਇਨ = ਅੱਖਾਂ ਨਾਲ ਹੀ ਲੁਝੈ = ਲੜਦਾ ਹੋਇਆ ਖੂਹ ਵਿਚ ਪਵੈ = ਪੈ ਕੇ ਡੁੱਬ ਮਰੈ = ਮਰਦਾ ਹੈ, ਇਵੇਂ ਅਗਿਆਨੀ ਪੁਰਸ਼ ਭਰਮ ਦੇ ਖੂਹ ਵਿਚ ਮੰਦ ਵਿਚਾਰ ਰੂਪੀ ਨੇਤਰਾਂ ਨਾਲ ਦ੍ਵੈਸ਼ ਰੂਪ ਪਰਛਾਵਾਂ ਦੇਖ ਕੇ ਵਿਚਾਰਾਂ ਨਾਲ ਲੜਦਾ ਹੋਇਆ ਭਰਮ ਦੇ ਖੂਹ ਵਿਚ ਡੁੱਬ ਮਰਦਾ ਹੈ।

## ਖੋਜੀ ਖੋਜੈ ਖੋਜੁ ਲੈ; ਵਾਦੀ ਵਾਦੁ ਕਰੇਂਦੜ ਖੁਝੈ।

ਜਿਵੇਂ ਖੋਜੀ ਪੁਰਸ਼ ਵਿਚਾਰ ਕਰ ਕੇ ਹਰ ਗੱਲ ਦੀ ਖੋਜੈ = ਖੋਜ ਕਰ ਕੇ ਅਸਲੀਅਤ ਨੂੰ ਖੋਜ = ਲੱਭ ਲੈ = ਲੈਂਦੇ ਹਨ, ਪਰ ਵਾਦੀ = ਝਗੜਾ ਕਰਨ ਵਾਲੇ ਪੁਰਸ਼ ਵਾਦੁ = ਝਗੜਾ ਕਰੇਂਦੜ = ਕਰ ਕਰ ਕੇ ਖੁਝੈ = ਨਾਸ਼ ਹੋ ਜਾਂਦੇ ਹਨ। ਜੈਸਾ ਕਿ :

**ਖੋਜੀ ਉਪਜੈ ਬਾਦੀ ਬਿਨਸੈ...॥** *(ਮਲਾਰ ਮ: ੧, ਅੰਗ ੧੨੫੫)*

## ਗੋਰਸੁ ਗਾਈਂ; ਹਸਤਿ ਨ ਦੁਝੈ ॥੨॥

ਜਿਵੇਂ ਹਸਤਿ = ਹਥਣੀ ਨੂੰ ਦੁਝੈ = ਚੋਇਆਂ ਗਾਈਂ = ਗਊ ਦਾ ਗੋਰਸੁ = ਦੁੱਧ ਨ = ਨਹੀਂ ਨਿਕਲਦਾ,

ਇਸ ਤਰ੍ਹਾਂ ਗਊ ਦੀ ਨਿਆਈਂ ਸਤਿਸੰਗਤ ਹੈ ਅਤੇ ਉਪਦੇਸ਼ ਰੂਪ ਦੁੱਧ ਹੈ, ਹਥਣੀ ਦੀ ਨਿਆਈਂ ਹੰਕਾਰੀ ਆਦਮੀ ਸਤਿਸੰਗਤ ਵਿਚ ਜਾ ਕੇ ਉਪਦੇਸ਼ ਰੂਪ ਦੁੱਧ ਪ੍ਰਾਪਤ ਨਹੀਂ ਕਰ ਸਕਦੇ॥੨॥

***ਨੋਟ :*** 'ਸੁੱਝੈ', 'ਬੁੱਝੈ', 'ਰੁੱਝੈ', 'ਸਮੁੱਝੈ', 'ਲੁੱਝੈ', 'ਖੁੱਝੈ', 'ਦੁੱਝੈ' ਇਹ ਸਾਰੇ ਪਾਠ ਅੱਧਕ ਸਹਿਤ ਉਚਾਰਨ ਕਰਨੇ ਹਨ।

## ਪਉੜੀ ੩ (ਬਗੁਲ ਸਮਾਧੀ)

# ਸਾਵਣ ਵਣ ਹਰੀਆਵਲੇ; ਵੁਠੈ ਸੁਕੈ ਅਕੁ ਜਵਾਹਾ।

('ਵੁੱਠੈ', 'ਸੁੱਕੈ', 'ਅੱਕੁ' ਅੱਧਕ ਸਹਿਤ ਬੋਲੋ)

ਜਿਵੇਂ ਸਾਵਣ ਦੇ ਮਹੀਨੇ ਮੀਂਹ ਵੁਠੈ = ਵਰਸਣ ਦੇ ਨਾਲ ਸਾਰੇ ਵਣ = ਬੂਟੇ ਹਰੀਆਵਲੇ = ਹਰੇ-ਭਰੇ ਹੋ ਜਾਂਦੇ ਹਨ, ਪਰ ਉਸ ਮੀਂਹ ਦੇ ਪਾਣੀ ਨਾਲ ਅੱਕ ਤੇ ਜਵਾਹਾਂ ਸੁਕੈ = ਸੁੱਕ ਜਾਂਦੇ ਹਨ, ਇਸੇ ਪ੍ਰਕਾਰ ਸਾਵਣ ਦੇ ਮਹੀਨੇ ਦੀ ਨਿਆਈਂ ਸ਼ੌਕ ਅਵਸਥਾ ਵਿਚ ਸਤਿਗੁਰੂ ਰੂਪੀ ਬੱਦਲ ਉਪਦੇਸ਼ ਰੂਪੀ ਵਰਖਾ ਕਰਦੇ ਹਨ, ਵਣ ਰੂਪੀ ਗੁਰਮੁਖ ਸੰਤ, ਭਗਤ, ਜੋ ਉਪਦੇਸ਼ ਰੂਪੀ ਵਰਖਾ ਦੁਆਰਾ ਸ਼ੁਭ ਗੁਣਾਂ ਸਹਿਤ ਹਰੀਆਵਲੇ ਹੋ ਜਾਂਦੇ ਹਨ ਅਤੇ ਅੱਕ ਦੀ ਨਿਆਈਂ ਜੋ ਸ਼ਰਧਾ ਤੋਂ ਹੀਣੇ ਤੇ ਜਵਾਹਾਂ ਦੀ ਨਿਆਈਂ ਜੋ ਹੰਕਾਰੀ ਹੁੰਦੇ ਹਨ, ਜਦੋਂ ਉਪਦੇਸ਼ ਰੂਪੀ ਵਰਖਾ ਹੁੰਦੀ ਹੈ ਤਾਂ ਉਨ੍ਹਾਂ ਦੇ ਹਿਰਦੇ ਸੁੱਕ ਜਾਂਦੇ ਹਨ।

# ਚੇਤਿ ਵਣਸਪਤਿ ਮਉਲੀਐ; ਅਪਤ ਕਰੀਰ ਨ ਕਰੈ ਉਸਾਹਾ।

('ਅਪੱਤ' ਅੱਧਕ ਸਹਿਤ ਬੋਲੋ)

ਜਿਵੇਂ ਚੇਤ ਦੇ ਮਹੀਨੇ ਬਸੰਤ ਰੁੱਤ ਵਿਚ ਸਾਰੀ ਵਣਸਪਤੀ ਨਵੇਂ ਪੱਤਿਆਂ ਸਹਿਤ ਮਉਲੀਐ = ਪ੍ਰਫੁੱਲਤ ਹੁੰਦੀ ਹੈ, ਪਰ ਕਰੀਰ = ਡੇਲਿਆਂ ਵਾਲਾ ਰੁੱਖ ਅਪਤ = ਪੱਤਿਆਂ ਤੋਂ ਹੀਣਾ ਉਸਾਹਾ = ਖ਼ੁਸ਼ੀ ਪਰਗਟ ਨ = ਨਹੀਂ ਕਰੈ = ਕਰਦਾ, ਇਸੇ ਤਰ੍ਹਾਂ ਚੇਤ ਦੀ ਨਿਆਈਂ ਸ਼ੌਕ ਅਵਸਥਾ ਵਿਚ ਜੀਵ ਵਣਸਪਤੀ ਰੂਪ ਸੰਤ ਮਹਾਤਮਾ ਦੀ ਸੰਗਤ ਕਰ ਕੇ ਸ਼ੁਭ ਗੁਣਾਂ ਸਹਿਤ ਪ੍ਰਫੁੱਲਤ ਹੁੰਦੇ ਹਨ ਅਤੇ ਕਰੀਰ ਦੇ ਬੂਟੇ ਦੀ ਨਿਆਈਂ ਸ਼ੁਭ ਗੁਣਾਂ ਤੋ ਹੀਣੇ ਮਨੁੱਖ ਸੰਤਾਂ ਮਹਾਤਾਮਾਂ ਦੀ ਸੰਗਤ ਅੰਦਰ ਸ਼ੁਭ ਗੁਣਾਂ ਦੇ ਸੁਹਾਵਣੇ ਉਪਦੇਸ਼ ਨਾਲ ਖ਼ੁਸ਼ੀ ਪਰਗਟ ਨਹੀਂ ਕਰਦੇ।

# ਸੁਫਲ ਫਲੰਦੇ ਬਿਰਖ ਸਭ; ਸਿੰਮਲੁ ਅਫਲੁ ਰਹੈ ਅਵਿਸਾਹਾ।

('ਅ-ਵਿਸਾਹਾ' ਬੋਲੋ)

ਜਿਵੇਂ ਸਭ = ਸਾਰੇ ਬਿਰਖ = ਬ੍ਰਿਛ ਸੁਫਲ = ਸ੍ਰੇਸ਼ਟ ਫਲਾਂ ਸਹਿਤ ਫਲੰਦੇ = ਫਲਦੇ ਹਨ, ਪਰ ਸਿੰਮਲ ਦਾ ਰੁੱਖ ਅਫਲੁ = ਫਲਾਂ ਤੋਂ ਹੀਣਾ ਰਹੈ = ਰਹਿਣ ਕਰਕੇ ਉਸ ਉੱਤੇ ਅਵਿਸਾਹਾ = ਭਰੋਸਾ ਨਹੀਂ ਬੱਝਦਾ, ਇਸੇ ਤਰ੍ਹਾਂ ਬ੍ਰਿਛ ਦੀ ਨਿਆਈਂ ਜੀਵ ਸਤਿਸੰਗਤ ਵਿਚ ਸ਼ੁਭ ਗੁਣਾਂ ਸਹਿਤ ਫਲਦੇ ਹਨ ਅਤੇ ਸਿੰਮਲ ਦੀ ਨਿਆਈਂ ਸ਼ੁਭ ਗੁਣਾਂ ਤੋਂ ਹੀਣੇ ਮਨੁੱਖ ਗੁਰੂ ਪ੍ਰਤੀ ਵਿਸ਼ਵਾਸ ਤੋਂ ਵੀ ਹੀਣੇ ਹੁੰਦੇ ਹਨ।

# ਚੰਦਨ ਵਾਸੁ ਵਣਾਸਪਤਿ; ਵਾਂਸ ਨਿਵਾਸਿ ਨ ਉਭੇ ਸਾਹਾ।

(ਪਾਠਾਂਤ੍ਰ 'ਚੰਨਣ')

ਜਿਵੇਂ ਚੰਦਨ ਦੀ ਵਾਸੁ = ਖ਼ੁਸ਼ਬੂ ਸਾਰੀ ਵਣਾਸਪਤਿ = ਬਨਸਪਤੀ ਵਿਚ ਖ਼ੁਸ਼ਬੂ ਰਾਹੀਂ ਵਾਸਾ ਕਰਦੀ ਹੈ, ਪਰ ਇਕੱਲੇ ਵਾਂਸ = ਬਾਂਸ ਦੇ ਬ੍ਰਿਛ ਵਿਚ ਨਿਵਾਸਿ = ਵਾਸਾ ਨਹੀਂ ਕਰਦੀ, ਇਸ ਕਰਕੇ ਹੀ ਬਾਂਸ ਉਭੇ ਸਾਹਾ = ਲੰਮੇ ਸਾਹ ਭਾਵ ਰੁਕ-ਰੁਕ ਕੇ ਸੁਆਸ ਲੈਂਦਾ ਹੈ। ਬਾਂਸ ਦੇ ਪੰਜ ਔਗੁਣ (੧) ਗੰਢਾਂ, (੨) ਸਿਲਤਾਂ,

(੩) ਖੋਖਲਾ, (੪) ਕੁਲਘਾਤੀ, (੫) ਲੰਮਾ। ਇਸੇ ਪ੍ਰਕਾਰ ਚੰਦਨ ਦੀ ਨਿਆਈਂ ਸਾਧਸੰਗਤ ਵਿਚ ਜੋ ਵੀ ਆਉਂਦੇ ਹਨ, ਸਾਰੇ ਸਾਧਸੰਗਤ ਦਾ ਰੂਪ ਹੋ ਜਾਂਦੇ ਹਨ, ਪਰ ਜੋ ਸਾਧਸੰਗਤ ਵਿਚ ਬਾਂਸ ਦੀ ਨਿਆਈਂ ਮਨਮੁਖ ਪੁਰਸ਼ ਨਹੀਂ ਆਉਂਦੇ, ਉਹ ਸਾਰੇ ਭਗਤੀ ਦੀ ਖ਼ੁਸ਼ਬੂ ਤੋਂ ਵਾਂਝੇ ਰਹਿ ਜਾਂਦੇ ਹਨ ਤੇ ਅੰਤ ਸਮੇਂ ਹਉਕੇ ਲੈਂਦੇ ਹਨ। ਮਨਮੁਖ ਪੁਰਸ਼ ਦੇ ਪੰਜ ਔਗੁਣ (੧) ਵਰਨਾਂ-ਆਸ਼ਰਮਾਂ ਦੀਆਂ ਗੰਢਾਂ, (੨) ਈਰਖਾ ਦੀਆਂ ਸਿਲਤਾਂ, (੩) ਸ਼ੁੱਭ ਗੁਣਾਂ ਤੋਂ ਖ਼ਾਲੀ, (੪) ਆਪਣੇ ਸ਼ੁੱਭ ਗੁਣਾਂ ਦਾ ਘਾਤ ਕਰਨ ਵਾਲਾ, (੫) ਹੰਕਾਰ ਦਾ ਉੱਚਾਪਣ।

## ਸੰਖੁ ਸਮੁੰਦਹੁ ਸਖਣਾ; ਦੁਖਿਆਰਾ ਰੋਵੈ ਦੇ ਧਾਹਾਂ।

ਜਿਵੇਂ ਸੰਖ ਸਮੁੰਦਹੁ = ਸਮੁੰਦਰ ਵਿੱਚੋਂ ਸਖਣਾ = ਖ਼ਾਲੀ ਹੋਣ ਕਰਕੇ ਦੁਖਿਆਰਾ = ਦੁਖੀ ਹੋ ਕੇ ਧਾਹਾਂ ਦੇ ਦੇ ਕੇ ਰੋਵੈ = ਰੋਂਦਾ ਹੈ, ਇਸੇ ਤਰ੍ਹਾਂ ਜੋ ਜੀਵ ਵਾਹਿਗੁਰੂ ਰੂਪ ਸਮੁੰਦਰ ਦੇ ਨਾਮ-ਸਿਮਰਨ ਤੋਂ ਖ਼ਾਲੀ ਰਹਿ ਜਾਂਦਾ ਹੈ, ਉਹ ਫਿਰ ਚੁਰਾਸੀ ਲੱਖ ਜੂਨਾਂ ਵਿਚ ਪੈ ਕੇ ਧਾਹਾਂ ਮਾਰ ਮਾਰ ਕੇ ਰੋਂਦਾ ਹੈ।

## ਬਗੁਲ ਸਮਾਧੀ ਗੰਗ ਵਿਚਿ; ਝੀਂਗੇ ਚੁਣਿ ਚੁਣਿ ਖਾਇ ਭਿਛਾਹਾ।

ਜਿਵੇਂ ਬਗੁਲ = ਬਗਲਾ ਗੰਗ = ਨਦੀ ਵਿਚ ਸਮਾਧੀ ਲਾ ਕੇ ਝੀਂਗੇ = ਨਿੱਕੀਆਂ ਮੱਛੀਆਂ ਚੁਣ ਚੁਣ ਕੇ ਖਾਂਦਾ ਹੈ, ਇਹੀ ਉਸ ਦੀ ਭਿਛਾਹਾ = ਭਿੱਖਿਆ ਹੈ, ਇਸੇ ਤਰ੍ਹਾਂ ਪਾਖੰਡੀ ਲੋਕ ਵੀ ਤੀਰਥਾਂ ’ਤੇ ਜਾ ਕੇ ਸਮਾਧੀਆਂ ਲਾਉਂਦੇ ਹਨ ਤੇ ਤੀਰਥਾਂ ’ਤੇ ਆਉਣ ਵਾਲਿਆਂ ਨੂੰ ਲੁੱਟ ਕੇ ਖਾਂਦੇ ਹਨ ਭਾਵ ਪਦਾਰਥਾਂ ਰੂਪ ਮੱਛੀਆ ਨੂੰ ਖਾਂਦੇ ਹਨ, ਉਨ੍ਹਾਂ ਵਾਸਤੇ ਇਹੀ ਭਿੱਖਿਆ ਹੈ।

## ਸਾਥ ਵਿਛੁੰਨੇ; ਮਿਲਦਾ ਫਾਹਾ ॥੩॥

ਇਸ ਪ੍ਰਕਾਰ ਜੋ ਜੀਵ ਸਾਧਸੰਗਤ ਦੇ ਸਾਥ ਤੋਂ ਵਿਛੁੰਨੇ = ਵਿੱਛੜਦਾ ਹੈ, ਉਨ੍ਹਾਂ ਨੂੰ ਜਮਾਂ ਦਾ ਫਾਹਾ ਮਿਲਦਾ ਹੈ, ਐਸੇ ਮਨੁੱਖ ਕਦੇ ਵੀ ਜੀਵਨ ਮੁਕਤ ਨਹੀਂ ਹੋ ਸਕਦੇ ॥੩॥

### ਪਉੜੀ ੪ (ਭਲਾ, ਬੁਰਾ)

## ਆਪਿ ਭਲਾ ਸਭੁ ਜਗੁ ਭਲਾ; ਭਲਾ ਭਲਾ ਸਭਨਾ ਕਰਿ ਦੇਖੈ।

(ਚਾਰੇ ‘ਭਲਾ’ ਪਦ ਧੋਲੇ ਬੋਲੋ)

ਜੋ ਪੁਰਸ਼ ਆਪ ਭਲਾ = ਚੰਗਾ ਹੈ, ਉਸ ਦੇ ਭਾਣੇ ਸਭੁ = ਸਾਰਾ ਜਗੁ = ਜਗਤ ਭਲਾ = ਚੰਗਾ ਹੈ, ਕਿਉਂਕਿ ਭਲਾ = ਚੰਗਾ ਪੁਰਸ਼ ਸਭਨਾ = ਸਾਰਿਆਂ ਨੂੰ ਭਲਾ = ਚੰਗਾ ਕਰ ਕੇ ਹੀ ਦੇਖੈ = ਦੇਖਦਾ ਹੈ।

## ਆਪਿ ਬੁਰਾ ਸਭੁ ਜਗੁ ਬੁਰਾ; ਸਭੁ ਕੋ ਬੁਰਾ ਬੁਰੇ ਦੇ ਲੇਖੈ।

ਜੋ ਮਨੁੱਖ ਆਪ ਬੁਰਾ ਹੈ, ਉਸ ਨੂੰ ਸਭੁ = ਸਾਰਾ ਜਗੁ = ਜਗਤ ਬੁਰਾ ਹੀ ਭਾਸਦਾ ਹੈ, ਕਿਉਂਕਿ ਬੁਰੇ ਦੇ ਲੇਖੈ = ਲੇਖੇ, ਹਿਸਾਬ ਵਿਚ ਤਾਂ ਸਭੁ = ਸਾਰੇ ਕੋ = ਕੋਈ ਬੁਰੇ ਹੀ ਹਨ।

## ਕਿਸਨੁ ਸਹਾਈ ਪਾਂਡਵਾਂ; ਭਾਇ ਭਗਤਿ ਕਰਤੂਤਿ ਵਿਸੇਖੈ।

ਕਿਸਨੁ = ਕ੍ਰਿਸ਼ਨ ਜੀ ਨੇ ਪਾਂਡਵਾਂ ਦੀ ਸਹਾਈ = ਸਹਾਇਤਾ ਕੀਤੀ, ਕਿਉਂਕਿ ਉਨ੍ਹਾਂ ਵਿਚ ਵਿਸੇਖੈ = ਵਿਸ਼ੇਸ਼ ਕਰਕੇ ਭਾਇ = ਪ੍ਰੇਮਾ ਭਗਤਿ = ਭਗਤੀ ਦੀ ਕਰਤੂਤਿ = ਕਰਣੀ ਸੀ, ਪਰ ਕੈਰਵਾਂ ਵਿਚ ਨਹੀਂ ਸੀ।

ਭਗਵਾਨ ਕ੍ਰਿਸ਼ਨ ਜੀ ਨੇ ਇਕ ਵਾਰੀ ਧਰਮ ਪੁੱਤਰ ਯੁਧਿਸ਼ਟਰ ਨੂੰ ਕਿਹਾ ਸੀ ਕਿ ਤੁਸੀਂ ਇਹ ਮਤਾਂ ਸਮਝਿਓ ਕਿ ਮੈਂ ਤੁਹਾਡਾ ਪੱਖੀ ਹਾਂ। ਇਹ ਭੁਲੇਖਾ ਕਿਸੇ ਹੋਰ ਨੂੰ ਵੀ ਹੋ ਸਕਦਾ ਹੈ ਕਿ ਮੈਂ ਪਾਂਡਵਾਂ ਦਾ ਪੱਖੀ ਹਾਂ, ਕੈਰਵਾਂ ਨੂੰ ਤਾਂ ਇਹ ਭੁਲੇਖਾ ਹੈ ਹੀ। ਪਰ ਤੁਹਾਨੂੰ ਵੀ ਜੇ ਇਹ ਭੁਲੇਖਾ ਹੈ ਤਾਂ ਦੂਰ ਕਰ ਦੇਣਾ, ਮੈਂ ਤੁਹਾਡਾ ਪੱਖੀ ਰਿਸ਼ਤੇਦਾਰੀ ਦੇ ਨਾਤੇ ਨਹੀਂ ਹਾਂ। ਮੈਂ ਤੁਹਾਡਾ ਪੱਖੀ ਇਸ ਕਰਕੇ ਹਾਂ ਕਿਉਂਕਿ ਤੁਸੀਂ ਧਰਮੀ ਹੋ। ਜਿਥੇ ਧਰਮ ਹੈ, ਉਥੇ ਮੈਂ ਹਾਂ, ਜਿਥੇ ਮੈਂ ਹਾਂ, ਉਥੇ ਜਿੱਤ ਹੈ। ਇਕ ਵਾਰ ਭਗਵਾਨ ਕ੍ਰਿਸ਼ਨ ਜੀ ਦੇ ਪਾਸ ਦੁਰਯੋਧਨ ਗਿਆ ਸੀ, ਕ੍ਰਿਸ਼ਨ ਜੀ ਉਸ ਵੇਲੇ ਆਰਾਮ ਕਰ ਰਹੇ ਸਨ। ਦੁਰਯੋਧਨ ਹੰਕਾਰੀ ਹੋਣ ਕਰਕੇ ਸਿਰਹਾਣੇ ਵਾਲੇ ਪਾਸੇ ਜਾ ਖਲੋਤਾ। ਦੁਰਯੋਧਨ ਦੇ ਜਾਣ ਦਾ ਕਾਰਨ ਕ੍ਰਿਸ਼ਨ ਜੀ ਤੋਂ ਸਹਾਇਤਾ ਮੰਗਣੀ ਸੀ, ਮਹਾਂਭਾਰਤ ਦਾ ਜੰਗ ਸ਼ੁਰੂ ਹੋਣ ਵਾਲਾ ਸੀ। ਦੋਨੋਂ ਕੈਰਵ ਤੇ ਪਾਂਡਵ ਆਪਣੇ ਆਪਣੇ ਪੱਖ ਮਜ਼ਬੂਤ ਕਰਨ ਵਿਚ ਲੱਗੇ ਹੋਏ ਸਨ। ਇਸ ਲਈ ਥੋੜ੍ਹੇ ਸਮੇਂ ਤੋਂ ਬਾਅਦ ਯੁਧਿਸ਼ਟਰ ਵੀ ਭਗਵਾਨ ਕ੍ਰਿਸ਼ਨ ਜੀ ਦੇ ਕੋਲ ਸਹਾਇਤਾ ਮੰਗਣ ਗਿਆ। ਕ੍ਰਿਸ਼ਨ ਜੀ ਨੂੰ ਸੁੱਤਾ ਪਿਆ ਦੇਖ ਕੇ ਦੂਰ ਤੋਂ ਹੀ ਹੱਥ ਜੋੜ ਕੇ ਚਰਨਾਂ ਵਾਲੇ ਪਾਸੇ ਖਲੋ ਗਿਆ। ਕ੍ਰਿਸ਼ਨ ਜੀ ਨੇ ਨੇਤਰ ਖੋਲ੍ਹੇ ਤੇ ਪੁੱਛਿਆ ਕਿ ਯੁਧਿਸ਼ਟਰ ਜੀ, ਕਿਵੇਂ ਆਏ ਹੋ? ਤਾਂ ਯੁਧਿਸ਼ਟਰ ਨੇ ਕਿਹਾ ਕਿ ਆਪ ਜੀ ਦੀ ਸਹਾਇਤਾ ਲੈਣ ਆਇਆ ਹਾਂ, ਤਾਂ ਦੁਰਯੋਧਨ ਨੇ ਰੌਲਾ ਪਾ ਦਿੱਤਾ ਕਿ ਮੈਂ ਪਹਿਲਾਂ ਆਇਆ ਹਾਂ। ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰੀ ਨਿਗ੍ਹਾ ਵਿਚ ਤਾਂ ਪਹਿਲਾਂ ਯੁਧਿਸ਼ਟਰ ਆਇਆ ਹੈ, ਕਿਉਂਕਿ ਨੀਂਦ ਖੁੱਲ੍ਹਦਿਆਂ ਪਹਿਲਾਂ ਨਿਗ੍ਹਾ ਪੈਰਾਂ ਵੱਲ ਜਾਂਦੀ ਹੈ। ਤੂੰ ਸਿਰਹਾਣੇ ਵੱਲ ਖੜਾ ਹੋਣ ਕਰਕੇ ਮੇਰੀ ਨਿਗ੍ਹਾ ਵਿਚ ਨਹੀਂ ਆਇਆ। ਭਗਵਾਨ ਕ੍ਰਿਸ਼ਨ ਦੇ ਕਹਿਣ ਦਾ ਤਾਤਪਰਯ ਸੀ ਕਿ ਸਿਰਹਾਣੇ ਵੱਲ ਖੜ੍ਹਨਾ ਹੰਕਾਰ ਦਾ ਪ੍ਰਤੀਕ ਹੈ। ਚਰਨਾਂ ਵੱਲ ਖੜਨਾ ਨਿਮਰਤਾ ਦਾ ਪ੍ਰਤੀਕ ਹੈ। ਇਸ ਲਈ ਨਿਮਰਤਾ ਵਾਲਿਆਂ 'ਤੇ ਦ੍ਰਿਸ਼ਟੀ ਭਗਵਾਨ ਦੀ ਜਾਂਦੀ ਹੈ। ਜਦੋਂ ਦੁਰਯੋਧਨ ਨੇ ਝਗੜਾ ਕੀਤਾ ਤਾਂ ਯੁਧਿਸ਼ਟਰ ਨੇ ਕਿਹਾ ਕਿ ਤੁਸੀਂ ਮੇਰੇ ਅਨੁਜ ਦੀ ਗੱਲ ਪਹਿਲਾਂ ਸੁਣ ਲਵੋ ਤਾਂ ਉਸ ਵੇਲੇ ਜਦੋਂ ਸਹਾਇਤਾ ਦੀ ਗੱਲ ਕੀਤੀ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰੇ ਕੋਲ ਦੋ ਚੀਜ਼ਾਂ ਹਨ, ਭਾਵ ਇਕ ਤਾਂ ਮੇਰਾ ਆਪਣਾ ਸਰੀਰ, ਉਹ ਵੀ ਨਿਹੱਥਾ, ਕਿਉਂਕਿ ਮੈਂ ਪ੍ਰਣ ਕਰ ਚੁੱਕਾ ਹਾਂ ਕਿ ਸ਼ਸਤਰ ਨਹੀਂ ਚੁੱਕਾਂਗਾ। ਦੂਸਰੇ ਪਾਸੇ ਮੇਰਾ ਭਰਾ ਬਲਭੱਦਰ ਅਤੇ ਯਾਦਵਾਂ ਦੀ ਫ਼ੌਜ ਹੈ। ਹੁਣ ਤੂੰ ਚੋਣ ਕਰ, ਤੈਨੂੰ ਮੈਂ ਚਾਹੀਦਾ ਹਾਂ ਜਾਂ ਮੇਰੀ ਫ਼ੌਜ ਚਾਹੀਦੀ ਹੈ। ਉਸ ਨੇ ਚੋਣ ਕੀਤੀ ਕਿ ਮੈਨੂੰ ਆਪਣੀ ਫ਼ੌਜ ਦੇ ਦਿਉ। ਮੈਂ ਨਿਹੱਥੇ ਕ੍ਰਿਸ਼ਨ ਨੂੰ ਲੈ ਕੇ ਕੀ ਕਰਨਾ ਹੈ। ਕ੍ਰਿਸ਼ਨ ਜੀ ਨੇ ਕਿਹਾ ਤਥਾਸਤੂ! ਫਿਰ ਕ੍ਰਿਸ਼ਨ ਜੀ ਨੇ ਯੁਧਿਸ਼ਟਰ ਨੂੰ ਕਿਹਾ ਕਿ ਤੂੰ ਦੱਸ, ਯੁਧਿਸ਼ਟਰ ਨੇ ਕਿਹਾ ਕਿ ਮੈਨੂੰ ਤੁਸੀਂ ਚਾਹੀਦੇ ਹੋ। ਯੁਧਿਸ਼ਟਰ ਨੂੰ ਪੁੱਛਿਆ ਕਿ ਜੇ ਤੈਨੂੰ ਪਹਿਲਾਂ ਮੰਗਣ ਲਈ ਕਹਿੰਦੇ ਤਾਂ ਤੂੰ ਕੀ ਮੰਗਣਾ ਸੀ। ਯੁਧਿਸ਼ਟਰ ਨੇ ਕਿਹਾ ਕਿ ਮੈਂ ਫਿਰ ਵੀ ਤੁਹਾਨੂੰ ਹੀ ਮੰਗਣਾ ਸੀ। ਇਉਂ ਪਾਂਡਵਾਂ ਦੀ ਸਹਾਇਤਾ ਕੀਤੀ।

## ਵੈਰੁ ਭਾਉ ਚਿਤਿ ਕੈਰਵਾਂ; ਗਣਤੀ ਗਣਨਿ ਅੰਦਰਿ ਕਾਲੇਖੈ।

ਕੈਰਵਾਂ ਦੇ ਚਿੱਤ ਵਿਚ ਵੈਰ ਭਾਉ = ਭਾਵ ਸੀ ਤੇ ਉਹ ਵੈਰਾਂ ਦੀਆਂ ਹੀ ਗਣਤੀ = ਗਿਣਤੀਆਂ ਅੰਦਰਿ = ਵਿਚ ਗਣਨਿ = ਗਿਣਦੇ ਰਹਿੰਦੇ ਸਨ। ਅੰਤ ਨੂੰ ਉਨ੍ਹਾਂ ਦੇ ਮੂੰਹ ਉੱਤੇ ਅਪਜਸ ਰੂਪੀ ਕਾਲੇਖੈ = ਕਾਲਖ ਦਾ ਟਿੱਕਾ ਲੱਗਾ।

## ਭਲਾ ਬੁਰਾ ਪਰਵੰਨਿਆ; ਭਾਲਣ ਗਏ ਨ ਦਿਸਟਿ ਸਰੇਖੈ।

ਪਰਵੰਨਿਆ = ਪ੍ਰਵਾਣਨੀਕ ਦੋ ਰਾਜੇ ਯੁਧਿਸ਼ਟਰ ਤੇ ਦੁਰਯੋਧਨ ਭਲਾ ਤੇ ਬੁਰਾ ਪੁਰਸ਼ ਭਾਲਣ ਗਏ ਸਨ, ਪਰ ਦਿਸਟਿ = ਦ੍ਰਿਸ਼ਟੀ (ਨਜ਼ਰ) ਦੋਨਾਂ ਦੀ ਇੱਕੋ ਸਰੇਖੈ = ਜਿਹੀ ਨ = ਨਹੀਂ ਸੀ।

# ਬੁਰਾ ਨ ਕੋਇ ਯੁਧਿਸਟਰੈ; ਦੁਰਜੋਧਨ ਕੋ ਭਲਾ ਨ ਦੇਖੈ।

ਇਕੇਰਾਂ ਕ੍ਰਿਸ਼ਨ ਜੀ ਨੇ ਯੁਧਿਸਟਰੈ = ਯੁਧਿਸ਼ਟਰ ਨੂੰ ਹਸਤਨਾਪੁਰ ਵਿੱਚੋਂ ਬੁਰਾ ਪੁਰਸ਼ ਲਿਆਉਣ ਲਈ ਕਿਹਾ, ਪਰ ਉਸ ਨੂੰ ਕੋਇ = ਕੋਈ ਵੀ ਬੁਰਾ ਪੁਰਸ਼ ਨ = ਨਹੀਂ ਮਿਲਿਆ ਅਤੇ ਇਸ ਤਰ੍ਹਾਂ ਹੀ ਦੁਰਯੋਧਨ ਨੂੰ ਭਲਾ = ਚੰਗਾ ਪੁਰਸ਼ ਲੱਭ ਕੇ ਲਿਆਉਣ ਲਈ ਕਿਹਾ, ਪਰ ਉਸ ਨੂੰ ਕੋ = ਕੋਈ ਵੀ ਭਲਾ ਪੁਰਸ਼ ਨ = ਨਹੀਂ ਦੇਖੈ = ਦਿਸਿਆ, ਭਾਵ ਬੁਰੇ ਪੁਰਸ਼ ਨੂੰ ਸਾਰੇ ਬੁਰੇ ਹੀ ਦਿੱਸਦੇ ਹਨ ਤੇ ਭਲੇ ਪੁਰਸ਼ ਨੂੰ ਸਾਰੇ ਭਲੇ ਹੀ ਦਿੱਸਦੇ ਹਨ।

# ਕਰਵੈ ਹੋਇ; ਸੁ ਟੋਟੀ ਰੇਖੈ ॥੪॥

ਜਿਵੇਂ ਕਰਵੈ[੧] = ਮੱਘਾ ਭਾਵ ਗੰਗਾ-ਸਾਗਰ ਵਿਚ ਜਿਸ ਤਰ੍ਹਾਂ ਦਾ ਪਦਾਰਥ ਹੋਇ = ਹੁੰਦਾ ਹੈ, ਸੁ = ਉਸ ਤਰ੍ਹਾਂ ਦਾ ਹੀ ਟੋਟੀ = ਟੂਟੀ ਵਿੱਚੋਂ ਰੇਖੈ = ਰੇਖਾ ਦੀ ਤਰ੍ਹਾਂ ਭਾਵ ਧਾਰ ਬਣ ਕੇ ਦਿੱਸਦਾ ਹੈ। ਇਸੇ ਤਰ੍ਹਾਂ ਜਿਵੇਂ ਦੇ ਵਿਚਾਰ ਪੁਰਸ਼ ਦੇ ਮਨ ਵਿਚ ਹੁੰਦੇ ਹਨ, ਉਹ ਉਸੇ ਤਰ੍ਹਾਂ ਦਾ ਹੀ ਜ਼ੁਬਾਨ ਰਾਹੀਂ ਪ੍ਰਗਟ ਹੁੰਦਾ ਹੈ, ਭਾਵ ਜੇ ਪੁਰਸ਼ ਦੇ ਵਿਚਾਰ ਚੰਗੇ ਹਨ ਤਾਂ ਚੰਗਾ ਹੀ ਪ੍ਰਤੀਤ ਹੁੰਦਾ ਹੈ ਅਤੇ ਜੇਕਰ ਵਿਚਾਰ ਬੁਰੇ ਹਨ ਤਾਂ ਪੁਰਸ਼ ਬੁਰਾ ਹੀ ਪ੍ਰਤੀਤ ਹੁੰਦਾ ਹੈ॥੪॥

## ਪਉੜੀ ੫ (ਧਰਮਰਾਜ ਦੀ ਪ੍ਰਸਿੱਧ ਕਥਾ)

# ਸੂਰਜੁ ਘਰਿ ਅਵਤਾਰੁ ਲੈ; ਧਰਮ ਵੀਚਾਰਣਿ ਜਾਇ ਬਹਿਠਾ।

('ਬਹਿੱਠਾ' ਅੱਧਕ ਸਹਿਤ ਬੋਲੋ)

ਸੂਰਜ ਦੇ ਅਭਿਮਾਨੀ ਦੇਵ ਘਰ ਅਵਤਾਰ ਲੈ ਕੇ ਭਾਵ ਅਵਤਾਰ ਧਾਰਨ ਕਰ ਕੇ ਧਰਮਰਾਜ ਧਰਮ ਦੀ ਵੀਚਾਰਣਿ = ਵਿਚਾਰ ਕਰਨ ਵਾਸਤੇ ਪਰਮਾਤਮਾ ਦੇ ਦਰਵਾਜ਼ੇ ਅੱਗੇ ਜਾਇ = ਜਾ ਬਹਿਠਾ = ਬੈਠਾ।

# ਮੂਰਤਿ ਇਕਾ ਨਾਉ ਦੁਇ; ਧਰਮਰਾਇ ਜਮ ਦੇਖਿ ਸਰਿਠਾ।

('ਸਰਿੱਠਾ' ਅੱਧਕ ਸਹਿਤ ਬੋਲੋ)

ਉਸ ਦਾ ਮੂਰਤਿ = ਸਰੂਪ ਇਕਾ = ਇਕ ਤੇ ਨਾਉ = ਨਾਮ ਦੁਇ = ਦੋ ਹਨ ਅਤੇ ਸਾਰੀ ਸਰਿਠਾ = ਸ੍ਰਿਸ਼ਟੀ ਉਸ ਨੂੰ ਧਰਮਰਾਇ = ਧਰਮਰਾਜ ਤੇ ਜਮ = ਜਮਰਾਜ ਦੇ ਰੂਪ ਵਿਚ ਦੇਖਿ = ਦੇਖਦੀ ਹੈ।

# ਧਰਮੀ ਡਿਠਾ ਧਰਮਰਾਇ; ਪਾਪੁ ਕਮਾਇ ਪਾਪੀ ਜਮ ਡਿਠਾ।

('ਡਿੱਠਾ' ਬੋਲੋ)

ਧਰਮੀ = ਧਰਮ ਦੇ ਕਰਮ ਕਰਨ ਵਾਲਿਆਂ ਨੂੰ ਧਰਮਰਾਇ = ਧਰਮਰਾਜ ਦੇ ਰੂਪ ਵਿਚ ਡਿਠਾ = ਦਿੱਸਦਾ ਹੈ ਅਤੇ ਪਾਪ ਕਮਾਇ = ਕਮਾਉਣ ਵਾਲੇ ਪਾਪੀਆਂ ਨੂੰ ਜਮ = ਜਮਰਾਜ ਰੂਪ ਕਰਕੇ ਡਿਠਾ = ਦਿੱਸਦਾ ਹੈ।

# ਪਾਪੀ ਨੋ ਪਛੜਾਇੰਦਾ; ਧਰਮੀ ਨਾਲਿ ਬੁਲੇਂਦਾ ਮਿਠਾ।

('ਮਿੱਠਾ' ਬੋਲੋ)

ਇਹ ਪਾਪੀਆਂ ਨੋ = ਨੂੰ ਪਛੜਾਇੰਦਾ = ਪਟਕਾ ਕੇ ਨਰਕਾਂ ਵਿਚ ਸਿੱਟਦਾ ਹੈ ਅਤੇ ਧਰਮ ਦੇ ਕਰਮ ਕਰਨ ਵਾਲੇ ਧਰਮੀਆਂ ਨੂੰ ਮਿੱਠੇ ਬਚਨਾਂ ਨਾਲ ਬੁਲੇਂਦਾ = ਬੁਲਾਉਂਦਾ ਹੈ।

---

੧. **ਕਰਵਾ**—ਮਿੱਟੀ ਦਾ ਮੱਘਾ, ਜਿਸ ਨੂੰ ਹਿੰਦੂ ਲੋਕ ਗੰਗਾ-ਸਾਗਰ ਕਹਿੰਦੇ ਹਨ ਤੇ ਮੁਸਲਮਾਨ ਲੋਕ ਲੋਟਾ ਕਹਿੰਦੇ ਹਨ।

## ਵੈਰੀ ਦੇਖਨਿ ਵੈਰ ਭਾਇ; ਮਿਤ੍ਰ ਭਾਇ ਕਰਿ ਦੇਖਨਿ ਇਠਾ।

('ਇੱਠਾ' ਬੋਲੋ)

ਪਾਪ ਕਰਨ ਵਾਲੇ ਵੈਰੀ ਉਸ ਨੂੰ ਜਮਰਾਜ ਦੇ ਰੂਪ ਵਿਚ ਵੈਰ ਭਾਇ = ਭਾਵ ਨਾਲ ਦੇਖਨਿ = ਦੇਖਦੇ ਹਨ ਅਤੇ ਧਰਮ ਦੇ ਕਰਮ ਕਰਨ ਵਾਲੇ ਇਠਾ = ਪਿਆਰੇ ਉਸ ਨੂੰ ਮਿੱਤਰ ਭਾਇ = ਭਾਵ ਕਰਿ = ਕਰ ਕੇ ਦੇਖਨਿ = ਦੇਖਦੇ ਹਨ।

## ਨਰਕ ਸੁਰਗ ਵਿਚਿ ਪੁੰਨ ਪਾਪ; ਵਰ ਸਰਾਪ ਜਾਣਨਿ ਅਭਰਿਠਾ।

('ਅਭਰਿੱਠਾ' ਅੱਧਕ ਸਹਿਤ ਬੋਲੋ)

ਨਰਕ ਵਿਚ ਪਾਪੀ ਪੁਰਖ ਪਾਪ ਤੇ ਸਰਾਪ ਕਰਕੇ ਜਾਣੇ ਜਾਂਦੇ ਹਨ ਅਤੇ ਸੁਰਗ = ਸਵਰਗ ਵਿਚ ਪੁੰਨ ਤੇ ਵਰ ਕਰਕੇ ਅਭਰਿਠਾ (ਅਭ + ਰਿਠਾ) ਅਭ = ਹਿਰਦੇ ਵਿਚ ਰਿਠਾ = ਪਿਆਰਾ ਕਰਕੇ ਜਾਣਨਿ = ਜਾਣਦੇ ਹਨ।

## ਦਰਪਣਿ ਰੂਪ; ਜਿਵੇਹੀ ਪਿਠਾ॥੫॥

('ਪਿੱਠਾ' ਬੋਲੋ)

ਜਿਵੇਹੀ = ਜਿਸ ਤਰ੍ਹਾਂ ਦਾ ਪਿਠਾ = ਅਕਸ (ਸ਼ਕਲ) ਹੁੰਦਾ ਹੈ, ਤਿਹੋ ਜਿਹਾ ਹੀ ਰੂਪ ਦਰਪਣਿ = ਸ਼ੀਸ਼ੇ ਵਿਚ ਦਿੱਸਦਾ ਹੈ ਭਾਵ ਜਿਹੜੇ ਧਰਮ ਵੱਲ ਪਿੱਠ ਕਰ ਕੇ ਚੱਲਦੇ ਹਨ, ਉਹ ਪਾਪੀ ਪ੍ਰਤੀਤ ਹੁੰਦੇ ਹਨ ਅਤੇ ਜੋ ਧਰਮ ਦੇ ਸਨਮੁਖ ਹੋ ਕੇ ਚੱਲਦੇ ਹਨ, ਉਹ ਪੁੰਨੀ ਪ੍ਰਤੀਤ ਹੁੰਦੇ ਹਨ॥੫॥

### ਪਉੜੀ ੬ (ਸ਼ੁੱਧ ਆਰਸੀ)

## ਜਿਉ ਕਰਿ ਨਿਰਮਲ ਆਰਸੀ; ਸਭਾ ਸੁਧ ਸਭ ਕੋਈ ਦੇਖੈ।

('ਸਭਾ' ਪੋਲਾ ਬੋਲੋ)

ਜਿਉ ਕਰਿ = ਜਿਸ ਤਰ੍ਹਾਂ ਆਰਸੀ = ਸ਼ੀਸ਼ਾ ਨਿਰਮਲ = ਉੱਜਲ ਹੁੰਦਾ ਹੈ ਤਾਂ ਸਭਾ ਵਿਚ ਸਭ = ਸਾਰੇ ਕੋਈ ਸੁਧ = ਉੱਜਲ ਸ਼ੀਸ਼ੇ ਵਿਚ ਆਪਣਾ ਮੂੰਹ ਦੇਖੈ = ਦੇਖਦੇ ਹਨ।

## ਗੋਰਾ ਗੋਰੇ ਦਿਸਦਾ; ਕਾਲਾ ਕਾਲੇ ਵੰਨੁ ਵਿਸੇਖੈ।

ਸ਼ੀਸ਼ੇ ਵਿਚ ਵਿਸੇਖੈ = ਵਿਸ਼ੇਸ਼ ਕਰਕੇ ਗੋਰੇ ਨੂੰ ਗੋਰਾ ਅਤੇ ਕਾਲੇ ਨੂੰ ਕਾਲਾ ਵੰਨੁ = ਰੰਗ ਦਿੱਸਦਾ ਹੈ।

## ਹਸਿ ਹਸਿ ਦੇਖੈ ਹਸਤ ਮੁਖ; ਰੋਂਦਾ ਰੋਵਣਹਾਰੁ ਸੁਲੇਖੈ।

ਹੱਸ ਹੱਸ ਕੇ ਦੇਖੈ = ਦੇਖਣ ਵਾਲੇ ਨੂੰ ਆਪਣਾ ਮੁਖ = ਮੂੰਹ ਹਸਤ = ਹੱਸਦਾ ਹੋਇਆ ਪ੍ਰਤੀਤ ਹੁੰਦਾ ਹੈ ਅਤੇ ਰੋਵਣਹਾਰੁ = ਰੋਵਣ ਵਾਲਾ ਆਪਣੇ ਮੂੰਹ ਨੂੰ ਰੋਂਦਾ ਹੋਇਆ ਹੀ ਸੁਲੇਖੈ = ਲਖਦਾ ਹੈ ਭਾਵ ਦੇਖਦਾ ਹੈ।

## ਲੇਪ ਨ ਲਾਗੈ ਆਰਸੀ; ਛਿਅ ਦਰਸਨੁ ਦਿਸਨਿ ਬਹੁ ਭੇਖੈ।

ਆਰਸੀ = ਸ਼ੀਸ਼ੇ 'ਤੇ ਕੋਈ ਲੇਪ = ਦੋਸ਼ ਨ = ਨਹੀਂ ਲਾਗੈ = ਲੱਗਦਾ, ਭਾਵੇਂ ਛਿਅ = ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ ਆਦਿਕ) ਦੇ ਬਹੁ = ਬਹੁਤੇ ਭੇਖੈ = ਭੇਖ ਸ਼ੀਸ਼ੇ ਵਿਚ ਦਿਸਨਿ = ਦਿੱਸਦੇ ਹਨ।

## ਦੁਰਮਤਿ ਦੂਜਾ ਭਾਉ ਹੈ; ਵੈਰੁ ਵਿਰੋਧੁ ਕਰੋਧ ਕੁਲੇਖੈ।

ਦੁਰਮਤਿ (ਦੁਰ + ਮਤਿ) ਦੁਰ = ਖੋਟੀ ਮਤ ਵਾਲਿਆਂ ਦੇ ਮਨ ਵਿਚ ਦੂਜਾ = ਦ੍ਵੈਤ ਭਾਉ = ਭਾਵ ਹੁੰਦਾ ਹੈ, ਜਿਸ ਕਰਕੇ ਉਨ੍ਹਾਂ ਅੰਦਰ ਵੈਰ, ਵਿਰੋਧ ਤੇ ਕ੍ਰੋਧ ਦੀ ਭਾਵਨਾ ਹੁੰਦੀ ਹੈ ਅਤੇ ਉਨ੍ਹਾਂ ਦੇ ਮੱਥੇ ਦੇ ਕੁਲੇਖੈ (ਕੁ + ਲੇਖੈ) ਲੇਖੈ = ਲੇਖ ਵੀ ਕੁ = ਖੋਟੇ ਹੁੰਦੇ ਹਨ।

## ਗੁਰਮਤਿ ਨਿਰਮਲੁ ਨਿਰਮਲਾ; ਸਮਦਰਸੀ ਸਮਦਰਸ ਸਰੇਖੈ।

ਜੋ ਗੁਰਮਤਿ = ਗੁਰੂ ਦੀ ਸਿੱਖਿਆ ਧਾਰਨ ਕਰਨ ਵਾਲੇ ਹਨ, ਉਹ ਆਪ ਵੀ ਨਿਰਮਲ ਹੁੰਦੇ ਹਨ ਤੇ ਸਾਰਾ ਸੰਸਾਰ ਵੀ ਉਨ੍ਹਾਂ ਨੂੰ ਨਿਰਮਲਾ = ਨਿਰਮਲ (ਉੱਜਲ) ਪ੍ਰਤੀਤ ਹੁੰਦਾ ਹੈ ਅਤੇ ਜੋ ਸਮਦਰਸੀ (ਸਮ + ਦਰਸੀ) ਸਮ = ਇਕਸਾਰ ਦਰਸੀ = ਦ੍ਰਿਸ਼ਟੀ ਵਾਲੇ ਹੁੰਦੇ ਹਨ, ਉਹ ਸਾਰਿਆਂ ਨੂੰ ਆਪਣੇ ਸਰੇਖੈ = ਵਰਗੇ ਸਮਦਰਸ = ਸਮਾਨ ਦ੍ਰਿਸ਼ਟੀ ਵਾਲੇ ਜਾਣਦੇ ਹਨ।

## ਭਲਾ ਬੁਰਾ ਹੁਇ; ਰੂਪ ਨ ਰੇਖੈ ॥੬॥

ਇਸ ਪ੍ਰਕਾਰ ਸਾਰੇ ਮਨੁੱਖ ਆਪਣੇ ਸੁਭਾਅ ਕਰਕੇ ਬੁਰੇ ਭਲੇ ਹੁਇ = ਹੋ ਰਹੇ ਹਨ। ਇਹ ਸਭ ਆਪਣੇ ਰੂਪ ਰੇਖੈ = ਰੇਖ (ਚਿੰਨ੍ਹ) ਕਰਕੇ ਨ = ਨਹੀਂ ਬਣਦੇ ਭਾਵ ਜਿਹੋ ਜਿਹੀ ਕਿਸੇ ਦੀ ਕਰਨੀ ਹੈ, ਉਹ ਉਹੋ ਜਿਹਾ ਹੀ ਦਿੱਸਦਾ ਹੈ॥੬॥

### ਪਉੜੀ ੭ (ਭਲਾ, ਬੁਰਾ)

## ਇਕਤੁ ਸੂਰਜਿ ਆਥਵੈ; ਰਾਤਿ ਅਨੇਰੀ ਚਮਕਨਿ ਤਾਰੇ।

(‘ਅਨ੍ਹੇਰੀ’ ਭਾਰਾ ਬੋਲੋ)

ਇਕਤੁ = ਇਕ ਸੂਰਜ ਦੇ ਆਥਵੈ = ਅਸਤ ਹੋਣ ਭਾਵ ਛਿਪ ਜਾਣ ਨਾਲ ਰਾਤ ਅਨੇਰੀ = ਹਨੇਰੀ ਹੋ ਜਾਂਦੀ ਹੈ ਤੇ ਤਾਰੇ ਚਮਕਨਿ = ਚਮਕਾਰੇ ਮਾਰਨ ਲੱਗ ਜਾਂਦੇ ਹਨ।

## ਸਾਹ ਸਵਨਿ ਘਰਿ ਆਪਣੈ; ਚੋਰ ਫਿਰਣਿ ਘਰਿ ਮੁਸਣੈਹਾਰੇ।

(ਪਾਠਾਂਤ੍ਰ ‘ਮੁਹਣੈਹਾਰੇ’)

ਸਾਹ = ਸ਼ਾਹੂਕਾਰ ਰਾਤ ਨੂੰ ਆਪਣੇ ਘਰਾਂ ਵਿਚ ਸਵਨਿ = ਸੌਂਦੇ ਹਨ ਅਤੇ ਚੋਰ ਘਰਾਂ ਨੂੰ ਮੁਸਣੈਹਾਰੇ = ਲੁੱਟਣ ਵਾਸਤੇ ਰਾਤ ਨੂੰ ਫਿਰਣਿ = ਫਿਰਦੇ ਹਨ।

## ਜਾਗਨਿ ਵਿਰਲੇ ਪਾਹਰੂ; ਰੂਆਇਨਿ ਹੁਸਿਆਰ ਬਿਦਾਰੇ।

ਪਾਹਰੂ = ਪਹਿਰੇਦਾਰ ਕੋਈ ਵਿਰਲੇ ਹੀ ਜਾਗਨਿ = ਜਾਗਦੇ ਹਨ ਤੇ ਹੁਸਿਆਰ, ਬਿਦਾਰੇ = ਖ਼ਬਰਦਾਰ ਦੀਆਂ ਆਵਾਜ਼ਾਂ ਦੇ ਕੇ ਰੂਆਇਨਿ = ਪੁਕਾਰਦੇ ਹਨ।

## ਜਾਗਿ ਜਗਾਇਨਿ ਸੁਤਿਆਂ; ਸਾਹ ਫੜੰਦੇ ਚੋਰ ਚਗਾਰੇ।

ਪਹਿਰੇਦਾਰ ਆਪ ਜਾਗ ਕੇ ਅਵਾਜ਼ਾਂ ਦੇ ਕੇ ਸੁੱਤਿਆਂ ਨੂੰ ਜਗਾਇਨਿ = ਜਗਾਉਂਦੇ ਹਨ ਤੇ ਚੋਰੀ ਕਰਨ ਆਏ ਚੋਰ ਚਗਾਰੇ = ਉਚੱਕਿਆਂ ਨੂੰ ਸਾਹ = ਸ਼ਾਹੂਕਾਰ ਇਕੱਠੇ ਹੋ ਕੇ ਫੜੰਦੇ = ਫੜ ਲੈਂਦੇ ਹਨ।

## ਜਾਗਦਿਆਂ ਘਰੁ ਰਖਿਆ; ਸੁਤੇ ਘਰ ਮੁਸਨਿ ਵੇਚਾਰੇ।

(‘ਸੁੱਤੇ’, ‘ਮੁੱਸਨਿ’ ਕੱਸ ਕੇ ਬੋਲੋ)

ਜਿਹੜੇ ਰਾਤ ਸਮੇਂ ਜਾਗਦਿਆਂ = ਜਾਗਦੇ ਹਨ, ਉਹ ਚੋਰਾਂ ਤੋਂ ਆਪਣੇ ਘਰ ਨੂੰ ਰਖਿਆ = ਬਚਾ ਲੈਂਦੇ ਹਨ ਅਤੇ ਜਿਹੜੇ ਵੇਚਾਰੇ = ਵਿਚਾਰੇ ਰਾਤ ਸਮੇਂ ਸੁਤੇ ਰਹਿੰਦੇ ਹਨ, ਉਹ ਚੋਰਾਂ ਪਾਸੋਂ ਆਪਣੇ ਘਰ ਮੁਸਨਿ = ਲੁਟਵਾ ਲੈਂਦੇ ਹਨ। ਇਸੇ ਤਰ੍ਹਾਂ ਜਿਹੜੇ ਜੀਵ ਗਿਆਨ ਅਵਸਥਾ ਵਿਚ ਜਾਗਦੇ ਹਨ, ਉਹ ਆਪਣੇ ਸ਼ੁਭ ਗੁਣਾਂ ਦੇ ਘਰ ਨੂੰ ਬਚਾ ਲੈਂਦੇ ਹਨ ਅਤੇ ਜੋ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਰਹਿੰਦੇ ਹਨ, ਉਹ ਆਪਣੇ ਸ਼ੁਭ ਗੁਣਾਂ ਦੇ ਘਰ ਨੂੰ ਲੁਟਾ ਲੈਂਦੇ ਹਨ।

## ਸਾਹ ਆਏ ਘਰਿ ਆਪਣੈ; ਚੋਰ ਜਾਰਿ ਲੈ ਗਰਦਨਿ ਮਾਰੇ।

ਸਾਹ = ਸ਼ਾਹੂਕਾਰ ਖ਼ੁਸ਼ੀ ਸਹਿਤ ਆਪਣੈ = ਆਪਣੇ ਘਰ ਆਏ = ਆ ਜਾਂਦੇ ਹਨ ਅਤੇ ਚੋਰ ਜਾਰਿ = ਯਾਰਾਂ ਨੂੰ ਸਿਪਾਹੀ ਗਰਦਨ ਤੋਂ ਫੜ ਕੇ ਲੈ ਜਾਂਦੇ ਹਨ ਤੇ ਮਾਰੇ = ਮਾਰਦੇ ਹਨ।

## ਭਲੇ ਬੁਰੇ; ਵਰਤਨਿ ਸੈਂਸਾਰੇ ॥੭॥

ਇਉਂ ਸੈਂਸਾਰੇ = ਸੰਸਾਰ ਅੰਦਰ ਭਲੇ ਤੇ ਬੁਰੇ ਮਨੁੱਖਾਂ ਦਾ ਵਰਤਾਰਾ ਵਰਤਨਿ = ਵਰਤ ਰਿਹਾ ਹੈ ॥੭॥

### ਪਉੜੀ ੮ (ਸੰਗ ਸੁਭਾਉ)

## ਮਉਲੇ ਅੰਬ ਬਸੰਤ ਰੁਤਿ; ਅਉੜੀ ਅਕੁ ਸੁ ਫੁਲੀ ਭਰਿਆ।

ਜਿਵੇਂ ਬਸੰਤ ਦੀ ਰੁੱਤ ਵਿਚ ਅੰਬ ਮਉਲੇ = ਪ੍ਰਫੁੱਲਤ ਹੁੰਦੇ ਹਨ ਅਤੇ ਜਦੋਂ ਹਾੜ ਦੇ ਮਹੀਨੇ ਅਉੜੀ = ਸੁੱਕੀ ਬਹਾਰ ਆਉਂਦੀ ਹੈ, ਸੁ = ਉਸ ਸਮੇਂ ਅੱਕ ਦਾ ਬੂਟਾ ਫੁਲੀ = ਫੁੱਲਾਂ ਨਾਲ ਭਰਿਆ ਹੁੰਦਾ ਹੈ, ਇਸੇ ਤਰ੍ਹਾਂ ਬਸੰਤ ਰੁੱਤ ਦੀ ਨਿਆਈਂ ਸ਼ੌਕ ਅਵਸਥਾ ਵਾਲੇ ਅੰਬ ਰੂਪ ਜਗਿਆਸੂ ਸ਼ੁਭ ਗੁਣਾਂ ਵਿਚ ਮਉਲੇ = ਪ੍ਰਫੁੱਲਤ ਹੁੰਦੇ ਹਨ। ਅਉੜੀ = ਜਿਨ੍ਹਾਂ ਦੇ ਹਿਰਦੇ ਸ਼ਰਧਾ ਵੱਲੋਂ ਸੁੱਕ ਚੁੱਕੇ ਹਨ, ਉਹ ਅੱਕ ਦੀ ਨਿਆਈਂ ਮਨਮੁਖ ਔਗੁਣਾਂ ਦੇ ਫੁੱਲਾਂ ਨਾਲ ਭਰੇ ਹੋਏ ਹਨ।

## ਅੰਬਿ ਨ ਲਗੈ ਖਖੜੀ; ਅਕਿ ਨ ਲਗੈ ਅੰਬੁ ਅਫਰਿਆ।

(‘ਅ-ਫਰਿਆ’ ਬੋਲੋ)

ਜਿਵੇਂ ਅੰਬਾਂ ਨੂੰ ਕਦੇ ਖੱਖੜੀਆਂ ਨ = ਨਹੀਂ ਲਗੈ = ਲੱਗਦੀਆਂ ਅਤੇ ਨਾ ਹੀ ਅੱਕ ਨੂੰ ਕਦੇ ਅੰਬ ਲੱਗਦੇ ਹਨ, ਉਹ ਸਦਾ ਅਫਰਿਆ = ਫਲਾਂ ਤੋਂ ਰਹਿਤ ਹੀ ਰਹਿੰਦਾ ਹੈ, ਇਸੇ ਤਰ੍ਹਾਂ ਜਗਿਆਸੂ ਰੂਪ ਅੰਬਾਂ ਨੂੰ ਕਦੇ ਵੀ ਨਾਸਤਕਪੁਣੇ ਦੀਆਂ ਖੱਖੜੀਆਂ ਨਹੀਂ ਲੱਗਦੀਆਂ ਅਤੇ ਨਾਸਤਕਾਂ ਨੂੰ ਭਗਤੀ ਰਸ ਦਾ ਭਰਿਆ ਹੋਇਆ ਅੰਬ ਨਹੀਂ ਲੱਗਦਾ, ਇਨ੍ਹਾਂ ਨੂੰ ਗੁਣਾਂ ਦੇ ਫਲ ਨਹੀਂ ਲੱਗਦੇ।

## ਕਾਲੀ ਕੋਇਲ ਅੰਬ ਵਣਿ; ਅਕਿ ਤਿਡੁ ਚਿਤੁ ਮਿਤਾਲਾ ਹਰਿਆ।

ਜਿਵੇਂ ਕਾਲੀ ਕੋਇਲ ਅੰਬ ਦੇ ਵਣਿ = ਬੂਟੇ ਨੂੰ ਪਿਆਰ ਕਰਦੀ ਹੈ ਤੇ ਉਸ ਉੱਤੇ ਬੈਠਦੀ ਹੈ ਅਤੇ ਅੱਕ ਦਾ ਤਿਡੁ = ਟਿੱਡਾ ਹਰਿਆ = ਹਰੇ ਰੰਗ ਦਾ ਤੇ ਚਿਤੁ ਮਿਤਾਲਾ = ਡੱਬ-ਖੜੱਬਾ ਹੁੰਦਾ ਹੈ।

ਇਸੇ ਪ੍ਰਕਾਰ ਜਗਿਆਸੂ ਰੂਪ ਕੋਇਲ ਗੁਰਮੁਖ ਰੂਪ ਅੰਬ ਦੇ ਬੂਟੇ ਨਾਲ ਪਿਆਰ ਕਰਦੀ ਹੈ, ਭਾਵ ਮਨ ਦੀ ਮੈਲ ਕਰਕੇ ਮਨ ਕਾਲਾ ਹੈ, ਪਰ ਫਿਰ ਵੀ ਉਸ ਦੀ ਮਹਾਨਤਾ ਹੈ ਕਿ ਸ਼ਰਧਾ ਦੀ ਆਵਾਜ਼ ਵਿਚ

ਗੁਰਮੁਖਾਂ, ਸੰਤਾਂ, ਭਗਤਾਂ ਦੇ ਜੱਸ ਵਿਚ ਬੋਲਦੀ ਹੈ। ਨਾਸਤਕਪੁਣੇ ਦਾ ਪਾਖੰਡੀ ਰੂਪ ਟਿੱਡਾ ਕਈ ਤਰ੍ਹਾਂ ਦੇ ਭੇਖ ਰੂਪੀ ਰੰਗ ਦਿਖਾਉਂਦਾ ਹੈ।

## ਮਨ ਪੰਖੇਰੂ ਬਿਰਖ ਭੇਦੁ; ਸੰਗੁ ਸੁਭਾਉ ਸੋਈ ਫਲੁ ਧਰਿਆ।

ਮਨ ਪੰਖੇਰੁ = ਪੰਛੀ ਰੂਪ ਹੈ, ਬਿਰਖ = ਬ੍ਰਿਛ ਦੇ ਭੇਦ ਵਾਂਗ ਸੰਗੁ = ਸੰਗਤ ਦਾ ਸੁਭਾਉ = ਸੁਭਾਅ ਹੁੰਦਾ ਹੈ, ਜਿਵੇਂ ਕੋਇਲ ਅੰਬ ਦੇ ਦਰੱਖ਼ਤ ਉੱਤੇ ਬਹਿੰਦੀ ਹੈ, ਸੋਈ = ਉਹ ਅੰਬ ਹੀ ਖਾਂਦੀ ਹੈ ਤੇ ਅੱਕ ਦਾ ਟਿੱਡਾ ਅੱਕ ਦੇ ਫਲ ਫੁੱਲ ਹੀ ਖਾਂਦਾ ਹੈ। ਜੈਸਾ ਕਿ :

**ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ॥**

*(ਮਲਾਰ ਕੀ ਵਾਰ ਮ: ੧, ਅੰਗ ੧੨੭੯)*

ਭਾਵ ਕਿ ਮਨ ਜਿਸ ਤਰ੍ਹਾਂ ਦੀ ਸੰਗਤ ਕਰਦਾ ਹੈ, ਉਹ ਉਸੇ ਤਰ੍ਹਾਂ ਦਾ ਹੀ ਸੁਭਾਅ ਰੂਪੀ ਫਲ ਧਰਿਆ = ਧਾਰ ਲੈਂਦਾ ਹੈ।

## ਗੁਰਮਤਿ ਡਰਦਾ ਸਾਧਸੰਗਿ; ਦੁਰਮਤਿ ਸੰਗਿ ਅਸਾਧ ਨ ਡਰਿਆ।

ਗੁਰਸਿੱਖ ਗੁਰਮਤਿ = ਗੁਰੂ ਦੀ ਸਿੱਖਿਆ ਤੇ ਸਾਧਸੰਗਤ ਤੋਂ ਡਰਦਾ ਹੈ, ਭਾਵ ਗੁਰੂ ਦੇ ਭੈ ਵਿਚ ਰਹਿੰਦਾ ਹੈ ਕਿ ਮੇਰੇ ਕੋਲੋਂ ਔਗੁਣ ਨਾ ਹੋ ਜਾਣ, ਪਰ ਦੁਰਮਤਿ = ਖੋਟੀ ਮਤ ਵਾਲੇ ਅਸਾਧ = ਖੋਟੇ ਮਨਮੁਖਾਂ ਦੀ ਸੰਗਿ = ਸੰਗਤ ਕਰਨ ਤੋਂ ਨ = ਨਹੀਂ ਡਰਿਆ = ਡਰਦੇ ਹਨ।

## ਭਗਤਿ ਵਛਲੁ ਭੀ ਆਖੀਐ; ਪਤਿਤ ਉਧਾਰਨ ਪਤਿਤ ਉਧਰਿਆ।

('ਉ-ਧਰਿਆ' ਬੋਲੋ)

ਭਗਤਾਂ ਦਾ ਪਿਆਰਾ ਹੋਣ ਕਰਕੇ ਪਰਮੇਸ਼ਰ ਨੂੰ ਭਗਤ ਵਛਲ ਭੀ ਆਖੀਐ = ਆਖਿਆ ਜਾਂਦਾ ਹੈ ਅਤੇ ਉਹ ਪਤਿਤ = ਪਾਪੀਆਂ ਦਾ ਵੀ ਉਧਰਿਆ = ਉਧਾਰ ਕਰਨ ਵਾਲਾ ਹੈ। ਇਸ ਕਰਕੇ ਉਸ ਨੂੰ ਪਤਿਤ ਉਧਾਰਣ ਵੀ ਕਿਹਾ ਜਾਂਦਾ ਹੈ।

## ਜੋ ਤਿਸੁ ਭਾਣਾ; ਸੋਈ ਤਰਿਆ॥੮॥

ਜੋ = ਜਿਸ ਕਿਸੇ ਨੂੰ ਭੀ ਤਿਸੁ = ਉਸ ਪਰਮਾਤਮਾ ਦਾ ਭਾਣਾ = ਹੁਕਮ ਭਾਉਂਦਾ ਹੈ, ਸੋਈ = ਉਹੀ ਸੰਸਾਰ-ਸਮੁੰਦਰ ਤੋਂ ਤਰਿਆ = ਤਰ ਜਾਂਦਾ ਹੈ॥੮॥

### ਪਉੜੀ ੯ (ਪਤਿਤਾਂ ਦਾ ਉਧਾਰ)

## ਜੇਕਰਿ ਉਧਰੀ ਪੂਤਨਾ; ਵਿਹੁ ਪੀਆਲਣੁ ਕੰਮ ਨ ਚੰਗਾ।

ਜੇਕਰ ਪੂਤਨਾ ਨਾਮ ਦੀ ਦਾਈ ਉਧਰੀ = ਮੁਕਤ ਹੋ ਗਈ ਸੀ, ਪਰ ਫਿਰ ਵੀ ਕਿਸੇ ਨੂੰ ਵਿਹੁ = ਜ਼ਹਿਰ ਪੀਆਲਣੁ = ਪਿਆਉਣ ਦਾ ਕੰਮ ਚੰਗਾ ਨ = ਨਹੀਂ ਹੈ, ਭਾਵ ਹਰ ਕੋਈ ਪੂਤਨਾ ਦੀ ਤਰ੍ਹਾਂ ਉਧਰ ਨਹੀਂ ਸਕਦਾ। ਪੂਤਨਾ ਕੰਸ ਦੀ ਭੇਜੀ ਹੋਈ ਇਕ ਦਾਈ ਸੀ, ਜੋ ਬਲਿ ਦੀ ਪੁੱਤਰੀ ਵਕਾਸੁਰ ਤੇ ਅਘਾਸੁਰ ਦੀ ਭੈਣ ਸੀ, ਜੋ ਕੰਸ ਦੀ ਪ੍ਰੇਰੀ ਹੋਈ ਦਾਈ ਬਣ ਕੇ ਨੰਦ ਦੇ ਘਰ ਕ੍ਰਿਸ਼ਨ ਜੀ ਨੂੰ ਮਾਰਨ ਗਈ ਸੀ। ਇਸ ਨੇ ਛਾਤੀ ਉੱਤੇ ਜ਼ਹਿਰ ਲਾ ਕੇ ਕ੍ਰਿਸ਼ਨ ਨੂੰ ਦੁੱਧ ਪਿਆਉਣ ਦੀ ਵਿਉਂਤ ਗੁੰਦੀ, ਪਰ ਕ੍ਰਿਸ਼ਨ ਜੀ ਨੇ ਉਸ ਦੇ ਅਸਥਨ ਫੜ ਕੇ ਪ੍ਰਾਣ ਕੱਢ ਦਿੱਤੇ ਸਨ। ਇਉਂ ਪੂਤਨਾ ਉਧਰੀ ਸੀ।

## ਗਨਿਕਾ ਉਧਰੀ ਆਖੀਐ; ਪਰ ਘਰਿ ਜਾਇ ਨ ਲਈਐ ਪੰਗਾ।

ਗਨਿਕਾ, ਜੋ ਇਕ ਵੇਸਵਾ ਸੀ, ਉਹ ਵੀ ਤੋਤੇ ਨੂੰ 'ਰਾਮ-ਰਾਮ' ਜਪਾਉਂਦੀ ਉਧਰੀ = ਮੁਕਤ ਹੋਈ ਆਖੀਐ = ਆਖੀਦੀ ਹੈ, ਪਰ ਫਿਰ ਵੀ ਪਰ = ਪਰਾਏ ਘਰ ਜਾਇ = ਜਾ ਕੇ ਵਿਸ਼ੇ-ਵਿਕਾਰਾਂ ਦਾ ਪੰਗਾ ਨ = ਨਹੀਂ ਲਈਐ = ਲੈਣਾ ਚਾਹੀਦਾ, ਭਾਵ ਮੰਦ ਕਰਮ ਪਰਾਏ ਪੁਰਸ਼ ਨਾਲ ਇਸਤਰੀਆਂ ਨੂੰ ਨਹੀਂ ਕਰਨਾ ਚਾਹੀਦਾ।

***ਨੋਟ :*** ਗਨਿਕਾ ਦੀ ਸਾਖੀ ੧੦ਵੀਂ ਵਾਰ ਦੀ ੨੧ਵੀਂ ਪਉੜੀ ਵਿਚ ਪੜ੍ਹੋ।

## ਬਾਲਮੀਕੁ ਨਿਸਤਾਰਿਆ; ਮਾਰੈ ਵਾਟ ਨ ਹੋਇ ਨਿਸੰਗਾ।

ਬਾਲਮੀਕ ਨੂੰ ਵੀ ਪਰਮਾਤਮਾ ਨੇ ਨਿਸਤਾਰਿਆ = ਤਾਰਿਆ ਹੈ, ਫਿਰ ਵੀ ਨਿਸੰਗਾ = ਬੇ-ਡਰ ਹੋਇ = ਹੋ ਕੇ ਵਾਟ = ਡਾਕੇ ਨ = ਨਹੀਂ ਮਾਰੈ = ਮਾਰਨੇ ਚਾਹੀਦੇ।

***ਨੋਟ :*** ਬਾਲਮੀਕ ਦੀ ਸਾਖੀ ੧੦ਵੀਂ ਵਾਰ ਦੀ ੧੯ਵੀਂ ਪਉੜੀ ਵਿਚ ਦੇਖੋ।

## ਬਧਿਕੁ ਉਧਰੈ ਆਖੀਅਨਿ; ਫਾਹੀ ਪਾਇ ਨ ਫੜੀਐ ਟੰਗਾ।

('ਬਧਿੱਕ' ਕੱਸ ਕੇ ਬੋਲੋ ਤੇ ਪਾਠਾਂਤ੍ਰ 'ਫੰਧਿਕ')

ਬੱਧਕ, ਜੋ ਇਕ ਸ਼ਿਕਾਰੀ ਸੀ, ਉਹ ਵੀ ਉਧਰੈ = ਮੁਕਤ ਹੋਇਆ ਆਖੀਅਨਿ = ਆਖਿਆ ਜਾਂਦਾ ਹੈ, ਇਨ੍ਹਾਂ ਵੱਲ ਵੇਖ ਕੇ ਕਦੇ ਵੀ ਪੰਛੀਆਂ ਦੇ ਫਾਹੀ = ਫੰਦਾ ਪਾਇ = ਪਾ ਕੇ ਟੰਗਾਂ ਨ = ਨਹੀਂ ਫੜੀਐ = ਫੜਨੀਆਂ ਚਾਹੀਦੀਆਂ, ਭਾਵ ਜੀਵ ਹਿੰਸਾ ਨਹੀਂ ਕਰਨੀ ਚਾਹੀਦੀ।

***ਨੋਟ :*** ਬੱਧਕ ਦੀ ਸਾਖੀ ੧੦ਵੀਂ ਵਾਰ ਦੀ ੨੩ਵੀਂ ਪਉੜੀ ਵਿਚ ਦੇਖੋ।

## ਜੇ ਕਾਸਾਈ ਉਧਰਿਆ; ਜੀਆ ਘਾਇ ਨ ਖਾਈਐ ਭੰਗਾ।

ਜੇ = ਜੇਕਰ ਜੀਆ = ਜੀਵਾਂ ਨੂੰ ਘਾਇ = ਮਾਰ ਕੇ ਉਨ੍ਹਾਂ ਦਾ ਮਾਸ ਖਾਣ ਵਾਲਾ ਸਧਨਾ ਕਾਸਾਈ = ਕਸਾਈ ਉਧਰਿਆ = ਮੁਕਤ ਹੋ ਗਿਆ ਤਾਂ ਕਿਸੇ ਨੂੰ ਵੀ ਜੀਵਾਂ ਨੂੰ ਮਾਰ ਕੇ ਉਨ੍ਹਾਂ ਦਾ ਭੰਗਾ = ਮਾਸ ਨ = ਨਹੀਂ ਖਾਈਐ = ਖਾਣਾ ਚਾਹੀਦਾ।

**ਸਾਖੀ ਸਧਨੇ ਦੀ—**ਭਗਤ ਸਧਨਾ ਜੀ ਸਿੰਧ (ਹੈਦਰਾਬਾਦ) ਦੇ ਇਲਾਕੇ ਸੇਹਵਾਨ ਨਾਮੇ ਨਗਰ ਵਿਚ ਸੱਖਰ-ਭੱਖਰ ਦੇ ਪਾਸ ਰੋਹੜੀ ਕੋਲ ਨਿਵਾਸ ਕਰਦੇ ਸਨ। ਇਨ੍ਹਾਂ ਦਾ ਜਨਮ ਕਸਾਈਆਂ ਦੇ ਘਰ ਹੋਇਆ ਸੀ। ਇਹ ਉਥੇ ਬੱਕਰੇ ਕੋਹ ਕੇ ਉਨ੍ਹਾਂ ਦਾ ਮਾਸ ਵੇਚਣ ਦਾ ਕੰਮ ਕਰਦੇ ਸਨ। ਇਨ੍ਹਾਂ ਦੇ ਕੋਲ ਇਕ ਸਿਪਾਹੀ ਮਾਸ ਲੈਣ ਲਈ ਆਇਆ, ਜੋ ਹਰ ਰੋਜ਼ ਮਾਸ ਲੈ ਕੇ ਜਾਂਦਾ ਸੀ। ਸਿਪਾਹੀ ਨੇ ਆ ਕੇ ਕਿਹਾ ਕਿ ਮੈਨੂੰ ਮਾਸ ਚਾਹੀਦਾ ਹੈ ਤਾਂ ਅੱਗੋਂ ਸਧਨੇ ਨੇ ਸੋਚਿਆ ਕਿ ਇਹ ਮੇਰਾ ਗ੍ਰਾਹਕ ਹੈ, ਜੇਕਰ ਅੱਜ ਇਸ ਨੂੰ ਖ਼ਾਲੀ ਮੋੜ ਦਿੱਤਾ ਤਾਂ ਇਹ ਗ੍ਰਾਹਕ ਟੁੱਟ ਜਾਵੇਗਾ। ਇਹ ਸੋਚ ਕੇ ਸਧਨੇ ਨੇ ਕਿਹਾ ਕਿ ਮੇਰੇ ਕੋਲ ਪਹਿਲਾਂ ਵੱਢਿਆ ਹੋਇਆ ਮਾਸ ਨਹੀਂ ਹੈ। ਪਰ ਮੈਂ ਤੁਹਾਨੂੰ ਤਾਜ਼ਾ ਬੱਕਰਾ ਵੱਢ ਕੇ ਮਾਸ ਦੇ ਦਿੰਦਾ ਹਾਂ। ਜਦੋਂ ਇਹ ਛੁਰੀ ਲੈ ਕੇ ਬੱਕਰੇ ਨੂੰ ਕਤਲ ਕਰਨ ਲਈ ਬੱਕਰੇ ਦੇ ਕੋਲ ਗਿਆ, ਤਦੋਂ ਇਸ ਨੇ ਸੋਚਿਆ ਕਿ ਅੱਜ ਦਸਮੀ ਥਿੱਤ ਹੈ, ਜੇਕਰ ਮੈਂ ਅੱਜ ਬੱਕਰਾ ਕਤਲ ਕਰ ਦਿੱਤਾ ਤਾਂ ਕੱਲ੍ਹ ਨੂੰ ਲੋਕਾਂ ਨੇ ਇਕਾਦਸ਼ੀ ਦਾ ਵਰਤ ਰੱਖਣਾ ਹੈ, ਜਿਸ ਕਰਕੇ ਕੱਲ੍ਹ ਨੂੰ ਮਾਸ ਨਹੀਂ ਵਿਕੇਗਾ ਅਤੇ ਗਰਮੀ ਦੇ ਕਾਰਨ ਪਰਸੋਂ ਤਕ ਮਾਸ ਖ਼ਰਾਬ ਹੋ ਜਾਵੇਗਾ। ਇਸ ਲਈ ਮੈਂ ਸਿਪਾਹੀ ਨੂੰ ਬੱਕਰੇ ਦੇ ਗੁਪਤ ਅੰਗ ਕੱਟ ਕੇ ਦੇ ਦਿੰਦਾ ਹਾਂ। ਬਾਕੀ ਬੱਕਰਾ ਸਹਿਕਦਾ ਹੋਇਆ ਜਿਉਂਦਾ ਰਹੇਗਾ ਅਤੇ ਮੈਂ ਦੂਸਰੇ ਦਿਨ ਉਸ ਦਾ ਮਾਸ ਵੇਚ ਦੇਵਾਂਗਾ। ਇਹ ਵਿਚਾਰ ਕੇ ਜਦੋਂ ਸਧਨਾ ਬੱਕਰੇ ਦੇ ਗੁਪਤ ਅੰਗ ਉੱਪਰ ਛੁਰੀ ਚਲਾਉਣ ਲੱਗਾ ਤਾਂ ਉਸ ਵੇਲੇ ਹਾਸੇ ਦੀ ਆਵਾਜ਼ ਆਈ (ਕਿਉਂਕਿ ਜਦੋਂ

ਪੁੰਨ ਭਾਗ ਜਾਗਦੇ ਹਨ, ਤਦ ਕੰਧਾਂ ਵੀ ਉਪਦੇਸ਼ ਦੇਣ ਲੱਗ ਪੈਂਦੀਆਂ ਹਨ। ਸਧਨੇ ਨੂੰ ਭਗਤਾਂ ਵਿਚ ਪ੍ਰਸਿੱਧ ਕਰਨ ਲਈ ਪ੍ਰਭੂ ਆਪ ਹੀ ਬੱਕਰੇ ਦੇ ਵਿੱਚੋਂ ਆਵਾਜ਼ ਰੂਪ ਹੋ ਕੇ ਬੋਲ ਪਿਆ ਸੀ)। ਹਾਸੇ ਦੀ ਆਵਾਜ਼ ਆਉਣ ਤੋਂ ਸੋਚਣ ਲੱਗਾ ਕਿ ਮੈਂ ਇਤਨੇ ਬੱਕਰੇ ਕਤਲ ਕੀਤੇ ਹਨ, ਪਰ ਅੱਜ ਤਕ ਕੋਈ ਵੀ ਬੱਕਰਾ ਕਤਲ ਕਰਨ ਵੇਲੇ ਇਸ ਤਰ੍ਹਾਂ ਨਹੀਂ ਹੱਸਿਆ। ਫਿਰ ਇਹ ਕਿਉਂ ਹੱਸਿਆ ਹੈ ? ਉਸ ਵੇਲੇ ਬੱਕਰੇ ਵਿੱਚੋਂ ਆਵਾਜ਼ ਆਈ ਕਿ ਪਹਿਲਾਂ ਅਨੇਕਾਂ ਵਾਰ ਤੂੰ ਕਸਾਈ ਬਣ ਕੇ ਮੇਰਾ ਸਿਰ ਵੱਢਦਾ ਆਇਆ ਹੈਂ ਅਤੇ ਮੈਂ ਬਦਲਾ ਲੈਣ ਲਈ ਅਗਲੇ ਜਨਮ ਵਿਚ ਤੇਰਾ ਸਿਰ ਵੱਢਦਾ ਆਇਆ ਹਾਂ। ਪਰ ਹੁਣ ਤੂੰ ਇਹ ਨਵਾਂ ਹੀ ਤਰੀਕਾ ਵਰਤਣ ਲੱਗਾ ਹੈਂ। ਮੈਂ ਤਾਂ ਹੁਣ ਇਕ ਦਿਨ ਸਹਿਕਦਾ ਸਹਿਕਦਾ ਦੁੱਖ ਸਹਾਰ ਲਵਾਂਗਾ, ਪਰ ਤੂੰ ਆਪਣੇ ਵੇਲੇ ਨੂੰ ਯਾਦ ਕਰ ਕਿਉਂਕਿ ਇਹ ਬਦਲਾ ਮੈਂ ਵੀ ਲਵਾਂਗਾ। ਬੱਕਰੇ ਦੇ ਵਿੱਚੋਂ ਐਸੀ ਆਵਾਜ਼ ਸੁਣ ਕੇ ਸਧਨਾ ਬਹੁਤ ਘਬਰਾ ਗਿਆ ਅਤੇ ਉਸ ਦੇ ਕੰਬਦੇ ਹੋਏ ਹੱਥਾਂ ਵਿੱਚੋਂ ਛੁਰੀ ਡਿੱਗ ਪਈ। ਜੈਸਾ ਕਿ :

**ਮਹਾ ਕਸਾਬਿ ਛੁਰੀ ਸਟਿ ਪਾਈ॥**

ਫਿਰ ਵਾਪਸ ਆ ਕੇ ਸਿਪਾਹੀ ਨੂੰ ਮਾਸ ਦੇਣ ਤੋਂ ਇਨਕਾਰ ਕਰ ਦਿੱਤਾ। ਸਧਨਾ ਜੀ ਨੂੰ ਉਸ ਦਿਨ ਤੋਂ ਬਹੁਤ ਵੈਰਾਗ ਹੋ ਗਿਆ ਅਤੇ ਇਨ੍ਹਾਂ ਨੇ ਕਸਾਈਪੁਣਾ ਛੱਡ ਦਿੱਤਾ। ਵੈਰਾਗ ਦੀ ਹਾਲਤ ਵਿਚ ਸਧਨਾ ਜੀ ਬਾਹਰ ਬੈਠੇ ਹੋਏ ਸਨ, ਤਦੋਂ ਉਨ੍ਹਾਂ ਨੂੰ ਇਕ ਵੈਸ਼ਨੋ ਮਹਾਤਮਾ ਮਿਲਿਆ। ਉਸ ਨੇ ਕਿਹਾ ਕਿ ਤੂੰ ਕਸਾਈ ਹੋ ਕੇ ਉਦਾਸ ਬੈਠਾ ਹੋਇਆ ਹੈਂ। ਇਸ ਉਦਾਸੀ ਦਾ ਕੀ ਕਾਰਨ ਹੈ ? ਤਦੋਂ ਸਧਨਾ ਜੀ ਨੇ ਸਾਰੀ ਵਾਰਤਾ ਕਹਿ ਸੁਣਾਈ। ਅੱਗੋਂ ਵੈਸ਼ਨੋ ਮਹਾਤਮਾ ਨੇ ਕਿਹਾ ਕਿ ਤੂੰ ਹੁਣ ਕਸਾਈਪੁਣਾ ਤਾਂ ਛੱਡ ਹੀ ਦਿੱਤਾ ਹੈ, ਇਸ ਲਈ ਪਰਮਾਤਮਾ ਦਾ ਨਾਮ ਜਪਿਆ ਕਰ। ਇਸ ਨੇ ਤਦੋਂ ਤੋਂ ਪਰਮਾਤਮਾ ਦਾ ਨਾਮ ਜਪਣਾ ਸ਼ੁਰੂ ਕਰ ਦਿੱਤਾ। ਫਿਰ ਇਸ ਦੇ ਪੁੱਤਰ ਕਹਿਣ ਲੱਗੇ ਕਿ ਕਤਲ ਅਸੀਂ ਕਰ ਦਿਆ ਕਰਾਂਗੇ, ਤੁਸੀਂ ਮਾਸ ਵੇਚੀ ਜਾਇਆ ਕਰੋ। ਇਹ ਕੁਝ ਚਿਰ ਮਾਸ ਵੇਚਦੇ ਰਹੇ, ਪਰ ਅੰਦਰੋਂ ਪਰਮਾਤਮਾ ਦਾ ਨਾਮ ਜਪਣ ਕਰਕੇ ਪਰਮਾਤਮਾ ਦਾ ਪ੍ਰੇਮ ਪੈਦਾ ਹੁੰਦਾ ਗਿਆ। ਜਿਸ ਕਰਕੇ ਇਨ੍ਹਾਂ ਨੇ ਮਾਸ ਵੇਚਣਾ ਵੀ ਛੱਡ ਦਿੱਤਾ ਅਤੇ ਪਰਮਾਤਮਾ ਦੀ ਬੰਦਗੀ ਵਿਚ ਜੁੜ ਗਏ। ਹਰ ਸਮੇਂ ਨਾਮ ਰੰਗ ਵਿਚ ਹੀ ਰੰਗੇ ਰਹਿੰਦੇ ਸਨ। ਇਕ ਦਿਨ ਉਥੋਂ ਦੇ ਲੋਕਾਂ ਨੇ ਕਿਹਾ ਕਿ ਅਸੀਂ ਤੀਰਥ ਯਾਤਰਾ 'ਤੇ ਚੱਲੇ ਹਾਂ। ਤੂੰ ਵੀ ਵੈਸ਼ਨੋ ਮਹਾਤਮਾ ਦੀ ਸੰਗਤ ਕਰ ਕੇ ਵਿਸ਼ਨੂੰ ਭਗਤ ਹੋ ਗਿਆ ਹੈਂ, ਚੱਲ ਅਸੀਂ ਪਰਾਗਰਾਜ ਤੀਰਥ ਦੀ ਯਾਤਰਾ 'ਤੇ ਜਾ ਆਈਏ। ਇਹ ਯਾਤਰਾ 'ਤੇ ਜਾਣ ਲਈ ਤਿਆਰ ਹੋ ਗਿਆ। ਜਦੋਂ ਇਹ ਯਾਤਰਾ ਕਰਦਾ ਹੋਇਆ ਸਰਹਿੰਦ ਵਿਚ ਆਇਆ ਤਾਂ ਇਸ ਨੇ ਇਕ ਘਰੋਂ ਪੀਣ ਵਾਸਤੇ ਪਾਣੀ ਮੰਗਿਆ। ਉਸ ਘਰ ਵਿੱਚੋਂ ਇਕ ਨੌਜਵਾਨ ਇਸਤਰੀ ਆਈ ਤੇ ਉਹ ਸਧਨਾ ਜੀ ਦਾ ਰੂਪ ਵੇਖ ਕੇ ਕਾਮ-ਵਾਸ਼ਨਾ ਦੇ ਅਧੀਨ ਹੋ ਗਈ ਅਤੇ ਉਸ ਨੇ ਸਧਨਾ ਜੀ ਨੂੰ ਵਿਭਚਾਰ ਕਰਨ ਲਈ ਕਿਹਾ। ਅੱਗੋਂ ਸਧਨਾ ਜੀ ਨੇ ਕਿਹਾ ਕਿ ਤੂੰ ਮਾਲਕ ਤੋਂ ਡਰਨਾ ਕਰ। ਤਦੋਂ ਉਹ ਅੰਦਰ ਗਈ ਅਤੇ ਮੰਜੇ ਉੱਪਰ ਬੀਮਾਰ ਪਏ ਹੋਏ ਆਪਣੇ ਪਤੀ ਦਾ ਸਿਰ ਵੱਢ ਲਿਆਈ। ਫਿਰ ਕਹਿਣ ਲੱਗੀ ਕਿ ਤੈਨੂੰ ਹੁਣ ਕਿਸੇ ਦਾ ਭੈ ਕਰਨ ਦੀ ਲੋੜ ਨਹੀਂ ਹੈ। ਇਹ ਦੇਖ ਕੇ ਸਧਨਾ ਬਾਹਰ ਨੂੰ ਭੱਜ ਗਿਆ। ਤਦੋਂ ਉਸ ਇਸਤਰੀ ਨੇ ਰੌਲਾ ਪਾ ਦਿੱਤਾ ਕਿ ਇਸ ਸਾਧ ਨੇ ਮੇਰਾ ਪਤੀ ਮਾਰ ਦਿੱਤਾ ਹੈ। ਉਸ ਦਾ ਰੌਲਾ ਸੁਣ ਕੇ ਸਿਪਾਹੀਆਂ ਨੇ ਸਧਨੇ ਨੂੰ ਪਕੜ ਲਿਆ ਅਤੇ ਇਕ ਮਕਬਰੇ ਵਿਚ ਬੰਦ ਕਰ ਦਿੱਤਾ। ਹਾਕਮ ਨੇ ਵੇਖਿਆ ਕਿ ਇਹ ਆਦਮੀ ਕਿਸੇ ਦਾ ਕਤਲ ਕਰਨ ਵਾਲਾ ਤਾਂ ਲੱਗਦਾ ਨਹੀਂ ਹੈ। ਉਨ੍ਹਾਂ ਨੇ ਸਧਨੇ ਤੋਂ ਪੁੱਛਿਆ ਕਿ ਤੂੰ ਕਤਲ ਕਿਉਂ ਕੀਤਾ ਹੈ ? ਤਾਂ ਸਧਨੇ ਨੇ ਸਾਰਾ ਹਾਲ ਕਹਿ ਸੁਣਾਇਆ। ਹਾਕਮ ਨੇ ਉਸ ਇਸਤਰੀ ਦਾ ਕਸੂਰ ਜਾਣ ਕੇ ਸਧਨੇ ਨੂੰ ਰਿਹਾਅ ਕਰ ਦਿੱਤਾ।[੧] ਇਥੋਂ ਰਿਹਾਅ ਹੋ ਕੇ ਸਧਨਾ ਜੀ ਅੱਗੇ ਪਰਾਗਰਾਜ ਨੂੰ ਤੁਰ ਪਏ। ਰਸਤੇ

੧. ਸਰਹਿੰਦ ਵਿਚ ਜਿਥੇ ਭਗਤ ਸਧਨਾ ਜੀ ਨੂੰ ਕੈਦ ਕੀਤਾ ਸੀ, ਉਥੇ ਇਕ ਮਕਬਰਾ ਬਣਿਆ ਹੋਇਆ ਹੈ। ਜਿਥੇ ਅਕਾਲੀ ਲਹਿਰ ਦੇ ਵੇਲੇ ਸਿੰਘਾਂ ਨੇ ਇਕੋਤਰ ਸੌ ਅਖੰਡ ਪਾਠ ਕੀਤਾ ਸੀ।

ਵਿਚ ਇਨ੍ਹਾਂ ਦਾ ਪ੍ਰਤਾਪ ਦੇਖ ਕੇ ਬਹੁਤ ਲੋਕ ਝੁਕਣ ਲੱਗ ਪਏ। ਉਥੋਂ ਦੇ ਕਾਜ਼ੀ ਤੇ ਬ੍ਰਾਹਮਣ ਇਹ ਦੇਖ ਕੇ ਸਧਨਾ ਜੀ ਨਾਲ ਬਹੁਤ ਈਰਖਾ ਕਰਨ ਲੱਗ ਪਏ। ਉਸ ਵੇਲੇ ਸਲੇਮ ਸ਼ਾਹ ਦਾ ਰਾਜ ਸੀ। ਇਹ ਪਰਾਗਰਾਜ ਵਿਚ ਦਰਿਆ ਦੇ ਪਾਸ ਕਿਲ੍ਹੇ ਦੀ ਕੰਧ ਉਸਾਰ ਰਿਹਾ ਸੀ, ਜੋ ਡਿੱਗ ਪੈਂਦੀ ਸੀ। ਉਸ ਸਲੇਮ ਸ਼ਾਹ ਨੇ ਪੁੱਛਿਆ ਕਿ ਇਹ ਕੰਧ ਕਿਸ ਪ੍ਰਕਾਰ ਉਸਰੇਗੀ, ਤਦੋਂ ਕਾਜ਼ੀ ਅਤੇ ਬ੍ਰਾਹਮਣਾਂ ਨੇ ਕਿਹਾ ਕਿ ਇਹ ਕੰਧ ਬਲੀ ਮੰਗਦੀ ਹੈ। ਰਾਜੇ ਨੇ ਪੁੱਛਿਆ ਕਿ ਕਿਸ ਦੀ ਬਲੀ ਦੇਣੀ ਪਵੇਗੀ, ਤਦੋਂ ਉਨ੍ਹਾਂ ਨੇ ਕਿਹਾ ਕਿ ਮਹਾਰਾਜ ਜੀ! ਜਿਸ ਨੇ ਕਸਾਈਪੁਣਾ ਛੱਡ ਦਿੱਤਾ ਹੋਵੇ ਅਤੇ ਵੈਸ਼ਨੋਪੁਣਾ ਧਾਰਨ ਕੀਤਾ ਹੋਵੇ। ਰੱਬ ਦਾ ਭਗਤ ਸਦਾਉਂਦਾ ਹੋਵੇ, ਨਾਮ ਸਧਨਾ ਹੋਵੇ। ਇਹੋ ਜਿਹੇ ਪੁਰਖ ਨੂੰ ਪਕੜ ਕੇ ਇਸ ਕੰਧ ਵਿਚ ਖੜਾ ਕਰ ਕੇ ਬਲੀ ਦੇਣਾ ਕਰੋ। ਰਾਜੇ ਨੇ ਚਾਰੇ ਪਾਸੇ ਢੰਡੋਰਾ ਪਿਟਵਾ ਦਿੱਤਾ। ਸਧਨਾ ਜੀ ਉਸ ਵੇਲੇ ਪਰਾਗਰਾਜ ਵਿਚ ਯਾਤਰਾ ਕਰ ਰਹੇ ਸਨ। ਤਦੋਂ ਸਿਪਾਹੀਆਂ ਨੇ ਪਕੜ ਕੇ ਰਾਜੇ ਦੇ ਪੇਸ਼ ਕੀਤਾ। ਰਾਜੇ ਨੇ ਬਿਨਾਂ ਕੋਈ ਗੱਲ-ਬਾਤ ਕੀਤਿਆਂ ਭਗਤ ਸਧਨਾ ਜੀ ਨੂੰ ਪਕੜ ਕੇ ਨੀਂਹ ਵਿਚ ਖੜ੍ਹਾ ਕਰ ਦਿੱਤਾ। ਉਸ ਵੇਲੇ ਸਧਨਾ ਜੀ ਨੇ ਅਤਿਅੰਤ ਦੀਨ ਹੋ ਕੇ ਪਰਮਾਤਮਾ ਦੇ ਸਨਮੁਖ ਇਹ ਸ਼ਬਦ ਉਚਾਰਣ ਕੀਤਾ। ਇਸ ਸ਼ਬਦ ਦੀ ਸਮਾਪਤੀ ਤੋਂ ਬਾਅਦ ਪਰਮਾਤਮਾ ਦੀ ਐਸੀ ਕਲਾ ਵਰਤੀ ਕਿ ਇੱਟਾਂ ਬੰਬ ਦੇ ਵਾਂਗ ਉੱਡ ਕੇ ਕਾਜ਼ੀ, ਬ੍ਰਾਹਮਣਾਂ, ਰਾਜੇ ਅਤੇ ਉਸ ਦੇ ਸਿਪਾਹੀਆਂ ਨੂੰ ਵੱਜੀਆਂ ਅਤੇ ਭਗਤ ਸਧਨਾ ਜੀ ਇਕੱਲੇ ਹੀ ਨੀਂਹ ਵਿਚ ਖੜ੍ਹੇ ਰਹਿ ਗਏ ਸਨ। ਉਸ ਤੋਂ ਬਾਅਦ ਭਗਤ ਜੀ ਸੁਤੰਤਰ ਹੋ ਕੇ ਵਿਚਰਦੇ ਰਹੇ। ਉਹ ਸ਼ਬਦ ਬਿਲਾਵਲ ਰਾਗ ਦੇ ਅੰਦਰ ਇਸ ਪ੍ਰਕਾਰ ਹੈ। ਜੈਸਾ ਕਿ:

**ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥**
**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ਰਹਾਉ॥**
**ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥**
**ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥**
**ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥**
**ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥**
**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥੧॥** *(ਬਾਣੀ ਸਧਨੇ ਕੀ ਰਾਗੁ ਬਿਲਾਵਲੁ, ਅੰਗ ੮੫੮)*

***ਨੋਟ:*** ਜੇਕਰ ਇਸ ਸ਼ਬਦ ਦੇ ਅਰਥ ਪੜ੍ਹਨੇ ਹੋਣ ਤਾਂ *ਗੁਰਬਾਣੀ ਅਰਥ ਭੰਡਾਰ* ਦੇ ਵਿਚ ਅੰਗ ੮੫੮ 'ਤੇ ਪੜ੍ਹੋ।

ਉਸ ਵਕਤ ਪਰਮੇਸ਼ਰ ਦੇ ਹੁਕਮ ਵਿਚ ਅਜਿਹੀ ਹਵਾ ਚੱਲੀ ਕਿ ਜਿਸ ਦੀਵਾਰ ਵਿਚ ਭਗਤ ਸਧਨਾ ਜੀ ਨੂੰ ਚਿਣ ਰਹੇ ਸਨ, ਉਸ ਦੀਆਂ ਇੱਟਾਂ ਖਿੱਲਰ ਗਈਆਂ, ਜਿਸ ਦੇ ਇਕ ਪਾਸੇ ਦੀਆਂ ਕੁਝ ਇੱਟਾਂ ਬ੍ਰਾਹਮਣਾਂ ਅਤੇ ਦੂਜੇ ਪਾਸੇ ਦੀਆਂ ਕਾਜ਼ੀਆਂ ਤੇ ਈਰਖਾਲੂ ਲੋਕਾਂ ਦੇ ਮੱਥੇ ਉੱਤੇ ਵੱਜੀਆਂ ਅਤੇ ਸਧਨਾ ਭਗਤ ਜੀ ਸਹੀ ਸਲਾਮਤ ਸੁਖ ਅਨੰਦ ਨਾਲ ਨੀਂਹ ਵਿੱਚੋਂ ਬਾਹਰ ਨਿਕਲ ਆਏ। ਇਉਂ ਪਰਮੇਸ਼ਰ ਨੇ ਆਪਣੇ ਭਗਤ ਦੀ ਰੱਖਿਆ ਕੀਤੀ।

## ਪਾਰਿ ਉਤਾਰੈ ਬੋਹਿਥਾ; ਸੁਇਨਾ ਲੋਹੁ ਨਾਹੀ ਇਕ ਰੰਗਾ।

ਜਿਸ ਪ੍ਰਕਾਰ ਬੋਹਿਥਾ = ਜਹਾਜ਼ ਲੋਹੇ ਤੇ ਸੋਨੇ ਨੂੰ ਪਾਰ ਉਤਾਰੈ = ਉਤਾਰਦਾ ਹੈ, ਪਰ ਸੁਇਨਾ = ਸੋਨੇ ਅਤੇ ਲੋਹੁ = ਲੋਹੇ ਦਾ ਰੰਗਾ = ਰੰਗ ਇਕ ਨਾਹੀ = ਨਹੀਂ ਹੁੰਦਾ, ਇਸ ਪ੍ਰਕਾਰ ਲੋਹੇ ਦਾ ਆਪਣਾ ਮੁੱਲ ਪੈਂਦਾ

ਹੈ ਤੇ ਸੋਨੇ ਦਾ ਆਪਣਾ ਮੁੱਲ ਪੈਂਦਾ ਹੈ। ਪਰਮੇਸ਼ਰ ਦਾ ਨਾਮ ਜਹਾਜ਼ ਹੈ, ਜੀਵਾਂ ਨੇ ਸੰਸਾਰ ਅੰਦਰ ਜਿਸ ਤਰ੍ਹਾਂ ਦੇ ਕਰਮ ਕੀਤੇ ਹਨ, ਉਹੋ ਜਿਹਾ ਹੀ ਮੁੱਲ ਪੈਂਦਾ ਹੈ। ਜਿਨ੍ਹਾਂ ਦਾ ਜੀਵਨ ਸੋਨੇ ਵਾਂਗ ਸ਼ੁੱਧ ਸਰੂਪ ਹੈ, ਉਨ੍ਹਾਂ ਦਾ ਉਹੋ ਜਿਹਾ ਹੀ ਮੁੱਲ ਪਵੇਗਾ ਅਤੇ ਜੋ ਲੋਹੇ ਦੀ ਨਿਆਈਂ ਔਗਣਾਂ ਭਰੇ ਹਨ, ਉਨ੍ਹਾਂ ਦੇ ਜੀਵਨ ਦਾ ਉਸ ਤਰ੍ਹਾਂ ਹੀ ਮੁੱਲ ਪਵੇਗਾ।

## ਇਤੁ ਭਰਵਾਸੈ; ਰਹਣੁ ਕੁਢੰਗਾ ॥੯॥

ਇਤੁ = ਇਸ ਤਰ੍ਹਾਂ ਐਸੇ ਭਰਵਾਸੈ = ਭਰੋਸੇ 'ਤੇ ਰਹਿਣਾ ਕਿ ਪਾਪ ਕਰਨ ਦੇ ਨਾਲ ਮੁਕਤ ਹੋ ਹੀ ਜਾਈਦਾ ਹੈ, ਇਹ ਕੁਢੰਗਾ = ਮਾੜਾ ਕੰਮ ਹੈ ॥੯॥

### ਪਉੜੀ ੧੦ (ਪਾਪ ਦੀ ਰੀਸ ਬੁਰੀ ਹੈ)

## ਪੈ ਖਾਜੂਰੀ ਜੀਵੀਐ; ਚੜਿ ਖਾਜੂਰੀ ਝੜਉ ਨ ਕੋਈ।

('ਚੜ੍ਹਿ' ਭਾਰਾ ਬੋਲੋ)

ਜੇਕਰ ਕੋਈ ਖਾਜੂਰੀ = ਖਜੂਰ ਤੋਂ ਪੈ = ਡਿੱਗ ਕੇ ਜੀਵੀਐ = ਜਿਊਂਦਾ ਰਹਿ ਜਾਵੇ, ਤਦ ਭੀ ਕੋਈ ਜਾਣ-ਬੁਝ ਕੇ ਖਾਜੂਰੀ = ਖਜੂਰ 'ਤੇ ਚੜ੍ਹ ਕੇ ਨਾ ਝੜਉ = ਡਿੱਗੇ।

## ਉਝੜਿ ਪਇਆ ਨ ਮਾਰੀਐ; ਉਝੜ ਰਾਹੁ ਨ ਚੰਗਾ ਹੋਈ।

ਜੇਕਰ ਕੋਈ ਉਝੜਿ = ਬਨ (ਜੰਗਲ) ਦੇ ਰਸਤੇ ਵਿਚ ਪਇਆ = ਪੈ ਕੇ ਮਾਰੀਐ = ਮਾਰਿਆ ਨਾ ਗਿਆ ਹੋਵੇ ਤੇ ਲੁੱਟਿਆ ਨਾ ਗਿਆ ਹੋਵੇ ਤਾਂ ਭੀ ਉਝੜ = ਜੰਗਲ ਦੇ ਰਾਹੁ = ਰਸਤੇ ਜਾਣਾ ਚੰਗਾ ਨ = ਨਹੀਂ ਹੋਈ = ਹੋ ਸਕਦਾ।

## ਜੇ ਸਪ ਖਾਧਾ ਉਬਰੇ; ਸਪੁ ਨ ਫੜੀਐ ਅੰਤਿ ਵਿਗੋਈ।

ਜੇਕਰ ਕੋਈ ਸੱਪ ਨੂੰ ਖਾਧਾ = ਖਾ ਕੇ **ਵਾ:** ਸੱਪ ਦਾ ਖਾਧਾ, ਭਾਵ ਡੰਗਿਆ ਹੋਇਆ ਉਬਰੇ = ਬਚ ਜਾਵੇ ਤਾਂ ਭੀ ਸੱਪ ਨੂੰ ਖਾਣਾ ਜਾਂ ਫੜੀਐ = ਫੜਨਾ ਚੰਗਾ ਨ = ਨਹੀਂ, ਉਹ ਅੰਤ ਨੂੰ ਵਿਗੋਈ = ਖ਼ਰਾਬ ਹੀ ਕਰੇਗਾ।

## ਵਹਣਿ ਵਹੰਦਾ ਨਿਕਲੈ; ਵਿਣੁ ਤੁਲਹੇ ਡੁਬਿ ਮਰੈ ਭਲੋਈ।

ਜੇਕਰ ਕੋਈ ਵਹੰਦਾ = ਵਗਦੇ ਵਹਣਿ = ਦਰਿਆ ਦੇ ਪ੍ਰਵਾਹ ਵਿਚ ਰੁੜ੍ਹਦਾ ਹੋਇਆ ਜਿਊਂਦਾ ਨਿਕਲੈ = ਨਿਕਲ ਜਾਵੇ, ਤਦ ਭੀ ਤੁਲਹੇ ਤੋਂ ਵਿਣੁ = ਬਿਨਾਂ ਫਿਰ ਵੀ ਦਰਿਆ ਵਿਚ ਡੁੱਬ ਕੇ ਮਰੈ = ਮਰ ਜਾਈਦਾ ਹੈ। ਇਸ ਕਰਕੇ ਤੁਲਹੇ ਤੋਂ ਬਗ਼ੈਰ ਦਰਿਆ ਵਿਚ ਪ੍ਰਵੇਸ਼ ਨਹੀਂ ਕਰਨਾ ਚਾਹੀਦਾ, ਇਸ ਵਿਚ ਹੀ ਉਸ ਦਾ ਭਲੋਈ = ਭਲਾ ਹੈ।

## ਪਤਿਤ ਉਧਾਰਣੁ ਆਖੀਐ; ਵਿਰਤੀਹਾਣੁ ਜਾਣੁ ਜਾਣੋਈ।

ਉਸ ਪਰਮੇਸ਼ਰ ਨੂੰ ਪਤਿਤ = ਪਾਪੀਆਂ ਨੂੰ ਉਧਾਰਣੁ = ਤਾਰਨ ਵਾਲਾ ਆਖੀਐ = ਕਹੀਦਾ ਹੈ, ਇਸ ਵਿਰਤੀਹਾਣੁ = ਵਰਤੇ ਹੋਏ ਪ੍ਰਸੰਗਾਂ ਨੂੰ ਜਾਨਣ ਵਾਲਿਆਂ ਨੇ ਜਾਣੋਈ = ਜਣਾਇਆ ਹੈ ਕਿ ਜੇ ਕੋਈ ਪੁੰਨ ਕਰੇਗਾ, ਉਸ ਨੂੰ ਪੁੰਨ ਦਾ ਫਲ ਸੁੱਖ ਮਿਲੇਗਾ, ਜੇ ਕੋਈ ਪਾਪ ਕਰੇਗਾ, ਉਸ ਨੂੰ ਦੁੱਖ ਮਿਲੇਗਾ।

## ਭਾਉ ਭਗਤਿ ਗੁਰਮਤਿ ਹੈ; ਦੁਰਮਤਿ ਦਰਗਹ ਲਹੈ ਨ ਢੋਈ।

ਪਰਮੇਸ਼ਰ ਦੀ ਭਾਉ = ਪ੍ਰੇਮਾ ਭਗਤਿ = ਭਗਤੀ ਕਰਨੀ ਹੀ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਹੈ, ਪਰ ਜੋ ਦੁਰਮਤਿ = ਖੋਟੀ ਮਤ ਵਾਲੇ ਹਨ, ਉਹ ਪ੍ਰਭੂ ਦੇ ਦਰਗਹ = ਦਰਬਾਰ ਵਿਚ ਢੋਈ = ਆਸਰਾ ਨ = ਨਹੀਂ ਲਹੈ = ਲੈ ਸਕਦੇ।

## ਅੰਤਿ ਕਮਾਣਾ; ਹੋਇ ਸਥੋਈ ॥੧੦॥

ਕਿਉਂਕਿ ਮਨੁੱਖ ਦੇ ਕਮਾਣਾ = ਕੀਤੇ ਹੋਏ ਕਰਮ ਹੀ ਅੰਤ ਵੇਲੇ ਉਸ ਦੇ ਸਥੋਈ = ਸਾਥੀ ਹੋਇ = ਹੁੰਦੇ ਹਨ ॥੧੦॥

### ਪਉੜੀ ੧੧ (ਗੁਰਮੁਖ, ਮਨਮੁਖ)

## ਥੋਮ ਕਥੂਰੀ ਵਾਸ ਜਿਉ; ਕੰਚਨੁ ਲੋਹੁ ਨਹੀ ਇਕ ਵੰਨਾ।

ਜਿਉ = ਜਿਵੇਂ ਥੋਮ = ਲਸਣ ਤੇ ਕਥੂਰੀ = ਕਸਤੂਰੀ ਦੀ ਵਾਸ = ਵਾਸ਼ਨਾ ਇੱਕੋ ਜਿਹੀ ਨਹੀਂ ਹੁੰਦੀ ਅਤੇ ਕੰਚਨੁ = ਸੋਨਾ ਅਤੇ ਲੋਹੁ = ਲੋਹਾ ਇਕ ਵੰਨਾ = ਰੰਗ ਦੇ ਨਹੀਂ ਹੁੰਦੇ, ਇਸੇ ਤਰ੍ਹਾਂ ਮਨਮੁਖ ਲਸਣ ਦੀ ਨਿਆਈਂ ਹਨ। ਜਿਸ ਪ੍ਰਕਾਰ ਲਸਣ ਦੀ ਬਦਬੂ ਆਉਂਦੀ ਹੈ, ਉਸੇ ਤਰ੍ਹਾਂ ਮਨਮੁਖਾਂ ਕੋਲੋਂ ਵਿਸ਼ੇ-ਵਿਕਾਰਾਂ **ਵਾ:** ਹਉਮੈ ਦੀ ਬਦਬੂ ਆਉਂਦੀ ਹੈ ਤੇ ਗੁਰਮੁਖ ਕਸਤੂਰੀ ਦੀ ਨਿਆਈਂ ਹਨ। ਜਿਵੇਂ ਕਸਤੂਰੀ ਦੀ ਖ਼ੁਸ਼ਬੂ ਲੁਕਾਇਆਂ ਨਹੀਂ ਲੁਕਦੀ, ਇਵੇਂ ਹੀ ਗੁਰਮੁਖਾਂ ਦੀ ਭਾਉ-ਭਗਤੀ ਦੀ ਮਹਿਕ ਵੀ ਲੁਕਾਇਆਂ ਲੁਕਦੀ ਨਹੀਂ ਅਤੇ ਗੁਣਾਂ ਦੇ ਸਹਿਤ ਜੋ ਗੁਰਮੁਖ ਹਨ, ਉਹ ਸ਼ੁੱਧ ਸਰੂਪ ਸੋਨੇ ਦੀ ਨਿਆਈਂ ਹਨ ਤੇ ਵਿਕਾਰਾਂ ਦੇ ਸਹਿਤ ਜੋ ਮਨਮੁਖ ਹਨ, ਉਹ ਲੋਹੇ ਦੀ ਨਿਆਈਂ ਹਨ, ਜਿਨ੍ਹਾਂ ਦਾ ਜੀਵਨ ਸ਼ੁੱਧਤਾ ਤੋਂ ਰਹਿਤ ਹੁੰਦਾ ਹੈ।

## ਫਟਕ ਨ ਹੀਰੇ ਤੁਲਿ ਹੈ; ਸਮਸਰਿ ਨੜੀ ਨ ਵੁੜੀਐ ਗੰਨਾ।

ਜਿਵੇਂ ਫਟਕ = ਬਲੌਰ (ਸ਼ੀਸ਼ੇ ਜਿਹਾ ਸਵੱਛ ਪੱਥਰ) ਹੀਰੇ ਦੇ ਤੁਲਿ = ਸਮਾਨ ਨ = ਨਹੀਂ ਹੁੰਦਾ ਅਤੇ ਨੜੀ (ਥੋਥਾ ਬਾਂਸ) ਤੇ ਗੰਨਾ ਸਮਸਰਿ = ਇਕ ਬਰਾਬਰ ਨ = ਨਹੀਂ ਵੁੜੀਐ = ਵਡਿਆਏ ਜਾਂਦੇ। ਇਸੇ ਤਰ੍ਹਾਂ ਮਨਮੁਖ ਬਲੌਰ ਦੀ ਨਿਆਈਂ ਤੇ ਗੁਰਮੁਖ ਹੀਰਿਆਂ ਦੀ ਨਿਆਈਂ ਹਨ, ਜੋ ਕਦੇ ਭੀ ਇੱਕੋ ਜਿਹੇ ਨਹੀਂ ਹੋ ਸਕਦੇ ਅਤੇ ਮਨਮੁਖ ਨੜੀ ਦੀ ਨਿਆਈਂ ਪ੍ਰੇਮ-ਰਸ ਤੋਂ ਖ਼ਾਲੀ ਹਨ ਤੇ ਗੁਰਮੁਖ ਗੰਨੇ ਦੀ ਨਿਆਈਂ ਪ੍ਰੇਮ-ਰਸ ਦੀ ਮਿਠਾਸ ਨਾਲ ਭਰੇ ਹੁੰਦੇ ਹਨ।

## ਤੁਲਿ ਨ ਰਤਨਾ ਰਤਕਾਂ; ਮੁਲਿ ਨ ਕਚੁ ਵਿਕਾਵੈ ਪੰਨਾ।

('ਰੱਤਕਾਂ' ਅੱਧਕ ਸਹਿਤ ਬੋਲੋ)

ਜਿਵੇਂ ਰਤਨਾ = ਰਤਨ ਤੇ ਰਤਕਾਂ = ਰੱਤੀਆਂ ਤੁਲਿ = ਇਕ-ਸਮਾਨ ਨ = ਨਹੀਂ ਹੁੰਦੀਆਂ ਅਤੇ ਕੱਚ ਤੇ ਪੰਨਾ (ਫ਼ਿਰੋਜ਼ੇ ਦੀ ਜਾਤ ਦਾ ਇਕ ਰਤਨ) ਵੀ ਇਕ ਮੁੱਲ ਨ = ਨਹੀਂ ਵਿਕਾਵੈ = ਵਿਕਦੇ, ਇਸੇ ਤਰ੍ਹਾਂ ਰਤਨਾਂ ਦੀ ਨਿਆਈਂ ਗੁਰਮੁਖ ਤੇ ਰਤਕਾਂ ਦੀ ਨਿਆਈਂ ਮਨਮੁਖ ਵੀ ਕਦੇ ਇਕ ਬਰਾਬਰ ਨਹੀਂ ਹੋ ਸਕਦੇ, ਕਿਉਂਕਿ ਗੁਰਮੁਖ ਭਾਉ ਭਗਤੀ ਨਾਲ ਭਰਪੂਰ ਹਨ ਤੇ ਮਨਮੁਖ ਰਤਕਾਂ ਵਾਂਗ ਤੁੱਛ ਵਿਸ਼ਿਆਂ ਵਿਚ ਰੱਤੇ ਹੋਏ ਹਨ। ਕੱਚ ਦੀ ਨਿਆਈਂ ਮਨਮੁਖ ਹਨ, ਜੋ ਵਿਕਾਰਾਂ ਰੂਪ ਕੱਚੇ ਕੰਮ ਕਰਨ ਵਾਲੇ ਹਨ ਤੇ ਪੰਨੇ ਦੀ ਨਿਆਈਂ ਗੁਰਮੁਖ ਹਨ, ਜੋ ਬ੍ਰਹਮ ਗਿਆਨ ਦੀ ਚਮਕ ਵਾਲੇ ਹਨ। ਇੱਕੋ ਵਿਚਾਰ ਰੂਪੀ ਮੁੱਲ ਦੇ ਨਹੀਂ ਵਿਕਦੇ ਭਾਵ ਗੁਣਾਂ ਵਿਚ ਮਨਮੁਖ ਲੋਕ ਗੁਰਮੁਖਾਂ ਦੇ ਬਰਾਬਰ ਨਹੀਂ ਪਹੁੰਚ ਸਕਦੇ।

## ਦੁਰਮਤਿ ਘੁੰਮਣ ਵਾਣੀਐ; ਗੁਰਮਤਿ ਸੁਕ੍ਰਿਤ ਬੋਹਿਥੁ ਬੰਨਾ।

ਜਿਹੜੇ ਦੁਰਮਤਿ = ਖੋਟੀ ਮਤ ਵਾਲੇ ਪੁਰਖ ਹਨ, ਉਹ ਸੰਸਾਰ ਦੇ ਤਿੰਨ ਗੁਣ ਰਜੋ, ਸਤੋ, ਤਮੋ ਦੀਆਂ ਘੁੰਮਣ ਵਾਣੀਐ = ਘੁੰਮਣ-ਘੇਰੀਆਂ ਵਿਚ ਫਸੇ ਰਹਿੰਦੇ ਹਨ ਅਤੇ ਜੋ ਗੁਰਮਤਿ = ਗੁਰੂ ਦੀ ਸਿੱਖਿਆ 'ਤੇ ਚੱਲਣ ਵਾਲੇ ਸੁਕ੍ਰਿਤ = ਸ੍ਰੇਸ਼ਟ ਕਰਮਾਂ ਵਾਲੇ ਗੁਰਮੁਖ ਹਨ, ਉਹ ਨਾਮ ਰੂਪੀ ਬੋਹਿਥੁ = ਜਹਾਜ਼ 'ਤੇ ਚੜ੍ਹ ਕੇ ਪਰਮਾਤਮਾ ਦੇ ਆਸਰੇ ਭਵਜਲ ਰੂਪ ਸੰਸਾਰ ਦੇ ਬੰਨਾ = ਕਿਨਾਰੇ 'ਤੇ ਲੱਗ ਜਾਂਦੇ ਹਨ। ਜੈਸਾ ਕਿ :

**ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੇ ਪਾਰ।**
**ਜੋ ਸਰਧਾ ਕਰ ਸੇਂਵਦੇ ਪਾਰ ਉਤਾਰਨਹਾਰ।**

## ਨਿੰਦਾ ਹੋਵੈ ਬੁਰੇ ਦੀ; ਜੈ ਜੈ ਕਾਰ ਭਲੇ ਧੰਨੁ ਧੰਨਾ।

ਜੋ ਬੁਰੇ ਕਰਮ ਕਰਨ ਵਾਲੇ ਹਨ, ਸੰਸਾਰ ਅੰਦਰ ਉਨ੍ਹਾਂ ਦੇ ਬੁਰੇ ਕੰਮਾਂ ਦੀ ਨਿੰਦਾ = ਅਪਕੀਰਤੀ ਹੁੰਦੀ ਹੈ ਅਤੇ ਜਿਹੜੇ ਚੰਗੇ ਕਰਮ ਕਰਨ ਵਾਲੇ ਭਲੇ ਪੁਰਸ਼ ਹਨ, ਉਨ੍ਹਾਂ ਦੀ ਸੰਸਾਰ ਅੰਦਰ ਜੈ-ਜੈਕਾਰ ਹੁੰਦੀ ਹੈ ਤੇ ਉਹ ਲੋਕ-ਪ੍ਰਲੋਕ ਵਿਚ ਧੰਨ ਧੰਨਾ = ਧੰਨਤਾ ਯੋਗ ਕਹੇ ਜਾਂਦੇ ਹਨ।

## ਗੁਰਮੁਖਿ ਪਰਗਟੁ ਜਾਣੀਐ; ਮਨਮੁਖੁ ਸਚੁ ਰਹੈ ਪਰਛੰਨਾ।

ਗੁਰਮੁਖ ਆਪਣੇ ਸ਼ੁਭ ਗੁਣਾਂ ਕਰਕੇ ਪਰਗਟੁ = ਪ੍ਰਤੱਖ ਜਾਣੀਐ = ਜਾਣੀਦੇ ਹਨ ਅਤੇ ਜਿਹੜੇ ਮਨਮੁਖ ਲੋਕ ਹਨ, ਉਨ੍ਹਾਂ ਅੰਦਰ ਹਮੇਸ਼ਾਂ ਸੱਚ ਪਰਛੰਨਾ = ਲੁਕਿਆ ਰਹੈ = ਰਹਿੰਦਾ ਹੈ।

## ਕੰਮਿ ਨ ਆਵੈ; ਭਾਂਡਾ ਭੰਨਾ ॥੧੧॥

ਜਿਵੇਂ ਭੰਨਾ = ਟੁੱਟੇ ਹੋਏ ਭਾਂਡੇ ਕਿਸੇ ਕੰਮ ਨ = ਨਹੀਂ ਆਵੈ = ਆਉਂਦੇ, ਇਸੇ ਤਰ੍ਹਾਂ ਜਿਨ੍ਹਾਂ ਦਾ ਅੰਤਹਕਰਨ ਰੂਪ ਭਾਂਡਾ ਸ਼ਰਧਾ ਰਹਿਤ ਹੋਣ ਕਰਕੇ ਫੁੱਟਿਆ ਹੁੰਦਾ ਹੈ, ਉਹ ਲੋਕ-ਪ੍ਰਲੋਕ ਵਿਚ ਕਿਸੇ ਕੰਮ ਦੇ ਨਹੀਂ ਹਨ ॥੧੧॥

### ਪਉੜੀ ੧੨

ਹੁਣ ਭਾਈ ਸਾਹਿਬ ਜੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ।

## ਇਕ ਵੇਚਨਿ ਹਥਿਆਰ ਘੜਿ; ਇਕ ਸਵਾਰਨਿ ਸਿਲਾ ਸੰਜੋਆ।

ਇਕ ਸਿਕਲੀਗਰ ਹਥਿਆਰ ਨੂੰ ਘੜਿ = ਘੜ ਕੇ ਵੇਚਨਿ = ਵੇਚਦੇ ਹਨ ਅਤੇ ਇਕ ਸਿਲਾ = ਸ਼ਸਤਰਾਂ ਨੂੰ ਤੇ ਸੰਜੋਆਂ ਨੂੰ ਸਵਾਰਨਿ = ਸਵਾਰਦੇ ਹਨ, ਜੋ ਦੁਸ਼ਮਣਾਂ ਦੇ ਹਥਿਆਰ ਦੇ ਪ੍ਰਹਾਰ ਤੋਂ ਰੱਖਿਆ ਕਰਦੇ ਹਨ।

## ਰਣ ਵਿਚਿ ਘਾਉ ਬਚਾਉ ਕਰਿ; ਦੁਇ ਦਲ ਨਿਤਿ ਉਠਿ ਕਰਦੇ ਢੋਆ।

ਦੁਇ = ਦੋਵੇਂ ਦਲ ਰਣ = ਯੁੱਧ ਵਿਚ ਨਿਤਿ = ਨਿਤਾਪ੍ਰਤਿ ਉੱਠ ਕੇ ਆਪਸੀ ਮੁੱਠ-ਭੇੜ ਸਮੇਂ ਸੰਜੋਅ ਦੇ ਢੋਆ = ਆਸਰੇ ਕਰਿ = ਕਰ ਕੇ ਘਾਉ = ਪ੍ਰਹਾਰ ਤੋਂ ਬਚਾਉ = ਬਚਾਅ ਕਰਦੇ ਹਨ।

## ਘਾਇਲੁ ਹੋਇ ਨੰਗਾਸਣਾ; ਬਖਤਰ ਵਾਲਾ ਨਵਾਂ ਨਿਰੋਆ।

ਜੋ ਨੰਗਾਸਣਾ (ਨੰਗ + ਆਸਣਾ) ਨਗਨ ਆਸਣ ਵਾਲੇ ਹੁੰਦੇ ਹਨ, ਭਾਵ ਜਿਨ੍ਹਾਂ ਨੇ ਸੰਜੋਅ ਕਵਚ ਨਹੀਂ ਪਹਿਨਿਆ ਹੁੰਦਾ, ਉਹ ਯੁੱਧ ਵਿਚ ਘਾਇਲੁ = ਜ਼ਖ਼ਮੀ ਹੋ ਜਾਂਦੇ ਹਨ ਅਤੇ ਜੋ ਯੁੱਧ ਵਿਚ ਸਰੀਰ ਉੱਤੇ ਸੰਜੋਅ ਬਖਤਰ = ਕਵਚ ਪਹਿਨਣ ਵਾਲੇ ਹੁੰਦੇ ਹਨ, ਉਹ ਨਿਰੋਆ = ਤਕੜੇ ਤੇ ਨਵਾਂ = ਨਵੀਨ ਰਹਿੰਦੇ ਹਨ, ਭਾਵ ਨੌਂ-ਬਰ-ਨੌਂ ਰਹਿੰਦੇ ਹਨ।

## ਕਰਨਿ ਗੁਮਾਨੁ ਕਮਾਨਗਰ; ਖਾਨ ਜਰਾਦੀ ਬਹੁਤ ਬਖੋਆ।

ਜੋ ਕਮਾਨਗਰ = ਕਮਾਨ ਬਣਾਉਣ ਵਾਲੇ ਹੁੰਦੇ ਹਨ, ਉਹ ਗੁਮਾਨੁ = ਹੰਕਾਰ ਕਰਨਿ = ਕਰਦੇ ਹਨ ਕਿ ਸਾਡੇ ਖਾਨ ਜਰਾਦੀ = ਸ਼ਸਤਰਾਂ ਦੇ ਕਾਰਖ਼ਾਨੇ ਦੀ ਕਮਾਨ ਬਹੁਤ ਵੱਖਰੇ ਢੰਗ ਦੀ ਤੇ ਬਖੋਆ = ਚੰਗੀ ਹੈ।

## ਜਗ ਵਿਚਿ ਸਾਧ ਅਸਾਧ ਸੰਗੁ; ਸੰਗ ਸੁਭਾਇ ਜਾਇ ਫਲੁ ਭੋਆ।

ਜਗ = ਜਗਤ ਵਿਚ ਸਾਧ ਤੇ ਅਸਾਧ ਰੂਪ ਸੰਗੁ = ਸੰਗਤ ਹੈ, ਮਨਮੁਖ ਸ਼ਸਤਰ ਚੁੱਕਣ ਵਾਲਿਆਂ ਦੀ ਨਿਆਈਂ ਹਨ ਅਤੇ ਗੁਰਮੁਖ ਸੰਜੋਅ ਦੀ ਨਿਆਈਂ ਰੱਖਿਆ ਕਰਨ ਵਾਲੇ ਹਨ। ਇਸ ਤਰ੍ਹਾਂ ਸਾਧ ਜਨਾਂ ਦੀ ਸੰਗਤ ਕਰ ਕੇ ਪਾਪਾਂ ਦੇ ਪਰਦੇ ਢੱਕੇ ਜਾਂਦੇ ਹਨ। ਅਸਾਧ ਜਨਾਂ ਦੀ ਸੰਗਤ ਕਰ ਕੇ ਨਾਸ਼ ਹੋ ਜਾਈਦਾ ਹੈ, ਭਾਵ ਜੋ ਜਿਸ ਤਰ੍ਹਾਂ ਦੀ ਸੰਗੁ = ਸੰਗਤ ਵਿਚ ਜਾਇ = ਜਾਂਦਾ ਹੈ, ਉਸ ਨੂੰ ਸੁਭਾਇ = ਸੁਭਾਵਿਕ ਹੀ ਉਸੇ ਤਰ੍ਹਾਂ ਦਾ ਫਲ ਭੋਆ = ਮਿਲਦਾ ਹੈ।

## ਕਰਮ ਸੁ ਧਰਮ ਅਧਰਮ ਕਰਿ; ਸੁਖ ਦੁਖ ਅੰਦਰਿ ਆਇ ਪਰੋਆ।

ਜੀਵ ਸੰਸਾਰ ਦੇ ਵਿਚ ਆਇ = ਆ ਕੇ ਧਰਮ ਦੇ ਸੁ = ਸ੍ਰੇਸ਼ਟ ਕਰਮ ਕਰਿ = ਕਰ ਕੇ ਅਤੇ ਅਧਰਮ = ਧਰਮ ਦੇ ਉਲਟ ਕਰਮ ਕਰ ਕੇ ਹੀ ਸੁਖ ਦੁੱਖ ਦੀ ਮਾਲਾ ਅੰਦਰ ਪਰੋਆ = ਪਰੋਤਾ ਜਾਂਦਾ ਹੈ। ਸ੍ਰੇਸ਼ਟ ਕਰਮ ਕਰਨ ਵਾਲਿਆਂ ਨੂੰ ਸੁਖ ਤੇ ਧਰਮ ਦੇ ਉਲਟ ਕਰਮ ਕਰਨ ਵਾਲਿਆਂ ਨੂੰ ਦੁੱਖ ਪ੍ਰਾਪਤ ਹੁੰਦਾ ਹੈ।

## ਭਲੇ ਬੁਰੇ; ਜਸੁ ਅਪਜਸੁ ਹੋਆ ॥੧੨॥

ਇਸ ਤਰ੍ਹਾਂ ਭਲੇ = ਚੰਗੇ ਮਨੁੱਖਾਂ ਦੀ ਜਗਤ ਵਿਚ ਜਸੁ = ਵਡਿਆਈ ਹੁੰਦੀ ਹੈ, ਬੁਰੇ ਮਨੁੱਖਾਂ ਦੀ ਅਪਜਸੁ = ਅਪਕੀਰਤੀ ਹੋਆ = ਹੁੰਦੀ ਹੈ ॥੧੨॥

### ਪਉੜੀ ੧੩

## ਸਤੁ ਸੰਤੋਖ ਦਇਆ ਧਰਮ; ਅਰਥ ਸੁਗਰਥ ਸਾਧਸੰਗਿ ਆਵੈ।

('ਸੁ-ਗਰਥ' ਬੋਲੋ)

ਸਤ ਧਾਰਨ ਕਰਨਾ, ਸੰਤੋਖੀ ਹੋਣਾ, ਦਇਆ ਕਰਨੀ, ਧਰਮੀ ਹੋਣਾ ਤੇ ਅਰਥ = ਵਿਚਾਰ ਪ੍ਰਾਪਤ ਹੋਣੀ, ਇਹ ਸ਼ੁਭ ਗੁਣ ਅਤੇ ਸੁਗਰਥ = ਸ੍ਰੇਸ਼ਟ ਪਦਾਰਥ ਸਾਧਸੰਗਤ ਵਿਚ ਆਵੈ = ਆ ਕੇ ਪ੍ਰਾਪਤ ਹੁੰਦੇ ਹਨ।

## ਕਾਮੁ ਕਰੋਧੁ ਅਸਾਧ ਸੰਗਿ; ਲੋਭੁ ਮੋਹੁ ਅਹੰਕਾਰ ਮਚਾਵੈ।

ਅਸਾਧ = ਦੁਸ਼ਟ ਤੇ ਨੀਚ ਪੁਰਸ਼ਾਂ ਦੀ ਸੰਗਿ = ਸੰਗਤ ਕਰ ਕੇ ਹੀ ਕਾਮ, ਕ੍ਰੋਧ, ਲੋਭ, ਮੋਹੁ = ਮੋਹ, ਅਹੰਕਾਰ = ਹੰਕਾਰ ਮਚਾਵੈ = ਮੱਚਦੇ, ਭੜਕਦੇ ਹਨ।

## ਦੁਕ੍ਰਿਤੁ ਸੁਕ੍ਰਿਤੁ ਕਰਮ ਕਰਿ; ਬੁਰਾ ਭਲਾ ਹੁਇ ਨਾਉ ਧਰਾਵੈ।

ਦੁਕ੍ਰਿਤ = ਭੈੜੇ ਕਰਮਾਂ ਕਰਿ = ਕਰਕੇ ਬੁਰੇ, ਸੁਕ੍ਰਿਤ = ਸ੍ਰੇਸ਼ਟ ਕਰਮਾਂ ਕਰਕੇ ਭਲਾ = ਚੰਗੇ ਕਹਾਇਆ ਜਾਂਦਾ ਹੈ, ਭਾਵ ਚੰਗਾ ਮਾੜਾ ਸੁਭਾਅ ਹੁਇ = ਹੋਣ ਕਰਕੇ ਹੀ ਉਸੇ ਤਰ੍ਹਾਂ ਦਾ ਨਾਉ = ਨਾਮ ਧਰਾਵੈ = ਧਰਿਆ ਜਾਂਦਾ ਹੈ।

## ਗੋਰਸ ਗਾਈ ਖਾਇ ਖੜੁ; ਇਕੁ ਇਕੁ ਜਣਦੀ ਵਗੁ ਵਧਾਵੈ।

(‘ਗਾਈਂ’ ਬਿੰਦੀ ਨਾਲ, ‘ਖੜੁ’ ਪੋਲਾ ਬੋਲੋ ਤੇ ‘ਵੱਗ’ ਅੱਧਕ ਸਹਿਤ ਬੋਲੋ)

ਗਾਈ = ਗਾਂ ਖੜੁ = ਘਾਹ ਖਾਇ = ਖਾ ਕੇ ਗੋਰਸ = ਦੁੱਧ ਦਿੰਦੀ ਹੈ ਅਤੇ ਉਹ ਇਕ ਇਕ ਵੱਛਾ ਜਾਂ ਵੱਛੀ ਜਣਦੀ = ਪੈਦਾ ਕਰ ਕੇ ਆਪਣਾ ਵਗ = ਟੋਲਾ ਭਾਵ ਵੰਸ ਵਧਾਵੈ = ਵਧਾਉਂਦੀ ਹੈ। ਇਸ ਤਰ੍ਹਾਂ ਗੁਰਮੁਖ ਪਦਾਰਥ ਰੂਪ ਘਾਹ ਨੂੰ ਖਾ ਕੇ ਭਾਵ ਭਖਸ਼ਣ ਕਰ ਕੇ ਸ਼ੁੱਭ ਗੁਣਾਂ ਰੂਪ ਦੁੱਧ ਦਿੰਦੇ ਹਨ ਅਤੇ ਫਿਰ ਇਕ ਗੁਰਮੁਖ ਤੋਂ ਵੱਗ ਦੀ ਨਿਆਈਂ ਲੱਖਾਂ ਗੁਰਮੁਖ ਬਣ ਜਾਂਦੇ ਹਨ।

## ਦੁਧਿ ਪੀਤੈ ਵਿਹੁ ਦੇਇ ਸਪ; ਜਣਿ ਜਣਿ ਬਾਹਲੇ ਬਚੇ ਖਾਵੈ।

ਦੁੱਧ ਪੀਤੈ = ਪੀ ਕੇ ਸੱਪਣੀ ਵਿਹੁ = ਜ਼ਹਿਰ ਦੇਇ = ਦਿੰਦੀ ਹੈ ਤੇ ਆਪਣੇ ਬਾਹਲੇ = ਬਹੁਤ ਬੱਚੇ ਜਣਿ ਜਣਿ = ਜੰਮ ਜੰਮ ਕੇ ਫਿਰ ਆਪ ਹੀ ਖਾਵੈ = ਖਾ ਜਾਂਦੀ ਹੈ। ਇਸ ਤਰ੍ਹਾਂ ਮਾਇਆ ਰੂਪ ਸੱਪਣੀ ਵੀ ਆਪ ਹੀ ਪੰਜ ਵਿਸ਼ੇ-ਵਿਕਾਰ ਪੈਦਾ ਕਰ ਕੇ ਫਿਰ ਆਪ ਹੀ ਆਪਣੇ ਸੇਵਕਾ ਨੂੰ ਇਨ੍ਹਾਂ ਵਿਕਾਰਾਂ ਨਾਲ ਖਾ ਜਾਂਦੀ ਹੈ।

## ਸੰਗ ਸੁਭਾਉ ਅਸਾਧੁ ਸਾਧੁ; ਪਾਪੁ ਪੁੰਨੁ ਦੁਖੁ ਸੁਖੁ ਫਲੁ ਪਾਵੈ।

ਸਾਧੁ = ਸ੍ਰੇਸ਼ਟ ਪੁਰਸ਼ਾਂ ਦੀ ਸੰਗ = ਸੰਗਤ ਕਰਨ ਵਾਲਿਆਂ ਨੂੰ ਸੁਭਾਉ = ਸੁਭਾਵਿਕ ਹੀ ਪੁੰਨ ਕਰਮ ਕਰਨ ਕਰਕੇ ਸੁਖ ਰੂਪ ਫਲ ਪ੍ਰਾਪਤ ਹੁੰਦਾ ਹੈ ਤੇ ਜੋ ਅਸਾਧੁ = ਦੁਸ਼ਟ ਪੁਰਸ਼ਾਂ ਦੀ ਸੰਗਤ ਕਰਦਾ ਹੈ, ਉਸ ਨੂੰ ਪਾਪ ਕਰਮ ਕਰਨ ਕਰਕੇ ਦੁੱਖ ਰੂਪ ਫਲ ਹੀ ਪਾਵੈ = ਪ੍ਰਾਪਤ ਹੁੰਦਾ ਹੈ।

## ਪਰਉਪਕਾਰ; ਵਿਕਾਰੁ ਕਮਾਵੈ ॥੧੩॥

ਸਾਧ ਪੁਰਸ਼ਾਂ ਦੀ ਸੰਗਤ ਕਰਨ ਵਾਲੇ ਗੁਰਮੁਖ ਪਰਉਪਕਾਰ = ਪਰਾਏ ਦਾ ਭਲਾ ਕਰਦੇ ਹਨ ਤੇ ਦੁਸ਼ਟ ਪੁਰਸ਼ਾਂ ਦੀ ਸੰਗਤ ਕਰਨ ਵਾਲੇ ਮਨਮੁਖ ਮੰਦਕਰਮੀ ਵਿਕਾਰ ਹੀ ਕਮਾਵੈ = ਕਮਾਉਂਦੇ ਹਨ ॥੧੩॥

### ਪਉੜੀ ੧੪ (ਭਲਾ, ਬੁਰਾ)

## ਚੰਨਣੁ ਬਿਰਖੁ ਸੁਬਾਸੁ ਦੇ; ਚੰਨਣੁ ਕਰਦਾ ਬਿਰਖ ਸਬਾਏ।

ਜਿਵੇਂ ਚੰਨਣੁ = ਚੰਦਨ ਦਾ ਬਿਰਖੁ = ਬ੍ਰਿਛ ਸੁਬਾਸੁ = ਸ੍ਰੇਸ਼ਟ ਵਾਸ਼ਨਾ ਦੇ ਕੇ ਸਬਾਏ = ਸਾਰੇ ਬ੍ਰਿਛਾਂ ਨੂੰ ਚੰਨਣੁ = ਚੰਦਨ ਕਰਦਾ ਹੈ, ਇਸੇ ਤਰ੍ਹਾਂ ਚੰਦਨ ਦੀ ਨਿਆਈਂ ਗੁਰਮੁਖ ਪ੍ਰੇਮ-ਰਸ ਵਿਚ ਆ ਕੇ ਪਰਮੇਸ਼ਰ ਦੀ ਭਗਤੀ ਦੀ ਮਹਿਕ ਦੇ ਕੇ ਜੀਵ ਰੂਪ ਬ੍ਰਿਛਾਂ ਨੂੰ ਗੁਰਮੁਖ ਕਰ ਭਾਵ ਬਣਾ ਦਿੰਦੇ ਹਨ।

## ਖਹਦੇ ਵਾਂਸਹੁ ਅਗਿ ਧੁਖਿ; ਆਪਿ ਜਲੈ ਪਰਵਾਰੁ ਜਲਾਏ।

ਜਿਵੇਂ ਗ੍ਰੀਖਮ ਦੀ ਰੁੱਤ ਵਿਚ ਵਾਂਸਹੁ = ਬਾਂਸ ਆਪਸ ਵਿਚ ਹੀ ਖਹਿ ਖਹਿ ਕੇ ਅੱਗ ਦੇ ਧੁਖਿ = ਧੁਖਣ ਨਾਲ ਆਪ ਜਲੈ = ਸੜਦੇ ਹਨ ਤੇ ਆਪਣਿਆਂ ਛੋਟੇ ਪੌਦੇ ਰੂਪ ਪਰਿਵਾਰ ਨੂੰ ਭੀ ਜਲਾਏ = ਸਾੜ ਦਿੰਦੇ ਹਨ। ਇਸੇ ਤਰ੍ਹਾਂ ਬਾਂਸ ਦੀ ਨਿਆਈਂ ਮਨਮੁਖ ਲੋਕ ਆਪੋ ਵਿਚ ਖਹਿ ਖਹਿ ਕੇ ਈਰਖਾ ਦੀ ਅੱਗ ਵਿਚ ਸੜਦੇ ਹਨ ਅਤੇ ਆਪ ਦੁਖੀ ਹੁੰਦੇ ਹਨ ਤੇ ਪਰਿਵਾਰ ਨੂੰ ਭੀ ਦੁੱਖ ਰੂਪ ਅਗਨੀ ਵਿਚ ਸਾੜ ਦਿੰਦੇ ਹਨ।

## ਮੁਲਹ ਜਿਵੈ ਪੰਖੇਰੂਆ; ਫਾਸੈ ਆਪਿ ਕੁਟੰਬ ਫਹਾਏ।

ਜਿਵੈ = ਜਿਵੇਂ ਮੁਲਹ[1] ਨਾਮ ਦਾ ਪੰਖੇਰੂਆ = ਪੰਛੀ ਆਪ ਜਾਲ ਵਿਚ ਫਾਸੈ = ਫਸ ਕੇ ਕੁਟੰਬ = ਪਰਿਵਾਰ ਨੂੰ ਭੀ ਫਹਾਏ = ਫਸਾਉਂਦਾ ਹੈ, ਇਵੇਂ ਹੀ ਮੁਲਹ ਪੰਛੀ ਦੀ ਨਿਆਈਂ ਮਨਮੁਖ ਲੋਕ ਵਿਸ਼ੇ-ਵਿਕਾਰਾਂ ਦੇ ਜਾਲ ਵਿਚ ਫਸਦੇ ਹਨ ਤੇ ਪਰਿਵਾਰ ਨੂੰ ਭੀ ਫਸਾਉਂਦੇ ਹਨ।

## ਅਸਟ ਧਾਤੁ ਹੁਇ ਪਰਬਤਹੁੰ; ਪਾਰਸੁ ਕਰਿ ਕੰਚਨੁ ਦਿਖਲਾਏ।

ਜਿਵੇਂ ਪਰਬਤਹੁੰ = ਪਹਾੜਾਂ ਤੋਂ ਅਸਟ = ਅੱਠ ਧਾਤਾਂ ਪੈਦਾ ਹੁਇ = ਹੁੰਦੀਆਂ ਹਨ, ਪਰ ਇਹ ਅੱਠੇ ਧਾਤਾਂ ਪਾਰਸ ਦੇ ਨਾਲ ਛੂੰਹਦੀਆਂ ਹਨ ਤਾਂ ਉਹ ਇਨ੍ਹਾਂ ਨੂੰ ਕੰਚਨੁ = ਸੋਨਾ ਬਣਾ ਕਰਕੇ ਦਿਖਲਾਏ = ਦਿਖਾ ਦਿੰਦਾ ਹੈ, ਇਸੇ ਤਰ੍ਹਾਂ ਅੱਠੇ ਧਾਤਾਂ ਦੀ ਨਿਆਈਂ ਚਾਰ ਵਰਨ, ਚਾਰ ਮਜ਼ਹਬ ਤੇ ਪਹਾੜ ਦੀ ਨਿਆਈਂ ਮਨਮੁਖ ਲੋਕਾਂ ਦਾ ਜਦੋਂ ਗੁਰੂ ਰੂਪ ਪਾਰਸ ਦੇ ਨਾਲ ਮਿਲਾਪ ਹੁੰਦਾ ਹੈ ਤਾਂ ਗੁਰੂ ਇਨ੍ਹਾਂ ਸਾਰਿਆਂ ਨੂੰ ਗੁਰਮੁਖ ਰੂਪ ਕੰਚਨ ਬਣਾ ਕੇ ਵਿਖਾ ਦਿੰਦਾ ਹੈ।

## ਗਨਕਾ ਵਾੜੈ ਜਾਇਕੈ; ਹੋਵਨ ਰੋਗੀ ਪਾਪ ਕਮਾਏ।

ਖੋਟੇ ਪੁਰਖ ਗਨਕਾ = ਵੇਸਵਾ ਦੇ ਵਾੜੈ = ਵਿਹੜੇ ਭਾਵ ਘਰ ਵਿਚ ਜਾਇਕੈ = ਜਾ ਕੇ ਪਾਪ ਕਮਾਏ = ਕਮਾ ਕੇ ਰੋਗੀ, ਭਾਵ ਕੋਹੜੀ ਹੋਵਨ = ਹੁੰਦੇ ਹਨ। ਇਸੇ ਤਰ੍ਹਾਂ ਜੋ ਜੀਵ ਮਾਇਆ ਰੂਪ ਗਨਕਾ ਦੇ ਪਦਾਰਥ ਰੂਪ ਵਿਹੜੇ 'ਚ ਪ੍ਰਵੇਸ਼ ਹੁੰਦੇ ਹਨ, ਹਉਮੈ ਦੇ ਰੋਗੀ ਹੋ ਕੇ ਫਿਰ ਬੜੇ ਬੜੇ ਪਾਪ ਕਮਾਉਂਦੇ ਹਨ, ਭਾਵ ਜੀਵ ਅਹਿੰਸਾ, ਪਰਾਈ ਇਸਤਰੀ ਗਮਨ ਪਾਪ ਕਮਾਉਂਦੇ ਹਨ।

## ਦੁਖੀਏ ਆਵਨਿ ਵੈਦ ਘਰ; ਦਾਰੂ ਦੇ ਦੇ ਰੋਗ ਮਿਟਾਏ।

ਜਿਵੇਂ ਦੁਖੀਏ = ਦੁਖੀ ਪੁਰਸ਼ ਵੈਦਾਂ ਦੇ ਘਰ ਵਿਚ ਆਵਨਿ = ਆਉਂਦੇ ਹਨ ਤਾਂ ਉਹ ਦਾਰੂ = ਔਸ਼ਧੀ (ਦਵਾਈ) ਦੇ ਦੇ ਕੇ ਉਨ੍ਹਾਂ ਦੇ ਰੋਗਾਂ ਨੂੰ ਮਿਟਾਏ = ਮਿਟਾ ਦੇਂਦਾ ਹੈ। ਇਸੇ ਤਰ੍ਹਾਂ ਜੋ ਆਤਮਿਕ ਤੌਰ 'ਤੇ ਰੋਗੀ ਹਨ, ਉਹ ਗੁਰੂ ਰੂਪ ਵੈਦ ਦੇ ਸਤਿਸੰਗਤ ਰੂਪੀ ਘਰ ਵਿਚ ਆਉਂਦੇ ਹਨ ਤਾਂ ਗੁਰੂ ਸਾਹਿਬ ਨਾਮ ਰੂਪੀ ਔਸ਼ਧੀ ਦੇ ਦੇ ਕੇ ਉਨ੍ਹਾਂ ਦੇ ਹਉਮੈ ਦੇ ਰੋਗ ਨੂੰ ਮਿਟਾਉਂਦੇ ਹਨ।

## ਭਲਾ ਬੁਰਾ; ਦੁਇ ਸੰਗ ਸੁਭਾਏ ॥੧੪॥

ਇਸ ਤਰ੍ਹਾਂ ਭਲੇ ਤੇ ਬੁਰੇ ਦੁਇ = ਦੋਵੇਂ ਸੰਗ = ਮਿਲਾਪ ਦੇ ਸੁਭਾਏ = ਸੁਭਾਅ ਭਾਈ ਸਾਹਿਬ ਜੀ ਨੇ ਕਥਨ ਕੀਤੇ ਹਨ, ਭਾਵ ਭਲਿਆਂ ਦੀ ਸੰਗਤ ਕਰ ਕੇ ਭਲੇ ਬਣੀਦਾ ਹੈ ਅਤੇ ਬੁਰਿਆਂ ਦੀ ਸੰਗਤ ਕਰ ਕੇ ਬੁਰੇ ਬਣੀਦਾ ਹੈ॥੧੪॥

### ਪਉੜੀ ੧੫

## ਭਲਾ ਸੁਭਾਉ ਮਜੀਠ ਦਾ; ਸਹੈ ਅਵਟਣ ਰੰਗੁ ਚੜਾਏ।

('ਅਵੱਟਣ' ਅੱਧਕ ਸਹਿਤ ਬੋਲੋ ਤੇ 'ਚੜ੍ਹਾਏ' ਭਾਰਾ ਬੋਲੋ)

ਜਿਵੇਂ ਮਜੀਠ ਦਾ ਸੁਭਾਉ = ਸੁਭਾਅ ਭਲਾ = ਚੰਗਾ ਹੈ, ਜੋ ਅਵਟਣ = ਉਬਾਲੇ ਸਹੈ = ਸਹਾਰ ਕੇ ਗੂੜ੍ਹੇ

---

੧. ਮੁਲਹ ਇਕ ਪੰਛੀ ਹੁੰਦਾ ਹੈ, ਇਹ ਸ਼ਿਕਾਰੀਆਂ ਨੇ ਫੜ ਕੇ ਸਿਖਾਲ ਕਰਕੇ ਆਪਣੇ ਕੋਲ ਰੱਖੇ ਹੁੰਦੇ ਹਨ।

ਰੰਗ ਵਾਲਾ ਹੋ ਕੇ ਕੱਪੜੇ ਨੂੰ ਰੰਗ ਚੜਾਏ = ਚੜ੍ਹਾਉਂਦਾ ਹੈ, ਇਸੇ ਤਰ੍ਹਾਂ ਭਗਤੀ ਰੂਪ ਮਜੀਠ ਦਾ ਰੰਗ ਸੁ = ਸ੍ਰੇਸ਼ਟ ਭਾਉ = ਪ੍ਰੇਮ ਵਾਲਾ ਹੈ ਤੇ ਭਲਾ = ਚੰਗਾ ਹੈ, ਗੁਰਮੁਖ ਜਪ ਤਪ ਦੇ ਅਵੱਟਣ ਸਹਿ ਕੇ ਗਿਆਨ ਸਹਿਤ ਭਗਤੀ ਦਾ ਰੰਗ ਚੜ੍ਹਾ ਲੈਂਦੇ ਹਨ।

## ਗੰਨਾ ਕੋਲੂ ਪੀੜੀਐ; ਟਟਰਿ ਪਇਆ ਮਿਠਾਸੁ ਵਧਾਏ।

('ਕੋਲੂ' ਭਾਰਾ 'ਤੇ 'ਟੱਟਰਿ' ਅੱਧਕ ਸਹਿਤ ਬੋਲੋ)

ਜਿਵੇਂ ਗੰਨਾ ਕੋਹਲੂ ਵਿਚ ਪੀੜੀਐ = ਪੀੜਿਆ ਜਾਂਦਾ ਹੈ, ਉਸ ਦਾ ਰਸ ਟਟਰਿ = ਕੜਾਹੇ ਵਿਚ ਪਇਆ = ਪੈਣ 'ਤੇ ਮਿਠਾਸ ਨੂੰ ਵਧਾਏ = ਵਧਾਉਂਦਾ ਹੈ, ਇਸੇ ਤਰ੍ਹਾਂ ਗੁਰਮੁਖ ਜਨ ਕੋਹਲੂ ਰੂਪ ਸਾਧਨਾ ਵਿਚ ਆਪਣੇ ਤਨ ਮਨ ਵਿੱਚੋਂ ਅਹੰ-ਭਾਵ ਦੀ ਨਵਿਰਤੀ ਕਰਨ ਰੂਪ ਪੀੜਾਉਂਦੇ ਹਨ, ਮਰਿਆਦਾ ਰੂਪ ਕੜਾਹੇ ਵਿਚ ਪੈ ਕੇ ਬ੍ਰਹਮਾਨੰਦ ਰੂਪ ਮਿਠਾਸ ਨੂੰ ਵਧਾਉਂਦੇ ਹਨ।

## ਤੁੰਮੇ ਅੰਮ੍ਰਿਤ ਸਿੰਜੀਐ; ਕਉੜਤਣ ਦੀ ਬਾਣਿ ਨ ਜਾਏ।

('ਕਉੜੱਤਣ' ਅੱਧਕ ਸਹਿਤ ਬੋਲੋ)

ਜੇਕਰ ਤੁੰਮੇ = ਕੌੜ-ਤੁੰਮੇ ਨੂੰ ਅੰਮ੍ਰਿਤ ਭਾਵ ਦੁੱਧ ਨਾਲ ਸਿੰਜੀਐ = ਸਿੰਜ ਦੇਈਏ, ਪਰ ਉਸ ਵਿੱਚੋਂ ਕਉੜਤਣ = ਕੌੜੇਪਣ ਦੀ ਬਾਣਿ = ਆਦਤ ਨ = ਨਹੀਂ ਜਾਏ = ਜਾਂਦੀ, ਇਸੇ ਪ੍ਰਕਾਰ ਕੌੜ-ਤੁੰਮੇ ਦੀ ਨਿਆਈਂ ਜੋ ਮਨਮੁਖ ਲੋਕ ਹਨ, ਉਨ੍ਹਾਂ ਨੂੰ ਕਿਤਨਾ ਭੀ ਉਪਦੇਸ਼ ਦੇਈਏ, ਪਰ ਉਨ੍ਹਾਂ ਵਿੱਚੋਂ ਭੈੜੇ ਕਰਮਾਂ ਰੂਪ ਕੁੜੱਤਣ ਦੀ ਆਦਤ ਨਹੀਂ ਜਾਂਦੀ।

## ਅਵਗੁਣ ਕੀਤੇ ਗੁਣ ਕਰੈ; ਭਲਾ ਨ ਅਵਗੁਣ ਚਿਤਿ ਵਸਾਏ।

ਭਲੇ ਪੁਰਖ ਅਵਗੁਣ = ਔਗੁਣ ਕੀਤੇ = ਕਰਨ ਵਾਲਿਆਂ 'ਤੇ ਵੀ ਗੁਣ = ਉਪਕਾਰ ਕਰੈ = ਕਰਦੇ ਹਨ, ਕਿਉਂਕਿ ਉਹ ਆਪਣੇ ਚਿੱਤ ਵਿਚ ਉਨ੍ਹਾਂ ਦੇ ਅਵਗੁਣ = ਔਗੁਣਾਂ ਨੂੰ ਨ = ਨਹੀਂ ਵਸਾਏ = ਵਸਾਉਂਦੇ।

## ਗੁਣ ਕੀਤੇ ਅਵਗੁਣ ਕਰੈ; ਬੁਰਾ ਨ ਮਨ ਅੰਦਰਿ ਗੁਣ ਪਾਏ।

ਬੁਰੇ ਪੁਰਖ ਗੁਣ = ਉਪਕਾਰ ਕੀਤੇ = ਕਰਨ ਵਾਲਿਆਂ ਨਾਲ ਅਵਗੁਣ = ਔਗੁਣ ਹੀ ਕਰੈ = ਕਰਦੇ ਹਨ, ਕਿਉਂਕਿ ਉਹ ਆਪਣੇ ਮਨ = ਹਿਰਦੇ ਅੰਦਰਿ = ਵਿਚ ਭਲੇ ਪੁਰਖਾਂ ਦੇ ਗੁਣ ਨ = ਨਹੀਂ ਪਾਏ = ਪਾਉਂਦੇ ਭਾਵ ਧਾਰਦੇ।

## ਜੋ ਬੀਜੈ; ਸੋਈ ਫਲੁ ਖਾਏ ॥੧੫॥

ਸੰਸਾਰ ਅੰਦਰ ਜੋ = ਜਿਹੜਾ ਜਿਹੋ ਜਿਹਾ ਕਰਮ ਬੀਜੈ = ਬੀਜੇਗਾ, ਉਹ ਉਹੋ ਜਿਹਾ ਹੀ ਫਲ ਖਾਏ = ਖਾਏਗਾ ਭਾਵ ਜੋ ਭਲਾ ਕਰਮ ਕਰੇਗਾ, ਉਹ ਭਲਾ ਫਲ ਪਾਏਗਾ ਤੇ ਜੋ ਬੁਰਾ ਕਰਮ ਕਰੇਗਾ, ਉਹ ਬੁਰਾ ਫਲ ਪਾਏਗਾ ॥੧੫॥

### ਪਉੜੀ ੧੬

## ਪਾਣੀ ਪਥਰ ਲੀਕ ਜਿਉ; ਭਲਾ ਬੁਰਾ ਪਰਕਿਰਤਿ ਸੁਭਾਏ।

ਜਿਵੇਂ ਪਾਣੀ ਤੇ ਪੱਥਰ ਦੀ ਲਕੀਰ ਵਾਂਗ ਭਲੇ ਤੇ ਬੁਰੇ ਦਾ ਵੱਖਰਾ-ਵੱਖਰਾ ਸੁਭਾਏ = ਸੁਭਾਉ ਹੁੰਦਾ ਹੈ, ਕਿਉਂਕਿ ਇਹ ਪਰਕਿਰਤੀ ਦਾ ਸੁਭਾਉ ਹੈ। ਜਿਵੇਂ ਪੱਥਰ ਦੀ ਲਕੀਰ ਨਹੀਂ ਮਿਟਦੀ, ਇਸ ਤਰ੍ਹਾਂ ਪੱਥਰ

ਦੀ ਲਕੀਰ ਵਾਂਗ ਮਨਮੁਖ ਦਾ ਵੈਰ ਹੁੰਦਾ ਹੈ, ਜੋ ਕਦੇ ਮਿਟਦਾ ਨਹੀਂ, ਪਰ ਗੁਰਮੁਖ ਪਾਣੀ ਦੀ ਲਕੀਰ ਵਾਂਗ ਹਨ, ਜੋ ਵੈਰ ਨੂੰ ਮਨ ਤੋਂ ਪਾਣੀ ਦੀ ਲਕੀਰ ਵਾਂਗ ਮੇਟ ਦਿੰਦੇ ਹਨ। ਇਉਂ ਪਰਕਿਰਤੀ ਦੇ ਸੁਭਾਅ ਵਾਂਗੂੰ ਮਾਇਆ ਦਾ ਸੁਭਾਅ ਹੈ, ਤਮੋ ਗੁਣਾਂ ਵਾਲੇ ਬੁਰੇ ਸੁਭਾਅ ਦੇ ਅਤੇ ਸਤੋ ਗੁਣੀ ਚੰਗੇ ਸੁਭਾਅ ਦੇ ਹੁੰਦੇ ਹਨ।

## ਵੈਰੁ ਨ ਟਿਕਦਾ ਭਲੇ ਚਿਤਿ; ਹੇਤੁ ਨ ਟਿਕੈ ਬੁਰੈ ਮਨਿ ਆਏ।

ਜਿਹੜੇ ਭਲੇ = ਸ੍ਰੇਸ਼ਟ ਪੁਰਸ਼ ਹਨ, ਉਨ੍ਹਾਂ ਦੇ ਚਿਤਿ = ਹਿਰਦੇ ਦੇ ਅੰਦਰ ਵੈਰ ਦੀ ਭਾਵਨਾ ਨ = ਨਹੀਂ ਟਿਕਦੀ ਅਤੇ ਜੋ ਬੁਰੇ ਪੁਰਸ਼ ਹਨ, ਉਨ੍ਹਾਂ ਦੇ ਮਨ ਅੰਦਰ ਭਲਾ ਕਰਨ ਦੀ ਭਾਵਨਾ ਨ = ਨਹੀਂ ਟਿਕੈ = ਟਿਕਦੀ, ਸਗੋਂ ਬੁਰਿਆਈ ਵਾਲੇ ਖ਼ਿਆਲ ਹੀ ਮਨ ਵਿਚ ਆਏ = ਆਉਂਦੇ ਹਨ।

## ਭਲਾ ਨ ਹੇਤੁ ਵਿਸਾਰਦਾ; ਬੁਰਾ ਨ ਵੈਰ ਮਨਹੁ ਵਿਸਰਾਏ।

ਭਲਾ = ਚੰਗਾ ਪੁਰਸ਼ ਕਦੇ ਵੀ ਹੇਤੁ = ਪ੍ਰੇਮ ਨ = ਨਹੀਂ ਵਿਸਾਰਦਾ = ਭੁਲਾਉਂਦਾ, ਹਰ ਵਕਤ ਪ੍ਰੇਮ ਭਰੇ ਖ਼ਿਆਲ ਨੂੰ ਚੇਤੇ ਰੱਖਦਾ ਹੈ ਅਤੇ ਬੁਰਾ ਪੁਰਖ ਕਦੇ ਵੀ ਵੈਰ ਦੀ ਭਾਵਨਾ ਨੂੰ ਮਨਹੁ = ਮਨ ਵਿੱਚੋਂ ਕਦੇ ਨ = ਨਹੀਂ ਵਿਸਰਾਏ = ਵਿਸਾਰਦਾ, ਮੌਕਾ ਮਿਲ ਜਾਣ 'ਤੇ ਆਪਣਾ ਵੈਰ ਪੂਰਾ ਕਰ ਦਿੰਦਾ ਹੈ।

## ਆਸ ਨ ਪੁਜੈ ਦੁਹਾਂ ਦੀ; ਦੁਰਮਤਿ ਗੁਰਮਤਿ ਅੰਤਿ ਲਖਾਏ।

('ਪੁੱਜੈ' ਅੱਧਕ ਸਹਿਤ ਬੋਲੋ)

ਪਰ ਭਲੇ ਤੇ ਬੁਰੇ ਪੁਰਸ਼ ਦੁਹਾਂ = ਦੋਹਾਂ ਦੀ ਆਸ = ਉਮੀਦ ਨ = ਨਹੀਂ ਪੁਜੈ = ਪੂਰੀ ਹੁੰਦੀ, ਦੁਰਮਤਿ = ਖੋਟੀ ਮਤ ਵਾਲਾ ਅੰਤਿ = ਅਖ਼ੀਰ ਤਕ ਬੁਰਿਆਈ ਨੂੰ ਅਤੇ ਭਲਾ ਪੁਰਸ਼ ਅੰਤ ਤਕ ਗੁਰਮਤਿ = ਗੁਰੂ ਦੀ ਸਿੱਖਿਆ ਨੂੰ ਲਖਾਏ = ਜਾਣਦਾ ਹੈ।

## ਭਲਿਅਹੁ ਬੁਰਾ ਨ ਹੋਵਈ; ਬੁਰਿਅਹੁ ਭਲਾ ਨ ਭਲਾ ਮਨਾਏ।

ਭਲਿਅਹੁ = ਭਲੇ ਪੁਰਖਾਂ ਕੋਲੋਂ ਕਦੇ ਵੀ ਬੁਰਾ ਨ = ਨਹੀਂ ਹੋਵਈ = ਹੁੰਦਾ ਤੇ ਬੁਰਿਅਹੁ = ਬੁਰੇ ਪੁਰਖਾਂ ਕੋਲੋਂ ਕਦੇ ਵੀ ਭਲਾ = ਚੰਗਾ ਕੰਮ ਨ = ਨਹੀਂ ਹੁੰਦਾ, ਕਿਉਂਕਿ ਉਹ ਭਲਾ = ਚੰਗੇ ਕੰਮ ਨੂੰ ਮਨਾਏ = ਮੰਨਦਾ ਨਹੀਂ ਹੈ।

## ਵਿਰਤੀਹਾਣੁ ਵਖਾਣਿਆ; ਸਈ ਸਿਆਣੀ ਸਿਖ ਸੁਣਾਏ।

ਵਿਰਤੀਹਾਣੁ = ਵਰਤਮਾਨ ਵਿਚ ਜਿਹੋ ਜਿਹਾ ਵਰਤਾਰਾ ਵਰਤਾ ਰਿਹਾ ਹੈ, ਉਹੋ ਜਿਹਾ ਹੀ ਸੁਭਾਅ ਵਖਾਣਿਆ = ਕਥਨ ਕੀਤਾ ਹੈ, ਕਿਉਂਕਿ ਸਈ = ਸੌ ਸਿਆਣੀ = ਸਿਆਣਿਆਂ ਦੀ ਇਕ ਸਿਖ = ਮਤ ਸੁਣਾਏ = ਸੁਣਾਈ ਜਾਂਦੀ ਹੈ।

## ਪਰਉਪਕਾਰ; ਵਿਕਾਰ ਕਮਾਏ ॥੧੬॥

ਅਸਲ ਸਿਧਾਂਤ ਇਹ ਹੈ ਕਿ ਗੁਰਮੁਖ ਜਨ ਪਰਉਪਕਾਰ ਹੀ ਕਰਦੇ ਹਨ ਤੇ ਮਨਮੁਖ ਵਿਕਾਰ ਹੀ ਕਮਾਏ = ਕਮਾਉਂਦੇ ਹਨ ॥੧੬॥

### ਪਉੜੀ ੧੭ (ਭਲੇ ਬੁਰੇ ਦੀ ਕਹਾਣੀ)

## ਵਿਰਤੀਹਾਣੁ ਵਖਾਣਿਆ; ਭਲੇ ਬੁਰੇ ਦੀ ਸੁਣੀ ਕਹਾਣੀ।

ਜੋ ਵਿਰਤੀਹਾਣੁ = ਵਰਤਮਾਨ ਵਿਚ ਵਰਤਾਰਾ ਵਰਤ ਰਿਹਾ ਹੈ, ਉਹ ਬੁਰੇ ਤੇ ਭਲੇ ਲੋਕਾਂ ਦੇ ਸੁਭਾਅ ਬਾਰੇ ਹੈ, ਜਿਸ ਦੀ ਕਹਾਣੀ ਸੁਣੀ ਹੈ।

## ਭਲਾ ਬੁਰਾ ਦੁਇ ਚਲੇ ਰਾਹ; ਉਸ ਥੈ ਤੋਸਾ ਉਸ ਥੈ ਪਾਣੀ।

ਭਲਾ = ਚੰਗੇ ਤੇ ਬੁਰੇ ਦੁਇ = ਦੋਵੇਂ ਮਿਲ ਕੇ ਰਾਹ = ਰਸਤੇ ਉੱਤੇ ਚਲੇ = ਤੁਰ ਪਏ, ਉਸ ਥੈ ਭਾਵ ਚੰਗੇ ਪੁਰਸ਼ ਕੋਲ ਤੋਸਾ[1] = ਰੋਟੀ ਤੇ ਉਸ ਥੈ = ਉਸ ਬੁਰੇ ਪੁਰਸ਼ ਕੋਲ ਪਾਣੀ ਸੀ।

## ਤੋਸਾ ਅਗੈ ਰਖਿਆ; ਭਲੇ ਭਲਾਈ ਅੰਦਰਿ ਆਣੀ।

ਭਲੇ = ਚੰਗੇ ਪੁਰਸ਼ ਨੇ ਤੋਸਾ = ਰੋਟੀ ਕੱਢ ਕੇ ਬੁਰੇ ਆਦਮੀ ਅਗੈ = ਅੱਗੇ ਰਖਿਆ = ਰੱਖ ਦਿੱਤੀ, ਕਿਉਂਕਿ ਭਲੇ ਪੁਰਸ਼ ਨੇ ਆਪਣੇ ਅੰਦਰਿ = ਵਿਚ ਭਲਾਈ ਆਣੀ = ਲਿਆਂਦੀ ਕਿ ਇਹ ਭੁੱਖਾ ਹੈ, ਅਸੀਂ ਰਲ ਕੇ ਖਾ ਲਈਏ, ਇਸ ਲਈ ਆਪਣੀ ਰੋਟੀ ਦੇ ਦਿੱਤੀ।

## ਬੁਰਾ ਬੁਰਾਈ ਕਰਿ ਗਇਆ; ਹਥੀਂ ਕਢਿ ਨ ਦਿਤੋ ਪਾਣੀ।

ਪਰ ਬੁਰਾ ਪੁਰਸ਼ ਬੁਰਿਆਈ ਕਰ ਹੀ ਗਿਆ, ਜੋ ਉਸ ਨੇ ਆਪਣੇ ਹਥੀਂ = ਹੱਥਾਂ ਨਾਲ ਪਾਣੀ ਕੱਢ ਕੇ ਭਲੇ ਪੁਰਸ਼ ਨੂੰ ਨ = ਨਾ ਦਿਤੋ = ਦਿੱਤਾ, ਸਗੋਂ ਭਲੇ ਪੁਰਸ਼ ਦੀ ਰੋਟੀ ਖਾ ਗਿਆ।

## ਭਲਾ ਭਲਾਈਅਹੁ ਸਿਝਿਆ; ਬੁਰੇ ਬੁਰਾਈਅਹੁ ਵੈਰਿ ਵਿਹਾਣੀ।

ਭਲਾ = ਚੰਗਾ ਪੁਰਸ਼ ਭਲਾਈਅਹੁੰ = ਭਲਾਈ ਕਰ ਕੇ ਸਿਝਿਆ = ਮੁਕਤ ਹੋ ਗਿਆ ਅਤੇ ਬੁਰੇ ਪੁਰਸ਼ ਨੇ ਬੁਰਾਈਅਹੁੰ = ਬੁਰਾਈ ਕਰ ਕਰ ਕੇ ਆਪਣੀ ਸਾਰੀ ਜ਼ਿੰਦਗੀ ਵੈਰ-ਭਾਵਨਾ ਵਿਚ ਹੀ ਵਿਹਾਣੀ = ਬਤੀਤ ਕਰ ਦਿੱਤੀ।

## ਸਚਾ ਸਾਹਿਬੁ ਨਿਆਉ ਸਚੁ; ਜੀਆਂ ਦਾ ਜਾਣੋਈ ਜਾਣੀ।

ਸਾਹਿਬੁ = ਮਾਲਕ ਪ੍ਰਭੂ ਸੱਚਾ ਹੈ ਤੇ ਉਸ ਦਾ ਨਿਆਉ = ਇਨਸਾਫ਼ ਵੀ ਸੱਚਾ ਹੈ ਤੇ ਉਹ ਸਾਰੇ ਜੀਆਂ = ਜੀਵਾਂ ਦੇ ਦਿਲ ਦੀ ਜਾਣੋਈ = ਜਾਣਨ ਵਾਲਾ ਜਾਣੀ-ਜਾਣ ਹੈ ਭਾਵ ਅੰਤਰਯਾਮੀ ਹੈ।

## ਕੁਦਰਤਿ; ਕਾਦਰ ਨੋ ਕੁਰਬਾਣੀ ॥੧੭॥

ਸੰਸਾਰ ਅੰਦਰ ਵਰਤ ਰਹੀ ਪਰਮਾਤਮਾ ਦੀ ਕੁਦਰਤਿ = ਸ਼ਕਤੀ ਨੂੰ ਦੇਖ ਕੇ ਕਾਦਰ = ਕਰਤੇ ਅਕਾਲ ਪੁਰਖ ਨੋ = ਤੋਂ ਕੁਰਬਾਣੀ = ਬਲਿਹਾਰ ਜਾਂਦੇ ਹਾਂ ॥੧੭॥

**ਭਲੇ ਬੁਰੇ ਦੀ ਕਹਾਣੀ—**ਭਾਈ ਸਾਹਿਬ ਜੀ ਨੇ ਇਸ ਵਾਰ ਦੀ ੧੭ਵੀਂ ਪਉੜੀ ਵਿਚ ਜੋ ਭਲੇ ਬੁਰੇ ਦੀ ਕਹਾਣੀ ਦਾ ਨਿਚੋੜ ਦਿੱਤਾ ਹੈ, ਇਹ ਇਕ ਜਗਤ ਵਿਚ ਪ੍ਰਸਿੱਧ ਵਾਰਤਾ ਵਾਰਤਕ ਰੂਪ ਵਿਚ ਦੱਸੀ ਹੋਈ ਹੈ। ਇਹ ਸਾਰੀ ਕਹਾਣੀ ਪੰਡਿਤ ਨਰੈਣ ਸਿੰਘ ਜੀ ਨੇ ਵੀ ਲਿਖੀ ਹੈ ਔਰ ਸੰਪਰਦਾ ਦੇ ਮਹਾਂਪੁਰਸ਼ ਇਸ ਕਹਾਣੀ ਨੂੰ ਸੁਣਾਉਂਦੇ ਆ ਰਹੇ ਹਨ। ਭਾਵੇਂ ਬਹੁਤ ਸਾਰੀਆਂ ਇਹੋ ਜਿਹੀਆਂ ਕਹਾਣੀਆਂ ਕਈ ਸੱਜਣਾਂ ਨੂੰ ਕਲਪਿਤ ਲੱਗਦੀਆਂ ਹਨ, ਕਲਪਿਤ ਹੈ ਜਾਂ ਨਹੀਂ, ਇਸ ਝੰਜਟ ਤੋਂ ਉੱਪਰ ਉੱਠ ਕੇ ਜੇਕਰ ਵਿਚਾਰ ਦ੍ਰਿਸ਼ਟੀ ਨਾਲ ਦੇਖੀਏ ਤਾਂ ਵਿੱਚੋਂ ਜੋ ਸਿੱਖਿਆ ਦਾ ਸਿੱਟਾ ਨਿਕਲਦਾ ਹੈ, ਉਹ ਬੜਾ ਸਾਰਥਕ ਹੈ। ਹੁਣ ਆਉ ਇਸ ਕਹਾਣੀ ਦਾ ਰੂਪ ਦੇਖੀਏ। ਇਕ ਭਲੇ ਸੁਭਾਅ ਵਾਲਾ ਪੁਰਸ਼, ਜਿਸ ਵਿਚ ਭਲੇ ਗੁਣ ਸਨ, ਇਕ ਬੁਰੇ ਸੁਭਾਅ ਵਾਲਾ ਪੁਰਸ਼, ਜਿਸ ਵਿਚ ਬੁਰੇ ਔਗੁਣ ਸਨ। ਦੋਵੇਂ ਆਪਣੇ ਆਪਣੇ ਘਰਾਂ ਤੋਂ ਧਨ ਦੀ ਖੱਟੀ ਖੱਟਣ ਵਾਸਤੇ

---

੧. **ਤੋਸਾ—**ਘਿਉ, ਖੰਡ, ਮੈਦਾ ਇੱਕੋ ਜਿਹਾ ਪਾ ਕੇ ਬਣਾਈ ਹੋਈ ਰੋਟੀ 'ਤੋਸਾ' ਹੁੰਦਾ ਹੈ।

ਤੁਰੇ। ਅਚਾਨਕ ਦੋਹਾਂ ਦਾ ਮੇਲ ਹੋਇਆ। ਬੁਰੇ ਪੁਰਸ਼ ਨੇ ਕਪਟ-ਛਲ ਦਾ ਪ੍ਰੇਮ ਦਿਖਾ ਕਰਕੇ ਭਲੇ ਪੁਰਸ਼ ਦਾ ਵਿਸ਼ਵਾਸ ਜਿੱਤ ਲਿਆ। ਭਲੇ ਪੁਰਸ਼ ਦੇ ਕੋਲ ਰਸਤੇ ਵਿਚ ਕੰਮ ਆਉਣ ਵਾਲਾ ਤੋਸਾ ਸੀ, ਬੁਰੇ ਪੁਰਸ਼ ਦੇ ਕੋਲ ਕੇਵਲ ਪਾਣੀ ਸੀ। ਜਿਸ ਵੇਲੇ ਸਫ਼ਰ ਵਿਚ ਜਾਂਦਿਆਂ ਦੋਨਾਂ ਨੂੰ ਭੁੱਖ ਲੱਗੀ ਤਾਂ ਭਲੇ ਪੁਰਸ਼ ਨੇ ਕਿਹਾ ਕਿ ਤੇਰੇ ਕੋਲ ਪਾਣੀ ਹੈ, ਮੇਰੇ ਕੋਲ ਰੋਟੀ ਹੈ, ਆਪਾਂ ਦੋਵੇਂ ਮਿਲ ਕੇ ਅੰਨ-ਪਾਣੀ ਖਾ ਲਵਾਂਗੇ ਤਾਂ ਭਲੇ ਪੁਰਸ਼ ਨੇ ਬੁਰੇ ਪੁਰਸ਼ ਦੇ ਅੱਗੇ ਤੋਸਾ ਰੱਖ ਦਿੱਤਾ ਕਿ ਆਪਾਂ ਦੋਵੇਂ ਹੀ ਸਾਂਝੇ ਤੌਰ 'ਤੇ ਖਾ ਲੈਂਦੇ ਹਾਂ। ਬੁਰੇ ਪੁਰਸ਼ ਨੇ ਐਸਾ ਬੇਈਮਾਨਾ ਕੀਤਾ ਕਿ ਉਸ ਦੀ ਰੋਟੀ ਖਾ ਕੇ ਭਲੇ ਪੁਰਸ਼ ਨੂੰ ਆਪਣੇ ਜਲ-ਪਾਤਰ ਵਿੱਚੋਂ ਪਾਣੀ ਨਹੀਂ ਦਿੱਤਾ ਤੇ ਟਾਲ-ਮਟੋਲ ਕਰਦਾ ਰਿਹਾ ਕਿ ਪਾਣੀ ਰਸਤੇ ਵਿਚ ਕੰਮ ਆਵੇਗਾ, ਅੱਗੇ ਕਿਸੇ ਖੂਹ ਤੋਂ ਪਾਣੀ ਪੀ ਲਵਾਂਗੇ। ਭਲੇ ਪੁਰਸ਼ ਨੂੰ ਬਹੁਤ ਪਿਆਸ ਲੱਗੀ ਹੋਈ ਸੀ, ਜਿਸ ਕਰਕੇ ਉਸ ਦਾ ਤੁਰਨਾ ਵੀ ਮੁਸ਼ਕਲ ਹੋਇਆ ਹੋਇਆ ਸੀ। ਅਚਾਨਕ ਰਸਤੇ ਵਿਚ ਇਕ ਖੂਹ ਮਿਲਿਆ, ਉਥੇ ਅੱਪੜੇ। ਖੂਹ ਵਿਚ ਪਾਣੀ ਹੈ ਸੀ ਤਾਂ ਬੁਰੇ ਪੁਰਸ਼ ਨੇ ਭਲੇ ਪੁਰਸ਼ ਨੂੰ ਕਿਹਾ ਕਿ ਪਾਣੀ ਕਿੰਨਾ ਕੁ ਡੂੰਘਾ ਹੈ, ਕਿਉਂਕਿ ਬੁਰੇ ਪੁਰਸ਼ ਦੀ ਇਹ ਸਾਰੀ ਚਾਲ ਸੀ। ਜਿਉਂ ਹੀ ਉਹ ਸਿਰ ਨੀਵਾਂ ਕਰ ਕੇ ਪਾਣੀ ਵੱਲ ਦੇਖਣ ਲੱਗਾ ਤਾਂ ਬੁਰੇ ਨੇ ਧੱਕਾ ਮਾਰ ਕੇ ਭਲੇ ਪੁਰਸ਼ ਨੂੰ ਖੂਹ ਵਿਚ ਸੁੱਟ ਦਿੱਤਾ ਤੇ ਆਪ ਤੁਰਦਾ ਬਣਿਆ। ਪਾਣੀ ਆਪਣੇ ਕੋਲੋਂ ਤਾਂ ਕੀ ਦੇਣਾ ਸੀ, ਮਿਲੇ ਹੋਏ ਖੂਹ ਦੇ ਪਾਣੀ ਦੀ ਵੀ ਇਕ ਘੁੱਟ ਨਾ ਕੱਢ ਕੇ ਦਿੱਤੀ। ਭਲੇ ਧਰਮੀ ਪੁਰਸ਼ ਦੇ ਹੱਕ ਵਿਚ ਪਰਮਾਤਮਾ ਆਪ ਹੋਇਆ ਕਰਦਾ ਹੈ। ਇਸ ਕਰਕੇ ਖੂਹ ਵਿਚ ਡਿੱਗਿਆਂ ਪਰਮਾਤਮਾ ਨੇ ਉਸ ਦੇ ਚੋਟ ਨਹੀਂ ਲੱਗਣ ਦਿੱਤੀ, ਦੂਸਰਾ ਪਾਣੀ ਉਸ ਵਿਚ ਗੋਡੇ-ਗੋਡੇ ਸੀ, ਜਿਸ ਕਰਕੇ ਉਹ ਡੁੱਬ ਕੇ ਮਰਿਆ ਨਹੀਂ। ਸ਼ਾਮ ਦੇ ਵਕਤ ਬੁਰੇ ਪੁਰਸ਼ ਨੇ ਇਸ ਨੂੰ ਖੂਹ ਵਿਚ ਸੁੱਟਿਆ ਸੀ। ਉਹ ਖੂਹ ਵਿਚ ਖੜਾ ਪਰਮਾਤਮਾ ਨੂੰ ਧਿਆਉਂਦਾ ਰਿਹਾ ਕਿ ਹੇ ਪਰਮੇਸ਼ਰ! ਤੂੰ ਮੇਰੀ ਰੱਖਿਆ ਕਰ। ਜਦੋਂ ਰਾਤ ਦਾ ਇਕ ਪਹਿਰ ਬੀਤ ਗਿਆ ਤਾਂ ਉਥੇ ਦੋ ਮਿੱਤਰ ਆਪਸ ਵਿਚ ਮਿਲੇ। ਇਕ ਦੂਜੇ ਦਾ ਸਨੇਹ ਹੋਣ ਕਰਕੇ ਦਸੀਂ-ਪੰਦਰੀਂ ਦਿਨੀਂ ਉਹ ਮਿਲਦੇ ਰਹਿੰਦੇ ਸਨ। ਇਕ ਦਿਉ ਸੀ, ਇਕ ਇੱਛਾਧਾਰੀ ਸੱਪ ਸੀ, ਜੋ ਆਪਣੀ ਇੱਛਾ ਅਨੁਸਾਰ ਦੇਹ ਬਦਲਣ ਦੀ ਸਮਰੱਥਾ ਰੱਖਦਾ ਸੀ। ਉਸ ਦਿਨ ਆਪਸ ਵਿਚ ਹੀ ਮਿਲੇ ਤੇ ਵਾਰਤਾਲਾਪ ਹੋਈ। ਇਕ-ਦੂਜੇ ਨੂੰ ਹਾਲ-ਚਾਲ ਪੁੱਛਣ ਲੱਗੇ ਤੇ ਇੱਛਾਧਾਰੀ ਸੱਪ ਨੇ ਦਿਉ ਨੂੰ ਪੁੱਛਿਆ ਕਿ ਅੱਜ-ਕੱਲ੍ਹ ਉਹ ਪਿੱਪਲ 'ਤੇ ਰਹਿਣ ਦਾ ਟਿਕਾਣਾ ਛੱਡ ਹੀ ਗਿਆ ਹੈਂ। ਤਾਂ ਉਸ ਨੇ ਉੱਤਰ ਦਿੱਤਾ ਕਿ ਮੈਨੂੰ ਰਾਜ ਮਹਿਲਾਂ ਵਿਚ ਟਿਕਾਣਾ ਮਿਲ ਗਿਆ ਹੈ, ਉਥੇ ਰਾਜੇ ਦੀ ਧੀ ਦੇ ਸਰੀਰ ਵਿਚ ਟਿਕਾਣਾ ਬਣਾ ਕੇ ਬੈਠਾ ਹੋਇਆ ਹਾਂ। ਤਾਂ ਇੱਛਾਧਾਰੀ ਸੱਪ ਨੇ ਕਿਹਾ ਕਿ ਰਾਜੇ ਨੇ ਤੈਨੂੰ ਕੱਢਣ ਦਾ ਕੋਈ ਜਤਨ ਨਹੀਂ ਕੀਤਾ ? ਉਸ ਨੇ ਕਿਹਾ ਕਿ ਰਾਜੇ ਨੇ ਜਤਨ ਬਹੁਤ ਕੀਤੇ ਹਨ, ਪਰ ਮੈਂ ਉਨ੍ਹਾਂ ਜਤਨਾਂ ਨਾਲ ਨਿਕਲਣ ਵਾਲਾ ਨਹੀਂ ਹਾਂ। ਇਸ ਕਰਕੇ ਉਨ੍ਹਾਂ ਦੇ ਸਾਰੇ ਜਤਨ ਅਸਫਲ ਹੋ ਗਏ ਹਨ। ਜਿਹੜੇ ਜਤਨ ਨਾਲ ਮੈਂ ਉਥੋਂ ਨਿਕਲ ਸਕਦਾ ਹਾਂ, ਉਸ ਦਾ ਇਹਨਾਂ ਨੂੰ ਪਤਾ ਨਹੀਂ। ਇੱਛਾਧਾਰੀ ਸੱਪ ਨੇ ਕਿਹਾ ਕਿ ਮੈਨੂੰ ਦੱਸ ਕਿ ਉਹ ਜਤਨ ਕਿਹੜਾ ਹੈ ? ਤਾਂ ਅੱਗੋਂ ਦਿਉ ਨੇ ਕਿਹਾ ਕਿ ਇਹੋ ਜਿਹੀਆਂ ਗੱਲਾਂ ਦੱਸਣ ਵਾਲੀਆਂ ਨਹੀਂ ਹੁੰਦੀਆਂ, ਪਰ ਤੂੰ ਮੇਰਾ ਮਿੱਤਰ ਹੈਂ, ਇਸ ਲਈ ਦੱਸ ਦਿੰਦਾ ਹਾਂ ਕਿ ਆਹ ਜਿਹੜਾ ਖੂਹ ਦੇ ਉੱਤੇ ਬੋਹੜ ਹੈ, ਉਸ ਉੱਤੇ ਗਰੁੜ ਰਹਿੰਦਾ ਹੈ। ਜੇਕਰ ਇਸ ਗਰੁੜ ਦੀ ਵਿੱਠ ਅੱਗ ਉੱਤੇ ਪਾ ਕੇ ਧੂਣੀ ਦਿੱਤੀ ਜਾਵੇ ਤਾਂ ਫਿਰ ਮੈਂ ਉਸ ਲੜਕੀ ਦੇ ਵਿਚ ਤਾਂ ਕੀ ਪ੍ਰਵੇਸ਼ ਕਰਨਾ ਹੈ, ਉਸ ਦੇ ਆਸ-ਪਾਸ ਵੀ ਨਹੀਂ ਰਹਿ ਸਕਦਾ। ਤਾਂ ਦਿਉ ਨੇ ਇੱਛਾਧਾਰੀ ਸੱਪ ਨੂੰ ਪੁੱਛਿਆ ਕਿ ਤੇਰਾ ਅਸਲੀ ਟਿਕਾਣਾ ਕਿਥੇ ਹੈ ? ਉਸ ਨੇ ਕਿਹਾ ਕਿ ਫ਼ਲਾਣੇ ਥੇਹ ਵਿਚ ਸੱਤ ਬਾਦਸ਼ਾਹੀਆਂ ਦਾ ਖ਼ਜ਼ਾਨਾ ਪਿਆ ਹੈ, ਮੈਂ ਉਥੇ ਰਹਿੰਦਾ ਹਾਂ। ਕਦੇ-ਕਦੇ ਤੇਰੇ ਪ੍ਰੇਮ ਕਰਕੇ ਤੈਨੂੰ ਮਿਲਣ ਲਈ ਇਥੇ ਆ ਜਾਂਦਾ ਹਾਂ। ਦਿਉ ਨੇ ਪੁੱਛਿਆ ਕਿ ਜੇ ਕੋਈ ਤੇਰਾ ਖ਼ਜ਼ਾਨਾ ਖੋਹ ਲਵੇ ਤਾਂ ਫਿਰ ਤੂੰ ਕੀ ਕਰੇਂਗਾ ? ਇੱਛਾਧਾਰੀ ਸੱਪ ਨੇ ਕਿਹਾ ਕਿ ਮੇਰਾ ਖ਼ਜ਼ਾਨਾ ਪ੍ਰਾਪਤ ਕਰਨ ਦੀ ਕਿਸੇ ਕੋਲ ਜੁਗਤ ਨਹੀਂ ਹੈ, ਉਹ ਕੇਵਲ ਮੈਂ ਹੀ ਜਾਣਦਾ ਹਾਂ, ਹੋਰ ਕੋਈ ਨਹੀਂ। ਮੇਰੇ ਹੁੰਦੇ ਕੋਈ ਖ਼ਜ਼ਾਨਾ ਲੈ ਨਹੀਂ

ਸਕਦਾ। ਮੈਨੂੰ ਪਰ੍ਹੇ ਕਰਨ ਲਈ ਕਿਸੇ ਕੋਲ ਜੁਗਤ ਨਹੀਂ ਹੈ। ਉਹ ਜੁਗਤੀ ਮੈਂ ਆਪ ਹੀ ਜਾਣਦਾ ਹਾਂ। ਦਿਉ ਨੇ ਕਿਹਾ ਕਿ ਮੈਂ ਤੈਨੂੰ ਆਪਣਾ ਪਰਦਾ ਦੱਸ ਦਿੱਤਾ ਹੈ, ਹੁਣ ਤੂੰ ਵੀ ਮੈਨੂੰ ਦੱਸ। ਤਾਂ ਉਸ ਨੇ ਕਿਹਾ ਕਿ ਨਚਿੰਦਾ ਐਤਵਾਰ ਹੋਵੇ, ਭਾਵ ਜਿਸ ਐਤਵਾਰ ਨੂੰ ਆਕਾਸ਼ ਵਿਚ ਚੰਦਰਮਾ ਬਿਲਕੁਲ ਨਾ ਹੋਵੇ, ਘੁੱਪ ਹਨੇਰਾ ਹੋਵੇ ਤੇ ਕਾਲੇ ਬੱਕਰੇ ਦਾ ਖ਼ੂਨ ਅਗਰ ਕੋਈ ਮੇਰੀ ਖੁੱਡ ਵਿਚ ਪਾ ਦੇਵੇਗਾ ਅਤੇ ਗਾਰੜੂ ਮੰਤਰ ਦਾ ਜਾਪ ਕਰੇਗਾ, ਫਿਰ ਮੈਂ ਉਥੇ ਨਹੀਂ ਰਹਿ ਸਕਦਾ। ਪਰ ਇਹ ਸਾਰੀਆਂ ਗੱਲਾਂ ਕੋਈ ਇਕ ਵਿਅਕਤੀ ਜਾਣਦਾ ਨਹੀਂ।

ਇਹ ਸਾਰੀ ਵਾਰਤਾ ਉਸ ਭਲੇ ਪੁਰਸ਼ ਨੇ ਸੁਣ ਕਰਕੇ ਆਪਣੇ ਹਿਰਦੇ ਵਿਚ ਵਸਾ ਲਈ। ਜਦੋਂ ਦਿਨ ਚੜ੍ਹਿਆ ਤਾਂ ਖੂਹ ਦੇ ਕੋਲ ਦੀ ਇਕ ਪੁਰਸ਼ ਨੇ ਲੰਘੇ ਜਾਂਦੇ ਨੇ ਰਾਮ ਰਾਮ ਦੀ ਆਵਾਜ਼ ਸੁਣੀ। ਉਸ ਰਾਹੀ ਨੇ ਤਰਸ ਕਰ ਕੇ ਉਸ ਨੂੰ ਖੂਹ ਵਿੱਚੋਂ ਬਾਹਰ ਕੱਢਿਆ ਤੇ ਪੁੱਛਿਆ ਕਿ ਖੂਹ ਵਿਚ ਕਿਵੇਂ ਡਿੱਗ ਗਿਆ ? ਤਾਂ ਉਸ ਪੁਰਸ਼ ਨੇ ਕਿਹਾ ਕਿ ਮੈਂ ਅਚਾਨਕ ਹੀ ਡਿੱਗ ਗਿਆ ਸੀ। ਉਸ ਨੇ ਕਿਸੇ ਨੂੰ ਦੋਸ਼ ਨਹੀਂ ਦਿੱਤਾ ਅਤੇ ਭਲੇ ਪੁਰਸ਼ ਨੇ ਖੂਹ ਵਿੱਚੋਂ ਕੱਢਣ ਵਾਲੇ ਦਾ ਧੰਨਵਾਦ ਕੀਤਾ ਅਤੇ ਭਿੱਜੇ ਹੋਏ ਬਸਤਰ ਸੁਕਾਏ ਤੇ ਬੋਹੜ ਦੇ ਬ੍ਰਿਛ ਤੋਂ ਗਰੁੜ ਦੀਆਂ ਵਿੱਠਾਂ ਇਕੱਠੀਆਂ ਕੀਤੀਆਂ ਤੇ ਰਾਜ ਮਹਿਲਾਂ ਵੱਲ ਚੱਲ ਪਿਆ। ਰਾਜੇ ਨੇ ਪਹਿਲਾਂ ਹੀ ਡੌਂਡੀ ਪਿਟਵਾਈ ਹੋਈ ਸੀ ਕਿ ਜੋ ਕੋਈ ਮੇਰੀ ਧੀ ਦਾ ਇਲਾਜ ਕਰੇਗਾ, ਭਾਵ ਜੋ ਕੋਈ ਦਿਉ ਨੂੰ ਬਾਹਰ ਕੱਢੇਗਾ ਤਾਂ ਮੈਂ ਉਸ ਨੂੰ ਅੱਧਾ ਰਾਜ ਦੇਵਾਂਗਾ ਅਤੇ ਆਪਣੀ ਲੜਕੀ ਨਾਲ ਵਿਆਹ ਵੀ ਕਰਵਾ ਦੇਵਾਂਗਾ। ਇਸ ਭਲੇ ਪੁਰਸ਼ ਨੇ ਦਰਬਾਨ ਨੂੰ ਕਹਿ ਕੇ ਰਾਜੇ ਤਕ ਸੁਨੇਹਾ ਪਹੁੰਚਾਇਆ ਕਿ ਰਾਜੇ ਦੀ ਧੀ ਦਾ ਇਲਾਜ ਮੈਂ ਕਰਾਂਗਾ। ਰਾਜੇ ਨੇ ਉਸ ਭਲੇ ਪੁਰਸ਼ ਨੂੰ ਬਹੁਤ ਆਦਰ ਸਹਿਤ ਮਹਿਲਾਂ ਵਿਚ ਸੱਦਿਆ ਅਤੇ ਕਿਹਾ ਕਿ ਅਗਰ ਮੇਰੀ ਲੜਕੀ ਦਾ ਮੁਕੰਮਲ ਤੌਰ 'ਤੇ ਇਲਾਜ ਕਰ ਦੇਵੇਂ ਤਾਂ ਅੱਧਾ ਰਾਜ ਦੇਣ ਦਾ ਤੇ ਆਪਣੀ ਧੀ ਨਾਲ ਵਿਆਹ ਕਰਵਾਉਣ ਦਾ ਬਚਨ ਕੀਤਾ ਹੋਇਆ ਹੈ, ਉਹ ਮੈਂ ਨਿਭਾਵਾਂਗਾ। ਭਲੇ ਪੁਰਸ਼ ਨੇ ਕਿਹਾ ਕਿ ਮੈਨੂੰ ਰਾਜ ਦਾ ਕੋਈ ਲੋਭ ਨਹੀਂ, ਪਰ ਤੇਰੀ ਲੜਕੀ ਦਾ ਇਲਾਜ ਜ਼ਰੂਰ ਕਰਾਂਗਾ। ਇਸ ਨੇ ਜਦੋਂ ਲੜਕੀ ਦਾ ਚਿਹਰਾ ਵੇਖਿਆ ਤਾਂ ਇਸ ਨੂੰ ਇਹ ਗੱਲ ਸਾਫ਼ ਸਮਝ ਆ ਗਈ ਕਿ ਇਸ ਲੜਕੀ ਨੂੰ ਦਿਉ ਕਿਉਂ ਚਿੰਬੜਿਆ ਹੋਇਆ ਹੈ, ਕਿਉਂਕਿ ਉਹ ਰਾਜੇ ਦੀ ਲੜਕੀ ਇਤਨੀ ਸੁੰਦਰ ਸੀ ਕਿ ਸੰਸਾਰ ਦੀਆਂ ਸਾਰੀਆਂ ਔਰਤਾਂ ਦੀ ਸੁੰਦਰਤਾ ਵਿੱਚੋਂ ਸਭ ਤੋਂ ਸ਼ਿਰੋਮਣ ਸੀ। ਇਸ ਦੀ ਸੁੰਦਰਤਾ 'ਤੇ ਆਸ਼ਕ ਹੋ ਕੇ ਦਿਉ ਇਸ ਵਿਚ ਪ੍ਰਵੇਸ਼ ਹੋਇਆ ਸੀ। ਉਸ ਭਲੇ ਪੁਰਸ਼ ਨੇ ਪਰਮਾਤਮਾ ਅੱਗੇ ਬੇਨਤੀ ਕਰ ਕੇ ਇਲਾਜ ਸ਼ੁਰੂ ਕੀਤਾ, ਹੇ ਭਗਵਾਨ! ਤੇਰੇ ਵਾਹਨ ਦੀ ਵਿੱਠ ਵਿਚ ਔਸ਼ਧੀ ਸਾਬਤ ਹੋਵੇ। ਇਹ ਦਿਉ ਇਸ ਵਿੱਚੋਂ ਨਿਕਲ ਜਾਵੇ। ਜਿਉਂ ਹੀ ਧੂਣੀ ਦਿੱਤੀ, ਦਿਉ ਉਸੇ ਵੇਲੇ ਦੁਹਾਈ ਪਾ ਕੇ ਬਾਹਰ ਨਿਕਲ ਗਿਆ ਤੇ ਕਹਿਣ ਲੱਗਾ ਕਿ ਮੈਂ ਅੱਜ ਤੋਂ ਬਾਅਦ ਇਹ ਲੜਕੀ ਤਾਂ ਇਕ ਪਾਸੇ, ਰਾਜ ਮਹਿਲਾਂ, ਇਸ ਨਗਰ ਦੇ ਆਸ-ਪਾਸ ਵੀ ਨਹੀਂ ਦਿਖਾਂਗਾ। ਜਦੋਂ ਰਾਜੇ ਦੀ ਲੜਕੀ ਬਿਲਕੁਲ ਨੌਂ-ਬਰ-ਨੌਂ ਹੋ ਗਈ ਤਾਂ ਰਾਜੇ ਨੇ ਅੱਧਾ ਰਾਜ ਦੇ ਕੇ ਆਪਣੀ ਧੀ ਦਾ ਵਿਆਹ ਉਸ ਭਲੇ ਪੁਰਸ਼ ਨਾਲ ਕਰ ਦਿੱਤਾ। ਉਸ ਤੋਂ ਬਾਅਦ ਭਲੇ ਪੁਰਸ਼ ਨੇ ਆਪਣੇ ਧਰਮੀ ਪਿਤਾ ਰਾਜੇ ਨੂੰ ਕਿਹਾ ਕਿ ਮੇਰੇ ਕੋਲ ਸੱਤ ਬਾਦਸ਼ਾਹੀਆਂ ਦਾ ਖ਼ਜ਼ਾਨਾ ਹੈ। ਆਪਾਂ ਉਹ ਖ਼ਜ਼ਾਨਾ ਇਕ ਥਾਂ ਇਕੱਠਾ ਕਰ ਲੈਂਦੇ ਹਾਂ। ਰਾਜਾ ਬੜਾ ਹੈਰਾਨ ਹੋਇਆ ਕਿ ਮੈਂ ਇਸ ਨੂੰ ਇਕ ਗ਼ਰੀਬ ਜਿਹਾ ਬੰਦਾ ਸਮਝਦਾ ਸੀ, ਇਹ ਤਾਂ ਮੇਰੇ ਨਾਲੋਂ ਸੱਤ ਗੁਣਾ ਜ਼ਿਆਦਾ ਅਮੀਰ ਹੈ। ਖ਼ਜ਼ਾਨਾ ਢੋਣ ਦਾ ਇੰਤਜ਼ਾਮ ਕੀਤਾ ਗਿਆ। ਨਚਿੰਦੇ ਐਤਵਾਰ ਨੂੰ ਕਾਲੇ ਬੱਕਰੇ ਦਾ ਖ਼ੂਨ ਤੇ ਗਾਰੜੂ ਮੰਤਰ ਦਾ ਜਾਪ ਕਰ ਕੇ ਇਸ ਨੇ ਖ਼ਜ਼ਾਨਾ ਪ੍ਰਾਪਤ ਕਰ ਲਿਆ। ਫਿਰ ਇਹ ਸੋਹਣਾ ਰਾਜ ਕਰਨ ਲੱਗਾ। ਰਾਜੇ ਨੇ ਸਾਰੇ ਪ੍ਰਬੰਧ ਇਸ ਦੇ ਹੇਠ ਕਰ ਦਿੱਤੇ। ਕੇਵਲ ਨਾਂ-ਮਾਤਰ ਆਪ ਗੱਦੀ 'ਤੇ ਰਿਹਾ। ਇਸ ਨੇ ਆਪਣੇ ਰਾਜ ਵਿਚ ਆਏ ਗਏ ਅਤਿਥੀਆਂ ਵਾਸਤੇ ਸੁੰਦਰ ਸਰਾਵਾਂ ਬਣਾ ਦਿੱਤੀਆਂ ਅਤੇ ਸਤਿਸੰਗ ਜਾਰੀ ਕਰ ਦਿੱਤਾ ਤੇ ਨੰਗੇ-ਭੁੱਖੇ ਵਾਸਤੇ ਲੰਗਰ ਚਲਾਉਣਾ ਸ਼ੁਰੂ ਕਰ ਦਿੱਤਾ। ਆਏ ਗਏ ਮਹਾਤਮਾ ਦੀ ਚੰਗੀ ਸੇਵਾ ਕਰ ਕੇ ਅਤੇ ਸਤਿਸੰਗ ਦਾ ਪ੍ਰਵਾਹ ਚੱਲਣ ਕਰਕੇ ਚੰਗੇ

ਚੰਗੇ ਕਮਾਈ ਵਾਲੇ ਮਹਾਂਪੁਰਸ਼ ਵੀ ਆਉਣ ਲੱਗੇ। ਦੂਸਰੇ ਰਾਜਾਂ ਵਿਚ ਇਸ ਦੀ ਸ਼ੋਭਾ ਫੈਲ ਗਈ। ਇਸ ਦੀ ਸ਼ੋਭਾ ਸੁਣ ਕੇ ਉਹ ਬੁਰਾ ਪੁਰਸ਼, ਜਿਸ ਨੇ ਇਸ ਭਲੇ ਪੁਰਸ਼ ਨੂੰ ਖੂਹ ਵਿਚ ਸੁੱਟਿਆ ਸੀ, ਇਕ ਦਿਨ ਉਹ ਵੀ ਆਣ ਪਹੁੰਚਾ। ਇਸ ਨੇ ਬੜਾ ਆਦਰ ਕੀਤਾ। ਉਸ ਦੀ ਸੇਵਾ ਵਿਚ ਰਾਜ-ਦਰਬਾਰ ਦੇ ਕਰਮਚਾਰੀ ਲਾ ਦਿੱਤੇ। ਬੁਰਾ ਪੁਰਸ਼ ਇਹ ਦੇਖ ਕੇ ਹੈਰਾਨ ਹੋ ਗਿਆ ਕਿ ਇਹ ਜਿਊਂਦਾ ਵੀ ਹੈ ਤੇ ਰਾਜ ਦਾ ਮਾਲਕ ਬਣ ਗਿਆ ਹੈ। ਇਹ ਕਿਤੇ ਮੈਨੂੰ ਕੈਦ ਨਾ ਕਰ ਲਵੇ। ਉਹ ਜਾਣ ਦੀ ਕਾਹਲ ਕਰੇ, ਪਰ ਭਲਾ ਪੁਰਸ਼ ਉਸ ਨੂੰ ਜਾਣ ਨਾ ਦੇਵੇ। ਭਲਾ ਪੁਰਸ਼ ਨਿਸ਼ਕਪਟ ਪ੍ਰੇਮ ਕਰਦਾ ਸੀ, ਪਰ ਉਸ ਦੇ ਮਨ ਵਿਚ ਆਪਣੇ ਹੀ ਪਾਪ ਕਰਮ ਕਰਕੇ ਭੈ ਬਣਿਆ ਹੋਇਆ ਸੀ। ਭਲੇ ਪੁਰਸ਼ ਨੇ ਉਸ ਨੂੰ ਆਪਣੇ ਕੋਲ ਸੱਤ ਦਿਨ ਰੱਖਿਆ ਤੇ ਜਾਣ ਲੱਗੇ ਦਾ ਧਨ-ਪਦਾਰਥ ਨਾਲ ਸਤਿਕਾਰ ਕੀਤਾ ਅਤੇ ਮਹਿਲਾਂ ਦੇ ਬੂਹੇ ਤਕ ਛੱਡਣ ਆਇਆ। ਜਦ ਉਸ ਨੂੰ ਪੂਰਾ ਯਕੀਨ ਹੋ ਗਿਆ ਕਿ ਇਹ ਤਾਂ ਦਿਲੋਂ ਹੀ ਪ੍ਰੇਮ ਕਰਦਾ ਹੈ ਤਾਂ ਬੁਰੇ ਪੁਰਸ਼ ਨੇ ਭਲੇ ਪੁਰਸ਼ ਨੂੰ ਪੁੱਛਿਆ ਕਿ ਤੂੰ ਇਸ ਰਾਜ-ਪਦਵੀ ਦਾ ਮਾਲਕ ਕਿਵੇਂ ਬਣਿਆ ? ਤਾਂ ਉਸ ਨੇ ਕਿਹਾ ਕਿ ਇਹ ਤੇਰਾ ਹੀ ਪਰਤਾਪ ਹੈ। ਤੂੰ ਮੈਨੂੰ ਖੂਹ ਵਿਚ ਸੁੱਟਿਆ ਤਾਂ ਰਾਜ ਮਿਲਿਆ ਹੈ। ਭਲੇ ਪੁਰਸ਼ ਨੇ ਦਿਉ ਅਤੇ ਇੱਛਾਧਾਰੀ ਸੱਪ ਦੀ ਸਾਰੀ ਵਾਰਤਾ ਕਹਿ ਸੁਣਾਈ। ਤਾਂ ਇਹ ਬੁਰਾ ਪੁਰਸ਼ ਸਿੱਧਾ ਉਸੇ ਖੂਹ 'ਤੇ ਆ ਪਹੁੰਚਿਆ। ਰਾਤ ਨੂੰ ਬੋਹੜ ਦੀਆਂ ਜੜ੍ਹਾਂ ਵਿਚ ਬੈਠ ਗਿਆ। ਜਦੋਂ ਪਹਿਰ ਰਾਤ ਤੋਂ ਬਾਅਦ ਦਿਉ ਤੇ ਇੱਛਾਧਾਰੀ ਸੱਪ ਆਪਣੇ ਦੁੱਖ ਦੀ ਵਾਰਤਾ ਕਰਨ ਲੱਗੇ ਤਾਂ ਦਿਉ ਨੇ ਕਿਹਾ ਕਿ ਉਸ ਦਿਨ ਕਿਸੇ ਪੁਰਸ਼ ਨੇ ਆਪਣੀ ਵਾਰਤਾ ਸੁਣ ਲਈ ਸੀ ਤੇ ਅੱਜ ਵੀ ਕੋਈ ਪੁਰਸ਼ ਇਥੇ ਨਾ ਬੈਠਾ ਹੋਵੇ, ਚੰਗੀ ਤਰ੍ਹਾਂ ਦੇਖ ਲਵੋ। ਜਦ ਦੇਖਿਆ ਤਾਂ ਉਹ ਬੁਰਾ ਪੁਰਸ਼ ਜੜ੍ਹਾਂ ਵਿਚ ਬੈਠਾ ਨਜ਼ਰ ਆਇਆ ਤਾਂ ਦਿਉ ਤੇ ਇੱਛਾਧਾਰੀ ਸੱਪ ਨੇ ਗ਼ੁੱਸੇ ਵਿਚ ਆ ਕੇ ਮਾਰ ਦਿੱਤਾ। ਇਉਂ ਇਸ ਬੁਰਾਈ ਦਾ ਅੰਤ ਹੋਇਆ।

ਜਦੋਂ ਬੁਰਾਈ ਕਰਨ ਵਾਲਾ ਸਾਰੇ ਹੱਦ-ਬੰਨ੍ਹੇ ਟੱਪ ਜਾਂਦਾ ਹੈ ਤਾਂ ਪਰਮੇਸ਼ਰ ਨੂੰ ਨਹੀਂ ਭਾਉਂਦਾ, ਕਿਉਂਕਿ ਜਦੋਂ ਰਾਜੇ ਦੇ ਕਰਮਚਾਰੀ ਦੂਰ ਤਕ ਛੱਡਣ ਲਈ ਆਏ ਤਾਂ ਉਨ੍ਹਾਂ ਨੇ ਪੁੱਛਿਆ ਕਿ ਮਹਿਮਾਨ ਤਾਂ ਹੋਰ ਵੀ ਬਹੁਤ ਆਉਂਦੇ ਜਾਂਦੇ ਰਹੇ ਹਨ, ਪਰ ਤੁਹਾਡਾ ਸਤਿਕਾਰ ਸਭ ਤੋਂ ਵੱਧ ਕੀਤਾ ਹੈ। ਤਾਂ ਇਸ ਨੇ ਕਿਹਾ ਕਿ ਮੇਰਾ ਅਹਿਸਾਨ ਇਤਨਾ ਵੱਡਾ ਹੈ ਕਿ ਇਹ ਰਾਜੇ ਦੀ ਨਗਰੀ ਵਿਚ ਭੰਗੀ ਸੀ। ਇਸ ਕੋਲੋਂ ਕੋਈ ਅਜਿਹੀ ਗ਼ਲਤੀ ਹੋ ਗਈ ਕਿ ਰਾਜੇ ਨੇ ਇਸ ਨੂੰ ਫਾਂਸੀ ਦਾ ਹੁਕਮ ਦੇ ਦਿੱਤਾ ਸੀ। ਮੈਂ ਇਸ ਨੂੰ ਫਾਂਸੀ ਤੋਂ ਬਚਾਇਆ ਸੀ। ਇਹ ਜਾਂਦਾ ਜਾਂਦਾ ਵੀ ਰਾਜੇ ਦੇ ਘਰ ਕਲੇਸ਼ ਪਾ ਗਿਆ ਸੀ। ਪਹਿਲਾਂ ਉਸ ਦਾ ਖਾਣਾ ਖਾ ਕੇ ਉਸ ਨੂੰ ਖੂਹ ਵਿਚ ਸੁੱਟਿਆ ਅਤੇ ਫਿਰ ਸੱਤ ਦਿਨ ਦੀ ਮਹਿਮਾਨ-ਨਿਵਾਜ਼ੀ ਦਾ ਫਲ ਇਹ ਦਿੱਤਾ ਕਿ ਰਾਜੇ ਦੇ ਮਨ ਵਿਚ ਜਵਾਈ ਦੇ ਲਈ ਨਫ਼ਰਤ ਪੈਦਾ ਕਰ ਦਿੱਤੀ। ਜਦੋਂ ਰਾਜੇ ਨੇ ਆਪਣੇ ਜਵਾਈ ਭਲੇ ਪੁਰਸ਼ ਨੂੰ ਬੁਲਾ ਕੇ ਪੁੱਛਿਆ ਕਿ ਤੂੰ ਆਪਣੀ ਜਾਤ ਬਾਰੇ ਤਾਂ ਦੱਸ ਦਿੰਦਾ ਕਿ ਤੂੰ ਭੰਗੀ ਹੈਂ, ਮੇਰਾ ਧਰਮ ਭ੍ਰਿਸ਼ਟ ਨਾ ਹੁੰਦਾ। ਤਾਂ ਇਸ ਨੇ ਕਿਹਾ ਕਿ ਸੱਤ ਬਾਦਸ਼ਾਹੀਆਂ ਦਾ ਖ਼ਜ਼ਾਨਾ ਸਾਡੇ ਬਜ਼ੁਰਗਾਂ ਦਾ ਹੈ, ਮੈਂ ਇਕ ਰਾਜੇ ਦਾ ਪੁੱਤਰ ਹਾਂ, ਰਾਜ ਨਸ਼ਟ ਹੋਣ ਤੋਂ ਮੈਂ ਗ਼ਰੀਬੀ ਵਿਚ ਆਪਣੇ ਦਿਨ ਕੱਟ ਰਿਹਾ ਸੀ, ਪਰ ਪਰਮੇਸ਼ਰ ਦੀ ਦਇਆ ਨਾਲ ਮੈਨੂੰ ਸਭ ਕੁਝ ਦੁਬਾਰਾ ਪ੍ਰਾਪਤ ਹੋਇਆ ਹੈ। ਰਾਜੇ ਨੇ ਆਪਣੇ ਜਵਾਈ ਭਲੇ ਪੁਰਸ਼ ਕੋਲੋਂ ਮਾਫ਼ੀ ਮੰਗੀ। ਪਰਮੇਸ਼ਰ ਦਾ ਭਗਤ ਜਾਣ ਕੇ ਉਸ ਕੋਲੋਂ ਉਪਦੇਸ਼ ਲਿਆ। ਆਪ ਫਿਰ ਬੰਦਗੀ ਕਰਨ ਲੱਗਾ ਤੇ ਬਾਕੀ ਰਾਜ ਵੀ ਆਪਣੇ ਜਵਾਈ ਨੂੰ ਦੇ ਦਿੱਤਾ, ਕਿਉਂਕਿ ਰਾਜੇ ਦੀ ਇਕੱਲੀ ਬੇਟੀ ਹੀ ਸੀ। ਭਲਾ ਪੁਰਸ਼ ਭਲਾਈ ਦੇ ਕਾਰਨ, ਪਰਮਾਤਮਾ ਦੀ ਬਖ਼ਸ਼ਿਸ਼ ਦਾ ਪਾਤਰ ਬਣਿਆ ਤੇ ਲੋਕ-ਪ੍ਰਲੋਕ ਸਫਲਾ ਕਰ ਗਿਆ ਅਤੇ ਬੁਰਾ ਪੁਰਸ਼ ਆਪਣੀ ਜਾਨ ਵੀ ਗਵਾ ਬੈਠਾ ਤੇ ਸੰਸਾਰ ਤੋਂ ਅਪ-ਜਸ ਵੀ ਲੈ ਗਿਆ।

ਇਸ ਪਉੜੀ ਵਿਚ ਬੁਰਾਈ ਤੋਂ ਬਚਣ ਲਈ ਅਤੇ ਭਲਾਈ ਦੀ ਮਹਾਨਤਾ ਪ੍ਰਗਟ ਕੀਤੀ ਗਈ ਹੈ। ਜੈਸਾ ਕਿ :

**ਬੁਰਾ ਕਰੇ ਸੁ ਕੇਹਾ ਸਿਝੈ ॥ ਆਪਣੈ ਰੋਹਿ ਆਪੇ ਹੀ ਦਝੈ ॥** *(ਸਲੋਕ ਮ: ੩, ਅੰਗ ੧੪੧੯)*

## ਪਉੜੀ ੧੮ (ਰਾਮ ਅਤੇ ਰਾਵਣ)

## ਭਲਾ ਬੁਰਾ ਸੈਸਾਰ ਵਿਚਿ; ਜੋ ਆਇਆ ਤਿਸੁ ਸਰਪਰ ਮਰਣਾ।

ਭਲਾ = ਭਲਾਈ ਕਰਨ ਵਾਲੇ ਚੰਗੇ ਪੁਰਸ਼ ਅਤੇ ਬੁਰਾ = ਬੁਰਿਆਈ ਕਰਨ ਵਾਲੇ ਬੁਰੇ ਪੁਰਸ਼ ਜੋ ਵੀ ਸੈਸਾਰ = ਸੰਸਾਰ ਵਿਚ ਆਇਆ = ਆਏ ਹਨ, ਤਿਸੁ = ਉਨ੍ਹਾਂ ਸਭਨਾਂ ਨੇ ਸਰਪਰ = ਜ਼ਰੂਰ-ਬਰ-ਜ਼ਰੂਰ ਹੀ ਇਕ ਦਿਨ ਮਰਨਾ ਹੈ।

## ਰਾਵਣ ਤੈ ਰਾਮਚੰਦ ਵਾਂਗਿ; ਮਹਾਂ ਬਲੀ ਲੜਿ ਕਾਰਣੁ ਕਰਣਾ।

ਰਾਵਣ ਤੈ = ਤੇ ਰਾਮਚੰਦਰ ਜੀ ਵਾਂਗ ਮਹਾਂਬਲੀ = ਅਤਿ ਤਾਕਤਵਰ ਵੀ ਲੜਿ = ਲੜਾਈ ਦਾ ਕਾਰਣੁ = ਕੰਮ ਕਰਣਾ = ਕਰਦੇ ਹਨ।

## ਜਰਿ ਜਰਵਾਣਾ ਵਸਿ ਕਰਿ; ਅੰਤਿ ਅਧਰਮ ਰਾਵਣਿ ਮਨ ਧਰਣਾ।

ਜਿਸ ਰਾਵਣ ਨੇ ਜਰਿ = ਬੁਢੇਪੇ ਤੇ ਜਰਵਾਣਾ = ਬਲਵਾਨ ਭਾਵ ਜ਼ਾਲਮ ਕਾਲ ਨੂੰ ਵੱਸ ਵਿਚ ਕਰ ਰੱਖਿਆ ਸੀ, ਅੰਤ ਸਮੇਂ ਜਦੋਂ ਉਸ ਨੇ ਮਨ ਵਿਚ ਅਧਰਮ ਧਰਣਾ = ਧਾਰਨ ਕੀਤਾ ਤਾਂ ਮਾਰਿਆ ਗਿਆ।

## ਰਾਮਚੰਦੁ ਨਿਰਮਲੁ ਪੁਰਖੁ; ਧਰਮਹੁ ਸਾਇਰ ਪਥਰ ਤਰਣਾ।

ਰਾਮਚੰਦਰ ਜੀ ਨਿਰਮਲੁ = ਉੱਜਲ ਪੁਰਖੁ = ਪੁਰਸ਼ ਸਨ, ਜਿਨ੍ਹਾਂ ਦੇ ਧਰਮਹੁ = ਧਰਮ ਦੇ ਕਰਮਾਂ ਦੇ ਕਾਰਨ ਹੱਥ ਲਾਉਣ ਨਾਲ ਸਾਇਰ = ਸਮੁੰਦਰ ਵਿਚ ਪੱਥਰ ਤਰਣਾ = ਤਰ ਗਏ।

## ਬੁਰਿਆਈਅਹੁ ਰਾਵਣੁ ਗਇਆ;
## ਕਾਲਕ ਟਿਕਾ ਪਰਤ੍ਰਿਅ ਹਰਣਾ।

(‘ਟਿੱਕਾ’ ਅੱਧਕ ਸਹਿਤ ਬੋਲੋ)

ਰਾਵਣ ਆਪਣੀ ਹੀ ਬੁਰਿਆਈਅਹੁ = ਬੁਰਿਆਈ ਦੇ ਕਾਰਨ ਮਾਰਿਆ ਗਇਆ = ਗਿਆ, ਕਿਉਂਕਿ ਉਸ ਨੇ ਪਰਤ੍ਰਿਅ = ਪਰਾਈ ਇਸਤਰੀ (ਰਾਮਚੰਦਰ ਜੀ ਦੀ ਪਤਨੀ ਸੀਤਾ) ਨੂੰ ਹਰਣਾ = ਚੁਰਾਉਣ ਦੇ ਕਾਲਕ = ਕਲੰਕ ਦਾ ਟਿੱਕਾ ਆਪਣੇ ਮੱਥੇ ’ਤੇ ਲਵਾ ਲਿਆ।

## ਰਾਮਾਇਣੁ ਜੁਗਿ ਜੁਗਿ ਅਟਲੁ; ਸੇ ਉਧਰੇ ਜੋ ਆਏ ਸਰਣਾ।

(‘ਅਟੱਲ’ ਬੋਲੋ)

ਰਾਮਾਇਣੁ = ਰਾਮ ਦੀ ਕਥਾ ਜੁਗਾਂ ਜੁਗਾਂ ਤਕ ਅਟੱਲ ਹੈ, ਜੋ ਪੁਰਸ਼ ਪ੍ਰਭੂ ਦੀ ਸਰਣਾ = ਸ਼ਰਨ ਵਿਚ ਆਏ = ਆ ਜਾਂਦੇ ਹਨ, ਸੇ = ਉਹ ਉਧਰੇ = ਤਰ ਜਾਂਦੇ ਹਨ, ਜਿਵੇਂ ਭਭੀਖਣ ਤੇ ਸੁਗਰੀਵ ਤਰੇ ਸਨ।

## ਜਸ ਅਪਜਸ ਵਿਚਿ; ਨਿਡਰ ਡਰਣਾ ॥੧੮॥

(‘ਨਿੱਡਰ’ ਅੱਧਕ ਸਹਿਤ ਬੋਲੋ)

ਜੋ ਪਰਮੇਸ਼ਰ ਦੇ ਡਰਣਾ = ਭੈ ਵਾਲੇ ਹਨ, ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਜਸ = ਵਡਿਆਈ ਹੁੰਦੀ ਹੈ ਤੇ ਜੋ ਪਰਮਾਤਮਾ ਦੇ ਨਿਡਰ = ਡਰ ਤੋਂ ਰਹਿਤ ਹੁੰਦੇ ਹਨ, ਉਨ੍ਹਾਂ ਦੀ ਦੋਹਾਂ ਲੋਕਾਂ ਵਿਚ ਅਪਜਸ = ਅਪਕੀਰਤੀ ਹੁੰਦੀ ਹੈ ॥੧੮॥

## ਪਉੜੀ ੧੯ (ਰਾਵਣ ਦੀ ਜਗਤ-ਪ੍ਰਸਿੱਧ ਕਥਾ)

# ਸੋਇਨ ਲੰਕਾ ਵਡਾ ਗੜੁ; ਖਾਰ ਸਮੁੰਦ ਜਿਵੇਹੀ ਖਾਈ।

ਜਿਸ ਰਾਵਣ ਦੀ ਲੰਕਾ ਸੋਇਨ = ਸੋਨੇ ਦਾ ਹੀ ਵੱਡਾ (੪੦੦ ਕੋਹ ਦਾ) ਗੜੁ = ਕਿਲ੍ਹਾ ਸੀ ਅਤੇ ਉਸ ਦੇ ਦੁਆਲੇ ਖਾਰ = ਖਾਰੇ ਸਮੁੰਦ = ਸਮੁੰਦਰ ਜਿਵੇਹੀ = ਜਿਹੀ ਖਾਈ ਸੀ। ਜੈਸਾ ਕਿ :

**ਲੰਕਾ ਸਾ ਕੋਟੁ ਸਮੁੰਦ ਸੀ ਖਾਈ॥** *(ਆਸਾ ਭਗਤ ਕਬੀਰ ਜੀ, ਅੰਗ ੪੮੧)*

**ਲੰਕਾ—**ਇਕ ਵਾਰੀ ਪਾਰਬਤੀ ਨੇ ਸ਼ਿਵਜੀ ਨੂੰ ਕਿਹਾ ਕਿ ਮਹਾਰਾਜ, ਤੁਸੀਂ ਤੁਰੇ ਫਿਰਦੇ ਹੀ ਰਹਿੰਦੇ ਹੋ, ਸਾਨੂੰ ਕਿਤੇ ਆਪਣਾ ਘਰ ਬਣਾ ਕੇ ਰਹਿਣਾ ਚਾਹੀਦਾ ਹੈ। ਸ਼ਿਵਜੀ ਨੇ ਕਿਹਾ ਕਿ ਅਸੀਂ ਘਰ ਤਾਂ ਬਣਾ ਲਵਾਂਗੇ, ਪਰ ਉਸ ਵਿਚ ਰਹਿ ਨਹੀਂ ਸਕਦੇ, ਕਿਉਂਕਿ ਮੇਰੇ ਕੋਲੋਂ ਮੰਗਣ ਵਾਲੇ ਸ਼ਰਧਾਲੂਆਂ ਨੇ ਸਾਨੂੰ ਉਥੇ ਰਹਿਣ ਨਹੀਂ ਦੇਣਾ। ਪਾਰਬਤੀ ਨੇ ਕਿਹਾ ਕਿ ਤੁਸੀਂ ਘਰ ਹੀ ਉਥੇ ਬਣਾਉ, ਜਿਥੇ ਕੋਈ ਮੰਗਣ ਵਾਲਾ ਆ ਹੀ ਨਾ ਸਕੇ। ਤਦ ਪਾਰਬਤੀ ਦੇ ਹਠ ਕਰਨ ਤੋਂ ਸ਼ਿਵ ਜੀ ਨੇ ਵਿਸ਼ਵਕਰਮਾ ਨੂੰ ਸਮੁੰਦਰ ਵਿਚ ਘਰ ਬਣਾਉਣ ਲਈ ਕਿਹਾ ਤਾਂ ਉਸ ਨੇ ਸਮੁੰਦਰ ਵਿਚ ਸੋਨੇ ਦੀ ਲੰਕਾ ਬਣਾ ਦਿੱਤੀ (ਜਿਸ ਦਾ ਨਾਮ ਤਾਮ੍ਰਪਰਣੀ ਵੀ ਹੈ)। ਜਦੋਂ ਸ਼ਿਵਜੀ ਨੇ ਲੰਕਾ ਦੀ ਚੱਠ ਕੀਤੀ ਤਾਂ ਬ੍ਰਾਹਮਣਾਂ ਨੂੰ ਦੱਛਣਾ ਦਿੱਤੀ। ਉਸ ਵੇਲੇ ਰਾਵਣ ਦੇ ਪਿਤਾ ਵਿਸਰਵਾ ਮੁਨੀ ਨੇ ਸ਼ਿਵਜੀ ਕੋਲੋਂ ਦੱਛਣਾ ਵਿਚ ਲੰਕਾ ਹੀ ਮੰਗ ਲਈ ਤਾਂ ਸ਼ਿਵਜੀ ਨੇ ਉਹ ਲੰਕਾ ਰਾਵਣ ਦੇ ਪਿਤਾ ਨੂੰ ਦਾਨ ਕਰ ਦਿੱਤੀ। ਰਾਵਣ ਦਾ ਵੱਡਾ ਭਰਾ ਕੁਬੇਰ ਸੀ, ਪਰ ਰਾਵਣ ਨੇ ਆਪਣੇ ਜ਼ੋਰ ਨਾਲ ਉਸ ਨੂੰ ਕੱਢ ਦਿੱਤਾ ਤੇ ਆਪ ਲੰਕਾ ਉਪਰ ਰਾਜ ਕੀਤਾ।

# ਲਖ ਪੁਤੁ, ਪੋਤੇ ਸਵਾ ਲਖ; ਕੁੰਭਕਰਣੁ ਮਹਿਰਾਵਣੁ ਭਾਈ।

ਜਿਸ ਰਾਵਣ ਦੇ ਘਰ ਉਸ ਦਾ ਇਕ ਲਖ ਪੁਤੁ = ਪੁੱਤਰ ਤੇ ਸਵਾ ਲੱਖ ਪੋਤੇ = ਪੋਤਰੇ ਸਨ, ਜੋ ਬ੍ਰਹਮਾ ਤੋਂ ਵਰ ਲੈ ਕੇ ਪ੍ਰਾਪਤ ਕੀਤੇ ਸਨ, ਭਾਵ ਵੱਡਾ ਪਰਿਵਾਰ ਸੀ। ਜੈਸਾ ਕਿ :

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥** *(ਆਸਾ ਭਗਤ ਕਬੀਰ ਜੀ, ਅੰਗ ੪੮੧)*

ਅਤੇ ਕੁੰਭਕਰਣ ਸਕਾ ਭਰਾ ਤੇ ਮਹਿਰਾਵਣ ਮਾਸੀ ਦਾ ਪੁੱਤਰ ਭਰਾ ਸੀ।

# ਪਵਣ ਬੁਹਾਰੀ ਦੇਇ ਨਿਤਿ; ਇੰਦ੍ਰ ਭਰੈ ਪਾਣੀ ਵਰਿਆਈ।

ਜਿਸ ਰਾਵਣ ਦੇ ਘਰ ਪਵਣ ਦੇਵਤਾ ਨਿਤਿ = ਨਿਤਾਪ੍ਰਤਿ ਬੁਹਾਰੀ = ਝਾੜੂ ਦੇਇ = ਦਿੰਦਾ ਸੀ ਅਤੇ ਇੰਦਰ ਦੇਵਤਾ ਪਾਣੀ ਭਰੈ = ਭਰਦਾ ਸੀ ਤੇ ਰਾਵਣ ਇਨ੍ਹਾਂ ਤੋਂ ਵਰਿਆਈ = ਜ਼ਬਰਦਸਤੀ ਕੰਮ ਕਰਾਉਂਦਾ ਸੀ।

# ਬੈਸੰਤਰ ਰਾਸੋਈਆ; ਸੂਰਜ ਚੰਦੁ ਚਰਾਗ ਦੀਪਾਈ।

ਜਿਸ ਰਾਵਣ ਦੇ ਘਰ ਬੈਸੰਤਰ = ਅਗਨ ਦੇਵਤਾ ਰਾਸੋਈਆ = ਰਸੋਈਆ ਸੀ ਅਤੇ ਚੰਦ = ਚੰਦਰਮਾ ਤੇ ਸੂਰਜ ਦੇਵਤਾ ਜਿਸ ਦੇ ਚਰਾਗ = ਦੀਵੇ ਦੀਪਾਈ = ਪ੍ਰਕਾਸ਼ਦੇ ਭਾਵ ਬਾਲਦੇ ਸਨ। ਇਕ ਚੰਦਰਮਾ ਤੇ ਸੂਰਜ ਕੁਦਰਤੀ ਤੌਰ 'ਤੇ ਬ੍ਰਹਿਮੰਡ ਵਿਚ ਪ੍ਰਕਾਸ਼ ਰਹੇ ਹਨ, ਇਥੇ ਉਨ੍ਹਾਂ ਦੀ ਗੱਲ ਨਹੀਂ ਕੀਤੀ। ਜੋ ਇਥੇ ਗੱਲ ਕੀਤੀ ਹੈ, ਉਹ ਹਿੰਦੂਆਂ ਦੇ ਮੰਨੇ ਹੋਏ ਦੇਵਤਿਆਂ ਵਿੱਚੋਂ ਹਨ। ਇਉਂ ਬੈਸੰਤਰ ਅੱਗ ਦਾ ਨਾਮ ਭੀ ਹੈ ਤੇ ਇਕ ਬੈਸੰਤਰ ਦੇਵਤੇ ਦਾ ਨਾਮ ਭੀ ਹੈ **ਵਾ:** ਚੰਦਰਮਾ, ਸੂਰਜ ਤੇ ਅਗਨ ਦੇ ਅਧਿਅੱਖ (ਅਭਿਮਾਨੀ) ਦੇਵਤੇ ਰਾਵਣ ਨੇ ਆਪਣੇ ਘਰ ਕਾਮੇ ਰੱਖੇ ਹੋਏ ਸਨ।

## ਬਹੁ ਖੂਹਣਿ ਚਤੁਰੰਗ ਦਲ; ਦੇਸਨ ਵੇਸ ਨ ਕੀਮਤਿ ਪਾਈ।

ਜਿਸ ਰਾਵਣ ਕੋਲ ਬਹੁ = ਬਹੁਤ ਖੂਹਣਿ = ਖੂਣੀਆਂ (ਅਕੌਹਿਣੀ) ਭਾਵ ਬੇਅੰਤ ਚਤੁਰੰਗ = ਚਾਰ ਰੰਗ ਭਾਵ ਚਾਰ ਤਰ੍ਹਾਂ ਦੀ ਦਲ = ਫ਼ੌਜ (ਹਾਥੀ ਸਵਾਰ, ਘੋੜ ਸਵਾਰ, ਰੱਥ ਸਵਾਰ ਤੇ ਪੈਦਲ) ਸੀ ਅਤੇ ਜਿਸ ਦੇ ਦੇਸਨ = ਦੇਸਾਂ ਤੇ ਵੇਸਾਂ ਦੀ ਕੋਈ ਕੀਮਤ ਨ = ਨਹੀਂ ਪਾਈ = ਪਾ ਸਕਦਾ ਸੀ।

**ਖੂਹਣਿ** =

(੧) ਇਕ ਖ਼ਾਸ ਗਿਣਤੀ ਦੀ ਫ਼ੌਜ, ਜਿਸ ਵਿਚ ੧੦੯੩੫੦ ਪੈਦਲ, ੬੫੬੧੦ ਘੋੜੇ, ੨੧੮੭੦ ਹਾਥੀ ਤੇ ਕੁਲ ੨੧੮੭੦੦ ਹੋਣ, ਉਸ ਨੂੰ ਅਖੋਹਣੀ (ਖੂਹਣੀ) ਕਹਿੰਦੇ ਹਨ ਭਾਵ ਬੇਅੰਤ ਤੋਂ ਹੈ।

(੨) ਸੰਸਕ੍ਰਿਤ ਦੇ ਗ੍ਰੰਥਾਂ ਵਿਚ ਵਿਦਵਾਨਾਂ ਨੇ ਤਿੰਨ ਪ੍ਰਕਾਰ ਦੀਆਂ ਖੂਹਣੀਆਂ ਲਿਖਿਆਂ ਹਨ :

- (ੳ) ਜਿਸ ਵਿਚ ਛਪੰਜਾ (੫੬) ਹਜ਼ਾਰ ਘੋੜੇ ਹੋਣ, ਤੀਹ (੩੦) ਹਜ਼ਾਰ ਹਾਥੀ ਹੋਣ, ਚਾਲੀ (੪੦) ਹਜ਼ਾਰ ਰੱਥ ਹੋਣ ਤੇ ਸਤਾਸੀ (੮੭) ਹਜ਼ਾਰ ਪੈਦਲ ਫ਼ੌਜ ਹੋਵੇ, ਉਸ ਨੂੰ ਇਕ ਖੂਹਣਿ ਕਹਿੰਦੇ ਹਨ।
- (ਅ) ਦੂਸਰਾ ਇਹ ਵੀ ਵਿਦਵਾਨਾਂ ਨੇ ਮੰਨਿਆ ਹੈ ਕਿ ਜਿਸ ਵਿਚ ਇਕ ਲੱਖ ਸਤਵੰਜਾ ਹਜ਼ਾਰ ਦੀ ਗਿਣਤੀ ਅੰਦਰ ਪੈਦਲ ਫ਼ੌਜ, ਘੋੜੇ, ਰੱਥ, ਹਾਥੀ ਆਦਿ ਸਾਰੇ ਹੀ ਆ ਜਾਂਦੇ ਹਨ, ਉਸ ਨੂੰ ਖੂਹਣਿ ਕਹਿੰਦੇ ਹਨ।
- (ੲ) ਇਕ ਸੰਸਕ੍ਰਿਤ ਦੇ ਵਿਦਵਾਨ ਨੇ ਇਹ ਗਿਣਤੀ ਵੀ ਦਿੱਤੀ ਹੈ ਕਿ ਜਿਸ ਵਿਚ ਇਕ ਲੱਖ ਘੋੜਾ, ਇਕ ਲੱਖ ਹਾਥੀ, ਇਕ ਲੱਖ ਰੱਥ ਤੇ ਦੋ ਲੱਖ ਪੈਦਲ ਫ਼ੌਜ ਇਉਂ ਪੰਜ ਲੱਖ ਦੀ ਗਿਣਤੀ ਨੂੰ ਖੂਹਣਿ ਕਹਿੰਦੇ ਹਨ।

## ਮਹਾਂਦੇਵ ਦੀ ਸੇਵ ਕਰਿ; ਦੇਵ ਦਾਨਵ ਰਹਿੰਦੇ ਸਰਣਾਈ।

ਮਹਾਂਦੇਵ = ਸ਼ਿਵਜੀ ਦੀ ਸੇਵ = ਸੇਵਾ ਦੇ ਪ੍ਰਤਾਪ ਕਰਿ = ਕਰਕੇ ਸਾਰੇ ਦੇਵ = ਦੇਵਤੇ ਤੇ ਦਾਨਵ = ਦੈਂਤ ਉਸ ਦੀ ਸਰਣਾਈ = ਸ਼ਰਨ ਵਿਚ ਰਹਿੰਦੇ ਸਨ।

## ਅਪਜਸੁ ਲੈ; ਦੁਰਮਤਿ ਬੁਰਿਆਈ ॥੧੯॥

ਪਰ ਦੁਰਮਤਿ = ਖੋਟੀ ਮਤ ਵਾਲਾ ਰਾਵਣ ਬੁਰਿਆਈ ਕਰਕੇ ਸੰਸਾਰ ਵਿੱਚੋਂ ਅਪਜਸੁ = ਅਪਕੀਰਤੀ ਲੈ ਕੇ ਗਿਆ ਸੀ ॥੧੯॥

### ਪਉੜੀ ੨੦ (ਰਾਮਚੰਦਰ ਜੀ ਦੀ ਲੋਕ-ਪ੍ਰਸਿੱਧ ਕਥਾ)

## ਰਾਮਚੰਦ ਕਾਰਨ ਕਰਣ; ਕਾਰਣ ਵਸਿ ਹੋਆ ਦੇਹਿ ਧਾਰੀ।

ਕਾਰਣ = ਕਾਰਜਾਂ ਨੂੰ ਕਰਨ ਵਾਲੇ ਸ੍ਰੀ ਰਾਮਚੰਦਰ ਜੀ ਨੇ ਨਾਰਦ ਮੁਨੀ ਦੇ ਸਰਾਪ ਦੇਣੇ ਕਰਕੇ ਇਹ ਕਾਰਨ ਦੇ ਵੱਸ ਹੋਆ = ਹੋ ਕੇ ਤ੍ਰੇਤੇ ਵਿਚ ਮਨੁੱਖਾ ਦੇਹਿ = ਦੇਹ ਧਾਰੀ ਸੀ।

## ਮੰਨਿ ਮਤੇਈ ਆਗਿਆ; ਲੈ ਵਣਵਾਸੁ ਵਡਾਈ ਚਾਰੀ।

ਮਤੇਈ = ਮਤਰੇਈ ਮਾਂ (ਕੈਕੇਈ) ਦੀ ਆਗਿਆ ਮੰਨ ਕੇ ੧੪ ਸਾਲਾਂ ਦਾ ਬਨਵਾਸ ਲੈ ਕੇ ਚਾਰੀ = ਸੁੰਦਰ ਵਡਾਈ = ਵਡਿਆਈ ਲਈ, ਭਾਵ ਰਾਜ ਦਾ ਲੋਭ ਨਹੀਂ ਕੀਤਾ, ਧਰਮ ਕਮਾਉਣਾ ਕੀਤਾ, ਕਿਉਂਕਿ ਕੈਕੇਈ ਨੇ ਦੇਵਾਸੁਰ ਸੰਗਰਾਮ ਸਮੇਂ ਸਾਰਥੀ ਰੂਪ ਵਿਚ ਦਸ਼ਰਥ ਦੀ ਜਾਨ ਬਚਾਈ ਸੀ ਅਤੇ ਬਦਲੇ ਵਿਚ ਦੋ ਬਚਨ

ਲਏ ਕਿ ਮੈਂ ਲੋੜ ਪੈਣ ਤੋਂ ਲਵਾਂਗੀ। ਰਾਮਚੰਦਰ ਦੇ ਰਾਜ ਤਿਲਕ ਸਮੇਂ ਦਸ਼ਰਥ ਤੋਂ ਦੋਵੇਂ ਬਚਨ ਮੰਗ ਲਏ ਕਿ ਪੁੱਤਰ ਭਰਤ ਨੂੰ ਰਾਜ ਤੇ ਰਾਮਚੰਦਰ ਨੂੰ ਚੌਦਾਂ ਸਾਲਾਂ ਦਾ ਬਨਵਾਸ।

## ਪਰਸਰਾਮ ਦਾ ਬਲੁ ਹਰੈ; ਦੀਨ ਦਇਆਲੁ ਗਰਬ ਪਰਹਾਰੀ।

ਸ੍ਰੀ ਰਾਮਚੰਦਰ ਜੀ ਨੇ ਪਰਸਰਾਮ ਦਾ ਬਲ (ਜ਼ੋਰ) ਹਰੈ = ਨਾਸ਼ ਕੀਤਾ ਸੀ ਅਤੇ ਕਿਉਂਕਿ ਰਾਮ ਜੀ ਦੀਨ = ਗ਼ਰੀਬਾਂ ਦੇ ਹਮਦਰਦ ਤੇ ਦਿਆਲੂ ਸੀ **ਵਾ:** ਦੁਖੀਆਂ 'ਤੇ ਦਇਆਲੁ = ਦਇਆ ਕਰਨ ਵਾਲੇ ਸਨ ਅਤੇ ਹੰਕਾਰੀ ਜੀਵਾਂ ਦੇ ਗਰਬ = ਹੰਕਾਰ ਨੂੰ ਪਰਹਾਰੀ = ਨਾਸ਼ ਭਾਵ ਦੂਰ ਕਰਨ ਵਾਲੇ ਸਨ।

## ਸੀਤਾ ਲਖਮਣ ਸੇਵ ਕਰਿ; ਜਤੀ ਸਤੀ ਸੇਵਾ ਹਿਤਕਾਰੀ।

ਸੀਤਾ ਸਤੀ ਤੇ ਲਖਮਣ = ਲਛਮਣ ਜਤੀ ਸੀ, ਇਹ ਦੋਵੇਂ ਰਾਮਚੰਦਰ ਜੀ ਦੀ ਸੇਵ = ਸੇਵਾ ਕਰਿ = ਕਰਨ ਲਈ ਨਾਲ ਗਏ ਤੇ ਹਿਤਕਾਰੀ = ਪ੍ਰੇਮ ਨਾਲ ਸੇਵਾ ਕਰਦੇ ਰਹੇ ਸਨ।

## ਰਾਮਾਇਣੁ ਵਰਤਾਇਆ; ਰਾਮ ਰਾਜੁ ਕਰਿ ਸ੍ਰਿਸਟਿ ਉਧਾਰੀ।

ਬਾਲਮੀਕ ਜੀ ਨੇ ਰਾਮਾਇਣ ਵਿਚ ਰਾਮਚੰਦਰ ਜੀ ਦੇ ਵਾਕਯ ਨੂੰ ਵਰਤਾਇਆ = ਵਰਤਾਉਣਾ ਕੀਤਾ ਕਿ ਦਸ ਹਜ਼ਾਰ ਵਰ੍ਹਾ ਰਾਜ ਕਰਿ = ਕਰ ਕੇ ਸ੍ਰਿਸਟਿ = ਸ੍ਰਿਸ਼ਟੀ ਦਾ ਉਧਾਰੀ = ਉੱਧਾਰ ਕੀਤਾ।

## ਮਰਣੁ ਸੁ ਮੁਣਸਾ ਸਚੁ ਹੈ; ਸਾਧ ਸੰਗਤਿ ਮਿਲਿ ਪੈਜ ਸਵਾਰੀ।

ਮਰਣਾ ਸੁ = ਉਨ੍ਹਾਂ ਮੁਣਸਾ = ਮਨੁੱਖਾਂ ਦਾ ਸੱਚ ਹੈ, ਜਿਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ ਆਪਣੀ ਪੈਜ = ਇੱਜ਼ਤ ਸਵਾਰੀ = ਸਵਾਰਨਾ ਕੀਤੀ ਹੈ। ਜੈਸਾ ਕਿ :

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**

*(ਵਡਹੰਸੁ ਅਲਾਹਣੀਆ ਮ: ੧, ਅੰਗ ੫੮੦)*

## ਭਲਿਆਈ ਸਤਿਗੁਰੁ; ਮਤਿ ਸਾਰੀ ॥੨੦॥੩੧॥

ਉਨ੍ਹਾਂ ਗੁਰਮੁਖਾਂ ਨੇ ਸਤਿਗੁਰੁ = ਸਤਿਗੁਰੂ ਜੀ ਸਾਰੀ = ਸ੍ਰੇਸ਼ਟ ਮਤਿ = ਸਿੱਖਿਆ ਲੈ ਕੇ ਸੰਸਾਰ ਵਿਚ ਭਲਿਆਈ = ਭਲਾਈ ਹੀ ਕੀਤੀ ਹੈ॥੨੦॥੩੧॥

# ਵਾਰ ੩੨

## ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਗੁਰਮੁਖ ਚਿੰਨ੍ਹ)**

## ਪਹਿਲਾ ਗੁਰਮੁਖਿ ਜਨਮ ਲੈ; ਭੈ ਵਿਚਿ ਵਰਤੈ ਹੋਇ ਇਆਣਾ।

ਗੁਰਮੁਖ ਪਹਿਲਾਂ ਗੁਰ-ਦੀਖਿਆ ਲੈ ਕੇ ਗੁਰਸਿੱਖੀ ਜੀਵਨ ਵਿਚ ਨਵਾਂ ਜਨਮ ਲੈ ਕੇ ਗੁਰੂ ਦੀ ਸਿੱਖਿਆ ਦੇ ਭੈ = ਡਰ ਵਿਚ ਰਹਿ ਕੇ ਇਆਣਾ = ਬੱਚਿਆਂ ਵਾਂਗ ਹੋਇ = ਹੋ ਕੇ ਭਾਵ ਨਿਮਰਤਾ ਵਿਚ ਰਹਿ ਕੇ ਸੰਸਾਰ ਅੰਦਰ ਵਰਤੈ = ਵਰਤਦਾ ਹੈ ਭਾਵ ਇਹ ਜਨਮ ਦੂਸਰੇ ਜਨਮ ਤੋਂ ਮਹਾਨ ਹੈ, ਕਿਉਂਕਿ :

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥** *(ਰਾਮਕਲੀ ਮ: ੧, ਸਿਧ ਗੋਸਟਿ, ਅੰਗ ੯੪੦)*

## ਗੁਰ ਸਿਖ ਲੈ ਗੁਰਸਿਖ ਹੋਇ; ਭਾਇ ਭਗਤਿ ਵਿਚ ਖਰਾ ਸਿਆਣਾ।

ਗੁਰ = ਗੁਰੂ ਦੀ ਸਿਖ = ਸਿੱਖਿਆ ਲੈ ਕੇ ਜੋ ਗੁਰਸਿੱਖ ਹੋਏ ਹਨ, ਉਹ ਪਰਮਾਤਮਾ ਦੀ ਭਾਇ = ਪ੍ਰੇਮਾ ਭਗਤਿ = ਭਗਤੀ ਵਿਚ ਖਰਾ = ਚੰਗੇ ਤੇ ਸਿਆਣਾ = ਸਮਝਦਾਰ ਹੁੰਦੇ ਹਨ।

## ਗੁਰ ਸਿਖ ਸੁਣਿ ਮੰਨੈ ਸਮਝਿ; ਮਾਣ ਮਹਤਿ ਵਿਚਿ ਰਹੈ ਨਿਮਾਣਾ।

('ਮਹੱਤਿ' ਅੱਧਕ ਸਹਿਤ ਬੋਲੋ)

ਗੁਰਮੁਖ ਗੁਰ = ਗੁਰੂ ਦੀ ਸਿਖ = ਸਿੱਖਿਆ ਨੂੰ ਸੁਣ ਕੇ, ਮੰਨੈ = ਮੰਨ ਕੇ ਤੇ ਜੀਵਨ ਵਿਚ ਉਸ ਨੂੰ ਸਮਝ ਕੇ ਅਤੇ ਮਾਣ = ਸਤਿਕਾਰ ਵਾਲਾ ਤੇ ਮਹਤਿ = ਵੱਡੇ ਮਰਾਤਬੇ[1] ਭਾਵ ਰੁਤਬੇ ਵਾਲਾ ਹੋ ਕੇ ਭੀ ਨਿਮਾਣਾ = ਮਾਣ ਰਹਿਤ ਭਾਵ ਨਿਮਰਤਾ ਵਿਚ ਰਹੈ = ਰਹਿੰਦਾ ਹੈ।

## ਗੁਰਸਿਖ ਗੁਰਸਿਖੁ ਪੂਜਦਾ; ਪੈਰੀ ਪੈ ਰਹਰਾਸਿ ਲੁਭਾਣਾ।

ਜੋ ਗੁਰਸਿੱਖ ਹਨ, ਉਹ ਗੁਰਸਿੱਖਾਂ ਨੂੰ ਪੂਜਦਾ = ਪੂਜਦੇ ਹਨ ਅਤੇ ਪੈਰੀ = ਚਰਨੀਂ ਪੈਣ ਦੀ ਰਹਰਾਸਿ = ਰਹੁ-ਰੀਤੀ ਅਨੁਸਾਰ ਉਨ੍ਹਾਂ ਦੇ ਚਰਨੀਂ ਪੈਂਦੇ ਹਨ ਤੇ ਪਰਮਾਤਮਾ ਦੇ ਨਾਮ ਵਿਚ ਲੁਭਾਣਾ = ਲੁਭਾਇਮਾਨ ਰਹਿੰਦੇ ਹਨ।

## ਗੁਰ ਸਿਖ ਮਨਹੁ ਨ ਵਿਸਰੈ; ਚਲਣੁ ਜਾਣਿ ਜੁਗਤਿ ਮਿਹਮਾਣਾ।

ਗੁਰਮੁਖਾਂ ਨੂੰ ਕਦੇ ਵੀ ਗੁਰ = ਗੁਰੂ ਦੀ ਸਿਖ = ਸਿੱਖਿਆ ਮਨਹੁ = ਮਨ ਵਿੱਚੋਂ ਨ = ਨਹੀਂ

---

੧. 'ਮਾਣ' ਉਹ ਹੁੰਦਾ ਹੈ, ਜੋ ਆਮ ਤੌਰ 'ਤੇ ਸਤਿਕਾਰ ਪ੍ਰਾਪਤ ਹੋਣਾ ਹੈ ਅਤੇ 'ਮਰਾਤਬਾ' ਉਹ ਹੁੰਦਾ ਹੈ, ਜੋ ਕਿਸੇ ਵੱਡੇ ਅਹੁਦੇ ਦੀ ਪ੍ਰਾਪਤੀ ਹੋਣੀ ਹੈ।

ਵਿਸਰੈ = ਵਿਸਰਦੀ ਭਾਵ ਭੁੱਲਦੀ ਨਹੀਂ ਅਤੇ ਉਹ ਮਿਹਮਾਣਾ = ਪ੍ਰਾਹੁਣਾਚਾਰੀ ਦੀ ਜੁਗਤਿ = ਜੁਗਤੀ ਨੂੰ ਸਮਝਦਾ ਹੈ ਕਿ ਇਸ ਦੁਨੀਆਂ ਤੋਂ ਚਲੇ ਜਾਣਾ ਹੈ। ਉਹ ਸੰਸਾਰ ਵਿਚ ਪ੍ਰਾਹੁਣੇ ਦੀ ਨਿਆਈਂ ਹੋ ਕੇ ਵਰਤਦਾ ਹੈ।

## ਗੁਰਸਿਖ ਮਿਠਾ ਬੋਲਣਾ; ਨਿਵਿ ਚਲਣਾ ਗੁਰਸਿਖ ਪਰਵਾਣਾ।

ਜੋ ਗੁਰਸਿੱਖ ਮਿਠਾ = ਪਿਆਰਾ ਬੋਲਣਾ = ਬੋਲਦੇ ਹਨ ਭਾਵ ਫਿੱਕੇ ਬੇ-ਰਸੀ ਵਾਲੇ ਬਚਨ ਨਹੀਂ ਬੋਲਦੇ ਅਤੇ ਨਿਵਿ = ਨੀਵੇਂ ਭਾਵ ਨਿਮਰਤਾ ਵਿਚ ਚੱਲਦੇ ਹਨ ਤੇ ਗੁਰਸਿਖ (ਗੁਰ + ਸਿਖ) ਗੁਰ = ਗੁਰੂ ਦੀ ਸਿਖ = ਸਿੱਖਿਆ ਨੂੰ ਇਕ ਮਨ ਕਰਕੇ ਹਿਰਦੇ ਅੰਦਰ ਧਾਰਨ ਕਰਦੇ ਹਨ, ਉਹ ਪਰਵਾਣਾ = ਪ੍ਰਵਾਣਨੀਕ ਹੁੰਦੇ ਹਨ।

## ਘਾਲਿ ਖਾਇ; ਗੁਰਸਿਖ ਮਿਲਿ ਖਾਣਾ ॥੧॥

ਗੁਰਸਿੱਖ ਘਾਲਿ = ਮਿਹਨਤ ਦੀ ਕਮਾਈ ਆਪ ਖਾਇ = ਖਾਂਦੇ ਹਨ ਅਤੇ ਗੁਰਸਿੱਖਾਂ ਨਾਲ ਮਿਲ ਕੇ ਵੀ ਭਾਵ ਵੰਡ ਕੇ ਖਾਣਾ = ਖਾਂਦੇ ਹਨ, ਇਹੋ ਹੀ ਗੁਰਮਤਿ ਦਾ ਅਸੂਲ ਹੈ ॥੧॥

### ਪਉੜੀ ੨ (ਗੁਰਮੁਖ ਤਾਣ ਹੁੰਦਿਆਂ ਵੀ ਨਿਤਾਣਾ)

## ਦਿਸਟਿ ਦਰਸ ਲਿਵ ਸਾਵਧਾਨੁ; ਸਬਦ ਸੁਰਤਿ ਚੇਤੰਨੁ ਸਿਆਣਾ।

ਗੁਰਮੁਖਾਂ ਦੀ ਦਿਸਟਿ = ਦ੍ਰਿਸ਼ਟੀ (ਨਜ਼ਰ) ਗੁਰੂ ਦੇ ਦਰਸ = ਦਰਸ਼ਨਾਂ ਵਿਚ ਲੱਗੀ ਰਹਿੰਦੀ ਹੈ ਤੇ ਉਹ ਲਿਵ = ਬਿਰਤੀ ਨੂੰ ਨਾਮ ਦੁਆਰਾ ਸਾਵਧਾਨ ਰੱਖਦੇ ਹਨ ਭਾਵ ਭਟਕਣ ਨਹੀਂ ਦਿੰਦੇ ਅਤੇ ਸ਼ਬਦ ਸੁਰਤ ਦੇ ਅਭਿਆਸ ਵਿਚ ਚੇਤੰਨੁ = ਸਾਵਧਾਨ ਤੇ ਸਿਆਣਾ = ਸਮਝਦਾਰ ਹੁੰਦੇ ਹਨ ਭਾਵ ਸ਼ਬਦ ਨਾਲੋਂ ਸੁਰਤੀ ਨੂੰ ਟੁੱਟਣ ਨਹੀਂ ਦਿੰਦੇ, ਇਹੋ ਹੀ ਉਨ੍ਹਾਂ ਦੀ ਸਿਆਣਪ ਹੈ।

## ਨਾਮੁ ਦਾਨੁ ਇਸਨਾਨੁ ਦ੍ਰਿੜੁ; ਮਨ ਬਚ ਕਰਮ ਕਰੈ ਮੇਲਾਣਾ।

ਗੁਰਮੁਖ ਅੰਮ੍ਰਿਤ ਵੇਲੇ ਆਪਣੇ ਜੀਵਨ ਅੰਦਰ ਨਾਮ ਜਪਣਾ, ਆਪਣੀ ਕਿਰਤ ਕਮਾਈ ਵਿੱਚੋਂ ਦਾਨ ਦੇਣਾ ਤੇ ਅੰਮ੍ਰਿਤ ਵੇਲੇ ਇਸ਼ਨਾਨ ਨੂੰ ਦ੍ਰਿੜ੍ਹ ਭਾਵ ਪੱਕਾ ਕਰਦੇ ਹਨ ਅਤੇ ਮਨ, ਬਚ = ਬਾਣੀ ਤੇ ਕਰਮ = ਕਰਮਾਂ ਭਾਵ ਸਰੀਰ ਕਰਕੇ ਸਭਨਾਂ ਨਾਲ ਮੇਲਾਣਾ = ਮੇਲ ਕਰੈ = ਕਰ ਕੇ ਰੱਖਦੇ ਹਨ।

## ਗੁਰਸਿਖ ਥੋੜਾ ਬੋਲਣਾ; ਥੋੜਾ ਸਉਣਾ ਥੋੜਾ ਖਾਣਾ।

ਗੁਰਸਿੱਖੀ ਦੇ ਮਾਰਗ 'ਤੇ ਚੱਲਣ ਵਾਲੇ ਗੁਰਸਿੱਖ ਹਮੇਸ਼ਾਂ ਗੁਰੂ ਦੇ ਭੈ ਵਿਚ ਰਹਿ ਕੇ ਥੋੜ੍ਹਾ ਬੋਲਦੇ, ਥੋੜ੍ਹਾ ਸਉਣਾ = ਸੌਂਦੇ ਤੇ ਥੋੜ੍ਹਾ ਖਾਣਾ = ਖਾਂਦੇ ਹਨ। ਜੈਸਾ ਕਿ :

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥** *(ਸ੍ਰੀ ਦਸਮ ਗ੍ਰੰਥ, ਸ਼ਬਦ ਹਜ਼ਾਰੇ)*

## ਪਰ ਤਨ ਪਰ ਧਨ ਪਰਹਰੈ; ਪਰ ਨਿੰਦਾ ਸੁਣਿ ਮਨਿ ਸਰਮਾਣਾ।

ਗੁਰਮੁਖ ਪਰ = ਪਰਾਏ ਤਨ = ਸਰੀਰ ਭਾਵ ਇਸਤਰੀ, ਪਰ = ਪਰਾਏ ਧਨ ਦੇ ਲੋਭ ਨੂੰ ਪਰਹਰੈ = ਤਿਆਗ ਦਿੰਦੇ ਹਨ ਅਤੇ ਪਰ = ਪਰਾਈ ਨਿੰਦਾ = ਅਪਕੀਰਤੀ ਨੂੰ ਸੁਣਿ = ਸੁਣਨ ਤੋਂ ਮਨ ਵਿਚ ਸਰਮਾਣਾ = ਸ਼ਰਮ ਕਰਦੇ ਹਨ। ਜੈਸਾ ਕਿ :

**ਪਰ ਧਨ ਪਰ ਦਾਰਾ ਪਰਹਰੀ ॥**
**ਤਾ ਕੈ ਨਿਕਟਿ ਬਸੈ ਨਰਹਰੀ ॥੧॥** *(ਭੈਰਉ ਬਾਣੀ ਨਾਮਦੇਉ ਜੀਉ ਕੀ, ਅੰਗ ੧੧੬੩)*

## ਗੁਰ ਮੂਰਤਿ ਗੁਰ ਸਬਦੁ ਹੈ; ਸਾਧਸੰਗਤਿ ਸਮਸਰਿ ਪਰਵਾਣਾ।

ਗੁਰ = ਗੁਰੂ ਦਾ ਮੂਰਤਿ = ਸਰੂਪ ਹੀ ਗੁਰ = ਗੁਰੂ ਦਾ ਸ਼ਬਦ ਹੈ, ਜੋ ਸਾਧਸੰਗਤ ਨੂੰ ਅਤੇ ਗੁਰੂ ਦੇ ਸ਼ਬਦ ਨੂੰ ਸਮਸਰਿ = ਬਰਾਬਰ ਕਰਕੇ ਸਮਝਦਾ ਹੈ, ਉਹ ਪਰਮਾਤਮਾ ਦੀ ਦਰਗਾਹ ਵਿਚ ਪਰਵਾਣਾ = ਪ੍ਰਵਾਣਨੀਕ ਹੁੰਦਾ ਹੈ।

## ਇਕ ਮਨਿ ਇਕ ਅਰਾਧਣਾ; ਦੂਤੀਆ ਨਾਸਤਿ ਭਾਵੈ ਭਾਣਾ।

ਗੁਰਸਿੱਖ ਇਕ = ਇਕਾਗਰ ਮਨ ਹੋ ਕੇ ਇਕ = ਅਦੁੱਤੀ ਪਰਮੇਸ਼ਰ ਨੂੰ ਅਰਾਧਣਾ = ਅਰਾਧਦੇ ਹਨ ਅਤੇ ਆਪਣੇ ਮਨ ਵਿੱਚੋਂ ਦੂਤੀਆ = ਦ੍ਵੈਤ-ਭਾਵ ਨਾਸਤਿ = ਨਾਸ਼ ਕਰ ਕੇ ਪਰਮਾਤਮਾ ਦੇ ਭਾਣਾ = ਹੁਕਮ ਨੂੰ ਭਾਵੈ = ਚੰਗਾ ਕਰਕੇ ਮੰਨਦੇ ਹਨ।

## ਗੁਰਮੁਖਿ ਹੋਂਦੇ; ਤਾਣ ਨਿਤਾਣਾ ॥੨॥

ਇਸ ਪ੍ਰਕਾਰ ਗੁਰਮੁਖ ਤਾਣ = ਬਲ ਹੋਂਦੇ = ਹੋਣ ਦੇ ਬਾਵਜੂਦ ਵੀ ਨਿਤਾਣਾ = ਬਲ ਰਹਿਤ ਭਾਵ ਨਿਰਬਲ ਹੋ ਕੇ ਰਹਿੰਦੇ ਹਨ, ਆਪਾ ਨਹੀਂ ਜਣਾਉਂਦੇ ॥੨॥

### ਪਉੜੀ ੩ (ਗੁਰਮੁਖਾਂ ਦੇ ਗੁਣ ਤੇ ਮਨਮੁਖਾਂ ਦੇ ਔਗੁਣ)

## ਗੁਰਮੁਖਿ ਰੰਗੁ ਨ ਦਿਸਈ; ਹੋਂਦੀ ਅਖੀਂ ਅੰਨਾ ਸੋਈ।

('ਅੰਨ੍ਹਾ' ਭਾਰਾ ਬੋਲੋ)

ਜਿਨ੍ਹਾਂ ਪੁਰਸ਼ਾਂ ਨੂੰ ਗੁਰਮੁਖਾਂ ਦੇ ਨਾਮ ਦਾ ਚੜ੍ਹਿਆ ਰੰਗ ਨ = ਨਹੀਂ ਦਿਸਈ = ਦਿੱਸਦਾ, ਸੋਈ = ਉਹ ਅਖੀਂ = ਅੱਖਾਂ ਦੇ ਹੋਂਦੀ = ਹੁੰਦੇ ਹੋਇਆਂ ਵੀ ਅੰਨ੍ਹੇ ਹਨ।

## ਗੁਰਮੁਖਿ ਸਮਝਿ ਨ ਸਕਈ; ਹੋਂਦੀ ਕੰਨੀ ਬੋਲਾ ਹੋਈ।

('ਬੋਲਾ' ਪੋਲਾ ਬੋਲੋ)

ਜੋ ਗੁਰਮੁਖਾਂ ਦੀ ਗੁਰਮੁਖਤਾਈ ਦੀ ਅਵਸਥਾ ਵਾਲੀ ਸਮਝ ਹੈ, ਉਸ ਨੂੰ ਮਨਮੁਖ ਲੋਕ ਨ = ਨਹੀਂ ਸਮਝ ਸਕਈ = ਸਕਦੇ, ਕਿਉਂਕਿ ਉਹ ਕੰਨੀ = ਕੰਨਾਂ ਦੇ ਹੋਂਦੀ = ਹੁੰਦੇ ਹੋਇਆਂ ਵੀ ਬੋਲ਼ੇ ਹੋਈ = ਹੋਏ ਹਨ।

## ਗੁਰਮੁਖਿ ਸਬਦੁ ਨ ਗਾਵਈ; ਹੋਂਦੀ ਜੀਭੈ ਗੁੰਗਾ ਗੋਈ।

ਜੋ ਗੁਰਮੁਖਤਾਈ ਦੀ ਅਵਸਥਾ ਉੱਤੇ ਪਹੁੰਚਾਉਣ ਵਾਲੇ ਗੁਰੂ-ਸ਼ਬਦ ਨੂੰ ਨ = ਨਹੀਂ ਗਾਵਈ = ਗਾਉਂਦੇ, ਉਹ ਜੀਭੈ = ਜੀਭ ਦੇ ਹੋਂਦੀ = ਹੁੰਦੇ ਹੋਇਆਂ ਵੀ ਗੁੰਗਾ ਗੋਈ = ਕਿਹਾ ਜਾਂਦਾ ਹੈ।

## ਚਰਣ ਕਵਲ ਦੀ ਵਾਸੁ ਵਿਣ; ਨਕਟਾ ਹੋਂਦੇ ਨਕਿ ਅਲੋਈ।

ਸਤਿਗੁਰਾਂ ਦੇ ਚਰਨ ਕਵਲ = ਕਮਲਾਂ ਦੀ ਵਾਸੁ = ਵਾਸ਼ਨਾ ਤੋਂ ਵਿਣ = ਬਿਨਾਂ ਮਨਮੁਖ ਲੋਕ ਨੱਕ ਦੇ ਹੋਂਦੇ = ਹੁੰਦੇ ਹੋਇਆਂ ਵੀ ਨਕਟਾ = ਕੱਟੇ ਨੱਕ ਵਾਂਗ ਅਲੋਈ = ਦਿੱਸਦੇ ਹਨ।

## ਗੁਰਮੁਖਿ ਕਾਰ ਵਿਹੂਣਿਆ; ਹੋਂਦੇ ਕਰੀਂ ਲੁੰਜਾ ਦੁਖ ਰੋਈ।

ਜਿਹੜੇ ਪੁਰਸ਼ ਗੁਰਮੁਖਾਂ ਦੀ ਕਾਰ = ਟਹਿਲ-ਸੇਵਾ ਤੋਂ ਵਿਹੂਣਿਆ = ਹੀਣੇ ਹਨ, ਉਹ ਕਰੀਂ = ਹੱਥਾਂ ਦੇ ਹੋਂਦੇ = ਹੁੰਦੇ ਹੋਇਆਂ ਵੀ ਲੁੰਜਾ = ਟੁੰਡੇ ਹਨ ਤੇ ਦੁਖੀ ਹੋ ਕੇ ਰੋਈ = ਰੋਂਦੇ ਹਨ।

## ਗੁਰਮਤਿ ਚਿਤਿ ਨ ਵਸਈ; ਸੋ ਮਤਿ ਹੀਣੁ ਨ ਲਹੰਦਾ ਢੋਈ।

ਜਿਨ੍ਹਾਂ ਦੇ ਚਿੱਤ ਵਿਚ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨ = ਨਹੀਂ ਵਸਈ = ਵੱਸਦੀ, ਸੋ = ਉਹ ਮਤਹੀਣ ਹਨ ਤੇ ਲੋਕ-ਪ੍ਰਲੋਕ ਵਿਚ ਕਿਤੇ ਵੀ ਢੋਈ = ਆਸਰਾ ਨ = ਨਹੀਂ ਲਹੰਦਾ = ਲੈ ਸਕਦੇ।

## ਮੂਰਖ ਨਾਲਿ; ਨ ਕੋਇ ਸਥੋਈ ॥੩॥

ਅਜਿਹੇ ਮੂਰਖ ਪੁਰਸ਼ਾਂ ਦੇ ਨਾਲ ਲੋਕ ਤੇ ਪ੍ਰਲੋਕ ਵਿਚ ਕੋਇ = ਕੋਈ ਵੀ ਸਥੋਈ = ਸਾਥੀ ਨਹੀਂ ਹੁੰਦਾ ॥੩॥

### ਪਉੜੀ ੪ (ਮੂਰਖ, ਘੁੱਘੂ ਦ੍ਰਿਸ਼ਟਾਂਤ)

## ਘੁਘੂ ਸੁਝ ਨ ਸੁਝਈ; ਵਸਦੀ ਛਡਿ ਰਹੈ ਓਜਾੜੀ।

ਜਿਵੇਂ ਘੁਘੂ = ਉੱਲੂ ਨੂੰ ਸੁਝ = ਸੂਰਜ ਨਹੀਂ ਸੁਝਈ = ਦਿੱਸਦਾ ਅਤੇ ਉਹ ਵਸਦੀ = ਵੱਸਣ ਵਾਲੀਆਂ ਥਾਵਾਂ ਭਾਵ ਬਸਤੀਆਂ ਨੂੰ ਛੱਡ ਕੇ ਓਜਾੜੀ = ਉਜਾੜ ਥਾਵਾਂ 'ਤੇ ਰਹੈ = ਰਹਿੰਦਾ ਹੈ, ਇਵੇਂ ਹੀ ਉੱਲੂ ਦੀ ਨਿਆਈਂ ਮੂਰਖ ਪੁਰਸ਼ ਨੂੰ ਗੁਰੂ ਰੂਪ ਸੂਰਜ ਨਹੀਂ ਦਿੱਸਦਾ ਤੇ ਉਹ ਸਾਧਸੰਗਤ ਨੂੰ ਛੱਡ ਕੇ ਹਮੇਸ਼ਾਂ ਕੁਸੰਗਤ ਵਿਚ ਜਾ ਕੇ ਬੈਠਦੇ ਹਨ।

## ਇਲਿ ਪੜਾਈ ਨਾ ਪੜੈ; ਚੂਹੇ ਖਾਇ ਉਡੇ ਦੇਹਾੜੀ।

('ਪੜ੍ਹਾਈ', 'ਪੜ੍ਹੈ' ਭਾਰਾ ਬੋਲੋ)

ਜਿਵੇਂ ਇੱਲ ਕਿਸੇ ਦੀ ਪੜ੍ਹਾਈ ਹੋਈ ਨ = ਨਹੀਂ ਪੜੈ = ਪੜ੍ਹਦੀ ਅਤੇ ਚੂਹੇ ਖਾਇ = ਖਾ ਕੇ ਸਾਰੀ ਦੇਹਾੜੀ = ਦਿਹਾੜੀ ਉਡੇ = ਉਡਾਰੀਆਂ ਮਾਰਦੀ ਰਹਿੰਦੀ ਹੈ, ਇਵੇਂ ਇੱਲ ਦੀ ਨਿਆਈਂ ਮਨਮੁਖ ਲੋਕ ਵੀ ਬ੍ਰਹਮ ਵਿੱਦਿਆ ਪੜ੍ਹਾਉਣ 'ਤੇ ਵੀ ਨਹੀਂ ਪੜ੍ਹਦੇ ਤੇ ਸਾਰਾ ਦਿਨ ਜੀਵਾਂ ਨੂੰ ਮਾਰਦੇ ਹਨ ਅਤੇ ਆਪਣੇ ਆਪ ਨੂੰ ਵੱਡਾ ਦੱਸਦੇ ਹੋਏ ਹੰਕਾਰ ਵਿਚ ਉੱਡਦੇ ਹਨ।

## ਵਾਸੁ ਨ ਆਵੈ ਵਾਂਸ ਨੋ; ਹਉਮੈ ਅਗਿ ਨ ਚੰਦਨ ਵਾੜੀ।

ਜਿਵੇਂ ਵਾਂਸ ਨੋ = ਵਿੱਚੋਂ ਹਉਮੈ ਦੀ ਅੱਗ ਕਰਕੇ ਵਾਸੁ = ਵਾਸ਼ਨਾ ਨ = ਨਹੀਂ ਆਵੈ = ਆਉਂਦੀ ਅਤੇ ਚੰਦਨ ਦੀ ਵਾੜੀ = ਬਗ਼ੀਚੀ ਵਿਚ ਬਿਲਕੁਲ ਵੀ ਹਉਮੈ ਦੀ ਅੱਗ ਨ = ਨਹੀਂ ਹੈ। ਇਸੇ ਤਰ੍ਹਾਂ ਬਾਂਸ ਦੀ ਨਿਆਈਂ ਮਨਮੁਖ ਲੋਕਾਂ ਵਿੱਚੋਂ ਵੀ ਹਉਮੈ ਕਰਕੇ ਪ੍ਰਭੂ-ਭਗਤੀ ਦੀ ਖ਼ੁਸ਼ਬੂ ਨਹੀਂ ਆਉਂਦੀ ਤੇ ਚੰਦਨ ਦੀ ਨਿਆਈਂ ਗੁਰਮੁਖਾਂ ਦੇ ਸਮੂਹ ਵਿਚ ਹਉਮੈ ਦੀ ਅੱਗ **ਵਾ:** ਈਰਖਾ ਦੀ ਅੱਗ ਨਹੀਂ ਹੈ, ਉਹ ਹਮੇਸ਼ਾਂ ਵਾਹਿਗੁਰੂ ਦੀ ਪ੍ਰੇਮਾ-ਭਗਤੀ ਵਿਚ ਰੰਗੇ ਰਹਿੰਦੇ ਹਨ।

## ਸੰਖ ਸਮੁੰਦਹੁ ਸਖਣਾ; ਗੁਰਮਤਿ ਹੀਣਾ ਦੇਹ ਵਿਗਾੜੀ।

ਜਿਵੇਂ ਸੰਖ ਸਮੁੰਦਹੁ = ਸਮੁੰਦਰ ਵਿੱਚੋਂ ਸਖਣਾ = ਖ਼ਾਲੀ ਹੀ ਨਿਕਲਦਾ ਹੈ ਤੇ ਕੋਈ ਗੁਣ ਨਾ ਹੋਣ ਕਰਕੇ ਮੰਦਰਾਂ ਵਿਚ ਵਜਾਇਆ ਜਾਂਦਾ ਹੈ, ਇਸੇ ਤਰ੍ਹਾਂ ਅਕਾਲ ਪੁਰਖ ਸਮੁੰਦਰ ਦੀ ਨਿਆਈਂ ਹੈ ਤੇ ਸੰਖ ਰੂਪੀ ਜੀਵ ਅਕਾਲ ਪੁਰਖ ਨਾਲੋਂ ਵਿੱਛੜੇ ਹੋਏ ਹਨ, ਜੋ ਗੁਰਮਤਿ = ਗੁਰੂ ਦੀ ਸਿੱਖਿਆ ਤੋਂ ਹੀਣੇ ਹਨ। ਉਨ੍ਹਾਂ ਨੇ ਆਪਣੇ ਦੇਹ ਭਾਵ ਮਨੁੱਖਾ ਜਨਮ ਨੂੰ ਵਿਗਾੜ ਲਿਆ ਹੈ। ਜੈਸਾ ਕਿ:

**ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥**
**ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੬॥** *(ਸਲੋਕ ਕਬੀਰ ਜੀ, ਅੰਗ ੧੩੭੧)*

## ਸਿੰਮਲ ਬਿਰਖੁ ਨ ਸਫਲੁ ਹੋਇ; ਆਪ ਗਣਾਏ ਵਡਾ ਅਨਾੜੀ।

ਜਿਵੇਂ ਸਿੰਮਲ ਦਾ ਬਿਰਖੁ = ਬ੍ਰਿਛ ਸਫਲ = ਫਲਾਂ ਸਹਿਤ ਨ = ਨਹੀਂ ਹੋਇ = ਹੁੰਦਾ ਤੇ ਆਪਣੀ ਉਚਾਈ ਕਰਕੇ ਆਪਣੇ ਆਪ ਨੂੰ ਵੱਡਾ ਗਣਾਉਂਦਾ ਹੈ, ਇਸੇ ਤਰ੍ਹਾਂ ਸ਼ੁਭ ਗੁਣਾਂ ਤੋਂ ਹੀਣੇ ਜੋ ਮਨੁੱਖ ਆਪਣੇ ਆਪ ਨੂੰ ਹੰਕਾਰ ਵਿਚ ਵੱਡਾ ਗਣਾਏ = ਗਣਾਉਂਦੇ ਹਨ, ਉਹ ਵੱਡੇ ਅਨਾੜੀ = ਮੂਰਖ, ਬੇਸਮਝ ਹਨ।

## ਮੂਰਖ ਫਟੜਿ; ਪਵੈ ਰਿਹਾੜੀ ॥੪॥

ਮੂਰਖ ਪੁਰਸ਼ ਕਿਸੇ ਨਾਲ ਬੇਲੋੜਾ ਝਗੜਾ ਕਰ ਕੇ ਜੇਕਰ ਫਟੜਿ = ਜ਼ਖ਼ਮੀ ਵੀ ਹੋ ਜਾਵੇ, ਫਿਰ ਵੀ ਰਿਹਾੜੀ = ਜ਼ਿੱਦ ਵਿਚ ਪਵੈ = ਪਿਆ ਰਹਿੰਦਾ ਹੈ ਭਾਵ ਹਠ ਨਹੀਂ ਛੱਡਦਾ, ਭਾਵ ਜਿਵੇਂ ਸੁੱਕੀ ਲੱਕੜ ਟੁੱਟ ਜਾਂਦੀ ਹੈ, ਗਿੱਲੀ ਟੁੱਟਦੀ ਨਹੀਂ, ਇਸੇ ਤਰ੍ਹਾਂ ਮੂਰਖ ਲੋਕ ਜ਼ਿੱਦ ਨਹੀਂ ਛੱਡਦੇ, ਕਿਸੇ ਅੱਗੇ ਝੁਕਦੇ ਨਹੀਂ **ਵਾ:** ਆਪਣੀ ਗੱਲ ਨੂੰ ਮੂ = ਮੂਰੇ ਭਾਵ ਅੱਗੇ ਰਖ = ਰੱਖਣ ਵਾਲਾ ਮੂਰਖ ਪੁਰਸ਼ ਭਾਵੇਂ ਵਿਸ਼ੇ-ਵਿਕਾਰਾਂ ਵਿਚ ਫੜਿਆ ਹੋਇਆ ਸਜਾ ਰੂਪ ਫਟੜਿ = ਜ਼ਖ਼ਮੀ ਵੀ ਹੋ ਜਾਵੇ, ਫਿਰ ਵੀ ਉਹ ਰਿਹਾੜੀ = ਜ਼ਿੱਦ ਕਰ ਕੇ ਵਿਸ਼ੇ-ਵਿਕਾਰਾਂ ਵਿਚ ਪਵੈ = ਪਿਆ ਰਹਿੰਦਾ ਹੈ ਭਾਵ ਵਿਸ਼ੇ-ਵਿਕਾਰਾਂ ਨੂੰ ਛੱਡਦਾ ਨਹੀਂ ॥੪॥

### ਪਉੜੀ ੫ (ਮੂਰਖ ਲੁਕ ਨਹੀਂ ਸਕਦਾ)

## ਅੰਨੇ ਅਗੇ ਆਰਸੀ; ਨਾਈ ਧਰਿ ਨ ਵਧਾਈ ਪਾਵੈ।

('ਅੰਨ੍ਹੇ' ਭਾਰਾ ਕਰ ਕੇ ਬੋਲੋ ਤੇ 'ਨਾਈ' ਪੋਲਾ ਬੋਲੋ)

ਜਿਵੇਂ ਨਾਈ ਅੰਨ੍ਹੇ ਅੱਗੇ ਆਰਸੀ = ਸ਼ੀਸ਼ਾ ਧਰਿ = ਰੱਖ ਦੇਵੇ ਤਾਂ ਨਾਈ ਅੰਨ੍ਹੇ ਕੋਲੋਂ ਕਦੇ ਵੀ ਵਧਾਈ ਨ = ਨਹੀਂ ਪਾਵੈ = ਪਾਵੇਗਾ ਭਾਵ ਉਸ ਕੋਲੋਂ ਇਹ ਨਹੀਂ ਸੁਣੇਗਾ ਕਿ ਮੇਰੀ ਪੱਗ ਵਧੀਆ ਹੈ, ਮੇਰੀ ਦਾੜ੍ਹੀ ਵਧੀਆ ਹੈ, ਕਿਉਂਕਿ ਉਸ ਨੂੰ ਦਿੱਸਦਾ ਨਹੀਂ। ਇਸੇ ਤਰ੍ਹਾਂ ਜੇਕਰ ਵਿਦਵਾਨ ਲੋਕ ਵੈਰਾਗ, ਬਿਬੇਕ ਦੇ ਨੇਤਰਾਂ ਤੋਂ ਹੀਣੇ ਅਗਿਆਨੀ ਪੁਰਸ਼ਾਂ ਨੂੰ ਕੋਈ ਗਿਆਨ ਦਾ ਮਾਰਗ ਦੱਸ ਦੇਵੇ, ਪਰ ਉਹ ਕਦੇ ਵੀ ਵਿਦਵਾਨ ਨੂੰ ਸ਼ਾਬਾਸ਼ ਨਹੀਂ ਦੇਣਗੇ।

## ਬੋਲੇ ਅਗੇ ਗਾਵੀਐ; ਸੂੰਮ ਨ ਡੂਮ ਕਵਾਇ ਪੈਨ੍ਹਾਵੈ।

('ਬੋਲੇ' ਪੋਲਾ ਬੋਲੋ)

ਜੇਕਰ ਡੂਮ ਕਿਸੇ ਬੋਲ਼ੇ ਜਾਂ ਸੂੰਮ ਅੱਗੇ ਕੋਈ ਸੰਗੀਤ ਨੂੰ ਗਾਵੀਐ = ਗਾਉਣਾ ਕਰੇ ਤਾਂ ਉਹ ਕਦੇ ਵੀ ਡੂਮ ਨੂੰ ਕਵਾਇ = ਕੱਪੜੇ ਨ = ਨਹੀਂ ਪੈਨ੍ਹਾਵੈ = ਪਹਿਨਾਉਂਦੇ ਕਿਉਂਕਿ ਬੋਲ਼ੇ ਪੁਰਖ ਨੂੰ ਸੁਣਦਾ ਨਹੀਂ ਤੇ ਸੂੰਮ ਪੁਰਖ ਪੈਸੇ ਵੱਲੋਂ ਬਹੁਤ ਕੰਜੂਸ ਹੁੰਦਾ ਹੈ। ਇਸੇ ਤਰ੍ਹਾਂ ਡੂਮ ਦੀ ਨਿਆਈਂ ਜੇਕਰ ਕੋਈ ਗੁਰਸਿੱਖ ਨਿਸਚੇ, ਵਿਚਾਰ ਰੂਪੀ ਕੰਨਾਂ ਤੋਂ ਬਿਨਾਂ ਬੋਲੇ ਜਾਂ ਨਾਮ ਰੂਪੀ ਧਨ ਤੋਂ ਬਿਨਾਂ ਸੂੰਮ ਅੱਗੇ ਕੋਈ ਗੁਰੂ-ਸ਼ਬਦ ਗਾਵੀਐ = ਗਾਉਣਾ ਕਰੇ ਤਾਂ ਉਹ ਕਦੇ ਵੀ ਗੁਰਸਿੱਖ ਨੂੰ ਜਸ ਰੂਪੀ ਕੱਪੜੇ ਨਹੀਂ ਪਹਿਨਾਉਂਦੇ।

## ਪੁਛੈ ਮਸਲਤਿ ਗੁੰਗਿਅਹੁ; ਵਿਗੜੈ ਕੰਮ ਜਵਾਬ ਨ ਆਵੈ।

ਜੇਕਰ ਕੋਈ ਗੁੰਗਿਅਹੁ = ਗੂੰਗੇ ਨੂੰ ਮਸਲਤਿ = ਸਲਾਹ ਪੁੱਛੇ ਤਾਂ ਉਸ ਦਾ ਆਪਣਾ ਕੰਮ ਹੀ ਵਿਗੜੇਗਾ, ਕਿਉਂਕਿ ਗੂੰਗੇ ਨੂੰ ਕੋਈ ਜਵਾਬ ਨ = ਨਹੀਂ ਆਵੈ = ਆਉਂਦਾ ਭਾਵ ਉਹ ਬੋਲ ਨਹੀਂ ਸਕਦਾ। ਇਸੇ ਤਰ੍ਹਾਂ ਕੋਈ ਜਗਿਆਸੂ ਸ਼ਾਸਤਰ ਗਿਆਨ ਤੋਂ ਹੀਣੇ ਗੂੰਗੇ ਦੀ ਨਿਆਈਂ ਅਗਿਆਨੀ ਗੁਰੂ ਨੂੰ ਰੱਬ ਦੇ ਮਿਲਣ ਦੀ ਮਸਲਤਿ = ਸਲਾਹ ਪੁੱਛੇ ਤਾਂ ਉਸ ਦਾ ਆਪਣਾ ਮੁਕਤ ਰੂਪੀ ਕੰਮ ਹੀ ਵਿਗੜੇਗਾ, ਕਿਉਂਕਿ ਉਸ ਨੂੰ ਕੋਈ ਜਵਾਬ ਨਹੀਂ ਆਉਂਦਾ ਭਾਵ ਉਹ ਆਪ ਹੀ ਅਗਿਆਨੀ ਹੈ, ਉਹ ਕੀ ਦੱਸੇਗਾ।

## ਫੁਲਵਾੜੀ ਵੜਿ ਗੁਣਗੁਣਾ; ਮਾਲੀ ਨੋ ਨ ਇਨਾਮੁ ਦਿਵਾਵੈ।

ਜੇਕਰ ਕਿਸੇ ਗੁਣਗੁਣਾ = ਸੁੰਘਣ ਸ਼ਕਤੀ ਤੋਂ ਰਹਿਤ ਨੂੰ ਫੁਲਵਾੜੀ = ਫੁੱਲਾਂ ਦੀ ਬਗ਼ੀਚੀ ਵਿਚ ਵੜਿ = ਪ੍ਰਵੇਸ਼ ਕਰਾ ਦੇਈਏ ਤਾਂ ਉਹ ਮਾਲੀ ਨੋ = ਨੂੰ ਇਨਾਮ = ਨਹੀਂ ਦਿਵਾਵੈ = ਦਿਵਾ ਸਕਦਾ, ਕਿਉਂਕਿ ਉਸ ਨੂੰ ਖ਼ੁਸ਼ਬੂ ਪ੍ਰਾਪਤ ਨਹੀਂ ਹੁੰਦੀ। ਇਸੇ ਤਰ੍ਹਾਂ ਸਾਧਸੰਗਤ ਰੂਪੀ ਫੁਲਵਾੜੀ ਵਿਚ ਜੋ ਗੁਰੂ ਦੀ ਸਿੱਖਿਆ ਦਾ ਵਖਿਆਨ ਕਰਨ ਵਾਲੇ ਗੁਰਸਿੱਖ ਹਨ, ਉਨ੍ਹਾਂ ਨੂੰ ਸੁਣਨ ਵਾਲੇ, ਜਿਨ੍ਹਾਂ ਅੰਦਰ ਪ੍ਰੀਤ ਰੂਪ ਨਾਸਕਾਂ ਨਹੀਂ ਹਨ, ਉਹ ਕਦੇ ਵੀ ਵਖਿਆਨ ਕਰਨ ਵਾਲੇ ਨੂੰ ਲੋਕਾਂ ਕੋਲੋਂ ਸ਼ੋਭਾ ਰੂਪ ਇਨਾਮ ਨਹੀਂ ਦਿਵਾਉਣਗੇ।

## ਲੂਲੇ ਨਾਲਿ ਵਿਆਹੀਐ; ਕਿਵ ਗਲਿ ਮਿਲਿ ਕਾਮਣਿ ਗਲਿ ਲਾਵੈ।

ਜਿਵੇਂ ਲੂਲੇ = ਹੱਥਾਂ ਤੋਂ ਹੀਣੇ ਪੁਰਸ਼ ਨਾਲ ਕਾਮਣਿ = ਇਸਤਰੀ ਵਿਆਹੀਐ = ਵਿਆਹੀ ਜਾਵੇ ਤਾਂ ਉਹ ਕਿਵ = ਕਿਵੇਂ ਉਸ ਦੇ ਗਲ ਨਾਲ ਮਿਲ ਕੇ ਉਸ ਨੂੰ ਆਪਣੇ ਗਲ ਨਾਲ ਲਾਵੈ = ਲਾ ਸਕਦਾ ਹੈ ? ਭਾਵ ਨਹੀਂ ਲਾ ਸਕਦਾ। ਇਸੇ ਤਰ੍ਹਾਂ ਲੂਲ੍ਹੇ ਦੀ ਨਿਆਈਂ ਜੋ ਪੁਰਖ ਪ੍ਰੇਮ ਰੂਪੀ ਹੱਥ ਤੋਂ ਬਿਨਾਂ ਹਨ, ਉਨ੍ਹਾਂ ਨਾਲ ਜੇਕਰ ਬ੍ਰਹਮ ਵਿੱਦਿਆ ਰੂਪ ਲਾੜੀ ਵਿਆਹੁਣ ਦੀ ਨਿਆਈਂ ਪ੍ਰਾਪਤ ਕਰਾ ਦੇਈਏ ਤਾਂ ਉਹ ਕਿਵੇਂ ਬ੍ਰਹਮ ਵਿੱਦਿਆ ਰੂਪੀ ਲਾੜੀ ਨਾਲ ਗਲ ਮਿਲ ਕੇ ਉਸ ਨੂੰ ਅਭੇਦ ਨਿਸਚੇ ਰੂਪੀ ਗਲ ਨਾਲ ਲਾ ਸਕਦਾ ਹੈ ? ਭਾਵ ਨਹੀਂ ਲਾ ਸਕਦਾ।

## ਸਭਨਾ ਚਾਲ ਸੁਹਾਵਣੀ; ਲੰਗੜਾ ਕਰੇ ਲਖਾਉ ਲੰਗਾਵੈ।

ਜਿਵੇਂ ਸਭਨਾ = ਸਾਰਿਆਂ ਦੀ ਚਾਲ ਸੁਹਾਵਣੀ = ਸੋਹਣੀ, ਸੁੰਦਰ ਹੁੰਦੀ ਹੈ, ਪਰ ਲੰਗੜਾ ਜੋ ਲੰਗਾਵੈ = ਲੰਙ ਮਾਰ ਕਰੇ = ਕਰਕੇ ਤੁਰਦਾ ਹੈ, ਉਹ ਲਖਾਉ = ਜਣਾ ਭਾਵ ਦਿਖਾ ਦਿੰਦਾ ਹੈ ਕਿ ਮੈਂ ਲੰਗੜਾ ਹਾਂ, ਇਸੇ ਪ੍ਰਕਾਰ ਗੁਰਮੁਖਾਂ ਦੀ ਚਾਲ ਭਾਉ-ਭਗਤੀ ਦੀ ਸੁੰਦਰ ਹੈ ਤੇ ਲੰਗੜੇ ਵਾਂਗ ਮਨਮੁਖ ਲੋਕ ਉਲਟ ਰਸਤੇ ਜਾ ਕੇ ਜਣਾ ਦਿੰਦੇ ਹਨ ਕਿ ਅਸੀਂ ਮਨਮੁਖ ਹਾਂ।

## ਲੁਕੈ ਨ ਮੂਰਖੁ; ਆਪੁ ਲਖਾਵੈ ॥੫॥

ਇਸੇ ਪ੍ਰਕਾਰ ਮੂਰਖ ਲੁਕੈ = ਲੁੱਕਦਾ ਨ = ਨਹੀਂ, ਆਪਣਾ ਆਪ ਲਖਾਵੈ = ਲਖਾ ਭਾਵ ਜਣਾ ਹੀ ਦਿੰਦਾ ਹੈ ॥੫॥

### ਪਉੜੀ ੬ (ਮੂਰਖ ਪੱਥਰ ਵਰਗਾ)

## ਪਥਰ ਮੂਲਿ ਨ ਭਿਜਈ; ਸਉ ਵਰ੍ਹਿਆਂ ਜਲਿ ਅੰਦਰਿ ਵਸੈ।

ਜਿਵੇਂ ਪੱਥਰ ਮੂਲਿ = ਕਦਾਚਿਤ ਭਾਵ ਕਦੇ ਵੀ ਨ = ਨਹੀਂ ਭਿਜਈ = ਭਿੱਜਦਾ, ਭਾਵੇਂ ਉਹ ਸਉ = ਸੈਂਕੜੇ ਵਰ੍ਹਿਆਂ = ਵਰ੍ਹੇ ਜਲਿ = ਪਾਣੀ ਅੰਦਰਿ = ਵਿਚ ਵਸੈ = ਵੱਸਦਾ ਰਹੇ, ਇਸੇ ਤਰ੍ਹਾਂ ਜੋ ਪੱਥਰ ਦੀ ਨਿਆਈਂ ਕਠੋਰ ਚਿੱਤ ਵਾਲੇ ਪੁਰਖ ਹਨ, ਉਹ ਕਦੇ ਵੀ ਸਤਿਗੁਰੂ ਜੀ ਦੇ ਪ੍ਰੇਮ ਰੂਪੀ ਜਲ ਵਿਚ ਨਹੀਂ ਭਿੱਜਦੇ, ਭਾਵੇਂ ਉਹ ਸੈਂਕੜੇ ਵਰ੍ਹੇ ਸ਼ਾਸਤਰ ਗਿਆਨ ਰੂਪੀ ਪਾਣੀ ਵਿਚ ਪੜ੍ਹ ਕੇ ਵੱਸਦੇ ਰਹਿਣ।

## ਪਥਰ ਖੇਤ ਨ ਜੰਮਈ; ਚਾਰ ਮਹੀਨੇ ਇੰਦਰ ਵਰਸੈ।

ਜਿਵੇਂ ਪੱਥਰ ਵਿਚ ਖੇਤ = ਖੇਤੀ ਨ = ਨਹੀਂ ਜੰਮਈ = ਜੰਮਦੀ ਭਾਵ ਉੱਗਦੀ, ਭਾਵੇਂ ਚਾਰ ਮਹੀਨੇ (ਸਾਉਣ, ਭਾਦੋਂ, ਅੱਸੂ, ਕੱਤਕ) ਲਗਾਤਾਰ ਇੰਦਰ = ਮੀਂਹ ਵਰਸੈ = ਵਰ੍ਹਦਾ ਰਹੇ, ਇਸੇ ਤਰ੍ਹਾਂ ਜੇਕਰ ਚੁਮਾਸੇ

ਦੀ ਨਿਆਈਂ ਬਾਲ ਅਵਸਥਾ, ਕਿਸ਼ੋਰ ਅਵਸਥਾ, ਜੁਆਨੀ ਅਵਸਥਾ, ਬੁਢੇਪਾ ਅਵਸਥਾ ਤਕ ਮਨਮੁਖਾਂ ਨੂੰ ਕੋਈ ਗਿਆਨੀ, ਵਿਦਵਾਨ ਬੱਦਲਾਂ ਵਾਂਗ ਲਗਾਤਾਰ ਉਪਦੇਸ਼ ਕਰਦਾ ਰਹੇ, ਫਿਰ ਵੀ ਉਨ੍ਹਾਂ ਅੰਦਰ ਸ਼ੁਭ ਗੁਣਾਂ ਦੀ ਖੇਤੀ ਪੈਦਾ ਨਹੀਂ ਹੁੰਦੀ, ਕਿਉਂਕਿ ਉਹ ਪੱਥਰ ਵਾਂਗ ਕਠੋਰ ਚਿੱਤ ਹੁੰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਅੰਦਰ ਸ਼ੁਭ ਗੁਣਾਂ ਦਾ ਵਾਸਾ ਨਹੀਂ ਹੁੰਦਾ।

## ਪਥਰਿ ਚੰਨਣੁ ਰਗੜਈ; ਚੰਨਣ ਵਾਂਗਿ ਨ ਪਥਰੁ ਘਸੈ।

ਜਿਵੇਂ ਪੱਥਰ ਨਾਲ ਚੰਨਣੁ = ਚੰਦਨ ਨੂੰ ਰਗੜਈ = ਰਗੜੀਦਾ ਹੈ, ਪਰ ਚੰਨਣ = ਚੰਦਨ ਵਾਂਗਿ = ਵਾਂਗੂੰ ਪੱਥਰ ਨ = ਨਹੀਂ ਘਸੈ = ਘਸਦਾ, ਇਸੇ ਪ੍ਰਕਾਰ ਪੱਥਰ ਦੀ ਨਿਆਈਂ ਕਠੋਰ ਚਿੱਤ ਮੂਰਖ ਨੂੰ ਜੇਕਰ ਵੈਰਾਗ ਰੂਪ ਚੰਦਨ ਦੇ ਬਚਨ ਰਗੜਾਉਣ ਰੂਪ ਸੁਣਾਉਂਦੇ ਰਹੀਏ, ਫਿਰ ਵੀ ਉਹ ਜੋ ਚੰਦਨ ਦੀ ਨਿਆਈਂ ਪ੍ਰੇਮਾ-ਭਗਤੀ ਸਹਿਤ ਅਤੇ ਵੈਰਾਗਵਾਨ ਹਨ, ਉਨ੍ਹਾਂ ਦੇ ਵਾਂਗ ਪੱਥਰ ਰੂਪ ਮੂਰਖ ਘਸਣ ਰੂਪ ਅਭਿਆਸੀ ਨਹੀਂ ਬਣਦਾ।

## ਸਿਲ ਵਟੇ ਨਿਤ ਪੀਸਦੇ; ਰਸ ਕਸ ਜਾਣੈ ਵਾਸੁ ਨ ਰਸੈ।

('ਵੱਟੇ' ਅੱਧਕ ਸਹਿਤ ਬੋਲੋ)

ਜਿਵੇਂ ਪੱਥਰ ਦੀ ਸਿਲ ਉੱਪਰ ਵੱਟਿਆਂ ਨਾਲ ਨਿਤ = ਨਿਤਾਪ੍ਰਤੀ ਰਸਾਂ ਕਸਾਂ ਵਾਲੇ ਪਦਾਰਥਾਂ ਨੂੰ ਪੀਸੀਦਾ ਹੈ, ਪਰ ਫਿਰ ਵੀ ਉਹ ਉਨ੍ਹਾਂ ਦੀ ਵਾਸੁ = ਵਾਸ਼ਨਾ ਤੇ ਰਸੈ = ਸੁਆਦ ਨੂੰ ਨ = ਨਹੀਂ ਜਾਣੈ = ਜਾਣਦੇ, ਇਸੇ ਤਰ੍ਹਾਂ ਸਿਲ-ਪੱਥਰ ਦੀ ਨਿਆਈਂ ਜਿਹੜੇ ਕਠੋਰ ਚਿੱਤ ਹਨ, ਉਹ ਵੱਟਿਆਂ ਦੀ ਨਿਆਈਂ ਕਠੋਰ ਬਚਨ ਬੋਲ ਕੇ ਲੋਕਾਂ ਦੇ ਦਿਲਾਂ ਨੂੰ ਪੀਂਹਦੇ ਹਨ ਅਤੇ ਨਾ ਹੀ ਪ੍ਰੇਮ ਦੇ ਰਸ ਨੂੰ ਤੇ ਨਾ ਹੀ ਗਿਆਨ ਦੇ ਕਸ ਨੂੰ ਜਾਣਦੇ ਹਨ ਤੇ ਨਾ ਹੀ ਭਗਤੀ ਰੂਪ ਵਾਸ਼ਨਾ ਦੇ ਸੁਆਦ ਨੂੰ ਜਾਣਦੇ ਹਨ।

## ਚਕੀ ਫਿਰੈ ਸਹੰਸ ਵਾਰ; ਖਾਇ ਨ ਪੀਐ ਭੁਖ ਨ ਤਸੈ।

ਜਿਸ ਪ੍ਰਕਾਰ ਚੱਕੀ ਸਹੰਸ = ਹਜ਼ਾਰਾਂ ਵਾਰ ਘੁੰਮਦੀ ਫਿਰੈ = ਫਿਰਦੀ ਹੈ, ਨਾ ਹੀ ਕੁਝ ਖਾਇ = ਖਾਂਦੀ ਹੈ, ਨਾ ਹੀ ਕੁਝ ਪੀਐ = ਪੀਂਦੀ ਹੈ ਤੇ ਨਾ ਹੀ ਉਸ ਨੂੰ ਭੁੱਖ ਲੱਗਦੀ ਹੈ ਤੇ ਨਾ ਹੀ ਤਸੈ = ਤ੍ਰੇਹ ਲੱਗਦੀ ਹੈ, ਇਸੇ ਪ੍ਰਕਾਰ ਚੱਕੀ ਦੀ ਨਿਆਈਂ ਮਨਮੁਖ ਲੋਕ ਹਜ਼ਾਰਾਂ ਵਾਰ ਜਨਮ ਧਾਰਦੇ ਹਨ, ਕਦੇ ਜੰਮਦੇ, ਕਦੇ ਮਰਦੇ ਹਨ। ਐਸੇ ਮਨਮੁਖ ਲੋਕ ਨਾ ਕੋਈ ਗੁਰੂ ਉਪਦੇਸ਼ ਖਾਂਦੇ, ਭਾਵ ਅੰਦਰ ਧਾਰਦੇ ਹਨ, ਨਾ ਹੀ ਉਹ ਪ੍ਰੇਮ ਰੂਪੀ ਜਲ ਨੂੰ ਪੀਂਦੇ ਹਨ ਅਤੇ ਨਾ ਹੀ ਉਨ੍ਹਾਂ ਨੂੰ ਆਸਾ ਰੂਪੀ ਭੁੱਖ ਤੇ ਨਾ ਹੀ ਉਨ੍ਹਾਂ ਨੂੰ ਪ੍ਰਭੂ ਦੇ ਦਰਸ਼ਨਾਂ ਦੀ ਤ੍ਰੇਹ ਲੱਗਦੀ ਹੈ।

## ਪਥਰ ਘੜੈ ਵਰਤਣਾ; ਹੇਠਿ ਉਤੇ ਹੋਇ ਘੜਾ ਵਿਣਸੈ।

ਜਿਸ ਤਰ੍ਹਾਂ ਪੱਥਰ ਅਤੇ ਘੜੈ = ਘੜੇ ਦਾ ਇਹ ਵਰਤਣਾ = ਵਰਤਾਵਾ ਹੈ ਕਿ ਪੱਥਰ ਨੂੰ ਚਾਹੇ ਉਤੇ = ਉੱਪਰੋਂ ਘੜੇ 'ਤੇ ਮਾਰ ਦੇਈਏ ਜਾਂ ਹੇਠਿ = ਨੀਚੇ ਪਏ ਪੱਥਰ 'ਤੇ ਘੜਾ ਡਿੱਗ ਜਾਵੇ ਤਾਂ ਘੜਾ ਹੀ ਵਿਣਸੈ = ਨਾਸ ਹੋਇ = ਹੁੰਦਾ ਹੈ। ਇਹ ਪੱਥਰ ਦੀ ਕਠੋਰਤਾਈ ਦਾ ਔਗੁਣ ਹੈ। ਇਸੇ ਤਰ੍ਹਾਂ ਪੱਥਰ ਦੀ ਨਿਆਈਂ ਕਠੋਰ ਚਿੱਤ ਵਾਲੇ ਹਨ ਤੇ ਘੜੇ ਦੀ ਨਿਆਈਂ ਗ਼ਰੀਬ ਪੁਰਸ਼ ਹਨ। ਇਨ੍ਹਾਂ ਦਾ ਵਰਤਾਰਾ ਇਹੋ ਜਿਹਾ ਹੈ ਕਿ ਜੇਕਰ ਬਾਹਰ ਤੋਂ ਸ਼ਸਤਰ ਦਾ ਪ੍ਰਹਾਰ ਕਰਨ ਤਾਂ ਵੀ ਉਨ੍ਹਾਂ ਦਾ ਨੁਕਸਾਨ ਕਰਦੇ ਹਨ, ਜੇ ਗ਼ਰੀਬ ਉਨ੍ਹਾਂ ਦੇ ਆਪ ਹੀ ਕਾਬੂ ਆ ਜਾਵੇ ਤਾਂ ਵੀ ਨਾਸ਼ ਕਰ ਦਿੰਦੇ ਹਨ।

# ਮੂਰਖ ਸੁਰਤਿ; ਨ ਜਸ ਅਪਜਸੈ ॥੬॥

ਇਸ ਪ੍ਰਕਾਰ ਮੂਰਖ ਲੋਕਾਂ ਨੂੰ ਆਪਣੀ ਜਸ = ਵਡਿਆਈ ਤੇ ਅਪਜਸੈ = ਅਪਕੀਰਤੀ ਦੀ ਕੋਈ ਸੁਰਤ ਨ = ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਦਾ ਸੁਭਾਅ ਪੱਥਰ ਵਰਗਾ ਕਠੋਰ ਹੁੰਦਾ ਹੈ॥੬॥

***ਨੋਟ :*** ਵੱਸੈ, ਵਰੱਸੈ, ਘੱਸੈ, ਰੱਸੈ, ਤੱਸੈ, ਵਿਣੱਸੈ, ਅਪਜੱਸੈ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

**ਪਉੜੀ ੭ (ਮੂਰਖ ਪੱਥਰ ਵਰਗਾ ਹੈ)**

## ਪਾਰਸ ਪਥਰ ਸੰਗੁ ਹੈ; ਪਾਰਸ ਪਰਸਿ ਨ ਕੰਚਨੁ ਹੋਵੈ।

ਜਿਵੇਂ ਪਾਰਸ ਤੇ ਪੱਥਰ ਦਾ ਆਪਸੀ ਸੰਗੁ = ਮਿਲਾਪ ਹੈ, ਪਰ ਪੱਥਰ ਪਾਰਸ ਨਾਲ ਪਰਸਿ = ਛੂਹ ਕੇ ਕੰਚਨੁ = ਸੋਨਾ ਨ = ਨਹੀਂ ਹੋਵੈ = ਹੁੰਦਾ, ਇਸੇ ਪ੍ਰਕਾਰ ਪੱਥਰ ਦੀ ਨਿਆਈਂ ਮੂਰਖ ਲੋਕਾਂ ਤੇ ਪਾਰਸ ਦੀ ਨਿਆਈਂ ਗੁਰਮੁਖਾਂ ਦਾ ਆਪਸੀ ਮੇਲ-ਮਿਲਾਪ ਤਾਂ ਹੈ, ਪਰ ਮਨਮੁਖ ਲੋਕ ਗੁਰਮੁਖਾਂ ਦੀ ਸੰਗਤ ਕਰ ਕੇ ਸੋਨੇ ਵਾਂਗ ਸ਼ੁੱਧ ਸਰੂਪ ਨਹੀਂ ਹੋ ਸਕਦੇ।

## ਹੀਰੇ ਮਾਣਕੁ ਪਥਰਹੁ; ਪਥਰ ਕੋਇ ਨ ਹਾਰਿ ਪਰੋਵੈ।

ਜਿਸ ਤਰ੍ਹਾਂ ਹੀਰੇ ਤੇ ਮਾਣਕ ਪਥਰਹੁ = ਪੱਥਰਾਂ ਦੀ ਜਾਤ ਵਿੱਚੋਂ ਹੀ ਪੈਦਾ ਹੁੰਦੇ ਹਨ, ਪਰ ਕੋਇ = ਕੋਈ ਵੀ ਪੱਥਰਾਂ ਨੂੰ ਹਾਰ ਵਿਚ ਨ = ਨਹੀਂ ਪਰੋਵੈ = ਪਰੋਂਦਾ, ਇਸੇ ਤਰ੍ਹਾਂ ਹੀਰੇ ਮਾਣਕਾਂ ਦੀ ਨਿਆਈਂ ਗੁਰਮੁਖਾਂ ਦਾ ਅਮੋਲਕ ਸਰੀਰ ਵੀ ਪੱਥਰ ਦੀ ਨਿਆਈਂ ਸੰਸਾਰੀ ਲੋਕਾਂ ਵਿੱਚੋਂ ਹੀ ਪੈਦਾ ਹੋਇਆ ਹੈ, ਪਰ ਪੱਥਰ ਦੀ ਨਿਆਈਂ ਕਠੋਰ ਚਿੱਤ ਮੂਰਖ ਲੋਕ ਉਹ ਸ਼ੁਭ ਗੁਣਾਂ ਦਾ ਹਾਰ ਗਲ ਵਿਚ ਧਾਰਨ ਕਰਨ ਰੂਪ ਨਹੀਂ ਪਰੋਂਦੇ, ਪਰ ਗੁਰਮੁਖ ਪ੍ਰਭੂ ਦੇ ਨਾਮ ਰੂਪੀ ਹੀਰਿਆਂ ਨੂੰ, ਮੰਨਣ ਕਰਨ ਰੂਪ ਮਾਣਕਾਂ ਨੂੰ ਆਪਣੇ ਹਿਰਦੇ ਰੂਪੀ ਕੰਠ ਵਿਚ ਪਰੋਂਦੇ ਹਨ।

## ਵਟਿ ਜਵਾਹਰੁ ਤੋਲੀਐ; ਮੁਲਿ ਨ ਤੁਲਿ ਵਿਕਾਇ ਸਮੋਵੈ।

ਜਿਵੇਂ ਹੀਰੇ ਜਵਾਹਰੁ = ਜਵਾਹਰਾਂ ਨੂੰ ਪੱਥਰਾਂ ਦੇ ਵਟਿ = ਵੱਟਿਆਂ ਨਾਲ ਤੋਲੀਐ = ਤੋਲਿਆ ਜਾਂਦਾ ਹੈ, ਪਰ ਜਵਾਹਰਾਂ ਦੀ ਵਿਕਾਇ = ਵਿਕਰੀ ਸਮੇਂ ਉਨ੍ਹਾਂ ਦੇ ਮੁੱਲ ਦੇ ਤੁਲਿ = ਬਰਾਬਰ ਪੱਥਰ ਦੇ ਵੱਟਿਆਂ ਦੀ ਸਮੋਵੈ = ਸਮਾਈ ਨ = ਨਹੀਂ ਹੋ ਸਕਦੀ, ਇਵੇਂ ਹੀ ਜੇਕਰ ਪੱਥਰਾਂ ਦੀ ਨਿਆਈਂ ਮੂਰਖ ਲੋਕਾਂ ਦੀ ਹੀਰੇ ਜਵਾਹਰਾਂ ਦੀ ਨਿਆਈਂ ਮਹਾਤਮਾ ਲੋਕਾਂ ਨਾਲ ਤੁਲਨਾ ਕਰੀਏ ਤਾਂ ਮਨਮੁਖ ਲੋਕਾਂ ਦੇ ਜੀਵਨ ਦਾ ਮੁੱਲ ਮਹਾਤਮਾ ਲੋਕਾਂ ਦੇ ਜੀਵਨ ਦੇ ਮੁੱਲ ਦੇ ਬਰਾਬਰ ਨਹੀਂ ਹੋ ਸਕਦਾ।

## ਪਥਰ ਅੰਦਰਿ ਅਸਟਧਾਤੁ; ਪਾਰਸੁ ਪਰਸਿ ਸੁਵੰਨੁ ਅਲੋਵੈ।

ਜਿਸ ਪ੍ਰਕਾਰ ਪੱਥਰ ਰੂਪ ਧਰਤੀ ਦੇ ਅੰਦਰਿ = ਵਿਚ ਅਸਟਧਾਤੁ = ਅੱਠ ਧਾਤਾਂ ਹੁੰਦੀਆਂ ਹਨ, ਪਰ ਅੱਠੇ ਧਾਤਾਂ ਪਾਰਸ ਨਾਲ ਪਰਸਿ = ਸਪਰਸ਼ ਕਰ ਕੇ ਸੁਵੰਨੁ = ਸੋਨਾ ਹੋਈਆਂ ਅਲੋਵੈ = ਦੇਖੀਦੀਆਂ ਹਨ, ਇਸ ਪ੍ਰਕਾਰ ਸੰਸਾਰ ਵਿਚ ਅਸਟ ਧਾਤ ਦੀ ਨਿਆਈਂ ਚਾਰ ਵਰਨ ਤੇ ਚਾਰ ਮਜ਼ਹਬ ਹਨ, ਇਹ ਸਭ ਗੁਰੂ ਰੂਪ ਪਾਰਸ ਨਾਲ ਸਪਰਸ਼ ਕਰ ਕੇ ਭਾਵ ਮਿਲ ਕੇ ਸ਼ੁੱਧ ਸੋਨੇ ਸਰੂਪ ਗੁਰਮੁਖ ਹੋਏ ਦੇਖੀਦੇ ਹਨ।

## ਪਥਰੁ ਫਟਕ ਝਲਕਣਾ; ਬਹੁ ਰੰਗੀ ਹੋਇ ਰੰਗੁ ਨ ਗੋਵੈ।

ਜਿਵੇਂ ਫਟਕ = ਬਿਲੌਰ ਦਾ ਪੱਥਰ ਬਹੁਤ ਝਲਕਣਾ = ਚਮਕਦਾ ਹੈ, ਬਹੁ = ਬਹੁਤ ਰੰਗੀ = ਰੰਗਾਂ ਦਾ

ਸੰਗ ਕਰਦਾ ਹੋਇਆ ਵੀ ਬਿਲੌਰ ਦਾ ਪੱਥਰ ਕਿਸੇ ਦੇ ਰੰਗ ਨੂੰ ਗੋਵੈ = ਧਾਰਨ ਨ = ਨਹੀਂ ਕਰਦਾ ਭਾਵ ਅਸੰਗ ਰਹਿੰਦਾ ਹੈ, ਰੰਗ ਉਸ ਵਿਚ ਪ੍ਰਤੀਤ ਹੁੰਦੇ ਹਨ, ਪਰ ਉਸ ਵਿਚ ਹੁੰਦੇ ਨਹੀਂ, ਇਸੇ ਪ੍ਰਕਾਰ ਬਿਲੌਰ ਪੱਥਰ ਦੀ ਨਿਆਈਂ ਮੂਰਖ ਪੁਰਖ ਪਾਖੰਡ ਕਾਰਨ ਬਹੁਤ ਚਮਕ ਦੇ ਸਹਿਤ ਹੈ, ਪਾਖੰਡਾਂ ਦੇ ਬਹੁਤੇ ਰੰਗਾਂ ਵਾਲਾ ਹੋ ਕੇ ਭਗਤੀ ਰੂਪੀ ਰੰਗ ਨੂੰ ਧਾਰਨ ਨਹੀਂ ਕਰਦਾ।

## ਪਥਰੁ ਵਾਸੁ ਨ ਸਾਉ ਹੈ; ਮਨ ਕਠੋਰ ਹੋਇ ਆਪੁ ਵਿਗੋਵੈ।

ਜਿਵੇਂ ਪੱਥਰ ਵਿਚ ਕੋਈ ਵਾਸੁ = ਖ਼ੁਸ਼ਬੂ ਤੇ ਸਾਉ = ਸੁਆਦ ਨ = ਨਹੀਂ ਹੁੰਦਾ ਹੈ, ਇਸੇ ਪ੍ਰਕਾਰ ਜੋ ਪੱਥਰ ਦੀ ਨਿਆਈਂ ਕਠੋਰ ਮਨ ਵਾਲੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਭਗਤੀ ਰੂਪ ਮਹਿਕ ਤੇ ਪਰਮਾਤਮਾ ਦੇ ਨਾਮ ਦਾ ਕੋਈ ਸੁਆਦ (ਰਸ) ਨਹੀਂ ਹੋਇ = ਹੁੰਦਾ। ਐਸੇ ਕਠੋਰ ਚਿੱਤ ਵਾਲੇ ਮਨੁੱਖ ਆਪਣੇ ਜੀਵਨ ਨੂੰ ਵਿਗੋਵੈ = ਖ਼ਰਾਬ ਕਰ ਲੈਂਦੇ ਹਨ।

## ਕਰਿ ਮੂਰਖਾਈ; ਮੂਰਖ ਰੋਵੈ ॥੭॥

ਇਸ ਪ੍ਰਕਾਰ ਕਠੋਰ ਚਿੱਤ ਵਾਲੇ ਮੂਰਖ ਮਨੁੱਖ ਸਾਰੀ ਜ਼ਿੰਦਗੀ ਮੂਰਖਾਈ = ਮੂਰਖਤਾਈ ਭਰੇ ਕੰਮ ਕਰਿ = ਕਰ ਕੇ ਅੰਤ ਨੂੰ ਰੋਵੈ = ਰੋਂਦੇ ਹਨ ॥੭॥

### ਪਉੜੀ ੮ (ਮੂਰਖ ਦਾ ਸੰਗ ਦੁਖਦਾਈ)

## ਜਿਉ ਮਣਿ ਕਾਲੇ ਸਪ ਸਿਰਿ; ਸਾਰ ਨ ਜਾਣੈ ਵਿਸੂ ਭਰਿਆ।

ਜਿਉ = ਜਿਵੇਂ ਕਾਲੇ ਸੱਪ ਦੇ ਸਿਰ ਉੱਤੇ ਮਣਿ = ਮਣੀ ਹੁੰਦੀ ਹੈ, ਪਰ ਵਿਸੂ = ਜ਼ਹਿਰ ਦਾ ਭਰਿਆ ਹੋਣ ਕਰਕੇ ਉਸ ਦੀ ਸਾਰ = ਕਦਰ ਨ = ਨਹੀਂ ਜਾਣੈ = ਜਾਣਦਾ, ਇਸੇ ਤਰ੍ਹਾਂ ਜੋ ਕਾਲੇ ਸੱਪ ਦੀ ਨਿਆਈਂ ਮੂਰਖ ਲੋਕ ਹਨ ਤੇ ਮਣੀ ਦੀ ਨਿਆਈਂ ਪਰਮੇਸ਼ਰ ਦੀ ਜੋਤਿ ਸਭ ਵਿਚ ਹੈ, ਪਰ ਵਿਸ਼ੇ-ਵਿਕਾਰਾਂ ਨਾਲ ਭਰੇ ਹੋਣ ਕਰਕੇ ਮਨਮੁਖ ਲੋਕ ਪਰਮਾਤਮਾ ਦੀ ਜੋਤਿ ਦੀ ਕਦਰ ਨਹੀਂ ਜਾਣਦੇ।

## ਜਾਣੁ ਕਥੂਰੀ ਮਿਰਗ ਤਨਿ; ਝਾੜ ਸਿੰਙਦਾ ਫਿਰੇ ਅਫਰਿਆ।

(‘ਅ-ਫਰਿਆ’ ਡੈਸ਼ ਲਾ ਕੇ ਬੋਲੋ)

ਜਿਵੇਂ ਮਿਰਗ ਦੇ ਤਨਿ = ਸਰੀਰ ਭਾਵ ਨਾਭੀ ਵਿਚ ਕਥੂਰੀ = ਕਸਤੂਰੀ ਹੁੰਦੀ ਹੈ, ਪਰ ਉਹ ਵਾਸ਼ਨਾ ਨੂੰ ਜਾਣ = ਜਾਨਣ ਲਈ ਅਫਰਿਆ = ਅਮੋੜ ਭਾਵ ਬੇਸਮਝ ਹੋ ਕੇ ਝਾੜ = ਝਾੜੀਆਂ ਸਿੰਙਦਾ = ਸੁੰਘਦਾ ਫਿਰੇ = ਫਿਰਦਾ ਹੈ। ਇਸੇ ਤਰ੍ਹਾਂ ਮਿਰਗ ਦੀ ਨਿਆਈਂ ਜੀਵਾਂ ਦੇ ਹਿਰਦੇ ਅੰਦਰ ਪਰਮੇਸ਼ਰ ਦੀ ਜੋਤ ਰੂਪ ਕਸਤੂਰੀ ਹੈ, ਪਰ ਜੀਵ ਪਰਾਈ ਇਸਤਰੀ ਰੂਪ ਝਾੜਾਂ ਨੂੰ ਸੁੰਘਦਾ ਫਿਰਦਾ ਹੈ।

## ਜਿਉ ਕਰਿ ਮੋਤੀ ਸਿਪ ਵਿਚਿ; ਮਰਮ ਨ ਜਾਣੈ ਅੰਦਰਿ ਧਰਿਆ।

ਜਿਉ ਕਰਿ = ਜਿਵੇਂ ਕਿ ਸਿੱਪੀ ਵਿਚ ਮੋਤੀ ਹੁੰਦਾ ਹੈ, ਪਰ ਉਹ ਆਪਣੇ ਅੰਦਰ ਧਰਿਆ = ਰੱਖੇ ਹੋਏ ਮੋਤੀ ਦਾ ਮਰਮ = ਭੇਦ ਨ = ਨਹੀਂ ਜਾਣੈ = ਜਾਣਦੀ। ਇਸੇ ਪ੍ਰਕਾਰ ਪਰਮੇਸ਼ਰ ਰੂਪ ਮੋਤੀ ਨੇ ਸਾਰਿਆਂ ਜੀਵਾਂ ਵਿਚ ਚੇਤਨ ਸੱਤਾ ਰੂਪ ਜੋਤ ਰੱਖੀ ਹੋਈ ਹੈ, ਪਰ ਸਿੱਪੀ ਦੀ ਨਿਆਈਂ ਮੂਰਖ ਲੋਕ ਪਰਮੇਸ਼ਰ ਰੂਪ ਮੋਤੀ ਦਾ ਭੇਦ ਨਹੀਂ ਜਾਣਦੇ।

## ਜਿਉ ਗਾਈਂ ਥਣਿ ਚਿਚੜੀ; ਦੁਧੁ ਨ ਪੀਐ ਲੋਹੂ ਜਰਿਆ।

ਜਿਉ ਕਰਿ = ਜਿਵੇਂ ਕਿ ਗਾਈਂ = ਗਊ ਦੇ ਥਣ ਨੂੰ ਲੱਗੀ ਹੋਈ ਚਿਚੜੀ ਦੁੱਧ ਨ = ਨਹੀਂ ਪੀਐ = ਪੀਂਦੀ

ਤੇ ਲੋਹੂ = ਲਹੂ ਪੀਣ ਵਿਚ ਹੀ ਜਰਿਆ = ਜੁੜੀ ਰਹਿੰਦੀ ਹੈ, ਇਸੇ ਤਰ੍ਹਾਂ ਗਊ ਦੇ ਅਸਥਣਾਂ ਦੀ ਨਿਆਈਂ ਸਾਧਸੰਗਤ ਵਿਚ ਸਾਕਤ, ਮੂਰਖ ਪੁਰਖ ਵੀ ਵੱਸਦੇ ਹਨ, ਪਰ ਉਹ ਦੁੱਧ ਪੀਣ ਦੀ ਨਿਆਈਂ ਨਿਸ਼ਕਾਮ ਕਰਮ ਧਾਰਨ ਨਹੀਂ ਕਰਦੇ ਤੇ ਉਹ ਹਮੇਸ਼ਾਂ ਵਿਸ਼ੇ-ਵਿਕਾਰਾਂ ਰੂਪ ਲਹੂ ਪੀਣ ਵਿਚ ਚਿੱਤ ਜੋੜ ਕੇ ਰੱਖਦੇ ਹਨ।

## ਬਗੁਲਾ ਤਰਣਿ ਨ ਸਿਖਿਓ; ਤੀਰਥਿ ਨਾਇ ਨ ਪਥਰੁ ਤਰਿਆ।

('ਨ੍ਹਾਇ' ਭਾਰਾ ਕਰ ਕੇ ਬੋਲੋ)

ਜਿਵੇਂ ਬਗਲਾ ਨਦੀਆਂ ਵਿਚ ਤਰਨਾ ਨ = ਨਹੀਂ ਸਿਖਿਓ = ਸਿੱਖਿਆ, ਬੱਸ ਸਮਾਧੀ ਲਾ ਕੇ ਡੱਡੀਆਂ, ਮੱਛੀਆਂ ਹੀ ਖਾਂਦਾ ਹੈ, ਇਸੇ ਤਰ੍ਹਾਂ ਜੋ ਬਗਲੇ ਦੀ ਨਿਆਈਂ ਪਾਖੰਡੀ ਲੋਕ ਪਰਾਏ ਧਨ, ਪਰਾਏ ਤਨ ਨੂੰ ਸਮਾਧੀਆਂ ਲਾ ਕੇ ਲੁੱਟਦੇ ਹਨ, ਪਰ ਉਨ੍ਹਾਂ ਨੇ ਇਸ ਸੰਸਾਰ-ਸਮੁੰਦਰ ਤੋਂ ਤਰਨਾ ਨਹੀਂ ਸਿੱਖਿਆ ਅਤੇ ਜਿਵੇਂ ਤੀਰਥਾਂ ਦੀਆਂ ਪਵਿੱਤਰ ਨਦੀਆਂ ਵਿਚ ਪੱਥਰ ਹਰ ਸਮੇਂ ਰਹਿੰਦਾ ਹੈ, ਪਰ ਉਹ ਵੀ ਨ = ਨਹੀਂ ਤਰਿਆ। ਇਸੇ ਤਰ੍ਹਾਂ ਜੋ ਪੱਥਰ ਦੀ ਨਿਆਈਂ ਕਠੋਰ ਚਿੱਤ ਵਾਲੇ ਮੂਰਖ ਲੋਕ ਪਵਿੱਤਰ ਨਦੀਆਂ 'ਤੇ ਸਾਰੀ ਉਮਰ ਨਾਇ = ਨਹਾਉਂਦੇ ਹਨ, ਉਹ ਭੀ ਪੱਥਰ ਵਾਂਗ ਕਦੇ ਵੀ ਸੰਸਾਰ-ਸਮੁੰਦਰ ਤੋਂ ਤਰ ਨਹੀਂ ਸਕਦੇ।

## ਨਾਲਿ ਸਿਆਣੇ ਭਲੀ ਭਿਖ; ਮੂਰਖ ਰਾਜਹੁ ਕਾਜੁ ਨ ਸਰਿਆ।

ਸਿਆਣੇ ਪੁਰਸ਼ ਨਾਲ ਭਿਖ = ਭਿੱਖਿਆ ਮੰਗ ਕੇ ਖਾਣੀ ਚੰਗੀ ਹੈ, ਪਰ ਮੂਰਖ ਨਾਲ ਰਾਜਹੁ = ਰਾਜ ਮਿਲ ਜਾਵੇ ਤਾਂ ਫਿਰ ਵੀ ਕਾਜੁ = ਕੰਮ ਨ = ਨਹੀਂ ਸਰਿਆ = ਸਰਦਾ, ਕਿਉਂਕਿ ਉਹ ਜਦੋਂ ਵੀ ਕੰਮ ਕਰੇਗਾ, ਵਿਗਾੜ ਹੀ ਕਰੇਗਾ।

## ਮੇਖੀ ਹੋਇ; ਵਿਗਾੜੈ ਖਰਿਆ ॥੮॥

ਜਿਹੜਾ ਮੇਖੀ = ਮੇਖ ਵਾਲਾ ਭਾਵ ਖੋਟਾ ਰੁਪਿਆ ਹੁੰਦਾ ਹੈ, ਉਹ ਖਰਿਆ = ਖਰੇ ਰੁਪਏ ਨੂੰ ਭੀ ਵਿਗਾੜੈ = ਖ਼ਰਾਬ ਕਰ ਦਿੰਦਾ ਹੈ, ਇਸੇ ਪ੍ਰਕਾਰ ਜਿਹੜੇ ਖੋਟੇ ਪੁਰਖ ਹੁੰਦੇ ਹਨ, ਉਹ ਖਰੇ ਪੁਰਖਾਂ ਦਾ ਵੀ ਜੀਵਨ ਵਿਗਾੜ ਦਿੰਦੇ ਹਨ ॥੮॥

### ਪਉੜੀ ੯ (ਪਿਛਲੇ ਸਿਧਾਂਤ ਅਨੁਸਾਰ ਮੂਰਖ 'ਤੇ)

## ਕਟਣੁ ਚਟਣੁ ਕੁਤਿਆਂ; ਕੁਤੈ ਹਲਕ ਤੈ ਮਨੁ ਸੁੰਗਾਵੈ।

ਜਿਵੇਂ ਕੁੱਤਿਆਂ ਦਾ ਕੰਮ ਕੱਟਣਾ ਤੇ ਚੱਟਣਾ ਹੁੰਦਾ ਹੈ ਤੇ ਕੁੱਤਿਆਂ ਨਾਲ ਮੋਹ ਕਰਨ ਵਾਲੇ ਨੂੰ ਉਹ ਚੱਟਦੇ ਹਨ, ਉਨ੍ਹਾਂ ਨਾਲ ਵੈਰ ਰੱਖਣ ਵਾਲੇ ਨੂੰ ਉਹ ਕੱਟਦੇ ਹਨ ਅਤੇ ਕੁਤੈ = ਕੁੱਤੇ ਦੇ ਹਲਕ ਜਾਣ ਤੈ = 'ਤੇ ਮਨ ਸੁੰਗਾਵੈ = ਸੰਗਦਾ ਭਾਵ ਡਰਦਾ ਹੈ। ਇਸੇ ਤਰ੍ਹਾਂ ਕੁੱਤਿਆਂ ਦੀ ਨਿਆਈਂ ਮੂਰਖਾਂ ਦਾ ਕੰਮ ਕਿਸੇ ਨੂੰ ਕੌੜੇ ਬਚਨ ਬੋਲਣ ਰੂਪ ਕੱਟਣਾ ਹੈ ਤੇ ਵਿਸ਼ੇ-ਵਿਕਾਰਾਂ ਰੂਪੀ ਚੱਟਣਾ ਹੈ। ਉਨ੍ਹਾਂ ਕੁੱਤੇ ਰੂਪ ਮੂਰਖਾਂ ਨੂੰ ਜੇਕਰ ਨਾਸਤਕਪੁਣੇ ਦਾ ਹਲਕਾਅ ਹੋ ਜਾਵੇ, ਉਸ ਕੋਲੋਂ ਫਿਰ ਗੁਰਮੁਖ ਲੋਕ ਸੁੰਗਾਵੈ = ਸੰਕੋਚ ਕਰਦੇ ਹਨ ਭਾਵ ਇਸ ਦੀ ਸੰਗਤ ਕਰ ਕੇ ਕਿਤੇ ਨਾਸਤਕਪੁਣੇ ਦਾ ਹਲਕਾਅ ਨਾ ਹੋ ਜਾਵੇ।

## ਠੰਢਾ ਤਤਾ ਕੋਇਲਾ; ਕਾਲਾ ਕਰਿਕੈ ਹਥ ਜਲਾਵੈ।

ਜਿਵੇਂ ਠੰਢੇ ਕੋਇਲਾ = ਕੋਲੇ ਨੂੰ ਹੱਥ ਲਾਈਏ ਤਾਂ ਹੱਥ ਕਾਲੇ ਕਰਿਕੈ = ਕਰ ਦਿੰਦਾ ਹੈ ਅਤੇ ਜੇਕਰ ਤਤਾ = ਗਰਮ ਕੋਲੇ ਨੂੰ ਹੱਥ ਲਾਈਏ ਤਾਂ ਹੱਥ ਜਲਾਵੈ = ਸਾੜ ਦਿੰਦਾ ਹੈ। ਇਸੇ ਤਰ੍ਹਾਂ ਜੇਕਰ ਕੁਸੰਗੀ

ਪੁਰਸ਼ ਦਾ ਮਨ ਠੰਢਾ ਹੋਵੇ ਤਾਂ ਦੂਸਰਿਆਂ ਦਾ ਮਨ ਕਾਲਾ ਕਰਦਾ ਹੈ ਅਤੇ ਜੇਕਰ ਅੰਦਰ ਤ੍ਰਿਸ਼ਨਾ ਦੀ ਅੱਗ ਹੋਵੇ ਤਾਂ ਦੂਸਰਿਆਂ ਨੂੰ ਦੁੱਖ ਦੇਣ ਰੂਪ ਸਾੜ ਦਿੰਦਾ ਹੈ, ਕਿਉਂਕਿ ਸਾਕਤ, ਮੂਰਖ ਪੁਰਸ਼ਾਂ ਦਾ ਸੁਭਾਅ ਵੀ ਕੋਲੇ ਵਰਗਾ ਹੁੰਦਾ ਹੈ।

## ਜਿਉ ਚਕਚੂੰਧਰ ਸਪ ਦੀ; ਅੰਨਾ ਕੋੜੀ ਕਰਿ ਦਿਖਲਾਵੈ।

('ਅੰਨ੍ਹਾ' ਤੇ 'ਕੋੜ੍ਹੀ' ਭਾਰਾ ਬੋਲੋ)

ਜਿਉ = ਜਿਵੇਂ ਸੱਪ ਦੀ ਫੜੀ ਹੋਈ ਚਕਚੂੰਧਰ = ਚਚੂੰਧਰ (ਚੂਹੇ ਦੀ ਇਕ ਜਾਤਿ, ਜਿਸ ਤੋਂ ਵੱਡੀ ਦੁਰਗੰਧ ਆਉਂਦੀ ਹੈ) ਨੂੰ ਸੱਪ ਛੱਡਣਾ ਚਾਹੇ ਤਾਂ ਉਹ ਸੱਪ ਨੂੰ ਆਪਣੇ ਨਹੁੰ ਮਾਰ ਕੇ ਅੰਨ੍ਹਾ ਕਰ ਦਿਖਲਾਵੈ = ਦਿਖਾਉਂਦੀ ਹੈ ਤੇ ਜੇਕਰ ਸੱਪ ਉਸ ਨੂੰ ਖਾ ਜਾਵੇ ਤਾਂ ਸੱਪ ਕੋਹੜੀ ਹੋ ਜਾਂਦਾ ਹੈ। ਇਸੇ ਤਰ੍ਹਾਂ ਚਚੂੰਧਰ ਦੀ ਨਿਆਈਂ ਮੂਰਖ ਪੁਰਸ਼ ਦੀ ਸੰਗਤ ਕਰਨ ਦੇ ਨਾਲ ਵਿਚਾਰ ਰੂਪੀ ਨਿਗ੍ਹਾ ਮਾਰੀ ਜਾਂਦੀ ਹੈ, ਵਿਸ਼ਿਆਂ ਰੂਪੀ ਕੋਹੜ ਹੋ ਜਾਂਦਾ ਹੈ। ਜੈਸਾ ਕਿ :

**ਗਹੈ ਚਚੂੰਦਰ ਅਹਿ ਮਰੈ ਤਜੈ ਦ੍ਰਿਗਨ ਕੀ ਹਾਨਿ॥**
**ਜਲ ਪਾਵੈ ਸੁਖੁ ਹੋਤ ਹੈ ਨਰ ਸਤਸੰਗ ਪ੍ਰਮਾਨ॥੨੭॥** *(ਵਿਚਾਰਮਾਲਾ, ਪਹਿਲਾ ਬਿਸ੍ਰਾਮ)*

## ਜਾਣ ਰਸਉਲੀ ਦੇਹ ਵਿਚਿ; ਵਢੀ ਪੀੜ ਰਖੀ ਸਰਮਾਵੈ।

ਇਹ ਜਾਣ = ਜਾਨਣਾ ਕਰੋ ਕਿ ਜਿਵੇਂ ਦੇਹ = ਸਰੀਰ ਵਿਚ ਰਸਉਲੀ = ਰਸੌਲੀ ਹੋ ਜਾਵੇ, ਜੇਕਰ ਉਸ ਨੂੰ ਵਢੀ = ਵੱਢਿਆ ਜਾਵੇ ਤਾਂ ਪੀੜ ਹੁੰਦੀ ਹੈ ਤੇ ਜੇਕਰ ਉਸ ਨੂੰ ਸਰੀਰ ਵਿਚ ਰਖੀ = ਰੱਖਿਆ ਜਾਵੇ ਤਾਂ ਭੈੜੇ ਸਰੀਰ ਕਰਕੇ ਸਰਮਾਵੈ = ਸ਼ਰਮ ਆਉਂਦੀ ਹੈ।

## ਵੰਸ ਕੁਪੂਤ ਕੁਲਛਣਾ; ਛਡੇ ਬਣੇ ਨ ਵਿਚਿ ਸਮਾਵੈ।

('ਕੁਲੱਛਣਾ' ਅੱਧਕ ਸਹਿਤ ਬੋਲੋ)

ਇਸੇ ਤਰ੍ਹਾਂ ਜੇਕਰ ਸਰੀਰ ਰੂਪ ਵੰਸ = ਕੁਲ ਵਿਚ ਰਸੌਲੀ ਦੀ ਨਿਆਈਂ ਕੁਲਛਣਾ = ਭੈੜੇ ਲੱਛਣਾਂ ਵਾਲਾ ਤੇ ਕੁਪੂਤ = ਖੋਟਾ ਪੁੱਤਰ ਪੈਦਾ ਹੋ ਜਾਵੇ ਤਾਂ ਉਸ ਨੂੰ ਛਡੇ = ਛੱਡਿਆਂ ਵੀ ਕੁਝ ਨਹੀਂ ਬਣੇ = ਬਣਦਾ ਤੇ ਜੇਕਰ ਉਸ ਨੂੰ ਘਰ ਵਿਚ ਰੱਖਿਆ ਜਾਵੇ ਤਾਂ ਸ਼ਰਮ ਦਾ ਕਾਰਨ ਬਣਦਾ ਹੈ। ਉਹ ਕਿਸੇ ਵਿਚ ਵੀ ਨ = ਨਹੀਂ ਸਮਾਵੈ = ਸਮਾ ਸਕਦਾ।

## ਮੂਰਖ ਹੇਤੁ ਨ ਲਾਈਐ; ਪਰਹਰਿ ਵੈਰੁ ਅਲਿਪਤੁ ਵਲਾਵੈ।

ਮੂਰਖ ਨਾਲ ਹੇਤੁ = ਪ੍ਰੇਮ ਨ = ਨਹੀਂ ਲਾਈਐ = ਲਾਉਣਾ ਚਾਹੀਦਾ, ਸਗੋਂ ਵੈਰ ਵੀ ਪਰਹਰਿ = ਛੱਡ ਕੇ ਅਲਿਪਤੁ = ਨਿਰਲੇਪ ਜੀਵਨ ਵਲਾਵੈ = ਬਤੀਤ ਕਰਨਾ ਚਾਹੀਦਾ ਹੈ ਭਾਵ ਮੂਰਖ ਪੁਰਸ਼ ਨਾਲ ਨਾ ਤਾਂ ਵੈਰ ਕਰਨਾ ਚਾਹੀਦਾ ਹੈ, ਨਾ ਪ੍ਰੇਮ ਕਰਨਾ ਚਾਹੀਦਾ ਹੈ, ਨਿਰਲੇਪ ਰਹਿਣਾ ਚਾਹੀਦਾ ਹੈ।

## ਦੁਹੀਂ ਪਵਾੜੀਂ; ਦੁਖਿ ਵਿਹਾਵੈ॥੯॥

(ਪਾਠਾਂਤ੍ਰ 'ਪਾਵੜੀ')

ਜੇਕਰ ਮੂਰਖ ਨਾਲ ਵੈਰ ਕਰੀਏ ਜਾਂ ਪ੍ਰੇਮ ਕਰੀਏ ਤਾਂ ਦੁਹੀਂ = ਦੋਹੀਂ ਪਵਾੜੀਂ = ਪਾਸੀਂ ਦੁੱਖ ਮਿਲਦਾ ਹੈ ਤੇ ਜ਼ਿੰਦਗੀ ਵੀ ਦੁੱਖ ਵਿਚ ਹੀ ਵਿਹਾਵੈ = ਬਤੀਤ ਹੁੰਦੀ ਹੈ॥੯॥

### ਪਉੜੀ ੧੦ (ਮੂਰਖਾਂ ਦਾ ਥਾਉਂ ਟਿਕਾਣਾ ਨਹੀਂ)

## ਜਿਉ ਹਾਥੀ ਦਾ ਨਾਵਣਾ; ਬਾਹਰਿ ਨਿਕਲਿ ਖੇਹ ਉਡਾਵੈ।

('ਨ੍ਹਾਵਣਾ' ਭਾਰਾ ਕਰ ਕੇ ਬੋਲੋ)

ਜਿਉ = ਜਿਵੇਂ ਹਾਥੀ ਦਾ ਨਦੀ ਵਿਚ ਨਾਵਣਾ = ਨਹਾਉਣਾ ਵਿਅਰਥ ਹੀ ਹੁੰਦਾ ਹੈ, ਉਹ ਨਦੀ ਵਿਚ ਨਹਾ ਕੇ ਬਾਹਰ ਨਿਕਲ ਕੇ ਫਿਰ ਆਪਣੇ ਸਰੀਰ 'ਤੇ ਖੇਹ = ਮਿੱਟੀ ਉਡਾਵੈ = ਉਡਾਉਂਦਾ ਹੈ। ਇਸੇ ਤਰ੍ਹਾਂ ਹਾਥੀ ਦੀ ਨਿਆਈਂ ਮੂਰਖ ਹੰਕਾਰੀ ਪੁਰਸ਼ ਵੀ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਦੇ ਹਨ ਤੇ ਬਾਹਰ ਆ ਕੇ ਫਿਰ ਹੰਕਾਰ ਰੂਪੀ ਖੇਹ ਉਡਾਉਂਦੇ ਹਨ। ਜੈਸਾ ਕਿ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥** *(ਸਲੋਕ ਮ: ੯, ਅੰਗ ੧੪੨੮)*

## ਜਿਉ ਊਠੈ ਦਾ ਖਾਵਣਾ; ਪਰਹਰਿ ਕਣਕ ਜਵਾਹਾਂ ਖਾਵੈ।

ਜਿਉ = ਜਿਵੇਂ ਊਠੈ = ਊਠ ਦਾ ਖਾਵਣਾ = ਖਾਣਾ ਹੈ ਕਿ ਉਹ ਕਣਕ ਨੂੰ ਪਰਹਰਿ = ਛੱਡ ਕੇ ਜਵਾਹਾਂ ਖਾਵੈ = ਖਾਂਦਾ ਹੈ, ਇਸੇ ਤਰ੍ਹਾਂ ਊਠ ਦੀ ਨਿਆਈਂ ਮੂਰਖ ਤੇ ਸਾਕਤ ਪੁਰਸ਼ ਦੀ ਖ਼ੁਰਾਕ ਵੀ ਐਸੀ ਹੈ ਕਿ ਉਹ ਕਣਕ ਦੀ ਨਿਆਈਂ ਸ਼ੁਭ ਗੁਣਾਂ ਨੂੰ ਤਿਆਗ ਕੇ ਜਵਾਹਾਂ ਰੂਪ ਔਗੁਣ ਗ੍ਰਹਿਣ ਕਰਦੇ ਹਨ।

## ਕਮਲੇ ਦਾ ਕਛੋਟੜਾ; ਕਦੇ ਲਕ ਕਦੇ ਸੀਸ ਵਲਾਵੈ।

ਜਿਵੇਂ ਕਮਲੇ ਦਾ ਕਛੋਟੜਾ = ਲੰਗੋਟ ਹੁੰਦਾ ਹੈ, ਉਹ ਕਦੇ ਉਸ ਨੂੰ ਲੱਕ ਨਾਲ ਬੰਨ੍ਹਦਾ ਹੈ, ਕਦੇ ਸੀਸ = ਸਿਰ ਦੁਆਲੇ ਵਲਾਵੈ = ਵਲ ਲੈਂਦਾ ਹੈ, ਇਸੇ ਤਰ੍ਹਾਂ ਮੂਰਖ ਪੁਰਸ਼ ਦਾ ਸੁਭਾਅ ਹੈ, ਕਦੇ ਉਹ ਸਿਰ ਚੜ੍ਹ ਜਾਂਦਾ ਹੈ, ਕਦੇ ਨਿਮਰਤਾ ਵਿਚ ਆ ਜਾਂਦਾ ਹੈ।

## ਜਿਉ ਕਰਿ ਟੁੰਡੇ ਹਥੜਾ; ਸੋ ਚੁਤੀਂ ਸੋ ਵਾਤਿ ਵਤਾਵੈ।

ਜਿਉ = ਜਿਵੇਂ ਟੁੰਡਾ ਆਪਣੇ ਸੋ = ਉਸੇ ਇਕ ਹਥੜਾ = ਹੱਥ ਕਰਿ = ਨਾਲ ਚੁਤੀਂ = ਚੁਤੜ (ਚਿੱਤੜ) ਧੋਂਦਾ ਹੈ, ਸੋ = ਉਹ ਹੱਥ ਵਾਤਿ = ਮੂੰਹ ਵਿਚ ਵਤਾਵੈ = ਫੇਰਦਾ ਹੈ, ਇਸੇ ਤਰ੍ਹਾਂ ਟੁੰਡੇ ਦੀ ਨਿਆਈਂ ਜਿਸ ਮੂਰਖ ਪੁਰਸ਼ ਦੇ ਰੱਬ ਦਾ ਪ੍ਰੇਮ ਰੂਪੀ ਹੱਥ ਨਹੀਂ, ਉਹੀ ਕਰਮ-ਕਾਂਡ ਰੂਪੀ ਹੱਥ ਨਾਲ ਔਗੁਣ ਕਰਨ ਰੂਪਚੁਤੜ ਧੋਂਦਾ ਹੈ ਤੇ ਉਹੀ ਕਰਮ-ਕਾਂਡ ਰੂਪੀ ਹੱਥ ਨਾਲ ਲੋਕਾਂ ਨੂੰ ਵਿਸ਼ਿਆਂ ਤੋਂ ਬਚਣ ਰੂਪ ਵਤਾਵੈ = ਦੱਸਦਾ ਹੈ।

## ਸੰਨੀ ਜਾਣੁ ਲੁਹਾਰ ਦੀ; ਖਿਨੁ ਜਲਿ ਵਿਚਿ ਖਿਨ ਅਗਨਿ ਸਮਾਵੈ।

('ਸੰਨ੍ਹੀ' ਭਾਰਾ ਕਰ ਕੇ ਬੋਲੋ)

ਜਿਵੇਂ ਲੁਹਾਰ ਦੀ ਸੰਨੀ (ਚਿਮਟੀ) ਹੁੰਦੀ ਹੈ, ਇਹ ਜਾਣੁ = ਜਾਣਨਾ ਕਰੋ ਕਿ ਉਹ ਖਿਨੁ = ਪਲ ਜਲਿ = ਪਾਣੀ ਵਿਚ ਤੇ ਖਿਨ = ਪਲ ਹੀ ਅਗਨਿ = ਅੱਗ ਵਿਚ ਸਮਾਵੈ = ਸਮਾ ਕੇ ਰੱਖਦਾ ਹੈ। ਇਸੇ ਤਰ੍ਹਾਂ ਲੁਹਾਰ ਦੀ ਸੰਨੀ ਦੀ ਨਿਆਈਂ ਸਾਕਤ, ਮੂਰਖ ਪੁਰਸ਼ ਕਦੇ ਜਲ ਰੂਪੀ ਮੋਹ ਵਿਚ ਰੋਣ ਲੱਗ ਜਾਂਦੇ ਹਨ, ਕਦੇ ਕ੍ਰੋਧ ਰੂਪੀ ਅੱਗ ਵਿਚ ਸਮਾ ਜਾਂਦੇ ਹਨ।

## ਮਖੀ ਬਾਣੁ ਕੁਬਾਣ ਹੈ; ਲੈ ਦੁਰਗੰਧ ਸੁਗੰਧ ਨ ਭਾਵੈ।

ਜਿਵੇਂ ਮੱਖੀ ਨੂੰ ਕੁਬਾਣ = ਭੈੜੀ ਵਾਦੀ ਹੈ ਤੇ ਦੁਰਗੰਧ = ਭੈੜੀ ਵਾਸ਼ਨਾ ਨੂੰ ਲੈਣਾ ਹੀ ਉਸ ਦਾ ਬਾਣੁ = ਸੁਭਾਅ ਹੈ, ਕਿਉਂਕਿ ਉਸ ਨੂੰ ਸੁਗੰਧ = ਸ੍ਰੇਸ਼ਟ ਖ਼ੁਸ਼ਬੂ ਨ = ਨਹੀਂ ਭਾਵੈ = ਭਾਉਂਦੀ। ਇਸੇ ਤਰ੍ਹਾਂ ਮੱਖ

ਦੀ ਨਿਆਈਂ ਸਾਕਤ ਮੂਰਖ ਪੁਰਖਾਂ ਦਾ ਸੁਭਾਅ ਵੀ ਭੈੜੀ ਵਾਦੀ ਵਾਲਾ ਹੈ ਤੇ ਉਹ ਸਦਾ ਕੁਸੰਗਤਾਂ ਵਿਚ ਜਾ ਕੇ ਬੈਠਦੇ ਹਨ, ਕਿਉਂਕਿ ਉਨ੍ਹਾਂ ਨੂੰ ਸਤਿਸੰਗਤ ਦੀ ਭਗਤੀ ਰੂਪ ਖ਼ੁਸ਼ਬੂ ਚੰਗੀ ਨਹੀਂ ਲੱਗਦੀ।

## ਮੂਰਖ ਦਾ ਕਿਹੁ; ਹਥਿ ਨ ਆਵੈ ॥੧੦॥

ਮੂਰਖ ਪੁਰਖ ਦੇ ਕਿਹੁ = ਕੁਝ ਵੀ ਹੱਥ ਨ = ਨਹੀਂ ਆਵੈ = ਆਉਂਦਾ, ਕਿਉਂਕਿ ਉਸ ਦਾ ਕੋਈ ਵੀ ਥਾਉਂ-ਪਤਾ ਨਹੀਂ ਹੁੰਦਾ ਤੇ ਉਹ ਆਪਣੀ ਸਾਰੀ ਜ਼ਿੰਦਗੀ ਵਿਅਰਥ ਹੀ ਗੁਆ ਲੈਂਦਾ ਹੈ॥੧੦॥

### ਪਉੜੀ ੧੧ (ਮੂਰਖ ਕੁਫੱਕੜ ਕਰਦੇ ਹਨ)

## ਤੋਤਾ ਨਲੀ ਨ ਛਡਈ; ਆਪਣ ਹਥੀਂ ਫਾਥਾ ਚੀਕੈ।

('ਤੋਤਾ' ਕੱਸ ਕੇ ਬੋਲੋ)

ਜਿਵੇਂ ਤੋਤਾ ਨਲੀ = ਨਾਲੀ, ਨਲਕੀ ਨ = ਨਹੀਂ ਛਡਈ = ਛੱਡਦਾ ਤੇ ਆਪਣੇ ਹੱਥਾਂ ਦੇ ਨਾਲ ਫਾਥਾ = ਫਸਿਆ ਹੋਇਆ ਹੀ ਚੀਕੈ = ਚੀਕਦਾ ਹੈ। ਇਸੇ ਤਰ੍ਹਾਂ ਜੀਵ ਰੂਪੀ ਤੋਤਾ ਨਲੀ ਦੀ ਨਿਆਈਂ ਵਾਸ਼ਨਾ ਨੂੰ ਨਹੀਂ ਛੱਡਦਾ ਤੇ ਆਪਣੇ ਹੱਥੀਂ ਆਪ ਹੀ ਸੰਸਾਰ-ਸਮੁੰਦਰ ਦੀਆਂ ਵਾਸ਼ਨਾਵਾਂ ਵਿਚ ਫਸਿਆ ਹੋਇਆ ਚੀਕਦਾ ਹੈ।

**ਦ੍ਰਿਸ਼ਟਾਂਤ—**ਨਲੀ = ਤੋਤਾ ਫੜਨ ਦਾ ਇਕ ਯੰਤਰ, ਜੋ ਬਾਂਸ ਦੀ ਨਾਲੀ (ਨਲਕੀ) ਤੋਂ ਬਣਦਾ ਹੈ, ਪਾਣੀ ਦਾ ਇਕ ਬੱਠਲ ਭਰ ਕੇ, ਪਾਸੇ 'ਤੇ ਦੋ ਕਿੱਲੇ ਗੱਡ ਦਿੱਤੇ ਜਾਂਦੇ ਹਨ, ਵਿਚ ਨਲਕੀ ਰੱਖ ਦਿੰਦੇ ਹਨ ਤੇ ਕੁਝ ਕੁ ਅਨਾਰ ਦੇ ਦਾਣੇ ਰੱਖ ਦਿੰਦੇ ਹਨ। ਜਦੋਂ ਤੋਤਾ ਅਨਾਰ ਦੇ ਦਾਣੇ ਖਾਣ ਲਈ ਨਲਕੀ ਉੱਪਰ ਬੈਠਦਾ ਹੈ ਤਾਂ ਉਹ ਘੁੰਮ ਜਾਂਦੀ ਹੈ ਤੇ ਤੋਤਾ ਪੁੱਠਾ ਲਟਕਣ ਲੱਗ ਜਾਂਦਾ ਹੈ ਤੇ ਉਸ ਦੀਆਂ ਅੱਖਾਂ ਥੱਲੇ ਬੱਠਲ ਵਿਚ ਪਏ ਪਾਣੀ ਦੇ ਨਾਲ ਲੱਗ ਜਾਂਦੀਆਂ ਹਨ। ਨਲੀ ਨੂੰ ਛੱਡਦਾ ਨਹੀਂ ਕਿ ਜੇਕਰ ਮੈਂ ਨਲਕੀ ਨਾਲੋਂ ਪੌਂਚੇ ਛੱਡ ਦਿੱਤੇ ਤਾਂ ਇਸ ਵਿਚ ਡੁੱਬ ਕੇ ਮਰ ਜਾਵਾਂਗਾ। ਇਤਨੇ ਚਿਰ ਨੂੰ ਸ਼ਿਕਾਰੀ ਆਣ ਕੇ ਇਸ ਨੂੰ ਫੜ ਲੈਂਦੇ ਹਨ ਤੇ ਪਿੰਜਰੇ ਵਿਚ ਪਾ ਦਿੰਦੇ ਹਨ।

**ਦਾ ਦ੍ਰਿਸ਼ਟਾਂਤ—**ਇਸੇ ਪ੍ਰਕਾਰ ਘਰ ਰੂਪੀ ਬੱਠਲ ਹੈ, ਪਦਾਰਥਾਂ ਰੂਪੀ ਪਾਣੀ ਹੈ, ਰਾਗ ਦ੍ਵੈਖ ਰੂਪੀ ਦੋ ਕਿੱਲੇ ਗੱਡੇ ਹੋਏ ਹਨ, ਨਲੀ ਦੀ ਨਿਆਈਂ ਵਾਸ਼ਨਾ ਹੈ। ਜਦੋਂ ਜੀਵ ਰੂਪੀ ਤੋਤਾ ਬਿਧ, ਨਿਖੇਧ ਰੂਪੀ ਖੰਭਾਂ ਨਾਲ ਉਡਾਰੀਆਂ ਮਾਰਦਾ ਹੋਇਆ ਮਨ ਬੁੱਧ ਰੂਪੀ ਪੌਂਚਿਆਂ ਨਾਲ ਵਾਸ਼ਨਾ ਰੂਪੀ ਨਲੀ 'ਤੇ ਬੈਠ ਕਰਕੇ ਵਿਸ਼ੇ ਸੁੱਖ ਰੂਪੀ ਅਨਾਰ ਦੇ ਦਾਣਿਆਂ ਨੂੰ ਖਾਣ ਲੱਗਦਾ ਹੈ ਤਾਂ ਵਾਸ਼ਨਾ ਰੂਪੀ ਨਲੀ ਦੇ ਉਲਟਣ ਕਰਕੇ ਇਸ ਦੀਆਂ ਅੱਖਾਂ ਪਦਾਰਥਾਂ ਰੂਪੀ ਪਾਣੀ ਨਾਲ ਲੱਗ ਜਾਂਦੀਆਂ ਹਨ ਤਾਂ ਇਹ ਜੀਵ ਕਹਿੰਦਾ ਹੈ ਕਿ ਜੇਕਰ ਮੈਂ ਇਸ ਵਾਸ਼ਨਾ ਨੂੰ ਛੱਡ ਗਿਆ ਤਾਂ ਮਰ ਜਾਵਾਂਗਾ। ਇਉਂ ਯਮਰਾਜ ਰੂਪੀ ਸ਼ਿਕਾਰੀ ਇਸ ਨੂੰ ਫੜ ਕੇ ਲੈ ਜਾਂਦਾ ਹੈ, ਫਿਰ ਇਸ ਨੂੰ ਚੌਰਾਸੀ ਲੱਖ ਜੂਨਾਂ ਰੂਪ ਪਿੰਜਰੇ ਵਿਚ ਪਾ ਦਿੱਤਾ ਜਾਂਦਾ ਹੈ।

## ਬਾਂਦਰ ਮੁਠਿ ਨ ਛਡਈ; ਘਰਿ ਘਰਿ ਨਚੈ ਝੀਕਣੁ ਝੀਕੈ।

ਜਿਵੇਂ ਬਾਂਦਰ ਲੋਭੀ ਹੋ ਕੇ ਛੋਲਿਆਂ ਦੀ ਮੁੱਠ ਨ = ਨਹੀਂ ਛਡਈ = ਛੱਡਦਾ ਤੇ ਅਖ਼ੀਰ ਫੜਿਆ ਜਾਂਦਾ ਹੈ, ਫਿਰ ਘਰ-ਘਰ ਅੱਗੇ ਨਚੈ = ਨੱਚਦਾ ਤੇ ਝੀਕਣੁ ਝੀਕੈ = ਸ੍ਵਾਂਗ, ਨਕਲਾਂ ਕਰਦਾ ਹੈ। ਬਾਂਦਰ ਨੂੰ ਪਕੜਨ ਵਾਲੇ ਜੰਗਲ ਵਿਚ ਜਾ ਕੇ ਇਕ ਝੱਜਰ (ਜਿਸ ਦਾ ਮੂੰਹ ਛੋਟਾ ਹੁੰਦਾ ਹੈ) ਨੂੰ ਜ਼ਮੀਨ ਵਿਚ ਗੱਡ ਦਿੰਦੇ ਹਨ, ਵਿਚ ਕੁਝ ਛੋਲੇ ਪਾ ਦਿੰਦੇ ਹਨ ਤੇ ਕੁਝ ਬਾਹਰ ਖਿਲਾਰ ਦਿੰਦੇ ਹਨ। ਉਨ੍ਹਾਂ ਵਿੱਚੋਂ ਇਕ ਵੱਡਾ ਬਾਂਦਰ ਜੋ ਘੂਰ ਘੂਰ ਕੇ ਦੂਸਰਿਆਂ ਨੂੰ ਪਰ੍ਹੇ ਕਰ ਦਿੰਦਾ ਹੈ ਤੇ ਆਪ ਛੋਲੇ ਖਾਣ ਲੱਗ ਪੈਂਦਾ ਹੈ। ਜਿਸ ਵੇਲੇ ਉਹ ਝੱਜਰ ਵਿਚ ਹੱਥ ਪਾਉਂਦਾ ਹੈ ਤਾਂ ਫਿਰ ਉਹ ਛੋਲਿਆਂ ਨਾਲ ਭਰੀ ਬੰਦ ਕੀਤੀ ਹੋਈ ਮੁੱਠੀ ਉਸ ਵਿਚ ਫਸ ਜਾਂਦੀ

ਹੈ ਤੇ ਹੱਥ ਬਾਹਰ ਨਹੀਂ ਨਿਕਲਦਾ ਤੇ ਆਪਣੇ ਆਪ ਵਿਚ ਸੋਚਦਾ ਹੈ ਕਿ ਕਿਸੇ ਨੇ ਮੇਰਾ ਹੱਥ ਫੜ ਲਿਆ ਹੈ। ਇਤਨੇ ਚਿਰ ਨੂੰ ਕਲੰਦਰ ਆਣ ਕੇ ਉਸ ਨੂੰ ਫੜ ਕੇ ਲੈ ਜਾਂਦੇ ਹਨ। ਜੈਸਾ ਕਿ :

**ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ॥**

*(ਗਉੜੀ ਕਬੀਰ ਜੀ, ਅੰਗ ੩੩੬)*

ਇਸੇ ਪ੍ਰਕਾਰ ਬਾਂਦਰ ਦੀ ਨਿਆਈਂ ਜੀਵ ਲੋਭ ਵੱਸ ਹੋ ਕੇ ਪਦਾਰਥਾਂ ਦਾ ਮੋਹ ਨਹੀਂ ਛੱਡਦੇ ਤੇ ਫਿਰ ਅਖ਼ੀਰ ਬਾਂਦਰ ਵਾਂਗ ਘਰ ਘਰ ਭਾਵ ਜੂਨਾਂ ਜੂਨਾਂ ਵਿਚ ਨੱਚਦਾ ਤੇ ਸ੍ਵਾਂਗ ਕਰਦਾ ਫਿਰਦਾ ਹੈ।

## ਗਦਹੁ ਅੜੀ ਨ ਛਡਈ; ਚੀਘੀ ਪਉਦੀ ਹੀਕਣਿ ਹੀਕੈ।

(‘ਗਦਹੁ’ ਪੋਲਾ ਬੋਲੋ)

ਜਿਵੇਂ ਗਦਹੁ = ਗਧਾ ਅੜੀ (ਜ਼ਿੱਦ) ਨ = ਨਹੀਂ ਛਡਈ = ਛੱਡਦਾ ਤੇ ਚੀਘੀ = ਛੱਟ[1] ਦੇ ਪਉਦੀ = ਪੈਂਦਿਆਂ ਹੀਕਣਿ ਹੀਕੈ = ਹਿਣਕਦਾ ਤੇ ਟੀਟਣੇ, ਭਾਵ ਦੁਲੱਤੇ (ਪਿਛਲੀਆਂ ਲੱਤਾਂ ਦਾ ਪ੍ਰਹਾਰ) ਮਾਰਦਾ ਹੈ। ਇਸੇ ਪ੍ਰਕਾਰ ਕਾਮੀ ਪੁਰਖ ਖੋਤੇ ਵਾਂਗ ਅੜੀ ਨਹੀਂ ਛੱਡਦਾ ਤੇ ਜੇਕਰ ਉਸ ਨੂੰ ਜ਼ਿੰਮੇਵਾਰੀ ਦੀ ਛੱਟ ਪਾਈ ਜਾਵੇ ਤਾਂ ਹੰਕਾਰ ਵਿਚ ਹਿਣਕਦਾ ਤੇ ਦੁਲੱਤੇ ਮਾਰਦਾ ਰਹਿੰਦਾ ਹੈ।

## ਕੁਤੇ ਚਕੀ ਚਟਣੀ; ਪੂਛ ਨ ਸਿਧੀ ਧ੍ਰੀਕਣਿ ਧ੍ਰੀਕੈ।

(‘ਚੱਕੀ’ ਤੇ ‘ਚੱਟਣੀ’ ਅੱਧਕ ਸਹਿਤ ਬੋਲੋ)

ਜਿਵੇਂ ਕੁੱਤੇ ਨੂੰ ਰਾਜ-ਗੱਦੀ ’ਤੇ ਬਿਠਾ ਦੇਈਏ, ਫਿਰ ਵੀ ਉਹ ਚੱਕੀ ਚਟਣੀ = ਚੱਟਣ ਵਾਸਤੇ ਹੀ ਜਾਂਦਾ ਹੈ ਅਤੇ ਉਸ ਦੀ ਪੂਛ ਧ੍ਰੀਕਣਿ ਧ੍ਰੀਕੈ = ਖਿੱਚਣ ਖਿਚਾਈ ਕਰਨ ’ਤੇ ਵੀ ਸਿੱਧੀ ਨ = ਨਹੀਂ ਹੁੰਦੀ ਤੇ ਹਮੇਸ਼ਾਂ ਤਿੰਨ ਵਲ ਪਾਈ ਰੱਖਦਾ ਹੈ। ਇਸੇ ਪ੍ਰਕਾਰ ਕੁੱਤੇ ਦੀ ਨਿਆਈਂ ਲੋਭੀ ਪੁਰਖ ਨੂੰ ਜੇਕਰ ਬ੍ਰਹਮ ਗਿਆਨ ਦੇ ਰਾਜ ਤਖ਼ਤ ’ਤੇ ਬਿਠਾ ਦੇਈਏ, ਫਿਰ ਵੀ ਉਹ ਮਾਇਆ ਰੂਪੀ ਚੱਕੀ ਨੂੰ ਚੱਟਣ ਵਾਸਤੇ ਜਾਂਦਾ ਹੈ ਤੇ ਉਸ ਦੀ ਬਿਰਤੀ ਸਤਿਗੁਰੂ ਜੀ ਦੇ ਸਨਮੁਖ ਸਿੱਧੀ ਨਹੀਂ ਹੁੰਦੀ ਤੇ ਮਨ ਦੀ ਖਿੱਚਾ-ਖਿਚਾਈ ਕਰਕੇ ਬਿਰਤੀ ਨੂੰ ਤਿੰਨਾਂ ਗੁਣਾਂ (ਰਜੋ, ਸਤੋ, ਤਮੋ) ਦੇ ਵਲ ਵਲੇਵੇਂ ਪਾਈ ਰੱਖਦਾ ਹੈ।

## ਕਰਨਿ ਕੁਫਕੜ ਮੂਰਖਾਂ; ਸਪ ਗਏ ਫੜਿ ਫਾਟਨਿ ਲੀਕੈ।

(‘ਕੁਫੱਕੜ’ ਅੱਧਕ ਸਹਿਤ ਬੋਲੋ)

ਜਿਵੇਂ ਮੂਰਖ ਲੋਕ ਕੁਫਕੜ = ਖੋਟੇ ਕਰਮ ਕਰਨਿ = ਕਰਦੇ ਹਨ, ਸੱਪ ਦੇ ਗਏ = ਜਾਣ ਮਗਰੋਂ ਉਸ ਦੀ ਲੀਕੈ = ਲੀਕ ਨੂੰ ਫੜ ਕੇ ਫਾਟਨਿ = ਕੁੱਟਦੇ ਹਨ, ਇਸੇ ਤਰ੍ਹਾਂ ਸੱਪ ਦੀ ਨਿਆਈਂ ਮਨ ਦਾ ਜੋ ਵਿਸ਼ੇ-ਵਿਕਾਰਾਂ ਵੱਲ ਜਾਣਾ ਹੈ, ਇਹ ਸੱਪ ਦੀ ਲੀਕ ਜਾਣੋ। ਮਨ ਦੀ ਮੰਦੀ ਵਾਸ਼ਨਾ ਨੂੰ ਰੋਕਣ ਦੀ ਬਜਾਏ ਲੀਕ ਦੀ ਨਿਆਈਂ ਇੰਦਰਿਆਂ ਨੂੰ ਕੱਟ ਦਿੰਦੇ ਹਨ।

## ਪਗ ਲਹਾਇ; ਗਣਾਇ ਸਰੀਕੈ॥੧੧॥

(‘ਪੱਗ’ ਅੱਧਕ ਸਹਿਤ ਬੋਲੋ)

ਇਸ ਪ੍ਰਕਾਰ ਮੂਰਖ ਲੋਕ ਪੱਗ ਲਹਾਇ = ਲੁਹਾ ਕੇ ਆਪਣੇ ਆਪ ਨੂੰ ਸਰੀਕੈ = ਸ਼ਰੀਕ ਗਣਾਇ = ਗਣਾਉਂਦੇ ਹਨ ਭਾਵ ਮੂਰਖ ਲੋਕ ਸਾਰੀ ਜ਼ਿੰਦਗੀ ਬੁਰੇ ਕੰਮਾਂ ਵਿਚ ਬਤੀਤ ਕਰਦੇ ਹਨ। ਆਪਣੇ ਸਕੇ

---

੧. ਗਧੇ ਉੱਤੇ ਲੱਦਣ ਦੀ ਉਹ ਥੈਲੀ (ਬੋਰੀ) ਜਿਸ ਦਾ ਪਿੱਠ ’ਤੇ ਰਹਿਣ ਵਾਲਾ ਭਾਗ ਖ਼ਾਲੀ ਅਤੇ ਦੋਹਾਂ ਕਿਨਾਰਿਆਂ ਉੱਤੇ ਬੋਝ ਭਰਿਆ ਰਹਿੰਦਾ ਹੈ।

ਭੈਣ-ਭਰਾਵਾਂ ਨਾਲ ਵੀ ਬੁਰਾ ਕਰਦੇ ਹਨ, ਕਿਉਂਕਿ ਉਹ ਕੁੱਤੇ ਦੀ ਪੂਛ ਨਾ ਸਿੱਧੀ ਹੋਣ ਵਾਂਗ ਬੁਰੇ ਕਰਮ ਨਹੀਂ ਛੱਡਦੇ, ਪਰ ਕਿਸੇ ਭੈਣ-ਭਰਾ ਦੇ ਮਰ ਜਾਣ 'ਤੇ ਆਪਣੀ ਪੱਗ ਲੁਹਾ ਕੇ ਉਨ੍ਹਾਂ ਦੇ ਸ਼ਰੀਕ ਜਣਾਉਂਦੇ ਹਨ ॥੧੧॥

## ਪਉੜੀ ੧੨ (ਮੂਰਖ ਬੋਲ ਵਿਗਾੜ)

## ਅੰਨਾ ਆਖੇ ਲੜਿ ਮਰੈ; ਖੁਸੀ ਹੋਵੈ ਸੁਣ ਨਾਉ ਸੁਜਾਖਾ।

('ਅੰਨ੍ਹਾ' ਭਾਰਾ ਕਰ ਕੇ ਬੋਲੋ)

ਜੇਕਰ ਕਿਸੇ ਮਨੁੱਖ ਦੀਆਂ ਅੱਖਾਂ ਦੀ ਨਿਗ੍ਹਾ ਨਾ ਹੋਵੇ ਤੇ ਉਸ ਨੂੰ ਕੋਈ ਅੰਨ੍ਹਾ ਆਖੇ = ਕਹੇ ਤਾਂ ਉਹ ਲੜ ਲੜ ਕੇ ਮਰੈ = ਮਰਦਾ ਹੈ ਅਤੇ ਜੇਕਰ ਕੋਈ ਸੁਜਾਖਾ = ਮਨਾਖਾ ਨਾਉ = ਨਾਮ ਨਾਲ ਪੁਕਾਰੇ ਤਾਂ ਉਹ ਇਹ ਲਫ਼ਜ਼ ਸੁਣ ਕੇ ਖ਼ੁਸ਼ ਹੋਵੈ = ਹੁੰਦਾ ਹੈ।

## ਭੋਲਾ ਆਖੇ ਭਲਾ ਮੰਨਿ; ਅਹਮਕੁ ਜਾਣਿ ਅਜਾਣਿ ਨ ਭਾਖਾ।

ਜੇਕਰ ਕਿਸੇ ਮਨੁੱਖ ਨੂੰ ਭੋਲਾ ਆਖੇ = ਆਖਿਆ ਜਾਵੇ ਤਾਂ ਉਹ ਭਲਾ = ਚੰਗਾ ਮੰਨਿ = ਮੰਨਦਾ ਹੈ ਅਤੇ ਜੇਕਰ ਉਸੇ ਪੁਰਸ਼ ਨੂੰ ਅਹਮਕੁ = ਮੂਰਖ ਕਿਹਾ ਜਾਵੇ ਤਾਂ ਉਹ ਉਸ ਆਦਮੀ ਨੂੰ ਅਜਾਣਿ = ਅਨਜਾਣ ਜਾਣ ਕੇ ਭਾਖਾ = ਬੋਲਦਾ ਹੀ ਨ = ਨਹੀਂ ਹੈ।

## ਧੋਰੀ ਆਖੈ ਹਸਿ ਦੇ; ਬਲਦ ਵਖਾਣਿ ਕਰੈ ਮਨਿ ਮਾਖਾ।

ਜੇਕਰ ਕਿਸੇ ਮਨੁੱਖ ਨੂੰ ਧੋਰੀ[1] = ਆਗੂ ਜਾਂ ਮੁਖੀਆ ਆਖੈ = ਆਖ ਦੇਈਏ ਤਾਂ ਉਹ ਹਸਿ ਦੇ = ਹੱਸਦਾ ਹੈ ਤੇ ਜੇਕਰ ਉਸ ਨੂੰ ਬਲਦ ਕਹਿ ਕੇ ਵਖਾਣਿ = ਕਥਨ ਕੀਤਾ ਜਾਵੇ ਤਾਂ ਉਹ ਮਨ ਵਿਚ ਮਾਖਾ = ਕ੍ਰੋਧ, ਭਾਵ ਗ਼ੁੱਸਾ ਕਰੈ = ਕਰਦਾ ਹੈ।

## ਕਾਂਉ ਸਿਆਣਪ ਜਾਣਦਾ; ਵਿਸਟਾ ਖਾਇ ਨ ਭਾਖ ਸੁਭਾਖਾ।

ਜਿਵੇਂ ਕਾਂਉ = ਕਾਂ ਆਪਣੇ ਆਪ ਨੂੰ ਸਿਆਣਪ ਵਾਲਾ ਜਾਣਦਾ ਹੈ, ਪਰ ਉਸ ਦਾ ਕਰਮ ਵਿਸਟਾ = ਗੰਦਗੀ ਖਾਇ = ਖਾਣਾ ਹੈ ਅਤੇ ਉਸ ਦੀ ਭਾਖਾ = ਬੋਲੀ ਵੀ ਸੁਭਾਖਾ = ਸ੍ਰੇਸ਼ਟ ਬੋਲੀ ਨ = ਨਹੀਂ ਹੈ। ਇਸੇ ਤਰ੍ਹਾਂ ਕਾਂ ਦੀ ਨਿਆਈਂ ਮੂਰਖ ਲੋਕ ਗੰਦਗੀ ਰੂਪ ਪਦਾਰਥ ਹੀ ਖਾਂਦੇ ਹਨ ਤੇ ਆਪਣੇ ਆਪ ਨੂੰ ਜ਼ਿਆਦਾ ਸਿਆਣਪ ਵਾਲੇ ਸਮਝਦੇ ਹਨ, ਪਰ ਉਨ੍ਹਾਂ ਦੀ ਬੋਲੀ ਕਾਂ ਵਾਂਗ ਸ੍ਰੇਸ਼ਟ ਬੋਲੀ ਨਹੀਂ ਹੁੰਦੀ।

## ਨਾਉ ਸੁਰੀਤ ਕੁਰੀਤ ਦਾ; ਮੁਸਕ ਬਿਲਾਈ ਗਾਂਡੀ ਸਾਖਾ।

ਜਿਹੜੇ ਸੰਸਾਰ ਅੰਦਰ ਕੁਰੀਤ = ਭੈੜੀਆਂ ਰੀਤਾਂ ਕਰਦੇ ਹਨ, ਉਨ੍ਹਾਂ ਦਾ ਨਾਮ ਸੁਰੀਤ = ਚੰਗੀ ਰੀਤ ਵਾਲੇ ਪੈ ਗਿਆ ਹੈ। ਦ੍ਰਿਸ਼ਟਾਂਤ ਦੇ ਤੌਰ 'ਤੇ ਜੰਗਲੀ ਬਿੱਲੇ ਦੇ ਗਾਂਡੀ ਸਾਖਾ = ਅੰਡ ਕੋਸ਼ ਅਤੇ ਗੁਦਾ ਪਾਸ ਦੀ ਗੰਢ ਤੋਂ ਜੋ ਸੁਗੰਧੀ ਵਾਲੀ ਚਿਕਨਾਈ ਨਿਕਲਦੀ ਹੈ, ਉਸ ਨੂੰ ਮੁਸਕ ਬਿਲਾਈ ਆਖਦੇ ਹਨ।

## ਹੇਠਿ ਖੜਾ ਥੂ ਥੂ ਕਰੈ; ਗਿਦੜ ਹਥਿ ਨ ਆਵੈ ਦਾਖਾ।

ਜਿਵੇਂ ਗਿੱਦੜ ਦੇ ਹੱਥ ਵਿਚ ਦਾਖਾਂ ਨ = ਨਹੀਂ ਆਵੈ = ਆਉਂਦੀਆਂ ਤੇ ਉਹ ਹੇਠਾਂ ਖੜਾ ਹੀ ਥੂ-ਥੂ ਕਰੈ = ਕਰਦਾ ਹੈ। ਜੈਸਾ ਕਿ :

**ਗਿਦੜ ਦਾਖ ਨਾ ਅਪੜੈ ਆਖੈ ਥੂਹ ਕਉੜੀ।** *(ਵਾਰ ੩੪, ਪਉੜੀ ੬)*

---

੧. **ਧੋਰੀ—**ਗੱਡੇ ਅੱਗੇ ਜਿਹੜਾ ਤੀਜਾ ਬਲਦ ਜੋੜਿਆ ਹੁੰਦਾ ਹੈ, ਉਸ ਦਾ ਨਾਮ ਵੀ 'ਧੋਰੀ' ਹੁੰਦਾ ਹੈ।

## ਬੋਲ ਵਿਗਾੜੁ; ਮੂਰਖ ਭੇਡਾਖਾ ॥੧੨॥

ਇਸ ਪ੍ਰਕਾਰ ਜਦੋਂ ਮੂਰਖ ਪੁਰਖ ਆਪਣੇ ਬੜਬੋਲੇ ਸੁਭਾਅ ਕਰਕੇ ਭੈੜੇ ਬੋਲ ਬੋਲ ਕੇ ਆਪਣੇ ਬੋਲ ਵਿਗਾੜੁ = ਬੋਲਾਂ ਨੂੰ ਵਿਗਾੜ ਲੈਂਦਾ ਹੈ, ਕਿਉਂਕਿ ਉਹ ਭੇਡਾਖਾ (ਭੇਡ + ਆਖਾ) ਭੇਡਾਂ ਦੀਆਂ ਆਖਾ = ਅੱਖਾਂ ਵਾਂਗ ਅਕਲ ਤੋਂ ਕੰਮ ਨਹੀਂ ਲੈਂਦਾ ਅਤੇ ਭੇਡ-ਚਾਲ ਵਾਂਗ ਲਾਈ-ਲੱਗ ਹੋ ਕੇ ਤੁਰਿਆ ਜਾਂਦਾ ਹੈ ॥੧੨॥

### ਪਉੜੀ ੧੩ (ਮੂਰਖ ਵਿਣ ਗੁਣ ਗਰਬੀ ਹੈ)

## ਰੁਖਾਂ ਵਿਚਿ ਕੁਰੁਖ ਹੈ; ਅਰੰਡੁ ਅਵਾਈ ਆਪੁ ਗਣਾਏ।

ਜਿਵੇਂ ਰੁੱਖਾਂ ਵਿੱਚੋਂ ਅਰੰਡੁ = ਇਰੰਡ ਦਾ ਕੁਰੁਖ = ਖੋਟਾ ਰੁੱਖ ਹੁੰਦਾ ਹੈ, ਜਿਸ ਦਾ ਕੋਈ ਲਾਭ ਨਾ ਹੋਣ ’ਤੇ ਵੀ ਅਵਾਈ = ਵਿਅਰਥ ਹੀ ਆਪਣੇ ਆਪ ਨੂੰ ਗਣਾਏ = ਗਣਾਉਂਦਾ ਹੈ। ਇਕ ਇਹ ਕੌੜਾ ਹੁੰਦਾ ਹੈ, ਦੂਸਰਾ ਇਸ ਦੀ ਲੱਕੜੀ ਪੋਲੀ ਹੁੰਦੀ ਹੈ ਤੇ ਉੱਚਾ ਬਹੁਤ ਹੁੰਦਾ ਹੈ। ਇਸੇ ਪ੍ਰਕਾਰ ਇਰੰਡ ਦੇ ਰੁੱਖ ਦੀ ਨਿਆਈਂ ਜੋ ਮੂਰਖ ਲੋਕ ਹਨ, ਉਹ ਵੀ ਸਦਾ ਹੀ ਖੋਟੇ ਕਰਮ ਕਰਦੇ ਹਨ ਅਤੇ ਕੋਈ ਵੀ ਸ਼ੁਭ ਗੁਣ ਨਾ ਹੋਣ ਕਰਕੇ ਵਿਅਰਥ ਹੀ ਆਪਣਾ ਆਪ ਗਣਾਉਂਦੇ ਹਨ। (੧) ਕੌੜੇ ਬਚਨ ਬੋਲਦੇ ਹਨ, (੨) ਹੰਕਾਰ ਵਿਚ ਉੱਚੇ ਹਨ, (੩) ਸ਼ੁਭ ਗੁਣਾਂ ਤੋਂ ਖ਼ਾਲੀ ਹਨ।

## ਪਿਦਾ ਜਿਉ ਪੰਖੇਰੂਆਂ; ਬਹਿ ਬਹਿ ਡਾਲੀ ਬਹੁਤ ਬਫਾਏ।

ਜਿਉ = ਜਿਵੇਂ ਪੰਖੇਰੂਆਂ = ਪੰਛੀਆਂ ਵਿੱਚੋਂ ਇਕ ਪਿਦਾ = ਛੋਟੇ ਕੱਦ ਦਾ ਚਿੜੀ ਨਾਲੋਂ ਛੋਟਾ ਪੰਛੀ ਡਾਲੀ = ਟਾਹਣੀਆਂ ਉੱਤੇ ਬਹਿ ਬਹਿ = ਬੈਠ ਬੈਠ ਕੇ ਬਹੁਤ ਬਫਾਏ = ਹੰਕਾਰ ਕਰਦਾ ਹੈ ਕਿ ਟਾਹਣੀ ਮੈਂ ਝੁਕਾ ਦਿੱਤੀ ਹੈ ਕਿ ਮੇਰਾ ਇਤਨਾ ਭਾਰ ਹੈ, ਸਲਵਾੜ ਦੀ ਪੱਤੀ ’ਤੇ ਬੈਠਦਾ ਹੈ ਜਾਂ ਕਮਾਦੀ ਦੀ ਪੱਤੀ ’ਤੇ ਬੈਠਦਾ ਹੈ। ਉਹ ਪੱਤੀ ਕਮਜ਼ੋਰ ਹੋਣ ਕਰਕੇ ਝੁਕ ਜਾਂਦੀ ਹੈ। ਇਉਂ ਹੰਕਾਰ ਕਰਦਾ ਹੈ ਕਿ ਮੈਂ ਪੱਤੀ ਝੁਕਾ ਦਿੱਤੀ ਹੈ। ਇਸੇ ਤਰ੍ਹਾਂ ਮਨੁੱਖਾਂ ਰੂਪ ਪੰਛੀਆਂ ਵਿੱਚੋਂ ਛੋਟੇ ਪੰਛੀ ਦੀ ਨਿਆਈਂ ਸਾਕਤ ਪੁਰਸ਼ ਹਨ, ਉਹ ਵੀ ਕੋਈ ਅਹੁਦਾ ਪਾ ਕੇ ਆਪਣੇ ਆਪ ਨੂੰ ਹੰਕਾਰ ਵੱਸ ਹੋ ਕੇ ਉੱਚਾ ਸਮਝਦੇ ਹਨ। ਕਮਜ਼ੋਰ ਗ਼ਰੀਬਾਂ ਨੂੰ ਝੁਕਾ ਕੇ ਆਪਣੇ ਆਪ ਨੂੰ ਉੱਚਾ ਸਮਝਦੇ ਹਨ।

## ਭੇਡ ਭਿਵਿੰਗਾ ਮੁਹੁ ਕਰੈ; ਤਰਣਾਪੈ ਦਿਹਿ ਚਾਰਿ ਵਲਾਏ।

(‘ਤਰਣਾ-ਪੈ’ ਡੈਸ਼ ਲਗਾ ਕੇ ਬੋਲੋ)

ਜਿਵੇਂ ਭੇਡ ਮੁਹੁ = ਮੂੰਹ ਤੋਂ ਭੈਂ-ਭੈਂ ਕਰੈ = ਕਰ ਕੇ ਭਿਵਿੰਗਾ = ਟੇਢੀ ਅੱਖ ਕਰ ਕੇ ਤੁਰਦੀ ਹੈ ਤੇ ਤਰਣਾਪੈ = ਜਵਾਨੀ ਦੇ ਚਾਰ ਦਿਹਿ = ਦਿਨ ਵਲਾਏ = ਬਤੀਤ ਕਰ ਲੈਂਦੀ ਹੈ। ਇਸੇ ਤਰ੍ਹਾਂ ਮਨੁੱਖ ਵੀ ਭੇਡਾਂ ਦੀ ਨਿਆਈਂ ਵੈਰ-ਵਿਰੋਧ ਰੂਪ ਟੇਢਪਣਾ ਕਰ ਕੇ ਇਕ-ਦੂਜੇ ਤੋਂ ਮੂੰਹ ਮੋੜ ਕੇ ਆਪਣੇ ਜਵਾਨੀ ਦੇ ਚਾਰ ਦਿਨ ਬਤੀਤ ਕਰ ਲੈਂਦੇ ਹਨ, ਪਰ ਅੱਗੇ ਪ੍ਰਲੋਕ ਲਈ ਕੁਝ ਨਹੀਂ ਕੀਤਾ।

## ਮੁਖੁ ਅਖੀਂ ਨਕੁ ਕੰਨ ਜਿਉ; ਇੰਦ੍ਰੀਆਂ ਵਿਚਿ ਗਾਂਡਿ ਸਦਾਏ।

ਭਾਈ ਸਾਹਿਬ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ ਕਿ ਜਿਉ = ਜਿਵੇਂ ਮੁਖੁ = ਮੂੰਹ, ਅਖੀਂ = ਅੱਖਾਂ, ਨਕੁ, ਕੰਨ ਇਨ੍ਹਾਂ ਇੰਦਰੀਆਂ ਵਿੱਚੋਂ ਗਾਂਡਿ = ਗੁਦਾ ਵੀ ਆਪਣੇ ਆਪ ਨੂੰ ਗਿਆਨ ਇੰਦਰਾ ਸਦਾਏ = ਸਦਵਾਉਂਦਾ ਹੈ, ਕਿਉਂਕਿ ਇਹ ਸਮਝਦਾ ਹੈ ਕਿ ਮੈਨੂੰ ਮਿਰਚਾਂ ਦਾ ਗਿਆਨ ਹੈ, ਪਰ ਇਸ ਦਾ ਇਹ ਝੂਠਾ ਹੀ ਗੁਮਾਨ ਹੁੰਦਾ ਹੈ।

## ਮੀਆਂ ਘਰਹੁ ਨਿਕਾਲੀਐ; ਤਰਕਸੁ ਦਰਵਾਜੇ ਟੰਗਵਾਏ।

ਜਿਵੇਂ ਮੀਆਂ = ਸਿਪਾਹੀ ਨੂੰ ਘਰਹੁ = ਘਰ ਵਿੱਚੋਂ ਨਿਕਾਲੀਐ = ਕੱਢ ਦੇਈਏ ਤੇ ਉਹ ਆਪਣਾ ਤਰਕਸੁ = ਹਥਿਆਰ ਦਰਵਾਜ਼ੇ ਉੱਤੇ ਟੰਗਵਾਏ = ਟੰਗ ਦੇਵੇ ਤਾਂ ਉਸ ਦਾ ਕੀ ਲਾਭ ? ਭਾਵ ਉਸ ਦਾ ਕੋਈ ਲਾਭ ਨਹੀਂ ਹੈ, ਕਿਉਂਕਿ ਇਕੱਲੇ ਹਥਿਆਰ ਟੰਗ ਕੇ ਦਿਖਾਉਣ ਦੇ ਨਾਲ ਕੋਈ ਦੁਸ਼ਮਣ ਡਰ ਨਹੀਂ ਜਾਂਦਾ, ਕੋਈ ਚਲਾਉਣ ਵਾਲਾ ਵੀ ਚਾਹੀਦਾ ਹੈ। ਇਸੇ ਤਰ੍ਹਾਂ ਜੇਕਰ ਪਾਖੰਡੀ ਰੂਪ ਸਿਪਾਹੀ ਨੂੰ ਸਾਧਸੰਗਤ ਰੂਪੀ ਘਰ ਵਿੱਚੋਂ ਕੱਢ ਦਿੱਤਾ ਜਾਵੇ ਤਾਂ ਉਹ ਹਥਿਆਰ ਰੂਪ ਸਤ, ਸੰਤੋਖ ਆਦਿ ਦਰਵਾਜ਼ੇ ਰੂਪ ਭੇਖ ਉੱਤੇ ਟੰਗ ਦੇਵੇ ਭਾਵ ਸਤ, ਸੰਤੋਖ ਆਦਿ ਦਾ ਅਮਲ ਨਹੀਂ ਕਰਦਾ, ਇਕੱਲੇ ਦਿਖਾਉਣ ਨਾਲ ਕਾਮ, ਕ੍ਰੋਧ ਆਦਿ ਦੁਸ਼ਮਣ ਨਹੀਂ ਡਰਦੇ।

## ਮੂਰਖ ਅੰਦਰਿ ਮਾਣਸਾਂ; ਵਿਣੁ ਗੁਣ ਗਰਬੁ ਕਰੈ ਆਲਾਏ।

ਮਾਣਸਾਂ = ਮਨੁੱਖਾਂ ਅੰਦਰਿ = ਵਿੱਚੋਂ ਉਹ ਮੂਰਖ ਇਨਸਾਨ ਹੈ, ਜੋ ਸ਼ੁਭ ਗੁਣਾਂ ਤੋਂ ਵਿਣੁ = ਹੀਣਾ ਹੋਣ ਕਰੈ = ਕਰਕੇ ਵਿਅਰਥ ਹੀ ਗਰਬੁ = ਹੰਕਾਰ ਦੇ ਬਚਨ ਆਲਾਏ = ਬੋਲਦਾ ਹੈ। ਜੈਸਾ ਕਿ :

**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥੧੫॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਅੰਗ ੧੪੧੧)*

## ਮਜਲਸ ਬੈਠਾ; ਆਪੁ ਲਖਾਏ ॥੧੩॥

ਐਸੇ ਮਨੁੱਖ ਮਜਲਸ = ਸਭਾ ਵਿਚ ਬੈਠ ਕੇ ਹੰਕਾਰ ਭਰੀਆਂ ਗੱਲਾਂ ਕਰ ਕੇ ਆਪਣੇ ਆਪ ਨੂੰ ਲਖਾਏ = ਜਣਾਉਂਦੇ ਹਨ ॥੧੩॥

### ਪਉੜੀ ੧੪ (ਮੂਰਖ ਕੌਣ ਹੈ ?)

## ਮੂਰਖ ਤਿਸ ਨੋ ਆਖੀਐ; ਬੋਲੁ ਨ ਸਮਝੈ ਬੋਲਿ ਨ ਜਾਣੈ।

ਮੂਰਖ ਤਿਸ = ਉਸ ਨੋ = ਨੂੰ ਆਖੀਐ = ਆਖਿਆ ਜਾਂਦਾ ਹੈ, ਜੋ ਠੀਕ ਢੰਗ ਨਾਲ ਕਿਸੇ ਦੇ ਬੋਲੁ = ਬਚਨ ਨ = ਨਾ ਸਮਝੇ ਤੇ ਨਾ ਹੀ ਚੰਗੇ ਬੋਲਿ = ਬੋਲਣ ਦੀ ਜਾਣੈ = ਜਾਚ ਹੋਵੇ।

## ਹੋਰੋਂ ਕਿਹੁੰ ਕਰਿ ਪੁਛੀਐ; ਹੋਰੋਂ ਕਿਹੁੰ ਕਰਿ ਆਖਿ ਵਖਾਣੈ।

ਅਜਿਹੇ ਮੂਰਖ ਨੂੰ ਕੁਝ ਪੁਛੀਐ = ਪੁੱਛੀਏ ਤਾਂ ਕਿਹੁੰ = ਕੁਝ ਹੋਰੋਂ = ਹੋਰ ਹੀ ਦੱਸ ਦਿੰਦਾ ਹੈ, ਪਰ ਗੱਲ ਹੋਰ ਹੀ ਕਰਨ ਲੱਗ ਜਾਂਦਾ ਹੈ ਤੇ ਕਿਹੁੰ = ਕੁਝ ਹੋਰੋਂ = ਹੋਰ ਗੱਲਾਂ ਕਰਿ = ਕਰ ਕੇ ਹੀ ਵਖਾਣੈ = ਵਖਿਆਣ ਆਖਿ = ਕਥਨ ਕਰਨ ਲੱਗ ਜਾਂਦਾ ਹੈ। ਜਿਵੇਂ ਰਾਤ ਨੂੰ ਦਿਨ ਤੇ ਦਿਨ ਨੂੰ ਰਾਤ ਕਹਿੰਦਾ ਹੈ, ਇਹੋ ਜਿਹੇ ਉਲਟ ਵਖਿਆਨ ਕਰਦਾ ਹੈ।

## ਸਿਖ ਦੇਇ ਸਮਝਾਈਐ; ਅਰਥੁ ਅਨਰਥੁ ਮਨੈ ਵਿਚਿ ਆਣੈ।

ਜੇਕਰ ਉਸ ਨੂੰ ਸਿਖ = ਸਿੱਖਿਆ ਦੇ ਕੇ ਚੰਗੀ ਗੱਲ ਸਮਝਾਈਏ ਤਾਂ ਉਹ ਚੰਗੀ ਗੱਲ ਦੇ ਅਰਥ ਵੀ ਮਨੈ = ਮਨ ਵਿਚ ਅਨਰਥੁ = ਉਲਟੇ ਅਰਥ ਆਣੈ = ਲਿਆਉਂਦਾ ਹੈ।

## ਵਡਾ ਅਸਮਝੁ ਨ ਸਮਝਈ; ਸੁਰਤਿ ਵਿਹੂਣਾ ਹੋਇ ਹੈਰਾਣੈ।

ਆਪਣੇ ਆਪ ਨੂੰ ਵੱਡਾ ਜਾਣਨ ਵਾਲੇ ਅਸਮਝੁ = ਸਮਝ ਤੋਂ ਹੀਣੇ ਮਨੁੱਖ ਚੰਗੀ ਗੱਲ ਨੂੰ ਸਮਝਈ = ਸਮਝਦੇ ਨ = ਨਹੀਂ ਹਨ ਅਤੇ ਸੁਰਤ ਤੋਂ ਹੀਣੇ ਹੋਣ ਕਰਕੇ ਹੈਰਾਣੈ = ਹੈਰਾਨ ਹੋਇ = ਹੁੰਦੇ ਰਹਿੰਦੇ ਹਨ।

## ਗੁਰਮਤਿ ਚਿਤਿ ਨ ਆਵਈ; ਦੁਰਮਤਿ ਮਿਤ੍ਰ ਸਤ੍ਰ ਪਰਵਾਣੈ।

ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਉਨ੍ਹਾਂ ਦੇ ਚਿਤਿ = ਸੁਰਤ ਵਿਚ ਨ = ਨਹੀਂ ਆਵਈ = ਆਉਂਦੀ ਤੇ ਉਹ ਦੁਰਮਤਿ = ਖੋਟੀ ਮਤ ਕਰਕੇ ਮਿੱਤਰ ਨੂੰ ਸਤ੍ਰ = ਵੈਰੀ ਤੇ ਵੈਰੀ ਨੂੰ ਮਿੱਤਰ ਪਰਵਾਣੈ = ਪ੍ਰਵਾਨ ਕਰਦਾ ਹੈ, ਭਾਵ ਇਹੋ ਜਿਹੀ ਮੂਰਖ ਦੀ ਉਲਟੀ ਮਤ ਹੈ।

## ਅਗਨੀ ਸਪਹੁ ਵਰਜੀਐ; ਗੁਣ ਵਿਚਿ ਅਵਗੁਣ ਕਰੈ ਧਿਙਾਣੈ।

ਜੇਕਰ ਮੂਰਖ ਨੂੰ ਅਗਨੀ = ਅੱਗ ਵਿਚ ਹੱਥ ਪਾਉਣ ਤੋਂ ਅਤੇ ਸਪਹੁ = ਸੱਪ ਨੂੰ ਹੱਥ ਲਾਉਣ ਤੋਂ ਵਰਜੀਐ = ਰੋਕਿਆ ਜਾਵੇ ਤਾਂ ਉਹ ਗੁਣ ਵਿਚ ਅਵਗੁਣ = ਔਗੁਣ ਨੂੰ ਦੇਖ ਕੇ ਉਸ ਕੰਮ ਨੂੰ ਕਰਨ ਲਈ ਧਿਙਾਣੈ = ਧੱਕਾ-ਜ਼ੋਰੀ ਕਰਦਾ ਹੈ ਭਾਵ ਜਿਹੜੇ ਕੰਮ ਤੋਂ ਰੋਕੋ, ਉਹੀ ਕਰਦਾ ਹੈ।

## ਮੂਤੇ ਰੋਵੈ; ਮਾਂ ਨ ਸਿਞਾਣੈ ॥੧੪॥

ਜਿਵੇਂ ਮਾਂ ਆਪਣੇ ਰੋਵੈ = ਰੋਂਦੇ ਹੋਏ ਬਾਲਕ ਨੂੰ ਚੁੱਕ ਕੇ ਮੂਤੇ = ਮੁਤਾਉਂਦੀ ਹੈ ਕਿ ਗਿੱਲੇ ਬਿਸਤਰੇ ਕਾਰਨ ਔਖਾ ਨਾ ਹੋਵੇ, ਪਰ ਉਹ ਮਾਂ ਦੇ ਉਪਕਾਰ ਨੂੰ ਸਿਞਾਣੈ = ਪਛਾਣਦਾ ਨ = ਨਹੀਂ ਕਿ ਮਾਂ ਤਾਂ ਭਲਾ ਕਰਦੀ ਹੈ ਬਲਕਿ ਰੋਣ ਲੱਗ ਜਾਂਦਾ ਹੈ। ਇਸੇ ਪ੍ਰਕਾਰ ਮੂਰਖ ਲੋਕ ਵੀ ਇਕ ਬੱਚੇ ਦੇ ਵਾਂਗ ਹੁੰਦੇ ਹਨ, ਜਦੋਂ ਕੋਈ ਪੁਰਸ਼ ਇਨ੍ਹਾਂ ਨੂੰ ਚੰਗੀਆਂ ਗੱਲਾਂ ਦੱਸ ਕੇ ਇਨ੍ਹਾਂ ਦਾ ਭਲਾ ਕਰਦਾ ਹੈ ਤਾਂ ਮੂਰਖ ਉਸ ਦੇ ਉਪਕਾਰ ਨੂੰ ਰੋਣ ਰੂਪ ਬੁਰਾ ਸਮਝ ਕੇ ਪਛਾਣਦੇ ਨਹੀਂ ਹਨ ॥੧੪॥

### ਪਉੜੀ ੧੫ (ਮੂਰਖ ਦੀ ਪਛਾਣ)

## ਰਾਹੁ ਛਡਿ ਉਝੜਿ ਪਵੈ; ਆਗੂ ਨੋ ਭੁਲਾ ਕਰਿ ਜਾਣੈ।

('ਭੁੱਲਾ' ਅੱਧਕ ਸਹਿਤ ਬੋਲੋ)

ਮੂਰਖ ਪੁਰਸ਼ ਗੁਰਮਤਿ ਦੇ ਰਾਹੁ = ਰਸਤੇ ਨੂੰ ਛੱਡ ਕੇ ਉਝੜਿ = ਉਜਾੜ ਰੂਪ ਸੰਸਾਰ ਵਿਚ ਪਵੈ = ਪੈਂਦੇ ਹਨ ਅਤੇ ਗੁਰਮਤਿ ਦਾ ਰਾਹ ਦੱਸਣ ਵਾਲੇ ਆਗੂ ਭਾਵ ਗੁਰਮੁਖਾਂ ਨੂੰ ਹੀ ਉਲਟਾ ਭੁੱਲਿਆ ਹੋਇਆ ਕਰਿ = ਕਰਕੇ ਜਾਣੈ = ਜਾਣਦੇ ਹਨ।

## ਬੇੜੇ ਵਿਚਿ ਬਹਾਲੀਐ; ਕੁਦਿ ਪਵੈ ਵਿਚਿ ਵਹਣ ਧਿਙਾਣੈ।

ਜੇ ਐਸੇ ਪੁਰਸ਼ਾਂ ਨੂੰ ਬੇੜੇ ਵਿਚ ਬਹਾਲੀਐ = ਬਿਠਾ ਦੇਈਏ ਤਾਂ ਉਹ ਧਿਙਾਣੈ = ਧੱਕਾ-ਜ਼ੋਰੀ ਨਾਲ ਵਹਣ = ਨਦੀ ਦੇ ਪਾਣੀ ਦੇ ਵਹਾਅ ਵਿਚ ਕੁੱਦ ਪਵੈ = ਪੈਂਦਾ ਹੈ ਭਾਵ ਛਾਲ ਮਾਰ ਦਿੰਦਾ ਹੈ। ਇਸੇ ਤਰ੍ਹਾਂ ਜੇਕਰ ਮਨਮੁਖਾਂ ਨੂੰ ਸਤਿਸੰਗਤ ਰੂਪ ਬੇੜੀ ਵਿਚ ਬਿਠਾ ਦੇਈਏ ਤਾਂ ਉਹ ਧੱਕਾ-ਜ਼ੋਰੀ ਨਾਲ ਫਿਰ ਸੰਸਾਰ ਰੂਪੀ ਨਦੀ ਵਿਚ ਕੁੱਦ ਪੈਂਦੇ ਹਨ।

## ਸੁਘੜਾਂ ਵਿਚਿ ਬਹਿਠਿਆਂ; ਬੋਲ ਵਿਗਾੜਿ ਉਘਾੜਿ ਵਖਾਣੈ।

ਜੇਕਰ ਮੂਰਖਾਂ ਨੂੰ ਸੁਘੜਾਂ = ਸਮਝਦਾਰਾਂ ਵਿਚ ਬਹਿਠਿਆਂ = ਬਿਠਾ ਦੇਈਏ ਤਾਂ ਉਹ ਆਪਣੇ ਮੂਰਖਤਾ

ਭਰੇ ਬੋਲ ਵਿਗਾੜਿ = ਵਿਗੜੇ ਹੋਏ ਬੋਲਾਂ ਨੂੰ ਵਖਾਣੈ = ਕਥਨ ਕਰ ਕੇ ਆਪਣੀ ਮੂਰਖਤਾਈ ਨੂੰ ਉਘਾੜਿ = ਪ੍ਰਗਟ ਕਰ ਦਿੰਦੇ ਹਨ। ਇਸ ਤਰ੍ਹਾਂ ਜੇਕਰ ਮਨਮੁਖਾਂ ਨੂੰ ਗੁਰਮੁਖਾਂ ਦੀ ਸੰਗਤ ਵਿਚ ਬਿਠਾ ਦੇਈਏ ਤਾਂ ਉਹ ਸੰਗਤ ਵਿਚ ਗੁਰੂ ਸਿੱਖਿਆ ਦੇ ਉਲਟ ਵਿਗੜੇ ਹੋਏ ਬਚਨਾਂ ਨੂੰ ਬੋਲ ਕੇ ਆਪਣੀ ਮਨਮੁਖਤਾਈ ਪ੍ਰਗਟ ਕਰ ਦਿੰਦੇ ਹਨ।

## ਸੁਘੜਾਂ ਮੂਰਖ ਜਾਣਦਾ; ਆਪਿ ਸੁਘੜੁ ਹੋਇ ਵਿਰਤੀਹਾਣੈ।

ਕਿਉਂਕਿ ਮੂਰਖ ਪੁਰਖ ਸੁਘੜਾਂ = ਸਿਆਣਿਆਂ **ਵਾ:** (ਸੁ + ਘੜਾਂ) ਸੁ = ਸ੍ਰੇਸ਼ਟ ਗੁਣਾਂ ਦੀ ਘਾੜਤ ਘੜਨ ਵਾਲਿਆਂ ਨੂੰ ਮੂਰਖ ਹੀ ਜਾਣਦਾ ਹੈ ਅਤੇ ਆਪ ਸੁਘੜੁ = ਸਿਆਣਾ ਹੋਇ = ਹੋ ਕੇ ਵਿਰਤੀਹਾਣੈ (ਵਿਰਤੀ + ਹਾਣੈ) ਹਾਣੈ = ਹਾਣਤਾ ਵਾਲੀਆਂ ਗੱਲਾਂ ਕਰ ਕੇ ਵਿਰਤੀ = ਵਰਤਣਾ ਕਰਦਾ ਹੈ।

## ਦਿਹ ਨੋ ਰਾਤਿ ਵਖਾਣਦਾ; ਚਾਮ ਚੜਿਕ ਜਿਵੇ ਟਾਨਾਣੈ।

(‘ਚੜਿੱਕ’ ਅੱਖਰ ਸਹਿਤ ਬੋਲੋ)

ਜਿਵੇਂ ਚਾਮ ਚੜਿਕ ਤੇ ਟਾਨਾਣੈ = ਟਿਟਾਣਾ ਦਿਹ = ਦਿਨ ਨੋ = ਨੂੰ ਰਾਤ ਵਖਾਣਦਾ = ਆਖਦੇ ਹਨ, ਕਿਉਂਕਿ ਇਹ ਦੋਵੇਂ ਦਿਨ ਸਮੇਂ ਅੰਨ੍ਹੇ ਹੋ ਜਾਂਦੇ ਹਨ ਅਤੇ ਰਾਤ ਨੂੰ ਹੀ ਦਿਨ ਸਮਝਦੇ ਹਨ। ਇਸੇ ਤਰ੍ਹਾਂ ਮੂਰਖ ਲੋਕ ਵੀ ਚਾਮਚੜਿੱਕ ਤੇ ਟਟਾਣੇ ਵਾਂਗ ਹਨ, ਜੋ ਗਿਆਨੀ ਪੁਰਸ਼ਾਂ ਨੂੰ ਅਗਿਆਨੀ ਸਮਝਦੇ ਹਨ, ਕਿਉਂਕਿ ਉਹ ਅਗਿਆਨਤਾ ਨੂੰ ਹੀ ਅਸਲ ਗਿਆਨ ਸਮਝਦੇ ਹਨ।

## ਗੁਰਮਤਿ; ਮੂਰਖ ਚਿਤਿ ਨ ਆਣੈ ॥੧੫॥

ਇਸ ਲਈ ਅਜਿਹੇ ਮੂਰਖ ਤੇ ਬੇਸਮਝ ਪੁਰਸ਼ਾਂ ਦੇ ਚਿਤਿ = ਸੁਰਤ ਵਿਚ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਨ = ਨਹੀਂ ਆਵੈ = ਆਉਂਦੀ ॥੧੫॥

### ਪਉੜੀ ੧੬ (ਮੂਰਖ ਦਾ ਅੰਤ)

## ਵੈਦਿ ਚੰਗੇਰੀ ਊਠਣੀ; ਲੈ ਸਿਲ ਵਟਾ ਕਚਰਾ ਭੰਨਾ।

ਚੰਗੇਰੀ = ਚੰਗੀ ਊਠਣੀ, ਜਿਸ ਦੇ ਸੰਘ ਵਿਚ ਕਚਰਾ ਫਸ ਗਿਆ ਸੀ, ਜੋ ਕਚਰੇ[1] ਦੇ ਵਾੜੇ ਵਿਚ ਗਈ ਸੀ ਤਾਂ ਇਕ ਵੈਦ ਨੇ ਪੱਥਰ ਦੀ ਸਿਲਾ ਅਤੇ ਵੱਟਾ[2] ਲੈ ਕੇ ਊਠਣੀ ਦੇ ਸੰਘ ਵਿਚ ਫਸੇ ਕਚਰੇ ਨੂੰ ਭੰਨਾ = ਭੰਨ ਦਿੱਤਾ, ਜੋ ਉਸ ਦੇ ਸੰਘ ਵਿਚ ਲੰਘ ਗਿਆ ਸੀ ਤੇ ਊਠਣੀ ਰਾਜ਼ੀ ਹੋ ਗਈ। ਅਤੇ :

## ਸੇਵਕਿ ਸਿਖੀ ਵੈਦਗੀ; ਮਾਰੀ ਬੁਢੀ ਰੋਵਨਿ ਰੰਨਾ।

ਚੰਗਾ ਵੈਦ ਜਾਣ ਕੇ ਇਕ ਸੇਵਕ ਨੇ ਉਸ ਦੇ ਕੋਲੋਂ ਵੈਦਗੀ = ਹਕੀਮੀ ਸਿਖੀ = ਸਿੱਖ ਲਈ ਅਤੇ ਇਕ ਬੁੱਢੀ, ਜਿਸ ਦੇ ਗਲ ਵਿਚ ਗਿੱਲੜ ਸੀ, ਸੇਵਕ ਨੇ ਵੀ ਵੈਦ ਵਾਲਾ ਤਰੀਕਾ ਅਪਣਾਇਆ ਤੇ ਬੁੱਢੀ ਨੂੰ ਹੇਠਾਂ ਲੰਮੇ ਪਾ ਕੇ ਉਸ ਦੇ ਗਲ ਉੱਤੇ ਵੱਟਾ ਮਾਰਿਆ ਤੇ ਉਹ ਬੁੱਢੀ ਮਰ ਗਈ ਤੇ ਸਾਰੀਆਂ ਰੰਨਾ = ਇਸਤਰੀਆਂ ਰੋਵਨਿ = ਰੋਣ ਲੱਗ ਪਈਆਂ।

## ਪਕੜਿ ਚਲਾਇਆ ਰਾਵਲੈ; ਪਉਦੀ ਉਘੜਿ ਗਏ ਸੁ ਕੰਨਾ।

ਜੋ ਵੈਦ ਬਣਿਆ ਸੀ, ਉਸ ਨਵੇਂ ਸੇਵਕ ਨੂੰ ਪਕੜਿ = ਫੜ ਕੇ ਰਾਵਲੈ = ਰਾਜੇ ਦੇ ਪਾਸ ਚਲਾਇਆ =

---

੧. **ਕਚਰਾ**—ਕੱਚਾ ਖ਼ਰਬੂਜ਼ਾ, ਜੋ ਅਜੇ ਪੱਕਿਆ ਨਹੀਂ ਸੀ, ਛੋਟੇ ਅਕਾਰ ਦਾ ਮਤੀਰਾ, ਇਸ ਨੂੰ ਕਚਰਾ ਕਹਿੰਦੇ ਹਨ।

੨. **ਸਿਲ**—ਪੱਥਰ ਦਾ ਚੌਰਸ ਟੁਕੜਾ, **ਵੱਟਾ**—ਜੋ ਗੋਲ ਹੁੰਦਾ ਹੈ।

ਤੋਰ ਕੇ ਲੈ ਕੇ ਗਏ ਤੇ ਜਦੋਂ ਉਸ ਦੇ ਜੁੱਤੀਆਂ ਪਉਦੀ = ਪੈਂਦੀਆਂ ਹਨ ਤਾਂ ਸੁ = ਉਸ ਦੇ ਕੰਨਾਂ = ਕੰਨ ਉਘੜਿ = ਖੁੱਲ੍ਹ ਗਏ।

## ਪੁਛੈ ਆਖਿ ਵਖਾਣਿਉਨੁ; ਉਘੜਿ ਗਇਆ ਪਾਜੁ ਪਰਛੰਨਾ।

ਰਾਜੇ ਦੇ ਪੁਛੈ = ਪੁੱਛਣ 'ਤੇ ਉਸ ਨੇ ਸਾਰੀ ਗੱਲ ਆਖ ਕੇ ਵਖਾਣਿਉਨੁ = ਕਥਨ ਕੀਤੀ ਤਾਂ ਉਸ ਦਾ ਪਰਛੰਨਾ = ਲੁਕਿਆ ਪਾਜੁ = ਭੇਤ ਉਘੜਿ = ਪ੍ਰਗਟ ਹੋ ਗਇਆ = ਗਿਆ।

## ਪਾਰਖੂਆਂ ਚੁਣਿ ਕਢਿਆ; ਜਿਉ ਕਚਕੜਾ ਨ ਰਲੈ ਰਤੰਨਾ।

('ਕਚ-ਕੜਾ' ਇਕੱਠਾ ਬੋਲੋ)

ਪਾਰਖੂਆਂ ਨੇ ਐਸਾ ਮੂਰਖ ਚੁਣ ਕੇ ਕਢਿਆ = ਕੱਢ ਲਿਆ ਹੈ, ਜਿਉ = ਜਿਵੇਂ ਕਚਕੜਾ = ਕੱਚ ਦੀ ਵੰਗ ਰਤੰਨਾ = ਰਤਨਾਂ ਨਾਲ ਨ = ਨਹੀਂ ਰਲੈ = ਰਲ ਸਕਦੀ, ਕਿਉਂਕਿ ਮੂਰਖ ਕਦੇ ਵੀ ਸਿਆਣਿਆਂ ਵਿਚ ਨਹੀਂ ਰਲ ਸਕਦੇ।

## ਮੂਰਖ ਅਕਲੀ ਬਾਹਰਾ; ਵਾਂਸਹੁ ਮੂਲਿ ਨ ਹੋਵੀ ਗੰਨਾ।

ਮੂਰਖ ਸਦਾ ਅਕਲੀ = ਅਕਲੋਂ ਬਾਹਰਾ = ਬਾਹਰ ਭਾਵ ਅਕਲ ਤੋਂ ਹੀਣੇ ਹੁੰਦੇ ਹਨ, ਜਿਵੇਂ ਵਾਂਸਹੁ = ਬਾਂਸ ਮੂਲਿ = ਰਤਾ ਭੀ ਗੰਨੇ ਵਰਗਾ ਰਸਦਾਇਕ ਨ = ਨਹੀਂ ਹੋਵੀ = ਹੋ ਸਕਦਾ। ਇਸੇ ਤਰ੍ਹਾਂ ਬਾਂਸ ਦੀ ਨਿਆਈਂ ਮੂਰਖ ਈਰਖਾ ਦੀ ਅੱਗ ਵਿਚ ਸੜਨ ਵਾਲੇ ਕਦੇ ਭੀ ਗੰਨੇ ਦੇ ਮਿੱਠੇ ਰਸ ਵਾਂਗ ਮਿੱਠੇ ਤੇ ਪਿਆਰੇ ਸੁਭਾਅ ਵਾਲੇ ਨਹੀਂ ਬਣ ਸਕਦੇ।

## ਮਾਣਸ ਦੇਹੀ; ਪਸੂ ਉਪੰਨਾ ॥੧੬॥

ਐਸੇ ਮੂਰਖ ਪੁਰਸ਼ ਮਾਣਸ = ਮਨੁੱਖਾ ਦੇਹੀ = ਸਰੀਰ ਵਿਚ ਪਸ਼ੂ ਰੂਪ ਉਪੰਨਾ = ਪੈਦਾ ਹੋਏ ਹਨ ॥੧੬॥ ਜੈਸਾ ਕਿ :

**ਕਰਤੂਤਿ ਪਸੂ ਕੀ ਮਾਨਸ ਜਾਤਿ ॥** *(ਗਉੜੀ ਸੁਖਮਨੀ ਮ: ੫, ਅੰਗ ੨੬੭)*

**ਸਾਖੀ ਮੂਰਖ ਵੈਦ ਦੀ—**ਇਕ ਮੰਨਿਆ-ਪ੍ਰਮੰਨਿਆ ਵੈਦ ਸੀ, ਜੋ ਇਲਾਜ ਕਰਨ ਵਿਚ ਬੜਾ ਸਿਆਣਾ ਸੀ। ਇਕ ਕੋਈ ਮੂਰਖ ਉਸ ਵੈਦ ਦੀ ਸ਼ੋਭਾ ਸੁਣ ਕੇ ਵੈਦ ਬਣਨ ਲਈ ਉਸ ਦੇ ਕੋਲ ਆ ਗਿਆ ਤਾਂ ਵੈਦ ਨੇ ਉਸ ਨਵੇਂ ਸ਼ਾਗਿਰਦ ਨੂੰ ਕਿਹਾ ਕਿ ਜਦੋਂ ਮੈਂ ਕਿਸੇ ਰੋਗੀ ਦਾ ਇਲਾਜ ਕਰਾਂ ਤਾਂ ਧਿਆਨ ਰੱਖਿਆ ਕਰ ਤਾਂ ਕਿ ਤੈਨੂੰ ਰੋਗ ਦਾ ਪਤਾ ਲੱਗੇ ਤੇ ਰੋਗ ਹਟਾਉਣ ਵਾਲੀ ਔਸ਼ਧੀ ਦਾ ਵੀ ਪਤਾ ਲੱਗੇ। ਵੈਦ ਕਿਸੇ ਰੋਗੀ ਦਾ ਇਲਾਜ ਕਰਨ ਲਈ ਦੂਸਰੇ ਪਿੰਡ ਜਾ ਰਿਹਾ ਸੀ। ਰਸਤੇ ਵਿਚ ਇਕ ਊਠਾਂ ਦਾ ਮਾਲਕ ਵੈਦ ਜੀ ਨੂੰ ਮਿਲਿਆ। ਉਸ ਨੇ ਕਿਹਾ ਕਿ ਵੈਦ ਜੀ, ਚੰਗਾ ਹੋਇਆ ਤੁਸੀਂ ਮਿਲ ਗਏ। ਮੈਂ ਤੁਹਾਡੇ ਕੋਲ ਹੀ ਚੱਲਿਆ ਸੀ। ਮੇਰੀ ਊਠਣੀ ਮਰਨ ਦੇ ਕਿਨਾਰੇ ਹੈ, ਉਸ ਨੂੰ ਬਚਾਉ। ਵੈਦ ਨੇ ਦੇਖਿਆ ਕਿ ਊਠਣੀ ਤਾਂ ਮਰਨ ਦੇ ਕਿਨਾਰੇ ਹੀ ਹੈ, ਉਸ ਦਾ ਗਲ ਸੁੱਜਿਆ ਹੋਇਆ ਵੇਖਿਆ ਤੇ ਉਸ ਵੈਦ ਨੇ ਊਠਣੀ ਦਾ ਗਲ ਫੜ ਕੇ ਹੱਥ ਲਾ ਕੇ ਦੇਖਿਆ ਕਿ ਇਸ ਦੇ ਗਲੇ ਵਿਚ ਕੋਈ ਚੀਜ਼ ਫਸੀ ਹੋਈ ਹੈ। ਵੈਦ ਨੇ ਪਰਖ ਕੇ ਕਿਹਾ ਕਿ ਊਠਣੀ ਬਾਹਰ ਸਮਾਣੇ 'ਚ ਚਰਨ ਗਈ ਸੀ ? ਉਸ ਨੇ ਕਿਹਾ ਕਿ ਜੀ ਹਾਂ, ਗਈ ਸੀ। ਵੈਦ ਨੇ ਕਿਹਾ ਕਿ ਉਥੇ ਖ਼ਰਬੂਜ਼ਿਆਂ ਦਾ ਵਾੜਾ ਸੀ ? ਇਸ ਨੇ ਕਿਹਾ, ਹਾਂ ਜੀ, ਕੱਚੇ ਖ਼ਰਬੂਜ਼ਿਆਂ ਦਾ ਵਾੜਾ ਸੀ। ਤਾਂ ਵੈਦ ਸਮਝ ਗਿਆ ਕਿ ਇਸ ਦੇ ਗਲ ਵਿਚ ਕਚਰਾ ਭਾਵ ਕੱਚਾ ਖ਼ਰਬੂਜ਼ਾ ਫਸਿਆ ਹੋਇਆ ਹੈ। ਵੈਦ ਨੇ ਕਿਹਾ ਕਿ ਊਠਣੀ ਨੂੰ ਜ਼ਮੀਨ 'ਤੇ ਲਿਟਾਉ। ਉਸ ਨੇ ਲਿਟਾ ਦਿੱਤੀ ਅਤੇ ਉਸ ਦੀ ਗਰਦਨ ਦੇ ਹੇਠ ਇਕ ਪੱਥਰ ਦੀ ਸਿਲਾ ਰੱਖ ਦਿੱਤੀ ਤੇ

ਉੱਪਰ ਤੋਂ ਹੌਲੀ ਹੌਲੀ ਵੱਟੇ ਨਾਲ ਕੰਠ ਵਿਚ ਫਸਿਆ ਕਚਰਾ ਭੰਨਣ ਲੱਗਾ ਤੇ ਉਹ ਕਚਰਾ ਅੰਦਰ ਨਿਗਲ ਗਿਆ ਤੇ ਊਠਣੀ ਤੰਦਰੁਸਤ ਹੋ ਕੇ ਬੈਠ ਗਈ। ਉਹ ਵੈਦ ਦਾ ਮੂਰਖ ਚੇਲਾ ਛੁੱਟੀ ਲੈ ਕੇ ਘਰ ਆ ਗਿਆ ਤੇ ਆਪਣੇ ਆਪ ਨੂੰ ਵੈਦ ਮੰਨ ਬੈਠਾ ਕਿ ਵੈਦਕੀ ਤਾਂ ਬਹੁਤ ਸੌਖੀ ਹੈ, ਮੈਂ ਇਕ ਦਿਨ ਵਿਚ ਵੈਦ ਬਣ ਗਿਆ। ਅਗਲੇ ਦਿਨ ਪਿੰਡਾਂ ਵਿਚ ਲੋਕਾਂ ਦਾ ਇਲਾਜ ਕਰਨ ਲਈ ਵੈਦ ਦੀ ਤਰ੍ਹਾਂ ਤੁਰ ਪਿਆ। ਆਪ ਹੀ ਪਿੰਡ ਵਿਚ ਜਾ ਕੇ ਹੋਕਾ ਦੇ ਦਿੱਤਾ ਕਿ ਕਿਸੇ ਦਾ ਕੋਈ ਸੰਬੰਧੀ ਬਿਮਾਰ ਹੋਵੇ ਤਾਂ ਮੈਂ ਇਲਾਜ ਕਰ ਸਕਦਾ ਹਾਂ। ਕਿਸੇ ਦੀ ਬਜ਼ੁਰਗ ਮਾਈ ਬਿਮਾਰ ਸੀ, ਉਨ੍ਹਾਂ ਨੇ ਮੂਰਖ ਵੈਦ ਨੂੰ ਕਿਹਾ ਕਿ ਸਾਡੀ ਮਾਈ ਬਹੁਤ ਬਿਮਾਰ ਹੈ ਤੇ ਮੂਰਖ ਕਹਿੰਦਾ, ਕੋਈ ਗੱਲ ਨਹੀਂ, ਬੜੀ ਜਲਦੀ ਠੀਕ ਹੋ ਜਾਊ ਤੇ ਉੱਠ ਕੇ ਬੈਠੀ ਹੋ ਜਾਏਗੀ। ਮਾਈ ਦੇ ਕੋਲ ਪਹੁੰਚਿਆ ਤੇ ਮਾਈ ਦੇ ਗਲੇ ਨੂੰ ਹੱਥ ਪਾ ਕੇ ਟੋਹਣ ਲੱਗਾ। ਪਰਿਵਾਰ ਦਾ ਇਕ ਸਿਆਣਾ ਬੰਦਾ ਕਹਿਣ ਲੱਗਾ ਕਿ ਵੈਦ ਤਾਂ ਨਬਜ਼ ਦੇਖਦੇ ਹਨ, ਤੂੰ ਗਲਾ ਦੇਖ ਰਿਹਾ ਹੈਂ। ਉਸ ਨੇ ਕਿਹਾ ਕਿ ਮੇਰਾ ਉਸਤਾਦ ਬੜਾ ਕਾਬਲ ਹੈ, ਜਿਸ ਤੋਂ ਮੈਂ ਵੈਦਗੀ ਸਿੱਖੀ ਹੈ। ਉਹ ਗਲਾ ਫੜ ਕੇ ਹੀ ਬਿਮਾਰੀ ਲੱਭਦਾ ਹੈ। ਇਹ ਨਵਾਂ ਇਲਾਜ ਸ਼ੁਰੂ ਹੋਇਆ ਹੈ, ਆਮ ਵੈਦਾਂ ਨੂੰ ਤਾਂ ਇਸ ਬਾਰੇ ਪਤਾ ਹੀ ਨਹੀਂ। ਗਲਾ ਫੜ ਕੇ ਕਹਿੰਦਾ ਸਮਾਣੇ ਚਰਨ ਗਈ ਸੀ। ਉਨ੍ਹਾਂ ਨੇ ਕਿਹਾ ਕਿ ਵੈਦ ਜੀ ਇਹ ਕੋਈ ਪਸ਼ੂ ਥੋੜ੍ਹੀ ਹੈ, ਜੋ ਸਮਾਣੇ ਚਰਨ ਜਾਏਗੀ। ਕਿਹੋ ਜਿਹੀ ਗੱਲ ਕਰਦੇ ਹੋ ? ਮੂਰਖ ਵੈਦ ਨੇ ਕਿਹਾ ਕਿ ਜੇ ਇਲਾਜ ਕਰਾਉਣਾ ਹੈ ਤਾਂ ਸਤ-ਬਚਨ ਹੀ ਕਹਿਣਾ ਪਵੇਗਾ। ਉਨ੍ਹਾਂ ਕਿਹਾ ਕਿ ਠੀਕ ਹੈ, ਜੋ ਤੁਸੀਂ ਕਹਿੰਦੇ ਹੋ। ਮੂਰਖ ਵੈਦ ਨੇ ਆਪਣੇ ਝੋਲੇ ਵਿੱਚੋਂ ਛੋਟੀ ਜਿਹੀ ਪੱਥਰ ਦੀ ਸਿਲਾ ਤੇ ਇਕ ਵੱਟਾ ਕੱਢਿਆ ਤੇ ਕੰਠ ਦੇ ਹੇਠਾਂ ਸਿਲਾ ਰੱਖ ਕੇ ਉੱਪਰ ਵੱਟਾ ਮਾਰਿਆ, ਘੰਡੀ ਫੁੱਟ ਗਈ ਤੇ ਬੁੱਢੀ ਉਸੇ ਵੇਲੇ ਮਰ ਗਈ। ਨੂੰਹ ਪੁੱਤਰ ਆਦਿਕ ਰੋਣ ਲੱਗੇ। ਪਰ ਸਿਆਣੇ ਲੋਕਾਂ ਨੇ ਮੂਰਖ ਵੈਦ ਨੂੰ ਪਕੜ ਲਿਆ। ਕੁਝ ਤਾਂ ਪਹਿਲਾਂ ਆਪ ਉਸ ਦੀ ਕੁੱਟ-ਮਾਰ ਕੀਤੀ ਤੇ ਫਿਰ ਫੜ ਕੇ ਬਾਦਸ਼ਾਹ ਦੇ ਅੱਗੇ ਪੇਸ਼ ਕਰ ਦਿੱਤਾ। ਤਾਂ ਬਾਦਸ਼ਾਹ ਨੇ ਕਿਹਾ ਕਿ ਤੂੰ ਇਨ੍ਹਾਂ ਦੀ ਬੁੱਢੀ ਮਾਰ ਦਿੱਤੀ ਹੈ। ਮੂਰਖ ਵੈਦ ਨੇ ਕਿਹਾ ਕਿ ਮੈਂ ਤਾਂ ਆਪ ਹੈਰਾਨ ਹਾਂ ਕਿ ਬੁੱਢੀ ਕਿਵੇਂ ਮਰ ਗਈ, ਊਠਣੀ ਤਾਂ ਉੱਠ ਕੇ ਬੈਠੀ ਹੋ ਗਈ ਸੀ। ਬਾਦਸ਼ਾਹ ਨੇ ਪੁੱਛਿਆ, ਤੂੰ ਵੈਦਗੀ ਕਿਤਨੀ ਦੇਰ ਅਤੇ ਕਿਸ ਕੋਲੋਂ ਸਿੱਖੀ ਤੇ ਉਸ ਨੇ ਵੈਦ ਦਾ ਨਾਮ ਲੈ ਕੇ ਕਿਹਾ ਕਿ ਮੈਂ ਇਕ ਦਿਨ ਵਿਚ ਸਿੱਖ ਆਇਆ ਹਾਂ ਤਾਂ ਰਾਜੇ ਨੇ ਪੁੱਛਿਆ, ਤੂੰ ਇਕ ਦਿਨ ਵਿਚ ਕੀ ਸਿੱਖ ਆਇਆ ਹੈਂ ਤਾਂ ਉਸ ਮੂਰਖ ਵੈਦ ਨੇ ਊਠਣੀ ਵਾਲੀ ਸਾਰੀ ਵਾਰਤਾ ਕਹਿ ਸੁਣਾਈ। ਤਾਂ ਰਾਜਾ ਸਮਝ ਗਿਆ ਕਿ ਇਹ ਮੂਰਖ ਬੰਦਾ ਹੈ, ਕੋਈ ਵੈਦ ਨਹੀਂ। ਬੰਦੇ ਦੀ ਸ਼ਕਲ ਵਿਚ ਪਸ਼ੂ ਤੁਰਿਆ ਫਿਰਦਾ ਹੈ ਤੇ ਫੜ ਕੇ ਜੇਲ੍ਹ ਵਿਚ ਸੁੱਟ ਦਿੱਤਾ। ਭਾਈ ਸਾਹਿਬ ਜੀ ਨੇ ਇਸ ਵਾਰਤਾ ਨੂੰ ਆਪਣੀ ਇਸ ਪਉੜੀ ਵਿਚ ਸੰਖੇਪ ਨਾਲ ਕਥਨ ਕੀਤਾ ਹੈ।

## ਪਉੜੀ ੧੭ (ਮੂਰਖ ਨੂੰ ਰੀਸ ਦਾ ਫਲ)

# ਮਹਾਂਦੇਵ ਦੀ ਸੇਵ ਕਰਿ; ਵਰੁ ਪਾਇਆ ਸ਼ਾਹੈ ਦੇ ਪੁਤੈ।

('ਪੁੱਤੈ' ਅੱਧਕ ਸਹਿਤ ਬੋਲੋ)

ਮਹਾਂਦੇਵ = ਸ਼ਿਵਜੀ ਦੀ ਸੇਵ = ਸੇਵਾ ਕਰਿ = ਕਰ ਕੇ ਇਕ ਸ਼ਾਹੈ = ਸ਼ਾਹੂਕਾਰ ਦੇ ਪੁਤੈ = ਪੁੱਤਰ ਨੇ ਵਰ ਪਾਇਆ ਕਿ ਮੇਰੇ ਘਰ ਧਨ ਬਹੁਤ ਜ਼ਿਆਦਾ ਹੋ ਜਾਵੇ।

# ਦਰਬੁ ਸਰੂਪ ਸਰੇਵੜੇ; ਆਇ ਵੜੇ ਘਰਿ ਅੰਦਰਿ ਉਤੈ।

('ਉੱਤੈ' ਬੋਲੋ)

ਉਤੈ = ਉਸ ਸ਼ਾਹੂਕਾਰ ਦੇ ਪੁੱਤਰ ਦੇ ਘਰ ਅੰਦਰਿ = ਵਿਚ ਸਰੇਵੜੇ = ਜੈਨੀ ਦਰਬੁ = ਧਨ ਦਾ ਸਰੂਪ = ਰੂਪ ਹੋ ਕੇ ਆਇ = ਆ ਵੜੇ = ਵੜ ਗਏ।

## ਜਿਉ ਹਥਿਆਰੀ ਮਾਰੀਅਨਿ; ਤਿਉ ਤਿਉ ਦਰਬ ਹੋਇ ਧੜ ਧੁਤੈ।

('ਧੁੱਤੈ' ਬੋਲੋ)

ਸ਼ਿਵਜੀ ਵੱਲੋਂ ਦਿੱਤੇ ਵਰ ਦੇ ਅਨੁਸਾਰ ਜਿਉ = ਜਿਵੇਂ ਜਿਵੇਂ ਸ਼ਾਹੂਕਾਰ ਦਾ ਪੁੱਤਰ ਜੈਨੀਆਂ ਦੇ ਹਥਿਆਰੀ = ਸ਼ਸਤਰ ਮਾਰੀਅਨਿ = ਮਾਰਦਾ ਸੀ, ਤਿਉ ਤਿਉ = ਤਿਵੇਂ ਤਿਵੇਂ ਦਰਬ = ਧਨ ਦੇ ਧੜ ਧੁਤੈ = ਢੇਰਾਂ ਦੇ ਢੇਰ ਹੋਇ = ਹੁੰਦੇ ਜਾਂਦੇ ਹਨ।

## ਬੁਤੀ ਕਰਦੇ ਡਿਠਿਓਨੁ; ਨਾਈ ਚੈਨੁ ਨ ਬੈਠੇ ਸੁਤੈ।

('ਸੁੱਤੈ' ਬੋਲੋ)

ਇਕ ਨਾਈ ਉਸ ਸਮੇਂ ਜੋ ਉਥੇ ਬੁਤੀ = ਬਿਨਾਂ ਪੈਸਿਆਂ ਤੋਂ ਕੰਮ ਕਰਨ ਲਈ ਆਇਆ ਸੀ, ਜਦੋਂ ਉਸ ਨੇ ਇਹ ਕਰਦੇ ਸਾਰਾ ਦ੍ਰਿਸ਼ ਡਿਠਿਓਨੁ = ਦੇਖਿਆ ਤਾਂ ਸੋਚਣ ਲੱਗਿਆ ਕਿ ਇਉਂ ਵੀ ਧਨ ਮਿਲ ਸਕਦਾ ਹੈ ਤਾਂ ਉਸ ਨੂੰ ਨਾ ਤਾਂ ਬੈਠੇ = ਬੈਠਿਆਂ ਤੇ ਨਾ ਹੀ ਸੁਤੈ = ਸੁੱਤਿਆਂ ਪਿਆਂ ਚੈਨ ਆਇਆ, ਕਿਉਂਕਿ ਉਹ ਵੀ ਇਹ ਕੰਮ ਜਲਦੀ ਕਰਨ ਲਈ ਉਤਾਵਲਾ ਸੀ।

## ਮਾਰੇ ਆਣਿ ਸਰੇਵੜੇ; ਸੁਣਿ ਦੀਬਾਣਿ ਮਸਾਣਿ ਅਛੁਤੈ।

('ਅਛੁੱਤੈ' ਅੱਧਕ ਸਹਿਤ ਬੋਲੋ)

ਨਾਈ ਨੇ ਘਰ ਆਣਿ = ਆਉਂਦਿਆਂ ਹੀ ਸਰੇਵੜਿਆਂ ਨੂੰ ਸੱਦ ਕੇ ਮਾਰੇ = ਮਾਰ ਦਿੱਤਾ ਤੇ ਰਾਜੇ ਦੇ ਦੀਬਾਣਿ = ਦਰਬਾਰ ਵਿਚ ਇਹ ਘਟਨਾ ਅਛੁਤੈ = ਬੇਗੁਨਾਹ ਸਰੇਵੜਿਆਂ ਨੂੰ ਮਸਾਣਿ = ਮਾਰਨ ਦੀ ਸੁਣਿ = ਸੁਣੀ ਗਈ।

## ਮਥੈ ਵਾਲਿ ਪਛਾੜਿਆ; ਵਾਲ ਛਡਾਇਨ ਕਿਸ ਦੈ ਬੁਤੈ।

('ਬੁੱਤੈ' ਬੋਲੋ)

ਨਾਈ ਨੂੰ ਰਾਜੇ ਦੇ ਅਹਿਲਕਾਰਾਂ ਨੇ ਮਥੈ = ਮਸਤਕ ਭਾਵ ਸਿਰ ਦੇ ਵਾਲ ਫੜ ਕੇ ਧਰਤੀ ਉੱਤੇ ਪਛਾੜਿਆ ਭਾਵ ਪਟਕਾਇਆ। ਹੁਣ ਨਾਈ ਕਿਸ ਦੈ = ਦੇ ਬੁਤੈ = ਬਹਾਨੇ ਆਪਣੇ ਆਪ ਨੂੰ ਛਡਾਇਨ = ਛੁਡਾਵੇ ਭਾਵ ਛੁਡਾ ਨਹੀਂ ਸਕਦਾ।

## ਮੂਰਖ ਬੀਜੈ; ਬੀਉ ਕੁਰੁਤੈ ॥੧੭॥

('ਕੁਰੁੱਤੈ' ਅੱਧਕ ਸਹਿਤ ਉਚਾਰਣ ਕਰੋ)

ਜਿਵੇਂ ਕੋਈ ਕੁਰੁਤੈ = ਬੇ-ਮੌਸਮੀ ਰੁੱਤ ਵਿਚ ਬੀਉ = ਬੀਜ ਬੀਜੈ = ਬੀਜਦਾ ਹੈ, ਉਸ ਨੂੰ ਉਸੇ ਤਰ੍ਹਾਂ ਦਾ ਹੀ ਫਲ ਪ੍ਰਾਪਤ ਹੁੰਦਾ ਹੈ, ਇਸੇ ਤਰ੍ਹਾਂ ਮੂਰਖ ਜੋ ਭੈੜੇ ਕੰਮਾਂ ਦਾ ਬੀਜ ਬੀਜਦੇ ਹਨ ਤੇ ਉਸ ਅਨੁਸਾਰ ਹੀ ਉਨ੍ਹਾਂ ਨੂੰ ਦੁਖਦਾਈ ਫਲ ਪ੍ਰਾਪਤ ਹੁੰਦਾ ਹੈ॥੧੭॥

ਭਾਵ ਭਾਈ ਗੁਰਦਾਸ ਜੀ ਨੇ ਇਸ ਪਉੜੀ ਵਿਚ ਲੋਕ ਪ੍ਰਸਿੱਧ ਕਹਾਣੀ ਕੇਵਲ ਦ੍ਰਿਸ਼ਟਾਂਤ ਅਲੰਕਾਰ ਦੇ ਤੌਰ 'ਤੇ ਵਰਣਨ ਕੀਤੀ ਹੈ, ਇਸ ਪਉੜੀ ਦਾ ਤਾਤਪਰਜ ਇਸ ਦੇ ਭਾਵ ਨੂੰ ਖੋਲ੍ਹਦਾ ਹੈ ਕਿ ਨਾਈ ਵਾਂਗੂੰ ਕੋਈ ਇਹ ਨਾ ਸਮਝ ਲਵੇ ਕਿ ਸ਼ਿਵਜੀ ਦੇ ਵਰ ਨਾਲ ਸਰੇਵੜਿਆਂ ਨੂੰ ਮਾਰਨ ਨਾਲ ਧਨ ਲੱਭ ਸਕਦਾ ਹੈ, ਸ਼ਿਵ ਉਪਾਸ਼ਕਾਂ ਨੇ ਇਕ ਸੱਚ ਨੂੰ ਬਿਆਨ ਕਰਨ ਲਈ ਆਪਣੇ ਇਸ਼ਟ ਦੀ ਕਥਾ ਰਚੀ ਹੈ ਕਿ ਮੂਰਖਾਂ ਨੂੰ ਸਮਝ ਆ ਜਾਵੇ। ਭਾਈ ਸਾਹਿਬ ਨੇ ਦ੍ਰਿਸ਼ਟਾਂਤ ਦਿੱਤਾ ਹੈ, ਆਪਣੇ ਪ੍ਰਕਰਣ ਨੂੰ ਸਪੱਸ਼ਟ ਕਰਦਿਆਂ ਹੋਇਆਂ ਦ੍ਰਿਸ਼ਟਾਂਤ ਦੇ ਕੇ ਆਪਣੀ ਚੱਲ ਰਹੀ ਵਿਚਾਰ ਨੂੰ ਸਿੱਧ ਕੀਤਾ ਹੈ।

### ਪਉੜੀ ੧੮ (ਪੰਡਿਤ ਵੀ ਮੂਰਖ ਹੋ ਸਕਦਾ ਹੈ)

## ਗੋਸਟਿ ਗਾਂਗੇ ਤੇਲੀਐ; ਪੰਡਿਤ ਨਾਲਿ ਹੋਵੈ ਜਗੁ ਦੇਖੈ।

ਰਾਜੇ ਭੋਜ ਦੇ ਉਜੈਨ ਨਾਮ ਦੇ ਨਗਰ ਵਿਚ ਗਾਂਗੇ ਤੇਲੀਐ = ਤੇਲੀ ਦੀ ਪੰਡਿਤ ਨਾਲ ਗੋਸਟਿ = ਵਿਚਾਰ-ਚਰਚਾ ਹੋਣ ਲੱਗੀ ਅਤੇ ਜਗੁ = ਜਗਤ ਦੇ ਲੋਕ ਦੇਖੈ = ਦੇਖਣ ਵਾਸਤੇ ਇਕੱਠੇ ਹੋਏ।

## ਖੜੀ ਕਰੈ ਇਕ ਅੰਗੁਲੀ; ਗਾਂਗਾ ਦੁਇ ਵੇਖਾਲੈ ਰੇਖੈ।

('ਖੜ੍ਹੀ' ਭਾਰਾ ਕਰ ਕੇ ਬੋਲੋ)

ਪੰਡਿਤ ਨੇ ਇਕ ਅੰਗੁਲੀ = ਉਂਗਲੀ ਖੜੀ ਕਰੈ = ਕੀਤੀ ਕਿ ਬ੍ਰਹਮ ਇਕ ਹੈ, ਅੱਗੋਂ ਗਾਂਗੇ ਤੇਲੀ ਨੇ ਸਮਝਿਆ ਕਿ ਇਹ ਕਹਿੰਦਾ ਹੈ ਕਿ ਮੈਂ ਤੇਰੀ ਇਕ ਅੱਖ ਕੱਢ ਦੇਵਾਂਗਾ ਤੇ ਉਸ ਗਾਂਗੇ ਤੇਲੀ ਨੇ ਦੁਇ = ਦੋ ਰੇਖੈ = ਉਂਗਲੀਆਂ ਖੜੀਆਂ ਕਰ ਕੇ ਵੇਖਾਲੈ = ਵਿਖਾ ਦਿੱਤੀਆਂ ਕਿ ਤੇਰੀਆਂ ਦੋਵੇਂ ਅੱਖਾਂ ਕੱਢ ਦਿਆਂਗਾ। ਪੰਡਿਤ ਨੇ ਸੋਚਿਆ ਕਿ ਇਹ ਨਿਰਗੁਣ ਤੇ ਸਰਗੁਣ ਬ੍ਰਹਮ ਦੀ ਗੱਲ ਕਰ ਰਿਹਾ ਹੈ।

## ਫੇਰ ਉਚਾਇ ਪੰਜਾਂਗੁਲਾ; ਗਾਂਗਾ ਮੁਠ ਹਲਾਇ ਅਲੇਖੈ।

ਫਿਰ ਅੱਗੋਂ ਪੰਡਿਤ ਨੇ ਪੰਜਾਂਗੁਲਾ (ਪੰਜ + ਉਂਗਲਾ) ਪੰਜ ਉਂਗਲਾਂ ਉਚਾਇ = ਉਠਾਈਆਂ ਕਿ ਪੰਜ ਤੱਤਾਂ ਦਾ ਸਰਗੁਣ ਸਰੀਰ ਹੈ ਤੇ ਅੱਗੋਂ ਗਾਂਗੇ ਤੇਲੀ ਮੁਠ = ਮੁੱਠੀ ਭਾਵ ਮੁੱਕੀ ਵੱਟ ਕੇ ਹਿਲਾਈ ਕਿ ਮੈਂ ਤੇਰੇ ਘਸੁੰਨ ਮਾਰੂੰ। ਇਹ ਪੰਡਿਤ ਦੇ ਅਲੇਖੈ = ਨਾ ਲਖੇ ਜਾਣ ਵਾਲੀ ਗੱਲ ਕਰ ਵਿਖਾਈ, ਭਾਵ ਉਸ ਨੇ ਤਾਂ ਪੰਜ ਉਂਗਲਾਂ ਖੜੀਆਂ ਕੀਤੀਆਂ ਸਨ, ਪਰ ਗਾਂਗੇ ਤੇਲੀ ਨੇ ਚਪੇੜ ਦਾ ਅਰਥ ਸਮਝ ਲਿਆ।

## ਪੈਰੀਂ ਪੈ ਉਠਿ ਚਲਿਆ; ਪੰਡਿਤੁ ਹਾਰਿ ਭੁਲਾਵੈ ਭੇਖੈ।

ਪੰਡਿਤ ਨੇ ਭੇਖੈ = ਭੇਖ ਦੇ ਭੁਲਾਵੈ = ਭੁਲਾਵੇ ਵਿਚ ਹਾਰ ਮੰਨ ਲਈ ਤੇ ਗਾਂਗੇ ਦੇ ਪੈਰੀਂ ਪੈ ਕੇ ਉੱਠ ਚਲਿਆ = ਤੁਰਿਆ।

## ਨਿਰਗੁਣੁ ਸਰਗੁਣੁ ਅੰਗ ਦੁਇ; ਪਰਮੇਸਰ ਪੰਜਿ ਮਿਲਨਿ ਸਰੇਖੈ।

ਜਦੋਂ ਗਾਂਗੇ ਤੇਲੀ ਨੇ ਦੋ ਉਂਗਲਾਂ ਚੁੱਕੀਆਂ ਤਾਂ ਪੰਡਿਤ ਨੇ ਸੋਚਿਆ ਕਿ ਨਿਰਗੁਣ ਤੇ ਸਰਗੁਣ ਪਰਮੇਸ਼ਰ ਦੇ ਦੁਇ ਅੰਗ ਹਨ ਅਤੇ ਜਦੋਂ ਗਾਂਗੇ ਤੇਲੀ ਨੇ ਮੁੱਕੀ ਵੱਟੀ ਸੀ ਤਾਂ ਪੰਡਿਤ ਨੇ ਸੋਚਿਆ ਕਿ ਪਰਮੇਸ਼ਰ ਨੇ ਜੋ ਪੰਜਾਂ ਤੱਤਾਂ ਨੂੰ ਸਰੇਖੈ = ਸਮਾਨ ਮੇਲ ਕੇ ਸਰਗੁਣ ਸਰੂਪ ਬਣਾਇਆ ਹੈ, ਇਹ ਉਸ ਦੀ ਗੱਲ ਕਰਦਾ ਹੈ।

## ਅਖੀਂ ਦੋਵੈ ਭੰਨਸਾਂ; ਮੁਕੀ ਲਾਇ ਹਲਾਇ ਨਿਮੇਖੈ।

ਜਦੋਂ ਪੰਡਿਤ ਨੇ ਇਕ ਉਂਗਲੀ ਖੜੀ ਕੀਤੀ ਤਾਂ ਗਾਂਗੇ ਤੇਲੀ ਨੇ ਦੋ ਉਂਗਲਾਂ ਖੜੀਆਂ ਕੀਤੀਆਂ ਕਿ ਮੈਂ ਤੇਰੀਆਂ ਦੋਵੇਂ ਅਖੀਂ = ਅੱਖਾਂ ਭੰਨਸਾਂ = ਭੰਨ ਦੇਵਾਂਗਾ ਅਤੇ ਜਦੋਂ ਪੰਡਿਤ ਨੇ ਪੰਜ ਉਂਗਲਾਂ ਖੜੀਆਂ ਕੀਤੀਆਂ ਤਾਂ ਗਾਂਗੇ ਤੇਲੀ ਨੇ ਮੁੱਕੀ ਦਿਖਾਈ ਕਿ ਇਕ ਮੁੱਕੀ ਲਾਇ = ਲਾ ਕੇ ਭਾਵ ਮਾਰ ਕੇ ਇਕ ਨਿਮੇਖੈ = ਨਿਮਖ ਵਿਚ ਤੈਨੂੰ ਹਲਾਇ = ਹਿਲਾ ਦੇਵਾਂਗਾ।

## ਮੂਰਖ ਪੰਡਿਤ; ਸੁਰਤਿ ਵਿਸੇਖੈ ॥੧੮॥

ਮੂਰਖ ਤੇ ਪੰਡਿਤ ਵਿਚ ਸੁਰਤਿ = ਸੁਰਤੀ ਤੇ ਗਿਆਨ ਦੀ ਸਮਝ ਦੀ ਹੀ ਵਿਸੇਖੈ = ਵਿਸ਼ੇਸ਼ਤਾ ਹੈ ॥੧੮॥

**ਵਾਰਤਾ**—ਰਾਜੇ ਭੋਜ ਦੇ ਪਾਸ ਬਹੁਤ ਸਾਰੇ ਪੰਡਿਤ ਰਹਿੰਦੇ ਸਨ। ਉਨ੍ਹਾਂ ਦਿਨਾਂ ਵਿਚ ਇਕ ਹੋਰ ਦਿੱਗ-ਵਿਜਈ ਪੰਡਿਤ ਉਜੈਨ ਸ਼ਹਿਰ ਵਿਚ ਆ ਗਿਆ ਅਤੇ ਰਾਜ-ਪੰਡਿਤਾਂ ਨੂੰ ਚਰਚਾ ਕਰਨ ਵਾਸਤੇ ਚੁਣੌਤੀ ਦਿੱਤੀ। ਉਸ ਦੀ ਚੁਣੌਤੀ ਨੂੰ ਮੰਨ ਕੇ ਰਾਜ-ਪੰਡਿਤ ਇਕ ਅੱਖੋਂ ਕਾਣੇ ਗਾਂਗੇ ਤੇਲੀ ਨੂੰ ਪੰਡਿਤ ਦਾ ਰੂਪ ਬਣਾ ਕੇ ਸਭਾ ਵਿਚ ਲੈ ਆਇਆ ਅਤੇ ਕਿਹਾ ਕਿ ਇਹ ਅਸਾਂ ਦਾ ਸਭ ਤੋਂ ਵੱਡਾ ਪੰਡਿਤ ਹੈ। ਪਹਿਲਾਂ ਆਪ ਇਸ ਨਾਲ ਚਰਚਾ ਕਰੋ, ਫਿਰ ਅਸੀਂ ਕਰਾਂਗੇ। ਉਸ ਪੰਡਿਤ ਨੇ ਇਹ ਗੱਲ ਮੰਨ ਲਈ। ਪੰਡਿਤਾਂ ਨੇ ਕਿਹਾ ਕਿ ਪਹਿਲਾਂ ਇਹ ਮੌਨ ਚਰਚਾ ਕਰੇਗਾ। ਪੰਡਿਤ ਨੇ ਇਹ ਗੱਲ ਭੀ ਮਨਜ਼ੂਰ ਕੀਤੀ ਤੇ ਚਰਚਾ ਸ਼ੁਰੂ ਕਰਨ ਵਾਸਤੇ ਪੰਡਿਤ ਨੇ ਇਕ ਉਂਗਲੀ ਖੜੀ ਕਰ ਕੇ ਜਣਾਇਆ ਕਿ ਈਸ਼ਵਰ ਇਕ ਹੈ। ਪਰ ਗਾਂਗੇ ਨੇ ਸਮਝਿਆ ਕਿ ਇਹ ਕਹਿੰਦਾ ਹੈ ਕਿ ਮੈਂ ਤੇਰੀ ਇਕ ਅੱਖ ਕੱਢ ਦੇਵਾਂਗਾ। ਇਸ ਦੇ ਉੱਤਰ ਵਿਚ ਉਸ ਨੇ ਦੋ ਉਂਗਲੀਆਂ ਖੜੀਆਂ ਕਰ ਕੇ ਜਤਾਇਆ ਕਿ ਮੈਂ ਤੇਰੀਆਂ ਦੋਵੇਂ ਅੱਖਾਂ ਕੱਢ ਦਿਆਂਗਾ। ਪਰ ਪੰਡਿਤ ਨੇ ਸਮਝਿਆ ਕਿ ਈਸ਼ਵਰ ਭਾਵੇਂ ਇਕ ਹੈ ਪਰ ਉਸ ਦੇ ਦੋ ਰੂਪ ਨਿਰਗੁਣ ਤੇ ਸਰਗੁਣ ਹਨ। ਫਿਰ ਪੰਡਿਤ ਨੇ ਪੰਜ ਉਂਗਲੀਆਂ ਖੜੀਆਂ ਕਰ ਕੇ ਜਣਾਇਆ ਕਿ ਈਸ਼ਵਰ ਦਾ ਸਰਗੁਣ ਰੂਪ ਪੰਜਾਂ ਤੱਤਾਂ ਤੋਂ ਹੈ, ਪਰ ਗਾਂਗੇ ਨੇ ਸਮਝਿਆ ਕਿ ਪੰਡਿਤ ਕਹਿੰਦਾ ਹੈ ਕਿ ਮੈਂ ਤੇਰੇ ਚਪੇੜ ਮਾਰਾਂਗਾ। ਉਸ ਨੇ ਮੁੱਕੀ ਵੱਟ ਕੇ ਹਿਲਾ ਕੇ ਜਤਾਇਆ ਕਿ ਮੈਂ ਘਸੁੰਨ ਮਾਰ ਕੇ ਤੇਰੇ ਦੰਦ ਹਿਲਾ ਦੇਵਾਂਗਾ। ਪਰ ਪੰਡਿਤ ਨੇ ਸਮਝਿਆ ਜੋ ਇਹ ਕਹਿੰਦਾ ਹੈ ਕਿ ਭਾਵੇਂ ਤੱਤ ਪੰਜ ਹਨ, ਪਰ ਉਨ੍ਹਾਂ ਇਕੱਠੇ ਹੋ ਕੇ ਪਸਾਰਾ ਕੀਤਾ ਹੈ। ਬੱਸ ਇਹ ਸੋਚਦਾ ਹੀ ਪੰਡਿਤ ਚਰਨੀਂ ਪੈ ਗਿਆ। ਹਾਰ ਮੰਨ ਕੇ ਆਪਣੇ ਰਾਹ ਨੂੰ ਤੁਰ ਪਿਆ।

### ਪਉੜੀ ੧੯ (ਮੂਰਖ ਦੀ ਸੰਗਤ ਦਾ ਫਲ)

## ਠੰਢੇ ਖੂਹਹੁ ਨਾਇਕੈ; ਪਗ ਵਿਸਾਰਿ ਆਇਆ ਸਿਰ ਨੰਗੈ।

('ਨ੍ਹਾਇ' ਭਾਰਾ ਕਰ ਕੇ ਬੋਲੋ ਤੇ 'ਪੱਗ' ਅੱਧਕ ਸਹਿਤ ਬੋਲੋ)

ਘਰ ਦਾ ਚੌਧਰੀ ਠੰਢੇ ਖੂਹਹੁ = ਖੂਹ ਤੋਂ ਨਾਇਕੈ = ਨਹਾ ਕੇ ਖੂਹ 'ਤੇ ਆਪਣੀ ਪੱਗ ਵਿਸਾਰਿ = ਭੁੱਲ ਕੇ ਆਪਣੇ ਘਰ ਨੰਗੇ ਸਿਰ ਹੀ ਆਇਆ = ਆ ਗਿਆ।

## ਘਰ ਵਿਚਿ ਰੰਨਾਂ ਕਮਲੀਆਂ; ਧੁਸੀ ਲੀਤੀ ਦੇਖਿ ਕੁਢੰਗੈ।

ਘਰ ਵਿਚ ਕਮਲੀਆਂ ਰੰਨਾਂ = ਔਰਤਾਂ ਨੇ ਚੌਧਰੀ ਦੇ ਕੁਢੰਗੈ = ਭੈੜੇ ਢੰਗ ਨੂੰ ਦੇਖ ਕੇ ਭਾਵ ਅਪਸ਼ਗਨ ਸਮਝ ਕੇ ਧੁਸੀ = ਸੰਦਲੀ ਬੰਨ੍ਹ ਲੀਤੀ = ਲਈ ਭਾਵ ਰੋਣ-ਪਿੱਟਣ ਲਈ ਤਿਆਰ ਹੋ ਗਈਆਂ।

## ਰੰਨਾਂ ਦੇਖਿ ਪਿਟੰਦੀਆਂ; ਢਾਹਾਂ ਮਾਰ ਹੋਇ ਨਿਸੰਗੈ।

ਰੰਨਾਂ = ਔਰਤਾਂ ਨੂੰ ਪਿਟੰਦੀਆਂ = ਪਿੱਟਦੀਆਂ ਦੇਖ ਕੇ ਚੌਧਰੀ ਵੀ ਨਿਸੰਗੈ = ਬੇਝਿਜਕ ਹੋਇ = ਹੋ ਕੇ ਢਾਹਾਂ = ਧਾਹਾਂ ਮਾਰ ਕੇ ਰੋਣ ਲੱਗ ਪਿਆ।

## ਲੋਕ ਸਿਆਪੇ ਆਇਆ; ਰੰਨਾਂ ਪੁਰਸ ਜੁੜੇ ਲੈ ਪੰਗੈ।

ਸਿਆਪੇ ਨੂੰ ਪੈਂਦਾ ਦੇਖ ਕੇ ਗੁਆਂਢ ਦੇ ਲੋਕ ਚੌਧਰੀ ਦੇ ਘਰ ਆਇਆ = ਆਉਣ ਲੱਗੇ ਅਤੇ ਸਭ ਰੰਨਾਂ = ਔਰਤਾਂ ਤੇ ਪੁਰਸ਼ ਆਪਸ ਵਿਚ ਪੰਗੈ = ਪੰਗਤ ਲੈ = ਲਾ ਕੇ ਇਕ-ਦੂਜੇ ਨਾਲ ਜੁੜੇ = ਜੁੜ ਕੇ ਅਫ਼ਸੋਸ ਕਰਨ ਲੱਗੇ।

## ਨਾਇਣ ਪੁਛਦੀ ਪਿਟਦੀਆਂ; ਕਿਸ ਦੈ ਨਾਇ ਅਲ੍ਹਾਣੀ ਅੰਗੈ।

ਨਾਇਣ ਅੰਗੈ = ਵਿਹੜੇ ਵਿਚ ਪਿਟਦੀਆਂ ਔਰਤਾਂ ਨੂੰ ਕਿਸੇ ਨੂੰ ਪੁਛਦੀ = ਪੁੱਛਣ ਲੱਗੀ ਕਿ ਮੈਂ ਕਿਸ ਦੇ ਨਾਇ = ਨਾਮ ਦੀ ਅਲ੍ਹਾਣੀ (ਖ਼ਾਸ ਕਰਕੇ ਮੋਏ ਪ੍ਰਾਣੀ ਦੇ ਗੁਣ ਕਰਮ ਕਹਿ ਕੇ ਜੋ ਗੀਤ ਗਾਇਆ ਜਾਂਦਾ ਹੈ) ਪਾਵਾਂ ? ਭਾਵ ਇਸਤਰੀ ਮਰੀ ਹੈ ਕਿ ਪੁਰਸ਼ ਮਰਿਆ ਹੈ ?

## ਸਹੁਰੇ ਪੁਛਹੁ ਜਾਇਕੈ; ਕਉਣ ਮੁਆ ਨੂੰਹ ਉਤਰੁ ਮੰਗੈ।

ਨੂੰਹ ਨਾਇਣ ਨੂੰ ਕਹਿਣ ਲੱਗੀ ਕਿ ਸਹੁਰੇ ਨੂੰ ਜਾਇਕੈ = ਜਾ ਕੇ ਪੁਛਹੁ = ਪੁੱਛੋ ਕਿ ਨੂੰਹ ਉੱਤਰ ਮੰਗੈ = ਮੰਗਦੀ ਹੈ ਕਿ ਕਉਣ = ਕੌਣ ਮੁਆ = ਮਰ ਗਿਆ ਹੈ ?

## ਕਾਵਾਂ ਰੌਲਾ; ਮੂਰਖ ਸੰਗੈ ॥੧੯॥

ਇਸ ਪ੍ਰਕਾਰ ਮੂਰਖਾਂ ਦੀ ਸੰਗੈ = ਸੰਗਤ ਵਿਚ ਸਦਾ ਹੀ ਕਾਵਾਂ-ਰੌਲੀ ਹੁੰਦੀ ਹੈ ਅਤੇ ਐਸੇ ਮੂਰਖਾਂ ਦੀ ਕਦੇ ਵੀ ਸੰਗਤ ਨਹੀਂ ਕਰਨੀ ਚਾਹੀਦੀ॥੧੯॥

**ਵਾਰਤਾ—**ਪੁਰਾਤਨ ਸਮਾਜ ਵਿਚ ਇਹ ਗੱਲ ਮੰਨੀ ਜਾਂਦੀ ਸੀ ਕਿ ਜਦ ਕੋਈ ਮਰ ਜਾਵੇ ਅਤੇ ਮੋਏ ਪੁਰਸ਼ ਦੇ ਕਿਸੇ ਸੰਬੰਧੀ ਨੂੰ ਪਿੰਡੋਂ ਬਾਹਰ ਹੀ ਉਸ ਦੇ ਮਰਨ ਦਾ ਪਤਾ ਲੱਗ ਜਾਵੇ ਤਾਂ ਉਹ ਉਥੋਂ ਹੀ ਪੱਗ ਲਾਹ ਕੇ ਸਿਰ ਨੰਗਾ ਕਰ ਕੇ ਘਰ ਨੂੰ ਆਉਂਦਾ ਸੀ।

ਜਦ ਚੌਧਰੀ ਪੱਗ ਭੁੱਲ ਕੇ ਨੰਗੇ ਸਿਰ ਘਰ ਆਇਆ ਤਾਂ ਔਰਤਾਂ ਨੇ ਸਮਝਿਆ ਕੋਈ ਸੰਬੰਧੀ ਮਰ ਗਿਆ ਹੈ। ਉਨ੍ਹਾਂ ਨੇ ਰੋਣਾ-ਪਿੱਟਣਾ ਸ਼ੁਰੂ ਕਰ ਦਿੱਤਾ। ਘਰ ਦੀਆਂ ਔਰਤਾਂ ਨੂੰ ਪਿੱਟਦੀਆਂ ਦੇਖ ਕੇ ਚੌਧਰੀ ਨੇ ਸਮਝਿਆ ਕਿ ਘਰ ਵਿਚ ਸ਼ਾਇਦ ਕੋਈ ਮਰ ਗਿਆ ਹੈ। ਉਹ ਵੀ ਧਾਹਾਂ ਮਾਰ ਕੇ ਰੋਣ ਲੱਗ ਪਿਆ। ਔਰਤਾਂ ਦਾ ਪਿੱਟਣਾ ਤੇ ਘਰ ਦੇ ਮਾਲਕ ਦੀਆਂ ਧਾਹਾਂ ਸੁਣ ਕੇ ਆਂਢ-ਗੁਆਂਢ ਨੂੰ ਪੱਕਾ ਹੋ ਗਿਆ ਕਿ ਇਨ੍ਹਾਂ ਦਾ ਜ਼ਰੂਰ ਕੋਈ ਮਰ ਗਿਆ ਹੈ। ਹਮਦਰਦੀ ਲਈ ਸਾਰੇ ਇਕੱਠੇ ਹੋ ਗਏ ਤੇ ਅਫ਼ਸੋਸ ਕਰਨ ਲੱਗੇ। ਇੰਨੇ ਨੂੰ ਨਾਇਣ ਨੇ ਤੀਵੀਆਂ ਨੂੰ ਪੁੱਛਿਆ ਕਿ ਮੈਂ ਕਿਸ ਦੇ ਨਾਮ ਦੀ ਅਲਾਹਣੀ ਪਾਵਾਂ ? ਇਸਤਰੀ ਮਰੀ ਹੈ ਕਿ ਪੁਰਸ਼ ਮਰਿਆ ਹੈ ? ਸੱਸ ਨੇ ਕਿਹਾ ਕਿ ਪਹਿਲਾਂ ਨੂੰਹ ਨੇ ਰੋਣਾ ਸ਼ੁਰੂ ਕੀਤਾ ਹੈ, ਉਸ ਨੂੰ ਪੁੱਛੋ। ਨੂੰਹ ਨੇ ਉੱਤਰ ਦਿੱਤਾ, ਮੈਨੂੰ ਨਹੀਂ ਪਤਾ, ਸਹੁਰੇ ਨੂੰ ਪੁੱਛੋ। ਸਹੁਰੇ ਨੇ ਕਿਹਾ ਕਿ ਮੈਨੂੰ ਕੁਝ ਪਤਾ ਨਹੀਂ ਕਿ ਕੌਣ ਮਰਿਆ ਹੈ, ਘਰਦਿਆਂ ਨੂੰ ਪੁੱਛੋ। ਅੰਤ ਨੂੰ ਨੂੰਹ ਨੇ ਕਿਹਾ ਕਿ ਤੁਸੀਂ ਇਸ ਗੱਲ ਦਾ ਜਵਾਬ ਦਿਉ, ਤੁਸੀਂ ਘਰ ਨੰਗੇ ਸਿਰ ਕਿਉਂ ਆਏ ਹੋ ? ਏਨੀ ਗੱਲ ਸੁਣ ਕੇ ਚੌਧਰੀ ਨੇ ਆਪਣੇ ਸਿਰ 'ਤੇ ਹੱਥ ਮਾਰਿਆ ਤੇ ਕਿਹਾ ਕਿ ਪੱਗ ਤਾਂ ਮੈਂ ਖੂਹ 'ਤੇ ਭੁੱਲ ਕੇ ਆ ਗਿਆ ਹਾਂ। ਸਾਰੇ ਸ਼ਰਮਿੰਦੇ ਹੋਏ ਆਪੋ-ਆਪਣੇ ਘਰੀਂ ਚਲੇ ਗਏ।

### ਪਉੜੀ ੨੦ (ਮੂਰਖ ਨਾਲ ਕਿਵੇਂ ਵਰਤੀਏ ?)

## ਜੇ ਮੂਰਖੁ ਸਮਝਾਈਐ; ਸਮਝੈ ਨਾਹੀ ਛਾਵ ਨ ਧੁਪਾ।

ਜੇਕਰ ਮੂਰਖ ਨੂੰ ਸਮਝਾਈਏ ਤਾਂ ਉਹ ਸਮਝੈ = ਸਮਝਦਾ ਨਹੀਂ ਹੈ ਕਿਉਂਕਿ ਉਸ ਨੂੰ ਛਾਵ = ਛਾਂ ਤੇ ਧੁਪਾ = ਧੁੱਪ ਦੀ ਕੋਈ ਸੋਝੀ ਨ = ਨਹੀਂ ਹੈ ਭਾਵ ਸੁਖ ਤੇ ਦੁੱਖ ਦੀ ਸਮਝ ਨਹੀਂ ਹੈ।

## ਅਖੀ ਪਰਖਿ ਨ ਜਾਣਈ; ਪਿਤਲ ਸੁਇਨਾ ਕੈਹਾਂ ਰੁਪਾ।

('ਅੱਖੀਂ' ਬੋਲੋ)

ਉਸ ਦੀਆਂ ਅਖੀ = ਅੱਖਾਂ ਪਰਖਿ = ਪਰਖਣਾ ਨ = ਨਹੀਂ ਜਾਣਈ = ਜਾਣਦੀਆਂ ਕਿ ਪਿੱਤਲ ਤੇ ਸੋਇਨਾ = ਸੋਨੇ ਅਤੇ ਕੈਹਾਂ = ਕਾਂਸੀ ਤੇ ਰੁਪਾ = ਚਾਂਦੀ ਵਿਚ ਕੀ ਫ਼ਰਕ ਹੈ।

## ਸਾਉ ਨ ਜਾਣੈ ਤੇਲ ਘਿਅ; ਧਰਿਆ ਕੋਲਿ ਘੜੋਲਾ ਕੁਪਾ।

ਉਹ ਤੇਲ ਤੇ ਘਿਅ = ਘਿਉ ਦਾ ਸਾਉ = ਸਵਾਦ ਨ = ਨਹੀਂ ਜਾਣੈ = ਜਾਣਦਾ, ਭਾਵੇਂ ਉਸ ਕੋਲ ਤੇਲ ਦਾ ਕੁਪਾ (ਚੰਮ ਸਾੜ ਕੇ ਬਣਾਇਆ ਹੋਇਆ ਤੰਗ ਮੂੰਹ ਦਾ ਪਾਤਰ) ਜਾਂ ਘਿਉ ਦਾ ਘੜੋਲਾ = ਘੜਾ ਧਰਿਆ ਹੋਵੇ।

## ਸੁਰਤਿ ਵਿਹੂਣਾ ਰਾਤਿ ਦਿਹੁ; ਚਾਨਣੁ ਤੁਲਿ ਅਨੇਰਾ ਘੁਪਾ।

('ਅਨ੍ਹੇਰਾ' ਭਾਰਾ ਬੋਲੋ)

ਉਹ ਦਿਹੁ = ਦਿਨ ਤੇ ਰਾਤ ਸੁਰਤ ਤੋਂ ਵਿਹੂਣਾ = ਸੱਖਣਾ ਹੀ ਰਹਿੰਦਾ ਹੈ। ਉਹ ਚਾਨਣ ਤੇ ਘੁਪਾ = ਘੁੱਪ ਅਨੇਰਾ = ਹਨੇਰੇ ਨੂੰ ਤੁਲਿ = ਬਰਾਬਰ ਭਾਵ ਇੱਕੋ ਜਿਹਾ ਹੀ ਸਮਝਦਾ ਹੈ।

## ਵਾਸੁ ਕਥੋਰੀ ਥੋਮ ਦੀ; ਮਿਹਰ ਕੁਲੀ ਅਧਉੜੀ ਤੁਪਾ।

('ਅ-ਧਉੜੀ' ਇਕੱਠਾ ਹੀ ਬੋਲੋ)

ਉਸ ਨੂੰ ਕਥੋਰੀ = ਕਸਤੂਰੀ ਤੇ ਥੋਮ = ਲਸਣ ਦੀ ਵਾਸੁ = ਵਾਸ਼ਨਾ ਭਾਵ ਬਦਬੂ ਅਤੇ ਮਿਹਰ ਕੁਲੀ = ਮਖਮਲ ਤੇ ਅਧਉੜੀ = ਚੰਮ ਦਾ ਤੁਪਾ = ਤੋਪਾ ਇੱਕੋ ਜਿਹਾ ਲੱਗਦਾ ਹੈ।

## ਵੈਰੀ ਮਿਤ੍ਰ ਨ ਸਮਝਈ; ਰੰਗੁ ਸੁਰੰਗ ਕੁਰੰਗੁ ਅਛੁਪਾ।

ਉਹ ਵੈਰੀ ਤੇ ਮਿੱਤਰਾਂ ਨੂੰ ਵੱਖੋ-ਵੱਖਰਾ ਨਹੀਂ ਸਮਝਈ = ਸਮਝਦਾ ਤੇ ਰੰਗਾਂ ਵਿੱਚੋਂ ਸੁਰੰਗ = ਸ੍ਰੇਸ਼ਟ ਰੰਗਾਂ ਤੇ ਕੁਰੰਗੁ = ਖੋਟੇ ਰੰਗਾਂ ਨੂੰ ਅਛੁਪਾ = ਸਪਰਸ਼ ਕਰਨ ਤੋਂ ਰਹਿਤ ਹੈ ਭਾਵ ਉਸ ਨੂੰ ਇਨ੍ਹਾਂ ਦੀ ਸਮਝ ਨਹੀਂ ਹੈ।

## ਮੂਰਖ ਨਾਲਿ; ਚੰਗੇਰੀ ਚੁਪਾ ॥੨੦॥੩੨॥

ਇਸ ਤਰ੍ਹਾਂ ਦੇ ਮੂਰਖ ਲੋਕਾਂ ਨਾਲ ਚੁਪਾ = ਚੁੱਪ ਰਹਿਣਾ ਹੀ ਚੰਗੇਰੀ = ਚੰਗੀ ਗੱਲ ਹੈ ॥੨੦॥੩੨॥ ਜੈਸਾ ਕਿ :

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**
**ਮੂਰਖੈ ਨਾਲਿ ਨ ਲੁਝੀਐ ॥੧੯॥** *(ਆਸਾ ਦੀ ਵਾਰ, ਮ: ੧, ਅੰਗ ੪੭੩)*

***ਨੋਟ :*** ਧੁੱਪਾ, ਰੁੱਪਾ, ਕੁੱਪਾ, ਘੁੱਪਾ, ਤੁੱਪਾ, ਅਛੁੱਪਾ, ਚੁੱਪਾ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

# ਵਾਰ ੩੩

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਗੁਰਮੁਖ, ਮਨਮੁਖ)**

## ਗੁਰਮੁਖਿ ਮਨਮੁਖਿ ਜਾਣੀਅਨਿ; ਸਾਧ ਅਸਾਧ ਜਗਤ ਵਰਤਾਰਾ।

ਗੁਰੂ ਦੀ ਮਤਿ ਅਨੁਸਾਰ ਚੱਲਣ ਵਾਲੇ ਗੁਰਮੁਖ ਤੇ ਗੁਰੂ ਦੀ ਮਤਿ ਤੋਂ ਉਲਟ ਚੱਲਣ ਵਾਲੇ ਮਨਮੁਖ ਜਾਣੀਅਨਿ = ਜਾਣੀਦੇ ਹਨ। ਇਉਂ ਸਾਧ = ਸ੍ਰੇਸ਼ਟ ਗੁਰਮੁਖਾਂ ਅਤੇ ਅਸਾਧ = ਬੁਰੇ ਮਨਮੁਖਾਂ ਦਾ ਜਗਤ ਵਿਚ ਵਰਤਾਰਾ ਵਰਤ ਰਿਹਾ ਹੈ।

## ਦੁਹ ਵਿਚਿ ਦੁਖੀ ਦੁਬਾਜਰੇ; ਖਰਬੜ ਹੋਏ ਖੁਦੀ ਖੁਆਰਾ।

(‘ਖੁਦੀ’ ਪੋਲਾ ਬੋਲੋ)

ਦੁਬਾਜਰੇ = ਦੋ ਪਾਸੇ ਰਹਿਣ ਵਾਲੇ ਮਨਮੁਖ ਲੋਕ ਜਿਨ੍ਹਾਂ ਦਾ ਧਿਆਨ ਕਦੀ ਪ੍ਰਭੂ ਵਿਚ, ਕਦੀ ਮਾਇਆ ਵਿਚ ਹੁੰਦਾ ਹੈ, ਐਸੇ ਮਨੁੱਖ ਦੁਹ = ਦੋਹਾਂ ਭਾਵ ਲੋਕ ਤੇ ਪ੍ਰਲੋਕ ਵਿਚ ਆਪਣੇ ਖੁਦੀ = ਹੰਕਾਰ ਕਰਕੇ ਖੁਆਰਾ = ਖ਼ਰਾਬ ਹੋਏ = ਹੁੰਦੇ ਹਨ ਤੇ ਸਦਾ ਖਰਬੜ = ਘਬਰਾਹਟ ਵਿਚ ਦੁਖੀ ਰਹਿੰਦੇ ਹਨ।

## ਦੁਹੀਂ ਸਰਾਈਂ ਜਰਦਰੂ; ਦਗੇ ਦੁਰਾਹੇ ਚੋਰ ਚੁਗਾਰਾ।

ਐਸੇ ਪੁਰਸ਼ਾਂ ਦੇ ਦੁਹੀਂ = ਦੋਹਾਂ ਸਰਾਈਂ = ਲੋਕਾਂ ਭਾਵ ਲੋਕ ਤੇ ਪ੍ਰਲੋਕ ਵਿਚ ਜਰਦਰੂ (ਜਰਦ + ਰੂ) ਰੂ = ਚਿਹਰੇ ਦੀ ਰੰਗਤ ਜਰਦ = ਪੀਲੀ ਪੈ ਜਾਂਦੀ ਹੈ, ਕਿਉਂਕਿ ਅਜਿਹੇ ਚੋਰ ਦੁਰਾਹੇ = ਦੋ ਰਾਹਾਂ ਉੱਤੇ ਦਗੇ = ਧੋਖਾ ਕਰ ਕੇ ਚੁਗਾਰਾ = ਠੱਗੀ ਕਰਦੇ ਹਨ।

## ਨਾ ਉਰਵਾਰੁ ਨ ਪਾਰੁ ਹੈ; ਗੋਤੇ ਖਾਨਿ ਭਰਮੁ ਸਿਰਿ ਭਾਰਾ।

ਇਸ ਤਰ੍ਹਾਂ ਦੇ ਲੋਕਾਂ ਨੂੰ ਨਾ ਤਾਂ ਉਰਵਾਰੁ = ਉਰਲਾ ਕਿਨਾਰਾ ਤੇ ਨਾ ਹੀ ਪਾਰੁ = ਪਰਲਾ ਕਿਨਾਰਾ ਲੱਭਦਾ ਹੈ ਭਾਵ ਨਾ ਹੀ ਇਸ ਸੰਸਾਰ ਦਾ ਸਿਰਾ ਲੱਭਦਾ ਹੈ ਤੇ ਨਾ ਹੀ ਪ੍ਰਲੋਕ ਦਾ ਲੱਭਦਾ ਹੈ, ਕਿਉਂਕਿ ਉਨ੍ਹਾਂ ਨੇ ਆਪਣੇ ਸਿਰ ਉੱਤੇ ਭਰਮਾਂ ਦਾ ਭਾਰਾ = ਭਾਰ ਚੁੱਕਿਆ ਹੋਇਆ ਹੈ, ਜਿਸ ਕਰਕੇ ਉਹ ਸੰਸਾਰ-ਸਮੁੰਦਰ ਵਿਚ ਗੋਤੇ ਖਾਨਿ = ਖਾਂਦੇ ਹਨ ਭਾਵ ਜਨਮ ਮਰਨ ਵਿਚ ਭਟਕਦੇ ਹਨ।

## ਹਿੰਦੂ ਮੁਸਲਮਾਨ ਵਿਚਿ; ਗੁਰਮੁਖਿ ਮਨਮੁਖਿ ਵਿਚਿ ਗੁਬਾਰਾ।

ਚਾਹੇ ਉਹ ਹਿੰਦੂਆਂ ਤੇ ਚਾਹੇ ਮੁਸਲਮਾਨਾਂ ਵਿਚ ਹਨ, ਜੋ ਗੁਰਮੁਖਾਂ ਵਿਚਕਾਰ ਮਨਮੁਖ ਰਹਿੰਦੇ ਹਨ, ਉਹ ਗੁਬਾਰਾ = ਹਨੇਰੇ ਦਾ ਹੀ ਰੂਪ ਹਨ।

# ਜੰਮਣੁ ਮਰਣੁ; ਸਦਾ ਸਿਰਿ ਮਾਰਾ ॥੧॥

ਐਸੇ ਮਨਮੁਖ ਮਨੁੱਖਾਂ ਦੇ ਸਿਰ 'ਤੇ ਸਦਾ = ਹਮੇਸ਼ਾਂ ਜੰਮਣ ਮਰਨ ਦੀ ਮਾਰਾ = ਮਾਰ ਪਈ ਰਹਿੰਦੀ ਹੈ ॥੧॥ ਜੈਸਾ ਕਿ :

**ਮਨਮੁਖਿ ਆਵੈ ਮਨਮੁਖਿ ਜਾਵੈ ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥**
**ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥**

*(ਮਾਰੂ ਸੋਲਹੇ ਮ: ੧, ਅੰਗ ੧੦੭੩)*

## ਪਉੜੀ ੨ (ਹਿੰਦੂ ਅਤੇ ਮੁਸਲਮਾਨ)

# ਦੁਹ ਮਿਲਿ ਜੰਮੇ ਦੁਇ ਜਣੇ; ਦੁਹੁ ਜਣਿਆਂ ਦੁਇ ਰਾਹ ਚਲਾਏ।

ਦੁਹ = ਦੋਹਾਂ ਨੇ ਭਾਵ ਈਸ਼ਵਰ ਤੇ ਮਾਇਆ ਨੇ ਮਿਲ ਕੇ ਜੀਵ ਜੰਮੇ = ਪੈਦਾ ਕੀਤੇ, ਉਹ ਜਣੇ = ਪੈਦਾ ਹੋਏ ਜੀਵ ਦੁਇ = ਦੋ ਭਾਵ ਹਿੰਦੂ ਤੇ ਮੁਸਲਮਾਨ ਕਹਾਉਣ ਲੱਗ ਪਏ। ਫਿਰ ਦੁਹੁ = ਦੋਵਾਂ ਜਣਿਆਂ ਨੇ ਆਪਣੇ ਵੱਖੋ-ਵੱਖਰੇ ਦੁਇ = ਦੋ ਧਰਮਾਂ ਦੇ ਹਿੰਦੂ ਅਤੇ ਮੁਸਲਮਾਨ ਦੇ ਰਾਹ = ਰਸਤੇ ਚਲਾਏ = ਚਲਾ ਲਏ।

# ਹਿੰਦੂ ਆਖਨਿ ਰਾਮ ਰਾਮ; ਮੁਸਲਮਾਣਾ ਨਾਉ ਖੁਦਾਏ।

ਹਿੰਦੂ ਤਾਂ ਜੋ ਇੱਕੋ ਪਰਮਾਤਮਾ ਹੈ, ਉਸ ਨੂੰ 'ਰਾਮ ਰਾਮ' ਆਖਣ ਲੱਗੇ ਅਤੇ ਮੁਸਲਮਾਣਾ = ਮੁਸਲਮਾਨ ਲੋਕ ਉਸ ਨੂੰ ਖੁਦਾਏ = ਖ਼ੁਦਾ, ਅੱਲਾਹ ਦੇ ਨਾਉ = ਨਾਮ ਨਾਲ ਪੁਕਾਰਨ ਲੱਗੇ।

# ਹਿੰਦੂ ਪੂਰਬਿ ਸਉਹਿਆ; ਪਛਮ ਮੁਸਲਮਾਣ ਨਿਵਾਏ।

ਹਿੰਦੂ ਪੂਰਬ ਦਿਸ਼ਾ ਵੱਲ ਸਉਹਿਆ = ਸਨਮੁਖ ਹੋ ਕੇ ਪਰਮਾਤਮਾ ਨੂੰ ਨਮਸਕਾਰ ਕਰਦੇ ਹਨ ਅਤੇ ਮੁਸਲਮਾਨ ਪੱਛਮ ਵੱਲ ਖ਼ੁਦਾ ਦੇ ਵੱਲ ਸੀਸ ਨਿਵਾਏ = ਨਿਵਾਉਂਦੇ ਹਨ।

# ਗੰਗ ਬਨਾਰਸਿ ਹਿੰਦੂਆਂ; ਮਕਾ ਮੁਸਲਮਾਣੁ ਮਨਾਏ।

('ਮੱਕਾ' ਅੱਧਕ ਸਹਿਤ ਬੋਲੋ)

ਹਿੰਦੂਆਂ = ਹਿੰਦੂ ਗੰਗ = ਗੰਗਾ ਤੇ ਬਨਾਰਸ (ਕਾਂਸ਼ੀ) ਆਦਿ ਤੀਰਥ ਪਵਿੱਤਰ ਕਰਕੇ ਪੂਜਦੇ ਹਨ ਅਤੇ ਮੁਸਲਮਾਨ ਮੱਕੇ ਸ਼ਹਿਰ ਕਾਬੇ ਨੂੰ ਮਨਾਏ = ਮਨਾਉਂਦੇ ਭਾਵ ਪੂਜਦੇ ਹਨ।

# ਵੇਦ ਕਤੇਬਾਂ ਚਾਰਿ ਚਾਰਿ; ਚਾਰ ਵਰਨ ਚਾਰਿ ਮਜ਼ਹਬ ਚਲਾਏ।

ਹਿੰਦੂਆਂ ਦੇ ਚਾਰ ਵੇਦ (ਰਿਗ ਵੇਦ, ਸਾਮ ਵੇਦ, ਜੁਜਰ ਵੇਦ, ਅਥਰਬਣ ਵੇਦ) ਤੇ ਮੁਸਲਮਾਨਾਂ ਦੇ ਚਾਰ ਕਤੇਬਾਂ = ਕਤੇਬ (ਤੌਰੇਤ, ਜੰਬੂਰ, ਅੰਜੀਲ ਤੇ ਕੁਰਾਨ) ਅਤੇ ਹਿੰਦੂਆਂ ਨੇ ਚਾਰ ਵਰਨ (ਬ੍ਰਾਹਮਣ, ਖੱਤਰੀ, ਸ਼ੂਦ, ਵੈਸ਼) ਤੇ ਮੁਸਲਮਾਨਾਂ ਨੇ ਚਾਰ ਮਜ਼ਹਬ (ਸ਼ੀਆ, ਸੁੰਨੀ, ਰਾਫ਼ਜ਼ੀ, ਇਮਾਮਸਾਫ਼ੀ) ਚਲਾਏ = ਤੋਰ ਲਏ ਹਨ।

# ਪੰਜ ਤਤ ਦੋਵੈ ਜਣੇ; ਪਉਣ ਪਾਣੀ ਬੈਸੰਤਰ ਛਾਏ।

ਪਰ ਅਸਲ ਵਿਚ ਦੋਵੈ = ਦੋਵੇਂ ਜਣੇ = ਜਣਿਆਂ ਵਿਚ ਪੰਜ ਤੱਤ ਪਉਣ = ਹਵਾ, ਪਾਣੀ, ਬੈਸੰਤਰ = ਅਗਨੀ, ਧਰਤੀ ਤੇ ਆਕਾਸ਼ ਛਾਏ ਹੋਏ ਹਨ।

## ਇਕ ਥਾਉਂ; ਦੁਇ ਨਾਉ ਧਰਾਏ ॥੨॥

ਹਿੰਦੂ ਅਤੇ ਮੁਸਲਮਾਨ ਪੰਜ ਤੱਤਾਂ ਦੁਆਰਾ ਇੱਕੋ ਹੀ ਥਾਉਂ = ਥਾਂ ਤੋਂ ਭਾਵ ਪਰਮੇਸ਼ਰ ਤੋਂ ਹੀ ਪੈਦਾ ਹੋਏ ਹਨ, ਪਰ ਦੁਇ = ਦੋਹਾਂ ਨੇ ਆਪਣੇ ਨਾਉ = ਨਾਮ ਵੱਖਰੇ-ਵੱਖਰੇ ਧਰਾਏ = ਧਰ ਲਏ ਹਨ ॥੨॥

### ਪਉੜੀ ੩ (ਆਰਸੀ ਦਾ ਦ੍ਰਿਸ਼ਟਾਂਤ)

## ਦੇਖਿ ਦੁਭਿਤੀ ਆਰਸੀ; ਮਜਲਸ ਹਥੋ ਹਥੀ ਨਚੈ ।

('ਦੁਭਿੱਤੀ' ਅੱਧਕ ਸਹਿਤ ਬੋਲੋ)

ਦੇਖਿ = ਵੇਖੋ ! ਦੁਭਿਤੀ ਆਰਸੀ (ਉਹ ਸ਼ੀਸ਼ਾ, ਜਿਸ ਵਿਚ ਦੋ ਸ਼ਕਲਾਂ ਦਿਖਾਈ ਦੇਣ ਤੇ ਇਕ ਵਸਤੂ ਦੋ ਭਾਂਤ ਕਰ ਕੇ ਦਿਖਾਉਣ ਵਾਲਾ ਦਰਪਣ) ਮਜਲਸ = ਸਭਾ ਵਿਚ ਹੱਥੋ-ਹੱਥੀ ਨਚੈ = ਨੱਚਦੀ ਹੈ।

## ਦੁਖੋ ਦੁਖ ਦੁਬਾਜਰੀ; ਘਰਿ ਘਰਿ ਫਿਰੈ ਪਰਾਈ ਖਚੈ ।

ਇਹ ਦੁਬਾਜਰੀ = ਦੋ ਤਰਫ਼ਾ ਸ਼ੀਸ਼ਾ ਦੁਖੋ = ਦੁੱਖ ਹੀ ਦੁੱਖ ਪਾਉਂਦਾ ਹੈ, ਕਿਉਂਕਿ ਇਹ ਘਰ-ਘਰ ਵਿਚ ਫਿਰੈ = ਫਿਰ ਕੇ ਤੇ ਪਰਾਈ = ਪਰਾਏ ਹੱਥਾਂ ਵਿਚ ਜਾ ਕੇ ਖਚੈ = ਖ਼ਰਾਬ ਹੁੰਦਾ ਹੈ।

## ਅਗੋ ਹੋਇ ਸੁਹਾਵਣੀ; ਮੁਹਿ ਡਿਠੈ ਮਾਣਸ ਚਹਮਚੈ ।

ਸ਼ੀਸ਼ਾ ਅੱਗੋਂ ਸੁਹਾਵਣੀ = ਸੁੰਦਰ ਹੋਇ = ਹੁੰਦਾ ਹੈ, ਜਦੋਂ ਮਾਣਸ = ਮਨੁੱਖ ਇਸ ਵਿਚ ਆਪਣਾ ਮੁਹਿ = ਮੂੰਹ ਡਿਠੈ = ਦੇਖਦਾ ਹੈ ਤਾਂ ਚਹਮਚੈ = ਪ੍ਰਸੰਨ ਹੁੰਦਾ ਹੈ।

## ਪਿਛਹੁ ਦੇਖਿ ਡਰਾਵਣੀ; ਇਕੋ ਮੁਹੁ ਦੁਹੁ ਜਿਨਸਿ ਵਿਰਚੈ ।

ਪਿਛਹੁ = ਪਿੱਛੋਂ ਦੇਖਣ 'ਤੇ ਸ਼ਕਲ ਡਰਾਵਣੀ ਦੇਖਿ = ਦਿਸਦੀ ਹੈ, ਜਿਨਸਿ = ਜਿਸ ਦਾ ਮੂੰਹ ਇਕ ਹੈ, ਪਰ ਸ਼ਕਲਾਂ ਦੁਹੁ = ਦੋ ਵਿਰਚੈ = ਧਾਰਦਾ ਹੈ, ਭਾਵ ਅਗਲਾ ਪਾਸਾ ਸਾਫ਼ ਹੈ ਤੇ ਦੂਸਰਾ ਪਾਸਾ ਬਦਸੂਰਤ ਹੈ।

## ਖੇਹਿ ਪਾਇ ਮੁਹੁ ਮਾਂਜੀਐ; ਫਿਰਿ ਫਿਰਿ ਮੈਲ ਭਰੈ ਰੰਗਿ ਕਚੈ ।

ਸ਼ੀਸ਼ੇ ਦਾ ਮੁਹੁ = ਮੂੰਹ ਖੇਹਿ = ਸਵਾਹ ਪਾਇ = ਪਾ ਕੇ ਮਾਂਜੀਐ = ਮਾਂਜਿਆ ਜਾਂਦਾ ਹੈ ਅਤੇ ਫਿਰ ਰੰਗ ਕਚੈ = ਕੱਚਾ ਹੋਣ ਕਰਕੇ ਫਿਰਿ = ਦੁਬਾਰਾ ਮੈਲ ਨਾਲ ਭਰੈ = ਭਰ ਜਾਂਦਾ ਹੈ।

## ਧਰਮਰਾਇ ਜਮੁ ਇਕੁ ਹੈ; ਧਰਮੁ ਅਧਰਮੁ ਨ ਭਰਮ ਪਰਚੈ ।

ਇਸੇ ਤਰ੍ਹਾਂ ਧਰਮਰਾਇ = ਧਰਮਰਾਜ ਤੇ ਜਮੁ = ਜਮਰਾਜ ਇੱਕੋ ਰੂਪ ਹਨ, ਪਰ ਨਾਮ ਵੱਖਰੇ-ਵੱਖਰੇ ਹਨ ਅਤੇ ਉਹ ਵੀ ਧਰਮ ਅਤੇ ਅਧਰਮ ਦੇ ਭਰਮ ਵਿਚ ਪਰਚੈ = ਪਰਚਦਾ ਨ = ਨਹੀਂ, ਭਾਵ ਕੀਤੇ ਕਰਮਾਂ ਅਨੁਸਾਰ ਹੀ ਲੇਖਾ-ਜੋਖਾ ਕਰ ਕੇ ਫਲ ਦਿੰਦਾ ਹੈ। ਧਰਮੀਆਂ ਵਾਸਤੇ ਧਰਮਰਾਜ, ਪਾਪੀਆਂ ਵਾਸਤੇ ਜਮਰਾਜ ਹੈ, ਪਰ ਹੈ ਇੱਕੋ ਹੀ।

## ਗੁਰਮੁਖਿ ਜਾਇ ਮਿਲੈ; ਸਚੁ ਸਚੈ ॥੩॥

ਇਸ ਪ੍ਰਕਾਰ ਜੋ ਗੁਰਮੁਖ ਇਕ ਸੱਚੇ ਪਰਮੇਸ਼ਰ ਨੂੰ ਹੀ ਅਰਾਧਦੇ ਹਨ, ਉਹ ਹੀ ਉਸ ਸਚੈ = ਸੱਚੇ ਵਿਚ ਜਾ ਕੇ ਮਿਲੈ = ਮਿਲ ਜਾਇ = ਜਾਂਦੇ ਹਨ ॥੩॥

*ਨੋਟ :* 'ਨੱਚੈ', 'ਖੱਚੈ', 'ਚਹਮੱਚੈ', 'ਵਿਰੱਚੈ', 'ਕੱਚੈ', 'ਪਰੱਚੈ', 'ਸੱਚੈ' ਇਹ ਸਾਰੇ ਪਾਠ ਅੱਧਕ ਸਹਿਤ ਬੋਲਣੇ ਹਨ।

### ਪਉੜੀ ੪ (ਗੁਰਸਿੱਖ ਪ੍ਰਧਾਨ ਹੈ)

## ਵੁਣੈ ਜੁਲਾਹਾ ਤੰਦੁ ਗੰਢਿ; ਇਕੁ ਸੂਤੁ ਕਰਿ ਤਾਣਾ ਵਾਣਾ।

ਜਿਵੇਂ ਜੁਲਾਹਾ ਤੰਦਾਂ ਨੂੰ ਗੰਢਿ = ਗੰਢ ਕੇ ਇਕ ਤਾਣੀ ਵੁਣੈ = ਉਣਦਾ ਹੈ ਅਤੇ ਇੱਕੋ ਹੀ ਸੂਤ ਨਾਲ ਲੰਮਾ ਸਾਰਾ ਤਾਣਾ ਵਾਣਾ = ਤਾਣਾ-ਪੇਟਾ ਕਰ ਲੈਂਦਾ ਹੈ, ਇਵੇਂ ਹੀ ਪਰਮਾਤਮਾ ਸਰੀਰ ਦੀ ਬਣਤਰ ਜੁਲਾਹੇ ਵਾਂਗ ੨੫ ਪ੍ਰਕਿਰਤੀਆਂ ਨਾਲ ਘੜਦਾ ਹੈ ਅਤੇ ਇਕ ਸੱਤਾ ਕਰ ਕੇ ਪੰਜ ਤੱਤਾਂ ਦਾ ਇਕ ਸੂਤ ਤੇ ੨੫ ਪ੍ਰਕਿਰਤੀਆਂ ਦਾ ਤਾਣਾ-ਵਾਣਾ ਬੁਣ ਦਿੰਦਾ ਹੈ।

## ਦਰਜੀ ਪਾੜਿ ਵਿਗਾੜਦਾ; ਪਾਟਾ ਮੁਲ ਨ ਲਹੈ ਵਿਕਾਣਾ।

ਜਿਵੇਂ ਦਰਜੀ ਕੱਪੜੇ ਨੂੰ ਪਾੜ ਪਾੜ ਕੇ ਵਿਗਾੜਦਾ = ਵਿਗਾੜ ਦਿੰਦਾ ਹੈ ਅਤੇ ਉਸ ਪਾਟੇ ਕੱਪੜੇ ਨੂੰ ਵਿਕਾਣਾ = ਵੇਚਣ ਲੱਗਿਆਂ ਉਸ ਦਾ ਕੋਈ ਮੁੱਲ ਨ = ਨਹੀਂ ਲਹੈ = ਲੈਂਦਾ ਭਾਵ ਕੋਈ ਕਦਰ ਨਹੀਂ ਜਾਣਦਾ। ਇਸੇ ਤਰ੍ਹਾਂ ਦਰਜੀ ਰੂਪ ਜੀਵ ਆਪਣੀ ਸੁਰਤ ਨੂੰ ਵਾਹਿਗੁਰੂ ਨਾਲੋਂ ਪਾੜ ਕੇ ਵਿਗਾੜ ਲੈਂਦਾ ਹੈ ਅਤੇ ਉਹ ਪਰਮੇਸ਼ਰ ਵੱਲੋਂ ਬਿਲਕੁਲ ਹੀ ਪਾਟ ਜਾਂਦਾ ਹੈ ਤੇ ਉਸ ਦਾ ਪਰਮੇਸ਼ਰ ਦੇ ਦਰ 'ਤੇ ਕੋਈ ਮੁੱਲ ਨਹੀਂ ਪੈਂਦਾ।

## ਕਤਰਣਿ ਕਤਰੈ ਕਤਰਣੀ; ਹੋਇ ਦੁਮੂਹੀ ਚੜਦੀ ਸਾਣਾ।

('ਚੜ੍ਹਦੀ' ਭਾਰਾ ਕਰ ਕੇ ਬੋਲੋ)

ਜਿਵੇਂ ਕਤਰਣੀ = ਕੈਂਚੀ ਕੱਪੜੇ ਦੀਆਂ ਕਤਰਣਿ = ਕਾਤਰਾਂ ਨੂੰ ਕਤਰੈ = ਕਤਰਦੀ ਹੈ ਅਤੇ ਦੁਮੂਹੀ = ਦੋ ਮੂੰਹਾਂ ਵਾਲੀ ਹੋਇ = ਹੋਣ ਕਰਕੇ ਸਾਣਾ[੧] = ਸਾਣ ਉੱਤੇ ਚੜ੍ਹਦੀ ਹੈ, ਇਸੇ ਤਰ੍ਹਾਂ ਕੈਂਚੀ ਵਾਂਗ ਦੁਬਿਧਾ ਵਾਲੇ ਪੁਰਖ ਹਨ, ਜੋ ਕਾਤਰਾਂ ਰੂਪ ਲੋਕਾਂ ਨੂੰ ਪਰਮੇਸ਼ਰ ਵੱਲੋਂ ਕਤਰਦੇ ਹਨ ਭਾਵ ਉਨ੍ਹਾਂ ਦੀ ਭਾਵਨਾ ਨੂੰ ਤੋੜਦੇ ਹਨ। ਐਸੇ ਪੁਰਸ਼ ਦ੍ਵੈਤ ਵਾਲੇ ਹੋਣ ਕਰਕੇ ਧਰਮਰਾਜ ਦੀ ਨਿਆਇ ਰੂਪ ਸਾਣ ਉੱਤੇ ਚੜ੍ਹਦੇ ਹਨ ਅਤੇ ਦੁੱਖ ਪਾਉਂਦੇ ਹਨ।

## ਸੂਈ ਸੀਵੈ ਜੋੜਿ ਕੈ; ਵਿਛੁੜਿਆਂ ਕਰਿ ਮੇਲਿ ਮਿਲਾਣਾ।

ਜਿਵੇਂ ਸੂਈ ਕੱਪੜੇ ਨੂੰ ਧਾਗੇ ਨਾਲ ਜੋੜ ਕੈ = ਕੇ ਸੀਵੈ = ਸਿਊਂ ਦਿੰਦੀ ਹੈ ਅਤੇ ਵਿੱਛੜਿਆਂ ਹੋਇਆਂ ਦਾ ਮੇਲਿ ਮਿਲਾਣਾ = ਮੇਲ-ਮਿਲਾਪ ਕਰਿ = ਕਰਾ ਦਿੰਦੀ ਹੈ, ਇਸੇ ਪ੍ਰਕਾਰ ਬ੍ਰਹਮਕਾਰ ਰੂਪੀ ਸੂਈ ਮਹਾਂਵਾਕ ਰੂਪੀ ਧਾਗਾ ਪਾ ਕੇ ਜੋੜਦੀ ਹੈ ਅਤੇ ਵਿੱਛੜਿਆਂ ਜੀਵਾਂ ਨੂੰ ਵਾਹਿਗੁਰੂ ਦੇ ਮੇਲ ਵਿਚ ਮਿਲਾਉਣਾ ਕਰਦੀ ਹੈ।

## ਸਾਹਿਬੁ ਇਕੋ ਰਾਹਿ ਦੁਇ; ਜਗ ਵਿਚਿ ਹਿੰਦੂ ਮੁਸਲਮਾਣਾ।

ਸਾਹਿਬੁ = ਮਾਲਕ ਪਰਮੇਸ਼ਰ ਇਕੋ = ਇਕ ਹੈ ਅਤੇ ਜਗ = ਜਗਤ ਵਿਚ ਉਸ ਦੇ ਬਣਾਏ ਹੋਏ ਜੀਵਾਂ ਦੇ ਦੋ ਰਾਹਿ = ਰਾਹ ਭਾਵ ਦੋ ਧਰਮ ਹਿੰਦੂ ਤੇ ਮੁਸਲਮਾਣਾ = ਮੁਸਲਮਾਨ ਹਨ।

---

੧. ਸ਼ਸਤਰ ਤਿੱਖੇ ਕਰਨ ਲਈ ਸਿਕਲੀਗਰਾਂ (ਲੋਹੇ ਦਾ ਕੰਮ ਕਰਨ ਵਾਲੀ ਜਾਤੀ) ਦਾ ਪੱਥਰ।

## ਗੁਰਸਿਖੀ ਪਰਧਾਨੁ ਹੈ; ਪੀਰ ਮੁਰੀਦੀ ਹੈ ਪਰਵਾਣਾ।

ਇਨ੍ਹਾਂ ਦੋਹਾਂ ਧਰਮਾਂ ਨਾਲੋਂ ਗੁਰਸਿੱਖੀ ਦਾ ਰਸਤਾ ਪਰਧਾਨੁ = ਸ੍ਰੇਸ਼ਟ, ਮੁਖੀ ਹੈ, ਕਿਉਂਕਿ ਪੀਰ = ਗੁਰੂ ਦੀ ਮੁਰੀਦੀ = ਸੇਵਕੀ ਕਰਨੀ ਹੀ ਪਰਵਾਣਾ = ਪ੍ਰਵਾਣਨੀਕ ਹੈ।

## ਦੁਖੀ ਦੁਬਾਜਰਿਆ; ਹੈਰਾਣਾ ॥੪॥

ਇਸ ਪ੍ਰਕਾਰ ਜਿਹੜੇ ਦੁਬਾਜਰਿਆ = ਦੋ ਤਰਫ਼ੇ ਮਨੁੱਖ ਹਨ, ਉਹ ਸਦਾ ਦੁਖੀ ਤੇ ਹੈਰਾਣਾ = ਹੈਰਾਨ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦਾ ਪਰਮਾਤਮਾ ਦੇ ਨਾਲ ਕਦੇ ਵੀ ਮੇਲ-ਮਿਲਾਪ ਨਹੀਂ ਹੁੰਦਾ॥੪॥

### ਪਉੜੀ ੫ (ਦੁਬਾਜਰਾ, ਚਰਖਾ ਦ੍ਰਿਸ਼ਟਾਂਤ)

## ਜਿਉ ਚਰਖਾ ਅਠਖੰਭੀਆ; ਦੁਹ ਲਠੀ ਦੇ ਮੰਝਿ ਮੰਝੇਰੂ।

('ਲੱਠੀਂ' ਬਿੰਦੀ ਲਾ ਕੇ ਬੋਲੋ)

ਜਿਉ = ਜਿਵੇਂ ਚਰਖਾ ਅਠਖੰਭੀਆ = ਅੱਠ ਖੰਭਾਂ ਭਾਵ ਫੱਟੀਆਂ ਵਾਲਾ ਹੁੰਦਾ ਹੈ ਤੇ ਉਸ ਦੇ ਦੁਹ = ਦੋਹਾਂ ਲਠੀ = ਲੱਠਾਂ ਦੇ ਮੰਝਿ = ਵਿਚਕਾਰ, ਮੱਧ ਵਿਚ ਮੰਝੇਰੂ = ਚੱਕ, ਢੋਲ ਹੁੰਦਾ ਹੈ, ਇਸੇ ਤਰ੍ਹਾਂ ਅੱਠ ਫੱਟੀਆਂ ਦੀ ਨਿਆਈਂ ਅੱਠ ਧਾਤਾਂ ਦਾ ਸਰੀਰ ਰੂਪੀ ਚਰਖਾ ਬਣਿਆ ਹੋਇਆ ਹੈ ਅਤੇ ਦੋ ਲੱਠਾਂ ਦੀ ਨਿਆਈਂ ਮਾਤਾ-ਪਿਤਾ ਦਾ ਰਕਤ ਤੇ ਬਿੰਦ ਹੈ ਤੇ ਢੋਲ ਦੀ ਨਿਆਈਂ ਵਿਚਕਾਰ ਮਾਤਾ ਦਾ ਗਰਭ ਹੈ।

## ਦੁਇ ਸਿਰ ਧਰਿ ਦੁਹੁ ਖੁੰਢ ਵਿਚਿ; ਸਿਰ ਗਿਰਦਾਨ ਫਿਰੈ ਲਖਫੇਰੂ।

ਜਿਵੇਂ ਲੱਠ ਦੇ ਦੁਇ = ਦੋਵੇਂ ਸਿਰ = ਸਿਰੇ ਦੁਹੁ = ਦੋਹਾਂ ਖੁੰਢ = ਮੁੰਨਿਆਂ ਵਿਚ ਧਰਿ = ਰੱਖੇ ਜਾਂਦੇ ਹਨ ਤੇ ਚਰਖਾ ਸਿਰ ਗਿਰਦਾਨ = ਸਿਰ ਪਰਨੇ ਹੋ ਕੇ ਲਖਫੇਰੂ = ਲੱਖਾਂ ਫੇਰਿਆਂ ਵਿਚ ਫਿਰੈ = ਫਿਰਦਾ ਹੈ, ਇਸੇ ਤਰ੍ਹਾਂ ਜੀਵ ਦੇ ਦੋਹਾਂ ਸਿਰਿਆਂ ਨੂੰ ਮਾਤਾ ਦੇ ਗਰਭ ਵਿਚ ਹੁਕਮ ਰੂਪ ਖੁੰਢਾਂ ਦੇ ਵਿਚਾਲੇ ਰੱਖਿਆ ਜਾਂਦਾ ਹੈ ਅਤੇ ਜੀਵ ਲੱਖਾਂ ਵਾਰੀ ਜੂਨਾਂ ਵਿਚ ਫਿਰਦਾ ਰਹਿੰਦਾ ਹੈ।

## ਬਾਇੜੁ ਪਾਇ ਪਲੇਟੀਐ; ਮਾਲ੍ਹ ਵਟਾਇ ਪਾਇਆ ਘਟ ਘੇਰੂ।

('ਮਾਲ੍ਹ' ਭਾਰਾ ਕਰ ਕੇ ਬੋਲੋ)

ਜਿਵੇਂ ਬਾਇੜੁ[1] = ਸਣ ਦੀ ਰੱਸੀ ਪਾਇ = ਪਾ ਕੇ ਚਰਖੇ ਦੇ ਦੋਹਾਂ ਪੱਖਿਆਂ ਨੂੰ ਪਲੇਟੀਐ = ਲਪੇਟਿਆ ਜਾਂਦਾ ਹੈ ਅਤੇ ਫਿਰ ਮਾਲ੍ਹ = ਸੂਤ ਦਾ ਧਾਗਾ ਵਟਾਇ = ਵੱਟ ਕੇ ਘਟ ਘੇਰੂ = ਘੇਰਾ ਪਾਇਆ ਜਾਂਦਾ ਹੈ। ਇਸੇ ਤਰ੍ਹਾਂ ਵਾਸ਼ਨਾ ਦੇ ਰੱਸੇ ਪਾ ਕੇ ਮਨੁੱਖ ਲਪੇਟਿਆ ਜਾਂਦਾ ਹੈ ਤੇ ਇਸ ਨੂੰ ਮੋਹ ਰੂਪ ਮਾਲ੍ਹ ਪਾ ਕਰਕੇ ਘੁੱਟ ਕੇ ਜੂਨਾਂ ਦੇ ਘੇਰੇ ਵਿਚ ਪਾਇਆ ਜਾਂਦਾ ਹੈ।

## ਦੁਹੁ ਚਰਮਖ[2] ਵਿਚਿ ਤ੍ਰਕਲਾ; ਕਤਨਿ ਕੁੜੀਆਂ ਚਿੜੀਆਂ ਹੇਰੂ।

('ਚਰਮਖ' ਪੋਲਾ ਬੋਲੋ ਤੇ 'ਤ੍ਰੱਕਲਾ' ਅੱਧਕ ਸਹਿਤ ਬੋਲੋ)

ਜਿਸ ਪ੍ਰਕਾਰ ਦੁਹੁ = ਦੋ ਚਰਮਖਾਂ ਵਿਚ ਤ੍ਰਕਲਾ = ਤੱਕਲਾ ਹੁੰਦਾ ਹੈ ਅਤੇ ਕੁੜੀਆਂ-ਚਿੜੀਆਂ ਚਰਖਾ

---

੧. **ਬਾਇੜ**—ਸਣ ਦੀ ਰੱਸੀ ਜੋ ਚਰਖੇ ਦੇ ਘੇਰ ਉੱਤੇ ਮ੍ਰਿਦੰਗ ਦੀਆਂ ਤਾਣਾਂ ਵਾਂਗ ਕੱਸੀ ਹੋਈ ਹੁੰਦੀ ਹੈ, ਜਿਸ ਉੱਤੇ ਮਾਲ੍ਹ ਫਿਰਦੀ ਹੈ, ਇਸ ਨੂੰ ਕੱਸਣ ਵੀ ਬੋਲਦੇ ਹਨ।

੨. ਚਰਖੇ ਦੇ ਤੱਕਲੇ ਦੀ ਆਧਾਰਰੂਪ ਕੀਲੀਆਂ।

ਕਤਨਿ = ਕੱਤਦੀਆਂ ਹੇਰੂ = ਦੇਖੀਦੀਆਂ ਹਨ, ਇਸ ਪ੍ਰਕਾਰ ਜੀਵ ਉੱਤੇ ਮੋਹ ਰੂਪ ਤੱਕਲਾ ਹੈ ਅਤੇ ਲੋਕ ਤੇ ਪ੍ਰਲੋਕ ਦੀ ਵਾਸ਼ਨਾ ਦੋਵੇਂ ਚਰਮਖਾਂ ਦੀ ਨਿਆਈਂ ਹਨ, ਇਉਂ ਕੁੜੀਆਂ-ਚਿੜੀਆਂ ਦੀ ਨਿਆਈਂ ਮਨੁੱਖ ਕਿਰਿਆ-ਕਰਮ ਕਰਦੇ ਕੱਤਣ ਦੀ ਨਿਆਈਂ ਹਨ।

## ਤ੍ਰਿੰਞਣਿ ਬਹਿ ਉਠ ਜਾਂਦੀਆਂ; ਜਿਉ ਬਿਰਖਹੁ ਉਡਿ ਜਾਨਿ ਪੰਖੇਰੂ।

ਜਿਉ = ਜਿਵੇਂ ਬਿਰਖਹੁ = ਬ੍ਰਿਛ ਤੋਂ ਪੰਖੇਰੂ = ਪੰਛੀ ਉੱਡ ਜਾਨਿ = ਜਾਂਦੇ ਹਨ, ਇਸੇ ਤਰ੍ਹਾਂ ਕੁੜੀਆਂ ਵੀ ਤ੍ਰਿੰਞਣਾਂ ਵਿਚ ਬਹਿ ਕੇ ਉੱਠ ਜਾਂਦੀਆਂ ਹਨ। ਇਸ ਪ੍ਰਕਾਰ ਜੀਵ ਵੀ ਸੰਸਾਰ ਦੇ ਕਾਰ-ਵਿਹਾਰ ਕਰਦੇ ਸੰਸਾਰ ਉੱਤੋਂ ਕੂਚ ਕਰ ਜਾਂਦੇ ਹਨ।

## ਓੜਿ ਨਿਬਾਹੂ ਨਾ ਥੀਐ; ਕਚਾ ਰੰਗੁ ਰੰਗਾਇਆ ਗੇਰੂ।

ਜਿਵੇਂ ਗੇਰੂ ਦਾ ਕੱਚਾ ਰੰਗ ਰੰਗਾਇਆ ਜਾਂਦਾ ਹੈ, ਜੋ ਬਹੁਤਾ ਚਿਰ ਨਹੀਂ ਰਹਿੰਦਾ, ਇਸ ਪ੍ਰਕਾਰ ਸੰਸਾਰ ਉੱਤੇ ਕੋਈ ਵੀ ਓੜਿ = ਅਖ਼ੀਰ ਤਕ ਸਾਥ ਨਿਬਾਹੂ = ਨਿਭਾਉਣ ਵਾਲਾ ਨਾ = ਨਹੀਂ ਥੀਐ = ਹੁੰਦਾ।

## ਘੁੰਮਿ ਘੁਮੰਦੀ; ਛਾਉਂ ਘੁਮੇਰੂ ॥੫॥

ਜਿਵੇਂ ਛਾਂ ਘੁਮੇਰੂ = ਘੁੰਮਣ ਵਾਲੀ ਹੋ ਕੇ ਬ੍ਰਿਛ ਦੀ ਛਾਉਂ = ਛਾਂ ਘੁੰਮਦੀ ਘੁੰਮਦੀ ਘੁਮੰਦੀ = ਘੁੰਮ ਜਾਂਦੀ ਹੈ, ਇਸ ਪ੍ਰਕਾਰ ਸੰਸਾਰ ਦੀ ਖੇਡ, ਜੋ ਛਾਂ ਦੇ ਵਾਂਗ ਬਦਲ ਜਾਣ ਵਾਲੀ ਹੁੰਦੀ ਹੈ॥੫॥

### ਪਉੜੀ ੬ (ਦੁਬਾਜਰਾ, ਦੂਈ, ਵਿਭਚਾਰਣ ਇਸਤਰੀ)

## ਸਾਹੁਰੁ ਪੀਹਰੁ ਪਲਰੈ; ਹੋਇ ਨਲਜ ਨ ਲਜਾ ਧੋਵੈ।

(‘ਪੱਲਰੈ’, ‘ਨਲੱਜ’ ਤੇ ‘ਲੱਜਾ’ ਅੱਧਕ ਸਹਿਤ ਬੋਲੋ)

ਜਿਵੇਂ ਵਿਭਚਾਰਨ ਇਸਤਰੀ ਆਪਣੇ ਸਾਹੁਰੁ = ਸਹੁਰਿਆਂ ਤੇ ਪੀਹਰੁ = ਪੇਕਿਆਂ ਨੂੰ ਪਲਰੈ = ਤਿਆਗ ਦਿੰਦੀ ਹੈ ਤੇ ਉਹ ਨਲਜ = ਬੇਸ਼ਰਮ ਹੋ ਜਾਂਦੀ ਹੈ ਅਤੇ ਆਪਣੀ ਲਜਾ = ਸ਼ਰਮ ਰੂਪ ਮੈਲ ਨ = ਨਹੀਂ ਧੋਵੈ = ਧੋਂਦੀ, ਇਸੇ ਤਰ੍ਹਾਂ ਵਿਭਚਾਰਨੀ ਇਸਤਰੀ ਦੀ ਤਰ੍ਹਾਂ ਕਈਆਂ ਨੂੰ ਲੋਕ ਅਤੇ ਪ੍ਰਲੋਕ ਦਾ ਡਰ ਨਹੀਂ ਹੈ ਅਤੇ ਉਹ ਸੰਗਤ ਦਾ ਪ੍ਰੇਮ ਵੀ ਛੱਡ ਦਿੰਦੇ ਹਨ ਅਤੇ ਜੋ ਬੇਸ਼ਰਮ ਹਨ, ਉਹ ਆਪਣੇ ਔਗੁਣਾਂ ਨੂੰ ਕਦੇ ਵੀ ਲੱਜਾ ਨਾਲ ਨਹੀਂ ਧੋਂਦੇ।

## ਰਾਵੈ ਜਾਰੁ ਭਤਾਰੁ ਤਜਿ; ਖਿੰਜੋਤਾਣਿ ਖੁਸੀ ਕਿਉ ਹੋਵੈ।

ਜਿਵੇਂ ਵਿਭਚਾਰਨ ਇਸਤਰੀ ਆਪਣੇ ਭਤਾਰੁ = ਪਤੀ ਨੂੰ ਤਜਿ = ਛੱਡ ਕੇ ਆਪਣੇ ਕਿਸੇ ਹੋਰ ਜਾਰੁ = ਯਾਰ ਨਾਲ ਵਿਸ਼ੇ-ਵਿਕਾਰ ਰਾਵੈ = ਭੋਗਦੀ ਹੈ, ਇਸ ਖਿੰਜੋਤਾਣਿ = ਖਿੱਚਾ-ਖਿੱਚੀ ਵਿਚ ਕਿਉ = ਕਿਵੇਂ ਖੁਸੀ = ਖ਼ੁਸ਼ ਹੋਵੈ = ਹੋ ਸਕਦੀ ਹੈ, ਇਸੇ ਤਰ੍ਹਾਂ ਜੀਵ ਆਪਣੇ ਇਸ਼ਟ ਇਕ ਪਰਮੇਸ਼ਰ ਨੂੰ ਛੱਡ ਕੇ ਹੋਰ ਦੇਵੀ ਦੇਵਤਿਆਂ ਨੂੰ ਪੂਜਦੇ ਹਨ ਤੇ ਇਸ ਦੁਚਿਤੇਪਣ ਕਰਕੇ ਉਹ ਕਿਵੇਂ ਪ੍ਰਸੰਨ ਹੋ ਸਕਦੇ ਹਨ? ਭਾਵ ਨਹੀਂ ਹੋ ਸਕਦੇ।

## ਸਮਝਾਈ ਨਾ ਸਮਝਈ; ਮਰਣੇ ਪਰਣੇ ਲੋਕੁ ਵਿਗੋਵੈ।

ਜਿਸ ਪ੍ਰਕਾਰ ਵਿਭਚਾਰਨ ਇਸਤਰੀ ਕਿਸੇ ਦੇ ਵੀ ਸਮਝਾਈ = ਸਮਝਾਉਣ ’ਤੇ ਨਾ = ਨਹੀਂ ਸਮਝਈ = ਸਮਝਦੀ ਅਤੇ ਮਰਣੇ-ਪਰਣੇ ਵਿਚ ਐਸੀ ਇਸਤਰੀ ਲੋਕ ਵਿਗੋਵੈ = ਵਿਗਾੜਦੀ ਹੈ ਭਾਵ ਖ਼ੁਸ਼ੀ

ਤੇ ਗ਼ਮੀ ਦੇ ਮੌਕੇ ਉੱਤੇ ਉਸ ਨੂੰ ਕੋਈ ਵੀ ਸ਼ਾਮਲ ਨਹੀਂ ਕਰਦਾ। ਇਸ ਪ੍ਰਕਾਰ ਵਿਭਚਾਰਨੀ ਇਸਤਰੀ ਵਾਂਗ ਸਾਕਤ ਪੁਰਖ ਕਿਸੇ ਦੇ ਸਮਝਾਏ ਨਹੀਂ ਸਮਝਦੇ ਅਤੇ ਜਿਥੇ ਵੈਰਾਗ ਦੇ ਬਚਨ ਹਨ, ਉਹ ਮਰਨਾ ਹੈ ਤੇ ਜਿਥੇ ਪਰਮੇਸ਼ਰ ਦੀ ਪ੍ਰਾਪਤੀ ਦੇ ਗਿਆਨ ਦੇ ਬਚਨ ਹਨ, ਉਹ ਪਰਣਾ ਹੈ। ਐਸੇ ਸਾਕਤ ਪੁਰਖ ਮਨੁੱਖਾ ਜਨਮ ਪਾ ਕੇ ਔਗੁਣ ਹੀ ਪੱਲੇ ਬੰਨ੍ਹਦੇ ਹਨ ਅਤੇ ਲੋਕਾਂ ਨੂੰ ਆਪਣੇ ਔਗੁਣਾਂ ਦੁਆਰਾ ਖ਼ਰਾਬ ਕਰਦੇ ਹਨ।

## ਧਿਰਿ ਧਿਰਿ ਮਿਲਦੇ ਮੇਹਣੇ; ਹੁਇ ਸਰਮਿੰਦੀ ਅੰਞੂ ਰੋਵੈ।

ਜਿਵੇਂ ਵਿਭਚਾਰਨ ਇਸਤਰੀ ਨੂੰ ਪੇਕੇ ਘਰ ਧਿਰਿ = ਤਰਫ਼ੋਂ ਤੇ ਸਹੁਰੇ ਪਰਿਵਾਰ ਧਿਰਿ = ਤਰਫ਼ੋਂ ਤਾਹਨੇ-ਮਿਹਣੇ ਮਿਲਦੇ ਹਨ, ਫਿਰ ਸ਼ਰਮਿੰਦੀ ਹੁਇ = ਹੋ ਕੇ ਅੱਖਾਂ ਵਿਚ ਅੰਞੂ = ਅੱਥਰੂ ਭਰ ਭਰ ਕੇ ਰੋਵੈ = ਰੋਂਦੀ ਹੈ, ਇਸੇ ਤਰ੍ਹਾਂ ਵਿਭਚਾਰਨ ਇਸਤਰੀ ਵਾਂਗ ਸਾਕਤ ਪੁਰਸ਼ਾਂ ਨੂੰ ਧਿਰਿ ਧਿਰਿ = ਲੋਕ-ਪ੍ਰਲੋਕ ਦੇ ਤਰਫ਼ੋਂ ਧ੍ਰਿਕਾਰਯੋਗ ਤਾਹਨੇ-ਮਿਹਣੇ ਮਿਲਦੇ ਹਨ ਅਤੇ ਉਹ ਸ਼ਰਮਿੰਦੇ ਹੋ ਕੇ ਅੱਥਰੂ ਭਰ ਭਰ ਕੇ ਰੋਂਦੇ ਹਨ।

## ਪਾਪ ਕਮਾਣੇ ਪਕੜੀਐ; ਹਾਣਿ ਕਾਣਿ ਦੀਬਾਣਿ ਖੜੋਵੈ।

ਜਿਵੇਂ ਵਿਭਚਾਰਨ ਇਸਤਰੀ ਕਿਸੇ ਨਾਲ ਪਾਪ ਕਮਾਣੇ = ਕਮਾਉਂਦੀ ਪਕੜੀਐ = ਫੜੀ ਜਾਂਦੀ ਹੈ ਤਾਂ ਉਹ ਆਪਣੇ ਕਾਣਿ = ਸ਼ਰਮ ਦੀ ਹਾਣਿ = ਹਾਨੀ ਕਰ ਕੇ ਦੀਬਾਣਿ = ਕਚਹਿਰੀ ਵਿਚ ਖੜੋਵੈ = ਖੜੋਂਦੀ ਹੈ। ਇਸ ਪ੍ਰਕਾਰ ਜੋ ਸਾਕਤ ਪੁਰਸ਼ ਪਾਪ ਕਮਾਉਂਦੇ ਪਕੜੇ ਜਾਂਦੇ ਹਨ ਤਾਂ ਉਨ੍ਹਾਂ ਦੀ ਪਰਮਾਤਮਾ ਦੇ ਦਰ ਉੱਤੇ ਜਾ ਕੇ ਸ਼ਰਮ ਦੀ ਹਾਨੀ ਹੁੰਦੀ ਹੈ।

## ਮਰੈ ਨ ਜੀਵੈ ਦੁਖ ਸਹੈ; ਰਹੈ ਨ ਘਰ ਵਿਚਿ ਪਰ ਘਰ ਜੋਵੈ।

ਜਿਸ ਪ੍ਰਕਾਰ ਵਿਭਚਾਰਨ ਇਸਤਰੀ ਵਿਭਚਾਰ ਕਰਦੀ ਫੜੀ ਜਾਂਦੀ ਹੈ ਤਾਂ ਉਹ ਨਾ ਤਾਂ ਮਰੈ = ਮਰਿਆਂ ਵਿਚ, ਨਾ ਹੀ ਜੀਵੈ = ਜਿਉਂਦਿਆਂ ਵਿਚ ਰਹਿੰਦੀ ਹੈ, ਸਦਾ ਦੁੱਖ ਹੀ ਸਹੈ = ਸਹਾਰਦੀ ਹੈ ਅਤੇ ਆਪਣੇ ਘਰ ਵਿਚ ਰਹਿਣ ਯੋਗ ਨ = ਨਹੀਂ ਰਹੈ = ਰਹਿੰਦੀ ਤੇ ਹੋਰ ਪਰ = ਪਰਾਏ ਘਰਾਂ ਨੂੰ ਜੋਵੈ = ਤੱਕਦੀ ਹੈ। ਇਸ ਪ੍ਰਕਾਰ ਵਿਭਚਾਰਨ ਇਸਤਰੀ ਵਾਂਗ ਸਾਕਤ ਪੁਰਖ ਦੀ ਆਪਣੇ ਔਗੁਣਾਂ ਕਰਕੇ ਨਾ ਮਰਿਆਂ ਵਿਚ ਤੇ ਨਾ ਹੀ ਜਿਉਂਦਿਆਂ ਵਿਚ ਰਹਿੰਦੇ ਹਨ, ਸਦਾ ਹੀ ਦੁੱਖ ਸਹਾਰਦੇ ਹਨ ਅਤੇ ਪਰਮੇਸ਼ਰ ਦੀ ਓਟ ਰੂਪੀ ਘਰ ਵਿਚ ਰਹਿਣ ਯੋਗ ਨਹੀਂ ਰਹਿੰਦੇ, ਸਦਾ ਦੇਵੀ-ਦੇਵਤਿਆਂ ਦੇ ਪਰਾਏ ਘਰਾਂ ਨੂੰ ਹੀ ਤੱਕਦੇ ਰਹਿੰਦੇ ਹਨ।

## ਦੁਬਿਧਾ ਅਵਗੁਣ; ਹਾਰੁ ਪਰੋਵੈ ॥੬॥

ਇਸ ਤਰ੍ਹਾਂ ਦੁਬਿਧਾ = ਦੁਚਿੱਤੇਪਣ ਵਾਲੇ ਪੁਰਖ ਆਪਣੇ ਗਲਾਂ ਵਿਚ ਅਵਗੁਣ = ਔਗੁਣਾਂ ਦਾ ਹਾਰ ਪਰੋਵੈ = ਪ੍ਰੋ ਕੇ ਰੱਖਦੇ ਹਨ ॥੬॥

### ਪਉੜੀ ੭ (ਦੂੈਤ ਅਤੇ ਸੱਪ)

## ਜਿਉ ਬੇਸੀਵੈ ਥੇਹੁ ਕਰਿ; ਪਛੋਤਾਵੈ ਸੁਖਿ ਨ ਵਸੈ।

('ਵੱਸੈ' ਬੋਲੋ)

ਜਿਉ = ਜਿਵੇਂ ਕੋਈ ਬੇਸੀਵੈ = ਬੇਗਾਨੀ ਹੱਦ ਉੱਤੇ ਥੇਹੁ = ਪਿੰਡ ਕਰਿ = ਬਣਾ ਲਵੇ, ਉਹ ਸਦਾ ਪਛੋਤਾਵੈ = ਪਛਤਾਉਂਦਾ ਹੈ ਤੇ ਸੁਖਿ = ਸੁਖੀ ਨ = ਨਹੀਂ ਵਸੈ = ਵੱਸਦਾ।

## ਚੜਿ ਚੜਿ ਲੜਦੇ ਭੂਮੀਏ; ਧਾੜਾ ਪੇੜਾ ਖਸਣ ਖਸੈ।

(‘ਖੱਸੈ’ ਬੋਲੋ)

ਕਿਉਂਕਿ ਭੂਮੀਏ = ਜ਼ਿਮੀਂਦਾਰ ਚੜ੍ਹ ਚੜ੍ਹ ਕੇ ਆਉਂਦੇ ਤੇ ਲੜਦੇ ਹਨ ਅਤੇ ਪੇੜਾ = ਪਿੰਡ ਵਿਚ ਧਾੜਾ = ਡਾਕੇ ਮਾਰ ਕੇ ਖਸਣ ਖਸੈ = ਲੁੱਟ-ਖੋਹ ਕਰਦੇ ਹਨ।

## ਦੁਹ ਨਾਰੀ ਦਾ ਦੂਲਹਾ; ਦੁਹ ਮੁਨਸਾਂ ਦੀ ਨਾਰਿ ਵਿਣਸੈ।

(‘ਵਿਣੱਸੈ’ ਪਾਠ ਅੱਧਕ ਸਹਿਤ ਉਚਾਰਣ ਕਰੋ)

ਦੁਹ = ਦੋ ਨਾਰੀ = ਔਰਤਾਂ ਦਾ ਦੂਲਹਾ = ਪਤੀ ਅਤੇ ਦੁਹ = ਦੋ ਮੁਨਸਾਂ = ਮਨੁੱਖਾਂ ਦੀ ਨਾਰਿ = ਔਰਤ ਵਿਣਸੈ = ਨਾਸ਼ ਹੁੰਦੀ ਹੈ।

## ਹੁਇ ਉਜਾੜਾ ਖੇਤੀਐ; ਦੁਹਿ ਹਾਕਮ ਦੁਇ ਹੁਕਮੁ ਖੁਣਸੈ।

(‘ਖੁਣੱਸੈ’ ਅੱਧਕ ਸਹਿਤ ਬੋਲੋ)

ਜਿਥੇ ਦੁਹਿ = ਦੋ ਹਾਕਮ ਖੁਣਸੈ = ਕ੍ਰੋਧ ਨਾਲ ਦੁਇ = ਦੋ ਹੁਕਮ ਕਰਨ, ਉਥੇ ਖੇਤੀਐ = ਖੇਤੀ ਦਾ ਉਜਾੜਾ ਹੁਇ = ਹੋ ਜਾਂਦਾ ਹੈ।

## ਦੁਖ ਦੁਇ ਚਿੰਤਾ ਰਾਤਿ ਦਿਹੁ; ਘਰੁ ਛਿਜੈ ਵੈਰਾਇਣੁ ਹਸੈ।

(‘ਹੱਸੈ’ ਬੋਲੋ)

ਦੁਇ = ਦਵੈਤ-ਭਾਵ ਵਿਚ ਹਮੇਸ਼ਾਂ ਹੀ ਦਿਹੁ = ਦਿਨ ਰਾਤ ਚਿੰਤਾ ਤੇ ਦੁੱਖ ਬਣਿਆ ਰਹਿੰਦਾ ਹੈ, ਕਿਉਂਕਿ ਇਕ ਦਾ ਘਰ ਛਿਜੈ = ਨਾਸ਼ ਹੁੰਦਾ ਹੈ ਤੇ ਦੂਜੇ ਘਰ ਦੀਆਂ ਵੈਰਾਇਣੁ = ਵੈਰ-ਭਾਵ ਵਾਲੀਆਂ ਇਸਤਰੀਆਂ ਹਸੈ = ਹੱਸਦੀਆਂ ਹਨ।

## ਦੁਹੁ ਖੁੰਢਾਂ ਵਿਚਿ ਰਖਿ ਸਿਰੁ; ਵਸਦੀ ਵਸੈ ਨ ਨਸਦੀ ਨਸੈ।

(‘ਨੱਸੈ’ ਬੋਲੋ)

ਜੋ ਦੁਹੁ = ਦੋ ਖੁੰਢਾਂ = ਖੋੜਾਂ ਵਿਚ ਸਿਰ ਰੱਖਦਾ ਹੈ, ਭਾਵ ਜੋ ਔਰਤ ਦੋ ਪਤੀਆਂ ’ਤੇ ਟੇਕ ਰੱਖਦੀ ਹੈ, ਉਹ ਨਾ ਤਾਂ ਵਸੈ = ਵੱਸਦਿਆਂ ਵਿਚ ਵੱਸਦੀ ਹੈ ਤੇ ਨਾ ਤਾਂ ਨਸੈ = ਭੱਜਣ ਵਾਲਿਆਂ ਵਿਚ ਨਸਦੀ = ਭੱਜਦੀ ਹੈ।

## ਦੂਜਾ ਭਾਉ; ਭੁਇਅੰਗਮੁ ਡਸੈ ॥੭॥

(‘ਡੱਸੈ’ ਬੋਲੋ)

ਇਸ ਤਰ੍ਹਾਂ ਜੋ ਲੋਕ ਦੂਜਾ = ਦ੍ਵੈਤ ਭਾਉ = ਭਾਵ ਵਾਲੇ ਹਨ, ਉਹ ਸਦਾ ਭੁਇਅੰਗਮੁ = ਸੱਪ ਵਾਂਗ ਡਸੈ = ਡੰਗਦੇ ਹਨ ॥੭॥

### ਪਉੜੀ ੮ (ਮਨਮੁਖ ਸਰਪ)

## ਦੁਖੀਆ ਦੁਸਟੁ ਦੁਬਾਜਰਾ; ਸਪੁ ਦੁਮੂਹਾ ਬੁਰਾ ਬੁਰਿਆਈ।

ਦੁਖੀਆ = ਦੁੱਖ ਦੇਣ ਵਾਲਾ ਦੁਸਟੁ = ਖੋਟਾ, ਦੁਰਜਨ ਤੇ ਦੁਬਾਜਰਾ = ਦੋ ਤਰਫ਼ੀਂ ਰਹਿਣ ਵਾਲਾ ਪੁਰਸ਼ ਦੁਮੂਹਾ = ਦੋ ਮੂੰਹੇਂ ਸੱਪ ਵਾਂਗ ਬੁਰਾ ਬੁਰਿਆਈ = ਬੁਰਿਆਂ ਤੋਂ ਵੀ ਬੁਰਾ ਹੁੰਦਾ ਹੈ।

## ਸਭਦੂੰ ਮੰਦੀ ਸਪ ਜੋਨਿ; ਸਪਾਂ ਵਿਚਿ ਕੁਜਾਤਿ ਕੁਭਾਈ।

ਸੱਪ ਦੀ ਜੋਨਿ = ਜੂਨ ਸਭਦੂੰ = ਸਭ ਤੋਂ ਮੰਦੀ = ਭੈੜੀ ਹੁੰਦੀ ਹੈ ਅਤੇ ਸੱਪਾਂ ਵਿਚਿ = ਵਿੱਚੋਂ ਦੋ-ਮੂੰਹੇਂ ਸੱਪ ਦੀ ਕੁਜਾਤਿ = ਖੋਟੀ ਜਾਤ ਅਤੇ ਕੁਭਾਈ = ਭੈੜੀ ਕਿਸਮ ਦੀ ਹੁੰਦੀ ਹੈ। ਮੂਰਖ ਪੁਰਸ਼ ਉਸ ਤੋਂ ਵੀ ਭੈੜਾ ਹੈ। ਜੈਸਾ ਕਿ :

**ਸਰਪ ਕ੍ਰੂਰ ਖਲ ਕ੍ਰੂਰ ਹੈ ਸਰਪਨ ਤੇ ਖਲ ਕ੍ਰੂਰ ॥**
**ਮੰਤ੍ਰੌਖਧਿ ਕਰ ਸਰਪ ਵਸ ਖਲ ਕੋ ਮੰਤ੍ਰ ਨ ਮੂਰ ॥੧੧॥** *(ਸਾਰੁਕਤਾਵਲੀ, ਅਧਿਆਇ ਤੇਰ੍ਹਵਾਂ)*

## ਕੋੜੀ ਹੋਆ ਗੋਪਿ ਗੁਰ; ਨਿਗੁਰੇ ਤੰਤੁ ਨ ਮੰਤੁ ਸੁਖਾਈ।

('ਕੋੜ੍ਹੀ' ਭਾਰਾ ਬੋਲੋ)

ਦੋ-ਮੂੰਹੇਂ ਸੱਪ ਵਾਂਗ ਦ੍ਵੈਤ ਵਾਲੇ ਮਨਮੁਖ ਜੋ ਆਪਣੇ ਗੁਰੂ ਨੂੰ ਗੋਪਿ = ਲੁਕਾਉਂਦੇ ਭਾਵ ਛੁਪਾਉਂਦੇ ਹਨ, ਭਾਵ ਕਹਿੰਦੇ ਹਨ ਕਿ ਸਾਡਾ ਕੋਈ ਗੁਰੂ ਨਹੀਂ ਹੈ, ਐਸੇ ਪੁਰਸ਼ ਕੋਹੜੀ ਹੋ ਕੇ ਮਰਦੇ ਹਨ ਅਤੇ ਨਿਗੁਰੇ = ਗੁਰੂ ਤੋਂ ਹੀਣੇ ਨੂੰ ਕੋਈ ਤੰਤੁ = ਤੰਤਰ ਤੇ ਮੰਤੁ = ਮੰਤਰ ਨ = ਨਹੀਂ ਸੁਖਾਈ = ਸੁਖਾਉਂਦਾ। ਜੈਸਾ ਕਿ :

**ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥** *(ਸੋਰਠਿ ਵਾਰ, ਮ: ੪, ਅੰਗ ੬੫੧)*

## ਕੋੜੀ ਹੋਵੈ ਲੜੈ ਜਿਸ; ਵਿਗੜ ਰੂਪਿ ਹੋਇ ਮਰਿ ਸਹਮਾਈ।

('ਕੋੜ੍ਹੀ' ਭਾਰਾ ਬੋਲੋ)

ਜਿਸ ਜੀਵ ਨੂੰ ਇਹ ਦੋ-ਮੂੰਹਾਂ ਸੱਪ ਲੜੈ = ਲੜ ਜਾਂਦਾ ਹੈ, ਉਹ ਕੋੜ੍ਹੀ ਹੋਵੈ = ਹੋ ਜਾਂਦਾ ਹੈ ਅਤੇ ਆਪਣੇ ਰੰਗ ਰੂਪ ਨੂੰ ਵਿਗੜਿਆ ਹੋਇ = ਹੋਇਆ ਦੇਖ ਕੇ ਸਹਮਾਈ = ਡਰ ਵਿਚ ਹੀ ਮਰ ਜਾਂਦਾ ਹੈ।

## ਗੁਰਮੁਖਿ ਮਨਮੁਖਿ ਬਾਹਰਾ; ਲਾਤੋ ਲਾਵਾ ਲਾਇ ਬੁਝਾਈ।

ਜੋ ਮਨਮੁਖ ਗੁਰਮੁਖਾਂ ਦੀ ਸ੍ਰੇਸ਼ਟ ਸੰਗਤ ਤੋਂ ਬਾਹਰਾ = ਬਾਹਰ ਰਹਿੰਦੇ ਹਨ, ਉਹ ਲਾਤੋ ਲਾਵਾ = ਚੁਆਤੀਆਂ ਲਾਇ = ਲਾ ਲਾ ਕੇ ਬੁਝਾਈ = ਬੁਝਾਉਂਦੇ ਹਨ ਭਾਵ ਚੁਗ਼ਲੀਆਂ ਕਰਦੇ ਹਨ, ਜਿਵੇਂ ਅੱਗ ਲਾਉਣ ਵਾਲਾ ਆਪ ਹੀ ਅੱਗ ਲਾਉਂਦਾ ਹੈ ਤੇ ਆਪ ਹੀ ਬੁਝਾਉਂਦਾ ਹੈ, ਇਸੇ ਤਰ੍ਹਾਂ ਮਨਮੁਖ ਲੜਾਈ ਕਰਾਉਣ ਰੂਪ ਅੱਗ ਲਵਾ ਦਿੰਦਾ ਹੈ ਅਤੇ ਸੁਲਹ ਕਰਾਉਣ ਰੂਪ ਅੱਗ ਬੁਝਾ ਦਿੰਦਾ ਹੈ।

## ਤਿਸੁ ਵਿਹੁ ਵਾਤਿ ਕੁਲਾਤਿ;
## ਮਨ ਅੰਦਰਿ ਗਣਤੀ ਤਾਤਿ ਪਰਾਈ।

ਤਿਸੁ = ਉਸ ਦੇ ਵਾਤਿ = ਮੂੰਹ ਵਿਚ ਵਿਹੁ = ਵਿਸ਼ੇ-ਵਿਕਾਰ ਰੂਪ ਜ਼ਹਿਰ ਤੇ ਕੁਲਾਤਿ = ਵੈਰ-ਭਾਵਨਾ ਰਹਿੰਦੀ ਹੈ ਅਤੇ ਮਨ ਅੰਦਰ ਪਰਾਈ ਤਾਤਿ = ਈਰਖਾ ਦੀ ਗਣਤੀ = ਗਿਣਤੀ ਚੱਲਦੀ ਰਹਿੰਦੀ ਹੈ।

## ਸਿਰ ਚਿਥੈ; ਵਿਹੁ ਬਾਣਿ ਨ ਜਾਈ ॥੮॥

ਜਿਵੇਂ ਸੱਪ ਦੇ ਸਿਰ ਨੂੰ ਚਿੱਥ ਦੇਈਏ ਤਾਂ ਉਸ ਦਾ ਅਖ਼ੀਰ ਤਕ ਜ਼ਹਿਰੀਲੇਪਣ ਦਾ ਸੁਭਾਅ ਨਹੀਂ ਜਾਂਦਾ, ਇਸ ਪ੍ਰਕਾਰ ਦੋ-ਮੂੰਹੇਂ ਸੱਪ ਵਾਂਗ ਸਾਕਤ ਪੁਰਸ਼ਾਂ ਦਾ ਸਿਰ ਵੀ ਚਿਥੈ = ਮਸਲ ਜਾਂ ਦਰੜ ਦੇਈਏ ਤਾਂ ਭੀ ਉਸ ਦਾ ਦ੍ਵੈਤ ਰੂਪ ਵਿਹੁ = ਜ਼ਹਿਰੀਲੇਪਣ ਵਾਲਾ ਬਾਣਿ = ਸੁਭਾਅ ਨ = ਨਹੀਂ ਜਾਈ = ਜਾਂਦਾ ॥੮॥

### ਪਉੜੀ ੯ (ਵੇਸਵਾ ਦਾ ਦ੍ਰਿਸ਼ਟਾਂਤ)

## ਜਿਉ ਬਹੁ ਮਿਤੀ ਵੇਸੁਆ; ਛਡੈ ਖਸਮੁ ਨਿਖਸਮੀ ਹੋਈ।

('ਮਿੱਤੀਂ' ਬਿੰਦੀ ਲਾ ਕੇ ਅਤੇ 'ਨਿ-ਖਸਮੀ' ਬੋਲੋ)

ਜਿਵੇਂ ਬਹੁ = ਬਹੁਤ ਮਿਤੀ = ਮਿੱਤਰਾਂ ਵਾਲੀ ਵੇਸੁਆ = ਵੇਸਵਾ ਆਪਣੇ ਖਸਮੁ = ਪਤੀ ਨੂੰ ਛਡੈ = ਛੱਡ ਕੇ ਨਿਖਸਮੀ = ਖਸਮ ਤੋਂ ਹੀਣੀ ਹੋਈ = ਹੋ ਜਾਂਦੀ ਹੈ, ਇਉਂ ਬਹੁ ਦੇਵੀ ਦੇਵਤਿਆਂ ਦੀ ਪੂਜਾ ਕਰਨ ਵਾਲਾ ਮਨਮੁਖ ਵੀ ਆਪਣੇ ਮਾਲਕ ਪਰਮੇਸ਼ਰ ਨੂੰ ਛੱਡ ਕੇ ਨਿਗੁਰਾ ਹੋ ਜਾਂਦਾ ਹੈ।

## ਪੁਤੁ ਜਣੇ ਜੇ ਵੇਸੁਆ; ਨਾਨਕਿ ਦਾਦਕਿ ਨਾਉ ਨ ਕੋਈ।

ਜੇ = ਜੇਕਰ ਕੋਈ ਵੇਸੁਆ = ਵੇਸਵਾ ਆਪਣੇ ਘਰ ਪੁਤੁ = ਪੁੱਤਰ ਨੂੰ ਜਣੇ = ਜੰਮਦੀ ਹੈ ਤਾਂ ਉਸ ਦੇ ਨਾਨਕਿ = ਨਾਨਕੇ ਦਾਦਕਿ = ਦਾਦਕਿਆਂ ਦਾ ਕੋਈ ਨਾਉ = ਨਾਮ ਨ = ਨਹੀਂ ਹੁੰਦਾ, ਉਹ ਨਿਨਾਮ ਹੀ ਕਹੀਦਾ ਹੈ।

## ਨਕ ਸਵਾਰਿ ਸੀਗਾਰਿਆ; ਰਾਗ ਰੰਗ ਛਲ ਛਲੈ ਛਲੋਈ।

('ਛਲ', 'ਛਲੈ', 'ਛਲੋਈ' ਤਿੰਨੇ ਪਦ ਪੋਲੇ ਬੋਲੋ)

ਵੇਸਵਾ ਨੱਕ ਨੂੰ ਨੱਥ 'ਤੇ ਲੌਂਗ ਪਾ ਕੇ ਤੇ ਸੀਗਾਰਿਆ = ਸ਼ਿੰਗਾਰ ਕਰਦੀ ਹੈ ਅਤੇ ਰਾਗ = ਪ੍ਰੇਮ **ਵਾ:** ਵਿਸ਼ੇ ਰਸ ਦੇ ਰਾਗ ਤੇ ਰੰਗ ਰੂਪ ਦੇ ਛਲਾਂ ਦੁਆਰਾ ਛਲੋਈ = ਛਲਣੀ ਰੂਪ ਹੋ ਕੇ ਛਲੈ = ਛਲਦੀ ਹੈ।

## ਘੰਡਾਹੇੜੁ ਅਹੇੜੀਆਂ; ਮਾਣਸ ਮਿਰਗ ਵਿਣਾਹੁ ਸਥੋਈ।

ਜਿਵੇਂ ਅਹੇੜੀਆਂ = ਸ਼ਿਕਾਰੀਆਂ ਦਾ ਘੰਡੇਹੇੜੇ ਦਾ ਸੰਗੀਤ ਮਿਰਗ = ਹਿਰਨ ਤੇ ਉਸ ਦੇ ਸਥੋਈ = ਸਾਥੀਆਂ ਨੂੰ ਜਾਲ ਵਿਚ ਫਸਾ ਕੇ ਵਿਣਾਹੁ = ਨਾਸ਼ ਕਰ ਦਿੰਦਾ ਹੈ, ਇਸੇ ਤਰ੍ਹਾਂ ਵੇਸਵਾ ਮਨੁੱਖ ਰੂਪ ਮਿਰਗਾਂ ਤੇ ਉਸ ਦੇ ਸਾਥੀਆਂ ਨੂੰ ਆਪਣੇ ਘੁੰਘਰੂਆਂ ਦੇ ਛਣਕਾਟੇ ਨਾਲ ਫਸਾ ਕੇ ਵਿਸ਼ਿਆਂ ਵਿਚ ਨਾਸ਼ ਕਰ ਦਿੰਦੀ ਹੈ।

## ਏਥੈ ਮਰੈ ਹਰਾਮ ਹੋਇ; ਅਗੈ ਦਰਗਹ ਮਿਲੈ ਨ ਢੋਈ।

ਵੇਸਵਾ ਏਥੈ = ਇਥੇ ਭਾਵ ਸੰਸਾਰ ਵਿਚ ਹਰਾਮ = ਨਿਖਿੱਧ ਹੋਇ = ਹੋ ਕੇ ਮਰੈ = ਮਰਦੀ ਹੈ ਤੇ ਅੱਗੇ ਵੀ ਉਸ ਨੂੰ ਪ੍ਰਭੂ ਦੇ ਦਰਗਹ = ਦਰਬਾਰ ਵਿਚ ਢੋਈ = ਆਸਰਾ ਨ = ਨਹੀਂ ਮਿਲੈ = ਮਿਲਦਾ।

## ਦੁਖੀਆ ਦੁਸਟੁ ਦੁਬਾਜਰਾ; ਜਾਣ ਰੁਪਈਆ ਮੇਖੀ ਸੋਈ।

ਇਸ ਪ੍ਰਕਾਰ ਜੋ ਦੁਖੀਆ = ਦੁੱਖ ਦੇਣ ਵਾਲੇ ਦੁਸਟੁ = ਖੋਟਿਆਂ ਤੋਂ ਦੁਬਾਜਰਾ = ਖੋਟੇ ਪੁਰਸ਼ ਹਨ, ਸੋਈ = ਉਨ੍ਹਾਂ ਨੂੰ ਮੇਖੀ = ਖੋਟਾ ਰੁਪਈਆ ਜਾਣੋ।

## ਵਿਗੜੈ ਆਪਿ; ਵਿਗਾੜੈ ਲੋਈ ॥੯॥

ਇਸ ਤਰ੍ਹਾਂ ਦੇ ਪੁਰਸ਼ਾਂ ਦਾ ਜੀਵਨ ਆਪ ਵੀ ਵਿਗੜੈ = ਵਿਗੜਿਆ ਹੁੰਦਾ ਹੈ ਤੇ ਆਪਣੇ ਔਗੁਣਾਂ ਦੁਆਰਾ ਲੋਈ = ਦੁਨੀਆਂ ਨੂੰ ਵੀ ਵਿਗਾੜੈ = ਵਿਗਾੜਦੇ ਹਨ ॥੯॥

### ਪਉੜੀ ੧੦ (ਦੁਬਾਜਰਾ)

## ਵਣਿ ਵਣਿ ਕਾਉਂ ਨ ਸੋਹਈ; ਖਰਾ ਸਿਆਣਾ ਹੋਇ ਵਿਗੁਤਾ।

(‘ਵਿਗੁੱਤਾ’ ਅੱਧਕ ਸਹਿਤ ਬੋਲੋ)

ਵਣਿ ਵਣਿ = ਬ੍ਰਿਛਾਂ ਬ੍ਰਿਛਾਂ ਉੱਤੇ ਕਾਉਂ = ਕਾਂ ਆਪਣੇ ਆਲ੍ਹਣੇ ਤੋਂ ਬਿਨਾਂ ਸੋਹਈ = ਸ਼ੋਭਦਾ ਨ = ਨਹੀਂ ਹੈ ਤੇ ਖਰਾ = ਬਹੁਤ ਸਿਆਣਾ ਹੋਇ = ਹੋ ਕੇ ਵਿਗੁਤਾ = ਖ਼ਰਾਬ ਹੁੰਦਾ ਹੈ।

## ਚੁਤੜਿ ਮਿਟੀ ਜਿਸੁ ਲਗੈ; ਜਾਣੈ ਖਸਮ ਕੁਮ੍ਹਾਰਾ ਕੁਤਾ।

(‘ਕੁੱਤਾ’ ਬੋਲੋ)

ਜਿਸ ਵੀ ਕੁੱਤੇ ਦੇ ਚੁਤੜਾਂ ਨੂੰ ਮਿੱਟੀ ਲਗੈ = ਲੱਗ ਜਾਵੇ, ਉਹ ਕੁੱਤਾ ਹੰਕਾਰ ਵਿਚ ਕੁਮ੍ਹਾਰਾ = ਘੁਮਿਆਰ ਨੂੰ ਆਪਣਾ ਖਸਮ = ਮਾਲਕ ਜਾਣੈ = ਜਾਣਦਾ ਹੈ।

## ਬਾਬਾਣੀਆ ਕਹਾਣੀਆ; ਘਰਿ ਘਰਿ ਬਹਿ ਬਹਿ ਕਰਨਿ ਕੁਪੁਤਾ।

(‘ਕੁਪੁੱਤਾ’ ਬੋਲੋ)

ਕੁਪੁਤਾ = ਖੋਟੇ ਪੁੱਤਰ ਆਪਣੇ ਬਾਬਾਣੀਆ = ਵੱਡੇ ਬਾਬਿਆਂ ਦੀਆਂ ਕਹਾਣੀਆਂ ਘਰ ਘਰ ਵਿਚ ਬਹਿ ਬਹਿ = ਬੈਠ ਬੈਠ ਕੇ ਕਰਦੇ ਹਨ ਭਾਵ ਆਪ ਗੁਣਾਂ ਵੱਲੋਂ ਖ਼ਾਲੀ ਹੋ ਕੇ ਵਾਧੂ ਦੀਆਂ ਸ਼ੇਖ਼ੀਆਂ ਮਾਰਦੇ ਹਨ।

## ਆਗੂ ਹੋਇ ਮੁਹਾਇਦਾ; ਸਾਥੁ ਛਡਿ ਚਉਰਾਹੇ ਸੁਤਾ।

(‘ਸੁੱਤਾ’ ਬੋਲੋ)

ਜਿਹੜਾ ਆਗੂ ਹੋਇ = ਹੋ ਕੇ ਆਪਣੇ ਸਾਥੀਆਂ ਦਾ ਸਾਥ ਛੱਡ ਕੇ ਚਉਰਾਹੇ = ਚੌਰਸਤੇ ’ਤੇ ਸੁਤਾ = ਸੌਂ ਜਾਂਦਾ ਹੈ, ਉਹ ਆਪਣੇ ਸਾਥੀਆਂ ਦੇ ਸਾਥ ਨੂੰ ਮੁਹਾਇਦਾ = ਲੁਟਾ ਦਿੰਦਾ ਹੈ।

## ਜੰਮੀ ਸਾਖ ਉਜਾੜਦਾ; ਗੜਿਆਂ ਸੇਤੀ ਮੀਹ ਕੁਰੁਤਾ।

(‘ਕੁਰੁੱਤਾ’ ਅੱਧਕ ਸਹਿਤ ਬੋਲੋ)

ਕੁਰੁਤਾ = ਬੇ-ਮੌਸਮ ਵਾਲਾ ਮੀਂਹ ਗੜਿਆਂ ਸੇਤੀ = ਨਾਲ ਜੰਮੀ ਹੋਈ ਸਾਖ = ਖੇਤੀ ਨੂੰ ਉਜਾੜਦਾ = ਉਜਾੜ ਦਿੰਦਾ ਭਾਵ ਖ਼ਰਾਬ ਕਰ ਦਿੰਦਾ ਹੈ।

## ਦੁਖੀਆ ਦੁਸਟੁ ਦੁਬਾਜਰਾ; ਖਟਰੁ ਬਲਦੁ ਜਿਵੈ ਹਲਿਜੁਤਾ।

(‘ਹਲਿਜੁੱਤਾ’ ਬੋਲੋ)

ਜਿਵੈ = ਜਿਵੇਂ ਖਟਰੁ = ਅੜੀਅਲ ਬਲਦ ਹਲਿਜੁਤਾ = ਹਲ ਦੇ ਨਾਲ ਜੋਇਆ ਹੋਇਆ ਦੁਖੀ ਰਹਿੰਦਾ ਹੈ, ਇਸ ਤਰ੍ਹਾਂ ਦੁਸਟੁ = ਖੋਟੇ ਤੇ ਦੁਬਾਜਰਾ = ਦੋ ਤਰਫ਼ੀਏ ਮਨੁੱਖ ਸਦਾ ਦੁਖੀਆ = ਦੁਖੀ ਰਹਿੰਦੇ ਹਨ।

## ਡਮਿ ਡਮਿ ਸਾਨੁ; ਉਜਾੜੀ ਮੁਤਾ ॥੧੦॥

(‘ਸਾਨ੍ਹ’ ਭਾਰਾ ਕਰ ਕੇ ਬੋਲੋ ਤੇ ‘ਮੁੱਤਾ’ ਕੱਸ ਕੇ ਬੋਲੋ)

ਸਾਨੁ = ਸੰਢੇ ਨੂੰ ਡਮਿ ਡਮਿ = ਤੱਤੇ ਤੱਤੇ ਲੋਹੇ ਦਾ ਨਿਸ਼ਾਨ ਲਾ ਕੇ ਉਜਾੜੀ = ਉਜਾੜ ਥਾਂ ’ਤੇ ਮੁਤਾ = ਛੱਡਿਆ ਜਾਂਦਾ ਹੈ ॥੧੦॥

## ਪਉੜੀ ੧੧ (ਦੁਬਾਜਰਾ ਦੁਖੀਆ ਹੈ)

# ਦੁਖੀਆ ਦੁਸਟੁ ਦੁਬਾਜਰਾ; ਤਾਮੇ ਰੰਗਹੁ ਕੈਹਾ ਹੋਵੈ।

('ਕੈਹਾਂ' ਬਿੰਦੀ ਸਹਿਤ ਬੋਲੋ)

ਜਿਵੇਂ ਤਾਮੇ = ਤਾਂਬੇ ਦੇ ਰੰਗਹੁ = ਰੰਗ ਤੋਂ ਅਤੇ ਕਲੀ ਦੇ ਮੇਲ ਤੋਂ ਕੈਹਾ = ਕਾਂਸੀ ਹੋਵੈ = ਹੁੰਦਾ ਹੈ, ਇਸੇ ਤਰ੍ਹਾਂ ਦੁਖੀਆ = ਦੁੱਖ ਦੇਣ ਵਾਲਾ ਦੁਸਟੁ = ਖੋਟਾ ਤੇ ਕਾਂਸੀ ਵਾਂਗ ਦੁਬਾਜਰਾ = ਦੋ ਤਰਫ਼ੀਆ ਮਨੁੱਖ ਹੁੰਦਾ ਹੈ।

# ਬਾਹਰੁ ਦਿਸੈ ਉਜਲਾ; ਅੰਦਰਿ ਮਸੁ ਨ ਧੋਪੈ ਧੋਵੈ।

ਜਿਸ ਤਰ੍ਹਾਂ ਕੈਹਾਂ ਦਾ ਬਰਤਨ ਬਾਹਰੁ = ਬਾਹਰ ਤੋਂ ਉਜਲਾ = ਚਿੱਟਾ ਦਿਸੈ = ਦਿੱਸਦਾ ਹੈ ਪਰ ਅੰਦਰੋਂ ਉਸ ਦੀ ਮਸੁ = ਕਾਲਖ ਧੋਵੈ = ਧੋਣ 'ਤੇ ਵੀ ਨਹੀਂ ਧੋਪੈ = ਧੁੱਪਦੀ, ਇਸੇ ਤਰ੍ਹਾਂ ਕੈਹਾਂ ਦੀ ਨਿਆਈਂ ਮਨਮੁਖ ਬਾਹਰ ਤੋਂ ਭੇਖ ਰੂਪ ਉੱਜਲਤਾ ਦਿਖਾਉਂਦਾ ਹੈ, ਪਰ ਉਸ ਦੇ ਅੰਦਰ ਪਾਪਾਂ ਰੂਪ ਕਾਲਖ ਇਤਨੀ ਹੈ ਕਿ ਧੋਣ 'ਤੇ ਵੀ ਧੁੱਪਦੀ ਨਹੀਂ **ਵਾ:** ਜੋ ਸਾਧਨਾ ਰੂਪੀ ਪਾਣੀ ਨਾਲ ਧੁੱਪਦੀ ਨਹੀਂ। ਜੈਸਾ ਕਿ :

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥** *(ਸੂਹੀ ਮ: ੧, ਅੰਗ ੭੨੯)*

# ਸੰਨੀ ਜਾਣੁ ਲੁਹਾਰ ਦੀ; ਹੋਇ ਦੁਮੂਹੀਂ ਕੁਸੰਗ ਵਿਗੋਵੈ।

('ਸੰਨ੍ਹੀ' ਭਾਰਾ ਬੋਲੋ)

ਜਿਸ ਤਰ੍ਹਾਂ ਲੁਹਾਰ ਦੀ ਸੰਨੀ (ਲੁਹਾਰ ਦੀ ਚਿਮਟੀ, ਜਿਸ ਨਾਲ ਗਰਮ ਚੀਜ਼ ਉਠਾਉਂਦਾ ਹੈ) ਦੁਮੂਹੀਂ = ਦੋ ਮੂੰਹਾਂ ਵਾਲੀ ਜਾਣਨਾ ਕਰੋ, ਕਦੇ ਪਾਣੀ ਦੀ ਸੰਗਤ ਤੇ ਕਦੇ ਅੱਗ ਦੀ ਸੰਗਤ ਕਰਦੀ ਹੈ ਤੇ ਕੁਸੰਗ = ਭੈੜੀ ਸੰਗਤ ਕਰਕੇ ਵਿਗੋਵੈ = ਖ਼ਰਾਬ ਹੁੰਦੀ ਹੈ। ਇਸੇ ਤਰ੍ਹਾਂ ਮਨਮੁਖ ਸੰਨੀ ਵਾਂਗ ਜਾਨਣਾ ਕਰੋ। ਦੋਮੂੰਹੀਂ ਭਾਵ ਦ੍ਵੈਸ਼ ਵਾਲੀ ਗੱਲ ਕਰਦਾ ਹੈ। ਕਦੇ ਲੋਕ ਵਿਖਾਵੇ ਲਈ ਗੁਰਮੁਖਾਂ ਦੀ ਪਾਣੀ ਰੂਪ ਸੰਗਤ ਵਿਚ ਚਲਾ ਜਾਂਦਾ ਹੈ, ਕਦੇ ਅੱਗ ਰੂਪ ਕੁਸੰਗਤ ਵਿਚ ਚਲਾ ਜਾਂਦਾ ਹੈ, ਅੰਤ ਨੂੰ ਵਿਗੋਵੈ = ਖ਼ਰਾਬ ਹੁੰਦਾ ਹੈ।

# ਖਿਣੁ ਤਤੀ ਆਰਣਿ ਵੜੈ; ਖਿਣੁ ਠੰਢੀ ਜਲੁ ਅੰਦਰਿ ਟੋਵੈ।

ਜਿਵੇਂ ਲੁਹਾਰ ਦੀ ਸੰਨੀ ਆਰਣਿ = ਭੱਠੀ ਵਿਚ ਵੜੈ = ਪਾ ਦੇਣ 'ਤੇ ਖਿਣੁ = ਪਲ ਭਰ ਵਿਚ ਤਤੀ = ਗਰਮ ਹੋ ਜਾਂਦੀ ਹੈ ਅਤੇ ਠੰਢੇ ਪਾਣੀ ਵਿਚ ਟੋਵੈ = ਟੋਏ ਦੇ ਅੰਦਰਿ = ਵਿਚ ਪਾ ਦੇਣ 'ਤੇ ਖਿਣੁ = ਪਲ ਭਰ ਵਿਚ ਠੰਢੀ ਹੋ ਜਾਂਦੀ ਹੈ। ਇਸੇ ਤਰ੍ਹਾਂ ਮਨਮੁਖ ਸੰਨੀ ਵਾਂਗ ਕ੍ਰੋਧ ਰੂਪ ਭੱਠੀ ਵਿਚ ਗਰਮ ਹੋ ਜਾਂਦਾ ਹੈ ਅਤੇ ਕਦੇ ਖਿਨ ਮਾਤਰ ਸਮੇਂ ਲਈ ਗੁਰਮੁਖਾਂ ਦੀ ਠੰਢੇ ਪਾਣੀ ਦੀ ਨਿਆਈਂ ਸੰਗਤ ਵਿਚ ਸ਼ਾਂਤ ਹੋ ਜਾਂਦਾ ਹੈ।

# ਤੁਮਾ ਦਿਸੇ ਸੋਹਣਾ; ਚਿਤ੍ਰਮਿਤਾਲਾ ਵਿਸੁ ਵਿਲੋਵੈ।

('ਤੁਮਾ' ਕੱਸ ਕੇ ਬੋਲੋ)

ਜਿਵੇਂ ਤੁੰਮਾ ਦਿਸੇ = ਦਿਸਣ ਵਿਚ ਬਹੁਤ ਸੋਹਣਾ ਲੱਗਦਾ ਹੈ ਤੇ ਚਿਤ੍ਰਮਿਤਾਲਾ = ਰੰਗ-ਬਰੰਗਾ ਤੇ ਡੱਬ-ਖੜੱਬਾ ਹੁੰਦਾ ਹੈ ਪਰ ਆਪਣੇ ਅੰਦਰ ਵਿਸੁ = ਜ਼ਹਿਰ ਵਿਲੋਵੈ = ਰਿੜਕਦਾ ਹੈ ਭਾਵ ਕੁੜੱਤਣ ਪੈਦਾ ਕਰਦਾ ਹੈ। ਇਸੇ ਤਰ੍ਹਾਂ ਤੁੰਮੇ ਦੀ ਨਿਆਈਂ ਮਨਮੁਖ ਉੱਪਰ ਤੋਂ ਸੋਹਣਾ ਦਿਸਦਾ ਹੈ, ਭੇਖ ਰੂਪ ਚਿਤ-ਮਿਤਾਲਾ ਹੈ ਅਤੇ ਅੰਦਰੋਂ ਈਰਖਾ ਰੂਪੀ ਜ਼ਹਿਰ ਘੋਲਦਾ ਹੈ, ਇਹ ਕੌੜਾਪਣ ਹੈ।

## ਸਾਉ ਨ ਕਉੜਾ ਸਹਿ ਸਕੈ; ਜੀਭੈ ਛਾਲੈ ਅੰਞੂ ਰੋਵੈ।

ਤੁੰਮੇ ਦਾ ਸਾਉ = ਸੁਆਦ ਏਨਾ ਕੌੜਾ ਹੁੰਦਾ ਹੈ ਕਿ ਕੋਈ ਵੀ ਉਸ ਦੀ ਕੌੜੱਤਣ ਨੂੰ ਸਹਿ = ਸਹਾਰ ਨ = ਨਹੀਂ ਸਕੈ = ਸਕਦਾ ਅਤੇ ਜੇ ਕੋਈ ਉਸ ਨੂੰ ਖਾ ਵੀ ਲੈਂਦਾ ਹੈ ਤਾਂ ਉਸ ਦੀ ਜੀਭੈ = ਜੀਭ ਉੱਤੇ ਛਾਲੈ = ਛਾਲੇ ਪੈ ਜਾਂਦੇ ਹਨ ਤੇ ਅੱਖਾਂ ਵਿਚ ਅੰਞੂ = ਹੰਝੂ ਭਰ ਕੇ ਰੋਵੈ = ਰੋਂਦਾ ਹੈ। ਇਸੇ ਤਰ੍ਹਾਂ ਤੁੰਮੇ ਦੀ ਨਿਆਈਂ ਮਨਮੁਖ ਲੋਕਾਂ ਦੇ ਕੌੜੇ ਬਚਨ ਸਹਾਰਨ ਯੋਗ ਨਹੀਂ ਹੁੰਦੇ। ਜੇ ਕੋਈ ਉਨ੍ਹਾਂ ਦੇ ਬਚਨਾਂ ਨੂੰ ਸੁਣ ਵੀ ਲੈਂਦਾ ਹੈ ਤਾਂ ਉਸ ਦੀ ਹਿਰਦੇ ਰੂਪੀ ਜੀਭ ਉੱਤੇ ਦੁੱਖ ਰੂਪ ਛਾਲੇ ਹੋ ਜਾਂਦੇ ਹਨ, ਪਛਤਾਵੇ ਰੂਪ ਹੰਝੂਆਂ ਨਾਲ ਰੋਣਾ ਪੈਂਦਾ ਹੈ ਭਾਵ ਕਹਿੰਦਾ ਹੈ ਕਿ ਮੈਂ ਇਸ ਦੀ ਸੰਗਤ ਕਿਉਂ ਕੀਤੀ ?

## ਕਲੀ ਕਨੇਰ; ਨ ਹਾਰਿ ਪਰੋਵੈ ॥੧੧॥

ਜਿਵੇਂ ਕਨੇਰ ਦੀ ਕਲੀ ਹੇਠੋਂ ਚਿੱਟੀ ਹੁੰਦੀ ਹੈ, ਪਰ ਖ਼ੁਸ਼ਬੂ ਨਾ ਹੋਣ ਕਰਕੇ ਉਸ ਦਾ ਕੋਈ ਵੀ ਹਾਰ ਨ = ਨਹੀਂ ਪਰੋਵੈ = ਪਰੋਂਦਾ। ਇਸੇ ਤਰ੍ਹਾਂ ਮਨਮੁਖ ਰੂਪ ਕਨੇਰ ਚਿੱਟੇ ਬਸਤਰ ਪਾ ਕੇ ਭੇਖ ਦਿਖਾਉਣ ਰੂਪ ਚਿੱਟੇ ਹਨ, ਪਰ ਉਨ੍ਹਾਂ ਅੰਦਰ ਭਗਤੀ ਦੀ ਖ਼ੁਸ਼ਬੂ ਨਾ ਹੋਣ ਕਰਕੇ ਉਹ ਸ਼ੋਭਾ ਰੂਪ ਗਲੇ ਦੇ ਹਾਰ ਵਿਚ ਨਹੀਂ ਪਰੋਏ ਜਾਂਦੇ ॥੧੧॥

### ਪਉੜੀ ੧੨ (ਦੂਜਾ ਭਾਉ ਹਰਾ ਦਿੰਦਾ ਹੈ)

## ਦੁਖੀ ਦੁਸਟ ਦੁਬਾਜਰਾ; ਸੁਤਰ ਮੁਰਗ ਹੋਇ ਕੰਮਿ ਨ ਆਵੈ।

ਜਿਵੇਂ ਸ਼ੁਤਰ ਮੁਰਗ[੧] ਦੀ ਊਠ ਵਾਂਗ ਗਰਦਨ ਲੰਬੀ ਹੋਇ = ਹੋਣ 'ਤੇ ਵੀ ਕਿਸੇ ਦੇ ਕੰਮ ਨ = ਨਹੀਂ ਆਵੈ = ਆਉਂਦਾ, ਇਸ ਤਰ੍ਹਾਂ ਦੁਖੀ = ਦੁੱਖ ਦੇਣ ਵਾਲੇ ਦੁਸਟ = ਖੋਟੇ, ਦੁਰਜਨ ਤੇ ਦੁਬਾਜਰਾ = ਦੋ-ਤਰਫ਼ੀਏ ਮਨੁੱਖ ਵੀ ਕਿਸੇ ਕੰਮ ਨਹੀਂ ਆਉਂਦੇ।

## ਉਡਣਿ ਉਡੈ ਨ ਲਦੀਐ; ਪੁਰਸਸਿ ਹੋਈ ਆਪੁ ਲਖਾਵੈ।

ਜਿਵੇਂ ਸ਼ੁਤਰ ਮੁਰਗ ਪੰਛੀਆਂ ਦੀ ਉਡਣਿ = ਉਡਾਰੀ ਵਾਂਗ ਉਡੈ = ਉੱਡ ਨ = ਨਹੀਂ ਸਕਦਾ ਅਤੇ ਨਾ ਹੀ ਊਠ ਵਾਂਗੂੰ ਲਦੀਐ = ਲੱਦਿਆ ਜਾਂਦਾ ਹੈ, ਪਰ ਪੁਰਸਸਿ = ਪੁੱਛ ਹੋਈ = ਹੋਵਣ 'ਤੇ ਆਪਣਾ ਆਪ ਲਖਾਵੈ = ਲਖਾਉਂਦਾ ਹੈ, ਇਸ ਤਰ੍ਹਾਂ ਗੁਣਾਂ ਤੋਂ ਹੀਣੇ ਪੁਰਸ਼ ਵੀ ਕਿਸੇ ਕੰਮ ਨਹੀਂ ਆਉਂਦੇ, ਪਰ ਕਿਤੇ ਪੁੱਛ ਪੜਤਾਲ ਹੋਣ 'ਤੇ ਆਪਣਾ ਆਪ ਜਣਾਉਂਦੇ ਹਨ ਕਿ ਮੈਂ ਬਹੁਤ ਗੁਣਾਂ ਵਾਲਾ ਹਾਂ।

## ਹਸਤੀ ਦੰਦ ਵਖਾਣੀਅਨਿ; ਹੋਰ ਦਿਖਾਲੈ ਹੋਰਤੁ ਖਾਵੈ।

ਜਿਵੇਂ ਹਸਤੀ = ਹਾਥੀ ਦੇ ਦੰਦ ਵਖਾਣੀਅਨਿ = ਕਹੇ ਜਾਂਦੇ ਹਨ, ਪਰ ਖਾਵੈ = ਖਾਣ ਵਾਲੇ ਹੋਰ ਹਨ ਤੇ ਦਿਖਾਲੈ = ਦਿਖਾਉਣ ਵਾਲੇ ਹੋਰ ਹਨ। ਇਸੇ ਤਰ੍ਹਾਂ ਮਨਮੁਖ ਦੇ ਦਿਖਾਵੇ ਮਾਤਰ ਧਰਮੀ ਕੰਮ ਹਨ, ਪਰ ਅਸਲੀਅਤ ਰੂਪ ਦੇ ਵਿਚ ਪਾਪ ਕਰਮ ਹਨ, ਜੋ ਗੁਪਤ ਰੂਪ ਵਿਚ ਕਰਦਾ ਹੈ।

---

੧. **ਸ਼ੁਤਰ ਮੁਰਗ**—ਸ਼ੁਤਰ ਮੁਰਗ ਦੀ ਗਰਦਨ ਊਠ ਦੀ ਗਰਦਨ ਵਾਂਗ ਲੰਬੀ ਹੁੰਦੀ ਹੈ, ਜੋ ਵਿਸ਼ੇਸ਼ ਕਰਕੇ ਅਫ਼ਰੀਕਾ ਵਿਚ ਹੁੰਦਾ ਹੈ ਤੇ ਇਸ ਦੇ ਖੰਭ ਨਿੱਕੇ-ਨਿੱਕੇ ਹੁੰਦੇ ਹਨ, ਉੱਡ ਨਹੀਂ ਸਕਦਾ; ਪਰ ਇਨ੍ਹਾਂ ਖੰਭਾਂ ਦੀ ਸਹਾਇਤਾ ਨਾਲ ਬਹੁਤ ਤੇਜ਼ ਦੌੜ ਸਕਦਾ ਹੈ। ਇਹ ਛੇ ਤੋਂ ਚੌਦਾਂ ਦਿਨ ਤਕ ਆਂਡੇ ਦਿੰਦਾ ਹੈ ਅਤੇ ੪੨ ਦਿਨ ਵਿਚ ਸੇਵਨ ਤੋਂ ਆਂਡੇ ਨਿਕਲ ਆਉਂਦੇ ਹਨ।

# ਬਕਰੀਆਂ ਨੋ ਚਾਰ ਥਣ; ਦੁਇ ਗਲ ਵਿਚਿ ਦੁਇ ਲੇਵੈ ਲਾਵੈ।

('ਗਲ' ਪੋਲਾ ਬੋਲੋ)

ਜਿਵੇਂ ਕਈ ਬੱਕਰੀਆਂ ਨੋ = ਨੂੰ ਚਾਰ ਥਣ ਹੁੰਦੇ ਹਨ, ਦੁਇ = ਦੋ ਗਲ ਵਿਚ ਤੇ ਦੁਇ = ਦੋ ਲੇਵੈ = ਹਵਾਨੇ ਨਾਲ ਲਾਵੈ = ਲੱਗੇ ਹੁੰਦੇ ਹਨ। ਇਸੇ ਤਰ੍ਹਾਂ ਮਨਮੁਖ ਦੇ ਕੋਲ ਚਾਰ ਔਗੁਣਾਂ ਰੂਪੀ ਥਣ ਹਨ, ਦੋ ਸਰੀਰ ਰੂਪੀ ਗਲ ਵਿਚ ਰਾਗ ਦ੍ਵੈਸ਼ ਦੇ ਅਤੇ ਦੋ ਬੁੱਧ ਰੂਪ ਹਵਾਨੇ ਨਾਲ ਪਾਪ ਅਤੇ ਪੁੰਨ ਲੱਗੇ ਹੋਏ ਹਨ। ਜੈਸਾ ਕਿ :

**ਅਜਾ ਗਲੇ ਕੇ ਕੁਚਨ ਜਿਉਂ ਜਨਮ ਬਿਅਰਥ ਹੈ ਤਾਸ।** *(ਸਾਰੁਕਤਾਵਲੀ, ਅਧਿਆਇ ਪਹਿਲਾ)*

**ਵਾ: ਰਾਮ ਜਪੰਤੀ ਕੰਨਿਆ ਭਲੀ ਸਾਕਤ ਭਲਾ ਨ ਪੂਤ॥**
**ਜਿਉ ਛੇਲੀ ਗਲ ਮਿਨਮਿਨੇ ਨਾ ਤਿਸ ਦੂਧ ਨ ਮੂਤ॥**

# ਇਕਨੀ ਦੁਧੁ ਸਮਾਵਦਾ; ਇਕ ਠਗਾਊ ਠਗ ਠਗਾਵੈ।

ਇਕਨੀ = ਇਕਨਾਂ ਵਿਚ ਦੁੱਧ ਸਮਾਵਦਾ = ਸਮਾਉਂਦਾ ਹੈ ਅਤੇ ਇਕ ਗਲ ਵਾਲੇ ਠਗਾਊ = ਠੱਗਣ ਵਾਲੇ ਠੱਗ ਲੋਕਾਂ ਨੂੰ ਠਗਾਵੈ = ਠੱਗਦੇ ਹਨ। ਇਸੇ ਤਰ੍ਹਾਂ ਇਕਨਾਂ ਵਿਚ ਪਾਪ ਪੁੰਨ ਰੂਪ ਦੁੱਧ ਸਮਾਇਆ ਹੋਇਆ ਹੈ। ਇਕ ਵਿਚ ਰਾਗ ਦ੍ਵੈਸ਼ ਵਾਲੇ ਠੱਗਣ ਵਾਲੇ ਹੋ ਕੇ ਠੱਗ ਰਹੇ ਹਨ।

# ਹਰਨਾਂ ਅਖੀਂ ਚਾਰਿ ਚਾਰਿ; ਉਇ ਦੇਖਨਿ ਓਨਾ ਦਿਸਿ ਨ ਆਵੈ।

(ਪਾਠਾਂਤ੍ਰ 'ਮੋਰਾਂ')

ਹਿਰਨਾਂ ਦੀਆਂ ਅਖੀਂ = ਅੱਖਾਂ ਚਾਰ ਚਾਰ ਹੁੰਦੀਆਂ ਹਨ, ਜੋ ਅੱਖਾਂ ਸਿਰ ਕੋਲ ਹੁੰਦੀਆਂ ਹਨ, ਉਇ = ਉਹ ਉਨ੍ਹਾਂ ਰਾਹੀਂ ਦੇਖਨਿ = ਦੇਖਦੇ ਹਨ ਅਤੇ ਜੋ ਦੋ ਅੱਖਾਂ ਸਿੰਗਾਂ ਕੋਲ ਹੁੰਦੀਆਂ ਹਨ, ਉਨ੍ਹਾਂ ਰਾਹੀਂ ਉਨ੍ਹਾਂ ਨੂੰ ਕੁਝ ਵੀ ਦਿਸਿ = ਨਜ਼ਰ ਨ = ਨਹੀਂ ਆਵੈ = ਆਉਂਦਾ। ਇਸੇ ਤਰ੍ਹਾਂ ਮਨਮੁਖ ਰੂਪ ਹਿਰਨਾਂ ਦੀਆਂ ਚਾਰ ਅੱਖਾਂ ਹਨ, ਦੋ ਦ੍ਵੈਸ਼ ਦ੍ਰਿਸ਼ਟੀ ਦੀਆਂ ਹਨ, ਦੋ ਅਗਿਆਨ ਦੀਆਂ ਹਨ। ਅਗਿਆਨ ਵਾਲੀਆਂ ਨਾਲ ਤਾਂ ਦਿੱਸਦਾ ਨਹੀਂ, ਦ੍ਵੈਸ਼ ਦ੍ਰਿਸ਼ਟੀ ਵਾਲੀਆਂ ਨਾਲ ਸੰਸਾਰ ਨੂੰ ਦੇਖਦਾ ਹੋਇਆ ਵਿਚਰ ਰਿਹਾ ਹੈ।

# ਦੂਜਾ ਭਾਉ; ਕੁਦਾਉ ਹਰਾਵੈ ॥੧੨॥

ਇਸ ਪ੍ਰਕਾਰ ਜੋ ਦੂਜਾ = ਦ੍ਵੈਤ ਭਾਉ = ਭਾਵ ਹੈ ਅਤੇ ਜੋ ਕੁਦਾਉ = ਬੁਰੇ ਦਾਉ ਖੇਡਣ ਦੀ ਆਦਤ ਹੈ, ਉਹ ਸਭ ਨੂੰ ਲੋਕ ਪ੍ਰਲੋਕ ਵਿਚ ਹਰਾਵੈ = ਹਰਾ ਦਿੰਦੀ ਹੈ॥੧੨॥

## ਪਉੜੀ ੧੩ (ਦ੍ਵੈਸ਼ ਤੋਂ ਸਾੜਾ)

# ਦੰਮਲ ਵਜੈ ਦੁਹੁ ਧਿਰੀ; ਖਾਇ ਤਮਾਚੇ ਬੰਧਨਿ ਜੜਿਆ।

ਦੰਮਲ = ਢੋਲ ਦੁਹੁ = ਦੋ ਧਿਰੀ = ਪਾਸਿਆਂ ਤੋਂ ਵਜੈ = ਵੱਜਦਾ ਹੈ, ਤਮਾਚੇ ਖਾਇ = ਖਾਂਦਾ ਹੈ ਤੇ ਰੱਸੀਆਂ ਦੇ ਬੰਧਨ ਵਿਚ ਜੜਿਆ ਹੁੰਦਾ ਹੈ।

# ਵਜਨਿ ਰਾਗ ਰਬਾਬ ਵਿਚਿ; ਕੰਨ ਮਰੋੜੀ ਫਿਰਿ ਫਿਰਿ ਫੜਿਆ।

ਰਬਾਬ ਵਿਚ ਰਾਗ ਵਜਨਿ = ਵੱਜਦੇ ਹਨ, ਪਰ ਰਬਾਬੀ ਦੇ ਹੱਥ ਵਿਚ ਫੜਿਆ = ਫੜੇ ਹੋਏ ਰਬਾਬ ਨੂੰ ਵਜਾਉਣ ਲਈ ਫਿਰਿ ਫਿਰਿ = ਮੁੜ ਮੁੜ ਇਸ ਦੇ ਕਿੱਲੀਆਂ ਰੂਪ ਕੰਨਾਂ ਨੂੰ ਮਰੋੜੀ = ਮਰੋੜਨਾ ਪੈਂਦਾ ਹੈ।

## ਖਾਨਿ ਮਜੀਰੇ ਟਕਰਾਂ; ਸਿਰ ਤਨ ਭੰਨਿ ਮਰਦੇ ਕਰਿ ਧੜਿਆ।

ਮਜੀਰੇ = ਛੈਣੇ ਆਪਸ ਵਿਚ ਟੱਕਰਾਂ ਖਾਨਿ = ਖਾਂਦੇ ਹਨ ਅਤੇ ਸਿਰ ਅਤੇ ਤਨ ਨੂੰ ਧੜਿਆ = ਧੜ ਧੜ ਕਰਿ = ਕਰਦੇ ਆਪਸ ਵਿਚ ਭੰਨ ਕੇ ਇਕ ਦੂਜੇ ਨੂੰ ਟੱਕਰਾਂ ਮਰਦੇ = ਮਾਰਦੇ ਹਨ।

## ਖਾਲੀ ਵਜੈ ਵੰਝੁਲੀ; ਦੇ ਸੂਲਾਕ ਨ ਅੰਦਰਿ ਵੜਿਆ।

ਜੇਕਰ ਵੰਝੁਲੀ = ਬੰਸਰੀ ਖ਼ਾਲੀ ਹੋਵੇ ਤਾਂ ਹੀ ਵਜੈ = ਵੱਜਦੀ ਹੈ, ਜੇਕਰ ਉਸ ਅੰਦਰਿ = ਵਿਚ ਕੁਝ ਵੜਿਆ = ਵੜ ਜਾਵੇ ਤਾਂ ਉਸ ਦੇ ਅੰਦਰ ਸੂਲਾਕ = ਸਲਾਈ ਫੇਰੀ ਜਾਂਦੀ ਹੈ ਤਾਂ ਕਿ ਅੰਦਰ ਕੁਝ ਫਸਿਆ ਨਾ ਰਹੇ।

## ਸੁਇਨੇ ਕਲਸੁ ਸਵਾਰੀਐ; ਭੰਨਾ ਘੜਾ ਨ ਜਾਈ ਘੜਿਆ।

(ਪਾਠਾਂਤ੍ਰ 'ਘਟਾ')

ਜੇਕਰ ਸੁਇਨੇ = ਸੋਨੇ ਦਾ ਕਲਸੁ = ਘੜਾ ਟੁੱਟ ਜਾਵੇ ਤਾਂ ਉਸ ਨੂੰ ਮੁੜ ਸਵਾਰੀਐ = ਸਵਾਰਿਆ ਜਾਂਦਾ ਹੈ ਅਤੇ ਜੇਕਰ ਮਿੱਟੀ ਦਾ ਘੜਾ ਭੰਨਾ = ਭੰਨਿਆ ਜਾਵੇ ਤਾਂ ਮੁੜ ਘੜਿਆ ਨ = ਨਹੀਂ ਜਾਈ = ਜਾਂਦਾ।

## ਦੂਜਾ ਭਾਉ; ਸੜਾਣੈ ਸੜਿਆ ॥੧੩॥

ਇਸ ਤਰ੍ਹਾਂ ਜੋ ਦੂਜਾ = ਦ੍ਵੈਤ ਭਾਉ = ਭਾਵ ਵਾਲੇ ਹੁੰਦੇ ਹਨ ਜਾਂ ਗੁਣਾਂ ਤੋਂ ਹੀਣੇ ਹੁੰਦੇ ਹਨ, ਉਹ ਨਰਕਾਂ ਦੀ ਸੜਾਣੈ = ਅੱਗ ਵਿਚ ਸੜਿਆ = ਸੜਦੇ ਹਨ ॥੧੩॥

### ਪਉੜੀ ੧੪ (ਦ੍ਵੈਸ਼-ਭਾਵਨਾ ਦਾ ਸੁਆਦ ਚੰਗਾ ਨਹੀਂ)

## ਦੁਖੀਆ ਦੁਸਟ ਦੁਬਾਜਰਾ; ਬਗੁਲ ਸਮਾਧਿ ਰਹੈ ਇਕ ਟੰਗਾ।

ਜਿਸ ਤਰ੍ਹਾਂ ਬਗੁਲ = ਬਗਲਾ ਸ਼ਿਕਾਰ ਵਾਸਤੇ ਸਮਾਧਿ = ਸਮਾਧੀ ਲਾ ਕੇ ਇਕ ਟੰਗਾ = ਟੰਗ 'ਤੇ ਖੜਾ ਰਹੈ = ਰਹਿੰਦਾ ਹੈ, ਇਸ ਤਰ੍ਹਾਂ ਦੁਖੀਆ = ਦੁੱਖ ਦੇਣ ਵਾਲੇ ਦੁਸਟ = ਖੋਟੇ ਤੇ ਦੁਬਾਜਰਾ = ਦੋ-ਤਰਫ਼ੀਏ ਪੁਰਸ਼ ਲੋਕਾਂ ਨੂੰ ਲੁੱਟਣ ਲਈ ਇਕ-ਸਾਰ ਸਮਾਧੀਆਂ ਲਾ ਕੇ ਪਾਖੰਡ ਕਰਦੇ ਹਨ।

## ਬਜਰ ਪਾਪ ਨ ਉਤਰਨਿ; ਘੁਟਿ ਘੁਟਿ ਜੀਆਂ ਖਾਇ ਵਿਚਿ ਗੰਗਾ।

ਜਿਵੇਂ ਬਗਲਾ ਗੰਗਾ ਦੇ ਵਿਚ ਸਮਾਧੀ ਲਾ ਕੇ ਜੀਆਂ = ਜੀਵ-ਜੰਤੂਆਂ ਨੂੰ ਗਲੋਂ ਘੁੱਟ ਘੁੱਟ ਕੇ ਖਾਇ = ਖਾਂਦਾ ਹੈ ਅਤੇ ਉਸ ਦੇ ਸਿਰੋਂ ਬਜਰ = ਮਹਾਂ ਪਾਪ ਨ = ਨਹੀਂ ਉਤਰਨਿ = ਉਤਰਦਾ, ਇਸੇ ਤਰ੍ਹਾਂ ਪਾਖੰਡੀ ਲੋਕ ਵੀ ਸਮਾਧੀਆਂ ਲਾ ਲਾ ਕੇ ਧਨ ਨੂੰ ਲੁੱਟ ਲੁੱਟ ਕੇ ਖਾਂਦੇ ਹਨ ਅਤੇ ਉਨ੍ਹਾਂ ਦੁਆਰਾ ਕੀਤੇ ਹੋਏ ਬੱਜਰ ਪਾਪ ਨਹੀਂ ਉਤਰਦੇ।

## ਤੀਰਥ ਨਾਵੈ ਤੂੰਬੜੀ; ਤਰਿ ਤਰਿ ਤਨੁ ਧੋਵੈ ਕਰਿ ਨੰਗਾ।

('ਨ੍ਹਾਵੈ' ਭਾਰਾ ਕਰ ਕੇ ਬੋਲੋ)

ਜਿਵੇਂ ਤੂੰਬੜੀ = ਤੂੰਬੀ ਤੀਰਥਾਂ ਉੱਤੇ ਨਾਵੈ = ਨਹਾਉਂਦੀ ਹੈ ਅਤੇ ਆਪਣੇ ਤਨੁ = ਸਰੀਰ ਨੂੰ ਨੰਗਾ ਕਰਿ = ਕਰ ਕੇ ਤਰ ਤਰ ਕੇ ਧੋਵੈ = ਧੋਂਦੀ ਹੈ, ਇਸ ਤਰ੍ਹਾਂ ਖੋਟੇ ਅਤੇ ਦੋ-ਤਰਫ਼ੀਏ ਮਨੁੱਖ ਵੀ ਪਹਿਲਾਂ ਪਾਪ ਕਰਦੇ ਹਨ, ਫਿਰ ਗੰਗਾ ਆਦਿਕ ਤੀਰਥਾਂ ਉੱਤੇ ਜਾ ਕੇ ਇਸ਼ਨਾਨ ਕਰਦੇ ਹਨ।

## ਮਨ ਵਿਚਿ ਵਸੈ ਕਾਲਕੂਟੁ; ਭਰਮ ਨ ਉਤਰੈ ਕਰਮੁ ਕੁਢੰਗਾ।

ਪਰ ਤੂੰਬੀ ਦੇ ਤਾਸੀਰ ਰੂਪੀ ਮਨ ਵਿਚ ਫਿਰ ਵੀ ਕਾਲਕੂਟੁ = ਜ਼ਹਿਰ ਵਸੈ = ਵੱਸਦੀ ਹੈ ਅਤੇ ਖੋਟੇ ਤੇ ਦੋ-ਤਰਫ਼ੀਏ ਮਨੁੱਖਾਂ ਦੇ ਮਨ ਵਿੱਚੋਂ ਵੀ ਕੁਢੰਗਾ = ਖੋਟੇ ਢੰਗ ਨਾਲ ਕਰਮ ਕਰਨ ਦਾ ਭਰਮ ਤੇ ਵਿਸ਼ਿਆਂ ਦੀ ਜ਼ਹਿਰ ਨ = ਨਹੀਂ ਉਤਰੈ = ਉਤਰਦੀ।

## ਵਰਮੀ ਮਾਰੀ ਨਾ ਮਰੈ; ਬੈਠਾ ਜਾਇ ਪਤਾਲਿ ਭੁਇਅੰਗਾ।

ਜਿਵੇਂ ਸੱਪ ਦੀ ਵਰਮੀ = ਖੁੱਡ ਨੂੰ ਡਾਂਗ ਮਾਰੀ = ਮਾਰਨ ਨਾਲ ਸੱਪ ਨ = ਨਹੀਂ ਮਰੈ = ਮਰਦਾ, ਕਿਉਂਕਿ ਭੁਇਅੰਗਾ = ਸੱਪ ਪਤਾਲ ਵਿਚ ਜਾਇ = ਜਾ ਬੈਠਾ = ਬੈਠਦਾ ਹੈ, ਇਸੇ ਤਰ੍ਹਾਂ ਮਨ ਰੂਪੀ ਸੱਪ ਬਾਹਰੋਂ ਨ੍ਹਾਤਿਆਂ ਜਾਂ ਸਰੀਰ ਨੂੰ ਦੁੱਖ ਦੇਣ ਨਾਲ ਨਹੀਂ ਮਰਦਾ, ਕਿਉਂਕਿ ਮਨ ਪਤਾਲ ਦੀ ਨਿਆਈਂ ਗਹਿਰੇ ਭਰਮ ਵਿਚ ਫਸਿਆ ਹੁੰਦਾ ਹੈ।

## ਹਸਤੀ ਨੀਰਿ ਨਵਾਲੀਐ; ਨਿਕਲਿ ਖੇਹ ਉਡਾਏ ਅੰਗਾ।

('ਨ੍ਹਵਾਲੀਐ' ਭਾਰਾ ਕਰ ਕੇ ਬੋਲੋ)

ਜਿਵੇਂ ਹਸਤੀ = ਹਾਥੀ ਨੂੰ ਨੀਰਿ = ਪਾਣੀ ਵਿਚ ਕਿੰਨਾ ਵੀ ਨਵਾਲੀਐ = ਨੁਹਾ ਦੇਈਏ, ਪਰ ਉਹ ਬਾਹਰ ਨਿਕਲ ਕੇ ਦੁਬਾਰਾ ਫਿਰ ਆਪਣੇ ਅੰਗਾ = ਸਰੀਰ ਉੱਤੇ ਖੇਹ = ਮਿੱਟੀ ਉਡਾਏ = ਉਡਾ ਲੈਂਦਾ ਹੈ, ਇਸੇ ਤਰ੍ਹਾਂ ਵਿਕਾਰੀ ਮਨੁੱਖ ਨੂੰ ਕਿਤਨਾ ਵੀ ਗੁਰੂ ਦੀ ਸੰਗਤ ਵਿਚ ਉਪਦੇਸ਼ ਰੂਪ ਜਲ ਨਾਲ ਨ੍ਹਵਾ ਦੇਈਏ, ਉਹ ਫਿਰ ਵੀ ਸਾਧਸੰਗਤ ਵਿੱਚੋਂ ਬਾਹਰ ਨਿਕਲ ਕੇ ਵਿਸ਼ੇ-ਵਿਕਾਰਾਂ ਦੀ ਖੇਹ ਆਪਣੇ ਉੱਤੇ ਪਾ ਲੈਂਦਾ ਹੈ।

## ਦੂਜਾ ਭਾਉ; ਸੁਆਉ ਨ ਚੰਗਾ ॥੧੪॥

ਇਸ ਤਰ੍ਹਾਂ ਪਰਮਾਤਮਾ ਦੇ ਨਾਮ ਤੋਂ ਬਿਨਾਂ ਜੋ ਦੂਜਾ = ਦ੍ਵੈਤ ਭਾਉ = ਭਾਵ ਹੈ, ਇਸ ਦਾ ਸੁਆਉ = ਸੁਆਦ ਚੰਗਾ ਨ = ਨਹੀਂ ਹੈ ॥੧੪॥

### ਪਉੜੀ ੧੫ (ਦੁਬਾਜਰੇ ਦਾ ਅੰਤ)

## ਦੂਜਾ ਭਾਉ ਦੁਬਾਜਰਾ; ਮਨ ਪਾਟੈ ਖਰਬਾੜੂ ਖੀਰਾ।

ਜਿਸ ਤਰ੍ਹਾਂ ਖਰਬਾੜੂ ਖੀਰਾ = ਫਟਿਆ ਹੋਇਆ ਦੁੱਧ ਹੁੰਦਾ ਹੈ **ਵਾ:** ਖੀਰਿਆਂ ਦੇ ਖੇਤ ਵਿਚ ਖਰਬਾੜੂ ਖੀਰੇ ਹੁੰਦੇ ਹਨ, ਜਿਨ੍ਹਾਂ ਦੇ ਉੱਤੇ ਪਿੱਤ ਵਰਗੇ ਨਿੱਕੇ ਨਿੱਕੇ ਦਾਣੇ ਹੁੰਦੇ ਹਨ ਅਤੇ ਰੰਗ ਇਨ੍ਹਾਂ ਦਾ ਪੀਲੱਤਣ ਵਾਲਾ ਹੁੰਦਾ ਹੈ। ਪਹਿਲਾਂ ਮਿੱਠੇ ਲੱਗਦੇ ਹਨ, ਮਗਰੋਂ ਕੌੜੇ ਲੱਗਦੇ ਹਨ। ਇਸ ਤਰ੍ਹਾਂ ਦੂਜਾ = ਦ੍ਵੈਤ ਭਾਉ = ਭਾਵ ਵਾਲੇ ਤੇ ਦੁਬਾਜਰਾ = ਦੋ-ਤਰਫ਼ੀਏ ਮਨੁੱਖਾਂ ਦੇ ਮਨ ਪਾਟੈ = ਫਟੇ ਹੁੰਦੇ ਹਨ।

## ਅਗਹੁ ਮਿਠਾ ਹੋਇ ਮਿਲੈ; ਪਿਛਹੁ ਕਉੜਾ ਦੋਖੁ ਸਰੀਰਾ।

ਜਿਵੇਂ ਅਗਹੁ = ਪਹਿਲੋਂ ਤਾਂ ਇਹ ਮਿੱਠਾ ਹੋਇ = ਹੁੰਦਾ ਹੈ ਅਤੇ ਪਿਛਹੁ = ਪਿੱਛੋਂ ਕੌੜਾ ਹੋ ਕੇ ਸਰੀਰਾ = ਸਰੀਰ ਨੂੰ ਦੋਖੁ = ਦੁੱਖ ਦਿੰਦਾ ਹੈ **ਵਾ:** ਭਾਵੇਂ ਅਰਥ ਇਸ ਪਦ ਦਾ ਦੁੱਧ 'ਤੇ ਹੈ ਜਾਂ ਭਾਵੇਂ ਖੀਰੇ 'ਤੇ ਹੈ, ਦੋਨਾਂ ਦਾ ਅਰਥ ਪਿੱਛੋਂ ਮੂੰਹ ਨੂੰ ਬੇਸੁਆਦਾ ਕਰਨ ਤੋਂ ਹੈ। ਇਸੇ ਤਰ੍ਹਾਂ ਮਨਮੁਖ ਵੀ ਪਹਿਲਾਂ ਬਹੁਤ ਮਿੱਠੇ ਸੁਭਾਅ ਨਾਲ ਮਿਲੈ = ਮਿਲਦੇ ਹਨ, ਪਿੱਛੋਂ ਆਪਣੇ ਖੋਟੇ ਸੁਭਾਅ ਕਰਕੇ ਲੋਕਾਂ ਨੂੰ ਦੁੱਖ ਦਿੰਦੇ ਹਨ।

## ਜਿਉ ਬਹੁ ਮਿਤਾ ਕਵਲ ਫੁਲੁ; ਬਹੁ ਰੰਗੀ ਬੰਨ੍ਹਿ ਪਿੰਡੁ ਅਹੀਰਾ।

ਜਿਉ = ਜਿਵੇਂ ਬਹੁ = ਬਹੁਤ ਰੰਗੀ = ਰੰਗਾਂ ਵਾਲੇ ਕਵਲ = ਕਮਲ ਦੇ ਫੁੱਲ ਆਪਣੀ ਸੁਗੰਧੀ ਕਰਕੇ ਬਹੁ = ਬਹੁਤੇ ਮਿਤਾ = ਮ੍ਰਿਤਾਂ ਭਾਵ ਭੌਰਿਆਂ ਨੂੰ ਆਪਣੇ ਵੱਲ ਖਿੱਚਦਾ ਹੈ, ਫਿਰ ਆਪਣੇ ਵਿਚ ਫਸਾ ਕੇ ਮਾਰ ਦਿੰਦਾ ਹੈ ਅਤੇ ਜਿਵੇਂ ਅਹੀਰਾ = ਗਵਾਲਾ ਪਹਿਲਾਂ ਪਿੰਡ ਬੰਨਿ = ਬੰਨ੍ਹਦਾ ਹੈ, ਫਿਰ ਕੁਝ ਸਮੇਂ ਬਾਅਦ ਉਸ ਨੂੰ ਢਾਹ ਕੇ ਚਲੇ ਜਾਂਦਾ ਹੈ। ਇਸ ਤਰ੍ਹਾਂ ਦ੍ਵੈਸ਼ੀਆ ਬੰਦਾ ਬਹੁਤੇ ਮਿੱਤਰ ਬਣਾ ਕੇ ਫਿਰ ਉਨ੍ਹਾਂ ਨਾਲ ਹੀ ਧੋਖਾ ਕਰਦਾ ਹੈ। ਦ੍ਵੈਸ਼ ਵਾਲਾ ਪੁਰਖ ਗੁੱਜਰਾਂ ਦੇ ਪਿੰਡ ਵਾਂਗੂੰ ਬਹੁਤ ਸਾਰੀਆਂ ਗੱਲਾਂ ਦਾ ਬੰਨ੍ਹਣ ਬੰਨ੍ਹਦਾ ਹੈ, ਪਰ ਬਾਅਦ ਵਿਚ ਉਹ ਨਾਸ਼ਵਾਨ ਸਿੱਧ ਹੁੰਦੀਆਂ ਹਨ।

## ਹਰਿਆ ਤਿਲ ਬੂਆੜ ਜਿਉ; ਕਲੀ ਕਨੇਰ ਦੁਰੰਗ ਨ ਧੀਰਾ।

ਜਿਉ = ਜਿਵੇਂ ਹਰਿਆ = ਹਰੇ ਭਰੇ ਬੂਆੜ = ਨਿਕੰਮੇ ਤਿਲਾਂ ਵਿਚ ਸੁਆਹ ਹੁੰਦੀ ਹੈ ਇਸ ਤਰ੍ਹਾਂ ਨਿਕੰਮੇ ਤਿਲਾਂ ਦੀ ਨਿਆਈਂ ਮਨਮੁਖਾਂ ਦੇ ਹਰੇ-ਭਰੇ ਭਾਵ ਤੰਦਰੁਸਤ ਸਰੀਰ ਵਿਚ ਵਿਸ਼ਿਆਂ ਰੂਪੀ ਸੁਆਹ ਹੀ ਹੁੰਦੀ ਹੈ ਅਤੇ ਕਨੇਰ ਦੀ ਕਲੀ ਦੁਰੰਗ = ਦੋ ਰੰਗੀ ਹੁੰਦੀ ਹੈ। ਇਸੇ ਤਰ੍ਹਾਂ ਦ੍ਵੈਸ਼ ਵਾਲੇ ਪੁਰਖ ਦਾ ਪ੍ਰੇਮ ਕਨੇਰ ਦੀ ਕਲਾ ਵਾਂਗ ਦੋ-ਰੰਗਾ ਹੈ, ਭਾਵ ਦਿਖਾਉਂਦੇ ਕੁਝ ਹੋਰ ਹਨ ਅਤੇ ਕਰਦੇ ਕੁਝ ਹੋਰ ਹਨ ਅਤੇ ਸਦਾ ਧੀਰਾ = ਸਥਿਰ ਨਹੀਂ ਰਹਿੰਦੇ।

## ਜੇ ਸਉ ਹਥਾਂ ਨੜੁ ਵਧੈ; ਅੰਦਰੁ ਖਾਲੀ ਵਾਜੁ ਨਫੀਰਾ।

ਜੇ = ਜੇਕਰ ਸਉ = ਸੌ ਹਥਾਂ = ਹੱਥ ਨੜੁ = ਥੋਥਾ ਕਾਨਾ ਭੀ ਵਧੈ = ਵੱਧ ਜਾਵੇ ਤਾਂ ਅੰਦਰੋਂ ਖ਼ਾਲੀ ਹੀ ਰਹਿੰਦਾ ਹੈ ਤੇ ਨਫੀਰਾ = ਤੂਤੀਆਂ ਬਣ ਕੇ ਵਾਜੁ = ਵੱਜਦਾ ਹੈ। ਇਸੇ ਤਰ੍ਹਾਂ ਦੁਬਾਜਰਾ ਪੁਰਖ ਕਿਸੇ ਵੀ ਮੁਰਾਤਬੇ 'ਤੇ ਉੱਚਾ ਹੋਣ ਰੂਪ ਚਲੇ ਜਾਵੇ, ਫਿਰ ਵੀ ਉਸ ਅੰਦਰ ਵਿਕਾਰਾਂ ਦੀ ਖੋਟ ਹੀ ਰਹਿੰਦੀ ਹੈ।

## ਚੰਨਣ ਵਾਸੁ ਨ ਬੋਹੀਅਨਿ; ਖਹਿ ਖਹਿ ਵਾਂਸ ਜਲਨਿ ਬੇਪੀਰਾ।

ਜਿਵੇਂ ਚੰਨਣ = ਚੰਦਨ ਦੀ ਵਾਸ਼ਨਾ ਨਾਲ ਵਾਂਸ = ਬਾਂਸ ਬੋਹੀਅਨਿ = ਸੁਗੰਧਿਤ ਨ = ਨਹੀਂ ਹੁੰਦਾ ਅਤੇ ਉਹ ਆਪਸ ਵਿਚ ਖਹਿ ਖਹਿ ਕੇ ਜਲਨਿ = ਸੜ ਜਾਂਦੇ ਹਨ। ਇਸੇ ਤਰ੍ਹਾਂ ਜੋ ਬੇਪੀਰਾ = ਨਿਗੁਰੇ ਭਾਵ ਗੁਰੂ ਤੋਂ ਹੀਣੇ ਹਨ, ਜਿਨ੍ਹਾਂ ਨੂੰ ਭਗਤੀ ਦੀ ਮਹਿਕ ਚੰਗੀ ਨਹੀਂ ਲੱਗਦੀ, ਉਹ ਹੰਕਾਰ ਵੱਸ ਹੋ ਕੇ ਆਪਸ ਵਿਚ ਲੜ ਲੜ ਕੇ ਮਰਦੇ ਹਨ।

## ਜਮ ਦਰ ਚੋਟਾਂ; ਸਹੈ ਵਹੀਰਾ ॥੧੫॥

ਇਸ ਤਰ੍ਹਾਂ ਖੋਟੇ ਅਤੇ ਦੁਬਾਜਰੇ ਮਨੁੱਖਾਂ ਦੀਆਂ ਵਹੀਰਾ = ਭੀੜਾਂ ਜਮਾਂ ਦੇ ਦਰ = ਦਰਵਾਜ਼ੇ ਉੱਤੇ ਜਮਾਂ ਦੀਆਂ ਚੋਟਾਂ = ਸੱਟਾਂ ਸਹੈ = ਸਹਾਰਦੀਆਂ ਹਨ ॥੧੫॥

### ਪਉੜੀ ੧੬ (ਦੁਬਾਜਰੇ ਦੀ ਨਿਮਰਤਾ ਵੀ ਬੁਰੀ ਹੈ)

## ਦੂਜਾ ਭਾਉ ਦੁਬਾਜਰਾ; ਬਧਾ ਕਰੈ ਸਲਾਮੁ ਨ ਭਾਵੈ।

('ਬੱਧਾ' ਕੱਸ ਕੇ ਬੋਲੋ)

ਦੂਜਾ ਭਾਉ = ਦ੍ਵੈਤ-ਭਾਵ ਦਾ ਬਧਾ = ਬੰਨ੍ਹਿਆ ਹੋਇਆ ਤੇ ਦੁਬਾਜਰਾ = ਦੋ-ਤਰਫ਼ੀਆ ਪੁਰਖ ਸਲਾਮ ਤਾਂ ਕਰੈ = ਕਰਦਾ ਹੈ, ਪਰ ਉਸ ਦੀ ਸਲਾਮ ਕਿਸੇ ਨੂੰ ਭੀ ਭਾਵੈ = ਚੰਗੀ ਨ = ਨਹੀਂ ਲੱਗਦੀ।

## ਢੀਂਗ ਜੁਹਾਰੀ ਢੀਂਗਲੀ; ਗਲਿ ਬਧੇ ਓਹੁ ਸੀਸੁ ਨਿਵਾਵੈ।

('ਗਲਿ' ਪੋਲਾ ਤੇ 'ਬਧੇ' ਕੱਸ ਕੇ ਬੋਲੋ)

ਢੀਂਗਲੀ[1] ਦੇ ਗਲ ਨਾਲ ਡੋਲ ਬਧੇ = ਬੱਧਾ ਹੁੰਦਾ ਹੈ ਅਤੇ ਜਦੋਂ ਪਾਨੀ ਕੱਢਣ ਲਈ ਢੀਂਗ = ਢੀਂਗਾਂ, ਭਾਵ ਢੀਂਗਲੀ ਚਲਾਉਣ ਵਾਲਾ ਉਸ ਦਾ ਸੀਸੁ = ਸਿਰ ਨਿਵਾਵੈ = ਨਿਵਾਉਂਦਾ ਹੈ **ਵਾ:** ਉਸ ਦਾ ਸੀਸੁ = ਸਿਰ ਢੀਂਗ = ਲਮਢੀਂਗ ਵਾਂਗੂੰ ਨਿਵਾਉਂਦਾ ਹੈ ਤਾਂ ਓਹੁ = ਉਹ ਜੁਹਾਰੀ = ਨਮਸਕਾਰ ਕਰਦੀ ਪ੍ਰਤੀਤ ਹੁੰਦੀ ਹੈ।

## ਗਲਿ ਬਧੈ ਜਿਉ ਨਿਕਲੈ; ਖੂਹੋਂ ਪਾਣੀ ਉਪਰਿ ਆਵੈ।

ਪਰ ਫਿਰ ਜਿਉ = ਜਿਵੇਂ ਹੀ ਉਹ ਖੂਹ ਵਿੱਚੋਂ ਬਾਹਰ ਆਉਂਦੀ ਹੈ ਤਾਂ ਖੂਹੋਂ = ਖੂਹ ਵਿੱਚੋਂ ਪਾਨੀ ਤਾਂ ਉੱਪਰ ਭਾਵ ਬਾਹਰ ਆਵੈ = ਆ ਜਾਂਦਾ ਹੈ, ਪਰ ਢੀਂਗਲੀ ਗਲ ਬਧੇ = ਬੱਧੀ ਹੋਈ ਹੀ ਬਾਹਰ ਨਿਕਲੈ = ਨਿਕਲਦੀ ਹੈ।

## ਬਧਾ ਚਟੀ ਜੋ ਭਰੈ; ਨਾ ਗੁਣ ਨਾ ਉਪਕਾਰੁ ਚੜਾਵੈ।

('ਚੜ੍ਹਾਵੈ' ਭਾਰਾ ਕਰ ਕੇ ਬੋਲੋ)

ਇਸੇ ਤਰ੍ਹਾਂ ਜੋ ਜੀਵ ਕਿਸੇ ਰਾਜੇ ਆਦਿ ਦਾ ਬਧਾ = ਬੰਨ੍ਹਿਆ ਹੋਇਆ ਚਟੀ = ਡੰਨ, ਜੁਰਮਾਨਾ ਭਰੈ = ਭਰਦਾ ਹੈ, ਉਹ ਡੰਨ ਦਾ ਨਾ ਕੋਈ ਆਪਣਾ ਗੁਣ ਹੈ ਤੇ ਨਾ ਹੀ ਕਿਸੇ ਦਾ ਕੋਈ ਉਪਕਾਰੁ = ਭਲਾ ਹੈ, ਇਹ ਦੋਵੇਂ ਗੱਲਾਂ ਉਸ ਦੇ ਉੱਪਰ ਚੜਾਵੈ = ਚੜ੍ਹਦੀਆਂ ਨਹੀਂ ਹਨ ਭਾਵ ਗੁਣ ਤੇ ਉਪਕਾਰ ਦੋਵੇਂ ਗੱਲਾਂ ਤੋਂ ਖ਼ਾਲੀ ਰਹਿ ਜਾਂਦਾ ਹੈ। ਜੈਸਾ ਕਿ :

**ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥** *(ਵਾਰ ਸੂਹੀ ਮ: ੨, ਅੰਗ ੭੮੭)*

## ਨਿਵੈ ਕਮਾਣ ਦੁਬਾਜਰੀ; ਜਿਹ ਫੜਿ ਦੇਇ ਕਸੀਸ ਸਮਾਵੈ।

ਜਦੋਂ ਜਿਹ = ਚਿੱਲੇ ਨੂੰ ਫੜ ਕੇ ਹੱਥ ਦੀ ਕਸੀਸ = ਖਿੱਚ ਦੇਇ = ਦੇਈਏ ਤਾਂ ਦੁਬਾਜਰੀ ਕਮਾਣ ਭੀ ਨਿਵੈ = ਨਿਵ ਕੇ ਭਾਵ ਨਿਊਣ ਵਿਚ ਸਮਾਵੈ = ਸਮਾ ਜਾਂਦੀ ਹੈ।

## ਨਿਵੈ ਅਹੇੜੀ ਮਿਰਗੁ ਦੇਖਿ; ਕਰੈ ਵਿਸਾਹ ਧ੍ਰੋਹ ਸਰੁ ਲਾਵੈ।

ਜਿਸ ਪ੍ਰਕਾਰ ਮਿਰਗੁ = ਹਿਰਨ ਨੂੰ ਮਾਰਨ ਵਾਲਾ ਅਹੇੜੀ = ਸ਼ਿਕਾਰੀ ਭੀ ਨਿਵੈ = ਨਿਊਂਦਾ ਭਾਵ ਝੁਕਦਾ ਹੈ, ਪਰ ਉਹ ਵਿਸਾਹ = ਵਿਸ਼ਵਾਸ ਕਰੈ = ਕਰਾ ਕੇ ਧ੍ਰੋਹ = ਧੋਖੇ ਨਾਲ ਸਰੁ = ਤੀਰ ਦਾ ਨਿਸ਼ਾਨਾ ਲਾਵੈ = ਲਾ ਕੇ ਭਾਵ ਵਿੰਨ੍ਹ ਕੇ ਉਸ ਨੂੰ ਮਾਰਦਾ ਹੈ।

## ਅਪਰਾਧੀ; ਅਪਰਾਧ ਕਮਾਵੈ ॥੧੬॥

ਇਸੇ ਪ੍ਰਕਾਰ ਅਪਰਾਧੀ = ਅਪਰਾਧਾਂ (ਗੁਨਾਹਾਂ) ਨੂੰ ਕਰਨ ਵਾਲੇ ਪੁਰਖ ਭੀ ਹਮੇਸ਼ਾਂ ਨਿਵ ਨਿਵ ਕੇ

---

੧. **ਢੀਂਗਲੀ**—ਪਾਨੀ ਸਿੰਜਣ ਦਾ ਇਕ ਯੰਤਰ, ਜੋ ਦੋ ਖੜੀਆਂ ਲੱਕੜਾਂ ਵਿਚ ਇਕ ਆੜੀ ਲੱਕੜ ਦੇ ਆਧਾਰ ਲੰਮੀ ਬੱਲੀ, ਜਿਸ ਦੇ ਹੇਠਲੇ ਪਾਸੇ ਇੱਟ-ਪੱਥਰ ਆਦਿ ਦਾ ਵਜ਼ਨ ਬੰਨ੍ਹੀਦਾ ਹੈ ਅਤੇ ਉੱਪਰਲੇ ਸਿਰੇ ਨਾਲ ਡੋਲ, ਬੋਕ ਆਦਿ ਤੇ ਰੱਸੀ ਨਾਲ ਉੱਪਰਲਾ ਸਿਰਾ ਝੁਕਾ ਕੇ ਪਾਨੀ ਨਾਲ ਬੋਕਾ ਭਰੀਦਾ ਹੈ ਅਤੇ ਹੇਠਲੇ ਪਾਸੇ ਬੰਨ੍ਹਿਆ ਬੋਝ ਆਪਣੇ ਆਪ ਹੀ ਜਦ ਹੇਠਾਂ ਨੂੰ ਜਾਂਦਾ ਹੈ ਤਦ ਪਾਨੀ ਭਰਿਆ ਪਾਤਰ ਬਾਹਰ ਆ ਜਾਂਦਾ ਹੈ ਤੇ ਜਿਥੇ ਪਾਨੀ ਦੀ ਗਹਿਰਾਈ ਜ਼ਿਆਦਾ ਨਹੀਂ ਹੁੰਦੀ, ਉਥੇ ਢੀਂਗਲੀ ਨਾਲ ਪਾਨੀ ਸਿੰਜ ਕੇ ਖੇਤੀਬਾੜੀ ਕਰਦੇ ਹਨ।

ਅਪਰਾਧ ਕਮਾਵੈ = ਕਮਾਉਂਦੇ ਹਨ ਭਾਵ ਅਪਰਾਧੀ ਪੁਰਖਾਂ ਦੇ ਨਿਮਰਤਾ ਵਿਚ ਭੀ ਖੋਟ ਹੀ ਹੁੰਦੀ ਹੈ॥੧੬॥ ਜੈਸਾ ਕਿ :

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥**

*(ਆਸਾ ਦੀ ਵਾਰ, ਮ: ੧, ਅੰਗ ੪੭੧)*

## ਪਉੜੀ ੧੭

ਭਾਈ ਸਾਹਿਬ ਜੀ ਇਸ ਪਉੜੀ ਵਿਚ ਦੁਬਾਜਰਾ = ਦੋ ਤਰਫ਼ਾਂ ਵਿਚ ਵਰਤਣ ਵਾਲੇ ਦਾ ਕਰਤਵ ਵਰਣਨ ਕਰਦੇ ਹਨ ਕਿ ਸਮਾਜ ਲਈ ਇਹ ਪੁਰਖ ਨੁਕਸਾਨ ਕਰਨ ਵਾਲਾ ਹੈ ਅਤੇ ਨਿਮਰਤਾ ਵਿਚ ਝੁਕਣ ਦਾ ਇਸ ਵਿਚ ਗੁਣ ਉੱਕਾ ਹੀ ਨਹੀਂ ਹੁੰਦਾ। ਇਸ ਦੇ ਬੁਰੇ ਕਰਤਵ ਸੱਤ ਤੁਕਾਂ ਵਿਚ ਪ੍ਰਕਿਰਤੀ ਵਿੱਚੋਂ ਦ੍ਰਿਸ਼ਟਾਂਤ ਲੈ ਕੇ ਵਰਣਨ ਕੀਤੇ ਹਨ।

### ਨਿਵੈ ਨ ਤੀਰ ਦੁਬਾਜਰਾ;
### ਗਾਡੀ ਖੰਭ ਮੁਖੀ ਮੁਹਿ ਲਾਏ।

ਦੁਬਾਜਰਾ = ਦੋ-ਤਰਫ਼ੀਆ ਪੁਰਖ ਤੀਰ ਵਾਂਗੂੰ ਹੈ, ਜੋ ਨਿਵੈ = ਨਿਵਦਾ ਨ = ਨਹੀਂ, ਇਸ ਕਰਕੇ ਉਸਦੇ ਮੁਹਿ = ਮੂੰਹ ਵਿਚ ਖੰਭ ਵਰਗੀ ਪਤਲੀ ਤੇ ਗਾਡੀ = ਪੱਕੀ ਮੁਖੀ ਲਾਏ = ਲਾਈਦੀ ਹੈ।

### ਨਿਵੈ ਨ ਨੇਜਾ ਦੁਮੁਹਾਂ; ਰਣ ਵਿਚਿ ਉਚਾ ਆਪੁ ਗਣਾਏ।

ਦੁਮੁਹਾਂ = ਦੋ ਮੂੰਹਾਂ ਵਾਲਾ ਨੇਜ਼ਾ ਭੀ ਨਿਵੈ = ਨਿਵਦਾ ਭਾਵ ਝੁਕਦਾ ਨਹੀਂ, ਸਗੋਂ ਰਣ = ਯੁੱਧ ਵਿਚ ਉੱਚਾ ਹੋ ਕੇ ਆਪਾ-ਭਾਵ ਗਣਾਏ = ਗਣਾਉਂਦਾ ਹੈ।

### ਅਸਟ ਧਾਤੁ ਦਾ ਜਬਰ ਜੰਗ; ਨਿਵੈ ਨ ਫੁਟੈ ਕੋਟ ਢਹਾਏ।

ਅਸਟ = ਅੱਠ ਧਾਤਾਂ ਦਾ ਬਣਿਆ ਹੋਇਆ ਜਬਰ ਜੰਗ = ਜੰਬੂਰਾ (ਤੋਪ) ਭੀ ਨਿਵੈ = ਨਿਵਦਾ ਤੇ ਫੁਟੈ = ਫੁੱਟਦਾ ਨ = ਨਹੀਂ, ਸਗੋਂ ਕੋਟ = ਕਿਲ੍ਹਿਆਂ ਨੂੰ ਭੀ ਢਹਾਏ = ਢਾਹ ਦਿੰਦਾ ਹੈ।

### ਨਿਵੈ ਨ ਖੰਡਾ ਸਾਰ ਦਾ; ਹੋਇ ਦੁਧਾਰਾ ਖ਼ੂਨ ਕਰਾਏ।

ਸਾਰ = ਲੋਹੇ ਦਾ ਖੰਡਾ ਭੀ ਨਿਵੈ = ਨਿਵਦਾ ਨ = ਨਹੀਂ, ਸਗੋਂ ਦੁਧਾਰਾ = ਦੋ-ਧਾਰਾ ਹੋਇ = ਹੋ ਕੇ ਖ਼ੂਨ ਕਰਾਏ = ਕਰਾਉਂਦਾ ਹੈ।

### ਨਿਵੈ ਨ ਸੂਲੀ ਘੇਰਣੀ; ਕਰਿ ਅਸਵਾਰ ਫਾਹੇ ਦਿਵਾਏ।

ਘੇਰਣੀ = ਚਰਖੀ[1] ਤੇ ਸੂਲੀ ਭੀ ਨਿਵੈ = ਨਿਵਦੀ ਨ = ਨਹੀਂ, ਸਗੋਂ ਲੋਕਾਂ ਨੂੰ ਸੂਲੀ ਆਪਣੇ ਉੱਪਰ ਅਸਵਾਰ = ਸਵਾਰ ਕਰਿ = ਕਰਾ ਕੇ ਫਾਹੇ ਦਿਵਾਏ = ਦਿਵਾਉਂਦੀ ਹੈ ਤੇ ਚਰਖੀ ਨਾਸ਼ ਕਰਦੀ ਹੈ।

---

੧. **ਚਰਖੀ—**ਚਰਖੇ ਦੇ ਆਕਾਰ ਦਾ ਇਕ ਗੋਲ ਯੰਤਰ, ਜਿਸ 'ਤੇ ਅਪਰਾਧੀ ਦਾ ਅੱਧਾ ਸਰੀਰ ਬੰਨ੍ਹ ਕੇ ਅੱਧਾ ਖੁੱਲ੍ਹਾ ਲਟਕਦਾ ਰਹਿਣ ਦਿੱਤਾ ਜਾਂਦਾ ਸੀ। ਜਿਸ ਵੇਲੇ ਚਰਖੀ ਜ਼ੋਰ ਨਾਲ ਘੁਮਾਈ ਜਾਂਦੀ, ਤਦ ਲਟਕਦੇ ਹੋਏ ਅੰਗ ਝਟਕੇ ਨਾਲ ਚੂਰ ਚੂਰ ਹੋ ਜਾਂਦੇ।

## ਨਿਵਣਿ ਨ ਸੀਖਾਂ ਸਖਤ ਹੋਇ; ਮਾਸੁ ਪਰੋਇ ਕਬਾਬ ਭੁਨਾਏ।

ਜੋ ਲੋਹੇ ਦੀਆਂ ਸਖਤ = ਕਰੜੀਆਂ ਸੀਖਾਂ = ਸਲਾਈਆਂ ਹੋਇ = ਹੁੰਦੀਆਂ ਹਨ, ਇਹ ਵੀ ਨ = ਨਹੀਂ ਨਿਵਣਿ = ਨਿਵਦੀਆਂ ਭਾਵ ਝੁਕਦੀਆਂ, ਭਾਵੇਂ ਇਸ ਵਿਚ ਕਈ ਪ੍ਰਕਾਰ ਦੇ ਮਾਸ ਪਰੋਇ = ਪ੍ਰੋ ਕੇ ਕਬਾਬ ਭੁਨਾਏ = ਭੁੰਨੇ ਜਾਂਦੇ ਹਨ।

## ਜਿਉ ਕਰਿ ਆਰਾ; ਰੁਖੁ ਤਛਾਏ ॥੧੭॥

ਜਿਉ = ਜਿਵੇਂ ਆਰਾ ਰੁਖੁ = ਬ੍ਰਿਛ ਨੂੰ ਤਛਾਏ = ਵੱਢ ਦਿੰਦਾ ਹੈ, ਪਰ ਹੰਕਾਰ ਕਰਿ = ਕਰ ਕੇ ਆਪ ਝੁਕਦਾ ਨਹੀਂ, ਇਸੇ ਤਰ੍ਹਾਂ ਦੁਬਾਜਰੇ ਮਨਮੁਖ ਲੋਕ ਹੰਕਾਰੀ ਹੋਣ ਕਰਕੇ ਗੁਰੂ ਪੀਰਾਂ ਅੱਗੇ ਝੁਕਦੇ ਨਹੀਂ, ਹਮੇਸ਼ਾਂ ਦੂਸਰਿਆਂ ਦੀਆਂ ਗੱਲਾਂ ਕੱਟਣ-ਵੱਢਣ ਵਿਚ ਲੱਗੇ ਰਹਿੰਦੇ ਹਨ॥੧੭॥

### ਪਉੜੀ ੧੮ (ਦੁਬਾਜਰਾ ਦੁਖਦਾਈ)

## ਅਕੁ ਧਤੂਰਾ ਝੰਟੁਲਾ; ਨੀਵਾਂ ਹੋਇ ਨ ਦੁਬਿਧਾ ਖੋਈ।

('ਅੱਕ' ਅੱਧਕ ਸਹਿਤ ਬੋਲੋ)

ਅੱਕ ਤੇ ਧਤੂਰੇ ਦਾ ਬ੍ਰਿਛ ਝੰਟੁਲਾ = ਸੰਘਣੀਆਂ ਟਾਹਣੀਆਂ ਦੀ ਛਤਰੀ ਵਾਲਾ **ਵਾ:** ਉਲਝੇ ਹੋਏ ਝਾਟੇ ਵਾਲਾ ਹੁੰਦਾ ਹੈ। ਇਹ ਨੀਵਾਂ ਹੋਇ = ਹੋ ਕੇ ਵੀ ਦੁਬਿਧਾ = ਦੁਚਿੱਤਾਪਣ ਖੋਈ = ਨਾਸ਼ ਨ = ਨਹੀਂ ਕਰਦਾ।

## ਫੁਲਿ ਫੁਲਿ ਫੁਲੇ ਦੁਬਾਜਰੇ; ਬਿਖੁ ਫਲ ਫਲਿ ਫਲਿ ਮੰਦੀ ਸੋਈ।

ਭਾਵੇਂ ਉਹ ਦੁਬਾਜਰੇ = ਦੋ-ਤਰਫ਼ੀਏ ਬੂਟੇ ਫਲਾਂ ਫੁੱਲਾਂ ਨਾਲ ਫੁਲੇ = ਫਲਦੇ ਹਨ, ਪਰ ਉਹ ਬਿਖੁ = ਜ਼ਹਿਰੀਲੇ ਫਲਾਂ ਵਾਲੇ ਹਨ, ਇਸ ਕਰਕੇ ਉਨ੍ਹਾਂ ਦੇ ਫਲਾਂ ਫੁੱਲਾਂ ਦੀ ਮੰਦੀ = ਬੁਰੀ (ਭੈੜੀ) ਸੋਈ = ਸ਼ੋਭਾ ਹੈ।

## ਪੀਐ ਨ ਕੋਈ ਅਕ ਦੁਧੁ; ਪੀਤੇ ਮਰੀਐ ਦੁਧੁ ਨ ਹੋਈ।

ਅੱਕ ਦੇ ਦੁੱਧ ਨੂੰ ਕੋਈ ਵੀ ਨ = ਨਹੀਂ ਪੀਐ = ਪੀਂਦਾ, ਕਿਉਂਕਿ ਇਸ ਨੂੰ ਪੀਤੇ = ਪੀਂਦਿਆਂ ਹੀ ਮਨੁੱਖ ਮਰੀਐ = ਮਰ ਜਾਂਦਾ ਹੈ। ਇਸ ਲਈ ਉਹ ਦੁੱਧ ਨ = ਨਹੀਂ ਹੋਈ = ਹੁੰਦਾ, ਭਾਵ ਉਹ ਦੁੱਧ ਦੇ ਰੂਪ ਵਿਚ ਜ਼ਹਿਰ ਹੁੰਦੀ ਹੈ।

## ਖਖੜੀਆਂ ਵਿਚਿ ਬੁਢੀਆਂ; ਫਟਿ ਫਟਿ ਛੁਟਿ ਛੁਟਿ ਉਡਨਿ ਓਈ।

ਅੱਕ ਦੀਆਂ ਖਖੜੀਆਂ = ਕੱਕੜੀਆਂ ਭਾਵ ਅੱਕ ਦੇ ਫਲਾਂ ਵਿੱਚੋਂ ਫੱਟ ਫੱਟ ਕੇ ਬੁਢੀਆਂ = ਰੂੰ ਦੇ ਫੰਬੇ ਜਦੋਂ ਛੁੱਟ ਛੁੱਟ ਕੇ ਹਵਾ ਵਿਚ ਉਡਨਿ = ਉੱਡਦੇ ਹਨ, ਤਦ ਓਈ = ਉਹ ਭੀ ਅੱਖਾਂ ਵਿਚ ਪੈ ਕੇ ਦੁਖੀ ਕਰਦੇ ਹਨ।

## ਚਿਤਮਿਤਾਲਾ ਅਕ ਤਿਡੁ; ਮਿਲੈ ਦੁਬਾਜਰਿਆਂ ਕਿਉ ਢੋਈ।

ਚਿਤਮਿਤਾਲਾ = ਰੰਗ-ਬਰੰਗੇ ਅੱਕ ਦੇ ਤਿਡੁ = ਟਿੱਡੇ ਵਰਗੇ ਦੁਬਾਜਰਿਆਂ = ਦੋ-ਤਰਫ਼ੀਏ ਮਨੁੱਖਾਂ ਨੂੰ ਢੋਈ = ਆਸਰਾ ਕਿਉ = ਕਿਵੇਂ ਮਿਲੇਗਾ ਭਾਵ ਅਜਿਹੇ ਖੋਟੇ ਪੁਰਖਾਂ ਨੂੰ ਕਿਤੇ ਵੀ ਢੋਈ ਨਹੀਂ ਮਿਲਦੀ।

## ਖਾਇ ਧਤੂਰਾ ਬਰਲੀਐ; ਕਖ ਚੁਣੰਦਾ ਵਤੈ ਲੋਈ।

(‘ਵੱਤੈ’ ਅੱਧਕ ਸਹਿਤ ਬੋਲੋ)

ਜੇਕਰ ਕੋਈ ਧਤੂਰਾ ਖਾਇ = ਖਾ ਲਵੇ ਤਾਂ ਬਰਲੀਐ = ਕਮਲਾ (ਸ਼ੁਦਾਈ) ਹੋ ਜਾਂਦਾ ਹੈ ਅਤੇ ਫਿਰ ਉਹ ਲੋਈ = ਲੋਕਾਈ ਭਾਵ ਸ੍ਰਿਸ਼ਟੀ ਵਿਚ ਕੱਖ ਚੁਣੰਦਾ = ਚੁਣਦਾ ਵਤੈ = ਫਿਰਦਾ ਹੈ।

## ਕਉੜੀ ਰਤਕ; ਜੇਲ ਪਰੋਈ ॥੧੮॥

(‘ਰੱਤਕ’ ਅੱਧਕ ਸਹਿਤ ਬੋਲੋ)

ਕਉੜੀਆਂ ਰਤਕਾਂ ਦੇ ਜੇਲ = ਹਾਰ ਪਰੋਈ = ਪਰੋਏ ਜਾਂਦੇ ਹਨ ਭਾਵ ਭਾਵੇਂ ਇਸ ਨੂੰ ਪ੍ਰੋ ਕੇ ਕੁੜੀਆਂ ਗਲ ਵਿਚ ਪਾਉਂਦੀਆਂ ਹਨ, ਪਰ ਇਹ ਵੇਖਣ ਨੂੰ ਹੀ ਸੋਹਣੀਆਂ ਹਨ ਤੇ ਅੰਦਰੋਂ ਵਿਸ ਨਾਲ ਭਰੀਆਂ ਹਨ ॥੧੮॥

### ਦੂਸਰਾ ਅਰਥ

**ਅਕੁ ਧਤੂਰਾ ਝੰਟੁਲਾ; ਨੀਵਾਂ ਹੋਇ ਨ ਦੁਬਿਧਾ ਖੋਈ।**

ਅੱਕ ਤੇ ਧਤੂਰੇ ਦੀ ਨਿਆਈਂ ਦੁਬਾਜਰਾ ਸਾਕਤ ਪੁਰਖ ਹੈ, ਉਸ ਦਾ ਸਰੀਰ ਝੰਟੁਲਾ = ਲਗਰਦਾਰ ਬੂਟੇ ਵਾਂਗ ਹੈ, ਨਿਵ ਕੇ ਵੀ ਦੁਬਿਧਾ = ਦੁਚਿੱਤਾਪਣ ਨਹੀਂ ਖੋਈ = ਖੋਂਦਾ, ਭਾਵ ਫਿਰ ਵੀ ਮਨ ਵਿਚ ਖੋਟਿਆਈ ਵਾਲਾ ਹੋ ਕੇ ਰਹਿੰਦਾ ਹੈ।

**ਫੁਲਿ ਫੁਲਿ ਫੁਲੇ ਦੁਬਾਜਰੇ; ਬਿਖੁ ਫਲ ਫਲਿ ਫਲਿ ਮੰਦੀ ਸੋਈ।**

ਦੁਬਾਜਰਾ ਪੁਰਖ ਵਿਕਾਰ ਰੂਪ ਫੁੱਲਾਂ ਤੇ ਔਗੁਣਾਂ ਰੂਪ ਫੁੱਲਾਂ ਵਿਚ ਹੰਕਾਰ ਸਹਿਤ ਫੁਲੇ = ਫੁੱਲਿਆ ਫਿਰਦਾ ਹੈ। ਵਿਸ਼ਿਆਂ ਰੂਪ ਬਿਖੁ = ਜ਼ਹਿਰ ਦੇ ਫਲ ਨਾਲ ਫਲਿਆ ਹੋਇਆ ਹੈ, ਇਸ ਕਰਕੇ ਇਸ ਦੇ ਸੁਭਾਅ ਰੂਪ ਫਲ ਦੀ ਮੰਦੀ = ਭੈੜੀ ਸੋਈ = ਕਨਸੋਅ ਹੈ ਭਾਵ ਲੋਕ ਅਪਜੱਸ ਕਰਦੇ ਹਨ।

**ਪੀਐ ਨ ਕੋਈ ਅਕ ਦੁਧੁ; ਪੀਤੇ ਮਰੀਐ ਦੁਧੁ ਨ ਹੋਈ।**

ਅੱਕ ਦੀ ਨਿਆਈਂ ਦੁਬਾਜਰੇ ਸਾਕਤ ਪੁਰਖ ਦੇ ਸਿੱਖਿਆ ਰੂਪ ਦੁੱਧ ਨੂੰ ਕੋਈ ਨ ਪੀਐ = ਪੀਂਦਾ, ਕਿਉਂਕਿ ਇਸ ਨੂੰ ਜੇ ਕੋਈ ਪੀ ਲਵੇ ਤਾਂ ਉਹ ਆਤਮਿਕ ਜੀਵਨ ਵੱਲੋਂ ਮਰੀਐ = ਮਰ ਜਾਂਦਾ ਹੈ, ਕਿਉਂਕਿ ਇਹ ਚੰਗੀ ਸਿੱਖਿਆ ਰੂਪ ਦੁੱਧ ਨਹੀਂ ਹੈ।

**ਖਖੜੀਆਂ ਵਿਚਿ ਬੁਢੀਆਂ; ਫਟਿ ਫਟਿ ਛੁਟਿ ਛੁਟਿ ਉਡਨਿ ਓਈ।**

ਅੱਕ ਦੀ ਨਿਆਈਂ ਦੁਬਾਜਰੇ ਸਾਕਤ ਪੁਰਖ ਦੀਆਂ ਵਿਚਾਰਾਂ ਰੂਪ ਖਖੜੀਆਂ ਵਿਚ ਹੋਛੀਆਂ ਗੱਲਾਂ ਰੂਪ ਬੁਢੀਆਂ = ਰੂੰ ਹੈ, ਜੋ ਫਟਿ ਫਟਿ = ਜਲਦੀ ਜਲਦੀ ਇਸ ਦੀ ਜ਼ੁਬਾਨ ਤੋਂ ਸ਼ਬਦ ਛੁੱਟ ਛੁੱਟ ਕੇ ਜਾਂਦੇ ਹਨ ਤਾਂ ਓਈ = ਉਸ ਦੀ ਅਪਜਸ ਰੂਪ ਖੇਹ ਉੱਡਦੀ ਹੈ।

**ਚਿਤਮਿਤਾਲਾ ਅਕ ਤਿਡੁ; ਮਿਲੈ ਦੁਬਾਜਰਿਆਂ ਕਿਉ ਢੋਈ।**

ਅੱਕ ਦੇ ਟਿੱਡੇ ਵਾਂਗੂ ਦੁਬਾਜਰਾ ਪੁਰਖ ਆਪਣੇ ਸਰੀਰ ਉੱਤੇ ਕਈ ਤਰ੍ਹਾਂ ਦੇ ਚਿਤਮਿਤਾਲਾ = ਰੰਗ-ਬਰੰਗੇ ਬਸਤਰ ਪਹਿਨਦਾ ਹੈ ਤੇ ਪਾਖੰਡ ਕਰਦਾ ਹੈ, ਪਰ ਅਜਿਹੇ ਦੁਬਾਜਰਿਆਂ ਨੂੰ ਨਾ ਤਾਂ ਕੋਈ ਇਸ ਲੋਕ ਵਿਚ ਢੋਈ ਮਿਲਦੀ ਹੈ। ਅਜਿਹੇ ਲੋਕਾਂ ਨੂੰ ਪਰਮਾਤਮਾ ਦੀ ਦਰਗਾਹ ਵਿਚ ਕਿਉ = ਕਿਵੇਂ ਢੋਈ = ਆਸਰਾ ਮਿਲੇਗਾ, ਭਾਵ ਨਹੀਂ ਮਿਲੇਗਾ।

**ਖਾਇ ਧਤੂਰਾ ਬਰਲੀਐ; ਕਖ ਚੁਣੰਦਾ ਵਤੈ ਲੋਈ।**

ਜੇ ਕੋਈ ਐਸੇ ਦੁਬਾਜਰੇ ਪੁਰਖ ਦੇ ਵਿਕਾਰਾਂ ਰੂਪ ਧਤੂਰੇ ਨੂੰ ਧਾਰਨ ਕਰਨ ਰੂਪ ਖਾ ਲਵੇ ਤਾਂ ਉਹ ਵੀ ਬੇਸਮਝੀ ਹੋਣ ਰੂਪ ਸ਼ੁਦਾਈ ਹੋ ਜਾਂਦਾ ਹੈ ਤਾਂ ਫਿਰ ਉਹ ਵੀ ਲੋਕਾਈ ਵਿਚ ਔਗੁਣਾਂ ਰੂਪ ਕੱਖਾਂ ਨੂੰ ਚੁਣਦਾ ਵਤੈ = ਫਿਰਦਾ ਹੈ।

**ਕਉੜੀ ਰਤਕ; ਜੇਲ ਪਰੋਈ॥੧੮॥**

ਕੌੜੀ ਰਤਕ ਦੀ ਨਿਆਈਂ ਇਹ ਦੁਬਾਜਰਾ ਕੌੜੇ ਸੁਭਾਅ ਵਾਲਾ ਹੈ, ਇਹ ਜਸ ਰੂਪੀ ਜੇਲ = ਹਾਰ ਵਿਚ ਨਹੀਂ ਪਰੋਇਆ ਜਾਂਦਾ, ਇਸ ਦਾ ਸਭ ਥਾਂ ਨਿਰਾਦਰ ਹੀ ਹੈ॥੧੮॥

### ਪਉੜੀ ੧੯ (ਚੀਲ੍ਹ, ਦ੍ਰਿਸ਼ਟਾਂਤ ਦੁਸ਼ਟਤਾ ਦਾ)

## ਵਧੈ ਚੀਲ ਓਜਾੜ ਵਿਚਿ; ਉਚੈ ਉਪਰਿ ਉਚੀ ਹੋਈ।

('ਚੀਲ੍ਹ ਭਾਰਾ ਕਰ ਕੇ ਬੋਲੋ)

ਚੀਲ੍ਹ[੧] ਦਾ ਬ੍ਰਿਛ ਉਜਾੜ ਵਿਚ ਵਧੈ = ਵੱਧਦਾ ਹੈ ਅਤੇ ਉਚੈ = ਉੱਚੇ ਪਹਾੜਾਂ ਉੱਤੇ ਉੱਗ ਕੇ ਉਚੀ = ਉੱਚਾ ਹੋਈ = ਹੁੰਦਾ ਹੈ।

## ਗੰਢੀ ਜਲਨਿ ਮੁਸਾਹਰੇ; ਪਤ ਅਪਤ ਨ ਛੁਹੰਦਾ ਕੋਈ।

('ਪੱਤ', 'ਅਪੱਤ' ਅੱਧਕ ਸਹਿਤ ਬੋਲੋ)

ਇਸ ਦੀਆਂ ਗੰਢੀਆਂ ਮੁਸਾਹਰੇ = ਮਿਸਾਈਰ ਦੀਆਂ ਲੱਕੜਾਂ ਵਾਂਗੂੰ ਜਲਨਿ = ਜਲਦੀਆਂ ਹਨ ਅਤੇ ਇਸ ਦੇ ਅਪਤ = ਬੇਪਤਿਆਂ ਪੱਤਰਾਂ ਨੂੰ ਭੀ ਕੋਈ ਨ = ਨਹੀਂ ਛੁਹੰਦਾ = ਛੂੰਹਦਾ ਕਿਉਂਕਿ ਉਹ ਸੂਈਆਂ ਵਾਂਗੂੰ ਤਿੱਖੇ ਹੁੰਦੇ ਹਨ।

## ਛਾਉ ਨ ਬਹਨਿ ਪਧਾਣੂਆਂ; ਪਵੈ ਪਛਾਵਾਂ ਟਿਬੀ ਟੋਈ।

ਪਧਾਣੂਆਂ = ਰਾਹੀ ਲੋਗ ਚੀਲ੍ਹ ਦੀ ਛਾਉ = ਛਾਂ ਹੇਠ ਨ = ਨਹੀਂ ਬਹਨਿ = ਬੈਠ ਸਕਦੇ, ਕਿਉਂਕਿ ਇਸ ਦੀ ਪਛਾਵਾਂ = ਛਾਂ ਟਿਬੀ ਟੋਈ = ਟਿੱਬਿਆਂ-ਟੋਇਆਂ 'ਤੇ ਪਵੈ = ਪੈਂਦੀ ਹੈ।

## ਫਿੰਡ ਜਿਵੈ ਫਲੁ ਫਾਟੀਅਨਿ; ਘੁੰਘਰਿਆਲੇ ਰੁਲਨਿ ਪਲੋਈ।

ਜਿਵੈ = ਜਿਵੇਂ ਫਿੰਡ = ਅੱਕ ਦੀ ਖੱਖੜੀ ਦੇ ਫਿੰਡੇ ਵਾਂਗੂੰ ਇਸ ਦੇ ਫਲ ਫਾਟੀਅਨਿ = ਫੱਟਦੇ ਹਨ ਅਤੇ ਘੁੰਘਰਿਆਲੇ = ਘੁੰਘਰਦਾਰ ਹੋ ਕੇ ਰੁਲਨਿ = ਰੁਲਦੇ ਫਿਰਦੇ ਹਨ ਤੇ ਅੰਤ ਨੂੰ ਪਲੋਈ = ਅਲੋਪ ਭਾਵ ਸਮਾਪਤ ਹੋ ਜਾਂਦੇ ਹਨ।

## ਕਾਠੁ ਕੁਕਾਠੁ ਨ ਸਹਿ ਸਕੈ;<br>ਪਾਣੀ ਪਵਣੁ ਨ ਧੁਪ ਨ ਲੋਈ।

ਇਸ ਦੀ ਕਾਠੁ = ਲੱਕੜ ਭੀ ਕੁਕਾਠੁ = ਖੋਟੀ ਲੱਕੜ ਹੈ, ਜੋ ਨਾ ਪਾਣੀ ਤੇ ਨਾ ਹੀ ਪਵਣੁ = ਹਵਾ ਨੂੰ ਸਹਿ = ਸਹਾਰ ਸਕੈ = ਸਕਦੀ ਹੈ ਅਤੇ ਨਾ ਹੀ ਉਹ ਧੁੱਪ ਦੀ ਲੋਈ = ਲੋਅ ਨੂੰ ਝੱਲ ਸਕਦੀ ਹੈ।

---

੧. **ਚੀਲ੍ਹ**—ਇਹ ਇਕ ਪਹਾੜੀ ਬ੍ਰਿਛ ਹੁੰਦਾ ਹੈ ਤੇ ਇਸ ਦੇ ਫਲ ਵਿੱਚੋਂ ਗੂੰਦ ਨਿਕਲਦੀ ਹੈ, ਜਿਸ ਨੂੰ ਬਰੋਜ਼ਾ ਆਖਦੇ ਹਨ।

## ਲਗੀ ਮੂਲਿ ਨ ਵਿਝਵੈ; ਜਲਦੀ ਹਉਮੈ ਅਗਿ ਖੜੋਈ।

ਇਸ ਦੇ ਮੂਲਿ = ਮੁੱਢ ਨੂੰ ਲੱਗੀ ਅੱਗ ਕਦੇ ਭੀ ਵਿਝਵੈ = ਬੁਝਦੀ ਨ = ਨਹੀਂ ਅਤੇ ਉਚੇਪਣ ਰੂਪੀ ਹਉਮੈ ਦੀ ਅੱਗ ਵਿਚ ਖੜੋਈ = ਖੜੋਤੀ ਹੀ ਜਲਦੀ = ਸੜ ਜਾਂਦੀ ਹੈ।

## ਵਡਿਆਈ ਕਰਿ; ਦਈ ਵਿਗੋਈ ॥੧੯॥

ਜਿਵੇਂ ਚੀਲ੍ਹ ਵਡਿਆਈ ਕਰਿ = ਕਰਕੇ ਦਈ = ਪ੍ਰੇਰਕ ਪ੍ਰਭੂ ਨੇ ਵਿਗੋਈ = ਨਾਸ਼ ਕਰ ਦਿੱਤੀ ਹੈ ॥੧੯॥

ਭਾਵ ਜਿਹੋ ਜਿਹੀ ਹਾਲਤ ਚੀਲ੍ਹ ਦੀ ਹੈ, ਇਹੋ ਜਿਹਾ ਹਾਲ ਹੰਕਾਰੀਆਂ ਦਾ ਹੁੰਦਾ ਹੈ। ਹੰਕਾਰ ਵਿਚ ਉੱਚਾ ਹੁੰਦਾ ਹੈ, ਉਸ ਦੀ ਸੁੱਖ ਰੂਪ ਛਾਂ ਕਿਸੇ ਦੇ ਕੰਮ ਨਹੀਂ, ਭਾਵ ਉਸ ਦਾ ਪਦਾਰਥ ਨਸ਼ਿਆਂ-ਵਿਸ਼ਿਆਂ ਦੇ ਟਿੱਬੇ-ਟੋਇਆਂ ਵਿਚ ਡਿੱਗਦਾ ਹੈ। ਚੀਲ੍ਹ ਦੇ ਬ੍ਰਿਛ ਵਾਂਗੂੰ ਇਸ ਨੂੰ ਲੱਗੀ ਹੋਈ ਈਰਖਾ ਦੀ ਅੱਗ ਕਦੇ ਬੁਝਦੀ ਨਹੀਂ। ਇਸ ਦੇ ਸਿਰ ਉੱਤੇ ਰੱਬ ਦੀ ਮਾਰ ਪੈਂਦੀ ਹੈ। ਇਸ ਲਈ ਇਸ ਦੀ ਵਡਿਆਈ ਦੋਨਾਂ ਲੋਕਾਂ ਵਿਚ ਨਾਸ਼ ਹੁੰਦੀ ਹੈ, ਭਾਵ ਇਸ ਨੂੰ ਨਾ ਇਥੇ ਸੁੱਖ ਤੇ ਨਾ ਪ੍ਰਲੋਕ ਵਿਚ ਸੁਖ ਮਿਲਦਾ ਹੈ।

### ਪਉੜੀ ੨੦ (ਦੁਸ਼ਟਤਾਈ, ਭਲਿਆਈ ਦ੍ਰਿਸ਼ਟਾਂਤ)

## ਤਿਲੁ ਕਾਲਾ ਫੁਲੁ ਉਜਲਾ; ਹਰਿਆ ਬੂਟਾ ਕਿਆ ਨੀਸਾਣੀ।

ਤਿਲ ਕਾਲਾ ਤੇ ਫੁੱਲ ਉਜਲਾ = ਚਿੱਟਾ ਹੁੰਦਾ ਹੈ ਅਤੇ ਬੂਟਾ ਹਰਿਆ = ਹਰਾ ਹੁੰਦਾ ਹੈ ਤੇ ਤਿਲ ਦੀ ਨੀਸਾਣੀ = ਨਿਸ਼ਾਨੀ (ਚਿੰਨ੍ਹ) ਕਿਆ = ਕੀ ਹੈ ? ਭਾਵ ਕੁਦਰਤ ਨਾਲ ਹੀ ਹੋਰ ਦਾ ਹੋਰ ਰੰਗ ਹੋ ਜਾਂਦਾ ਹੈ।

## ਮੁਢਹੁ ਵਢਿ ਬਣਾਈਐ; ਸਿਰ ਤਲਵਾਇਆ ਮਝਿ ਬਿਬਾਣੀ।

ਪਹਿਲਾਂ ਤਿਲਾਂ ਦੇ ਬੂਟਿਆਂ ਨੂੰ ਮੁਢਹੁ = ਮੁੱਢ ਤੋਂ ਵੱਢ ਕੇ ਉਨ੍ਹਾਂ ਦੇ ਭਾਰ, ਦੱਥੇ ਬਣਾਈਐ = ਬਣਾਏ ਜਾਂਦੇ ਹਨ, ਫਿਰ ਉਨ੍ਹਾਂ ਨੂੰ ਸਿਰ ਤਲਵਾਇਆ = ਮੂਧੇ ਸਿਰ ਬਿਬਾਣੀ = ਉਜਾੜ ਮਝਿ = ਵਿਚ ਰੱਖਦੇ ਹਨ।

## ਕਰਿਕਟ ਪਾਈ ਝੰਬੀਐ; ਤੇਲ ਤਿਲੀਹੂੰ ਪੀੜੇ ਘਾਣੀ।

ਜਦੋਂ ਕਰਿਕਟ = ਖੂਹ ਦੇ ਚੱਕ ਵਾਂਗੂੰ ਗੋਲਾਕਾਰ ਲੱਕੜਾਂ ਦਾ ਘੇਰਾ ਬਣਾ ਕੇ ਉਨ੍ਹਾਂ ਦੱਥੀਆਂ ਨੂੰ ਵਿਚ ਪਾ ਕੇ ਝੰਬੀਐ = ਝੰਬੀਦਾ ਹੈ, ਤਦੋਂ ਇਸ ਵਿੱਚੋਂ ਤਿਲ ਨਿਕਲਦੇ ਹਨ ਤਾਂ ਫਿਰ ਤਿਲੀਹੂੰ = ਤਿਲਾਂ ਨੂੰ ਘਾਣੀ ਵਿਚ ਪੀੜੇ = ਪੀੜ ਕੇ ਤੇਲ ਕੱਢੀਦਾ ਹੈ।

## ਸਣ ਕਪਾਹ ਦੁਇ ਰਾਹ ਕਰਿ; ਪਰਉਪਕਾਰ ਵਿਕਾਰ ਵਿਡਾਣੀ।

ਸਣ ਅਤੇ ਕਪਾਹ ਦੇ ਦੁਇ = ਦੋ ਰਾਹ ਕਰਿ = ਬਣਾਏ ਹਨ, ਕਪਾਹ ਪਰਉਪਕਾਰ ਤੇ ਸਣ ਵਿਡਾਣੀ = ਅਸਚਰਜ ਵਿਕਾਰਾਂ ਵਾਲੇ ਕੰਮ ਕਰਦੀ ਹੈ।

## ਵੇਲਿ ਕਤਾਇ ਵੁਣਾਈਐ; ਪੜਦਾ ਕਜਣ ਕਪੜੁ ਪ੍ਰਾਣੀ।

('ਪੜਦਾ' ਪੋਲਾ ਬੋਲੋ ਤੇ 'ਕੱਜਣ' ਅੱਧਕ ਸਹਿਤ ਬੋਲੋ)

ਕਪਾਹ ਨੂੰ ਵੇਲ ਕੇ ਕਤਾਇ = ਕੱਤ ਕੇ ਪ੍ਰਾਣੀਆਂ ਦਾ ਪੜਦਾ ਕੱਜਣ ਲਈ ਕੱਪੜਾ ਵੁਣਾਈਐ = ਉਣਿਆ ਜਾਂਦਾ ਹੈ।

## ਖਲ ਕਢਾਇ ਵਟਾਇ ਸਣ; ਰਸੇ ਬੰਨਿ ਨ ਮਨਿ ਸਰਮਾਣੀ।

(‘ਖੱਲ’ ਕੱਸ ਕੇ ਤੇ ‘ਬੰਨ੍ਹਿ’ ਭਾਰਾ ਕਰ ਕੇ ਬੋਲੋ)

ਪਰ ਸਣ ਆਪਣੀ ਖਲ ਕਢਾਇ = ਕਢਾ ਕੇ, ਭਾਵ ਲੁਹਾ ਕੇ ਰੱਸੇ ਵਟਾਇ = ਵਟਵਾਉਂਦੀ ਹੈ ਅਤੇ ਡੰਗਰਾਂ ਤੇ ਪੁਰਸ਼ਾਂ ਨੂੰ ਬੰਨਿ = ਬੰਨ੍ਹਾ ਕੇ ਮਨ ਵਿਚ ਸਰਮਾਣੀ = ਸ਼ਰਮ ਨ = ਨਹੀਂ ਕਰਦੀ।

## ਦੁਸਟਾ; ਦੁਸਟਾਈ ਮਿਹਮਾਣੀ ॥੨੦॥

ਦੁਸਟਾ = ਦੋਸ਼ ਸਹਿਤ ਖੋਟੇ ਮਨੁੱਖਾਂ ਕੋਲ ਦੁਸ਼ਟਤਾਈ ਹੀ ਮਿਹਮਾਣੀ = ਪ੍ਰਾਹੁਣੀ ਹੈ॥੨੦॥

ਇਸ ਪਉੜੀ ਦਾ ਇਹ ਭਾਵ ਹੈ ਕਿ ਬੁਰਾ ਪੁਰਸ਼ ਬੁਰਾਈ ਕਰਦਾ ਹੈ ਤੇ ਭਲਾ ਪੁਰਸ਼ ਆਪਣੇ ’ਤੇ ਤਿਲਾਂ ਵਾਂਗੂੰ ਦੁੱਖ ਸਹਾਰ ਕੇ ਲੋਕਾਂ ਨੂੰ ਸੁੱਖ ਦਿੰਦਾ ਹੈ। ਭਲਾ ਪੁਰਸ਼ ਕਪਾਹ ਵਾਂਗੂੰ ਆਪਣੇ ’ਤੇ ਕਸ਼ਟ ਸਹਾਰ ਕੇ ਲੋਕਾਂ ਦੇ ਪੜਦੇ ਕੱਜਦਾ ਹੈ, ਬੁਰਾ ਪੁਰਸ਼ ਸਣ ਵਾਂਗੂੰ ਬੁਰਾਈ ਕਰਦਾ ਹੋਇਆ ਲੋਕਾਂ ਨੂੰ ਦੁੱਖ ਦੇਣ ਰੂਪ ਬੰਨ੍ਹਣਾ ਕਰਦਾ ਹੈ।

### ਪਉੜੀ ੨੧ (ਦੂਜਾ ਭਾਉ ਕਿੱਕਰ ਵਾਂਗ ਹੈ)

## ਕਿਕਰ ਕੰਡੇ ਧ੍ਰੇਕ ਫਲ; ਫਲੀਂ ਨ ਫਲਿਆ ਨਿਹਫਲ ਦੇਹੀ।

ਕਿੱਕਰ ਨੂੰ ਕੰਡੇ ਤੇ ਫਲੀਂ = ਫਲੀਆਂ ਤੇ ਧ੍ਰੇਕ = ਡੇਕ ਨੂੰ ਫਲ ਧਰਕੋਨੇ ਲੱਗਦੇ ਹਨ, ਪਰ ਦੋਹਾਂ ਦੀ ਦੇਹੀ ਨਾ ਫਲਿਆ = ਫਲੇ ਬ੍ਰਿਛ ਵਾਂਗੂੰ ਨਿਹਫਲ = ਵਿਅਰਥ ਹੈ।

## ਰੰਗ ਬਿਰੰਗੀ ਦੁਹਾਂ ਫਲੁ; ਦਾਖ ਨ ਗੁਛਾ ਕਪਟ ਸਨੇਹੀ।

ਭਾਵੇਂ ਦੁਹਾਂ = ਦੋਹਾਂ ਨੂੰ ਰੰਗ ਬਿਰੰਗੀ = ਰੰਗ-ਬਰੰਗੇ ਫੁੱਲਾਂ ਤੋਂ ਫਲ ਲੱਗਦੇ ਹਨ, ਪਰ ਦੋਨਾਂ ਕਪਟ ਸਨੇਹੀਆਂ, ਭਾਵ ਡੇਕ ਤੇ ਕਿੱਕਰ ਦੇ ਫਲਾਂ ਦਾ ਗੁੱਛਾ ਦਾਖ ਵਾਂਗੂੰ ਮਿੱਠਾ ਨ = ਨਹੀਂ ਹੁੰਦਾ।

## ਚਿਤਮਿਤਾਲਾ ਅਰੰਡ ਫਲੁ; ਥੋਥੀ ਥੋਹਰਿ ਆਸ ਕਿਨੇਹੀ।

ਅਰੰਡ = ਇਰੰਡ ਦਾ ਫਲ ਭੀ ਚਿਤਮਿਤਾਲਾ = ਰੰਗ-ਬਰੰਗਾ ਹੁੰਦਾ ਹੈ, ਪਰ ਉਹ ਕੌੜਾ ਹੀ ਰਹਿੰਦਾ ਹੈ ਅਤੇ ਥੋਥੀ = ਖ਼ਾਲੀ ਥੋਹਰ[1] ਦੇ ਬੂਟੇ ਤੋਂ ਭੀ ਮਿੱਠੇ ਫਲ ਦੀ ਕਿਨੇਹੀ = ਕਿਸ ਤਰ੍ਹਾਂ ਦੀ ਆਸ ਕਰਨੀ ਹੈ ? ਭਾਵ ਕਰਨੀ ਨਹੀਂ ਚਾਹੀਦੀ।

## ਰਤਾ ਫਲੁ ਮੁਲ ਅਢੁ; ਨਿਹਫਲ ਸਿੰਮਲ ਛਾਵ ਜਿਵੇਹੀ।

ਜਿਵੇਹੀ = ਜਿਵੇਂ ਸਿੰਮਲ ਦਾ ਫਲ ਤਾਂ ਰਤਾ = ਲਾਲ ਹੁੰਦਾ ਹੈ, ਪਰ ਉਸ ਦਾ ਮੁੱਲ ਅਢੁ = ਅੱਧੀ ਦਮੜੀ ਵੀ ਨਹੀਂ ਪੈਂਦਾ ਅਤੇ ਉਸ ਦੀ ਛਾਵ = ਛਾਂ ਭੀ ਨਿਹਫਲ = ਵਿਅਰਥ ਹੈ।

## ਜਿਉ ਨਲੀਏਰ ਕਠੋਰ ਫਲ; ਮੁਹ ਭੰਨੇ ਦੇ ਗਰੀ ਤਿਵੇਹੀ।

ਜਿਉ = ਜਿਵੇਂ ਭਾਵ ਜਿਹੋ ਜਿਹਾ ਨਲੀਏਰ ਦਾ ਫਲ ਕਠੋਰ = ਕਰੜਾ ਹੁੰਦਾ ਹੈ, ਉਸ ਦਾ ਮੁਹ = ਮੂੰਹ ਭੰਨੀਏ ਤਾਂ ਤਿਵੇਹੀ = ਤਿਹੋ ਜਿਹੀ ਹੀ ਨਰਮ ਗਰੀ ਦੇ = ਦਿੰਦਾ ਹੈ।

---

੧. **ਥੋਹਰ**—ਕੰਡੇਦਾਰ ਝਾੜ, ਜਿਸ ਵਿੱਚੋਂ ਦੁੱਧ ਨਿਕਲਦਾ ਹੈ ਤੇ ਇਸ ਨੂੰ ਖੇਤਾਂ ਦੀ ਵਾੜ ਕਰਨ ਲਈ ਬਹੁਤ ਲਾਉਂਦੇ ਹਨ। ਇਹ ਅਨੇਕ ਕਿਸਮ ਦਾ ਹੁੰਦਾ ਹੈ, ਪਰ ਸਭ ਤੋਂ ਪ੍ਰਸਿੱਧ ਡੰਡਾ ਥੋਹਰ ਹੈ।

# ਸੂਤੁ ਕੁਪੂਤ ਸੁਪੂਤ ਦੂਤ; ਕਾਲੇ ਧਉਲੇ ਤੂਤ ਇਵੇਹੀ।

(ਪਾਠਾਂਤ੍ਰ 'ਕੁਸੂਤ)

ਜਿਵੇਂ ਤੂਤ ਦੇ ਫਲ ਕਾਲੇ ਤੇ ਧਉਲੇ = ਚਿੱਟੇ, ਦੋ ਤਰ੍ਹਾਂ ਦੇ ਹੁੰਦੇ ਹਨ, ਪਰ ਦੋਨਾਂ ਦਾ ਸਵਾਦ ਵੱਖਰਾ-ਵੱਖਰਾ ਹੈ, ਇਵੇਹੀ = ਇਸੇ ਤਰ੍ਹਾਂ ਸੁਪੂਤ = ਸ੍ਰੇਸ਼ਟ ਪੁੱਤਰ ਸੂਤੁ = ਆਗਿਆਕਾਰੀ ਹੈ ਤੇ ਕੁਪੂਤ = ਖੋਟੇ ਪੁੱਤਰ ਦੂਤ = ਵੈਰੀ ਹੋ ਜਾਂਦੇ ਹਨ। ਪਰ ਦੋਵੇਂ ਪੁੱਤਰ ਹੀ ਹੁੰਦੇ ਹਨ, ਇਕ ਸੁੱਖ ਦਿੰਦਾ ਹੈ, ਦੂਸਰਾ ਦੁੱਖ ਦਿੰਦਾ ਹੈ।

# ਦੂਜਾ ਭਾਉ; ਕੁਦਾਉ ਧਰੇਹੀ ॥੨੧॥

ਇਸ ਪ੍ਰਕਾਰ ਦੂਜਾ = ਦ੍ਵੈਤ ਭਾਉ = ਭਾਵ ਦਾ ਧਰੇਹੀ = ਧੁਰ ਤੋਂ ਭਾਵ ਮੁੱਢ ਤੋਂ ਹੀ ਕੁਦਾਉ = ਖੋਟਾ ਦਾਉ ਚਲਿਆ ਆਉਂਦਾ ਹੈ॥੨੧॥

ਭਾਵ ਕਿੱਕਰ ਅਤੇ ਡੇਕ ਦੇ ਬੂਟਿਆਂ ਦੀ ਨਿਆਈਂ ਦੁਸ਼ਟ ਪਾਪੀ ਦੀ ਦੇਹੀ ਵਿਅਰਥ ਹੀ ਹੈ, ਭਾਵ ਅਣਹੋਇਆਂ ਵਰਗੀ ਹੈ। ਉਸ ਕੋਲ ਰੰਗ-ਬਰੰਗੇ ਮਾਇਕੀ ਪਦਾਰਥ ਹਨ, ਜਿਨ੍ਹਾਂ ਦੇ ਵਿਚ ਫੁੱਲਿਆ ਹੋਇਆ ਹੈ, ਪਰ ਉਸ ਵਿਚ ਦੁਬਿਧਾ ਹਰ ਵਕਤ ਰਹਿੰਦੀ ਹੈ, ਹਰ ਇਕ ਦੇ ਨਾਲ ਕਪਟ ਦਾ ਸਨੇਹ ਕਰਦਾ ਹੈ। ਦਾਖ ਦੇ ਗੁੱਛੇ ਵਾਂਗ ਉਸ ਕੋਲ ਕੋਈ ਪੁੰਨ ਕਰਮ ਨਹੀਂ ਹੁੰਦਾ। ਇਰੰਡ ਦੇ ਫਲ ਦੀ ਤਰ੍ਹਾਂ ਦਿਖਾਵੇ ਮਾਤਰ ਬਹੁਤ ਸਾਰੇ ਕਰਮ ਕਰਦਾ ਹੈ, ਸ਼ੁਭ ਗੁਣਾਂ ਕਰਕੇ ਇਸ ਦੇ ਅੰਦਰ ਥੋਥਾਪਣ ਹੈ। ਜਿਵੇਂ ਥੋਹਰ ਦੇ ਕੋਲੋਂ ਕੋਈ ਮਿਠਾਸ ਦੀ ਆਸ ਨਹੀਂ ਕੀਤੀ ਜਾਂਦੀ, ਇਸੇ ਤਰ੍ਹਾਂ ਦ੍ਵੈਸ਼ ਵਾਲੇ ਪੁਰਖ ਕੋਲੋਂ ਭੀ ਕੋਈ ਪਿਆਰ ਦੀ ਆਸ ਨਹੀਂ ਕੀਤੀ ਜਾ ਸਕਦੀ। ਨਲੀਏਰ ਦੇ ਫਲ ਵਾਂਗੂੰ ਚੰਗਾ ਪੁਰਸ਼ ਭਾਵੇਂ ਕਠੋਰ ਬਚਨ ਬੋਲਣ ਵਾਲਾ ਹੋਵੇ, ਪਰ ਉਸ ਦੇ ਮੂੰਹ ਦੇ ਉਚਾਰਨ ਕੀਤੇ ਹੋਏ ਬਚਨਾਂ ਦੇ ਵਿਚ ਗਿਰੀ ਵਾਂਗ ਦੂਸਰੇ ਦਾ ਭਲਾ ਕਰਨਾ ਲੁਕਿਆ ਹੁੰਦਾ ਹੈ। ਕਾਲੇ ਤੇ ਚਿੱਟੇ ਤੂਤ ਦੇ ਫਲ ਵਾਂਗੂੰ ਦੋ ਤਰ੍ਹਾਂ ਦੀ ਸੰਤਾਨ ਹੁੰਦੀ ਹੈ। ਕੁਪੂਤ = ਖੋਟਾ ਪੁੱਤਰ ਤੂਤ ਦੇ ਕਾਲੇ ਫਲ ਵਾਂਗੂੰ ਹੈ, ਕੁਲ ਨੂੰ ਦੁੱਖ ਦੇਣ ਵਾਲਾ ਹੈ। ਸੁਪੂਤ = ਸ੍ਰੇਸ਼ਟ ਪੁੱਤਰ ਤੂਤ ਦੇ ਚਿੱਟੇ ਫਲ ਵਾਂਗੂੰ ਹਨ, ਭਾਵ ਸੁਖਦਾਇਕ ਹਨ।

ਦ੍ਵੈਸ਼ ਭਾਵਨਾ ਵਾਲਾ ਹਮੇਸ਼ਾਂ ਖੋਟੇ ਦਾਉ ਹੀ ਚੱਲਦਾ ਹੈ।

## ਪਉੜੀ ੨੨ (ਦੁਬਾਜਰੇ-ਪੁਣੇ ਦਾ ਇਲਾਜ)

# ਜਿਉ ਮਣਿ ਕਾਲੇ ਸਪ ਸਿਰਿ; ਹਸਿ ਹਸਿ ਰਸਿ ਰਸਿ ਦੇਇ ਨ ਜਾਣੈ।

ਜਿਉ = ਜਿਵੇਂ ਕਾਲੇ ਸੱਪ ਦੇ ਸਿਰ ਵਿਚ ਮਣਿ = ਮਣੀ ਹੁੰਦੀ ਹੈ, ਪਰ ਉਹ ਹਸ ਹਸ ਕੇ ਰਸਿ ਰਸਿ = ਖ਼ੁਸ਼ੀ ਖ਼ੁਸ਼ੀ ਭਾਵ ਪ੍ਰਸੰਨਤਾ ਨਾਲ ਦੇਇ = ਦੇਣੀ ਨ = ਨਹੀਂ ਜਾਣੈ = ਜਾਣਦਾ ਭਾਵ ਉਸ ਨੂੰ ਮਾਰ ਕੇ ਹੀ ਮਣੀ ਮਿਲਦੀ ਹੈ। ਇਸੇ ਤਰ੍ਹਾਂ ਕਾਲੇ ਸੱਪ ਦੀ ਨਿਆਈਂ ਜੀਵ ਦੇ ਵਿੱਚੋਂ ਵਿਸ਼ਿਆਂ ਰੂਪੀ ਜ਼ਹਿਰੀਲੇਪਣ ਵਿਚ ਆਪਾ-ਭਾਵ ਮਰੇ ਤੋਂ ਬਿਨਾਂ ਭਗਤੀ ਰੂਪ ਮਣੀ ਪ੍ਰਾਪਤ ਨਹੀਂ ਹੁੰਦਾ, ਆਪਾ-ਭਾਵ ਕੋਈ ਹਸ ਹਸ ਕੇ ਖ਼ੁਸ਼ੀ ਖ਼ੁਸ਼ੀ ਗਵਾ ਦੇਣਾ ਨਹੀਂ ਚਾਹੁੰਦਾ।

# ਜਾਣ ਕਥੂਰੀ ਮਿਰਗ ਤਨਿ; ਜੀਵਦਿਆਂ ਕਿਉ ਕੋਈ ਆਣੈ।

ਜਿਵੇਂ ਮਿਰਗ ਦੇ ਤਨਿ = ਸਰੀਰ ਭਾਵ ਨਾਭੀ ਵਿਚ ਕਥੂਰੀ = ਕਸਤੂਰੀ ਹੁੰਦੀ ਹੈ, ਪਰ ਉਸ ਦੇ ਜੀਵਦਿਆਂ = ਜਿਊਂਦਿਆਂ ਕਿਉ = ਕਿਵੇਂ ਕੋਈ ਆਣੈ = ਲਿਆ ਸਕਦਾ ਹੈ, ਭਾਵ ਉਸ ਨੂੰ ਮਾਰ ਕੇ ਹੀ ਕਸਤੂਰੀ ਮਿਲਦੀ ਹੈ। ਇਸੇ ਤਰ੍ਹਾਂ ਮਿਰਗ ਦੀ ਨਿਆਈਂ ਗੁਰੂ ਦੇ ਸਰੀਰ ਵਿਚ ਗਿਆਨ ਰੂਪ ਕਸਤੂਰੀ ਹੈ,

ਪਰ ਜਿੰਨਾ ਚਿਰ ਸਿੱਖ ਦੇ ਅੰਦਰ ਅਹੰ-ਭਾਵਨਾ ਜਿਉਂਦਾ ਹੈ ਤਾਂ ਉਹ ਕਿਵੇਂ ਕੋਈ ਆਣੈ = ਪ੍ਰਾਪਤ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ।

## ਆਰਣ ਲੋਹਾ ਤਾਈਐ; ਘੜੀਐ ਜਿਉ ਵਗਦੇ ਵਾਦਾਣੈ।

ਜਿਵੇਂ ਲੋਹੇ ਨੂੰ ਆਰਣ = ਭੱਠੀ ਵਿਚ ਪਾ ਕੇ ਤਾਈਐ = ਤਪਾਈਦਾ ਹੈ, ਤੇ ਜਿਉ = ਜਿਵੇਂ ਜਿਵੇਂ ਉਸ ਦੇ ਵਾਦਾਣੈ = ਹਥੌੜੇ ਵਗਦੇ = ਵੱਜਦੇ ਹਨ, ਤਿਵੇਂ ਤਿਵੇਂ ਉਹ ਘੜੀਐ = ਘੜਿਆ ਜਾਂਦਾ ਹੈ। ਇਸੇ ਤਰ੍ਹਾਂ ਸਤਿਸੰਗਤ ਰੂਪ ਭੱਠੀ ਵਿਚ ਜਗਿਆਸੂ ਦਾ ਮਨ ਰੂਪੀ ਲੋਹਾ ਪਾ ਕੇ ਸਾਧਨਾ ਰੂਪ ਤਾਅ ਦੇ ਕੇ ਤਪਾਈਦਾ ਹੈ। ਫਿਰ ਜਿਵੇਂ ਜਿਵੇਂ ਗੁਰੂ ਦੇ ਉਪਦੇਸ਼ ਦੇ ਹਥੌੜੇ ਵੱਜਦੇ ਹਨ, ਤਿਵੇਂ ਤਿਵੇਂ ਮਨ ਰੂਪੀ ਲੋਹਾ ਘੜਿਆ ਜਾਂਦਾ ਹੈ ਭਾਵ ਸ਼ੁੱਧ ਹੋ ਜਾਂਦਾ ਹੈ।

## ਸੂਰਣੁ ਮਾਰਣਿ ਸਾਧੀਐ; ਖਾਹਿ ਸਲਾਹਿ ਪੁਰਖ ਪਰਵਾਣੈ।

ਜਿਵੇਂ ਪਹਿਲਾਂ ਸੂਰਣੁ = ਜ਼ਿਮੀਂਕੰਦ ਨੂੰ ਮਾਰਣਿ = ਮਸਾਲਿਆਂ ਨਾਲ ਸਾਧੀਐ = ਸਵਾਰੀਦਾ ਹੈ, ਤਦ ਹੀ ਉਸ ਨੂੰ ਪੁਰਖ = ਪੁਰਸ਼ ਪਰਵਾਣੈ = ਪ੍ਰਵਾਨ ਕਰਦਾ ਹੈ ਤੇ ਖਾਹਿ = ਖਾ ਕੇ ਸਲਾਹਿ = ਸਲਾਹੁੰਦਾ ਹੈ, ਭਾਵ ਕੱਚਾ ਤਾਂ ਸੰਘ ਨੂੰ ਸਾੜ ਦਿੰਦਾ ਹੈ। ਇਸੇ ਤਰ੍ਹਾਂ ਜ਼ਿਮੀਂਕੰਦ ਦੀ ਨਿਆਈਂ ਜਗਿਆਸੂ ਦਾ ਮਨ ਗੁਰੂ ਦੇ ਵਿਚਾਰ ਰੂਪ ਮਸਾਲੇ ਪਾ ਕੇ ਸਵਾਰੀਦਾ ਹੈ, ਫਿਰ ਉਹ ਖਾਣ ਦੀ ਨਿਆਈਂ ਪਰਉਪਕਾਰ ਕਰਨ ਰੂਪ ਕੰਮ ਆਉਂਦਾ ਹੈ। ਐਸਾ ਮਨ ਫਿਰ ਸਲਾਹੁਣਯੋਗ ਹੋ ਜਾਂਦਾ ਹੈ।

## ਪਾਨ ਸੁਪਾਰੀ ਕਥੁ ਮਿਲਿ; ਚੂਨੇ ਰੰਗੁ ਸੁਰੰਗੁ ਸਿਵਾਣੈ।

ਜਿਵੇਂ ਪਾਨ, ਸੁਪਾਰੀ ਤੇ ਕੱਥ ਦੇ ਨਾਲ ਮਿਲਿ = ਮਿਲਣ 'ਤੇ ਚੂਨੇ ਦਾ ਰੰਗ ਸੁਰੰਗੁ = ਚੂ-ਚੂਹਾ ਲਾਲ ਰੰਗ ਸਿਵਾਣੈ = ਪਛਾਣੀਦਾ ਹੈ। ਇਸੇ ਤਰ੍ਹਾਂ ਪਾਨ, ਸੁਪਾਰੀ ਤੇ ਕੱਥ ਦੀ ਨਿਆਈਂ ਸ੍ਰਵਣ, ਮੰਨਣ, ਨਿਧਿਆਸਣ ਮਿਲ ਕਰ ਕੇ ਤੁਰੀਆ-ਪਦ ਰੂਪ ਚੂ-ਚੂਹਾ ਲਾਲ ਰੰਗ ਪਛਾਣੀਦਾ ਹੈ।

## ਅਉਖਧ ਹੋਵੈ ਕਾਲਕੂਟੁ; ਮਾਰਿ ਜੀਵਾਲਨਿ ਵੈਦ ਸੁਜਾਣੈ।

ਜਿਵੇਂ ਜ਼ਹਿਰ ਉਂਝ ਤਾਂ ਮਨੁੱਖ ਨੂੰ ਮਾਰ ਦਿੰਦੀ ਹੈ, ਪਰ ਜੇਕਰ ਸੁਜਾਣੈ = ਸਿਆਣਾ, ਚਤੁਰ ਵੈਦ ਕਾਲਕੂਟੁ = ਜ਼ਹਿਰ ਦੀ ਅਉਖਧ = ਦਵਾਈ ਬਣਾ ਦੇਵੇ ਤਾਂ ਉਹ ਮਾਰਿ = ਮਰਦੇ ਹੋਏ ਨੂੰ ਜੀਵਾਲਨਿ = ਜਿਉਂਦਾ ਰੱਖ ਲੈਂਦੀ ਹੈ। ਇਸੇ ਤਰ੍ਹਾਂ ਸਿਆਣੇ ਵੈਦ ਦੀ ਨਿਆਈਂ ਗੁਰੂ ਨਾਮ ਰੂਪੀ ਦਵਾਈ ਦੇ ਕੇ ਜ਼ਹਿਰ ਦੀ ਨਿਆਈਂ ਕਾਮ, ਕ੍ਰੋਧ ਆਦਿ ਨੂੰ ਮਾਰ ਕੇ ਆਤਮਿਕ ਜੀਵਨ ਵੱਲੋਂ ਜੀਵਨ ਦੇ ਦਿੰਦੇ ਹਨ।

## ਮਨ ਪਾਰਾ; ਗੁਰਮੁਖਿ ਵਸਿ ਆਣੈ ॥੨੨॥੩੩॥

ਇਸ ਪ੍ਰਕਾਰ ਮਨ ਪਾਰੇ ਵਾਂਗੂੰ ਚੰਚਲ ਹੈ, ਪਰ ਗੁਰਮੁਖ ਜਨ ਇਸ ਨੂੰ ਗੁਰੂ ਸ਼ਬਦ ਰੂਪ ਬੂਟੀ ਨਾਲ ਵੱਸ ਵਿਚ ਕਰ ਆਣੈ = ਲੈਂਦੇ ਹਨ। ਇਹ ਸਭ ਕੁਝ ਗੁਰੂ ਰੂਪ ਵੈਦ ਦੀ ਬਖ਼ਸ਼ਿਸ਼ ਨਾਲ ਹੁੰਦਾ ਹੈ॥੨੨॥੩੩॥

# ਵਾਰ ੩੪

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਸਤਿਗੁਰੂ ਦੀ ਮਹਿਮਾ)

## ਸਤਿਗੁਰ ਪੁਰਖੁ ਅਗੰਮੁ ਹੈ; ਨਿਰਵੈਰੁ ਨਿਰਾਲਾ।

ਸਤਿਗੁਰ = ਸਤਿਗੁਰੂ ਜੀ ਪੁਰਖੁ = ਪੂਰਨ, ਅਗੰਮ = ਗੰਮਤਾ ਤੋਂ ਰਹਿਤ ਤੇ ਨਿਰਵੈਰੁ = ਵੈਰ ਤੋਂ ਰਹਿਤ, ਨਿਰਾਲਾ = ਅਸੰਗ ਹਨ।

## ਜਾਣਹੁ ਧਰਤੀ ਧਰਮ ਕੀ; ਸਚੀ ਧਰਮਸਾਲਾ।

ਇਹ ਜਾਣਹੁ = ਜਾਨਣਾ ਕਰੋ ਕਿ ਧਰਮ ਕੀ = ਦੀ ਧਰਤੀ ਸਤਿਗੁਰੂ ਜੀ ਹਨ ਅਤੇ ਜੋ ਸਤਿਗੁਰੂ ਜੀ ਦੀ ਸਾਧਸੰਗਤ ਹੈ, ਉਹ ਧਰਮਸਾਲਾ (ਧਰਮ + ਸਾਲਾ) ਧਰਮ ਦੀ ਸੱਚੀ ਸਾਲਾ = ਜਗ੍ਹਾ ਹੈ।

## ਜੇਹਾ ਬੀਜੈ ਸੋ ਲੁਣੈ; ਫਲੁ ਕਰਮ ਸਮਾਲਾ।

ਜਿਵੇਂ ਧਰਤੀ ਵਿਚ ਜੇਹਾ = ਜਿਹੋ ਜਿਹਾ ਬੀਜ ਬੀਜੈ = ਬੀਜੀਦਾ ਹੈ, ਉਹ ਸੋ = ਉਹੋ ਜਿਹਾ ਹੀ ਵੱਢਦਾ ਹੈ, ਇਸ ਤਰ੍ਹਾਂ ਜਿਹੋ ਜਿਹਾ ਕੋਈ ਕਰਮ ਕਰਦਾ ਹੈ, ਉਹੋ ਜਿਹਾ ਹੀ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ ਅਤੇ ਕਰਮਾਂ ਦੇ ਅਨੁਸਾਰ ਹੀ ਫਲ ਦੀ ਸਮਾਲਾ = ਸੰਭਾਲ ਹੁੰਦੀ ਹੈ।

## ਜਿਉ ਕਰਿ ਨਿਰਮਲੁ ਆਰਸੀ; ਜਗੁ ਵੇਖਣਿ ਵਾਲਾ।

ਜਿਉ = ਜਿਵੇਂ ਆਰਸੀ = ਸ਼ੀਸ਼ਾ ਨਿਰਮਲੁ = ਉੱਜਲ ਹੁੰਦਾ ਹੈ ਤੇ ਜਗੁ = ਜਗਤ ਦੇ ਲੋਕ ਆਪਣੇ ਕਰਿ = ਹੱਥਾਂ ਨਾਲ ਉਸ ਵਿਚ ਆਪਣਾ ਮੂੰਹ ਵੇਖਣ ਵਾਲੇ ਹਨ। ਇਸੇ ਤਰ੍ਹਾਂ ਸਤਿਗੁਰੂ ਜੀ ਸ਼ੀਸ਼ੇ ਦੀ ਨਿਆਈਂ ਨਿਰਮਲ ਹਨ ਤੇ ਜਗਤ ਦੇ ਲੋਕ ਜਿਹੋ ਜਿਹੀ ਭਾਵਨਾ ਨਾਲ ਵੇਖਦੇ ਹਨ, ਤਿਹੋ ਜਿਹਾ ਫਲ ਪਾਉਂਦੇ ਹਨ।

## ਜੇਹਾ ਮੁਹ ਕਰਿ ਭਾਲੀਐ; ਤੇਹੋ ਵੇਖਾਲਾ।

ਜਿਵੇਂ ਸ਼ੀਸ਼ੇ ਵਿਚ ਜੇਹਾ = ਜਿਹੋ ਜਿਹਾ ਮੁਹ = ਮੂੰਹ ਕਰਿ = ਬਣਾ ਕੇ ਭਾਲੀਐ = ਵੇਖੋਗੇ, ਉਹ ਤੇਹੋ ਜਿਹਾ ਹੀ ਵੇਖਾਲਾ = ਵਿਖਾ ਦਿੰਦਾ ਹੈ। ਇਸੇ ਤਰ੍ਹਾਂ ਸਤਿਗੁਰੂ ਜੀ ਸ਼ੀਸ਼ੇ ਦੀ ਨਿਆਈਂ ਹਨ, ਜੋ ਮਨੁੱਖ ਜਿਹੋ ਜਿਹੀ ਭਾਵਨਾ ਨਾਲ ਦੇਖਦਾ ਹੈ, ਉਸ ਨੂੰ ਉਹੋ ਜਿਹਾ ਹੀ ਫਲ ਮਿਲ ਜਾਂਦਾ ਹੈ।

## ਸੇਵਕ ਦਰਗਹ ਸੁਰਖਰੂ; ਵੇਮੁਖ ਮੁਹ ਕਾਲਾ ॥੧॥

ਜੋ ਸਤਿਗੁਰੂ ਜੀ ਦੇ ਸੇਵਕ ਭਾਵ ਸਿੱਖ ਹਨ, ਜੋ ਸਤਿਗੁਰੂ 'ਤੇ ਸ਼ਰਧਾ ਭਾਵਨਾ ਰੱਖਦੇ ਹਨ, ਉਹ ਪਰਮੇਸ਼ਰ

ਦੇ ਦਰਗਹ = ਦਰਬਾਰ ਵਿਚ ਸੁਰਖਰੂ = ਸਾਰੇ ਬੰਧਨਾਂ ਤੋਂ ਰਹਿਤ ਹੋ ਕੇ ਸਦਾ ਹੀ ਅਨੰਦ ਦੇ ਸਹਿਤ ਰਹਿੰਦੇ ਹਨ ਅਤੇ ਜੋ ਗੁਰੂ ਤੋਂ ਬੇਮੁੱਖ ਹਨ, ਉਨ੍ਹਾਂ ਦੇ ਮੁਹ = ਮੂੰਹ ਪ੍ਰਭੂ ਦੇ ਦਰਬਾਰ ਵਿਚ ਕਾਲੇ ਹੁੰਦੇ ਹਨ। ਜੈਸਾ ਕਿ :

**ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥**
**ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥੧॥** *(ਗਉੜੀ ਮ: ੩, ਅੰਗ ੨੩੩)*

### ਪਉੜੀ ੨ (ਜਿਹੜਾ ਚੇਲਾ ਗੁਰੂ ਛੁਪਾਵੇ)

## ਜੋ ਗੁਰ ਗੋਪੈ ਆਪਣਾ; ਕਿਉ ਸਿਝੈ ਚੇਲਾ।

ਜੋ = ਜਿਹੜੇ ਚੇਲਿਆਂ ਨੇ ਆਪਣੇ ਗੁਰ = ਗੁਰੂ ਨੂੰ ਗੋਪੈ = ਗੁਪਤ ਕੀਤਾ ਹੈ, ਛੁਪਾਇਆ ਹੈ, ਭਾਵ ਜਦੋਂ ਉੱਚੀ ਪਦਵੀ ਪ੍ਰਾਪਤ ਹੋਈ ਤਾਂ ਹੰਕਾਰ ਦੇ ਸਹਿਤ ਕਹਿਣਾ ਕਿ ਮੈਂ ਕਿਸੇ ਤੋਂ ਸਿੱਖਿਆ ਨਹੀਂ ਲਈ, ਆਪ ਹੀ ਜਿਉਂ ਦਾ ਤਿਉਂ ਹਾਂ, ਸੁਤੇ ਹੀ ਪ੍ਰਾਪਤੀ ਹੈ, ਉਹ ਕਿਉ = ਕਿਵੇਂ ਸਿਝੈ = ਮੁਕਤ ਹੋ ਸਕਦੇ ਹਨ ? ਭਾਵ ਨਹੀਂ ਹੋ ਸਕਦੇ।

## ਸੰਗਲੁ ਘਤਿ ਚਲਾਈਐ; ਜਮ ਪੰਥਿ ਇਕੇਲਾ।

ਉਸ ਦੇ ਗਲ ਵਿਚ ਸੰਗਲ ਘਤਿ = ਪਾ ਕੇ ਉਸ ਨੂੰ ਜਮ ਦੇ ਪੰਥਿ = ਮਾਰਗ ਵਿਚ ਇਕੇਲਾ = ਇਕੱਲੇ ਨੂੰ ਹੀ ਚਲਾਈਐ = ਤੋਰਿਆ ਜਾਵੇਗਾ ਅਤੇ ਫਿਰ :

## ਲਹੈ ਸਜਾਈ ਨਰਕ ਵਿਚਿ; ਉਹੁ ਖਰਾ ਦੁਹੇਲਾ।

ਉਹ ਨਰਕ ਵਿਚ ਸਜਾਈ = ਸਜ਼ਾ ਲਹੈ = ਲਵੇਗਾ ਤੇ ਖਰਾ = ਬਹੁਤ ਦੁਹੇਲਾ = ਦੁਖੀ ਹੋਵੇਗਾ। ਤਦੋਂ ਉਹ ਨਰਕ ਵਿੱਚੋਂ ਨਿਕਲ ਕੇ :

## ਲਖ ਚਉਰਾਸੀਹ ਭਉਦਿਆ; ਫਿਰ ਹੋਇ ਨ ਮੇਲਾ।

ਚਉਰਾਸੀਹ = ਚੌਰਾਸੀ ਲੱਖ ਜੂਨਾਂ ਵਿਚ ਭਉਦਿਆ = ਭਟਕਦਾ ਫਿਰੇਗਾ ਤੇ ਫਿਰ ਉਸ ਦਾ ਪਰਮੇਸ਼ਰ ਨਾਲ ਮੇਲਾ = ਮੇਲ ਨ = ਨਹੀਂ ਹੋਇ = ਹੋਵੇਗਾ।

## ਜਨਮੁ ਪਦਾਰਥ ਹਾਰਿਆ; ਜਿਉ ਜੂਏ ਖੇਲਾ।

ਕਿਉਂਕਿ ਉਸ ਨੇ ਆਪਣੇ ਅਮੋਲਕ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਹਾਰਿਆ = ਹਾਰ ਲਿਆ ਹੈ, ਜਿਉ = ਜਿਵੇਂ ਜੂਏ ਦੀ ਖੇਲਾ = ਖੇਲ ਵਿਚ ਪੁਰਖ ਧਨ, ਦੌਲਤ ਨੂੰ ਹਾਰ ਬੈਠਦਾ ਹੈ।

## ਹਥ ਮਰੋੜੈ ਸਿਰੁ ਧੁਨੈ; ਉਹੁ ਲਹੈ ਨ ਵੇਲਾ ॥੨॥

ਇਸ ਤਰ੍ਹਾਂ ਫਿਰ ਉਸ ਵੇਲੇ ਉਹ ਹੱਥ ਮਰੋੜੈ = ਮਰੋੜੇਗਾ ਤੇ ਸਿਰ ਧੁਨੈ = ਹਲੂਣੇਗਾ ਭਾਵ ਫੇਰੇਗਾ, ਪਰ ਉਹੁ = ਉਹ ਵੇਲਾ = ਸਮਾਂ ਉਸ ਨੂੰ ਲਹੈ = ਪ੍ਰਾਪਤ ਨ = ਨਹੀਂ ਹੋਵੇਗਾ ॥੨॥

### ਪਉੜੀ ੩ (ਗੁਰੂ ਛੁਪਾਉਣ ਵਾਲਾ ਬੇਮੁੱਖ ਹੈ)

## ਆਪਿ ਨ ਵੰਞੈ ਸਾਹੁਰੈ; ਸਿਖ ਲੋਕ ਸੁਣਾਵੈ।

ਜਿਵੇਂ ਕੋਈ ਵਹੁਟੀ ਆਪ ਤਾਂ ਸਾਹੁਰੈ = ਸਹੁਰੇ ਘਰ ਵੰਞੈ = ਜਾਂਦੀ ਨ = ਨਹੀਂ, ਪਰ ਲੋਕਾਂ ਦੀਆਂ

ਵਹੁਟੀਆਂ ਨੂੰ ਸਿਖ = ਸਿੱਖਿਆ ਸੁਣਾਵੈ = ਸੁਣਾਉਂਦੀ ਹੈ ਕਿ ਸਹੁਰੇ ਘਰ ਰਹਿਣਾ ਬਹੁਤ ਚੰਗਾ ਹੈ ਤੇ ਸੱਸ-ਸਹੁਰੇ ਦੀ ਆਗਿਆ ਵਿਚ ਚੱਲਣਾ ਸ੍ਰੇਸ਼ਟ ਹੈ। ਇਸੇ ਤਰ੍ਹਾਂ ਪਾਖੰਡੀ, ਬੇਮੁੱਖ ਲੋਕਾਂ ਦੀ ਆਪ ਤਾਂ ਆਤਮਾਕਾਰ ਬਿਰਤੀ ਸਹੁਰੇ ਘਰ ਨਹੀਂ ਜਾਂਦੀ ਤੇ ਬ੍ਰਹਮਾਕਾਰ ਬਿਰਤੀ ਕਦੇ ਨਹੀਂ ਹੋਈ, ਪਰ ਲੋਕਾਂ ਨੂੰ ਸਿੱਖਿਆ ਸੁਣਾਉਂਦੇ ਹਨ ਕਿ ਨਿਰਵਿਕਲਪ ਸਮਾਧੀ ਲਾ ਕੇ ਬੈਠਣਾ ਹੈ।

## ਕੰਤੁ ਨ ਪੁਛੈ ਵਾਤੜੀ; ਸੋਹਾਗੁ ਗਣਾਵੈ।

ਉਸ ਔਰਤ ਦੀ ਕੰਤੁ = ਪਤੀ ਤਾਂ ਵਾਤੜੀ = ਗੱਲ ਨ = ਨਾ ਪੁਛੈ = ਪੁੱਛਦਾ ਹੋਵੇ, ਪਰ ਉਹ ਔਰਤ ਆਪਣੇ ਆਪ ਨੂੰ ਸੁਹਾਗਣ ਗਣਾਵੈ = ਜਣਾਏ ਤਾਂ ਐਸੀ ਇਸਤਰੀ ਫਿਟਕਾਰ ਯੋਗ ਹੀ ਹੈ। ਜੈਸਾ ਕਿ :

**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥** *(ਸਲੋਕ ਫਰੀਦ ਜੀ, ਅੰਗ ੧੩੭੯)*

ਇਸੇ ਤਰ੍ਹਾਂ ਸਤਿਗੁਰੂ ਜੀ ਨੇ ਤਾਂ ਸਰਗੁਣ ਰੂਪ ਧਾਰ ਕੇ ਬਾਤ ਨਹੀਂ ਪੁੱਛੀ, ਪਰ ਉਹ ਪਾਖੰਡੀ, ਬੇਮੁੱਖ ਕਹਿੰਦਾ ਹੈ ਕਿ ਮੈਨੂੰ ਬ੍ਰਹਮਾਨੰਦ ਦੀ ਪ੍ਰਾਪਤੀ ਹੈ, ਐਸੇ ਲੋਕ ਝੂਠੇ ਤੇ ਫਿਟਕਾਰ ਯੋਗ ਹਨ।

## ਚੂਹਾ ਖਡ ਨ ਮਾਵਈ; ਲਕਿ ਛਜੁ ਵਲਾਵੈ।

(‘ਲੱਕ’, ‘ਛੱਜ’ ਅੱਧਕ ਸਹਿਤ ਬੋਲੋ)

ਐਸੇ ਪਾਖੰਡੀਆਂ ਦੀ ਹਾਲਤ ਤਾਂ ਇਸ ਪ੍ਰਕਾਰ ਹੈ, ਜਿਵੇਂ ਚੂਹਾ ਸਰੀਰੋਂ ਮੋਟਾ ਹੋਣ ਕਰਕੇ ਆਪ ਤਾਂ ਖਡ = ਖੁੱਡ ਵਿਚ ਮਾਵਈ = ਸਮਾਅ, ਵੜ ਨ = ਨਹੀਂ ਸਕਦਾ, ਸਗੋਂ ਉਪਰੋਂ ਲੱਕ ਨਾਲ ਛਜ[1] ਵਲਾਵੈ = ਬੰਨ੍ਹ ਲੈਂਦਾ ਹੈ। ਜੈਸਾ ਕਿ :

**ਚੂਹਾ ਖਡ ਨ ਮਾਵਈ ਤਿਕਲਿ ਬੰਨੈ੍ ਛਜ ॥** *(ਮਲਾਰ ਵਾਰ ਮ: ੧, ਅੰਗ ੧੨੮੬)*

ਇਸੇ ਪ੍ਰਕਾਰ ਬੇਮੁੱਖ ਜੀਵ, ਪਾਖੰਡੀ ਰੂਪ ਚੂਹਾ ਆਪ ਤਾਂ ਮੁਕਤੀ ਰੂਪ ਖੁੱਡ ਵਿਚ ਸਮਾਉਂਦਾ ਨਹੀਂ ਹੈ, ਉਪਰੋਂ ਸਿੱਖੀ ਸੇਵਕੀ ਰੂਪ ਛੱਜ ਆਪਣੇ ਲੱਕ ਨਾਲ ਬੰਨ੍ਹ ਲੈਂਦਾ ਹੈ। ਇਸ ਲਈ ਉਹ ਕਿਸ ਪ੍ਰਕਾਰ ਮੁਕਤੀ ਰੂਪ ਖੁੱਡ ਵਿਚ ਸਮਾ ਸਕਦਾ ਹੈ ਭਾਵ ਨਹੀਂ ਸਮਾ ਸਕਦਾ।

**ਦ੍ਰਿਸ਼ਟਾਂਤ**—ਇਕ ਥਾਂ ਅਤਿਅੰਤ ਚੂਹੇ ਰਹਿੰਦੇ ਸਨ, ਉਥੇ ਬਿੱਲੀ ਆ ਕੇ ਬਹੁਤ ਸਾਰੇ ਚੂਹਿਆਂ ਨੂੰ ਆਪਣਾ ਸ਼ਿਕਾਰ ਬਣਾ ਲੈਂਦੀ ਸੀ। ਇਕ ਵਾਰ ਸਾਰੇ ਚੂਹਿਆਂ ਨੇ ਉਥੇ ਇਕੱਠੇ ਹੋ ਕੇ ਆਪਸ ਵਿਚ ਵਿਚਾਰ ਕੀਤੀ ਕਿ ਇਕ ਚੂਹੇ ਨੂੰ ਆਪਣੇ ਵਿੱਚੋਂ ਨੰਬਰਦਾਰ ਬਣਾ ਦੇਣਾ ਕਰੀਏ, ਜਿਸ ਕਾਰਨ ਆਪਾਂ ਬਿੱਲੀ ਤੋਂ ਬਚ ਸਕੀਏ। ਇਉਂ ਆਪਸ ਵਿਚ ਵਿਚਾਰ ਕਰ ਕੇ ਇਕ ਸਰੀਰੋਂ ਮੋਟਾ ਚੂਹਾ ਸਾਰਿਆਂ ਨੇ ਆਪਣਾ ਨੰਬਰਦਾਰ ਬਣਾ ਦਿੱਤਾ ਅਤੇ ਉਸ ਦੇ ਲੱਕ ਨਾਲ ਛੱਜ ਬੰਨ੍ਹ ਦਿੱਤਾ ਅਤੇ ਆਖਿਆ ਕਿ ਜਦ ਬਿੱਲੀ ਆਵੇ ਤਾਂ ਛੱਜ ਖੜਕਾ ਦੇਣਾ। ਅਸੀਂ ਸਾਰੇ ਆਪੋ-ਆਪਣੀਆਂ ਖੁੱਡਾਂ ਵਿਚ ਵੜ ਜਾਇਆ ਕਰਾਂਗੇ। ਜਿਸ ਵੇਲੇ ਬਿੱਲੀ ਆਈ ਤਾਂ ਸਾਰੇ ਚੂਹੇ ਦੌੜ ਕੇ ਆਪੋ-ਆਪਣੀਆਂ ਖੁੱਡਾਂ ਵਿਚ ਵੜ ਗਏ, ਜਿਹੜਾ ਚੂਹਾ ਸਾਰਿਆਂ ਦਾ ਸਰਦਾਰ ਬਣਿਆ ਸੀ, ਉਹ ਕੁਝ ਤਾਂ ਪਹਿਲਾਂ ਹੀ ਮੋਟਾ ਸੀ ਤੇ ਉੱਪਰੋਂ ਉਸ ਦੇ ਲੱਕ ਨਾਲ ਛੱਜ ਬੱਧਾ ਹੋਇਆ ਸੀ, ਉਹ ਖੁੱਡ ਵੱਲ ਗਿਆ, ਪਰ ਖੁੱਡ ਵਿਚ ਪ੍ਰਵੇਸ਼ ਨਾ ਹੋ ਸਕਿਆ। ਇਤਨੇ ਨੂੰ ਬਿੱਲੀ ਨੇ ਆ ਕੇ ਉਸ ਦਾ ਸ਼ਿਕਾਰ ਕਰ ਲਿਆ।

---

੧. **ਛੱਜ**—ਅੰਨ ਵਿੱਚੋਂ ਕੂੜਾ ਮਿੱਟੀ ਅਲੱਗ ਕਰਨ ਲਈ ਕਾਨਿਆਂ ਦਾ ਬਣਿਆ ਹੋਇਆ, ਜੋ ਦਾਣੇ ਛੰਡਣ ਦੇ ਕੰਮ ਆਉਂਦਾ ਹੈ। ਛੰਡਣ ਕਰਕੇ ਇਸ ਦਾ ਨਾਮ ‘ਛੱਜ’ ਪਿਆ ਹੋਇਆ ਹੈ।

**ਦਾ ਦ੍ਰਿਸ਼ਟਾਂਤ**—ਇਸੇ ਪ੍ਰਕਾਰ ਪਾਖੰਡੀ ਜੀਵ ਰੂਪ ਚੂਹਾ ਆਪ ਤਾਂ ਹੰਗਤਾ ਰੂਪ ਮੋਟਿਆਈ (ਮੋਟੇਪਣ) ਕਰਕੇ ਮੁਕਤ ਰੂਪ ਖੁੱਡ ਵਿਚ ਪ੍ਰਵੇਸ਼ ਕਰ ਨਹੀਂ ਸਕਦਾ, ਸਗੋਂ ਹੋਰ ਚੇਲਿਆਂ ਰੂਪੀ ਛੱਜਾਂ ਨੂੰ ਆਪਣੀ ਕਮਰ ਨਾਲ ਬੰਨ੍ਹ ਲੈਂਦਾ ਹੈ, ਭਾਵ ਆਪਣੇ ਚੇਲਿਆਂ ਨੂੰ ਮੁਕਤੀ ਦੇਣ ਰੂਪ ਝੂਠੇ ਦਾਅਵੇ ਕਰਦਾ ਹੈ **ਵਾ:** ਬੁੱਧ ਰੂਪ ਲੱਕ ਦੇ ਨਾਲ ਹੰਕਾਰ ਰੂਪੀ ਛੱਜ ਨੂੰ ਬੰਨ੍ਹ ਲਿਆ ਹੈ, ਇਸ ਲਈ ਉਹ ਕਿਵੇਂ ਮੁਕਤੀ ਨੂੰ ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ, ਕਿਉਂਕਿ ਜਮ ਰੂਪ ਬਿੱਲੀ ਨੇ ਇਕ ਦਿਨ ਮਾਰ ਹੀ ਲੈਣਾ ਹੈ।

## ਮੰਤੁ ਨ ਹੋਇ ਅਠੂਹਿਆਂ; ਹਥੁ ਸਪੀਂ ਪਾਵੈ।

ਜਿਵੇਂ ਕਿਸੇ ਕੋਲ ਮੰਤੁ = ਮੰਤਰ ਤਾਂ ਅਠੂਹਿਆਂ = ਬਿੱਛੂਆਂ ਦਾ ਨ = ਨਹੀਂ ਹੋਇ = ਹੁੰਦਾ, ਪਰ ਹੱਥ ਸਪੀਂ = ਸੱਪਾਂ ਨੂੰ ਪਾਵੈ = ਪਾਉਂਦਾ ਹੈ। ਜੈਸਾ ਕਿ :

**ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥**
**ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥** *(ਮਾਝ ਵਾਰ ਮ: ੧, ਅੰਗ ੧੪੮)*

ਇਸੇ ਤਰ੍ਹਾਂ ਅਠੂਹਿਆਂ ਦੀ ਨਿਆਈਂ ਪਾਖੰਡੀ ਜੀਵ ਕਾਮ, ਕ੍ਰੋਧ ਆਦਿ ਤਾਂ ਜਿੱਤ ਨਹੀਂ ਸਕਦਾ, ਪਰ ਸੱਪ ਰੂਪ ਅਗਿਆਨ ਨੂੰ ਹੱਥ ਪਾ ਕੇ ਕਿਵੇਂ ਜਿੱਤੇਗਾ ਭਾਵ ਜਿੱਤ ਨਹੀਂ ਸਕਦਾ।

## ਸਰ ਸਾਧੈ ਆਗਾਸ ਨੋ; ਫਿਰਿ ਮਥੈ ਆਵੈ।

ਜਿਵੇਂ ਜਿਹੜਾ ਪੁਰਖ ਆਗਾਸ = ਅਕਾਸ਼ ਨੋ = ਨੂੰ ਸਰ = ਤੀਰ ਸਾਧੈ = ਸਾਧਦਾ ਭਾਵ ਮਾਰਦਾ ਹੈ, ਉਹ ਤੀਰ ਉਸ ਦੇ ਮਥੈ = ਮੱਥੇ ਵੱਲ ਨੂੰ ਆਵੈ = ਆਉਣਾ ਹੈ, ਇਸੇ ਤਰ੍ਹਾਂ ਜੋ ਪਾਖੰਡੀ ਜੀਵ ਚਿਦਾਕਾਸ਼ ਵਿਚ ਵਿਚਰਨ ਵਾਲੇ ਮਹਾਂਪੁਰਖਾਂ ਦੇ ਨਿੰਦਾ ਰੂਪੀ ਤੀਰ ਮਾਰਦਾ ਹੈ, ਉਹ ਮੁੜ ਆਪਣਾ ਹੀ ਨੁਕਸਾਨ ਕਰਾਉਂਦਾ ਹੈ। ਜੈਸਾ ਕਿ :

**ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥** *(ਕਾਨੜਾ ਮ: ੪, ਅੰਗ ੧੩੧੧)*

## ਦੁਹੀ ਸਰਾਈ ਜਰਦਰੂ; ਬੇਮੁਖ ਪਛੁਤਾਵੈ ॥੩॥

ਇਸ ਪ੍ਰਕਾਰ ਐਸੇ ਬੇਮੁੱਖ ਤੇ ਪਾਖੰਡੀ ਲੋਕਾਂ ਦਾ ਦੁਹੀ = ਦੋਹਾਂ ਸਰਾਈ = ਲੋਕਾਂ ਭਾਵ ਲੋਕ ਤੇ ਪ੍ਰਲੋਕ ਵਿਚ ਜਰਦਰੂ (ਜਰਦ + ਰੂ) ਰੂ = ਚਿਹਰਾ ਜਰਦ = ਪੀਲਾ ਹੋਵੇਗਾ ਤੇ ਅੰਤ ਨੂੰ ਪਛੁਤਾਵੈ = ਪਛਤਾਵੇਗਾ, ਪਰ ਫਿਰ ਉਹ ਵੇਲਾ ਹੱਥ ਨਹੀਂ ਆਵੇਗਾ ॥੩॥

### ਪਉੜੀ ੪ (ਬੇਮੁੱਖ ਭਗਤੀ ਦਾ ਰਸ ਨਹੀਂ ਲੈਂਦੇ)

## ਰਤਨ ਮਣੀ ਗਲਿ ਬਾਂਦਰੈ; ਕਿਹੁ ਕੀਮ ਨ ਜਾਣੈ।

ਜਿਵੇਂ ਜੇਕਰ ਬਾਂਦਰੈ = ਬਾਂਦਰ ਦੇ ਗਲ ਵਿਚ ਰਤਨਾਂ ਤੇ ਮਣੀਆਂ ਦੀ ਮਾਲਾ ਪਾ ਦੇਈਏ ਤਾਂ ਉਹ ਉਨ੍ਹਾਂ ਦੀ ਕਿਹੁ = ਕੁਝ ਵੀ ਕੀਮ = ਕੀਮਤ ਨ = ਨਹੀਂ ਜਾਣੈ = ਜਾਣਦਾ, ਇਸੇ ਤਰ੍ਹਾਂ ਰਤਨ ਤੇ ਮਣੀ ਦੀ ਨਿਆਈਂ ਵੈਰਾਗ ਤੇ ਭਗਤੀ ਦੇ ਬਚਨ ਬਾਂਦਰ ਰੂਪ ਚੰਚਲ ਪੁਰਖ ਜੇਕਰ ਕੰਠ ਕਰ ਲੈਣ ਤਾਂ ਉਹ ਉਨ੍ਹਾਂ ਦੀ ਕੁਝ ਵੀ ਕੀਮਤ ਨਹੀਂ ਜਾਣਦੇ, ਕਿਉਂਕਿ ਉਹ ਬੇਸਮਝ ਤੇ ਗੁਰੂ ਤੋਂ ਬੇਮੁੱਖ ਹਨ।

## ਕੜਛੀ ਸਾਉ ਨ ਸੰਮਲੈ; ਭੋਜਨ ਰਸੁ ਖਾਣੈ।

ਵੇਖੋ ! ਜਿਵੇਂ ਕੜਛੀ ਰਸੋਈ ਵਿਚ ਅਨੇਕਾਂ ਮਿੱਠੇ, ਸਲੂਣੇ ਤੇ ਰਸਦਾਇਕ ਭੋਜਨਾਂ ਤੇ ਖਾਣਿਆਂ ਦੇ

ਭਾਂਡਿਆਂ ਵਿਚ ਫਿਰਦੀ ਹੈ, ਪਰ ਉਨ੍ਹਾਂ ਦੇ ਸਾਉ = ਸੁਆਦ ਨੂੰ ਨ = ਨਹੀਂ ਸੰਮਲੈ = ਸੰਭਾਲਦੀ, ਭਾਵ ਜਾਣਦੀ ਤੇ ਸੁਆਦ ਜਾਨਣ ਤੋਂ ਖ਼ਾਲੀ ਰਹਿ ਜਾਂਦੀ ਹੈ। ਜੈਸਾ ਕਿ:

**ਕੜਛੀਆ ਫਿਰੰਨਿ੍ ਸੁਆਉ ਨ ਜਾਣਨਿ੍ ਸੁਞੀਆ॥** *(ਗੂਜਰੀ ਕੀ ਵਾਰ ਮ: ੫, ਅੰਗ ੫੨੧)*

ਇਸੇ ਪ੍ਰਕਾਰ ਉਹ ਪੜ੍ਹਾਕੂ ਗਿਆਨੀਆਂ ਦੀਆਂ ਜ਼ੁਬਾਨਾਂ ਰੂਪ ਕੜਛੀਆਂ ਛੱਤੀ ਪ੍ਰਕਾਰ ਦੇ ਭੋਜਨ ਦੀ ਨਿਆਈਂ ਬੇਦਾਂ, ਸ਼ਾਸਤਰਾਂ ਆਦਿ ਨੂੰ ਪੜ੍ਹਦੀਆਂ ਜਾਂ ਲੋਕਾਂ ਨੂੰ ਦੱਸਦੀਆਂ ਫਿਰਦੀਆਂ ਹਨ, ਪਰ ਆਪ ਪਰਮੇਸ਼ਰ ਦੇ ਪ੍ਰੇਮ-ਰਸ ਨੂੰ ਮਾਨਣ ਤੋਂ ਖ਼ਾਲੀ ਰਹਿ ਜਾਂਦੀਆਂ ਹਨ ਅਥਵਾ ਮਹਾਤਮਾ ਜਨਾਂ ਦੀਆਂ ਬਿਰਤੀਆਂ ਰੂਪੀ ਕੜਛੀਆਂ ਪਦਾਰਥਾਂ ਵਿਚ ਫਿਰਦੀਆਂ ਤਾਂ ਦਿੱਸਦੀਆਂ ਹਨ, ਪਰ ਉਹ ਵਿਸ਼ਿਆਂ ਦੇ ਸੁਆਦ ਨੂੰ ਉੱਕਾ ਹੀ ਨਹੀਂ ਜਾਣਦੇ, ਉਸ ਵੱਲੋਂ ਬਿਰਤੀਆਂ ਨੂੰ ਖ਼ਾਲੀ ਰੱਖਿਆ ਹੋਇਆ ਹੈ।

## ਡਡੂ ਚਿਕੜਿ ਵਾਸੁ ਹੈ; ਕਵਲੈ ਨ ਸਿਞਾਣੈ।

ਜਿਵੇਂ ਡੱਡੂ ਚਿੱਕੜ ਵਿਚ ਹੀ ਵਾਸੁ = ਵੱਸਦਾ ਹੈ, ਪਰ ਉਹ ਕਵਲੈ = ਕਮਲ ਦੀ ਮਹਿਕ ਨੂੰ ਨ = ਨਹੀਂ ਸਿਞਾਣੈ = ਪਛਾਣ ਸਕਦਾ, ਇਸੇ ਤਰ੍ਹਾਂ ਡੱਡੂ ਦੀ ਨਿਆਈਂ ਖੋਟਾ ਪੁਰਸ਼ ਪਦਾਰਥਾਂ ਰੂਪੀ ਚਿੱਕੜ ਵਿਚ ਹੀ ਵੱਸਦਾ ਹੈ, ਪਰ ਉਹ ਕਮਲ ਦੀ ਨਿਆਈਂ ਪਰਮੇਸ਼ਰ ਦੀ ਭਗਤੀ ਰੂਪ ਮਹਿਕ ਨੂੰ ਪਛਾਣ ਨਹੀਂ ਸਕਦਾ।

## ਨਾਭਿ ਕਥੂਰੀ ਮਿਰਗ ਦੇ; ਫਿਰਦਾ ਹੈਰਾਣੈ।

ਜਿਵੇਂ ਮਿਰਗ = ਹਿਰਨ ਦੇ = ਦੀ ਨਾਭਿ = ਨਾਭੀ ਵਿਚ ਕਥੂਰੀ = ਕਸਤੂਰੀ ਹੁੰਦੀ ਹੈ, ਪਰ ਉਹ ਹੈਰਾਣੈ = ਹੈਰਾਨ ਹੋਇਆ ਫਿਰਦਾ ਰਹਿੰਦਾ ਹੈ ਕਿ ਸੁਗੰਧੀ ਕਿਥੋਂ ਆ ਰਹੀ ਹੈ ਤੇ ਉਹ ਝਾੜੀਆਂ ਸੁੰਘਦਾ ਫਿਰਦਾ ਰਹਿੰਦਾ ਹੈ। ਇਸੇ ਤਰ੍ਹਾਂ ਹੀ ਹਿਰਨ ਦੀ ਨਿਆਈਂ ਜੀਵ ਦੇ ਹਿਰਦੇ ਰੂਪ ਨਾਭੀ ਵਿਚ ਕਸਤੂਰੀ ਰੂਪ ਪਰਮੇਸ਼ਰ ਦੀ ਜੋਤਿ ਹੈ, ਪਰ ਉਹ ਹੈਰਾਨ ਹੋਇਆ ਫਿਰਦਾ ਹੈ ਕਿ ਅਨੰਦ ਸਰੂਪ ਪਰਮੇਸ਼ਰ ਦਾ ਸੁੱਖ ਕਿਥੋਂ ਪ੍ਰਾਪਤ ਹੁੰਦਾ ਹੈ ਤੇ ਉਹ ਵਿਸ਼ੇ-ਵਿਕਾਰਾਂ ਰੂਪੀ ਝਾੜੀਆਂ ਨੂੰ ਹੀ ਸੁੰਘਦਾ ਫਿਰਦਾ ਰਹਿੰਦਾ ਹੈ।

## ਗੁਜਰੁ ਗੋਰਸ ਵੇਚਿਕੈ; ਖਲ ਸੂੜ੍ਹੀ ਆਣੈ।

('ਖ਼ਲ' ਬੋਲੋ)

ਜਿਵੇਂ ਗੁੱਜਰ ਗੋਰਸ = ਗਊਆਂ ਦਾ ਦੁੱਧ ਵੇਚਿਕੈ = ਵੇਚ ਕੇ ਗਊਆਂ ਵਾਸਤੇ ਖ਼ਲ ਤੇ ਸੂੜ੍ਹੀ = ਛਾਣ-ਬੂਰਾ ਆਣੈ = ਲੈ ਆਉਂਦੇ ਹਨ, ਇਸੇ ਤਰ੍ਹਾਂ ਗੁੱਜਰਾਂ ਦੀ ਨਿਆਈਂ ਜੀਵ ਦੁੱਧ ਰੂਪ ਪੁੰਨ ਕਰਮ ਦੇ ਬਦਲੇ ਪਦਾਰਥਾਂ ਰੂਪ ਖਲ, ਸੂੜੀ ਜਾਂ ਵਿਸ਼ੇ ਲੈਂਦਾ ਹੈ।

## ਬੇਮੁਖ ਮੂਲਹੁ ਘੁਥਿਆ; ਦੁਖ ਸਹੈ ਜਮਾਣੈ॥੪॥

ਇਸ ਪ੍ਰਕਾਰ ਬੇਮੁੱਖ ਲੋਕ ਮੂਲਹੁ = ਮੁੱਢ ਤੋਂ ਹੀ ਵਾਹਿਗੁਰੂ ਨੂੰ ਘੁਥਿਆ = ਭੁੱਲੇ ਹੋਏ ਹਨ, ਅੰਤ ਨੂੰ ਜਮਾਣੈ = ਜ਼ਮਾਨੇ **ਵਾ:** ਜਮਾਂ ਦੇ ਦੁੱਖ ਸਹੈ = ਸਹਾਰਦੇ ਹਨ॥੪॥

### ਪਉੜੀ ੫ (ਬੇਮੁੱਖ ਹੁੰਦਿਆਂ-ਸੁੰਦਿਆਂ ਦੁਖੀ)

## ਸਾਵਣਿ ਵਣਿ ਹਰੀਆਵਲੇ; ਸੁਕੈ ਜਾਵਾਹਾ।

ਜਿਵੇਂ ਸਾਵਣ ਦੇ ਮਹੀਨੇ ਵਿਚ ਵਰਖਾ ਹੋਣ ਨਾਲ ਵਣਿ = ਜੰਗਲਾਂ ਦੇ ਸਾਰੇ ਬ੍ਰਿਛ ਹਰੀਆਵਲੇ = ਹਰੇ-ਭਰੇ ਹੋ ਜਾਂਦੇ ਹਨ ਪਰ ਜਾਵਾਹਾ = ਜਵਾਹਾਂ ਸੁਕੈ = ਸੁੱਕ ਜਾਂਦਾ ਹੈ, ਇਸੇ ਤਰ੍ਹਾਂ ਸਾਵਣ ਦੇ ਮਹੀਨੇ ਦੀ

ਨਿਆਈਂ ਸਤਿਗੁਰਾਂ ਦੇ ਉਪਦੇਸ਼ ਰੂਪ ਵਰਖਾ ਦੁਆਰਾ ਗੁਰਮੁਖਾਂ ਦੇ ਵਣ ਰੂਪੀ ਹਿਰਦੇ ਸ਼ੁਭ ਗੁਣ ਸਹਿਤ ਹਰੇ-ਭਰੇ ਹੋ ਜਾਂਦੇ ਹਨ ਅਤੇ ਬੇਮੁੱਖ ਲੋਕ ਜੋ ਸ਼ੁਭ ਗੁਣਾਂ ਤੋਂ ਹੀਣੇ ਹਨ, ਉਨ੍ਹਾਂ ਦਾ ਹਿਰਦਾ ਜਵਾਹਾਂ[1] ਵਾਂਗ ਸੁੱਕਿਆ ਰਹਿੰਦਾ ਹੈ।

## ਸਭੁ ਕੋ ਸਰਸਾ ਵਰਸਦੇ; ਝੂਰੇ ਜੋਲਾਹਾ।

ਜਿਵੇਂ ਮੀਂਹ ਵਰਸਦੇ = ਵਰਸਣ ਨਾਲ ਸਭੁ = ਸਭਨਾਂ ਕੋ = ਦੇ ਮਨ ਸਰਸਾ = ਸਹਿਤ ਰਸ **ਵਾ:** ਅਨੰਦ ਪ੍ਰਸੰਨ ਹੁੰਦੇ ਹਨ, ਪਰ ਜੁਲਾਹਾ ਝੂਰੇ = ਝੂਰਦਾ ਹੈ, ਭਾਵ ਆਪਣੀ ਤਾਣੀ ਦੀ ਚਿੰਤਾ ਕਰ ਕੇ ਦੁਖੀ ਹੁੰਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਜਦੋਂ ਗੁਰਮੁਖਾਂ ਉੱਪਰ ਬੱਦਲ ਰੂਪ ਉਪਦੇਸ਼ ਵਰਸਾਉਂਦੇ ਹਨ ਤਾਂ ਉਹ ਅਨੰਦਿਤ ਹੁੰਦੇ ਹਨ, ਪਰ ਜੁਲਾਹੇ ਦੀ ਨਿਆਈਂ ਬੇਮੁੱਖ ਲੋਕ ਝੂਰਦੇ ਹਨ ਕਿ ਲੋਕ ਗੁਰ-ਉਪਦੇਸ਼ ਕਿਉਂ ਧਾਰਨ ਕਰਦੇ ਹਨ। ਜੈਸਾ ਕਿ :

**ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥** *(ਰਾਮਕਲੀ ਮ: ੫, ਅੰਗ ੮੯੩)*

## ਸਭਨਾ ਰਾਤਿ ਮਿਲਾਵੜਾ; ਚਕਵੀ ਦੋਰਾਹਾ।

ਜਿਵੇਂ ਸਭਨਾ = ਸਾਰੇ ਜੀਵਾਂ ਦਾ ਰਾਤ ਨੂੰ ਮਿਲਾਵੜਾ = ਮਿਲਾਪ ਹੁੰਦਾ ਹੈ, ਪਰ ਚੱਕਵੀ ਦੋਰਾਹਾ = ਦੋ ਰਾਹਾਂ ਵਿਚ ਫਸੀ ਹੋਈ ਉੱਡਦੀ ਰਹਿੰਦੀ ਹੈ, ਭਾਵ ਆਪਣੇ ਪਤੀ ਤੋਂ ਵਿੱਛੜੀ ਰਹਿੰਦੀ ਹੈ, ਇਸੇ ਪ੍ਰਕਾਰ ਮਨੁੱਖਾ ਜਨਮ ਵਿਚ ਅਵਸਥਾ ਰੂਪੀ ਰਾਤਰੀ ਵਿਚ ਸਾਰੇ ਭਗਤਾਂ, ਗੁਰਮੁਖਾਂ ਦਾ ਵਾਹਿਗੁਰੂ ਨਾਲ ਮਿਲਾਪ ਹੋ ਜਾਂਦਾ ਹੈ, ਪਰ ਚੱਕਵੀ ਦੀ ਨਿਆਈਂ ਜਿਹੜੇ ਕ੍ਰੋਧੀ, ਤਮੋਗੁਣੀ ਪੁਰਖ ਹਨ, ਉਹ ਦ੍ਵੈਤ ਦੇ ਰਸਤੇ ਵਿਚ **ਵਾ:** ਜੰਮਣ-ਮਰਣ ਤੇ ਗੇੜ ਵਿਚ ਪਏ ਰਹਿੰਦੇ ਹਨ।

## ਸੰਖ ਸਮੁੰਦਹੁ ਸਖਣਾ; ਰੋਵੈ ਦੇ ਧਾਹਾ ॥੫॥

('ਧਾਹਾਂ' ਬਿੰਦੀ ਸਹਿਤ ਬੋਲੋ)

ਜਿਵੇਂ ਸੰਖ[2] ਸਮੁੰਦਹੁ = ਸਮੁੰਦਰ ਤੋਂ ਵਿੱਛੜਨ ਕਰਕੇ ਸਖਣਾ = ਖ਼ਾਲੀ ਹੀ ਰਹਿ ਜਾਂਦਾ ਹੈ ਤੇ ਫਿਰ ਸੂਰਜ ਦੇ ਉਦੈ ਹੁੰਦਿਆਂ ਹੀ ਮੰਦਰਾਂ ਵਿਚ ਧਾਹਾਂ ਮਾਰ ਮਾਰ ਦੇ = ਕੇ ਰੋਵੈ = ਰੋਂਦਾ ਹੈ, ਭਾਵ ਮੰਦਰਾਂ ਵਿਚ ਵੱਜਦਾ ਹੈ। ਜੈਸਾ ਕਿ :

**ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥**
**ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੯॥** *(ਸਲੋਕ ਭਗਤ ਕਬੀਰ ਜੀ, ਅੰਗ ੧੩੭੧)*

ਇਸੇ ਪ੍ਰਕਾਰ ਜੀਵ ਰੂਪੀ ਸੰਖ ਸਮੁੰਦਰ ਦੀ ਨਿਆਈਂ ਪਰਮੇਸ਼ਰ ਤੋਂ ਵਿੱਛੜਨ ਕਰਕੇ ਗਿਆਨ ਤੋਂ ਖ਼ਾਲੀ ਰਹਿ ਜਾਂਦਾ ਹੈ ਤੇ ਫਿਰ ਜੰਮਣ-ਮਰਣ ਰੂਪੀ ਸੂਰਜ ਚੜ੍ਹਨ ਤੋਂ ਧਾਹਾਂ ਮਾਰ ਮਾਰ ਕੇ ਰੋਂਦਾ ਹੈ।

---

੧. ਜਵਾਹਾਂ ਇਕ ਨਿੱਕੇ-ਨਿੱਕੇ ਪੱਤਿਆਂ ਦਾ ਕੰਡਿਆਲਾ ਬੂਟਾ ਤੇ ਹਰੇ ਰੰਗ ਦਾ ਹੁੰਦਾ ਹੈ, ਪਰ ਥੋੜ੍ਹਾ ਜਿਹਾ ਵੀ ਪਾਣੀ ਪੈਣ 'ਤੇ ਸੁੱਕ ਜਾਂਦਾ ਹੈ।

੨. **ਸੰਖ—**ਸੰਖ ਇਕ ਜੀਵ ਹੁੰਦਾ ਹੈ, ਜੋ ਸਮੁੰਦਰਾਂ ਦਰਿਆਵਾਂ ਆਦਿ ਵਿਚ ਹੁੰਦਾ ਹੈ। ਵਿਗਿਆਨ ਅਨੁਸਾਰ ਇਹ ਇਕ ਘੋਗੇ ਨਾਮਕ ਜੀਵ ਦਾ ਖੋਲ ਹੁੰਦਾ ਹੈ, ਜੋ ਆਪਣੀ ਸੁਰੱਖਿਆ ਦੇ ਲਈ ਇਸ ਨੂੰ ਬਣਾਉਂਦਾ ਹੈ। ਸਨਾਤਨ ਧਰਮ ਵਿਚ ਸਮੁੰਦਰ ਦੇ ਚੌਦਾਂ ਰਤਨਾਂ ਵਿੱਚੋਂ ਛੇਵੇਂ ਰਤਨ ਵਿਚ ਸੰਖ ਦੀ ਉਤਪਤੀ ਮੰਨੀ ਜਾਂਦੀ ਹੈ। ਸੰਖ ਵਿੱਚੋਂ ਮਰੇ ਹੋਏ ਜੀਵ ਨੂੰ ਵਰਮੇ ਦੀ ਸਹਾਇਤਾ ਨਾਲ ਬਾਹਰ ਕੱਢ ਕੇ ਉਸ ਵਿਚ ਛੇਕ ਕਰ ਕੇ ਉਸ ਨੂੰ ਵਜਾਇਆ ਜਾਂਦਾ ਹੈ।

## ਰਾਹਹੁ ਉਝੜਿ ਜੋ ਪਵੈ; ਮੁਸੈ ਦੇ ਫਾਹਾ।

ਜਿਵੇਂ ਜੋ ਪੁਰਖ ਰਾਹਹੁ = ਰਾਹ ਤੋਂ ਉਝੜਿ = ਉਜਾੜ ਵੱਲ ਨੂੰ ਪਵੈ = ਪੈ ਜਾਵੇ, ਉਸ ਨੂੰ ਲੁਟੇਰੇ ਫਾਹਾ ਦੇ ਕੇ ਮੁਸੈ = ਲੁੱਟ ਲੈਂਦੇ ਹਨ, ਇਸੇ ਤਰ੍ਹਾਂ ਜੋ ਗੁਰਮਤਿ ਦਾ ਰਾਹ ਛੱਡ ਕੇ ਸੰਸਾਰ ਦੇ ਉਜਾੜ ਦੀ ਤਰ੍ਹਾਂ ਬੇਮੁੱਖਤਾਈ ਵਿਚ ਪੈ ਜਾਵੇਗਾ, ਉਸ ਨੂੰ ਲੁਟੇਰੇ ਦੀ ਨਿਆਈਂ ਕਾਮ, ਕ੍ਰੋਧ ਆਦਿਕ ਫਾਹਾ ਦੇ ਕੇ ਲੁੱਟ ਲੈਂਦੇ ਹਨ।

## ਤਿਉ ਜਗ ਅੰਦਰਿ; ਬੇਮੁਖਾਂ ਨਿਤ ਉਭੇ ਸਾਹਾ॥੫॥

ਤਿਉ = ਤਿਵੇਂ ਹੀ ਜਗ = ਜਗਤ ਅੰਦਰਿ = ਵਿਚ ਬੇਮੁੱਖ ਲੋਕ ਨਿਤ = ਸਦਾ **ਵਾ:** ਨਿਤਾਪ੍ਰਤਿ ਹੀ ਉਭੇ = ਲੰਬੇ ਭਾਵ ਰੁਕ ਰੁਕ ਕੇ ਔਖੇ ਔਖੇ ਸਾਹਾ = ਸਾਹ ਲੈਂਦੇ ਹਨ, ਹਉਕੇ ਲੈਂਦੇ ਹਨ ਭਾਵ ਕਦੇ ਭੀ ਖ਼ੁਸ਼ ਨਹੀਂ ਹੋ ਸਕਦੇ, ਦੁਖੀ ਹੀ ਰਹਿੰਦੇ ਹਨ॥੫॥

### ਪਉੜੀ ੬ (ਬੇਮੁੱਖ ਗਿੱਦੜ ਦੀ ਨਿਆਈਂ)

## ਗਿਦੜ ਦਾਖ ਨ ਅਪੜੈ; ਆਖੈ ਥੂਹ ਕਉੜੀ।

ਜਿਵੇਂ ਜਦੋਂ ਗਿੱਦੜ ਦਾ ਹੱਥ ਦਾਖ ਦੇ ਗੁੱਛੇ ਤਕ ਅਪੜੈ = ਪਹੁੰਚ ਨ = ਨਾ ਸਕੇ ਤਾਂ ਉਦੋਂ ਥੂਹ = ਥੂ-ਥੂ ਕਰਦਾ ਹੈ ਤੇ ਹੇਠਾਂ ਖੜ੍ਹਾ ਹੀ ਆਖੈ = ਕਹਿੰਦਾ ਹੈ ਕਿ ਦਾਖਾਂ ਬਹੁਤ ਕੌੜੀਆਂ ਹਨ, ਇਸੇ ਪ੍ਰਕਾਰ ਗਿੱਦੜ ਦੀ ਨਿਆਈਂ ਅਗਿਆਨੀ, ਲਾਲਚੀ, ਬੇਮੁੱਖ ਜੀਵ ਸਲੋਕ, ਸਮੀਪ, ਸਰੂਪ, ਸ੍ਵੈਜ ਇਹ ਮੁਕਤੀਆਂ ਰੂਪ ਦਾਖਾਂ ਤਕ ਨਹੀਂ ਪਹੁੰਚ ਸਕਦੇ ਤੇ ਮੁਕਤੀ ਨੂੰ ਕੌੜੀ ਦੱਸਦੇ ਹਨ।

## ਨਚਣੁ ਨਚਿ ਨ ਜਾਣਈ; ਆਖੈ ਭੁਇ ਸਉੜੀ।

ਜਿਵੇਂ ਨੱਚਣ ਵਾਲੀ ਨਾਚੀ ਆਪ ਤਾਂ ਨਚਿ = ਨੱਚਣਾ ਜਾਣਈ = ਜਾਣਦੀ ਨ = ਨਹੀਂ ਅਤੇ ਆਖੈ = ਕਹਿੰਦੀ ਹੈ ਕਿ ਮੈਂ ਕੀ ਕਰਾਂ ਮੇਰੇ ਨੱਚਣ ਵਾਸਤੇ ਭੁਇ = ਧਰਤੀ ਭਾਵ ਜਗ੍ਹਾ ਸਉੜੀ = ਤੰਗ ਹੈ। ਇਸੇ ਪ੍ਰਕਾਰ ਨੱਚਣ ਵਾਲੀ ਵਾਂਗ ਅਗਿਆਨੀ ਲੋਕ ਬ੍ਰਹਮ ਦਾ ਨਿਰਣਾ ਕਰਨ ਰੂਪੀ ਆਪ ਤਾਂ ਨੱਚਣਾ ਨਹੀਂ ਜਾਣਦੇ, ਕਹਿੰਦੇ ਹਨ ਕਿ ਸਰੋਤਿਆਂ ਦੀ ਬੁੱਧੀ ਤੰਗ ਹੈ ਭਾਵ ਸਿਧਾਂਤ ਸਮਝਣ ਵਾਲੀ ਨਹੀਂ ਹੈ।

## ਬੋਲੈ ਅਗੈ ਗਾਵੀਐ; ਭੈਰਉ ਸੋ ਗਉੜੀ।

('ਬੋਲੈ' ਪੋਲਾ ਬੋਲੋ)

ਜਿਵੇਂ ਬੋਲੈ = ਬੋਲ਼ੇ ਅਗੈ = ਅੱਗੇ ਗਾਵੀਐ = ਗਾਈਏ ਤਾਂ ਸੋ = ਉਸ ਲਈ ਭੈਰਉ ਤੇ ਗਉੜੀ ਰਾਗ ਇੱਕੋ ਜਿਹੇ ਹਨ, ਭਾਵ ਉਸ ਲਈ ਭੈਰਉ ਰਾਗ ਅੰਮ੍ਰਿਤ ਵੇਲੇ ਗਾਉਣ ਵਾਲਾ ਤੇ ਗਉੜੀ ਰਾਗ ਤੀਜੇ ਪਹਿਰ ਗਾਉਣ ਵਾਲਾ ਇੱਕੋ ਜਿਹੇ ਹਨ, ਕਿਉਂਕਿ ਉਸ ਨੂੰ ਸੁਣਦਾ ਤਾਂ ਹੈ ਨਹੀਂ, ਇਸੇ ਤਰ੍ਹਾਂ ਜੋ ਬੋਲ਼ੇ ਦੀ ਨਿਆਈਂ ਸ਼ਰਧਾ ਰੂਪੀ ਕੰਨਾਂ ਤੋਂ ਹੀਣੇ ਹਨ, ਜੇਕਰ ਉਨ੍ਹਾਂ ਅੱਗੇ ਗਾਉਣਾ ਕਰੀਏ ਕਿ ਭੈਰਉ ਦੀ ਨਿਆਈਂ ਪਰਮੇਸ਼ਰ ਦੇ ਭੈ ਵਿਚ ਰਹਿਣਾ ਚਾਹੀਦਾ ਹੈ ਤੇ ਗਉੜੀ ਦੀ ਨਿਆਈਂ ਬਿਰਤੀ ਵਾਹਿਗੁਰੂ ਦੇ ਨਾਲ ਲਾਉਣੀ ਚਾਹੀਦੀ ਹੈ, ਤਾਂ ਉਸ ਨੂੰ ਪਤਾ ਨਹੀਂ ਲੱਗਦਾ।

## ਹੰਸਾਂ ਨਾਲਿ ਟਟੀਹਰੀ; ਕਿਉ ਪਹੁਚੈ ਦਉੜੀ।

ਜਿਵੇਂ ਹੰਸਾਂ ਦੇ ਨਾਲ ਟਟੀਹਰੀ ਦਉੜੀ = ਦੌੜ ਕੇ ਕਿਉ = ਕਿਵੇਂ ਪਹੁਚੈ = ਪਹੁੰਚ ਸਕਦੀ ਹੈ, ਭਾਵ

ਹੰਸਾਂ ਦੀਆਂ ੪੦੦ ਕੋਹ (੩੮੯੩ ਕਿ.ਮੀ.) ਦੀਆਂ ਸਮੁੰਦਰ ਵਿਚ ਉਡਾਰੀਆਂ ਹੁੰਦੀਆਂ ਹਨ ਭਾਵ ਹੰਸ ਇਕ ਉਡਾਰੀ ਵਿਚ ਸਮੁੰਦਰ ਪਾਰ ਕਰ ਲੈਂਦਾ ਹੈ। ਇਸ ਕਰਕੇ ਲੰਙ ਮਾਰ ਕੇ ਦੌੜਨ ਵਾਲੀ ਟਟੀਹਰੀ ਹੰਸਾਂ ਦੇ ਬਰਾਬਰ ਦੌੜ ਨਹੀਂ ਸਕਦੀ। ਇਸੇ ਪ੍ਰਕਾਰ ਹੰਸ ਰੂਪ ਬ੍ਰਹਮ ਗਿਆਨੀ ਤੱਤਵੇਤੇ ਸੰਸਾਰ ਸਮੁੰਦਰ ਵਿਚ ਚਿਦਾਕਾਸ਼ ਵਿਚ ਉਡਾਰੀਆਂ ਮਾਰਦੇ ਹਨ ਅਤੇ ਟਟੀਹਰੀ ਦੀ ਨਿਆਈਂ ਜੋ ਬੇਮੁੱਖ ਹਨ, ਉਨ੍ਹਾਂ ਦੀ ਬਿਰਤੀ ਹਰ ਵਕਤ ਪਦਾਰਥਾਂ ਵਿਚ ਲੱਗੀ ਰਹਿੰਦੀ ਹੈ, ਉਹ ਚਿਦਾਕਾਸ਼ ਵਿਚ ਉਡਾਰੀਆਂ ਮਾਰਨ ਵਾਲੇ ਤੱਤਵੇਤਿਆਂ ਦੇ ਬਰਾਬਰ ਆਪਣੀ ਸਾਧਨਾ ਦੀ ਦੌੜ ਨਾਲ ਨਹੀਂ ਪਹੁੰਚ ਸਕਦੇ।

## ਸਾਵਣਿ ਵਣ ਹਰੀਆਵਲੇ; ਅਕੁ ਜੰਮੈ ਅਉੜੀ।

('ਅੱਕੁ' ਅੱਧਕ ਸਹਿਤ ਬੋਲੋ)

ਜਿਵੇਂ ਸਾਵਣ ਦੇ ਮਹੀਨੇ ਵਿਚ ਵਰਖਾ ਹੋਣ ਨਾਲ ਵਣ = ਜੰਗਲ ਦੇ ਸਾਰੇ ਬ੍ਰਿਛ ਹਰੀਆਵਲੇ = ਹਰੇ-ਭਰੇ ਹੋ ਜਾਂਦੇ ਹਨ, ਪਰ ਅੱਕ ਅਉੜੀ = ਔੜ[੧] ਭਾਵ ਜੇਠ ਤੇ ਹਾੜ ਦੇ ਸਮੇਂ ਵਿਚ ਜੰਮੈ = ਉੱਗਦਾ ਹੈ, ਇਸੇ ਤਰ੍ਹਾਂ ਸਾਵਣ ਦੇ ਮਹੀਨੇ ਦੀ ਨਿਆਈਂ ਸਤਿਗੁਰਾਂ ਦੇ ਉਪਦੇਸ਼ ਰੂਪੀ ਵਰਖਾ ਦੁਆਰਾ ਗੁਰਮੁਖ ਜਨ ਸ਼ੁਭ ਗੁਣਾਂ ਸਹਿਤ ਹਰੇ-ਭਰੇ ਹੋ ਜਾਂਦੇ ਹਨ ਅਤੇ ਅੱਕ ਦੀ ਨਿਆਈਂ ਜੋ ਬੇਮੁੱਖ ਲੋਕ ਹਨ, ਉਹ ਗੁਰੂ-ਉਪਦੇਸ਼ ਰੂਪੀ ਵਰਖਾ ਦੀ ਔੜ ਲੱਗੀ 'ਤੇ ਵਿਕਾਰਾਂ ਵਿਚ ਪ੍ਰਫੁੱਲਤ ਹੁੰਦੇ ਹਨ।

## ਬੇਮੁਖ ਸੁਖ ਨ ਦੇਖਈ; ਜਿਉ ਛੁਟੜਿ ਛਉੜੀ ॥੬॥

ਇਸ ਪ੍ਰਕਾਰ ਬੇਮੁੱਖ ਲੋਕ ਕਦੇ ਭੀ ਸੁਖ ਨ = ਨਹੀਂ ਦੇਖਈ = ਦੇਖ ਸਕਦੇ, ਜਿਉ = ਜਿਵੇਂ ਛੁਟੜਿ = ਤਿਆਗੀ ਹੋਈ ਛਉੜੀ = ਇਸਤਰੀ ਪਤੀ ਦੇ ਮੇਲ ਦਾ ਸੁਖ ਨਹੀਂ ਮਾਣ ਸਕਦੀ, ਇਸੇ ਤਰ੍ਹਾਂ ਬੇਮੁੱਖ ਲੋਕ ਜੋ ਵਾਹਿਗੁਰੂ ਤੋਂ ਛੁੱਟੜ ਹਨ, ਉਹ ਸੁਖ ਨਹੀਂ ਮਾਣ ਸਕਦੇ ਭਾਵ ਹਮੇਸ਼ਾਂ ਜਨਮ-ਮਰਨ ਦੇ ਗੇੜ ਵਿਚ ਦੁਖੀ ਰਹਿੰਦੇ ਹਨ ॥੬॥

### ਪਉੜੀ ੭ (ਬੇਮੁੱਖ ਦੀ ਸੰਗਤ ਦਾ ਫਲ)

## ਭੇਡੈ ਪੂਛਲਿ ਲਗਿਆਂ; ਕਿਉ ਪਾਰਿ ਲੰਘੀਐ।

ਜਿਵੇਂ ਭੇਡੈ = ਭੇਡ ਦੀ ਪੂਛਲਿ = ਪੂੰਛ ਨਾਲ ਲਗਿਆਂ = ਲੱਗ ਕੇ ਭਾਵ ਫੜ ਕੇ ਕੋਈ ਨਦੀ ਕਿਉ = ਕਿਵੇਂ ਪਾਰ ਲੰਘੀਐ = ਲੰਘ ਸਕਦਾ ਹੈ ਭਾਵ ਪਾਰ ਨਹੀਂ ਕਰ ਸਕਦਾ, ਭੇਡ ਦੇ ਨਾਲ ਹੀ ਡੁੱਬ ਜਾਵੇਗਾ। ਇਸੇ ਪ੍ਰਕਾਰ ਭੇਡ ਦੀ ਨਿਆਈਂ ਜੋ ਭੂਤਾਂ-ਪ੍ਰੇਤਾਂ ਦੀ ਉਪਾਸ਼ਨਾ ਕਰਦੇ ਹਨ, ਉਹ ਉਨ੍ਹਾਂ ਮਗਰ ਲੱਗ ਕੇ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਹੋ ਸਕਦਾ ਹੈ ਭਾਵ ਨਹੀਂ ਹੋਵੇਗਾ।

## ਭੂਤੈ ਕੇਰੀ ਦੋਸਤੀ; ਨਿਤ ਸਹਸਾ ਜੀਐ।

ਭੂਤੈ = ਭੂਤਾਂ ਕੇਰੀ = ਦੀ ਦੋਸਤੀ = ਪ੍ਰੀਤੀ (ਸਨੇਹ) ਨਾਲ ਨਿਤ = ਸਦਾ ਭਾਵ ਨਿਤਾਪ੍ਰਤਿ ਹੀ ਜੀਐ = ਹਿਰਦੇ ਵਿਚ ਸਹਸਾ = ਸੰਸਾ ਰਹਿੰਦਾ ਹੈ, ਕਿਉਂਕਿ ਇਹ ਛੇਤੀ ਹੀ ਕੰਮ ਕਰ ਕੇ ਆ ਜਾਂਦਾ ਹੈ ਤੇ ਜੇਕਰ ਕੰਮ ਨਾ ਦੱਸੋ ਤਾਂ ਉਹ ਨੂੰ ਹੀ ਮਾਰ ਦਿੰਦਾ ਹੈ, ਜਿਵੇਂ ਕਿਸੇ ਨੇ ਭੂਤ ਨੂੰ ਮੁੱਲ ਲੈ ਲਿਆ ਸੀ, ਪਰ ਉਸ ਨੂੰ ਸੰਸਾ ਪੈ ਗਿਆ ਕਿ ਇਹ ਛੇਤੀ ਹੀ ਕੰਮ ਕਰ ਕੇ ਆ ਜਾਂਦਾ ਹੈ, ਜੇਕਰ ਮੈਂ ਇਸ ਨੂੰ ਕੰਮ ਨਾ ਦਿੱਤਾ ਤਾਂ ਇਹ ਮੈਨੂੰ ਹੀ ਮਾਰ ਦੇਵੇਗਾ। ਆਖ਼ਰ ਚਿੰਤਾ ਵਿਚ ਬਹੁਤ ਦੁਖੀ ਹੋਇਆ ਤਾਂ ਉਸ ਦੀ ਪੁੱਤਰੀ

---

੧. **ਔੜ**—ਮੀਂਹ ਨਾ ਪੈਣ ਦਾ ਭਾਵ, ਲੰਮਾ ਸਮਾਂ ਮੀਂਹ ਨਾ ਪੈਣ ਨੂੰ 'ਔੜ ਲੱਗਣਾ' ਕਹਿੰਦੇ ਹਨ।

ਨੇ ਵਿਹੜੇ ਵਿਚ ਬਾਂਸ ਗੱਡ ਦਿੱਤਾ ਤੇ ਭੂਤ ਨੂੰ ਕਿਹਾ ਕਿ ਤੂੰ ਇਸ ਬਾਂਸ 'ਤੇ ਚੜ੍ਹਦੇ ਉਤਰਦੇ ਰਹਿਣਾ ਹੈ, ਇਸ ਤਰ੍ਹਾਂ ਭੂਤ ਬਲਹੀਣ ਹੋ ਕੇ ਬਸ ਹੋ ਗਿਆ ਸੀ। ਜੈਸਾ ਕਿ :

**ਕੌਤਕ ਨਮਿਤ ਕਹੂੰ ਜਨ ਜਿੰਨ ਮੋਲ ਲੀਨੋ; ਗੁਨਾਗੁਣ ਚੀਨੋ ਖੇਦ ਮੋਦ ਭਯੋ ਜੀਨੋ ਹੈ॥**
**ਕਹੇ ਕਾਮ ਔਖੇ; ਝਟ ਕਰ ਹਟ ਦੇਤ ਪੋਖੋ; ਭਯੋ ਧੋਖੋ ਭਾਰੀ ਮਨ ਸੁਤਾ ਮੰਤ੍ਰ ਲੀਨੋ ਹੈ॥**
**ਅਗ੍ਰ ਗਾਡੀ ਦਾਰ ਗੁਰ; ਯਾ ਪੈ ਚੜ੍ਹੌਤਰ ਤੂੰ; ਕਹਯੋ ਧਨੀ ਮਾਨਯੋ; ਯਾਂ ਤੇ ਭੂਤ ਬਲ ਖੀਨੋ ਹੈ।**
*(ਸਾਰੁਕਤਾਵਲੀ, ਅਧਿਆਇ ਪੰਦਰ੍ਹਵਾਂ)*

ਇਸੇ ਪ੍ਰਕਾਰ ਮਨ ਰੂਪੀ ਭੂਤ ਦੀ ਦੋਸਤੀ ਨਾਲ ਨਿੱਤ ਸਹਸਾ ਹੈ, ਪਰ ਜੇਕਰ ਸ਼ਬਦ ਰੂਪੀ ਬਾਂਸ ਇਸ ਦੇ ਹਿਰਦੇ ਰੂਪ ਵਿਹੜੇ ਵਿਚ ਗੱਡ ਦੇਈਏ ਤਾਂ ਇਹ ਵੱਸ ਵਿਚ ਆਉਂਦਾ ਹੈ, ਨਹੀਂ ਤਾਂ ਖ਼ਰਾਬ ਹੀ ਕਰਦਾ ਹੈ।

## ਨਦੀ ਕਿਨਾਰੇ ਰੁਖੜਾ; ਵੇਸਾਹੁ ਨ ਕੀਐ।

ਜਿਵੇਂ ਨਦੀ ਦੇ ਕਿਨਾਰੇ ਉੱਤੇ ਜੋ ਰੁਖੜਾ = ਰੁੱਖ ਹੈ, ਉਸ ਦਾ ਵੇਸਾਹੁ = ਭਰੋਸਾ ਨ = ਨਹੀਂ ਕੀਐ = ਕਰਨਾ ਚਾਹੀਦਾ ਭਾਵ ਜਦੋਂ ਨਦੀ ਦਾ ਵਹਾਅ ਤੇਜ਼ ਹੋਇਆ ਤਾਂ ਰੋੜ੍ਹ ਕੇ ਲੈ ਜਾਵੇਗੀ। ਇਸੇ ਪ੍ਰਕਾਰ ਕਾਲ ਰੂਪ ਨਦੀ ਦੇ ਪ੍ਰਾਲਬਧ ਰੂਪੀ ਕਿਨਾਰੇ ਉੱਪਰ ਜੋ ਸਰੀਰ ਰੂਪੀ ਰੁੱਖ ਹੈ, ਇਸ ਦਾ ਭਰੋਸਾ ਨਹੀਂ ਕਰਨਾ ਚਾਹੀਦਾ ਭਾਵ ਕਾਲ ਨੇ ਇਸ ਸਰੀਰ ਨੂੰ ਰੋੜ੍ਹ ਕੇ ਲੈ ਜਾਣਾ ਹੈ।

## ਮਿਰਤਕ ਨਾਲਿ ਵਿਵਾਹੀਐ; ਸੋਹਾਗੁ ਨ ਥੀਐ।

ਜਿਸ ਪ੍ਰਕਾਰ ਮਿਰਤਕ = ਮੁਰਦੇ ਨਾਲ ਕਿਸੇ ਇਸਤਰੀ ਦਾ ਵਿਵਾਹੀਐ = ਵਿਆਹ ਕਰ ਦੇਈਏ ਤਾਂ ਉਹ ਸੁਹਾਗਣ ਨ = ਨਹੀਂ ਥੀਐ = ਹੋ ਸਕਦੀ **ਅਥਵਾ** ਇਸੇ ਪ੍ਰਕਾਰ ਜੋ ਬੇਮੁੱਖ ਲੋਕ ਗਿਆਨ ਤੋਂ ਮਰੇ ਹੋਏ ਪਾਖੰਡੀ ਲੋਕਾਂ ਨੂੰ ਗੁਰੂ ਮੰਨ ਕੇ ਸੰਗਤ ਕਰਦੇ ਹਨ, ਉਨ੍ਹਾਂ ਨੂੰ ਪਤੀ ਪਰਮੇਸ਼ਰ ਦੇ ਅਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ।

## ਵਿਸੁ ਹਲਾਹਲ ਬੀਜਿਕੈ; ਕਿਉ ਅਮਿਉ ਲੀਐ।

(ਪਾਠਾਂਤ੍ਰ 'ਅੰਬ ਉਲਹੀਐ' ਤੇ 'ਅੰਬਲ ਲੁਣੀਐ')

ਜਿਵੇਂ ਵਿਸੁ ਹਲਾਹਲ = ਜ਼ਹਿਰ ਦੀ ਨਿਆਈਂ ਕੌੜੇ ਤੁੰਮੇ ਦਾ ਬੀਜਿਕੈ = ਬੀਜ ਬੀਜ ਕੇ ਕੋਈ ਅਮਿਉ = ਅੰਮ੍ਰਿਤ ਫਲ ਦੀ ਤਰ੍ਹਾਂ ਮਿੱਠਾ ਫਲ ਕਿਉ = ਕਿਵੇਂ ਲੀਐ = ਪ੍ਰਾਪਤ ਕਰ ਸਕਦਾ ਹੈ। ਜੈਸਾ ਕਿ :

**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥** *(ਆਸਾ ਦੀ ਵਾਰ ਮ: ੧, ਅੰਗ ੪੭੪)*

ਇਸੇ ਪ੍ਰਕਾਰ ਬੇਮੁੱਖ ਲੋਕ ਵਿਸ਼ੇ-ਵਿਕਾਰਾਂ ਰੂਪੀ ਜ਼ਹਿਰ ਬੀਜ ਕੇ ਅੰਮ੍ਰਿਤ ਦੀ ਨਿਆਈਂ ਗਿਆਨ, ਆਤਮਾਨੰਦ ਰੂਪੀ ਮਿੱਠਾ ਫਲ ਕਿਵੇਂ ਪ੍ਰਾਪਤ ਕਰ ਸਕਦੇ ਹਨ ਭਾਵ ਪ੍ਰਾਪਤ ਨਹੀਂ ਕਰ ਸਕਦੇ।

## ਬੇਮੁਖ ਸੇਤੀ ਪਿਰਹੜੀ; ਜਮ ਡੰਡ ਸਹੀਐ ॥੭॥

ਇਸ ਪ੍ਰਕਾਰ ਜੋ ਬੇਮੁੱਖ ਲੋਕਾਂ ਸੇਤੀ = ਨਾਲ ਪਿਰਹੜੀ = ਪ੍ਰੀਤੀ ਕਰਦੇ ਹਨ, ਉਨਾਂ ਨੂੰ ਜਮ = ਜਮਾਂ ਦੇ ਡੰਡ = ਡੰਡੇ ਸਹੀਐ = ਸਹਾਰਨੇ ਪੈਂਦੇ ਹਨ ਭਾਵ ਉਹ ਗੁਰੂ ਤੋਂ ਬੇਮੁੱਖ ਹੋ ਕੇ ਕਦੇ ਭੀ ਸੁਖੀ ਨਹੀਂ ਹੁੰਦੇ ॥੭॥

### ਪਉੜੀ ੮ (ਬੇਮੁੱਖ ਦੋਸ਼ੀ ਹੈ)

## ਕੋਰੜ ਮੋਠੁ ਨ ਰਿਝਈ; ਕਰਿ ਅਗਨੀ ਜੋਸੁ।

ਜਿਵੇਂ ਦਾਲ ਵਿਚ ਕੋਰੜ = ਕੋਰੜੂ ਮੋਠ ਹੁੰਦਾ ਹੈ, ਭਾਵ ਜਿਵੇਂ ਕੋਰੜੂ ਮੋਠ ਨੂੰ ਅਗਨੀ = ਅੱਗ ਵਿਚ

ਬਾਲ ਕਰਿ = ਕਰ ਕੇ ਸੱਤ ਜੋਸੁ = ਉਬਾਲੇ ਦੇ ਦੇਈਏ ਤਾਂ ਵੀ ਉਹ ਰਿਝਈ = ਰਿੱਝਦਾ ਨ = ਨਹੀਂ, ਇਉਂ ਕੋਰੜੂ ਮੋਠ ਦੀ ਨਿਆਈਂ ਬੇਮੁੱਖ ਲੋਕਾਂ ਦੇ ਚਿੱਤ ਦੇ ਤਾਈਂ ਸੱਤ ਸ਼ਾਸਤਰਾਂ ਦੀ ਗਿਆਨ ਰੂਪੀ ਅੱਗ ਦੇ ਦੇਈਏ ਤਾਂ ਵੀ ਸ੍ਰੇਸ਼ਟ ਗੁਣ ਧਾਰਨ ਕਰਨ ਰੂਪ ਰਿੱਝਦੇ, ਢਲਦੇ ਨਹੀਂ। ਜੈਸਾ ਕਿ :

**ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥** *(ਰਾਮਕਲੀ ਕੀ ਵਾਰ, ਮ: ੫, ਅੰਗ ੯੬੦)*

## ਸਹਸ ਫਲਹੁ ਇਕੁ ਵਿਗੜੈ; ਤਰਵਰ ਕੀ ਦੋਸੁ।

ਜਿਵੇਂ ਸਹਸ = ਹਜ਼ਾਰ ਫਲਹੁ = ਫਲਾਂ ਵਿੱਚੋਂ ਜੇਕਰ ਇਕ ਵਿਗੜੈ = ਵਿਗੜ ਭਾਵ ਖ਼ਰਾਬ ਹੋ ਜਾਵੇ ਤਾਂ ਉਸ ਵਿਚ ਤਰਵਰ = ਬ੍ਰਿਛ ਦਾ ਕੀ ਦੋਸ਼ ਹੈ ? ਇਸੇ ਤਰ੍ਹਾਂ ਸਾਧਸੰਗਤ ਵਿਚ ਆ ਕੇ ਹਜ਼ਾਰਾਂ ਫਲਾਂ ਦੀ ਨਿਆਈਂ ਹਜ਼ਾਰਾਂ ਲੋਕ ਸੁਧਰੇ ਹਨ, ਜੇਕਰ ਉਸ ਵਿੱਚੋਂ ਇਕ ਖ਼ਰਾਬ ਹੋ ਗਿਆ ਤਾਂ ਸਾਧਸੰਗਤ ਜਾਂ ਗੁਰੂ ਰੂਪ ਬ੍ਰਿਛ ਦਾ ਕੀ ਦੋਸ਼ ਹੈ, ਭਾਵ ਉਸ ਵਿਗੜਨ ਵਾਲੇ ਦੇ ਭਾਗ ਹੀ ਇਹੋ ਜਿਹੇ ਹਨ।

## ਟਿਬੈ ਨੀਰ ਨ ਠਾਹਰੈ; ਘਣਿ ਵਰਸਿ ਗਇਓਸੁ।

ਜਿਵੇਂ ਟਿਬੈ = ਟਿੱਬਿਆਂ ਉੱਤੇ ਨੀਰ = ਪਾਣੀ ਨ = ਨਹੀਂ ਠਾਹਰੈ = ਠਹਿਰਦਾ, ਭਾਵੇਂ ਉਸ ਉੱਤੇ ਕਿੰਨਾ ਘਣਿ = ਬੱਦਲ ਵਰਸ ਗਇਓਸੁ = ਗਿਆ ਹੋਵੇ, ਉਹ ਖ਼ੁਸ਼ਕ ਹੀ ਰਹਿੰਦੇ ਹਨ। ਇਸੇ ਪ੍ਰਕਾਰ ਟਿੱਬਿਆਂ ਦੀ ਨਿਆਈਂ ਬੇਮੁੱਖ ਲੋਕ ਪਰਮੇਸ਼ਰ ਦੀ ਪ੍ਰਾਪਤੀ ਤੋਂ ਸੱਖਣੇ ਭਾਵ ਖ਼ਾਲੀ ਹੀ ਪ੍ਰਲੋਕ ਨੂੰ ਚਲੇ ਜਾਂਦੇ ਹਨ, ਭਾਵੇਂ ਉਨ੍ਹਾਂ ਉਪਰ ਬੱਦਲ ਦੀ ਨਿਆਈਂ ਸਤਿਗੁਰੂ ਜੀ ਕਿੰਨਾ ਵੀ ਉਪਦੇਸ਼ ਵਰਸਾਉਣ ਭਾਵ ਬਖ਼ਸ਼ਿਸ਼ ਕਰਨ, ਫਿਰ ਵੀ ਉਹ ਸ਼ੁਭ ਗੁਣਾਂ ਤੋਂ ਖ਼ਾਲੀ, ਖ਼ੁਸ਼ਕ ਹੀ ਰਹਿੰਦੇ ਹਨ। ਜੈਸਾ ਕਿ :

**ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥੧੦੫॥** *(ਸਲੋਕ ਫਰੀਦ ਜੀ, ਮ: ੫, ਅੰਗ ੧੩੮੩)*

## ਵਿਣੁ ਸੰਜਮਿ ਰੋਗੀ ਮਰੈ; ਚਿਤਿ ਵੈਦ ਨ ਰੋਸੁ।

ਜਿਵੇਂ ਵੈਦ ਨੇ ਕਿਸੇ ਮਰੀਜ਼ ਨੂੰ ਦਵਾਈ ਦਿੱਤੀ ਹੋਵੇ ਤਾਂ ਉਹ ਰੋਗੀ ਖਾਣ-ਪੀਣ ਦੇ ਸੰਜਮ ਭਾਵ ਪ੍ਰਹੇਜ਼ ਤੋਂ ਵਿਣੁ = ਬਿਨਾਂ ਭਾਵ ਪ੍ਰਹੇਜ਼ ਨਾ ਰੱਖਦਾ ਹੋਵੇ ਤਾਂ ਉਹ ਮਰੈ = ਮਰ ਜਾਂਦਾ ਹੈ, ਫਿਰ ਵੈਦ ਨਾਲ ਤਾਂ ਚਿੱਤ ਵਿਚ ਰੋਸੁ = ਗ਼ੁੱਸਾ ਨ = ਨਹੀਂ ਕਰਨਾ ਚਾਹੀਦਾ। ਇਸੇ ਤਰ੍ਹਾਂ ਜੇਕਰ ਜੀਵ ਰੂਪ ਰੋਗੀ ਵਿਸ਼ੇ-ਵਿਕਾਰਾਂ ਦਾ ਪ੍ਰਹੇਜ਼ ਨਹੀਂ ਕਰਦਾ ਤਾਂ ਉਹ ਜੰਮਣ-ਮਰਨ ਦੇ ਗੇੜ ਵਿਚ ਹੀ ਲੱਗਾ ਰਹਿੰਦਾ ਹੈ ਤਾਂ ਫਿਰ ਸਤਿਗੁਰੂ ਰੂਪ ਵੈਦ ਨਾਲ ਗ਼ੁੱਸਾ ਨਹੀਂ ਕਰਨਾ ਚਾਹੀਦਾ। ਜੈਸਾ ਕਿ :

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥**
**ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥੧੫੮॥** *(ਸਲੋਕ ਕਬੀਰ ਜੀ, ਅੰਗ ੧੩੭੨)*

## ਅਵਿਆਵਰ ਨ ਵਿਆਵਈ; ਮਸਤਕਿ ਲਿਖਿਓਸੁ।

('ਅਵਿਆ-ਵਰ' ਬੋਲੋ)

ਜਿਵੇਂ ਅਵਿਆਵਰ ਵਿਆਵਈ = ਬਾਂਝ ਇਸਤਰੀ ਵਿਆਹ ਕੇ ਪ੍ਰਸੂਤਾ, ਭਾਵ ਬੱਚੇ ਨੂੰ ਪੈਦਾ ਨਹੀਂ ਕਰ ਸਕਦੀ ਤਾਂ ਇਸ ਵਿਚ ਉਸ ਦੇ ਪਤੀ ਦਾ ਕੀ ਦੋਸ਼ ਹੈ ਭਾਵ ਕੋਈ ਦੋਸ਼ ਨਹੀਂ। ਉਸ ਦੇ ਮਸਤਕ = ਮੱਥੇ ਦੇ ਲੇਖ ਹੀ ਅਜਿਹੇ ਲਿਖਿਓਸੁ = ਲਿਖੇ ਹੋਏ ਹਨ। ਇਸੇ ਤਰ੍ਹਾਂ ਜੋ ਬਾਂਝ ਇਸਤਰੀ ਵਾਂਗ ਸ਼ਰਧਾ ਰੂਪੀ ਬਿੰਦ ਧਾਰਨ ਤੋਂ ਹੀਣੇ ਹਨ, ਉਹ ਗਿਆਨ ਰੂਪੀ ਬੱਚਾ ਪੈਦਾ ਨਹੀਂ ਕਰ ਸਕਦੇ, ਕਿਉਂਕਿ ਉਨ੍ਹਾਂ ਦੇ ਮੱਥੇ ਦੇ ਲੇਖ ਐਸੇ ਹੀ ਲਿਖੇ ਹੋਏ ਹਨ।

## ਬੇਮੁਖ ਪੜੈ ਨ ਇਲਮ ਜਿਉ; ਅਵਗੁਣ ਸਭ ਓਸੁ ॥੮॥

(‘ਪੜ੍ਹੈ’ ਭਾਰਾ ਬੋਲੋ)

ਜਿਉ = ਜਿਵੇਂ ਬੇਮੁੱਖ ਪੁਰਖ ਇਲਮ = ਵਿੱਦਿਆ ਨ = ਨਹੀਂ ਪੜੈ = ਪੜ੍ਹ ਸਕਦਾ, ਕਿਉਂਕਿ ਓਸੁ = ਉਸ ਵਿਚ ਸਭ = ਸਾਰੇ ਅਵਗੁਣ = ਅਉਗਣ ਹੀ ਹੁੰਦੇ ਹਨ ॥੮॥

### ਪਉੜੀ ੯ (ਬੇਮੁੱਖ ਦੀ ਕਮਾਈ ਦਾ ਦੋਸ਼)

## ਅੰਨ੍ਹੈ ਚੰਦ ਨ ਦਿਸਈ; ਜਗਿ ਜੋਤਿ ਸਬਾਈ।

(‘ਅੰਨ੍ਹੈ’ ਭਾਰਾ ਬੋਲੋ)

ਜਿਵੇਂ ਅੰਨ੍ਹੈ = ਨੇਤਰਾਂ ਤੋਂ ਹੀਣੇ ਪੁਰਖ ਨੂੰ ਚੰਦ = ਚੰਦਰਮਾ ਨ = ਨਹੀਂ ਦਿਸਈ = ਦਿੱਸਦਾ, ਪਰ ਜਗਿ = ਜਗਤ ਵਿਚ ਉਸ ਚੰਦਰਮਾ ਦਾ ਜੋਤਿ = ਪ੍ਰਕਾਸ਼ ਸਬਾਈ = ਸਾਰੇ ਆਇਆ ਹੋਇਆ ਹੈ। ਇਸੇ ਪ੍ਰਕਾਰ ਜੋ ਵੈਰਾਗ, ਬਿਬੇਕ ਰੂਪੀ ਨੇਤਰਾਂ ਤੋਂ ਹੀਣੇ ਹਨ, ਉਨ੍ਹਾਂ ਨੂੰ ਚੰਦਰਮਾ ਦੀ ਨਿਆਈਂ ਪਰਮੇਸ਼ਰ ਨਹੀਂ ਦਿੱਸਦਾ, ਪਰ ਸਾਰੇ ਜਗਤ ਵਿਚ ਉਸ ਦੀ ਚੇਤਨ ਸੱਤਾ ਰੂਪੀ ਜੋਤਿ ਆਈ ਹੋਈ ਹੈ।

## ਬੋਲਾ ਰਾਗ ਨ ਸਮਝਈ; ਕਿਹੁ ਘਟਿ ਨ ਜਾਈ।

(‘ਬੋਲਾ’ ਪੋਲਾ ਬੋਲੋ)

ਜਿਵੇਂ ਬੋਲ਼ਾ ਪੁਰਖ ਰਾਗ ਨੂੰ ਸਮਝਈ = ਸਮਝ ਨ = ਨਹੀਂ ਸਕਦਾ ਤਾਂ ਰਾਗ ਦਾ ਕਿਹੁ = ਕੁਝ ਘੱਟ ਨ = ਨਹੀਂ ਜਾਈ = ਜਾਂਦਾ, ਇਸੇ ਤਰ੍ਹਾਂ ਜੋ ਪੁਰਖ ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਤੋਂ ਹੀਣੇ ਹਨ, ਉਹ ਪ੍ਰੇਮ ਰੂਪੀ ਰਾਗ ਨੂੰ ਨਹੀਂ ਸਮਝ ਸਕਦੇ ਤਾਂ ਪ੍ਰੇਮ ਦਾ ਕੁਝ ਘੱਟ ਨਹੀਂ ਜਾਂਦਾ।

## ਵਾਸੁ ਨ ਆਵੈ ਗੁਣਗੁਣੈ; ਪਰਮਲੁ ਮਹਿਕਾਈ।

ਜਿਵੇਂ ਗੁਣਗੁਣੈ = ਜਿਸ ਦਾ ਨੱਕ ਮਾਰਿਆ ਗਿਆ ਹੋਵੇ, ਜੋ ਨੱਕ ਵਿਚ ਬੋਲਦਾ ਹੋਵੇ, ਉਸ ਨੂੰ ਵਾਸੁ = ਵਾਸ਼ਨਾ ਨ = ਨਹੀਂ ਆਵੈ = ਆਉਂਦੀ, ਪਰ ਪਰਮਲੁ = ਚੰਦਨ ਤਾਂ ਮਹਿਕਾਈ = ਮਹਿਕ ਹੀ ਰਿਹਾ ਹੈ। ਇਸੇ ਪ੍ਰਕਾਰ ਜੋ ਸ਼ਰਧਾ ਰੂਪੀ ਨਾਸਕਾਂ ਤੋਂ ਹੀਣੇ ਹਨ, ਉਨ੍ਹਾਂ ਨੂੰ ਭਗਤੀ ਦੀ ਮਹਿਕ ਪ੍ਰਾਪਤ ਨਹੀਂ ਹੁੰਦੀ, ਪਰ ਚੰਦਨ ਦੀ ਨਿਆਈਂ ਭਗਤੀ ਤਾਂ ਮਹਿਕ ਹੀ ਰਹੀ ਹੈ।

## ਗੁੰਗੈ ਜੀਭ ਨ ਉਘੜੈ; ਸਭਿ ਸਬਦਿ ਸੁਹਾਈ।

ਜਿਵੇਂ ਗੁੰਗੈ = ਗੂੰਗੇ ਪੁਰਖ ਦੀ ਜੀਭ = ਜ਼ੁਬਾਨ ਗੱਲ ਕਰਨ ਵੇਲੇ ਉਘੜੈ = ਉਘੜਦੀ, ਭਾਵ ਖੁੱਲ੍ਹਦੀ ਨ = ਨਹੀਂ, ਪਰ ਸ਼ਬਦ ਤਾਂ ਸਭਿ = ਸਾਰੇ ਜਗਤ ਵਿਚ ਸੁਹਾਈ = ਸ਼ੋਭਨੀਕ ਹੈ। ਇਸੇ ਪ੍ਰਕਾਰ ਗੂੰਗੇ ਦੀ ਨਿਆਈਂ ਜੋ ਪ੍ਰੀਤ ਰੂਪੀ ਜ਼ੁਬਾਨ ਤੋਂ ਬਗ਼ੈਰ ਹਨ, ਉਨ੍ਹਾਂ ਦੀ ਪ੍ਰੀਤ ਰੂਪੀ ਜ਼ੁਬਾਨ ਸਤਿਗੁਰੂ ਜੀ ਦਾ ਜਸ ਰੂਪੀ ਸ਼ਬਦ ਗਾਉਣ ਵੇਲੇ ਉੱਘੜਦੀ ਭਾਵ ਖੁੱਲ੍ਹਦੀ ਨਹੀਂ, ਪਰ ਪਰਮੇਸ਼ਰ ਦਾ ਜਸ ਤਾਂ ਸਾਰੇ ਜਗਤ ਵਿਚ ਸ਼ੋਭਨੀਕ ਹੈ।

## ਸਤਿਗੁਰੁ ਸਾਗਰੁ ਸੇਵਿਕੈ; ਨਿਧਿ ਸਭਨਾ ਪਾਈ।

ਸਮੁੰਦਰ ਦੀ ਨਿਆਈਂ ਸਤਿਗੁਰੁ = ਸਤਿਗੁਰੂ ਜੀ ਦੀ ਸੇਵਿਕੈ = ਸੇਵਾ ਕਰ ਕੇ ਸਭਨਾ = ਸਾਰਿਆਂ ਜਗਿਆਸੂ ਜਨਾਂ ਨੇ ਨੌਂ ਨਿਧਿ = ਨਿਧੀਆਂ, ਅਠਾਰਾਂ ਸਿਧੀਆਂ ਤੇ ਨਾਮ ਦੇ ਖ਼ਜ਼ਾਨੇ ਪਾਈ = ਪਾਏ ਹਨ।

## ਬੇਮੁਖ ਹਥਿ ਘਘੂਟਿਆ; ਤਿਸੁ ਦੋਸੁ ਕਮਾਈ ॥੯॥

ਪਰ ਬੇਮੁੱਖ ਪੁਰਖ ਦੇ ਹੱਥ ਵਿਚ ਘਘੂਟਿਆ = ਘੋਗੇ ਹੀ ਆਏ ਹਨ, ਕਿਉਂਕਿ ਉਹ ਸਾਰੀ ਜ਼ਿੰਦਗੀ ਵਿਸ਼ਿਆਂ ਵਿਚ ਹੀ ਗ਼ਲਤਾਨ ਰਿਹਾ, ਇਹ ਤਿਸੁ = ਉਸ ਦੀ ਕਮਾਈ ਦਾ ਦੋਸ਼ ਹੈ। ਸਤਿਗੁਰੂ ਤਾਂ ਸਮੁੰਦਰ ਵਤ ਗਹਿਰ-ਗੰਭੀਰ ਤੇ ਪਰਉਪਕਾਰੀ ਹਨ। ਜੈਸਾ ਕਿ :

**ਗੁਰੁ ਸਾਗਰੁ ਰਤਨੀ ਨਹੀ ਤੋਟ ॥** *(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੩੩)*

### ਪਉੜੀ ੧੦

ਇਸ ਪਉੜੀ ਵਿਚ ਬੇਮੁਖਤਾਈ ਦਾ ਬੇਮੁੱਖ ਨੂੰ ਜੋ ਦੋਸ਼ ਲੱਗਦਾ ਹੈ, ਉਹ ਪੰਜ ਤੁਕਾਂ ਵਿਚ ਪ੍ਰਮਾਣ ਦੇ ਕੇ ਕਿ ਕਿਹੜੀ ਵਸਤੂ ਵਿਚ ਕਿਹੜਾ ਦੋਸ਼ ਹੈ, ਭਾਵੇਂ ਉਸ ਵਿਚ ਹੋਰ ਗੁਣ ਭੀ ਹੋਣ, ਪਰ ਇਹ ਔਗੁਣ ਰੋੜ ਦੀ ਤਰ੍ਹਾਂ ਰੜਕਦਾ ਹੈ। ਇਸ ਲਈ ਪਹਿਲਾਂ ਦ੍ਰਿਸ਼ਟਾਂਤ ਸਮੁੰਦਰ ਦਾ, ਦੂਜਾ ਦ੍ਰਿਸ਼ਟਾਂਤ ਚੰਦਰਮਾ ਦਾ, ਤੀਜਾ ਦ੍ਰਿਸ਼ਟਾਂਤ ਧਰਤੀ ਦਾ, ਚੌਥਾ ਦ੍ਰਿਸ਼ਟਾਂਤ ਸ਼ਿਵਜੀ ਦਾ, ਪੰਜਵਾਂ ਦ੍ਰਿਸ਼ਟਾਂਤ ਹਨੂੰਮਾਨ ਦਾ ਦਿੱਤਾ ਹੈ, ਇਹ ਪ੍ਰਮਾਣ ਦੇ ਕੇ ਬੇਮੁੱਖ ਦੀ ਬੇਮੁਖਤਾਈ ਦਾ ਔਗੁਣ ਪ੍ਰਗਟ ਕੀਤਾ ਹੈ।

## ਰਤਨ ਉਪੰਨੇ ਸਾਇਰਹੁ; ਭੀ ਪਾਨੀ ਖਾਰਾ।

ਜਿਵੇਂ ਸਾਇਰਹੁ = ਸਮੁੰਦਰ ਵਿੱਚੋਂ ੧੪ ਰਤਨ ਉਪੰਨੇ = ਪੈਦਾ ਹੋਏ ਹਨ, ਪਰ ਫਿਰ ਭੀ ਉਸ ਦਾ ਪਾਨੀ ਖਾਰਾ ਹੈ, ਕਿਉਂਕਿ ਦੇਵਤਿਆਂ ਨੇ ਸਮੁੰਦਰ ਨੂੰ ਕਿਹਾ ਸੀ ਕਿ ਅਸੀਂ ਯੱਗ ਕਰਨਾ ਹੈ, ਤੂੰ ਪਾਨੀ ਦੀ ਸੇਵਾ ਕਰ ਤਾਂ ਸਮੁੰਦਰ ਨੇ ਮਾਣ ਕੀਤਾ ਤੇ ਪਾਨੀ ਨਾ ਦਿੱਤਾ। ਉਸ ਵਕਤ ਦੇਵਤਿਆਂ ਦੇ ਸਰਾਪ ਕਰਕੇ ਸਮੁੰਦਰ ਖਾਰਾ ਹੋ ਗਿਆ। ਇਉਂ ਸੰਸਾਰ ਰੂਪੀ ਸਮੁੰਦਰ ਵਿੱਚੋਂ ਰਤਨਾਂ ਵਰਗੇ ਗੁਰਮੁਖ, ਮਹਾਂਪੁਰਖ, ਸੰਤ, ਭਗਤ, ਅਵਤਾਰ, ਰਿਖੀ, ਮੁਨੀ ਆਦਿ ਪੈਦਾ ਹੋਏ ਹਨ, ਪਰ ਜੋ ਸੰਸਾਰ ਰੂਪੀ ਸਮੁੰਦਰ ਨੂੰ ਪ੍ਰੇਮ ਕਰਦਾ ਹੈ, ਉਹ ਸਮੁੰਦਰ ਦੇ ਖਾਰੇ ਪਾਨੀ ਵਾਂਗ ਜੰਮਣ-ਮਰਨ ਦੇ ਗੇੜ ਵਿਚ ਦੁਖੀ ਹੀ ਹੁੰਦਾ ਹੈ।

## ਸੁਝਹੁ ਸੁਝਨਿ ਤਿਨਿ ਲੋਅ; ਅਉਲੰਗ ਵਿਚਕਾਰਾ।

ਜਿਵੇਂ ਸੁਝਹੁ = ਚੰਦਰਮਾ ਦੇ ਪ੍ਰਕਾਸ਼ ਹੋਣ ਨਾਲ ਤਿੰਨ ਲੋਅ = ਲੋਕ ਸੁਝਨਿ = ਸੁੱਝਦੇ ਭਾਵ ਦਿੱਸਦੇ ਹਨ, ਪਰ ਉਸ ਦੇ ਵਿਚਕਾਰਾ = ਵਿਚ ਅਉਲੰਗ = ਕਲੰਕ (ਦਾਗ਼) ਲੱਗਿਆ ਹੋਇਆ ਹੈ। ਜੈਸਾ ਕਿ :

**ਕਰਮ ਕਰਿ ਕਲੰਕੁ ਮਫੀਟਸਿ ਰੀ ॥੧॥** *(ਧਨਾਸਰੀ ਭਗਤ ਤ੍ਰਿਲੋਚਨ ਜੀ, ਅੰਗ ੬੯੫)*

ਇਉਂ ਬਹੁਤ ਸਾਰੇ ਵਿਅਕਤੀ ਧਰਮ ਦੇ ਰਸਤੇ 'ਤੇ ਚੱਲਣ ਵਾਲੇ ਹਨ, ਜਿਨ੍ਹਾਂ ਕੋਲ ਵੈਰਾਗੀ ਰੂਪੀ ਚੰਦਰਮਾ ਹਿਰਦੇ ਆਕਾਸ਼ ਵਿਚ ਚੜ੍ਹਿਆ ਹੋਇਆ ਸੀ ਅਤੇ ਸ਼ੁਭ ਗੁਣਾਂ ਦੇ ਤਾਰੇ ਭੀ ਵੈਰਾਗ ਰੂਪੀ ਚੰਦਰਮਾ ਦੇ ਆਲੇ-ਦੁਆਲੇ ਸ਼ੋਭ ਰਹੇ ਸਨ, ਪਰ ਸ੍ਰਿੰਗੀ ਰਿਖੀ ਵਰਗਿਆਂ ਨੇ ਉਨ੍ਹਾਂ ਨੂੰ ਕਾਮ ਰੂਪ ਕਲੰਕਾਂ ਵਾਲੇ ਪੁਰਸ਼ਾਂ ਵਿਚ ਖੜ੍ਹਾ ਕਰ ਦਿੱਤਾ।

**ਸਾਖੀ ਚੰਦਰਮਾ ਦੇ ਕਲੰਕ ਲੱਗਣ ਦੀ**—ਉਪਰੋਕਤ ਜੋ ਚੰਦਰਮਾ ਦੇ ਕਲੰਕ ਬਾਰੇ ਆਇਆ ਹੈ, ਜਦੋਂ ਚੰਦਰਮਾ ਦੇ ਕੋਲੋਂ ਇੰਦਰ ਨੇ ਗੌਤਮ ਰਿਖੀ ਦੀ ਇਸਤਰੀ ਅਹੱਲਿਆ ਬਾਰੇ ਸੁਣਿਆ ਕਿ ਗੌਤਮ ਰਿਖੀ ਦੀ ਇਸਤਰੀ ਵਰਗਾ ਦੁਨੀਆਂ ਵਿਚ ਹੋਰ ਕਿਸੇ ਦਾ ਰੂਪ ਨਹੀਂ ਹੈ। ਅਹੱਲਿਆ ਦੀ ਸਿਫ਼ਤ ਸੁਣ ਕੇ ਜਦੋਂ ਉਸਦੇ ਚਿਹਰੇ-ਮੋਹਰੇ ਨੂੰ ਦੇਖਿਆ ਤਾਂ ਕਾਮ ਵੱਸ ਹੋ ਕੇ ਇੰਦਰ ਨੂੰ ਸੁੱਧ-ਬੁੱਧ ਹੀ ਭੁੱਲ ਗਈ। ਜੈਸਾ ਕਿ :

**ਦਿਪਤ ਦੀਪ ਦੁਤਿ ਬਪੁ ਪਿਖੀ ਬਾਸਵ ਭਯੋ ਪਤੰਗ ॥**
**ਕਾਮ ਸਿੰਘ ਗਰਜਨ ਕਰਾ ਸੀਰਸ ਭਯੋ ਕਰੰਗ ॥**

ਪਹਿਲਾਂ ਇੰਦਰ ਨੇ ਸੂਰਜ ਦੇ ਅਭਿਮਾਨੀ ਦੇਵਤੇ ਨੂੰ ਪੁੱਛਿਆ ਕਿ ਮੇਰਾ ਅਹੱਲਿਆ ਨਾਲ ਮਿਲਾਪ ਕਿਸ ਤਰੀਕੇ ਨਾਲ ਹੋ ਸਕਦਾ ਹੈ? ਤਾਂ ਸੂਰਜ ਦੇਵਤਾ ਕਹਿਣ ਲੱਗਿਆ ਕਿ ਮੇਰੀ ਤੇਜ਼ ਰੌਸ਼ਨੀ ਕਰਕੇ ਤਾਂ ਇਸਤਰੀਆਂ ਲੁਕੀਆਂ ਰਹਿੰਦੀਆਂ ਹਨ, ਬਾਹਰ ਹੀ ਨਹੀਂ ਨਿਕਲਦੀਆਂ। ਫਿਰ ਇੰਦਰ ਨੇ ਚੰਦਰਮਾ ਨੂੰ ਪੁੱਛਿਆ ਤਾਂ ਚੰਦਰਮਾ ਨੇ ਕਿਹਾ ਕਿ ਉਸ ਦਾ ਪਤੀ ਗੌਤਮ ਰਿਖੀ ਕੁੱਕੜ ਦੀ ਬਾਂਗ ਸੁਣ ਕੇ ਪ੍ਰਭਾਤ ਵੇਲੇ ਉੱਠ ਕੇ ਪਹਿਰ ਰਾਤ ਰਹਿੰਦੀ ਨੂੰ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਜਾਂਦਾ ਹੈ। ਉਸ ਸਮੇਂ ਤੋਂ ਬਗ਼ੈਰ ਉਸ ਦੇ ਇਕੱਲੀ ਹੋਣ ਦਾ ਹੋਰ ਕੋਈ ਸਮਾਂ ਨਹੀਂ। ਇੰਦਰ ਚੰਦਰਮਾ ਨੂੰ ਕਹਿਣ ਲੱਗਾ ਕਿ ਤੂੰ ਮੇਰੀ ਸਹਾਇਤਾ ਕਰ, ਰਿਖੀ ਦੇ ਸਵੇਰੇ ਉੱਠਣ ਸਮੇਂ ਬਾਂਗ ਦੇ ਦੇਵੀਂ। ਇੰਦਰ ਦਾ ਕਹਿਣਾ ਮੰਨ ਕੇ ਚੰਦਰਮਾ ਨੇ ਦੂਸਰੀ ਰਾਤ ਨੂੰ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਜਾ ਕੇ ਬਾਂਗ ਦਿੱਤੀ। ਬਾਂਗ ਨੂੰ ਸੁਣ ਕੇ ਗੌਤਮ ਰਿਖੀ ਉੱਠ ਕੇ ਪਰਨਾ ਲੈ ਕੇ ਇਸ਼ਨਾਨ ਕਰਨ ਲਈ ਗੋਦਾਵਰੀ ਵੱਲ ਤੁਰ ਪਿਆ। ਗੌਤਮ ਰਿਖੀ ਦੇ ਜਾਣ ਤੋਂ ਬਾਅਦ ਇੰਦਰ ਨੇ ਦੈਵੀ ਸ਼ਕਤੀ ਨਾਲ ਗੌਤਮ ਰਿਖੀ ਵਰਗਾ ਸਰੂਪ ਬਣਾ ਕੇ ਅਹੱਲਿਆ ਨਾਲ ਮਨ-ਭਾਉਂਦੀਆਂ ਖ਼ੁਸ਼ੀਆਂ ਕੀਤੀਆਂ। ਜਿਸ ਵਕਤ ਗੌਤਮ ਰਿਖੀ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਵੜਿਆ ਤਾਂ ਗੋਦਾਵਰੀ ਵਿੱਚੋਂ ਅੰਤਰਜਾਮੀ ਨੇ ਗੰਗਾ ਦੇ ਰੂਪ ਵਿਚ ਆਵਾਜ਼ ਦਿੱਤੀ ਕਿ ਹੇ ਰਿਖੀ ਜੀ! ਤੁਹਾਡੇ ਇਸ਼ਨਾਨ ਦਾ ਅਜੇ ਵਕਤ ਨਹੀਂ ਹੈ, ਅਜੇ ਤਾਂ ਅੱਧੀ ਰਾਤ ਦਾ ਸਮਾਂ ਹੈ, ਤੁਹਾਡੇ ਘਰ ਚੋਰ ਲੱਗੇ ਹੋਏ ਹਨ, ਜਲਦੀ ਜਾਓ ਤੇ ਆਪਣੇ ਘਰ ਦੀ ਸੰਭਾਲ ਕਰੋ। ਇਹ ਗੱਲ ਸੁਣ ਕੇ ਰਿਖੀ ਗਿੱਲਾ ਪਰਨਾ ਨਿਚੋੜਦਾ ਬੜੇ ਗ਼ੁੱਸੇ ਵਿਚ ਜਲਦੀ ਬਾਹਰ ਆਇਆ। ਜਦੋਂ ਰਿਖੀ ਨੇ ਘਰ ਦੇ ਕੋਲ ਪਹੁੰਚ ਕੇ ਵੇਖਿਆ (ਜੋ ਹਜ਼ੂਰ ਸਾਹਿਬ ਦੇ ਕੋਲ ਹੀ ਗੋਦਾਵਰੀ ਦੇ ਕਿਨਾਰੇ 'ਤੇ ਸੀ) ਕਿ ਚੰਦਰਮਾ ਕੁੱਕੜ ਬਣ ਕੇ ਮੁਨਾਰੇ 'ਤੇ ਬੈਠਾ ਬੋਲ ਰਿਹਾ ਹੈ। ਸਾਰੀ ਸ਼ੈਤਾਨੀ ਚੰਦਰਮਾ ਦੀ ਜਾਣ ਕੇ ਗ਼ੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਗਿੱਲਾ ਪਰਨਾ ਚਲਾ ਕੇ ਮਾਰਿਆ ਤਾਂ ਚੰਦਰਮਾ ਨੂੰ ਕਲੰਕ ਲੱਗ ਗਿਆ, ਜਿਸ ਦੇ ਕਲੰਕ ਨੂੰ ਅੱਜ ਤਕ ਕੋਈ ਦੂਰ ਨਹੀਂ ਕਰ ਸਕਿਆ। ਇਸ ਅੱਗੇ ਇਸ ਤਰ੍ਹਾਂ ਹੈ ਕਿ ਜਦੋਂ ਗੌਤਮ ਰਿਖੀ ਘਰ ਅੰਦਰ ਜਾਣ ਲੱਗਿਆ ਤਾਂ ਆਪਣੀ ਲੜਕੀ ਅੰਜਨੀ ਨੂੰ ਪਹਿਰੇ 'ਤੇ ਖੜ੍ਹਾ ਦੇਖ ਕੇ ਪੁੱਛਣ ਲੱਗਾ ਕਿ ਅੰਦਰ ਕੌਣ ਹੈ? ਤਾਂ ਅੰਜਨੀ ਨੇ ਮੱਧਮ ਜਿਹੀ ਆਵਾਜ਼ ਨਾਲ ਕਿਹਾ—ਮਾਜਾਰ (ਮਾਜਾਰ ਦੇ ਕਈ ਅਰਥ ਮੰਨੇ ਗਏ ਹਨ। ਚੋਰ, ਬਿੱਲਾ, ਮਾਂ ਦਾ ਯਾਰ ਭੀ ਬਣ ਸਕਦਾ ਹੈ)। ਉਸ ਵੇਲੇ ਅੰਜਨੀ ਨੂੰ ਆਪਣੀ ਮਾਂ ਦੇ ਪਾਪ ਕਰਨ ਵਿਚ ਮਿਲੀ-ਭੁਗਤ ਜਾਣ ਕੇ ਰਿਖੀ ਨੇ ਸਰਾਪ ਦਿੱਤਾ ਕਿ ਤੇਰੇ ਕੁਆਰੀ ਦੇ ਪੇਟੋਂ ਬੱਚਾ ਪੈਦਾ ਹੋਵੇਗਾ। ਅੰਦਰ ਜਾ ਕੇ ਇੰਦਰ ਨੂੰ ਵੇਖਿਆ ਤਾਂ ਕਹਿਣ ਲੱਗਾ ਕਿ ਤੂੰ ਇਤਨੇ ਪਦਾਰਥਾਂ ਵਾਲਾ ਹੋ ਕੇ ਵੀ ਪਾਪ ਕਰਨ ਕਰਨ ਲੱਗ ਪਿਆ ਹੈਂ, ਜਿਸ ਇਕ ਭਗ ਦੇ ਕਾਰਨ ਤੂੰ ਮੇਰੇ ਘਰ ਆ ਕੇ ਕੁਕਰਮ ਕੀਤਾ ਹੈ, ਜਾਹ ਤੇਰੇ ਸਰੀਰ ਉੱਤੇ ਹਜ਼ਾਰ ਭਗ ਦੇ ਨਿਸ਼ਾਨ ਹੋ ਜਾਣ। ਰਿਖੀ ਦੇ ਕੋਲੋਂ ਸਰਾਪ ਦੇ ਬਚਨ ਸੁਣ ਕੇ ਇੰਦਰ ਦਾ ਸਰੀਰ ਫਿੱਟ ਗਿਆ ਭਾਵ ਹਜ਼ਾਰਾਂ ਹੀ ਭਗਾਂ ਦੇ ਨਿਸ਼ਾਨ ਸਰੀਰ ਉੱਤੇ ਹੋ ਗਏ। ਜੈਸਾ ਕਿ :

**ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥**
**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥੧॥** *(ਪ੍ਰਭਾਤੀ ਮ: ੧, ਅੰਗ ੧੩੪੪)*

ਉਸ ਸਮੇਂ ਆਪਣੇ ਕੀਤੇ ਪਾਪ ਕਰਮ ਦਾ ਪਸਚਾਤਾਪ ਕਰ ਕੇ ਰੋਣਾ ਕੀਤਾ। ਜੈਸਾ ਕਿ :

**ਸਹੰਸਰ ਦਾਨ ਦੇ ਇੰਦ੍ਰੁ ਰੋਆਇਆ॥** *(ਰਾਮਕਲੀ ਕੀ ਵਾਰ ਮ: ੩, ਅੰਗ ੯੫੩)*

ਆਪਣੀ ਇਸਤਰੀ ਅਹੱਲਿਆ ਨੂੰ ਕਹਿਣ ਲੱਗੇ ਕਿ ਜਾਹ ਤੂੰ ਪੱਥਰ ਬਣ, ਰਿਖੀਆਂ ਦੇ ਕੋਲ ਰਹਿ ਕੇ ਵੀ ਤੇਰੇ ਅੰਦਰੋਂ ਵਿਸ਼ੇ-ਵਿਕਾਰ ਨਹੀਂ ਮਿਟੇ, ਕਿਉਂਕਿ ਅਹੱਲਿਆ ਨੇ ਆਪਣੀ ਜੋਗਨੇਸੁਰੀ ਨਾਮ ਦੀ ਸਖੀ ਭੇਜ ਕੇ ਕੁਕਰਮ ਕਰਨ ਲਈ ਇੰਦਰ ਨੂੰ ਬੁਲਾਇਆ ਸੀ। ਜਦ ਰਿਖੀ ਨੇ ਸਰਾਪ ਦਿੱਤਾ ਤਦ ਅਹੱਲਿਆ

ਨੇ ਬੇਨਤੀ ਕੀਤੀ ਕਿ ਸੁਆਮੀ ਜੀ, ਜਿਸ ਤਰ੍ਹਾਂ ਦਾ ਮੈਂ ਕਰਮ ਕੀਤਾ ਹੈ, ਉਸ ਦਾ ਫਲ ਤਾਂ ਆਪ ਜੀ ਦੇ ਸਰਾਪ ਕਰਕੇ ਮੈਨੂੰ ਅਵੱਸ਼ ਭੋਗਣਾ ਪਵੇਗਾ। ਕਿਉਂਕਿ ਮੈਂ ਤੁਹਾਡੀ ਪਤਨੀ ਰਹੀ ਹਾਂ, ਮੇਰੇ 'ਤੇ ਕੁਝ ਤਾਂ ਤਰਸ ਕਰੋ ਅਤੇ ਕ੍ਰਿਪਾ ਕਰ ਕੇ ਇਹ ਦੱਸੋ ਕਿ ਪੱਥਰ ਜੂਨ ਤੋਂ ਮੇਰੀ ਮੁਕਤੀ ਕਦੋਂ ਹੋਵੇਗੀ ? ਤਾਂ ਗੌਤਮ ਰਿਖੀ ਨੇ ਕਿਹਾ ਕਿ ਜਦੋਂ ਤ੍ਰੇਤੇ ਜੁਗ ਵਿਚ ਮਰਿਆਦਾ ਪੁਰਸ਼ੋਤਮ ਭਗਵਾਨ ਸ੍ਰੀ ਰਾਮਚੰਦਰ ਜੀ ਅਵਤਾਰ ਧਾਰਨਗੇ ਤੇ ਉਨ੍ਹਾਂ ਦੀ ਚਰਨ-ਛੂਹ ਨਾਲ ਤੇਰੀ ਪੱਥਰ ਜੂਨ ਤੋਂ ਮੁਕਤੀ ਹੋਵੇਗੀ। ਤਾਂ ਅਹੱਲਿਆ ਕਹਿਣ ਲੱਗੀ ਕਿ ਸੁਆਮੀ ਜੀ ! ਅਜੇ ਤਾਂ ਦੁਆਪਰ ਜੁਗ ਆਵੇਗਾ, ਫਿਰ ਕਿਤੇ ਤ੍ਰੇਤੇ ਨੇ ਆਉਣਾ ਹੈ। ਮੈਨੂੰ ਇਤਨਾ ਚਿਰ ਪੱਥਰ ਦੀ ਜੂਨ ਵਿਚ ਰਹਿਣਾ ਪਵੇਗਾ, ਕਿਰਪਾ ਕਰੋ, ਮੈਨੂੰ ਤੁਹਾਡੇ ਚਰਨਾਂ ਤੋਂ ਇਤਨਾ ਵਿਛੋੜਨਾ ਨਾ ਕਰੋ। ਤਾਂ ਗੌਤਮ ਰਿਖੀ ਜੀ ਕਹਿਣ ਲੱਗੇ ਕਿ ਪਹਿਲਾਂ ਤ੍ਰੇਤਾ ਜੁਗ ਹੀ ਆਵੇਗਾ, ਫਿਰ ਦੁਆਪਰ ਆਵੇਗਾ। ਇਉਂ ਜੁਗ ਹੀ ਬਦਲਾ ਦਿੱਤਾ। ਫਿਰ ਤ੍ਰੇਤੇ ਜੁਗ ਵਿਚ ਭਗਵਾਨ ਸ੍ਰੀ ਰਾਮਚੰਦਰ ਜੀ ਨੇ ਬਨਵਾਸ ਜਾਂਦਿਆਂ ਰਸਤੇ ਵਿਚ ਆਪਣੇ ਚਰਨ ਛੁਹ ਕੇ ਪੱਥਰ ਜੂਨ ਤੋਂ ਅਹੱਲਿਆ ਨੂੰ ਮੁਕਤ ਕੀਤਾ।

ਇਸੇ ਤਰ੍ਹਾਂ ਅੰਜਨੀ ਆਪਣੇ ਪਿਤਾ ਗੌਤਮ ਰਿਖੀ ਦੇ ਕੋਲੋਂ ਸਰਾਪ ਦੇ ਬਚਨ ਸੁਣ ਕੇ (ਜਿਥੇ ਹਜ਼ੂਰ ਸਾਹਿਬ ਤੋਂ ਸੱਤ ਮੀਲ ਉੱਤੇ ਜੋ ਸ਼ਿਕਾਰ ਘਾਟ ਵਾਲੀ ਜਗ੍ਹਾ ਹੈ, ਉਸ ਦੇ ਕੋਲ ਹੀ ਅੰਜਨੀ ਦਾ ਸਥਾਨ ਹੈ) ਉਥੇ ਗੁਫ਼ਾ ਬਣਾ ਕੇ ਤਪੱਸਿਆ ਕਰਨ ਲੱਗ ਪਈ। ਜਦੋਂ ਮੋਹਨੀ ਅਵਤਾਰ ਨੂੰ ਦੇਖ ਕੇ ਸ਼ਿਵਜੀ ਦਾ ਬਿੰਦ ਪਾਤ ਹੋਇਆ ਤਾਂ ਨਾਰਦ ਮੁਨੀ ਨੇ ਨੜੇ ਵਿਚ ਪਾ ਲਿਆ ਅਤੇ ਗੌਤਮ ਰਿਖੀ ਦਾ ਸਰਾਪ ਪੂਰਾ ਕਰਨ ਵਾਸਤੇ ਅੰਜਨੀ ਕੋਲ ਪੁੱਜਾ, ਜਿਥੇ ਉਹ ਗੁਫ਼ਾ ਵਿਚ ਪਹਿਲਾਂ ਤੋਂ ਹੀ ਤਪ ਕਰ ਰਹੀ ਸੀ ਤੇ ਗੁਫ਼ਾ ਤੋਂ ਬਾਹਰ ਇਕ ਛੇਕ ਦੇ ਰਸਤੇ ਅੰਜਨੀ ਨੂੰ ਪੁੱਛਣ ਲੱਗਿਆ ਕਿ ਤੂੰ ਕਿਸੇ ਪਾਸੋਂ ਗੁਰਮੰਤਰ ਵੀ ਲਿਆ ਹੈ ਕਿ ਤੂੰ ਆਪਣੇ ਆਪ ਹੀ ਤਪੱਸਿਆ ਕਰਨ ਲੱਗ ਪਈ ਹੈਂ ? ਨਾਰਦ ਦੀ ਇਹ ਗੱਲ ਸੁਣ ਕੇ ਅੰਜਨੀ ਕਹਿਣ ਲੱਗੀ ਕਿ ਮੈਂ ਅਜੇ ਤਕ ਤਾਂ ਗੁਰਮੰਤਰ ਕਿਸੇ ਕੋਲੋਂ ਨਹੀਂ ਲਿਆ, ਆਪ ਹੀ ਤਪ ਕਰਨ ਲੱਗ ਪਈ ਹਾਂ। ਨਾਰਦ ਜੀ ਨੇ ਕਿਹਾ ਕਿ ਮੇਰੇ ਵੱਲ ਕੰਨ ਕਰ, ਮੈਂ ਤੈਨੂੰ ਗੁਰਮੰਤਰ ਦੇ ਦਿੰਦਾ ਹਾਂ। ਅੰਜਨੀ ਨੇ ਗੁਫ਼ਾ ਵਿਚ ਬੈਠਿਆਂ ਹੀ ਆਪਣਾ ਕੰਨ ਨਾਰਦ ਵੱਲ ਕਰ ਦਿੱਤਾ ਤਾਂ ਨਾਰਦ ਮੁਨੀ ਨੇ ਬਾਹਰ ਤੋਂ ਹੀ ਨੜੇ ਰਾਹੀਂ ਬਿੰਦ ਛੇਕ ਦੇ ਰਸਤੇ ਫੂਕ ਨਾਲ ਅੰਜਨੀ ਦੇ ਕੰਨ ਵਿਚ ਪਾ ਦਿੱਤਾ, ਜਿਸ ਤੋਂ ਫਿਰ ਕੁਝ ਸਮੇਂ ਬਾਅਦ ਹਨੂੰਮਾਨ ਨੇ ਜਨਮ ਲਿਆ। ਇਉਂ ਗੌਤਮ ਰਿਖੀ ਦਾ ਸਰਾਪ ਪੂਰਾ ਹੋਇਆ। ਇਸੇ ਕਾਰਨ ਹੀ ਗੌਤਮ ਰਿਖੀ ਵੱਲੋਂ ਗਿੱਲੇ ਪਰਨੇ ਨਾਲ ਜੋ ਚੰਦਰਮਾ ਨੂੰ ਕਲੰਕ ਲਾਇਆ ਸੀ, ਉਹ ਅੱਜ ਤਕ ਦੂਰ ਨਹੀਂ ਹੋਇਆ।

## ਧਰਤੀ ਉਪਜੈ ਅੰਨ ਧਨੁ; ਵਿਚੁ ਕਲਰ ਭਾਰਾ।

('ਧਨ' ਪੋਲਾ ਤੇ 'ਕੱਲਰ' ਕੱਸ ਕੇ ਬੋਲੋ)

ਜਿਵੇਂ ਧਰਤੀ ਵਿਚ ਅੰਨ ਤੇ ਧਨੁ = ਦੌਲਤ ਉਪਜੈ = ਪੈਦਾ ਹੁੰਦੀ ਹੈ, ਪਰ ਉਸ ਵਿਚ ਕਲਰ = ਸ਼ੋਰੇ ਤੇ ਖਾਰ ਵਾਲੀ ਮਿੱਟੀ ਭਾਰਾ = ਬਹੁਤ ਹੁੰਦੀ ਹੈ, ਇਸੇ ਪ੍ਰਕਾਰ ਗੁਰਮੁਖਾਂ ਦੀ ਧਰਤੀ ਦੀ ਨਿਆਈਂ ਬੁੱਧੀ ਵਿੱਚੋਂ ਸ਼ੁਭ ਗੁਣਾਂ ਰੂਪੀ ਅੰਨ, ਦੌਲਤ ਆਦਿ ਪ੍ਰਾਪਤ ਹੁੰਦੇ ਹਨ, ਪਰ ਮਨਮੁਖ ਦੀ ਬੁੱਧੀ ਵਿਚ ਨਿਸ਼ਰਧਕ ਰੂਪੀ ਕੱਲਰ ਬਹੁਤਾ ਹੁੰਦਾ ਹੈ, ਕਿਉਂਕਿ ਉਨ੍ਹਾਂ ਦੀ ਬੁੱਧ ਵਿਚ ਗਿਆਨ ਨਹੀਂ ਹੁੰਦਾ।

## ਈਸਰੁ ਤੁਸੈ ਹੋਰਨਾ; ਘਰਿ ਖਪਰੁ ਛਾਰਾ।

('ਤੁੱਸੈ', 'ਖੱਪਰੁ' ਅੱਧਕ ਸਹਿਤ ਬੋਲੋ)

ਜਿਵੇਂ ਈਸਰੁ = ਸ਼ਿਵਜੀ ਤੁਸੈ = ਪ੍ਰਸੰਨ ਹੋ ਕੇ ਹੋਰਨਾਂ ਨੂੰ ਵਰ ਦਿੰਦਾ ਹੈ, ਪਰ ਉਸ ਦੇ ਆਪ ਦੇ ਘਰ ਖਪਰੁ = ਖੋਪੜੀ (ਜੋ ਪਿਆਲੇ ਦੇ ਆਕਾਰ ਦੀ ਹੈ) ਤੇ ਛਾਰਾ = ਸੁਆਹ ਹੀ ਹੈ। ਇਸੇ ਤਰ੍ਹਾਂ ਸ਼ਿਵਜੀ ਦੀ ਨਿਆਈਂ

ਕਰਾਮਾਤੀ ਲੋਕ ਹੋਰਨਾਂ ਲੋਕਾਂ ਨੂੰ ਵਰ ਦੇਣ ਲਈ ਤਿਆਰ ਰਹਿੰਦੇ ਹਨ, ਪਰ ਆਪ ਦੇ ਘਰ ਵਾਸ਼ਨਾ ਰੂਪੀ ਖੱਪਰ ਤੇ ਵਿਸ਼ਿਆਂ ਦੀ ਤ੍ਰਿਸ਼ਨਾ ਰੂਪੀ ਸੁਆਹ ਹੀ ਹੈ।

## ਜਿਉ ਹਣਵੰਤਿ ਕਛੋਟੜਾ; ਕਿਆ ਕਰੈ ਵਿਚਾਰਾ।

ਜਿਉ = ਜਿਵੇਂ ਹਣਵੰਤਿ = ਹਨੂੰਮਾਨ ਭਗਵਾਨ ਰਾਮ ਜੀ ਦੇ ਵੱਡੇ ਵੱਡੇ ਕਾਰਜ ਕਰਨ ਵਿਚ ਸਮਰੱਥਾ ਰੱਖਦਾ ਸੀ, ਲੰਕਾ ਵਿੱਚੋਂ ਸੀਤਾ ਦੀ ਖ਼ਬਰ ਲੈ ਕੇ ਆਉਣੀ, ਲਛਮਣ ਲਈ ਸੰਜੀਵਨੀ ਬੂਟੀ ਲੈ ਕੇ ਆਉਣੀ ਆਦਿ ਲੰਕਾ ਜਿੱਤਣ ਉਪਰੰਤ ਜਦੋਂ ਸੂਰਮਿਆਂ ਨੂੰ ਸਨਮਾਨ ਦੇਣਾ ਸੀ, ਤਾਂ ਰਾਮ ਜੀ ਨੇ ਕਿਹਾ ਸੀ ਕਿ ਜਦੋਂ ਹਨੂੰਮਾਨ ਮੇਰੇ ਸਾਹਮਣੇ ਆਇਆ, ਜੋ ਕੁਝ ਵੀ ਮੇਰੇ ਕੋਲ ਉਸ ਵੇਲੇ ਹਾਜ਼ਰ ਹੋਵੇਗਾ, ਭਾਵੇਂ ਕਿਤਨੀ ਵੀ ਵਸਤੂ ਕੀਮਤੀ ਹੋਵੇ, ਮੈਂ ਉਸ ਨੂੰ ਦੇ ਦੇਵਾਂਗਾ, ਪਰ ਪ੍ਰਾਲਬਧ ਕਰਮ ਨੇ ਪ੍ਰੇਰ ਕੇ ਹਨੂੰਮਾਨ ਨੂੰ ਉਸ ਵੇਲੇ ਰਾਮ ਜੀ ਕੋਲ ਲੈ ਆਂਦਾ, ਜਦੋਂ ਰਾਮ ਜੀ ਇਸ਼ਨਾਨ ਕਰ ਕੇ ਕੱਛ ਬਦਲ ਰਹੇ ਸਨ ਤਾਂ ਫਿਰ ਸ੍ਰੀ ਰਾਮ ਜੀ ਨੇ ਹਨੂੰਮਾਨ ਨੂੰ ਕਛੋਟੜਾ = ਕੱਛ ਹੀ ਦੇ ਦਿੱਤੀ ਅਤੇ ਕਿਹਾ ਕਿ ਹਨੂੰਮਾਨ, ਤੇਰੀ ਪ੍ਰਾਲਬਧ ਵਿਚ ਇਹੋ ਹੀ ਲਿਖਿਆ ਸੀ, ਕਿਉਂਕਿ ਪਿਛਲੇ ਜਨਮ ਵਿਚ ਹਨੂੰਮਾਨ ਚੰਚਲਤਾਈ ਵਿਚ ਰਿਸ਼ੀਆਂ ਮੁਨੀਆਂ ਦੇ ਇਸ਼ਨਾਨ ਕਰਨ ਵੇਲੇ ਬਸਤਰ ਉਠਾ ਕੇ ਲੈ ਜਾਂਦਾ ਸੀ ਤੇ ਉਨ੍ਹਾਂ ਕੋਲ ਕੇਵਲ ਲੱਕ ਦਾ ਕੱਪੜਾ ਹੀ ਰਹਿ ਜਾਂਦਾ ਸੀ, ਇਸ ਲਈ ਰਿਖੀਆਂ ਨੇ ਸਰਾਪ ਦੇ ਦਿੱਤਾ ਕਿ ਜਾਹ, ਅਗਲੇ ਜਨਮ ਵਿਚ ਤੈਨੂੰ ਕੇਵਲ ਲੱਕ ਦਾ ਕੱਪੜਾ ਹੀ ਨਸੀਬ ਹੋਵੇਗਾ, ਹੋਰ ਕੋਈ ਬਸਤਰ ਨਹੀਂ ਮਿਲੇਗਾ ਤੇ ਜੇ ਕੋਈ ਹੋਰ ਬਸਤਰ ਪਹਿਨਦਾ ਸੀ ਤਾਂ ਉਸ ਦੇ ਸਰੀਰ ਨੂੰ ਅੱਗ ਲੱਗਣ ਵਾਂਗੂੰ ਜਲਨ ਹੋਣ ਲੱਗ ਜਾਂਦੀ ਸੀ। ਇਸ ਲਈ ਪਹਿਲੇ ਜਨਮ ਦੇ ਕੀਤੇ ਕਰਮ ਦੀ ਪ੍ਰਾਲਬਧ ਬਣ ਕੇ ਅਗਲੇ ਜਨਮ ਵਿਚ ਹਨੂੰਮਾਨ ਨੂੰ ਕੇਵਲ ਇਕ ਕੱਛ ਹੀ ਮਿਲੀ ਸੀ। ਜੈਸਾ ਕਿ :

**ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥** *(ਧਨਾਸਰੀ ਭਗਤ ਤ੍ਰਿਲੋਚਨ ਜੀ, ਅੰਗ ੬੯੫)*

ਤਾਂ ਫਿਰ ਹਨੂੰਮਾਨ ਵਿਚਾਰਾ ਕਿਆ = ਕੀ ਕਰੈ = ਕਰ ਸਕਦਾ ਸੀ। ਇਸੇ ਪ੍ਰਕਾਰ ਹਨੂੰਮਾਨ ਦੀ ਨਿਆਈਂ ਗੋਪਾਲੇ ਵਰਗੇ ਨੇ ਜਪੁ ਜੀ ਸਾਹਿਬ ਦਾ ਸ਼ੁੱਧ ਪਾਠ ਰੂਪ ਸੰਜੀਵਨੀ ਬੂਟੀ ਰਸਨਾ ’ਤੇ ਲਿਆਉਣਾ ਕੀਤੀ ਸੀ, ਰਾਮ ਦੀ ਨਿਆਈਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ੁੱਧ ਪਾਠ ਦੇ ਬਦਲੇ ਮਨ-ਇੱਛਤ ਪਦਾਰਥ ਦੇਣ ਦਾ ਸੰਕਲਪ ਕੀਤਾ, ਪਰ ਹਨੂੰਮਾਨ ਦੀ ਨਿਆਈਂ ਹਾਫ਼ਜ਼ਾਬਾਦੀ ਗੋਪਾਲੇ ਸਿੱਖ ਨੂੰ ਘੋੜਾ ਮੰਗਣ ਰੂਪ ਕੱਛ ਹੀ ਪ੍ਰਾਪਤ ਹੋਈ, ਨਹੀਂ ਤਾਂ ਸਤਿਗੁਰੂ ਗੁਰਤਾ-ਗੱਦੀ ਦੇਣ ਨੂੰ ਤਿਆਰ ਹੋ ਗਏ ਸਨ, ਪਰ ਸਿੱਖ ਦੀ ਪ੍ਰਾਲਬਧ ਨੇ ਘੋੜਾ ਮੰਗਣ ਦਾ ਸੰਕਲਪ ਪੈਦਾ ਕਰ ਦਿੱਤਾ, ਜਿਸ ’ਤੇ ਹਨੂੰਮਾਨ ਦੇ ਕੱਛ ਦੀ ਨਿਆਈਂ ਘੋੜਾ ਹੀ ਪ੍ਰਾਪਤ ਹੋਇਆ। ਫਿਰ ਸਿੱਖ ਵਿਚਾਰਾ ਕੀ ਕਰ ਸਕਦਾ ਸੀ।

## ਬੇਮੁਖ ਮਸਤਕਿ ਲਿਖਿਆ; ਕਉਣੁ ਮੇਟਣਹਾਰਾ ॥੧੦॥

ਇਸ ਪ੍ਰਕਾਰ ਬੇਮੁੱਖਾਂ ਦੇ ਮਸਤਕਿ = ਮੱਥੇ ’ਤੇ ਜੋ ਮੰਦੇ ਲੇਖ ਲਿਖਿਆ = ਲਿਖੇ ਹਨ, ਉਨ੍ਹਾਂ ਨੂੰ ਕਉਣ = ਕੌਣ ਮੇਟਣਹਾਰਾ = ਮਿਟਾਉਣ ਵਾਲਾ ਹੈ, ਭਾਵ ਜੇ ਬੇਮੁੱਖ ਗੁਰੂ ਸਾਹਿਬ ਦੀ ਸ਼ੇਰ ਰੂਪੀ ਸ਼ਰਨ ਵਿਚ ਆ ਜਾਵੇਗਾ ਤਾਂ ਫਿਰ ਵਿਸ਼ੇ-ਵਿਕਾਰਾਂ ਰੂਪੀ ਗਿੱਦੜ ਨੱਠ ਜਾਣਗੇ, ਨਹੀਂ ਤਾਂ ਹੋਰ ਕੋਈ ਮੇਟਣ ਵਾਲਾ ਨਹੀਂ ਹੈ, ਕੇਵਲ ਗੁਰੂ ਸਾਹਿਬ ਹੀ ਮੇਟ ਸਕਦੇ ਹਨ॥੧੦॥

### ਪਉੜੀ ੧੧ (ਬੇਮੁੱਖ ਝੂਠਾ ਹੈ)

## ਗਾਂਈ ਘਰਿ ਗੋਸਾਂਈਆ; ਮਾਧਾਣੁ ਘੜਾਏ।

ਜਿਵੇਂ ਗਾਂਈ = ਗਊਆਂ ਤਾਂ ਗੋਸਾਂਈਆ = ਗੁੱਜਰਾਂ, ਮਾਲਕਾਂ ਦੇ ਘਰ ਵਿਚ ਹੁੰਦੀਆਂ ਹਨ, ਪਰ ਮੂਰਖ

ਆਪ ਮਾਧਾਣੁ = ਮਧਾਣੀਆਂ ਘੜਾਏ = ਘੜਾ ਕੇ ਰੱਖ ਲਵੇ ਕਿ ਦੁੱਧ ਰਿੜਕਾਂਗੇ ਤੇ ਗਊਆਂ ਉਸ ਕੋਲ ਹੈ ਨਹੀਂ, ਇਸੇ ਪ੍ਰਕਾਰ ਗੁਸਾਂਈਆਂ ਦੀ ਨਿਆਈਂ ਉਪਨਿਸ਼ਦਾਂ ਵਾਲਿਆਂ, ਜੋਗ ਸ਼ਾਸਤਰਾਂ ਦੇ ਗਿਆਤਿਆਂ ਦੇ ਘਰ ਉਪਨਿਸ਼ਦਾਂ ਰੂਪ ਗਊਆਂ ਰੱਖੀਆਂ ਹਨ, ਪਰ ਅਸਲ ਆਪਣੇ ਆਪ ਨੂੰ ਬਿਬੇਕੀ ਮੰਨਣ ਰੂਪੀ ਮਧਾਣੀ ਘੜਾ ਲਵੇ, ਉਹ ਬਿਬੇਕੀ ਨਹੀਂ ਹੋ ਸਕਦੇ, ਤਤ ਸਰੂਪ ਦੇ ਗਿਆਨ ਨੂੰ **ਵਾ:** ਗਿਆਨ ਰੂਪ ਮੱਖਣ ਨੂੰ ਨਹੀਂ ਪਾ ਸਕਦੇ।

## ਘੋੜੇ ਸੁਣਿ ਸਉਦਾਗਰਾਂ; ਚਾਬਕ ਮੁਲਿ ਆਏ।

ਜਿਵੇਂ ਸਉਦਾਗਰਾਂ = ਵਪਾਰੀਆਂ ਕੋਲੋਂ ਘੋੜੇ ਸੁਣ ਕੇ ਕੋਈ ਚਾਬਕ = ਕੋਰੜਾ ਮੁੱਲ ਲੈ ਆਏ = ਆਵੇ ਤਾਂ ਉਹ ਸਵਾਰ ਨਹੀਂ ਹੋ ਸਕਦਾ, ਕਿਉਂਕਿ ਘੋੜਾ ਤਾਂ ਉਸ ਨੇ ਮੁੱਲ ਨਹੀਂ ਲਿਆ, ਇਸੇ ਤਰ੍ਹਾਂ ਘੋੜਿਆਂ ਦੀ ਨਿਆਈਂ ਵੇਦ ਸ਼ਾਸਤਰਾਂ **ਵਾ:** ਸਤ, ਸੰਤੋਖ ਗੁਣ ਸੌਦਾਗਰਾਂ ਰੂਪ ਸੰਤਾਂ ਕੋਲ ਹੋਣ, ਪਰ ਮੂਰਖ ਪ੍ਰੇਮ ਰੂਪ ਕੋਰੜਾ ਮੁੱਲ ਲੈ ਆਵੇ ਤਾਂ ਉਹ ਪ੍ਰੇਮ ਕਿਵੇਂ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ।

## ਦੇਖਿ ਪਰਾਏ ਖਲਵਾੜ; ਘਰਿ ਗਾਹੁ ਘਤਾਏ।

ਜਿਵੇਂ ਪਰਾਏ ਖਲਵਾੜੇ ਦੇਖਿ = ਵੇਖ ਕੇ ਕੋਈ ਆਪਣੇ ਘਰ ਗਾਹੁ = ਗਾਹ ਘਤਾਏ = ਘੱਤ ਲਵੇ ਤਾਂ ਉਹ ਦਾਣੇ ਨਹੀਂ ਪ੍ਰਾਪਤ ਕਰ ਸਕਦਾ, ਇਸੇ ਪ੍ਰਕਾਰ ਪਰਾਏ ਗੁਣਾਂ ਸੰਪੰਨ **ਵਾ:** ਤਤ ਤੂੰ ਪਦ ਦਾ ਸੰਸ਼ੋਧਨ ਕਰਨ ਰੂਪ ਖਲਵਾੜੇ ਦੇਖ ਕੇ ਆਪਣੇ ਹਿਰਦੇ ਘਰ ਵਿਚ ਇੰਦਰੀਆਂ ਉੱਤੇ ਦਮਨ ਕਰਨ ਰੂਪ ਗਾਹ ਪਾ ਲਵੇ ਤਾਂ ਉਹ ਮੁਕਤੀ ਰੂਪ ਦਾਣੇ ਕਿਵੇਂ ਪ੍ਰਾਪਤ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ।

## ਸੁਇਨਾ ਹਥਿ ਸਰਾਫ ਦੇ; ਸੁਨਿਆਰ ਸਦਾਏ।

ਜਿਵੇਂ ਕੋਈ ਸਰਾਫ = ਰੁਪਿਆ ਪੈਸਾ ਪਰਖਣ ਵਾਲੇ ਦੇ ਹੱਥ ਵਿਚ ਸੋਇਨਾ = ਸੋਨਾ ਦੇ = ਦੇਖ ਕੇ ਆਪਣੇ ਘਰ ਸੁਨਿਆਰ ਨੂੰ ਸਦਾਏ = ਸੱਦ ਲਵੇ ਕਿ ਸੋਨੇ ਨੂੰ ਪਰਖ ਕੇ ਮੁੱਲ ਦੱਸੇਗਾ, ਉਹ ਕਿਵੇਂ ਦੱਸ ਸਕਦਾ ਹੈ? ਇਸੇ ਤਰ੍ਹਾਂ ਸਰਾਫ਼ ਦੀ ਨਿਆਈਂ ਸਤਿਗੁਰੂ ਜੀ ਦੇ ਪਾਸ ਸ਼ੁੱਧ ਸਰੂਪ ਗਿਆਨ ਰੂਪੀ ਸੋਨਾ ਹੈ, ਜੇਕਰ ਕੋਈ ਧੀਰਜ ਰੂਪੀ ਸੁਨਿਆਰ ਨੂੰ ਸੱਦ ਲਵੇ ਤਾਂ ਗਿਆਨ ਦੇ ਗਹਿਣੇ ਕਿਥੋਂ ਘੜਾ ਲਵੇਗਾ ਭਾਵ ਨਹੀਂ ਘੜਾ ਸਕਦਾ।

## ਅੰਦਰਿ ਢੋਈ ਨਾ ਲਹੈ; ਬਾਹਰ ਬਾਫਾਏ।

ਜਿਵੇਂ ਕਿਸੇ ਨੂੰ ਘਰ ਦੇ ਅੰਦਰਿ = ਵਿਚ ਤਾਂ ਢੋਈ = ਆਸਰਾ ਨ = ਨਹੀਂ ਲਹੈ = ਮਿਲਦਾ ਤੇ ਬਾਹਰ ਜਾ ਕੇ ਵੱਡੀਆਂ ਵੱਡੀਆਂ ਬਾਫਾਏ = ਗੱਪਾਂ ਮਾਰਦਾ ਹੈ ਕਿ ਮੇਰੇ ਹੁਕਮ ਤੋਂ ਬਿਨਾਂ ਤਾਂ ਮੇਰੇ ਘਰ ਵਿਚ ਕੋਈ ਕੁਝ ਨਹੀਂ ਕਰ ਸਕਦਾ, ਇਸੇ ਪ੍ਰਕਾਰ ਸਰੂਪ ਰੂਪੀ ਘਰ ਵਿਚ ਤਾਂ ਵਾਹਿਗੁਰੂ ਦਾ ਆਸਰਾ ਨਹੀਂ ਮਿਲਦਾ ਭਾਵ ਮਿਲਾਪ ਨਹੀਂ ਹੁੰਦਾ ਤੇ ਬਾਹਰ ਜਾ ਕੇ ਗੱਪਾਂ ਮਾਰਦਾ ਹੈ ਕਿ ਮੇਰਾ ਚਿੱਤ ਤਾਂ ਪਰਮੇਸ਼ਰ ਦੀ ਜੋਤਿ ਵਿਚ ਜੁੜਿਆ ਹੋਇਆ ਹੈ, ਮੈਨੂੰ ਤਾਂ ਬਹੁਤ ਅਨੰਦ ਆਉਂਦਾ ਹੈ।

## ਬੇਮੁਖ ਬਦਲ ਛਾਵ ਹੈ; ਕੂੜੋ ਆਲਾਏ॥੧੧॥

('ਬੱਦਲ' ਅੱਧਕ ਸਹਿਤ ਬੋਲੋ)

ਇਸ ਪ੍ਰਕਾਰ ਬੇਮੁੱਖ ਲੋਕ ਤਾਂ ਬੱਦਲ ਦੀ ਛਾਵ = ਛਾਂ ਵਾਂਗੂੰ ਹਨ, ਹਮੇਸ਼ਾਂ ਕੂੜੋ = ਝੂਠ ਹੀ ਆਲਾਏ = ਅਲਾਪਦੇ ਭਾਵ ਬੋਲਦੇ ਰਹਿੰਦੇ ਹਨ, ਭਾਵ ਬੇਮੁੱਖ ਦਾ ਜੀਵਨ ਝੂਠ ਨਾਲ ਲਿੱਬੜਿਆ ਹੋਇਆ ਹੁੰਦਾ ਹੈ, ਇਹ ਕਦੇ ਭੀ ਸੁੱਖ ਪ੍ਰਾਪਤ ਨਹੀਂ ਕਰ ਸਕਦੇ॥੧੧॥

### ਪਉੜੀ ੧੨ (ਬੇਮੁੱਖ ਨਿਕੰਮਾ)

## ਮਖਣੁ ਲਇਆ ਵਿਰੋਲਿਕੈ; ਛਾਹਿ ਛੁਟੜ ਹੋਈ।

ਜਿਵੇਂ ਮੱਖਣ ਨੂੰ ਵਿਰੋਲਿਕੈ = ਰਿੜਕ ਕੇ ਕੱਢ ਲਇਆ = ਲਈਏ ਤਾਂ ਛਾਹਿ = ਲੱਸੀ ਛੁੱਟੜ ਹੋਈ = ਹੋ ਜਾਂਦੀ ਹੈ, ਇਉਂ ਮੱਖਣ ਦੀ ਨਿਆਈਂ ਵੇਦ ਸ਼ਾਸਤਰਾਂ ਨੂੰ ਖੋਜ ਕੇ ਜਿਨ੍ਹਾਂ ਨੇ ਪਰਮੇਸ਼ਰ ਦੇ ਗਿਆਨ ਦਾ ਮੱਖਣ ਕੱਢ ਲਿਆ ਹੈ, ਉਹ ਵਿਸ਼ੇ ਰੂਪ ਲੱਸੀ ਤੋਂ ਛੁੱਟੜ ਹੋ ਜਾਂਦੇ ਹਨ।

## ਪੀੜ ਲਈ ਰਸ ਗੰਨਿਅਹੁ; ਛਿਲ ਛੁਹੈ ਨ ਕੋਈ।

ਜਿਵੇਂ ਗੰਨਿਅਹੁ = ਗੰਨੇ ਨੂੰ ਕੋਹਲੂ ਵਿਚ ਪੀੜ ਕੇ ਰਸ ਕੱਢ ਲਈ = ਲਈਏ ਤਾਂ ਫਿਰ ਛਿਲ = ਛਿੱਲੜ ਨੂੰ ਕੋਈ ਨ = ਨਹੀਂ ਛੁਹੈ = ਛੂੰਹਦਾ, ਇਸੇ ਤਰ੍ਹਾਂ ਗੰਨੇ ਦੀ ਨਿਆਈਂ ਗੁਰਮੁਖਾਂ, ਸੰਤਾਂ, ਭਗਤਾਂ ਨੇ ਵਿਚਾਰ ਰੂਪੀ ਕੋਹਲੂ ਵਿਚ ਪੀੜ ਕੇ ਆਤਮਾਨੰਦ ਰੂਪੀ ਰਸ ਕੱਢ ਲਿਆ ਹੈ। ਫਿਰ ਉਹ ਛਿੱਲੜ ਦੀ ਨਿਆਈਂ ਦੁਨੀਆਂ ਦੇ ਪਦਾਰਥਾਂ ਨੂੰ ਨਹੀਂ ਛੂੰਹਦੇ।

## ਰੰਗੁ ਮਜੀਠਹੁੰ ਨਿਕਲੈ; ਅਢੁ ਲਹੈ ਨ ਸੋਈ।

ਜਿਵੇਂ ਜੇਕਰ ਮਜੀਠਹੁੰ = ਮਜੀਠ ਵਿੱਚੋਂ ਰੰਗ ਨਿਕਲੈ = ਨਿਕਲ ਜਾਵੇ ਤਾਂ ਸੋਈ = ਉਸ ਦੀਆਂ ਛਿੱਲਾਂ ਦਾ ਅਢੁ = ਅੱਧੀ ਦਮੜੀ ਵੀ ਮੁੱਲ ਨ = ਨਹੀਂ ਲਹੈ = ਮਿਲਦਾ, ਇਸੇ ਪ੍ਰਕਾਰ ਮਜੀਠ ਦੀ ਨਿਆਈਂ ਭਗਤੀ ਦਾ ਰੰਗ ਚੜ੍ਹ ਜਾਵੇ ਤੇ ਸਰੀਰ ਦਾ ਅਧਿਸ਼ਠਾਨ ਰੂਪੀ ਚੇਤਨ ਸੱਤਾ ਨਿਕਲ ਜਾਵੇ ਤਾਂ ਫਿਰ ਸਰੀਰਾਂ ਦਾ ਅੱਧੀ ਦਮੜੀ ਵੀ ਮੁੱਲ ਨਹੀਂ ਰਹਿੰਦਾ।

## ਵਾਸੁ ਲਈ ਫੁਲਵਾੜੀਅਹੁ; ਫਿਰਿ ਮਿਲੈ ਨ ਢੋਈ।

ਜਿਵੇਂ ਫੁਲਵਾੜੀਅਹੁ = ਫੁੱਲਾਂ ਦੀ ਬਗ਼ੀਚੀ ਭਾਵ ਫੁੱਲਾਂ ਵਿੱਚੋਂ ਜੇਕਰ ਵਾਸੁ = ਵਾਸ਼ਨਾ ਕੱਢ ਲਈ = ਲਈਏ ਤਾਂ ਫਿਰ ਉਨ੍ਹਾਂ ਨੂੰ ਕਿਤੇ ਵੀ ਢੋਈ = ਆਸਰਾ ਨ = ਨਹੀਂ ਮਿਲੈ = ਮਿਲਦਾ ਭਾਵ ਫੁੱਲਾਂ ਨੂੰ ਕੋਈ ਪਸੰਦ ਨਹੀਂ ਕਰਦਾ। ਇਸੇ ਪ੍ਰਕਾਰ ਗੁਰਮੁਖਾਂ ਨੇ ਫੁਲਵਾੜੀ ਦੀ ਨਿਆਈਂ ਸਾਧਸੰਗਤ ਵਿੱਚੋਂ ਵਾਹਿਗੁਰੂ ਦੀ ਭਗਤੀ ਰੂਪ ਵਾਸ਼ਨਾ ਲੈ ਲਈ ਹੈ, ਪਰ ਮਨਮੁਖਾਂ ਨੂੰ ਫੁੱਲਾਂ ਦੇ ਛਿੱਲੜ ਦੀ ਨਿਆਈਂ ਪ੍ਰਭੂ ਦੇ ਦਰਬਾਰ ਵਿਚ ਢੋਈ ਨਹੀਂ ਮਿਲਦੀ ਤੇ ਚੌਰਾਸੀ ਲੱਖ ਜੂਨਾਂ ਵਿਚ ਫਿਰਦੇ ਰਹਿੰਦੇ ਹਨ।

## ਕਾਇਆ ਹੰਸੁ ਵਿਛੁੰਨਿਆ; ਤਿਸੁ ਕੌਣ ਸਥੋਈ।

('ਕਾਂਇਆ' ਬੋਲੋ, ਪਾਠਾਂਤ੍ਰ 'ਕੋ ਨ ਸਥੋਈ')

ਜਦੋਂ ਕਾਇਆ = ਦੇਹ ਨਾਲੋਂ ਹੰਸੁ = ਜੀਵਾਤਮਾ ਦਾ ਵਿਛੁੰਨਿਆ = ਵਿਛੋੜਾ ਹੋ ਜਾਵੇ ਤਾਂ ਫਿਰ ਤਿਸੁ = ਉਸ ਦਾ ਕੋ = ਕੌਣ ਸਥੋਈ = ਸਾਥੀ ਹੁੰਦਾ ਹੈ, ਭਾਵ ਫਿਰ ਤਾਂ ਉਸ ਦਾ ਕੋਈ ਸਾਥੀ ਨਹੀਂ ਹੁੰਦਾ ਤੇ ਉਦੋਂ ਕੋਈ ਮ੍ਰਿਤਕ ਦੇ ਸੁਖ ਅਨੰਦ ਦੀ ਗੱਲ ਵੀ ਨਹੀਂ ਪੁੱਛਦਾ, ਸਗੋਂ 'ਕੱਢੋ ਕੱਢੋ' ਹੁੰਦੀ ਹੈ, ਭਾਵ ਸਾਰੇ ਕਹਿੰਦੇ ਹਨ ਕਿ ਮੁਰਦੇ ਨੂੰ ਜਲਦੀ ਸਿਵਿਆਂ ਜਾਂ ਕਬਰਾਂ ਵੱਲ ਲੈ ਕੇ ਚੱਲੋ। ਜੈਸਾ ਕਿ :

**ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥੨॥** *(ਆਸਾ ਕਬੀਰ ਜੀ, ਅੰਗ ੪੭੮)*

## ਬੇਮੁਖ ਸੁਕੇ ਰੁਖ ਜਿਉ; ਵੇਖੈ ਸਭ ਲੋਈ ॥੧੨॥

ਬੇਮੁੱਖ ਲੋਕ ਸੁੱਕੇ ਰੁਖ = ਬ੍ਰਿਛ ਦੀ ਨਿਆਈਂ ਹਨ ਤੇ ਸਭ = ਸਾਰੇ ਲੋਈ = ਲੋਕ ਵੇਖੈ = ਵੇਖਦੇ ਹਨ

ਕਿ ਜਿਉ = ਜਿਵੇਂ ਸੁੱਕੇ ਹੋਏ ਰੁੱਖ ਦੀ ਨਾ ਕੋਈ ਛਾਂ ਤੇ ਨਾ ਹੀ ਕੋਈ ਫੁੱਲ ਅਤੇ ਨਾ ਹੀ ਕੋਈ ਫਲ ਹੁੰਦਾ ਹੈ, ਇਸੇ ਪ੍ਰਕਾਰ ਬੇਮੁੱਖ ਲੋਕਾਂ ਕੋਲ ਨਾ ਤਾਂ ਗਿਆਨ ਰੂਪੀ ਫਲ ਹੈ ਤੇ ਨਾ ਹੀ ਪ੍ਰੇਮ ਰੂਪੀ ਫੁੱਲ ਹੈ ਅਤੇ ਨਾ ਹੀ ਸ਼ਾਂਤੀ ਰੂਪੀ ਛਾਂ ਹੈ, ਇਸ ਕਰਕੇ ਹਮੇਸ਼ਾਂ ਦੁੱਖਾਂ ਵਿਚ ਰਹਿੰਦੇ ਹਨ, ਕਦੇ ਭੀ ਸੁਖ ਪ੍ਰਾਪਤ ਨਹੀਂ ਕਰ ਸਕਦੇ ॥੧੨॥

### ਪਉੜੀ ੧੩ (ਬੇਮੁੱਖ ਇਉਂ ਸਿੱਧਾ ਹੁੰਦਾ ਹੈ)

## ਜਿਉ ਕਰਿ ਖੂਹਹੁ ਨਿਕਲੈ; ਗਲਿ ਬਧੇ ਪਾਣੀ।

(‘ਬੱਧੇ’ ਕੱਸ ਕੇ ਬੋਲੋ)

ਜਿਉ = ਜਿਵੇਂ ਘੜੇ ਦਾ ਗਲ ਰੱਸੇ ਕਰਿ = ਨਾਲ ਬਧੇ = ਬੰਨ੍ਹ ਕੇ ਪਿੱਛੇ ਭਾਰ ਬੰਨ੍ਹ ਦੇਈਦਾ ਹੈ, ਉਦੋਂ ਖੂਹਹੁ = ਖੂਹ ਵਿੱਚੋਂ ਪਾਣੀ ਬਾਹਰ ਨਿਕਲੈ = ਨਿਕਲਦਾ ਹੈ, ਇਸੇ ਪ੍ਰਕਾਰ ਖੂਹ ਦੀ ਨਿਆਈਂ ਸਾਧਸੰਗਤ ਵਿੱਚੋਂ ਉਪਦੇਸ਼ ਰੂਪੀ ਜਲ ਨਿਕਲਦਾ ਹੈ, ਪਰ ਗਲ ਬੱਧੇ ਪਾਣੀ ਵਾਂਗ ਲੋਕ ਦੁੱਖਾਂ ਦੇ ਬੱਧੇ ਹੋਏ ਪਰਮੇਸ਼ਰ ਨੂੰ ਸਲਾਮਾਂ ਭਾਵ ਯਾਦ ਕਰਦੇ ਹਨ। ਜੈਸਾ ਕਿ :

**ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥** *(ਮਾਝ ਕੀ ਵਾਰ ਮ: ੧, ਅੰਗ ੧੪੩)*

## ਜਿਉ ਮਣਿ ਕਾਲੇ ਸਪ ਸਿਰਿ; ਹਸਿ ਦੇਇ ਨ ਜਾਣੀ।

ਜਿਉ = ਜਿਵੇਂ ਕਾਲੇ ਸੱਪ ਦੇ ਸਿਰ ’ਤੇ ਮਣਿ = ਮਣੀ ਹੁੰਦੀ ਹੈ, ਪਰ ਉਹ ਹੱਸ ਕੇ ਦੇਇ = ਦੇਣ ਨ = ਨਹੀਂ ਜਾਣੀ = ਜਾਣਦਾ, ਇਸੇ ਤਰ੍ਹਾਂ ਕਾਲੇ ਸੱਪ ਦੀ ਨਿਆਈਂ ਮਨਮੁਖਾਂ ਦੇ ਅੰਦਰ ਚੇਤਨ ਸੱਤਾ ਰੂਪੀ ਮਣੀ ਤਾਂ ਹੈ, ਪਰ ਉਹ ਪਰਮੇਸ਼ਰ ਦੀ ਜੋਤਿ ਨੂੰ ਪ੍ਰਸੰਨ ਹੋ ਕੇ ਉਸ ਅਨੰਦ ਨੂੰ ਨਾ ਤਾਂ ਆਪ ਪ੍ਰਾਪਤ ਕਰ ਸਕਦੇ ਹਨ ਤੇ ਨਾ ਹੀ ਕਿਸੇ ਨੂੰ ਉਪਦੇਸ਼ ਦੇਣਾ ਜਾਣਦੇ ਹਨ।

## ਜਾਣ ਕਥੂਰੀ ਮਿਰਗ ਤਨਿ; ਮਰਿ ਮੁਕੈ ਆਣੀ।

ਜਿਵੇਂ ਮਿਰਗ = ਹਿਰਨ ਦੀ ਤਨਿ = ਦੇਹੀ ਭਾਵ ਨਾਭੀ ਅੰਦਰ ਕਥੂਰੀ = ਕਸਤੂਰੀ ਜਾਣ = ਜਾਣੀਦੀ ਹੈ, ਪਰ ਜਦੋਂ ਉਹ ਮਰ ਮੁਕੈ = ਮੁੱਕ ਜਾਂਦਾ ਹੈ ਤਾਂ ਕਸਤੂਰੀ ਕੱਢ ਆਣੀ = ਲਈ ਜਾਂਦੀ ਹੈ। (***ਨੋਟ :*** ਅੱਜ ਕੱਲ੍ਹ ਅਪ੍ਰੇਸ਼ਨ ਕਰ ਕੇ ਵੀ ਕੱਢ ਲੈਂਦੇ ਹਨ, ਪਰ ਭਾਈ ਸਾਹਿਬ ਨੇ ਪਿਛਲੀ ਰੀਤ ਅਨੁਸਾਰ ਪ੍ਰਮਾਣ ਦਿੱਤਾ ਹੈ।) ਇਵੇਂ ਕਸਤੂਰੀ ਦੀ ਨਿਆਈਂ ਪਰਮੇਸ਼ਰ ਸਾਰੇ ਜੀਵਾਂ ਅੰਦਰ ਹੈ, ਜਦੋਂ ਜੀਵ ਹਉਮੈ-ਭਾਵ ਤੋਂ ਮਰ ਮੁੱਕ ਜਾਵੇ ਤਾਂ ਹੀ ਪਰਮੇਸ਼ਰ ਦੀ ਭਗਤੀ ਰੂਪ ਕਸਤੂਰੀ ਦਾ ਅਨੰਦ ਪ੍ਰਾਪਤ ਕਰ ਸਕਦਾ ਹੈ।

## ਤੇਲ ਤਿਲਹੁ ਕਿਉ ਨਿਕਲੈ; ਵਿਣੁ ਪੀੜੇ ਘਾਣੀ।

ਜਿਵੇਂ ਤਿਲਹੁ = ਤਿਲਾਂ ਨੂੰ ਘਾਣੀ = ਕੋਹਲੂ ਵਿਚ ਪੀੜੇ ਵਿਣੁ = ਬਿਨਾਂ ਤੇਲ ਕਿਉ = ਕਿਵੇਂ ਨਿਕਲੈ = ਨਿਕਲ ਸਕਦਾ ਹੈ, ਇਸ ਤਰ੍ਹਾਂ ਤੇਲ ਦੀ ਨਿਆਈਂ ਪਰਮੇਸ਼ਰ ਦਾ ਪ੍ਰੇਮ ਹੈ ਜੋ ਤਿਲਾਂ ਦੀ ਨਿਆਈਂ ਜੀਵਾਂ ਵਿਚ ਕਿਵੇਂ ਪ੍ਰਗਟ ਹੋ ਸਕਦਾ ਹੈ ਭਾਵ ਜਿਤਨਾ ਚਿਰ ਤਪੱਸਿਆ ਰੂਪੀ ਘਾਣੀ ਵਿਚ ਪੀੜਿਆ ਨਾ ਜਾਵੇ।

## ਜਿਉ ਮੁਹੁ ਭੰਨੇ ਗਰੀ ਦੇ; ਨਲੀਏਰੁ ਨਿਸਾਣੀ।

ਜਿਉ = ਜਿਵੇਂ ਨਲੀਏਰੁ = ਨਾਰੀਅਲ ਦੀ ਨਿਸਾਣੀ = ਨਿਸ਼ਾਨੀ ਇਹ ਹੈ ਕਿ ਇਸ ਦੇ ਮੁਹੁ = ਮੂੰਹ ਨੂੰ

ਭੰਨੇ = ਭੰਨ੍ਹਣ 'ਤੇ ਗਰੀ ਦੇ = ਦਿੰਦਾ ਹੈ, ਇਸ ਤਰ੍ਹਾਂ ਨਲੀਏਰ ਦੀ ਨਿਆਈਂ ਮੋਹ ਹੈ, ਜੇਕਰ ਇਸ ਨੂੰ ਖ਼ਤਮ ਕਰ ਦੇਈਏ ਤਾਂ ਸਤਿਸੰਗਤ ਰੂਪ ਰਸ ਪ੍ਰਗਟ ਹੁੰਦਾ ਹੈ।

## ਬੇਮੁਖ ਲੋਹਾ ਸਾਧੀਐ; ਵਗਦੀ ਵਾਦਾਣੀ ॥੧੩॥

ਜਿਸ ਪ੍ਰਕਾਰ ਲੋਹੇ ਨੂੰ ਅਹਿਰਣ 'ਤੇ ਰੱਖ ਕੇ ਵਾਦਾਣੀ = ਹਥੌੜਿਆਂ ਦੀਆਂ ਸੱਟਾਂ ਵਗਦੀ = ਵੱਜਣ 'ਤੇ ਸਾਧੀਐ = ਸਾਧਿਆ ਜਾਂਦਾ ਹੈ ਭਾਵ ਸ਼ੁੱਧ ਹੁੰਦਾ ਹੈ, ਇਸ ਪ੍ਰਕਾਰ ਜਦੋਂ ਬੇਮੁੱਖ ਪੁਰਖ 'ਤੇ ਦੁੱਖ ਹੀ ਦੁੱਖ ਪੈਂਦਾ ਹੈ ਤਾਂ ਫਿਰ ਪਰਮਾਤਮਾ ਨੂੰ ਵਾਰ ਵਾਰ ਚੇਤੇ ਕਰਦਾ ਹੈ ਤੇ ਅੰਦਰੋਂ ਸਾਧਿਆ ਜਾਂਦਾ ਹੈ ॥੧੩॥

### ਪਉੜੀ ੧੪ (ਬੇਮੁੱਖ ਦਾ ਪੁੱਠਾ ਚਾਲਾ)

## ਮਹੁਰਾ ਮਿਠਾ ਆਖੀਐ; ਰੁਠੀ ਨੋ ਤੁਠੀ।

ਮਹੁਰਾ ਜ਼ਹਿਰ ਹੀ ਹੁੰਦਾ ਹੈ, ਪਰ ਇਸ ਨੂੰ ਮਿੱਠਾ ਤੇਲੀਆ ਵੀ ਕਹਿੰਦੇ ਹਨ ਅਤੇ ਰੁਠੀ = ਕ੍ਰੋਧਵਾਨ ਹੋਈ ਸੀਤਲਾ ਨੋ = ਨੂੰ ਤੁਠੀ = ਪ੍ਰਸੰਨ ਹੋਈ ਆਖੀਐ = ਆਖਦੇ ਹਨ।

## ਬੁਝਿਆ ਵਡਾ ਵਖਾਣੀਐ; ਸਾਵਾਰੀ ਕੁਠੀ।

('ਬੁਝਿਆ' ਪੋਲਾ ਬੋਲੋ)

ਜਦੋਂ ਦੀਵਾ ਬੁਝਿਆ = ਬੁਝ ਜਾਂਦਾ ਹੈ ਤਾਂ ਉਸ ਨੂੰ ਵੱਡਾ ਹੋ ਗਿਆ ਵਖਾਣੀਐ = ਕਥਨ ਕਰਦੇ ਹਨ ਅਤੇ ਜਦੋਂ ਬੱਕਰੀ ਨੂੰ ਕੁਠੀ = ਕੋਹਿਆ ਜਾਂਦਾ ਹੈ ਤਾਂ ਉਸ ਨੂੰ ਆਖਦੇ ਹਨ ਕਿ ਬੱਕਰੀ ਸਵਾਰੀ ਗਈ ਹੈ।

## ਜਲਿਆ ਠੰਢਾ ਗਈ ਨੋ; ਆਈ ਤੇ ਉਠੀ।

ਜਿਹੜਾ ਮੁਰਦਾ ਜਲਿਆ = ਸੜਿਆ ਹੋਇਆ ਠੰਢਾ ਹੋ ਜਾਵੇ ਤਾਂ ਉਸ ਨੂੰ ਠੰਢਾ ਹੋ ਗਿਆ ਆਖਦੇ ਹਨ ਤੇ ਜੇ ਕੋਈ ਵਿਧਵਾ ਕਿਸੇ ਹੋਰ ਘਰ ਆਈ = ਆ ਕੇ ਵੱਸ ਜਾਵੇ ਤਾਂ ਉਸ ਨੂੰ ਉੱਠੀ ਗਈ ਆਖਦੇ ਹਨ।

## ਅਹਮਕੁ ਭੋਲਾ ਆਖੀਐ; ਸਭ ਗਲਿ ਅਪੁਠੀ।

('ਗੱਲਿ' ਅੱਧਕ ਸਹਿਤ ਬੋਲੋ)

ਅਹਮਕੁ = ਮੂਰਖ ਨੂੰ ਭੋਲਾ ਆਖੀਐ = ਆਖਿਆ ਜਾਂਦਾ ਹੈ। ਦੁਨੀਆਂ ਦੀਆਂ ਇਹ ਸਭ = ਸਾਰੀਆਂ ਗਲਿ = ਗੱਲਾਂ ਅਪੁਠੀ = ਉਲਟ ਹਨ।

## ਉਜੜੁ ਤਟੀ ਬੇਮੁਖਾਂ; ਤਿਸੁ ਆਖਨਿ ਵੁਠੀ।

('ਤੱਟੀ' ਅੱਧਕ ਸਹਿਤ ਬੋਲੋ)

ਜਿਵੇਂ ਬੇਮੁੱਖਾਂ ਦੀ ਤਟੀ = ਝੁੱਗੀ ਉੱਜੜੀ ਪਈ ਹੈ, ਪਰ ਸੰਸਾਰ ਦੇ ਲੋਕ ਤਿਸੁ = ਉਸ ਨੂੰ ਵੁਠੀ = ਵਸੀ ਹੋਈ ਆਖਨਿ = ਆਖਦੇ ਹਨ। ਇਸ ਤਰ੍ਹਾਂ ਬੇਮੁੱਖਾਂ ਦੀ ਬੁੱਧੀ ਰੂਪੀ ਕੁਟੀਆ ਵੀ ਉੱਜੜੀ ਹੋਈ ਹੈ, ਪਰ ਲੋਕ ਸੰਤ ਮਹਾਤਮਾ ਵਾਲੀ ਬੁੱਧੀ ਵਸੀ ਹੋਈ ਆਖਦੇ ਹਨ।

## ਚੋਰੈ ਸੰਦੀ ਮਾਉ ਜਿਉਂ; ਲੁਕਿ ਰੋਵੈ ਗੁਠੀ ॥੧੪॥

ਜਿਉ = ਜਿਵੇਂ ਚੋਰੀ ਦੇ ਕਾਰਨ ਚੋਰ ਪਕੜਿਆ ਜਾਵੇ ਤਾਂ ਉਸ ਚੋਰੈ = ਚੋਰ ਸੰਦੀ = ਦੀ ਮਾਉ = ਮਾਂ ਗੁਠੀ = ਗੁੱਠਾਂ ਵਿਚ ਲੁਕ ਲੁਕ ਕੇ ਰੋਵੈ = ਰੋਂਦੀ ਹੈ। ਇਸ ਤਰ੍ਹਾਂ ਬੇਮੁੱਖਾਂ ਦੀ ਵੀ ਅਜਿਹੀ ਹਾਲਤ ਹੁੰਦੀ ਹੈ, ਜਦੋਂ ਕੀਤੇ ਪਾਪ ਪ੍ਰਗਟ ਹੋ ਜਾਂਦੇ ਹਨ ॥੧੪॥

### ਪਉੜੀ ੧੫ (ਬੇਮੁੱਖ ਦੀ ਸੰਗਤ ਦਾ ਫਲ)

## ਵੜੀਐ ਕਜਲ ਕੋਠੜੀ; ਮੁਹੁ ਕਾਲਖ ਭਰੀਐ।

('ਕੱਜਲ' ਅੱਧਕ ਸਹਿਤ ਬੋਲੋ)

ਜਿਵੇਂ ਕਜਲ = ਸੁਰਮੇ ਦੀ ਕੋਠੜੀ ਵਿਚ ਵੜੀਐ = ਵੜਨ ਨਾਲ ਮੁਹੁ = ਮੂੰਹ ਕਾਲਖ ਨਾਲ ਭਰੀਐ = ਭਰ ਜਾਂਦਾ ਹੈ, ਇਸ ਤਰ੍ਹਾਂ ਜੇਕਰ ਕੱਜਲ ਦੀ ਕੋਠੜੀ ਦੀ ਨਿਆਈਂ ਪਾਪੀ ਪੁਰਸ਼ ਦੀ ਸੰਗਤ ਕਰੀਏ ਤਾਂ ਪਾਪਾਂ ਦੀ ਕਾਲਖ ਨਾਲ ਅੰਤਹਕਰਣ ਰੂਪੀ ਮੂੰਹ ਭਰੀਐ = ਭਰ ਜਾਂਦਾ ਹੈ।

## ਕਲਰਿ ਖੇਤੀ ਬੀਜੀਐ; ਕਿਹੁ ਕਾਜੁ ਨਾ ਸਰੀਐ।

ਜਿਵੇਂ ਕੱਲਰ ਦੀ ਖੇਤੀ ਵਿਚ ਬੀਜ ਬੀਜੀਏ ਤਾਂ ਉਹ ਕਿਹੁ = ਕੋਈ ਲਾਭ ਹੋਣ ਰੂਪ ਕਾਜੁ = ਕੰਮ ਨਾ = ਨਹੀਂ ਸਰੀਐ = ਸਾਰਦਾ। ਇਸ ਪ੍ਰਕਾਰ ਜੇਕਰ ਬੇਮੁੱਖ ਪੁਰਸ਼ ਨੂੰ ਉਪਦੇਸ਼ ਦੇਣਾ ਕਰੀਏ ਤਾਂ ਉਸ ਅੰਦਰ ਕੋਈ ਸ਼ੁਭ ਗੁਣ ਪੈਦਾ ਨਹੀਂ ਹੁੰਦਾ ਅਤੇ ਨਾ ਹੀ ਉਹ ਪਰਮਾਰਥ ਦੇ ਰਸਤੇ 'ਤੇ ਮੁਕਤ ਹੋਣ ਦਾ ਕਾਰਜ ਸਵਾਰ ਸਕਦੇ ਹਨ।

## ਟੁਟੀ ਪੀਂਘੈ ਪੀਂਘੀਐ; ਪੈ ਟੋਏ ਮਰੀਐ।

ਜੇਕਰ ਟੁੱਟੀ ਹੋਈ ਪੀਂਘੈ = ਪੀਂਘ ਨਾਲ ਪੀਂਘੀਐ = ਝੂਟੀਏ ਤਾਂ ਟੋਏ ਵਿਚ ਪੈ ਕੇ ਭਾਵ ਡਿੱਗ ਕੇ ਮਰੀਐ = ਮਰ ਜਾਈਦਾ ਹੈ। ਇਸ ਪ੍ਰਕਾਰ ਜਿਹੜੇ ਪੀਂਘ ਦੀ ਨਿਆਈਂ ਟੁੱਟੀ ਹੋਈ ਬਿਰਤੀ ਵਾਲੇ ਹਨ, ਜੇਕਰ ਉਨ੍ਹਾਂ ਵੱਲੋਂ ਦਿੱਤੇ ਉਪਦੇਸ਼ ਨੂੰ ਧਾਰਨ ਕਰੀਏ ਤਾਂ ਨਰਕ ਰੂਪੀ ਟੋਏ ਵਿਚ ਡਿੱਗ ਕੇ ਮਰ ਜਾਈਦਾ ਹੈ।

## ਕੰਨਾ ਫੜਿ ਮਨਤਾਰੂਆਂ; ਕਿਉ ਦੁਤਰੁ ਤਰੀਐ।

('ਕੰਨ੍ਹਾ' ਭਾਰਾ ਬੋਲੋ)

ਮਨਤਾਰੂਆਂ = ਜਿਸ ਨੂੰ ਤਰਨਾ ਨਹੀਂ ਆਉਂਦਾ, ਜੇਕਰ ਉਸ ਦਾ ਕੰਨ੍ਹਾ ਭਾਵ ਮੋਢਾ ਫੜ ਕੇ ਤਰਨਾ ਚਾਹੀਏ ਤਾਂ ਕਿਉ = ਕਿਵੇਂ ਦੁਤਰੁ = ਔਖੇ ਸਮੁੰਦਰ ਤੋਂ ਤਰੀਐ = ਤਰਿਆ ਜਾ ਸਕਦਾ ਹੈ ਭਾਵ ਤਰਿਆ ਨਹੀਂ ਜਾ ਸਕਦਾ। ਇਸ ਪ੍ਰਕਾਰ ਜੋ ਮਨਤਾਰੂਆਂ ਦੀ ਨਿਆਈਂ ਬੇਮੁੱਖ ਹਨ, ਉਨ੍ਹਾਂ ਨੇ ਕਿਹੜਾ ਉਪਦੇਸ਼ ਧਾਰਨ ਕਰਨਾ ਹੈ, ਉਹ ਸੰਸਾਰ-ਸਮੁੰਦਰ ਵਿਚ ਕਿਵੇਂ ਤਰ ਸਕਦੇ ਹਨ ਭਾਵ ਤਰ ਨਹੀਂ ਸਕਦੇ।

## ਅਗਿ ਲਾਇ ਮੰਦਰਿ ਸਵੈ; ਤਿਸੁ ਨਾਲਿ ਨ ਫਿਰੀਐ।

ਜਿਹੜਾ ਪੁਰਸ਼ ਆਪਣੇ ਘਰ ਨੂੰ ਅੱਗ ਲਾਇ = ਲਾ ਦੇਵੇ ਤੇ ਆਪ ਮੰਦਰ ਵਿਚ ਸਵੈ = ਸੌਂ ਜਾਵੇ, ਤਿਸੁ = ਉਸ ਨਾਲ ਨ = ਨਹੀਂ ਫਿਰੀਐ = ਫਿਰਨਾ ਚਾਹੀਦਾ। ਇਸ ਪ੍ਰਕਾਰ ਜੋ ਪਰਾਏ ਸਰੀਰਾਂ ਵਿਚ ਈਰਖਾ ਦੀ ਅੱਗ ਲਾ ਕੇ ਆਪ ਪਾਸੇ ਹੋ ਜਾਣ, ਐਸੇ ਮਨੁੱਖਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ।

## ਤਿਉਂ ਠਗ ਸੰਗਤਿ ਬੇਮੁਖਾਂ; ਜੀਅ ਜੋਖਹੁ ਡਰੀਐ ॥੧੫॥

ਤਿਉਂ = ਤਿਵੇਂ ਦੀ ਬੇਮੁੱਖ ਠੱਗਾਂ ਦੀ ਸੰਗਤ ਹੈ, ਜਿਸ ਵਿਚ ਹਮੇਸ਼ਾਂ ਜੀਅ = ਜੀਵਾਂ ਨੂੰ ਜੋਖਹੁ = ਬਿਪਤਾ ਦਾ ਡਰੀਐ = ਡਰ ਬਣਿਆ ਰਹਿੰਦਾ ਹੈ ॥੧੫॥

### ਪਉੜੀ ੧੬ (ਬੇਮੁੱਖ ਮਹਾਂ ਪਾਪੀ ਹਨ)

## ਬਾਮ੍ਹਣ ਗਾਂਈ ਵੰਸ ਘਾਤ; ਅਪਰਾਧ ਕਰਾਰੇ।

ਬਾਮ੍ਹਣ = ਬ੍ਰਾਹਮਣ ਨੂੰ ਮਾਰਨਾ, ਗਾਂਈ = ਗਾਂ ਨੂੰ ਘਾਤ = ਮਾਰਨਾ ਤੇ ਵੰਸ = ਕੁਲ ਦਾ ਨਾਸ਼ ਕਰਨਾ, ਇਹ ਅਪਰਾਧ ਕਰਾਰੇ = ਮਹਾਂ ਪਾਪ ਹਨ।

## ਮਦੁ ਪੀ ਜੂਏ ਖੇਲਦੇ; ਜੋਹਨਿ ਪਰਨਾਰੇ।

ਜੋ ਮਦੁ = ਸ਼ਰਾਬ ਪੀ = ਪੀਂਦੇ ਹਨ, ਜੂਏ ਖੇਲਦੇ = ਖੇਡਦੇ ਹਨ ਤੇ ਜੋ ਪਰਨਾਰੇ = ਪਰਾਈ ਇਸਤਰੀ ਨੂੰ ਜੋਹਨਿ = ਤੱਕਦੇ ਹਨ।

## ਮੁਹਨਿ ਪਰਾਈ ਲਖਮੀ; ਠਗ ਚੋਰ ਚਗਾਰੇ।

ਜੋ ਪਰਾਈ ਲਖਮੀ = ਮਾਇਆ ਨੂੰ ਮੁਹਨਿ = ਠੱਗਦੇ ਹਨ, ਉਹ ਠੱਗ, ਚੋਰ ਤੇ ਚਗਾਰੇ = ਵਿਭਚਾਰੀ ਹਨ।

## ਵਿਸਾਸ ਧ੍ਰੋਹੀ ਅਕਿਰਤਘਣਿ; ਪਾਪੀ ਹਤਿਆਰੇ।

ਜੋ ਵਿਸਾਸ = ਭਰੋਸਾ ਦੇ ਕੇ ਧ੍ਰੋਹੀ = ਧੋਖਾ ਕਰਨ ਵਾਲੇ, ਅਕਿਰਤਘਣਿ = ਕੀਤੇ ਉਪਕਾਰ ਨੂੰ ਭੁਲਾ ਦੇਣ ਵਾਲੇ ਹਨ ਅਤੇ ਜੋ ਪਾਪ ਕਰਨ ਵਾਲੇ ਪਾਪੀ ਤੇ ਹਤਿਆਰੇ = ਜੀਵਾਂ ਦੀ ਹੱਤਿਆ ਕਰਨ ਵਾਲੇ ਹਨ।

## ਲਖ ਕਰੋੜੀ ਜੋੜੀਅਨਿ; ਅਣਗਣਤ ਅਪਾਰੇ।

ਜੇਕਰ ਇਹ ਸਾਰੇ ਲੱਖਾਂ ਕਰੋੜਾਂ ਵੀ ਜੋੜੀਅਨਿ = ਜੋੜ ਲਈਏ ਤੇ ਅਣਗਣਤ = ਗਿਣਤੀ ਤੋਂ ਰਹਿਤ ਤੇ ਅਪਾਰੇ = ਬੇਅੰਤ ਹੋ ਜਾਣ।

## ਇਕਤੁ ਲੂਇ ਨ ਪੁਜਨੀ; ਬੇਮੁਖ ਗੁਰਦੁਆਰੇ ॥੧੬॥

('ਪੁੱਜਨੀ' ਅੱਧਕ ਸਹਿਤ ਬੋਲੋ)

ਐਸੇ ਉਪਰੋਕਤ ਜਿਤਨੇ ਵੀ ਪੁਰਸ਼ ਹਨ, ਉਹ ਗੁਰਦੁਆਰੇ = ਗੁਰੂ ਦੇ ਘਰ ਤੋਂ ਬੇਮੁੱਖ ਹੋਏ ਪੁਰਸ਼ਾਂ ਦੇ ਇਕਤੁ = ਇਕ ਵੀ ਲੂਇ = ਰੋਮ ਦੇ ਬਰਾਬਰ ਨ = ਨਹੀਂ ਪੁਜਨੀ = ਪੁੱਜ ਸਕਦੇ ॥੧੬॥

### ਪਉੜੀ ੧੭ (ਬੇਮੁਖਤਾਈ ਦੀ ਹੱਤਿਆ ਲਹਿੰਦੀ ਨਹੀਂ)

## ਗੰਗ ਜਮੁਨ ਗੋਦਾਵਰੀ; ਕੁਲਖੇਤ ਸਿਧਾਰੇ।

ਜੇਕਰ ਕੋਈ ਗੰਗ = ਗੰਗਾ, ਜਮੁਨ = ਜਮੁਨਾ, ਗੋਦਾਵਰੀ ਨਦੀ 'ਤੇ ਇਸ਼ਨਾਨ ਕਰ ਆਵੇ ਤੇ ਕੁਲਖੇਤ = ਕੁਰਖੇਤਰ, ਜਿਥੇ ਕੈਰਵਾਂ-ਪਾਂਡਵਾਂ ਦਾ ਯੁੱਧ ਹੋਇਆ ਸੀ, ਉਥੇ ਵੀ ਸਿਧਾਰੇ = ਚਲਾ ਜਾਵੇ।

## ਮਥੁਰਾ ਮਾਇਆ ਅਜੁਧਿਆ; ਕਾਂਸੀ ਕੇਦਾਰੇ।

ਜੇ ਕੋਈ ਮਥੁਰਾ, ਜਿਥੇ ਕ੍ਰਿਸ਼ਨ ਜੀ ਦਾ ਜਨਮ ਅਸਥਾਨ ਹੈ, ਮਾਇਆਪੁਰੀ, ਜਿਥੇ ਮਾਇਆ ਦਾਨ ਕੀਤੀ ਜਾਂਦੀ ਹੈ, ਅਜੁਧਿਆ, ਜੋ ਸ੍ਰੀ ਰਾਮਚੰਦਰ ਜੀ ਦਾ ਜਨਮ ਅਸਥਾਨ ਹੈ, ਕਾਂਸ਼ੀ ਜੋ ਹਿੰਦੂਆਂ ਨੇ ਮੁਕਤੀ ਦਾ ਘਰ ਮੰਨਿਆ ਹੈ ਅਤੇ ਕੇਦਾਰੇ = ਕੇਦਾਰ ਨਾਥ ਜਿਥੇ ਸ਼ਿਵਜੀ ਨੇ ਝੋਟੇ ਦਾ ਰੂਪ ਧਾਰਨ ਕੀਤਾ ਸੀ, ਇਨ੍ਹਾਂ ਅਸਥਾਨਾਂ ਦੀ ਯਾਤਰਾ ਕਰ ਆਵੇ।

## ਗਇਆ ਪਿਰਾਗ ਸਰਸੁਤੀ; ਗੋਮਤੀ ਦੁਆਰੇ।

ਜੇ ਕੋਈ ਗਇਆ ਭਾਵ ਜਿਥੇ ਦੈਂਤ ਦਾ ਕਲਿਆਣ ਕੀਤਾ ਸੀ, ਕੋਈ ਪਿਰਾਗ ਚਲਿਆ ਜਾਵੇ, ਸਰਸੁਤੀ ਨਦੀ ਵਿਚ ਇਸ਼ਨਾਨ ਕਰ ਆਵੇ, ਕੋਈ ਗੋਮਤੀ ਨਦੀ 'ਤੇ ਇਸ਼ਨਾਨ ਕਰ ਆਵੇ ਜਾਂ ਦੁਆਰੇ = ਦੁਆਰਕਾ ਦੀ ਯਾਤਰਾ ਕਰ ਆਵੇ।

## ਜਪੁ ਤਪੁ ਸੰਜਮੁ ਹੋਮ ਜਗਿ; ਸਭ ਦੇਵ ਜੁਹਾਰੇ।

('ਜੱਗਿ' ਅੱਧਕ ਸਹਿਤ ਬੋਲੋ)

ਚਾਹੇ ਕੋਈ ਦੇਵਤਿਆਂ ਦੇ ਮੰਤਰਾਂ ਦਾ ਜਾਪ ਕਰੇ, ਧੂਣੀਆਂ ਨੂੰ ਤਪਾਉਣ ਰੂਪ ਤਪ ਕਰੇ, ਸੰਜਮੁ = ਇੰਦਰੀਆਂ ਉੱਪਰ ਕਾਬੂ ਰੱਖੇ, ਹੋਮ = ਹਵਨ ਕਰੇ, ਜੱਗ ਕਰੇ ਅਤੇ ਸਭ = ਸਾਰੇ ਦੇਵਤਿਆਂ ਨੂੰ ਜੁਹਾਰੇ = ਨਮਸਕਾਰ ਕਰੇ।

## ਅਖੀ ਪਰਣੈ ਜੇ ਭਵੈ; ਤਿਹੁ ਲੋਅ ਮਝਾਰੇ।

('ਅਖੀਂ' ਬਿੰਦੀ ਨਾਲ ਬੋਲੋ)

ਜੇ = ਜੇਕਰ ਕੋਈ ਅਖੀ = ਅੱਖਾਂ ਭਾਵ ਦ੍ਰਿਸ਼ਟੀ ਨਾਲ ਸੰਕਲਪ ਦੇ ਪਰਣੈ = ਆਸਰੇ ਤਿਹੁ = ਤਿੰਨ ਲੋਅ = ਲੋਕਾਂ ਦੇ ਮਝਾਰੇ = ਵਿਚ ਭਵੈ = ਫਿਰ ਆਵੇ ਭਾਵ ਐਸੀ ਸ਼ਕਤੀ ਵਾਲਾ ਹੋਵੇ।

## ਮੂਲਿ ਨ ਉਤਰੈ ਹਤਿਆ; ਬੇਮੁਖ ਗੁਰਦੁਆਰੇ ॥੧੭॥

ਪਰ ਜੋ ਗੁਰਦੁਆਰੇ = ਗੁਰੂ ਦੇ ਦੁਆਰੇ ਤੋਂ ਬੇਮੁਖ ਹੈ, ਉਸ ਦੇ ਹੱਤਿਆ ਦੇ ਪਾਪ ਮੂਲਿ = ਬਿਲਕੁਲ ਵੀ ਨ = ਨਹੀਂ ਉਤਰੈ = ਉਤਰ ਸਕਦੇ ॥੧੭॥

### ਪਉੜੀ ੧੮ (ਸਤਿਗੁਰੂ ਬਿਨਾਂ ਸੁਖ ਨਹੀਂ)

## ਕੋਟੀਂ ਸਾਦੀਂ ਕੇਤੜੇ; ਜੰਗਲ ਭੂਪਾਲਾ।

ਕੋਟੀਂ = ਕਰੋੜਾਂ ਹੀ ਜੀਭ ਦੇ ਸਾਦੀਂ = ਸਵਾਦ ਹਨ ਅਤੇ ਕੇਤੜੇ = ਕਿਤਨੇ ਹੀ ਜੰਗਲ ਦੇ ਭੂਪਾਲਾ = ਰਾਜੇ ਬਣੇ ਬੈਠੇ ਹਨ। ਇਸੇ ਤਰ੍ਹਾਂ ਕਰੋੜਾਂ ਹੀ ਜੋਗਾ ਅਭਿਆਸ ਦੁਆਰਾ ਮੀਠੀ ਕਫ ਦਾ ਜੀਭ ਨਾਲ ਸੁਆਦ ਲੈਂਦੇ ਹਨ। ਕਿਤਨੇ ਹੀ ਜੰਗਲ ਵਿਚ ਬਾਨਪ੍ਰਸਤੀ ਹੋ ਕੇ ਜੋਗੀਆਂ ਦੇ ਰਾਜੇ ਬਣੇ ਬੈਠੇ ਹਨ।

## ਥਲੀਂ ਵਰੋਲੇ ਕੇਤੜੇ; ਪਰਬਤ ਬੇਤਾਲਾ।

ਕੇਤੜੇ = ਕਈ ਥਲੀਂ = ਥਾਵਾਂ 'ਤੇ ਵਰੋਲੇ = ਭਉਂਦੇ ਭਾਵ ਭਟਕਦੇ ਹਨ ਤੇ ਕਈ ਪਰਬਤਾਂ ਵਿਚ ਬੇਤਾਲਾ = ਭੂਤਨਿਆਂ ਵਾਂਗ ਰਹਿੰਦੇ ਹਨ। ਇਸੇ ਤਰ੍ਹਾਂ ਕਿਤਨੇ ਹੀ ਕਈ ਥਾਵਾਂ 'ਤੇ ਭੂਤਾਂ ਪ੍ਰੇਤਾਂ ਵਾਲੇ ਕਰਮ ਕਰ ਕੇ ਭਉਂਦੇ ਫਿਰਦੇ ਹਨ, ਕਈ ਸਰੂਪ ਰੂਪੀ ਤਾਲ ਤੋਂ ਬੇਤਾਲ ਹੋਏ ਰਹਿੰਦੇ ਹਨ।

## ਨਦੀਆਂ ਨਾਲੇ ਕੇਤੜੇ; ਸਰਵਰ ਅਸਰਾਲਾ।

ਕੇਤੜੇ = ਕਿਤਨੇ ਹੀ ਨਦੀਆਂ ਨਾਲੇ ਹਨ ਅਤੇ ਕਿਤਨੇ ਹੀ ਅਸਰਾਲਾ = ਭਿਆਨਕ ਸਰਵਰ = ਸਮੁੰਦਰ ਹਨ। ਇਸੇ ਤਰ੍ਹਾਂ ਕਿਤਨੇ ਹੀ ਆਸਾ ਤ੍ਰਿਸ਼ਨਾ ਰੂਪੀ ਨਦੀਆਂ ਅਤੇ ਵਿਸ਼ਿਆਂ ਵਿਕਾਰਾਂ ਰੂਪੀ ਨਾਲਿਆਂ ਵਾਲੇ ਹਨ ਤੇ ਕਈ ਸੰਸਾਰ ਰੂਪੀ ਭਿਆਨਕ ਸਮੁੰਦਰ ਵਿਚ ਪਦਾਰਥਾਂ ਰੂਪੀ ਪਾਣੀ ਵਿਚ ਡੁੱਬੇ ਹੋਏ ਹਨ।

## ਅੰਬਰਿ ਤਾਰੇ ਕੇਤੜੇ; ਬਿਸੀਅਰੁ ਪਾਤਾਲਾ।

ਕੇਤੜੇ = ਕਿਤਨੇ ਹੀ ਅੰਬਰਿ = ਆਕਾਸ਼ ਦੇ ਤਾਰੇ ਹਨ ਤੇ ਕਿਤਨੇ ਹੀ ਪਾਤਾਲਾਂ ਵਿਚ ਬਿਸੀਅਰੁ = ਸੱਪ ਰਹਿੰਦੇ ਹਨ। ਇਸੇ ਤਰ੍ਹਾਂ ਕਿਤਨੇ ਹੀ ਸੰਸਾਰ ਰੂਪੀ ਅਕਾਸ਼ ਵਿਚ ਰਿਧੀਆਂ ਸਿਧੀਆਂ ਦਿਖਾਉਣ ਰੂਪੀ ਤਾਰੇ ਚਮਕਦੇ ਹਨ ਅਤੇ ਕਿਤਨੇ ਹੀ ਸੰਸਾਰ ਰੂਪੀ ਪਤਾਲ ਵਿਚ ਸੱਪਾਂ ਦੀ ਨਿਆਈਂ ਕਾਮੀ ਕ੍ਰੋਧੀ ਹਨ।

## ਭੰਭਲਭੂਸੇ ਭੁਲਿਆ; ਭਵਜਲ ਭਰਨਾਲਾ।

ਇਉਂ ਜੀਵ ਭੰਭਲਭੂਸੇ ਵਿਚ ਭੁੱਲਿਆ ਹੋਇਆ ਜਨਮ ਮਰਨ ਦੇ ਗੇੜ ਵਿਚ ਭਉਂਦਾ ਹੈ ਤੇ ਭਵਜਲ = ਸੰਸਾਰ-ਸਮੁੰਦਰ ਦੇ ਭਰਨਾਲਾ = ਪ੍ਰਵਾਹ ਵਿਚ ਜੰਮਦਾ ਮਰਦਾ ਰਹਿੰਦਾ ਹੈ।

## ਇਕਸੁ ਸਤਿਗੁਰ ਬਾਹਰੇ; ਸਭਿ ਆਲ ਜੰਜਾਲਾ॥੧੮॥

ਇਕਸੁ = ਇਕ ਸਤਿਗੁਰੂ ਤੋਂ ਬਾਹਰੇ = ਬਗ਼ੈਰ ਸਭਿ = ਸਾਰੇ ਮਾਇਆ ਦੇ ਆਲ ਜੰਜਾਲਾਂ, ਭਾਵ ਬੰਧਨਾਂ ਵਿਚ ਪਏ ਰਹਿੰਦੇ ਹਨ॥੧੮॥

### ਪਉੜੀ ੧੯ (ਬੇਮੁਖ)

## ਬਹੁਤੀ ਘਰੀਂ ਪਰਾਹੁਣਾ; ਜਿਉ ਰਹਦਾ ਭੁਖਾ।

ਜਿਉ = ਜਿਵੇਂ ਬਹੁਤੀ = ਬਹੁਤੇ ਘਰੀਂ = ਘਰਾਂ ਦਾ ਪ੍ਰਾਹੁਣਾ ਭੁੱਖਾ ਹੀ ਰਹਦਾ = ਰਹਿੰਦਾ ਹੈ।

## ਸਾਂਝੀ ਬਬੁ ਨ ਰੋਈਐ; ਚਿਤਿ ਚਿੰਤ ਨ ਚੁਖਾ।

ਸਾਂਝੀ ਬਬੁ = ਵਸਤੂ ਦੇ ਚਲੇ ਜਾਣ 'ਤੇ ਕੋਈ ਨ = ਨਹੀਂ ਰੋਈਐ = ਰੋਂਦਾ ਤੇ ਕਿਸੇ ਦੇ ਤਾਂ ਚਿੱਤ ਵਿਚ ਚੁਖਾ = ਰੰਚਕ ਮਾਤਰ ਵੀ ਚਿੰਤਾ ਨ = ਨਹੀਂ ਹੁੰਦੀ, ਕਿਉਂਕਿ ਸੋਚਦੇ ਹਨ ਕਿ ਸਾਂਝੀ ਹੈ, ਆਪੇ ਠੀਕ ਕਰਾ ਲੈਣਗੇ।

## ਬਾਹਲੀ ਡੂਮੀ ਢਢ ਜਿਉ; ਉਹੁ ਕਿਸੈ ਨ ਧੁਖਾ।

(ਪਾਠਾਂਤ੍ਰ 'ਬਹੁਤੀ')

ਜਿਉ = ਜਿਵੇਂ ਬਾਹਲੀ = ਬਾਹਲੇ ਡੂਮੀ = ਡੂਮਾਂ ਦੀ ਢੱਢ ਹੱਥ ਆਈ ਹੋਈ ਵੱਜਦੀ ਨਹੀਂ, ਕਿਉਂਕਿ ਉਹੁ = ਉਸ ਦੇ ਟੁੱਟਣ ਦਾ ਕਿਸੈ = ਕਿਸੇ ਨੂੰ ਧੁਖਾ = ਫ਼ਿਕਰ ਨ = ਨਹੀਂ ਹੁੰਦਾ।

## ਵਣਿ ਵਣਿ ਕਾਉ ਨ ਸੋਹਈ; ਕਿਉ ਮਾਣੈ ਸੁਖਾ।

('ਕਾਂਉ' ਬਿੰਦੀ ਨਾਲ ਬੋਲੋ)

ਵਣਿ ਵਣਿ = ਜੰਗਲਾਂ ਜੰਗਲਾਂ ਦੇ ਬ੍ਰਿਛਾਂ 'ਤੇ ਭਉਂਦਾ ਕਾਉ = ਕਾਂ ਸੋਹਈ = ਸ਼ੋਭਾ ਨ = ਨਹੀਂ ਪਾਉਂਦਾ ਤੇ ਫਿਰ ਉਹ ਸੁਖਾ = ਸੁਖ ਕਿਉ = ਕਿਵੇਂ ਮਾਣੈ = ਮਾਣ ਸਕਦਾ ਹੈ ਭਾਵ ਮਾਣ ਨਹੀਂ ਸਕਦਾ।

## ਜਿਉ ਬਹੁ ਮਿਤੀ ਵੇਸੁਆ; ਤਨਿ ਵੇਦਨਿ ਦੁਖਾ।

('ਮਿੱਤੀ' ਬੋਲੋ)

ਜਿਉ = ਜਿਵੇਂ ਜੋ ਬਹੁ = ਬਹੁਤੇ ਮਿਤੀ = ਮਿੱਤਰਾਂ ਵਾਲੀ ਵੇਸੁਆ = ਵੇਸਵਾ ਹੁੰਦੀ ਹੈ, ਉਸ ਦੇ ਤਨਿ = ਸਰੀਰ ਨੂੰ ਦੁਖਾ = ਦੁੱਖ ਤੇ ਵੇਦਨਿ = ਪੀੜਾਂ ਹੀ ਲੱਗੀਆਂ ਰਹਿੰਦੀਆਂ ਹਨ।

## ਵਿਣੁ ਗੁਰ ਪੂਜਨਿ ਹੋਰਨਾ; ਬਰਨੇ ਬੇਮੁਖਾ ॥੧੯॥

ਇਸ ਪ੍ਰਕਾਰ ਜੋ ਗੁਰ = ਗੁਰੂ ਤੋਂ ਵਿਣੁ = ਬਿਨਾਂ ਹੋਰਨਾਂ ਦੇਵੀ ਦੇਵਤਿਆਂ ਨੂੰ ਪੂਜਨਿ = ਪੂਜਦੇ ਹਨ, ਉਹ ਬੇਮੁੱਖ ਬਰਨੇ = ਵਰਣਨ ਕਰੀਦੇ ਹਨ ਭਾਵ ਕਥਨ ਕਰੀਦੇ ਹਨ ॥੧੯॥

***ਨੋਟ :*** ਭੁੱਖਾ, ਚੁੱਖਾ, ਧੁੱਖਾ, ਸੁੱਖਾ, ਦੁੱਖਾ, ਬੇਮੁੱਖਾ ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੨੦ (ਅਣਹੋਂਦਾ ਗਰਬੀ ਭੂਤ ਹੈ)

## ਵਾਇ ਸੁਣਾਏ ਛਾਨਣੀ; ਤਿਸੁ ਉਠ ਉਠਾਲੇ।

ਜੇਕਰ ਕੋਈ ਉਠ = ਊਂਠ ਨੂੰ ਉਠਾਲੇ = ਉਠਾਉਣ ਵਾਸਤੇ ਛਾਨਣੀ ਵਾਇ = ਵਜਾ ਕੇ ਸੁਣਾਏ = ਸੁਣਾਵੇ ਤਾਂ ਉਹ ਤਿਸੁ = ਉਸ ਨੂੰ ਉਠਾ ਨਹੀਂ ਸਕਦਾ।

## ਤਾੜੀ ਮਾਰਿ ਡਰਾਇੰਦਾ; ਮੈਗਲ ਮਤਵਾਲੇ।

ਜੇਕਰ ਕੋਈ ਮਤਵਾਲੇ = ਮਸਤ ਮੈਗਲ = ਹਾਥੀ ਨੂੰ ਤਾੜੀ ਮਾਰ ਕੇ ਡਰਾਇੰਦਾ = ਡਰਾਉਣਾ ਚਾਹੇ ਤਾਂ ਉਹ ਡਰਦਾ ਨਹੀਂ।

## ਬਾਸਕਿ ਨਾਗੈ ਸਾਮ੍ਹਣਾ; ਜਿਉ ਦੀਵਾ ਬਾਲੇ।

ਜਿਉ = ਜਿਵੇਂ ਜੇਕਰ ਕੋਈ ਬਾਸਕ ਨਾਗੈ = ਨਾਗ ਨੂੰ ਡਰਾਉਣ ਵਾਸਤੇ ਉਸ ਦੇ ਸਾਮ੍ਹਣਾ = ਸਾਹਮਣੇ ਦੀਵਾ ਬਾਲੇ = ਬਾਲ ਕੇ ਰੱਖ ਦੇਵੇ ਤਾਂ ਉਹ ਆਪਣੇ ਫੁੰਕਾਰੇ ਨਾਲ ਹੀ ਦੀਵਾ ਬੁਝਾ ਦਿੰਦਾ ਹੈ।

## ਸੀਹੁੰ ਸਰਜੈ ਸਹਾ ਜਿਉ; ਅਖੀ ਵੇਖਾਲੇ।

('ਸਰੱਜੈ' ਅੱਧਕ ਸਹਿਤ ਉਚਾਰਨ ਕਰੋ)

ਜਿਉ = ਜਿਵੇਂ ਸਹਾ = ਸਹਿਆ ਸੀਹੁੰ = ਸ਼ੇਰ ਨੂੰ ਅਖੀ = ਅੱਖਾਂ ਕੱਢ ਕੇ ਵੇਖਾਲੇ = ਵਿਖਾਲ ਕੇ ਸਰਜੈ = ਤਾੜਨਾ ਕਰੇ ਭਾਵ ਡਰਾਉਣਾ ਚਾਹੇ ਤਾਂ ਉਹ ਡਰਦਾ ਨਹੀਂ, ਝੱਟ ਹੀ ਸਹੇ ਨੂੰ ਮਾਰ ਦਿੰਦਾ ਹੈ।

## ਸਾਇਰ ਲਹਰਿ ਨ ਪੁਜਨੀ; ਪਾਣੀ ਪਰਨਾਲੇ।

('ਪੁੱਜਨੀ' ਅੱਧਕ ਸਹਿਤ ਬੋਲੋ)

ਜਿਵੇਂ ਗਲੀਆਂ ਦੇ ਪਰਨਾਲਿਆਂ ਦਾ ਪਾਣੀ ਸਾਇਰ = ਸਮੁੰਦਰ ਦੀਆਂ ਲਹਿਰਾਂ ਦੇ ਬਰਾਬਰ ਨ = ਨਹੀਂ ਪੁਜਨੀ = ਪੁੱਜ ਸਕਦਾ।

## ਅਣਹੋਂਦਾ ਆਪੁ ਗਣਾਇਦੇ; ਬੇਮੁਖ ਬੇਤਾਲੇ ॥੨੦॥

ਇਸ ਪ੍ਰਕਾਰ ਜੋ ਅਣਹੋਂਦਾ = ਅਣਹੋਇਆ ਭਾਵ ਗੁਣਹੀਣ ਹੋਣ ਕਰਕੇ ਆਪਣਾ ਆਪ ਗਣਾਇਦੇ = ਗਣਾਉਂਦੇ ਹਨ, ਉਹ ਬੇਮੁਖ ਤੇ ਬੇਤਾਲੇ = ਭੂਤਨਿਆਂ ਦੀ ਨਿਆਈਂ ਹਨ ॥੨੦॥

### ਪਉੜੀ ੨੧ (ਬੇਮੁੱਖਾਂ ਨਾਲ ਅੜਨਾ ਨਿਸਫਲ ਹੈ)

## ਨਾਰਿ ਭਤਾਰਹੁ ਬਾਹਰੀ; ਸੁਖਿ ਸੇਜ ਨ ਚੜੀਐ।

('ਚੜ੍ਹੀਐ' ਭਾਰਾ ਕਰ ਕੇ ਬੋਲੋ)

ਜੋ ਨਾਰਿ = ਇਸਤਰੀ ਆਪਣੇ ਭਤਾਰਹੁ = ਪਤੀ ਤੋਂ ਬਾਹਰੀ = ਬਗ਼ੈਰ ਭਾਵ ਹੁਕਮ ਤੋਂ ਉਲਟ ਚੱਲਦੀ ਹੈ, ਉਹ ਸੁਖ ਦੀ ਸੇਜਾ 'ਤੇ ਨ = ਨਹੀਂ ਚੜੀਐ = ਚੜ੍ਹ ਸਕਦੀ।

## ਪੁਤੁ ਨ ਮੰਨੈ ਮਾਪਿਆਂ; ਕਮਜਾਤੀ ਵੜੀਐ।

ਜੋ ਪੁਤੁ = ਪੁੱਤਰ ਆਪਣੇ ਮਾਪਿਆਂ ਦਾ ਆਖਿਆ ਨ = ਨਹੀਂ ਮੰਨੈ = ਮੰਨਦਾ, ਉਹ ਕਮਜਾਤੀ = ਨਿਮਨ ਜਾਤ ਭਾਵ ਭੈੜੀ ਜਾਤ ਵਿਚ ਵੜੀਐ = ਗਿਣਿਆ ਜਾਂਦਾ ਹੈ।

## ਵਣਜਾਰਾ ਸਾਹਹੁ ਫਿਰੈ; ਵੇਸਾਹੁ ਨ ਜੜੀਐ।

ਜੋ ਵਣਜਾਰਾ = ਵਪਾਰੀ ਆਪਣੇ ਸਾਹਹੁ = ਸ਼ਾਹੂਕਾਰ ਤੋਂ ਫਿਰੈ = ਫਿਰ ਭਾਵ ਮੁਕਰ ਜਾਵੇ, ਫਿਰ ਉਸ ਵਣਜਾਰੇ ਦਾ ਵੇਸਾਹੁ = ਭਰੋਸਾ ਨ = ਨਹੀਂ ਜੜੀਐ = ਜੜਿਆ ਭਾਵ ਕੀਤਾ ਜਾ ਸਕਦਾ।

## ਸਾਹਿਬੁ ਸਉਹੈ ਆਪਣੇ; ਹਥਿਆਰੁ ਨ ਫੜੀਐ।

ਆਪਣੇ ਸਾਹਿਬੁ = ਮਾਲਕ ਦੇ ਸਉਹੈ = ਸਾਹਮਣੇ ਹਥਿਆਰ ਫੜੀਐ = ਫੜਨਾ ਭਾਵ ਚੱਕਣਾ ਚੰਗਾ ਨਹੀਂ ਹੁੰਦਾ।

## ਕੂੜੁ ਨ ਪਹੁੰਚੈ ਸਚ ਨੋ; ਸਉ ਘਾੜਤ ਘੜੀਐ।

ਜਿਵੇਂ ਕੂੜੁ = ਝੂਠ ਕਦੇ ਭੀ ਸੱਚ ਨੋ = ਦੇ ਬਰਾਬਰ ਨ = ਨਹੀਂ ਪਹੁੰਚੈ = ਪਹੁੰਚ ਸਕਦਾ, ਭਾਵੇਂ ਸਉ = ਸੌ ਘਾੜਤਾਂ ਘੜੀਐ = ਘੜ ਲਈਏ।

## ਮੁੰਦ੍ਰਾਂ ਕੰਨਿ ਜਿਨਾੜੀਆਂ; ਤਿਨ੍ਾ ਨਾਲਿ ਨ ਅੜੀਐ ॥੨੧॥੩੪॥

ਇਸ ਪ੍ਰਕਾਰ ਜਿਨਾੜੀਆਂ = ਜਿਨ੍ਹਾਂ ਜੋਗੀਆਂ ਦੇ ਕੰਨਾਂ ਵਿਚ ਮੁੰਦਰਾਂ ਹੋਣ, ਤਿਨ੍ਾ = ਉਨ੍ਹਾਂ ਨਾਲ ਅੜੀਐ = ਅੜਨਾ ਨ = ਨਹੀਂ ਚਾਹੀਦਾ, ਕਿਉਂਕਿ ਉਹ ਸ਼ਕਤੀ ਨਾਲ ਨੁਕਸਾਨ ਕਰ ਦਿੰਦੇ ਹਨ ਭਾਵ ਜਿਸ ਗੁਰੂ ਤੋਂ ਕੰਨਾਂ ਰੂਪ ਹਿਰਦਿਆਂ ਵਿਚ ਉਪਦੇਸ਼ ਰੂਪ ਮੁੰਦਰਾਂ ਲਈਆਂ ਹਨ, ਉਨ੍ਹਾਂ ਨਾਲ ਅੜਨਾ ਭਾਵ ਨਿਰਾਦਰ ਕਰਨਾ, ਉਸ ਤੋਂ ਬੇਮੁੱਖ ਨਹੀਂ ਹੋਣਾ ਚਾਹੀਦਾ, ਨਹੀਂ ਤਾਂ ਅੰਤ ਨੂੰ ਦਰਗਾਹ ਵਿਚ ਢੋਈ ਨਹੀਂ ਮਿਲਦੀ ॥੨੧॥੩੪॥

# ਵਾਰ ੩੫

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧

## ਕੁਤਾ ਰਾਜਿ ਬਹਾਲੀਐ; ਫਿਰਿ ਚਕੀ ਚਟੈ।

('ਚੱਟੈ' ਅੱਧਕ ਸਹਿਤ ਬੋਲੋ)

ਜਿਵੇਂ ਕੁੱਤੇ ਨੂੰ ਭਾਵੇਂ ਰਾਜ ਗੱਦੀ ਉੱਤੇ ਬਹਾਲੀਐ = ਬਿਠਾ ਦੇਈਏ, ਫਿਰ ਵੀ ਉਹ ਚੱਕੀ ਹੀ ਚਟੈ = ਚੱਟਣ ਵਾਸਤੇ ਜਾਂਦਾ ਹੈ, ਇਸੇ ਪ੍ਰਕਾਰ ਕੁੱਤਿਆਂ ਦੀ ਨਿਆਈਂ ਜੋ ਲੋਭੀ ਪੁਰਸ਼ ਹਨ, ਉਨ੍ਹਾਂ ਨੂੰ ਭਾਵੇਂ ਬ੍ਰਹਮ ਗਿਆਨ ਰੂਪੀ ਰਾਜ ਤਖ਼ਤ ਉੱਤੇ ਬਿਠਾ ਦੇਈਏ, ਫਿਰ ਵੀ ਉਹ ਮਾਇਆ ਰੂਪੀ ਚੱਕੀ ਚੱਟਣ ਵਾਸਤੇ ਹੀ ਜਾਂਦੇ ਹਨ।

## ਸਪੈ ਦੁਧੁ ਪੀਆਲੀਐ; ਵਿਹੁ ਮੁਖਹੁ ਸਟੈ।

(ਪਾਠਾਂਤ੍ਰ 'ਪਿਲਾਈਐ' ਤੇ 'ਸੱਟੈ' ਬੋਲੋ)

ਜਿਵੇਂ ਸਪੈ = ਸੱਪ ਨੂੰ ਦੁੱਧ ਪੀਆਲੀਐ = ਪਿਆਈਏ, ਤਾਂ ਫਿਰ ਉਹ ਆਪਣੇ ਮੁਖਹੁ = ਮੂੰਹ ਵਿੱਚੋਂ ਵਿਹੁ = ਜ਼ਹਿਰ ਹੀ ਸਟੈ = ਸੁੱਟਦਾ ਹੈ, ਇਸੇ ਤਰ੍ਹਾਂ ਸੱਪਾਂ ਦੀ ਨਿਆਈਂ ਜੋ ਵਿਕਾਰੀ ਪੁਰਸ਼ ਹਨ, ਜੇਕਰ ਉਨ੍ਹਾਂ ਨੂੰ ਨਿਸ਼ਕਾਮ ਕਰਮਾਂ ਰੂਪ ਦੁੱਧ ਪਿਆ ਦੇਈਏ, ਫਿਰ ਵੀ ਉਨ੍ਹਾਂ ਦੇ ਮੂੰਹ ਵਿੱਚੋਂ ਵਿਸ਼ੇ-ਵਿਕਾਰਾਂ ਰੂਪੀ ਜ਼ਹਿਰ ਹੀ ਨਿਕਲਦੀ ਹੈ।

## ਪਥਰੁ ਪਾਣੀ ਰਖੀਐ; ਮਨਿ ਹਠੁ ਨ ਘਟੈ।

('ਘੱਟੈ' ਕੱਸ ਕੇ ਬੋਲੋ)

ਜਿਵੇਂ ਪੱਥਰ ਨੂੰ ਪਾਣੀ ਵਿਚ ਰਖੀਐ = ਰੱਖ ਦੇਈਏ, ਤਾਂ ਭੀ ਉਸ ਦੇ ਮਨ ਦਾ ਕਠੋਰਤਾ ਵਾਲਾ ਹਠ ਨ = ਨਹੀਂ ਘਟੈ = ਘਟਦਾ ਹੈ, ਇਸ ਪ੍ਰਕਾਰ ਪੱਥਰ ਦੀ ਨਿਆਈਂ ਜੋ ਕਠੋਰ ਚਿੱਤ ਹਨ, ਜੇਕਰ ਉਨ੍ਹਾਂ ਨੂੰ ਗਿਆਨ ਰੂਪੀ ਪਾਣੀ ਵਿਚ ਰੱਖ ਦੇਈਏ ਤਾਂ ਭੀ ਉਨ੍ਹਾਂ ਦੇ ਮਨ ਦਾ ਹਠ ਨਹੀਂ ਘਟਦਾ ਤੇ ਉਨ੍ਹਾਂ ਵਿੱਚੋਂ ਕ੍ਰੋਧ ਰੂਪ ਅਗਨੀ ਹੀ ਨਿਕਲਦੀ ਹੈ।

## ਚੋਆ ਚੰਦਨ ਪਰਿਹਰੈ; ਖਰੁ ਖੇਹ ਪਲਟੈ।

('ਪਲੱਟੈ' ਪਾਠ ਅੱਧਕ ਸਹਿਤ ਬੋਲੋ)

ਜਿਸ ਪ੍ਰਕਾਰ ਖਰੁ = ਖੋਤੇ ਨੂੰ ਚੋਆ = ਅਤਰ ਅਤੇ ਚੰਦਨ ਦਾ ਅਤਰ ਲਾ ਦੇਈਏ, ਫਿਰ ਵੀ ਉਹ ਇਨ੍ਹਾਂ ਨੂੰ ਪਰਿਹਰੈ = ਤਿਆਗ ਕੇ ਖੇਹ = ਮਿੱਟੀ ਵਿਚ ਹੀ ਪਲਟੈ = ਲੇਟੇ ਮਾਰਦਾ ਹੈ। ਇਸ ਪ੍ਰਕਾਰ ਖੋਤੇ ਦੀ ਨਿਆਈਂ

ਮਨਮੁਖ ਨੂੰ ਚੋਆ ਚੰਦਨ ਦੀ ਨਿਆਈਂ ਵੈਰਾਗ ਰੂਪ ਬਚਨ ਸੁਣਾਉਣਾ ਕਰੀਏ, ਤਾਂ ਭੀ ਉਹ ਵਿਸ਼ੇ-ਵਿਕਾਰਾਂ ਦੀ ਖੇਹ ਵਿਚ ਹੀ ਲੇਟਦਾ ਹੈ।

## ਤਿਉ ਨਿੰਦਕ ਪਰ ਨਿੰਦਿਅਹੁੰ; ਹਠਿ ਮੂਲਿ ਨ ਹਟੈ।

(‘ਹੱਟੈ’ ਬੋਲੋ)

ਤਿਉ = ਤਿਵੇਂ ਹੀ ਨਿੰਦਕ = ਨਿੰਦਿਆ ਕਰਨ ਵਾਲਾ ਪਰ = ਪਰਾਈ ਨਿੰਦਿਅਹੁੰ = ਨਿੰਦਿਆ ਕਰਨ ਵਾਲੇ ਹਠਿ = ਜ਼ਿੱਦੀ ਸੁਭਾਅ ਤੋਂ ਮੂਲਿ = ਬਿਲਕੁਲ ਭੀ ਨ = ਨਹੀਂ ਹਟੈ = ਹਟਦਾ ਭਾਵ ਆਪਣਾ ਨਿੰਦਿਆ ਵਾਲਾ ਸੁਭਾਅ ਨਹੀਂ ਛੱਡਦਾ।

## ਆਪਣ ਹਥੀਂ ਆਪਣੀ; ਜੜ ਆਪਿ ਉਪਟੈ॥੧॥

(‘ਉਪੱਟੈ’ ਦਾ ਉਚਾਰਣ ਅੱਧਕ ਸਹਿਤ ਕਰੋ)

ਇਸ ਪ੍ਰਕਾਰ ਨਿੰਦਕ ਪੁਰਸ਼ ਆਪਣੇ ਹੱਥੀਂ ਹੀ ਆਪਣੇ ਜੀਵਨ ਦੀ ਸ਼ਰਧਾ ਰੂਪੀ ਜੜ੍ਹ ਨੂੰ ਆਪ ਹੀ ਉਪਟੈ = ਪੱਟ ਲੈਂਦੇ ਹਨ॥੧॥

### ਪਉੜੀ ੨ (ਨਿੰਦਕ)

## ਕਾਂਉ ਕਪੂਰ ਨ ਚਖਈ; ਦੁਰਗੰਧਿ ਸੁਖਾਵੈ।

ਜਿਵੇਂ ਕਾਂਉ = ਕਾਂ ਅੱਗੇ ਮੁਸ਼ਕ ਕਪੂਰ ਦੀਆਂ ਟਿੱਕੀਆਂ ਰੱਖ ਦੇਈਏ ਤਾਂ ਉਹ ਚਖਈ = ਚੱਖਦਾ ਨ = ਨਹੀਂ, ਕਿਉਂਕਿ ਉਸ ਨੂੰ ਵਿਸ਼ਟਾ ਆਦਿਕ ਦੁਰਗੰਧਿ = ਭੈੜੀ ਵਾਸ਼ਨਾ ਸੁਖਾਵੈ = ਚੰਗੀ ਲੱਗਦੀ ਹੈ। ਇਉਂ ਕਾਂ ਦੀ ਨਿਆਈਂ ਸਾਕਤ ਪੁਰਸ਼ਾਂ ਨੂੰ ਬ੍ਰਹਮ ਗਿਆਨ ਚੰਗਾ ਨਹੀਂ ਲੱਗਦਾ, ਕਿਉਂਕਿ ਉਨ੍ਹਾਂ ਨੂੰ ਪਰਾਈ ਨਿੰਦਿਆ ਕਰਨੀ ਹੀ ਭਾਉਂਦੀ ਹੈ।

## ਹਾਥੀ ਨੀਰਿ ਨ੍ਹਵਾਲੀਐ; ਸਿਰਿ ਛਾਰੁ ਉਡਾਵੈ।

(‘ਨ੍ਹਵਾਲੀਐ’ ਭਾਰਾ ਕਰ ਕੇ ਬੋਲੋ)

ਜਿਸ ਤਰ੍ਹਾਂ ਹਾਥੀ ਨੂੰ ਭਾਵੇਂ ਨੀਰਿ = ਪਾਣੀ ਨਾਲ ਨ੍ਹਵਾਲੀਐ = ਨ੍ਹਵਾ ਦੇਈਏ, ਫਿਰ ਭੀ ਉਹ ਸਿਰ ਉੱਤੇ ਛਾਰੁ = ਸੁਆਹ ਹੀ ਉਡਾਵੈ = ਉਡਾਉਂਦਾ ਹੈ। ਇਸ ਤਰ੍ਹਾਂ ਹਾਥੀ ਦੀ ਨਿਆਈਂ ਜੋ ਹੰਕਾਰੀ ਪੁਰਸ਼ ਹਨ, ਜੇਕਰ ਉਨ੍ਹਾਂ ਨੂੰ ਨਿਸ਼ਕਾਮਤਾ ਰੂਪੀ ਪਾਣੀ ਨਾਲ ਇਸ਼ਨਾਨ ਕਰਾ ਦੇਈਏ, ਫਿਰ ਭੀ ਉਹ ਹੰਕਾਰ ਰੂਪੀ ਸੁਆਹ ਆਪਣੇ ਸਿਰ ਵਿਚ ਪਾਉਂਦੇ ਹਨ।

## ਤੁੰਮੇ ਅੰਮ੍ਰਿਤ ਸਿੰਜੀਐ; ਕਉੜਤੁ ਨ ਜਾਵੈ।

(‘ਕਉੜੱਤੁ’ ਬੋਲੋ)

ਜਿਵੇਂ ਤੁੰਮੇ ਨੂੰ ਅੰਮ੍ਰਿਤ ਨਾਲ ਸਿੰਜੀਐ = ਸਿੰਜੀਏ, ਫਿਰ ਭੀ ਉਸ ਦੀ ਕਉੜਤੁ = ਕੌੜੱਤਣ ਨ = ਨਹੀਂ ਜਾਵੈ = ਜਾਂਦੀ ਹੈ। ਇਵੇਂ ਹੀ ਤੁੰਮੇ ਦੀ ਨਿਆਈਂ ਜੋ ਕੌੜੇ ਮਨੁੱਖ ਹਨ, ਜੇਕਰ ਉਨ੍ਹਾਂ ਨੂੰ ਅੰਮ੍ਰਿਤ ਰੂਪ ਗਿਆਨ ਦੇ ਬਚਨ ਸੁਣਾ ਦੇਈਏ, ਫਿਰ ਵੀ ਉਨ੍ਹਾਂ ਅੰਦਰੋਂ ਵਿਸ਼ੇ-ਵਿਕਾਰਾਂ ਰੂਪ ਕੁੜੱਤਣ ਨਹੀਂ ਜਾਂਦੀ। ਜੈਸਾ ਕਿ :

**ਲਉਕੀ ਅਠਸਠਿ ਤੀਰਥ ਨ੍ਹਾਈ॥**
**ਕਉਰਾਪਨੁ ਤਊ ਨ ਜਾਈ॥੨॥** *(ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ, ਅੰਗ ੬੫੬)*

## ਸਿੰਮਲੁ ਰੁਖੁ ਸਰੇਵੀਐ; ਫਲੁ ਹਥਿ ਨ ਆਵੈ।

ਜਿਸ ਪ੍ਰਕਾਰ ਸਿੰਮਲ ਦੇ ਰੁਖੁ = ਬ੍ਰਿਛ ਦੀ ਕਿੰਨੀ ਭੀ ਸਰੇਵੀਐ = ਟਹਿਲ ਕਰੀਏ, ਫਿਰ ਵੀ ਉਸ ਤੋਂ ਕੋਈ ਵੀ ਫਲ ਹੱਥ ਵਿਚ ਨ = ਨਹੀਂ ਆਵੈ = ਆਉਂਦਾ। ਇਸ ਪ੍ਰਕਾਰ ਜੋ ਸਿੰਮਲ ਰੂਪ ਹੰਕਾਰੀ ਪੁਰਸ਼ ਹਨ, ਉਨ੍ਹਾਂ ਦੀ ਚਾਹੇ ਕਿਤਨੀ ਭੀ ਸੇਵਾ ਕਰ ਲਈਏ, ਪਰ ਉਨ੍ਹਾਂ ਦੀਆਂ ਗਿਆਨ ਦੀਆਂ ਗੱਲਾਂ ਨੂੰ ਸੁਣ ਕੇ ਬ੍ਰਹਮ ਗਿਆਨ ਰੂਪੀ ਫਲ ਹੱਥ ਨਹੀਂ ਆਉਂਦਾ।

## ਨਿੰਦਕੁ ਨਾਮ ਵਿਹੂਣਿਆ; ਸਤਿਸੰਗ ਨ ਭਾਵੈ।

ਇਸ ਤਰ੍ਹਾਂ ਜਿਹੜੇ ਨਿੰਦਕ ਪਰਮੇਸ਼ਰ ਦੇ ਨਾਮ ਤੋਂ ਵਿਹੂਣਿਆ = ਵਾਂਝੇ ਹਨ, ਉਨ੍ਹਾਂ ਨੂੰ ਕਦੇ ਭੀ ਸਤਿਸੰਗਤ ਨ = ਨਹੀਂ ਭਾਵੈ = ਚੰਗੀ ਲੱਗਦੀ।

## ਅੰਨ੍ਹਾ ਆਗੂ ਜੇ ਥੀਐ; ਸਭੁ ਸਾਥੁ ਮੁਹਾਵੈ ॥੨॥

ਜੇ = ਜੇਕਰ ਕਿਸੇ ਅੰਨ੍ਹੇ ਮਨੁੱਖ ਨੂੰ ਆਗੂ ਥੀਐ = ਬਣਾ ਕੇ ਅੱਗੇ ਲਾ ਦੇਈਏ ਤਾਂ ਉਹ ਉਝੜ ਰਸਤੇ 'ਤੇ ਪਾ ਕੇ ਸਭੁ = ਸਾਰਿਆਂ ਦੇ ਸਾਥ ਨੂੰ ਮੁਹਾਵੈ = ਲੁਟਾ ਦੇਵੇਗਾ। ਇਸ ਪ੍ਰਕਾਰ ਜੋ ਬਿਬੇਕ ਵੈਰਾਗ ਰੂਪੀ ਨੇਤਰਾਂ ਤੋਂ ਹੀਣੇ ਹਨ, ਜੇਕਰ ਉਨ੍ਹਾਂ ਨੂੰ ਧਰਮ ਦੇ ਆਗੂ ਬਣਾ ਦਿੱਤਾ ਜਾਵੇ ਤਾਂ ਉਹ ਸਾਰੇ ਮਨੁੱਖਾਂ ਨੂੰ ਜਨਮ-ਮਰਨ ਦੇ ਗੇੜ ਵਿਚ ਪਾ ਦਿੰਦੇ ਹਨ ॥੨॥

### ਪਉੜੀ ੩ (ਨਿੰਦਕ)

## ਲਸਣੁ ਲੁਕਾਇਆ ਨਾ ਲੁਕੈ; ਬਹਿ ਖਾਜੈ ਕੂਣੈ।

ਜੇਕਰ ਕੋਈ ਕੂਣੈ = ਖੂੰਜੇ ਵਿਚ ਬਹਿ = ਬੈਠ ਕੇ ਲਸਣ ਖਾਜੈ = ਖਾਂਦਾ ਹੈ, ਉਸ ਦੀ ਵਾਸ਼ਨਾ ਲੁਕਾਇਆਂ ਭੀ ਨਹੀਂ ਲੁਕੈ = ਲੁਕਦੀ। ਇਸ ਪ੍ਰਕਾਰ ਜੋ ਵਿਕਾਰੀ ਪੁਰਸ਼ ਹਨ, ਜੋ ਲੁਕ-ਛਿਪ ਕੇ ਵਿਕਾਰ ਕਮਾਉਂਦੇ ਹਨ, ਜੋ ਕਦੇ ਵੀ ਲੁਕਾਇਆਂ ਲੁਕਦੇ ਨਹੀਂ ਹਨ, ਅੰਤ ਨੂੰ ਪ੍ਰਗਟ ਹੋ ਜਾਂਦੇ ਹਨ।

## ਕਾਲਾ ਕੰਬਲ ਉਜਲਾ; ਕਿਉਂ ਹੋਇ ਸਬੂਣੈ।

ਜੇਕਰ ਕਾਲੇ ਕੰਬਲ ਨੂੰ ਸਬੂਣੈ = ਸਾਬਣ ਨਾਲ ਧੋ ਕੇ ਉਜਲਾ = ਚਿੱਟਾ ਕਰਨਾ ਚਾਹੀਏ ਤਾਂ ਉਹ ਕਿਉਂ = ਕਦੇ ਵੀ ਚਿੱਟਾ ਨਹੀਂ ਹੋਇ = ਹੋ ਸਕਦਾ। ਇਸ ਪ੍ਰਕਾਰ ਕਾਲੇ ਕੰਬਲ ਦੀ ਨਿਆਈਂ ਮਨ ਹੈ, ਉਹ ਕਦੇ ਵੀ ਵੇਦ ਸ਼ਾਸਤਰਾਂ ਦੇ ਗਿਆਨ ਰੂਪ ਸਾਬਣ ਨਾਲ ਉੱਜਲਾ ਨਹੀਂ ਹੋ ਸਕਦਾ।

## ਡੇਮੂ ਖਖਰ ਜੋ ਛੁਹੈ; ਦਿਸੈ ਮੁਹਿ ਸੂਣੈ।

ਜਿਵੇਂ ਕੋਈ ਡੇਮੂ = ਡੂਮਣਿਆਂ ਦੇ ਖੱਖਰ ਨੂੰ ਜੋ = ਜਿਹੜਾ ਵੀ ਛੁਹੈ = ਛੂੰਹਦਾ ਹੈ, ਉਸ ਦਾ ਮੁਹਿ = ਮੂੰਹ ਸੂਣੈ = ਸੁੱਜਿਆ ਹੋਇਆ ਹੀ ਦਿਸੈ = ਦਿੱਸਦਾ ਹੈ। ਇਸ ਤਰ੍ਹਾਂ ਜੋ ਡੂਮਣੇ ਦੀ ਨਿਆਈ ਕੁਸੰਗੀ ਪੁਰਸ਼ਾਂ ਦੀ ਸੰਗਤ ਨੂੰ ਮੂੰਹ ਲਾਉਂਦੇ ਹਨ, ਉਨ੍ਹਾਂ ਦਾ ਮੂੰਹ ਭੀ ਮਾਨ ਅਭਿਮਾਨ ਨਾਲ ਸੁੱਜਿਆ ਰਹਿੰਦਾ ਹੈ।

## ਕਿਤੈ ਕੰਮਿ ਨ ਆਵਈ; ਲਾਵਣੁ ਬਿਨੁ ਲੂਣੈ।

ਜਿਵੇਂ ਕਿਸੇ ਦੀ ਲਾਵਣੁ = ਸਲੂਣੀ ਚੀਜ਼ ਵਿਚ ਲੂਣੈ = ਲੂਣ ਨਾ ਪਾਈਏ ਤਾਂ ਉਹ ਲੂਣ ਬਿਨੁ = ਬਿਨਾਂ ਕਿਤੈ = ਕਿਸੇ ਵੀ ਕੰਮ ਨ = ਨਹੀਂ ਆਵਈ = ਆਉਂਦੀ। ਇਸੇ ਤਰ੍ਹਾਂ ਜਿਨ੍ਹਾਂ ਦੇ ਜੀਵਨ ਅੰਦਰ ਪ੍ਰੇਮ ਰੂਪੀ

ਲੂਣ ਨਹੀਂ ਹੈ, ਭਾਵੇਂ ਉਨ੍ਹਾਂ ਕੋਲ ਅਲੂਣੇ = ਵੇਦ, ਸ਼ਾਸਤਰਾਂ ਦਾ ਗਿਆਨ ਹੈ, ਪਰ ਪ੍ਰੇਮ ਰੂਪੀ ਲੂਣ ਤੋਂ ਬਿਨਾਂ ਉਨ੍ਹਾਂ ਦਾ ਜੀਵਨ ਕਿਸੇ ਵੀ ਕੰਮ ਦਾ ਨਹੀਂ ਹੈ।

## ਨਿੰਦਕਿ ਨਾਮ ਵਿਸਾਰਿਆ; ਗੁਰ ਗਿਆਨੁ ਵਿਹੂਣੈ।

ਇਸ ਤਰ੍ਹਾਂ ਨਿੰਦਕ ਪੁਰਸ਼ਾਂ ਨੇ ਪਰਮਾਤਮਾ ਦੇ ਨਾਮ ਨੂੰ ਵਿਸਾਰਿਆ = ਵਿਸਾਰ ਦਿੱਤਾ ਹੈ ਅਤੇ ਉਹ ਸੰਸਾਰ ਅੰਦਰ ਗੁਰ = ਗੁਰੂ ਦੇ ਗਿਆਨ ਤੋਂ ਵਿਹੂਣੈ = ਵਾਂਝੇ ਰਹਿੰਦੇ ਹਨ।

## ਹਲਤਿ ਪਲਤਿ ਸੁਖੁ ਨਾ ਲਹੈ; ਦੁਖੀਆ ਸਿਰੁ ਝੂਣੈ ॥੩॥

ਐਸੇ ਪੁਰਖ ਨਾ ਤਾਂ ਹਲਤਿ = ਲੋਕ ਵਿਚ ਤੇ ਨਾ ਹੀ ਪਲਤਿ = ਪ੍ਰਲੋਕ ਵਿਚ ਸੁਖ ਲਹੈ = ਲੈਂਦੇ ਹਨ ਅਤੇ ਹਰ ਸਮੇਂ ਦੁਖੀਆ = ਦੁਖੀ ਹੋ ਕੇ ਸਿਰ ਨੂੰ ਝੂਣੈ = ਝੂਰਦੇ ਰਹਿੰਦੇ ਹਨ॥੩॥ ਜੈਸਾ ਕਿ :

**ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ॥** *(ਸੂਹੀ ਮ: ੧, ਛੰਤ, ਅੰਗ ੭੬੭)*

### ਪਉੜੀ ੪ (ਗੁਰ-ਨਿੰਦਿਆ)

## ਡਾਇਣੁ ਮਾਣਸ ਖਾਵਣੀ; ਪੁਤੁ ਬੁਰਾ ਨ ਮੰਗੈ।

ਜਿਵੇਂ ਡਾਇਣ ਮਾਣਸ = ਮਨੁੱਖਾਂ ਨੂੰ ਖਾਵਣੀ = ਖਾ ਜਾਂਦੀ ਹੈ, ਲੋਕਾਂ ਦੇ ਬੱਚਿਆਂ ਦੇ ਕਾਲਜੇ ਕੱਢ ਕੇ ਖਾ ਜਾਂਦੀ ਹੈ, ਪਰ ਉਹ ਕਦੇ ਭੀ ਆਪਣੇ ਪੁਤੁ = ਪੁੱਤਰ ਦਾ ਬੁਰਾ ਨ = ਨਹੀਂ ਮੰਗੈ = ਮੰਗਦੀ। ਇਸ ਪ੍ਰਕਾਰ ਡਾਇਣ ਦੀ ਨਿਆਈਂ ਨਿੰਦਕ ਲੋਕ ਹਨ, ਜੋ ਲੋਕਾਂ ਦਾ ਅਪਮਾਨ ਕਰਨ ਰੂਪ ਕਾਲਜਾ ਕੱਢ ਕੇ ਖਾਂਦੇ ਹਨ, ਜੇਕਰ ਉਹ ਸਰਕਾਰੀ ਅਹੁਦੇ 'ਤੇ ਚਲੇ ਜਾਣ ਤਾਂ ਲੋਕਾਂ ਦਾ ਧਨ ਤਾਂ ਖਾਂਦੇ ਹਨ, ਪਰ ਗੁਰੂ ਘਰ ਦੇ ਧਨ ਤੋਂ ਉਹ ਵੀ ਸੰਗਦੇ ਹਨ।

## ਵਡਾ ਵਿਕਰਮੀ ਆਖੀਐ; ਧੀ ਭੈਣਹੁ ਸੰਗੈ।

ਜਿਸ ਨੂੰ ਵੱਡਾ ਵਿਕਰਮੀ = ਭੈੜੇ ਕਰਮ ਕਰਨ ਵਾਲਾ ਆਖੀਐ = ਆਖਿਆ ਜਾਂਦਾ ਹੈ, ਉਹ ਭੀ ਆਪਣੀ ਧੀ ਅਤੇ ਭੈਣਹੁ = ਭੈਣ ਕੋਲੋਂ ਭੈੜੇ ਕਰਮ ਕਰਨ ਲੱਗੇ ਸੰਗੈ = ਸੰਗਦਾ ਹੈ। ਇਸੇ ਤਰ੍ਹਾਂ ਭਾਵੇਂ ਕੋਈ ਚੰਗੇ ਕਰਮਾਂ ਤੋਂ ਰਹਿਤ ਹੋਵੇ, ਤਾਂ ਭੀ ਆਪਣੀ ਬੁੱਧੀ ਰੂਪ ਧੀ-ਭੈਣ ਤੋਂ ਸੰਕੋਚ ਕਰਦਾ ਹੈ, ਭਾਵ ਕੋਈ ਵੱਡਾ ਪਾਪ ਚਿਤਵਨ ਤੋਂ ਡਰਦਾ ਹੈ ਕਿ ਕਿਤੇ ਇਸ ਕਰਕੇ ਜੰਮਣ-ਮਰਨ ਦਾ ਦੁੱਖ ਨਾ ਹੋਵੇ।

## ਰਾਜੇ ਧੋਹੁ ਕਮਾਂਵਦੇ; ਰੈਬਾਰ ਸੁਰੰਗੈ।

ਜਿਵੇਂ ਰਾਜੇ ਆਪਸ ਵਿਚ ਹੀ ਧੋਹੁ = ਧ੍ਰੋਹ ਕਮਾਂਵਦੇ = ਕਮਾਉਂਦੇ ਰਹਿੰਦੇ ਹਨ, ਪਰ ਰੈਬਾਰ = ਵਿਚੋਲੇ ਹਮੇਸ਼ਾਂ ਸੁਰੰਗੈ = ਸ੍ਰੇਸ਼ਟ ਰੰਗ ਵਿਚ ਰੰਗੇ ਰਹਿੰਦੇ ਹਨ, ਕਿਉਂਕਿ ਇਨ੍ਹਾਂ ਦਾ ਕੰਮ ਇਕ-ਦੂਜੇ ਤੱਕ ਸੁਨੇਹਾ ਪਹੁੰਚਾਉਣਾ ਹੁੰਦਾ ਹੈ, ਜਿਸ ਕਰਕੇ ਇਨ੍ਹਾਂ ਨੂੰ ਕੋਈ ਭੀ ਕੁਝ ਨਹੀਂ ਕਹਿੰਦਾ। ਇਸ ਪ੍ਰਕਾਰ ਮਨ ਦਾ ਸੁਭਾਅ ਹੈ, ਜੋ ਸਾਰਿਆਂ ਨਾਲ ਧੋਖੇਬਾਜ਼ੀ ਕਰਦਾ ਹੈ, ਪਰ ਉਸ ਨੂੰ ਕਦੇ ਭੀ ਧਰਮ ਰੂਪ ਵਿਚੋਲੇ ਨਾਲ ਵੈਰ ਨਹੀਂ ਕਰਨਾ ਚਾਹੀਦਾ।

## ਬਜਰ ਪਾਪ ਨ ਉਤਰਨਿ; ਜਾਇ ਕੀਚਨਿ ਗੰਗੈ।

ਜਿਹੜੇ ਲੋਕ ਗੰਗਾ 'ਤੇ ਜਾਇ = ਜਾ ਕੇ ਬਜਰ = ਮਹਾਂ ਪਾਪ ਕੀਚਨਿ = ਕਰਦੇ ਹਨ, ਉਹ ਕਦੇ

ਨ = ਨਹੀਂ ਉਤਰਨਿ = ਉਤਰ ਸਕਦੇ। ਇਸ ਤਰ੍ਹਾਂ ਸਾਧਸੰਗਤ ਵਿਚ ਕੀਤੇ ਹੋਏ ਵਿਕਾਰੀ ਕਰਮਾਂ ਦਾ ਪਾਪ ਭੀ ਕਦੇ ਉਤਰ ਨਹੀਂ ਸਕਦਾ।

## ਥਰਹਰ ਕੰਬੈ ਨਰਕ ਜਮੁ; ਸੁਣਿ ਨਿੰਦਕ ਡੰਗੈ।

ਨਿੰਦਕ ਵੱਲੋਂ ਡੰਗੈ = ਡੰਗੇ ਜਾਣ ਬਾਰੇ ਸੁਣ ਕੇ ਨਰਕਾਂ ਦੇ ਜਮ ਵੀ ਥਰ ਥਰ ਕੰਬੈ = ਕੰਬਦੇ ਹਨ।

## ਨਿੰਦਾ ਭਲੀ ਨ ਕਿਸੈ ਦੀ; ਗੁਰ ਨਿੰਦ ਕੁਢੰਗੈ ॥੪॥

ਨਿੰਦਿਆ ਤਾਂ ਕਿਸੈ = ਕਿਸੇ ਦੀ ਭੀ ਕਰਨੀ ਭਲੀ = ਚੰਗੀ ਨ = ਨਹੀਂ ਹੈ, ਪਰ ਗੁਰ = ਗੁਰੂ ਦੀ ਨਿੰਦ = ਨਿੰਦਿਆ ਕਰਨੀ ਤਾਂ ਬਹੁਤ ਵੱਡਾ ਕੁਢੰਗੈ = ਖੋਟਾ ਕਰਮ ਹੈ॥੪॥ ਜੈਸਾ ਕਿ :

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥**
**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥** *(ਸੂਹੀ ਮ: ੩, ਅੰਗ ੭੫੬)*

### ਪਉੜੀ ੫ (ਗੁਰ-ਨਿੰਦਿਆ ਦੇ ਦ੍ਰਿਸ਼ਟਾਂਤ)

## ਨਿੰਦਾ ਕਰਿ ਹਰਣਾਖਸੈ; ਵੇਖਹੁ ਫਲ ਵਟੈ।

('ਵੱਟੈ' ਅੱਧਕ ਸਹਿਤ ਬੋਲੋ)

ਵੇਖਹੁ = ਵੇਖੋ ! ਹਰਣਾਖਸੈ = ਹਰਣਾਖਸ ਨੇ ਨਾਰਾਇਣ ਦੀ ਨਿੰਦਾ = ਨਿੰਦਿਆ ਕਰਿ = ਕਰ ਕੇ ਫਲ ਵਟੈ = ਪ੍ਰਾਪਤ ਕੀਤਾ ਹੈ ਕਿ ਉਸ ਨੂੰ ਭਗਵਾਨ ਵਿਸ਼ਨੂੰ ਜੀ ਨੇ ਨਰਸਿੰਘ ਦਾ ਰੂਪ ਧਾਰ ਕੇ ਉਸ ਨੂੰ ਨਹੁੰਆਂ ਨਾਲ ਪਾੜ ਕੇ ਮਾਰ ਦਿੱਤਾ। ਜੈਸਾ ਕਿ :

**ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥** *(ਭੈਰਉ ਮ: ੩, ਅੰਗ ੧੧੩੩)*

## ਲੰਕ ਲੁਟਾਈ ਰਾਵਣੈ; ਮਸਤਕਿ ਦਸ ਕਟੈ।

('ਕੱਟੈ' ਬੋਲੋ)

ਰਾਵਣੈ = ਰਾਵਣ ਨੇ ਰਾਮਚੰਦਰ ਜੀ ਦੀ ਨਿੰਦਿਆ ਕਰ ਕੇ ਆਪਣੀ ਸਾਰੀ ਲੰਕ = ਲੰਕਾ ਲੁਟਾਈ ਤੇ ਆਪਣੇ ਦਸ ਮਸਤਕਿ = ਸਿਰ ਕਟੈ = ਕਟਵਾ ਲਏ।

## ਕੰਸੁ ਗਇਆ ਸਣ ਲਸਕਰੈ; ਸਭ ਦੈਤ ਸੰਘਟੈ।

('ਸੰਘੱਟੈ' ਪਾਠ ਅੱਧਕ ਸਹਿਤ ਉਚਾਰਨ ਕਰੋ)

ਕੰਸ ਆਪਣੀ ਲਸਕਰੈ = ਫ਼ੌਜ ਸਣ = ਸਣੇ ਕ੍ਰਿਸ਼ਨ ਜੀ ਨੂੰ ਮਾਰਨ ਗਇਆ = ਗਿਆ ਸੀ, ਪਰ ਆਪਣੇ ਸਭਿ = ਸਾਰੇ ਦੈਂਤਾਂ ਸਮੇਤ ਸੰਘਟੈ = ਨਾਸ਼ ਹੋ ਗਿਆ ਸੀ, ਕਿਉਂਕਿ ਕੰਸ ਨੇ ਵਾਸੁਦੇਵ, ਕ੍ਰਿਸ਼ਨ ਤੇ ਆਪਣੇ ਪਿਤਾ ਦੀ ਨਿੰਦਿਆ ਕੀਤੀ ਸੀ।

## ਵੰਸੁ ਗਵਾਇਆ ਕੈਰਵਾਂ; ਖੂਹਣਿ ਲਖ ਫਟੈ।

('ਫੱਟੈ' ਬੋਲੋ)

ਕੈਰਵਾਂ ਨੇ ਭੀ ਆਪਣੇ ਗੁਰੂ ਦੀ ਨਿੰਦਿਆ ਕਰ ਕੇ ਆਪਣੀ ਸਾਰੀ ਵੰਸੁ = ਕੁਲ ਗਵਾਇਆ = ਗਵਾ ਲਈ ਅਤੇ ਆਪਣੀਆਂ ਲੱਖਾਂ ਖੂਹਣਿ = ਖੂਹਣੀਆਂ ਭਾਵ ਬੇਅੰਤ ਫ਼ੌਜ ਫਟੈ = ਖ਼ਤਮ ਕਰਾ ਲਈ।

**ਖੂਹਣਿ**—ਇਕ ਖ਼ਾਸ ਗਿਣਤੀ ਦੀ ਫ਼ੌਜ, ਜਿਸ ਵਿਚ ੧੦੯੩੫੦ ਪੈਦਲ, ੬੫੬੧੦ ਘੋੜੇ, ੨੧੮੭੦ ਹਾਥੀ ਤੇ ਕੁਲ ੨੧੮੭੦੦ ਹੋਣ, ਉਸ ਨੂੰ ਖੂਹਣੀ ਜਾਂ ਖੂਹਣਿ ਕਹਿੰਦੇ ਹਨ ਭਾਵ ਬੇਅੰਤ ਤੋਂ ਹੈ।

## ਦੰਤ ਬਕਤ੍ਰ ਸਿਸਪਾਲ ਦੇ; ਦੰਦ ਹੋਏ ਖਟੈ।

('ਬਕੱਤ੍ਰ' ਅੱਧਕ ਸਹਿਤ ਬੋਲੋ, 'ਖੱਟੈ' ਬੋਲੋ)

ਦੰਤ ਬਕਤ੍ਰ ਅਤੇ ਸਿਸਪਾਲ ਇਹ ਦੋਵੇਂ ਕ੍ਰਿਸ਼ਨ ਜੀ ਨਾਲ ਜੰਗ ਕਰਨ ਆਏ। ਇਨ੍ਹਾਂ ਦੇ ਦੰਦ ਖੱਟੇ ਹੋਏ ਭਾਵ ਕ੍ਰਿਸ਼ਨ ਜੀ ਨੇ ਇਨ੍ਹਾਂ ਦੋਵਾਂ ਦੇ ਸਿਰ ਵੱਢੇ ਭਾਵ ਸਿਸਪਾਲ ਚੰਦੇਰੀ ਦਾ ਰਾਜਾ ਸੀ, ਦਮਘੋਖਸ਼ ਦਾ ਪੁੱਤਰ ਸੀ, ਜੋ ਵਾਸੁਦੇਵ ਦੀ ਭੈਣ ਸਤ੍ਰਦੇਵਾ ਦੇ ਉਦਰ ਤੋਂ ਜੰਮਿਆ ਸੀ। ਇਸ ਹਿਸਾਬ ਸਿਰ ਕ੍ਰਿਸ਼ਨ ਜੀ ਦੀ ਭੂਆ ਦਾ ਪੁੱਤਰ ਲੱਗਦਾ ਸੀ, ਜਦੋਂ ਇਹ ਜਨਮਿਆ ਸੀ, ਇਸ ਦੇ ਤਿੰਨ ਅੱਖਾਂ ਅਤੇ ਚਾਰ ਹੱਥ ਸਨ। ਮਾਤਾ ਪਿਤਾ ਨੇ ਇਸ ਦਾ ਤਿਆਗ ਕਰਨਾ ਚਾਹਿਆ ਤਾਂ ਅਕਾਸ਼ਬਾਨੀ ਹੋਈ ਕਿ ਇਹ (ਸਿਸ) ਬੱਚੇ ਦੀ ਪਾਲਨਾ ਕਰੋ, ਇਹ ਪ੍ਰਤਾਪੀ ਹੋਵੇਗਾ। ਇਸ ਕਰਕੇ ਇਸ ਦਾ ਨਾਮ ਸਿਸਪਾਲ ਹੋਇਆ। ਸਿਸਪਾਲ ਦੀ ਮਾਂ ਨੇ ਅਕਾਸ਼ਬਾਨੀ ਤੋਂ ਪੁੱਛਿਆ ਕਿ ਇਸ ਦੀ ਮੌਤ ਕਿਵੇਂ ਹੋਵੇਗੀ ? ਤਾਂ ਅਕਾਸ਼ਬਾਨੀ ਦੁਆਰਾ ਪਰਮੇਸ਼ਰ ਨੇ ਕਿਹਾ ਕਿ ਜਿਸ ਦੀ ਗੋਦ ਵਿਚ ਜਾ ਕੇ ਇਸ ਦੇ ਵਾਧੂ ਦੇ ਅੰਗ ਸਮਾਪਤ ਹੋ ਜਾਣਗੇ, ਉਹੀ ਇਸ ਦੀ ਮੌਤ ਦਾ ਕਾਰਨ ਬਣੇਗਾ। ਜਦੋਂ ਭਗਵਾਨ ਕ੍ਰਿਸ਼ਨ ਆਪਣੀ ਭੂਆ ਨੂੰ ਮਿਲਣ ਗਏ, ਇਸ ਬੱਚੇ ਨੂੰ ਜਦੋਂ ਕ੍ਰਿਸ਼ਨ ਜੀ ਨੇ ਆਪਣੀ ਗੋਦ ਵਿਚ ਲਿਆ ਤਾਂ ਤੀਸਰੀ ਅੱਖ ਦੇ ਸਮੇਤ ਇਸ ਦੇ ਵਾਧੂ ਅੰਗ ਸਮਾਪਤ ਹੋ ਗਏ। ਉਸ ਵੇਲੇ ਸਿਸਪਾਲ ਦੀ ਮਾਂ ਨੇ ਰੋ ਰੋ ਕੇ ਬੇਨਤੀਆਂ ਕੀਤੀਆਂ ਕਿ ਮੇਰੇ ਪੁੱਤਰ ਨੂੰ ਨਾ ਮਾਰੀਂ, ਕਿਉਂਕਿ ਆਕਾਸ਼ਬਾਣੀ ਨੇ ਐਸਾ ਕਿਹਾ ਹੈ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਜੇ ਕੋਈ ਗੁਨਾਹ ਹੀ ਨਹੀਂ ਕਰੇਗਾ ਤਾਂ ਮੈਂ ਕਿਉਂ ਮਾਰਾਂਗਾ। ਮਮਤਾ ਦੀ ਮਾਰੀ ਮਾਂ ਨੇ ਕਿਹਾ ਸੀ ਕਿ ਤੂੰ ਭਗਵਾਨ ਹੈਂ, ਇਸ ਦਾ ਗੁਨਾਹ ਮਾਫ਼ ਕਰ ਦੇਵੀਂ। ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਇਕ-ਦੋ ਗੁਨਾਹ ਦੀ ਤਾਂ ਗੱਲ ਕੀ ਹੈ, ਜੇਕਰ ਇਹ ਸੌ ਗੁਨਾਹ ਵੀ ਕਰੇਗਾ ਤਾਂ ਮੈਂ ਮਾਫ਼ ਕਰ ਦੇਵਾਂਗਾ। ਇਸ ਤੋਂ ਉੱਪਰ ਕਰੇਗਾ ਤਾਂ ਮੈਂ ਇਸ ਨੂੰ ਸਜ਼ਾ ਦੇਵਾਂਗਾ। ਇਸ ਨੇ ਰੁਕਮਣੀ ਦੇ ਵਿਆਹ ਕਾਰਨ ਕ੍ਰਿਸ਼ਨ ਜੀ ਦਾ ਗਾਲ੍ਹਾਂ ਕੱਢ ਕੱਢ ਕੇ ਅਪਮਾਨ ਕੀਤਾ। ਕ੍ਰਿਸ਼ਨ ਜੀ ਹੱਸਦੇ ਰਹੇ। ਕ੍ਰਿਸ਼ਨ ਜੀ ਨੂੰ ਪੁੱਛਿਆ ਕਿ ਹੱਸਦੇ ਕਿਉਂ ਹੋ ? ਤਾਂ ਕਹਿੰਦੇ ਕਿ ਭੂਆ ਦਾ ਬਚਨ ਪੂਰਾ ਕਰ ਰਿਹਾ ਹਾਂ। ਜਦੋਂ ਇਸ ਨੇ ਸਤਾਨਵੇਂ ਗਾਲ੍ਹਾਂ ਕੱਢ ਲਈਆਂ ਤਾਂ ਫਿਰ ਕ੍ਰਿਸ਼ਨ ਜੀ ਨੇ ਕਿਹਾ ਕਿ ਹੁਣ ਰੁਕ ਜਾ, ਤੇਰੀ ਮੌਤ ਤਿੰਨ ਕਦਮਾਂ 'ਤੇ ਹੈ। ਜਦੋਂ ਇਸ ਨੇ ਚਾਰ ਗਾਲ੍ਹਾਂ ਹੋਰ ਕੱਢੀਆਂ ਤਾਂ ਸਿਰ ਸੁਦਰਸ਼ਨ ਚੱਕਰ ਨਾਲ ਵੱਢ ਦਿੱਤਾ। ਇਸ ਤਰ੍ਹਾਂ ਦੰਡ ਬਕੱਤ੍ਰ ਦੈਂਤ ਦਾ ਵੀ ਨਿੰਦਿਆ ਕਾਰਨ ਸਿਰ ਵੱਢਿਆ ਸੀ।

## ਨਿੰਦਾ ਕੋਇ ਨ ਸਿਝਿਓ; ਇਉਂ ਵੇਦ ਉਘਟੈ।

('ਉਘੱਟੈ' ਦਾ ਉਚਾਰਨ ਅੱਧਕ ਸਹਿਤ ਕਰੋ)

ਇਉਂ = ਇਸ ਤਰ੍ਹਾਂ ਵੇਦ ਵਰਗੇ ਧਾਰਮਿਕ ਗ੍ਰੰਥ ਵੀ ਇਹ ਉਘਟੈ = ਪ੍ਰਗਟ ਕਰਦੇ ਹਨ ਕਿ ਨਿੰਦਾ = ਨਿੰਦਿਆ ਕਰਨ ਵਾਲਾ ਕੋਇ = ਕੋਈ ਭੀ ਆਪਣੀ ਜ਼ਿੰਦਗੀ ਅੰਦਰ ਸਿਝਿਓ = ਮੁਕਤ ਨ = ਨਹੀਂ ਹੋਇਆ।

## ਦੁਰਬਾਸੇ ਨੇ ਸਰਾਪ ਦੇ; ਯਾਦਵ ਸਭ ਤਟੈ ॥੫॥

('ਤੱਟੈ' ਬੋਲੋ)

ਜਦੋਂ ਯਾਦਵਾਂ ਨੇ ਆਪਣੇ ਗੁਰੂ ਦੁਰਬਾਸਾ ਦੀ ਨਿੰਦਿਆ ਅਤੇ ਮਸ਼ਕਰੀਆਂ ਕੀਤੀਆਂ ਤਾਂ ਦੁਰਬਾਸਾ ਨੇ ਸਰਾਪ ਦੇ ਕੇ ਸਭ = ਸਾਰੇ ਯਾਦਵ ਤਟੈ = ਉਜਾੜ ਦਿੱਤੇ ॥੫॥ ਜੈਸਾ ਕਿ :

**ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥** *(ਧਨਾਸਰੀ ਭਗਤ ਨਾਮਦੇਵ ਜੀ, ਅੰਗ ੬੯੩)*

### ਪਉੜੀ ੬ (ਗੁਰੂ ਦੀ ਗਣਤ ਗਿਣਨ ਵਾਲਾ ਦੁਖੀ)

## ਸਭਨਾ ਦੇ ਸਿਰ ਗੁੰਦੀਅਨਿ; ਗੰਜੀ ਗੁਰੜਾਵੈ।

ਜਿਵੇਂ ਸਭਨਾ = ਸਾਰੀਆਂ ਸੁਹਾਗ ਵਾਲੀਆਂ ਇਸਤਰੀਆਂ ਦੇ ਸਿਰ ਦੇ ਕੇਸ ਗੁੰਦੀਅਨਿ = ਗੁੰਦੇ ਹੋਏ ਵੇਖ ਕੇ ਗੰਜੀ ਗੁਰੜਾਵੈ = ਗੁੜਗੁੜਾਉਂਦੀ ਹੈ, ਇਸੇ ਪ੍ਰਕਾਰ ਜਿਨ੍ਹਾਂ ਨੇ ਕਰੁਣਾ, ਮੈਤਰੀ ਆਦਿ ਗੁਣ ਧਾਰਨ ਕੀਤੇ ਹਨ, ਉਹ ਨਿਸ਼ਕਾਮ ਕਰਮਾਂ ਰੂਪੀ ਕੇਸਾਂ ਨਾਲ ਗੁੰਦੇ ਜਾਂਦੇ ਹਨ, ਪਰ ਜਿਨ੍ਹਾਂ ਨਿੰਦਕਾਂ ਦੇ ਅੰਤਹਕਰਣ ਰੂਪੀ ਸਿਰ ਵਿਚ ਨਿਸ਼ਰਧਕਪੁਣੇ ਰੂਪ ਕੇਸਾਂ ਦੀ ਗੰਜ ਹੈ, ਉਹ ਸਦਾ ਬਕਵਾਸ ਹੀ ਬੋਲਦੇ ਹਨ ਤੇ ਦੁਖੀ ਰਹਿੰਦੇ ਹਨ।

## ਕੰਨਿ ਤਨਉੜੇ ਕਾਮਣੀ; ਬੂੜੀ ਬਰੜਾਵੈ।

('ਤ-ਨਉੜੇ' ਇਕੱਠਾ ਬੋਲੋ, 'ਤਨ-ਉੜੇ' ਨਹੀਂ ਬੋਲਣਾ)

ਜਿਵੇਂ ਕਾਮਣੀ = ਇਸਤਰੀ ਦੇ ਕੰਨਾਂ ਵਿਚ ਤਨਉੜੇ = ਪਿੱਪਲਵੱਤ੍ਰੇ ਆਦਿਕ ਵੇਖ ਕੇ ਬੂੜੀ = ਬੁੱਚੀ ਬਰੜਾਵੈ = ਬੁੜ-ਬੁੜ ਕਰਦੀ ਹੈ, ਕਿਉਂਕਿ ਉਸ ਦੇ ਕੰਨ ਨਹੀਂ ਹੁੰਦੇ, ਇਸ ਪ੍ਰਕਾਰ ਸਰਵਣ, ਮੰਨਣ ਤੇ ਨਿਧਿਆਸਣ ਜਿਹੜੇ ਗੁਣ ਹਨ, ਇਹ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਵਿਚ ਪਿੱਪਲਵਤ੍ਰੇ ਦੀ ਨਿਆਈਂ ਹਨ, ਜਿਨ੍ਹਾਂ ਕੋਲ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨ ਨਹੀਂ ਹਨ, ਉਹ ਸਦਾ ਹੀ ਦੁਖੀ ਰਹਿੰਦੇ ਹਨ।

## ਨਥਾਂ ਨਕਿ ਨਵੇਲੀਆਂ; ਨਕਟੀ ਨ ਸੁਖਾਵੈ।

ਜਿਵੇਂ ਨਵੇਲੀਆਂ = ਨਵੀਨ ਜੋਬਨ ਵਾਲੀਆਂ ਇਸਤਰੀਆਂ ਦੇ ਨੱਕ ਵਿਚ ਨੱਥਾਂ ਦੇਖ ਕੇ ਨਕਟੀ = ਬਿਨਾਂ ਨੱਕ ਵਾਲੀਆਂ ਨੂੰ ਸੁਖਾਵੈ = ਸੁਖਾਉਂਦਾ ਨ = ਨਹੀਂ ਹੈ। ਇਸ ਪ੍ਰਕਾਰ ਜਿਨ੍ਹਾਂ ਨੇ ਜਸ ਰੂਪੀ ਨੱਕ ਵਿਚ ਪਰਮਾਤਮਾ ਦੇ ਹੁਕਮ ਮੰਨਣ ਦੀ ਨੱਥ ਪਾਈ ਹੋਈ ਹੈ, ਉਹ ਸ਼ੋਭਨੀਕ ਹਨ ਅਤੇ ਜਿਨ੍ਹਾਂ ਕੋਲ ਜਸ ਰੂਪੀ ਨੱਕ ਹੀ ਨਹੀਂ ਹੈ, ਉਨ੍ਹਾਂ ਨੂੰ ਹੁਕਮ ਮੰਨਣ ਦੀ ਮਤ ਚੰਗੀ ਨਹੀਂ ਲੱਗਦੀ ਹੈ।

## ਕਜਲ ਅਖੀ ਹਰਣਾਖੀਆਂ; ਕਾਣੀ ਕੁਰਲਾਵੈ।

('ਕੱਜਲ' ਅਤੇ 'ਅੱਖੀਂ' ਅੱਧਕ ਸਹਿਤ ਬੋਲੋ)

ਜਿਵੇਂ ਹਰਣਾਖੀਆਂ = ਹਿਰਨਾਂ ਵਰਗੀਆਂ ਅੱਖਾਂ ਵਾਲੀਆਂ ਇਸਤਰੀਆਂ ਦੇ ਅਖੀ = ਅੱਖਾਂ ਵਿਚ ਕਜਲ = ਸੁਰਮਾ ਵੇਖ ਕੇ ਕਾਣੀ ਕੁਰਲਾਵੈ = ਕੁਰਲਾਉਂਦੀ ਹੈ, ਇਸੇ ਤਰ੍ਹਾਂ ਜਿਨ੍ਹਾਂ ਨੇ ਸੁਰਤੀ, ਸਿੰਮ੍ਰਤੀ ਰੂਪ ਨੇਤਰਾਂ ਵਿਚ ਬ੍ਰਹਮ ਗਿਆਨ ਦਾ ਸੁਰਮਾ ਪਾਇਆ ਹੁੰਦਾ ਹੈ, ਜੋ ਪਰਮੇਸ਼ਰ ਦੇ ਨਿਸਚੇ ਤੋਂ ਖ਼ਾਲੀ ਲੋਕ ਹਨ, ਉਹ ਉਨ੍ਹਾਂ ਨੂੰ ਵੇਖ ਕੇ ਕੁਰਲਾਉਂਦੇ ਹਨ।

## ਸਭਨਾ ਚਾਲ ਸੁਹਾਵਣੀ; ਲੰਗੜੀ ਲੰਗੜਾਵੈ।

ਜਿਵੇਂ ਸਾਰੀਆਂ ਇਸਤਰੀਆਂ ਦੀ ਚਾਲ ਸੁਹਾਵਣੀ = ਸੋਹਣੀ ਹੈ, ਪਰ ਲੰਗੜੀ ਇਸਤਰੀ ਲੰਗੜਾਵੈ = ਲੰਗੜਾ ਕੇ ਤੁਰਦੀ ਹੈ, ਇਸ ਪ੍ਰਕਾਰ ਭਗਤੀ ਵਿਚ ਰੰਗਿਆਂ ਹੋਇਆਂ ਦੀ ਚਾਲ ਸ਼ੋਭਨੀਕ ਹੈ, ਪਰ ਜੋ ਸ਼ਰਧਾ ਤੋਂ ਹੀਣੇ ਹਨ, ਉਹ ਸਦਾ ਨਿਸ਼ਰਧਕ ਧੁਨ ਵਿਚ ਲੰਗੜਾ ਕੇ ਤੁਰਦੇ ਹਨ।

## ਗਣਤ ਗਣੈ ਗੁਰਦੇਵ ਦੀ; ਤਿਸੁ ਦੁਖਿ ਵਿਹਾਵੈ ॥੬॥

ਇਸ ਪ੍ਰਕਾਰ ਜੋ ਗੁਰਦੇਵ ਭਾਵ ਗੁਰੂ ਨਾਲ ਹੀ ਗਿਣਤੀਆਂ ਮਿਣਤੀਆਂ ਗਣੈ = ਗਿਣਦਾ ਹੈ, ਤਿਸੁ = ਉਸ ਦੀ ਉਮਰ ਦੁੱਖਾਂ ਵਿਚ ਹੀ ਵਿਹਾਵੈ = ਬੀਤਦੀ ਹੈ ॥੬॥

### ਪਉੜੀ ੭ (ਗੁਰੂ-ਨਿੰਦਕ ਦਾ ਜਨਮ ਅਕਾਰਥ)

## ਅਪਤੁ ਕਰੀਰ ਨਾ ਮਉਲੀਐ; ਦੇ ਦੋਸੁ ਬਸੰਤੈ।

('ਅਪੱਤੁ' ਅੱਧਕ ਸਹਿਤ ਬੋਲੋ)

ਜਿਵੇਂ ਕਰੀਰ ਦਾ ਬ੍ਰਿਛ ਅਪਤੁ = ਬਿਨਾਂ ਪੱਤਿਆਂ ਤੋਂ ਹੁੰਦਾ ਹੈ ਤੇ ਬਸੰਤ ਰੁੱਤ ਵਿਚ ਵੀ ਮਉਲੀਐ = ਪ੍ਰਫੁੱਲਤ ਨਾ = ਨਹੀਂ ਹੁੰਦਾ, ਇਸ ਵਿਚ ਕਰੀਰ ਬਸੰਤੈ = ਬਸੰਤ ਰੁੱਤ ਨੂੰ ਕੀ ਦੋਸੁ = ਦੋਸ਼ ਦੇ = ਦੇਵੇ ਭਾਵ ਦੇ ਨਹੀਂ ਸਕਦਾ। ਇਸ ਪ੍ਰਕਾਰ ਗੁਰੂ ਸਾਹਿਬ ਬਸੰਤ ਰੁੱਤ ਦੀ ਨਿਆਈਂ ਹਨ ਤੇ ਕਰੀਰ ਦੀ ਨਿਆਈਂ ਜਿਨ੍ਹਾਂ ਮਨਮੁਖਾਂ ਦੇ ਹਿਰਦੇ ਅੰਦਰ ਸਤਿ, ਸੰਤੋਖ, ਦਇਆ, ਧਰਮ ਆਦਿਕ ਪੱਤੇ ਨਹੀਂ ਨਿਕਲੇ, ਇਸ ਵਿਚ ਗੁਰੂ ਸਾਹਿਬ ਦਾ ਕੀ ਦੋਸ਼ ਹੈ ? ਭਾਵ ਕੋਈ ਦੋਸ਼ ਨਹੀਂ ਹੈ। ਜੈਸਾ ਕਿ :

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥**

*(ਸਲੋਕ ਭਗਤ ਕਬੀਰ ਜੀ, ਅੰਗ ੧੩੭੨)*

## ਸੰਢਿ ਸਪੁਤੀ ਨਾ ਥੀਐ; ਕਣਤਾਵੈ ਕੰਤੈ।

ਜਿਵੇਂ ਸੰਢਿ = ਬਾਂਝ ਇਸਤਰੀ ਸਪੁਤੀ = ਸਪੁੱਤਰ ਵਾਲੀ ਨਾ = ਨਹੀਂ ਥੀਐ = ਹੁੰਦੀ, ਪਰ ਸਗੋਂ ਕਣਤਾਵੈ = ਦੋਸ਼ ਕੰਤੈ = ਪਤੀ ਉੱਤੇ ਲਾਉਂਦੀ ਹੈ, ਇਸ ਪ੍ਰਕਾਰ ਜਿਹੜੇ ਬਾਂਝ ਇਸਤਰੀ ਦੀ ਨਿਆਈਂ ਸ਼ਰਧਾ ਰੂਪੀ ਭੂਮੀ ਤੋਂ ਰਹਿਤ ਹਨ, ਉਨ੍ਹਾਂ ਅੰਦਰ ਕਿਤਨਾ ਭੀ ਗੁਰੂ ਦਾ ਉਪਦੇਸ਼ ਰੂਪੀ ਬੀਜ ਬੀਜਿਆ ਜਾਵੇ, ਫਿਰ ਵੀ ਗਿਆਨ ਰੂਪੀ ਪੁੱਤਰ ਪੈਦਾ ਨਹੀਂ ਹੋ ਸਕਦਾ। ਇਸ ਵਿਚ ਕੰਤ ਰੂਪੀ ਗੁਰੂ ਦਾ ਕੀ ਦੋਸ਼ ਹੈ ? ਭਾਵ ਕੋਈ ਦੋਸ਼ ਨਹੀਂ ਹੈ।

## ਕਲਰਿ ਖੇਤੁ ਨਾ ਜੰਮਈ; ਘਨਹਰੁ ਵਰਸੰਤੈ।

ਕੱਲਰ ਖੇਤ ਵਿਚ ਕੁਝ ਵੀ ਬੀਜੀਏ, ਕੁਝ ਵੀ ਜੰਮਈ = ਜੰਮਦਾ, ਭਾਵ ਪ੍ਰਫੁੱਲਤ ਨਾ = ਨਹੀਂ ਹੁੰਦਾ, ਚਾਹੇ ਕਿਤਨੇ ਭੀ ਘਨਹਰੁ = ਬੱਦਲ ਵਰਸੰਤੈ = ਵਰਸਦੇ ਹੋਣ। ਇਸ ਪ੍ਰਕਾਰ ਕੱਲਰ ਖੇਤ ਦੀ ਨਿਆਈਂ ਸ਼ਰਧਾ ਤੋਂ ਹੀਣੇ ਪੁਰਖ ਹਨ, ਜਿਨ੍ਹਾਂ ਅੰਦਰ ਕਦੇ ਬਿਬੇਕ ਰੂਪੀ ਬੀਜ ਹਰਾ ਨਹੀਂ ਹੁੰਦਾ, ਚਾਹੇ ਕਿਤਨਾ ਭੀ ਸਤਿਗੁਰੂ ਜੀ ਦਾ ਉਪਦੇਸ਼ ਰੂਪ ਬੱਦਲ ਵਰ੍ਹਦਾ ਰਹੇ।

## ਪੰਗਾ ਪਿਛੈ ਚੰਗਿਆ; ਅਵਗੁਣ ਗੁਣਵੰਤੈ।

ਜੇਕਰ ਪੰਗਾ = ਝਗੜਾ ਕਰਨ ਵਾਲੇ ਚੰਗਿਆਂ ਪਿਛੈ = ਪਿੱਛੇ ਲੱਗ ਜਾਣ ਤਾਂ ਉਹ ਔਗੁਣਾਂ ਵਾਲੇ ਭੀ ਗੁਣਵੰਤੈ = ਗੁਣਾਂ ਵਾਲੇ ਹੋ ਜਾਂਦੇ ਹਨ।

## ਸਾਇਰੁ ਵਿਚਿ ਘੰਘੂਟਿਆ; ਬਹੁ ਰਤਨ ਅਨੰਤੈ।

ਜਿਵੇਂ ਸਾਇਰੁ = ਸਮੁੰਦਰ ਵਿਚ ਘੰਘੂਟਿਆ = ਘੋਗੇ ਵੀ ਬਹੁਤ ਹੁੰਦੇ ਹਨ, ਪਰ ਉਨ੍ਹਾਂ ਵਿੱਚੋਂ ਹੀ ਬਹੁਤ ਅਨੰਤੈ = ਬੇਅੰਤ ਰਤਨ ਵੀ ਨਿਕਲਦੇ ਹਨ, ਇਸ ਤਰ੍ਹਾਂ ਸਤਿਸੰਗਤ ਰੂਪ ਸਮੁੰਦਰ ਵਿਚ ਰਤਨਾਂ ਦੀ ਨਿਆਈਂ ਸ਼ੁਭ ਗੁਣਾਂ ਵਾਲੇ ਗੁਰਮੁਖ ਹਨ ਤੇ ਘੋਗਿਆਂ ਦੀ ਨਿਆਈਂ ਗੁਣਾਂ ਤੋਂ ਖ਼ਾਲੀ ਵੀ ਹਨ।

## ਜਨਮ ਗਵਾਇ ਅਕਾਰਥਾ; ਗੁਰੁ ਗਣਤ ਗਣੰਤੈ ॥੭॥

ਇਸ ਪ੍ਰਕਾਰ ਉਹ ਆਪਣਾ ਜਨਮ ਅਕਾਰਥਾ = ਵਿਅਰਥ ਹੀ ਗਵਾਇ = ਗਵਾ ਲੈਂਦੇ ਹਨ, ਜੋ ਗੁਰੂ ਨਾਲ ਗਣਤ = ਗਿਣਤੀਆਂ ਮਿਣਤੀਆਂ ਗਣੰਤੈ = ਗਿਣਦੇ ਹਨ ॥੭॥ ਜੈਸਾ ਕਿ :

**ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ ॥**

*(ਗਉੜੀ ਕੀ ਵਾਰ ਮ: ੪, ਅੰਗ ੩੦੭)*

### ਪਉੜੀ ੮ (ਅਕ੍ਰਿਤਘਣ)

## ਨਾ ਤਿਸੁ ਭਾਰੇ ਪਰਬਤਾਂ; ਅਸਮਾਨ ਖਹੰਦੇ।

ਜੋ ਪਰਬਤ ਅਸਮਾਨ ਨਾਲ ਖਹੰਦੇ = ਛੂੰਹਦੇ ਹਨ, ਤਿਸੁ = ਉਹ ਧਰਤੀ ਨੂੰ ਭਾਰੇ ਨਾ = ਨਹੀਂ ਲੱਗਦੇ।

## ਨਾ ਤਿਸੁ ਭਾਰੇ ਕੋਟ ਗੜ੍ਹ; ਘਰਬਾਰ ਦਿਸੰਦੇ।

ਜੋ ਕੋਟ = ਕਿਲ੍ਹੇ ਗੜ੍ਹ = ਗੜ੍ਹੀਆਂ ਤੇ ਘਰਬਾਰ ਦਿਸੰਦੇ = ਦਿੱਸਦੇ ਹਨ, ਤਿਸੁ = ਉਸ ਨੂੰ ਇਹ ਸਭ ਭਾਰੇ ਨਾ = ਨਹੀਂ ਲੱਗਦੇ।

## ਨਾ ਤਿਸੁ ਭਾਰੇ ਸਾਇਰਾਂ; ਨਦ ਵਾਹ ਵਹੰਦੇ।

ਜੋ ਸਾਇਰਾਂ = ਸਮੁੰਦਰ, ਨਦ = ਨਦੀਆਂ, ਵਾਹ = ਵਾਹੜੇ ਵਹੰਦੇ = ਵਹਿ ਰਹੇ ਹਨ, ਇਹ ਸਭ ਤਿਸੁ = ਉਸ ਧਰਤੀ ਨੂੰ ਭਾਰੇ ਨਾ = ਨਹੀਂ ਲੱਗਦੇ।

## ਨਾ ਤਿਸੁ ਭਾਰੇ ਤਰਵਰਾਂ; ਫਲ ਸੁਫਲ ਫਲੰਦੇ।

ਜੋ ਤਰਵਰਾਂ = ਬ੍ਰਿਛ ਸੁਫਲ = ਸ੍ਰੇਸ਼ਟ ਫਲਾਂ ਸਮੇਤ ਫਲੰਦੇ = ਫਲੇ ਹੋਏ ਹਨ, ਇਹ ਵੀ ਤਿਸੁ = ਉਸ ਧਰਤੀ ਨੂੰ ਭਾਰੇ ਨ = ਨਹੀਂ ਲੱਗਦੇ।

## ਨਾ ਤਿਸੁ ਭਾਰੇ ਜੀਅ ਜੰਤ; ਅਣਗਣਤ ਫਿਰੰਦੇ।

ਜਿਹੜੇ ਅਣਗਿਣਤ ਹੀ ਜੀਅ = ਜੀਵ-ਜੰਤੂ ਫਿਰੰਦੇ = ਫਿਰ ਰਹੇ ਹਨ, ਇਹ ਵੀ ਸਭ ਤਿਸੁ = ਉਸ ਨੂੰ ਭਾਰੇ ਨਾ = ਨਹੀਂ ਲੱਗਦੇ।

## ਭਾਰੇ ਭੁਈਂ ਅਕਰਿਤਘਣ; ਮੰਦੀ ਹੂ ਮੰਦੇ ॥੮॥

ਭੁਈਂ = ਧਰਤੀ ਨੂੰ ਸਿਰਫ਼ ਅਕਰਿਤਘਣ = ਕੀਤੇ ਪਰਉਪਕਾਰ ਨੂੰ ਭੁਲਾਉਣ ਵਾਲੇ ਭਾਰੇ ਲੱਗਦੇ ਹਨ, ਜੋ ਮੰਦੀ = ਬੁਰਿਆਂ ਹੂ = ਤੋਂ ਵੀ ਮੰਦੇ = ਬੁਰੇ ਹਨ ॥੮॥

**ਸਾਖੀ ਅਕਿਰਤਘਣੀ ਦੀ—**ਇਕ ਮਹਾਤਮਾ, ਜਿਸ ਦੀ ਉਮਰ ਸੌ ਵਰ੍ਹਿਆਂ ਤੋਂ ਉੱਪਰ ਸੀ, ਉਹ ਰਾਜੇ ਦੀ ਨਗਰੀ ਤੋਂ ਬਾਹਰ ਬਾਹਰ ਇਕ ਕੁਟੀਆ ਬਣਾ ਕੇ ਰਹਿੰਦਾ ਸੀ। ਇਸ ਦੀ ਕਰਨੀ ਕਮਾਈ ਦੇ ਪ੍ਰਭਾਵ ਕਰਕੇ ਜਿਥੇ ਹੋਰ ਲੋਕ ਦਰਸ਼ਨ ਕਰਨ ਆਉਂਦੇ, ਉਥੇ ਇਕ ਦਿਨ ਰਾਜਾ ਵੀ ਦਰਸ਼ਨ ਕਰਨ ਲਈ ਗਿਆ, ਤਾਂ ਦਰਸ਼ਨ ਕਰ ਕੇ ਉਸ ਉੱਤੇ ਐਸਾ ਪ੍ਰਭਾਵ ਪਿਆ ਕਿ ਜਦੋਂ ਵੀ ਸਮਾਂ ਬਣਦਾ ਤਾਂ ਰਾਜਾ ਪਰਿਵਾਰ ਸਮੇਤ ਮਹਾਂਪੁਰਖਾਂ ਦੇ ਦਰਸ਼ਨ ਕਰਨ ਆ ਜਾਂਦਾ। ਰਾਜੇ ਦੀ ਇਕ ਪੁੱਤਰੀ ਸੀ, ਮਹਾਤਮਾ ਉਸ ਨੂੰ ਬੱਚੀ ਜਾਣ

ਕੇ ਕੋਈ ਨਾ ਕੋਈ ਫਲ ਦੇ ਦਿਆ ਕਰਦੇ। ਇਕ ਦਿਨ ਮਹਤਾਮਾ ਨੇ ਦੇਖਿਆ ਕਿ ਸਾਹਮਣੇ ਜੋ ਪਿੱਪਲ ਖੜਾ ਹੈ, ਉਹ ਸਾਰਾ ਕਿਸੇ ਕਾਰਨ ਸੁੱਕ ਗਿਆ ਹੈ ਤਾਂ ਮਹਾਤਮਾ ਨੇ ਆਪਣਾ ਇਕ ਸੇਵਕ ਪਿੱਪਲ 'ਤੇ ਚਾੜ੍ਹਿਆ ਕਿ ਜੋ ਇੱਲ ਦਾ ਆਲ੍ਹਣਾ ਹੈ, ਉਸ ਵਿਚ ਦੇਖ ਕਿ ਕੀ ਕੋਈ ਮਾੜੀ ਵਸਤੂ ਹੈ ਤਾਂ ਸੇਵਕ ਨੇ ਦੱਸਿਆ ਕਿ ਮਹਾਰਾਜ! ਇਸ ਵਿਚ ਇਕ ਹੱਡੀ ਪਈ ਹੈ। ਮਹਾਂਪੁਰਖਾਂ ਨੇ ਕਿਹਾ ਕਿ ਇਸ ਨੂੰ ਹੇਠਾਂ ਲੈ ਕੇ ਆ। ਮਹਾਤਮਾ ਨੇ ਉਸ ਨੂੰ ਚੰਗੀ ਬਰੀਕ ਪੀਸ ਕੇ ਪਾਊਡਰ ਬਣਾ ਕੇ ਆਪਣੇ ਸਿਰਹਾਣੇ ਹੇਠ ਰੱਖ ਲਿਆ ਕਿ ਇਸ ਨੂੰ ਜਲ-ਪ੍ਰਵਾਹ ਕਰ ਦਿਆਂਗਾ। ਇਕ ਰਾਜਾ ਆਪਣੀ ਰਾਣੀ ਤੇ ਬੱਚੀ ਸਮੇਤ ਉਥੇ ਆਏ। ਮਹਾਤਮਾ ਆਸਣ 'ਤੇ ਨਹੀਂ ਸਨ। ਰਾਜਾ ਰਾਣੀ ਬੈਠ ਗਏ ਤੇ ਬੱਚੀ ਨੇ ਆਸਣ ਵੱਲ ਦੇਖਣਾ ਸ਼ੁਰੂ ਕੀਤਾ ਕਿ ਅੱਜ ਮੇਰੇ ਲਈ ਕੀ ਵਸਤੂ ਰੱਖ ਗਏ ਹਨ ਤਾਂ ਸਿਰਹਾਣੇ ਹੇਠੋਂ ਪੁੜੀ ਚੁੱਕ ਕੇ ਮੂੰਹ ਵਿਚ ਪਾ ਲਈ। ਕੌੜੀ, ਮਿੱਠੀ ਤਾਂ ਨਹੀਂ ਸੀ, ਪ੍ਰਸ਼ਾਦ ਸਮਝ ਕੇ ਖਾ ਗਈ ਤਾਂ ਪਰਮਾਤਮਾ ਨੇ ਅਕਿਰਤਘਣ ਦੀ ਬੁਰਿਆਈ ਜ਼ਾਹਰ ਕਰਨ ਵਾਸਤੇ ਨਾ ਬਣਦੀ ਗੱਲ ਕਰ ਵਿਖਾਈ। ਕਿਉਂਕਿ ਕਿਸੇ ਚੀਜ਼ ਨਾਲ ਕਦੀ ਗਰਭ ਨਹੀਂ ਠਹਿਰਦਾ, ਪਰ ਪਰਮਾਤਮਾ ਕੀ ਨਹੀਂ ਕਰ ਸਕਦਾ? ਭਾਵ ਸਭ ਕੁਝ ਕਰ ਸਕਦਾ ਹੈ ਤੇ ਉਹ ਖਾਣ ਨਾਲ ਬੱਚੀ ਨੂੰ ਗਰਭ ਠਹਿਰ ਗਿਆ ਤੇ ਰਾਜੇ ਨੇ ਇਹ ਸਮਝਿਆ ਕਿ ਇਸ ਸੰਤ ਨੇ ਮੇਰੀ ਲੜਕੀ ਨੂੰ ਕਲੰਕਿਤ ਕਰ ਦਿੱਤਾ ਹੈ। ਇਸ ਲਈ ਰਾਜੇ ਨੇ ਮਹਾਤਮਾ ਦਾ ਨਿਰਾਦਰ ਕਰ ਦਿੱਤਾ। ਜਿਸ ਵਿਚ ਮਹਾਤਮਾ ਦਾ ਤਾਂ ਕੋਈ ਕਸੂਰ ਨਹੀਂ ਸੀ। ਰਾਜੇ 'ਤੇ ਰੱਬ ਦੀ ਐਸੀ ਕਰੋਪੀ ਹੋਈ ਕਿ ਉਸ ਦਾ ਰਾਜ ਨਸ਼ਟ ਹੋ ਗਿਆ। 'ਸਾਖੀ ਪ੍ਰਮਾਣ' ਵਿਚ ਲਿਖਿਆ ਹੈ ਕਿ :

**ਅਕਿਰਤਘਣ ਕੀ ਅਸਤੀਓਂ ਸੂਕੋ ਪਿੱਪਲ ਐਨ।**
**ਰਾਜ ਨਸ਼ਟ, ਕੰਨਿਆ ਕਲੰਕ, ਸਤੀ ਕੁਲਖਣ ਬੈਣ।**

ਅਕਿਰਤਘਣ ਦੀ ਹੱਡੀ ਦੀ ਵਜ੍ਹਾ ਕਰਕੇ ਸਾਰਾ ਪਿੱਪਲ ਸੁੱਕਿਆ, ਰਾਜੇ ਦਾ ਸਾਰਾ ਰਾਜ ਨਸ਼ਟ ਹੋਇਆ, ਲੜਕੀ ਕਲੰਕਿਤ ਹੋਈ, ਮਹਾਤਮਾ ਦਾ ਨਿਰਾਦਰ ਹੋਇਆ। ਇਸ ਕਰਕੇ ਭਾਈ ਸਾਹਿਬ ਜੀ ਨੇ ਇਥੇ ਅਕਿਰਤਘਣ ਦੀ ਗੱਲ ਕੀਤੀ ਹੈ ਕਿ ਦੁਨੀਆਂ ਵਿਚ ਸਭ ਤੋਂ ਭੈੜਾ ਅਕਿਰਤਘਣ ਹੈ।

### ਪਉੜੀ ੯ (ਅਕ੍ਰਿਤਘਣ ਦ੍ਰਿਸ਼ਟਾਂਤ)

## ਮਦ ਵਿਚਿ ਰਿਧਾ ਪਾਇਕੈ; ਕੁਤੇ ਦਾ ਮਾਸੁ।

('ਮਦ' ਪੋਲਾ ਬੋਲੋ)

ਇਕ ਵਾਰੀ ਚੂਹੜੀ ਨੇ ਕੁੱਤੇ ਦੇ ਮਾਸ ਨੂੰ ਮਦ = ਸ਼ਰਾਬ ਵਿਚ ਪਾਇਕੈ = ਪਾ ਕੇ ਰਿਧਾ = ਰਿੰਨ੍ਹਿਆ।

## ਧਰਿਆ ਮਾਣਸ ਖੋਪਰੀ; ਤਿਸੁ ਮੰਦੀ ਵਾਸੁ।

ਫਿਰ ਉਸ ਨੂੰ ਮਾਣਸ = ਮਨੁੱਖ ਦੀ ਖੋਪੜੀ ਵਿਚ ਧਰਿਆ = ਰੱਖਿਆ। ਤਿਸੁ = ਉਸ ਵਿੱਚੋਂ ਮੰਦੀ = ਭੈੜੀ ਵਾਸੁ = ਵਾਸ਼ਨਾ ਆ ਰਹੀ ਸੀ।

## ਰਤੂ ਭਰਿਆ ਕਪੜਾ; ਕਰਿ ਕਜਣੁ ਤਾਸੁ।

ਤਾਸੁ = ਉਸ ਨੂੰ ਰਤੂ = ਲਹੂ ਭਰਿਆ = ਭਰੇ ਕੱਪੜੇ ਕਰਿ = ਨਾਲ ਕਜਣੁ = ਢੱਕਿਆ ਹੋਇਆ ਸੀ।

## ਢਕਿ ਲੈ ਚਲੀ ਚੂਹੜੀ; ਕਰਿ ਭੋਗ ਬਿਲਾਸੁ।

ਫਿਰ ਚੂਹੜੀ ਉਸ ਦਾ ਬਿਲਾਸੁ = ਅਨੰਦ ਨਾਲ ਭੋਗ = ਭੋਜਨ ਕਰਿ = ਕਰਨ ਵਾਸਤੇ ਢੱਕ ਕੇ ਲੈ ਕੇ ਚੱਲ ਪਈ।

## ਆਖ ਸੁਣਾਏ ਪੁਛਿਆ; ਲਾਹੇ ਵਿਸਵਾਸੁ।

ਰਸਤੇ ਵਿਚ ਕਿਸੇ ਨੇ ਉਸ ਨੂੰ ਆਖ ਕੇ ਪੁੱਛਿਆ ਕਿ ਕਿਹੜੀ ਇੰਨੀ ਬਦਬੂ ਵਾਲੀ ਚੀਜ਼ ਢੱਕ ਕੇ ਲੈ ਕੇ ਜਾ ਰਹੀ ਹੈਂ ਤਾਂ ਉਸ ਨੇ ਸੁਣਾਇਆ ਭਾਵ ਦੱਸਿਆ ਕਿ ਇਹ ਕੁੱਤੇ ਦਾ ਮਾਸ ਹੈ ਤੇ ਉਸ ਦੀ ਵਿਸਵਾਸ = ਦੁਬਿਧਾ ਲਾਹੇ = ਦੂਰ ਕਰ ਦਿੱਤੀ ਤੇ ਇਸ ਦੇ ਢੱਕਣ ਦਾ ਕਾਰਨ ਦੱਸਿਆ ਕਿ :

## ਨਦਰੀ ਪਵੈ ਅਕਰਿਤਘਣੁ; ਮਤੁ ਹੋਇ ਵਿਣਾਸੁ॥੯॥

ਜੇ ਕਿਸੇ ਅਕਰਿਤਘਣੁ = ਕੀਤੇ ਉਪਕਾਰ ਨੂੰ ਭੁਲਾਉਣ ਵਾਲੇ ਮਨੁੱਖ ਦੀ ਇਸ ਉੱਪਰ ਨਦਰੀ = ਨਜ਼ਰ ਪਵੈ = ਪੈ ਗਈ ਤਾਂ ਮਤੁ = ਮਤਾਂ ਕਿਤੇ ਵਿਣਾਸੁ = ਨਾਸ਼ ਹੋ ਜਾਵੇ ਭਾਵ ਜੇਕਰ ਉਸ ਦੀ ਨਜ਼ਰ ਪੈ ਗਈ ਤਾਂ ਇਹ ਫਿੱਟ ਜਾਵੇਗਾ। ਫਿਰ ਸਾਡੇ ਖਾਣ ਦੇ ਲਾਇਕ ਨਹੀਂ ਰਹੇਗਾ। ਇਸ ਕਰਕੇ ਲਹੂ ਦੇ ਕੱਪੜੇ ਨਾਲ ਢੱਕਿਆ ਹੈ ਕਿ ਇਹ ਮਾਸ ਅਕ੍ਰਿਤਘਣ ਦੀ ਭੈੜੀ ਨਜ਼ਰ ਨਾਲ ਵਿਗੜ ਨਾ ਜਾਵੇ॥੯॥

### ਪਉੜੀ ੧੦ (ਲੂਣ ਹਰਾਮੀ)

## ਚੋਰੁ ਗਇਆ ਘਰਿ ਸਾਹ ਦੈ; ਘਰ ਅੰਦਰਿ ਵੜਿਆ।

ਇਕ ਚੋਰ ਚੋਰੀ ਕਰਨ ਲਈ ਸਾਹ = ਪਾਤਸ਼ਾਹ ਦੈ = ਦੇ ਘਰ ਗਇਆ = ਗਿਆ ਅਤੇ ਘਰ ਦੇ ਅੰਦਰਿ = ਵਿਚ ਵੜਿਆ = ਵੜ ਗਿਆ।

## ਕੁਛਾ ਕੂਣੈ ਭਾਲਦਾ; ਚਉਬਾਰੇ ਚੜਿਆ।

('ਕੁੱਚਾ' ਅੱਧਕ ਸਹਿਤ, 'ਚੜ੍ਹਿਆ' ਭਾਰਾ ਕਰ ਕੇ ਬੋਲੋ)

ਫਿਰ ਕੁਛਾ ਕੂਣੈ = ਖੂੰਜੇ-ਖਾਂਜੇ ਭਾਲਦਾ ਭਾਲਦਾ ਜਦ ਕੁਝ ਹੱਥ ਨਾ ਆਇਆ ਤਾਂ ਚਉਬਾਰੇ = ਚੁਬਾਰੇ 'ਤੇ ਜਾ ਚੜ੍ਹਿਆ।

## ਸੁਇਨਾ ਰੁਪਾ ਪੰਡ ਬੰਨਿ; ਅਗਲਾਈ ਅੜਿਆ।

('ਅਗਲਾ-ਈ' ਇਕੱਠਾ ਹੀ ਬੋਲੋ)

ਸੁਇਨਾ = ਸੋਨੇ ਰੁਪਾ = ਚਾਂਦੀ ਦੀ ਪੰਡ ਬੰਨ੍ਹ ਲਈ, ਪਰ ਅੜਿਆ = ਹਠ ਕਰ ਕੇ ਅਗਲਾਈ = ਅੱਗੇ ਨੂੰ ਹੋਰ ਮਾਲ ਲੈਣ ਦੇ ਲਾਲਚ ਵਿਚ ਫਸ ਗਿਆ।

## ਲੋਭ ਲਹਿਰ ਹਲਕਾਇਆ; ਲੂਣ ਹਾਂਡਾ ਫੜਿਆ।

ਲੋਭ = ਲਾਲਚ ਦੀ ਲਹਿਰ ਵਿਚ ਹਲਕਾਇਆ = ਹਲਕੇ ਹੋਏ ਨੇ ਖੰਡ ਦਾ ਭਾਂਡਾ ਸਮਝ ਕੇ ਨਮਕੀਨ ਚੂਰਨ ਦਾ ਹਾਂਡਾ = ਭਾਂਡਾ ਫੜਿਆ = ਫੜ ਲਿਆ। ਅਤੇ :

## ਚੁਖਕੁ ਲੈ ਕੇ ਚਖਿਆ; ਤਿਸੁ ਕਖੁ ਨ ਖੜਿਆ।

('ਖੜਿਆ' ਪੋਲਾ ਬੋਲੋ)

ਜਦੋਂ ਉਸ ਨੇ ਉਸ ਭਾਂਡੇ ਵਿੱਚੋਂ ਚੁਖਕੁ = ਰਤੀ ਕੁ ਲੈ ਕੇ ਨਮਕੀਨ ਚੂਰਨ ਚੱਖਿਆ ਤਾਂ ਫਿਰ ਤਿਸੁ = ਉਸ ਦੇ ਮਨ ਵਿਚ ਵਿਚਾਰ ਆਈ ਕਿ ਮੈਂ ਸ਼ਾਹ ਦਾ ਲੂਣ ਖਾ ਲਿਆ ਹੈ, ਮੈਂ ਲੂਣ-ਹਰਾਮੀ ਨਹੀਂ ਬਣਨਾ

ਚਾਹੁੰਦਾ। ਇਸ ਲਈ ਉਸ ਨੇ ਉਸ ਮਾਲ ਵਿੱਚੋਂ ਕੱਖ ਵੀ ਨ = ਨਹੀਂ ਖੜਿਆ[1] = ਖੜਨਾ ਭਾਵ ਲਿਜਾਣਾ ਕੀਤਾ।

## ਲੂਣ ਹਰਾਮੀ ਗੁਨਹਗਾਰ; ਧੜੁ ਧੰਮੜ ਧੜਿਆ ॥੧੦॥

ਕਿਉਂਕਿ ਲੂਣ ਹਰਾਮੀ = ਨਮਕ ਖਾ ਕੇ ਜੋ ਹਰਾਮ ਕਰੇ, ਉਹ ਗੁਨਹਗਾਰ = ਬਹੁਤਾ ਅਪਰਾਧੀ ਹੁੰਦਾ ਹੈ ਅਤੇ ਉਹ ਪਰਮੇਸ਼ਰ ਦੀ ਦਰਗਾਹ ਵਿਚ ਧੜੁ = ਢੋਲ ਵਾਂਗੂੰ ਧੰਮੜ = ਚੋਬਾਂ ਨਾਲ ਧੜਿਆ = ਵਜਾਈਦਾ ਹੈ **ਅਥਵਾ** ਧੜ-ਧੜ ਕਰਕੇ ਢੋਲ ਵਾਂਗੂੰ ਕੁੱਟੀਦਾ ਹੈ ॥੧੦॥

**ਸਾਖੀ ਭੂਮੀਏ ਚੋਰ ਦੀ—**ਜਗਤ ਨੂੰ ਤਾਰਦੇ ਹੋਏ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਢਾਕੇ ਬੰਗਾਲ ਦੀ ਧਰਤੀ ਵੱਲ ਗਏ ਤਾਂ ਉਸ ਇਲਾਕੇ ਦੇ ਮਸ਼ਹੂਰ ਚੋਰ 'ਭੂਮੀਏ' ਦੀ ਸਤਿਗੁਰਾਂ ਨਾਲ ਭੇਟ ਹੋਈ। ਸਤਿਗੁਰਾਂ ਨੇ ਪੁੱਛਿਆ ਕਿ ਭਾਈ, ਤੂੰ ਕੀ ਕੰਮ ਕਰਦਾ ਹੈਂ ? ਭੂਮੀਏ ਚੋਰ ਨੇ ਸਤਿਗੁਰਾਂ ਨੂੰ ਸਭ ਕੁਝ ਸੱਚੋ-ਸੱਚ ਦੱਸ ਦਿੱਤਾ ਕਿ ਮਹਾਰਾਜ ਜੀ ! ਮੈਂ ਇਕ ਚੋਰ ਹਾਂ ਅਤੇ ਚੋਰੀ ਕਰਨਾ ਹੀ ਮੇਰਾ ਕਰਮ ਹੈ। ਚੋਰੀ ਕੀਤੇ ਧਨ ਨਾਲ ਹੀ ਮੇਰਾ ਗੁਜ਼ਰਾਨ ਚੱਲਦਾ ਹੈ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਸਮਝਾਉਂਦਿਆਂ ਹੋਇਆਂ ਕਿਹਾ ਕਿ ਹੇ ਭਾਈ ! ਚੋਰੀ ਕਰਨੀ ਚੰਗੀ ਗੱਲ ਨਹੀਂ ਹੈ। ਕਿਸੇ ਦੂਜੇ ਦੀ ਕਮਾਈ ਦਾ ਧਨ ਚੋਰੀ ਕਰ ਕੇ ਆਪ ਖਾਣਾ, ਇਹ ਇਕ ਬਹੁਤ ਵੱਡਾ ਪਾਪ ਹੈ, ਜਿਸ ਦੀ ਲੋਕ ਵਿਚ ਤੇ ਪ੍ਰਲੋਕ ਵਿਚ ਵੀ ਸਜ਼ਾ ਮਿਲਦੀ ਹੈ। ਇਸ ਕਰਕੇ ਸਾਡਾ ਬਚਨ ਮੰਨ, ਤੂੰ ਚੋਰੀ ਛੱਡ ਕੇ ਕੋਈ ਹੋਰ ਧਰਮ ਦੀ ਕਿਰਤ ਕਰਿਆ ਕਰ। ਸਤਿਗੁਰਾਂ ਦਾ ਬਚਨ ਸੁਣ ਕੇ ਭੂਮੀਆ ਚੋਰ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਕਿ ਸਤਿਗੁਰੂ ਜੀ ! ਆਪ ਜੀ ਦਾ ਕਹਿਣਾ ਤਾਂ ਠੀਕ ਹੈ, ਪਰੰਤੂ ਮੇਰੀ ਆਪਣੀ ਮਜਬੂਰੀ ਹੈ ਕਿ ਮੈਂ ਕਦੇ ਕੋਈ ਹੋਰ ਕੰਮ ਨਾ ਤਾਂ ਕੀਤਾ ਹੈ ਤੇ ਨਾ ਹੀ ਸਿੱਖਿਆ ਹੈ। ਸਿਵਾਏ ਚੋਰੀ ਕਰਨ ਤੋਂ ਮੈਨੂੰ ਹੋਰ ਕੁਝ ਵੀ ਨਹੀਂ ਆਉਂਦਾ। ਜੇਕਰ ਮੈਂ ਚੋਰੀ ਕਰਨੀ ਛੱਡਦਾ ਹਾਂ ਤਾਂ ਮੈਂ ਪਰਿਵਾਰ ਸਮੇਤ ਭੁੱਖਾ ਮਰ ਜਾਵਾਂਗਾ। ਆਪ ਜੀ ਮੈਨੂੰ ਇਸ ਕੰਮ ਲਈ ਖਿਮਾ ਕਰ ਦਿਉ। ਬਾਕੀ ਆਪ ਜੀ ਜੋ ਕੁਝ ਵੀ ਹੋਰ ਆਖੋਗੇ, ਮੈਂ ਆਪ ਜੀ ਦੀਆਂ ਸਾਰੀਆਂ ਗੱਲਾਂ ਮੰਨਾਂਗਾ, ਪਰੰਤੂ ਮੈਂ ਚੋਰੀ ਕਰਨ ਤੋਂ ਬਿਨਾਂ ਨਹੀਂ ਰਹਿ ਸਕਦਾ। ਸਤਿਗੁਰੂ ਜੀ ਇਸ ਦੀ ਮਾਨਸਿਕਤਾ ਸਮਝ ਗਏ ਤੇ ਵਿਚਾਰ ਕੇ ਕਿਹਾ ਕਿ ਠੀਕ ਹੈ, ਜੇਕਰ ਤੂੰ ਚੋਰੀ ਛੱਡਣ ਵਾਲਾ ਬਚਨ ਨਹੀਂ ਮੰਨ ਸਕਦਾ ਤਾਂ ਉਸ ਦੇ ਬਦਲੇ ਸਾਡੇ ਤਿੰਨ ਬਚਨ ਮੰਨਣੇ ਪੈਣਗੇ। ਭੂਮੀਏ ਨੇ ਸਿਰ ਝੁਕਾ ਕੇ ਕਿਹਾ ਕਿ ਸਤਿਗੁਰੂ ਜੀ ! ਮੈਂ ਆਪ ਜੀ ਦੇ ਤਿੰਨ ਬਚਨ ਮੰਨਣ ਨੂੰ ਤਿਆਰ ਹਾਂ। ਆਪ ਜੀ ਹੁਕਮ ਕਰੋ। ਸਤਿਗੁਰਾਂ ਨੇ ਕਿਹਾ ਕਿ ਪਹਿਲਾ ਬਚਨ ਹੈ ਕਿ ਤੂੰ ਹਮੇਸ਼ਾਂ ਸੱਚ ਬੋਲਣਾ ਹੈ, ਦੂਜਾ ਬਚਨ ਹੈ ਕਿ ਗ਼ਰੀਬ ਮਾਰ ਨਹੀਂ ਕਰਨੀ ਅਤੇ ਤੀਸਰਾ ਬਚਨ ਹੈ ਕਿ ਕਿਸੇ ਦਾ ਨਮਕ ਖਾ ਕੇ ਹਰਾਮ ਨਹੀਂ ਕਰਨਾ। ਭੂਮੀਏ ਨੇ ਸਤਿ-ਬਚਨ ਕਹਿ ਕੇ ਸਤਿਗੁਰੂ ਜੀ ਦੇ ਤਿੰਨੇ ਬਚਨ ਮੰਨਣ ਦਾ ਵਾਅਦਾ ਕੀਤਾ। ਸਤਿਗੁਰੂ ਜੀ ਉਪਦੇਸ਼ ਦੇ ਕੇ ਸੰਗਤਾਂ ਨੂੰ ਤਾਰਦੇ ਹੋਏ ਅੱਗੇ ਨਿਕਲ ਗਏ।

ਆਪਣੇ ਰੋਜ਼ਾਨਾ ਕਰਮ ਅਨੁਸਾਰ ਭੂਮੀਆ ਚੋਰੀ ਕਰਨ ਬਾਰੇ ਸੋਚਣ ਲੱਗਾ ਕਿ ਚੋਰੀ ਤਾਂ ਕਰਨੀ ਹੀ ਹੈ, ਪਰੰਤੂ ਇਸ ਦੇ ਨਾਲ ਸਤਿਗੁਰੂ ਜੀ ਦੇ ਬਚਨ ਵੀ ਮੰਨਣੇ ਹਨ, ਕਿਉਂਕਿ ਸਤਿਗੁਰੂ ਜੀ ਨੇ ਕਿਹਾ ਹੈ ਕਿ ਗ਼ਰੀਬ ਮਾਰ ਨਹੀਂ ਕਰਨੀ। ਇਸ ਲਈ ਨਗਰ ਦੇ ਰਾਜੇ ਦੇ ਮਹਿਲਾਂ ਅੰਦਰ ਹੀ ਚੋਰੀ ਕਰਨੀ ਬਣਦੀ ਹੈ। ਜੇਕਰ ਕਿਸੇ ਹੋਰ ਦੇ ਘਰ ਚੋਰੀ ਕੀਤੀ ਤਾਂ ਕਿਤੇ ਗ਼ਰੀਬ ਮਾਰ ਨਾ ਹੋ ਜਾਵੇ। ਚੋਰੀ ਦੀ ਵਿਉਂਤ ਬਣਾਈ ਕਿ ਰਾਜਿਆਂ ਵਰਗਾ ਵੇਸ ਹੀ ਧਾਰਨ ਕੀਤਾ ਜਾਵੇ। ਅੱਧੀ ਰਾਤ ਦੇ ਸਮੇਂ ਚੰਦ੍ਰਕੋਣ ਰਾਜੇ ਦੇ ਮਹਿਲਾਂ ਅੱਗੇ ਜਾ ਖੜੋਤਾ। ਪਹਿਰੇਦਾਰਾਂ ਨੇ ਆਪਣੀ ਡਿਊਟੀ ਨਿਭਾਉਂਦਿਆਂ ਪੁੱਛਿਆ ਕਿ ਮਹਾਰਾਜ ! ਆਪ ਕੌਣ

੧. **ਖੜਿਆ—**ਮਾਝੇ ਦੀ ਬੋਲੀ ਵਿਚ ਲੈ ਕੇ ਜਾਣ ਨੂੰ 'ਖੜਿਆ' ਜਾਂ 'ਖੜਨਾ' ਕਹਿੰਦੇ ਹਨ।

ਹੋ ? ਕਿਸ ਨੂੰ ਮਿਲਣਾ ਹੈ ? ਅਤੇ ਕਿਥੇ ਜਾਣਾ ਹੈ ? ਉਸ ਸਮੇਂ ਝੱਟ ਇਸ ਨੂੰ ਆਪਣੇ ਗੁਰੂ ਨੂੰ ਦਿੱਤੇ ਬਚਨਾਂ ਦਾ ਚੇਤਾ ਆਇਆ ਕਿ ਝੂਠ ਨਹੀਂ ਬੋਲਣਾ। ਇਸ ਨੇ ਬੜੇ ਮੁਸਕਰਾਉਂਦੇ ਹੋਏ ਚਿਹਰੇ ਨਾਲ ਕਿਹਾ ਕਿ ਤੁਹਾਨੂੰ ਨਹੀਂ ਦਿੱਸਦਾ ਕਿ ਮੈਂ ਚੋਰ ਹਾਂ। ਇਸ ਸਮੇਂ ਹੋਰ ਕਿਥੇ ਜਾਵਾਂਗਾ ? ਰਾਜ ਮਹਿਲ ਦੇ ਅੰਦਰ ਚੋਰੀ ਕਰਨ ਜਾ ਰਿਹਾ ਹਾਂ। ਜਦੋਂ ਪਹਿਰੇਦਾਰਾਂ ਨੇ ਅਜਿਹੇ ਬਚਨ ਸੁਣੇ ਤਾਂ ਸੋਚੀਂ ਪੈ ਗਏ ਕਿ ਹੋ ਸਕਦਾ ਹੈ ਕਿ ਇਹ ਕਿਸੇ ਗੁਆਂਢੀ ਰਾਜ ਦਾ ਰਾਜਾ ਹੋਵੇ ਅਤੇ ਆਪਣੇ ਰਾਜੇ ਦਾ ਮਿੱਤਰ ਹੋਵੇ। ਤਾਹੀਉਂ ਤਾਂ ਇਸ ਤਰ੍ਹਾਂ ਮਜ਼ਾਕ ਵਿਚ ਬੋਲਿਆ ਹੈ। ਜੇਕਰ ਇਸ ਨੂੰ ਰੋਕ ਲਿਆ ਤਾਂ ਕਿਤੇ ਇਹ ਨਾ ਹੋਵੇ ਕਿ ਸਵੇਰ ਹੁੰਦਿਆਂ ਹੀ ਆਪਣੇ ਰਾਜਾ ਜੀ ਨਾਰਾਜ਼ ਹੋ ਕੇ ਕੋਈ ਸਜ਼ਾ ਸੁਣਾ ਦੇਣ ਕਿ ਤੁਸੀਂ ਮੇਰੇ ਮਹਿਮਾਨ ਰਾਜੇ ਨੂੰ ਕਿਉਂ ਰੋਕਿਆ। ਇਹ ਸੋਚ ਕੇ ਪਹਿਰੇਦਾਰਾਂ ਨੇ ਪ੍ਰਣਾਮ ਕੀਤਾ ਅਤੇ ਕਹਿਣ ਲੱਗੇ, ਮਹਾਰਾਜ ? ਖਿਮਾ ਕਰਨਾ, ਇਹ ਪੁੱਛਣਾ ਸਾਡਾ ਫ਼ਰਜ਼ ਹੈ। ਆਪ ਨਾਰਾਜ਼ ਨਾ ਹੋਵੋ ਅਤੇ ਆਪ ਰਾਜ ਮਹਿਲ ਜਾ ਸਕਦੇ ਹੋ। ਬੜੇ ਆਰਾਮ ਨਾਲ ਮਹਿਲਾਂ ਦੇ ਅੰਦਰ ਚਲਾ ਗਿਆ। ਮਹਿਲਾਂ ਅੰਦਰ ਇਸ ਸਮੇਂ ਸਾਰੇ ਸੁੱਤੇ ਪਏ ਸਨ। ਇਸ ਨੇ ਸਾਰੇ ਰਾਜ ਮਹਿਲ ਨੂੰ ਛਾਣ ਮਾਰਿਆ। ਕੀਮਤੀ ਸਾਮਾਨ, ਹੀਰੇ ਜਵਾਹਰਾਤ, ਧਨ-ਪਦਾਰਥ ਅਤੇ ਗਹਿਣਿਆਂ ਆਦਿ ਦੀਆਂ ਗੱਠੜੀਆਂ ਬੰਨ੍ਹ ਲਈਆਂ। ਇਸ ਤਰ੍ਹਾਂ ਲੱਭਦਾ-ਲੱਭਦਾ ਚੁਬਾਰੇ ਚੜ੍ਹ ਗਿਆ। ਉਥੇ ਇਕ ਜਗ੍ਹਾ ਬਰਤਨ ਵਿਚ ਕੁਝ ਪਿਆ ਸੀ। ਇਸ ਨੇ ਚੱਖ ਕੇ ਦੇਖਿਆ ਕਿ ਇਹ ਕੀ ਹੈ ? ਜੀਭ ’ਤੇ ਲੱਗਣ ਤੋਂ ਪਤਾ ਲੱਗਾ ਕਿ ਇਹ ਤਾਂ ਰਾਜੇ ਦਾ ਨਮਕੀਨ ਚੂਰਨ ਹੈ। ਧਿਆਨ ਵਿਚ ਆਇਆ ਕਿ ਮੇਰੇ ਗੁਰੂ ਦਾ ਬਚਨ ਹੈ ਕਿ ਕਿਸੇ ਦਾ ਨਮਕ ਖਾ ਕੇ ਹਰਾਮ ਨਹੀਂ ਕਰਨਾ। ਇਸ ਲਈ ਹੁਣ ਮੈਨੂੰ ਇਥੋਂ ਚੋਰੀ ਦਾ ਮਾਲ ਨਹੀਂ ਲਿਜਾਣਾ ਚਾਹੀਦਾ, ਕਿਉਂਕਿ ਮੇਰੇ ਗੁਰੂ ਦਾ ਮੈਨੂੰ ਇਹੋ ਹੀ ਹੁਕਮ ਹੈ। ਗੁਰੂ ਦਾ ਹੁਕਮ ਮੰਨਦਿਆਂ ਇਸ ਨੇ ਉਥੋਂ ਕੁਝ ਵੀ ਨਾ ਚੁਰਾਇਆ ਅਤੇ ਖ਼ਾਲੀ ਹੱਥ ਵਾਪਸ ਆ ਗਿਆ। ਦੂਜੇ ਦਿਨ ਸਵੇਰੇ ਹੀ ਰਾਜ ਮਹਿਲ ਦਾ ਸਾਰਾ ਸਾਮਾਨ ਬਿਖਰਿਆ ਹੋਇਆ ਵੇਖਿਆ ਗਿਆ। ਕੀਮਤੀ ਸਾਮਾਨ ਦੀਆਂ ਗੰਢਾਂ ਬੰਨ੍ਹੀਆਂ ਹੋਈਆਂ ਵੇਖੀਆਂ ਗਈਆਂ। ਛਾਣ-ਬੀਣ ਤੋਂ ਪਤਾ ਲੱਗਾ ਕਿ ਕੋਈ ਚੋਰੀ ਦੀ ਨੀਯਤ ਨਾਲ ਆਇਆ ਸੀ, ਪਰੰਤੂ ਹੈਰਾਨੀ ਦੀ ਗੱਲ ਹੈ ਕਿ ਲੈ ਕੇ ਕੁਝ ਨਹੀਂ ਗਿਆ। ਐਸਾ ਚੋਰ ਕੌਣ ਹੋ ਸਕਦਾ ਹੈ ? ਰਾਜੇ ਨੇ ਰਾਤ ਵਾਲੇ ਪਹਿਰੇਦਾਰਾਂ ਨੂੰ ਸੱਦ ਕੇ ਪੁੱਛਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਮਹਾਰਾਜ ! ਇਕ ਕੋਈ ਰਾਜਿਆਂ ਵਾਲੇ ਲਿਬਾਸ ਵਾਲਾ ਪੁਰਸ਼ ਆਇਆ ਸੀ। ਪੁੱਛਣ ’ਤੇ ਉਸ ਨੇ ਇਹ ਵੀ ਕਿਹਾ ਸੀ ਕਿ ਮੈਂ ਚੋਰ ਹਾਂ। ਪਰੰਤੂ ਉਸ ਦਾ ਲਿਬਾਸ ਵੇਖ ਕੇ ਉਸ ਨੂੰ ਕੋਈ ਤੁਹਾਨੂੰ ਮਿਲਣ ਵਾਲਾ ਰਾਜਾ ਜਾਣ ਕੇ ਅੰਦਰ ਜਾਣ ਦੀ ਆਗਿਆ ਦੇ ਦਿੱਤੀ। ਮਹਾਰਾਜ ! ਸਾਡੇ ਕੋਲੋਂ ਗ਼ਲਤੀ ਹੋ ਗਈ। ਸਾਨੂੰ ਖਿਮਾ ਕਰੋ। ਇਹ ਕਰਤੂਤ ਉਸ ਦੀ ਹੋ ਸਕਦੀ ਹੈ। ਉਸ ਤੋਂ ਬਿਨਾਂ ਹੋਰ ਕੋਈ ਵੀ ਅੰਦਰ ਨਹੀਂ ਆਇਆ। ਰਾਜੇ ਨੇ ਹੁਕਮ ਦਿੱਤਾ ਕਿ ਚੋਰ ਨੂੰ ਲੱਭਿਆ ਜਾਵੇ। ਰਾਜੇ ਦੇ ਸਿਪਾਹੀ ਚੋਰ ਦੀ ਭਾਲ ਕਰਨ ਲਈ ਨਿਕਲੇ, ਪਰੰਤੂ ਚੋਰ ਦਾ ਕੋਈ ਪਤਾ ਨਾ ਲੱਗ ਸਕਿਆ। ਸਿਪਾਹੀਆਂ ਦੇ ਸਾਹਮਣੇ ਜੋ ਵੀ ਆਵੇ, ਉਸ ਦੀ ਕੁੱਟ-ਮਾਰ ਕਰ ਕੇ ਚੋਰ ਬਾਰੇ ਪੁੱਛਣ। ਇਸ ਤਰ੍ਹਾਂ ਸਾਰੇ ਸ਼ਹਿਰ ਵਿਚ ਗ਼ਰੀਬ-ਮਾਰ ਹੋਣ ਲੱਗੀ। ਉਧਰ ਭੂਮੀਏ ਨੂੰ ਵੀ ਇਸ ਗੱਲ ਦੀ ਖ਼ਬਰ ਪਈ ਅਤੇ ਉਹ ਸੋਚਣ ਲੱਗਾ ਕਿ ਉਸ ਦੀ ਗ਼ਲਤੀ ਕਾਰਨ ਨਗਰ ਦੇ ਗ਼ਰੀਬ ਮਾਰੇ ਜਾ ਰਹੇ ਹਨ। ਭੂਮੀਏ ਨੂੰ ਗੁਰੂ ਜੀ ਦਾ ਬਚਨ ਯਾਦ ਆਇਆ ਕਿ ਗ਼ਰੀਬ-ਮਾਰ ਨਹੀਂ ਕਰਨੀ, ਪਰੰਤੂ ਇਹ ਸਾਰੀ ਗ਼ਰੀਬ ਜਨਤਾ ਤਾਂ ਮੇਰੀ ਗ਼ਲਤੀ ਕਾਰਨ ਮਾਰੀ ਜਾ ਰਹੀ ਹੈ। ਭੂਮੀਏ ਨੇ ਉਸ ਸਮੇਂ ਰਾਜ ਮਹਿਲ ਜਾ ਕੇ ਆਪਣਾ ਗੁਨਾਹ ਕਬੂਲ ਕਰ ਲਿਆ। ਰਾਜੇ ਦੇ ਸਾਹਮਣੇ ਪੇਸ਼ ਹੋ ਕੇ ਕਹਿਣ ਲੱਗਾ ਕਿ ਮਹਾਰਾਜ ! ਇਨ੍ਹਾਂ ਨਿਰਦੋਸ਼ਾਂ ਨੂੰ ਨਾ ਮਾਰੋ, ਤੁਹਾਡਾ ਗੁਨਾਹਗਾਰ ਮੈਂ ਹਾਂ। ਮੈਂ ਹੀ ਰਾਜੇ ਦਾ ਭੇਖ ਧਾਰ ਕੇ ਚੋਰੀ ਕਰਨ ਆਇਆ ਸੀ ਅਤੇ ਚੋਰੀ ਕਰਨ ਲਈ ਮੈਂ ਹੀ ਸਾਰਾ ਸਾਮਾਨ ਬੰਨ੍ਹਿਆ ਸੀ, ਪਰੰਤੂ ਫਿਰ ਛੱਡ

ਗਿਆ। ਇਸ ਲਈ ਚੋਰ ਮੈਂ ਹਾਂ ਅਤੇ ਮੇਰੀ ਗ਼ਲਤੀ ਦੀ ਸਜ਼ਾ ਕਿਸੇ ਗ਼ਰੀਬ ਨੂੰ ਨਾ ਦਿਉ। ਰਾਜੇ ਨੇ ਪੁੱਛਿਆ ਕਿ ਜੇਕਰ ਤੂੰ ਚੋਰ ਹੈਂ ਤਾਂ ਫਿਰ ਚੋਰੀ ਕਰਨ ਲਈ ਬੰਨ੍ਹਿਆ ਸਾਮਾਨ ਲੈ ਕੇ ਕਿਉਂ ਨਹੀਂ ਗਿਆ ? ਜਵਾਬ ਵਿਚ ਭੂਮੀਏ ਨੇ ਸਾਰੀ ਵਾਰਤਾ ਰਾਜੇ ਨੂੰ ਸੁਣਾ ਦਿੱਤੀ ਕਿ ਮਹਾਰਾਜ, ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੇ ਤਿੰਨ ਬਚਨ ਮੰਨਣ ਦਾ ਵਾਅਦਾ ਕੀਤਾ ਸੀ ਕਿ ਝੂਠ ਨਹੀਂ ਬੋਲਣਾ, ਨਮਕ ਖਾ ਕੇ ਹਰਾਮ ਨਹੀਂ ਕਰਨਾ, ਗ਼ਰੀਬ-ਮਾਰ ਨਹੀਂ ਕਰਨੀ। ਇਸੇ ਕਾਰਨ ਮੈਂ ਗ਼ਰੀਬਾਂ ਦੇ ਘਰ ਛੱਡ ਕੇ ਤੁਹਾਡੇ ਮਹਿਲਾਂ ਅੰਦਰ ਚੋਰੀ ਕਰਨ ਬਾਰੇ ਸੋਚਿਆ ਸੀ। ਪਹਿਰੇਦਾਰਾਂ ਦੇ ਪੁੱਛਣ 'ਤੇ ਮੈਂ ਸੱਚ ਬੋਲਿਆ ਕਿ ਮੈਂ ਚੋਰ ਹਾਂ ਅਤੇ ਮਹਿਲਾਂ ਅੰਦਰ ਚੋਰੀ ਕਰਨ ਲਈ ਆਇਆ ਹਾਂ। ਜਦੋਂ ਮੈਂ ਮਹਿਲ ਅੰਦਰ ਜਾ ਕੇ ਕੀਮਤੀ ਸਾਮਾਨ ਬੰਨ੍ਹ ਲਿਆ ਤਾਂ ਮੈਂ ਚੁਬਾਰੇ ਵਿਚ ਪਿਆ ਤੁਹਾਡਾ ਨਮਕੀਨ ਚੂਰਨ ਚੱਖ ਲਿਆ, ਜਿਸ ਵਿਚ ਨਮਕ ਮਿਲਿਆ ਹੋਇਆ ਸੀ। ਇਸ ਕਾਰਨ ਮੈਂ ਨਮਕ ਹਰਾਮੀ ਨਹੀਂ ਕੀਤੀ ਅਤੇ ਸਾਰਾ ਧਨ-ਮਾਲ ਛੱਡ ਗਿਆ। ਰਾਜਾ ਸਾਰੀ ਗੱਲ ਸਮਝ ਗਿਆ ਕਿ ਜੇਕਰ ਇਸ ਨੂੰ ਚੁਬਾਰੇ ਵਿਚ ਪਏ ਚੂਰਨ ਬਾਰੇ ਵੀ ਪਤਾ ਹੈ ਤਾਂ ਇਸ ਦਾ ਮਤਲਬ ਇਹੋ ਹੀ ਅਸਲੀ ਚੋਰ ਹੈ। ਸਾਰੀ ਗੱਲ ਸੁਣ ਕੇ ਰਾਜਾ ਬੜਾ ਪ੍ਰਭਾਵਿਤ ਹੋਇਆ ਕਿ ਭਾਵੇਂ ਇਹ ਚੋਰ ਹੈ, ਪਰੰਤੂ ਆਪਣੇ ਗੁਰੂ ਦੇ ਬਚਨ ਮੰਨਣ ਨੂੰ ਕਿੰਨਾ ਪੱਕਾ ਹੈ। ਰਾਜੇ ਨੇ ਉਸ ਦੀ ਗ਼ਲਤੀ ਮੁਆਫ਼ ਕਰ ਕੇ ਆਪਣਾ ਵਜ਼ੀਰ ਬਣਾ ਲਿਆ। ਹੁਣ ਉਸ ਦੀ ਚੋਰੀ ਕਰਨ ਦੀ ਬੁਰੀ ਆਦਤ ਆਪਣੇ ਆਪ ਛੁੱਟ ਗਈ। ਹਰ ਰੋਜ਼ ਗੁਰੂ ਜੀ ਦੇ ਨਾਮ ਨੂੰ ਸਿਮਰਦਾ ਅਤੇ ਪ੍ਰਾਪਤ ਕੀਤੇ ਸ਼ਬਦ ਨੂੰ ਪੜ੍ਹਦਾ। ਉਸ ਦੀ ਸੰਗਤ ਕਰਨ ਨਾਲ ਰਾਜਾ ਵੀ ਗੁਰੂ ਨਾਨਕ ਦੇਵ ਜੀ ਦਾ ਸ਼ਰਧਾਲੂ ਬਣ ਗਿਆ। ਉਹ ਵੀ ਸਤਿਗੁਰੂ ਜੀ ਨੂੰ ਸਿਮਰਨ ਲੱਗਾ ਕਿ ਮੈਨੂੰ ਗੁਰੂ ਜੀ ਦੇ ਦਰਸ਼ਨ ਤੇ ਉਪਦੇਸ਼ ਪ੍ਰਾਪਤ ਹੋਵੇ। ਇਕ ਦਿਨ ਉਸ ਦੀ ਇਹ ਇੱਛਾ ਪੂਰੀ ਹੋ ਗਈ ਤੇ ਸਤਿਗੁਰੂ ਜੀ ਨੇ ਉਸ ਨੂੰ ਦਰਸ਼ਨ ਦੇ ਕੇ ਬ੍ਰਹਮ ਗਿਆਨ ਬਖ਼ਸ਼ਿਆ। ਇਸ ਤਰ੍ਹਾਂ ਭੂਮੀਏ ਚੋਰ ਦੀ ਮਾੜੀ ਆਦਤ ਛੁੱਟ ਗਈ ਅਤੇ ਰਾਜੇ ਦਾ ਵਜ਼ੀਰ ਬਣ ਕੇ ਸੰਸਾਰਕ ਸੁੱਖਾਂ ਦੀ ਪ੍ਰਾਪਤੀ ਦੇ ਨਾਲ ਗੁਰੂ ਨਾਨਕ ਦੇਵ ਜੀ ਦੀਆਂ ਖ਼ੁਸ਼ੀਆਂ ਦਾ ਪਾਤਰ ਬਣ ਕੇ ਸੱਚਖੰਡ ਦਾ ਅਧਿਕਾਰੀ ਵੀ ਹੋ ਗਿਆ।

## ਪਉੜੀ ੧੧ (ਲੂਣ-ਖਾਣਿਆਂ ਦੀ ਗਿਣਤੀ)

## ਖਾਧੇ ਲੂਣ ਗੁਲਾਮ ਹੋਇ; ਪੀਹਿ ਪਾਣੀ ਢੋਵੈ।

ਜਿਸ ਦਾ ਕੋਈ ਲੂਣ ਖਾਧੇ = ਖਾਂਦਾ ਹੈ, ਫਿਰ ਉਹ ਉਸ ਦਾ ਗ਼ੁਲਾਮ ਹੋਇ = ਹੋ ਕੇ ਚੱਕੀ ਪੀਹਿ = ਪੀਂਹਦਾ ਹੈ ਤੇ ਪਾਣੀ ਢੋਵੈ = ਢੋਂਦਾ ਹੈ।

## ਲੂਣ ਖਾਇ ਕਰਿ ਚਾਕਰੀ; ਰਣਿ ਟੁਕ ਟੁਕ ਹੋਵੈ।

ਚਾਕਰ ਲੂਣ ਖਾਇ = ਖਾਣ ਕਰਿ = ਕਰਕੇ ਚਾਕਰੀ = ਨੌਕਰੀ ਕਰਦਾ ਹੈ ਅਤੇ ਰਣਿ = ਯੁੱਧ ਵਿਚ ਟੁਕ ਟੁਕ = ਟੁਕੜੇ ਟੁਕੜੇ ਹੋਵੈ = ਹੋ ਕੇ ਮਰਦਾ ਹੈ।

## ਲੂਣ ਖਾਇ ਧੀ ਪੁਤੁ ਹੋਇ; ਸਭ ਲਜਾ ਧੋਵੈ।

('ਲੱਜਾ' ਕੱਸ ਕੇ ਬੋਲੋ)

ਮਾਪਿਆਂ ਦਾ ਲੂਣ ਖਾਇ = ਖਾਣ ਵਾਲੇ ਜੋ ਲਾਇਕ ਧੀਆਂ ਪੁਤੁ = ਪੁੱਤਰ ਹੁੰਦੇ ਹਨ, ਉਹ ਕੁਟੰਬ ਦੀਆਂ ਸਭ = ਸਾਰੀਆਂ ਅਪਜਸ ਰੂਪ ਲੱਜਾ ਧੋਵੈ = ਧੋਣ ਵਾਲੇ ਹੋਇ = ਹੁੰਦੇ ਹਨ ਭਾਵ ਆਪਣੇ ਸ਼ੁਭ ਗੁਣਾਂ ਨਾਲ ਕੁਲਾਂ ਦਾ ਅਪਜਸ ਮੇਟ ਕੇ ਸ੍ਰੇਸ਼ਟ ਜਸ ਕਰਵਾ ਦਿੰਦੇ ਹਨ। ਜੈਸਾ ਕਿ :

**ਅਪਜਸੰ ਮਿਟੰਤ ਸਤ ਪੁਤ੍ਰਹ॥** *(ਗਾਥਾ ਮ: ੫, ਅੰਗ ੧੩੬੧)*

## ਲੂਣੁ ਵਣੋਟਾ ਖਾਇਕੈ; ਹਥ ਜੋੜਿ ਖੜੋਵੈ।

ਸ਼ਾਹ ਦਾ ਵਣੋਟਾ = ਗੁਮਾਸ਼ਤਾ ਲੂਣ ਖਾਇਕੈ = ਖਾ ਕੇ ਉਸ ਅੱਗੇ ਹੱਥ ਜੋੜ ਕੇ ਖੜੋਵੈ = ਖਲੋਂਦਾ ਹੈ।

## ਵਾਟ ਵਟਾਊ ਲੂਣੁ ਖਾਇ; ਗੁਣੁ ਕੰਠਿ ਪਰੋਵੈ।

ਵਾਟ = ਰਸਤੇ ਵਿਚ ਜਾਣ ਵਾਲਾ ਵਟਾਊ = ਰਾਹੀ ਭਾਵ ਮੁਸਾਫ਼ਰ ਭੀ ਲੂਣ ਖਾਇ = ਖਾ ਕੇ ਗੁਣਾਂ ਦਾ ਹਾਰ ਕੰਠਿ = ਗਲ ਵਿਚ ਪਰੋਵੈ = ਪਰੋਂਦਾ ਹੈ, ਭਾਵ ਹਰ ਥਾਂ ਉਸ ਦੀ ਵਡਿਆਈ ਕਰਦਾ ਹੈ।

## ਲੂਣ ਹਰਾਮੀ ਗੁਨਹਗਾਰ; ਮਰਿ ਜਨਮੁ ਵਿਗੋਵੈ ॥੧੧॥

ਲੂਣ ਹਰਾਮੀ = ਨਮਕ ਖਾ ਕੇ ਜੋ ਹਰਾਮ ਕਰੇ, ਉਹ ਗੁਨਹਗਾਰ = ਅਪਰਾਧੀ ਮਰਿ = ਮਰਨ-ਜੰਮਣ ਦੇ ਗੇੜ ਵਿਚ ਪੈ ਕੇ ਆਪਣਾ ਮਨੁੱਖਾ ਜਨਮ ਵਿਗੋਵੈ = ਖ਼ਰਾਬ ਕਰ ਲੈਂਦਾ ਹੈ ॥੧੧॥

### ਪਉੜੀ ੧੨ (ਪੂਜਾ ਦਾ ਧਾਨ ਬੁਰਾ ਹੈ)

## ਜਿਉ ਮਰਿਜਾਦਾ ਹਿੰਦੂਆਂ; ਗਊ ਮਾਸ ਅਖਾਜੁ।

ਜਿਉ = ਜਿਵੇਂ ਹਿੰਦੂਆਂ ਦੀ ਮਰਿਜਾਦਾ = ਮਰਿਆਦਾ ਵਿਚ ਗਊ ਦਾ ਮਾਸ ਅਖਾਜੁ = ਅਭੱਖ ਹੈ।

## ਮੁਸਲਮਾਣਾ ਸੂਅਰਹੁ; ਸਉਗੰਦ ਵਿਆਜੁ।

ਮੁਸਲਮਾਨਾਂ ਨੇ ਸੂਅਰਹੁ = ਸੂਰ ਦੇ ਮਾਸ ਤੇ ਵਿਆਜ ਦੇ ਨਾ ਖਾਣ ਤੋਂ ਸਉਗੰਦ = ਸਹੁੰ ਖਾਧੀ ਹੋਈ ਹੈ।

## ਸਹੁਰਾ ਘਰਿ ਜਾਵਾਈਐ; ਪਾਣੀ ਮਦਰਾਜੁ।

ਸਹੁਰਾ ਜਾਵਾਈਐ = ਜਵਾਈ ਦੇ ਘਰ ਦਾ ਪਾਣੀ ਪੀਤਾ ਭੀ ਮਦਰਾਜੁ = ਸ਼ਰਾਬ ਦੇ ਬਰਾਬਰ ਸਮਝਦਾ ਹੈ।

## ਸਹਾ ਨ ਖਾਈ ਚੂਹੜਾ; ਮਾਇਆ ਮੁਹਤਾਜੁ।

ਚੂਹੜਾ ਸਹਾ = ਸਹੇ ਦਾ ਮਾਸ ਨ = ਨਹੀਂ ਖਾਈ = ਖਾਂਦਾ, ਭਾਵੇਂ ਉਹ ਮਾਇਆ ਤੋਂ ਕਿਤਨਾ ਭੀ ਮੁਹਤਾਜੁ = ਮੁਥਾਜ ਭਾਵ ਲੋੜ ਵਾਲਾ ਹੋਵੇ **ਅਥਵਾ** ਕਿਤਨਾ ਭੀ ਭੁੱਖਾ ਹੋਵੇ।

## ਜਿਉ ਮਿਠੈ ਮਖੀ ਮਰੈ; ਤਿਸੁ ਹੋਇ ਅਕਾਜੁ।

ਜਿਉ = ਜਿਵੇਂ ਮਿਠੈ = ਮਿੱਠੇ ਵਿਚ ਫਸ ਕੇ ਮੱਖੀ ਮਰੈ = ਮਰ ਜਾਂਦੀ ਹੈ ਤੇ ਤਿਸੁ = ਉਸ ਦਾ ਹੀ ਅਕਾਜੁ = ਨੁਕਸਾਨ ਹੋਇ = ਹੁੰਦਾ ਹੈ।

## ਤਿਉ ਧਰਮਸਾਲ ਦੀ ਝਾਕ ਹੈ; ਵਿਹੁ ਖੰਡੂ ਪਾਜੁ ॥੧੨॥

ਤਿਉ = ਤਿਵੇਂ ਹੀ ਜੋ ਧਰਮਸਾਲ = ਸਤਿਸੰਗਤ ਦੀ ਕਿਸੇ ਵੀ ਚੀਜ਼ ਉੱਤੇ ਚੋਰੀ ਵਾਲੀ ਬਿਰਤੀ ਨਾਲ ਝਾਕ = ਨਜ਼ਰ ਰੱਖਦਾ ਹੈ, ਉਹ ਖੰਡੂ ਪਾਜੁ = ਖੰਡ ਵਿਚ ਲਪੇਟੀ ਹੋਈ ਵਿਹੁ = ਜ਼ਹਿਰ ਵਾਂਗ ਹੈ ॥੧੨॥

ਚੂਹੜਿਆਂ ਦਾ ਪੀਰ ਮਖ਼ਦੂਮ ਜਹਾਨੀਆ ਉੱਚ ਨਿਵਾਸੀ ਇਸੇ ਖ਼ਿਆਲ ਦਾ ਪੁਰਖ ਸੀ। ਉਸ ਦੀ ਹਦਾਇਤ ਅਨੁਸਾਰ ਚੂਹੜੇ ਸਹੇ ਦਾ ਮਾਸ ਹਰਾਮ ਜਾਣਦੇ ਹਨ। ਚੂਹੜੇ ਹੋਰ ਭੀ ਕਈ ਕਹਿੰਦੇ ਹਨ ਕਿ ਲਾਲਬੇਗ ਜੋ ਵਾਲਮੀਕਿ ਦਾ ਅਵਤਾਰ ਹੈ, ਉਹ ਸਹੀ ਦੇ ਦੁੱਧ ਨਾਲ ਬਚਪਨ ਵਿਚ ਪਲਿਆ ਸੀ, ਇਸ ਕਰਕੇ ਸਹਾ ਖਾਣਾ ਹਰਾਮ ਸਮਝਦੇ ਹਨ। ਹੋਰ ਆਖਦੇ ਹਨ ਕਿ ਇਕ ਵਾਰ ਚੂਹੜੇ ਨੇ ਗਊ ਦਾ ਵੱਛਾ ਮਾਰ ਕੇ ਟੋਕਰੇ ਹੇਠ ਲੁਕੋ ਦਿੱਤਾ। ਜਦ ਮਾਲਕ ਨੇ ਆ ਕੇ ਤਲਾਸ਼ੀ ਲਈ ਤਦ ਲਾਲਬੇਗ ਦੇ ਪ੍ਰਭਾਵ ਕਰਕੇ ਵੱਛਾ ਸਹੇ ਵਿਚ ਬਦਲ ਗਿਆ, ਤਦ ਤੋਂ ਸਹਾ ਖਾਣਾ ਵਰਜਿਆ ਗਿਆ।

### ਪਉੜੀ ੧੩ (ਪੂਜਾ ਦਾ ਧਾਨ)

## ਖਰਾ ਦੁਹੇਲਾ ਜਗ ਵਿਚਿ; ਜਿਸ ਅੰਦਰਿ ਝਾਕੁ।

ਜਿਸ ਮਨੁੱਖ ਦੇ ਅੰਦਰਿ = ਵਿਚ ਧਰਮਸਾਲ ਦੇ ਧਾਨ ਦੀ ਝਾਕੁ = ਹਿਰਸ ਹੈ, ਉਹ ਜਗ = ਜਗਤ ਵਿਚ ਖਰਾ = ਬਹੁਤ ਦੁਹੇਲਾ = ਦੁਖੀ ਹੁੰਦਾ ਹੈ।

## ਸੋਇਨੇ ਨੋ ਹਥੁ ਪਾਇਦਾ; ਹੁਇ ਵੰਞੈ ਖਾਕੁ।

ਐਸਾ ਮਨੁੱਖ ਜੇਕਰ ਸੋਇਨੇ = ਸੋਨੇ ਨੋ = ਨੂੰ ਹੱਥ ਪਾਇਦਾ = ਪਾਉਂਦਾ ਹੈ, ਉਹ ਵੀ ਖਾਕੁ = ਮਿੱਟੀ ਹੁਇ = ਹੋ ਵੰਞੈ = ਜਾਂਦਾ ਹੈ। ਜੈਸਾ ਕਿ :

**ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥**

*(ਗਉੜੀ ਕੀ ਵਾਰ ਮ: ੪, ਅੰਗ ੩੦੭)*

## ਇਠ ਮਿਤ ਪੁਤ ਭਾਇਰਾ; ਵਿਹਰਨਿ ਸਭ ਸਾਕੁ।

ਉਸ ਦੇ ਇਠ = ਪਿਆਰੇ ਮਿਤ = ਮਿੱਤਰ, ਪੁੱਤਰ, ਭਾਇਰਾ = ਭਰਾ ਅਤੇ ਸਾਰੇ ਸਾਕ-ਸੰਬੰਧੀ ਵਿਹਰਨਿ = ਰੁੱਸ ਜਾਂਦੇ ਹਨ।

## ਸੋਗੁ ਵਿਜੋਗੁ ਸਰਾਪੁ ਹੈ; ਦੁਰਮਤਿ ਨਾਪਾਕੁ।

ਉਸ ਨੂੰ ਸਦਾ ਸੋਗੁ = ਗ਼ਮ ਤੇ ਸਾਕ-ਸੰਬੰਧੀਆਂ ਨਾਲੋਂ ਵਿਜੋਗੁ = ਵਿਛੋੜੇ ਦਾ ਸਰਾਪ ਲੱਗਾ ਰਹਿੰਦਾ ਹੈ ਅਤੇ ਆਪਣੀ ਦੁਰਮਤਿ = ਖੋਟੀ ਮਤ ਕਰਕੇ ਨਾਪਾਕੁ = ਅਪਵਿੱਤਰ ਰਹਿੰਦਾ ਹੈ।

## ਵਤੈ ਮੁਤੜਿ ਰੰਨ ਜਿਉ; ਦਰਿ ਮਿਲੈ ਤਲਾਕੁ।

('ਵੱਤੈ' ਤੇ 'ਮੁੱਤੜਿ' ਅੱਧਕ ਸਹਿਤ ਬੋਲੋ)

ਜਿਉ = ਜਿਵੇਂ ਮੁਤੜਿ = ਛੁੱਟੜ ਰੰਨ = ਇਸਤਰੀ ਪਤੀ ਦੀ ਛੱਡੀ ਹੋਈ ਦਰ ਦਰ ਉੱਤੇ ਭਟਕਦੀ ਵਤੈ = ਫਿਰਦੀ ਹੈ ਤੇ ਉਸ ਨੂੰ ਪਤੀ ਵੱਲੋਂ ਤਲਾਕ ਮਿਲੈ = ਮਿਲਦਾ ਹੈ, ਇਸੇ ਪ੍ਰਕਾਰ ਛੁੱਟੜ ਇਸਤਰੀ ਦੀ ਨਿਆਈਂ ਗੁਰੂ ਘਰ ਦੇ ਧਨ ਵੱਲ ਮਾੜੀ ਝਾਕ ਰੱਖਣ ਵਾਲੇ ਹਨ, ਉਨ੍ਹਾਂ ਨੂੰ ਪਤੀ ਪਰਮਾਤਮਾ ਦੇ ਦਰ ਉੱਤੇ ਤਲਾਕ ਦੇਣ ਰੂਪ ਧੱਕੇ ਹੀ ਮਿਲਦੇ ਹਨ ਭਾਵ ਪ੍ਰਭੂ ਦਰ ਦੀ ਪ੍ਰਾਪਤੀ ਨਹੀਂ ਹੁੰਦੀ।

## ਦੁਖੁ ਭੁਖੁ ਦਾਲਿਦ ਘਣਾ; ਦੋਜਕ ਅਉਤਾਕੁ ॥੧੩॥

ਐਸੇ ਮਨੁੱਖ ਦੇ ਜੀਵਨ ਅੰਦਰ ਘਣਾ = ਬਹੁਤ ਦੁੱਖ, ਮਾਇਕੀ ਪਦਾਰਥਾਂ ਦੀ ਭੁੱਖ ਤੇ

ਦਾਲਿਦ = ਦਲਿੱਦਰ ਰਹਿੰਦਾ ਹੈ ਤੇ ਉਨ੍ਹਾਂ ਨੂੰ ਅੱਗੇ ਦੋਜਕ = ਨਰਕਾਂ ਵਿਚ ਅਉਤਾਕੁ = ਘਰ ਮਿਲਦਾ ਹੈ ॥੧੩॥

### ਪਉੜੀ ੧੪ (ਪੂਜਾ ਦਾ ਧਾਨ)

## ਵਿਗੜੈ ਚਾਟਾ ਦੁਧ ਦਾ; ਕਾਂਜੀ ਦੀ ਚੁਖੈ।

ਜਿਵੇਂ ਦੁੱਧ ਦੇ ਚਾਟਾ = ਘੜੇ ਵਿਚ ਕਾਂਜੀ ਦੀ ਇਕ ਚੁਖੈ = ਬੂੰਦ ਮਿਲਾ ਦੇਈਏ ਤਾਂ ਸਾਰਾ ਦੁੱਧ ਵਿਗੜੈ = ਖ਼ਰਾਬ ਹੋ ਜਾਂਦਾ ਹੈ। ਇਸ ਤਰ੍ਹਾਂ ਜੇਕਰ ਜੀਵਨ ਅੰਦਰ ਰਤਾ ਭਰ ਵੀ ਪੂਜਾ ਦੇ ਧਾਨ ਦੀ ਇੱਛਾ ਹੈ ਤਾਂ ਸਾਰਾ ਜੀਵਨ ਵਿਗੜ ਜਾਂਦਾ ਹੈ।

## ਸਹਸ ਮਣਾ ਰੂਈਂ ਜਲੈ; ਚਿਣਗਾਰੀ ਧੁਖੈ।

ਜਿਵੇਂ ਸਹਸ = ਹਜ਼ਾਰਾਂ ਮਣ ਰੂਈਂ = ਰੂੰ ਉੱਤੇ ਅੱਗ ਦੀ ਚਿਣਗਾਰੀ = ਚਿੰਗਾਰੀ ਧੁਖੈ = ਧੁਖ ਜਾਵੇ ਤਾਂ ਸਾਰੀ ਰੂੰ ਜਲੈ = ਜਲ ਜਾਂਦੀ ਹੈ। ਇਸ ਪ੍ਰਕਾਰ ਜਿਸ ਅੰਦਰ ਪੂਜਾ ਦੇ ਧਾਨ ਰੂਪੀ ਅੱਗ ਦੀ ਚਿੰਗਾਰੀ ਧੁਖਣ ਲੱਗ ਜਾਵੇ ਤਾਂ ਉਸ ਦਾ ਭਗਤੀ ਦਾ ਤੇਜ-ਪ੍ਰਤਾਪ ਨਾਸ਼ ਹੋ ਜਾਂਦਾ ਹੈ।

## ਬੂਰੁ ਵਿਣਾਹੇ ਪਾਣੀਐ; ਖਉ ਲਾਖਹੁ ਰੁਖੈ।

ਜਿਵੇਂ ਪਾਣੀਐ = ਪਾਣੀ ਅੰਦਰ ਬੂਰ ਪੈ ਜਾਵੇ ਤਾਂ ਸਾਰਾ ਪਾਣੀ ਵਿਣਾਹੇ = ਖ਼ਰਾਬ ਹੋ ਜਾਂਦਾ ਹੈ, ਇਸੇ ਤਰ੍ਹਾਂ ਜੇਕਰ ਜੀਵਨ ਅੰਦਰ, ਜੋ ਪਾਣੀ ਦੀ ਨਿਆਈਂ ਨਿਰਮਲ ਗੁਣ ਹਨ, ਉਹ ਬੂਰ ਦੀ ਨਿਆਈਂ ਪੂਜਾ ਦੇ ਧਾਨ ਨਾਲ ਨਾਸ਼ ਹੋ ਜਾਂਦੇ ਹਨ। ਜੈਸਾ ਕਿ :

**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥** *(ਰਾਮਕਲੀ ਕੀ ਵਾਰ, ਬਲਵੰਡ ਸਤਾ, ਅੰਗ ੯੬੭)*

ਜਿਵੇਂ ਰੁਖੈ = ਰੁੱਖ ਨੂੰ ਲਾਖਹੁ = ਲਾਖ ਲੱਗ ਜਾਵੇ ਤਾਂ ਉਹ ਰੁੱਖ ਨੂੰ ਖਉ = ਨਾਸ਼ ਕਰ ਦਿੰਦੀ ਹੈ, ਇਸ ਤਰ੍ਹਾਂ ਜ਼ਿੰਦਗੀ ਅੰਦਰ ਪੂਜਾ ਦੇ ਧਾਨ ਰੂਪੀ ਲਾਖ ਲੱਗਣ ਕਾਰਨ ਜੀਵਨ ਨਾਸ਼ ਹੋ ਜਾਂਦਾ ਹੈ।

## ਜਿਉ ਉਦਮਾਦੀ ਅਤੀਸਾਰੁ; ਖਈ[1] ਰੋਗੁ ਮਨੁਖੈ।

ਜਿਵੇਂ ਉਦਮਾਦੀ = ਪਾਗਲ ਨੂੰ ਅਤੀਸਾਰੁ ਅਤੇ ਕਿਸੇ ਮਨੁਖੈ = ਮਨੁੱਖ ਨੂੰ ਖਈ ਦਾ ਰੋਗ ਲੱਗ ਜਾਵੇ ਤਾਂ ਉਹ ਨਾਸ਼ ਹੋ ਜਾਂਦੇ ਹਨ, ਇਸ ਤਰ੍ਹਾਂ ਜਿਸ ਮਨੁੱਖ ਨੂੰ ਪੂਜਾ ਦੇ ਧਾਨ ਖਾਣ ਦਾ ਰੋਗ ਲੱਗ ਜਾਵੇ, ਉਹ ਨਾਸ਼ ਹੋ ਜਾਂਦਾ ਹੈ।

## ਜਿਉ ਜਾਲਿ ਪੰਖੇਰੂ ਫਾਸਦੇ; ਚੁਗਣ ਦੀ ਭੁਖੈ।

('ਚੁਗਣ' ਪੋਲਾ ਬੋਲੋ)

ਜਿਉ = ਜਿਵੇਂ ਪੰਖੇਰੂ = ਪੰਛੀ ਦਾਣਾ ਚੁਗਣ ਦੀ ਭੁਖੈ = ਭੁੱਖ ਕਰਕੇ ਸ਼ਿਕਾਰੀ ਦੇ ਜਾਲ ਵਿਚ ਜਾ ਫਾਸਦੇ = ਫਸਦੇ ਹਨ, ਇਸੇ ਤਰ੍ਹਾਂ ਮਨੁੱਖ ਵੀ ਪੂਜਾ ਦੇ ਧਾਨ ਦੇ ਲਾਲਚ ਵਿਚ ਜਮਾਂ ਦੇ ਜਾਲ ਵਿਚ ਜਕੜੇ ਜਾਂਦੇ ਹਨ।

---

੧. **ਖਈ**—ਖ਼ਾਂਸੀ, ਨਜ਼ਲਾ ਵਿਗੜ ਕੇ ਫੇਫੜਿਆਂ ਵਿਚ ਬਲਗਮ ਜਮ੍ਹਾਂ ਹੋਣਾ, ਖ਼ਾਂਸੀ ਦੁਆਰਾ ਖ਼ੂਨ ਆਉਣਾ, ਇਹ ਖਈ ਰੋਗ ਹੈ।

## ਤਿਉ ਅਜਰੁ ਝਾਕ ਭੰਡਾਰ ਦੀ; ਵਿਆਪੇ ਵੇਮੁਖੈ ॥੧੪॥

ਤਿਉ = ਤਿਵੇਂ ਹੀ ਧਰਮਸਾਲ ਦੇ ਭੰਡਾਰ ਦੀ ਅਜਰੁ = ਨਾ ਜਰੇ ਜਾਣ ਵਾਲੀ ਝਾਕ = ਨਜ਼ਰ ਜਿਸ ਵੇਮੁਖੈ = ਬੇਮੁੱਖ ਨੂੰ ਵਿਆਪੇ = ਲੱਗ ਜਾਂਦੀ ਹੈ, ਉਸ ਨੂੰ ਨਾਸ਼ ਕਰ ਦਿੰਦੀ ਹੈ ॥੧੪॥

***ਨੋਟ :*** ਚੁੱਖੈ, ਧੁੱਖੈ, ਰੁੱਖੈ, ਮਨੁੱਖੈ, ਭੁੱਖੈ, ਵੇਮੁੱਖੈ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੧੫ (ਪੂਜਾ ਦਾ ਧਾਨ)

## ਅਉਚਰੁ ਝਾਕ ਭੰਡਾਰ ਦੀ; ਚੁਖੁ ਲਗੈ ਚਖੀ।

(‘ਚੱਖੀ’ ਅੱਧਕ ਸਹਿਤ ਬੋਲੋ)

ਧਰਮਸਾਲ ਦੇ ਭੰਡਾਰੇ ਦੀ ਮਾੜੀ ਝਾਕ = ਨਜ਼ਰ ਰੱਖਣੀ ਅਉਚਰੁ = ਅਭੱਖ ਖਾਣ ਦੇ ਬਰਾਬਰ ਹੈ, ਪਰ ਜਿਸ ਨੂੰ ਵੀ ਇਸ ਦੇ ਚਖੀ = ਚੱਖਣ ਦੀ ਚੁਖੁ = ਚਾਹਨਾ ਲਗੈ = ਲੱਗ ਜਾਵੇ :

## ਹੋਇ ਦੁਕੁਧਾ ਨਿਕਲੈ; ਭੋਜਨੁ ਮਿਲਿ ਮਖੀ।

(‘ਮੱਖੀ’ ਬੋਲੋ)

ਜਿਵੇਂ ਭੋਜਨ ਵਿਚ ਮਿਲ ਕੇ ਮੱਖੀ ਅੰਦਰ ਚਲੀ ਜਾਵੇ ਤਾਂ ਦੁਕੁਧਾ = ਉਲਟੀ ਦੁਆਰਾ ਬਾਹਰ ਨਿਕਲਦੀ ਹੈ, ਇਸੇ ਪ੍ਰਕਾਰ ਜੋ ਮਨੁੱਖ ਪੂਜਾ ਦਾ ਧਾਨ ਖਾਂਦਾ ਹੈ, ਉਹ ਵੀ ਉਲਟਾ ਹੋ ਕੇ ਨਿਕਲੈ = ਨਿਕਲਦਾ ਹੈ।

## ਰਾਤਿ ਸੁਖਾਲਾ ਕਿਉ ਸਵੈ; ਤਿਣੁ ਅੰਦਰਿ ਅਖੀ।

(‘ਅੱਖੀ’ ਬੋਲੋ)

ਜਿਸ ਦੀ ਅਖੀ = ਅੱਖ ਅੰਦਰਿ = ਵਿਚ ਤਿਣੁ = ਤਿਣਕਾ ਪੈ ਜਾਵੇ, ਉਹ ਰਾਤ ਨੂੰ ਕਿਉ = ਕਿਵੇਂ ਸੁਖਾਲਾ = ਸੁਖ ਨਾਲ ਸਵੈ = ਸੌਂ ਸਕਦਾ ਹੈ ? ਇਸ ਪ੍ਰਕਾਰ ਜਿਸ ਦੀ ਅੱਖ ਵਿਚ ਪੂਜਾ ਦੀ ਝਾਕ ਦਾ ਤਿਣਕਾ ਹੈ, ਉਹ ਅਵਸਥਾ ਰੂਪੀ ਰਾਤ ਵਿਚ ਸਮਾਧੀ ਰੂਪ ਨੀਂਦ ਕਿਵੇਂ ਸੌਂ ਸਕਦਾ ਹੈ ? ਭਾਵ ਨਹੀਂ ਸੌਂ ਸਕਦਾ।

## ਕਖਾਂ ਦਬੀ ਅਗਿ ਜਿਉ; ਓਹੁ ਰਹੈ ਨ ਰਖੀ।

(‘ਰੱਖੀ’ ਬੋਲੋ)

ਜਿਉ = ਜਿਵੇਂ ਕੱਖਾਂ ਵਿਚ ਅੱਗ ਨੂੰ ਦਬੀ = ਦਬਾ ਕੇ ਰੱਖੀਏ ਤਾਂ ਉਸ ਨੂੰ ਰਖੀ = ਰੱਖਣ ਦੇ ਬਾਵਜੂਦ ਵੀ ਉਹ ਰਹੈ = ਰਹਿ ਨ = ਨਹੀਂ ਸਕਦੀ, ਇਸੇ ਤਰ੍ਹਾਂ ਪੂਜਾ ਦਾ ਧਾਨ ਖਾਣਾ ਵੀ ਕੱਖਾਂ ਵਿਚ ਅੱਗ ਲੁਕਾਉਣ ਵਾਂਗ ਹੈ, ਜੋ ਇਕ ਦਿਨ ਪ੍ਰਗਟ ਹੋ ਜਾਂਦਾ ਹੈ।

## ਝਾਕ ਝਕਾਈਐ ਝਾਕਵਾਲੁ; ਕਰਿ ਭਖ ਅਭਖੀ।

(‘ਅਭੱਖੀ’ ਬੋਲੋ)

ਝਾਕਵਾਲਾ ਭਾਵ ਲੋਭੀ ਝਾਕ ਝਕਾਈਐ = ਝਾਕਦਾ ਭਾਵ ਤੱਕਦਾ ਰਹਿੰਦਾ ਹੈ ਤੇ ਉਹ ਅਭਖੀ = ਨਾ ਖਾਣ ਵਾਲੀ ਚੀਜ਼ ਨੂੰ ਵੀ ਭਖ = ਖਾਣਾ ਕਰਿ = ਕਰਦਾ ਹੈ।

## ਗੁਰ ਪਰਸਾਦੀ ਉਬਰੇ; ਗੁਰੁ ਸਿਖਾਂ ਲਖੀ ॥੧੫॥

(‘ਲਖੀ’ ਪੋਲਾ ਉਚਾਰਨ ਕਰੋ)

ਪਰ ਗੁਰਸਿੱਖਾਂ ਨੇ ਗੁਰ = ਗੁਰੂ ਦੀ ਪਰਸਾਦੀ = ਕਿਰਪਾ ਨਾਲ ਇਹ ਗੱਲ ਲਖੀ = ਜਾਣ ਲਈ ਹੈ, ਇਸ ਕਰਕੇ ਉਹ ਇਸ ਝਾਕ ਤੋਂ ਉਬਰੇ = ਬਚ ਗਏ ਹਨ ॥੧੫॥

### ਪਉੜੀ ੧੯ (ਧਰਮਸਾਲ ਝਾਕੀਆਂ ਦਾ ਲੱਛਣ)

## ਜਿਉ ਘੁਣ ਖਾਧੀ ਲਕੜੀ; ਵਿਣੁ ਤਾਣਿ ਨਿਤਾਣੀ।

ਜਿਉ = ਜਿਵੇਂ ਘੁਣ ਨਾਮੇ ਕੀੜੇ ਦੀ ਖਾਧੀ ਹੋਈ ਲੱਕੜੀ ਤਾਣਿ = ਬਲ ਤੋਂ ਵਿਣੁ = ਬਿਨਾਂ ਨਿਤਾਣੀ = ਬਲ ਰਹਿਤ ਹੋ ਜਾਂਦੀ ਹੈ, ਇਸੇ ਪ੍ਰਕਾਰ ਪੂਜਾ ਦਾ ਧਾਨ ਖਾਣ ਵਾਲੇ ਨਿਰਬਲ ਹੋ ਜਾਂਦੇ ਹਨ।

## ਜਾਣੁ ਡਰਾਵਾ ਖੇਤ ਵਿਚਿ; ਨਿਰਜੀਉ ਪਰਾਣੀ।

ਜਾਣੁ = ਜਾਨਣਾ ਕਰੋ, ਜਿਵੇਂ ਖੇਤ ਵਿਚ ਮਨੁੱਖ ਦੇ ਨਕਲੀ ਆਕਾਰ ਦਾ ਡਰਾਵਾ ਜ਼ਿਮੀਂਦਾਰ ਲੋਕ ਰੱਖਦੇ ਹਨ, ਉਹ ਨਿਰਜੀਉ = ਜੀਵਨ ਤੋਂ ਰਹਿਤ ਭਾਵ ਬੇਜਾਨ ਪ੍ਰਾਣੀ ਹੁੰਦਾ ਹੈ, ਇਸੇ ਪ੍ਰਕਾਰ ਪੂਜਾ ਦਾ ਧਾਨ ਖਾਣ ਵਾਲਾ ਪਰਮਾਰਥੀ ਜੀਵਨ ਵੱਲੋਂ ਬੇਜਾਨ ਮੰਨਿਆ ਜਾਂਦਾ ਹੈ।

## ਜਿਉ ਧੂਅਰੁ ਝੜਵਾਲੁ ਦੀ; ਕਿਉ ਵਰਸੈ ਪਾਣੀ।

ਜਿਉ = ਜਿਵੇਂ ਧੂਅਰੁ = ਧੂੰਏਂ ਦੀ ਝੜਵਾਲੀ ਭਾਵ ਧੂੰਏਂ ਦੇ ਬੱਦਲ ਤੋਂ ਪਾਣੀ ਕਿਉ = ਕਿਵੇਂ ਵਰਸੈ = ਵਰਸੇਗਾ ਭਾਵ ਨਹੀਂ ਵਰਸ ਸਕਦਾ। ਇਸੇ ਪ੍ਰਕਾਰ ਧੂੰਏਂ ਦੇ ਬੱਦਲ ਦੀ ਨਿਆਈਂ ਧਰਮ ਕਿਰਤ ਤੋਂ ਹੀਣੇ ਪੁਰਸ਼ ਕਿਸੇ ਨੂੰ ਦਾਨ ਦੇਣ ਰੂਪੀ ਵਰਖਾ ਕਿਵੇਂ ਕਰ ਸਕਦੇ ਹਨ ਭਾਵ ਨਹੀਂ ਕਰ ਸਕਦੇ।

## ਜਿਉ ਥਣ ਗਲ ਵਿਚਿ ਬਕਰੀ; ਦੁਹਿ ਦੁਧੁ ਨ ਆਣੀ।

('ਗਲ' ਪੋਲਾ ਬੋਲੋ)

ਜਿਉ = ਜਿਵੇਂ ਬੱਕਰੀ ਦੇ ਗਲ ਵਿਚਲੇ ਥਣਾਂ ਨੂੰ ਦੁਹਿ = ਚੋਣ ਨਾਲ ਦੁੱਧ ਨ = ਨਹੀਂ ਆਣੀ = ਆਉਂਦਾ ਭਾਵ ਨਿਕਲਦਾ, ਇਸੇ ਪ੍ਰਕਾਰ ਬੱਕਰੀ ਦੇ ਗਲ ਵਾਲੇ ਥਣਾਂ ਦੀ ਨਿਆਈਂ ਪੂਜਾ ਦਾ ਧਾਨ ਖਾਣ ਵਾਲਿਆਂ ਵਿੱਚੋਂ ਨਿਸ਼ਕਾਮਤਾ ਕਰਮਾਂ ਰੂਪੀ ਦੁੱਧ ਨਹੀਂ ਆਉਂਦਾ ਭਾਵ ਨਿਕਲਦਾ।

## ਝਾਕੈ ਅੰਦਰਿ ਝਾਕਵਾਲੁ; ਤਿਸੁ ਕਿਆ ਨੀਸਾਣੀ।

ਜੋ ਝਾਕਵਾਲੁ = ਝਾਕਣ ਵਾਲਾ ਭਾਵ ਲੋਭੀ ਪੂਜਾ ਦੇ ਧਾਨ ਅੰਦਰਿ = ਵਿਚ ਝਾਕੈ = ਝਾਕਦਾ ਭਾਵ ਤੱਕਦਾ ਹੀ ਰਹਿੰਦਾ ਹੈ, ਤਿਸੁ = ਉਸ ਦੀ ਕਿਆ = ਕੀ ਨੀਸਾਣੀ = ਨਿਸ਼ਾਨੀ ਹੈ ?

## ਜਿਉ ਚਮੁ ਚਟੈ ਗਾਇ ਮਹਿ; ਓਹ ਭਰਮਿ ਭੁਲਾਣੀ॥੧੯॥

('ਮਹਿਂ' ਟਿੱਪੀ ਸਹਿਤ ਬੋਲੋ)

ਜਿਉ = ਜਿਵੇਂ ਗਾਇ = ਗਊ ਅਤੇ ਮਹਿ = ਮੱਝ ਦੇ ਕੱਟੇ ਵੱਛੇ ਮਰ ਜਾਂਦੇ ਹਨ ਤਾਂ ਉਹ ਦੁੱਧ ਨਹੀਂ ਦਿੰਦੀਆਂ ਤਾਂ ਗੁੱਜਰ ਲੋਕ ਦੁੱਧ ਪ੍ਰਾਪਤ ਕਰਨ ਲਈ ਉਸ ਦੇ ਬੱਚੇ ਦੀ ਖੱਲ ਵਿਚ ਤੂੜੀ ਭਰ ਦਿੰਦੇ ਹਨ ਅਤੇ ਚੋਣ ਵੇਲੇ ਉਹ ਤੂੜੀ ਭਰਿਆ ਚੰਮ ਗਊ ਅਤੇ ਮੱਝ ਅੱਗੇ ਖੜ੍ਹਾ ਕਰ ਦਿੰਦੇ ਹਨ ਤਾਂ ਉਹ ਉਸ ਨੂੰ ਆਪਣਾ ਬੱਚਾ ਸਮਝ ਕੇ ਚਟੈ = ਚੱਟਦੀ ਹੈ ਤੇ ਦੁੱਧ ਦੇ ਦਿੰਦੀ ਹੈ। ਇਸ ਤਰ੍ਹਾਂ ਉਹ ਭਰਮ-ਭੁਲੇਖੇ ਵਿਚ ਭੁਲਾਣੀ = ਭੁੱਲੀਆਂ ਹੋਈਆਂ ਹਨ। ਇਸੇ ਪ੍ਰਕਾਰ ਗਊ ਅਤੇ ਮੱਝ ਦੀ ਨਿਆਈਂ ਪੂਜਾ ਦਾ ਧਾਨ ਖਾਣ ਵਾਲੇ ਇਸ ਭੁਲੇਖੇ ਵਿਚ ਫਸੇ ਰਹਿੰਦੇ ਹਨ ਕਿ ਜੇ ਅਸੀਂ ਇਹ ਨਾ ਖਾਈਏ ਤਾਂ ਭੁੱਖੇ ਹੀ ਮਰ ਜਾਵਾਂਗੇ, ਇਹ ਭੁੱਲ ਹੀ ਉਨ੍ਹਾਂ ਦਾ ਜੀਵਨ ਨਾਸ਼ ਕਰ ਦਿੰਦੀ ਹੈ॥੧੯॥

## ਪਉੜੀ ੧੭ (ਸਾਧ ਤੇ ਅਸਾਧ ਦੇ ਲੱਛਣ)

# ਗੁਛਾ ਹੋਇ ਧ੍ਰਿਕੋਨਿਆ; ਕਿਉ ਵੁੜੀਐ ਦਾਖੈ।

ਜਿਵੇਂ ਧ੍ਰਿਕੋਨਿਆ = ਡੇਕਾਂ ਦੇ ਗੁੱਛੇ ਹੋਇ = ਹੁੰਦੇ ਹਨ, ਉਹ ਦਾਖੈ = ਦਾਖਾਂ ਦੇ ਨਾਲ ਕਿਉ = ਕਿਵੇਂ ਵੁੜੀਐ = ਵਡਿਆਏ ਜਾ ਸਕਦੇ ਹਨ ਭਾਵ ਨਹੀਂ ਵਡਿਆਏ ਜਾ ਸਕਦੇ। ਇਸੇ ਪ੍ਰਕਾਰ ਡੇਕ ਦੇ ਗੁੱਛਿਆਂ ਦੀ ਨਿਆਈਂ ਅਸਾਧ ਪਾਖੰਡੀ ਲੋਕ ਹੁੰਦੇ ਹਨ, ਉਹ ਸਾਧ ਰੂਪ ਦਾਖਾਂ ਦੇ ਨਾਲ ਕਿਵੇਂ ਵਡਿਆਏ ਜਾ ਸਕਦੇ ਹਨ, ਜਿਨ੍ਹਾਂ ਕੋਲ ਸ਼ੁਭ ਗੁਣਾਂ ਦੀਆਂ ਦਾਖਾਂ ਹਨ, ਉਨ੍ਹਾਂ ਨਾਲ ਵਡਿਆਏ ਨਹੀਂ ਜਾ ਸਕਦੇ।

# ਅਕੈ ਕੇਰੀ ਖਖੜੀ; ਕੋਈ ਅੰਬੁ ਨ ਆਖੈ।

(‘ਅੱਕੈ’ ਅੱਧਕ ਸਹਿਤ ਬੋਲੋ)

ਜਿਵੇਂ ਅਕੈ = ਅੱਕ ਕੇਰੀ = ਦੀ ਖਖੜੀ = ਕੱਕੜੀ ਭਾਵ ਅੱਕ ਦੇ ਫਲ ਨੂੰ ਕੋਈ ਭੀ ਅੰਬੁ ਨ = ਨਹੀਂ ਆਖੈ = ਆਖਦਾ, ਇਸੇ ਪ੍ਰਕਾਰ ਅੱਕ ਦੀ ਨਿਆਈਂ ਅਸਾਧ ਪਾਖੰਡੀ ਦੇ ਉਪਦੇਸ਼ ਰੂਪ ਖੱਖੜੀਆਂ ਨੂੰ ਕੋਈ ਭੀ ਅੰਬ ਰੂਪ ਭਗਤੀ ਦੇ ਫਲ ਨਹੀਂ ਕਹਿੰਦਾ।

# ਗਹਣੇ ਜਿਉ ਜਰਪੋਸ ਦੇ; ਨਹੀ ਸੋਇਨ ਸਾਖੈ।

ਜਿਉ = ਜਿਵੇਂ ਜਰਪੋਸ = ਮੁਲੰਮੇ ਦੇ ਗਹਿਣਿਆਂ ਦੇ = ਦੀ ਕੋਈ ਭੀ ਸਾਖੈ = ਉਗਾਹੀ ਨਹੀਂ ਭਰਦਾ ਕਿ ਇਹ ਸੋਇਨ = ਸੋਨੇ ਦੇ ਹਨ, ਇਸੇ ਪ੍ਰਕਾਰ ਮੁਲੰਮੇ ਦੀ ਨਿਆਈਂ ਅਸਾਧ ਅਗਿਆਨੀ ਲੋਕ ਬਣਾਉਟੀ ਹਨ, ਉਹ ਸੋਨੇ ਦੀ ਨਿਆਈਂ ਸ਼ੁੱਧ ਸਰੂਪ ਨਹੀਂ ਹੋ ਸਕਦੇ।

# ਫਟਕ ਨ ਪੁਜਨਿ ਹੀਰਿਆਂ; ਓਇ ਭਰੇ ਬਿਆਖੈ।

(‘ਫਟਕ’ ਪੋਲਾ, ‘ਪੁੱਜਨਿ’ ਕੱਸ ਕੇ ਬੋਲੋ)

ਜਿਵੇਂ ਫਟਕ = ਬਿਲੌਰ ਹੀਰਿਆਂ ਦੇ ਬਰਾਬਰ ਨ = ਨਹੀਂ ਪੁਜਨਿ = ਪੁੱਜ ਸਕਦੇ, ਕਿਉਂਕਿ ਓਇ = ਉਹ ਬਿਆਖੈ (ਬਿ + ਆਖੈ) ਬਿ = ਦੂਸਰੇ ਦੇ ਆਖੈ = ਆਖਣ ਨਾਲ ਭਾਵ ਉਗਾਹੀ ਭਰਨ ਨਾਲ ਭੀ ਹੀਰੇ ਨਹੀਂ ਬਣ ਸਕਦੇ, ਇਸੇ ਪ੍ਰਕਾਰ ਬਿਲੌਰ ਦੀ ਨਿਆਈਂ ਅਸਾਧ ਪਾਖੰਡੀ ਹੀਰਿਆਂ ਰੂਪ ਸਾਧ ਜਨਾਂ ਦੀ ਕਰਨੀ ਦੇ ਬਰਾਬਰ ਨਹੀਂ ਪੁੱਜ ਸਕਦੇ, ਭਾਵੇਂ ਉਨ੍ਹਾਂ ਦੇ ਚੇਲੇ ਚਾਟੜੇ ਕਹਿਣ ਕਿ ਇਹ ਤਾਂ ਰੱਬ ਦਾ ਰੂਪ ਹੀ ਹੋ ਗਏ, ਇਹ ਉਗਾਹੀ ਭਰਨ, ਫਿਰ ਵੀ ਹੀਰੇ ਰੂਪ ਸੰਤ ਨਹੀਂ ਬਣ ਸਕਦੇ।

# ਧਉਲੇ ਦਿਸਨਿ ਛਾਹਿ ਦੁਧੁ; ਸਾਦਹੁ ਗੁਣ ਗਾਖੈ।

ਜਿਵੇਂ ਦੁੱਧ ਤੇ ਛਾਹਿ = ਲੱਸੀ ਦੋਵੇਂ ਧਉਲੇ = ਚਿੱਟੇ ਰੰਗ ਦੇ ਦਿਸਨਿ = ਦਿੱਸਦੇ ਹਨ, ਪਰ ਸਾਦਹੁ = ਸੁਆਦ ਕਰਕੇ ਦੋਹਾਂ ਦੇ ਗੁਣ ਦੀ ਗਾਖੈ = ਪਰਖ ਹੋ ਜਾਂਦੀ ਹੈ, ਇਸੇ ਪ੍ਰਕਾਰ ਦੋ ਪੁਰਖ ਚੰਗੇ ਬਸਤਰਾਂ ਵਾਲੇ ਦਿੱਸਦੇ ਹਨ, ਪਰ ਉਨ੍ਹਾਂ ਦੇ ਗੁਣਾਂ ਤੋਂ ਪਰਖ ਹੋ ਜਾਂਦੀ ਹੈ ਕਿ ਕਿਹੜਾ ਲੱਸੀ ਦੀ ਨਿਆਈਂ ਲਾਲਚ ਦੀ ਖਟਿਆਈ ਵਾਲਾ ਹੈ ਤੇ ਕਿਹੜਾ ਦੁੱਧ ਦੀ ਨਿਆਈਂ ਧਰਮੀ ਹੈ।

# ਤਿਉ ਸਾਧ ਅਸਾਧ ਪਰਖੀਅਨਿ; ਕਰਤੂਤਿ ਸੁਭਾਖੈ ॥੧੭॥

ਤਿਉ = ਤਿਵੇਂ ਹੀ ਸਾਧ ਤੇ ਅਸਾਧ ਦੋਵੇਂ ਕਰਤੂਤਿ = ਕਰਣੀ ਤੇ ਸੁਭਾਖੈ = ਬੋਲੀ ਤੋਂ ਪਰਖੀਅਨਿ = ਪਰਖੇ ਜਾਂਦੇ ਹਨ, ਕਿਹੜਾ ਸਾਧ ਹੈ ਤੇ ਕਿਹੜਾ ਅਸਾਧ ਹੈ ॥੧੭॥

### ਪਉੜੀ ੧੮ (ਚਹੁੰ ਵਰਨਾਂ ਵਿੱਚੋਂ ਗੁਰਮੁਖ ਸਾਧ ਸ੍ਰੇਸ਼ਟ)

## ਸਾਵੇ ਪੀਲੇ ਪਾਨ ਹੋਇ; ਓਇ ਵੇਲਹੁ ਤੁਟੈ।

ਜਿਵੇਂ ਪਾਨ ਦੇ ਪੱਤੇ ਸਾਵੇ = ਹਰੇ ਤੇ ਪੀਲੇ ਹੋਇ = ਹੁੰਦੇ ਹਨ, ਪਰ ਓਇ = ਉਨ੍ਹਾਂ ਨੂੰ ਵੇਲਹੁ = ਵੇਲ ਤੋਂ ਤੁਟੈ = ਟੁੱਟਣ ਮਗਰੋਂ ਕੁੜੱਤਣ ਪੈ ਜਾਂਦੀ ਹੈ।

## ਚਿਤ ਮਿਤਾਲੇ ਫੋਫਲੇ; ਫਲ ਬਿਰਖਹੁ ਛੁਟੈ।

ਫੋਫਲੇ = ਸੁਪਾਰੀਆਂ ਦੇ ਫਲ ਜਦੋਂ ਬਿਰਖਹੁ = ਬ੍ਰਿਛ ਤੋਂ ਛੁਟੈ = ਛੁੱਟੇ ਭਾਵ ਡਿੱਗਦੇ ਹਨ ਤਾਂ ਉਹ ਚਿਤ ਮਿਤਾਲੇ = ਰੰਗ-ਬਰੰਗੇ ਹੁੰਦੇ ਹਨ।

## ਕਥ ਹੁਰੇਹੀ ਭੂਸਲੀ; ਦੇ ਚਾਵਲ ਚੁਟੈ।

('ਕੱਥ' ਅੱਧਕ ਸਹਿਤ ਬੋਲੋ)

ਕੱਥ ਹੁਰੇਹੀ = ਹਲਕੇ ਭੂਸਲੀ = ਮਿੱਟੀ ਰੰਗ ਦੀ ਹੁੰਦੀ ਹੈ ਤੇ ਚਾਵਲ ਜਿੰਨੀ ਚੁਟੈ = ਚੁੱਟਕੀ ਉਸ ਦੇ ਵਿਚ ਪਾਈਦੀ ਹੈ।

## ਚੂਨਾ ਦਿਸੈ ਉਜਲਾ; ਦਹਿ ਪਥਰੁ ਕੁਟੈ।

ਚੂਨਾ ਉਜਲਾ = ਚਿੱਟਾ ਦਿਸੈ = ਦਿੱਸਦਾ ਹੈ, ਜੋ ਪੱਥਰ ਨੂੰ ਦਹਿ = ਸਾੜ ਕੇ ਤੇ ਕੁਟੈ = ਕੁੱਟ ਕੇ ਬਣਾਇਆ ਜਾਂਦਾ ਹੈ।

## ਆਪੁ ਗਵਾਇ ਸਮਾਇ ਮਿਲਿ; ਰੰਗੁ ਚੀਚ ਵਹੁਟੈ।

ਇਹ ਚਾਰੇ (ਪਾਨ, ਸੁਪਾਰੀ, ਕੱਥ, ਚੂਨਾ) ਆਪੋ-ਆਪਣਾ ਰੰਗ ਗਵਾਇ = ਗਵਾ ਕੇ ਜਦੋਂ ਆਪੋ ਵਿਚ ਸਮਾਇ = ਸਮਾਈ ਕਰ ਕੇ ਮਿਲ ਜਾਂਦੇ ਹਨ ਤਾਂ ਫਿਰ ਇਨ੍ਹਾਂ ਦਾ ਰੰਗ ਚੀਚ ਵਹੁਟੈ = ਵਹੁਟੀ[1] ਵਰਗਾ ਲਾਲ ਚੂ-ਚੂਹਾ ਰੰਗ ਹੋ ਜਾਂਦਾ ਹੈ।

## ਤਿਉ ਚਹੁ ਵਰਨਾ ਵਿਚਿ ਸਾਧ ਹਨਿ; ਗੁਰਮੁਖਿ ਮੁਹ ਜੁਟੈ ॥੧੮॥

ਤਿਉ = ਤਿਵੇਂ ਹੀ ਚਹੁ = ਚਾਰ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਦੇ ਲੋਕ ਜਦੋਂ ਗੁਰਮੁਖਾਂ ਨਾਲ ਮੁਹ = ਮੂੰਹ ਜੁਟੈ = ਜੋੜ ਕੇ ਭਾਵ ਉਨ੍ਹਾਂ ਦੀ ਸੰਗਤ ਵਿਚ ਇਕੱਠੇ ਹੋ ਕੇ ਬਹਿੰਦੇ ਹਨ ਤਾਂ ਉਹ ਸ੍ਰੇਸ਼ਟ ਸਾਧ ਜਨ ਬਣ ਜਾਂਦੇ ਹਨ॥੧੮॥

***ਨੋਟ :*** ਤੁੱਟੈ, ਛੁੱਟੈ, ਚੁੱਟੈ, ਕੁੱਟੈ, ਵਹੁੱਟੈ, ਜੁੱਟੈ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੧੯ (ਭੇਖੀ ਸਾਧ)

## ਚਾਕਰ ਸਭ ਸਦਾਇਦੇ; ਸਾਹਿਬ ਦਰਬਾਰੇ।

ਸਭ = ਸਾਰੇ ਚਾਕਰ = ਨੌਕਰ ਸਾਹਿਬ = ਮਾਲਕ ਦੇ ਦਰਬਾਰੇ = ਦਰਬਾਰ ਵਿਚ ਆਪਣੇ ਆਪ ਨੂੰ ਨੌਕਰ ਸਦਾਇਦੇ = ਸਦਾਉਂਦੇ ਹਨ।

---

੧. **ਚੀਚ ਵਹੁਟੀ**—ਬਰਸਾਤ ਦੇ ਮੌਸਮ ਵਿਚ ਹੋਣ ਵਾਲਾ ਇਕ ਲਾਲ ਜੀਵ, ਜਿਸ ਉੱਪਰ ਲੂੰਆਂ ਮਖ਼ਮਲ ਜਿਹਾ ਹੁੰਦਾ ਹੈ।

## ਨਿਵ ਨਿਵ ਕਰਨਿ ਜੁਹਾਰੀਆਂ; ਸਭ ਸੈ ਹਥੀਆਰੇ।

ਨਿਵ ਨਿਵ = ਝੁਕ ਝੁਕ ਕੇ ਭਾਵ ਨਿਮਰਤਾ ਵਿਚ ਜੁਹਾਰੀਆਂ = ਨਮਸਕਾਰਾਂ ਕਰਨਿ = ਕਰਦੇ ਹਨ ਅਤੇ ਸਭ = ਸਾਰੇ ਸੈ = ਸੈਂਕੜੇ ਤਲਵਾਰਾਂ ਆਦਿਕ ਹਥੀਆਰੇ = ਹਥਿਆਰਾਂ ਵਾਲੇ ਹਨ।

## ਮਜਲਸ ਬਹਿ ਬਾਫਾਇੰਦੇ; ਬੋਲ ਬੋਲਨਿ ਭਾਰੇ।

ਮਜਲਸ = ਸਭਾ ਵਿਚ ਬਹਿ = ਬੈਠ ਕੇ ਬਾਫਾਇੰਦੇ = ਦਮ ਮਾਰਦੇ ਹਨ, ਭਾਵ ਆਪਣੇ ਆਪ ਨੂੰ ਜਣਾਉਂਦੇ ਹਨ ਅਤੇ ਭਾਰੇ ਬੋਲ ਹੰਕਾਰ ਦੇ ਬੋਲਨਿ = ਬੋਲਦੇ ਹਨ ਕਿ ਅਸੀਂ ਵੱਡੇ ਸੂਰਮੇ ਹਾਂ।

## ਗਲੀਏਂ ਤੁਰੇ ਨਚਾਇੰਦੇ; ਗਜਗਾਹ ਸਵਾਰੇ।

ਗਲੀਏਂ = ਗਲੀਆਂ ਵਿਚ ਘੋੜੇ ਨਚਾਇੰਦੇ = ਨਚਾਉਂਦੇ ਤੁਰੇ ਫਿਰਦੇ ਹਨ ਅਤੇ ਗਜਗਾਹ = ਹਾਥੀਆਂ ਤੇ ਘੋੜਿਆਂ ਨੂੰ ਗਹਿਣੇ ਪਾ ਕੇ ਸਵਾਰਦੇ ਹਨ।

## ਰਣ ਵਿਚਿ ਪਇਆਂ ਜਾਣੀਅਨਿ; ਜੋਧ ਭਜਣਹਾਰੇ।

ਪਰ ਉਹ ਰਣ = ਯੁੱਧ ਵਿਚ ਦੁਸ਼ਮਨ ਨਾਲ ਮੁਕਾਬਲਾ ਪਇਆਂ = ਪਿਆਂ ਹੀ ਜਾਣੀਅਨਿ = ਜਾਣੇ ਜਾਂਦੇ ਹਨ ਕਿ ਇਨ੍ਹਾਂ ਵਿਚ ਜੋਧ = ਸੂਰਮੇ ਕਿਹੜੇ ਹਨ ਤੇ ਭਜਣਹਾਰੇ = ਭੱਜਣ ਵਾਲੇ ਭਗੌੜੇ ਕਿਹੜੇ ਹਨ ?

## ਤਿਉ ਸਾਂਗਿ ਸਿਵਾਪਨ ਸਨਮੁਖਾਂ; ਬੇਮੁਖ ਹਤਿਆਰੇ ॥੧੯॥

ਤਿਉ = ਤਿਵੇਂ ਹੀ ਸਾਂਗਿ = ਨਕਲ ਤਾਂ ਸਾਰੇ ਇੱਕੋ ਜਿਹੀ ਕਰਦੇ ਹਨ, ਪਰ ਜਿਹੜੇ ਸਨਮੁਖ ਹੁੰਦੇ ਹਨ, ਉਹ ਗੁਰੂ ਜੀ ਦੁਆਰਾ ਪਰਖ ਕਰਨ ਸਮੇਂ ਸਿਵਾਪਨ = ਪਛਾਣੇ ਜਾਂਦੇ ਹਨ ਅਤੇ ਜੋ ਭੇਖੀ ਬੇਮੁੱਖ ਹੁੰਦੇ ਹਨ, ਉਹ ਹਤਿਆਰੇ ਤੇ ਪਾਪੀ ਹੁੰਦੇ ਹਨ॥੧੯॥

### ਪਉੜੀ ੨੦ (ਗੁਰੂ ਸਾਂਗ)

## ਜੇ ਮਾਂ ਹੋਵੈ ਜਾਰਨੀ; ਕਿਉ ਪੁਤੁ ਪਤਾਰੇ।

ਜੇ = ਜੇਕਰ ਮਾਂ ਦਾ ਸੁਭਾਅ ਜਾਰਨੀ = ਵਿਭਚਾਰਨੀ ਵਾਲਾ ਹੋਵੇ ਤਾਂ ਪੁਤੁ = ਪੁੱਤਰ ਆਪਣੀ ਮਾਂ ਨੂੰ ਕਿਉ = ਕਿਵੇਂ ਪਤਾਰੇ = ਬੇਇੱਜ਼ਤ ਕਰ ਸਕਦਾ ਹੈ ਭਾਵ ਉਸ ਦੀ ਪਤ ਨੂੰ ਮੰਦਾ ਨਹੀਂ ਕਹਿਣਾ ਚਾਹੀਦਾ।

## ਗਾਈ ਮਾਣਕੁ ਨਿਗਲਿਆ; ਪੇਟੁ ਪਾੜਿ ਨ ਮਾਰੇ।

('ਗਾਈਂ' ਬਿੰਦੀ ਸਹਿਤ ਬੋਲੋ)

ਜੇਕਰ ਗਾਈ = ਗਾਂ ਮਾਣਕ ਨਿਗਲਿਆ = ਨਿਗਲ ਲਵੇ ਤਾਂ ਮਾਣਕ ਨੂੰ ਕੱਢਣ ਵਾਸਤੇ ਉਸ ਦੇ ਪੇਟ ਨੂੰ ਪਾੜ ਕੇ ਮਾਰੇ = ਮਾਰਨਾ ਨ = ਨਹੀਂ ਚਾਹੀਦਾ।

## ਜੇ ਪਿਰੁ ਬਹੁ ਘਰ ਹੰਢਣਾ; ਸਤੁ ਰਖੈ ਨਾਰੇ।

ਜੇ = ਜੇਕਰ ਪਿਰੁ = ਪਤੀ ਬਹੁ = ਬਹੁਤ ਘਰਾਂ ਵਿਚ ਵਿਸ਼ੇ-ਵਿਕਾਰ ਭੋਗਦਾ ਹੰਢਣਾ = ਫਿਰੇ ਤਾਂ ਵੀ ਨਾਰੇ = ਇਸਤਰੀ ਨੂੰ ਆਪਣਾ ਸਤ ਧਰਮ ਕਾਇਮ ਰਖੈ = ਰੱਖਣਾ ਚਾਹੀਦਾ ਹੈ।

## ਅਮਰੁ ਚਲਾਵੈ ਚੰਮ ਦੇ; ਚਾਕਰ ਵੇਚਾਰੇ।

ਜੇਕਰ ਰਾਜਾ ਆਪਣੇ ਅਮਰੁ = ਹੁਕਮ ਦੁਆਰਾ ਚੰਮ ਦੇ ਰੁਪਏ ਚਲਾਵੈ = ਚਲਾ ਦੇਵੇ, ਜਿਵੇਂ ਹੇਮੂੰ ਬਾਣੀਏ ਨੇ ਚੰਮ ਦੇ ਸਿੱਕੇ ਚਲਾ ਦਿੱਤੇ ਸੀ, ਤਾਂ ਚਾਕਰ = ਨੌਕਰ ਵਿਚਾਰੇ ਕੀ ਕਰ ਸਕਦੇ ਹਨ, ਕਿਉਂਕਿ ਉਨ੍ਹਾਂ ਨੂੰ ਤਾਂ ਰਾਜੇ ਦਾ ਹੁਕਮ ਮੰਨਣਾ ਹੀ ਪੈਂਦਾ ਹੈ।

## ਜੇ ਮਦੁ ਪੀਤਾ ਬਾਮਣੀ; ਲੋਇ ਲੁਝਣਿ ਸਾਰੇ।

('ਬਾਮ੍ਹਣੀ' ਭਾਰਾ ਬੋਲੋ)

ਜੇ = ਜੇਕਰ ਬਾਮਣੀ = ਬ੍ਰਾਹਮਣੀ ਮਦੁ = ਸ਼ਰਾਬ ਪੀਤਾ = ਪੀ ਲਵੇ ਤਾਂ ਸਾਰੇ ਲੋਇ = ਲੋਕ ਉਸ ਨਾਲ ਲੁਝਣਿ = ਝਗੜਦੇ ਹਨ, ਉਸ ਨੂੰ ਮਾਰਦੇ ਨਹੀਂ।

## ਜੇ ਗੁਰ ਸਾਂਗਿ ਵਰਤਦਾ; ਸਿਖ ਸਿਦਕ ਨ ਹਾਰੇ ॥੨੦॥

ਜੇ = ਜੇਕਰ ਗੁਰ = ਗੁਰੂ ਸਾਂਗਿ = ਕੌਤਕ ਵਰਤਦਾ = ਵਰਤਾ ਕੇ ਕਿਸੇ ਸਿੱਖ ਦੀ ਪਰਖਣਾ ਕਰੇ ਤਾਂ ਸਿੱਖ ਨੂੰ ਕਦੇ ਵੀ ਸਿਦਕ ਨ = ਨਹੀਂ ਹਾਰੇ = ਹਾਰਨਾ ਚਾਹੀਦਾ, ਭਾਵ ਗੁਰੂ ਉੱਤੇ ਆਪਣਾ ਰਿਸ਼ਤਾ ਅਟੁੱਟ ਰੱਖਣਾ ਚਾਹੀਦਾ ਹੈ ॥੨੦॥

**ਸਾਖੀ ਭਾਈ ਗੁਰਦਾਸ ਜੀ ਦੀ—**ਭਾਈ ਗੁਰਦਾਸ ਜੀ ਨੇ ਇਕ ਦਿਨ ਸਿੱਖ ਦੇ ਸਿਦਕ 'ਤੇ ਇਹ ੨੦ਵੀਂ ਪਉੜੀ ਉਚਾਰਨ ਕਰ ਕੇ ਵਿਆਖਿਆ ਸੁਣਾਈ ਤਾਂ ਇਸ ਪਉੜੀ ਦੀ ਵਿਚਾਰ ਸੁਣ ਕੇ ਬਾਬਾ ਬੁੱਢਾ ਸਾਹਿਬ ਜੀ ਨੇ ਭਾਈ ਗੁਰਦਾਸ ਸਾਹਿਬ ਜੀ ਨੂੰ ਕਿਹਾ ਕਿ ਭਾਈ ਸਾਹਿਬ ਜੀ, ਆਪ ਇਤਨੇ ਵੱਡੇ ਵਿਦਵਾਨ ਹੋ। ਇਸ ਤੁਕ ਦਾ ਸਿਧਾਂਤ ਗੁਰਮਤਿ ਤੋਂ ਉਲਟ ਹੈ, ਕਿਉਂਕਿ ਜੇ ਗੁਰੂ ਸਾਂਗ ਵਰਤਦਾ ਹੈ ਤਾਂ ਸਿੱਖ ਦਾ ਸਿਦਕ ਸਾਬਤ ਨਹੀਂ ਰਹਿ ਸਕਦਾ। ਕਿਉਂਕਿ ਜਦੋਂ ਹਨੇਰੀ ਚੱਲਦੀ ਹੈ, ਕੋਈ ਬ੍ਰਿਛ ਐਸਾ ਨਹੀਂ, ਜਿਸ ਦੇ ਪੱਤੇ ਨਹੀਂ ਹਿੱਲਦੇ, ਬਲਕਿ ਕਈ ਕਮਜ਼ੋਰ ਜੜ੍ਹਾਂ ਵਾਲੇ ਬ੍ਰਿਛ ਤਾਂ ਜੜ੍ਹੋਂ ਹੀ ਪੁੱਟੇ ਜਾਂਦੇ ਹਨ। ਬਾਕੀ ਬ੍ਰਿਛਾਂ ਦੀਆਂ ਭਾਵੇਂ ਜੜ੍ਹਾਂ ਨਹੀਂ ਪੁੱਟੀਆਂ ਜਾਂਦੀਆਂ, ਪਰ ਪੱਤੇ ਸਭ ਦੇ ਹਿੱਲ ਜਾਂਦੇ ਹਨ। ਬਾਬਾ ਬੁੱਢਾ ਸਾਹਿਬ ਜੀ ਨੇ ਆਪਣੇ ਨਾਲ ਬੀਤੀ ਵਾਰਤਾ ਨੂੰ ਧਿਆਨ ਵਿਚ ਰੱਖ ਕੇ ਕਿਹਾ ਸੀ, ਕਿਉਂਕਿ ਗੁਰੂ ਨਾਨਕ ਸਾਹਿਬ ਦੇ ਸਾਂਗ ਅੱਗੇ ਬ੍ਰਿਛ ਦੇ ਪੱਤੇ ਹਿੱਲਣ ਵਾਂਗੂੰ ਬਾਬਾ ਬੁੱਢਾ ਸਾਹਿਬ ਦਾ ਵੀ ਮਨ ਹਿੱਲ ਗਿਆ ਸੀ ਤਾਂ ਭਾਈ ਗੁਰਦਾਸ ਜੀ ਨੇ ਉੱਤਰ ਦਿੱਤਾ ਕਿ ਬਾਬਾ ਬੁੱਢਾ ਸਾਹਿਬ ਜੀ, ਤੁਹਾਡੀ ਇਹ ਤਾਂ ਗੱਲ ਠੀਕ ਹੈ ਕਿ ਹਨੇਰੀ ਆਈ ਤੋਂ ਸਾਰੇ ਬ੍ਰਿਛਾਂ ਦੇ ਪੱਤੇ ਹਿੱਲ ਜਾਂਦੇ ਹਨ, ਪਰ ਪਹਾੜ ਤਾਂ ਕਦੇ ਨਹੀਂ ਹਿੱਲਿਆ ਕਰਦੇ। ਇਹ ਵਾਰਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਸੁਣ ਲਈ ਕਿ ਭਾਈ ਗੁਰਦਾਸ ਜੀ ਇਤਨੇ ਸਿਆਣੇ ਹੋ ਕੇ ਕਿਤਨੀ ਵੱਡੀ ਗ਼ਲਤੀ ਕਰ ਬੈਠੇ ਹਨ। ਫਿਰ ਗ਼ਲਤੀ ਸੁਧਾਰਨ ਲਈ ਬਾਬਾ ਬੁੱਢਾ ਸਾਹਿਬ ਨੇ ਵੀ ਗੁਰਮਤਿ ਦੀ ਗੱਲ ਕਹੀ, ਪਰ ਭਾਈ ਗੁਰਦਾਸ ਜੀ ਦੇ ਅੰਦਰ ਸੂਖਮ ਹੰਕਾਰ ਨੇ ਪੈਰ ਪਸਾਰੇ ਹੋਏ ਹਨ, ਜਿਸ ਕਰਕੇ ਬਾਬਾ ਬੁੱਢਾ ਸਾਹਿਬ ਜੀ ਦੀ ਗੱਲ ਨਹੀਂ ਮੰਨੀ। ਜਿਵੇਂ ਸੁਨਿਆਰ ਸੋਨੇ ਦੀ ਥੋੜ੍ਹੀ ਜਿਹੀ ਖੋਟ ਨੂੰ ਭੀ ਸਹਿਨ ਨਹੀਂ ਕਰਦਾ, ਉਸ ਨੂੰ ਕੁਠਾਲੀ ਵਿਚ ਪਾ ਕੇ ਸੁਹਾਗੇ ਨਾਲ ਢਾਲ ਕੇ ਮੈਲ ਕੱਟ ਦਿੰਦਾ ਹੈ, ਇਉਂ ਭਾਈ ਗੁਰਦਾਸ ਜੀ ਦੀ ਮੈਲ ਕੱਟਣ ਲਈ ਜੋ ਕੌਤਕ ਅਰੰਭਿਆ, ਉਹ ਇਤਿਹਾਸ ਵਿਚ ਤਾਂ ਬਹੁਤ ਵਿਸਥਾਰ ਨਾਲ ਦਰਜ ਹੈ, ਪਰ ਇਥੇ ਕੇਵਲ ਟੂਕ ਮਾਤਰ ਦਿੰਦੇ ਹਾਂ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਦਿਨ ਦੀਵਾਨ ਵਿਚ ਕਿਹਾ ਕਿ ਆਉਣ ਵਾਲੇ ਸਮੇਂ ਨੂੰ ਧਿਆਨ ਵਿਚ ਰੱਖ ਕੇ ਸੁੰਦਰ ਘੋੜੇ ਕਾਬਲ ਦੀ ਮੰਡੀ ਵਿੱਚੋਂ ਖ਼ਰੀਦੇ ਜਾਣ। ਘੋੜੇ ਖ਼ਰੀਦਣ ਵਾਸਤੇ ਧਨ ਦੀਆਂ ਥੈਲੀਆਂ ਭਾਈ ਗੁਰਦਾਸ ਜੀ ਦੇ ਸਪੁਰਦ ਕੀਤੀਆਂ। ਨਾਲ ਇਕ-ਦੋ ਸਿੱਖ ਭੇਜ ਦਿੱਤੇ ਤੇ ਨਾਲ ਹਦਾਇਤ ਕੀਤੀ ਕਿ ਘੋੜੇ ਖ਼ਰੀਦ ਕੇ ਪਹਿਲਾਂ ਅੰਮ੍ਰਿਤਸਰ ਭੇਜੇ

ਜਾਣ। ਜਦੋਂ ਅਸੀਂ ਘੋੜੇ ਪਸੰਦ ਕਰ ਲਈਏ, ਫਿਰ ਪੈਸੇ ਉਤਾਰਨੇ। ਜੇ ਨਾ ਪਸੰਦ ਹੋਏ ਤਾਂ ਘੋੜੇ ਵਾਪਸ ਕਰ ਦੇਵਾਂਗੇ। ਸੋ ਐਸਾ ਹੀ ਹੋਇਆ, ਵਧੀਆ ਨਸਲ ਦੇ ਘੋੜੇ ਵਪਾਰੀਆਂ ਤੋਂ ਖ਼ਰੀਦੇ। ਗੁਰੂ ਸਾਹਿਬ ਦੇ ਪ੍ਰਤਾਪ ਤੋਂ ਜਾਣੂ ਵਪਾਰੀਆਂ ਨੇ ਭਾਈ ਗੁਰਦਾਸ ਜੀ 'ਤੇ ਵਿਸ਼ਵਾਸ ਕੀਤਾ ਤੇ ਬਿਨਾਂ ਪੈਸੇ ਲਏ ਗੁਰੂ ਸਾਹਿਬ ਦੀ ਪਸੰਦੀ ਲਈ ਘੋੜੇ ਅੰਮ੍ਰਿਤਸਰ ਨੂੰ ਭੇਜ ਦਿੱਤੇ। ਵਪਾਰੀਆਂ ਨੇ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਸਾਨੂੰ ਆਪਣਿਆਂ ਘੋੜਿਆਂ 'ਤੇ ਵਿਸ਼ਵਾਸ ਹੈ, ਗੁਰੂ ਸਾਹਿਬ ਦੇ ਦੇਖਦਿਆਂ ਹੀ ਪਸੰਦ ਆ ਜਾਣਗੇ। ਤੁਸੀਂ ਆਪਣੇ ਪੈਸੇ ਤਿਆਰ ਰੱਖਣੇ। ਜਿੰਨੀ ਵੀ ਰਕਮ ਬਣਦੀ ਸੀ, ਭਾਈ ਸਾਹਿਬ ਨੇ ਗਿਣ ਕੇ ਤਿਆਰ ਰੱਖੀ। ਘੋੜੇ ਗੁਰੂ ਸਾਹਿਬ ਨੇ ਪਸੰਦ ਕਰ ਲਏ ਅਤੇ ਭਾਈ ਸਾਹਿਬ ਦਾ ਸਿਦਕ ਪਰਖਣ ਤੇ ਹੰਕਾਰ ਕੱਢਣ ਲਈ ਸਾਂਗ ਵਰਤਾ ਦਿੱਤਾ ਕਿ ਜਦੋਂ ਤੰਬੂ ਵਿਚ ਪੈਸਿਆਂ ਦੀ ਥਾਂ ਭਾਵ ਮੋਹਰਾਂ ਦੀ ਥਾਂ ਠੀਕਰੀਆਂ ਬਣੀਆਂ ਦੇਖੀਆਂ ਤਾਂ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ ਕਿ ਵਪਾਰੀ ਲੋਕ ਕੀ ਕਹਿਣਗੇ ਕਿ ਸਿੱਖ ਹੋ ਕੇ ਏਡੀਆਂ ਵੱਡੀਆਂ ਠੱਗੀਆਂ ਮਾਰ ਰਹੇ ਹਨ ਅਤੇ ਪ੍ਰਦੇਸ ਦਾ ਮਾਮਲਾ ਹੈ ਤੇ ਫੜ ਕੇ ਕਾਨੂੰਨ ਅਨੁਸਾਰ ਜੇਲ੍ਹ ਵਿਚ ਸੁੱਟਣਗੇ। ਇਸ ਤੋਂ ਇਕ ਹੀ ਉਪਾਅ ਸੁੱਝਿਆ ਕਿ ਤੰਬੂ ਪਾੜ ਕੇ ਭਾਈ ਸਾਹਿਬ ਜੀ ਪਿੱਛੋਂ ਨਿਕਲ ਗਏ ਤੇ ਨਾ ਅੰਮ੍ਰਿਤਸਰ ਆਉਣ ਜੋਗੇ ਰਹੇ ਤੇ ਨਾ ਹੀ ਕਾਬਲ ਵਿਚ ਰਹਿਣ ਜੋਗੇ ਰਹੇ। ਮੰਜ਼ਿਲਾਂ ਤੈਅ ਕਰਦੇ ਕਰਦੇ ਕਾਂਸ਼ੀ ਵਿਚ ਜਾ ਵੜੇ ਤਾਂ ਕਾਂਸ਼ੀ ਵਿਚ ਗੁਰੂ ਨਾਨਕ ਸਾਹਿਬ ਦੀ ਸਿੱਖੀ ਦਾ ਬੀਜਿਆ ਬੀਜ ਪੁੰਗਰਿਆ ਹੋਇਆ ਸੀ, ਉਸ ਨੂੰ ਉਪਦੇਸ਼ ਦਾ ਪਾਣੀ ਦੇਣ ਲੱਗੇ ਤੇ ਹੌਲੀ ਹੌਲੀ ਕਥਾ ਦਾ ਪ੍ਰਭਾਵ ਇਥੋਂ ਤਕ ਵੱਧ ਗਿਆ ਕਿ ਰਾਜ ਦਰਬਾਰ ਵਿਚ ਰਾਜੇ ਨੇ ਕਥਾ ਕਰਨ ਲਈ ਨਿਯੁਕਤ ਕਰ ਦਿੱਤੇ। ਰਾਜਾ ਖ਼ੁਦ ਇਹਨਾਂ ਦਾ ਸ਼ਰਧਾਲੂ ਬਣ ਗਿਆ, ਜਿਸ ਨੂੰ ਦੇਖ ਕੇ ਕਾਂਸ਼ੀ ਦੇ ਵਿਦਵਾਨ ਈਰਖਾ ਕਰਨ ਲੱਗੇ ਅਤੇ ਬੜੇ ਬੜੇ ਦਿੱਗਯ ਬਿੱਜਯ ਕਰਨ ਵਾਲੇ ਭਾਈ ਗੁਰਾਦਸ ਜੀ ਨਾਲ ਚਰਚਾ ਕਰਨ ਆਏ ਕਿ ਰਾਜੇ 'ਤੇ ਸਾਡਾ ਪ੍ਰਭਾਵ ਬਣੇ, ਪਰ ਉਹ ਚਰਚਾ ਵਿਚ ਭਾਈ ਸਾਹਿਬ ਤੋਂ ਹਾਰ ਗਏ। ਜਿਸ ਕਰਕੇ ਭਾਈ ਸਾਹਿਬ ਦੀ ਸਾਰੀ ਕਾਂਸ਼ੀ ਵਿਚ ਸ਼ੋਭਾ ਦੂਣ-ਸਵਾਈ ਹੋ ਗਈ ਤੇ ਰਾਜੇ ਨੇ ਭਾਈ ਸਾਹਿਬ ਨੂੰ ਰਾਜ-ਗੁਰੂ ਦੀ ਪਦਵੀ ਦੇਣ ਦੀ ਗੱਲ ਕਹੀ, ਪਰ ਭਾਈ ਸਾਹਿਬ ਨੇ ਕਿਹਾ ਕਿ ਮੈਂ ਸਿੱਖ ਹਾਂ, ਗੁਰੂ ਨਹੀਂ ਕਹਾ ਸਕਦਾ। ਫਿਰ ਵੀ ਰਾਜੇ ਨੇ ਭਾਈ ਸਾਹਿਬ ਦਾ ਰਾਜ-ਗੁਰੂ ਵਾਲਾ ਸਤਿਕਾਰ ਰੱਖਿਆ ਤੇ ਉਧਰ ਦੂਸਰੇ ਪਾਸੇ ਕਾਬਲ ਦੀ ਵਾਰਤਾ ਇਉਂ ਹੋਈ ਕਿ ਜਦੋਂ ਭਾਈ ਸਾਹਿਬ ਜੀ ਤੰਬੂ ਦੇ ਵਿੱਚੋਂ ਨਿਕਲੇ ਹੀ ਸਨ ਤਾਂ ਜੋ ਭਾਈ ਸਾਹਿਬ ਜੀ ਦੇ ਨਾਲ ਸਿੱਖ ਆਏ ਸਨ, ਉਹਨਾਂ ਨੂੰ ਵਪਾਰੀ ਕਹਿਣ ਲੱਗੇ ਕਿ ਕੀ ਗੱਲ ਭਾਈ ਗੁਰਦਾਸ ਜੀ ਪੈਸੇ ਲੈ ਕੇ ਕਿਉਂ ਨਹੀਂ ਆ ਰਹੇ। ਪਹਿਲਾਂ ਤਾਂ ਇਹ ਕਹਿ ਕੇ ਟਿਕਾਉਂਦੇ ਰਹੇ ਕਿ ਆ ਜਾਣਗੇ। ਪੈਸੇ ਗਿਣਦੇ ਹੋਣਗੇ। ਜਦੋਂ ਬਹੁਤ ਦੇਰ ਹੋ ਗਈ ਤਾਂ ਭਾਈ ਪਿਰਾਣਾ ਜੀ ਅੰਦਰ ਗਏ ਤਾਂ ਹੈਰਾਨ ਹੋ ਗਏ ਕਿ ਮੋਹਰਾਂ ਖਿੰਡੀਆਂ ਹੋਈਆਂ ਹਨ, ਤੰਬੂ ਪਾਟਾ ਹੋਇਆ ਹੈ, ਭਾਈ ਸਾਹਿਬ ਜੀ ਨਜ਼ਰ ਨਹੀਂ ਆਉਂਦੇ ਤੇ ਨਾਲ ਦੇ ਸਾਥੀਆਂ ਦੀ ਸਹਾਇਤਾ ਨਾਲ ਭਾਈ ਪਿਰਾਣਾ ਜੀ ਨੇ ਮੋਹਰਾਂ ਸਾਂਭੀਆਂ ਤੇ ਘੋੜਿਆਂ ਦੀ ਰਕਮ ਉਤਾਰੀ ਤੇ ਭਾਈ ਗੁਰਦਾਸ ਜੀ ਦਾ ਇੰਤਜ਼ਾਰ ਕਰਦੇ ਰਹੇ। ਜਦੋਂ ਦੋ-ਤਿੰਨ ਦਿਨ ਭਾਈ ਸਾਹਿਬ ਜੀ ਨਾ ਆਏ ਤਾਂ ਫਿਰ ਉਥੋਂ ਚੱਲਣਾ ਕੀਤਾ ਤੇ ਅੰਮ੍ਰਿਤਸਰ ਸਾਹਿਬ ਗੁਰੂ ਦੇ ਚਰਨਾਂ ਵਿਚ ਪਹੁੰਚ ਕੇ ਸਾਰੀ ਵਾਰਤਾ ਸੁਣਾਈ। ਇਹ ਗੁਪਤ ਭੇਦ ਗੁਰੂ ਜੀ ਨੇ ਪ੍ਰਗਟ ਨਹੀਂ ਕੀਤਾ। ਭਾਈ ਸਾਹਿਬ ਜੀ ਗੁਰੂ ਦੇ ਵਿਛੋੜੇ ਵਿਚ ਰਾਤ-ਦਿਨ ਤੜਫਣ ਲੱਗੇ। ਉਸ ਵਿਛੋੜੇ ਦੇ ਬੋਲ ਉਹਨਾਂ ਦੀ ਰਚਨਾ ਵਿੱਚੋਂ ਮਿਲ ਜਾਂਦੇ ਹਨ, ਰਾਤ ਨੂੰ ਬੁੱਕਲ ਵਿਚ ਮੂੰਹ ਦੇ ਦੇ ਕੇ ਰੋਇਆ ਕਰਨ ਕਿ ਗੁਰੂ ਸਾਹਿਬ ਜੀ ਮੈਨੂੰ ਬਖ਼ਸ਼ ਦਿਉ। ਜੈਸਾ ਕਿ :

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥** *(ਸਲੋਕ ਕਬੀਰ ਜੀ, ਅੰਗ ੧੩੭੬)*

ਸੋ ਇਹ ਪੁਕਾਰ ਗੁਰੂ ਦਰ ਅੱਪੜਦੀ ਰਹੀ, ਪਰ ਜਾਣ-ਬੁੱਝ ਕੇ ਗੁਰੂ ਜੀ ਨੇ ਕੋਈ ਸੁਨੇਹਾ ਨਹੀਂ ਭੇਜਿਆ,

ਪਰ ਇਕ ਦਿਨ ਸੁਪਨੇ ਵਿਚ ਦਰਸ਼ਨ ਦਿੱਤੇ, ਉਹ ਸਾਰੀ ਵਾਰਤਾ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਵਰਣਨ ਕੀਤੀ ਹੈ। ਜੈਸਾ ਕਿ :

**ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈ।**
**ਪਰਮ ਦਇਆਲ ਲਾਲ ਲੋਚਨ ਬਿਸਾਲ ਮੁਖ ਬਚਨ ਰਸਾਲ ਮਧੁ ਮਧੁਰ ਪੀਆਏ ਹੈ।**
**ਸੋਭਿਤ ਸਿਜਾਸਨ ਬਿਲਾਸਨ ਦੈ ਅੰਕਮਾਲ ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ।**
**ਚਾਤ੍ਰਿਕ ਸਬਦ ਸੁਨਿ ਅਖੀਆ ਉਘਰਿ ਗਈ ਭਈ ਜਲ ਮੀਨ ਗਤਿ ਬਿਰਹ ਜਗਾਏ ਹੈ ॥੨੦੫॥**

*(ਭਾਈ ਗੁਰਦਾਸ ਜੀ, ਕਬਿੱਤ ੨੦੫)*

ਸੁਪਨੇ ਤੋਂ ਉੱਠ ਕੇ ਭਾਈ ਸਾਹਿਬ ਜੀ ਨੇ ਇਹ ਭਾਵ ਪ੍ਰਗਟ ਕੀਤੇ। ਫਿਰ ਪ੍ਰੇਮ ਦੇ ਵੱਸ ਹੋਏ ਸਤਿਗੁਰੂ ਜੀ ਨੇ ਮੇਵੜਾ ਭੇਜਿਆ। ਉਸ ਦੇ ਹੱਥ ਹੁਕਮਨਾਮਾ ਕਾਂਸ਼ੀ ਦੇ ਰਾਜੇ ਪ੍ਰਤੀ ਦਿੱਤਾ ਕਿ ਤੇਰੀ ਨਗਰੀ ਵਿਚ ਗੁਰਦਾਸ ਨਾਮ ਦਾ ਸਾਡਾ ਚੋਰ ਆਇਆ ਹੈ, ਉਸ ਦੀਆਂ ਮੁਸ਼ਕਾਂ ਬੰਨ੍ਹ ਕੇ ਸਿੱਖ ਦੇ ਹਵਾਲੇ ਕਰੋ। ਇਹ ਮੇਵੜਾ ਕਾਂਸ਼ੀ ਦੇ ਰਾਜੇ ਨੂੰ ਜਾ ਮਿਲਿਆ ਤੇ ਹੁਕਮਨਾਮਾ ਦਿੱਤਾ ਤੇ ਰਾਜਾ, ਜੋ ਗੁਰੂ ਘਰ ਦਾ ਸ਼ਰਧਾਲੂ ਬਣ ਚੁੱਕਾ ਸੀ, ਭਾਈ ਗੁਰਦਾਸ ਜੀ 'ਤੇ ਉਸ ਨੂੰ ਕੋਈ ਸ਼ੱਕ ਹੀ ਨਹੀਂ ਹੋਇਆ ਅਤੇ ਸ਼ਹਿਰ ਵਿਚ ਡੌਂਡੀ ਪਿਟਵਾਈ ਕਿ ਜਾਂ ਤਾਂ ਚੋਰ ਆਪਣੇ ਆਪ ਹਾਜ਼ਰ ਹੋ ਜਾਵੇ, ਨਹੀਂ ਤਾਂ ਪਕੜੇ ਤੋਂ ਬਾਅਦ ਕਰੜੀ ਸਜ਼ਾ ਮਿਲੇਗੀ। ਇਹ ਡੌਂਡੀ ਵਾਲੇ ਦੀ ਆਵਾਜ਼ ਭਾਈ ਗੁਰਦਾਸ ਜੀ ਦੇ ਕੰਨੀਂ ਪਈ, ਹਿਰਦਾ ਖ਼ੁਸ਼ੀ ਵਿਚ ਭਰ ਗਿਆ ਤੇ ਕਾਂਸ਼ੀ ਦੇ ਰਾਜੇ ਕੋਲ ਜਾ ਪੇਸ਼ ਹੋਇਆ। ਰਾਜੇ ਨੇ ਗੁਰੂ ਕਾ ਹੁਕਮਨਾਮਾ ਦਿਖਾਇਆ ਅਤੇ ਚੋਰ ਬਾਬਤ ਗੱਲ ਸਾਂਝੀ ਕੀਤੀ। ਹੁਣ ਭਾਈ ਸਾਹਿਬ ਦੇ ਹਿਰਦੇ ਵਿੱਚੋਂ ਹੰਗਤਾ ਦੀ ਮੈਲ ਨਿਕਲ ਚੁੱਕੀ ਸੀ। ਇਹ ਪਸ਼ਚਾਤਾਪ ਦੇ ਪਾਣੀ, ਬੇਨਤੀਆਂ ਦੇ ਸਾਬਣ ਨਾਲ ਸ਼ੁੱਧ ਅੰਤਸ਼ਕਰਨ ਦੇ ਬੋਲ ਰਸਨਾ ਦੁਆਰਾ ਬਾਹਰ ਆਏ, ਕਹਿੰਦੇ, ਹੇ ਰਾਜਨ! ਗੁਰੂ ਘਰ ਦਾ ਉਹ ਚੋਰ ਮੈਂ ਹੀ ਹਾਂ। ਰਾਜਾ ਹੈਰਾਨ ਹੋ ਕੇ ਕਹਿੰਦਾ ਕਿ ਤੁਸੀਂ ਤਾਂ ਗੁਰੂ ਘਰ ਦੀ ਮਹਿਮਾ ਘਰ ਘਰ ਪਹੁੰਚਾ ਦਿੱਤੀ ਹੈ, ਚੋਰ ਕੋਈ ਹੋਰ ਹੈ, ਜਿਸ ਨੂੰ ਤੁਸੀਂ ਲੁਕਾ ਰਹੇ ਹੋ ਤਾਂ ਭਾਈ ਸਾਹਿਬ ਨੇ ਸਾਰੀ ਵਾਰਤਾ ਕਹਿ ਸੁਣਾਈ ਔਰ ਨਾਲ ਕਿਹਾ ਕਿ ਹੁਣ ਦੇਰੀ ਕਰਨੀ ਨਾ ਤਾਂ ਤੁਹਾਡੇ ਵਾਸਤੇ ਤੇ ਨਾ ਹੀ ਮੇਰੇ ਵਾਸਤੇ ਠੀਕ ਹੈ। ਜਲਦੀ ਤੁਰਨ ਦੀ ਤਿਆਰੀ ਕੀਤੀ। ਰਾਜੇ ਸਮੇਤ ਕਾਂਸ਼ੀ ਦੇ ੭੦੦ ਸ਼ਰਧਾਲੂ ਸਿੱਖੀ ਧਾਰਨ ਲਈ ਗੁਰੂ ਚਰਨਾਂ ਵਿਚ ਜਾਣ ਲਈ ਤਿਆਰ ਹੋ ਗਏ। ਭਾਈ ਸਾਹਿਬ ਜੀ ਨੇ ਕਹਿ ਕੇ ਆਪਣੇ ਹੱਥ ਪਿੱਛੇ ਨੂੰ ਬੰਨ੍ਹਵਾ ਲਏ। ਹੁਣ ਲੰਮਾ ਪੈਂਡਾ ੬੧੭ ਮੀਲ ਤੇ ਹੁਣ ਦੇ ਹਿਸਾਬ ਨਾਲ ੧੩੧੫ ਕਿਲੋਮੀਟਰ ਬਣ ਜਾਂਦੇ ਹਨ। ਇਤਨੇ ਲੰਮੇ ਸਫ਼ਰ ਵਿਚ ਹੁਕਮਨਾਮੇ ਵਾਲੇ ਸਿੱਖ ਤੇ ਕਾਂਸ਼ੀ ਦੇ ਰਾਜੇ ਤੇ ਸੰਗਤ ਸਮੇਤ ਫ਼ੈਸਲਾ ਕੀਤਾ ਕਿ ਭਾਈ ਸਾਹਿਬ ਦੀਆਂ ਮੁਸ਼ਕਾਂ ਖੋਲ੍ਹ ਦਿੱਤੀਆਂ ਜਾਣ, ਸੰਗਤ ਨੂੰ ਗੁਰੂ ਦਾ ਸਰੂਪ ਜਾਣ ਕੇ ਫ਼ੈਸਲਾ ਸਿਰ ਮੱਥੇ ਮੰਨਿਆ। ਸਫ਼ਰ ਤੈਅ ਕਰਦਿਆਂ ਅੰਮ੍ਰਿਤਸਰ ਦੀ ਹੱਦ 'ਤੇ ਪਹੁੰਚ ਕੇ ਮੁਸ਼ਕਾਂ ਬੰਨ੍ਹਾ ਲਈਆਂ। ਮੇਵੜੇ ਨੇ ਗੁਰੂ ਸਾਹਿਬ ਨੂੰ ਬੇਨਤੀ ਕਰ ਦਿੱਤੀ ਤੇ ਗੁਰੂ ਸਾਹਿਬ ਜੀ ਅਕਾਲ ਤਖ਼ਤ 'ਤੇ ਬਿਰਾਜੇ ਹੋਏ ਸਨ ਤਾਂ ਭਾਈ ਸਾਹਿਬ ਗੁਰੂ ਦੇ ਅੱਗੇ ਪੇਸ਼ ਹੋਏ। ਸਾਰੀ ਸੰਗਤ ਬੜੀ ਹੈਰਾਨੀ ਨਾਲ ਦੇਖ ਰਹੀ ਸੀ ਤਾਂ ਗੁਰੂ ਸਾਹਿਬ ਨੇ ਹੁਕਮ ਦਿੱਤਾ ਕਿ ਮੁਸ਼ਕਾਂ ਖੋਲ੍ਹ ਦਿੱਤੀਆਂ ਜਾਣ ਤੇ ਗੁਰੂ ਜੀ ਨੇ ਇੱਕੋ ਬਚਨ ਤਿੰਨ ਵਾਰ ਉਚਾਰਨ ਕੀਤਾ ਕਿ ਭਾਈ ਸਾਹਿਬ ਜੀ **ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ** ਇਹ ਪੰਕਤੀਆਂ ਤੁਸੀਂ ਹੀ ਉਚਾਰਨ ਕੀਤੀਆਂ ਹਨ। ਭਾਈ ਸਾਹਿਬ ਦੇ ਹੱਥ ਜੋੜੇ ਹੋਏ ਤੇ ਸਿਰ ਨੀਵਾਂ ਕੀਤਾ ਹੋਇਆ ਸੀ। ਕੁਝ ਵੀ ਨਾ ਬੋਲੇ ਤੇ ਸਤਿਗੁਰੂ ਜੀ ਨੇ ਫਿਰ ਕਿਹਾ **ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ**। ਤਾਂ ਭਾਈ ਸਾਹਿਬ ਜੀ ਫਿਰ ਚੁੱਪ ਰਹੇ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਜਦੋਂ ਗੁਰੂ ਨੇ ਸਾਂਗ ਵਰਤਾਇਆ ਤਾਂ ਸਿੱਖ ਕਾਬਲ ਤੋਂ ਕਾਂਸ਼ੀ ਕਿਉਂ ਜਾ ਵੜਿਆ, ਸਿਦਕ ਕਿਉਂ ਨਾ ਰੱਖਿਆ ? ਕੀ ਇਹ ਸਿਦਕ ਦਾ ਪਾਠ ਹੋਰਾਂ ਨੂੰ ਪੜ੍ਹਾਉਣ ਵਾਸਤੇ ਹੀ ਸੀ ? ਛੇਵੇਂ ਪਾਤਸ਼ਾਹ ਦੇ ਦਰਬਾਰ ਵਿਚ ਅੱਜ

ਅਜੀਬ ਕਿਸਮ ਦਾ ਵਾਤਾਵਰਣ ਸੀ। ਕਿਸੇ ਨੂੰ ਕੁਝ ਸਮਝ ਨਹੀਂ ਸੀ ਆ ਰਿਹਾ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਭਾਈ ਸਾਹਿਬ, ਉੱਤਰ ਦਿਉ। ਮੈਂ ਤੀਸਰੀ ਵਾਰ ਪੁੱਛਦਾ ਹਾਂ ਕਿ **ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ**। ਸਭਾ ਵਿਚ ਬੈਠੇ ਬਾਬਾ ਬੁੱਢਾ ਸਾਹਿਬ ਜੀ, ਭਾਈ ਪਿਰਾਣਾ ਜੀ, ਭਾਈ ਬਿਧੀ ਚੰਦ ਬੇਨਤੀ ਕਰਨ ਲੱਗੇ ਕਿ ਮਹਾਰਾਜ ਬਖ਼ਸ਼ ਦਿਉ। ਅਸੀਂ ਸਿੱਖ ਭੁੱਲਣਹਾਰ ਹਾਂ। ਬਾਬਾ ਬੁੱਢਾ ਸਾਹਿਬ ਜੀ ਸੋਚ ਰਹੇ ਸਨ ਕਿ ਜੇ ਭਾਈ ਸਾਹਿਬ ਮੇਰੀ ਗੱਲ ਉਦੋਂ ਮੰਨ ਲੈਂਦੇ ਤਾਂ ਗੁਰੂ ਜੀ ਦੇ ਸਾਂਗ ਦਾ ਇਤਨਾ ਕਸ਼ਟ ਭਾਈ ਸਾਹਿਬ ਨਾ ਸਹਾਰਦੇ। ਹੁਣ ਭਾਈ ਸਾਹਿਬ ਦੀਆਂ ਅੱਖਾਂ ਵਿੱਚੋਂ ਤ੍ਰਿਪ ਤ੍ਰਿਪ ਹੰਝੂ ਵਗ ਰਹੇ ਸਨ, ਨੇਤਰ ਉੱਪਰ ਚੁੱਕੇ, ਨੇਤਰਾਂ ਰੂਪ ਅੰਜੁਲੀ ਦੇ ਵਿੱਚੋਂ ਹੰਝੂਆਂ ਦੇ ਫੁੱਲ ਭੇਟ ਕਰ ਕੇ ਖਿਮਾ ਦੀ ਜਾਚਨਾ ਕੀਤੀ ਕਿ ਹੇ ਮਹਾਰਾਜ! ਬਖ਼ਸ਼ ਲਉ, ਬਖ਼ਸ਼ ਲਉ, ਬਖ਼ਸ਼ ਲਉ। ਇਹ ਮੇਰੀ ਭੁੱਲ ਸੀ ਤੇ ਉਥੇ ਖੜਿਆਂ ਹੀ ਆਪਣੀ ਰਚਨਾ ਵਿਚ ਇਕ ਹੋਰ ਪਉੜੀ ਉਚਾਰਨ ਕੀਤੀ, ਜਿਸ ਨਾਲ ਭੁੱਲ ਦੀ ਦਰੁਸਤੀ ਹੋਈ। ਉਹ ਪਉੜੀ ੨੨ਵੀਂ ਪਉੜੀ ਹੈ। ਕਿਹਾ ਸਤਿਗੁਰੂ ਜੀ:

**ਜੇ ਮਾਂ ਪੁਤੈ ਵਿਸ ਦੇ; ਤਿਸਤੇ ਕਉਣੁ ਪਿਆਰਾ।**
**ਜੇ ਘਰੁ ਭੰਨੈ ਪਾਹਰੂ; ਕਉਣੁ ਰਖਣਹਾਰਾ।**
**ਬੇੜੀ ਡੋਬੈ ਪਾਤਣੀ; ਕਿਉ ਪਾਰਿ ਉਤਾਰਾ।**
**ਆਗੂ ਲੈ ਉਝੜਿ ਪਵੈ; ਕਿਸੁ ਕਰੈ ਪੁਕਾਰਾ।**
**ਜੇਕਰਿ ਖੇਤੈ ਖਾਇ ਵਾੜਿ; ਕੋ ਲਹੈ ਨ ਸਾਰਾ।**
**ਜੇ ਗੁਰ ਭਰਮਾਏ ਸਾਂਗੁ ਕਰਿ; ਕਿਆ ਸਿਖੁ ਵਿਚਾਰਾ॥੨੨॥** *(ਵਾਰ ੩੫, ਪਉੜੀ ੨੨)*

ਗੁਰੂ ਸਾਹਿਬ ਜੀ ਨੇ ਇਹ ਸੁਣ ਕੇ ਬਹੁਤ ਪ੍ਰਸੰਨ ਹੋ ਕੇ ਕਿਹਾ ਕਿ ਇਕ ਗਿਆ ਸੀ, ਕਾਂਸ਼ੀ ਤੋਂ ਸੱਤ ਸੌ ਲੈ ਕੇ ਆਇਆ ਹੈ। ਭਾਈ ਸਾਹਿਬ ਨੇ ਕਿਹਾ ਕਿ ਮੈਂ ਆਪਣੀ ਪਹਿਲੀ ਪਉੜੀ ਰਚਨਾ ਵਿੱਚੋਂ ਕੱਢ ਦਿੰਦਾ ਹਾਂ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਐਸਾ ਨਹੀਂ ਕਰਨਾ। ਇਹ ਦੋਵੇਂ ਪਉੜੀਆਂ ਤੋਂ ਆਉਣ ਵਾਲੇ ਸਮੇਂ ਵਿਚ ਸਿੱਖ ਸਿੱਖਿਆ ਪ੍ਰਾਪਤ ਕਰਨਗੇ ਅਤੇ ਨਿਮਰਤਾ ਵਿਚ ਜੀਊਣ ਦੀ ਜਾਚ ਸਿੱਖਦੇ ਰਹਿਣਗੇ। ਭਾਈ ਸਾਹਿਬ ਜੀ ਦੀ ਵਿਦਵਤਾ ਦੇ ਨਾਲ ਨਾਲ ਉਨ੍ਹਾਂ ਦੀ ਨਿਮਰਤਾ ਅਤਿ ਦਰਜੇ ਦੀ ਸਿੱਖੀ ਸਰੂਪ ਨੂੰ ਮੂਰਤੀਵਾਨ ਕਰਦੀ ਹੈ।

### ਪਉੜੀ ੨੧ (ਗੁਰੂ ਸਾਂਗ ਵਿਚ ਸਾਬਤ ਵਿਰਲੇ ਬੰਦੇ)

## ਧਰਤੀ ਉਪਰਿ ਕੋਟਗੜ; ਭੁਇਚਾਲ ਕੰਮੰਦੇ।

ਜਿਵੇਂ ਧਰਤੀ ਉੱਪਰ ਕੋਟਗੜ (ਕੋਟ + ਗੜ) ਕੋਟ = ਕਰੋੜਾਂ ਹੀ ਗੜ = ਕਿਲ੍ਹੇ ਹਨ, ਜੋ ਭੁਇਚਾਲ = ਭੁਚਾਲ ਆਉਣ ਦੇ ਨਾਲ ਕੰਮੰਦੇ = ਕੰਬ ਜਾਂਦੇ ਹਨ।

## ਝਖੜਿ ਆਏ ਤਰੁਵਰਾਂ; ਸਰਬਤ ਹਲੰਦੇ।

('ਸਰਬੱਤ' ਅੱਧਕ ਸਹਿਤ ਬੋਲੋ)

ਜਦੋਂ ਝਖੜਿ = ਹਨੇਰੀ ਆਏ = ਆਉਂਦੀ ਹੈ ਤਾਂ ਸਰਬਤ = ਸਾਰੇ ਤਰੁਵਰਾਂ = ਬ੍ਰਿਛ ਜੜ੍ਹਾਂ ਤੋਂ ਹਲੰਦੇ = ਹਿੱਲ ਜਾਂਦੇ ਹਨ।

## ਡਵਿ ਲਗੈ ਉਜਾੜਿ ਵਿਚਿ; ਸਭ ਘਾਹ ਜਲੰਦੇ।

ਜਦੋਂ ਉਜਾੜ (ਜਿਸ ਥਾਂ 'ਤੇ ਘਾਹ ਤੇ ਝਾੜੀਆਂ ਤੋਂ ਬਗ਼ੈਰ ਕੁਝ ਨਾ ਹੋਵੇ) ਵਿਚ ਡਵਿ = ਅੱਗ ਲਗੈ = ਲੱਗ ਜਾਵੇ ਤਾਂ ਸਭ = ਸਾਰਾ ਘਾਹ ਜਲੰਦੇ = ਸੜ ਜਾਂਦਾ ਹੈ।

## ਹੜ ਆਏ ਕਿਨਿ ਥੰਮੀਅਨਿ; ਦਰੀਆਉ ਵਹੰਦੇ।

('ਹੜ੍ਹ' ਭਾਰਾ ਕਰ ਕੇ ਬੋਲੋ)

ਜਦੋਂ ਵਹੰਦੇ = ਵਗਦੇ ਦਰੀਆਉ = ਦਰਿਆਵਾਂ ਵਿਚ ਹੜ੍ਹ ਆਏ = ਆ ਜਾਣ ਤਾਂ ਉਨ੍ਹਾਂ ਨੂੰ ਕਿਨਿ = ਕਉਣ ਥੰਮੀਅਨਿ = ਥੰਮ ਸਕਦਾ ਹੈ।

## ਅੰਬਰਿ ਪਾਟੇ ਥਿਗਲੀ; ਕੂੜਿਆਰ ਕਰੰਦੇ।

ਜੇਕਰ ਕੋਈ ਕਹੇ ਕਿ ਮੈਂ ਅੰਬਰਿ = ਅਕਾਸ਼ ਨੂੰ ਪਾੜ ਕੇ ਥਿਗਲੀ = ਟਾਕੀਆਂ ਨਾਲ ਢਕ ਦੇਵਾਂਗਾ ਦੀ ਗੱਲ ਕਰੇ ਤਾਂ ਅਜਿਹਾ ਕੂੜਿਆਰ = ਝੂਠੇ ਲੋਕ ਹੀ ਕਹਿਣਾ ਕਰੰਦੇ = ਕਰਦੇ ਹਨ, ਜੋ ਝੂਠੇ ਸਾਬਤ ਹੁੰਦੇ ਹਨ।

## ਸਾਂਗੈ ਅੰਦਰਿ ਸਾਬਤੇ; ਸੇ ਵਿਰਲੇ ਬੰਦੇ ॥੨੧॥

ਇਸ ਪ੍ਰਕਾਰ ਜੋ ਗੁਰੂ ਵੱਲੋਂ ਵਰਤਾਏ ਸਾਂਗੈ = ਕੌਤਕ ਵਿਚ ਸਾਬਤੇ = ਦ੍ਰਿੜ੍ਹ ਰਹਿੰਦੇ ਹਨ, ਸੇ = ਉਹ ਸੰਸਾਰ ਵਿਚ ਵਿਰਲੇ ਹੀ ਬੰਦੇ ਭਾਵ ਸਿੱਖ ਹਨ ॥੨੧॥

### ਪਉੜੀ ੨੨ (ਸਾਂਗ ਵਿਚ ਸਾਬਤ ਗੁਰੂ ਕ੍ਰਿਪਾ ਤੇ)

## ਜੇ ਮਾਂ ਪੁਤੈ ਵਿਸ ਦੇ; ਤਿਸਤੇ ਕਉਣੁ ਪਿਆਰਾ।

ਜੇ = ਜੇਕਰ ਮਾਂ ਹੀ ਆਪਣੇ ਪੁਤੈ = ਪੁੱਤਰ ਨੂੰ ਵਿਸ = ਜ਼ਹਿਰ ਦੇ ਦੇਵੇ ਤਿਸਤੇ = ਉਸ ਮਾਂ ਤੋਂ ਵੱਧ ਪੁੱਤਰ ਕਉਣੁ = ਕਿਸ ਨੂੰ ਪਿਆਰਾ ਹੈ।

## ਜੇ ਘਰੁ ਭੰਨੈ ਪਾਹਰੂ; ਕਉਣੁ ਰਖਣਹਾਰਾ।

ਜੇ = ਜੇਕਰ ਘਰ ਦਾ ਪਾਹਰੂ = ਪਹਿਰੇਦਾਰ ਹੀ ਘਰ ਨੂੰ ਭੰਨੈ = ਭੰਨਣ ਲੱਗ ਜਾਵੇ ਭਾਵ ਚੋਰੀ ਕਰਨ ਲੱਗ ਜਾਵੇ ਤਾਂ ਫਿਰ ਹੋਰ ਕੌਣ ਰਖਣਹਾਰਾ = ਰੱਖਿਆ ਕਰਨ ਵਾਲਾ ਹੋ ਸਕਦਾ ਹੈ।

## ਬੇੜੀ ਡੋਬੈ ਪਾਤਣੀ; ਕਿਉ ਪਾਰਿ ਉਤਾਰਾ।

ਜੇਕਰ ਪਾਤਣੀ = ਮਲਾਹ ਹੀ ਬੇੜੀ ਨੂੰ ਡੋਬੈ = ਡੋਬਣ ਲੱਗ ਜਾਵੇ ਤਾਂ ਕਿਉ = ਕਿਵੇਂ ਪਾਰ-ਉਤਾਰਾ ਹੋ ਸਕਦਾ ਹੈ।

## ਆਗੂ ਲੈ ਉਝੜਿ ਪਵੈ; ਕਿਸੁ ਕਰੈ ਪੁਕਾਰਾ।

ਜੇਕਰ ਰਾਹ ਦੱਸਣ ਵਾਲਾ ਆਗੂ = ਮੁਖੀ ਹੀ ਆਪਣਿਆਂ ਨੂੰ ਨਾਲ ਲੈ ਕੇ ਉਝੜਿ = ਉਜਾੜ ਰਸਤੇ ਵੱਲ ਪਵੈ = ਪਾ ਦੇਵੇ ਤਾਂ ਕਿਸ ਅੱਗੇ ਪੁਕਾਰਾ = ਫ਼ਰਿਆਦ ਕਰੈ = ਕੀਤੀ ਜਾ ਸਕਦੀ ਹੈ।

## ਜੇਕਰਿ ਖੇਤੈ ਖਾਇ ਵਾੜਿ; ਕੋ ਲਹੈ ਨ ਸਾਰਾ।

ਜੇਕਰ ਖੇਤੈ = ਖੇਤ ਦੀ ਵਾੜ ਹੀ ਖੇਤ ਨੂੰ ਖਾਇ = ਖਾਣ ਲੱਗ ਜਾਵੇ ਤਾਂ ਫਿਰ ਖੇਤ ਦੀ ਸਾਰਾ = ਖ਼ਬਰ ਕੋ = ਕੋਈ ਨ = ਨਹੀਂ ਲਹੈ = ਲੈ ਸਕਦਾ ਭਾਵ ਕੌਣ ਖੇਤ ਦੀ ਸੰਭਾਲ ਕਰੇਗਾ ?

## ਜੇ ਗੁਰ ਭਰਮਾਏ ਸਾਂਗ ਕਰਿ; ਕਿਆ ਸਿਖੁ ਵਿਚਾਰਾ ॥੨੨॥

ਜੇ = ਜੇਕਰ ਗੁਰ = ਗੁਰੂ ਹੀ ਸਾਂਗ = ਕੌਤਕ ਕਰਿ = ਕਰ ਕੇ ਸਿੱਖ ਨੂੰ ਭਰਮਾਏ = ਭਰਮਾ ਲਵੇ ਤਾਂ ਸਿੱਖ ਵਿਚਾਰਾ ਕਿਆ = ਕੀ ਕਰ ਸਕਦਾ ਹੈ ? ਭਾਵ ਕੁਝ ਨਹੀਂ ਕਰ ਸਕਦਾ ॥੨੨॥

### ਪਉੜੀ ੨੩ (ਪਿਛਲੇ ਸਿਧਾਂਤ ਅਨੁਸਾਰ)

## ਜਲ ਵਿਚਿ ਕਾਗਦ ਲੂਣ ਜਿਉ; ਘਿਉ ਚੋਪੜਿ ਪਾਏ।

ਜਿਉ = ਜਿਵੇਂ ਜਲ = ਪਾਣੀ ਵਿਚ ਕਾਗਦ = ਕਾਗ਼ਜ਼ ਨੂੰ ਘਿਉ ਨਾਲ ਚੋਪੜ ਕੇ ਪਾਏ = ਪਾ ਦੇਈਏ ਤਾਂ ਕਾਗ਼ਜ਼ ਗਲਦਾ ਨਹੀਂ ਅਤੇ ਜੇਕਰ ਲੂਣ ਦੇ ਡਲ੍ਹੇ ਨੂੰ ਘਿਉ ਵਿਚ ਪਾ ਕੇ ਰੱਖ ਦੇਈਏ ਤਾਂ ਲੂਣ ਵੀ ਗਲਦਾ ਨਹੀਂ। ਜੈਸਾ ਕਿ :

**ਕਾਗਦੁ ਲੂਣੁ ਰਹੈ ਘ੍ਰਿਤ ਸੰਗੇ...॥** *(ਰਾਮਕਲੀ ਮ: ੧, ਅੰਗ ੬੭੭)*

## ਦੀਵੇ ਵਟੀ ਤੇਲੁ ਦੇ; ਸਭ ਰਾਤਿ ਜਲਾਏ।

(‘ਵੱਟੀ’ ਅੱਧਕ ਸਹਿਤ ਬੋਲੋ)

ਜੇਕਰ ਦੀਵੇ ਵਿਚ ਵੱਟੀ ਤੇ ਤੇਲ ਪਾ ਦੇ = ਦੇਈਏ ਤਾਂ ਦੀਵਾ ਸਭ = ਸਾਰੀ ਰਾਤ ਇਨ੍ਹਾਂ ਦੇ ਆਸਰੇ ਜਲਾਏ = ਜਲਦਾ ਭਾਵ ਬਲਦਾ ਰਹਿੰਦਾ ਹੈ।

## ਵਾਇ ਮੰਡਲ ਜਿਉ ਡੋਰ ਫੜਿ; ਗੁਡੀ ਓਡਾਏ।

ਜਿਉ = ਜਿਵੇਂ ਵਾਇ = ਵਾਯੂ ਮੰਡਲ ਵਿਚ ਗੁਡੀ = ਪਤੰਗ ਦੀ ਡੋਰ ਫੜ ਕੇ ਪਤੰਗ ਨੂੰ ਓਡਾਏ = ਉਡਾਇਆ ਜਾਂਦਾ ਹੈ।

## ਮੁਹ ਵਿਚਿ ਗਰੁੜ ਦੁਗਾਰੁ ਪਾਇ; ਜਿਉ ਸਪੁ ਲੜਾਏ।

ਜਿਉ = ਜਿਵੇਂ ਕੋਈ ਮੁਹ = ਮੂੰਹ ਵਿਚ ਗਰੁੜ ਮੰਤ੍ਰ ਦਾ ਜਾਪ ਕਰੇ ਜਾਂ ਦੁਗਾਰ ਬੂਟੀ ਆਪਣੇ ਮੂੰਹ ਵਿਚ ਪਾਇ = ਪਾ ਕੇ ਸੱਪ ਲੜਾਏ = ਲੜਾ ਲਵੇ ਤਾਂ ਉਸ ਨੂੰ ਸੱਪ ਦੀ ਜ਼ਹਿਰ ਨਹੀਂ ਚੜ੍ਹਦੀ।

## ਰਾਜਾ ਫਿਰੈ ਫਕੀਰੁ ਹੋਇ; ਸੁਣਿ ਦੁਖਿ ਮਿਟਾਏ।

ਜਿਵੇਂ ਰਾਜਾ ਰਾਤ ਸਮੇਂ ਆਪਣਾ ਭੇਸ ਬਦਲ ਕੇ ਫ਼ਕੀਰੀ ਲਿਬਾਸ ਵਿਚ ਫਕੀਰੁ ਹੋਇ = ਹੋ ਕੇ ਫਿਰੈ = ਫਿਰਦਾ ਹੈ ਤੇ ਲੋਕਾਂ ਦੇ ਦੁੱਖ ਸੁਣ ਕੇ ਉਨ੍ਹਾਂ ਦੇ ਦੁੱਖਾਂ ਨੂੰ ਮਿਟਾਏ = ਮਿਟਾਉਂਦਾ ਹੈ, ਇਸ ਤਰ੍ਹਾਂ ਗੁਰੂ ਵੀ ਆਪਣੇ ਅਸਚਰਜ ਕੌਤਕਾਂ ਦੁਆਰਾ ਆਪਣੇ ਸਿੱਖਾਂ ਦੇ ਦੁੱਖਾਂ ਨੂੰ ਦੂਰ ਕਰਦੇ ਹਨ।

## ਸਾਂਗੈ ਅੰਦਰਿ ਸਾਬਤਾ; ਜਿਸ ਗੁਰੂ ਸਹਾਏ ॥੨੩॥੩੫॥

ਜਿਸ ਸਿੱਖ ਉੱਤੇ ਗੁਰੂ ਆਪ ਸਹਾਏ = ਸਹਾਈ ਭਾਵ ਸਦਾ ਅੰਗ-ਸੰਗ ਹੁੰਦਾ ਹੈ, ਉਹ ਸਿੱਖ ਗੁਰੂ ਵੱਲੋਂ ਰਚਾਏ ਸਾਂਗੈ = ਕੌਤਕਾਂ ਵਿਚ ਵੀ ਸਾਬਤਾ = ਦ੍ਰਿੜ੍ਹ ਰਹਿੰਦਾ ਹੈ ॥੨੩॥੩੫॥

# ਵਾਰ ੩੬

## ੧ਓ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ**: ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧

ਪ੍ਰਿਥੀਚੰਦ ਗੁਰੂ ਸਾਹਿਬ ਜੀ ਨਾਲ ਈਰਖਾ ਕਰਦਾ ਸੀ। ਇਹ ਰੁੱਸ ਕੇ ਅੰਮ੍ਰਿਤਸਰ ਸਾਹਿਬ ਤੋਂ ਚਲਾ ਗਿਆ ਸੀ ਤਾਂ ਗੁਰੂ ਸਾਹਿਬ ਨੇ ਭਾਈ ਗੁਰਦਾਸ ਜੀ ਨੂੰ ਪ੍ਰਿਥੀਏ ਨੂੰ ਸਮਝਾਉਣ ਲਈ ਭੇਜਿਆ, ਪਰ ਪ੍ਰਿਥੀਆ ਵੱਧ-ਘੱਟ ਬੋਲਦਾ ਰਿਹਾ। ਉਦੋਂ ਭਾਈ ਗੁਰਦਾਸ ਜੀ ਨੇ ਪ੍ਰਿਥੀਚੰਦ ਦੇ ਪ੍ਰਥਾਇ ੩੬ਵੀਂ ਵਾਰ ਵਿਚ ਕਈ ਪਉੜੀਆਂ ਉਚਾਰੀਆਂ, ਜਿਨ੍ਹਾਂ ਵਿਚ ਆਪ ਜੀ ਨੇ ਪ੍ਰਿਥੀਏ ਲਈ 'ਮੀਣਾ' ਸ਼ਬਦ ਵਰਤਿਆ ਹੈ, ਕਿਉਂਕਿ ਜਦੋਂ ਪ੍ਰਿਥੀਚੰਦ ਗੁਰੂ ਰਾਮਦਾਸ ਜੀ ਦੀ ਆਗਿਆ ਤੋਂ ਬਾਹਰ ਹੋ ਗਿਆ ਤੇ ਗੁਰੂ ਜੀ ਨੂੰ ਵੱਧ-ਘੱਟ ਬੋਲਿਆ ਤਾਂ ਗੁਰੂ ਜੀ ਦੇ ਮੂੰਹੋਂ ਨਿਕਲਿਆ, ਜਾਹ ਮੀਣਿਆ, ਮੈਨੂੰ ਮੂੰਹ ਨਾ ਵਿਖਾਵੀਂ। ਉਦੋਂ ਤੋਂ ਪ੍ਰਿਥੀਆ ਮੀਣਾ ਵੱਜਿਆ ਅਤੇ ਭਾਈ ਗੁਰਦਾਸ ਜੀ ਨੇ ਇਸ ਪਉੜੀ ਵਿਚ ਦ੍ਰਿਸ਼ਟਾਂਤ ਦੇ ਕੇ ਕਥਨ ਕੀਤਾ ਹੈ।

## ਤੀਰਥ ਮੰਝਿ ਨਿਵਾਸੁ ਹੈ; ਬਗੁਲਾ ਅਪਤੀਣਾ।

ਜਿਵੇਂ ਬਗਲਾ ਤੀਰਥ ਮੰਝਿ = ਵਿਚ ਨਿਵਾਸੁ = ਵੱਸਦਾ, ਭਾਵ ਰਹਿੰਦਾ ਹੈ, ਪਰ ਤੀਰਥ 'ਤੇ ਅਪਤੀਣਾ = ਪਤੀਜਦਾ ਨਹੀਂ, ਭਾਵ ਵਿਸ਼ਵਾਸ ਨਹੀਂ ਕਰਦਾ ਕਿ ਇਹ ਭਜਨ ਸਿਮਰਨ ਦਾ ਪਵਿੱਤਰ ਅਸਥਾਨ ਹੈ। ਇਥੇ ਮੱਛੀਆਂ ਫੜ ਕੇ ਪਾਪ ਕਰਨੇ ਚੰਗੇ ਨਹੀਂ। ਇਸੇ ਪ੍ਰਕਾਰ ਬਗਲੇ ਦੀ ਨਿਆਈਂ ਪ੍ਰਿਥੀਏ ਮੀਣੇ ਵਰਗਿਆਂ ਦਾ ਗੁਰੂ ਰੂਪ ਤੀਰਥ ਕੋਲ ਰਹਿੰਦਿਆਂ ਮਨ ਨਹੀਂ ਪਤੀਜਦਾ ਤੇ ਮਾਇਆ ਰੂਪੀ ਮੱਛੀਆਂ ਨੂੰ ਹੀ ਫੜਦੇ ਰਹਿੰਦੇ ਹਨ।

## ਲਵੈ ਬਬੀਹਾ ਵਰਸਦੈ; ਜਲ ਜਾਇ ਨ ਪੀਣਾ।

ਜਿਵੇਂ ਜਦੋਂ ਮੀਂਹ ਵਰਸਦੈ = ਵਰਸਦਾ ਹੈ ਤਾਂ ਉਦੋਂ ਬਬੀਹਾ (ਚਾਤ੍ਰਿਕ) ਪ੍ਰਿਉ ਪ੍ਰਿਉ ਸ਼ਬਦ ਕਰਕੇ ਲਵੈ = ਬੋਲਦਾ ਰਹਿੰਦਾ ਹੈ, ਪਰ ਉਸ ਕੋਲੋਂ ਜਲ = ਪਾਣੀ ਪੀਣਾ = ਪੀਤਾ ਨ = ਨਹੀਂ ਜਾਇ = ਜਾਂਦਾ, ਕਿਉਂਕਿ ਉਸ ਦੇ ਕੰਠ ਵਿਚ ਛੇਕ ਹੈ, ਜਿਸ ਦੀ ਸ੍ਵਾਂਤੀ ਬੂੰਦ ਪੈਣ ਨਾਲ ਹੀ ਤ੍ਰਿਪਤੀ ਹੁੰਦੀ ਹੈ। ਇਸੇ ਪ੍ਰਕਾਰ ਗੁਰੂ ਸਾਹਿਬ ਤਾਂ ਬੱਦਲ ਦੀ ਨਿਆਈਂ ਨਾਮ ਰੂਪੀ ਵਰਖਾ ਕਰ ਰਹੇ ਹਨ, ਪਰ ਬਬੀਹੇ ਦੀ ਨਿਆਈਂ ਮੀਣੇ ਪੁਰਸ਼ ਬਬੀਹੇ ਵਾਂਗ ਬੋਲਦੇ ਰਹਿੰਦੇ ਹਨ ਤੇ ਉਨ੍ਹਾਂ ਕੋਲੋਂ ਗੁਰੂ ਸਾਹਿਬ ਦਾ ਨਾਮ ਉਪਦੇਸ਼ ਰੂਪੀ ਜਲ ਪੀਤਾ ਨਹੀਂ ਜਾਂਦਾ।

## ਵਾਂਸ ਸੁਗੰਧਿ ਨ ਹੋਵਈ; ਪਰਮਲ ਸੰਗਿ ਲੀਣਾ।

ਜਿਵੇਂ ਵਾਂਸ ਵਿਚ ਸੁਗੰਧਿ = ਸੁਗੰਧੀ (ਖ਼ੁਸ਼ਬੂ) ਨ = ਨਹੀਂ ਹੋਵਈ = ਹੁੰਦੀ, ਭਾਵੇਂ ਉਹ ਪਰਮਲ = ਚੰਦਨ

ਦੇ ਸੰਗਿ = ਨਾਲ ਹੀ ਲੀਣਾ = ਮਸਤ ਭਾਵ ਲਿਵਲੀਣ ਰਹੇ। ਇਸੇ ਤਰ੍ਹਾਂ ਬਾਂਸ ਦੀ ਨਿਆਈਂ ਹੰਕਾਰ ਦੇ ਭਰੇ ਹੋਏ ਮੀਣੇ ਪੁਰਖਾਂ ਵਿੱਚੋਂ ਭਗਤੀ ਦੀ ਖ਼ੁਸ਼ਬੂ ਨਹੀਂ ਪੈਦਾ ਹੁੰਦੀ ਭਾਵੇਂ ਉਹ ਚੰਦਨ ਦੀ ਨਿਆਈਂ ਸਾਧਸੰਗਤ ਵਿਚ ਲੀਣ ਰਹਿਣ।

## ਘੁਘੂ ਸੁਝਿ ਨ ਸੁਝਈ; ਕਰਮਾ ਦਾ ਹੀਣਾ।

ਜਿਵੇਂ ਘੁਘੂ = ਉੱਲੂ ਨੂੰ ਸੁਝਿ = ਸੂਰਜ ਨ = ਨਹੀਂ ਸੁਝਈ = ਦਿੱਸਦਾ, ਕਿਉਂਕਿ ਉਹ ਕਰਮਾਂ ਦਾ ਹੀਣਾ ਹੈ, ਇਸੇ ਪ੍ਰਕਾਰ ਉੱਲੂ ਦੀ ਨਿਆਈਂ ਪ੍ਰਿਥੀਏ ਵਰਗੇ ਜਿਨ੍ਹਾਂ ਦੇ ਮਨ ਬੁੱਧ ਰੂਪੀ ਨੇਤਰਾਂ ਵਿਚ ਅਵਿੱਦਿਆ ਰੂਪੀ ਰਾਤ ਪਈ ਹੋਈ ਹੈ, ਉਨ੍ਹਾਂ ਨੂੰ ਸੂਰਜ ਰੂਪੀ ਸਤਿਗੁਰੂ ਜੀ ਨਹੀਂ ਦਿੱਸਦੇ, ਕਿਉਂਕਿ ਉਹ ਵਿਚਾਰੇ ਕਰਮਾਂ ਦੇ ਹੀਣੇ ਹਨ।

## ਨਾਭਿ ਕਥੂਰੀ ਮਿਰਗ ਦੇ; ਵਤੈ ਓਡੀਣਾ।

('ਵੱਤੈ' ਅੱਧਕ ਸਹਿਤ ਬੋਲੋ)

ਜਿਵੇਂ ਮਿਰਗ = ਹਿਰਨ ਦੀ ਨਾਭਿ = ਧੁੰਨੀ ਵਿਚ ਕਥੂਰੀ = ਕਸਤੂਰੀ ਹੁੰਦੀ ਹੈ, ਪਰੰਤੂ ਉਹ ਓਡੀਣਾ = ਉਦਾਸ ਹੋਇਆ ਝਾੜੀਆਂ ਨੂੰ ਸੁੰਘਦਾ ਵਤੈ = ਫਿਰਦਾ ਹੈ, ਇਸੇ ਪ੍ਰਕਾਰ ਮਿਰਗ ਦੀ ਨਿਆਈਂ ਜੀਵ ਅੰਦਰ ਕਸਤੂਰੀ ਰੂਪ ਪਰਮੇਸ਼ਰ ਦੀ ਜੋਤਿ ਹੈ, ਪਰ ਇਹ ਵਿਸ਼ੇ-ਵਿਕਾਰਾਂ ਦੀਆਂ ਝਾੜੀਆਂ ਨੂੰ ਹੀ ਸੁੰਘਦਾ ਫਿਰਦਾ ਹੈ।

## ਸਤਿਗੁਰ ਸਚਾ ਪਾਤਿਸਾਹੁ; ਮੁਹਿ ਕਾਲੈ ਮੀਣਾ ॥੧॥

ਇਸ ਪ੍ਰਕਾਰ ਸਤਿਗੁਰ = ਸਤਿਗੁਰੂ ਜੀ ਸੱਚੇ ਪਾਤਿਸਾਹੁ = ਪਾਤਸ਼ਾਹ ਹਨ, ਪਰ ਪ੍ਰਭੂ ਦੇ ਦਰਬਾਰ ਵਿਚ ਪ੍ਰਿਥੀਏ ਮੀਣਾ = ਕਪਟੀ ਦਾ ਮੁਹਿ = ਮੂੰਹ ਕਾਲੈ = ਕਾਲਾ ਹੋਇਆ ਹੈ ਭਾਵ ਪ੍ਰਿਥੀਏ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਬਚਪਨ ਵਿਚ ਮਾਰਨ ਵਾਸਤੇ ਜ਼ਹਿਰ ਦੇਣੀ, ਸਪੇਰਾ ਛੱਡਣਾ, ਦਾਈ ਨੂੰ ਭੇਜਣਾ ਆਦਿਕ ਅਤੇ ਸੁਲਹੀ ਤੇ ਸੁਲੱਭੀ ਖ਼ਾਨ ਨੂੰ ਚੜ੍ਹਾ ਕੇ ਲਿਆਉਣਾ, ਇਸ ਕਾਰਨ ਇਸ ਪ੍ਰਿਥੀਏ ਮੀਣੇ ਦਾ ਮੂੰਹ ਕਾਲਾ ਹੋਇਆ ॥੧॥

### ਪਉੜੀ ੨ (ਮੀਣੇ ਪ੍ਰਿਥੀਏ ਝੂਠ ਰਾਜ)

## ਨੀਲਾਰੀ ਦੇ ਮਟ ਵਿਚਿ; ਪੈ ਗਿਦੜੁ ਰਤਾ[1]।

('ਮੱਟ' ਅੱਧਕ ਸਹਿਤ ਬੋਲੋ)

ਇਕ ਗਿੱਦੜ ਕੁੱਤਿਆਂ ਦਾ ਸਤਾਇਆ ਹੋਇਆ ਨੀਲਾਰੀ = ਲਿਲਾਰੀ ਦੇ ਮੱਟ ਵਿਚ ਪੈ ਕੇ ਰਤਾ = ਰੰਗਿਆ ਗਿਆ। ਇਸੇ ਤਰ੍ਹਾਂ ਗਿੱਦੜ ਦੀ ਨਿਆਈਂ ਪਖੰਡੀ ਮੀਣਾ ਪਾਖੰਡ ਭੁੱਖ ਆਦਿ ਦਾ ਸਤਾਇਆ ਲਿਲਾਰੀ ਦੇ ਮੱਟ ਦੀ ਨਿਆਈਂ ਭੇਖ ਵਿਚ ਪੈ ਕੇ ਭੇਖ ਬਣਾਉਣ ਰੂਪ ਰਤਾ = ਰੰਗਿਆ ਗਿਆ।

## ਜੰਗਲ ਅੰਦਰ ਜਾਇਕੈ; ਪਾਖੰਡ ਕਮਤਾ।

ਜੰਗਲ ਅੰਦਰ = ਵਿਚ ਜਾਇਕੈ = ਜਾ ਕੇ ਉਸ ਨੇ ਪਾਖੰਡ ਕਮਤਾ = ਕਮਾਇਆ ਭਾਵ ਕੀਤਾ ਕਿ ਮੈਂ

---

੧. 'ਰੱਤਾ', 'ਕਮੱਤਾ', 'ਅਵੱਤਾ', 'ਮੱਤਾ', 'ਬੱਤਾ' ਤੇ 'ਕੁਪੱਤਾ', ਇਹ ਸਾਰੇ ਪਾਠ ਅੱਧਕ ਸਹਿਤ ਉਚਾਰਨ ਕਰਨੇ ਹਨ।

ਜੰਗਲ ਦਾ ਬਾਦਸ਼ਾਹ ਹਾਂ। ਇਸੇ ਤਰ੍ਹਾਂ ਜੰਗਲ ਦੀ ਨਿਆਈਂ ਦੁਨੀਆਂ ਵਿਚ ਜਾ ਕੇ ਦਿਖਾਵੇ ਕਰਨ ਰੂਪ, ਸਮਾਧੀਆਂ ਲਾਉਣ ਰੂਪ ਪਾਖੰਡ ਕਮਾਉਣ ਲੱਗ ਪਿਆ।

## ਦਰਿ ਸੇਵੈ ਮਿਰਗਾਵਲੀ; ਹੋਇ ਬਹੈ ਅਵਤਾ।

ਮਿਰਗਾਵਲੀ = ਮਿਰਗਾਂ ਦੀਆਂ ਡਾਰਾਂ ਉਸ ਦੇ ਦਰਿ = ਬੂਹੇ 'ਤੇ ਖੜ੍ਹੋ ਕੇ ਸੇਵੈ = ਸੇਵਾ ਕਰਨ ਲੱਗੀਆਂ, ਉਹ ਅਵਤਾ = ਅਵੈੜਾ ਹੋਇ = ਹੋ ਕੇ ਭਾਵ ਆਕੜ ਕੇ ਬਹੈ = ਬੈਠਣ ਲੱਗਾ। ਇਸੇ ਤਰ੍ਹਾਂ ਮਿਰਗਾਂ ਦੀਆਂ ਡਾਰਾਂ ਦੀ ਨਿਆਈਂ ਸ਼ਾਹੂਕਾਰ ਪਾਖੰਡੀ ਦੇ ਦਰ 'ਤੇ ਸੇਵਾ ਕਰਨ ਲੱਗ ਜਾਣ। ਉਹ ਫਿਰ ਅਵੈੜਾ ਹੋ ਕੇ ਬੈਠਣ ਲੱਗ ਜਾਂਦਾ ਹੈ।

## ਕਰੈ ਹਕੂਮਤਿ ਅਗਲੀ; ਕੂੜੈ ਮਦਿ ਮਤਾ।

ਕੂੜੈ = ਝੂਠੇ ਮਦਿ = ਹੰਕਾਰ ਵਿਚ ਮਤਾ = ਮਸਤ ਹੋਇਆ ਹੈ। ਮਿਰਗਾਵਲਾਂ ਆਦਿਕ ਜਾਨਵਰਾਂ 'ਤੇ ਅਗਲੀ = ਬਹੁਤੀ ਹਕੂਮਤ ਕਰੈ = ਕਰਨ ਲੱਗ ਪਿਆ। ਇਸੇ ਤਰ੍ਹਾਂ ਪਖੰਡੀ ਝੂਠ ਤੇ ਹੰਕਾਰ ਵਿਚ ਮਸਤ ਹੋਇਆ ਰਾਜਿਆਂ ਨਾਲੋਂ ਵੀ ਬਹੁਤੀ ਸੇਵਕਾਂ ਉੱਤੇ ਹਕੂਮਤ ਕਰਨ ਲੱਗਾ।

## ਬੋਲਣਿ ਕਾਜ ਵਿਗਾੜਿਆ; ਜਿਉ ਮੂਲੀ ਬਤਾ।

(ਪਾਠਾਂਤ੍ਰ 'ਪਾਜ ਉਘਾੜਿਆ')

ਇਕ ਦਿਨ ਆਪਣੇ ਸਾਥੀ ਗਿੱਦੜਾਂ ਦੀ ਆਵਾਜ਼ ਸੁਣ ਕੇ ਇਹ ਵੀ ਬੋਲ ਪਿਆ, ਜਿਸ ਕਰਕੇ ਇਸ ਦੇ ਬੋਲਣ 'ਤੇ ਇਸ ਦਾ ਕਾਜ = ਕੰਮ ਵਿਗਾੜਿਆ = ਵਿਗੜ ਗਿਆ ਭਾਵ ਪਤਾ ਲੱਗ ਗਿਆ ਕਿ ਇਹ ਗਿੱਦੜ ਹੈ **ਵਾ:** ਇਸ ਦਾ ਪਾਜ ਉਘੜ ਭਾਵ ਖੁੱਲ੍ਹ ਗਿਆ ਕਿ ਇਹ ਗਿੱਦੜ ਹੈ। ਇਸੇ ਤਰ੍ਹਾਂ ਗਿੱਦੜ ਵਾਂਗ ਪਾਖੰਡੀ ਦੀ ਕਰਨੀ ਨੇ, ਕੰਮਾਂ ਨੇ ਇਸ ਦਾ ਪਾਖੰਡ, ਕਾਜ ਵਿਗਾੜ ਦਿੱਤਾ ਭਾਵ ਲੋਕਾਂ ਵਿਚ ਪ੍ਰਗਟ ਹੋ ਗਿਆ ਕਿ ਵਿਭਚਾਰ ਕਰਦਾ ਹੈ। ਜੋ ਆਪਣੇ ਆਪ ਨੂੰ ਸੰਤ ਸਮਝਦਾ ਸੀ, ਲੋਕਾਂ ਨੂੰ ਪਤਾ ਲੱਗ ਗਿਆ ਕਿ ਪਾਖੰਡੀ ਹੈ। ਜਿਉ = ਜਿਵੇਂ ਮੂਲੀ ਦਾ ਬਤਾ = ਡਕਾਰ ਪਾਜ ਖੋਲ੍ਹ ਦਿੰਦਾ ਹੈ ਕਿ ਇਸ ਨੇ ਮੂਲੀ ਖਾਧੀ ਹੈ। ਇਸੇ ਤਰ੍ਹਾਂ ਜਦੋਂ ਇਸ ਦਾ ਪਾਜ ਖੁੱਲ੍ਹਿਆ ਤਾਂ ਸ਼ੇਰਨੀ ਨੇ ਪੰਜਾ ਮਾਰ ਕੇ ਮਾਰ ਦਿੱਤਾ।

## ਤਿਉ ਦਰਗਹਿ ਮੀਣਾ ਮਾਰੀਐ; ਕਰਿ ਕੂੜੁ ਕੁਪਤਾ॥੨॥

ਤਿਉ = ਤਿਵੇਂ ਹੀ ਪਰਮੇਸ਼ਰ ਦੇ ਦਰਗਹਿ = ਦਰਬਾਰ ਵਿਚ ਮੀਣਾ = ਕਪਟੀ ਪ੍ਰਿਥੀਏ **ਵਾ:** ਕਪਟੀ ਪੁਰਖਾਂ ਨੂੰ ਕੂੜੁ = ਝੂਠਾ ਤੇ ਕੁਪਤਾ = ਬੇ-ਪੱਤ ਹੋਣ ਕਰਿ = ਕਰਕੇ ਮਾਰੀਐ = ਮਾਰ ਪੈਂਦੀ ਹੈ॥੨॥

**ਸਾਖੀ ਗਿੱਦੜ ਦੀ—**ਇਕ ਵਾਰੀ ਇਕ ਗਿੱਦੜ ਕਿਸੇ ਪਿੰਡ ਵਿਚ ਰੂੜੀਆਂ 'ਤੇ ਫਿਰਦਾ ਸੀ। ਉਥੇ ਹੀ ਰੂੜੀ ਵਿਚ ਨੀਲ ਦੀ ਮੱਟੀ ਦੱਬੀ ਹੋਈ ਸੀ। ਗਿੱਦੜ ਮੱਟੀ ਦੇ ਕੰਢੇ ਉੱਤੇ ਜਾ ਬੈਠਾ ਅਤੇ ਉਸ ਵਿਚ ਹੱਥ ਮਾਰਦਾ ਮਾਰਦਾ ਵਿਚ ਜਾ ਡਿੱਗਿਆ ਅਤੇ ਨੀਲ ਮੱਚਿਆ ਹੋਇਆ ਸੀ, ਗਿੱਦੜ ਮੱਟੀ ਵਿਚ ਡਿੱਗਦਾ ਹੀ ਰੰਗਿਆ ਗਿਆ। ਉਸ ਤੋਂ ਬਾਹਰ ਨਿਕਲ ਕੇ ਜੰਗਲ ਨੂੰ ਚਲਾ ਗਿਆ। ਅੱਗੇ ਇਕ ਹਾਥੀ ਮਰਿਆ ਹੋਇਆ ਪਿਆ ਸੀ, ਇਹ ਗਿੱਦੜ ਉਸ ਦੇ ਉੱਪਰ ਜਾ ਬੈਠਾ। ਇਸ ਨੂੰ ਵੇਖ ਕੇ ਜਾਨਵਰਾਂ ਨੇ ਨਾ ਪਛਾਣਿਆ ਤੇ ਨਵਾਂ ਜਾਨਵਰ ਸਮਝ ਕੇ ਇਸ ਦੇ ਚਰਨੀਂ ਪੈ ਗਏ। ਇਹ ਆਪਣਾ ਆਪ ਲੁਕਾ ਕੇ ਰੱਖਣ ਵਾਸਤੇ ਉਨ੍ਹਾਂ ਤੋਂ ਮੂੰਹ ਭੁੰਆਂ ਕੇ ਬੈਠ ਗਿਆ। ਅੰਤ ਨੂੰ ਸ਼ੇਰ ਨੇ ਕਿਹਾ—ਹੇ ਭਗਵਾਨ! ਭਾਵੇਂ ਮੈਂ ਇਸ ਜੰਗਲ ਦਾ ਰਾਜਾ ਹਾਂ, ਪਰ ਇਸ ਹਾਥੀ ਨੂੰ ਤੂੰ ਸਹਿਜੇ ਹੀ ਮਾਰ ਲਿਆ ਹੈ। ਇਸ ਕਰਕੇ ਮੈਂ ਤੇਰਾ ਮੁਕਾਬਲਾ ਨਹੀਂ ਕਰ ਸਕਦਾ ਅਤੇ ਤੇਰੇ ਨਾਲ ਮੇਲ ਕਰਨ ਵਾਸਤੇ ਮੈਂ ਤੈਨੂੰ ਆਪਣਾ ਜੁਆਈ ਬਣਾਉਂਦਾ ਹਾਂ। ਇਹ ਮੇਰੀ ਲੜਕੀ ਤੇਰੀ

ਖ਼ਿਦਮਤ ਵਿਚ ਹਾਜ਼ਰ ਹੈ। ਇਸ ਨੂੰ ਆਪਣੀ ਦਾਸੀ ਸਮਝ ਕੇ ਇਸ 'ਤੇ ਦਇਆ ਕਰੀਂ ਅਤੇ ਮੇਰੇ ਉੱਪਰ ਭੀ ਮਿਹਰ ਦੀ ਨਿਗਾਹ ਰੱਖੀਂ। ਇਹ ਕਹਿ ਕੇ ਸ਼ੇਰ ਆਪਣੀ ਬੱਚੀ ਨੂੰ ਉਥੇ ਛੱਡ ਕੇ ਆਪ ਚਲਾ ਗਿਆ ਅਤੇ ਸ਼ੇਰਨੀ ਉਥੇ ਬੈਠੀ ਰਹੀ। ਜਦੋਂ ਸ਼ੇਰ ਨੇ ਹੀ ਧੀ ਦੇ ਕੇ ਸੁਲਹ ਕਰ ਲਈ ਤਾਂ ਹੋਰ ਕਿਹੜਾ ਜਾਨਵਰ ਸੀ, ਜੋ ਰੰਗੀਲੇ ਗਿੱਦੜ ਦਾ ਮੁਕਾਬਲਾ ਕਰਦਾ ? ਸਾਰੇ ਜਾਨਵਰ ਰੰਗੀਲੇ ਗਿੱਦੜ ਦੇ ਅਨੁਸਾਰੀ ਹੋ ਗਏ ਅਤੇ ਇਹ ਆਪਣੀ ਪਾਤਸ਼ਾਹੀ ਬਣਾ ਬੈਠਾ।

ਗਿੱਦੜ ਤਾਂ ਮੁਰਦਾ ਖਾਂਦਾ ਹੈ, ਪਰ ਸ਼ੇਰ ਆਪਣੇ ਹੱਥੀਂ ਸ਼ਿਕਾਰ ਕਰ ਕੇ ਖਾਂਦਾ ਹੈ। ਜਿਸ ਵੇਲੇ ਇਸ ਰੰਗੀਲੇ ਗਿੱਦੜ ਨੂੰ ਭੁੱਖ ਲੱਗੇ ਤਾਂ ਇਹ ਸ਼ੇਰਨੀ ਤੋਂ ਅੱਖ ਬਚਾ ਕੇ ਹਾਥੀ ਦਾ ਮਾਸ ਖਾ ਆਉਂਦਾ, ਪਰ ਸ਼ੇਰਨੀ ਕਈ ਦਿਨ ਦੀ ਭੁੱਖੀ ਹੀ ਬੈਠੀ ਰਹੀ। ਇਕ ਦਿਨ ਉਸ ਨੇ ਹੱਥ ਜੋੜ ਕੇ ਕਿਹਾ—ਹੇ ਪਤੀ ਜੀ! ਜਿੰਨਾ ਕੋਈ ਬਲਵਾਨ ਹੋਵੇ, ਓਨੀ ਹੀ ਉਸ ਵਿਚ ਜੀਰਾਂਦ (ਜਰਨ-ਸ਼ਕਤੀ) ਹੁੰਦੀ ਹੈ। ਆਪ ਤਾਂ ਬਲ ਦਾ ਸਮੁੰਦਰ ਹੋ, ਇਸ ਕਰਕੇ ਆਪ ਦੀ ਜੀਰਾਂਦ ਦਾ ਤਾਂ ਕੋਈ ਅੰਤ ਨਹੀਂ ਆ ਸਕਦਾ, ਪਰ ਮੈਂ ਸ਼ੇਰ ਦੀ ਬੱਚੀ ਹਾਂ, ਸ਼ੇਰ ਵੱਧ ਤੋਂ ਵੱਧ ਅੱਠ ਦਿਨ ਤਕ ਜੀਰਾਂਦ ਕਰ ਸਕਦਾ ਹੈ। ਸੋ ਮੈਨੂੰ ਅੱਜ ਨੌਂ ਦਿਨ ਭੋਜਨ ਕੀਤੇ ਨੂੰ ਹੋ ਗਏ ਹਨ। ਕ੍ਰਿਪਾ ਕਰ ਕੇ ਮੈਨੂੰ ਭੋਜਨ ਬਖ਼ਸ਼ੋ। ਮੈਂ ਹੁਣ ਇਸ ਤੋਂ ਵੱਧ ਧੀਰਜ ਨਹੀਂ ਰੱਖ ਸਕਦੀ। ਇਸਤਰੀ ਦੀ ਇਹ ਗੱਲ ਸੁਣ ਕੇ ਗਿੱਦੜ ਭੱਜਿਆ ਅਤੇ ਪਿੰਡ ਲਾਗੇ ਆ ਕੇ ਇਕ ਝੋਟੇ ਦਾ ਸਿੰਙ ਚੁੱਕ ਕੇ ਤੁਰਦਾ ਆਇਆ ਅਤੇ ਆਪਣੇ ਘਰ ਜਾ ਕੇ ਸ਼ੇਰਨੀ ਨੂੰ ਪੁੱਛਣ ਲੱਗਾ ਕਿ ਤੂੰ ਸ਼ਿਕਾਰ ਮਾਰ ਕੇ ਖਾਧਾ ਹੈ ? ਉਸ ਨੇ ਕਿਹਾ, ਤੁਸੀਂ ਕਿਹੜਾ ਲਿਆਂਦਾ ਹੈ, ਜੋ ਮੈਂ ਮਾਰ ਕੇ ਖਾਣਾ ਸੀ। ਗਿੱਦੜ ਨੇ ਕਿਹਾ—ਵੇਖ! ਤੂੰ ਸ਼ਿਕਾਰ ਆਪ ਮਾਰ ਕੇ ਖਾਧਾ ਹੈ, ਇਸ ਲਈ ਪਿੰਡੋਂ ਮੈਂ ਇਕ ਝੋਟੇ ਨੂੰ ਸਿੰਙਾਂ ਤੋਂ ਫੜ ਕੇ ਤੇਰੇ ਵੱਲ ਸੁੱਟਿਆ ਸੀ, ਜੋ ਸਿੰਙ ਤਾਂ ਮੇਰੇ ਹੱਥ ਵਿਚ ਰਹਿ ਗਏ ਅਤੇ ਝੋਟਾ ਤੇਰੇ ਵੱਲ ਆ ਗਿਆ। ਜੇ ਇਥੇ ਨਹੀਂ ਡਿੱਗਾ ਤਾਂ ਕਿਤੇ ਦੂਰ ਦੁਰਾਡੇ ਡਿੱਗਿਆ ਹੋਵੇਗਾ। ਸ਼ੇਰਨੀ ਨੇ ਕਿਹਾ—ਚੰਗਾ, ਮੇਰੀ ਕਿਸਮਤ ਵਿਚ ਅੱਜ ਭੀ ਭੁੱਖਾ ਰਹਿਣਾ ਹੈ ਤਾਂ ਮੈਂ ਭੁੱਖ ਕੱਟ ਲਵਾਂਗੀ। ਅਗਲੇ ਦਿਨ ਗਿੱਦੜ ਆਪਣੀ ਇਸਤਰੀ ਦੇ ਕਹੇ ਤੋਂ ਫਿਰ ਸ਼ਿਕਾਰ ਕਰਨ ਲਈ ਗਿਆ ਅਤੇ ਪਿੰਡ ਦੇ ਲਾਗੇ ਜਾ ਕੇ ਇਕ ਖੋਤੇ ਦੀ ਪੂਛ ਪੁੱਟ ਲਿਆਇਆ ਅਤੇ ਪਹਿਲੇ ਦਿਨ ਵਾਂਗੂੰ ਕਹਿਣ ਲੱਗਾ—ਅੱਜ ਤੇਰੇ ਵੱਲ ਖੋਤਾ ਸੁੱਟਿਆ ਸੀ, ਤੈਨੂੰ ਮਿਲ ਗਿਆ। ਤਾਂ ਸ਼ੇਰਨੀ ਨੇ ਕਿਹਾ, ਮੈਨੂੰ ਨਹੀਂ ਮਿਲਿਆ। ਗਿੱਦੜ ਨੇ ਕਿਹਾ—ਮੈਂ ਕੱਲ ਦੇ ਡਰੇ ਹੋਏ ਨੇ ਜ਼ੋਰ ਭੀ ਥੋੜ੍ਹਾ ਲਾਇਆ ਸੀ। ਵੇਖੋ, ਪੂਛ ਵੀ ਮੇਰੇ ਹੱਥ ਵਿਚ ਰਹਿ ਗਈ ਤੇ ਖੋਤਾ ਨਹੀਂ। ਕਿਤੇ ਲੰਕ-ਪੜਲੰਕ ਨਾ ਜਾ ਡਿੱਗਿਆ ਹੋਵੇ। ਇਹ ਸੁਣ ਕੇ ਸ਼ੇਰਨੀ ਨੇ ਕਿਹਾ—ਸ੍ਵਾਮੀ ਜੀ! ਜੋ ਆਪ ਕਹਿੰਦੇ ਹੋ, ਸਭ ਸੱਚ ਹੈ। ਕਿਉਂਕਿ ਜਦ ਭੀਮ ਦੇ ਉਡਾਏ ਹੋਏ ਹਾਥੀ ਅੱਜ ਤਕ ਆਕਾਸ਼ ਵਿਚ ਉੱਡ ਰਹੇ ਹਨ ਤਾਂ ਤੁਸੀਂ ਭੀ ਉਸ ਤੋਂ ਘੱਟ ਬਲਵਾਨ ਨਹੀਂ ਹੋ। ਖੋਤਾ ਜੇਕਰ ਸੱਤ ਸਮੁੰਦਰ ਤੋਂ ਭੀ ਪਾਰ ਡਿੱਗਿਆ ਹੋਵੇ ਤਾਂ ਇਸ ਵਿਚ ਕੀ ਹੈਰਾਨੀ ਹੈ ? ਪਰ ਮੈਂ ਹੁਣ ਭੁੱਖ ਨਹੀਂ ਸਹਾਰ ਸਕਦੀ। ਇਸ ਲਈ ਚੱਲੋ, ਮੈਂ ਭੀ ਤੁਹਾਡੇ ਨਾਲ ਹੀ ਚੱਲਦੀ ਹਾਂ, ਜਿਥੇ ਸ਼ਿਕਾਰ ਮਿਲੇਗਾ, ਉਥੇ ਹੀ ਮਾਰ ਕੇ ਖਾ ਲਵਾਂਗੀ। ਇਹ ਕਹਿ ਕੇ ਰੰਗੀਲੇ ਗਿੱਦੜ ਨੂੰ ਨਾਲ ਲੈ ਕੇ ਤੁਰ ਪਈ। ਅੱਗੇ ਦਰਿਆ ਆ ਗਿਆ ਤਾਂ ਕਹਿਣ ਲੱਗੀ—ਸੁਆਮੀ ਜੀ! ਮੇਰੀ ਮਰਜ਼ੀ ਹੈ, ਦਰਿਆਉਂ ਪਾਰਲੇ ਜੰਗਲ ਵਿਚ ਸ਼ਿਕਾਰ ਕਰੀਏ। ਗਿੱਦੜ ਨੇ ਕਿਹਾ—ਚੰਗਾ। ਦੋਵੇਂ ਦਰਿਆ ਵਿਚ ਕੁੱਦ ਪਏ। ਸ਼ੇਰਨੀ ਤਾਂ ਸਿੱਧਾ ਪਾਣੀ ਚੀਰ ਕੇ ਝੱਟ ਹੀ ਪਾਰ ਲੰਘ ਗਈ, ਪਰ ਰੰਗੀਲਾ ਗਿੱਦੜ ਪਾਣੀ ਦੀ ਮਾਰ ਖਾਂਦਾ, ਕਿੰਨੇ ਹੀ ਗੋਤੇ ਖਾ ਕੇ ਹੇਠਲੇ ਵਹਿਣ ਰੁੜ੍ਹਿਆ ਜਾ ਕੇ ਦੋ ਤਿੰਨ ਮੀਲਾਂ 'ਤੇ ਪਾਰਲੇ ਕੰਢੇ ਜਾ ਲੱਗਾ। ਉਸ ਵੇਲੇ ਸ਼ੇਰਨੀ ਨੇ ਪੁੱਛਿਆ—ਸੁਆਮੀ ਜੀ! ਆਪ ਦਾ ਉਡਾਇਆ ਖੋਤਾ ਲੰਕਾ-ਪੜਲੰਕਾ ਜਾ ਡਿੱਗੇ ਤੇ ਝੋਟੇ ਦਾ ਪਤਾ ਹੀ ਨਾ ਲੱਗੇ, ਜੋ ਕਿਥੇ ਪਿਆ ਹੈ ਤੇ ਆਪ ਸਹਿਜੇ ਹੀ ਧੱਪਾ ਮਾਰੋ ਤਾਂ ਹਾਥੀ ਵਰਗੇ ਬਲਵਾਨ ਨੂੰ ਮਾਰ ਘੱਤੋ। ਇਤਨੇ ਬਲ ਦੇ ਹੁੰਦਿਆਂ ਆਪ ਕਿਤਨੇ ਹੀ ਗੋਤੇ ਖਾਂਦੇ ਅਤੇ ਦੋ-ਤਿੰਨ ਮੀਲ ਹੇਠਾਂ ਆ ਕੇ ਪਾਰ

ਲੱਗੇ ਹੋ। ਮੈਂ ਇਹ ਵੇਖ ਕੇ ਬਹੁਤ ਹੈਰਾਨ ਹਾਂ। ਮੈਂ ਸ਼ੇਰ ਦੀ ਬੱਚੀ ਜੋ ਤੁਹਾਡੇ ਬਲ ਦੇ ਪਾਸਕੂ ਭੀ ਨਹੀਂ, ਪਾਣੀ ਨੂੰ ਸਿੱਧਾ ਚੀਰ ਕੇ ਝੱਟ ਹੀ ਕੰਢੇ 'ਤੇ ਆ ਲੱਗੀ ਸੀ। ਜਦ ਦੀ ਮੈਂ ਆਪ ਨੂੰ ਉਡੀਕ ਰਹੀ ਹਾਂ, ਤਦ ਦੇ ਅਸੀਂ ਕਦੋਂ ਦੇ ਸ਼ਿਕਾਰ ਮਾਰ ਕੇ ਖਾ ਬੈਠੇ ਹੁੰਦੇ। ਇਹ ਸੁਣ ਕੇ ਗਿੱਦੜ ਨੇ ਕਿਹਾ—ਤੂੰ ਕੀ ਜਾਣੇ, ਲੋਕੀਂ ਸੱਚ ਕਹਿੰਦੇ ਹਨ। ਇਸਤਰੀ ਨੂੰ ਅਕਲ ਨਹੀਂ ਹੁੰਦੀ। ਸੁਣ! ਮੈਂ ਸਾਰੇ ਦੇਵਤਿਆਂ ਦਾ ਰਾਜਾ ਹਾਂ, ਤੇਰੇ ਭਾਗ ਚੰਗੇ ਹਨ, ਜੋ ਤੇਰਾ ਮੇਰੇ ਨਾਲ ਸੰਬੰਧ ਹੋ ਗਿਆ ਹੈ। ਤੇਰੇ ਪਿਉ ਦੀ ਕਿਸਮਤ ਭੀ ਚੰਗੀ ਹੈ, ਜਿਸ ਦਾ ਮੈਂ ਜੁਆਈ ਬਣਿਆ ਹਾਂ। ਜਦ ਮੈਂ ਜਲ ਵਿਚ ਪੈਰ ਪਾਇਆ ਤਾਂ ਵਰੁਣ ਦੇਵਤੇ ਨੇ ਮੇਰੇ ਚਰਨ ਫੜ ਲਏ ਅਤੇ ਮੇਰੀਆਂ ਮਿੰਨਤਾਂ ਕਰਨ ਲੱਗਾ ਕਿ ਅੱਜ ਦੀ ਰਾਤ ਮੇਰੇ ਪਾਸ ਰਹੋ। ਮੈਂ ਉਸ ਨੂੰ ਕਿਹਾ ਕਿ ਮੇਰੀ ਰਾਣੀ ਹੁਣ ਪਾਰ ਲੰਘ ਗਈ ਹੈ, ਮੈਂ ਰਾਤ ਉਸ ਤੋਂ ਵਿੱਛੜ ਕੇ ਨਹੀਂ ਰਹਿ ਸਕਦਾ। ਫਿਰ ਉਸ ਨੇ ਕਿਹਾ ਕਿ ਮੈਂ ਕਈ ਗੱਲਾਂ ਦੀ ਵਿਚਾਰ ਤੁਹਾਡੇ ਨਾਲ ਕਰਨੀ ਹੈ। ਇਸ ਲਈ ਮੈਂ ਉਸ ਦੇ ਨਾਲ ਗੱਲਾਂ ਕਰਦਾ ਦੋ-ਤਿੰਨ ਕੋਹ ਤੁਰਿਆ ਗਿਆ ਸੀ। ਨਹੀਂ ਤਾਂ ਭਲਾ ਦਰਿਆ ਦਾ ਚੀਰਨਾ ਤਾਂ ਕਿਤੇ ਰਿਹਾ, ਮੈਂ ਤਾਂ ਇੱਕੋ ਛਾਲ ਮਾਰ ਕੇ ਦਰਿਆ ਨੂੰ ਟੱਪ ਸਕਦਾ ਹਾਂ। ਤੂੰ ਚਿੰਤਾ ਨਾ ਕਰ, ਜੋ ਪਤੀਬ੍ਰਤਾ ਇਸਤਰੀ ਹੁੰਦੀ ਹੈ, ਉਹ ਪਤੀ 'ਤੇ ਸ਼ੱਕ ਨਹੀਂ ਕਰਦੀ, ਕਿਉਂਕਿ ਪਤੀ ਦੇ ਕਰਮ ਉੱਤੇ ਕਿਸੇ ਤਰ੍ਹਾਂ ਦਾ ਸੰਦੇਹ ਕਰਨ ਨਾਲ ਉਸ ਦੇ ਧਰਮ ਦੀ ਹਾਨੀ ਹੁੰਦੀ ਹੈ।

ਇਹ ਸੁਣ ਕੇ ਵਿਚਾਰੀ ਸ਼ੇਰਨੀ ਚੁੱਪ ਕਰ ਕੇ ਤੁਰ ਪਈ ਅਤੇ ਸ਼ਿਕਾਰ ਦੇ ਚੌਂ ਨਾਲ ਅੱਗੇ ਲੱਗ ਤੁਰੀ। ਇਤਨੇ ਨੂੰ ਗਿੱਦੜ ਬੋਲ ਪਏ, ਗਿੱਦੜਾਂ ਦੀ ਆਵਾਜ਼ ਸੁਣ ਕੇ ਰੰਗੀਲੇ ਗਿੱਦੜ ਤੋਂ ਭੀ ਚੁੱਪ ਨਾ ਰਿਹਾ ਗਿਆ। ਝੱਟ ਆਪਣੇ ਪਾਜ ਨੂੰ ਭੁਲਾ ਕੇ 'ਹੁੰਆ ਹੁੰਆ' ਕਰਨ ਲੱਗ ਪਿਆ। ਸ਼ੇਰਨੀ ਨੇ ਪਿੱਛੇ ਮੁੜ ਕੇ ਵੇਖਿਆ ਕਿ ਮੇਰਾ ਰੰਗੀਲਾ ਪਾਤਸ਼ਾਹ ਗਿੱਦੜਾਂ ਨਾਲ ਰਲ ਕੇ ਬੋਲਣ (ਵਿਆਂਕਣ) ਲੱਗ ਪਿਆ ਹੈ। ਬੱਸ, ਉਸ ਨੇ ਤਾੜ ਲਿਆ ਕਿ ਇਹ ਤਾਂ ਕਪਟੀ ਗਿੱਦੜ ਹੈ। ਬੱਸ, ਫਿਰ ਕੀ ਸੀ, ਇਕ ਪੰਜੇ ਨਾਲ ਹੀ ਮਾਰ ਕੇ ਉਸੇ ਦਾ ਸ਼ਿਕਾਰ ਕਰ ਲਿਆ ਤੇ ਆਪਣੇ ਪਿਤਾ ਕੋਲ ਆ ਕੇ ਸਾਰੀ ਵਾਰਤਾ ਸੁਣਾ ਦਿੱਤੀ।

### ਪਉੜੀ ੩ (ਮੀਣਾ ਸੱਚੀ ਸੰਗਤ ਨਹੀਂ ਬਣਾ ਸਕਦਾ)

## ਚੋਰ ਕਰੈ ਨਿਤ ਚੋਰੀਆਂ; ਓੜਕ ਦੁਖ ਭਾਰੀ।

ਜਿਹੜੇ ਚੋਰ ਨਿਤ = ਹਰ ਰੋਜ਼ ਚੋਰੀਆਂ ਕਰੈ = ਕਰਦੇ ਹਨ, ਉਨ੍ਹਾਂ ਨੂੰ ਓੜਕ = ਅੰਤ ਸਮੇਂ ਬਹੁਤ ਭਾਰੀ ਦੁੱਖ ਝੱਲਣਾ ਪੈਂਦਾ ਹੈ।

## ਨਕੁ ਕੰਨੁ ਫੜਿ ਵਢੀਐ; ਰਾਵੈ ਪਰਨਾਰੀ।

ਉਸ ਸਮੇਂ ਜਿਹੜਾ ਪੁਰਸ਼ ਪਰਨਾਰੀ = ਪਰਾਈ ਇਸਤਰੀ ਨਾਲ ਵਿਸ਼ੇ-ਵਿਕਾਰ ਰਾਵੈ = ਭੋਗਦਾ ਹੈ, ਉਸ ਨੂੰ ਫੜ ਕੇ ਉਸ ਦੇ ਨੱਕ ਤੇ ਕੰਨ ਵਢੀਐ = ਵੱਢ ਦਿੱਤੇ ਜਾਂਦੇ ਸਨ। ਕਿਉਂਕਿ ਉਸ ਸਮੇਂ ਮੁਸਲਮਾਨ ਪਾਤਸ਼ਾਹਾਂ ਦਾ ਇਹ ਫ਼ੈਸਲਾ ਸੀ ਕਿ ਜੋ ਹਿੰਦੂ ਕਿਸੇ ਮੁਸਲਮਾਨਣੀ ਨਾਲ ਫੜਿਆ ਜਾਵੇ ਤਾਂ ਉਸ ਨੂੰ ਮੁਸਲਮਾਨ ਕਰੋ ਅਤੇ ਜੇ ਹਿੰਦਣੀ ਮੁਸਲਮਾਨ ਨਾਲ ਫੜੀ ਜਾਵੇ ਤਾਂ ਉਸ ਨੂੰ ਭੀ ਮੁਸਲਮਾਨਣੀ ਕਰੋ। ਜੇ ਉਹ ਦੀਨ ਵਿਚ ਨਾ ਆਉਣ ਤਾਂ ਦੋਹਾਂ ਪੁਰਸ਼ ਤੇ ਤੀਵੀਂ ਨੂੰ ਸੰਗਸਾਰ ਕਰੋ ਅਤੇ ਜੇ ਮੁਸਲਮਾਨ ਕਿਸੇ ਪਰਾਈ ਮੁਸਲਮਾਨਣੀ ਨਾਲ ਫੜਿਆ ਜਾਵੇ ਤਾਂ ਤੀਵੀਂ ਦਾ ਨੱਕ ਵੱਢ ਦਿਉ।

## ਅਉਘਟ ਰੁਧੇ ਮਿਰਗ ਜਿਉ; ਵਿਤੁ ਹਾਰਿ ਜੂਆਰੀ।

ਜਿਸ ਪ੍ਰਕਾਰ ਮਿਰਗ = ਹਿਰਨ ਅਉਘਟ = ਔਖੀ ਘੜੀ ਵਿਚ ਜਾਲ ਵਿਚ ਰੁਧੇ = ਫਸਣ ਕਰਕੇ ਦੁਖੀ ਹੁੰਦਾ ਹੈ, ਇਸ ਪ੍ਰਕਾਰ ਜੂਆਰੀ = ਜੂਏਬਾਜ਼ ਵੀ ਜੂਏ ਵਿਚ ਵਿਤੁ = ਧਨ ਹਾਰ ਕੇ ਦੁਖੀ ਹੋ ਜਾਂਦਾ ਹੈ।

## ਲੰਙੀ ਕੁਹਲਿ ਨ ਆਵਈ; ਪਰ ਵੇਲਿ ਪਿਆਰੀ।

ਜਿਵੇਂ ਲੰਙੀ = ਲੰਗੜੇ ਨੂੰ ਕੁਹਲਿ = ਸੋਹਣੀ ਚਾਲ ਨ = ਨਹੀਂ ਆਉਂਦੀ ਤੇ ਦੁਖੀ ਹੋ ਕੇ ਤੁਰਦਾ ਹੈ, ਪਰ ਫਿਰ ਵੀ ਉਸ ਨੂੰ ਪਰ = ਪਰਾਈ ਵੇਲਿ = ਇਸਤਰੀ ਪਿਆਰੀ ਲੱਗਦੀ ਹੈ।

## ਵਗ ਨ ਹੋਵਨਿ ਕੁਤੀਆਂ; ਮੀਣੇ ਮੁਰਦਾਰੀ।

('ਵੱਗ' ਅੱਧਕ ਸਹਿਤ ਬੋਲੋ)

ਜਿਸ ਪ੍ਰਕਾਰ ਕੁਤੀਆਂ ਦੇ ਕਦੀ ਵਗ = ਸਮੂਹ ਨ = ਨਹੀਂ ਹੋਵਨਿ = ਹੁੰਦੇ, ਇਸ ਪ੍ਰਕਾਰ ਮੀਣੇ ਪੁਰਸ਼ਾਂ ਦੀ ਵੀ ਸੰਗਤ ਨਹੀਂ ਹੁੰਦੀ। ਉਹ ਤਾਂ ਮੁਰਦਾਰੀ = ਹਰਾਮ ਦਾ ਖਾਣਾ ਖਾਂਦੇ ਹਨ। ਜੈਸਾ ਕਿ :

**ਕੂੜੁ ਬੋਲਿ ਮੁਰਦਾਰੁ ਖਾਇ ॥** *(ਮਾਝ ਕੀ ਵਾਰ ਮ: ੧, ਅੰਗ ੧੪੦)*

## ਪਾਪਹੁ ਮੂਲਿ ਨ ਤਗੀਐ; ਹੋਇ ਅੰਤਿ ਖੁਆਰੀ ॥੩॥

('ਤਗੀਐ' ਕੱਸ ਕੇ ਬੋਲੋ)

ਪਾਪਹੁ = ਪਾਪ ਕਰਨ ਵਾਲਾ ਮਨੁੱਖ ਮੂਲਿ = ਕਦੇ ਵੀ ਤਗੀਐ = ਇਸਥਿਤ ਨ = ਨਹੀਂ ਰਹਿ ਸਕਦਾ, ਉਹ ਅੰਤ ਸਮੇਂ ਖੁਆਰੀ = ਖ਼ਰਾਬ ਹੀ ਹੋਇ = ਹੁੰਦਾ ਹੈ ॥੩॥

### ਪਉੜੀ ੪ (ਮੀਣਾ ਜਮਪੁਰ ਜਾਵੇਗਾ)

## ਚਾਨਣਿ ਚੰਦ ਨ ਪੁਜਈ; ਚਮਕੈ ਟਾਨਾਣਾ।

('ਪੁੱਜਈ' ਅੱਧਕ ਸਹਿਤ ਬੋਲੋ)

ਟਾਨਾਣਾ = ਜੁਗਨੂੰ ਚਾਹੇ ਕਿਤਨਾ ਵੀ ਚਮਕੈ = ਚਮਕਦਾ ਹੋਵੇ, ਪਰ ਕਦੇ ਵੀ ਚੰਦਰਮਾ ਦੇ ਚਾਨਣੇ ਬਰਾਬਰ ਨ = ਨਹੀਂ ਪੁਜਈ = ਪਹੁੰਚ ਸਕਦਾ। ਇਸ ਪ੍ਰਕਾਰ ਟਾਨਾਣੇ ਦੀ ਨਿਆਈਂ ਸਾਕਤ ਪੁਰਖ ਵੀ ਚੰਨ ਦੀ ਨਿਆਈਂ ਭਗਤੀ ਵਾਲੇ ਪੁਰਸ਼ਾਂ ਦੀ ਬਰਾਬਰੀ ਨਹੀਂ ਕਰ ਸਕਦੇ, ਚਾਹੇ ਉਹ ਕਿਤਨੀਆਂ ਆਪਣੀਆਂ ਕਰਾਮਾਤਾਂ ਦਿਖਾਉਣ।

## ਸਾਇਰ ਬੂੰਦ ਬਰਾਬਰੀ; ਕਿਉ ਆਖਿ ਵਖਾਣਾ।

ਇਕ ਬੂੰਦ ਸਾਇਰ = ਸਮੁੰਦਰ ਦੀ ਬਰਾਬਰੀ ਕਰੇ, ਇਹ ਗੱਲ ਕਿਉ = ਕਿਵੇਂ ਆਖ ਕੇ ਵਖਾਣਾ = ਕਥਨ ਕੀਤੀ ਜਾ ਸਕਦੀ ਹੈ ? ਇਸ ਪ੍ਰਕਾਰ ਗੁਰੂ ਜੀ ਸਮੁੰਦਰ ਹਨ ਅਤੇ ਪ੍ਰਿਥੀ ਚੰਦ ਵਰਗੇ ਬੂੰਦ ਦੀ ਨਿਆਈਂ ਹਨ, ਜੋ ਗੁਰੂ ਜੀ ਦੀ ਬਰਾਬਰੀ ਨਹੀਂ ਕਰ ਸਕਦੇ।

## ਕੀੜੀ ਇਭ ਨ ਅਪੜੈ; ਕੂੜਾ ਤਿਸੁ ਮਾਣਾ।

ਕੀੜੀ ਕਦੀ ਵੀ ਇਭ = ਹਾਥੀ ਦੇ ਬਰਾਬਰ ਨ = ਨਹੀਂ ਅਪੜੈ = ਪਹੁੰਚ ਸਕਦੀ, ਤਿਸੁ = ਉਸ ਦਾ ਇਹ ਮਾਣਾ = ਮਾਣ ਕੂੜਾ = ਝੂਠਾ ਹੀ ਹੈ। ਇਸ ਪ੍ਰਕਾਰ ਕੀੜੀ ਦੀ ਨਿਆਈਂ ਸਰਾਪ ਰੂਪੀ ਡੰਗ ਮਾਰਨ ਵਾਲੇ ਪੁਰਸ਼ ਹਾਥੀ ਦੀ ਨਿਆਈਂ ਬ੍ਰਹਮ ਗਿਆਨੀ ਜੋ ਮਸਤ ਚਾਲ ਚੱਲਦੇ ਹਨ, ਉਨ੍ਹਾਂ ਦੀ ਬਰਾਬਰੀ ਨ = ਨਹੀਂ ਕਰ ਸਕਦੇ। ਇਹ ਉਨ੍ਹਾਂ ਦਾ ਝੂਠਾ ਹੀ ਮਾਣ ਹੈ।

## ਨਾਨੇਹਾਲੁ ਵਖਾਣਦਾ; ਮਾਂ ਪਾਸਿ ਇਆਣਾ।

ਜਿਵੇਂ ਇਆਣਾ = ਬੱਚਾ ਮਾਂ ਪਾਸਿ = ਕੋਲ ਆ ਕੇ ਨਾਨੇਹਾਲੁ = ਨਾਨਕਿਆਂ ਦਾ ਹਾਲ ਵਖਾਣਦਾ = ਕਥਨ

ਕਰੇ ਕਿ ਮੇਰੇ ਮਾਪਿਆਂ ਨਾਲੋਂ ਚੰਗੇ ਹਨ, ਕੀ ਉਹ ਮਾਂ ਨਾਲੋਂ ਵੱਧ ਜਾਣ ਸਕਦਾ ਹੈ? ਕਦੇ ਵੀ ਨਹੀਂ ਜਾਣ ਸਕਦਾ। ਇਸ ਪ੍ਰਕਾਰ ਭਰਮਾਂ ਵਿਚ ਪਏ ਹੋਏ ਸੋਚਦੇ ਹਨ ਕਿ ਉਨ੍ਹਾਂ ਪਖੰਡੀਆਂ ਨੂੰ ਬਹੁਤ ਗਿਆਨ ਹੋ ਗਿਆ ਹੈ, ਪਰ ਉਨ੍ਹਾਂ ਦੀ ਸੰਗਤ ਕਰ ਕੇ ਪਤਾ ਚੱਲ ਜਾਂਦਾ ਹੈ ਕਿ ਇਹ ਬੱਚੇ ਵਾਂਗ ਅਨਜਾਣ ਹੀ ਹਨ।

## ਜਿਨਿ ਤੂੰ ਸਾਜਿ ਨਿਵਾਜਿਆ; ਦੇ ਪਿੰਡ ਪਰਾਣਾ।

ਹੇ ਪ੍ਰਿਥੀਏ! ਤੂੰ = ਤੈਨੂੰ ਜਿਨਿ = ਜਿਸ ਪਰਮਾਤਮਾ ਨੇ ਪਿੰਡ = ਸਰੀਰ ਤੇ ਪਰਾਣਾ = ਸਾਹ ਦੇ ਕੇ ਸਾਜਿ = ਸਾਜਿਆ ਤੇ ਨਿਵਾਜਿਆ = ਵਡਿਆਈ ਦਿੱਤੀ ਹੈ:

## ਮੁਢਹੁ ਘੁਥਹੁ ਮੀਣਿਆਂ; ਤੁਧੁ ਜਮਪੁਰਿ ਜਾਣਾ॥੪॥

ਹੇ ਮੀਣਿਆਂ! ਤੂੰ ਉਸ ਪਰਮਾਤਮਾ ਦੇ ਗੁਣਾਂ ਨੂੰ ਮੁਢਹੁ = ਬਿਲਕੁਲ ਹੀ ਘੁਥਹੁ = ਭੁਲਾ ਦਿੱਤਾ ਹੈ, ਇਸ ਕਰਕੇ ਤੁਧੁ = ਤੈਨੂੰ ਜਮਪੁਰਿ = ਜਮਾਂ ਦੀ ਪੁਰੀ ਅੰਤ ਨੂੰ ਜਾਣਾ ਪਵੇਗਾ॥੪॥

### ਪਉੜੀ ੫ (ਮੀਣੇ ਦੀ ਸੰਗਤ ਖੋਟੀ ਅਤੇ ਦੁਖਦਾਈ)

## ਕੈਹਾ ਦਿਸੈ ਉਜਲਾ; ਮਸੁ ਅੰਦਰਿ ਚਿਤੈ[1]।

(‘ਕੈਹਾਂ” ਬੋਲੋ, ‘ਮਸ’ ਕੱਸ ਕੇ ਬੋਲੋ)

ਜਿਵੇਂ ਕੈਹਾ = ਕਾਂਸੀ ਦਾ ਬਰਤਨ ਬਾਹਰੋਂ ਬਹੁਤ ਉਜਲਾ = ਚਿੱਟਾ ਦਿਸੈ = ਦਿੱਸਦਾ ਹੈ, ਪਰ ਅੰਦਰੋਂ ਮਸੁ = ਕਾਲਖ ਚਿਤੈ = ਚਿਤਰੀ ਹੁੰਦੀ ਹੈ, ਇਸ ਪ੍ਰਕਾਰ ਕੁਸੰਗੀ ਪੁਰਖ ਆਪਣੇ ਧਾਰਮਿਕ ਲਿਬਾਸ ਕਰਕੇ ਬਹੁਤ ਸੋਹਣੇ ਲੱਗਦੇ ਹਨ, ਪਰ ਚਿੱਤ ਅੰਦਰ ਪਾਪ ਰੂਪ ਕਾਲਖ ਹੀ ਹੈ।

## ਹਰਿਆ ਤਿਲੁ ਬੂਆੜ ਜਿਉ; ਫਲੁ ਕੰਮੁ ਨ ਕਿਤੈ।

ਜਿਉ = ਜਿਵੇਂ ਬੂਆੜ = ਇਕ ਪ੍ਰਕਾਰ ਦਾ ਘਾਹ ਤਿਲਾਂ ਦੇ ਖੇਤ ਅੰਦਰ ਹਰਿਆ ਭਰਿਆ ਪ੍ਰਤੀਤ ਹੁੰਦਾ ਹੈ, ਪਰ ਉਸ ਦੀਆਂ ਡੋਡੀਆਂ ਵਿਚ ਸੁਆਹ ਪੈ ਜਾਂਦੀ ਹੈ, ਜਿਸ ਕਰਕੇ ਉਸ ਦੇ ਫਲ ਕਿਤੈ = ਕਿਸੇ ਵੀ ਕੰਮ ਨ = ਨਹੀਂ ਆਉਂਦੇ। ਇਸ ਪ੍ਰਕਾਰ ਸਾਕਤ ਪੁਰਸ਼ ਜਿਹੜੇ ਲਿਬਾਸ ਕਰਕੇ ਬਾਹਰੋਂ ਬਹੁਤ ਸੋਹਣੇ ਲੱਗਦੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਵਿਸ਼ੇ-ਵਿਕਾਰਾਂ ਰੂਪ ਸੁਆਹ ਪਈ ਹੋਈ ਹੈ।

## ਜੇਹੀ ਕਲੀ ਕਨੇਰ ਦੀ; ਮਨਿ ਤਨਿ ਦੁਹੁ ਭਿਤੈ।

ਜੇਹੀ = ਜਿਸ ਤਰ੍ਹਾਂ ਕਨੇਰ ਦੀ ਕਲੀ ਦੁਹੁ = ਦੋ ਭਿਤੈ = ਪ੍ਰਕਾਰ ਦੀ ਹੁੰਦੀ ਹੈ, ਅੰਦਰੋਂ ਚਿੱਟੀ ਤੇ ਬਾਹਰੋਂ ਲਾਲ ਰੰਗ ਦੀ ਹੁੰਦੀ ਹੈ, ਇਸ ਤਰ੍ਹਾਂ ਮਨਮੁਖ ਪੁਰਖ ਵੀ ਦੋ ਭਾਂਤੀ ਹੁੰਦੇ ਹਨ, ਉਹ ਤਨ ਕਰਕੇ ਚੂ-ਚੂਹੇ ਰੰਗ ਦੇ ਤੇ ਅੰਦਰੋਂ ਫੁਲਬਹਿਰੀ ਵਰਗੇ ਹੁੰਦੇ ਹਨ।

## ਪੇਂਝੂ ਦਿਸਨਿ ਰੰਗੁਲੇ; ਮਰੀਐ ਅਗਲਿਤੈ।

ਪੇਂਝੂ ਜੋ ਕਰੀਰ ਦਾ ਪੱਕਾ ਫਲ ਹੁੰਦਾ ਹੈ, ਉਹ ਦਿੱਸਣ ਵਿਚ ਬੜੇ ਰੰਗਲੇ ਲੱਗਦੇ ਹਨ, ਪਰ ਅਗਲਿਤੈ = ਬਹੁਤ ਜ਼ਿਆਦਾ ਖਾਣ ਨਾਲ ਜੀਵ ਮਰੀਐ = ਮਰ ਜਾਂਦਾ ਹੈ।

---

੧. ਚਿੱਤੈ, ਕਿੱਤੈ, ਭਿੱਤੈ, ਅਗਲਿੱਤੈ, ਇੱਤੈ, ਮਿੱਤੈ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

## ਖਰੀ ਸੁਆਲਿਓ ਵੇਸੁਆ; ਜੀਅ ਬਝਾ ਇਤੈ।

('ਬੱਝਾ' ਅੱਧਕ ਸਹਿਤ ਬੋਲੋ)

ਜਿਵੇਂ ਵੇਸਵਾ ਦੇਖਣ ਵਿਚ ਖਰੀ = ਬਹੁਤ ਸੁਆਲਿਓ = ਸੋਹਣੀ ਲੱਗਦੀ ਹੈ ਤੇ ਜੀਅ = ਚਿੱਤ ਇਤੈ = ਉਸ ਦੇ ਸੋਹਣੇਪਣ ਵਿਚ ਬੱਝ ਜਾਂਦਾ ਹੈ। ਇਸ ਪ੍ਰਕਾਰ ਵਿਸ਼ੇ-ਵਿਕਾਰ ਵੀ ਭੋਗਦੇ ਸਮੇਂ ਬਹੁਤ ਅਨੰਦਦਾਇਕ ਲੱਗਦੇ ਹਨ, ਪਰ ਅੰਤ ਨੂੰ ਜੀਵ ਜਮਾਂ ਦੀ ਫਾਹੀ ਵਿਚ ਬੱਝ ਜਾਂਦਾ ਹੈ।

## ਖੋਟੀ ਸੰਗਤਿ ਮੀਣਿਆਂ; ਦੁਖ ਦੇਂਦੀ ਮਿਤੈ ॥੫॥

ਇਸ ਪ੍ਰਕਾਰ ਪ੍ਰਿਥੀ ਵਰਗੇ ਮੀਣਿਆਂ ਦੀ ਖੋਟੀ = ਬੁਰੀ ਸੰਗਤ ਕਰਨ ਵਾਲੇ ਮਿਤੈ = ਮਿੱਤਰਾਂ ਨੂੰ ਅਜਿਹੀ ਸੰਗਤ ਹਮੇਸ਼ਾਂ ਦੁੱਖ ਹੀ ਦੇਂਦੀ = ਦਿੰਦੀ ਹੈ॥੫॥

### ਪਉੜੀ ੬ (ਮੀਣੇ ਦਾ ਪੰਥ ਨਰਕ ਦਾ ਸਾਧਨ)

## ਬਧਿਕੁ ਨਾਦੁ ਸੁਣਾਇਕੈ; ਜਿਉ ਮਿਰਗੁ ਵਿਣਾਹੈ।

('ਬਧਿਕੁ' ਕੱਸ ਕੇ ਬੋਲੋ, ਪਾਠਾਂਤ੍ਰ 'ਵਿਸਾਹੈ')

ਜਿਉ = ਜਿਵੇਂ ਬਧਿਕੁ = ਸ਼ਿਕਾਰੀ ਮਿਰਗੁ = ਹਿਰਨ ਨੂੰ ਘੰਡੇਹੇੜੇ ਦਾ ਨਾਦੁ = ਸ਼ਬਦ ਸੁਣਾਇਕੈ = ਸੁਣਾ ਕੇ ਆਪਣੇ ਜਾਲ ਵਿਚ ਫਸਾ ਕੇ ਵਿਣਾਹੈ = ਨਾਸ਼ ਕਰ ਦਿੰਦੇ ਹਨ, ਇਸ ਪ੍ਰਕਾਰ ਮਨਮੁਖ ਲੋਕ ਵੀ ਪਿਆਰ ਭਰੀਆਂ ਗੱਲਾਂ ਸੁਣਾ ਕੇ ਲੋਕਾ ਨੂੰ ਹਰ ਲੈਂਦੇ ਹਨ।

## ਝੀਵਰੁ ਕੁੰਡੀ ਮਾਸੁ ਲਾਇ; ਜਿਉ ਮਛੀ ਫਾਹੈ।

ਜਿਉ = ਜਿਵੇਂ ਝੀਵਰੁ = ਮਾਛੀ (ਮੱਛੀਆਂ ਫੜਨ ਵਾਲਾ) ਕੁੰਡੀ ਨਾਲ ਮਾਸ ਦਾ ਟੁਕੜਾ ਲਾਇ = ਲਾ ਕੇ ਮੱਛੀ ਨੂੰ ਆਪਣੇ ਜਾਲ ਵਿਚ ਫਾਹੈ = ਫਸਾ ਲੈਂਦਾ ਹੈ, ਇਸ ਤਰ੍ਹਾਂ ਸਾਕਤ ਪੁਰਸ਼ ਵੀ ਲਾਲਚ ਦੇ ਕੇ ਭੋਲੇ-ਭਾਲੇ ਲੋਕਾਂ ਨੂੰ ਆਪਣੇ ਜਾਲ ਵਿਚ ਫਸਾ ਲੈਂਦੇ ਹਨ।

## ਕਵਲੁ ਦਿਖਾਲੈ ਮੁਹ ਖਿੜਾਇ; ਭਵਰੈ ਵੇਸਾਹੈ।

ਜਿਵੇਂ ਕਵਲੁ = ਕਮਲ ਦਾ ਫੁੱਲ ਮੁਹ = ਮੂੰਹ ਖਿੜਾਇ = ਖਿੜਾ ਕੇ ਦਿਖਾਲੈ = ਵਿਖਾਉਂਦਾ ਹੈ ਤੇ ਭਵਰੈ = ਭਵਰਾ ਵੇਸਾਹੈ = ਵਿਸ਼ਵਾਸ ਕਰ ਕੇ ਉਸ ਉੱਪਰ ਬੈਠਦਾ ਹੈ ਤੇ ਕਮਲ ਦਾ ਫੁੱਲ ਉਸ ਨੂੰ ਆਪਣੇ ਵਿਚ ਘੁੱਟ ਕੇ ਨਾਸ਼ ਕਰ ਦਿੰਦਾ ਹੈ। ਇਸ ਪ੍ਰਕਾਰ ਦੰਭੀ ਲੋਕ ਵੀ ਬਹੁਤ ਵਿਸ਼ਵਾਸ ਦੇ ਕੇ ਲੋਕਾਂ ਨੂੰ ਆਪਣੇ ਜਾਲ ਵਿਚ ਫਸਾ ਕੇ ਨਾਸ਼ ਕਰ ਦਿੰਦੇ ਹਨ।

## ਦੀਪਕ ਜੋਤਿ ਪਤੰਗ ਨੋ; ਦੁਰਜਨ ਜਿਉ ਦਾਹੈ।

ਜਿਉ = ਜਿਵੇਂ ਦੀਪਕ = ਦੀਵੇ ਦੀ ਜੋਤ ਪਤੰਗੇ ਨੂੰ ਆਪਣੀ ਲਾਟ ਨਾਲ ਸਾੜ ਦਿੰਦੀ ਹੈ, ਇਸ ਪ੍ਰਕਾਰ ਦੁਰਜਨ = ਖੋਟੇ ਪੁਰਸ਼ ਵੀ ਅਗਿਆਨ ਦਾ ਪ੍ਰਕਾਸ਼ ਕਰ ਕੇ ਲੋਕਾਂ ਨੂੰ ਨਾਸ਼ ਕਰਦੇ ਹਨ **ਵਾ:** ਪਾਖੰਡੀ ਗੁਰੂ ਜਗਿਆਸੂਆਂ ਨੂੰ ਈਰਖਾ ਦੀ ਅੱਗ ਵਿਚ ਸਾੜਦੇ ਹਨ।

## ਕਾਲਬੂਤ ਹੋਇ ਹਸਤਨੀ; ਮੈਗਲ ਓਮਾਹੈ।

ਜਿਵੇਂ ਕਾਲਬੂਤ = ਕਲਬੂਤ ਭਾਵ ਕਾਗ਼ਜ਼ਾਂ ਦੀ ਹਸਤਨੀ = ਹਥਣੀ ਹੋ ਕੇ ਟਿਕਾ ਦਿੱਤੀ ਜਾਂਦੀ ਹੈ

ਤੇ ਮੈਗਲ = ਹਾਥੀ ਉਸ ਨੂੰ ਵੇਖ ਕੇ ਕਾਮ-ਵੱਸ ਹੋ ਕੇ ਓਮਾਹੈ = ਖ਼ੁਸ਼ ਹੋ ਜਾਂਦਾ ਹੈ ਤੇ ਟੋਏ ਵਿਚ ਡਿੱਗ ਪੈਂਦਾ ਹੈ, ਹਾਥੀ ਫੜਨ ਵਾਲੇ ਉਸ ਨੂੰ ਫੜ ਲੈਂਦੇ ਹਨ।

## ਤਿਉ ਨਕਟ ਪੰਥੁ ਹੈ ਮੀਣਿਆਂ; ਮਿਲਿ ਨਰਕਿ ਨਿਬਾਹੈ ॥੬॥

ਤਿਉ = ਤਿਵੇਂ ਹੀ ਪ੍ਰਿਥੀ ਵਰਗੇ ਮੀਣਿਆਂ ਦਾ ਜੋ ਪੰਥ ਹੈ, ਉਹ ਨਕਟ = ਨੱਕ ਵੱਢਿਆਂ ਦਾ ਪੰਥ ਹੈ, ਜੋ ਵੀ ਮੀਣਿਆਂ ਨਾਲ ਮਿਲ ਕੇ ਉਨ੍ਹਾਂ ਦਾ ਨਿਬਾਹੈ = ਸਾਥ ਦਿੰਦਾ ਹੈ, ਉਹ ਵੀ ਨਰਕਾਂ ਨੂੰ ਹੀ ਜਾਂਦਾ ਹੈ ॥੬॥

### ਪਉੜੀ ੭ (ਮੀਣਿਆਂ ਦਾ ਸੰਗੀ ਨਿਰਾਸ਼ ਜਾਂਦਾ ਹੈ)

## ਹਰਿ ਚੰਦਉਰੀ ਦੇਖਿ ਕੈ; ਕਰਦੇ ਭਰਵਾਸਾ।

ਜਿਵੇਂ ਹਰਿ = ਹਰੀ ਚੰਦਉਰੀ = ਚੰਦ ਦੀ ਨਗਰੀ ਭਾਵ ਮਿਥਿਆ ਗੰਧਰਬ ਨਗਰੀ ਨੂੰ ਦੇਖ ਕੇ ਭਰਵਾਸਾ = ਭਰੋਸਾ ਕਰਦੇ ਹਨ ਕਿ ਇਸ ਉਜਾੜ ਨਗਰੀ ਵਿੱਚੋਂ ਸੱਚ ਦਾ ਸੌਦਾ ਖ਼ਰੀਦ ਲਵਾਂਗੇ।

## ਥਲ ਵਿਚਿ ਤਪਨ ਭਠੀਆਂ; ਕਿਉ ਲਹੈ ਪਿਆਸਾ।

ਜਿਵੇਂ ਥਲ ਵਿਚ ਤਪਨ = ਤੱਪਦੀਆਂ ਭੱਠੀਆਂ ਅਤੇ ਟਿੱਬਿਆਂ ਦੀ ਚਮਕਦੀ ਰੇਤ ਨੂੰ ਵੇਖ ਕੇ ਪਿਆਸ ਕਿਉ = ਕਿਵੇਂ ਲਹੈ = ਲਹਿ ਸਕਦੀ ਹੈ, ਇਸ ਪ੍ਰਕਾਰ ਇਹੀ ਹਾਲਤ ਮੀਣਿਆਂ ਦੀ ਹੈ, ਜੋ ਆਪਣੀ ਪਦਾਰਥਾਂ ਦੀ ਤ੍ਰਿਸ਼ਨਾ ਮੇਟ ਨਹੀਂ ਸਕਦੇ।

## ਸੁਹਣੇ ਰਾਜੁ ਕਮਾਈਐ; ਕਰਿ ਭੋਗ ਬਿਲਾਸਾ।

ਜਿਵੇਂ ਕੋਈ ਸੁਪਨੇ ਵਿਚ ਰਾਜਾ ਬਣ ਕੇ ਸੋਹਣਾ ਰਾਜ ਕਮਾਈਐ = ਕਮਾ ਲਵੇ ਅਤੇ ਅਨੇਕ ਪ੍ਰਕਾਰ ਦੇ ਭੋਗ ਕਰ ਕੇ ਬਿਲਾਸਾ = ਅਨੰਦ ਮਾਣਨਾ ਕਰਿ = ਕਰੇ, ਪਰ ਜਾਗਦਿਆਂ ਹੀ ਉਹ ਆਪਣੇ ਆਪ ਨੂੰ ਕੰਗਾਲ ਦੇਖੇਗਾ।

## ਛਾਇਆ ਬਿਰਖੁ ਨ ਰਹੈ ਥਿਰੁ; ਪੁਜੈ ਕਿਉ ਆਸਾ।

('ਪੁੱਜੈ' ਅੱਧਕ ਸਹਿਤ ਬੋਲੋ)

ਜਿਵੇਂ ਬਿਰਖੁ = ਬ੍ਰਿਛ ਦੀ ਛਾਇਆ = ਛਾਂ ਇਕ ਥਾਂ ਥਿਰ = ਸਥਿਰ ਨਹੀਂ ਰਹਿੰਦੀ ਤੇ ਇਸ ਦੀ ਛਾਂ ਮਾਣਨ ਵਾਲੇ ਦੀ ਆਸਾ = ਇੱਛਾ ਕਿਉ = ਕਿਵੇਂ ਪੁਜੈ = ਪੂਰੀ ਹੋ ਸਕਦੀ ਹੈ, ਇਸ ਪ੍ਰਕਾਰ ਬਿਰਖ ਦੀ ਨਿਆਈਂ ਸਰੀਰ ਹੈ ਤੇ ਮਾਇਆ ਛਾਂ ਰੂਪੀ ਹੈ, ਜੋ ਇਕ-ਰਸ ਨਹੀਂ ਰਹਿੰਦੀ ਤੇ ਆਸਾ ਕਿਵੇਂ ਫਿਰ ਪੂਰੀ ਹੋ ਸਕਦੀ ਹੈ ਭਾਵ ਨਹੀਂ ਹੋ ਸਕਦੀ। ਜੈਸਾ ਕਿ :

**ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥**
**ਓਹ ਬਿਨਸੈ ਉਹੁ ਮਨਿ ਪਛੁਤਾਵੈ ॥** *(ਗਉੜੀ ਸੁਖਮਨੀ ਮ: ੫, ਅੰਗ ੨੬੮)*

## ਬਾਜੀਗਰ ਦੀ ਖੇਡ ਜਿਉ; ਸਭ ਕੂੜੁ ਤਮਾਸਾ।

ਜਿਉ = ਜਿਵੇਂ ਬਾਜ਼ੀਗਰ ਦੀ ਖੇਡ ਵਿਚ ਕੀਤੇ ਜਾਂਦੇ ਤਮਾਸੇ ਸਭ = ਸਾਰੇ ਕੂੜੁ = ਝੂਠੇ ਹਨ, ਇਵੇਂ ਸੰਸਾਰ ਅੰਦਰ ਕੀਤੇ ਜਾਂਦੇ ਸਭ ਕੰਮ-ਕਾਰ ਝੂਠੇ ਹੀ ਹਨ।

## ਰਲੈ ਜੁ ਸੰਗਤਿ ਮੀਣਿਆਂ; ਉਠਿ ਚਲੈ ਨਿਰਾਸਾ ॥੭॥

ਇਸ ਪ੍ਰਕਾਰ ਜੁ = ਜੋ ਮੀਣਿਆਂ = ਕਪਟੀਆਂ ਦੀ ਸੰਗਤ ਵਿਚ ਜਾ ਰਲਦਾ ਹੈ, ਉਹ ਸੰਸਾਰ ਤੋਂ ਨਿਰਾਸ਼ ਹੋ ਕੇ ਉੱਠ ਚਲੈ = ਚਲੇ ਜਾਵੇਗਾ ॥੭॥

### ਪਉੜੀ ੮ (ਮੀਣੇ, ਗੁਰੂ ਵੱਲੋਂ ਫਿਟਕੇ ਹੋਏ ਹਨ)

## ਕੋਇਲ ਕਾਂਉ ਰਲਾਈਅਨਿ; ਕਿਉ ਹੋਵਨਿ ਇਕੈ।

ਜੇਕਰ ਕੋਇਲ ਅਤੇ ਕਾਂ ਨੂੰ ਇਕੱਠੇ ਰਲਾਈਅਨਿ = ਰਲਾ ਦੇਈਏ ਤਾਂ ਉਹ ਕਿਉ = ਕਿਵੇਂ ਇਕੈ = ਇਕ ਹੋ ਸਕਦੇ ਹਨ ਭਾਵ ਨਹੀਂ ਹੋ ਸਕਦੇ। ਇਸ ਪ੍ਰਕਾਰ ਸਾਕਤ ਪੁਰਖ ਕਾਂ ਵਾਂਗ ਪਰਾਈ ਨਿੰਦਾ ਰੂਪ ਵਿਸਟਾ ਫੋਲਦੇ ਹਨ ਅਤੇ ਕੋਇਲ ਦੀ ਨਿਆਈਂ ਜਗਿਆਸੂ ਸਾਧਸੰਗਤ ਰੂਪ ਅੰਬ ਦੇ ਬ੍ਰਿਛ 'ਤੇ ਬਹਿੰਦੇ ਹਨ, ਫਿਰ ਇਹ ਆਪਸ ਵਿਚ ਕਿਵੇਂ ਇਕ ਹੋ ਸਕਦੇ ਹਨ ? ਭਾਵ ਨਹੀਂ ਹੋ ਸਕਦੇ।

## ਤਿਉ ਨਿੰਦਕ ਜਗ ਜਾਣੀਅਨਿ; ਬੋਲਿ ਬੋਲਣਿ ਫਿਕੈ।

ਤਿਉ = ਇਸੇ ਪ੍ਰਕਾਰ ਐਸੇ ਪੁਰਖ ਜਗ = ਜਗਤ ਵਿਚ ਨਿੰਦਕ ਜਾਣੀਅਨਿ = ਜਾਣੇ ਜਾਂਦੇ ਹਨ, ਕਿਉਂਕਿ ਜੋ ਕਾਂ ਵਾਂਗ ਫਿਕੈ = ਫਿੱਕਾ ਬੋਲਿ = ਬਚਨ ਹੀ ਬੋਲਨਿ = ਬੋਲਦੇ ਹਨ।

## ਬਗੁਲੇ ਹੰਸੁ ਬਰਾਬਰੀ; ਕਿਉ ਮਿਕਨਿ ਮਿਕੈ।

ਜਿਵੇਂ ਬਗਲੇ ਹੰਸਾਂ ਨਾਲ ਬਰਾਬਰੀ = ਬਰਾਬਰ ਮਿਕੈ = ਮਿਲ ਬੈਠ ਕੇ ਆਪਸ ਵਿਚ ਕਿਉ = ਕਿਵੇਂ ਮਿਕਨਿ = ਅਭੇਦ ਹੋ ਸਕਦੇ ਹਨ, ਇਸੇ ਪ੍ਰਕਾਰ ਦੰਭੀ, ਪਾਖੰਡੀ ਬਗਲੇ ਰੂਪ ਹਨ, ਜੋ ਮਾਇਆਧਾਰੀ ਹਨ ਅਤੇ ਹੰਸਾਂ ਦੀ ਨਿਆਈਂ ਗੁਰਮੁਖ ਵਾਹਿਗੁਰੂ ਦੇ ਨਾਮ ਰੂਪੀ ਮੋਤੀ ਚੁਗਣ ਵਾਲੇ ਹਨ, ਫਿਰ ਇਹ ਆਪਸ ਵਿਚ ਕਿਵੇਂ ਅਭੇਦ ਹੋ ਸਕਦੇ ਹਨ ? ਕਦੇ ਵੀ ਨਹੀਂ ਹੋ ਸਕਦੇ।

## ਤਿਉ ਬੇਮੁਖ ਚੁਣਿ ਕਢੀਅਨਿ; ਮੁਹਿ ਕਾਲੇ ਟਿਕੈ।

ਤਿਉ = ਤਿਵੇਂ ਹੀ ਬੇਮੁਖ ਲੋਕ ਪਰਮਾਤਮਾ ਦੇ ਦਰ 'ਤੇ ਚੁਣ ਕੇ ਵੱਖ ਕਢੀਅਨਿ = ਕੱਢੇ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਮੁਹਿ = ਮੂੰਹ 'ਤੇ ਕਾਲੇ ਟਿਕੈ = ਟਿੱਕੇ ਭਾਵ ਬਦਨਾਮੀ ਅਤੇ ਪਾਪਾਂ ਦੇ ਦਾਗ਼ ਹਨ।

## ਕਿਆ ਨੀਸਾਣੀ ਮੀਣਿਆਂ; ਖੋਟੁ ਸਾਲੀ ਸਿਕੈ।

ਪ੍ਰਿਥੀ ਵਰਗੇ ਮੀਣਿਆਂ = ਕਪਟੀਆਂ ਦੀ ਕਿਆ = ਕੀ ਨੀਸਾਣੀ = ਨਿਸ਼ਾਨੀ ਹੈ ? ਉਹ ਸਾਲੀ = ਟਕਸਾਲ ਦੇ ਖੋਟੁ = ਖੋਟੇ ਸਿਕੈ = ਸਿੱਕਿਆਂ ਦੀ ਤਰ੍ਹਾਂ ਹੁੰਦੇ ਹਨ, ਕਿਉਂਕਿ ਖੋਟੇ ਸਿੱਕੇ ਕਿਸੇ ਕੰਮ ਦੇ ਨਹੀਂ ਹੁੰਦੇ ਅਤੇ ਨਾ ਹੀ ਇਨ੍ਹਾਂ ਦਾ ਕੋਈ ਮੁੱਲ ਪੈਂਦਾ ਹੈ।

## ਸਿਰਿ ਸਿਰਿ ਪਾਹਣੀ ਮਾਰੀਅਨਿ; ਓਇ ਪੀਰ ਫਿਟਿਕੈ ॥੮॥

ਐਸੇ ਲੋਕ ਖੋਟੇ ਸਿੱਕਿਆਂ ਦੀ ਤਰ੍ਹਾਂ ਸਿਰ ਸਿਰ ਉੱਤੇ ਪਾਹਣੀ = ਜੁੱਤੀਆਂ ਦੀਆਂ ਮਾਰੀਅਨਿ = ਮਾਰਾਂ ਖਾਂਦੇ ਹਨ, ਕਿਉਂਕਿ ਓਇ = ਉਹ ਪੀਰ = ਗੁਰੂ ਵੱਲੋਂ ਫਿਟਿਕੈ = ਫਿਟਕਾਰੇ ਹੁੰਦੇ ਹਨ ॥੮॥

***ਨੋਟ :*** *ਇੱਕੈ, ਫਿੱਕੈ, ਮਿੱਕੈ, ਟਿੱਕੈ, ਸਿੱਕੈ, ਫਿਟਿੱਕੈ,* ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੯ (ਗੁਣ-ਹੀਣ ਬਣਾਉਟੀ ਗੁਰੂ)

## ਰਾਤੀਂ ਨੀਗਰ ਖੇਲਦੇ; ਸਭ ਹੋਇ ਇਕਠੇ।

ਜਿਵੇਂ ਰਾਤੀਂ = ਰਾਤ ਦੇ ਸਮੇਂ ਸਭ = ਸਾਰੇ ਨੀਗਰ = ਬਾਲਕ ਇਕੱਠੇ ਹੋਇ = ਹੋ ਕੇ ਖੇਲਦੇ ਹਨ।

## ਰਾਜਾ ਪਰਜਾ ਹੋਵਦੇ; ਕਰਿ ਸਾਂਗ ਉਪਠੇ।

ਉਨ੍ਹਾਂ ਬਾਲਕਾਂ ਵਿੱਚੋਂ ਇਕ ਰਾਜਾ ਬਣਦਾ ਹੈ ਤੇ ਬਾਕੀ ਰਾਜੇ ਦੀ ਪਰਜਾ ਹੋਵਦੇ = ਹੋ ਜਾਂਦੀ ਹੈ ਤੇ ਕਈ ਉਪਠੇ = ਉਲਟੀ ਕਿਸਮ ਦੇ ਸਾਂਗ = ਕੌਤਕ ਕਰਿ = ਕਰਦੇ ਹਨ।

## ਇਕਿ ਲਸਕਰ ਲੈ ਧਾਵਦੇ; ਇਕਿ ਫਿਰਦੇ ਨਠੇ।

ਇਕ ਲਸਕਰ = ਫ਼ੌਜ ਲੈ ਕੇ ਧਾਵਦੇ = ਦੌੜਦੇ ਹਨ ਤੇ ਇਕ ਹਾਰੀ ਹੋਈ ਫ਼ੌਜ ਵਾਂਗ ਉਨ੍ਹਾਂ ਦੇ ਅੱਗੇ ਨਠੇ = ਫੌੜਦੇ ਫਿਰਦੇ ਹਨ।

## ਠੀਕਰੀਆਂ ਹਾਲੇ ਭਰਨਿ; ਉਇ ਖਰੇ ਅਸਠੇ।

ਕਈ ਠੀਕਰੀਆਂ ਦੇ ਪੈਸੇ ਬਣਾ ਕੇ ਹਾਲੇ = ਮਾਮਲਾ ਭਰਨਿ = ਭਰਦੇ ਹਨ, ਉਸ ਸਮੇਂ ਉਇ = ਉਹ ਸਾਰੇ ਖਰੇ = ਬਹੁਤ ਅਸਠੇ = ਸਿਆਣੇ ਪ੍ਰਤੀਤ ਹੁੰਦੇ ਹਨ।

## ਖਿਨ ਵਿਚਿ ਖੇਡ ਉਜਾੜਿਦੇ; ਘਰੁ ਘਰੁ ਨੂੰ ਤ੍ਰੂਠੇ।

ਫਿਰ ਉਹ ਖਿਨ = ਪਲ ਵਿਚ ਹੀ ਆਪਣੀ ਸਾਰੀ ਖੇਡ ਨੂੰ ਉਜਾੜਿਦੇ = ਉਜਾੜ ਕੇ ਆਪਣੇ ਘਰ ਘਰ ਨੂੰ ਤ੍ਰੂਠੇ = ਨੱਸ ਜਾਂਦੇ ਹਨ।

## ਵਿਣੁ ਗੁਣੁ ਗੁਰੂ ਸਦਾਇਦੇ; ਓਇ ਖੋਟੇ ਮਠੇ ॥੯॥

ਇਸ ਤਰ੍ਹਾਂ ਜੋ ਵਿਣੁ = ਬਿਨਾਂ ਗੁਣਾਂ ਤੋਂ ਆਪਣੇ ਆਪ ਨੂੰ ਗੁਰੂ ਸਦਾਇਦੇ = ਸਦਾਉਂਦੇ ਹਨ, ਓਇ = ਉਹ ਖੋਟੇ ਤੇ ਮਨ ਦੇ ਮਠੇ = ਆਲਸੀ ਢੱਗੇ ਹੁੰਦੇ ਹਨ ॥੯॥

***ਨੋਟ :*** 'ਇਕੱਠੇ', 'ਉਪੱਠੇ', 'ਨੱਠੇ', 'ਅਸੱਠੇ', 'ਤ੍ਰੱਠੇ', 'ਮੱਠੇ' ਇਹ ਸਾਰੇ ਪਾਠ ਅੱਧਕ ਸਹਿਤ ਉਚਾਰਨ ਕਰੋ।

### ਪਉੜੀ ੧੦ (ਸਿੰਮਲ ਬੂਟੇ ਵਾਂਗ ਬਣਾਉਟੀ ਗੁਰੂ)

## ਉਚਾ ਲੰਮਾ ਝੰਟੁਲਾ; ਵਿਚਿ ਬਾਗ ਦਿਸੰਦਾ।

ਜਿਵੇਂ ਬਾਗ਼ ਵਿਚ ਸਿੰਮਲ ਦਾ ਉੱਚਾ ਲੰਮਾ ਝੰਟੁਲਾ = ਸੰਘਣਾ ਬ੍ਰਿਛ ਦਿਸੰਦਾ = ਦਿੱਸਦਾ ਹੈ, ਇਸ ਤਰ੍ਹਾਂ ਸੰਸਾਰ ਰੂਪੀ ਬਾਗ਼ ਵਿਚ ਪਾਖੰਡੀ ਗੁਰੂ ਆਪਣੇ ਧਨ ਪਦਾਰਥ ਕਰਕੇ ਬਹੁਤ ਵੱਡੇ ਦਿੱਸਦੇ ਹਨ।

## ਮੋਟਾ ਮੁਢੁ ਪਤਾਲਿ ਜੜਿ; ਬਹੁ ਗਰਬ ਕਰੰਦਾ।

ਜਿਸ ਦਾ ਮੋਟਾ ਮੁੱਢ ਤੇ ਜੜ ਪਤਾਲ ਤਕ ਹੁੰਦੀ ਹੈ ਤੇ ਜੋ ਬਹੁ = ਬਹੁਤ ਗਰਬ = ਹੰਕਾਰ ਕਰੰਦਾ = ਕਰਦਾ ਹੈ। ਇਸ ਪ੍ਰਕਾਰ ਪਾਖੰਡੀਆਂ ਦਾ ਹੰਕਾਰ ਰੂਪੀ ਮੁੱਢ ਮੋਟਾ ਹੁੰਦਾ ਹੈ, ਜਿਸ ਦੀ ਜੜ ਪਤਾਲ ਵਾਂਗੂੰ ਹੁੰਦੀ ਹੈ ਅਤੇ ਉਹ ਸਿੰਮਲ ਦੇ ਦਰੱਖ਼ਤ ਵਾਂਗ ਪਾਖੰਡ ਦਾ ਫੈਲਾਅ ਕਰ ਕੇ ਹੰਕਾਰ ਕਰਦੇ ਹਨ।

## ਪਤ ਸੁਪਤਰ ਸੋਹਣੇ; ਵਿਸਥਾਰੁ ਬਣੰਦਾ।

('ਪੱਤ', 'ਸੁਪੱਤਰ' ਬੋਲੋ)

ਉਸ ਦੇ ਪਤ = ਪੱਤੇ ਸੁਪਤਰ = ਸਾਵੇ ਭਾਵ ਹਰੇ ਤੇ ਸੋਹਣੇ ਹੁੰਦੇ ਹਨ ਅਤੇ ਉਸ ਦਾ ਬਹੁਤ ਵੱਡਾ ਵਿਸਥਾਰੁ = ਫੈਲਾਅ ਬਣੰਦਾ = ਬਣਿਆ ਹੁੰਦਾ ਹੈ। ਇਸੇ ਪ੍ਰਕਾਰ ਪਾਖੰਡੀ ਦੇ ਸਿੱਖੀ-ਸੇਵਕੀ ਰੂਪ ਪੱਤੇ ਬਾਹਰੋਂ ਸੋਹਣੇ ਹੁੰਦੇ ਹਨ, ਉਸ ਦਾ ਇਹ ਵੱਡਾ ਫੈਲਾਅ ਬਣਿਆ ਹੋਇਆ ਹੈ।

## ਫੁਲ ਰਤੇ ਫਲ ਬਕਬਕੇ; ਹੋਇ ਅਫਲ ਫਲੰਦਾ।

ਉਸ ਦੇ ਫੁਲ ਰਤੇ = ਲਾਲ ਤੇ ਫਲ ਬਕਬਕੇ = ਬੇਸੁਆਦੇ ਹੁੰਦੇ ਹਨ ਅਤੇ ਸਿੰਮਲ ਫਲੰਦਾ = ਫੈਲਾਅ ਕਰਦਾ ਹੋਇ = ਹੋਇਆ ਵੀ ਅਫਲ = ਫਲ-ਰਹਿਤ ਹੁੰਦਾ ਹੈ। ਇਸੇ ਪ੍ਰਕਾਰ ਪਾਖੰਡੀ ਦੇ ਵਿਖਾਵੇ ਵਾਲੇ ਕਰਮ ਲਾਲ ਫੁੱਲ ਵਾਂਗ ਹਨ, ਉਸ ਦਾ ਗਿਆਨ ਰੂਪੀ ਫਲ ਬੇਸੁਆਦਾ ਹੈ, ਜਿਸ ਵਿਚ ਭਗਤੀ ਰੂਪੀ ਰਸ ਨਹੀਂ ਹੈ। ਸਿੰਮਲ ਵਾਂਗ ਪਾਖੰਡੀ ਸੇਵਕਾਂ ਦਾ ਫੈਲਾਅ ਕਰਦਾ ਹੋਇਆ ਵੀ ਬ੍ਰਹਮ ਗਿਆਨ ਦੇ ਫਲ ਤੋਂ ਹੀਣਾ ਹੈ। ਜੈਸਾ ਕਿ :

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥**
**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥**
**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥** *(ਆਸਾ ਦੀ ਵਾਰ ਮ: ੧, ਅੰਗ ੪੭੧)*

## ਸਾਵਾ ਤੋਤਾ ਚੁਹਚੁਹਾ; ਤਿਸੁ ਦੇਖਿ ਭੁਲੰਦਾ।

ਸਾਵਾ = ਹਰੇ ਰੰਗ ਦਾ ਤੋਤਾ ਸਿੰਮਲ ਦੇ ਰੁੱਖ ਦਾ ਚੁਹਚੁਹਾ = ਚੂ-ਚੂਹਾ ਗੂੜ੍ਹਾ ਰੰਗ ਵੇਖ ਕੇ **ਵਾ:** ਚੁਹ-ਚੁਹ ਕਰਕੇ ਤਿਸੁ = ਉਸ ਦੇ ਫਲਾਂ ਉੱਪਰ ਭੁਲੰਦਾ = ਭੁੱਲ ਬੈਠਦਾ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਤੋਤਾ ਸਿੰਮਲ ਦੀ ਨਿਆਈਂ ਪਾਖੰਡੀ ਦਾ ਦਿਖਾਵਾ ਵਾਲੇ ਗੂੜ੍ਹਾ ਰੰਗ ਵੇਖ ਕੇ ਭੁੱਲ ਬੈਠਦਾ ਹੈ।

## ਪਿਛੋਂ ਦੇ ਪਛੁਤਾਇਦਾ; ਓਹੁ ਫਲੁ ਨ ਲਹੰਦਾ ॥੧੦॥

ਫਿਰ ਤੋਤਾ ਪਿੱਛੋਂ ਦੀ ਪਛੁਤਾਇਦਾ = ਪਛਤਾਉਂਦਾ ਹੈ, ਕਿਉਂਕਿ ਓਹੁ = ਉਸ ਨੂੰ ਸਿੰਮਲ ਦੇ ਬ੍ਰਿਛ ਤੋਂ ਫਲ ਲਹੰਦਾ = ਪ੍ਰਾਪਤ ਨ = ਨਹੀਂ ਹੁੰਦਾ, ਸਾਰੇ ਫਲ ਹੀ ਬਕਬਕੇ ਹੁੰਦੇ ਹਨ। ਇਸੇ ਪ੍ਰਕਾਰ ਫਿਰ ਉਹ ਜਗਿਆਸੂ ਰੂਪ ਤੋਤਾ ਪਿੱਛੋਂ ਪਛਤਾਉਂਦਾ ਹੈ, ਕਿਉਂਕਿ ਉਸ ਨੂੰ ਸਿੰਮਲ ਦੀ ਨਿਆਈਂ ਪਾਖੰਡੀ ਗੁਰੂ ਕੋਲੋਂ ਬ੍ਰਹਮ ਗਿਆਨ ਦਾ ਫਲ ਪ੍ਰਾਪਤ ਨਹੀਂ ਹੁੰਦਾ, ਕਿਉਂਕਿ ਉਸ ਕੋਲ ਤਾਂ ਪਾਖੰਡ ਰੂਪ ਬਕਬਕੇ ਫਲ ਹੀ ਹਨ ॥੧੦॥

### ਪਉੜੀ ੧੧ (ਗੁਰੂ-ਹੀਣ ਹੀਜੜਾ ਹੈ)

## ਪਹਿਨੇ ਪੰਜੇ ਕਪੜੇ; ਪੁਰਸਾਵਾਂ ਵੇਸੁ।

ਜੇਕਰ ਕੋਈ ਹੀਜੜਾ ਪੁਰਸਾਵਾਂ = ਪੁਰਸ਼ਾਂ ਵਾਲਾ ਵੇਸੁ = ਲਿਬਾਸ ਬਣਾ ਕੇ ਤੇ ਪੰਜੇ = ਪੰਜ ਕੱਪੜੇ (ਦਸਤਾਰ, ਤਣੀਦਾਰ ਕੁੜਤਾ (ਅੰਗਾ), ਕੱਛ, ਕਮਰਕੱਸਾ ਅਤੇ ਹੱਥ-ਮੂੰਹ ਸਾਫ਼ ਕਰਨ ਵਾਲਾ ਸਾਫ਼ਾ) ਭੀ ਪਹਿਨੇ = ਪਹਿਨ ਲਏ।

## ਮੁਛਾਂ ਦਾੜੀ ਸੋਹਣੀ; ਬਹੁ ਦੁਰਬਲ ਵੇਸੁ।

('ਦਾੜ੍ਹੀ' ਭਾਰਾ ਕਰ ਕੇ ਬੋਲੋ)

ਉਸ ਦੀਆਂ ਮੁੱਛਾਂ ਤੇ ਦਾੜ੍ਹੀ ਭੀ ਸੋਹਣੀ ਹੋਵੇ ਤੇ ਬਹੁ = ਬਹੁਤ ਦੁਰਬਲ = ਪਤਲੇ ਜਿਹੇ ਵੇਸੁ = ਰੂਪ ਵਾਲਾ ਹੋਵੇ।

## ਸੈ ਹਥਿਆਰੀ ਸੂਰਮਾ; ਪੰਚੀ ਪਰਵੇਸੁ।

ਉਹ ਸੈ = ਸਾਰੇ ਹਥਿਆਰੀ = ਹਥਿਆਰ ਚਲਾਉਣ ਵਾਲਾ ਸੂਰਮਾ ਭੀ ਹੋਵੇ ਅਤੇ ਪੰਚੀ = ਪੰਚਾਇਤ ਵਿਚ ਵੀ ਉਸ ਦਾ ਪਰਵੇਸੁ (ਪਰ + ਵੇਸੁ) ਪਰ = ਵਿਸ਼ੇਸ਼ ਕਰਕੇ ਵੇਸੁ = ਨਿਵਾਸ ਹੋਵੇ ਭਾਵ ਪੰਚਾਇਤ ਵਿਚ ਉਸ ਦੀ ਮੰਨੀ ਜਾਂਦੀ ਹੋਵੇ।

## ਮਾਹਰੁ ਦੜ ਦੀਬਾਣ ਵਿਚਿ; ਜਾਣੈ ਸਭੁ ਦੇਸੁ।

ਭਾਵੇਂ ਉਹ ਦੜ ਦੀਬਾਣ = ਸਭਾ ਦੇ ਦਰ ਵਿਚ ਮਾਹਰੁ = ਮੁਖੀਆ ਹੋਵੇ ਅਤੇ ਸਭ = ਸਾਰਾ ਦੇਸ਼ ਉਸ ਨੂੰ ਜਾਣੈ = ਜਾਣਦਾ ਹੋਵੇ।

## ਪੁਰਖ ਨ ਗਿਣਿ ਪੁਰਖਤ ਵਿਣੁ; ਕਾਮਣਿ ਕਿ ਕਰੇਸੁ।

ਪਰ ਉਸ ਨੂੰ ਪੁਰਖਤ = ਮਰਦਾਨਗੀ ਤੋਂ ਵਿਣੁ = ਬਿਨਾਂ ਪੁਰਖ ਨ = ਨਾ ਗਿਣਿ = ਗਿਣੋ, ਕਿਉਂਕਿ ਕਾਮਣਿ = ਇਸਤਰੀ ਉਸ ਨੂੰ ਕਿ = ਕੀ ਕਰੇਸੁ = ਕਰੇਗੀ ਭਾਵ ਉਹ ਮਰਦਾਂ ਵਾਲੇ ਸ਼ਿੰਗਾਰ ਤੇ ਗੁਣਾਂ ਵਾਲਾ ਹੁੰਦਾ ਹੋਇਆ ਵੀ ਇਸਤਰੀ ਦੇ ਕਿਸੇ ਕੰਮ ਦਾ ਨਹੀਂ ਹੈ।

## ਵਿਣੁ ਗੁਣ ਗੁਰੂ ਸਦਾਇਦੇ; ਕਉਣ ਕਰੈ ਅਦੇਸੁ ॥੧੧॥

ਇਸ ਪ੍ਰਕਾਰ ਜੋ ਗੁਣਾਂ ਤੋਂ ਵਿਣੁ = ਬਿਨਾਂ ਭਾਵ ਗੁਣ ਹੀਣੇ ਆਪਣੇ ਆਪ ਨੂੰ ਗੁਰੂ ਸਦਾਇਦੇ = ਕਹਾਉਂਦੇ ਹਨ, ਉਨ੍ਹਾਂ ਨੂੰ ਅਦੇਸੁ = ਨਮਸਕਾਰ ਕੌਣ ਕਰੇ = ਕਰੇਗਾ ਭਾਵ ਕੋਈ ਨਹੀਂ ਕਰੇਗਾ ॥੧੧॥

### ਪਉੜੀ ੧੨ (ਪਤੀ ਪਰਮਾਤਮਾ ਸੇਵਾ ਕਰ ਕੇ ਮਿਲਦਾ ਹੈ)

## ਗਲੀਂ ਜੇ ਸਹੁ ਪਾਈਐ; ਤੋਤਾ ਕਿਉ ਫਾਸੈ।

('ਗੱਲੀਂ' ਬੋਲੋ)

ਜੇ = ਜੇਕਰ ਗਲੀਂ = ਗੱਲਾਂ ਨਾਲ ਸਹੁ = ਪਤੀ ਪਰਮੇਸ਼ਰ ਪਾਈਐ = ਪਾਇਆ ਜਾਂਦਾ ਹੋਵੇ ਤਾਂ ਬਹੁਤੀਆਂ ਗੱਲਾਂ ਕਰਨ ਵਾਲਾ ਤੋਤਾ ਕਿਉਂ ਪਿੰਜਰੇ ਵਿਚ ਫਾਸੈ = ਫਸਦਾ ਹੈ ?

## ਮਿਲੈ ਨ ਬਹੁਤ ਸਿਆਣਪੈ; ਕਾਂਉ ਗੂੰਹੁ ਗਿਰਾਸੈ।

ਪ੍ਰਭੂ ਬਹੁਤੀਆਂ ਸਿਆਣਪੈ = ਸਿਆਣਪਾਂ (ਚਤੁਰਾਈਆਂ) ਨਾਲ ਭੀ ਨ = ਨਹੀਂ ਮਿਲੈ = ਮਿਲਦਾ, ਕਿਉਂਕਿ ਬਹੁਤੀਆਂ ਚਤੁਰਾਈਆਂ ਵਾਲਾ ਕਾਂਉ = ਕਾਂ ਗੂੰਹੁ = ਗੰਦਗੀ ਹੀ ਗਿਰਾਸੈ = ਖਾਂਦਾ ਹੈ।

## ਜੋਰਾਵਰੀ ਨ ਜਿਪਈ; ਸੀਹ ਸਹਾ ਵਿਣਾਸੈ।

(‘ਜੋਰਾ-ਵਰੀ’ ਬੋਲੋ)

ਪਰਮਾਤਮਾ ਜੋਰਾਵਰੀ (ਬਲ ਨਾਲ) ਨਾਲ ਭੀ ਨ = ਨਹੀਂ ਜਿਪਈ = ਜਿੱਤ ਭਾਵ ਮਿਲ ਸਕਦਾ, ਜੇਕਰ ਮਿਲਦਾ ਹੋਵੇ ਤਾਂ ਸਹਾ = ਸਹਿਆ ਸੀਹ = ਸ਼ੇਰ ਨੂੰ ਕਿਵੇਂ ਵਿਣਾਸੈ = ਮਾਰ ਲੈਂਦਾ ?

**ਸਾਖੀ ਸ਼ੇਰ ਦੀ—**ਇਕ ਵਾਰੀ ਸ਼ੇਰ ਨਾਲ ਜੰਗਲੀ ਜੀਵਾਂ ਨੇ ਇਕਰਾਰ ਕਰ ਲਿਆ ਕਿ ਤੁਸੀਂ ਸਾਨੂੰ ਨਾ ਮਾਰੋ, ਅਸੀਂ ਵਾਰੋ-ਵਾਰੀ ਆਪਣੇ ਆਪ ਹੀ ਇਕ ਜੀਵ ਤੁਹਾਡੇ ਭੋਜਨ ਲਈ ਆ ਜਾਇਆ ਕਰੇਗਾ। ਸ਼ੇਰ ਨੇ ਕਿਹਾ—ਜੇਕਰ ਜਿਸ ਦਿਨ ਕੋਈ ਨਹੀਂ ਆਵੇਗਾ ਤਾਂ ਉਸ ਦਿਨ ਸਾਰਿਆਂ ਨੂੰ ਮਾਰ ਮੁਕਾਵਾਂਗਾ। ਸ਼ੇਰ ਤਾਂ ਬੈਠ ਗਿਆ ਅਤੇ ਇਕ ਪਸ਼ੂ ਹਰ ਰੋਜ਼ ਉਸ ਦੇ ਕੋਲ ਚਲਾ ਜਾਂਦਾ। ਇਕ ਦਿਨ ਸਹੇ ਦੀ ਵਾਰੀ ਆ ਗਈ ਤੇ ਉਹ ਵੇਲਾ ਖੁੰਝਾ ਕੇ ਗਿਆ। ਸ਼ੇਰ ਨੇ ਕਿਹਾ—ਹੇ ਸਹੇ! ਇਕ ਤਾਂ ਤੂੰ ਛੋਟਾ ਹੈਂ, ਦੂਜਾ ਵੇਲਾ ਟਪਾ ਕੇ ਆਇਆ ਹੈਂ। ਇਸ ਲਈ ਮੈਂ ਅੱਜ ਸਭਨਾਂ ਨੂੰ ਮਾਰ ਦੇਵਾਂਗਾ। ਤਾਂ ਸਹੇ ਨੇ ਮੀਸਣੀ ਜਿਹੀ ਸੂਰਤ ਬਣਾ ਕੇ ਕਿਹਾ—ਹੇ ਰਾਜਨ! ਇਸ ਵਿਚ ਮੇਰਾ ਕੋਈ ਗੁਨਾਹ ਨਹੀਂ। ਮੈਂ ਵਕਤ ਨਾਲ ਆਪਣੇ ਭਰਾ ਸਣੇ ਤੁਹਾਡੇ ਭੋਜਨ ਵਾਸਤੇ ਆ ਰਿਹਾ ਸੀ। ਅੱਗੋਂ ਇਕ ਹੋਰ ਸ਼ੇਰ ਮਿਲ ਗਿਆ ਤੇ ਉਸ ਨੇ ਮੈਨੂੰ ਘੇਰ ਲਿਆ। ਮੈਂ ਉਸ ਨੂੰ ਬਹੁਤ ਕਿਹਾ ਕਿ ਸਾਡਾ ਰਾਜਨ ਭਾਸਕਰ ਹੈ। ਪਰ ਉਸ ਨੇ ਕਿਹਾ ਕਿ ਮੈਂ ਰਾਜਾ ਹਾਂ, ਭਾਸਕਰ ਚੋਰ ਹੈ, ਤੁਸੀਂ ਮੇਰਾ ਭੋਜਨ ਹੋ। ਰਾਜਨ! ਉਸ ਦੇ ਨਾਲ ਝਗੜਾ ਕਰਦਿਆਂ ਦੇਰ ਹੋ ਗਈ। ਹਾਰ ਕੇ ਮੈਂ ਆਪਣਾ ਛੋਟਾ ਭਰਾ ਉਸ ਨੂੰ ਦੇ ਕੇ ਆਪ ਤੁਹਾਡੇ ਕੋਲ ਆ ਗਿਆ। ਇਹ ਸੁਣ ਕੇ ਭਾਸਕਰ ਸ਼ੇਰ ਨੇ ਕਿਹਾ— ਉਹ ਸ਼ੇਰ ਮੈਨੂੰ ਵਿਖਾ, ਕਿਥੇ ਹੈ? ਮੈਂ ਆਪੇ ਹੀ ਉਸ ਨਾਲ ਨਿਬੜ ਲੈਂਦਾ ਹਾਂ। ਸਹਿਆ ਉਸ ਨੂੰ ਨਾਲ ਲੈ ਕੇ ਤੁਰਿਆ। ਅੱਗੋਂ ਖੂਹ ਕੋਲ ਆ ਕੇ ਕਹਿਣ ਲੱਗਾ—ਰਾਜਨ! ਉਹ ਸ਼ੇਰ ਇਸ ਕਿਲ੍ਹੇ ਵਿਚ ਰਹਿੰਦਾ ਹੈ। ਸ਼ੇਰ ਨੇ ਖੂਹ ਉੱਤੇ ਖੜ੍ਹੇ ਹੋ ਕੇ ਝਾਤੀ ਮਾਰੀ ਤਾਂ ਸਹੇ ਨੇ ਉਸ ਦੀਆਂ ਲੱਤਾਂ ਵਿਚ ਖਲੋ ਕੇ ਕਿਹਾ ਕਿ ਵੇਖੋ ਰਾਜਨ! ਉਹ ਸ਼ੇਰ ਮੇਰੇ ਭਰਾ ਨੂੰ ਆਪਣੀਆਂ ਲੱਤਾਂ ਵਿਚ ਲਈ ਖੜ੍ਹਾ ਹੈ ਅਤੇ ਖਾਣ ਦੀ ਤਿਆਰੀ ਕਰ ਰਿਹਾ ਹੈ। ਸ਼ੇਰ ਨੇ ਖੂਹ ਦੇ ਟਿਕਵੇਂ ਪਾਣੀ ਵਿਚ ਆਪਣੀ ਤੇ ਸਹੇ ਦੀ ਸ਼ਕਲ ਵੇਖ ਕੇ ਉਸ ਦਾ ਕਿਹਾ ਸੱਚ ਸਮਝ ਕੇ ਸ਼ੇਰ ਨਾਲ ਲੜਨ ਲਈ ਛਾਲ ਮਾਰ ਦਿੱਤੀ ਤੇ ਡੁੱਬ ਕੇ ਮਰ ਗਿਆ।

## ਗੀਤ ਕਵਿਤੁ ਨ ਭਿਜਈ; ਭਟ ਭੇਖ ਉਦਾਸੈ।

(‘ਕਵਿੱਤੁ’ ਅੱਧਕ ਸਹਿਤ ਬੋਲੋ)

ਉਹ ਗੀਤਾਂ ਤੇ ਕਵਿਤੁ = ਕਬਿੱਤਾਂ ਨਾਲ ਭੀ ਨ = ਨਹੀਂ ਭਿਜਈ = ਭਿੱਜਦਾ ਭਾਵ ਮਿਲਦਾ, ਜੇਕਰ ਮਿਲਦਾ ਹੋਵੇ ਤਾਂ ਭੱਟ ਕਿਉਂ ਉਦਾਸੈ = ਉਦਾਸੀ ਭੇਖ = ਭੇਸ ਵਿਚ ਫਿਰਦੇ ਹਨ ?

## ਜੋਬਨ ਰੂਪ ਨ ਮੋਹੀਐ; ਰੰਗੁ ਕੁਸੁੰਭ ਦੁਰਾਸੈ।

ਉਹ ਜੋਬਨ = ਜਵਾਨੀ ਤੇ ਸੁੰਦਰ ਰੂਪ ਨਾਲ ਭੀ ਨ = ਨਹੀਂ ਮੋਹੀਐ = ਮੋਹਿਆ ਜਾ ਸਕਦਾ, ਕਿਉਂਕਿ ਕੁਸੁੰਭੇ ਦਾ ਦੁਰਾਸੈ = ਖੋਟੀ ਆਸ ਵਾਲਾ ਰੰਗ ਤੇ ਜੋਬਨ ਦਾ ਚੁਹਚੁਹਾਪਣ ਨਾਸ਼ ਹੀ ਹੁੰਦਾ ਹੈ।

## ਵਿਣੁ ਸੇਵਾ ਦੋਹਾਗਣੀ; ਪਿਰ ਮਿਲੈ ਨ ਹਾਸੈ ॥੧੨॥

ਇਸ ਪ੍ਰਕਾਰ ਹੇ ਦੋਹਾਗਣੀ = ਛੁੱਟੜ ਇਸਤਰੀ ਦੀ ਨਿਆਈਂ ਜੀਵ! ਸੇਵਾ ਤੋਂ ਵਿਣੁ = ਬਿਨਾਂ ਪਿਰ = ਪਤੀ ਪਰਮੇਸ਼ਰ ਹਾਸੈ = ਹਾਸਿਆਂ ਨਾਲ ਨ = ਨਹੀਂ ਮਿਲੈ = ਮਿਲਦਾ ॥੧੨॥

## ਪਉੜੀ ੧੩ (ਗੁਰੂ ਬਿਨਾਂ ਮੁਕਤ ਨਹੀਂ)

### ਸਿਰ ਤਲਵਾਇਆ ਪਾਈਐ; ਚਮਗਿਦੜ ਜੂਹੇ।

(ਪਾਠਾਂਤ੍ਰ 'ਵਿਚਿ ਧਰਤੀ ਖੂਹੇ')

ਜੇਕਰ ਸਿਰ ਤਲਵਾਇਆ = ਝੁਕਾ ਕੇ ਭਾਵ ਉਲਟੇ ਹੋ ਕੇ ਤਪ ਕੀਤਿਆਂ ਹੀ ਮੁਕਤੀ ਪਾਈਐ = ਪਾਈਦੀ ਭਾਵ ਮਿਲਦੀ ਹੋਵੇ ਤਾਂ ਜੂਹੇ = ਉਜਾੜਾਂ ਵਿਚ ਚਮਗਿੱਦੜ ਪੁੱਠੇ ਹੀ ਲਟਕਦੇ ਹਨ, ਉਨ੍ਹਾਂ ਨੂੰ ਵੀ ਮਿਲ ਜਾਂਦੀ।

### ਮੜੀ ਮਸਾਣੀ ਜੇ ਮਿਲੈ; ਵਿਚਿ ਖੁਡਾਂ ਚੂਹੇ।

('ਮੜ੍ਹੀ' ਭਾਰਾ ਕਰ ਕੇ ਬੋਲੋ)

ਜੇ = ਜੇਕਰ ਮੜ੍ਹੀਆਂ ਮਸਾਣੀ = ਮਸਾਣਾਂ ਵਿਚ ਰਹਿ ਕੇ ਮੁਕਤੀ ਮਿਲੈ = ਮਿਲਦੀ ਹੁੰਦੀ ਤਾਂ ਉਥੇ ਖੁੱਡਾਂ ਵਿਚ ਰਹਿੰਦੇ ਹੋਏ ਚੂਹਿਆਂ ਨੂੰ ਵੀ ਮਿਲ ਜਾਂਦੀ।

### ਮਿਲੈ ਨ ਵਡੀ ਆਰਜਾ; ਬਿਸੀਅਰੁ ਵਿਹੁ ਲੂਹੇ।

ਵੱਡੀ ਆਰਜਾ = ਉਮਰਾਂ ਕਾਰਨ ਭਾਵ ਚਿਰੰਜੀਵੀ ਹੋਣ ਨਾਲ ਭੀ ਮੁਕਤੀ ਨ = ਨਹੀਂ ਮਿਲੈ = ਮਿਲਦੀ, ਕਿਉਂਕਿ ਵੱਡੀ ਉਮਰ ਵਾਲਾ ਬਿਸੀਅਰੁ = ਸੱਪ ਵਿਹੁ = ਜ਼ਹਿਰ ਵਿਚ ਹੀ ਲੂਹੇ = ਸੜਦਾ ਰਹਿੰਦਾ ਹੈ।

### ਹੋਇ ਕੁਚੀਲੁ ਵਰਤੀਐ; ਖਰ ਸੂਰ ਭਸੂਹੇ।

(ਪਾਠਾਂਤ੍ਰ 'ਵਤਨਿ ਆਨੂਹੇ')

ਜੇਕਰ ਕੁਚੀਲੁ = ਮੈਲੇ ਹੋਇ = ਹੋ ਕੇ ਭਾਵ ਸੁਆਹ ਮਲ ਕੇ ਵਰਤੀਐ = ਵਰਤਣ ਨਾਲ ਮੁਕਤੀ ਹੁੰਦੀ ਹੋਵੇ ਤਾਂ ਖਰ = ਖੋਤੇ ਤੇ ਸੂਰ ਭਸੂਹੇ = ਸੁਆਹ ਵਿਚ ਲੇਟਦੇ ਹਨ, ਪਰ ਉਹ ਮੁਕਤ ਨਹੀਂ ਹੁੰਦੇ।

### ਕੰਦਮੂਲ ਚਿਤੁ ਲਾਈਐ; ਅਈਅੜੁ ਵਣੁ ਧੂਹੇ।

ਜੇਕਰ ਕੰਦਮੂਲ ਨਾਲ ਚਿੱਤ ਲਾਈਐ = ਲਾਇਆਂ ਭਾਵ ਫਲੋਹਾਰੀ ਹੋਇਆਂ ਮੁਕਤੀ ਹੁੰਦੀ ਹੋਵੇ ਤਾਂ ਅਈਅੜੁ = ਬੱਕਰੀਆਂ ਤੇ ਭੇਡਾਂ ਦੇ ਝੁੰਡ ਵਣੁ = ਜੰਗਲ ਦੇ ਬ੍ਰਿਛਾਂ ਨੂੰ ਹੀ ਧੂਹੇ = ਖਿੱਚ ਖਿੱਚ ਕੇ ਖਾਂਦੇ ਰਹਿੰਦੇ ਹਨ, ਪਰੰਤੂ ਉਹ ਮੁਕਤ ਨਹੀਂ ਹੁੰਦੇ।

### ਵਿਣੁ ਗੁਰ ਮੁਕਤਿ ਨ ਹੋਵਈ; ਜਿਉ ਘਰੁ ਵਿਣੁ ਬੂਹੇ ॥੧੩॥

ਇਸ ਪ੍ਰਕਾਰ ਗੁਰ = ਗੁਰੂ ਤੋਂ ਵਿਣੁ = ਬਿਨਾਂ ਜੀਵ ਦੀ ਮੁਕਤਿ = ਮੁਕਤੀ ਨ = ਨਹੀਂ ਹੋਵਈ = ਹੁੰਦੀ, ਜਿਉ = ਜਿਵੇਂ ਬੂਹੇ ਤੋਂ ਵਿਣੁ = ਬਿਨਾਂ ਘਰ ਦੇ ਅੰਦਰ ਕਿਸੇ ਤਰੀਕੇ ਨਾਲ ਨਹੀਂ ਜਾ ਸਕੀਦਾ ॥੧੩॥

## ਪਉੜੀ ੧੪ (ਗੁਰੂ ਬਿਨਾਂ ਮੁਕਤੀ ਨਹੀਂ ਮਿਲਦੀ)

### ਮਿਲੈ ਜਿ ਤੀਰਥਿ ਨਾਤਿਆਂ; ਡਡਾਂ ਜਲ ਵਾਸੀ।

('ਨ੍ਹਾਤਿਆਂ' ਭਾਰਾ ਕਰ ਕੇ ਬੋਲੋ)

ਜਿ = ਜੇਕਰ ਤੀਰਥਾਂ ਵਿਚ ਨਾਤਿਆਂ = ਨਹਾਉਣ ਨਾਲ ਮੁਕਤੀ ਮਿਲੈ = ਮਿਲਦੀ ਹੋਵੇ ਤਾਂ ਡਡਾਂ = ਡੱਡੂ ਜਲ = ਪਾਣੀ ਵਿਚ ਹੀ ਵਾਸੀ = ਵੱਸਦੇ ਹਨ ਭਾਵ ਨਿਤਾਪ੍ਰਤੀ ਹੀ ਨਹਾਉਂਦੇ ਹਨ, ਪਰੰਤੂ ਉਹ ਮੁਕਤ ਨਹੀਂ ਹੁੰਦੇ।

## ਵਾਲ ਵਧਾਇਆਂ ਪਾਈਐ; ਬੜ ਜਟਾਂ ਪਲਾਸੀ।

ਜੇਕਰ ਵਾਲ ਭਾਵ ਜਟਾਂ ਵਧਾਇਆਂ = ਵਧਾਉਣ ਨਾਲ ਮੁਕਤੀ ਪਾਈਐ = ਪ੍ਰਾਪਤ ਹੁੰਦੀ ਹੈ ਤਾਂ ਬੜ = ਬੋਹੜ ਤੇ ਪਲਾਸੀ = ਪਲਾਹ[1], ਢੱਕ ਦੀਆਂ ਜਟਾਂ ਭਾਵ ਜੜ੍ਹਾਂ ਬਹੁਤ ਲਮਕਦੀਆਂ ਹਨ।

## ਨੰਗੇ ਰਹਿਆਂ ਜੇ ਮਿਲੈ; ਵਣਿ ਮਿਰਗ ਉਦਾਸੀ।

ਜੇ = ਜੇਕਰ ਨੰਗੇ = ਨਗਨ ਰਹਿਆਂ = ਰਹਿਣ ਨਾਲ ਮੁਕਤੀ ਮਿਲੈ = ਮਿਲਦੀ ਹੋਵੇ ਤਾਂ ਵਣਿ = ਜੰਗਲ ਵਿਚ ਮਿਰਗ = ਹਿਰਨ ਉਦਾਸੀ = ਤਿਆਗੀ ਭਾਵ ਨੰਗੇ ਹੀ ਰਹਿੰਦੇ ਹਨ।

## ਭਸਮ ਲਾਇ ਜੇ ਪਾਈਐ; ਖਰੁ ਖੇਹ ਨਿਵਾਸੀ।

ਜੇ = ਜੇਕਰ ਭਸਮ = ਸੁਆਹ ਲਾਇ = ਲਾਉਣ ਨਾਲ ਮੁਕਤੀ ਪਾਈਐ = ਪ੍ਰਾਪਤ ਹੁੰਦੀ ਤਾਂ ਖਰੁ = ਖੋਤਾ ਖੇਹ = ਸੁਆਹ ਵਿਚ ਹੀ ਨਿਵਾਸੀ = ਵੱਸਦਾ ਹੈ।

## ਜੇ ਪਾਈਐ ਚੁਪ ਕੀਤਿਆਂ; ਪਸੂਆਂ ਜੜ ਹਾਸੀ।

(‘ਜੜ੍ਹ’ ਭਾਰਾ ਬੋਲੋ)

ਜੇ = ਜੇਕਰ ਚੁੱਪ ਕੀਤਿਆਂ = ਕਰਨ ਨਾਲ ਮੁਕਤੀ ਪਾਈਐ = ਪ੍ਰਾਪਤ ਹੁੰਦੀ ਹੋਵੇ ਤਾਂ ਸਾਰੇ ਪਸ਼ੂ ਤੇ ਜੜ੍ਹ ਪਦਾਰਥ ਚੁੱਪ ਹੀ ਰਹਿੰਦੇ ਹਾਸੀ = ਹਨ, ਪਰੰਤੂ ਉਹ ਮੁਕਤ ਨਹੀਂ ਹੁੰਦੇ।

## ਵਿਣੁ ਗੁਰ ਮੁਕਤਿ ਨ ਹੋਵਈ; ਗੁਰ ਮਿਲੈ ਖਲਾਸੀ ॥੧੪॥

ਇਸ ਪ੍ਰਕਾਰ ਗੁਰ = ਗੁਰੂ ਤੋਂ ਵਿਣੁ = ਬਗ਼ੈਰ ਜੀਵ ਦੀ ਮੁਕਤਿ = ਮੁਕਤੀ ਨ = ਨਹੀਂ ਹੋਵਈ = ਹੁੰਦੀ, ਜਦੋਂ ਗੁਰ = ਗੁਰੂ ਮਿਲੈ = ਮਿਲਦਾ ਹੈ, ਤਦ ਹੀ ਸੰਸਾਰ ਵਿੱਚੋਂ ਆਵਾਗਵਣ ਭਾਵ ਜੰਮਣ-ਮਰਨ ਤੋਂ ਖਲਾਸੀ = ਛੁਟਕਾਰਾ ਹੁੰਦਾ ਹੈ ॥੧੪॥

### ਪਉੜੀ ੧੫ (ਬਿਨਾਂ ਗੁਰੂ ਮੁਕਤੀ ਨਹੀਂ)

## ਜੜੀਂ ਬੂਟੀਂ ਜੇ ਜੀਵੀਐ; ਕਿਉ ਮਰੈ ਧਨੰਤਰ।

ਜੇ = ਜੇਕਰ ਜੜੀਆਂ ਬੂਟੀਆਂ ਨਾਲ ਹੀ ਸਦਾ ਲਈ ਜੀਵੀਐ = ਜੀਵਿਆ ਜਾਂਦਾ ਭਾਵ ਜੀਵਨ ਮੁਕਤ ਹੋਇਆ ਜਾਂਦਾ ਤਾਂ ਫਿਰ ਧਨੰਤਰ[2] = ਦੇਵਤਿਆਂ ਦਾ ਵੈਦ ਕਿਉਂ ਮਰੈ = ਮਰਦਾ ?

## ਤੰਤ ਮੰਤ ਬਾਜੀਗਰਾਂ; ਓਇ ਭਵਹਿ ਦਿਸੰਤਰ।

ਜੇਕਰ ਤੰਤਰਾਂ ਦੇ ਜਾਦੂਆਂ ਨਾਲ ਤੇ ਮੰਤਰਾਂ ਦੇ ਰਟਨ ਨਾਲ ਜੀਵਨ ਦੀ ਮੁਕਤੀ ਮਿਲਦੀ ਹੋਵੇ ਤਾਂ ਓਇ = ਉਹ ਬਾਜ਼ੀਗਰ ਕਿਸ ਵਾਸਤੇ ਦਿਸੰਤਰ = ਪ੍ਰਦੇਸ਼ਾਂ ਵਿਚ ਭਵਹਿ = ਭਉਂਦੇ ਫਿਰਦੇ ?

---

੧. ਬਨਸਪਤੀ ਵਿਚ ਹੋਣ ਵਾਲੇ ਦੋ ਪੌਦੇ ਹਨ: (੧) ਅਰਿੰਡ ਕੌੜੀ ਹੁੰਦੀ ਹੈ, (੨) ਪਲਾਹ ਫਿੱਕਾ ਹੁੰਦਾ ਹੈ।

੨. **ਧਨੰਤਰ**—ਦੇਵਤਿਆਂ ਦਾ ਵੈਦ, ਜੋ ਪੁਰਾਣਾਂ ਅਨੁਸਾਰ ਸਮੁੰਦਰ ਰਿੜਕਣ ਸਮੇਂ ਕਸ਼ੀਰ ਸਮੁੰਦਰ ਵਿੱਚੋਂ ਨਿਕਲਿਆ ਸੀ, ਜਿਸ ਦੀ ਚੌਦਾਂ ਰਤਨਾਂ ਵਿਚ ਗਿਣਤੀ ਹੈ, ਆਯੁਰਵੇਦ ਦਾ ਪ੍ਰਚਾਰਕ ਇਹ ਭਾਰੀ ਵੈਦ ਹੋਇਆ ਹੈ, ਜਿਥੋਂ ਸੰਸਾਰ ਨੂੰ ਜੜੀਆਂ-ਬੂਟੀਆਂ ਦਾ ਗਿਆਨ ਪ੍ਰਾਪਤ ਹੋਇਆ ਹੈ।

## ਰੁਖੀਂ ਬਿਰਖੀਂ ਪਾਈਐ; ਕਾਸਟ ਬੈਸੰਤਰ।

ਜੇਕਰ ਰੁਖੀਂ = ਰੁੱਖਾਂ ਬਿਰਖੀਂ = ਬ੍ਰਿਛਾਂ ਪਿੱਪਲ, ਤੁਲਸੀ ਦੀ ਪੂਜਾ ਕਰ ਕੇ ਮੁਕਤੀ ਪਾਈਐ = ਪ੍ਰਾਪਤ ਹੁੰਦੀ ਤਾਂ ਬੈਸੰਤਰ = ਅੱਗ ਦਾ ਵੀ ਕਾਸਟ = ਲੱਕੜਾਂ ਵਿਚ ਹੀ ਵਾਸਾ ਹੁੰਦਾ ਹੈ, ਪਰ ਉਹ ਤਾਂ ਮੁਕਤ ਨਹੀਂ ਹੋਏ।

## ਮਿਲੈ ਨ ਵੀਰਾਰਾਧੁ ਕਰਿ; ਠਗ ਚੋਰ ਨ ਅੰਤਰ।

ਵੀਰਾਰਾਧੁ = ਵੀਰਾਂ ਨੂੰ ਅਰਾਧਨਾ ਕਰਿ = ਕਰਨ ਨਾਲ ਜੀਵਨ ਮੁਕਤੀ ਨ = ਨਹੀਂ ਮਿਲੈ = ਮਿਲਦੀ, ਕਿਉਂਕਿ ਠੱਗ ਤੇ ਚੋਰ ਵੀ ਰਾਤ ਨੂੰ ਲੁੱਟ-ਖੋਹ ਕਰਦੇ ਹਨ ਅਤੇ ਵੀਰਾਂ ਨੂੰ ਅਰਾਧਣ ਕਰਨ ਵਾਲੇ ਵੀ ਅਜਿਹੇ ਕਰਮ ਕਮਾਉਂਦੇ ਹਨ। ਇਸ ਕਰਕੇ ਇਹਨਾਂ ਦੋਹਾਂ ਵਿਚ ਕੋਈ ਅੰਤਰ ਨ = ਨਹੀਂ ਹੈ।

## ਮਿਲੈ ਨ ਰਾਤੀਂ ਜਾਗਿਆਂ; ਅਪਰਾਧਿ ਭਵੰਤਰ।

ਰਾਤੀਂ = ਰਾਤ ਨੂੰ ਜਾਗਿਆਂ = ਜਾਗਣ ਦੇ ਨਾਲ ਵੀ ਮੁਕਤੀ ਨ = ਨਹੀਂ ਮਿਲੈ = ਮਿਲਦੀ। ਜੇਕਰ ਰਾਤ ਨੂੰ ਜਾਗਣ ਨਾਲ ਮੁਕਤੀ ਮਿਲਦੀ ਹੁੰਦੀ ਤਾਂ ਅਪਰਾਧ ਕਰਨ ਵਾਲੇ ਚੋਰ ਡਾਕੂ ਵੀ ਸਾਰੀ ਰਾਤ ਹੀ ਭਵੰਤਰ = ਭੌਂਦੇ ਫਿਰਦੇ ਹਨ।

## ਵਿਣੁ ਗੁਰ ਮੁਕਤਿ ਨ ਹੋਵਈ;
## ਗੁਰਮੁਖਿ ਅਮਰੰਤਰੁ ॥੧੫॥

ਗੁਰ = ਗੁਰੂ ਤੋਂ ਵਿਣੁ = ਬਿਨਾਂ ਹੋਰ ਕਿਸੇ ਵੀ ਦਰ ਤੋਂ ਮੁਕਤਿ = ਮੁਕਤੀ ਨ = ਨਹੀਂ ਹੋਵਈ = ਹੁੰਦੀ। ਜੋ ਗੁਰਮੁਖ ਗੁਰੂ ਦੇ ਨਾਮ ਦੁਆਰਾ ਗੁਰੂ ਵਿਚ ਸਮਾ ਜਾਂਦੇ ਹਨ, ਉਹ ਅਮਰੰਤਰੁ (ਅਮਰ + ਅੰਤਰ) ਅੰਤਰ = ਅੰਦਰੋਂ ਅਮਰ ਹੋ ਜਾਂਦੇ ਹਨ॥੧੫॥

### ਪਉੜੀ ੧੬ (ਗੁਰੂ ਤੋਂ ਬਿਨਾਂ ਮੁਕਤੀ ਨਹੀਂ)

## ਘੰਟ ਘੜਾਇਆ ਚੂਹਿਆਂ; ਗਲਿ ਬਿਲੀ ਪਾਈਐ।

('ਗਲਿ' ਪੋਲਾ ਬੋਲੋ)

ਚੂਹਿਆਂ ਨੇ ਆਪਸ ਵਿਚ ਰਲ ਕੇ ਇਕ ਘੰਟ = ਟੱਲੀ ਘੜਾਇਆ = ਬਣਵਾਈ ਕਿ ਬਿੱਲੀ ਦੇ ਗਲ ਵਿਚ ਪਾਈਐ = ਪਾਈ ਜਾਵੇ, ਪਰ ਕੌਣ ਪਾ ਸਕਦਾ ਸੀ ?

## ਮਤਾ ਪਕਾਇਆ ਮਖੀਆਂ; ਘਿਅ ਅੰਦਰਿ ਨਾਈਐ।

('ਮਤਾ' ਪੋਲਾ ਤੇ 'ਨ੍ਹਾਈਐ' ਪਾਠ ਭਾਰਾ ਬੋਲੋ)

ਮੱਖੀਆਂ ਨੇ ਮਤਾ ਪਕਾਇਆ ਭਾਵ ਸਲਾਹ ਬਣਾਈ ਕਿ ਘਿਅ = ਘਿਉ ਦੇ ਅੰਦਰਿ = ਵਿਚ ਨਾਈਐ = ਨਹਾਇਆ ਜਾਵੇ, ਪਰ ਇਹ ਕੰਮ ਉਨ੍ਹਾਂ ਵਾਸਤੇ ਸੌਖਾ ਨਹੀਂ ਸੀ।

## ਸੂਤਕੁ ਲਹੈ ਨ ਕੀੜਿਆਂ; ਕਿਉ ਝਥੁ ਲੰਘਾਈਐ।

ਕੀੜਿਆਂ ਨੇ ਆਪਸ ਵਿਚ ਸਲਾਹ ਕੀਤੀ ਕਿ ਕਿਉ = ਕਿਵੇਂ ਆਪਣਾ ਝਥੁ = ਸਮਾਂ ਲੰਘਾਈਐ = ਲੰਘਾਇਆ ਜਾਵੇ ? ਫਿਰ ਉਨ੍ਹਾਂ ਨੇ ਆਪਣਾ ਸੂਤਕੁ = ਸੂਤ ਲਹੈ = ਲਾਹੁਣ ਦੀ ਕੋਸ਼ਿਸ਼ ਕੀਤੀ,

ਪਰ ਲਾਹ ਨਹੀਂ ਸਕਦੇ, ਕਿਉਂਕਿ ਹਰ ਪਲ ਸੂਤ ਦੇ ਵਿਚ ਹੀ ਮਰਦੇ ਹਨ, ਜੋ ਇਨ੍ਹਾਂ ਲਈ ਅਸੰਭਵ ਕੰਮ ਸੀ।

## ਸਾਵਣਿ ਰਹਿਣ ਭੰਬੀਰੀਆਂ; ਜੇ ਪਾਰਿ ਵਸਾਈਐ।

ਜੇ = ਜੇਕਰ ਪਾਰਿ ਵਸਾਈਐ = ਵੱਸ ਚੱਲ ਸਕੇ ਕਿ ਸਾਵਣਿ = ਸਾਉਣ ਦੇ ਮਹੀਨੇ ਵਿਚ ਭੰਬੀਰੀਆਂ ਨੂੰ ਬਚਾ ਕੇ ਰੱਖਿਆ ਜਾਵੇ, ਪਰ ਉਹ ਬਰਸਾਤ ਦੇ ਵਿਚ ਨਹੀਂ ਰਹਿਣ = ਰਹਿ ਸਕਦੀਆਂ।

## ਕੂੰਜੜੀਆਂ ਵੈਸਾਖ ਵਿਚਿ; ਜਿਉ ਜੂਹ ਪਰਾਈਐ।

ਜਿਉ = ਜਿਵੇਂ ਕੂੰਜੜੀਆਂ = ਕੂੰਜਾਂ ਵੈਸਾਖ ਦੇ ਮਹੀਨੇ ਵਿਚ ਜੂਹ = ਖੁੱਲ੍ਹੀ ਧਰਤੀ, ਜਿਥੇ ਪਸ਼ੂ ਚਰਦੇ ਹਨ, ਉਸ ਪਰਾਈਐ = ਪਰਾਈ ਥਾਂ ਨਹੀਂ ਰਹਿ ਸਕਦੀਆਂ ਭਾਵ ਇਕ ਥਾਂ ਸਥਿਰ ਨਹੀਂ ਰਹਿੰਦੀਆਂ।

## ਵਿਣੁ ਗੁਰ ਮੁਕਤਿ ਨ ਹੋਵਈ; ਫਿਰਿ ਆਈਐ ਜਾਈਐ ॥੧੬॥

ਇਸ ਤਰ੍ਹਾਂ ਗੁਰ = ਗੁਰੂ ਤੋਂ ਵਿਣੁ = ਬਿਨਾਂ ਮੁਕਤਿ = ਮੁਕਤੀ ਨ = ਨਹੀਂ ਹੋਵਈ = ਹੋ ਸਕਦੀ, ਜੀਵ ਫਿਰਿ = ਦੁਬਾਰਾ ਜੰਮਣ-ਮਰਨ ਦੇ ਗੇੜ ਵਿਚ ਆਈਐ ਜਾਈਐ = ਆਉਂਦਾ ਜਾਂਦਾ ਰਹਿੰਦਾ ਹੈ ॥੧੬॥

### ਪਉੜੀ ੧੭ (ਕੂੜ ਦਾ ਪਾਜ ਕੂੜ)

## ਜੇ ਖੁਥੀ ਬਿੰਡਾ ਬਹੈ; ਕਿਉ ਹੋਇ ਬਜਾਜੁ।

ਜੇ = ਜੇਕਰ ਬੀਂਡਾ ਖੁਥੀ = ਬਸਤਰਾਂ ਦੇ ਢੇਰ ਉੱਤੇ ਬਹੈ = ਬੈਠ ਜਾਵੇ ਤਾਂ ਉਹ ਬਜਾਜੁ = ਬਸਤਰਾਂ ਦਾ ਵਪਾਰੀ ਕਿਉ = ਕਿਵੇਂ ਹੋਇ = ਹੋ ਸਕਦਾ ਹੈ ? ਇਸ ਤਰ੍ਹਾਂ ਜੇਕਰ ਮੀਣੇ ਵੀ ਗੱਦੀ ਲਾ ਕੇ ਬੈਠ ਜਾਣ ਤਾਂ ਉਹ ਦੁਨੀਆਂ ਨੂੰ ਪ੍ਰੇਮ ਰੂਪੀ ਕੱਪੜਾ ਦੇ ਕੇ ਪ੍ਰਲੋਕ ਵਿਚ ਪਤ ਢੱਕਣ ਵਾਲੇ ਕਿਵੇਂ ਹੋ ਸਕਦੇ ਹਨ **ਵਾ:** ਗੁਰੂ ਰੂਪ ਵਪਾਰੀ ਕਿਵੇਂ ਹੋ ਸਕਦੇ ਹਨ ? ਭਾਵ ਨਹੀਂ ਹੋ ਸਕਦੇ।

## ਕੁਤੇ ਦੇ ਗਲਿ ਵਾਸਣੀ; ਨ ਸਰਾਫੀ ਸਾਜੁ।

('ਕੁੱਤੇ' ਕੱਸ ਕੇ ਤੇ 'ਗਲਿ' ਪੋਲਾ ਬੋਲੋ)

ਜੇਕਰ ਕੁੱਤੇ ਦੇ ਗਲ ਵਿਚ ਵਾਸਣੀ = ਬਸਤਰਾਂ ਦੀ ਲੰਮੀ ਤੇ ਪਤਲੀ ਗੁਥਲੀ (ਜਿਸ ਵਿਚ ਨਕਦੀ ਹੋਵੇ) ਪਾ ਦੇਈਏ ਤਾਂ ਉਹ ਸਰਾਫੀ = ਨਕਦੀ ਦਾ ਵਪਾਰ ਕਰਨ ਵਾਲਾ ਤੇ ਸਾਜੁ = ਰੁਪਏ ਮੋਹਰਾਂ ਪਰਖਣ ਵਾਲਾ ਨਹੀਂ ਹੋ ਸਕਦਾ। ਇਸ ਤਰ੍ਹਾਂ ਕੁੱਤੇ ਦੀ ਨਿਆਈਂ ਲਾਲਚੀ ਜੀਵਨ ਵਾਲੇ ਮੀਣੇ ਪੁਰਖ ਦੇ ਅੰਤਹਕਰਣ ਰੂਪੀ ਗਲ ਵਿਚ ਜੇਕਰ ਵਾਸਣੀ ਦੀ ਨਿਆਈਂ ਗੁਰੂ ਦਾ ਉਪਦੇਸ਼ ਪਾਈਏ ਤਾਂ ਉਹ ਗੁਰੂ ਦੇ ਸ਼ਬਦਾਂ ਨੂੰ ਪਰਖਣ ਵਾਲਾ ਸਰਾਫ਼ ਨਹੀਂ ਹੋ ਸਕਦਾ, ਕਿਉਂਕਿ ਉਪਦੇਸ਼ ਧਾਰਨ ਨਹੀਂ ਕਰਦਾ।

## ਰਤਨਮਣੀ ਗਲਿ ਬਾਂਦਰੈ; ਜਉਹਰੀ ਨਹਿ ਕਾਜੁ।

ਜੇਕਰ ਬਾਂਦਰੈ = ਬਾਂਦਰ ਦੇ ਗਲ ਵਿਚ ਰਤਨਮਣੀ = ਰਤਨਾਂ ਦੀ ਮਣੀ ਪਾ ਦੇਈਏ ਤਾਂ ਉਹ ਜੌਹਰੀ ਵਾਲਾ ਕਾਜੁ = ਕੰਮ ਨਹਿ = ਨਹੀਂ ਕਰ ਸਕਦਾ। ਇਸੇ ਤਰ੍ਹਾਂ ਬਾਂਦਰ ਦੀ ਨਿਆਈਂ ਚੰਚਲ ਬਿਰਤੀ ਵਾਲਿਆਂ ਦੇ ਜੇਕਰ ਅੰਤਹਕਰਣ ਰੂਪ ਗਲ ਵਿਚ ਭਗਤੀ ਰੂਪੀ ਮਣੀ ਤੇ ਵੈਰਾਗ ਰੂਪੀ ਰਤਨ ਪਾ ਦੇਈਏ ਤਾਂ ਉਹ ਇਹਨਾਂ ਨੂੰ ਪਰਖਣ ਵਾਲਾ ਗੁਰਮੁਖ ਰੂਪ ਜੌਹਰੀ ਨਹੀਂ ਹੋ ਸਕਦਾ।

## ਗਦਹੁ ਚੰਦਨ ਲਦੀਐ; ਨਹਿ ਗਾਂਧੀ ਗਾਜੁ।

ਜੇਕਰ ਗਦਹੁ = ਗਧੇ ਦੇ ਉੱਪਰ ਚੰਦਨ ਲਦੀਐ = ਲੱਦ ਦੇਈਏ ਤਾਂ ਉਹ ਗਾਂਧੀ = ਸੁਗੰਧ ਬਣਾਉਣ ਤੇ ਵੇਚਣ ਵਾਲਾ ਨਹੀਂ ਹੋ ਸਕਦਾ। ਇਸ ਤਰ੍ਹਾਂ ਗਧੇ ਦੀ ਨਿਆਈਂ ਵਿਸ਼ਿਆਂ ਵਿਚ ਲਿਟਣ ਵਾਲੇ ਦੇ ਉੱਪਰ ਜੇਕਰ ਭਗਤੀ ਰੂਪੀ ਚੰਦਨ ਲਾਈਏ, ਤਾਂ ਉਹ ਗੁਰਮੁਖ ਰੂਪ ਗਾਂਧੀ ਦੇ ਵਾਂਗ ਹੋਰਨਾਂ ਨੂੰ ਭਗਤੀ ਦੀ ਸੁਗੰਧੀ ਦੇਣ ਵਾਲਾ ਨਹੀਂ ਹੋ ਸਕਦਾ।

## ਜੇ ਮਖੀ ਮੁਹਿ ਮਕੜੀ; ਕਿਉ ਹੋਵੈ ਬਾਜੁ।

ਜੇ = ਜੇਕਰ ਮੱਕੜੀ ਦੇ ਮੁਹਿ = ਮੂੰਹ ਵਿਚ ਮੱਖੀ ਪੈ ਜਾਵੇ ਤਾਂ ਉਹ ਬਾਜ ਕਿਉ = ਕਿਵੇਂ ਹੋਵੈ = ਹੋ ਸਕਦੀ ਹੈ ? ਇਸੇ ਤਰ੍ਹਾਂ ਜੇਕਰ ਮੱਕੜੀ ਦੀ ਨਿਆਈਂ ਮਨਮੁਖ ਮੀਣੇ ਦੇ ਮੂੰਹ ਵਿਚ ਪਦਾਰਥਾਂ ਰੂਪ ਮੱਖੀ ਪੈ ਜਾਵੇ ਤਾਂ ਉਹ ਬਾਜ ਦੀ ਨਿਆਈਂ ਵਿਕਾਰਾਂ ਨੂੰ ਮਾਰਨ ਵਾਲੇ ਗੁਰਮੁਖ ਨਹੀਂ ਹੋ ਸਕਦੇ।

## ਸਚ ਸਚਾਵਾਂ ਕਾਂਢੀਐ; ਕੂੜ ਕੂੜਾ ਪਾਜੁ ॥੧੭॥

ਇਸ ਤਰ੍ਹਾਂ ਸੱਚ ਨੂੰ ਸਦਾ ਸਚਾਵਾਂ = ਸੱਚਾ ਹੀ ਕਾਂਢੀਐ = ਕਥਨ ਕੀਤਾ ਜਾਂਦਾ ਹੈ ਅਤੇ ਕੂੜੇ ਜੀਵਾਂ ਦਾ ਪਾਜੁ = ਪਾਖੰਡ ਵੀ ਕੂੜ = ਝੂਠ ਹੀ ਹੁੰਦਾ ਹੈ॥੧੭॥

### ਪਉੜੀ ੧੮ (ਆਪਾ ਜਣਾਉਣ ਵਾਲਾ ਵੱਡਾ ਅਜਾਣ)

## ਅੰਙਣਿ ਪੁਤੁ ਗਵਾਂਢਣੀ; ਕੂੜਾਵਾ ਮਾਣਾ।

ਜਿਵੇਂ ਆਪਣੇ ਅੰਙਣਿ = ਵਿਹੜੇ ਵਿਚ ਕਿਸੇ ਗਵਾਂਢਣੀ = ਗੁਆਂਢਣ ਦਾ ਪੁਤੁ = ਪੁੱਤਰ ਆ ਜਾਵੇ ਤਾਂ ਉਸ ਨੂੰ ਆਪਣਾ ਜਾਣ ਕੇ ਮਾਣਾ = ਮਾਣ ਕਰਨਾ ਕੂੜਾਵਾ = ਝੂਠਾ ਹੈ, ਇਸੇ ਪ੍ਰਕਾਰ ਕਿਸੇ ਪਾਖੰਡੀ ਦੇ ਵਿਹੜੇ ਵਿਚ ਗੁਆਂਢਣ ਦੇ ਪੁੱਤਰ ਵਾਂਗ ਗੁਰੂ ਦਾ ਸਿੱਖ ਅਚਾਨਕ ਆ ਜਾਵੇ ਤਾਂ ਉਸ ਨੂੰ ਪਾਖੰਡੀ ਆਪਣਾ ਚੇਲਾ ਜਾਣ ਲਵੇ ਤੇ ਉਸ 'ਤੇ ਮਾਣ ਕਰੇ ਕਿ ਮੇਰਾ ਚੇਲਾ ਹੈ ਤਾਂ ਇਹ ਮਾਣ ਕਰਨਾ ਝੂਠਾ ਹੈ, ਕਿਉਂਕਿ ਸਭ ਲੋਕ ਜਾਣਦੇ ਹਨ ਕਿ ਗੁਰੂ ਦਾ ਸਿੱਖ ਕਿਸੇ ਪਾਖੰਡੀ ਦਾ ਚੇਲਾ ਨਹੀਂ ਹੁੰਦਾ।

## ਪਾਲੀ ਚਉਣਾ ਚਾਰਦਾ; ਘਰ ਵਿਤੁ ਨ ਜਾਣਾ।

ਜਿਵੇਂ ਪਾਲੀ = ਵਾਗੀ ਚਉਣਾ = ਵੱਗ ਨੂੰ ਚਾਰਦਾ ਹੈ, ਪਰ ਉਹ ਵੱਗ ਨੂੰ ਆਪਣੇ ਘਰ ਦਾ ਵਿਤੁ = ਧਨ ਨ = ਨਹੀਂ ਜਾਣਾ = ਜਾਣ ਸਕਦਾ, ਇਸੇ ਤਰ੍ਹਾਂ ਵਾਗੀ ਵਾਂਗ ਪਾਖੰਡੀ ਸਿੱਖੀ ਸੇਵਕੀ ਰੂਪ ਵੱਗ ਨੂੰ ਪਾਲਣ ਕਰਨ ਰੂਪ ਚਾਰਦਾ ਹੈ, ਪਰ ਉਸ ਦੇ ਘਰ ਵਿਚ ਨਾਮ ਰੂਪੀ ਧਨ ਨਹੀਂ ਜਾਣੀਦਾ।

## ਬਦਰਾ ਸਿਰਿ ਵੇਗਾਰੀਐ; ਨਿਰਧਨ ਹੈਰਾਣਾ।

ਜਿਵੇਂ ਵੇਗਾਰੀਐ = ਬਿਨਾਂ ਮਜ਼ਦੂਰੀ ਤੋਂ ਕੰਮ ਕਰਨ ਵਾਲਾ ਵੇਗਾਰੀ ਸਿਰ ਉੱਤੇ ਬਦਰਾ = ਧਨ ਦੀ ਥੈਲੀ ਚੁੱਕ ਲਵੇ, ਉਸ ਥੈਲੀ ਨੇ ਤਾਂ ਮਾਲਕ ਦੇ ਘਰ ਚਲੇ ਜਾਣਾ ਹੈ, ਉਹ ਵੇਗਾਰੀ ਨੇ ਤਾਂ ਨਿਰਧਨ = ਧਨ ਤੋਂ ਹੀਣਾ ਹੋ ਕੇ ਹੈਰਾਣਾ = ਹੈਰਾਨ ਭਾਵ ਥੈਲੀ ਚੁੱਕਣ ਰੂਪ ਦੁੱਖ ਹੀ ਸਹਾਰਨਾ ਹੈ। ਜੈਸਾ ਕਿ :

**ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥**
**ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥** *(ਗਉੜੀ ਮ: ੫, ਅੰਗ ੧੭੯)*

ਇਸੇ ਪ੍ਰਕਾਰ ਇਹ ਜੀਵ ਵੇਗਾਰੀ ਦੀ ਨਿਆਈਂ ਇਸਤਰੀ, ਪੁੱਤਰ ਆਦਿ ਸੰਬੰਧੀਆਂ ਦੇ ਪਾਲਣ-ਪੋਸਣ ਵਾਸਤੇ ਆਪਣੇ ਸਿਰ ਉੱਪਰ ਪਦਾਰਥਾਂ ਰੂਪੀ ਥੈਲੀ ਚੁੱਕੀ ਫਿਰਦਾ ਹੈ, ਪਰੰਤੂ ਪੁੰਨ-ਕਰਮ ਖ਼ਤਮ ਹੋਣ 'ਤੇ ਕੁਝ ਪਦਾਰਥ ਹੋਰ ਮਾਲਕ, ਪੁਰਖ ਦੇ ਘਰ ਚਲੇ ਜਾਂਦੇ ਹਨ ਤਾਂ ਉਹ ਜੀਵ ਪੁੰਨ-ਕਰਮਾਂ ਤੋਂ ਹੀਣੇ ਹੋ ਕੇ ਹੈਰਾਨ ਭਾਵ ਮੇਰ-ਤੇਰ ਕਰਕੇ ਦੁੱਖ ਹੀ ਸਹਾਰਦੇ ਹਨ।

## ਜਿਉ ਕਰਿ ਰਾਖਾ ਖੇਤ ਵਿਚਿ; ਨਾਹੀ ਕਿਰਸਾਣਾ।

ਜਿਉ = ਜਿਵੇਂ ਰਾਖਾ ਖੇਤ ਵਿਚ ਰਾਖੀ ਕਰਿ = ਕਰਦਾ ਹੈ, ਪਰ ਉਹ ਖੇਤ ਕਿਰਸਾਣਾ = ਕਿਰਸਾਨ, ਭਾਵ ਮਾਲਕ, ਜ਼ਿਮੀਂਦਾਰ ਨਾਹੀ = ਨਹੀਂ ਹੋ ਜਾਂਦਾ, ਇਸੇ ਤਰ੍ਹਾਂ ਲੋਭੀ ਰੂਪ ਰਾਖਾ ਗੁਰੂ ਘਰ ਰੂਪੀ ਖੇਤ ਵਿਚ ਥੋੜ੍ਹੀ ਬਹੁਤ ਸੇਵਾ ਨਿਭਾਉਣ ਰੂਪ ਰਾਖਾ ਲੱਗ ਜਾਵੇ, ਜਿਵੇਂ ਪ੍ਰਿਥੀਚੰਦ ਲੱਗਿਆ ਸੀ ਤਾਂ ਉਹ ਗੁਰੂ ਰੂਪ ਕਿਰਸਾਣ ਨਹੀਂ ਬਣ ਜਾਂਦਾ, ਜੋ ਸਿੱਖੀ ਸੇਵਕੀ ਰੂਪ ਖੇਤ ਦਾ ਮਾਲਕ ਹੈ। ਜੈਸਾ ਕਿ :

**ਜਿਉ ਰਾਖਾ ਖੇਤ ਊਪਰਿ ਪਰਾਏ॥ ਖੇਤੁ ਖਸਮ ਕਾ ਰਾਖਾ ਉਠਿ ਜਾਏ॥**
**ਉਸੁ ਖੇਤ ਕਾਰਣਿ ਰਾਖਾ ਕੜੈ॥ ਤਿਸ ਕੈ ਪਾਲੈ ਕਛੂ ਨ ਪੜੈ॥੩॥** *(ਗਉੜੀ ਮ: ੫, ਅੰਗ ੧੭੯)*

## ਪਰ ਘਰੁ ਜਾਣੈ ਆਪਣਾ; ਮੂਰਖੁ ਮਿਹਮਾਣਾ।

ਜਿਵੇਂ ਜੇਕਰ ਕੋਈ ਪਰ = ਪਰਾਏ ਘਰ ਨੂੰ ਆਪਣਾ ਜਾਣਦਾ ਹੈ, ਉਹ ਮਿਹਮਾਣਾ = ਪ੍ਰਾਹੁਣਾ ਮੂਰਖ ਹੈ, ਏਸੇ ਪ੍ਰਕਾਰ ਜੇਕਰ ਕੋਈ ਪਾਖੰਡੀ ਗੁਰੂ ਘਰ ਨੂੰ ਆਪਣਾ ਮੰਨ ਬੈਠੇ, ਗੁਰੂ ਨੂੰ ਕੁਝ ਨਾ ਸਮਝੇ, ਤਾਂ ਉਹ ਪ੍ਰਾਹੁਣੇ ਦੀ ਨਿਆਈਂ ਵੱਡਾ ਮੂਰਖ ਹੈ।

## ਅਣਹੋਂਦਾ ਆਪੁ ਗਣਾਇਦਾ; ਓਹੁ ਵਡਾ ਅਜਾਣਾ॥੧੮॥

ਇਸੇ ਪ੍ਰਕਾਰ ਜੋ ਅਣਹੋਂਦਾ = ਅਣਹੋਇਆ ਹੁੰਦੇ ਹੋਏ ਭੀ ਆਪਣੇ ਆਪ ਨੂੰ ਗਣਾਇਦਾ = ਗਣਾਉਂਦਾ ਭਾਵ ਜਣਾਉਂਦਾ ਹੈ, ਓਹੁ = ਉਹ ਵੱਡਾ ਅਜਾਣਾ = ਅਗਿਆਨੀ ਭਾਵ ਮੂਰਖ ਹੈ॥੧੮॥

### ਪਉੜੀ ੧੯ (ਪਿਛਲੇ ਸਿਧਾਂਤ ਅਨੁਸਾਰ)

## ਕੀੜੀ ਵਾਕ ਨ ਥੰਮੀਐ; ਹਸਤੀ ਦਾ ਭਾਰੁ।

ਜਿਵੇਂ ਕੀੜੀ ਦੇ ਵਾਕ = ਬੋਲਣ ਭਾਵ ਕੀੜੀ ਤੋਂ ਹਸਤੀ = ਹਾਥੀ ਦਾ ਭਾਰ ਨ = ਨਹੀਂ ਥੰਮੀਐ = ਥੰਮਿਆ ਜਾਂਦਾ, ਇਸੇ ਤਰ੍ਹਾਂ ਕੀੜੀ ਵਤ ਤੁੱਛ-ਮਾਤਰ ਪਾਖੰਡੀ ਜੀਵ ਹਾਥੀ ਦੀ ਨਿਆਈਂ ਗੁਰੂ ਦੀ ਸਮਰੱਥਾ ਰੂਪ ਭਾਰ ਨਹੀਂ ਸਹਿ ਸਕਦਾ।

## ਹਥ ਮਰੋੜੇ ਮਖੁ; ਕਿਉ ਹੋਵੈ ਸੀਹ ਮਾਰੁ।

ਜਿਵੇਂ ਮੱਖ ਕਿਤਨੇ ਕੁ ਭੀ ਹੱਥ ਮਰੋੜੇ, ਉਹ ਸੀਹ = ਸ਼ੇਰ ਮਾਰ ਕਿਉ = ਕਿਵੇਂ ਹੋਵੈ = ਹੋ ਸਕਦਾ ਹੈ ਭਾਵ ਹੱਥਾਂ ਨਾਲ ਮੱਖੀ ਮਰੋੜ ਕੇ ਸ਼ੇਰ ਮਾਰ ਨਹੀਂ ਬਣ ਸਕਦਾ। ਇਸੇ ਪ੍ਰਕਾਰ ਪਾਖੰਡੀ ਪਦਾਰਥਾਂ ਰੂਪ ਹੱਥ ਮਰੋੜਨ ਵਾਲਾ ਹੈ, ਉਹ ਹੰਕਾਰ ਰੂਪੀ ਸ਼ੇਰ ਨੂੰ ਮਾਰਨ ਵਾਲਾ ਕਿਵੇਂ ਹੋ ਸਕਦਾ ਹੈ ?

## ਮਛਰ ਡੰਗੁ ਨ ਪੁਜਈ; ਬਿਸੀਅਰੁ ਬੁਰਿਆਰੁ।

ਜਿਵੇਂ ਮੱਛਰ ਦਾ ਡੰਗ ਬੁਰਿਆਰੁ = ਬੁਰਿਆਂ ਤੋਂ ਵੀ ਬੁਰੇ ਭਾਵ ਜ਼ਹਿਰੀਲੇ ਬਿਸੀਅਰੁ = ਸੱਪ ਦੇ ਬਰਾਬਰ

ਨ = ਨਹੀਂ ਪੁਜਈ = ਪੁੱਜ ਸਕਦਾ, ਇਵੇਂ ਹੀ ਮੱਛਰ ਵਾਂਗ ਤੁੱਛ-ਮਾਤਰ ਬੁਰਿਆਰੁ = ਬੁਰਾਈ ਵਾਲਾ ਪਾਖੰਡੀ ਮਣੀ ਵਾਲੇ ਸੱਪ ਦੀ ਨਿਆਈਂ, ਜੋ ਭਗਤੀ ਰੂਪੀ ਮਣੀ ਵਾਲੇ ਗੁਰਮੁਖ ਹਨ, ਉਨ੍ਹਾਂ ਦੇ ਬਰਾਬਰ ਕਦੇ ਵੀ ਨ ਪੁਜਈ = ਪੁੱਜ ਨਹੀਂ ਸਕਦੇ।

## ਚਿਤ੍ਰੇ ਲਖ ਮਕੌੜਿਆਂ; ਕਿਉ ਹੋਇ ਸਿਕਾਰੁ।

ਜਿਵੇਂ ਲੱਖਾਂ ਮਕੌੜਿਆਂ ਨਾਲ ਚਿੱਤਰੇ ਦਾ ਸ਼ਿਕਾਰ ਕਿਉ = ਕਿਵੇਂ ਹੋਇ = ਹੋ ਸਕਦਾ ਹੈ ? **ਵਾ:** ਲੱਖਾਂ ਮਕੌੜਿਆਂ ਨੂੰ ਮਾਰ ਕਰਕੇ ਕੋਈ ਚਿੱਤਰੇ ਦਾ ਸ਼ਿਕਾਰੀ ਨਹੀਂ ਹੋਇ = ਹੋ ਸਕਦਾ, ਇਸੇ ਪ੍ਰਕਾਰ ਮਕੌੜਿਆਂ ਦੀ ਨਿਆਈਂ ਲੱਖਾਂ ਵਿਸ਼ੇ-ਵਿਕਾਰਾਂ ਨੂੰ ਭੋਗ ਕੇ ਅਗਿਆਨ ਰੂਪ ਚਿੱਤਰੇ ਨੂੰ ਮਾਰਨ ਵਾਲਾ ਸ਼ਿਕਾਰੀ ਕਿਵੇਂ ਹੋ ਸਕਦਾ ਹੈ ? ਭਾਵ ਨਹੀਂ ਹੋ ਸਕਦਾ।

## ਜੇ ਜੂਹ ਸਉੜੀ ਸੰਜਰੀ; ਰਾਜਾ ਨ ਭਤਾਰੁ।

ਜਿਵੇਂ ਜੇ = ਜੇਕਰ ਕਿਸੇ ਪੁਰਖ ਦੇ ਸਉੜੀ = ਤੰਗ ਪਲੰਘ **ਵਾ:** ਵਿਛਾਈ ਵਾਲੇ ਪਲੰਘ ਵਿਚ ਬਹੁਤੀਆਂ ਜੂਹ = ਜੂੰਆਂ ਸੰਜਰੀ = ਇਕੱਠੀਆਂ ਹੋ ਜਾਣ ਤਾਂ ਉਸ ਪਲੰਘ ਦਾ ਮਾਲਕ ਰਾਜਾ ਤਾਂ ਨ = ਨਹੀਂ ਬਣ ਸਕਦਾ **ਅਥਵਾ** ਜੇਕਰ ਕਿਸੇ ਦੀ ਇਸਤਰੀ ਦੀ ਸਉੜੀ = ਗੁੱਤ ਵਿਚ ਜੂਹ = ਜੂੰਆਂ ਹੋਣ ਤਾਂ ਉਸ ਦਾ ਭਤਾਰੁ = ਪਤੀ ਰਾਜਾ ਨਹੀਂ ਬਣ ਸਕਦਾ, ਭਾਵ ਉਹ ਜਦ ਜੂੰਆਂ ਹੀ ਨਹੀਂ ਮਾਰ ਸਕਦਾ ਤਾਂ ਦੇਸ਼ ਦੀ ਰੱਖਿਆ ਕਿਵੇਂ ਕਰ ਸਕਦਾ ਹੈ ?

ਇਸੇ ਪ੍ਰਕਾਰ ਪਾਖੰਡੀ ਜੇਕਰ ਜੂੰਆਂ ਰੂਪ ਪਦਾਰਥਾਂ ਨੂੰ ਇਕੱਠਾ ਕਰਨ ਵਾਲਾ ਹੋ ਗਿਆ ਤਾਂ ਉਹ ਬ੍ਰਹਮ ਗਿਆਨ ਨੂੰ ਪ੍ਰਾਪਤ ਕਰਨ ਵਾਲਾ ਰਾਜਾ ਰੂਪ ਗੁਰਮੁਖ ਭਤਾਰ ਨਹੀਂ ਹੋ ਸਕਦਾ।

## ਅਣਹੋਂਦਾ ਆਪੁ ਗਣਾਇਦਾ; ਓਹੁ ਵਡਾ ਗਵਾਰੁ ॥੧੯॥

ਇਸ ਪ੍ਰਕਾਰ ਜੋ ਅਣਹੋਂਦਾ = ਅਣਹੋਏ ਭਾਵ ਕੁਝ ਨਾ ਕਰਨ ਜੋਗੇ ਹੁੰਦੇ ਹੋਏ ਭੀ ਆਪਣੇ ਆਪ ਨੂੰ ਗਣਾਇਦਾ = ਗਣਾਉਂਦੇ ਹਨ, ਓਹੁ = ਉਹ ਵੱਡੇ ਗਵਾਰੁ = ਮੂਰਖ ਹਨ ॥੧੯॥

### ਪਉੜੀ ੨੦ (ਗੁਰੂ ਦੀ ਪਰਖ ਸੱਚ ਹੈ)

## ਪੁਤੁ ਜਣੈ ਵੜਿ ਕੋਠੜੀ; ਬਾਹਰਿ ਜਗੁ ਜਾਣੈ।

ਜਿਵੇਂ ਜੇਕਰ ਇਸਤਰੀ ਕੋਠੜੀ ਵਿਚ ਵੜ ਕੇ ਪੁਤੁ = ਪੁੱਤਰ ਜਣੈ = ਜਣਦੀ ਭਾਵ ਜੰਮਦੀ ਹੈ ਤਾਂ ਜਗੁ = ਜਗਤ ਬਾਹਰ ਜਾਣੈ = ਜਾਣ ਜਾਂਦਾ ਹੈ।

## ਧਨੁ ਧਰਤੀ ਵਿਚਿ ਦਬੀਐ; ਮਸਤਕੁ ਪਰਵਾਣੈ।

ਜਿਵੇਂ ਭਾਵੇਂ ਧਨ ਧਰਤੀ ਵਿਚ ਦਬੀਐ = ਦੱਬਿਆ ਹੋਵੇ ਤਾਂ ਭੀ ਲੋਕ ਧਨੀ ਦੀ ਮਸਤਕੁ = ਮੱਥੇ ਦੀ ਚਮਕ ਦਮਕ ਵੇਖ ਕੇ ਪਰਵਾਣੈ = ਪਰਵਾਣ ਭਾਵ ਜਾਣ ਲੈਂਦੇ ਹਨ ਕਿ ਇਸ ਕੋਲ ਬਹੁਤ ਧਨ ਹੈ।

## ਵਾਟ ਵਟਾਊ ਆਖਦੇ; ਵੁਠੈ ਇੰਦ੍ਰਾਣੈ।

ਜਿਵੇਂ ਇੰਦ੍ਰਾਣੈ = ਮੀਂਹ ਵੁਠੈ = ਵਰਸੇ ਤਾਂ ਵਾਟ = ਰਾਹ ਜਾਣ ਵਾਲੇ ਵਟਾਊ = ਰਾਹੀ ਭੀ ਆਖਦੇ ਹਨ ਕਿ ਅੱਜ ਫਲਾਣੀ ਜਗ੍ਹਾ ਮੀਂਹ ਪਿਆ ਹੈ।

## ਸਭੁ ਕੋ ਸੀਸੁ ਨਿਵਾਇਦਾ; ਚੜਿਐ ਚੰਦ੍ਰਾਣੈ।

('ਚੜ੍ਹਿਐ' ਭਾਰਾ ਕਰ ਕੇ ਬੋਲੋ)

ਜਿਵੇਂ ਦੂਜ ਦੇ ਚੰਦ੍ਰਾਣੈ = ਚੰਦਰਮਾ ਚੜਿਐ = ਚੜ੍ਹਿਆਂ ਸਭੁ ਕੋ = ਹਰ ਕੋਈ ਸੀਸੁ = ਸਿਰ ਨਿਵਾਇਦਾ = ਨਿਵਾਉਂਦਾ ਹੈ।

## ਗੋਰਖ ਦੇ ਗਲਿ ਗੋਦੜੀ; ਜਗੁ ਨਾਥੁ ਵਖਾਣੈ।

ਜਿਵੇਂ ਗੋਰਖ ਦੇ ਗਲ ਵਿਚ ਭਾਵੇਂ ਗੋਦੜੀ = ਖਫ਼ਣੀ ਹੈ, ਪਰ ਫਿਰ ਭੀ ਜਗੁ = ਜਗਤ ਉਸ ਨੂੰ ਨਾਥ ਹੀ ਵਖਾਣੈ = ਆਖਦਾ ਹੈ।

## ਗੁਰ ਪਰਚੈ ਗੁਰੁ ਆਖੀਐ; ਸਚਿ ਸਚੁ ਸਿਵਾਣੈ ॥੨੦॥

ਇਸ ਪ੍ਰਕਾਰ ਜੋ ਗੁਰ = ਗੁਰੂ ਦੇ ਪ੍ਰੇਮ ਰੂਪੀ ਪਰਚੈ = ਪਰਚੇ ਵਿਚ ਪਰਚਦੇ ਹਨ, ਉਹੋ ਹੀ ਗੁਰੁ = ਗੁਰੂ ਦੇ ਸਿੱਖ ਆਖੀਐ = ਆਖੇ ਜਾ ਸਕਦੇ ਹਨ, ਪਰ ਸੱਚੇ ਗੁਰੂ ਨੂੰ ਸੱਚਾ ਸਿੱਖ ਹੀ ਸਿਵਾਣੈ = ਪਛਾਣ ਸਕਦਾ ਹੈ ॥੨੦॥

### ਪਉੜੀ ੨੧ (ਵੀਹ ਔਗੁਣ)

ਇਹ ਅਖ਼ੀਰਲੀ ਪਉੜੀ ਇਕ ਗੂੜ੍ਹ ਆਤਮਿਕ ਨਿਯਮ ਨੂੰ ਪ੍ਰਗਟ ਕਰਦੀ ਹੈ, ਪਿੱਛੇ ਮੀਣੇ, ਬੇਮੁੱਖ, ਕੂੜ ਪਾਜੇ ਤੇ ਅਣਹੋਂਦਾ ਗਣਾਉਣ ਵਾਲੇ ਪਾਪੀਆਂ ਦਾ ਜ਼ਿਕਰ ਕਰਦੇ ਆਏ ਹਨ। ਜਦੋਂ ਔਗੁਣਹਾਰਿਆਂ ਦੇ ਔਗੁਣ ਕਹੇ, ਤਦ ਸੁਤੇ-ਸਿੱਧ ਹੀ ਮਨ ਵਿਚ ਉਨ੍ਹਾਂ ਦਾ ਪ੍ਰਭਾਵ ਪੈਂਦਾ ਹੈ ਅਰ ਮਲੀਨਤਾ ਛਾ ਜਾਂਦੀ ਹੈ ਤੇ ਪ੍ਰਸੰਗ ਅਨੁਸਾਰ ਗ੍ਰੰਥ ਕਰਤਾ ਨੂੰ ਕਹਿਣਾ ਭੀ ਬਣਿਆ। ਇਸ ਲਈ ਹੁਣ ਅੰਤ ਵਿਚ ਨਿਮਰਤਾ ਵਿਚ ਆ ਕੇ ਆਪਣੇ ਵਿਚ ਇਹ ਔਗੁਣ ਨਾ ਹੁੰਦੇ ਹੋਏ ਵੀ ਔਗੁਣਾਂ ਵਾਲਾ ਦੱਸਦੇ ਹਨ। ਹੇ ਸਤਿਗੁਰੂ ਜੀ! ਮੈਨੂੰ ਬਖ਼ਸ਼ ਲਉ, ਮੈਂ ਸਭ ਤੋਂ ਬੁਰਾ ਹਾਂ। ਇਥੋਂ ਪਤਾ ਚੱਲਦਾ ਹੈ ਕਿ ਭਾਈ ਸਾਹਿਬ ਜੀ ਰਾਗ ਦ੍ਵੈਸ਼ ਵਿਚ ਕੁਝ ਵੀ ਨਹੀਂ ਲਿਖ ਰਹੇ, ਕੇਵਲ ਸਭ ਦੇ ਉੱਧਾਰ ਲਈ ਸਿੱਖਿਆ ਦੇ ਰਹੇ ਹਨ। ਉਨ੍ਹਾਂ ਦਾ ਮਨ ਅਤਿ ਨਿਮਰਤਾ ਵਾਲਾ ਤੇ ਸ਼ੁੱਧ ਹੈ, ਹੁਣ ਨਿਮਰਤਾ ਵਿਚ ਪਉੜੀ ਉਚਾਰਨ ਕਰਦੇ ਹਨ।

## ਹਉ ਅਪਰਾਧੀ ਗੁਨਹਗਾਰ; ਹਉ ਬੇਮੁਖ ਮੰਦਾ।

ਹੇ ਸਤਿਗੁਰੂ ਜੀ! ੧. ਹਉ = ਮੈਂ ਅਪਰਾਧੀ = ਅਪਰਾਧਾਂ ਨੂੰ ਕਰਨ ਵਾਲਾ ਤੇ ੨. ਗੁਨਹਗਾਰ = ਗੁਨਾਹਾਂ ਨੂੰ ਕਰਨ ਵਾਲਾ ਅਤੇ ੩. ਹਉ = ਮੈਂ ਬੇਮੁਖ = ਉਲਟੇ ਮੁੱਖ ਵਾਲਾ ਭਾਵ ਮਨਮੁਖ ਤੇ ੪. ਮੰਦਾ = ਬੁਰਾ ਹਾਂ।

## ਚੋਰ ਯਾਰੁ ਜੂਆਰਿ ਹਉ; ਪਰ ਘਰਿ ਜੋਹੰਦਾ।

੫. ਹਉ = ਮੈਂ ਚੋਰ, ੬. ਯਾਰ, ੭. ਜੂਆਰਿ = ਜੂਆਰੀਆ ਭਾਵ ਜੂਆ ਖੇਡਣ ਵਾਲਾ ਅਤੇ ੮. ਪਰ = ਪਰਾਏ ਘਰਾਂ ਨੂੰ ਜੋਹੰਦਾ = ਤੱਕਣ ਵਾਲਾ ਹਾਂ।

## ਨਿੰਦਕੁ ਦੁਸਟੁ ਹਰਾਮਖੋਰੁ; ਠਗੁ ਦੇਸ ਠਗੰਦਾ।

੯. ਮੈਂ ਨਿੰਦਕ = ਨਿੰਦਿਆ ਕਰਨ ਵਾਲਾ, ੧੦. ਦੁਸ਼ਟ, ੧੧. ਹਰਾਮਖੋਰੁ = ਹਰਾਮ ਦਾ ਖਾਣ ਵਾਲਾ **ਵਾ:** ਹਰਾਮਖੋਰੁ = ਨਖਿੱਧ, ਵਿਵਰਜਿਤ ਕੀਤੀਆਂ ਹੋਈਆਂ ਚੀਜ਼ਾਂ ਨੂੰ ਖਾਣ ਵਾਲਾ ਅਤੇ ੧੨. ਦੇਸ਼ਾਂ ਨੂੰ ਠਗੰਦਾ = ਠੱਗਣ ਵਾਲਾ ਠੱਗ ਹਾਂ।

## ਕਾਮ ਕਰੋਧ ਮਦ ਲੋਭ ਮੋਹੁ; ਅਹੰਕਾਰ ਕਰੰਦਾ।

੧੩. ਮੈਂ ਕਾਮ, ੧੪. ਕ੍ਰੋਧ ਤੇ ੧੫. ਵਿਕਾਰਾਂ ਦੇ ਮਦ = ਨਸ਼ੇ ਵਿਚ ਹਾਂ ਅਤੇ ੧੬. ਲੋਭ, ੧੭. ਮੋਹ, ੧੮. ਅਹੰਕਾਰ = ਹੰਕਾਰ ਕਰੰਦਾ = ਕਰਨ ਵਾਲਾ ਹਾਂ।

## ਬਿਸ੍ਵਾਸਘਾਤੀ ਅਕ੍ਰਿਤਘਣ; ਮੈ ਕੋ ਨ ਰਖੰਦਾ।

(‘ਬਿਸੁਆਸ-ਘਾਤੀ’ ਬੋਲੋ)

੧੯. ਮੈਂ ਬਿਸ੍ਵਾਸਘਾਤੀ = ਭਰੋਸਾ ਕਰਨ ਵਾਲੇ ਨੂੰ ਧੋਖਾ ਦੇਣ ਵਾਲਾ ਭਾਵ ਆਪਣਾ ਇਤਬਾਰ ਕਿਸੇ ਦੇ ਦਿਲ ਵਿਚ ਸਮਾ ਕੇ ਧੋਖਾ ਦੇਣ ਵਾਲਾ (ਦਗ਼ੇਬਾਜ਼) ਅਤੇ ੨੦. ਕਿਸੇ ਦੇ ਅਕ੍ਰਿਤਘਣ = ਕੀਤੇ ਹੋਏ ਉਪਕਾਰਾਂ ਨੂੰ ਨਾ ਜਾਨਣ ਵਾਲਾ ਹਾਂ, ਮੈ = ਮੈਨੂੰ ਪਾਪੀ ਨੂੰ ਕੋ = ਕੋਈ ਭੀ ਰਖੰਦਾ = ਰੱਖਣ ਵਾਲਾ ਨ = ਨਹੀਂ ਹੈ।

## ਸਿਮਰਿ ਮੁਰੀਦਾਂ ਢਾਢੀਆਂ; ਸਤਿਗੁਰੁ ਬਖਸੰਦਾ ॥੨੧॥੩੬॥

ਹੇ ਸਤਿਗੁਰੂ ਜੀ! ਮੈਂ ਤੇਰੇ ਮੁਰੀਦਾਂ = ਸਿੱਖਾਂ ਨਾਲ ਮਿਲ ਕੇ ਢਾਡੀਆਂ ਵਾਂਗੂੰ ਤੇਰਾ ਨਾਮ ਸਿਮਰਦਾ ਹਾਂ, ਤੁਸੀਂ ਬਖਸੰਦਾ = ਬਖ਼ਸ਼ਣ ਵਾਲੇ ਹੋ, ਮੈਨੂੰ ਬਖ਼ਸ਼ ਲਵੋ ॥੨੧॥੩੬॥

# ਵਾਰ ੩੭

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਕਾਦਰ ਦੇ ਕੌਤਕ)**

## ਇਕੁ ਕਵਾਉ ਪਸਾਉ ਕਰਿ; ਓਅੰਕਾਰ ਅਕਾਰੁ ਬਨਾਇਆ।

ਓਅੰਕਾਰ = ਪਰਮੇਸ਼ਰ ਨੇ ਆਪਣੇ ਇਕ ਕਵਾਉ = ਫੁਰਨੇ ਤੋਂ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕਰਿ = ਕਰ ਕੇ ਆਪਣੇ ਨਿਰਗੁਣ ਸਰੂਪ ਤੋਂ ਸਰਗੁਣ ਅਕਾਰ = ਸਰੂਪ ਦਾ ਅਕਾਰ ਬਨਾਇਆ = ਬਣਾਉਣਾ ਕੀਤਾ ਹੈ।

## ਅੰਬਰਿ ਧਰਤਿ ਵਿਛੋੜਿ ਕੈ; ਵਿਣੁ ਥੰਮਾ ਆਕਾਸਿ ਰਹਾਇਆ।

ਫਿਰ ਅੰਬਰਿ = ਆਕਾਸ਼ ਅਤੇ ਧਰਤਿ = ਧਰਤੀ ਨੂੰ ਆਪਸ ਨਾਲੋਂ ਵਿਛੋੜ ਕੈ = ਅਲੱਗ ਕਰ ਕੇ ਵਿਣੁ = ਬਿਨਾਂ ਥੰਮ੍ਹਾਂ ਭਾਵ ਕਿਸੇ ਸਹਾਰੇ ਤੋਂ ਬਿਨਾ ਆਕਾਸ਼ ਨੂੰ ਟਿਕਾ ਕੇ ਰਹਾਇਆ = ਰੱਖਿਆ ਹੋਇਆ ਹੈ। ਜੈਸਾ ਕਿ :

**ਬਿਨੁ ਥੰਮਾ ਗਗਨ ਰਹਾਇਆ ॥** *(ਚੰਡੀ ਦੀ ਵਾਰ, ਸ੍ਰੀ ਦਸਮ ਗ੍ਰੰਥ)*

## ਜਲ ਵਿਚਿ ਧਰਤੀ ਰਖੀਅਨਿ; ਧਰਤੀ ਅੰਦਰਿ ਨੀਰੁ ਧਰਾਇਆ।

ਜਲ = ਪਾਣੀ ਵਿਚ ਧਰਤੀ ਨੂੰ ਰਖੀਅਨਿ = ਰੱਖਿਆ ਹੈ ਅਤੇ ਧਰਤੀ ਅੰਦਰਿ = ਵਿਚ ਨੀਰੁ = ਪਾਣੀ ਨੂੰ ਧਰਾਇਆ = ਰਖਾਇਆ ਹੈ।

## ਕਾਠੈ ਅੰਦਰਿ ਅਗੁ ਧਰਿ; ਅਗੀਂ ਹੋਂਦੀ ਸੁਫਲੁ ਫਲਾਇਆ।

ਕਾਠੈ = ਲੱਕੜੀ ਦੇ ਅੰਦਰਿ = ਵਿਚ ਅੱਗ ਧਰਿ = ਰੱਖੀ ਹੈ ਅਤੇ ਲੱਕੜ ਦੇ ਅੰਦਰ ਅਗੀਂ = ਅੱਗ ਦੇ ਹੋਂਦੀ = ਹੁੰਦਿਆਂ ਵੀ ਬ੍ਰਿਛ ਸੁਫਲੁ = ਸ੍ਰੇਸ਼ਟ ਫਲਾਂ ਸਹਿਤ ਫਲਾਇਆ = ਫਲਾਉਣੇ ਕੀਤੇ ਹਨ।

## ਪਉਣ ਪਾਣੀ ਬੈਸੰਤਰੋ; ਤਿੰਨੇ ਵੈਰੀ ਮੇਲੁ ਮਿਲਾਇਆ।

ਪਉਣ = ਹਵਾ, ਪਾਣੀ, ਬੈਸੰਤਰੋ = ਅੱਗ, ਇਹ ਤਿੰਨੇ ਤੱਤ ਆਪਸ ਵਿਚ ਇਕ ਦੂਜੇ ਦੇ ਵੈਰੀ ਹਨ, ਫਿਰ ਭੀ ਪਰਮੇਸ਼ਰ ਨੇ ਇਨ੍ਹਾਂ ਤਿੰਨਾਂ ਵੈਰੀਆਂ ਦੇ ਮੇਲ ਨੂੰ ਆਪਸ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ।

## ਰਾਜਸ ਸਾਤਕ ਤਾਮਸੋ; ਬ੍ਰਹਮਾ ਬਿਸਨੁ ਮਹੇਸੁ ਉਪਾਇਆ।

ਫਿਰ ਪਰਮੇਸ਼ਰ ਨੇ ਰਾਜਸ = ਰਜੋ ਬਿਰਤੀ ਵਾਲੇ ਬ੍ਰਹਮਾ, ਸਾਤਕ = ਸਤੋ ਬਿਰਤੀ ਵਾਲੇ ਬਿਸਨੁ = ਵਿਸ਼ਨੂੰ ਜੀ ਅਤੇ ਤਾਮਸੋ = ਤਮੋ ਬਿਰਤੀ ਵਾਲੇ ਮਹੇਸੁ = ਸ਼ਿਵਜੀ ਨੂੰ ਉਪਾਇਆ = ਪੈਦਾ ਕੀਤਾ ਹੈ।

## ਚੋਜ ਵਿਡਾਣੁ; ਚਲਿਤੁ ਵਰਤਾਇਆ॥੧॥

ਇਸ ਪ੍ਰਕਾਰ ਅਕਾਲ ਪੁਰਖ ਨੇ ਸ੍ਰਿਸ਼ਟੀ ਰਚਨਾ ਦਾ ਵਿਡਾਣੁ = ਅਸਚਰਜ ਚੋਜ = ਕੌਤਕ ਕਰ ਕੇ ਅਸਚਰਜ ਚਲਿਤੁ = ਕੌਤਕ ਵਰਤਾਇਆ = ਵਰਤਾਉਣਾ ਕੀਤਾ ਹੈ॥੧॥ ਜੈਸਾ ਕਿ :

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀ ਬਾਣੁ॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥**
**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥** *(ਜਪੁ ਜੀ ਸਾਹਿਬ, ਅੰਗ ੭)*

### ਪਉੜੀ ੨ (ਈਸ਼ਵਰ ਦੀ ਸ਼ਕਤੀ)

## ਸਿਵ ਸਕਤੀ ਦਾ ਰੂਪ ਕਰਿ; ਸੂਰਜ ਚੰਦ ਚਰਾਗ ਬਲਾਇਆ।

ਪ੍ਰਭੂ ਨੇ ਆਪ ਹੀ ਸ੍ਰਿਸ਼ਟੀ ਨੂੰ ਸਿਵ = ਸਤੋ ਗੁਣ ਪੁਰਖ ਅਤੇ ਸਕਤੀ = ਤਮੋ ਗੁਣ ਪ੍ਰਕਿਰਤੀ ਦਾ ਰੂਪ ਬਣਾ ਕਰਕੇ ਉਸ ਅੰਦਰ ਸੂਰਜ ਤੇ ਚੰਦ = ਚੰਦਰਮਾ ਰੂਪ ਚਰਾਗ = ਦੀਵੇ ਬਲਾਇਆ = ਜਗਾ ਦਿੱਤੇ ਹਨ।

## ਰਾਤੀ ਤਾਰੇ ਚਮਕਦੇ; ਘਰਿ ਘਰਿ ਦੀਪਕ ਜੋਤਿ ਜਗਾਇਆ।

ਰਾਤੀ = ਰਾਤ ਸਮੇਂ ਤਾਰੇ ਭੀ ਚਮਕਦੇ ਹਨ ਅਤੇ ਘਰ ਘਰ ਵਿਚ ਦੀਪਕ = ਦੀਵਿਆਂ ਦੀ ਜੋਤ ਨੂੰ ਭੀ ਜਗਾਇਆ ਜਾਂਦਾ ਹੈ ਤਾਂ ਕਿ ਘਰਾਂ ਅੰਦਰ ਵੀ ਚਾਨਣਾ ਹੋਵੇ।

## ਸੂਰਜੁ ਏਕੰਕਾਰੁ ਦਿਹੁ; ਤਾਰੇ ਦੀਪਕ ਰੂਪ ਲੁਕਾਇਆ।

ਜਦ ਦਿਹੁ = ਦਿਨ ਸਮੇਂ ਏਕੰਕਾਰੁ = ਇਕ ਰੂਪ ਦਾ ਸੂਰਜ ਚੜ੍ਹਦਾ ਹੈ ਤਾਂ ਉਸ ਸਮੇਂ ਤਾਰਿਆਂ ਤੇ ਦੀਪਕ = ਦੀਵਿਆਂ ਦੀ ਲੋਅ ਰੂਪ ਪ੍ਰਕਾਸ਼ ਨੂੰ ਲੁਕਾਇਆ = ਲੁਕਾ ਦਿੰਦਾ ਹੈ।

## ਲਖ ਦਰੀਆਉ ਕਵਾਉ ਵਿਚਿ; ਤੋਲ ਅਤੋਲੁ ਨ ਤੋਲਿ ਤੁਲਾਇਆ।

ਪਰਮੇਸ਼ਰ ਦੇ ਇਕ ਕਵਾਉ = ਫੁਰਨੇ ਵਿਚ ਲੱਖਾਂ ਦਰੀਆਉ = ਦਰਿਆ ਹਨ, ਜਿਨ੍ਹਾਂ ਦਾ ਤੋਲ = ਭਾਰ ਅਤੋਲੁ = ਤੋਲਣ ਤੋਂ ਰਹਿਤ ਹੈ ਅਤੇ ਜੋ ਤੋਲਿ = ਤੱਕੜੀ ਦੇ ਵੱਟੇ ਨਾਲ ਤੁਲਾਇਆ = ਤੋਲਿਆ ਨ = ਨਹੀਂ ਜਾ ਸਕਦਾ **ਵਾ:** ਬੁੱਧ ਰੂਪ ਤੱਕੜੀ ਤੇ ਸ਼ਾਸਤਰ ਪ੍ਰਮਾਣ ਰੂਪੀ ਵੱਟਿਆਂ ਨਾਲ ਤੋਲਿਆ ਨਹੀਂ ਜਾ ਸਕਦਾ।

## ਓਅੰਕਾਰ ਅਕਾਰੁ ਜਿਸਿ; ਪਰਵਦਗਾਰੁ ਅਪਾਰੁ ਅਲਾਇਆ।

ਜਿਸ ਓਅੰਕਾਰ = ਪਰਮਾਤਮਾ ਨੇ ਸ੍ਰਿਸ਼ਟੀ ਦੇ ਅਕਾਰੁ = ਸਰੂਪ ਨੂੰ ਬਣਾਇਆ ਹੈ, ਉਸ ਨੂੰ ਸਭ ਦੀ ਪਰਵਦਗਾਰੁ = ਪਾਲਣਾ ਕਰਨ ਵਾਲਾ ਤੇ ਅਪਾਰੁ = ਪਾਰਾਵਾਰ ਤੋਂ ਰਹਿਤ ਅਲਾਇਆ = ਕਥਨ ਕੀਤਾ ਜਾਂਦਾ ਹੈ।

## ਅਬਿਗਤਿ ਗਤਿ ਅਤਿ ਅਗਮੁ ਹੈ; ਅਕਥ ਕਥਾ ਨਹਿ ਅਲਖੁ ਲਖਾਇਆ।

ਜੋ ਪਰਮੇਸ਼ਰ ਅਬਿਗਤਿ = ਨਾਸ਼ ਤੋਂ ਰਹਿਤ **ਵਾ:** ਸਮਝ ਤੋਂ ਪਰ੍ਹੇ, ਅਗਮੁ = ਪਹੁੰਚ ਤੋਂ ਪਰ੍ਹੇ ਹੈ, ਉਸ ਦੀ ਗਤਿ = ਪ੍ਰਾਪਤੀ ਅਤਿ = ਬਹੁਤ ਕਠਨ ਹੈ ਅਤੇ ਉਸ ਦੀ ਕਥਾ = ਵਿਚਾਰ ਵੀ ਅਕਥ = ਕਥਨ ਤੋਂ ਰਹਿਤ ਹੈ ਤੇ ਨਹਿ = ਨਾ ਹੀ ਉਸ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਅਸ਼ੁੱਧ ਮਨ ਕਰਕੇ ਲਖਾਇਆ = ਜਣਾਇਆ ਜਾ ਸਕਦਾ ਹੈ।

## ਸੁਣਿ ਸੁਣਿ ਆਖਣਿ; ਆਖਿ ਸੁਣਾਇਆ ॥੨॥

ਸਾਰੇ ਹੀ ਪਰਮਾਤਮਾ ਦੇ ਆਖਣਿ = ਪ੍ਰਸੰਗਾਂ ਨੂੰ ਸੁਣ ਸੁਣ ਕੇ ਅੱਗੇ ਸਰੋਤਿਆਂ ਨੂੰ ਸੁਣਾਇਆ = ਸੁਣਾ ਕੇ ਆਖਿ = ਕਥਨ ਕਰਦੇ ਹਨ, ਪਰ ਕਿਸੇ ਨੇ ਵੀ ਪਰਮਾਤਮਾ ਨੂੰ ਪੂਰਨ ਰੂਪ ਵਿਚ ਜਣਾਇਆ ਨਹੀਂ ਹੁੰਦਾ ॥੨॥

### ਪਉੜੀ ੩ (ਰਚਨਾ ਦੀ ਵਚਿੱਤ੍ਰਤਾ)

## ਖਾਣੀ ਬਾਣੀ ਚਾਰ ਜੁਗ; ਜਲ ਥਲ ਤਰੁਵਰੁ ਪਰਬਤ ਸਾਜੇ।

ਪਰਮੇਸ਼ਰ ਨੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ), ਚਾਰ ਬਾਣੀਆਂ (ਪਰਾ, ਪਸੰਤੀ, ਮੱਧਮਾ, ਬੈਖਰੀ) ਤੇ ਚਾਰ ਜੁਗ (ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਅਤੇ ਜਲ = ਪਾਣੀ, ਥਲ = ਧਰਤੀ, ਤਰੁਵਰੁ = ਬ੍ਰਿਛ ਤੇ ਪਰਬਤ = ਪਹਾੜ ਸਾਜੇ = ਬਣਾਏ ਭਾਵ ਰਚੇ ਹਨ।

## ਤਿੰਨ ਲੋਅ ਚੌਦਹ ਭਵਣ; ਕਰਿ ਇਕੀਹ ਬ੍ਰਹਮੰਡ ਨਿਵਾਜੇ।

ਤਿੰਨ ਲੋਅ = ਲੋਕ (ਮਾਤ ਲੋਕ, ਪਤਾਲ ਲੋਕ, ਸਵਰਗ ਲੋਕ) ਚੌਦਹ = ਚੌਦਾਂ ਭਵਣ ਅਤੇ ਇਕੀਹ = ਇੱਕੀ ਪੁਰੀਆਂ ਵਾਲਾ ਬ੍ਰਹਿਮੰਡ ਬਣਾ ਕਰਕੇ ਨਿਵਾਜੇ = ਵਡਿਆਈ ਦਿੱਤੀ ਹੈ।

## ਚਾਰੇ ਕੁੰਡਾਂ ਦੀਪ ਸਤ; ਨਉ ਖੰਡ ਦਹ ਦਿਸਿ ਵਜਣਿ ਵਾਜੇ।

ਚਾਰੇ ਕੁੰਡਾਂ = ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਸੱਤ ਦੀਪ (ਜੰਬੂ, ਪਲਕ, ਸਾਲਮਲ, ਕੁਸਦੀਪ, ਕ੍ਰੋਚ, ਦੀਪ, ਸਾਕ, ਪੁਸ਼ਕਰ) ਅਤੇ ਨਉ = ਨੌਂ ਖੰਡ (ਭਾਰਤ, ਇਲਾਬ੍ਰਿਤ, ਕਿੰਪੁਰਖ, ਭੱਦ੍ਰ, ਕੇਤਮਾਲ, ਹਰਿਵਰਖ, ਕੁਰੂ, ਹਿਰਨਮਯ, ਰੰਮਯਕ) ਅਤੇ ਦਹ ਦਿਸਿ = ਦਸੇ ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ, ਚਾਰ ਉਪਦਿਸ਼ਾ—ਇਸ਼ਾਨ, ਨੇਯਰਤ, ਵਯਵ, ਅਗਨ, ਆਕਾਸ਼ ਤੇ ਪਤਾਲ) ਵਿਚ ਜੀਵਾਂ ਰੂਪੀ ਵਾਜੇ ਵਜਣਿ = ਵੱਜਦੇ ਹਨ।

## ਇਕਸ ਇਕਸ ਖਾਣਿ ਵਿਚਿ; ਇਕੀਹ ਇਕੀਹ ਲਖ ਉਪਾਜੇ।

ਇਕਸ ਇਕਸ = ਇਕ ਇਕ ਖਾਣਿ = ਖਾਣੀ ਵਿਚ ਇਕੀਹ ਇਕੀਹ = ਇੱਕੀ ਇੱਕੀ ਲੱਖ ਜੂਨਾਂ ਉਪਾਜੇ = ਪੈਦਾ ਕੀਤੀਆਂ ਹਨ ਭਾਵ ਕੁਲ ਚੌਰਾਸੀ ਲੱਖ ਜੂਨਾਂ ਹਨ।

## ਇਕਤ ਇਕਤ ਜੂਨਿ ਵਿਚਿ; ਜੀਅ ਜੰਤੁ ਅਣਗਣਤ ਬਿਰਾਜੇ।

ਇਕਤ ਇਕਤ = ਇਕ ਇਕ ਜੂਨ ਵਿਚ ਭਾਵ ਹਰੇਕ ਜੂਨ ਵਿਚ ਅਣਗਣਤ = ਬੇਅੰਤ ਜੀਅ ਜੰਤੁ = ਜੀਵ-ਜੰਤੂ ਬਿਰਾਜੇ = ਬਿਰਾਜ ਰਹੇ ਹਨ।

## ਰੂਪ ਅਨੂਪ ਸਰੂਪ ਕਰਿ; ਰੰਗ ਬਿਰੰਗ ਤਰੰਗ ਅਗਾਜੇ।

ਅਨੂਪ = ਸੋਹਣੇ ਰੂਪਾਂ ਵਾਲੇ ਸਰੂਪ = ਅਕਾਰ ਕਰਿ = ਬਣਾਏ ਹਨ ਅਤੇ ਸਮੁੰਦਰਾਂ ਦੀਆਂ ਰੰਗ-ਬਿਰੰਗੀਆਂ ਤਰੰਗਾਂ ਅਗਾਜੇ = ਪ੍ਰਗਟ ਕੀਤੀਆਂ ਹਨ।

## ਪਉਣ ਪਾਣੀ; ਘਰ ਨਉ ਦਰਵਾਜੇ ॥੩॥

ਪਉਣ ਪਾਨੀ ਆਦਿਕ ਪੰਜਾਂ ਤੱਤਾਂ ਤੋਂ ਘਰ = ਸਰੀਰ ਰਚ ਕੇ ਉਸ ਵਿਚ ਨੌਂ ਦਰਵਾਜ਼ੇ ਭਾਵ ਨੌਂ ਗੋਲਕਾਂ ਬਣਾਈਆਂ ਹਨ ॥੩॥

### ਪਉੜੀ ੪ (ਰਚਨਾ ਦੀ ਵਚਿੱਤ੍ਰਤਾ)

## ਕਾਲਾ ਧਉਲਾ ਰਤੜਾ; ਨੀਲਾ ਪੀਲਾ ਹਰਿਆ ਸਾਜੇ।

ਪਰਮੇਸ਼ਰ ਨੇ ਕਾਲਾ, ਧਉਲਾ = ਚਿੱਟਾ, ਰਤੜਾ = ਲਾਲ, ਨੀਲਾ, ਪੀਲਾ ਤੇ ਹਰਿਆ = ਹਰਾ ਆਦਿਕ ਰੰਗ ਸਾਜੇ = ਬਣਾਏ ਹਨ।

## ਰਸੁ ਕਸੁ ਕਰਿ ਵਿਸਮਾਦ ਸਾਦ; ਜੀਭਹੁੰ ਜਾਪਨ ਖਾਜ ਅਖਾਜੇ।

ਮਿੱਠੇ, ਖੱਟੇ, ਤਿੱਖੇ, ਸਲੂਣੇ, ਕੌੜੇ ਆਦਿਕ ਰਸਾਂ ਕਸਾਂ ਨੂੰ ਬਣਾ ਕਰਕੇ ਉਨ੍ਹਾਂ ਵਿਚ ਵਿਸਮਾਦ = ਅਸਚਰਜ ਸਾਦ = ਸੁਆਦ ਭਰੇ ਹਨ, ਪਰ ਜੋ ਜੀਭਹੁੰ = ਜੀਭ ਤੋਂ ਜਾਪਨ = ਜਾਪਦੇ ਭਾਵ ਜਾਣੇ ਜਾਂਦੇ ਹਨ ਕਿ ਖਾਜ ਅਖਾਜੇ = ਖਾਣ ਵਾਲੇ ਕਿਹੜੇ ਹਨ ਤੇ ਨਾ ਖਾਣ ਵਾਲੇ ਕਿਹੜੇ ਹਨ।

## ਮਿਠਾ ਕਉੜਾ ਖਟੁ ਤੁਰਸ; ਫਿਕਾ ਸਾਉ ਸਲੂਣਾ ਛਾਜੇ।

ਮਿੱਠਾ, ਕੌੜਾ, ਖਟੁ = ਖੱਟਾ, ਤੁਰਸ = ਖੱਟ-ਮਿੱਠਾ, ਫਿੱਕਾ ਅਤੇ ਸਲੂਣਾ, ਇਹ ਸਾਰੇ ਸਾਉ = ਸੁਆਦ ਛਾਜੇ = ਛਾ ਰਹੇ ਹਨ।

## ਗੰਧ ਸੁਗੰਧਿ ਅਵੇਸ ਕਰਿ; ਚੋਆ ਚੰਦਨ ਕੇਸਰੁ ਕਾਜੇ।

ਕਈ ਤਰ੍ਹਾਂ ਦੀਆਂ ਗੰਧੀਆਂ ਸੁਗੰਧੀਆਂ ਭਾਵ ਸ੍ਰੇਸ਼ਟ ਸੁਗੰਧੀਆਂ ਦਾ ਅਵੇਸ = ਪ੍ਰਵੇਸ਼ ਭਾਵ ਮਿਲਾਪ ਕਰਿ = ਕਰ ਕੇ ਚੋਆ = ਅਗਰ ਦੀ ਲੱਕੜ ਤੋਂ ਟਪਕਾਇਆ ਹੋਇਆ ਤੇਲ, ਗੁਲਾਬ ਕੇਵੜੇ ਆਦਿਕ ਅਰਕ ਅਤੇ ਚੰਦਨ ਦਾ ਤੇਲ ਭਾਵ ਅਤਰ ਆਦਿਕ ਅਤੇ ਕੇਸਰ ਇਹ ਸਾਰੇ ਜੀਵਾਂ ਦੇ ਕਾਜੇ = ਕੰਮ ਲਾਇਕ ਬਣਾਉਣਾ ਕੀਤੇ ਹਨ।

## ਮੇਦੁ ਕਥੂਰੀ ਪਾਨ ਫੁਲੁ; ਅੰਬਰੁ ਚੂਰ ਕਪੂਰ ਅੰਦਾਜੇ।

ਮੇਦੁ = ਮੁਸ਼ਕ ਬਿਲਾਈ, ਕਥੂਰੀ = ਕਸਤੂਰੀ, ਪਾਨ, ਫੁੱਲ, ਅੰਬਰ ਚੂਰ = ਅੰਬਰ ਦੀ ਸੁਗੰਧੀ ਤੋਂ ਬਣਾਇਆ ਚੂਰਨ, ਕਪੂਰ ਆਦਿਕਾਂ ਦਾ ਅੰਦਾਜੇ = ਵਜ਼ਨ ਕੀਤਾ ਹੈ **ਵਾ:** ਇਨ੍ਹਾਂ ਤੋਂ ਭੀ ਸੁਗੰਧੀ ਦਾ ਅੰਦਾਜ਼ਾ ਲੱਗਦਾ ਹੈ।

## ਰਾਗ ਨਾਦ ਸੰਬਾਦ ਬਹੁ; ਚਉਦਹ ਵਿਦਿਆ ਅਨਹਦ ਗਾਜੇ।

ਰਾਗਾਂ ਨਾਦਾਂ ਦੇ ਭੀ ਬਹੁ = ਬਹੁਤ ਸੰਬਾਦ = ਝਗੜੇ ਬਣਾਏ ਹਨ ਅਤੇ ਵਿੱਦਿਆ ਜੋ ਕਈਆਂ ਨੇ ਚੌਦਾਂ ਪ੍ਰਕਾਰ ਦੀ, ਕਈਆਂ ਨੇ ਸੋਲ੍ਹਾਂ ਪ੍ਰਕਾਰ ਦੀ, ਕਈਆਂ ਨੇ ਅਠਾਰਾਂ ਜਾਂ ਚੌਂਹਠ ਪ੍ਰਕਾਰ ਦੀ ਮੰਨੀ ਹੈ।

ਚਉਦਹ = ਚੌਦਾਂ ਵਿੱਦਿਆ ਦੇ ਅਨਹਦ = ਇਕ-ਰਸ ਵਾਜੇ ਗਾਜੇ = ਪ੍ਰਗਟ ਭਾਵ ਵਜਾਏ ਹਨ। ਚੌਦਾਂ ਪ੍ਰਕਾਰ ਦੀ ਵਿੱਦਿਆ ਭਾਈ ਮਨੀ ਸਿੰਘ ਜੀ ਨੇ ਇਸ ਪ੍ਰਕਾਰ ਲਿਖੀ ਹੈ:

**ਸ੍ਰੀ ਅੱਖਰ ਜਲਤਰਨ ਚਕਿਤਸਾ ਔਰ ਰਸਾਇਨ,**
**ਜੋਤਕ ਜੋਤਿ ਪ੍ਰਬੀਨ ਰਾਗ ਖਟ ਰਾਗਨਿ ਗਾਇਨ।**
**ਕੋਕਕਲਾ ਵਯਾਕਰਨ ਔਰ ਬਾਜੰਤ੍ਰ ਬਜਾਇਨ,**
**ਤੁਰਹਿ ਤੋਰ ਨਟ ਨਿੱਤ੍ਰ ਔਰ ਸਰ ਧਨੁਖ ਚਲਾਇਨ।**
**ਗਯਾਨ ਬਰਨ ਔ ਚਾਤੁਰੀ ਏਤ ਨਾਮ ਵਿਦਯ ਵਰੇ,**
**ਏਹ ਚਤੁਰਦਸ ਜਗਤ ਮੇ ਚਤੁਰ ਸਮਝ ਮਨ ਮੇ ਧਰੇ।** *(ਮਹਾਨ ਕੋਸ਼, ਪੰਨਾ ੪੪੯)*

**ਅਥਵਾ** ਚਾਰ ਵੇਦ, ਛੇ ਵੇਦਾਂਗ, ਨਿਆਇ, ਮੀਮਾਂਸਾ, ਪੁਰਾਣ ਅਤੇ ਧਰਮ ਸ਼ਾਸਤਰ **ਵਾ:** ਅਠਾਰਾਂ ਪ੍ਰਕਾਰ ਦੀ ਵਿੱਦਿਆ ਵਿਚ ਇਨ੍ਹਾਂ ਚੌਦਾਂ ਤੋਂ ਇਲਾਵਾ ਚਾਰ ਹੋਰ ਮਨੁ ਸ੍ਮਿਤੀ ਆਦਿ, ਆਯੁਰਵੇਦ, ਧਨੁਰ ਵੇਦ ਅਤੇ ਗੰਧਰਵ ਵਿੱਦਿਆ ਜਾਂ ਨੀਤੀ ਸ਼ਾਸਤਰ ਹੈ। ਚੌਂਹਠ ਪ੍ਰਕਾਰ ਦੀ ਵਿੱਦਿਆ ਵਿਚ ਵਾਜਿਆਂ ਦਾ ਵਜਾਉਣ, ਬਸਤਰ, ਗਹਿਣੇ ਸਜਾਉਣ ਦਾ ਢੰਗ, ਖੂਹ, ਤਾਲ ਬਣਾਉਣ, ਧਾਤਾਂ ਨੂੰ ਪਿਘਲਾਉਣਾ, ਕੱਪੜੇ ਧੋਣਾ, ਕੱਪੜੇ ਸਿਊਣ ਆਦਿ ਚੌਂਹਠ ਹੁਨਰਾਂ ਨੂੰ ਚੌਂਹਠ ਪ੍ਰਕਾਰ ਦੀ ਵਿੱਦਿਆ ਲਿਖਿਆ ਹੈ। ਹੁਣ ਜੋ ਵਿਦਵਾਨਾਂ ਨੇ ਵਿੱਦਿਆ ਵਿਚ ਭੇਦ ਮੰਨੇ ਹਨ, ਉਨ੍ਹਾਂ ਵਿੱਚੋਂ ਵਿੱਦਿਆ ਦੇ ਪ੍ਰਧਾਨ ਅੰਗ ਇਸ ਪ੍ਰਕਾਰ ਹਨ: (੧) ਵਿਗਯਾਨ: ਇਸ ਨੂੰ ਅੱਗੋਂ ਗਿਆਰਾਂ ਪ੍ਰਕਾਰ ਦਾ ਕਥਨ ਕੀਤਾ ਹੈ, (ੳ) ਮਾਨਵੀ ਵਿਗਿਆਨ, (ਅ) ਨਯਾਯ, (ੲ) ਚਰਚਾ ਵਿਦਯਾ, (ਸ) ਸਦਾਚਾਰ ਵਿਦਯਾ, (ਹ) ਧਰਮ ਵਿਦਯਾ, (ਕ) ਬ੍ਰਹਮ ਵਿਦਯਾ, (ਖ) ਆਤਮ ਵਿਦਯਾ, (ਗ) ਭੂਤ ਵਿਦਯਾ, (ਘ) ਜੋਤਿਸ਼ ਵਿਦਯਾ, (ਙ) ਰਮਲ ਵਿਦਯਾ, (ਚ) ਸਮਾਜ ਵਿਦਯਾ (ਸਮਾਜ ਗਣਿਤ, ਨੀਤੀ, ਸੰਜਮ ਵਿਦਯਾ, ਘਰੇਲੂ ਸੰਜਮ ਵਿਦਯਾ, ਤਾਲੀਮ) ਆਦਿ। (੨) ਸਾਇੰਸ: ਇਸ ਦੇ ਅੰਗ ਇਸ ਪ੍ਰਕਾਰ ਹਨ: (ੳ) ਗਣਿਤ (ਹਿਸਾਬ, ਰੇਖਾ ਗਣਿਤ, ਮਾਪ ਵਿਦਯਾ, ਅਲਜਬਰਾ) (ਅ) ਖਗੋਲ ਵਿਦਯਾ, (ੲ) ਪਦਾਰਥ ਵਿਦਯਾ, (ਸ) ਰਸਾਇਣ ਵਿਦਯਾ, (ਹ) ਭੂਗਰਭ ਵਿਦਯਾ, (ਕ) ਜੀਵਨ ਵਿਦਯਾ (ਵਨਸਪਤਿ ਵਿਦਯਾ, ਜੀਵ-ਜੰਤ ਵਿਦਯਾ ਇਸ ਦੇ ਵਿਚ ਅੱਗੋਂ ਪੰਛੀ ਵਿਦਯਾ ਹੈ), (ਖ) ਧਾਤ ਵਿਦਯਾ, (ਗ) ਦ੍ਰਵੀ ਵਿਦਯਾ, (ਘ) ਵੈਦਯ ਵਿਦਯਾ (ਮਾਨਵ ਚਕਿਤਸਾ, ਪਸੁਚਕਿਤਸਾ, ਜੱਰਾਹੀ ਆਦਿ), (ਙ) ਅੰਕ ਵਿਦਯਾ, (ਚ) ਸਰੀਰ ਵਿਦਯਾ, (ਛ) ਇੰਜੀਨੀਅਰੀ, (ਜ) ਖੇਤੀਬਾੜੀ, (ਝ) ਪੁਰਾਣੇ ਖੰਡਹਰਾਂ ਦੀ ਖੋਜ, (ਞ) ਸਬਦ ਵਿਦਯਾ। (੩) ਇਤਿਹਾਸ ਵਿਦਯਾ। (੪) ਭੂਗੋਲ ਵਿੱਦਿਆ। (੫) ਹੁਨਰ ਅਤੇ ਕਾਰੀਗਰੀ: (ੳ) ਰਾਗ ਵਿਦਯਾ, (ਅ) ਚਿਤ੍ਰਕਾਰੀ, (ੲ) ਨੱਕਾਸ਼ੀ, (ਸ) ਅਕਸ ਵਿਦਯਾ, (ਹ) ਉੱਕਰਣਾ, (ਕ) ਸੰਗਤਰਾਸ਼ੀ, (ਖ) ਸ਼ਿਲਪ, (ਗ) ਕਸੀਦਾ ਆਦਿ। (੬) ਸਾਹਿਤਯ ਵਿਦਯਾ: (ੳ) ਵਾਕਯ ਵਿਦਯਾ, (ਅ) ਭਾਸ਼ਯ ਵਿਦਯਾ, (ੲ) ਭਾਸ਼ਾ ਗਿਆਨ, (ਸ) ਵਯਾਕਰਣ, (ਹ) ਛੰਦ ਵਿਦਯਾ, (ਕ) ਅਲੰਕਾਰ ਵਿਦਯਾ ਆਦਿ।

## ਲਖ ਦਰੀਆਉ; ਕਰੋੜ ਜਹਾਜੇ ॥੪॥

ਪਰਮੇਸ਼ਰ ਨੇ ਲੱਖਾਂ ਹੀ ਦਰੀਆਉ = ਦਰਿਆ ਭਾਵ ਸਮੁੰਦਰ ਰਚ ਕੇ ਕਰੋੜਾਂ ਹੀ ਜਹਾਜੇ = ਬੋਹਿਥ ਰਚੇ ਹਨ ਕਿ ਇਨ੍ਹਾਂ ਦੁਆਰਾ ਲੋਕ ਆਰ-ਪਾਰ ਜਾ ਸਕਣ ॥੪॥

### ਪਉੜੀ ੫ (ਮਾਣਸ ਦੇਹੀ ਪਾਰ-ਉਤਾਰਾ)

## ਸਤ ਸਮੁੰਦ ਅਥਾਹ ਕਰਿ; ਰਤਨ ਪਦਾਰਥ ਭਰੇ ਭੰਡਾਰਾ।

ਪਰਮੇਸ਼ਰ ਨੇ ਸੱਤ ਸਮੁੰਦ = ਸਮੁੰਦਰ ਅਥਾਹ = ਥਾਹ ਤੋਂ ਰਹਿਤ ਕਰਿ = ਬਣਾ ਕੇ ਉਨ੍ਹਾਂ ਵਿਚ ਰਤਨ ਪਦਾਰਥਾਂ ਦੇ ਭੰਡਾਰੇ ਭਰੇ = ਭਰ ਦਿੱਤੇ ਹਨ।

## ਮਹੀਅਲ ਖੇਤੀ ਅਉਖਧੀ; ਛਾਦਨ ਭੋਜਨ ਬਹੁ ਬਿਸਥਾਰਾ।

ਮਹੀਅਲ (ਮਹੀ + ਅਲ) ਮਹੀ = ਧਰਤੀ ਰਚ ਕਰਕੇ ਉਸ ਨੂੰ ਖੇਤੀ ਤੇ ਅਉਖਧੀ = ਔਸ਼ਧੀਆਂ (ਦਵਾਈਆਂ) ਨਾਲ ਅਲ = ਪਰੀਪੂਰਨ ਕਰ ਦਿੱਤਾ ਤੇ ਉਨ੍ਹਾਂ ਤੋਂ ਛਾਦਨ = ਕੱਪੜੇ, ਭੋਜਨ ਆਦਿ ਦੇ ਬਹੁ = ਬਹੁਤ ਵਿਸਥਾਰ ਹੁੰਦੇ ਹਨ।

## ਤਰਵਰ ਛਾਇਆ ਫੁਲ ਫਲ; ਸਾਖਾ ਪਤ ਮੂਲ ਬਹੁ ਭਾਰਾ।

('ਪੱਤ' ਅੱਧਕ ਸਹਿਤ ਬੋਲੋ)

ਤਰਵਰ = ਬ੍ਰਿਛਾਂ ਤੋਂ ਛਾਇਆ = ਛਾਂ, ਫੁੱਲ, ਫਲ, ਸਾਖਾ = ਟਾਹਣੀਆਂ, ਪਤ = ਪੱਤੇ ਤੇ ਬਹੁ = ਬਹੁਤ ਭਾਰਾ ਮੂਲ = ਮੁੱਢ ਬਣਾਇਆ ਹੈ।

## ਪਰਬਤ ਅੰਦਰਿ ਅਸਟਧਾਤੁ; ਲਾਲ ਜਵਾਹਰ ਪਾਰਸੁ ਪਾਰਾ।

ਪਰਬਤਾਂ ਅੰਦਰਿ = ਵਿਚ ਅਸਟਧਾਤੁ = ਅੱਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ), ਲਾਲ, ਜਵਾਹਰ, ਪਾਰਸ ਤੇ ਪਾਰਾ ਆਦਿ ਪੈਦਾ ਕੀਤੇ ਹਨ।

## ਚਉਰਾਸੀ ਲਖ ਜੋਨਿ ਵਿਚਿ; ਮਿਲਿ ਮਿਲਿ ਵਿਛੁੜੇ ਵਡ ਪਰਵਾਰਾ।

ਚੌਰਾਸੀ ਲੱਖ ਜੋਨਿ = ਜੂਨਾਂ ਵਿਚ ਜੀਵ ਮਿਲ ਮਿਲ ਕੇ ਵੱਡੇ ਪਰਿਵਾਰਾਂ ਤੋਂ ਵਿਛੁੜੇ = ਵਿੱਛੜ ਜਾਂਦੇ ਹਨ।

## ਜੰਮਣੁ ਜੀਵਣੁ ਮਰਣ ਵਿਚਿ; ਭਵਜਲ ਪੂਰ ਭਰਾਇ ਹਜਾਰਾ।

ਜੰਮਣ, ਜੀਵਣੁ = ਜੀਊਣ ਤੇ ਮਰਣ ਵਿਚ ਭਵਜਲ = ਸੰਸਾਰ-ਸਮੁੰਦਰ ਵਿਚ ਹਜ਼ਾਰਾਂ ਪੂਰ ਭਰਾਇ = ਭਰੇ ਹੋਏ ਹਨ ਭਾਵ ਹਜ਼ਾਰਾਂ ਹੀ ਜੰਮਦੇ, ਜਿਊਂਦੇ ਅਤੇ ਮਰਦੇ ਹਨ।

## ਮਾਣਸ ਦੇਹੀ; ਪਾਰਿ ਉਤਾਰਾ ॥੫॥

ਇਸ ਪ੍ਰਕਾਰ ਮਾਣਸ = ਮਨੁੱਖਾ ਦੇਹੀ ਵਿਚ ਹੀ ਚੌਰਾਸੀ ਲੱਖ ਜੂਨਾਂ **ਵਾ:** ਸੰਸਾਰ-ਸਮੁੰਦਰ ਤੋਂ ਪਾਰ-ਉਤਾਰਾ ਹੁੰਦਾ ਹੈ ਭਾਵ ਇਸ ਮਨੁੱਖਾ ਦੇਹੀ ਵਿਚ ਹੀ ਪਾਰ-ਉਤਾਰਾ ਹੁੰਦਾ ਹੈ, ਨਹੀਂ ਤਾਂ ਆਵਾਗਵਣ ਬਣਿਆ ਰਹਿੰਦਾ ਹੈ॥੫॥

### ਪਉੜੀ ੬ (ਮਾਣਸ ਜਨਮ ਅਤੇ ਜੀਵ ਦੀ ਭੁੱਲ)

## ਮਾਣਸ ਜਨਮ ਦੁਲੰਭੁ ਹੈ; ਛਿਣ ਭੰਗਰੁ ਛਲ ਦੇਹੀ ਛਾਰਾ।

ਮਾਣਸ = ਮਨੁੱਖਾ ਜਨਮ ਬਹੁਤ ਦੁਲੰਭੁ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਪਰ ਇਹ ਛਲ ਰੂਪ ਛਾਰਾ = ਸੁਆਹ ਭਾਵ ਮਿੱਟੀ ਦੀ ਦੇਹੀ ਛਿਣ ਭੰਗਰੁ = ਖਿਨ ਵਿਚ ਨਾਸ਼ ਹੋ ਜਾਣ ਵਾਲੀ ਹੈ।

## ਪਾਣੀ ਦਾ ਕਰਿ ਪੂਤਰਾ; ਉਡੈ ਨ ਪਉਣ ਖੁਲੇ ਨਉ ਦੁਆਰਾ।

ਪਿਤਾ ਦੇ ਬਿੰਦ ਰੂਪ ਪਾਣੀ ਤੇ ਮਾਤਾ ਦੇ ਰਕਤ ਦਾ ਮੇਲ ਕਰ ਕੇ ਇਹ ਸਰੀਰ ਰੂਪੀ ਪੂਤਰਾ = ਪੁਤਲਾ ਬਣਿਆ ਹੈ। ਜੈਸਾ ਕਿ :

**ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥** *(ਮਾਰੂ ਮ: ੧, ਅੰਗ ੧੦੨੨)*

ਇਸ ਸਰੀਰ ਦੇ ਨੌਂ ਦੁਆਰਾ = ਦਰਵਾਜ਼ੇ ਭਾਵ ਨੌਂ ਗੋਲਕਾਂ ਖੁਲੇ = ਖੁੱਲ੍ਹੀਆਂ ਹਨ, ਪਰ ਸਵਾਸਾਂ ਰੂਪੀ ਪੌਣ ਉਡੈ = ਉੱਡ ਨ = ਨਹੀਂ ਸਕਦੀ, ਕਿਉਂਕਿ ਇਹ ਈਸ਼ਵਰ ਦੀ ਸ਼ਕਤੀ ਨਾਲ ਟਿਕੀ ਰਹਿੰਦੀ ਹੈ।

## ਅਗਨਿ ਕੁੰਡ ਵਿਚਿ ਰਖੀਅਨਿ;
## ਨਰਕ ਘੋਰ ਮਹਿ ਉਦਰੁ ਮਝਾਰਾ।

ਜਦੋਂ ਜੀਵ ਮਾਤਾ ਦੇ ਉਦਰੁ = ਪੇਟ ਰੂਪੀ ਨਰਕ ਦੇ ਘੋਰ = ਭਿਆਨਕ ਗਾੜ੍ਹੇ ਹਨੇਰੇ ਮਹਿ = ਵਿਚ ਪੁੱਠਾ ਲਮਕਦਾ ਸੀ, ਉਦੋਂ ਜਠਰਾ ਅਗਨਿ = ਅਗਨੀ ਦੇ ਕੁੰਡ ਮਝਾਰਾ = ਵਿੱਚੋਂ ਸੜਨ ਤੋਂ ਪਰਮੇਸ਼ਰ ਨੇ ਜੀਵ ਦੀ ਰਖੀਅਨਿ = ਰੱਖਿਆ ਕੀਤੀ ਹੈ। ਜੈਸਾ ਕਿ :

**ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥**

*(ਸੋਰਠਿ ਮ: ੫, ਅੰਗ ੬੧੪)*

**ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥**
**ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥** *(ਜੈਤਸਰੀ ਕੀ ਵਾਰ ਮ: ੫, ਅੰਗ ੭੦੬)*

## ਕਰੈ ਉਰਧ ਤਪੁ ਗਰਭ ਵਿਚਿ; ਚਸਾ ਨ ਵਿਸਰੈ ਸਿਰਜਣਹਾਰਾ।

ਕਿਉਂਕਿ ਜੀਵ ਮਾਤਾ ਦੇ ਗਰਭ = ਪੇਟ ਵਿਚ ਉਰਧ = ਪੁੱਠਾ ਹੋ ਕੇ ਤਪ ਕਰੈ = ਕਰਦਾ ਹੈ ਅਤੇ ਚਸਾ[1] ਮਾਤਰ ਭਾਵ ਥੋੜ੍ਹਾ ਜਿਹਾ ਸਮਾਂ ਭੀ ਸਿਰਜਣਹਾਰਾ = ਸ੍ਰਿਸ਼ਟੀ ਦੇ ਰਚਣ ਵਾਲੇ ਪਰਮੇਸ਼ਰ ਨੂੰ ਵਿਸਰੈ = ਭੁੱਲਦਾ ਨ = ਨਹੀਂ ਭਾਵ ਹਰ ਸਮੇਂ ਪਰਾ ਬਾਣੀ ਦੁਆਰਾ ਸਿਮਰਨ ਕਰਦਾ ਰਹਿੰਦਾ ਹੈ।

## ਦਸੀਂ ਮਹੀਨੀ ਜੰਮਿਆ; ਸਿਮਰਣ ਕਰੀ ਕਰੇ ਨਿਸਤਾਰਾ।

ਜਦੋਂ ਦਸੀਂ = ਦਸਾਂ ਮਹੀਨੀ = ਮਹੀਨਿਆਂ ਮਗਰੋਂ ਜੰਮਿਆ = ਪੈਦਾ ਹੁੰਦਾ ਹੈ ਤਾਂ ਪਰਮੇਸ਼ਰ ਨੇ ਮਾਤਾ ਦੇ ਉਦਰ ਤੋਂ ਸਿਮਰਨ ਕਰੀ = ਕਰਦੇ ਦਾ ਨਿਸਤਾਰਾ = ਛੁਟਕਾਰਾ ਕਰੇ = ਕੀਤਾ। ਜੈਸਾ ਕਿ :

**ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥** *(ਆਸਾ ਮ: ੫, ਅੰਗ ੩੯੬)*

## ਜੰਮਦੋ ਮਾਇਆ ਮੋਹਿਆ; ਨਦਰਿ ਨ ਆਵੈ ਰਖਣਹਾਰਾ।

ਜੰਮਦੋ = ਜੰਮਦੇ ਸਾਰ ਹੀ ਜੀਵ ਨੂੰ ਮਾਇਆ ਨੇ ਐਸਾ ਮੋਹਿਆ ਕਿ ਇਸ ਨੂੰ ਮਾਤਾ ਦੇ ਉਦਰ ਵਿਚ ਰਖਣਹਾਰਾ = ਰੱਖਣ ਵਾਲਾ ਪ੍ਰਭੂ ਨਦਰਿ = ਨਜ਼ਰ ਹੀ ਨਾ = ਨਹੀਂ ਆਵੈ = ਆਉਂਦਾ। ਜੈਸਾ ਕਿ :

**ਵਿਚਹੁ ਗਰਭੈ ਨਿਕਲਿ ਆਇਆ ॥**
**ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥** *(ਮਾਰੂ ਅੰਜੁਲੀ ਮ: ੫, ਅੰਗ ੧੦੦੭)*

## ਸਾਹਹੁੰ ਵਿਛੁੜਿਆ; ਵਣਜਾਰਾ ॥੬॥

ਇਸ ਪ੍ਰਕਾਰ ਪਰਮੇਸ਼ਰ ਰੂਪੀ ਸਾਹਹੁੰ = ਸ਼ਾਹ ਤੋਂ ਵਣਜਾਰਾ ਰੂਪੀ ਜੀਵ ਵਿਛੁੜਿਆ = ਵਿੱਛੜ ਗਿਆ ਹੈ ॥੬॥

---

੧. **ਚਸਾ**—ਪੰਦਰਾਂ ਵਾਰੀ ਅੱਖ ਫਰਕੀਏ ਤਾਂ ਇਕ ਵਿਸਾ ਹੁੰਦਾ ਹੈ ਤੇ ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ, ਭਾਵ ਥੋੜ੍ਹਾ ਜਿਹਾ ਸਮਾਂ। ੩੦ ਚਸਿਆਂ ਦਾ ਇਕ ਪਲ ਤੇ ੬੦ ਪਲਾਂ ਦੀ ਇਕ ਘੜੀ ਹੁੰਦੀ ਹੈ।

### ਪਉੜੀ ੭ (ਮਾਣਸ ਜਨਮ ਮਾਇਆ ਦਾ ਜਾਲ)

## ਰੋਵੈ ਰਤਨੁ ਗਵਾਇਕੈ; ਮਾਇਆ ਮੋਹੁ ਅਨ੍ਹੇਰੁ ਗੁਬਾਰਾ।

ਮਾਇਆ ਦੇ ਮੋਹੁ = ਮੋਹ ਰੂਪੀ ਅਨ੍ਹੇਰੁ ਗੁਬਾਰਾ = ਗਾੜ੍ਹੇ ਹਨੇਰੇ ਵਿਚ ਪਰਮੇਸ਼ਰ ਰੂਪ ਰਤਨ ਨੂੰ ਗਵਾਇਕੈ = ਗਵਾ ਕੇ ਬਾਲਕ ਜਨਮ ਲੈਂਦਾ ਹੀ ਰੋਵੈ = ਰੋਂਦਾ ਹੈ।

## ਓਹੁ ਰੋਵੈ ਦੁਖੁ ਆਪਣਾ; ਹਸਿ ਹਸਿ ਗਾਵੈ ਸਭ ਪਰਵਾਰਾ।

ਓਹੁ = ਉਹ ਤਾਂ ਆਪਣਾ ਦੁੱਖ ਰੋਵੈ = ਰੋਂਦਾ ਹੈ ਕਿ ਮੈਂ ਪ੍ਰਭੂ ਨਾਲੋਂ ਵਿੱਛੜ ਗਿਆ, ਪਰ ਸਭ = ਸਾਰਾ ਪਰਵਾਰਾ = ਪਰਿਵਾਰ ਹੱਸ ਹੱਸ ਕੇ ਖ਼ੁਸ਼ੀ ਦੇ ਗੀਤ ਗਾਵੈ = ਗਾਉਂਦਾ ਹੈ।

## ਸਭਨਾਂ ਮਨਿ ਵਾਧਾਈਆਂ; ਰੁਣ ਝੁੰਝਨੜਾ ਰੁਣ ਝੁਣਕਾਰਾ।

ਸਭਨਾਂ = ਸਾਰਿਆਂ ਦੇ ਮਨ ਵਿਚ ਬੱਚੇ ਦੇ ਆਉਣ ਦੀਆਂ ਵਧਾਈਆਂ ਹੁੰਦੀਆਂ ਹਨ ਅਤੇ ਰੁਣ = ਸੁੰਦਰ ਝੁੰਝਨੜਾ = ਝੁਨਕਾਰ ਤੇ ਰੁਣ = ਸੁੰਦਰ ਝੁਣਕਾਰਾ = ਛਣਕਾਰ ਵਾਲੇ ਘੁੰਗਰੂਆਂ ਦਾ ਛਣਕਾਰ ਤੇ ਢੋਲ ਆਦਿ ਨਾਨਾ ਪ੍ਰਕਾਰ ਦੇ ਸਾਜ਼ ਵੱਜਦੇ ਹਨ।

## ਨਾਨਕੁ ਦਾਦਕੁ ਸੋਹਲੇ; ਦੇਣ ਅਸੀਸਾਂ ਬਾਲੁ ਪਿਆਰਾ।

ਨਾਨਕੇ ਅਤੇ ਦਾਦਕੇ ਖ਼ੁਸ਼ੀ ਦੇ ਸੋਹਲੇ = ਗੀਤ ਗਾਉਂਦੇ ਹਨ ਤੇ ਸਾਰੇ ਬਾਲਕ ਨੂੰ ਅਸੀਸਾਂ ਤੇ ਪਿਆਰ ਦਿੰਦੇ ਹਨ।

## ਚੁਖਹੁੰ ਬਿੰਦਕ ਬਿੰਦੁ ਕਰਿ; ਬਿੰਦਹੁੰ ਕੀਤਾ ਪਰਬਤ ਭਾਰਾ।

ਪਰਮੇਸ਼ਰ ਨੇ ਚੁੰਖਹੁੰ = ਰੰਚਕ ਮਾਤਰ, ਥੋੜ੍ਹੀ ਜਿਹੀ ਬਿੰਦਕ = ਬੀਰਜ ਦੀ ਬੂੰਦ ਤੋਂ ਬਿੰਦੁ = ਬੁਲਬੁਲਾ ਕਰਿ = ਬਣਾਇਆ ਹੈ, ਫਿਰ ਇਸ ਬਿੰਦਹੁੰ = ਬੁਲਬੁਲੇ ਤੋਂ ਸਰੀਰ ਰੂਪੀ ਭਾਰਾ ਪਰਬਤ = ਪਹਾੜ ਕੀਤਾ ਭਾਵ ਰਚ ਦਿੱਤਾ।

## ਸਤਿ ਸੰਤੋਖ ਦਇਆ ਧਰਮੁ; ਅਰਥ ਸੁਗਰਥ ਵਿਸਾਰਿ ਵਿਸਾਰਾ।

ਪਰ ਜੀਵ ਨੇ ਸਤਿ, ਸੰਤੋਖ, ਦਇਆ, ਧਰਮ ਤੇ ਅਰਥ ਦੀ ਵਿਚਾਰ ਨੂੰ ਵਿਸਾਰ ਕੇ ਸੁਗਰਥ = ਸ੍ਰੇਸ਼ਟ ਵਿਚਾਰ, ਆਤਮ-ਵਿਚਾਰ ਨੂੰ ਵਿਸਾਰਾ = ਵਿਸਾਰ ਦਿੱਤਾ।

## ਕਾਮ ਕ੍ਰੋਧੁ ਵਿਰੋਧ ਵਿਚਿ; ਲੋਭੁ ਮੋਹੁ ਧ੍ਰੋਹ ਅਹੰਕਾਰਾ।

ਇਹ ਜੀਵ ਕਾਮ, ਕ੍ਰੋਧ, ਵਿਰੋਧ, ਲੋਭ, ਮੋਹੁ = ਮੋਹ ਤੇ ਧ੍ਰੋਹ ਵਿਚ ਲੱਗ ਕੇ ਅਹੰਕਾਰਾ = ਹੰਕਾਰੀ ਹੋਇਆ ਫਿਰਦਾ ਹੈ।

## ਮਹਾਂ ਜਾਲ; ਫਾਥਾ ਵੇਚਾਰਾ ॥੭॥

ਇਸ ਪ੍ਰਕਾਰ ਇਹ ਵੇਚਾਰਾ = ਵਿਚਾਰਾ ਜੀਵ ਮਾਇਆ ਦੇ ਮਹਾਂ = ਬੜੇ ਭਾਰੀ ਜਾਲ ਵਿਚ ਫਾਥਾ = ਫਸ ਗਿਆ ਹੈ ॥੭॥

### ਪਉੜੀ ੮ (ਬਾਲਕ ਬੁਧਿ ਅਚੇਤ)

## ਹੋਇ ਸੁਚੇਤ ਅਚੇਤ ਇਵ; ਅਖੀਂ ਹੋਂਦੀ ਅੰਨ੍ਹਾ ਹੋਆ।

ਇਵ = ਇਸ ਪ੍ਰਕਾਰ ਇਹ ਬਾਲਕ ਸੁਚੇਤ = ਸਿਆਣਾ ਹੁੰਦਾ ਹੋਇ = ਹੋਇਆ ਵੀ ਅਚੇਤ = ਬੇਸਮਝ ਹੈ ਅਤੇ ਅਖੀਂ = ਅੱਖਾਂ ਦੇ ਹੋਂਦੀ = ਹੁੰਦਿਆਂ ਵੀ ਅੰਨ੍ਹਾ ਹੋਆ = ਹੁੰਦਾ ਹੈ।

## ਵੈਰੀ ਮਿਤੁ ਨ ਜਾਣਦਾ; ਡਾਇਣੁ ਮਾਉ ਸੁਭਾਉ ਸਮੋਆ।

ਬਾਲਕ ਬੇਸਮਝ ਹੋਣ ਕਰਕੇ ਵੈਰੀ ਤੇ ਮਿਤੁ = ਮਿੱਤਰ ਨੂੰ ਨ = ਨਹੀਂ ਜਾਣਦਾ ਅਤੇ ਡਾਇਣੁ = ਡੈਣ ਤੇ ਮਾਉ = ਮਾਂ ਦਾ ਸੁਭਾਉ = ਸੁਭਾਅ ਸਮੋਆ = ਬਰਾਬਰ (ਸਮਾਨ) ਜਾਣਦਾ ਹੈ।

## ਬੋਲਾ ਕੰਨੀ ਹੋਂਦਈ; ਜਸੁ ਅਪਜਸੁ ਮੋਹੁ ਧੋਹੁ ਨਾ ਸੋਆ।

('ਬੋਲਾ' ਪੋਲਾ ਬੋਲੋ)

ਕੰਨੀ = ਕੰਨਾਂ ਦੇ ਹੋਂਦਈ = ਹੁੰਦਿਆਂ ਬੋਲ਼ਾ ਹੁੰਦਾ ਹੈ, ਕਿਉਂਕਿ ਉਹ ਜਸੁ ਤੇ ਅਪਜਸੁ ਮੋਹ ਤੇ ਧ੍ਰੋਹ ਦੀ ਸੋਆ = ਕਨਸੋਅ (ਕੰਨ ਪਾਈ ਖ਼ਬਰ) ਨਾ = ਨਹੀਂ ਪਰਖਦਾ।

## ਗੁੰਗਾ ਜੀਭੈ ਹੁੰਦਿਐ; ਦੁਧੁ ਵਿਚਿ ਵਿਸੁ ਘੋਲਿ ਮੁਹਿ ਚੋਆ।

ਉਹ ਜੀਭੈ = ਜੀਭ ਦੇ ਹੁੰਦਿਆਂ ਗੁੰਗਾ ਹੈ, ਕਿਉਂਕਿ ਭਾਵੇਂ ਕੋਈ ਉਸ ਨੂੰ ਦੁੱਧ ਵਿਚ ਵਿਸੁ = ਜ਼ਹਿਰ ਘੋਲ ਕੇ ਮੁਹਿ = ਮੂੰਹ ਵਿਚ ਚੋਆ = ਚੋ ਦੇਵੇ ਭਾਵ ਪਾ ਦੇਵੇ ਤਾਂ ਪੀ ਜਾਂਦਾ ਹੈ, ਅੱਗੋਂ ਨਾਂਹ ਨਹੀਂ ਕਰਦਾ।

## ਵਿਹੁ ਅੰਮ੍ਰਿਤ ਸਮਸਰ ਪੀਐ; ਮਰਣ ਜੀਵਨ ਆਸ ਤ੍ਰਾਸ ਨ ਢੋਆ।

ਵਿਹੁ = ਜ਼ਹਿਰ ਤੇ ਦੁੱਧ ਰੂਪ ਅੰਮ੍ਰਿਤ ਨੂੰ ਸਮਸਰ = ਇੱਕੋ ਜਿਹਾ ਸਮਝ ਕੇ ਪੀ ਜਾਂਦਾ ਹੈ ਤੇ ਜੀਵਨ = ਜੀਊਣ ਦੀ ਆਸ ਤੇ ਮਰਨ ਦਾ ਤ੍ਰਾਸ = ਡਰ ਢੋਆ = ਢੁੱਕਦਾ ਨਹੀਂ, ਭਾਵ ਕੋਈ ਸੰਸਾ ਨਹੀਂ ਹੁੰਦਾ।

## ਸਰਪੁ ਅਗਨਿ ਵਲਿ ਹਥੁ ਪਾਇ; ਕਰੈ ਮਨੋਰਥ ਪਕੜਿ ਖਲੋਆ।

ਸਰਪੁ = ਸੱਪ ਤੇ ਅਗਨਿ = ਅੱਗ ਵੱਲ ਹੱਥ ਪਾਇ = ਪਾਉਣ ਲਈ ਤੇ ਉਸ ਨੂੰ ਪਕੜਿ = ਫੜਨ ਦਾ ਮਨੋਰਥ = ਸੰਕਲਪ ਕਰੈ = ਕਰ ਕੇ ਉੱਠ ਖਲੋਆ = ਖਲੋਂਦਾ ਹੈ। ਜੈਸਾ ਕਿ :

**ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥** *(ਮਲਾਰ ਮ: ੫, ਅੰਗ ੧੨੬੬)*

## ਸਮਝੈ ਨਾਹੀ; ਟਿਬਾ ਟੋਆ॥੮॥

ਉਸ ਨੂੰ ਟਿੱਬੇ ਟੋਏ ਭਾਵ ਉੱਚੀ ਨੀਵੀਂ ਜਗ੍ਹਾ ਦੀ ਕੋਈ ਸਮਝੈ = ਸਮਝ ਨਾਹੀ = ਨਹੀਂ ਹੈ॥੮॥

### ਪਉੜੀ ੯ (ਬਾਲਕ ਵਿਚਾਰ ਹੀਣਤਾ)

## ਲੂਲਾ ਪੈਰੀਂ ਹੋਂਦਈ; ਟੰਗਾਂ ਮਾਰਿ ਨ ਉਠਿ ਖਲੋਆ।

ਬਾਲਕ ਪੈਰਾਂ ਦੇ ਹੋਂਦਈ = ਹੁੰਦੇ ਹੋਏ ਵੀ ਲੂਲਾ = ਲੂਲਿਆਂ ਵਾਂਗੂੰ ਟੰਗਾਂ = ਲੱਤਾਂ ਮਾਰਿ = ਮਾਰਦਾ ਹੈ ਤੇ ਉੱਠ ਕੇ ਖਲੋਆ = ਖਲੋ ਨ = ਨਹੀਂ ਸਕਦਾ ਭਾਵ ਖੜਾ ਨਹੀਂ ਹੋ ਸਕਦਾ।

## ਹਥੋ ਹਥੁ ਨਚਾਈਐ; ਆਸਾ ਬੰਧੀ ਹਾਰੁ ਪਰੋਆ।

ਕਦੇ ਮਾਂ, ਕਦੇ ਭੈਣ ਤੇ ਕਦੇ ਪਰਿਵਾਰ ਦੇ ਸੰਬੰਧੀ ਆਪਣਿਆਂ ਹਥੋ ਹਥੁ = ਹੱਥਾਂ ਹੀ ਹੱਥਾਂ ਵਿਚ ਨਚਾਉਂਦੇ ਭਾਵ ਖਿਡਾਉਂਦੇ ਹਨ ਭਾਵ ਖਿੱਦੋ ਦੀ ਤਰ੍ਹਾਂ ਉੱਪਰ ਉਛਾਲ-ਉਛਾਲ ਕੇ ਲਾਡ ਲਡਾਉਂਦੇ ਹਨ। ਜੈਸਾ ਕਿ :

**ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥** *(ਸਿਰੀਰਾਗੁ ਮ: ੧ ਪਹਰੇ, ਅੰਗ ੭੫)*

ਆਸਾਂ ਦੀਆਂ ਬੰਧੀ = ਬੱਧੀਆਂ ਹੋਈਆਂ ਬਾਲ ਨੂੰ ਹਾਰ ਵਾਂਗ ਗਲ ਨਾਲ ਪਰੋਆ = ਪਰੋ ਕੇ ਰੱਖਦੀਆਂ ਹਨ ਭਾਵ ਗਲ ਨਾਲ ਲਾ ਕੇ ਰੱਖਦੀਆਂ ਹਨ।

## ਉਦਮ ਉਕਤਿ ਨ ਆਵਈ; ਦੇਹਿ ਬਿਦੇਹਿ ਨ ਨਵਾਂ ਨਿਰੋਆ।

ਬਾਲਕ ਨੂੰ ਉਦਮ = ਯਤਨ ਤੇ ਉਕਤਿ = ਜੁਗਤੀ ਨ = ਨਹੀਂ ਆਵਈ = ਆਉਂਦੀ, ਕਿਉਂਕਿ ਉਹ ਦੇਹਿ = ਸਰੀਰ ਦੇ ਗਿਆਨ ਤੋਂ ਬਿਦੇਹ ਹੋ ਕੇ ਨਵਾਂ ਨਿਰੋਆ = ਅਰੋਗ ਨਹੀਂ ਰਹਿੰਦਾ ਭਾਵ ਨਾ ਖਾਣ ਵਾਲੀਆਂ ਚੀਜ਼ਾਂ ਨੂੰ ਖਾ ਕੇ ਅਰੋਗ ਹੀ ਰਹਿੰਦਾ ਹੈ।

## ਹਗਣ ਮੂਤਣ ਛਡਣਾ; ਰੋਗੁ ਸੋਗੁ ਵਿਚਿ ਦੁਖੀਆ ਰੋਆ।

ਹਗਣ ਮੂਤਣ ਆਦਿ ਕਿਰਿਆਵਾਂ ਛਡਣਾ = ਤਿਆਗਣ ਵੇਲੇ ਅਤੇ ਰੋਗ ਸੋਗ ਵਿਚ ਦੁਖੀ ਹੋ ਕੇ ਰੋਆ = ਰੋਂਦਾ ਹੈ।

## ਘੁਟੀ ਪੀਐ ਨ ਖੁਸੀ ਹੋਇ; ਸਪਹੁੰ ਰਖਿਅੜਾ ਅਣਖੋਆ।

(‘ਘੁੱਟੀ’ ਅੱਧਕ ਸਹਿਤ ਬੋਲੋ)

ਜਦੋਂ ਉਸ ਨੂੰ ਘੁਟੀ[੧] = ਜੰਮਣ ਘੁੱਟੀ, ਗੁੜ੍ਹਤੀ ਦਿੱਤੀ ਜਾਂਦੀ ਹੈ ਤਾਂ ਖ਼ੁਸ਼ੀ ਹੋਇ = ਹੋ ਕੇ ਨ = ਨਹੀਂ ਪੀਐ = ਪੀਂਦਾ ਅਤੇ ਜੇਕਰ ਮਾਂ ਸਪਹੁੰ = ਸੱਪ ਦੇ ਫੜਨ ਤੋਂ ਰੋਕ ਕੇ ਰਖਿਅੜਾ = ਰੱਖੇ ਤਾਂ ਅਣਖੋਆ = ਅਣਖ ਨਾਲ ਗ਼ੁੱਸੇ ਹੋ ਜਾਂਦਾ ਹੈ।

## ਗੁਣੁ ਅਵਗੁਣ ਨ ਵਿਚਾਰਦਾ; ਨ ਉਪਕਾਰੁ ਵਿਕਾਰੁ ਅਲੋਆ।

ਉਹ ਗੁਣ ਤੇ ਅਵਗੁਣ = ਔਗੁਣ ਨੂੰ ਵਿਚਾਰਦਾ ਨ = ਨਹੀਂ ਅਤੇ ਨਾ ਹੀ ਉਪਕਾਰ ਤੇ ਵਿਕਾਰ ਭਾਵ ਭਲੇ ਬੁਰੇ ਕੰਮ ਨੂੰ ਅਲੋਆ = ਦੇਖਦਾ ਹੈ।

## ਸਮਸਰ ਤਿਸੁ; ਹਥੀਆਰੁ ਸੰਜੋਆ ॥੯॥

ਤਿਸੁ = ਉਸ ਨੂੰ ਹਥਿਆਰ ਤੇ ਸੰਜੋਆ = ਸੰਜੋਅ ਸਮਸਰ = ਇੱਕੋ ਜਿਹੇ ਭਾਸਦੇ ਭਾਵ ਦਿਖਾਈ ਦਿੰਦੇ ਹਨ, ਭਾਵ ਭਾਈ ਸਾਹਿਬ ਜੀ ਨੇ ਬਾਲ ਅਵਸਥਾ ਦੀ ਅਚੇਤ ਹਾਲਤ ਦਾ ਵਰਣਨ ਕੀਤਾ ਹੈ, ਹਥਿਆਰ ਮਾਰਨ ਵਾਲਾ ਹੈ ਤੇ ਸੰਜੋਅ ਮਾਰ ਤੋਂ ਬਚਾਉਣ ਵਾਲੀ ਹੈ, ਪਰ ਬਾਲਕ ਦੋਹਾਂ ਦੀ ਸਮਝ ਤੋਂ ਅਗਿਆਤ ਹੈ। ਡੈਣ ਕਲੇਜਾ ਕੱਢ ਲੈਂਦੀ ਹੈ ਅਤੇ ਮਾਂ ਆਪਣੇ ਕਲੇਜੇ ਨਾਲ ਲਾ ਕੇ ਰੱਖਦੀ ਹੈ, ਪਰ ਬਾਲਕ ਉਨ੍ਹਾਂ ਦੋਹਾਂ ਨੂੰ ਇੱਕੋ ਜਿਹਾ ਜਾਣਦਾ ਹੈ ॥੯॥

---

੧. **ਘੁੱਟੀ—**ਜਨਮ ਸਮੇਂ ਬਾਲਕ ਨੂੰ ਜਿਸ ਔਖਧ ਦੀ ਘੁੱਟ ਦਿੱਤੀ ਜਾਂਦੀ ਹੈ, ਉਸ ਨੂੰ ਜੰਮਣ ਘੁੱਟੀ, ਗੁੜ੍ਹਤੀ ਕਹਿੰਦੇ ਹਨ। ਘੁੱਟੀ ਵਿਚ ਇਨ੍ਹਾਂ ਵਸਤੂਆਂ ਦਾ ਮੇਲ ਹੁੰਦਾ ਹੈ—ਵੱਡੀ ਹਰੜ, ਸਨਾ, ਇੰਦ੍ਰ ਜੌਂ, ਅੰਮਲਤਾਸ ਦੀ ਗੁੰਦ, ਜਵਾਇਣ, ਸੌਂਫ਼ ਅਤੇ ਮੁਨੱਕਾ ਦਾਖ।

### ਪਉੜੀ ੧੦ (ਮਾਤਾ ਉਪਕਾਰ)

## ਮਾਤ ਪਿਤਾ ਮਿਲਿ ਨਿੰਮਿਆ; ਆਸਾਵੰਤੀ ਉਦਰੁ ਮਝਾਰੇ।

ਮਾਤਾ ਦੇ ਰਕਤ ਤੇ ਪਿਤਾ ਦੇ ਬਿੰਦ ਦੇ ਮਿਲਿ = ਮਿਲਾਪ ਨਾਲ ਉਦਰੁ = ਪੇਟ ਮਝਾਰੇ = ਵਿਚ ਬੱਚਾ ਨਿੰਮਿਆ = ਇਸਥਿਤ ਹੁੰਦਾ ਹੈ ਅਤੇ ਮਾਂ ਦੇ ਪੇਟ ਵਿਚ ਪਏ ਹੋਏ ਬੱਚੇ ਤੋਂ ਆਸਾਵੰਤੀ = ਆਸਾਂ ਰੱਖਦੀ ਹੈ ਕਿ ਵੱਡਾ ਹੋ ਕੇ ਸੁੱਖ ਦੇਵੇਗਾ। ਜੈਸਾ ਕਿ :

**ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ॥** *(ਗਉੜੀ ਮ: ੪, ਅੰਗ ੧੬੬)*

## ਰਸ ਕਸ ਖਾਇ ਨਿਲਜ ਹੋਇ; ਛੁਹਿ ਛੁਹਿ ਧਰਣਿ ਧਰੈ ਪਗ ਧਾਰੇ।

(‘ਨਿਲੱਜ’ ਅੱਧਕ ਸਹਿਤ ਬੋਲੋ)

ਮਾਂ ਬੱਚੇ ਦਾ ਧਿਆਨ ਰੱਖਣ ਵਾਸਤੇ ਨਿਲਜ = ਲੱਜ ਰਹਿਤ ਹੋਇ = ਹੋ ਕੇ ਰਸ ਕਸ ਭਾਵ ਖੱਟਾ ਮਿੱਠਾ ਨਹੀਂ ਖਾਂਦੀ ਅਤੇ ਧਰਣਿ = ਧਰਤੀ ਨੂੰ ਹੌਲੀ ਹੌਲੀ ਛੁਹਿ ਛੁਹਿ = ਸਪਰਸ਼ ਕਰ ਕੇ ਬੜੇ ਧਾਰੇ = ਧੀਰਜ ਨਾਲ ਪਗ = ਪੈਰ ਧਰੈ = ਰੱਖਦੀ ਹੈ ਭਾਵ ਕਿ ਮੇਰੇ ਬੱਚੇ ਦਾ ਕੋਈ ਨੁਕਸਾਨ ਨਾ ਹੋ ਜਾਵੇ।

## ਪੇਟ ਵਿਚਿ ਦਸ ਮਾਹ ਰਖਿ; ਪੀੜਾ ਖਾਇ ਜਣੈ ਪੁਤੁ ਪਿਆਰੇ।

ਮਾਂ ਆਪਣੇ ਬੱਚੇ ਨੂੰ ਦਸ ਮਾਹ = ਮਹੀਨੇ ਪੇਟ ਵਿਚ ਰੱਖ ਕੇ ਤੇ ਆਪ ਪੀੜਾਂ ਖਾਇ = ਸਹਾਰ ਕੇ ਪਿਆਰੇ ਪੁਤੁ = ਪੁੱਤਰ ਨੂੰ ਜਣੈ = ਜੰਮਦੀ ਹੈ।

## ਜਣ ਕੈ ਪਾਲੈ ਕਸਟ ਕਰਿ; ਖਾਨ ਪਾਨ ਵਿਚਿ ਸੰਜਮ ਸਾਰੇ।

ਪੁੱਤਰ ਨੂੰ ਜਣ = ਜੰਮ ਕੇ ਵੀ ਮਾਂ ਵੱਡੇ ਕਸਟ = ਦੁੱਖ ਸਹਾਰ ਕਰਿ = ਕਰਕੇ ਪਾਲੈ = ਪਾਲਦੀ ਹੈ ਅਤੇ ਸਾਰੇ ਖਾਣ ਪਾਨ = ਪੀਣ ਵਾਲੇ ਪਦਾਰਥਾਂ ਵਿਚ ਸੰਜਮ = ਸੰਕੋਚ ਰੱਖਦੀ ਹੈ।

## ਗੁੜ੍ਹਤੀ ਦੇਇ ਪਿਆਲਿ ਦੁਧੁ; ਘੁਟੀ ਵਟੀ ਦੇਇ ਨਿਹਾਰੇ।

ਮਾਂ ਆਪਣੇ ਪੁੱਤਰ ਨੂੰ ਗੁੜ੍ਹਤੀ ਦੇਇ = ਦੇ ਕੇ ਦੁੱਧ ਪਿਆਲਿ = ਪਿਆਉਂਦੀ ਹੈ ਅਤੇ ਪੁੱਤਰ ਨੂੰ ਘੁੱਟੀ ਵੱਟੀ ਦੇਇ = ਦੇ ਕੇ ਨਿਹਾਰੇ = ਵੇਖਦੀ ਹੈ।

***ਘੁਟੀ ਵਟੀ :*** ਜਦੋਂ ਬੱਚੇ ਨੂੰ ਮਾਂ ਦੇ ਪੱਥ ਅਪੱਥ ਤੋਂ ਕਬਜ਼ੀ ਹੋ ਜਾਂਦੀ ਹੈ, ਉਹ ਕਬਜ਼ ਸਾਰੇ ਰੋਗਾਂ ਦੀ ਜੜ੍ਹ ਹੁੰਦੀ ਹੈ। ਇਸ ਲਈ ਮਾਂ ਪਹਿਲਾਂ ਆਪਣੇ ਬੱਚੇ ਨੂੰ ਘੁੱਟੀ ਦਿੰਦੀ ਹੈ, ਜੇਕਰ ਘੁੱਟੀ ਨਾਲ ਕਬਜ਼ ਨਹੀਂ ਟੁੱਟਦੀ ਤਾਂ ਮਾਂ ਬੱਚੇ ਦੇ ਗੁਦਾ ਵਿਚ ਸਾਬਣ ਦੀ ਵੱਟੀ ਦਿੰਦੀ ਹੈ, ਜਿਸ ਨਾਲ ਜ਼ਰੂਰ ਹੀ ਕਬਜ਼ ਟੁੱਟ ਜਾਂਦੀ ਹੈ, ਪਰ ਅੱਜ-ਕੱਲ੍ਹ ਘਰਾਂ ਵਿਚ ਵੱਟੀ ਦੀ ਥਾਂ ਗਲਿਸ੍ਰੀਨ ਸਪੋਜਿਟ ਵਰਤੀ ਜਾਂਦੀ ਹੈ।

## ਛਾਦਨ ਭੋਜਨ ਪੋਖਿਆ; ਝੰਡਨ ਮੰਗਨ ਪੜਨ ਚਿਤਾਰੇ।

ਮਾਂ ਆਪਣੇ ਪੁੱਤਰ ਨੂੰ ਚੰਗੇ ਛਾਦਨ = ਕੱਪੜੇ, ਭੋਜਨ ਨਾਲ ਪੋਖਿਆ = ਪਾਲਦੀ ਹੈ ਅਤੇ ਬਚਪਨ ਦੀ ਉਮਰ ਵਿਚ ਉਸ ਦੀ ਝੰਡਨ = ਝੰਡ ਕਰਦੀ ਹੈ ਤੇ ਉਸ ਦੀ ਪੜਨ = ਪੜ੍ਹਾਈ ਅਤੇ ਫਿਰ ਮੰਗਨ = ਮੰਗਣੀ ਲਈ ਚਿਤਾਰੇ = ਚਿੰਤਨ ਕਰਦੀ ਹੈ।

## ਪਾਂਧੇ ਪਾਸਿ ਬਹਾਲਿਆ; ਖਟਿ ਲੁਟਾਇ ਹੋਇ ਸਚਿਆਰੇ।

ਉਸ ਨੂੰ ਪੜ੍ਹਨ ਵਾਸਤੇ ਪਾਂਧੇ = ਪੜ੍ਹੇ ਹੋਏ ਵਿਦਵਾਨ ਪਾਸਿ = ਕੋਲ ਬਹਾਲਿਆ = ਬਿਠਾਉਂਦੀ ਹੈ ਅਤੇ

ਆਪਣੇ ਖਟਿ = ਕਮਾਏ ਹੋਏ ਧਨ ਨੂੰ ਆਪਣੇ ਪੁੱਤਰ ਉਪਰ ਲੁਟਾਇ = ਲੁਟਾ ਕੇ ਸਚਿਆਰੇ = ਸੱਚੇ ਹੋ ਜਾਂਦੇ ਹਨ। ਕਿਉਂਕਿ :

## ਅਰਣਿਤ ਹੋਇ; ਭਾਰੁ ਉਤਾਰੇ ॥੧੦॥

ਮਾਤਾ ਪਿਤਾ ਪੁੱਤਰ ਨੂੰ ਪਾਲ ਕੇ, ਪੜ੍ਹਾ ਕੇ ਤੇ ਵਿਆਹ ਕੇ ਆਪਣੇ ਪੁੱਤਰ ਦਾ ਭਾਰ ਉਤਾਰੇ = ਉਤਾਰ ਕੇ ਅਰਣਿਤ = ਕਰਜ਼ੇ ਤੋਂ ਸੁਰਖ਼ਰੂ ਹੋਇ = ਹੋ ਜਾਂਦੇ ਹਨ ਭਾਵ ਆਪਣਾ ਫ਼ਰਜ਼ ਨਿਭਾਉਣ ਵਿਚ ਸਚਿਆਰ ਹੋ ਜਾਂਦੇ ਹਨ ॥੧੦॥

### ਪਉੜੀ ੧੧ (ਮਾਤਾ ਉਪਕਾਰ ਤੇ ਪੁੱਤਰ ਅਪਕਾਰੀ)

## ਮਾਤਾ ਪਿਤਾ ਅਨੰਦ ਵਿਚਿ; ਪੁਤੈ ਦੀ ਕੁੜਮਾਈ ਹੋਈ।

ਮਾਤਾ ਤੇ ਪਿਤਾ ਆਪਣੇ ਅਨੰਦ ਵਿਚ ਹਨ, ਕਿਉਂਕਿ ਉਨ੍ਹਾਂ ਦੇ ਪੁਤੈ = ਪੁੱਤਰ ਦੀ ਕੁੜਮਾਈ = ਮੰਗਣੀ ਹੋਈ ਹੈ।

## ਰਹਸੀ ਅੰਗ ਨ ਮਾਵਈ; ਗਾਵੈ ਸੋਹਿਲੜੇ ਸੁਖ ਹੋਈ।

ਪੁੱਤਰ ਦੀ ਮੰਗਣੀ ਦੀ ਰਹਸੀ = ਖ਼ੁਸ਼ੀ ਮਾਤਾ ਦੇ ਸਰੀਰ ਦੇ ਕਿਸੇ ਅੰਗ ਵਿਚ ਨ = ਨਹੀਂ ਮਾਵਈ = ਸਮਾਉਂਦੀ ਅਤੇ ਉਹ ਸੋਹਿਲੜੇ = ਖ਼ੁਸ਼ੀ ਦੇ ਗੀਤ ਗਾਵੈ = ਗਾਉਂਦੀ ਹੋਈ ਸੁਖੀ ਹੋਈ = ਹੁੰਦੀ ਹੈ।

## ਵਿਗਸੀ ਪੁਤ੍ਰ ਵਿਆਹੀਐ; ਘੋੜੀ ਲਾਵਾਂ ਗਾਵ ਭਲੋਈ।

ਜਦ ਪੁੱਤਰ ਨੂੰ ਵਿਆਹੀਐ = ਵਿਆਹਿਆ ਜਾਂਦਾ ਹੈ ਤਾਂ ਮਾਂ ਵਿਗਸੀ = ਖ਼ੁਸ਼ੀ ਵਿਚ ਭਲੋਈ = ਭਲੀ ਪ੍ਰਕਾਰ ਘੋੜੀਆਂ ਤੇ ਲਾਵਾਂ ਦੇ ਗੀਤ ਗਾਵ = ਗਾਉਂਦੀ ਹੈ।

## ਸੁਖਾਂ ਸੁਖੈ ਮਾਵੜੀ; ਪੁਤੁ ਨੂੰਹ ਦਾ ਮੇਲ ਅਲੋਈ।

('ਸੁੱਖਾਂ' ਬੋਲੋ)

ਮਾਵੜੀ = ਮਾਤਾ ਆਪਣੇ ਪੁਤੁ = ਪੁੱਤਰ ਤੇ ਨੂੰਹ ਦਾ ਮੇਲ ਅਲੋਈ = ਵੇਖ ਕੇ ਸੁੱਖਾਂ ਸੁਖੈ = ਸੁੱਖਦੀ ਹੈ ਕਿ ਇਨ੍ਹਾਂ ਦਾ ਮੇਲ ਬਣਿਆ ਰਹੇ।

## ਨੂੰਹੁ ਨਿਤ ਕੰਤ ਕੁਮੰਤ ਦੇਇ; ਵਿਹਰੇ ਹੋਵਨਿ ਸਸੁ ਵਿਗੋਈ।

ਨੂੰਹੁ = ਨੂੰਹ ਨਿਤ = ਸਦਾ ਹੀ ਆਪਣੇ ਕੰਤ = ਪਤੀ ਨੂੰ ਕੁਮੰਤ = ਖੋਟੀ ਸਲਾਹ ਦੇਇ = ਦਿੰਦੀ ਹੈ ਕਿ ਆਪਾਂ ਦੋਵੇਂ ਵਿਹਰੇ = ਵੱਖਰੇ ਹੋਵਨਿ = ਹੋ ਜਾਈਏ, ਕਿਉਂਕਿ ਸੱਸ ਮੈਨੂੰ ਸਦਾ ਵਿਗੋਈ = ਖ਼ੁਆਰ ਭਾਵ ਦੁਖੀ ਰੱਖਦੀ ਹੈ।

## ਲਖ ਉਪਕਾਰੁ ਵਿਸਾਰਕੈ; ਪੁਤੁ ਕੁਪੁਤ ਚਕੀ ਉਠਿ ਝੋਈ।

ਪੁੱਤਰ ਆਪਣੇ ਮਾਤਾ-ਪਿਤਾ ਦੇ ਲੱਖਾਂ ਉਪਕਾਰ ਵਿਸਾਰਕੈ = ਭੁਲਾ ਕੇ ਕੁਪੁਤ = ਖੋਟਾ ਪੁੱਤਰ ਹੋ ਕੇ ਆਪਣੀ ਪਤਨੀ ਦੀ ਭੈੜੀ ਮਤ ਵਿਚ ਉੱਠ ਕੇ ਆਪਣੇ ਮਾਤਾ-ਪਿਤਾ ਨਾਲ ਲੜਾਈ ਦੀ ਚੱਕੀ ਝੋਈ = ਝੋਂਦਾ ਹੈ ਭਾਵ ਪਤਨੀ ਦੇ ਅਧੀਨ ਹੋ ਕੇ ਮਾਤਾ-ਪਿਤਾ ਨਾਲ ਲੜਨ ਝਗੜਨ ਲੱਗ ਜਾਂਦਾ ਹੈ।

## ਹੋਵੈ ਸਰਵਣ; ਵਿਰਲਾ ਕੋਈ ॥੧੧॥

ਸੰਸਾਰ ਉੱਤੇ ਸਰਵਣ ਵਰਗਾ ਕੋਈ ਵਿਰਲਾ ਹੀ ਪੁੱਤਰ ਹੋਵੈ = ਹੁੰਦਾ ਹੈ, ਜੋ ਆਪਣੇ ਮਾਤਾ-ਪਿਤਾ ਦੀ ਸੇਵਾ ਕਰਦਾ ਹੈ ॥੧੧॥

### ਪਉੜੀ ੧੨ (ਮਾਪਿਆਂ ਦਾ ਉਪਕਾਰ ਵਿਸਾਰਨਾ ਪਾਪ ਹੈ)

## ਕਾਮਣਿ ਕਾਮਣਿਆਰੀਐ; ਕੀਤੋ ਕਾਮਣੁ ਕੰਤ ਪਿਆਰੇ।

ਕਾਮਣਿਆਰੀਐ = ਮੰਤਰ ਤੰਤਰ ਕਰਨ ਵਾਲੀ ਕਾਮਣਿ = ਇਸਤਰੀ ਨੇ ਆਪਣੇ ਪਿਆਰੇ ਕੰਤ = ਪਤੀ ਉੱਤੇ ਐਸਾ ਕਾਮਣੁ = ਟੂਣਾ ਕੀਤੋ = ਕਰ ਦਿੱਤਾ ਹੈ ਕਿ :

## ਜੰਮੇ ਸਾਂਈ ਵਿਸਾਰਿਆ; ਵੀਵਾਹਿਆਂ ਮਾਂ ਪਿਓ ਵਿਸਾਰੇ।

ਪੁੱਤਰ ਨੇ ਜੰਮੇ = ਜਨਮ ਸਮੇਂ ਤਾਂ ਸਾਂਈ = ਮਾਲਕ ਪਰਮੇਸ਼ਰ ਨੂੰ ਵਿਸਾਰਿਆ = ਭੁਲਾ ਦਿੱਤਾ ਅਤੇ ਵੀਵਾਹਿਆਂ = ਵਿਆਹ ਤੋਂ ਬਾਅਦ ਆਪਣੀ ਪਤਨੀ ਦੀ ਚੱਕ ਵਿਚ ਆ ਕੇ ਮਾਂ-ਪਿਉ ਵਿਸਾਰੇ = ਭੁਲਾ ਦਿੱਤੇ।

## ਸੁਖਾਂ ਸੁਖਿ ਵਿਵਾਹਿਆ; ਸਉਣੁ ਸੰਜੋਗੁ ਵਿਚਾਰਿ ਵਿਚਾਰੇ।

ਮਾਪਿਆਂ ਨੇ ਆਪਣੇ ਪੁੱਤਰ ਨੂੰ ਸੁਖਾਂ ਸੁਖ ਕੇ ਅਤੇ ਸਉਣੁ = ਚੰਗੇ ਮੰਦੇ ਸ਼ਗਨਾਂ ਦੇ ਸੰਜੋਗ ਦੇ ਵਿਚਾਰਾਂ ਨੂੰ ਵਿਚਾਰੇ = ਵਿਚਾਰ ਕੇ ਵਿਵਾਹਿਆ = ਵਿਆਹਿਆ ਸੀ।

## ਪੁਤ ਨੂੰਹੈ ਦਾ ਮੇਲੁ ਵੇਖਿ; ਅੰਗ ਨ ਮਾਵਨਿ ਮਾਂ ਪਿਉ ਵਾਰੇ।

ਮਾਤਾ ਤੇ ਪਿਤਾ ਆਪਣੇ ਪੁਤ = ਪੁੱਤਰ ਅਤੇ ਨੂੰਹੈ = ਨੂੰਹ ਦਾ ਮੇਲੁ = ਮਿਲਾਪ ਵੇਖ ਕੇ ਆਪਣੇ ਸਰੀਰ ਦੇ ਕਿਸੇ ਅੰਗ ਵਿਚ ਖ਼ੁਸ਼ੀ ਨਾਲ ਨ = ਨਹੀਂ ਮਾਵਨਿ = ਸਮਾਉਂਦੇ ਅਤੇ ਵਾਰ ਵਾਰ ਉਨ੍ਹਾਂ ਤੋਂ ਵਾਰੇ = ਬਲਿਹਾਰੇ ਜਾਂਦੇ ਹਨ।

## ਨੂੰਹੁ ਨਿਤ ਕੰਤ ਕੁਮੰਤ ਦੇਇ; ਮਾਂ ਪਿਓ ਛਡਿ ਵਡੇ ਹਤਿਆਰੇ।

ਨੂੰਹ ਵੱਖਰੇ ਹੋਣ ਵਾਸਤੇ ਆਪਣੇ ਕੰਤ = ਪਤੀ ਨੂੰ ਨਿਤ = ਸਦਾ ਕੁਮੰਤ = ਖੋਟੀ ਸਲਾਹ ਦੇਇ = ਦਿੰਦੀ ਹੈ ਅਤੇ ਜੋ ਪਤਨੀ ਦੀ ਚੱਕ ਵਿਚ ਆ ਕੇ ਮਾਂ-ਪਿਉ ਨੂੰ ਛੱਡਦੇ ਹਨ, ਉਹ ਵੱਡੇ ਹਤਿਆਰੇ ਹਨ।

## ਵਖ ਹੋਵੈ ਪੁਤੁ ਰੰਨਿ ਲੈ; ਮਾਂ ਪਿਉ ਦੇ ਉਪਕਾਰੁ ਵਿਸਾਰੇ।

ਪੁੱਤਰ ਆਪਣੀ ਰੰਨਿ = ਵਹੁਟੀ ਦੀਆਂ ਗੱਲਾਂ ਵਿਚ ਆ ਕੇ ਆਪਣੇ ਮਾਂ-ਪਿਉ ਦੇ ਕੀਤੇ ਉਪਕਾਰਾਂ ਨੂੰ ਵਿਸਾਰੇ = ਭੁਲਾ ਕੇ, ਵਹੁਟੀ ਨੂੰ ਨਾਲ ਲੈ ਕੇ ਉਨ੍ਹਾਂ ਤੋਂ ਵੱਖ ਹੋਵੈ = ਹੋ ਜਾਂਦਾ ਹੈ।

## ਲੋਕਾਚਾਰਿ ਹੁਇ; ਵਡੇ ਕੁਚਾਰੇ ॥੧੨॥

ਭਾਈ ਸਾਹਿਬ ਦੱਸਦੇ ਹਨ ਕਿ ਲੋਕਾਚਾਰਿ = ਲੋਕ ਵਿਹਾਰ ਸਭ ਵੱਡੇ ਕੁਚਾਰੇ = ਬੁਰੇ ਆਚਾਰ ਤੇ ਬਦਚਲਨੀ ਵਾਲੇ ਹੁਇ = ਹੋ ਗਏ ਹਨ ॥੧੨॥

### ਪਉੜੀ ੧੩ (ਮਾਪਿਆਂ ਨੂੰ ਛੱਡ ਕੇ ਕੋਈ ਕਰਮ ਧਰਮ ਸਫਲਾ ਨਹੀਂ)

## ਮਾਂ ਪਿਉ ਪਰਹਰਿ ਸੁਣੈ ਵੇਦ; ਭੇਦ ਨ ਜਾਣੈ ਕਥਾ ਕਹਾਣੀ।

ਜਿਹੜਾ ਪੁੱਤਰ ਆਪਣੇ ਮਾਂ ਪਿਉ = ਮਾਤਾ ਪਿਤਾ ਨੂੰ ਪਰਹਰਿ = ਤਿਆਗ ਕੇ ਵੇਦ ਸੁਣੈ = ਸੁਣਦਾ ਹੈ, ਉਹ ਵੇਦਾਂ ਦੀਆਂ ਕਥਾਂ ਕਹਾਣੀਆਂ ਦਾ ਭੇਦ ਨ = ਨਹੀਂ ਜਾਣੈ = ਜਾਣ ਸਕਦਾ।

## ਮਾਂ ਪਿਉ ਪਰਹਰਿ ਕਰੈ ਤਪੁ; ਵਣਖੰਡਿ ਭੁਲਾ ਫਿਰੈ ਬਿਬਾਣੀ।

ਜੋ ਆਪਣੇ ਮਾਂ ਪਿਉ ਨੂੰ ਪਰਹਰਿ = ਤਿਆਗ ਕੇ ਵਣਖੰਡਿ (ਵਣ + ਖੰਡਿ) ਵਣ = ਜੰਗਲ ਦੇ ਖੰਡਿ = ਟੁਕੜੇ (ਹਿੱਸੇ) ਵਿਚ ਜਾ ਕੇ ਤਪ ਕਰੈ = ਕਰਦਾ ਹੈ, ਉਹ ਬਿਬਾਣੀ = ਉਜਾੜਾਂ ਵਿਚ ਭੁਲਾ ਫਿਰੈ = ਫਿਰਦਾ ਹੈ।

## ਮਾਂ ਪਿਉ ਪਰਹਰਿ ਕਰੈ ਪੂਜੁ; ਦੇਵੀ ਦੇਵ ਨ ਸੇਵ ਕਮਾਣੀ।

ਜਿਹੜਾ ਪੁੱਤਰ ਆਪਣੇ ਮਾਂ ਪਿਉ = ਮਾਤਾ ਪਿਤਾ ਨੂੰ ਪਰਹਰਿ = ਤਿਆਗ ਕੇ ਦੇਵੀ ਦੇਵ = ਦੇਵੀ ਦੇਵਤਿਆਂ ਦੀ ਪੂਜੁ = ਪੂਜਾ ਕਰੈ = ਕਰਦਾ ਹੈ, ਉਸ ਦੀ ਸੇਵਾ ਕਮਾਣੀ = ਕਮਾਈ ਹੋਈ ਪਰਮੇਸ਼ਰ ਦੇ ਦਰ 'ਤੇ ਪਰਵਾਣ ਨ = ਨਹੀਂ ਹੁੰਦੀ।

## ਮਾਂ ਪਿਉ ਪਰਹਰਿ ਨਾਵਣਾ; ਅਠਸਠਿ ਤੀਰਥ ਘੁੰਮਣ ਵਾਣੀ।

('ਨ੍ਹਾਵਣਾ' ਭਾਰਾ ਕਰ ਕੇ ਬੋਲੋ)

ਜੋ ਆਪਣੇ ਮਾਂ ਪਿਉ ਨੂੰ ਪਰਹਰਿ = ਤਿਆਗ ਭਾਵ ਛੱਡ ਕੇ ਅਠਸਠਿ = ਅਠਾਹਠ ਤੀਰਥਾਂ ਉੱਤੇ ਨਾਵਣਾ = ਨਹਾਉਂਦਾ ਹੈ, ਉਹ ਚੌਰਾਸੀ ਦੀ ਘੁੰਮਣ ਵਾਣੀ = ਘੁੰਮਣ-ਘੇਰੀਆਂ ਵਿਚ ਗੋਤੇ ਖਾਂਦਾ ਹੈ।

## ਮਾਂ ਪਿਉ ਪਰਹਰਿ ਕਰੈ ਦਾਨ; ਬੇਈਮਾਨ ਅਗਿਆਨ ਪਰਾਣੀ।

ਜਿਹੜਾ ਪੁੱਤਰ ਆਪਣੇ ਮਾਂ ਪਿਉ = ਮਾਤਾ ਪਿਤਾ ਨੂੰ ਪਰਹਰਿ = ਤਿਆਗ ਕੇ ਦਾਨ ਕਰਦਾ ਹੈ, ਉਹ ਪੁੱਤਰ ਬੇਈਮਾਨ ਤੇ ਅਗਿਆਨੀ ਪ੍ਰਾਣੀ ਹੈ।

## ਮਾਂ ਪਿਉ ਪਰਹਰਿ ਵਰਤ ਕਰਿ; ਮਰਿ ਮਰਿ ਜੰਮੈ ਭਰਮਿ ਭੁਲਾਣੀ।

ਜੋ ਆਪਣੇ ਮਾਂ ਪਿਉ = ਮਾਤਾ ਪਿਤਾ ਨੂੰ ਪਰਹਰਿ = ਤਿਆਗ ਕਰਕੇ ਵਰਤ ਨੇਮ ਆਦਿ ਕਰਮ ਕਰਿ = ਕਰਦਾ ਹੈ, ਉਹ ਭਰਮ ਵਿਚ ਭੁਲਾਣੀ = ਭੁੱਲਿਆ ਹੋਇਆ ਚੌਰਾਸੀ ਲੱਖ ਜੂਨਾਂ ਵਿਚ ਮਰ ਮਰ ਕੇ ਜੰਮੈ = ਜੰਮਦਾ ਹੈ।

## ਗੁਰੁ ਪਰਮੇਸਰੁ; ਸਾਰੁ ਨ ਜਾਣੀ ॥੧੩॥

ਕਿਉਂਕਿ ਐਸੇ ਖੋਟੇ ਪੁੱਤਰਾਂ ਨੇ ਗੁਰੁ = ਗੁਰੂ ਤੇ ਪਰਮੇਸ਼ਰ ਦੀ ਸਾਰੁ = ਖ਼ਬਰ ਨ = ਨਹੀਂ ਜਾਣੀ ॥੧੩॥

### ਪਉੜੀ ੧੪ (ਕਾਦਰ ਦੇ ਉਪਕਾਰ ਚੇਤੇ ਕਰ)

## ਕਾਦਰੁ ਮਨਹੁ ਵਿਸਾਰਿਆ; ਕੁਦਰਤਿ ਅੰਦਰਿ ਕਾਦਰੁ ਦਿਸੈ।

ਹੇ ਜੀਵ ! ਤੂੰ ਜਿਸ ਕਾਦਰੁ = ਕੁਦਰਤ ਦੇ ਮਾਲਕ ਪ੍ਰਭੂ ਨੂੰ ਮਨਹੁ = ਮਨੋਂ ਵਿਸਾਰਿਆ = ਵਿਸਾਰ ਦਿੱਤਾ

ਹੈ, ਉਹ ਕਾਦਰੁ = ਕੁਦਰਤ ਦਾ ਮਾਲਕ ਪਰਮੇਸ਼ਰ ਕੁਦਰਤ ਅੰਦਰਿ = ਵਿਚ ਪਰਤੱਖ ਦਿਸੈ = ਦਿੱਸਦਾ ਹੈ।

## ਜੀਉ ਪਿੰਡ ਦੇ ਸਾਜਿਆ; ਸਾਸ ਮਾਸ ਦੇ ਜਿਸੈ ਕਿਸੈ।

ਜਿਸੈ = ਜਿਸ ਪਰਮੇਸ਼ਰ ਨੇ ਸਾਰਿਆਂ ਨੂੰ ਜੀਉ = ਸੂਖਮ ਅਤੇ ਪਿੰਡ = ਸਥੂਲ ਸਰੀਰ, ਸਾਸ = ਸੁਆਸ ਤੇ ਮਾਸ ਦੇ ਕੇ ਅੰਗਾਂ ਪ੍ਰਤੰਗਾਂ ਨੂੰ ਆਪਣੀ ਚੇਤਨ ਸੱਤਾ ਪਾ ਕੇ ਸਾਜਿਆ = ਸਾਜਨਾ ਕੀਤਾ ਹੈ, ਉਸ ਨੂੰ ਕਿਸੈ = ਕਿਸੇ ਵੇਲੇ ਤਾਂ ਚੇਤੇ ਕਰ।

## ਅਖੀਂ ਮੂੰਹੁ ਨਕੁ ਕੰਨੁ ਦੁਇ; ਹਥੁ ਪੈਰੁ ਸਭਿ ਦਾਤ ਸੁ ਤਿਸੈ।

ਅਖੀਂ = ਅੱਖਾਂ, ਮੂੰਹ, ਨੱਕ, ਕੰਨ ਦੁਇ = ਦੋ ਹੱਥ, ਦੋ ਪੈਰ ਆਦਿਕ ਸਭਿ = ਸਾਰੀਆਂ ਤਿਸੈ = ਉਸੇ ਪ੍ਰਭੂ ਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਹਨ।

## ਅਖੀਂ ਦੇਖੈ ਰੂਪ ਰੰਗੁ; ਸਬਦਿ ਸੁਰਤਿ ਮੁਹਿ ਕੰਨ ਸਰਿਸੈ।

ਅਖੀਂ = ਅੱਖਾਂ ਰੂਪ ਰੰਗ ਦੇਖੈ = ਦੇਖਦੀਆਂ ਹਨ, ਮੁਹਿ = ਮੂੰਹ ਵਿੱਚੋਂ ਸ਼ਬਦ ਬੋਲਣਾ ਤੇ ਕੰਨਾਂ ਤੋਂ ਸੁਰਤਿ = ਗਿਆਤ ਜਾਂ ਸਮਝ ਸਰਿਸੈ = ਵਿਸ਼ੇਸ਼ ਕਰਕੇ ਦਿੱਤੀ ਹੈ।

## ਨਕ ਵਾਸ ਹਥੀਂ ਕਿਰਤ; ਪੈਰੀ ਚਲਣ ਪਲ ਪਲ ਖਿਸੈ।

('ਪੈਰੀਂ' ਬੋਲੋ)

ਨੱਕ ਨਾਲ ਵਾਸ = ਵਾਸ਼ਨਾ ਲੈਂਦਾ ਹੈ, ਹੱਥਾਂ ਨਾਲ ਕਿਰਤ ਕਮਾਈ ਕਰਦਾ ਹੈ ਅਤੇ ਪੈਰੀ = ਪੈਰਾਂ ਨਾਲ ਪਲ ਪਲ ਚਲਣ = ਚੱਲ ਕੇ ਖਿਸੈ = ਖਿਸਕਦਾ ਹੈ।

## ਵਾਲ ਦੰਦ ਮੂੰਹ ਰੋਮ ਰੋਮ; ਸਾਸ ਗਿਰਾਸਿ ਸਮਾਲਿ ਸਲਿਸੈ।

ਹੇ ਜੀਵ! ਜਿਸ ਪਰਮੇਸ਼ਰ ਨੇ ਤੈਨੂੰ ਸਿਰ ਉੱਤੇ ਵਾਲ, ਮੂੰਹ ਵਿਚ ਦੰਦ ਦਿੱਤੇ ਹਨ, ਉਸ ਨੂੰ ਰੋਮ ਰੋਮ ਤੇ ਸਾਸ = ਸਾਹ ਲੈਂਦਿਆਂ ਗਿਰਾਸਿ = ਗਰਾਹੀ (ਬੁਰਕੀ) ਖਾਂਦਿਆਂ **ਅਥਵਾ** ਸਾਸ = ਜੋ ਬਾਹਰ ਨੂੰ ਆਉਂਦਾ ਹੈ ਅਤੇ ਗਿਰਾਸ = ਜੋ ਅੰਦਰ ਨੂੰ ਖਿੱਚੀਦਾ ਹੈ, ਸੋ ਆਉਂਦੇ ਜਾਂਦੇ ਸੁਆਸਾਂ ਨਾਲ ਤੇ ਸਲਿਸੈ = ਪ੍ਰੇਮ ਨਾਲ ਸਮਾਲਿ = ਯਾਦ ਕਰ।

## ਸਾਦੀ ਲਬੈ ਸਾਹਿਬੋ; ਤਿਸ ਤੂੰ ਸੰਮਲ ਸੌਵੈਂ ਹਿਸੈ।

('ਸਾਦੀਂ' ਬਿੰਦੀ ਸਹਿਤ ਬੋਲੋ)

ਜਿਨ੍ਹਾਂ ਸਾਦੀ = ਸੁਆਦਾਂ ਦੇ ਲਬੈ = ਲੋਭ ਕਰਕੇ ਸਾਹਿਬੋ = ਮਾਲਕ ਨੂੰ ਸੇਂਵਦਾ ਹੈਂ, ਤਿਸ = ਉਸ ਤੋਂ ਸੌਵੈਂ ਹਿਸੈ = ਸੌਂਵੇਂ ਹਿੱਸੇ ਜਿੰਨਾ ਹੀ ਤੂੰ ਪਰਮੇਸ਼ਰ ਨੂੰ ਸੰਮਲ = ਯਾਦ ਕਰ।

## ਲੂਣ ਪਾਇ; ਕਰਿ ਆਟੈ ਮਿਸੈ ॥੧੪॥

**ਦ੍ਰਿਸ਼ਟਾਂਤ—**ਜਿਵੇਂ ਲੂਣ ਪਾਇ = ਪਾ ਕੇ ਆਟੈ = ਆਟੇ ਨੂੰ ਮਿਸੈ = ਮਿੱਸਾ ਕਰਿ = ਕਰੀਦਾ ਹੈ।

**ਦਾ ਦ੍ਰਿਸ਼ਟਾਂਤ—**ਇਸੇ ਪ੍ਰਕਾਰ ਹੇ ਜੀਵ! ਤੂੰ ਸੁਆਸਾਂ ਰੂਪੀ ਆਟੇ ਨੂੰ ਪਰਮੇਸ਼ਰ ਦੇ ਨਾਮ ਰੂਪੀ ਲੂਣ ਨਾਲ ਚਿੰਤਨ ਕਰ ਕੇ ਮਿੱਸਾ ਕਰ॥੧੪॥ ਜੈਸਾ ਕਿ :

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥੨੩੨॥** *(ਸਲੋਕ ਕਬੀਰ ਜੀ, ਅੰਗ ੧੩੭੭)*

***ਨੋਟ :*** ਦਿੱਸੈ, ਕਿੱਸੈ, ਤਿੱਸੈ, ਸਰਿੱਸੈ, ਖਿੱਸੈ, ਸਲਿੱਸੈ, ਹਿੱਸੈ, ਮਿੱਸੈ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

## ਪਉੜੀ ੧੫ (ਜਿਹੋ ਜਿਹੀ ਸੁਰਤ ਜਾਗਦਿਆਂ, ਤਿਹੋ ਜਿਹੀ ਸੁਪਨ ਵਿਚ)

### ਦੇਹੀ ਵਿਚਿ ਨ ਜਾਪਈ; ਨੀਂਦੁ ਭੁਖੁ ਤਿਹ ਕਿਥੈ ਵਸੈ।

(‘ਵੱਸੈ’ ਬੋਲੋ)

ਇਹ ਨ = ਨਹੀਂ ਜਾਪਈ = ਜਾਪਦਾ ਭਾਵ ਪਤਾ ਨਹੀਂ ਲੱਗਦਾ ਕਿ ਮਨੁੱਖਾ ਦੇਹੀ ਵਿਚ ਨੀਂਦ, ਭੁੱਖ, ਤਿਹ = ਤ੍ਰੇਹ ਕਿਥੈ = ਕਿਥੇ ਵਸੈ = ਵੱਸਦੀਆਂ ਹਨ।

### ਹਸਣੁ ਰੋਵਣੁ ਗਾਵਣਾ; ਛਿਕ ਡਿਕਾਰੁ ਖੰਘੂਰਣੁ ਦਸੈ।

(‘ਦੱਸੈ’ ਬੋਲੋ)

ਹਸਣੁ = ਹੱਸਣਾ, ਰੋਵਣੁ = ਰੋਣਾ, ਗਾਵਣਾ = ਗਾਉਣਾ, ਛਿੱਕ, ਡਿਕਾਰਨਾ, ਖੰਘੂਰਨਾ ਕੋਈ ਦਸੈ = ਦੱਸੋ।

### ਆਲਕ ਤੇ ਅਗਵਾੜੀਆਂ; ਹਿਡਕੀ ਖੁਰਕਣੁ ਪਰਸ ਪਰਸੈ।

(‘ਪਰੱਸੈ’ ਅੱਧਕ ਸਹਿਤ ਬੋਲੋ)

ਆਲਕ = ਆਲਸ ਤੇ ਅਗਵਾੜੀਆਂ = ਅੰਗੜਾਈਆਂ, ਹਿਡਕੀ = ਹਿਚਕੀ ਤੇ ਪਰਸ ਪਰਸੈ = ਆਪਸ ਵਿਚ ਇਕ ਦੂਜੇ ਅੰਗ ਨਾਲ ਖੁਰਕਣਾ।

### ਉਭੇ ਸਾਹ ਉਬਾਸੀਆਂ; ਚੁਟਕਾਰੀ ਤਾੜੀ ਸੁਣਿ ਕਿਸੈ।

(‘ਕਿੱਸੈ’ ਬੋਲੋ)

ਉਭੇ ਸਾਹ = ਲੰਬੇ ਸਾਹ ਭਾਵ ਰੁਕ ਰੁਕ ਕੇ ਸਾਹ ਲੈਣੇ, ਉਬਾਸੀਆਂ ਲੈਣੀਆਂ, ਚੁਟਕਾਰੀ = ਚੁਟਕੀ ਮਾਰਨੀ ਤੇ ਕਿਸੈ = ਕਿਸੇ ਦੀ ਗੱਲ ਸੁਣ ਕੇ ਖ਼ੁਸ਼ੀ ਨਾਲ ਤਾੜੀ ਮਾਰਨੀ।

### ਆਸਾ ਮਨਸਾ ਹਰਖੁ ਸੋਗੁ; ਜੋਗੁ ਭੋਗੁ ਦੁਖੁ ਸੁਣਿ ਨ ਵਿਗਸੈ।

(‘ਵਿਗੱਸੈ’ ਅੱਧਕ ਸਹਿਤ ਬੋਲੋ)

ਆਸਾ = ਉਮੀਦ, ਇੱਛਾ, ਮਨਸਾ = ਵਾਸ਼ਨਾ, ਹਰਖੁ = ਖ਼ੁਸ਼ੀ, ਸੋਗ = ਗ਼ਮੀ, ਜੋਗ, ਭੋਗ ਤੇ ਦੁੱਖ ਸੁਣ ਕੇ ਵਿਗਸੈ = ਪ੍ਰਸੰਨ ਨ = ਨਾ ਹੋਣਾ।

### ਜਾਗਦਿਆਂ ਲਖ ਚਿਤਵਣੀ; ਸੁਤਾ ਸੁਹਣੇ ਅੰਦਰਿ ਧਸੈ।

(‘ਧੱਸੈ’ ਬੋਲੋ)

ਜਾਗਦਿਆਂ ਹੋਇਆਂ ਮਨੁੱਖ ਲੱਖਾਂ ਚਿਤਵਣੀਆਂ ਕਰਦਾ ਹੈ ਅਤੇ ਸੁੱਤਾ ਹੋਇਆ ਸੁਹਣੇ = ਸੁਪਨਿਆਂ ਅੰਦਰਿ = ਵਿਚ ਧਸੈ = ਜਾ ਵੜਦਾ ਹੈ।

## ਸੁਤਾ ਹੀ ਬਰੜਾਂਵਦਾ; ਕਿਰਤ ਵਿਰਤ ਵਿਚਿ ਜਸ ਅਪਜਸੈ।

('ਅਪਜੱਸੈ' ਪਾਠ ਅੱਧਕ ਸਹਿਤ ਉਚਾਰਨ ਕਰੋ)

ਸੁੱਤਾ ਪਿਆ ਹੀ ਬਰੜਾਂਵਦਾ = ਬਰੜਾਉਂਦਾ ਹੈ ਅਤੇ ਕਿਰਤ ਵਿਰਤ = ਉਪਜੀਵਕਾ ਕਮਾਉਣ ਵਿਚ ਜਸ = ਵਡਿਆਈ ਤੇ ਅਪਜਸੈ = ਅਪਕੀਰਤੀ ਲੈਂਦਾ ਹੈ।

## ਤਿਸਨਾ ਅੰਦਰਿ; ਘਣਾ ਤਰਸੈ ॥੧੫॥

('ਤਰੱਸੈ' ਅੱਧਕ ਸਹਿਤ ਬੋਲੋ)

ਇਸ ਤਰ੍ਹਾਂ ਮਨੁੱਖ ਤ੍ਰਿਸ਼ਨਾ ਅੰਦਰਿ = ਵਿਚ ਫਸਿਆ ਹੋਇਆ ਸੁਪਨੇ ਵਿਚ ਭੀ ਘਣਾ = ਬਹੁਤ ਤਰਸੈ = ਤਰਸਦਾ ਹੈ ਭਾਵ ਦੁਖੀ ਹੁੰਦਾ ਹੈ॥੧੫॥

### ਪਉੜੀ ੧੬ (ਦੁਰਮਤੀ ਉਪਕਾਰ ਕੀਤੇ ਵੀ ਸੌਰਦਾ ਨਹੀਂ)

## ਗੁਰਮਤਿ ਦੁਰਮਤਿ ਵਰਤਣਾ; ਸਾਧੁ ਅਸਾਧੁ ਸੰਗਤਿ ਵਿਚਿ ਵਸੈ।

ਜੀਵ, ਸਾਧ ਜਨਾਂ ਦੀ ਸੰਗਤ ਵਿਚ ਵਸਣ ਕਰਕੇ ਗੁਰੂ ਦੀ ਮਤਿ = ਸਿੱਖਿਆ ਨੂੰ ਵਰਤਣਾ ਕਰਦਾ ਹੈ ਅਤੇ ਅਸਾਧੁ = ਕੁਸੰਗੀਆਂ ਦੀ ਸੰਗਤ ਵਿਚ ਦੁਰਮਤਿ = ਖੋਟੀ ਮਤ ਨੂੰ ਵਰਤਣਾ ਕਰਦਾ ਹੈ।

## ਤਿੰਨ ਵੇਸ ਜਮਵਾਰ ਵਿਚਿ; ਹੋਇ ਸੰਜੋਗੁ ਵਿਜੋਗੁ ਮੁਣਸੈ।

ਮੁਣਸੈ = ਮਨੁੱਖ ਨੂੰ ਜਮਵਾਰ = ਉਮਰ ਦੇ ਤਿੰਨ ਵੇਸਾਂ ਬਾਲ, ਜੁਆਨੀ ਤੇ ਬੁਢੇਪੇ ਵਿਚ ਸੰਜੋਗੁ = ਮਿਲਾਪ ਤੇ ਵਿਜੋਗੁ = ਵਿਛੋੜਾ ਹੋਇ = ਹੁੰਦਾ ਰਹਿੰਦਾ ਹੈ।

## ਸਹਸ ਕੁਬਾਣ ਨ ਵਿਸਰੈ; ਸਿਰਜਣਹਾਰੁ ਵਿਸਾਰਿ ਵਿਗਸੈ।

ਮਨੁੱਖ ਆਪਣੀਆਂ ਸਹਸ = ਹਜ਼ਾਰਾਂ ਕੁਬਾਣ = ਭੈੜੀਆਂ ਆਦਤਾਂ ਨੂੰ ਨ = ਨਹੀਂ ਵਿਸਰੈ = ਵਿਸਾਰਦਾ ਅਤੇ ਸਿਰਜਣਹਾਰੁ = ਸ੍ਰਿਸ਼ਟੀ ਨੂੰ ਰਚਣ ਵਾਲੇ ਪਰਮਾਤਮਾ ਨੂੰ ਵਿਸਾਰਿ = ਭੁਲਾ ਕੇ ਵਿਗਸੈ = ਖ਼ੁਸ਼ ਹੁੰਦਾ ਹੈ।

## ਪਰ ਨਾਰੀ ਪਰ ਦਰਬੁ ਹਿਤੁ; ਪਰ ਨਿੰਦਾ ਪਰਪੰਚ ਰਹਸੈ।

ਪਰ = ਪਰਾਈ ਨਾਰੀ = ਇਸਤਰੀ ਪਰ = ਪਰਾਏ ਦਰਬੁ = ਧਨ ਤੇ ਪਰ = ਪਰਾਈ ਨਿੰਦਾ = ਨਿੰਦਿਆ ਦੇ ਹਿਤੁ = ਕਾਰਣ ਪਰਪੰਚ = ਵਿਸ਼ੇਸ਼ ਛਲਾਂ ਵਿਚ ਰਹਸੈ = ਪ੍ਰਸੰਨ ਹੁੰਦਾ ਹੈ।

## ਨਾਮ ਦਾਨ ਇਸਨਾਨੁ ਤਜਿ; ਕੀਰਤਨ ਕਥਾ ਨ ਸਾਧੁ ਪਰਸੈ।

ਬੁਰੇ ਕੰਮਾਂ ਵਿਚ ਲੱਗਿਆ ਮਨੁੱਖ ਨਾਮ, ਦਾਨ, ਇਸ਼ਨਾਨ ਦਾ ਤਜਿ = ਤਿਆਗ ਕਰ ਦਿੰਦਾ ਹੈ ਅਤੇ ਨਾ ਕੀਰਤਨ, ਨਾ ਕਥਾ ਤੇ ਨਾ ਹੀ ਸਾਧ ਜਨਾਂ ਨੂੰ ਪਰਸੈ = ਮਿਲਦਾ ਹੈ।

## ਕੁਤਾ ਚਉਕ ਚੜ੍ਹਾਈਐ; ਚਕੀ ਚਟਣਿ ਕਾਰਣ ਨਸੈ।

ਜਿਵੇਂ ਕੁੱਤੇ ਨੂੰ ਚਉਕ = ਤਖ਼ਤ 'ਤੇ ਚੜ੍ਹਾਈਐ = ਚੜ੍ਹਾ ਦੇਈਏ ਤਾਂ ਉਹ ਚੱਕੀ ਨੂੰ ਚੱਟਣ ਦੇ ਕਾਰਣ ਨਸੈ = ਭੱਜਦਾ ਹੈ। ਇਸ ਪ੍ਰਕਾਰ ਜੇਕਰ ਸਾਕਤ ਪੁਰਸ਼ ਨੂੰ ਕਿਤਨੀ ਭੀ ਗੁਰੂ ਦੀ ਸਿੱਖਿਆ ਦੇ ਦੇਈਏ ਤਾਂ ਉਹ ਦੁਬਾਰਾ ਵਿਸ਼ੇ-ਵਿਕਾਰਾਂ ਰੂਪੀ ਚੱਕੀ ਵੱਲ ਭੋਗਣ ਰੂਪ ਚੱਟਣ ਲਈ ਹੀ ਦੌੜਦਾ ਹੈ।

## ਅਵਗੁਣਿਆਰਾ; ਗੁਣ ਨ ਸਰਸੈ ॥੧੬॥

ਇਸੇ ਕਰਕੇ ਅਵਗੁਣਿਆਰਾ = ਔਗੁਣਾਂ ਨਾਲ ਭਰਿਆ ਹੋਇਆ ਮਨੁੱਖ ਕਦੇ ਵੀ ਗੁਣਾਂ ਦੇ ਸਰਸੈ = ਸ੍ਰੇਸ਼ਟ ਰਸ ਵਿਚ ਪ੍ਰਸੰਨ ਨ = ਨਹੀਂ ਹੁੰਦਾ ॥੧੬॥

***ਨੋਟ :*** 'ਵੱਸੈ', 'ਮੁਣੱਸੈ', 'ਵਿਗੱਸੈ', 'ਰਹੱਸੈ', 'ਪਰੱਸੈ', 'ਨੱਸੈ', 'ਸਰੱਸੈ' ਇਹ ਸਾਰੇ ਪਾਠ ਅੱਧਕ ਸਹਿਤ ਉਚਾਰਨ ਕਰੋ।

### ਪਉੜੀ ੧੭ (ਅਨੇਕਤਾ ਵਿਚ ਇਕ ਵਿਆਪਕ ਹੈ, ਉਸ ਨੂੰ ਚੇਤ)

## ਜਿਉ ਬਹੁ ਵਰਨ ਵਣਾਸਪਤਿ; ਮੂਲ ਪਤ੍ਰ ਫਲ ਫੁਲੁ ਘਨੇਰੇ।

('ਪੱਤ੍ਰ' ਅੱਧਕ ਸਹਿਤ ਬੋਲੋ)

ਜਿਉ = ਜਿਵੇਂ ਵਣਾਸਪਤਿ = ਬਨਸਪਤੀ ਬਹੁ = ਬਹੁਤ ਵਰਨ = ਰੰਗਾਂ ਦੀ ਹੁੰਦੀ ਹੈ ਤੇ ਉਸ ਦਾ ਮੂਲ = ਮੁੱਢ, ਪਤ੍ਰ = ਪੱਤੇ, ਫਲ ਤੇ ਫੁੱਲ ਵੀ ਘਨੇਰੇ = ਬਹੁਤ ਤਰ੍ਹਾਂ ਦੇ ਹੁੰਦੇ ਹਨ।

## ਇਕ ਵਰਣ ਬੈਸੰਤਰੈ; ਸਭਸੈ ਅੰਦਰਿ ਕਰਦਾ ਡੇਰੇ।

ਪਰ ਸਭਸੈ = ਸਾਰੀ ਵਣਸਪਤੀ ਅੰਦਰਿ = ਵਿਚ ਇਕ ਵਰਣ = ਰੰਗ ਦੀ ਬੈਸੰਤਰੈ = ਅੱਗ ਡੇਰੇ = ਵਾਸਾ ਕਰਦੀ ਹੈ।

## ਰੂਪੁ ਅਨੂਪ ਅਨੇਕ ਹੋਇ; ਰੰਗ ਸੁਰੰਗ ਸੁ ਵਾਂਸ ਚੰਗੇਰੇ।

ਅਨੇਕ = ਬਹੁਤ ਅਨੂਪ = ਸੋਹਣੇ ਰੂਪਾਂ ਵਾਲੇ ਤੇ ਰੰਗ, ਸੁਰੰਗ = ਸ੍ਰੇਸ਼ਟ ਰੰਗਾਂ ਵਾਲੇ ਸੁ = ਸੋਹਣੇ ਤੇ ਚੰਗੇਰੇ = ਚੰਗੇ ਬਾਂਸ ਹੁੰਦੇ ਹਨ।

## ਵਾਂਸਹੁ ਉਠਿ ਉਪਠਿ ਕਰਿ; ਜਾਲਿ ਕਰੰਦਾ ਭਸਮੈ ਢੇਰੇ।

('ਉਪੱਠਿ' ਬੋਲੋ)

ਪਰ ਵਾਂਸਹੁ = ਬਾਂਸ ਤੋਂ ਉੱਠ ਕੇ ਅੱਗ ਉਪਠਿ = ਪੁੱਠੇ ਕੰਮ ਕਰ ਕੇ ਸਾਰੀ ਬਨਸਪਤੀ ਨੂੰ ਜਾਲਿ = ਸਾੜ ਕਰੰਦਾ = ਕਰਕੇ ਭਸਮੈ = ਸੁਆਹ ਦਾ ਢੇਰੇ = ਢੇਰ ਕਰ ਦਿੰਦੀ ਹੈ।

## ਰੰਗ ਬਿਰੰਗੀ ਗਊ ਵੰਸ; ਅੰਗੁ ਅੰਗੁ ਧਰਿ ਨਾਉ ਲਵੇਰੇ।

ਗਊ = ਗਾਵਾਂ ਦੀ ਵੰਸ = ਕੁਲ ਰੰਗ-ਬਰੰਗੀ ਹੁੰਦੀ ਹੈ ਤੇ ਗਵਾਲਾ ਉਨ੍ਹਾਂ ਲਵੇਰੇ = ਨਵੇਂ ਪ੍ਰਸੂਤ ਹੋਏ ਪਸ਼ੂ ਜੋ ਦੁੱਧ ਦਿੰਦੇ ਹਨ, ਉਨ੍ਹਾਂ ਦੇ ਅੰਗੁ = ਸਰੀਰ 'ਤੇ ਵੱਖੋ-ਵੱਖਰੇ ਅੰਗੁ = ਚਿੰਨ੍ਹ ਲਗਾ ਕੇ ਵੱਖੋ-ਵੱਖਰੇ ਨਾਉ = ਨਾਮ ਧਰਿ = ਰੱਖ ਦਿੰਦਾ ਹੈ।

## ਸਦੀ ਆਵੈ ਨਾਉ ਸੁਣਿ; ਪਾਲੀ ਚਾਰੈ ਮੇਰੇ ਤੇਰੇ।

('ਸੱਦੀ' ਅੱਧਕ ਸਹਿਤ ਬੋਲੋ, 'ਚਾਰੈ' ਪੋਲਾ ਬੋਲੋ)

ਪਾਲੀ = ਪਸ਼ੂਆਂ ਦਾ ਚਰਵਾਹਾ ਕੁਝ ਮੇਰੇ = ਆਪਣੀਆਂ, ਕੁਝ ਤੇਰੇ = ਦੂਸਰੇ ਦੀਆਂ ਗਊਆਂ ਚਾਰੈ = ਚਾਰਦਾ ਹੈ, ਉਸ ਦੀਆਂ ਸੱਦੀਆਂ ਹੋਈਆਂ ਆਪੋ-ਆਪਣਾ ਨਾਉ = ਨਾਮ ਸੁਣ ਕੇ ਭੱਜੀਆਂ ਆਵੈ = ਆਉਂਦੀਆਂ ਹਨ।

## ਸਭਨਾ ਦਾ ਇਕੁ ਰੰਗੁ ਦੁਧ; ਘਿਉ ਪਟ ਭਾਂਡੈ ਦੋਖ ਨ ਹੇਰੇ।

ਜਿਵੇਂ ਗਊਆਂ ਦੇ ਨਾਮ ਤੇ ਰੰਗ ਵੱਖੋ-ਵੱਖਰੇ ਹੁੰਦੇ ਹਨ, ਪਰ ਸਭਨਾ = ਸਾਰੀਆਂ ਗਾਵਾਂ ਦਾ ਇੱਕ ਰੰਗ ਦਾ ਹੀ ਉੱਜਲ ਦੁੱਧ ਹੁੰਦਾ ਹੈ ਤੇ ਕਦੇ ਵੀ ਘਿਉ ਤੇ ਪਟ = ਰੇਸ਼ਮ ਦੇ ਭਾਂਡੇ ਦਾ ਦੋਖ = ਦੋਸ਼ ਨ = ਨਹੀਂ ਹੇਰੇ = ਵੇਖੀਦਾ, ਭਾਵ ਚੰਮ ਦੇ ਕੁੱਪਿਆਂ ਅਰ ਰੇਸ਼ਮ ਦੇ ਕੀੜਿਆਂ ਦੀ ਕੋਈ ਵਿਚਾਰ ਨਹੀਂ ਕਰਦਾ। ਇਸੇ ਪ੍ਰਕਾਰ ਭਗਤ ਜਨ ਕਿਸੇ ਵੀ ਜਾਤ ਵੰਸ ਦੇ ਹੋਣ, ਪਰ ਉਨ੍ਹਾਂ ਕੋਲ ਇਕ ਭਗਤੀ ਰੂਪੀ ਰੰਗ ਦਾ ਦੁੱਧ ਹੈ। ਉਨ੍ਹਾਂ ਦੇ ਗਿਆਨ ਰੂਪੀ ਘਿਉ ਵਿਚ ਤੇ ਪ੍ਰੇਮ ਰੂਪੀ ਰੇਸ਼ਮ ਵਿਚ ਕੋਈ ਦੋਸ਼ ਨਹੀਂ ਦੇਖੀਦਾ, ਭਾਵ ਉਹ ਨਿਰਲੇਪ ਅਰ ਸ਼ੁੱਧ ਸਰੂਪ ਹਨ। ਜੈਸਾ ਕਿ :

**ਘਿਅ ਪਟ ਭਾਂਡਾ ਕਹੈ ਨ ਕੋਇ॥**
**ਐਸਾ ਭਗਤੁ ਵਰਨ ਮਹਿ ਹੋਇ॥** *(ਤਿਲੰਗ ਮ: ੧, ਅੰਗ ੭੨੧)*

## ਚਿਤੈ ਅੰਦਰਿ; ਚੇਤੁ ਚਿਤੇਰੇ ॥੧੭॥

ਇਸ ਪ੍ਰਕਾਰ ਰੰਗ-ਬਰੰਗੀ ਬਨਸਪਤੀ ਤੇ ਗਊਆਂ ਦੀ ਕੁੱਲ ਵਾਂਗ ਪਰਮਾਤਮਾ ਸਾਰੇ ਜੀਵਾਂ ਵਿਚ ਵੱਸ ਰਿਹਾ ਹੈ। ਇਸ ਕਰਕੇ ਹੇ ਜੀਵ! ਤੂੰ ਸਾਰੇ ਸੰਸਾਰ ਦੀ ਚਿਤੇਰੇ = ਚਿੱਤਰਕਾਰੀ ਕਰਨ ਵਾਲੇ ਪਰਮਾਤਮਾ ਨੂੰ ਚਿਤੈ = ਚਿੱਤ ਅੰਦਰਿ = ਵਿਚ ਚੇਤ = ਚਿਤਾਰਨਾ ਕਰ ਭਾਵ ਯਾਦ ਕਰਨਾ ਕਰ॥੧੭॥

### ਪਉੜੀ ੧੮ (ਕਰਤੇ ਨੂੰ ਯਾਦ ਨਹੀਂ ਕਰਦਾ)

## ਧਰਤੀ ਪਾਣੀ ਵਾਸੁ ਹੈ; ਫੁਲੀ ਵਾਸੁ ਨਿਵਾਸ ਚੰਗੇਰੀ।

(ਫੁੱਲੀਂ' ਬੋਲੋ)

ਜਿਵੇਂ ਧਰਤੀ ਵਿਚ ਪਾਣੀ ਦਾ ਵਾਸੁ = ਵਾਸਾ ਹੁੰਦਾ ਹੈ, ਜਿਸ ਕਰਕੇ ਫੁਲੀ = ਫੁੱਲਾਂ ਵਿਚ ਚੰਗੇਰੀ = ਚੰਗੀ ਵਾਸੁ = ਵਾਸ਼ਨਾ ਦਾ ਨਿਵਾਸ ਹੁੰਦਾ ਹੈ। ਇਸੇ ਪ੍ਰਕਾਰ ਬੁੱਧੀ ਰੂਪ ਧਰਤੀ ਵਿਚ ਗੁਰੂ ਦੇ ਉਪਦੇਸ਼ ਰੂਪ ਪਾਣੀ ਦਾ ਵਾਸਾ ਹੁੰਦਾ ਹੈ, ਜਿਸ ਕਰਕੇ ਫੁੱਲ ਰੂਪੀ ਸ਼ੁਭ ਗੁਣ ਦਾ ਅਤੇ ਭਗਤੀ ਰੂਪ ਚੰਗੀ ਵਾਸ਼ਨਾ ਦਾ ਜੀਵ ਅੰਦਰ ਨਿਵਾਸ ਹੁੰਦਾ ਹੈ।

## ਤਿਲ ਫੁਲਾਂ ਦੇ ਸੰਗਿ ਮਿਲਿ; ਪਤਿਤ ਪੁਨੀਤੁ ਫੁਲੇਲ ਘਵੇਰੀ।

ਜਿਵੇਂ ਤਿਲ ਫੁੱਲਾਂ ਦੇ ਸੰਗਿ = ਨਾਲ ਮਿਲ ਕੇ ਫੁਲੇਲ = ਫੁੱਲਾਂ ਵਾਲਾ ਤੇਲ ਘਵੇਰੀ = ਸੁਗੰਧੀ ਵਾਲਾ ਹੋ ਜਾਂਦਾ ਹੈ। ਇਸ ਤਰ੍ਹਾਂ ਨਾਮ ਦੀ ਸੁਗੰਧੀ ਵਾਲੇ ਗੁਰਮੁਖਾਂ ਨਾਲ ਮਿਲ ਕੇ ਪਤਿਤ = ਪਾਪੀ ਲੋਕ ਵੀ ਪੁਨੀਤੁ = ਪਵਿੱਤਰ ਹੋ ਕੇ ਪਰਮਾਤਮਾ ਦੇ ਨਾਮ ਦੀ ਸੁਗੰਧੀ ਵਾਲੇ ਹੋ ਜਾਂਦੇ ਹਨ।

## ਅਖੀਂ ਦੇਖਿ ਅਨੇਰ ਕਰਿ; ਮਨ ਅੰਧੇ ਤਨ ਅੰਧ ਅੰਧੇਰੀ।

('ਅਨ੍ਹੇਰ' ਭਾਰਾ ਕਰ ਕੇ ਬੋਲੋ)

ਅਗਿਆਨਤਾ ਰੂਪੀ ਅਨੇਰ = ਹਨੇਰੇ ਕਰਕੇ ਅੰਧੇ ਹੋਏ ਮਨ ਨੂੰ ਅਖੀਂ = ਅੱਖਾਂ ਨਾਲ ਦੇਖਦੇ ਹੋਏ ਭੀ ਤਨ = ਸਰੀਰ ਵੱਲੋਂ ਅੰਧ ਅੰਧੇਰ ਭਾਵ ਹਨੇਰਾ ਹੀ ਦਿੱਸਦਾ ਹੈ।

## ਛਿਅ ਰੁਤ ਬਾਰਹ ਮਾਹ ਵਿਚਿ; ਸੂਰਜੁ ਇਕੁ ਨ ਘੁਘੂ ਹੇਰੀ।

ਛਿਅ = ਛੇ ਰੁੱਤਾਂ ਤੇ ਬਾਰਹ = ਬਾਰਾਂ ਮਾਹ = ਮਹੀਨਿਆਂ ਵਿਚ ਇੱਕੋ ਹੀ ਸੂਰਜ ਰਹਿੰਦਾ ਹੈ, ਪਰ

ਘੁਘੂ = ਉੱਲੂ ਨੂੰ ਨ = ਨਹੀਂ ਹੇਰੀ = ਦਿੱਸਦਾ। ਇਸੇ ਤਰ੍ਹਾਂ ਛੇ ਰੁੱਤਾਂ ਦੀ ਨਿਆਈਂ ਖਟ ਸੰਪਤੀ, ਬਾਰਾਂ ਮਹੀਨਿਆਂ ਦੀ ਨਿਆਈਂ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ ਵਿਚ ਇੱਕੋ ਬ੍ਰਹਮ ਰੂਪ ਸੂਰਜ ਦੀ ਸੱਤਾ ਵਿਆਪ ਰਹੀ ਹੈ, ਪਰ ਅਗਿਆਨੀ ਰੂਪ ਘੁੱਘੂ ਨੇ ਕਦੇ ਭੀ ਨਹੀਂ ਵੇਖੀ।

## ਸਿਮਰਣ ਕੂੰਜ ਧਿਆਨ ਕਛੁ; ਪਥਰ ਕੀੜੇ ਰਿਜਕ ਸਵੇਰੀ।

ਜਿਵੇਂ ਕੂੰਜ ਸਿਮਰਨ ਨਾਲ ਅਤੇ ਕਛੁ = ਕੱਛੂ ਆਪਣੇ ਬੱਚਿਆਂ ਦਾ ਧਿਆਨ ਕਰ ਕੇ ਪਾਲਦੇ ਹਨ ਅਤੇ ਪੱਥਰਾਂ ਵਿਚ ਰਹਿੰਦੇ ਹੋਏ ਕੀੜਿਆਂ ਨੂੰ ਭੀ ਸਵੇਰੀ = ਹਰ ਰੋਜ਼ ਰਿਜਕ = ਰੋਜ਼ੀ ਮਿਲ ਰਹੀ ਹੈ। ਇਹ ਸਭ ਪਰਮਾਤਮਾ ਦੀ ਰਹਿਮਤ ਨਾਲ ਹੋ ਰਿਹਾ ਹੈ। ਜੈਸਾ ਕਿ :

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**

*(ਗੂਜਰੀ ਮ: ੫, ਅੰਗ ੧੦)*

## ਕਰਤੈ ਨੋ; ਕੀਤਾ ਨ ਚਤੇਰੀ ॥੧੮॥

ਕਰਤੈ = ਰਚਣਹਾਰ ਵਾਹਿਗੁਰੂ ਨੋ = ਨੂੰ, ਕੀਤੇ ਹੋਏ ਜੀਵ ਚਤੇਰੀ = ਯਾਦ ਨ = ਨਹੀਂ ਕਰਦੇ ॥੧੮॥

### ਪਉੜੀ ੧੯ (ਮਨਮੁਖ ਸਦਾ ਅੰਨ੍ਹੇ ਹਨ)

## ਘੁਘੂ ਚਾਮਚੜਿਕ ਨੋ; ਦਿਹੁ ਨ ਸੁਝੈ ਚਾਨਣ ਹੋਂਦੇ।

ਜਿਵੇਂ ਘੁਘੂ = ਉੱਲੂ ਤੇ ਚਾਮਚੜਿਕ ਨੋ = ਨੂੰ ਚਾਨਣ ਹੋਂਦੇ = ਹੁੰਦਿਆਂ ਭਾਵ ਸੂਰਜ ਦੇ ਪ੍ਰਕਾਸ਼ ਹੁੰਦਿਆਂ ਵੀ ਦਿਹੁ = ਦਿਨ ਵਿਚ ਕੁਝ ਭੀ ਨ = ਨਹੀਂ ਸੁਝੈ = ਦਿੱਸਦਾ। ਇਸੇ ਪ੍ਰਕਾਰ ਅਗਿਆਨੀ ਰੂਪ ਉੱਲੂ ਤੇ ਈਰਖਾਲੂ ਰੂਪ ਚਾਮਚੜਿੱਕ ਨੂੰ ਗੁਰੂ ਰੂਪ ਸੂਰਜ ਦੇ ਉਪਦੇਸ਼ ਰੂਪ ਚਾਨਣ ਦੇ ਹੁੰਦਿਆਂ ਵੀ ਗਿਆਨ ਰੂਪੀ ਦਿਨ ਨਹੀਂ ਦਿੱਸਦਾ।

## ਰਾਤਿ ਅਨ੍ਹੇਰੀ ਦੇਖਦੇ; ਬੋਲੁ ਕੁਬੋਲੁ ਅਬੋਲੁ ਖਲੋਂਦੇ।

ਪਰ ਉਹ ਅਨ੍ਹੇਰੀ = ਹਨੇਰੀ ਰਾਤ ਵਿਚ ਸਭ ਕੁਝ ਵੇਖਦੇ ਹਨ ਅਤੇ ਆਪਣੇ ਅਬੋਲੁ = ਨਾ ਬੋਲਣ ਵਾਲੇ ਕੁਬੋਲੁ = ਖੋਟੇ ਬਚਨ ਬੋਲ ਕੇ ਖਲੋਂਦੇ = ਖਲੋ ਜਾਂਦੇ ਹਨ **ਵਾ:** ਅਬੋਲੁ = ਕਦੇ ਚੁੱਪ ਵੱਟ ਕੇ ਖਲੋਂਦੇ = ਖਲੋ ਜਾਂਦੇ ਹਨ। ਇਸੇ ਪ੍ਰਕਾਰ ਅਗਿਆਨੀ ਲੋਕ ਅਵਿੱਦਿਆ ਦੀ ਹਨੇਰੀ ਰਾਤ ਵਿਚ ਦ੍ਵੈਸ਼ ਨਾਲ ਦੇਖਦੇ ਹਨ, ਆਪਣੇ ਅਬੋਲੁ = ਨਾ ਬੋਲਣ ਵਾਲੇ ਖੋਟੇ ਬਚਨ ਬੋਲ ਕੇ ਖਲੋਂਦੇ ਹਨ।

## ਮਨਮੁਖ ਅੰਨ੍ਹੇ ਰਾਤਿ ਦਿਹੁ; ਸੁਰਤਿ ਵਿਹੂਣੇ ਚਕੀ ਝੋਂਦੇ।

ਮਨਮੁਖ ਲੋਕ ਦਿਹੁ = ਦਿਨ ਰਾਤ ਅਗਿਆਨਤਾ ਵਿਚ ਅੰਨ੍ਹੇ ਰਹਿੰਦੇ ਹਨ, ਕਿਉਂਕਿ ਉਹ ਸੁਰਤਿ = ਗਿਆਨ ਤੋਂ ਵਿਹੂਣੇ = ਬਿਨਾਂ ਝਗੜਿਆਂ ਦੀ ਚੱਕੀ ਝੋਂਦੇ = ਝੋਈ ਰੱਖਦੇ ਹਨ, ਭਾਵ ਦਿਨ ਰਾਤ ਹੀ ਭੈੜੇ ਬੋਲ ਬੋਲਦੇ ਰਹਿੰਦੇ ਹਨ, ਕਦੇ ਭੀ ਚੁੱਪ ਨਹੀਂ ਵੱਟਦੇ।

## ਅਉਗਣ ਚੁਣ ਚੁਣਿ ਛਡਿ ਗੁਣ; ਪਰਹਰਿ ਹੀਰੇ ਫਟਕ ਪਰੋਂਦੇ।

ਮਨਮੁਖ ਲੋਕ ਸ਼ੁਭ ਗੁਣਾਂ ਨੂੰ ਛੱਡ ਕੇ ਔਗੁਣਾਂ ਨੂੰ ਚੁਣ ਚੁਣਿ = ਲੱਭ ਲੱਭ ਕੇ ਇਕੱਠੇ ਕਰਦੇ ਹਨ, ਇਉਂ ਸਮਝੋ ਕਿ ਸ਼ੁਭ ਗੁਣ ਰੂਪ ਹੀਰਿਆਂ ਨੂੰ ਪਰਹਰਿ = ਤਿਆਗ ਕੇ ਔਗੁਣਾਂ ਰੂਪ ਫਟਕ = ਕੱਚ ਦੇ ਮਣਕਿਆਂ ਦਾ ਹਾਰ ਗਲ ਵਿਚ ਪਰੋਂਦੇ ਹਨ।

## ਨਾਉ ਸੁਜਾਖੈ ਅੰਨ੍ਹਿਆਂ; ਮਾਇਆ ਮਦ ਮਤਵਾਲੇ ਰੋਂਦੇ।

ਮਨਮੁਖ ਲੋਕ ਤਾਂ ਅਗਿਆਨ ਵਿਚ ਅੰਨ੍ਹਿਆਂ = ਅੰਨ੍ਹੇ ਹਨ ਪਰ ਆਪਣਾ ਨਾਮ ਸੁਜਾਖੈ = ਸੁਜਾਖਾ, ਭਾਵ ਚਤੁਰ ਰੱਖਿਆ ਹੋਇਆ ਹੈ, ਪਰ ਮਾਇਆ ਰੂਪੀ ਮਦ = ਸ਼ਰਾਬ ਵਿਚ **ਵਾ:** ਮਾਇਆ ਦੇ ਮਦ = ਹੰਕਾਰ ਵਿਚ ਮਤਵਾਲੇ = ਮਸਤ ਹੋ ਕੇ ਮਾਇਆ ਵਿਚ ਹੀ ਭਟਕਦੇ ਹੋਏ ਰੋਂਦੇ ਰਹਿੰਦੇ ਹਨ।

## ਕਾਮ ਕਰੋਧ ਵਿਰੋਧ ਵਿਚਿ; ਚਾਰੇ ਪੱਲੇ ਭਰਿ ਭਰਿ ਧੋਂਦੇ।

('ਪੱਲੇ' ਕੱਸ ਕੇ ਬੋਲੋ)

ਕਾਮ, ਕ੍ਰੋਧ ਆਦਿ ਵਿਸ਼ਿਆਂ ਤੇ ਵਿਰੋਧ ਵਿਚ ਚਤੁਸਟੇ ਅੰਤਹਕਰਣ (ਮਨ, ਬੁੱਧ, ਚਿੱਤ, ਹੰਕਾਰ) ਰੂਪੀ ਪੱਲਿਆਂ ਨੂੰ ਕਰਮਾਂ ਧਰਮਾਂ ਨਾਲ ਭਰ ਭਰ ਕੇ ਧੋਂਦੇ ਹਨ, ਭਾਵ ਲੋਕਾਂ ਸਾਹਮਣੇ ਸੱਚੇ ਬਣਨ ਲਈ ਕੋਈ ਨਾ ਕੋਈ ਕਰਮ ਧਰਮ ਕਰਦੇ ਰਹਿੰਦੇ ਹਨ।

## ਪਥਰ ਪਾਪ; ਨ ਛੁਟਹਿ ਢੋਂਦੇ ॥੧੯॥

ਇਸ ਪ੍ਰਕਾਰ ਮਨਮੁਖ ਲੋਕ ਪਾਪਾਂ ਰੂਪ ਪੱਥਰ ਢੋਂਦੇ ਹਨ ਤੇ ਛੁਟਹਿ = ਛੁੱਟਦੇ ਨਹੀਂ ਹਨ, ਭਾਵ ਅੰਤ ਨੂੰ ਨਰਕਾਂ ਦੀ ਫਾਹੀ ਵਿਚ ਫਸੇ ਹੋਏ ਵੇਗਾਰਾਂ ਵਿਚ ਦੁੱਖ ਸਹਾਰਦੇ ਹਨ॥੧੯॥

### ਪਉੜੀ ੨੦ (ਮਨਮੁਖ ਗੁਣ ਨੂੰ ਅਵਗੁਣ ਕਰਦਾ ਹੈ)

## ਥਲਾਂ ਅੰਦਰਿ ਅਕ ਉਗਵਨਿ; ਵੁਠੈ ਮੀਂਹ ਪਵੈ ਮੁਹਿ ਮੋਆ।

('ਅੱਕ' ਬੋਲੋ)

ਥਲਾਂ = ਖ਼ੁਸ਼ਕ ਥਾਵਾਂ ਅੰਦਰਿ = ਵਿਚ ਅੱਕ ਉਗਵਨਿ = ਉੱਗਦੇ ਹਨ, ਪਰ ਜੋ ਮੀਂਹ ਦੇ ਵੁਠੈ = ਵਰਸਣ ਨਾਲ ਮੁਹਿ = ਮੂੰਹ ਭਾਰ ਹੋ ਕੇ ਮੋਆ = ਮਰ ਭਾਵ ਝੁਕ ਪਵੈ = ਪੈਂਦੇ ਹਨ, ਕਿਉਂਕਿ ਉਨ੍ਹਾਂ ਨੂੰ ਮੀਂਹ ਦਾ ਪਾਣੀ ਜ਼ਹਿਰ ਵਾਂਗੂੰ ਲੱਗਦਾ ਹੈ। ਇਸੇ ਪ੍ਰਕਾਰ ਨਾਸਤਕ ਰੂਪ ਥਲਾਂ ਵਿਚ ਕ੍ਰੋਧ ਰੂਪੀ ਅੱਕ ਉੱਗਦਾ ਹੈ, ਜੋ ਗੁਰੂ ਦੇ ਉਪਦੇਸ਼ ਰੂਪੀ ਮੀਂਹ ਦੇ ਵਰਸਣ ਨਾਲ ਬੇਰੁਖ਼ੀ ਕਰਕੇ ਮਰਦੇ ਹਨ।

## ਪਤ ਟੁਟੈਂ ਦੁਧ ਵਹਿ ਚਲੈ; ਪੀਤੈ ਕਾਲਕੂਟ ਓਹੁ ਹੋਆ।

('ਪੱਤ' ਬੋਲੋ)

ਅੱਕ ਦੇ ਪੱਤੇ ਟੁਟੈਂ = ਟੁੱਟਦੇ ਹਨ ਤਾਂ ਉਸ ਵਿਚ ਦੁੱਧ ਵਹਿ ਚਲੈ = ਚੱਲਦਾ ਹੈ, ਪਰ ਓਹੁ = ਉਹ ਪੀਤੈ = ਪੀਣ ਵਾਲੇ ਲਈ ਕਾਲਕੂਟ = ਜ਼ਹਿਰ ਹੋਆ = ਹੁੰਦਾ ਹੈ। ਇਸੇ ਪ੍ਰਕਾਰ ਨਾਸਤਕਾਂ ਦੇ ਇੱਜ਼ਤ ਰੂਪ ਪੱਤਰੇ ਟੁੱਟੇ ਹੋਏ ਹਨ ਅਤੇ ਵਿਕਾਰਾਂ ਦਾ ਉਨ੍ਹਾਂ ਵਿਚ ਦੁੱਧ ਚੱਲਦਾ ਹੈ, ਜਿਹੜਾ ਉਨ੍ਹਾਂ ਦੀ ਸੰਗਤ ਕਰਦਾ ਹੈ, ਉਹ ਵਿਕਾਰ ਰੂਪੀ ਜ਼ਹਿਰ ਵਾਲਾ ਹੋ ਜਾਂਦਾ ਹੈ।

## ਅਕਹੁ ਫਲ ਹੁਇ ਖਖੜੀ; ਨਿਹਫਲ ਸੋ ਫਲ ਅਕਤਿਡ ਭੋਆ।

('ਅੱਕਹੁ' ਅੱਧਕ ਸਹਿਤ ਬੋਲੋ)

ਅਕਹੁ = ਅੱਕ ਤੋਂ ਖੱਖੜੀ ਦਾ ਨਿਹਫਲ = ਨਿਸਫਲ ਫਲ ਹੁਇ = ਹੁੰਦਾ ਹੈ, ਸੋ = ਉਹ ਕੇਵਲ ਅਕਤਿਡ = ਅੱਕ ਦੇ ਟਿੱਡੇ ਨੂੰ ਭੋਆ = ਭਾਉਂਦਾ ਭਾਵ ਚੰਗਾ ਲੱਗਦਾ ਹੈ। ਇਸੇ ਤਰ੍ਹਾਂ ਨਾਸਤਕ ਰੂਪ ਅੱਕ ਦੀਆਂ ਵਿਚਾਰ ਰੂਪ ਖੱਖੜੀਆਂ ਨਿਸਫਲ ਹਨ, ਪਰ ਉਹ ਕੇਵਲ ਅੱਕ ਦੇ ਟਿੱਡੇ ਦੀ ਨਿਆਈਂ ਉਨ੍ਹਾਂ ਨੂੰ ਪਿਆਰ ਕਰਨ ਵਾਲਿਆਂ ਨੂੰ ਭਾਉਂਦੀਆਂ ਹਨ।

## ਵਿਹੁ ਨਸੈ ਅਕ ਦੁਧ ਤੇ; ਸਪ ਖਾਧਾ ਖਾਇ ਅਕ ਨਿਰੋਆ।

('ਨੱਸੈ' ਕੱਸ ਕੇ ਬੋਲੋ)

ਅੱਕ ਤੇ = ਦੇ ਦੁੱਧ ਨਾਲ ਵਿਹੁ = ਜ਼ਹਿਰ ਨਸੈ = ਦੂਰ ਹੋ ਜਾਂਦੀ ਹੈ, ਕਿਉਂਕਿ ਜੋ ਸੱਪ ਦਾ ਖਾਧਾ = ਡੰਗਿਆ ਹੋਇਆ ਅੱਕ ਖਾਇ = ਖਾਵੇ ਤਾਂ ਉਹ ਨਿਰੋਆ = ਰੋਗ ਤੋਂ ਰਹਿਤ ਹੋ ਜਾਂਦਾ ਹੈ। ਇਸੇ ਤਰ੍ਹਾਂ ਅੱਕ ਰੂਪ ਨਾਸਤਕ ਦੀ ਗੁਰੂ ਦੇ ਉਪਦੇਸ਼ ਰੂਪ ਦੁੱਧ ਨਾਲ ਵਿਸ਼ੇ-ਵਿਕਾਰਾਂ ਦੀ ਜ਼ਹਿਰ ਨਾਸ਼ ਹੋ ਜਾਂਦੀ ਹੈ, ਕਿਉਂਕਿ ਜੋ ਵਿਸ਼ੇ-ਵਿਕਾਰਾਂ ਦਾ ਡੰਗਿਆ ਹੋਇਆ ਹੈ, ਉਹ ਵੀ ਗੁਰੂ ਦੇ ਉਪਦੇਸ਼ ਰੂਪੀ ਦੁੱਧ ਨਾਲ ਨਵਾਂ ਨਿਰੋਆ ਭਾਵ ਆਤਮਿਕ ਜੀਵਨ ਵਾਲਾ ਹੋ ਜਾਂਦਾ ਹੈ।

## ਸੋ ਅਕ ਚਰਿਕੈ ਬਕਰੀ; ਦੇਇ ਦੁਧੁ ਅੰਮ੍ਰਿਤ ਮੋਹਿ ਚੋਆ।

ਸੋ = ਉਹੀ ਅੱਕ ਚਰ ਕੇ ਬੱਕਰੀ ਅੰਮ੍ਰਿਤ ਰੂਪ ਦੁੱਧ ਦੇਇ = ਦਿੰਦੀ ਹੈ, ਜੋ ਬਾਲਕਾਂ ਦੇ ਮੋਹਿ = ਮੂੰਹ ਵਿਚ ਚੋਆ = ਚੋਇਆ ਭਾਵ ਪਿਆਇਆ ਜਾਂਦਾ ਹੈ। ਇਸੇ ਤਰ੍ਹਾਂ ਬੱਕਰੀ ਦੀ ਨਿਆਈਂ ਨਿਮਰਤਾ ਵਾਲੇ ਗੁਰਮੁਖ ਜਨ, ਉਹ ਅੱਕ ਦੀ ਨਿਆਈਂ ਕਾਮ, ਕ੍ਰੋਧ ਆਦਿ ਨੂੰ ਚਰ ਕੇ ਭਾਵ ਨਾਸ਼ ਕਰ ਕੇ ਹੋਰਨਾਂ ਨੂੰ ਉਪਦੇਸ਼ ਰੂਪ ਦੁੱਧ ਦਿੰਦੇ ਹਨ ਅਤੇ ਨਾਮ, ਗਿਆਨ ਦਾ ਦੁੱਧ ਜਗਿਆਸੂ ਰੂਪ ਬਾਲਕਾਂ ਦੇ ਮੂੰਹ ਵਿਚ ਚੋਂਦੇ ਹਨ।

## ਸਪੈ ਦੁਧੁ ਪੀਆਲੀਐ; ਵਿਸੁ ਉਗਾਲੈ ਪਾਸ ਖੜੋਆ।

ਪਰ ਜੇਕਰ ਸਪੈ = ਸੱਪ ਨੂੰ ਦੁੱਧ ਪੀਆਲੀਐ = ਪਿਆ ਦੇਈਏ ਤਾਂ ਉਹ ਪਾਸ ਖੜੋਆ = ਖੜੋਤਾ ਹੀ ਵਿਸੁ = ਵਿਹੁ ਉਗਾਲੈ = ਉਗਾਲਦਾ ਹੈ। ਇਸੇ ਤਰ੍ਹਾਂ ਜੇਕਰ ਸੱਪ ਦੀ ਨਿਆਈਂ ਅਨ-ਅਧਿਕਾਰੀਆਂ ਨੂੰ ਗੁਰੂ ਦੇ ਉਪਦੇਸ਼ ਰੂਪ ਦੁੱਧ ਪਿਆ ਦੇਈਏ ਤਾਂ ਉਹ ਸਤਿਸੰਗੀਆਂ ਦੇ ਪਾਸ ਖੜੋਤਾ ਵੀ ਵਿਕਾਰਾਂ ਦੀ ਵਿਹੁ ਹੀ ਉਗਲਦੇ ਹਨ।

## ਗੁਣ ਕੀਤੇ; ਅਵਗੁਣ ਕਰਿ ਢੋਆ ॥੨੦॥

ਇਸ ਪ੍ਰਕਾਰ ਸਾਕਤਾਂ, ਮਨਮੁਖਾਂ ਉੱਤੇ ਗੁਣ ਕੀਤੇ = ਕਰਨ ਦੇ ਬਾਵਜੂਦ ਵੀ ਉਹ ਸਾਕਤ ਪੁਰਖ ਢੋਆ = ਮਿਲਾਪ ਕਰਿ = ਕਰ ਕੇ ਫਿਰ ਅਵਗੁਣ = ਔਗੁਣ ਹੀ ਕਰਦੇ ਹਨ ॥੨੦॥

ਭਾਵ ਜਿਵੇਂ ਬੱਕਰੀ ਅਵਗੁਣ ਦਾ ਗੁਣ ਕਰਦੀ ਹੈ, ਸੱਪ ਗੁਣ ਦਾ ਅਵਗੁਣ ਕਰਦਾ ਹੈ, ਇਸੇ ਤਰ੍ਹਾਂ ਗੁਰਮੁਖ, ਮਨਮੁਖ ਚੰਗੇ ਮਾੜੇ ਕਰਮਾਂ ਕਰਕੇ ਜਾਣੇ ਜਾਂਦੇ ਹਨ।

### ਪਉੜੀ ੨੧ (ਨਿਗੁਰਾ ਵੱਸ ਨਹੀਂ ਆਉਂਦਾ)

## ਕੁਹੈ ਕਸਾਈ ਬਕਰੀ; ਲਾਇ ਲੂਣ ਸੀਖ ਮਾਸੁ ਪਰੋਆ।

('ਸੀਂਖ' ਬਿੰਦੀ ਨਾਲ ਬੋਲੋ)

ਕਸਾਈ ਬੱਕਰੀ ਨੂੰ ਕੁਹੈ = ਮਾਰਦਾ ਹੈ ਤੇ ਫਿਰ ਉਸ ਉੱਤੇ ਲੂਣ ਲਾਇ = ਲਾ ਕੇ ਲੋਹੇ ਦੀ ਸੀਖ ਵਿਚ ਪਰੋਆ = ਪਰੋਂਦਾ ਹੈ।

## ਹਸਿ ਹਸਿ ਬੋਲੈ ਕੁਹੀਦੀ; ਖਾਧੇ ਅਕੁ ਹਾਲ ਇਹ ਹੋਆ।

ਬੱਕਰੀ ਕਸਾਈ ਵੱਲੋਂ ਕੁਹੀਦੀ = ਮਾਰਨ ਸਮੇਂ ਹੱਸ ਹੱਸ ਕੇ ਬੋਲੈ = ਬੋਲੀ ਕਿ ਅੱਕ ਖਾਧੇ = ਖਾਣ ਕਰਕੇ ਮੇਰਾ ਇਹ ਹਾਲ ਹੋਆ = ਹੋਇਆ ਹੈ।

## ਮਾਸ ਖਾਨ ਗਲ ਛੁਰੀ ਦੇ; ਹਾਲ ਤਿਨਾੜਾ ਕਉਣੁ ਅਲੋਆ।

ਜਿਹੜੇ ਲੋਕ ਸਾਡੇ ਗਲ ਵਿਚ ਛੁਰੀ ਦੇ ਕੇ ਮਾਸ ਖਾਨ = ਖਾਂਦੇ ਹਨ, ਫਿਰ ਤਿਨਾੜਾ = ਉਨ੍ਹਾਂ ਦਾ ਹਾਲ ਅਲੋਆ = ਦੇਖਣ ਵਿਚ ਕਉਣੁ = ਕਿਹੋ ਜਿਹਾ ਹੋਵੇਗਾ ?

## ਜੀਭੈ ਹੁੰਦਾ ਫੇੜਿਐ; ਖਉ ਦੰਦਾਂ ਮੁਹ ਭੰਨਿ ਵਿਗੋਆ।

ਜੀਭੈ = ਜੀਭ ਦੇ ਸੁਆਦ ਕਾਰਨ ਫੇੜਿਐ = ਕੀਤੇ ਹੋਏ ਮੰਦ ਕਰਮ ਦਾ ਇਹ ਹਾਲ ਹੁੰਦਾ ਹੈ ਕਿ ਮੂੰਹ ਨੂੰ ਭੰਨਵਾਉਂਦਾ ਤੇ ਦੰਦਾਂ ਦਾ ਖਉ = ਨਾਸ਼ ਕਰਾਉਂਦਾ ਹੈ ਤੇ ਵਿਗੋਆ = ਖ਼ਰਾਬ ਹੁੰਦਾ ਹੈ।

## ਪਰ ਤਨ ਪਰ ਧਨ ਨਿੰਦ ਕਰਿ;
## ਹੋਆ ਦੁਜੀਭਾ ਬਿਸੀਅਰੁ ਭੋਆ।

ਜੋ ਪਰ ਤਨ = ਪਰਾਈ ਇਸਤਰੀ, ਪਰ ਧਨ = ਪਰਾਇਆ ਧਨ ਤੇ ਪਰਾਈ ਨਿੰਦਿਆ ਕਰਿ = ਕਰਦਾ ਹੈ, ਉਸ ਨੂੰ ਦੁਜੀਭਾ = ਦੋ ਜੀਭਾਂ ਵਾਲੇ ਬਿਸੀਅਰੁ = ਸੱਪ ਦੀ ਜੂਨ ਭੋਆ = ਮਿਲਦੀ ਹੈ।

## ਵਸਿ ਆਵੈ ਗੁਰਮੰਤ ਸੁਣਿ; ਨਿਗੁਰਾ ਮਨਮੁਖ ਸੁਣੈ ਨ ਸੋਆ।

ਦੋ ਜੀਭਾ ਸੱਪ ਤਾਂ ਗੁਰਮੰਤਰ ਭਾਵ ਗਾਰੜੂ ਮੰਤਰ ਸੁਣ ਕੇ ਵੱਸ ਵਿਚ ਆਵੈ = ਆ ਜਾਂਦਾ ਹੈ, ਪਰ ਨਿਗੁਰਾ = ਗੁਰੂ ਤੋਂ ਹੀਣਾ ਮਨਮੁਖ ਬਿਲਕੁਲ ਵੀ ਸੋਆ = ਵਡਿਆਈ ਨ = ਨਹੀਂ ਸੁਣੈ = ਸੁਣਦਾ।

## ਵੇਖਿ ਨ ਚਲੈ; ਅਗੈ ਟੋਆ ॥੨੧॥

ਐਸੇ ਨਿਗੁਰੇ ਮਨੁੱਖ ਅਗਿਆਨਤਾ ਦੇ ਹਨੇਰੇ ਵਿਚ ਅਗੈ = ਅੱਗੇ ਨਰਕਾਂ ਰੂਪ ਟੋਆ ਵੇਖ ਕੇ ਨ = ਨਹੀਂ ਚੱਲਦੇ ॥੨੧॥ ਜੈਸਾ ਕਿ :

**ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥**

*(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੬)*

### ਪਉੜੀ ੨੨ (ਦੂਜਾ ਭਾਉ ਖੋਟਾ ਦਾਉ ਹੈ)

## ਆਪਿ ਨ ਵੰਞੈ ਸਾਹੁਰੈ; ਲੋਕਾਂ ਮਤੀਂ ਦੇ ਸਮਝਾਏ।

('ਮੱਤੀਂ' ਬੋਲੋ)

ਜਿਵੇਂ ਛੁੱਟੜ ਇਸਤਰੀ ਆਪ ਤਾਂ ਸਾਹੁਰੈ = ਸਹੁਰੇ ਘਰ ਵੰਞੈ = ਜਾਂਦੀ ਨ = ਨਹੀਂ, ਪਰ ਲੋਕਾਂ ਨੂੰ ਮਤੀਂ = ਮੱਤਾਂ ਦੇ ਕੇ ਸਮਝਾਏ = ਸਮਝਾਉਂਦੀ ਹੈ ਕਿ ਸਹੁਰੇ ਘਰ ਜਾ ਕੇ ਵੱਸਣਾ ਹੀ ਸ੍ਰੇਸ਼ਟ ਧਰਮ ਹੈ। ਇਸੇ ਪ੍ਰਕਾਰ ਛੁੱਟੜ ਇਸਤਰੀ ਦੀ ਤਰ੍ਹਾਂ ਗੁਰੂ ਤੋਂ ਬੇਮੁੱਖ ਹੋਇਆ ਆਪ ਤਾਂ ਸਹੁਰੇ ਰੂਪ ਸਤਿਸੰਗਤ ਵਿਚ ਨਹੀਂ ਜਾਂਦਾ, ਲੋਕਾਂ ਨੂੰ ਮੱਤਾਂ ਦਿੰਦਾ ਹੈ ਕਿ ਸਤਿਸੰਗਤ ਵਿਚ ਜਾਣਾ ਚਾਹੀਦਾ ਹੈ।

## ਚਾਨਣ ਘਰ ਵਿਚਿ ਦੀਵਿਅਹੁੰ; ਹੇਠ ਅਨੇਰੁ ਨ ਸਕੈ ਮਿਟਾਏ।

('ਅਨ੍ਹੇਰੁ' ਭਾਰਾ ਕਰ ਕੇ ਬੋਲੋ)

ਜਿਵੇਂ ਦੀਵਿਅਹੁੰ = ਦੀਵੇ ਤੋਂ ਘਰ ਵਿਚ ਚਾਨਣ ਹੁੰਦਾ ਹੈ, ਪਰ ਦੀਵਾ ਆਪਣੇ ਹੇਠ = ਥੱਲੇ ਤੋਂ

ਅਨੇਰੁ = ਹਨੇਰਾ ਨ = ਨਹੀਂ ਮਿਟਾਏ = ਮਿਟਾ ਸਕਦਾ। ਇਸੇ ਪ੍ਰਕਾਰ ਦੀਵੇ ਦੀ ਨਿਆਈਂ ਗਿਆਨ ਤੋਂ ਹਿਰਦੇ ਰੂਪ ਘਰ ਵਿਚ ਚਾਨਣਾ ਹੁੰਦਾ ਹੈ, ਗਿਆਨ ਦੀਆਂ ਫੋਕੀਆਂ ਗੱਲਾਂ ਕਰਨ ਵਾਲੇ ਆਪਣੇ ਥੱਲੇ ਰੂਪ ਹਿਰਦੇ ਵਿੱਚੋਂ ਅਗਿਆਨ ਦਾ ਹਨੇਰਾ ਨਹੀਂ ਮੇਟ ਸਕਦੇ।

## ਹਥੁ ਦੀਵਾ ਫੜਿ ਆਖੁੜੈ; ਹੁਇ ਚਕਚਉਧੀ ਪੈਰ ਥਿੜਾਏ।

ਜਿਵੇਂ ਹੱਥ ਵਿਚ ਦੀਵਾ ਫੜਨ ਵਾਲਾ ਆਖੁੜੈ = ਠੁੱਡੇ ਖਾਂਦਾ ਹੈ ਤੇ ਉਹ ਇਕਦਮ ਚਕਚਉਧੀ = ਹੈਰਾਨ ਹੁਇ = ਹੋ ਜਾਂਦਾ ਹੈ ਤੇ ਉਸ ਦੇ ਪੈਰ ਥਿੜਾਏ = ਥਿੜਕਦੇ ਹਨ। ਇਸੇ ਤਰ੍ਹਾਂ ਗਿਆਨ ਰੂਪ ਦੀਵਾ ਹੱਥ ਵਿਚ ਫੜਿਆ ਹੋਵੇ, ਫਿਰ ਵੀ ਮਾਇਆ ਦੀ ਹੈਰਾਨੀ ਨਾਲ ਵਿਕਾਰਾਂ ਰੂਪੀ ਠੇਡਾ ਖਾਂਦਾ ਹੈ।

## ਹਥ ਕੰਙਣੁ ਲੈ ਆਰਸੀ; ਅਉਖਾ ਹੋਵੈ ਦੇਖਿ ਦਿਖਾਏ।

ਜਿਵੇਂ ਹੱਥ ਵਿਚ ਕੰਙਣ ਨੂੰ ਪਾਉਣ ਵਾਲਾ ਆਰਸੀ = ਸ਼ੀਸ਼ਾ ਲੈ ਕੇ ਕੰਙਣ ਨੂੰ ਸ਼ੀਸ਼ੇ ਵਿਚ ਦੇਖਿ = ਦੇਖਦਾ ਹੈ ਤਾਂ ਉਹ ਇਸ ਨੂੰ ਦਿਖਾਏ = ਦਿਖਾਉਣ ਵੇਲੇ ਔਖਾ ਹੋਵੈ = ਹੁੰਦਾ ਹੈ। ਇਸੇ ਤਰ੍ਹਾਂ ਮਨ ਰੂਪੀ ਹੱਥ ਵਿਚ ਗੁਣ ਰੂਪ ਕੰਙਣਾ ਲੈ ਕੇ ਅਗਿਆਨ ਦੇ ਕਾਰਨ ਵਿਚਾਰਾਂ ਰੂਪੀ ਸ਼ੀਸ਼ੇ ਵਿਚ ਦਿਖਾਵੇ ਦੇ ਕਰਮ ਕਰ ਕੇ ਔਖਾ ਹੁੰਦਾ ਹੈ।

## ਦੀਵਾ ਇਕਤੁ ਹਥੁ ਲੈ; ਆਰਸੀ ਦੂਜੇ ਹਥਿ ਫੜਾਏ।

ਜਿਵੇਂ ਕੋਈ ਇਕਤੁ = ਇਕ ਹੱਥ ਵਿਚ ਦੀਵਾ ਲੈ ਲਵੇ ਤੇ ਦੂਜੇ ਹੱਥ ਵਿਚ ਆਰਸੀ = ਸ਼ੀਸ਼ਾ ਫੜਾਏ = ਫੜ ਲਵੇ। ਇਸੇ ਤਰ੍ਹਾਂ ਇਕ ਹੱਥ ਗਿਆਨ ਰੂਪੀ ਦੀਵਾ ਲੈ ਲਵੇ, ਦੂਜੇ ਹੱਥ ਵਿਚ ਵਿਕਾਰਾਂ ਰੂਪੀ ਸ਼ੀਸ਼ਾ ਫੜ ਲਵੇ।

## ਹੁੰਦੇ ਦੀਵੇ ਆਰਸੀ; ਆਖੁੜ ਟੋਏ ਪਉਂਦਾ ਜਾਏ।

ਜਿਵੇਂ ਹੱਥ ਵਿਚ ਦੀਵੇ ਅਤੇ ਆਰਸੀ = ਸ਼ੀਸ਼ੇ ਦੇ ਹੁੰਦੇ = ਹੁੰਦਿਆਂ ਹੋਇਆਂ ਵੀ ਆਖੁੜ = ਠੁੱਡੇ ਖਾ ਕੇ ਟੋਏ ਵਿਚ ਜਾਏ = ਜਾ ਪਉਂਦਾ = ਪੈਂਦਾ ਹੈ, ਕਿਉਂਕਿ ਉਸ ਦਾ ਧਿਆਨ ਸ਼ੀਸ਼ੇ ਵਿਚ ਹੁੰਦਾ ਹੈ। ਇਸੇ ਤਰ੍ਹਾਂ ਗਿਆਨ ਰੂਪੀ ਦੀਵੇ ਦੇ ਹੁੰਦਿਆਂ ਹੋਇਆਂ ਵੀ ਵਿਕਾਰਾਂ ਰੂਪੀ ਆਰਸੀ ਵੱਲ ਧਿਆਨ ਹੋਣ ਕਰਕੇ ਨਰਕਾਂ ਦੇ ਟੋਏ ਵਿਚ ਪੈਂਦਾ ਹੈ।

## ਦੂਜਾ ਭਾਉ; ਕੁਦਾਉ ਹਰਾਏ ॥੨੨॥

ਹਮੇਸ਼ਾਂ ਦੂਜਾ = ਦ੍ਵੈਤ ਭਾਉ = ਭਾਵ ਅਤੇ ਕੁਦਾਉ = ਖੋਟਾ ਦਾਉ ਮਨੁੱਖ ਨੂੰ ਸਦਾ ਹਰਾਏ = ਹਰਾ ਦਿੰਦਾ ਹੈ ॥੨੨॥

### ਪਉੜੀ ੨੩ (ਮਨਮੁਖ ਅਕ੍ਰਿਤਘਣ ਹੈ)

## ਅਮਿਅ ਸਰੋਵਰੁ ਮਰੈ ਡੁਬਿ; ਤਰੈ ਨ ਮਨਤਾਰੂ ਸੁ ਅਵਾਈ।

ਜਿਵੇਂ ਅਵਾਈ = ਬਦਕਿਸਮਤ ਮਨੁੱਖ ਅਮਿਅ = ਅੰਮ੍ਰਿਤ ਦੇ ਸਰੋਵਰ ਵਿਚ ਡੁੱਬ ਕੇ ਮਰੈ = ਮਰ ਜਾਂਦਾ ਹੈ, ਕਿਉਂਕਿ ਸੁ = ਉਹ ਮਨਤਾਰੂ = ਅਨਤਾਰੂ ਨੂੰ ਤਰੈ = ਤਰਨਾ ਨ = ਨਹੀਂ ਆਉਂਦਾ। ਇਸੇ ਤਰ੍ਹਾਂ ਅਵਾਈ ਦੀ ਨਿਆਈਂ ਮਨਮੁਖ, ਗੁਰੂ ਦੇ ਉਪਦੇਸ਼ ਰੂਪੀ ਅੰਮ੍ਰਿਤ ਸਰੋਵਰ ਵਿਚ ਪ੍ਰਵੇਸ਼ ਨਹੀਂ ਹੁੰਦਾ ਤੇ ਵਿਸ਼ਿਆਂ ਵਿਚ

ਡੁੱਬ ਕੇ ਮਰ ਜਾਂਦਾ ਹੈ, ਪਦਾਰਥ ਰੂਪ ਪਾਣੀ ਵਿਚ ਅਨਤਾਰੂ ਹੋਣ ਕਰਕੇ ਉਸ ਦੀ ਸੁਰਤ ਡੁੱਬ ਜਾਂਦੀ ਹੈ ਤੇ ਸੰਸਾਰ ਤੋਂ ਤਰ ਨਹੀਂ ਸਕਦੀ।

## ਪਾਰਸ ਪਰਸਿ ਨ ਪੱਥਰਹੁੰ; ਕੰਚਨ ਹੋਇ ਨ ਅਘੜੁ ਘੜਾਈ।

ਜਿਵੇਂ ਪੱਥਰਹੁ = ਪੱਥਰ ਪਾਰਸ ਨਾਲ ਪਰਸਿ = ਸਪਰਸ਼ ਕਰ ਕੇ ਕਦੀ ਕੰਚਨ = ਸੋਨਾ ਨ = ਨਹੀਂ ਹੋਇ = ਹੁੰਦਾ ਤੇ ਅਘੜੁ = ਨਾ ਘੜਿਆ ਜਾਣ ਵਾਲਾ ਪੱਥਰ ਕਦੀ ਸੋਨੇ ਵਾਂਗ ਨ = ਨਹੀਂ ਘੜਾਈ = ਘੜਿਆ ਜਾਂਦਾ। ਇਸੇ ਤਰ੍ਹਾਂ ਗੁਰੂ ਰੂਪ ਪਾਰਸ ਨਾਲ ਸਪਰਸ਼ ਕਰ ਕੇ ਵੀ ਪੱਥਰ ਵਤ ਕਠੋਰ ਚਿੱਤ ਪੁਰਸ਼ ਕਦੇ ਵੀ ਸੋਭਾ ਰੂਪ ਸ਼ੁੱਧ ਅੰਤਹਕਰਣ ਵਾਲਾ ਨਹੀਂ ਹੁੰਦਾ। ਉਸ ਦਾ ਨਾ ਘੜੇ ਜਾਣ ਵਾਲਾ ਮਨ ਕਦੇ ਵੀ ਸ਼ੁੱਧਤਾ ਰੂਪ ਸੋਨੇ ਵਾਂਗ ਘੜਿਆ ਨਹੀਂ ਜਾਂਦਾ।

## ਬਿਸੀਅਰੁ ਵਿਸੁ ਨ ਪਰਹਰੈ; ਅਠ ਪਹਿਰਿ ਚੰਨਣ ਲਪਟਾਈ।

ਜਿਵੇਂ ਬਿਸੀਅਰੁ = ਸੱਪ ਅੱਠੇ ਪਹਿਰ ਚੰਨਣ = ਚੰਦਨ ਨਾਲ ਲਪਟਾਈ = ਲਿਪਟਿਆ ਰਹਿੰਦਾ ਹੈ, ਫਿਰ ਭੀ ਆਪਣੀ ਵਿਸੁ = ਜ਼ਹਿਰ ਨ = ਨਹੀਂ ਪਰਹਰੈ = ਛੱਡਦਾ। ਇਸੇ ਤਰ੍ਹਾਂ ਸੱਪ ਦੀ ਨਿਆਈਂ ਕਾਮ, ਕ੍ਰੋਧ ਦੀ ਵਿਹੁ ਵਾਲਾ ਮਨਮੁਖ ਭਾਵੇਂ ਅੱਠ ਪਹਿਰ ਚੰਦਨ ਰੂਪ ਸਤਿਪੁਰਸ਼ਾਂ ਦੀ ਲਿਪਟਣ ਰੂਪ ਸੰਗਤ ਵੀ ਕਰਦਾ ਰਹੇ, ਫਿਰ ਵੀ ਆਪਣੀ ਵਿਸ਼ਿਆਂ ਰੂਪੀ ਜ਼ਹਿਰ ਨਹੀਂ ਤਿਆਗਦਾ।

## ਸੰਖ ਸਮੁੰਦਹੁ ਸਖਣਾ; ਰੋਵੈ ਧਾਹਾਂ ਮਾਰ ਸੁਣਾਈ।

ਜਿਵੇਂ ਸੰਖ ਸਮੁੰਦਹੁ = ਸਮੁੰਦਰ ਵਿੱਚੋਂ ਸਖਣਾ = ਖ਼ਾਲੀ ਹੀ ਨਿਕਲਦਾ ਹੈ ਤੇ ਉਹ ਧਾਹਾਂ ਮਾਰ ਮਾਰ ਕੇ ਰੋਵੈ = ਰੋਂਦਾ ਹੈ ਤੇ ਸਾਨੂੰ ਆਪਣੇ ਰੋਣ ਦਾ ਕਾਰਨ ਸੁਣਾਈ = ਸੁਣਾਉਂਦਾ ਹੈ। ਇਸੇ ਤਰ੍ਹਾਂ ਬ੍ਰਹਮ ਰੂਪ ਸਮੁੰਦਰ ਤੋਂ ਵਿਛੁੜਿਆ ਜੀਵ ਰੂਪ ਸੰਖ ਸ਼ੁਭ ਗੁਣਾਂ ਤੋਂ ਖ਼ਾਲੀ ਹੋ ਕੇ ਨਰਕਾਂ ਵਿਚ ਧਾਹਾਂ ਮਾਰ-ਮਾਰ ਕੇ ਰੋਂਦਾ ਹੈ, ਭਾਵ ਰੋਣ ਦਾ ਕਾਰਨ ਸੁਣਾਉਂਦਾ ਹੈ ਕਿ ਮੈਂ ਪਰਮਾਤਮਾ ਤੋਂ ਵਿੱਛੜ ਕੇ ਧੱਕੇ ਖਾ ਰਿਹਾ ਹਾਂ।

## ਘੁਘੂ ਸੁਝ ਨ ਸੁਝਈ; ਸੂਰਜੁ ਜੋਤਿ ਨ ਲੁਕੈ ਲੁਕਾਈ।

ਘੁਘੂ = ਉੱਲੂ ਨੂੰ ਸੁਝ = ਸੂਰਜ ਨ = ਨਹੀਂ ਸੁਝਈ = ਦਿੱਸਦਾ, ਪਰ ਸੂਰਜ ਦੀ ਜੋਤ ਕਦੇ ਵੀ ਲੁਕਾਈ = ਲੁਕਾਇਆਂ ਨ = ਨਹੀਂ ਲੁਕੈ = ਲੁਕਦੀ। ਇਸੇ ਤਰ੍ਹਾਂ ਉੱਲੂ ਦੀ ਨਿਆਈਂ ਨਾਸਤਕ ਮਨਮੁਖ ਨੂੰ ਗੁਰੂ ਰੂਪ ਸੂਰਜ ਨਹੀਂ ਦਿੱਸਦਾ, ਪਰ ਗੁਰੂ ਰੂਪ ਸੂਰਜ ਦੀ ਉਪਦੇਸ਼ ਰੂਪ ਜੋਤ ਕਦੇ ਵੀ ਕਿਸੇ ਮਨਮੁਖ ਦੇ ਲੁਕਾਇਆਂ ਹੋਈ ਲੁਕਦੀ ਨਹੀਂ।

## ਮਨਮੁਖ ਵਡਾ ਅਕਿਰਤਘਣ; ਦੂਜੈ ਭਾਇ ਸੁਆਇ ਲੁਭਾਈ।

ਮਨਮੁਖ ਲੋਕ ਸਭ ਤੋਂ ਵੱਡੇ ਅਕਿਰਤਘਣ, ਭਾਵ ਕੀਤੇ ਨੂੰ ਭੁਲਾਉਣ ਵਾਲੇ ਹਨ, ਕਿਉਂਕਿ ਉਹ ਦੂਜੈ = ਦ੍ਵੈਤ ਭਾਇ = ਭਾਵ ਦੇ ਸੁਆਇ = ਸੁਆਦ ਵਿਚ ਲੁਭਾਈ = ਲੁਭਾਇਮਾਨ ਰਹਿੰਦੇ ਹਨ।

## ਸਿਰਜਨਹਾਰ; ਨ ਚਿਤਿ ਵਸਾਈ ॥੨੩॥

ਐਸੇ ਮਨਮੁਖ ਲੋਕ ਸਿਰਜਨਹਾਰ = ਸ੍ਰਿਸ਼ਟੀ ਨੂੰ ਰਚਨ ਵਾਲੇ ਪਰਮੇਸ਼ਰ ਨੂੰ ਚਿਤਿ = ਸੁਰਤ ਵਿਚ ਨ = ਨਹੀਂ ਵਸਾਈ = ਵਸਾਉਂਦੇ ॥੨੩॥

### ਪਉੜੀ ੨੪ (ਨਿਗੁਰਾ ਪ੍ਰਾਣੀ ਸੱਪ ਨਾਲੋਂ ਬੁਰਾ)

## ਮਾਂ ਗਭਣ ਜੀਅ ਜਾਣਦੀ; ਪੁਤੁ ਸੁਪੁਤ ਹੋਵੈ ਸੁਖਦਾਈ।

('ਪੁੱਤ', 'ਸੁਪੁੱਤ' ਅੱਧਕ ਸਹਿਤ ਬੋਲੋ)

ਮਾਂ ਗਭਣ = ਗਰਭਵਤੀ ਹੋ ਕੇ ਆਪਣੇ ਜੀਅ = ਹਿਰਦੇ ਵਿਚ ਇਹ ਜਾਣਦੀ ਹੈ ਕਿ ਜੋ ਮੇਰਾ ਪੁੱਤਰ ਸਪੁੱਤਰ ਹੋਵੈ = ਹੋਵੇਗਾ, ਉਹ ਮੈਨੂੰ ਸੁਖਦਾਈ = ਸੁਖ ਦੇਵੇਗਾ।

## ਕੁਪੁਤਹੁ ਧੀ ਚੰਗੇਰੜੀ;
## ਪਰ ਘਰਿ ਜਾਇ ਵਸਾਇ ਨ ਆਈ।

ਪਰ ਕੁਪੁਤਹੁ = ਖੋਟੇ ਪੁੱਤਰ ਨਾਲੋਂ ਧੀ ਚੰਗੇਰੜੀ = ਚੰਗੀ ਹੈ, ਜੋ ਪਰ = ਪਰਾਏ ਘਰ ਨੂੰ ਜਾਇ = ਜਾ ਕੇ ਵਸਾਇ = ਵਸਾਏਗੀ ਤੇ ਮੁੜ ਕੇ ਨ = ਨਹੀਂ ਆਈ = ਆਵੇਗੀ ਭਾਵ ਸੁਚੱਜੀ ਧੀ ਪਤੀ ਤੋਂ ਛੁੱਟੜ ਹੋ ਕੇ ਮੁੜ ਕੇ ਪੇਕੇ ਘਰ ਨਹੀਂ ਆਉਂਦੀ।

## ਕੁਧੀਅਹੁ ਸਪ ਸਕਾਰਥਾ;
## ਜਾਉ ਜਣੇਂਦੀ ਜਣਿ ਜਣਿ ਖਾਈ।

ਕੁਧੀਅਹੁ = ਖੋਟੀ ਧੀ ਨਾਲੋਂ ਸੱਪਣੀ ਸਕਾਰਥਾ = ਚੰਗੀ ਹੈ, ਜਿਹੜੇ ਬੱਚਿਆਂ ਨੂੰ ਜਾਉ ਜਣੇਂਦੀ = ਜਣਦੀ ਹੈ ਅਤੇ ਆਪਣੇ ਬੱਚਿਆਂ ਨੂੰ ਜਣ ਜਣ ਕੇ ਆਪ ਹੀ ਖਾਈ = ਖਾ ਲੈਂਦੀ ਹੈ।

## ਮਾਂ ਡਾਇਣ ਧੰਨ ਧੰਨ ਹੈ; ਕਪਟੀ ਪੁਤੈ ਖਾਇ ਅਘਾਈ।

ਸੱਪਣੀ ਨਾਲੋਂ ਡਾਇਣ ਮਾਂ ਭੀ ਧੰਨ ਧੰਨ ਹੈ, ਜੋ ਆਪਣੇ ਕਪਟੀ ਪੁਤੈ = ਪੁੱਤਰ ਨੂੰ ਖਾਇ = ਖਾ ਕੇ ਅਘਾਈ = ਰੱਜ ਜਾਂਦੀ ਹੈ।

## ਬਾਮਣ ਗਾਈ ਖਾਇ ਸਪ; ਪੜਿ ਗੁਰਮੰਤ੍ਰ ਪਵਾਇ ਪਿਟਾਰੀ।

('ਬਾਮ੍ਹਣ' ਭਾਰਾ ਤੇ 'ਗਾਂਈ' ਬਿੰਦੀ ਨਾਲ ਤੇ 'ਪੜ੍ਹਿ' ਭਾਰਾ ਕਰ ਕੇ ਬੋਲੋ)

ਬਾਮ੍ਹਣ ਤੇ ਗਾਈ = ਗਊ ਨੂੰ ਅਜਗਰ ਸੱਪ ਖਾਇ = ਖਾ ਜਾਂਦਾ ਹੈ, ਪਰ ਜਦੋਂ ਸਪੇਰਾ ਆਪਣੇ ਗੁਰੂ ਦਾ ਦਿੱਤਾ ਹੋਇਆ ਮੰਤਰ ਪੜ੍ਹਦਾ ਹੈ ਤਾਂ ਉਹ ਭੀ ਪਿਟਾਰੀ ਵਿਚ ਪਵਾਇ = ਪਵਾ ਲੈਂਦਾ ਹੈ।

## ਨਿਗੁਰੇ ਤੁਲਿ ਨ ਹੋਰੁ ਕੋ; ਸਿਰਜਣਹਾਰੈ ਸਿਰਠਿ ਉਪਾਈ।

ਸਿਰਜਣਹਾਰੈ = ਸ੍ਰਿਸ਼ਟੀ ਦੇ ਰਚਨ ਵਾਲੇ ਪ੍ਰਭੂ ਨੇ ਜਿਤਨੀ ਭੀ ਸਿਰਠਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਉਸ ਵਿਚ ਨਿਗੁਰੇ ਦੇ ਤੁਲਿ = ਸਮਾਨ ਹੋਰ ਕੋ = ਕੋਈ ਵੀ ਬੁਰਾ ਨ = ਨਹੀਂ ਹੈ, ਭਾਵ ਸਭ ਤੋਂ ਭੈੜੇ ਨਿਗੁਰੇ ਹਨ।

## ਮਾਤਾ ਪਿਤਾ; ਨ ਗੁਰੁ ਸਰਣਾਈ॥੨੪॥

ਐਸੇ ਨਿਗੁਰੇ ਮਨੁੱਖਾਂ ਦੇ ਲੱਛਣ ਇਹ ਹਨ ਕਿ ਉਹ ਮਾਤਾ ਪਿਤਾ ਅਤੇ ਗੁਰੁ = ਗੁਰੂ ਦੀ ਸਰਣਾਈ = ਸ਼ਰਨ ਵਿਚ ਨ = ਨਹੀਂ ਆਉਂਦੇ॥੨੪॥

### ਪਉੜੀ ੨੫ (ਨਿਗੁਰੇ ਨਾਲੋਂ ਬੇਮੁੱਖ ਦਾ ਦਰਸ਼ਨ ਬੁਰਾ ਹੈ)

## ਨਿਗੁਰੇ ਲਖ ਨ ਤੁਲ ਤਿਸ; ਨਿਗੁਰੇ ਸਤਿਗੁਰ ਸਰਣ ਨ ਆਏ।

ਲੱਖਾਂ ਨਿਗੁਰੇ ਤਿਸ = ਉਸ ਨਿਗੁਰੇ ਦੇ ਤੁਲ = ਬਰਾਬਰ ਨ = ਨਹੀਂ ਪੁੱਜ ਸਕਦੇ, ਜਿਹੜਾ ਨਿਗੁਰਾ ਸਤਿਗੁਰ = ਸਤਿਗੁਰੂ ਜੀ ਦੀ ਸ਼ਰਨ ਵਿਚ ਨ = ਨਹੀਂ ਆਏ = ਆਉਂਦਾ।

## ਜੋ ਗੁਰ ਗੋਪੈ ਆਪਣਾ; ਤਿਸ ਡਿਠੇ ਨਿਗੁਰੇ ਸ਼ਰਮਾਏ।

ਜਿਹੜਾ ਨਿਗੁਰਾ ਆਪਣੇ ਗੁਰ = ਗੁਰੂ ਨੂੰ ਗੋਪੈ = ਲੁਕਾਉਂਦਾ ਹੈ, ਭਾਵ ਆਪਣੇ ਗੁਰੂ ਤੋਂ ਬੇਮੁੱਖ ਹੁੰਦਾ ਹੈ, ਤਿਸ = ਉਸ ਨੂੰ ਹੋਰ ਨਿਗੁਰੇ ਭੀ ਡਿਠੇ = ਵੇਖ ਕੇ ਸ਼ਰਮਾਏ = ਸ਼ਰਮਾਉਂਦੇ ਹਨ ਕਿ ਸਾਡੇ ਨਾਲੋਂ ਵੀ ਕਿਤੇ ਬੁਰਾ ਹੈ।

## ਸੀਹ ਸਉਹਾਂ ਜਾਣਾ ਭਲਾ; ਨਾ ਤਿਸੁ ਬੇਮੁਖ ਸਉਹਾਂ ਜਾਏ।

ਸੀਹ = ਸ਼ੇਰ ਦੇ ਸਉਹਾਂ = ਸਾਹਮਣੇ ਜਾਣਾ ਭਲਾ = ਚੰਗਾ ਹੈ, ਪਰ ਤਿਸੁ = ਉਸ ਨਿਗੁਰੇ, ਬੇਮੁੱਖ ਦੇ ਸਉਹਾਂ = ਸਾਹਮਣੇ ਨ = ਨਹੀਂ ਜਾਏ = ਜਾਣਾ ਚਾਹੀਦਾ, ਭਾਵੇਂ ਸ਼ੇਰ ਸਾਹਮਣੇ ਜਾਣਾ ਹੈ ਤਾਂ ਬੁਰਾ ਪਰ ਨਿਗੁਰੇ ਦੇ ਸਾਹਮਣੇ ਜਾਣ ਨਾਲੋਂ ਭਲਾ ਹੈ।

## ਸਤਿਗੁਰ ਤੇ ਜੋ ਮੁਹੁ ਫਿਰੈ;
## ਤਿਸ ਮੁਹ ਲਗਣੁ ਵਡੀ ਬਲਾਏ।

ਜੋ ਸਤਿਗੁਰ = ਸਤਿਗੁਰਾਂ ਤੇ = ਤੋਂ ਮੁਹੁ = ਮੂੰਹ ਫਿਰੈ = ਫੇਰ ਲੈਂਦੇ ਹਨ ਭਾਵ ਬੇਮੁੱਖ ਹੋ ਜਾਂਦੇ ਹਨ, ਤਿਸ = ਉਸ ਬੇਮੁੱਖ ਦੇ ਮੁਹ = ਮੂੰਹ ਲੱਗਣ ਨਾਲ ਪਾਪਾਂ ਰੂਪੀ ਵੱਡੀ ਬਲਾਏ = ਬਲਾ ਚਿੰਬੜਦੀ ਹੈ ਭਾਵ ਵੱਡੇ ਉਪੱਦ੍ਰ ਲੱਗ ਜਾਂਦੇ ਹਨ।

## ਜੋ ਤਿਸ ਮਾਰੈ ਧਰਮ ਹੈ; ਮਾਰਿ ਨ ਹੰਘੈ ਆਪ ਹਟਾਏ।

ਜੋ ਵੀ ਤਿਸ = ਉਸ ਨਿਗੁਰੇ ਦੇ ਬੇਮੁਖਤਾਈ ਵਾਲੇ ਸੁਭਾਅ ਨੂੰ ਮਾਰੈ = ਮਾਰ ਦੇਵੇ, ਉਹ ਧਰਮ ਦਾ ਕੰਮ ਹੈ ਅਤੇ ਜੋ ਉਸ ਦੇ ਸੁਭਾਅ ਨੂੰ ਮਾਰ ਨਾ ਹੰਘੈ = ਸਕੇ, ਉਹ ਆਪਣੇ ਆਪ ਨੂੰ ਉਸ ਦੀ ਸੰਗਤ ਤੋਂ ਹਟਾਏ = ਹਟਾ ਲਵੇ।

## ਸੁਆਮਿ ਧੋਹੀ ਅਕ੍ਰਿਤਘਣ; ਬਾਮਣ ਗਊ ਵਿਸਾਹ ਮਰਾਏ।

('ਬਾਮ੍ਹਣ' ਭਾਰਾ ਬੋਲੋ)

ਆਪਣੇ ਸੁਆਮਿ = ਮਾਲਕ ਨਾਲ ਧੋਹੀ = ਧੋਖਾ ਕਰਨ ਵਾਲੇ ਅਕ੍ਰਿਤਘਣ = ਕੀਤੇ ਪਰਉਪਕਾਰ ਨੂੰ ਨਾ ਜਾਣਨ ਵਾਲੇ ਬਾਮਣ = ਬ੍ਰਾਹਮਣ ਤੇ ਗਊ ਨੂੰ ਮਰਾਏ = ਮਾਰਨ ਵਾਲੇ ਤੇ ਵਿਸਾਹ = ਭਰੋਸਾ ਦੇ ਕੇ ਵਿਸ਼ਵਾਸਘਾਤ ਕਰਨ ਵਾਲੇ ਮਹਾਂਪਾਪੀ ਹਨ।

## ਬੇਮੁਖ ਲੂੰਅ; ਨ ਤੁਲ ਤੁਲਾਏ ॥੨੫॥

ਉਹ ਬੇਮੁੱਖ ਦੇ ਇਕ ਲੂੰਅ = ਰੋਮ ਦੇ ਤੁਲਾਏ = ਵਜ਼ਨ ਦੇ ਤੁਲ = ਬਰਾਬਰ ਨਹੀਂ ਪੁੱਜ ਸਕਦੇ ਭਾਵ ਬੇਮੁੱਖ ਇਤਨੇ ਭੈੜੇ ਹਨ ॥੨੫॥

### ਪਉੜੀ ੨੯ (ਜੁਆਰੀਏ ਦਾ ਜਨਮ ਹਾਰਨਾ)

## ਮਾਨਸ ਦੇਹਿ ਦੁਲੰਭੁ ਹੈ; ਜੁਗਹ ਜੁਗੰਤਰਿ ਆਵੈ ਵਾਰੀ।

ਮਾਨਸ = ਮਨੁੱਖਾ ਦੇਹਿ = ਸਰੀਰ ਬਹੁਤ ਦੁਲੰਭੁ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਕਿਉਂਕਿ ਕਈ ਜੁਗਹ = ਜੁਗਾਂ ਜੁਗੰਤਰਾਂ ਪਿੱਛੋਂ ਇਸ ਦੀ ਵਾਰੀ ਆਵੈ = ਆਉਂਦੀ ਹੈ।

## ਉਤਮ ਜਨਮੁ ਦੁਲੰਭੁ ਹੈ; ਇਕ ਵਾਕੀ ਕੋੜਮਾ ਵੀਚਾਰੀ।

ਉਸ ਮਨੁੱਖ ਦਾ ਜਨਮ ਹੋਰ ਵੀ ਉੱਤਮ ਤੇ ਦੁਲੰਭੁ = ਦੁਰਲੱਭ ਹੈ, ਜਿਸ ਦਾ ਜਨਮ ਇਕ ਵਾਕੀ = ਸੱਚ ਬੋਲਣ ਵਾਲੇ ਤੇ ਵੀਚਾਰੀ = ਵਿਚਾਰਵਾਨਾਂ ਦੇ ਕੋੜਮਾ = ਪਰਿਵਾਰ ਵਿਚ ਹੋਇਆ ਹੈ।

## ਦੇਹਿ ਅਰੋਗ ਦੁਲੰਭੁ ਹੈ; ਭਾਗਠ ਮਾਤ ਪਿਤਾ ਹਿਤਕਾਰੀ।

ਦੇਹਿ = ਸਰੀਰ ਦਾ ਅਰੋਗ = ਸਿਹਤਮੰਦ ਹੋਣਾ ਤੇ ਮਾਤਾ ਪਿਤਾ ਦਾ ਭਾਗਠ = ਧਨਵਾਨ ਤੇ ਹਿਤਕਾਰੀ = ਪਿਆਰ ਕਰਨ ਵਾਲੇ ਹੋਣਾ ਵੀ ਦੁਲੰਭੁ = ਦੁਰਲੱਭ ਹੈ।

## ਸਾਧੂ ਸੰਗਿ ਦੁਲੰਭੁ ਹੈ; ਗੁਰਮੁਖਿ ਸੁਖਫਲ ਭਗਤਿ ਪਿਆਰੀ।

ਸਾਧੂ = ਸਾਧ ਜਨਾਂ ਦੀ ਸੰਗਤ ਭਾਵ ਸਤਿਸੰਗਤ ਦਾ ਸੰਗਿ = ਮਿਲਾਪ ਵੀ ਦੁਲੰਭੁ = ਦੁਰਲੱਭ ਹੈ ਤੇ ਗੁਰਮੁਖਾਂ ਨੂੰ ਸੁਖਫਲ ਰੂਪੀ ਭਗਤਿ = ਭਗਤੀ ਹੀ ਪਿਆਰੀ ਲੱਗਦੀ ਹੈ।

## ਫਾਥਾ ਮਾਇਆ ਮਹਾਂ ਜਾਲਿ; ਪੰਚ ਦੂਤ ਜਮਕਾਲ ਸੁ ਭਾਰੀ।

ਮਾਇਆ ਦੇ ਮਹਾਂਜਾਲ ਵਿਚ ਫਾਥਾ = ਫਸਿਆ ਮਨੁੱਖ ਪੰਚ = ਪੰਜ ਦੂਤਾਂ ਭਾਵ ਪੰਜ ਵਿਸ਼ੇ-ਵਿਕਾਰਾਂ ਵਿਚ ਫਸ ਕੇ ਜਮਕਾਲ = ਜਨਮ ਮਰਨ ਸਮੇਂ ਸੁ = ਬਹੁਤ ਭਾਰੀ ਦੁੱਖ ਸਹਿੰਦਾ ਹੈ।

## ਜਿਉ ਕਰਿ ਸਹਾ ਵਹੀਰ ਵਿਚਿ; ਪਰ ਹਥਿ ਪਾਸਾ ਪਉਛਕਿ ਸਾਰੀ।

ਜਿਉ = ਜਿਵੇਂ ਸਹਾ = ਖ਼ਰਗੋਸ਼ ਸ਼ਿਕਾਰੀਆਂ ਦੇ ਵਹੀਰ = ਟੋਲੇ ਵਿਚ ਫਸ ਕਰਿ = ਕਰਕੇ ਦੁਖੀ ਹੁੰਦਾ ਹੈ ਅਤੇ ਜਿਵੇਂ ਪਾਸਾ = ਚੌਸਰ ਦੀ ਖੇਡ ਦੀ ਸਾਰੀ ਪਉਛਕਿ = ਬਾਜ਼ੀ ਪਰ = ਪਰਾਏ ਹੱਥਾਂ ਵਿਚ ਚਲੇ ਜਾਣ ਨਾਲ ਪੁੱਠੀ ਪੈ ਜਾਂਦੀ ਹੈ।

## ਦੂਜੈ ਭਾਇ ਕੁਦਾਇਅੜ; ਜਮ ਜੰਦਾਰੁ ਸਾਰ ਸਿਰ ਮਾਰੀ।

ਇਸੇ ਤਰ੍ਹਾਂ ਜੋ ਦੂਜੈ ਭਾਇ = ਦ੍ਵੈਸ਼-ਭਾਵ ਦੇ ਕੁਦਾਇਅੜ = ਖੋਟੇ ਦਾਉ ਵਿਚ ਫਸ ਜਾਂਦੇ ਹਨ, ਉਨ੍ਹਾਂ ਦੇ ਸਿਰ ਉੱਤੇ ਜਮਦੂਤ ਸਾਰ = ਲੋਹੇ ਦੇ ਗੁਰਜ ਦੀ ਨਿਆਈਂ ਜੰਦਾਰੁ = ਡੰਡੇ ਮਾਰੀ = ਮਾਰਦੇ ਹਨ।

## ਆਵੈ ਜਾਏ ਭਵਾਈਐ; ਭਵਜਲੁ ਅੰਦਰਿ ਹੋਇ ਖੁਆਰੀ।

ਐਸੇ ਮਨੁੱਖ ਆਵੈ ਜਾਏ = ਆਉਣ ਜਾਣ ਭਾਵ ਜੰਮਣ-ਮਰਨ ਦੇ ਚੱਕਰਾਂ ਵਿਚ ਭਵਾਈਐ = ਭੌਂਦੇ, ਭਾਵ ਚੱਕਰ ਕੱਟਦੇ ਰਹਿੰਦੇ ਹਨ ਤੇ ਭਵਜਲੁ = ਸੰਸਾਰ-ਸਮੁੰਦਰ ਅੰਦਰਿ = ਵਿਚ ਵੀ ਉਨ੍ਹਾਂ ਦੇ ਜੀਵਨ ਦੀ ਖੁਆਰੀ = ਖ਼ਰਾਬੀ ਹੋਇ = ਹੁੰਦੀ ਹੈ।

## ਹਾਰੈ ਜਨਮ; ਅਮੋਲ ਜੁਆਰੀ ॥੨੬॥

ਇਸ ਤਰ੍ਹਾਂ ਉਹ ਜੂਏ ਵਿਚ ਹਾਰੇ ਹੋਏ ਜੁਆਰੀ ਵਾਂਗ ਆਪਣੇ ਅਮੋਲਕ ਮਨੁੱਖਾ ਜਨਮ ਦੀ ਬਾਜ਼ੀ ਹਾਰੈ = ਹਾਰ ਬੈਠਦੇ ਹਨ ॥੨੬॥

### ਪਉੜੀ ੨੭ (ਚਉਪੜ ਦੀ ਖੇਡ ਵਾਂਗ ਜਗਤ)

## ਇਹੁ ਜਗੁ ਚਉਪੜ ਖੇਲੁ ਹੈ; ਆਵਾ ਗਉਣ ਭਉਜਲ ਸੈਂਸਾਰੇ।

ਇਹੁ = ਇਹ ਜਗੁ = ਜਗਤ ਚਉਪੜ = ਸ਼ਤਰੰਜ ਦੀ ਖੇਲੁ = ਖੇਡ ਦੀ ਨਿਆਈਂ ਹੈ ਤੇ ਇਸ ਸੈਂਸਾਰੇ = ਸੰਸਾਰ ਭਉਜਲ = ਸਮੁੰਦਰ ਵਿਚ ਆਵਾ ਗਉਣ = ਆਵਾਗਵਣ ਬਣਿਆ ਰਹਿੰਦਾ ਹੈ।

## ਗੁਰਮੁਖਿ ਜੋੜਾ ਸਾਧਸੰਗੁ; ਪੂਰਾ ਸਤਿਗੁਰ ਪਾਰਿ ਉਤਾਰੇ।

ਜੋ ਗੁਰਮੁਖ ਆਪਸ ਵਿਚ ਮਿਲ ਕੇ ਸਾਧਸੰਗਤ ਕਰਦੇ ਹਨ, ਉਹ ਸ਼ਤਰੰਜ ਖੇਡ ਵਿਚ ਜੋੜੇ ਦੀਆਂ ਨਰਦਾਂ ਹਨ ਅਤੇ ਪੂਰਾ = ਪੂਰਨ ਸਤਿਗੁਰੂ ਜੀ ਇਸ ਆਵਾਗਵਣ ਦੀ ਬਾਜ਼ੀ ਵਿਚ ਪਾਰ ਉਤਾਰੇ = ਉਤਾਰਾ ਕਰਨ ਵਾਲੇ ਹਨ।

## ਲਗ ਜਾਇ ਸੋ ਪੁਗ ਜਾਇ; ਗੁਰ ਪਰਸਾਦੀ ਪੰਜ ਨਿਵਾਰੇ।

ਜੋ ਮਨੁੱਖ ਸਤਿਗੁਰਾਂ ਦੇ ਚਰਨੀਂ ਲਗ ਜਾਇ = ਜਾਂਦਾ ਹੈ, ਸੋ = ਉਹ ਗੁਰ ਪਰਸਾਦੀ = ਗੁਰੂ ਦੀ ਕਿਰਪਾ ਦੁਆਰਾ ਆਪਣੇ ਪੰਜ ਵਿਸ਼ੇ-ਵਿਕਾਰਾਂ ਨੂੰ ਨਿਵਾਰੇ = ਨਵਿਰਤ ਕਰ ਕੇ ਆਪਣੇ ਜੀਵਨ ਦੀ ਬਾਜ਼ੀ ਪੁਗ = ਜਿੱਤ ਜਾਇ = ਜਾਂਦਾ ਹੈ।

## ਗੁਰਮੁਖਿ ਸਹਜਿ ਸੁਭਾਉ ਹੈ; ਆਪਹੁ ਬੁਰਾ ਨ ਕਿਸੈ ਵਿਚਾਰੇ।

ਗੁਰਮੁਖਾਂ ਦਾ ਸੁਭਾਉ = ਸੁਭਾਅ ਸਹਿਜ ਤੇ ਸ਼ਾਂਤੀ ਵਾਲਾ ਹੁੰਦਾ ਹੈ ਅਤੇ ਉਹ ਆਪਹੁ = ਆਪਣੇ ਤੋਂ ਬਗ਼ੈਰ ਹੋਰ ਕਿਸੈ = ਕਿਸੇ ਬਾਰੇ ਬੁਰਾ ਨ = ਨਹੀਂ ਵਿਚਾਰੇ = ਵਿਚਾਰਦੇ।

## ਸਬਦ ਸੁਰਤਿ ਲਿਵ ਸਾਵਧਾਨ; ਗੁਰਮੁਖਿ ਪੰਥ ਚਲੈ ਪਗ ਧਾਰੇ।

ਗੁਰਮੁਖ ਸਾਧਸੰਗਤ ਵਿਚ ਸ਼ਬਦ ਸੁਰਤ ਵਿਚ ਸਾਵਧਾਨ ਹੋ ਕੇ ਤੇ ਲਿਵ = ਬਿਰਤੀ ਨੂੰ ਜੋੜ ਕੇ ਗੁਰਮੁਖਤਾਈ ਦੇ ਪੰਥ = ਰਸਤੇ ਉੱਤੇ ਮਨ ਰੂਪੀ ਪਗ = ਪੈਰ ਧਾਰੇ = ਰੱਖ ਕੇ ਭਾਵ ਟਿਕਾ ਕੇ ਚਲੈ = ਚੱਲਦੇ ਹਨ।

## ਲੋਕ ਵੇਦ ਗੁਰੁ ਗਿਆਨ ਮਤਿ; ਭਾਇ ਭਗਤਿ ਗੁਰੁ ਸਿਖ ਪਿਆਰੇ।

ਅਜਿਹੇ ਲੋਕ ਵੇਦ = ਧਾਰਮਿਕ ਗ੍ਰੰਥ ਤੇ ਗੁਰੁ = ਗੁਰੂ ਦੇ ਗਿਆਨ ਦੀ ਮਤ ਅਨੁਸਾਰ ਪਿਆਰੇ ਗੁਰਸਿੱਖਾਂ ਨਾਲ ਮਿਲ ਕੇ ਭਾਇ ਭਗਤਿ = ਪ੍ਰੇਮਾ-ਭਗਤੀ ਕਰਦੇ ਹਨ।

## ਨਿਜ ਘਰਿ ਜਾਇ; ਵਸੈ ਗੁਰੁ ਦੁਆਰੇ ॥੨੭॥

ਇਸ ਪ੍ਰਕਾਰ ਗੁਰਮੁਖ ਗੁਰੁ = ਗੁਰੂ ਦੇ ਦੁਆਰੇ = ਦਰ ਉੱਤੇ ਜਾਇ = ਜਾ ਕੇ ਗੁਰੂ ਦੇ ਗਿਆਨ ਦੁਆਰਾ ਆਪਣੇ ਨਿਜ ਘਰਿ = ਸਰੂਪ ਵਿਚ ਜਾ ਵਸੈ = ਵੱਸਦੇ ਹਨ ॥੨੭॥

### ਪਉੜੀ ੨੮ (ਅੰਨ੍ਹਾ ਆਗੂ)

## ਵਾਂਸੁ ਸੁਗੰਧਿ ਨ ਹੋਵਈ; ਚਰਣੋਦਕ ਬਾਵਨ ਬੋਹਾਏ।

ਬਾਂਸ ਦੇ ਵਿਚ ਸੁਗੰਧਿ = ਸੁਗੰਧੀ ਨ = ਨਹੀਂ ਹੋਵਈ = ਹੁੰਦੀ, ਪਰੰਤੂ ਸਤਿਗੁਰਾਂ ਦੇ ਚਰਣੋਦਕ (ਚਰਣ + ਉਦਕ) ਚਰਨਾਂ ਦਾ ਉਦਕ = ਜਲ ਰੂਪੀ ਬਾਵਨ ਚੰਦਨ ਬਾਂਸ ਰੂਪੀ ਸਾਕਤ ਪੁਰਖਾਂ ਦੇ ਹਿਰਦੇ ਅੰਦਰ ਭਗਤੀ ਰੂਪੀ ਬੋਹਾਏ = ਸੁਗੰਧੀ ਮਹਿਕਾ ਦਿੰਦਾ ਹੈ।

## ਕਚਹੁ ਕੰਚਨ ਨਾ ਥੀਐ; ਕਚਹੁ ਕੰਚਨ ਪਾਰਸ ਲਾਏ।

ਕਚਹੁ = ਕੱਚ ਤੋਂ ਕੰਚਨ = ਸੋਨਾ ਨਾ = ਨਹੀਂ ਥੀਐ = ਹੁੰਦਾ, ਪਰ ਗੁਰੂ ਰੂਪ ਪਾਰਸ ਨਾਲ ਲਾਏ = ਲੱਗ ਕੇ ਭਾਵ ਮਿਲ ਕੇ ਕਚਹੁ = ਕੱਚ ਦੀ ਨਿਆਈਂ ਕਠੋਰ ਹਿਰਦੇ ਵਾਲੇ ਭੀ ਗੁਰਮੁਖ ਰੂਪ ਕੰਚਨ = ਸੋਨਾ ਹੋ ਜਾਂਦੇ ਹਨ।

## ਨਿਹਫਲ ਸਿੰਮਲ ਜਾਣੀਐ; ਅਫਲ ਸਫਲ ਕਰਿ ਸਭਿ ਫਲ ਪਾਏ।

ਜੋ ਸਿੰਮਲ ਵਾਂਗੂੰ ਨਿਹਫਲ ਪੁਰਖ ਜਾਣੀਐ = ਜਾਣੀਦੇ ਸਨ, ਉਹ ਗੁਰੂ ਰੂਪ ਚੰਦਨ ਨਾਲ ਮਿਲ ਕੇ ਅਫਲੋਂ ਸਫਲ ਹੋ ਗਏ ਹਨ ਅਤੇ ਉਨ੍ਹਾਂ ਨੇ ਸਭਿ = ਸਾਰੇ ਫਲ ਧਰਮ, ਅਰਥ, ਕਾਮ, ਮੋਖ ਪਾਏ = ਪ੍ਰਾਪਤ ਕਰ ਲਏ ਹਨ।

## ਕਾਂਉ ਨ ਹੋਵਨਿ ਉਜਲੇ; ਕਾਲੀ ਹੂੰ ਧਉਲੇ ਸਿਰਿ ਆਏ।

ਕਾਂਉ = ਕਾਂ ਕਦੇ ਭੀ ਉਜਲੇ = ਚਿੱਟੇ ਨ = ਨਹੀਂ ਹੋਵਨਿ = ਹੁੰਦੇ, ਭਾਵੇਂ ਕਾਲੀ = ਕਾਲਿਆਂ ਵਾਲਾਂ ਹੂੰ = ਤੋਂ ਸਿਰ 'ਤੇ ਧਉਲੇ = ਚਿੱਟੇ ਆਏ = ਆ ਜਾਣ, ਪਰ :

## ਕਾਗ ਵੰਸ ਹੁਇ ਪਰਮ ਹੰਸ; ਨਿਰਮੋਲਕੁ ਮੋਤੀ ਚੁਣਿ ਖਾਏ।

ਕਾਗ = ਕਾਵਾਂ ਦੀ ਵੰਸ ਦੀ ਨਿਆਈਂ ਸਾਕਤ ਪੁਰਖ ਸਤਿਗੁਰਾਂ ਨੂੰ ਮਿਲ ਕੇ ਪਰਮ ਹੰਸ ਰੂਪ ਗੁਰਮੁਖ ਹੁਇ = ਹੋ ਗਏ ਹਨ। ਜੈਸਾ ਕਿ :

**ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥੨॥** *(ਸਿਰੀਰਾਗੁ ਵਾਰ, ਮ: ੪, ਅੰਗ ੯੧)*

ਤੇ ਸਾਧਸੰਗਤ ਰੂਪੀ ਮਾਨ ਸਰੋਵਰ ਵਿੱਚੋਂ ਸ਼ੁਭ ਗੁਣਾਂ ਰੂਪੀ ਨਿਰਮੋਲਕੁ = ਅਮੋਲਕ ਮੋਤੀ ਚੁਣ ਚੁਣ ਕੇ ਖਾਏ = ਖਾਂਦੇ ਹਨ।

## ਪਸੂ ਪਰੇਤਹੁੰ ਦੇਵ ਕਰਿ; ਸਾਧ ਸੰਗਤਿ ਗੁਰ ਸਬਦ ਕਮਾਏ।

ਸਤਿਗੁਰੂ ਜੀ ਪਸ਼ੂਆਂ ਅਤੇ ਪਰੇਤਹੁੰ = ਪ੍ਰੇਤਾਂ ਨੂੰ ਦੇਵਤੇ ਕਰਿ = ਬਣਾ ਦਿੰਦੇ ਹਨ। ਫਿਰ ਉਹ ਸਾਧਸੰਗਤ ਵਿਚ ਮਿਲ ਕਰਕੇ ਗੁਰ = ਗੁਰੂ ਦੇ ਸ਼ਬਦ ਨੂੰ ਕਮਾਏ = ਕਮਾਉਂਦੇ ਹਨ ਭਾਵ ਅਭਿਆਸ ਕਰਦੇ ਹਨ।

## ਤਿਸੁ ਗੁਰੁ ਸਾਰ ਨ ਜਾਤੀਆ; ਦੁਰਮਤਿ ਦੂਜੈ ਭਾਇ ਲੁਭਾਏ।

ਹੇ ਮੂਰਖ ਨਿਗੁਰੇ ! ਤੂੰ ਤਿਸੁ = ਉਸ ਗੁਰੁ = ਗੁਰੂ ਦੀ ਸਾਰ ਨ = ਨਹੀਂ ਜਾਤੀਆ = ਜਾਣੀ ਅਤੇ ਤੂੰ ਦੁਰਮਤਿ = ਖੋਟੀ ਮਤ ਤੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੁਭਾਏ = ਲੁਭਾਇਮਾਨ ਹੋ ਰਿਹਾ ਹੈਂ।

## ਅੰਨ੍ਹਾ ਆਗੂ; ਸਾਥ ਮੁਹਾਏ ॥੨੮॥

ਜਿਵੇਂ ਜਦੋਂ ਅੰਨ੍ਹਾ ਪੁਰਖ ਆਗੂ ਬਣ ਜਾਵੇ ਤਾਂ ਉਹ ਸਾਰੇ ਸਾਥ ਨੂੰ ਮੁਹਾਏ = ਲੁਟਾ ਦਿੰਦਾ ਹੈ, ਇਸ ਪ੍ਰਕਾਰ ਅੰਨ੍ਹੇ ਦੀ ਨਿਆਈਂ ਜੋ ਐਸੇ ਮੂਰਖ ਨਿਗੁਰੇ ਪੁਰਖ ਗੁਰੂ ਬਣ ਕੇ ਬੈਠੇ ਹਨ, ਉਹ ਆਪ ਤਾਂ ਡੁੱਬਣਗੇ ਹੀ ਤੇ ਹੋਰਨਾਂ ਸਾਥੀਆਂ ਨੂੰ ਭੀ ਸ਼ੁਭ ਗੁਣ ਲੁਟਾਉਣ ਰੂਪ ਡੋਬਣਗੇ ॥੨੮॥ ਜੈਸਾ ਕਿ :

**ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥** *(ਮਾਝ ਵਾਰ ਮ: ੧, ਅੰਗ ੧੪੦)*

## ਪਉੜੀ ੨੯

ਹੁਣ ਭਾਈ ਸਾਹਿਬ ਜੀ ਇਸ ਪਉੜੀ ਵਿਚ ਸ਼ੰਕਾ ਦੇ ਨਵਿਰਤ ਕਰਨ ਲਈ ਕਿ ਕੋਈ ਇਹ ਨਾ ਸਮਝੇ ਕਿ ਹੋਰਨਾਂ ਬੇਮੁਖਾਂ ਦੇ ਅਵਗੁਣ ਗਿਣਦੇ ਰਹੇ, ਆਪ ਨੂੰ ਉੱਤਮ ਸਮਝਿਆ ਹੋਊ, ਹੁਣ ਨਿਮਰਤਾ ਵਿਚ ਆ ਕੇ ਅਵਗੁਣ ਨਾ ਹੋਣ ਦੇ ਬਾਵਜੂਦ ਵੀ ਆਪਣੇ ਵਿਚ ਅਵਗੁਣ ਕਥਨ ਕਰਦੇ ਹਨ ਭਾਵ ਸਾਡੇ ਲਈ ਉਪਦੇਸ਼ ਕਥਨ ਕਰਦੇ ਹਨ :

### ਮੈ ਜੇਹਾ ਨ ਅਕਿਰਤਘਣ; ਹੈ ਭਿ ਨ ਹੋਆ ਹੋਵਣ ਹਾਰਾ।

ਮੈ = ਮੇਰੇ ਜੇਹਾ = ਜੈਸਾ ਅਕਿਰਤਘਣ = ਕੀਤੇ ਪਰਉਪਕਾਰ ਨੂੰ ਭੁਲਾਉਣ ਵਾਲਾ ਕੋਈ ਨ = ਨਹੀਂ ਹੈ ਤੇ ਤਿੰਨੇ ਕਾਲਾਂ ਵਿਚ ਭਿ = ਭੀ ਨਾ ਹੋਆ = ਹੋਇਆ, ਨਾ ਹੈ ਤੇ ਨਾ ਹੋਵਣ ਹਾਰਾ = ਵਾਲਾ ਭਾਵ ਹੋਵੇਗਾ।

### ਮੈ ਜੇਹਾ ਨ ਹਰਾਮਖੋਰੁ; ਹੋਰੁ ਨ ਕੋਈ ਅਵਗੁਣਿਆਰਾ।

ਮੈ = ਮੇਰੇ ਜਿਹਾ ਹਰਾਮਖੋਰੁ = ਹਰਾਮ ਦੀ ਖੋਰ ਖਾਣ ਵਾਲਾ ਕੋਈ ਭੀ ਨ = ਨਹੀਂ ਹੈ ਅਤੇ ਨਾ ਹੀ ਮੇਰੇ ਵਰਗਾ ਹੋਰ ਕੋਈ ਅਵਗੁਣਿਆਰਾ = ਔਗੁਣਾਂ ਨੂੰ ਕਰਨ ਵਾਲਾ ਹੈ।

### ਮੈ ਜੇਹਾ ਨਿੰਦਕੁ ਨ ਕੋਇ; ਗੁਰੁ ਨਿੰਦਾ ਸਿਰਿ ਬਜਰੁ ਭਾਰਾ।

ਮੈ = ਮੇਰੇ ਜੇਹਾ = ਜੈਸਾ ਨਿੰਦਕ ਭੀ ਕੋਇ = ਕੋਈ ਨ = ਨਹੀਂ ਹੈ, ਕਿਉਂਕਿ ਮੇਰੇ ਸਿਰ ਉੱਤੇ ਗੁਰੁ = ਗੁਰੂ ਨਿੰਦਿਆ ਦਾ ਭਾਰੇ ਬਜਰੁ = ਸਖ਼ਤ ਪੱਥਰ ਵਰਗਾ ਭਾਰ ਹੈ।

### ਮੈ ਜੇਹਾ ਬੇਮੁਖ ਨ ਕੋਇ; ਸਤਿਗੁਰੁ ਤੇ ਬੇਮੁਖ ਹਤਿਆਰਾ।

ਮੈ = ਮੇਰੇ ਜਿਹਾ ਬੇਮੁਖ ਭੀ ਕੋਇ = ਕੋਈ ਨ = ਨਹੀਂ ਹੈ, ਕਿਉਂਕਿ ਮੈਂ ਸਤਿਗੁਰਾਂ ਤੇ = ਤੋਂ ਬੇਮੁਖ ਤੇ ਹਤਿਆਰਾ = ਹੱਤਿਆ ਕਰਨ ਵਾਲਾ ਭਾਵ ਪਾਪੀ ਹਾਂ।

### ਮੈ ਜੇਹਾ ਕੋ ਦੁਸਟਿ ਨਾਹਿ; ਨਿਰਵੈਰੈ ਸਿਉ ਵੈਰ ਵਿਕਾਰਾ।

ਮੈ = ਮੇਰੇ ਜੇਹਾ = ਜੈਸਾ ਦੁਸ਼ਟ ਭੀ ਕੋ = ਕੋਈ ਨਾਹਿ = ਨਹੀਂ ਹੈ, ਕਿਉਂਕਿ ਮੈਂ ਨਿਰਵੈਰੈ = ਨਿਰਵੈਰਾਂ ਸਿਉ = ਨਾਲ ਵੈਰ ਵਿਕਾਰਾ = ਵਿਕਾਰ ਭਾਵ ਵੈਰ ਵਿਰੋਧ ਕਰਦਾ ਹਾਂ।

### ਮੈ ਜੇਹਾ ਨ ਵਿਸਾਸ ਧ੍ਰੋਹਿ; ਬਗਲ ਸਮਾਧੀ ਮੀਨ ਅਹਾਰਾ।

ਮੈ = ਮੇਰੇ ਜਿਹਾ ਵਿਸਾਸ = ਵਿਸ਼ਵਾਸ ਭਾਵ ਭਰੋਸਾ ਕਰਨ ਵਾਲੇ ਨੂੰ ਧ੍ਰੋਹਿ = ਧੋਖਾ ਦੇਣ ਵਾਲਾ ਭੀ ਕੋਈ ਨ = ਨਹੀਂ ਹੈ, ਕਿਉਂਕਿ ਮੈਂ ਬਗਲੇ ਵਾਂਗੂੰ ਸਮਾਧੀਆਂ ਲਾ ਕੇ ਮੀਨ = ਮੱਛੀਆਂ ਦੇ ਅਹਾਰਾ = ਖਾਣ ਵਾਂਗੂੰ ਵਿਹਾਰ ਕਰਦਾ ਹਾਂ।

## ਬਜਰ ਲੇਪ ਨ ਉਤਰੈ; ਪਿੰਡ ਅਪਰਚੈ ਅਉਚਰਿ ਚਾਰਾ।

('ਅ-ਪਰਚੈ' ਬੋਲੋ)

ਮੇਰੇ ਸਿਰ ਤੋਂ ਬੱਜਰ ਪਾਪਾਂ ਦਾ ਲੇਪ ਨ = ਨਹੀਂ ਉਤਰੈ = ਉਤਰੇਗਾ, ਕਿਉਂਕਿ ਮੈਂ ਇਸ ਮਨੁੱਖਾ ਪਿੰਡ = ਦੇਹੀ ਵਿਚ ਜੋ ਅਪਰਚੈ = ਪ੍ਰਭੂ ਦੇ ਪ੍ਰੇਮ ਰੂਪੀ ਪਰਚੇ ਤੋਂ ਹੀਣੇ ਤੇ ਪੂਜਾ ਦਾ ਧਾਨ ਖਾਣ ਵਾਲੇ ਪੁਰਸ਼ ਹਨ, ਉਨ੍ਹਾਂ ਨਾਲ ਮਿਲ ਕੇ ਅਉਚਰਿ = ਨਾ ਚਰਨ ਭਾਵ ਖਾਣ ਯੋਗ ਪਦਾਰਥ ਚਾਰਾ = ਖਾਂਦਾ ਹਾਂ।

## ਮੈ ਜੇਹਾ ਨ ਦੁਬਾਜਰਾ; ਤਜਿ ਗੁਰਮਤਿ ਦੁਰਮਤਿ ਹਿਤਕਾਰਾ।

ਮੈ = ਮੇਰੇ ਜਿਹਾ ਦੁਬਾਜਰਾ = ਦੋ-ਤਰਫ਼ੀਆ ਭੀ ਕੋਈ ਨ = ਨਹੀਂ ਹੈ, ਕਿਉਂਕਿ ਮੈਂ ਗੁਰਮਤਿ = ਗੁਰੂ ਦੀ ਸਿੱਖਿਆ ਨੂੰ ਤਜਿ = ਛੱਡ ਕੇ ਦੁਰਮਤਿ = ਖੋਟੀ ਮਤ ਨਾਲ ਹਿਤਕਾਰਾ = ਹਿੱਤ ਕਰਨ ਵਾਲਾ ਹਾਂ।

## ਨਾਉ ਮੁਰੀਦ; ਨ ਸਬਦ ਵੀਚਾਰਾ ॥੨੯॥

ਮੈਂ ਨਾਉ = ਨਾਮ ਤੋਂ ਤਾਂ ਗੁਰੂ ਦਾ ਮੁਰੀਦ = ਸਿੱਖ ਹਾਂ, ਪਰ ਗੁਰੂ ਦੇ ਸ਼ਬਦ ਦੀ ਵੀਚਾਰਾ = ਵਿਚਾਰ ਕਦੇ ਭੀ ਨ = ਨਹੀਂ ਕਰਦਾ ॥੨੯॥

### ਪਉੜੀ ੩੦ (ਉਪਰੋਕਤ ਵਿਚਾਰ ਅਨੁਸਾਰ)

## ਬੇਮੁਖ ਹੋਵਨਿ ਬੇਮੁਖਾਂ; ਮੈ ਜੇਹੇ ਬੇਮੁਖ ਮੁਖ ਡਿਠੇ।

ਮੈ = ਮੇਰੇ ਜੇਹੇ = ਜੈਸੇ ਬੇਮੁਖ ਦੇ ਮੁਖ = ਮੂੰਹ ਡਿਠੇ = ਵੇਖਣ ਨਾਲ ਬੇਮੁਖ ਭੀ ਬੇਮੁਖ ਹੋਵਨਿ = ਹੁੰਦੇ ਹਨ ਭਾਵ ਮੇਰੇ ਵਰਗੇ ਬੇਮੁਖ ਨੂੰ ਦੇਖਣਾ ਨਹੀਂ ਚਾਹੁੰਦੇ ਕਿ ਇਹ ਵੱਡਾ ਪਾਪੀ ਹੈ।

## ਬਜਰ ਪਾਪਾਂ ਬਜਰ ਪਾਪ; ਮੈ ਜੇਹੇ ਕਰਿ ਵੈਰੀ ਇਠੇ।

ਬੱਜਰ ਤੋਂ ਜੋ ਮਹਾਂ ਬੱਜਰ ਪਾਪ ਹਨ, ਉਨ੍ਹਾਂ ਜੇਹੇ = ਵਰਗੇ ਵੈਰੀ ਮੈਂ ਇਠੇ = ਪਿਆਰੇ ਕਰਿ = ਕਰ ਕੇ ਮੰਨੇ ਹਨ।

## ਕਰਿ ਕਰਿ ਸਿਠਾਂ ਬੇਮੁਖਾਂ; ਆਪਹੁੰ ਬੁਰੇ ਜਾਣ ਕੈ ਸਿਠੇ।

ਬੇਮੁਖਾਂ ਦੀ ਸਿਠਾਂ = ਸਿੱਠਣੀਆਂ ਕਰਿ ਕਰਿ = ਬਣਾ ਬਣਾ ਕੇ ਲੋਕਾਂ ਨੂੰ ਸੁਣਾਈਆਂ ਹਨ ਅਤੇ ਆਪਹੁੰ = ਆਪਣੇ ਨਾਲੋਂ ਬੁਰੇ ਜਾਣ ਕੈ = ਕੇ ਉਨ੍ਹਾਂ ਨੂੰ ਮੈਂ ਸਿਠੇ = ਨਿੰਦਿਆ ਹੈ।

## ਲਿਖ ਨ ਸਕਨਿ ਚਿਤ੍ਰ ਗੁਪਤ; ਸਤ ਸਮੁੰਦ ਸਮਾਵਨ ਚਿਠੇ।

ਮੇਰੇ ਪਾਪਾਂ ਦੇ ਲੇਖੇ ਨੂੰ ਚਿਤ੍ਰ-ਗੁਪਤ ਭੀ ਨ = ਨਹੀਂ ਲਿਖ ਸਕਨਿ = ਸਕਦੇ, ਕਿਉਂਕਿ ਮੇਰੇ ਪਾਪਾਂ ਦੇ ਚਿੱਠੇ ਵਿਚ ਸੱਤੇ ਸਮੁੰਦ = ਸਮੁੰਦਰ ਸਮਾਵਨ = ਸਮਾ ਜਾਂਦੇ ਹਨ।

## ਚਿਠੀ ਹੂੰ ਤੂਮਾਰ ਲਿਖਿ; ਲਖ ਲਖ ਇਕਦੂੰ ਇਕ ਦੁਧਿਠੇ।

(ਪਾਠਾਂਤ੍ਰ 'ਦੁਪਿਠੇ')

ਇਕ ਚਿੱਠੀ ਲਿਖਣ ਹੂੰ = ਤੋਂ ਤੂਮਾਰ = ਲੰਬੀ ਕਹਾਣੀ ਹੋ ਜਾਂਦੀ ਹੈ ਤੇ ਇਕਦੂੰ = ਇਕ ਤੋਂ ਲੱਖਾਂ ਲੱਖਾਂ ਦੁਧਿਠੇ = ਦੂਣੇ ਕਾਗ਼ਜ਼ ਹੋ ਜਾਂਦੇ ਹਨ, ਫਿਰ ਭੀ ਮੇਰੇ ਪਾਪਾਂ ਦਾ ਲੇਖਾ ਨਹੀਂ ਲਿਖਿਆ ਜਾਂਦਾ।

## ਕਰਿ ਕਰਿ ਸਾਂਗ ਹੁਰੇਹਿਆਂ; ਹੁਇ ਮਸਕਰਾ ਸਭਾ ਸਭਿ ਠਿਠੇ।

('ਸਭਾ' ਪੋਲਾ ਬੋਲੋ)

ਮੈਂ ਹੁਰੇਹਿਆਂ = ਹੋਰਨਾਂ ਬੇਮੁਖਾਂ ਦਾ ਸਾਂਗ ਕਰਿ ਕਰਿ = ਬਣਾ ਬਣਾ ਕੇ ਮਸਕਰਾ ਹੁਇ = ਹੋ ਕੇ ਸਭਿ = ਸਾਰੀਆਂ ਸਭਾ ਵਿਚ ਠਿਠੇ = ਸ਼ਰਮਿੰਦਾ ਕੀਤਾ ਹੈ।

## ਮੈਥਹੁੰ ਬੁਰਾ; ਨ ਕੋਇ ਸਰਿਠੇ ॥੩੦॥

ਇਸ ਕਰਕੇ ਸਾਰੀ ਸਰਿਠੇ = ਸ੍ਰਿਸ਼ਟੀ ਵਿੱਚੋਂ ਮੈਥਹੁੰ = ਮੈਥੋਂ ਬੁਰਾ ਕੋਇ = ਕੋਈ ਭੀ ਨ = ਨਹੀਂ ਹੈ ॥੩੦॥

***ਨੋਟ :*** ਡਿੱਠੇ, ਇੱਠੇ, ਸਿੱਠੇ, ਚਿੱਠੇ, ਦੁਧਿੱਠੇ, ਠਿੱਠੇ, ਸਰਿੱਠੇ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੩੧

ਜੋ ਕਾਸ਼ੀ ਵਿਚ ਬ੍ਰਾਹਮਣਾਂ ਨੇ ਮਰਦਾਨੇ ਦੀ ਜਾਤੀ ਦੀ ਨਿਊਨਤਾ ਦਾ ਮਿਹਣਾ ਮਾਰਿਆ ਸੀ, ਉਸ ਨੂੰ ਭਾਈ ਸਾਹਿਬ ਜੀ ਸਿੰਮ੍ਰਤੀ ਵਿਚ ਲੈ ਕੇ ਆਪਣੇ ਬਚਾਉ ਦੀ ਇਸ ਪਉੜੀ ਵਿਚ ਉਮੀਦ ਪ੍ਰਗਟ ਕਰਦੇ ਹਨ।

## ਲੈਲੀ ਦੀ ਦਰਗਾਹ ਦਾ ਕੁਤਾ; ਮਜਨੂੰ ਦੇਖਿ ਲੁਭਾਣਾ।

ਜਿਵੇਂ ਲੇਲੀ ਦੀ ਦਰਗਾਹ ਦਾ ਕੁੱਤਾ ਦੇਖ ਕੇ ਮਜਨੂੰ ਲੁਭਾਣਾ = ਲੁਭਾਇਮਾਨ ਹੋ ਗਿਆ ਸੀ।

## ਕੁਤੇ ਦੀ ਪੈਰੀਂ ਪਵੈ; ਹੜਿ ਹੜਿ ਹਸੈ ਲੋਕ ਵਿਡਾਣਾ।

ਕੁੱਤੇ ਦੇ ਪੈਰੀਂ ਪਵੈ = ਪਿਆ ਤੇ ਲੋਕ ਇਹ ਦੇਖ ਕੇ ਵਿਡਾਣਾ = ਅਸਚਰਜ ਹੋ ਕੇ ਹੜਿ ਹੜਿ = ਖਿੜ ਖਿੜ ਕੇ ਹਸੈ = ਹੱਸਣ ਲੱਗੇ।

## ਮੀਰਾਸੀ ਮੀਰਾਸੀਆਂ; ਨਾਮ ਧਰੀਕੁ ਮੁਰੀਦ ਬਿਬਾਣਾ।

ਮਿਰਾਸੀਆਂ ਵਿੱਚੋਂ ਮਿਰਾਸੀ ਭਾਈ ਮਰਦਾਨਾ ਬਿਬਾਣਾ = ਬਾਬੇ ਗੁਰੂ ਨਾਨਕ ਦੇਵ ਜੀ ਦਾ ਨਾਮ ਧਰੀਕ ਮੁਰੀਦ = ਸਿੱਖ ਸੀ।

## ਕੁਤਾ ਡੂਮ ਵਖਾਣੀਐ; ਕੁਤਾ ਵਿਚਿ ਕੁਤਿਆਂ ਨਿਮਾਣਾ।

ਲੋਕੀਂ ਡੂਮ = ਮਰਾਸੀਆਂ ਨੂੰ ਕੁੱਤਾ ਕਹਿ ਕੇ ਵਖਾਣੀਐ = ਕਥਨ ਕਰਦੇ ਹਨ, ਪਰ ਭਾਈ ਮਰਦਾਨਾ ਜੀ ਜੋ ਜਾਤ ਦੇ ਡੂਮ ਸਨ, ਉਹ ਕੁੱਤਿਆਂ ਵਿਚ ਭੀ ਨਿਮਾਣਾ ਕੁੱਤਾ ਹੋ ਕੇ ਰਹਿੰਦੇ ਸਨ ਭਾਵ ਅਤਿ ਡੂਮ ਗ਼ਰੀਬਾਂ ਵਿਚ ਅਤਿ ਨਿਮਰਤਾ ਵਾਲੇ ਹੋ ਕੇ ਰਹਿੰਦੇ ਸਨ। ਲੋਕੀਂ ਭਾਈ ਮਰਦਾਨਾ ਜੀ ਨੂੰ ਉਸ ਦੀ ਜਾਤ ਕਰਕੇ ਟਿੱਚਰਾਂ ਕਰਦੇ ਸਨ, ਕਿਉਂਕਿ ਭਾਈ ਮਰਦਾਨਾ ਜੀ ਗੁਰੂ ਨਾਨਕ ਸਾਹਿਬ ਦੇ ਸੇਵਕ ਬਣੇ ਸਨ।

## ਗੁਰਸਿਖ ਆਸਕ ਸਬਦ ਦੇ; ਕੁਤੇ ਦਾ ਪੜਕੁਤਾ ਭਾਣਾ।

ਗੁਰਸਿੱਖ ਹਮੇਸ਼ਾਂ ਸ਼ਬਦ-ਗੁਰੂ ਦੇ ਆਸਕ = ਪ੍ਰੇਮੀ ਹਨ ਅਤੇ ਉਨ੍ਹਾਂ ਨੂੰ ਕੁੱਤੇ ਦਾ ਪੜਕੁੱਤਾ ਭੀ ਭਾਣਾ = ਚੰਗਾ ਲੱਗਦਾ ਹੈ ਭਾਵ ਸਿੱਖਾਂ ਨੂੰ ਭਾਈ ਮਰਦਾਨਾ ਜੀ ਪਿਆਰੇ ਲੱਗਦੇ ਹਨ, ਜੋ ਗੁਰੂ ਨਾਨਕ ਸਾਹਿਬ ਦੇ ਰਬਾਬੀ ਸਿੱਖ ਸਨ।

## ਕਟਨਿ ਚਟਨਿ ਕੁਤਿਆਂ; ਮੋਹੁ ਧੋਹੁ ਧ੍ਰਿਗਸਟ ਕਮਾਣਾ।

ਕੁੱਤਿਆਂ ਦਾ ਕੰਮ ਕੱਟਣ ਤੇ ਚੱਟਣ ਦਾ ਹੁੰਦਾ ਹੈ, ਜੋ ਕਦੇ ਗ਼ੁੱਸੇ ਵਿਚ ਆ ਕੇ ਕੱਟਦੇ ਹਨ ਤੇ ਕਦੇ ਮੋਹ ਵਿਚ ਚੱਟਦੇ ਹਨ। ਇਸ ਪ੍ਰਕਾਰ ਜੋ ਕੁੱਤਿਆਂ ਵਾਂਗ ਜਗਤ ਨਾਲ ਮੋਹ ਅਤੇ ਧੋਹੁ = ਧ੍ਰੋਹ ਕਮਾਣਾ = ਕਮਾਉਂਦੇ ਹਨ, ਉਹ ਧ੍ਰਿਗਸਟ = ਧ੍ਰਿਕਾਰ ਯੋਗ ਹਨ।

## ਅਵਗੁਣਿਆਰੇ ਗੁਣੁ ਕਰਨਿ; ਗੁਰਮੁਖਿ ਸਾਧਸੰਗਤ ਕੁਰਬਾਣਾ।

ਜਿਹੜੇ ਗੁਰਮੁਖ ਹਨ, ਉਹ ਅਵਗੁਣਿਆਰੇ = ਔਗੁਣਾਂ ਨਾਲ ਭਰਪੂਰ ਜੀਵਾਂ ਉੱਤੇ ਗੁਣ = ਪਰਉਪਕਾਰ ਕਰਨਿ = ਕਰਦੇ ਹਨ, ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਐਸੇ ਗੁਰਮੁਖਾਂ ਦੀ ਸਾਧਸੰਗਤ ਤੋਂ ਕੁਰਬਾਣਾ = ਬਲਿਹਾਰ ਜਾਂਦਾ ਹਾਂ।

## ਪਤਿਤ ਉਧਾਰਣ; ਬਿਰਦ ਵਖਾਣਾ ॥੩੧॥੩੭॥

ਕਿਉਂਕਿ ਐਸੇ ਗੁਰਮੁਖ ਪਤਿਤ = ਪਾਪੀਆਂ ਦਾ ਉਧਾਰਣ = ਉੱਧਾਰ ਕਰਨ ਵਾਲੇ ਹਨ ਅਤੇ ਐਸੇ ਪਰਉਪਕਾਰੀ ਕਰਮ ਕਰਨੇ ਉਨ੍ਹਾਂ ਦਾ ਬਿਰਦ = ਧਰਮ ਹੈ॥੩੧॥੩੭॥

ਉਪਰੋਕਤ ਪਉੜੀ ਦੀ ਵਾਰਤਾ ਇਉਂ ਹੈ ਕਿ ਜਦੋਂ ਭਾਈ ਗੁਰਦਾਸ ਜੀ ਕਾਂਸ਼ੀ ਵਿਚ ਰਹਿੰਦੇ ਸਨ ਤਾਂ ਪੰਡਿਤਾਂ ਨੇ ਚਤੁਰਾਈ ਨਾਲ ਇਕ ਮਿਹਣਾ ਮਾਰਿਆ ਕਿ ਤੁਹਾਡੀ ਸਿੱਖ ਸੰਪ੍ਰਦਾ ਵਿਚ ਕੁੱਤੇ ਮਿਰਾਸੀਆਂ ਨੂੰ ਨਜ਼ਦੀਕ ਬਿਠਾ ਕੇ ਸਿੱਖ ਅਰਦਾਸਾਂ ਦਿੰਦੇ ਹਨ। ਕੀ ਇਹ ਗੱਲ ਚੰਗੀ ਹੈ ? ਤਾਂ ਉੱਤਰ ਵਿਚ ਭਾਈ ਸਾਹਿਬ ਨੇ ਮਜਨੂੰ ਦਾ ਦ੍ਰਿਸ਼ਟਾਂਤ ਦਿੱਤਾ ਕਿ ਇਕ ਵਾਰ ਦਿੱਲੀ ਤੋਂ ਇਕ ਊਂਠਣੀ ਦਾ ਅਸਵਾਰ ਲਾਹੌਰ ਆਇਆ ਤੇ ਨਾਲ ਲੇਲੀ ਦਾ ਸ਼ਾਹੀ ਕੁੱਤਾ ਸੀ। ਜਦੋਂ ਮਜਨੂੰ ਨੂੰ ਇਹ ਪਤਾ ਚੱਲਿਆ ਕਿ ਲੇਲੀ ਦੀ ਕਚਹਿਰੀ ਦਾ ਰਹਿਣ ਵਾਲਾ ਕੁੱਤਾ ਹੈ ਤਾਂ ਉਸ ਨੂੰ ਪਿਆਰ ਕਰਨ ਲੱਗ ਪਿਆ। ਇਸੇ ਤਰ੍ਹਾਂ ਜਿਸ ਨੂੰ ਤੁਸੀਂ ਕੁੱਤਾ ਡੂਮ ਕਿਹਾ ਹੈ ਕਿ ਉਹ ਸਾਡੇ ਗੁਰੂ ਨਾਨਕ ਸਾਹਿਬ ਦਾ ਨਿਕਟਵਰਤੀ ਕੂਕਰ (ਦਾਸ) ਹੈ, ਐਸਾ ਦਾਸ ਰੂਪ ਕੂਕਰ ਹੋਣਾ ਬੜੇ ਮਾਣ ਦੀ ਗੱਲ ਹੈ। ਜਿਸ ਤਰ੍ਹਾਂ ਕਬੀਰ ਸਾਹਿਬ ਨੇ ਆਪਣੇ ਆਪ ਨੂੰ ਰਾਮ ਦਾ ਕੂਕਰ ਕਿਹਾ ਹੈ। ਜੈਸਾ ਕਿ :

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥** *(ਸਲੋਕ ਭਗਤ ਕਬੀਰ ਜੀ, ਅੰਗ ੧੩੬੮)*

ਵਾ: **ਹਮ ਕੂਕਰ ਤੇਰੇ ਦਰਬਾਰਿ ॥**
**ਭਉਕਹਿ ਆਗੈ ਬਦਨੁ ਪਸਾਰਿ ॥੧॥ਰਹਾਉ॥** *(ਰਾਮਕਲੀ ਭਗਤ ਕਬੀਰ ਜੀ, ਅੰਗ ੯੭੦)*

ਇਸ ਲਈ ਜਿਸ ਨੂੰ ਤੁਸੀਂ ਕੁੱਤਾ ਡੂਮ ਕਹਿੰਦੇ ਹੋ, ਇਹ ਸਾਡੇ ਪਿਆਰੇ ਗੁਰੂ ਨਾਨਕ ਸਾਹਿਬ ਦਾ ਦਾਸ ਹੈ। ਇਸ ਕਰਕੇ ਸਾਡੇ ਲਈ ਸਤਿਕਾਰਯੋਗ ਹੈ। ਭਾਈ ਸਾਹਿਬ ਜੀ ਨੇ ਇਥੇ ਇਹ ਧੁਨ ਉਚਾਰੀ ਹੈ ਕਿ ਜਿਸ ਤਰ੍ਹਾਂ ਉਸ ਪਤਿਤ ਮਿਰਾਸੀ ਨੂੰ ਗੁਰੂ ਜੀ ਨੇ ਨਿਵਾਜ ਕੇ 'ਭਾਈ' ਪਦਵੀ ਦਿੱਤੀ ਤੇ ਤਾਰਿਆ, ਉਵੇਂ ਜਿਵੇਂ ਮੇਰੇ ਜਿਹੇ ਪਾਪੀ ਨੂੰ ਭੀ ਗੁਰੂ ਬਖ਼ਸ਼ ਲਵੇਗਾ। ਮੈਂ ਭੀ ਗੁਰੂ ਦੀ ਦਰਗਾਹ ਦਾ ਵਾਰਾਂ ਕਹਿਣ ਵਾਲਾ ਮਿਰਾਸੀ ਦੀ ਤਰ੍ਹਾਂ ਨਾਮ ਧਰੀਕ ਮਰਦਾਨੇ ਵਾਂਗੂੰ ਕੂਕਰ ਹਾਂ। ਚੱਟਣਾ, ਕੱਟਣਾ ਮੇਰਾ ਧ੍ਰਿਕਾਰ ਯੋਗ ਕੰਮ ਹੈ। ਪਰ ਗੁਰੂ ਦਾ ਬਿਰਦ ਪਤਿਤ ਪਾਵਨ ਹੈ, ਇਹੀ ਉਮੀਦ ਹੈ ਕਿ ਗੁਰੂ ਮੈਨੂੰ ਤਾਰੇਗਾ। ਜੈਸਾ ਕਿ :

**ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥** *(ਸੋਰਠਿ ਮ: ੫, ਅੰਗ ੬੨੦)*

# ਵਾਰ ੩੮

## ੴ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

### ਪਉੜੀ ੧ (ਗੁਰਮੁਖ ਵਿਸ਼ੇ-ਵਿਕਾਰਾਂ ਤੋਂ ਪਰ੍ਹੇ ਹਨ)

**ਕਾਮ ਲਖ ਕਰਿ ਕਾਮਨਾ; ਬਹੁ ਰੂਪੀ ਸੋਹੈ।**

ਬਹੁ ਰੂਪੀ = ਬਹੁਤ ਰੂਪਾਂ ਵਾਲਾ ਕਾਮ ਜਗਤ ਅੰਦਰ ਲੱਖਾਂ ਕਾਮਨਾਵਾਂ ਕਰ ਕੇ ਸੋਹੈ = ਸ਼ੋਭ ਰਿਹਾ ਹੈ।

**ਲਖ ਕਰੋਪ ਕਰੋਧ ਕਰਿ; ਦੁਸਮਨ ਹੁਇ ਜੋਹੈ।**

ਲੱਖਾਂ ਕਰੋਪ = ਕ੍ਰੋਧੀ ਆਪਣੇ ਕ੍ਰੋਧ ਕਰਿ = ਕਰਕੇ ਇਕ ਦੂਜੇ ਨੂੰ ਦੁਸ਼ਮਣ ਰੂਪ ਹੁਇ = ਹੋ ਕੇ ਜੋਹੈ = ਤੱਕਦੇ ਹਨ।

**ਲਖ ਲੋਭ ਲਖ ਲਖਮੀ; ਹੋਇ ਧੋਹਣ ਧੋਹੈ।**

ਲੱਖਾਂ ਲੋਭੀ ਤੇ ਲੱਖਾਂ ਲਖਮੀ = ਮਾਇਆਧਾਰੀ ਹੋਇ = ਹੋ ਕੇ ਜਗਤ ਨਾਲ ਧੋਹੈ = ਧੋਖਾ ਕਰ ਕੇ ਧੋਹਣ = ਠੱਗ ਰਹੇ ਹਨ।

**ਮਾਇਆ ਮੋਹਿ ਕਰੋੜ ਮਿਲਿ; ਹੁਇ ਬਹੁ ਗੁਣ ਸੋਹੈ।**

ਮਾਇਆ ਦੇ ਮੋਹ ਵਾਲੇ ਕਰੋੜਾਂ ਹੀ ਮਿਲ ਕੇ ਜਗਤ ਵਿਚ ਮਾਇਕੀ ਪਦਾਰਥ ਦੇ ਬਹੁ = ਬਹੁਤ ਗੁਣਾਂ ਵਾਲੇ ਹੁਇ = ਹੋ ਕੇ ਸੋਹੈ = ਸ਼ੋਭ ਰਹੇ ਹਨ।

**ਅਸੁਰ ਸੰਘਾਰਿ ਹੰਕਾਰ ਲਖ; ਹਉਮੈ ਕਰਿ ਛੋਹੈ।**

ਲੱਖਾਂ ਅਸੁਰ = ਦੈਂਤਾਂ ਨੂੰ ਸੰਘਾਰਿ = ਮਾਰਨ ਵਾਲਾ ਹੰਕਾਰ ਭੀ ਆਪਣੀ ਹਉਮੈ ਕਰਿ = ਕਰ ਕੇ ਛੋਹੈ = ਸਪਰਸ਼ ਕਰ ਰਿਹਾ ਹੈ।

**ਸਾਧ ਸੰਗਤਿ ਗੁਰ ਸਿਖ ਸੁਣਿ; ਗੁਰ ਸਿਖ ਨ ਪੋਹੈ॥੧॥**

ਜੋ ਗੁਰਸਿੱਖ ਸਾਧਸੰਗਤ ਵਿਚ ਗੁਰ = ਗੁਰੂ ਦੀ ਸਿਖ = ਸਿੱਖਿਆ ਨੂੰ ਸੁਣਿ = ਸੁਣਦੇ ਹਨ, ਉਨ੍ਹਾਂ ਨੂੰ ਇਹ ਪੰਜ ਵਿਸ਼ੇ-ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨ = ਨਹੀਂ ਪੋਹੈ = ਛੂੰਹਦੇ॥੧॥

### ਪਉੜੀ ੨ (ਗੁਰਸਿੱਖਾਂ 'ਤੇ ਕਾਮ ਦਾ ਜ਼ੋਰ ਨਹੀਂ)

## ਲਖ ਕਾਮਣਿ ਲਖ ਕਾਮ ਰੂਪ; ਲਖ ਕਾਮਣਿਆਰੀ।

ਲੱਖਾਂ ਕਾਮ ਰੂਪ[੧] ਦੇਸ਼ ਦੀਆਂ ਲੱਖਾਂ ਕਾਮਣਿ = ਇਸਤਰੀਆਂ, ਜੋ ਲੱਖਾਂ ਹੀ ਕਾਮਣਿਆਰੀ = ਜਾਦੂ-ਟੂਣੇ ਕਰਨ ਵਾਲੀਆਂ ਹਨ।

## ਸੰਗਲ ਦੀਪਹੁੰ ਪਦਮਣੀ; ਬਹੁ ਰੂਪਿ ਸੀਗਾਰੀ।

ਸੰਗਲਾ ਦੀਪਹੁੰ = ਦੀਪ ਦੀਆਂ ਪਦਮਣੀਆਂ (ਭਾਵ ਗ੍ਰੰਥਾਂ ਅਨੁਸਾਰ ਇਸਤਰੀ ਦੀ ਇਕ ਜਾਤ, ਜੋ ਸਾਰੀ ਇਸਤਰੀ ਜਾਤੀ ਵਿੱਚੋਂ ਉੱਤਮ ਮੰਨੀ ਜਾਂਦੀ ਹੈ) ਬਹੁ = ਬਹੁਤ ਰੂਪਾਂ ਨਾਲ ਸੀਗਾਰੀ = ਸ਼ਿੰਗਾਰ ਕਰਨ ਵਾਲੀਆਂ ਹਨ।

## ਮੋਹਣੀਆਂ ਇੰਦ੍ਰਾਪੁਰੀ; ਅਪਛਰਾਂ ਸੁਚਾਰੀ।

ਇੰਦ੍ਰਪੁਰੀ = ਸਵਰਗ ਦੀਆਂ ਅਪਛਰਾਂ = ਨ੍ਰਿਤਕਾਰੀ ਕਰਨ ਵਾਲੀਆਂ, ਮਨ ਨੂੰ ਮੋਹਣੀਆਂ = ਮੋਹ ਲੈਣ ਵਾਲੀਆਂ ਤੇ ਸੁਚਾਰੀ = ਗਾਉਣ ਦੇ ਸ੍ਰੇਸ਼ਟ ਆਚਰਣ ਵਾਲੀਆਂ ਹਨ।

## ਹੂਰਾਂ ਪਰੀਆਂ ਲਖ ਲਖ; ਬਾਹਿਸਤ ਸਵਾਰੀ।

('ਬਾਹਿਸਤ' ਇਕੱਠਾ ਕਰੋ)

ਲੱਖਾਂ ਹੂਰਾਂ ਤੇ ਲੱਖਾਂ ਪਰੀਆਂ, ਜੋ ਬਾਹਿਸਤ = ਸਵਰਗ ਦਾ ਸਵਾਰੀ = ਸ਼ਿੰਗਾਰ ਹਨ।

## ਲਖ ਕਉਲਾ ਨਵ ਜੋਬਨੀ; ਲਖ ਕਾਮ ਕਰਾਰੀ।

ਲੱਖਾਂ ਹੀ ਕਉਲਾ = ਲੱਛਮੀਆਂ ਜੋ ਨਵ = ਨਵੀਂ ਜੋਬਨੀ = ਜਵਾਨੀ ਵਾਲੀਆਂ ਹਨ ਅਤੇ ਲੱਖਾਂ ਹੀ ਕਾਮ ਕਰਾਰੀ = ਕਾਮ ਕਲਾਂ ਵਾਲੀਆਂ ਇਸਤਰੀਆਂ ਹਨ।

## ਗੁਰਮੁਖਿ ਪੋਹਿ ਨ ਸਕਨੀ; ਸਾਧ ਸੰਗਤਿ ਭਾਰੀ ॥੨॥

ਇਹ ਸਭ ਗੁਰਮੁਖਾਂ ਨੂੰ ਪੋਹਿ = ਛੂਹ ਨ = ਨਹੀਂ ਸਕਨੀ = ਸਕਦੀਆਂ, ਕਿਉਂਕਿ ਗੁਰਮੁਖਾਂ ਦੇ ਜੀਵਨ ਦੇ ਆਲੇ-ਦੁਆਲੇ ਸਾਧਸੰਗਤ ਦੇ ਪ੍ਰਤਾਪ ਦੀ ਭਾਰੀ ਵਾੜ ਹੈ ॥੨॥

### ਪਉੜੀ ੩ (ਗੁਰਮੁਖਾਂ ਨੂੰ ਹੰਕਾਰ ਨਹੀਂ ਪੋਂਹਦਾ)

## ਲਖ ਦੁਰਯੋਧਨ ਕੰਸ ਲਖ; ਲਖ ਦੈਤ ਲੜੰਦੇ।

ਲੱਖਾਂ ਹੀ ਦੁਰਯੋਧਨ, ਲੱਖਾਂ ਕੰਸ ਤੇ ਲੱਖਾਂ ਹੀ ਲੜੰਦੇ = ਲੜਨ ਵਾਲੇ ਦੈਂਤ ਹਨ।

## ਲਖ ਰਾਵਣ ਕੁੰਭਕਰਣ ਲਖ; ਲਖ ਰਾਕਸ ਮੰਦੇ।

ਲੱਖਾਂ ਰਾਵਣ, ਲੱਖਾਂ ਕੁੰਭਕਰਣ ਅਤੇ ਲੱਖਾਂ ਹੀ ਮੰਦੇ = ਬੁਰੇ ਕਰਮ ਕਰਨ ਵਾਲੇ ਰਾਖ਼ਸ਼ ਹਨ।

---

੧. ਕਾਮਰੂਪ ਆਸਾਮ ਵਿਚ ਪੂਰਬੀ ਭੂਟਾਨ ਦੀ ਸਰਹੱਦ ਉੱਤੇ ਇਕ ਜ਼ਿਲ੍ਹਾ ਤੇ ਆਸ-ਪਾਸ ਦਾ ਇਲਾਕਾ, ਜਿਥੇ ਕਾਮਾਖਯ ਦੇਵੀ ਦਾ ਅਸਥਾਨ ਹੈ। ਇਥੋਂ ਦੀਆਂ ਇਸਤਰੀਆਂ ਬਹੁਤ ਸੁੰਦਰ ਅਤੇ ਜਾਦੂ-ਟੂਣੇ ਜਾਣਦੀਆਂ ਹਨ, ਕਿਉਂਕਿ ਪੁਰਾਣੇ ਸਮੇਂ ਵਿਚ ਇਹ ਦੇਸ਼ ਮੰਤਰਾਂ ਟੂਣਿਆਂ ਕਰਕੇ ਪ੍ਰਸਿੱਧ ਸੀ।

## ਪਰਸਰਾਮ ਲਖ ਸਹਸਬਾਹੁ; ਕਰਿ ਖੁਦੀ ਖਹੰਦੇ।

('ਖੁਦੀ' ਪੋਲਾ ਬੋਲੋ)

ਲੱਖਾਂ ਹੀ ਪਰਸਰਾਮ ਅਤੇ ਸਹਸਬਾਹੁ = ਸਹਸ੍ਰ-ਬਾਹੂ ਵਰਗੇ ਰਾਜੇ ਖੁਦੀ = ਹੰਕਾਰ ਕਰਿ = ਕਰ ਕੇ ਆਪਸ ਵਿਚ ਖਹੰਦੇ = ਖਹਿੰਦੇ ਹਨ ਭਾਵ ਝਗੜਦੇ ਹਨ।

## ਹਰਨਕਸਪ ਹਰਣਾਕਸਾ; ਨਰਸਿੰਘ ਬੁਕੰਦੇ।

ਲੱਖਾਂ ਹਰਨਕਸ਼ਪ, ਹਰਣਾਖਸ਼ ਤੇ ਨਰਸਿੰਘ ਵਰਗੇ ਬੁਕੰਦੇ = ਗਰਜਦੇ ਹਨ।

## ਲਖ ਕ੍ਰੋਧ ਵਿਰੋਧ ਲਖ; ਲਖ ਵੈਰ ਕਰੰਦੇ।

ਲੱਖਾਂ ਕ੍ਰੋਧ ਕਰਨ ਵਾਲੇ, ਲੱਖਾਂ ਵਿਰੋਧ ਕਰਨ ਵਾਲੇ ਤੇ ਲੱਖਾਂ ਵੈਰ ਕਰੰਦੇ = ਕਰਨ ਵਾਲੇ ਹਨ।

## ਗੁਰ ਸਿਖ ਪੋਹਿ ਨ ਸਕਈ; ਸਾਧ ਸੰਗਿ ਮਿਲੰਦੇ ॥੩॥

ਜੋ ਗੁਰਸਿੱਖ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਨਾਲ ਸੁਰਤ ਨੂੰ ਮਿਲੰਦੇ = ਮੇਲਦੇ ਹਨ, ਉਨ੍ਹਾਂ ਨੂੰ ਇਹ ਸਭ ਪੋਹਿ = ਛੂਹ ਨ = ਨਹੀਂ ਸਕਈ = ਸਕਦੇ ॥੩॥

### ਪਉੜੀ ੪ (ਗੁਰਸਿੱਖ ਲੋਭੀ ਨਹੀਂ)

## ਸੋਇਨਾ ਰੁਪਾ ਲਖ ਮਣਾ; ਲਖ ਭਰੇ ਭੰਡਾਰਾ।

('ਰੁੱਪਾ' ਅੱਧਕ ਸਹਿਤ ਬੋਲੋ)

ਲੱਖਾਂ ਮਣਾ = ਮਣ ਸੋਇਨਾ = ਸੋਨਾ ਤੇ ਰੁਪਾ = ਚਾਂਦੀ ਦੇ ਲੱਖਾਂ ਹੀ ਭੰਡਾਰਾ = ਭੰਡਾਰ ਭਰੇ ਹੋਣ।

## ਮੋਤੀ ਮਾਣਿਕ ਹੀਰਿਆਂ; ਬਹੁ ਮੋਲ ਅਪਾਰਾ।

ਲੱਖਾਂ ਹੀ ਮੋਤੀਆਂ, ਮਾਣਕਾਂ ਤੇ ਹੀਰਿਆਂ ਦੇ ਭੰਡਾਰ ਭਰੇ ਹੋਣ, ਜਿਨ੍ਹਾਂ ਦਾ ਮੋਲ = ਮੁੱਲ ਬਹੁ = ਬਹੁਤ ਜ਼ਿਆਦਾ ਤੇ ਅਪਾਰਾ = ਬੇਅੰਤ ਹੋਵੇ।

## ਦੇਸ ਵੇਸ ਲਖ ਰਾਜ ਭਾਗ; ਪਰਗਣੇ ਹਜਾਰਾਂ।

ਲੱਖਾਂ ਦੇਸ਼, ਲੱਖ ਵੇਸ = ਸੋਹਣੇ ਲਿਬਾਸ ਤੇ ਲੱਖਾਂ ਰਾਜ ਭਾਗ ਹੋਣ ਅਤੇ ਚਾਹੇ ਹਜ਼ਾਰਾਂ ਪਰਗਣੇ = ਇਲਾਕੇ ਹੋਣ।

## ਰਿਧੀ ਸਿਧੀ ਜੋਗ ਭੋਗ; ਅਭਰਣ ਸੀਗਾਰਾ।

('ਅ-ਭਰਣ' ਬੋਲੋ)

ਲੱਖਾਂ ਰਿਧੀਆਂ, ਸਿਧੀਆਂ, ਲੱਖਾਂ ਜੋਗ, ਭੋਗ = ਪਦਾਰਥ ਅਤੇ ਲੱਖਾਂ ਹੀ ਅਭਰਣ = ਗਹਿਣਿਆਂ ਦੇ ਸੀਗਾਰਾ = ਸ਼ਿੰਗਾਰ ਹੋਣ।

## ਕਾਮਧੇਨੁ ਲਖ ਪਾਰਿਜਾਤ; ਚਿੰਤਾਮਣਿ ਪਾਰਾ।

ਲੱਖਾਂ ਕਾਮਧੇਨ ਗਊਆਂ, ਲੱਖਾਂ ਪਾਰਿਜਾਤ = ਕਲਪ ਬ੍ਰਿਛ ਅਤੇ ਲੱਖਾਂ ਚਿੰਤਾਮਣਿ = ਮਨ ਦੀਆਂ

ਚਿਤਵਣੀਆਂ ਨੂੰ ਪੂਰੀਆਂ ਕਰਨ ਵਾਲੀਆਂ ਮਣੀਆਂ ਤੇ ਲੱਖਾਂ ਹੀ ਪਾਰਾ ਆਦਿਕ ਧਾਤੂਆਂ ਦੀਆਂ ਰਸਾਇਣਾਂ ਹੋਣ।

## ਚਾਰ ਪਦਾਰਥ ਸਗਲ ਫਲ; ਲਖ ਲੋਭ ਉਭਾਰਾ।

ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਸਗਲ = ਸਾਰੇ ਫਲ ਤੇ ਲੋਭ ਦੀਆਂ ਲੱਖਾਂ ਹੀ ਲਹਿਰਾਂ ਉਭਾਰਾ = ਉਭਰ ਭਾਵ ਉੱਠ ਰਹੀਆਂ ਹਨ।

## ਗੁਰਸਿਖ ਪੋਹ ਨ ਹੰਘਨੀ; ਸਾਧ ਸੰਗਿ ਉਧਾਰਾ ॥੪॥

ਜਿਨ੍ਹਾਂ ਗੁਰਸਿੱਖਾਂ ਦਾ ਸਾਧਸੰਗਤ ਵਿਚ ਮਿਲ ਕੇ ਗੁਰੂ ਦੇ ਸ਼ਬਦ ਦੁਆਰਾ ਉਧਾਰਾ = ਉੱਧਾਰ ਹੋਇਆ ਹੈ, ਉਨ੍ਹਾਂ ਨੂੰ ਇਹ ਸਭ ਪਦਾਰਥ ਪੋਹ = ਛੂਹ ਨ = ਨਹੀਂ ਹੰਘਨੀ = ਸਕਦੇ ॥੪॥

### ਪਉੜੀ ੫ (ਗੁਰਸਿੱਖ ਮੋਹ ਰਹਿਤ ਹਨ)

## ਪਿਉ ਪੁਤੁ ਮਾਵੜ ਧੀਵੜੀ; ਹੁਇ ਭੈਣ ਭਿਰਾਵਾ।

ਜਿਹੜਾ ਮੋਹ ਪਿਉ = ਪਿਤਾ ਅਤੇ ਪੁਤੁ = ਪੁੱਤਰ ਦਾ, ਮਾਵੜ = ਮਾਂ ਅਤੇ ਧੀਵੜੀ = ਧੀ ਦਾ, ਭੈਣ ਤੇ ਭਿਰਾਵਾ = ਭਰਾ ਦਾ ਹੁੰਦਾ ਹੈ।

## ਨਾਰਿ ਭਤਾਰੁ ਪਿਆਰ ਲਖ; ਮਨ ਮੇਲ ਮਿਲਾਵਾ।

ਜੋ ਪਿਆਰ = ਮੋਹ ਨਾਰਿ = ਇਸਤਰੀ ਤੇ ਭਤਾਰੁ = ਪਤੀ ਦਾ ਹੁੰਦਾ ਹੈ ਅਤੇ ਅਜਿਹੇ ਲੱਖਾਂ ਹੀ ਮਨ ਹਨ, ਜਿਨ੍ਹਾਂ ਦਾ ਵਿਚਾਰਾਂ ਕਰਕੇ ਆਪਸ ਵਿਚ ਮੇਲ ਮਿਲਾਵਾ = ਮਿਲਾਪ ਹੁੰਦਾ ਹੈ।

## ਸੁੰਦਰ ਮੰਦਰ ਚਿਤ੍ਰਸਾਲ; ਬਾਗ ਫੁਲ ਸੁਹਾਵਾ।

ਚਾਹੇ ਸੁੰਦਰ ਚਿਤ੍ਰਸਾਲ = ਤਸਵੀਰਾਂ ਵਾਲੇ ਮੰਦਰ = ਘਰ ਤੇ ਚਾਹੇ ਬਾਗ਼ ਤੇ ਉਸ ਦੇ ਸੁਹਾਵਾ = ਸੁੰਦਰ ਸ਼ੋਭਾਵਾਨ ਫੁੱਲ ਹੋਣ।

## ਰਾਗ ਰੰਗ ਰਸ ਰੂਪ ਲਖ; ਬਹੁ ਭੋਗ ਭੁਲਾਵਾ।

ਜੇ ਲੱਖਾਂ ਰਾਗ, ਲੱਖਾਂ ਰੰਗ, ਲੱਖਾਂ ਰਸ, ਲੱਖਾਂ ਰੂਪ ਤੇ ਬਹੁ = ਬਹੁਤ ਭੋਗਾਂ ਦੇ ਭੁਲਾਵੇ ਵਾਲੇ ਪਦਾਰਥ ਹੋਣ।

## ਲਖ ਮਾਇਆ ਲਖ ਮੋਹਿ ਮਿਲਿ; ਹੋਇ ਮੁਦਈ ਦਾਵਾ।

('ਮੁ-ਦਈ' ਬੋਲੋ)

ਜੇ ਲੱਖਾਂ ਮਾਇਆ ਧਾਰੀ ਤੇ ਲੱਖਾਂ ਮੋਹ ਵਾਲੇ ਪਦਾਰਥਾਂ ਨਾਲ ਮਿਲ ਕੇ ਦਾਅਵਾ ਕਰਨ ਵਾਲੇ ਮੁਦਈ = ਦਾਅਵੇਦਾਰ ਹੋਇ = ਹੋਣ।

## ਗੁਰ ਸਿਖੁ ਪੋਹਿ ਨ ਹੰਘਨੀ; ਸਾਧ ਸੰਗ ਸੁਹਾਵਾ ॥੫॥

ਜੋ ਗੁਰਸਿੱਖ ਸਾਧਸੰਗਤ ਵਿਚ ਮਿਲ ਕੇ ਗੁਰੂ ਦੇ ਸਨਮੁਖ ਸੁਹਾਵਾ = ਸ਼ੋਭਨੀਕ ਹੋਏ ਹਨ, ਉਨ੍ਹਾਂ ਨੂੰ ਇਹ ਸਭ ਪਦਾਰਥ ਪੋਹਿ = ਛੂਹ ਨ = ਨਹੀਂ ਹੰਘਨੀ = ਸਕਦੇ ॥੫॥

### ਪਉੜੀ ੬ (ਗੁਰਸਿੱਖ ਖ਼ੁਦੀ ਤੋਂ ਪਰ੍ਹੇ ਹਨ)

## ਵਰਨਾਵਰਨ ਨ ਭਾਵਨੀ; ਕਰਿ ਖੁਦੀ ਖਹੰਦੇ।

(‘ਖੁਦੀ’ ਪੋਲਾ ਬੋਲੋ)

ਵਰਨਾਵਰਨ (ਵਰਨਾ + ਵਰਨ) ਇਕ ਵਰਨ ਨੂੰ ਦੂਸਰਾ ਵਰਨ ਨ = ਨਹੀਂ ਭਾਵਨੀ = ਭਾਉਂਦਾ, ਸਭ ਖੁਦੀ = ਹੰਕਾਰ ਕਰਿ = ਕਰ ਕੇ ਆਪਸ ਵਿਚ ਖਹੰਦੇ = ਲੜਦੇ ਹਨ।

## ਜੰਗਲ ਅੰਦਰਿ ਸੀਂਹ ਦੁਇ; ਬਲਵੰਤ ਬੁਕੰਦੇ।

ਜਿਵੇਂ ਜੰਗਲ ਅੰਦਰਿ = ਵਿਚ ਦੁਇ = ਦੋ ਬਲਵੰਤ = ਬਲਵਾਨ ਸੀਂਹ = ਸ਼ੇਰ ਬੁਕੰਦੇ = ਗਰਜਦੇ ਹਨ।

## ਹਾਥੀ ਹਥਿਆਈ ਕਰਨ; ਮਤਵਾਲੇ ਹੁਇ ਅੜੀ ਅੜੰਦੇ।

ਜਿਵੇਂ ਹਾਥੀ ਮਤਵਾਲੇ = ਮਸਤ ਹੁਇ = ਹੋ ਕੇ ਹਥਿਆਈ = ਹਾਥੀ ਪੁਣੇ ਵਿਚ ਇਕ ਦੂਜੇ ਨਾਲ ਅੜੀ = ਜ਼ਿੱਦ ਕਰਨ = ਕਰ ਕੇ ਅੜੰਦੇ = ਅੜਦੇ ਹਨ।

## ਰਾਜ ਭੂਪ ਰਾਜੇ ਵਡੇ; ਮਲ ਦੇਸ ਲੜੰਦੇ।

(‘ਮੱਲ’ ਅੱਧਕ ਸਹਿਤ ਬੋਲੋ)

ਵੱਡੇ ਰਾਜੇ ਤੇ ਰਾਜ ਭੂਪ = ਛੋਟੇ ਰਾਜੇ ਦੇਸ਼ਾਂ ਨੂੰ ਮੱਲਣ ਵਾਸਤੇ ਆਪਸ ਵਿਚ ਲੜੰਦੇ = ਲੜਦੇ ਹਨ।

## ਮੁਲਕ ਅੰਦਰ ਪਾਤਸਾਹ ਦੁਇ; ਜਾਇ ਜੰਗ ਜੁੜੰਦੇ।

ਇਕ ਮੁਲਕ = ਦੇਸ਼ ਅੰਦਰ = ਵਿਚ ਦੁਇ = ਦੋ ਪਾਤਸ਼ਾਹ ਨਹੀਂ ਰਹਿ ਸਕਦੇ, ਜੇਕਰ ਆ ਜਾਣ ਤਾਂ ਜੰਗ ਵਿਚ ਜਾਇ = ਜਾ ਕੇ ਭਾਵ ਜੰਗ ਕਰਨ ਵਿਚ ਜੁੜੰਦੇ = ਜੁੱਟ ਜਾਂਦੇ ਹਨ।

## ਹਉਮੈ ਕਰਿ ਹੰਕਾਰ ਲਖ; ਮਲ ਮਲ ਘੁਲੰਦੇ।

(‘ਮੱਲ’ ਪਾਠ ਦੋਵੇਂ ਅੱਧਕ ਸਹਿਤ ਉਚਾਰਨ ਕਰੋ)

ਹਉਮੈ ਤੇ ਹੰਕਾਰ ਕਰਿ = ਕਰ ਕੇ ਲੱਖਾਂ ਮਲ = ਪਹਿਲਵਾਨ ਮਲ = ਪਹਿਲਵਾਨਾਂ ਨਾਲ ਘੁਲੰਦੇ = ਘੁਲ ਕੇ ਕੁਸ਼ਤੀਆਂ ਕਰਦੇ ਹਨ।

## ਗੁਰੁ ਸਿਖ ਪੋਹਿ ਨ ਸਕਨੀ; ਸਾਧੁ ਸੰਗਿ ਵਸੰਦੇ ॥੬॥

ਪਰ ਹੰਕਾਰ ਗੁਰਸਿੱਖਾਂ ਨੂੰ ਪੋਹਿ = ਛੂਹ ਨ = ਨਹੀਂ ਸਕਨੀ = ਸਕਦਾ, ਕਿਉਂਕਿ ਉਹ ਸਾਧਸੰਗਤ ਵਿਚ ਵਸੰਦੇ = ਵੱਸਦੇ ਹਨ ॥੬॥

### ਪਉੜੀ ੭ (ਗੁਰਸਿੱਖ ਨਿਰ-ਹੰਕਾਰ ਜਤੀ ਹੈ)

## ਗੋਰਖ ਜਤੀ ਸਦਾਇੰਦਾ; ਤਿਸੁ ਗੁਰ ਘਰਬਾਰੀ।

ਗੋਰਖ ਆਪਣੇ ਆਪ ਨੂੰ ਜਤੀ ਸਦਾਇੰਦਾ = ਕਹਾਉਂਦਾ ਸੀ, ਪਰ ਤਿਸੁ = ਉਸ ਦਾ ਗੁਰ = ਗੁਰੂ ਮਛਿੰਦਰ ਨਾਥ ਘਰਬਾਰੀ = ਗ੍ਰਿਹਸਥੀ ਹੋ ਗਿਆ ਸੀ, ਭਾਵ ਸ਼ਿਵ ਨਾਭ ਰਾਜੇ ਦੇ ਮ੍ਰਿਤਕ ਸਰੀਰ ਵਿਚ ਪ੍ਰਵੇਸ਼ ਕਰ ਕੇ ਉਸ ਦੀ ਰਾਣੀ ਨਾਲ ਭੋਗ ਭੋਗਦਾ ਰਿਹਾ, ਇਸ ਦੀ ਸਾਰੀ ਸਾਖੀ ੧੯ਵੀਂ ਵਾਰ ਦੀ ੧੭ਵੀਂ ਪਉੜੀ ਵਿਚ ਵੇਖੋ।

## ਸੁਕਰ ਕਾਣਾ ਹੋਇਆ; ਦੁਰਮੰਤ੍ਰ ਵੀਚਾਰੀ।

ਸ਼ੁਕਰਾਚਾਰਯ ਆਪਣੇ ਸੇਵਕ ਦੇ ਧਰਮ ਨੂੰ ਭੰਗ ਕਰਨ ਦਾ ਦੁਰਮੰਤ੍ਰ = ਖੋਟਾ ਮੰਤਰ ਵੀਚਾਰੀ = ਵਿਚਾਰਨ ਕਰਕੇ ਕਾਣਾ ਭਾਵ ਦਾਗ਼ੀ ਹੋਇਆ ਸੀ।

## ਲਖਮਣ ਸਾਧੀ ਭੁਖ ਤੇਹ; ਹਉਮੈ ਹੰਕਾਰੀ।

(‘ਸਾਧੀ’ ਕੱਸ ਕੇ ਬੋਲੋ)

ਲਖਮਣ ਨੇ ਭੁੱਖ ਤ੍ਰੇਹ ਨੂੰ ਸਾਧੀ = ਸਾਧਿਆ ਸੀ ਭਾਵ ਰਾਮ ਜੀ ਨਾਲ ਬਨ ਵਿਚ ੧੪ ਵਰ੍ਹੇ ਰਹਿ ਕੇ ਫਲਾਹਾਰੀ ਰਿਹਾ, ਪਰ ਹਉਮੈ ਕਰਕੇ ਹੰਕਾਰੀ ਹੀ ਰਿਹਾ ਸੀ।

## ਹਨੂਮਾਨ ਬਲਵੰਤ ਹੋਇ; ਚੰਚਲ ਮਤਿ ਭਾਰੀ।

(ਪਾਠਾਂਤ੍ਰ ‘ਖਾਰੀ’)

ਹਨੂੰਮਾਨ ਵੱਡਾ ਬਲਵੰਤ = ਬਲਵਾਨ ਹੋਇ = ਹੋਇਆ ਹੈ, ਪਰੰਤੂ ਮਤ ਦਾ ਭਾਰੀ = ਵੱਡਾ ਚੰਚਲ ਸੀ।

## ਭੈਰਉ ਭੂਤ ਕੁਸੂਤ ਸੰਗਿ; ਦੁਰਮਤਿ ਉਰਧਾਰੀ।

ਭੈਰਉ ਦੇ ਸੰਗਿ = ਨਾਲ ਹੀ ਕੁਸੂਤ = ਉਲਝੇ ਹੋਏ ਸੂਤ ਵਾਂਗ ਬੇ-ਮਰਿਆਦੀ ਕਰਨ ਵਾਲੇ ਭੂਤਾਂ ਦਾ ਝੁੰਡ ਸੀ, ਉਸ ਨੇ ਭੀ ਉਰਧਾਰੀ (ਉਰ + ਧਾਰੀ) ਉਰ = ਹਿਰਦੇ ਵਿਚ ਦੁਰਮਤਿ = ਖੋਟੀ ਮਤ ਹੀ ਧਾਰੀ = ਧਾਰਨ ਕਰ ਕੇ ਰੱਖੀ ਸੀ।

## ਗੁਰ ਸਿਖੁ ਜਤੀ ਸਲਾਹੀਅਨ; ਜਿਨਿ ਹਉਮੈ ਮਾਰੀ ॥੭॥

ਇਸ ਲਈ ਗੁਰਸਿੱਖ ਜਤੀ ਹੀ ਸਲਾਹੀਅਨ = ਸ਼ਲਾਘਾ ਕਰਨ ਦੇ ਯੋਗ ਹਨ, ਕਿਉਂਕਿ ਜਿਨ੍ਹਾਂ ਨੇ ਆਪਣੇ ਅੰਦਰੋਂ ਹਉਮੈ ਮਾਰੀ = ਮਾਰ ਲਈ ਹੈ ਭਾਵ ਜਤ ਤਾਂ ਰੱਖਿਆ ਹੀ ਹੈ, ਪਰ ਨਾਲ ਹਉਮੈ ਨੂੰ ਵੀ ਮਾਰ ਲਿਆ ਹੈ॥੭॥

### ਪਉੜੀ ੮ (ਗੁਰਸਿੱਖ ਸੱਚੇ ਸਤੀ ਹਨ)

## ਹਰੀ ਚੰਦ ਸਤਿ ਰਖਿਆ; ਜਾਇ ਨਿਖਾਸ ਵਿਕਾਣਾ।

ਰਾਜੇ ਹਰੀ ਚੰਦ ਨੇ ਆਪਣਾ ਸੱਤ ਕਾਇਮ ਰੱਖਿਆ ਤੇ ਕਾਂਸ਼ੀ ਦੀ ਨਿਖਾਸ = ਮੰਡੀ ਵਿਚ ਜਾਇ = ਜਾ ਕੇ ਵਿਕਾਣਾ = ਵਿਕਿਆ ਸੀ।

**ਸਾਖੀ ਰਾਜੇ ਹਰੀ ਚੰਦ ਦੀ**—ਰਾਜਾ ਹਰੀ ਚੰਦ, ਜਿਸ ਨੂੰ ਹਰੀਸ਼ਚੰਦਰ ਨਾਮ ਨਾਲ ਵੀ ਜਾਣਿਆ ਜਾਂਦਾ ਹੈ, ਇਹ ਸੂਰਜਵੰਸ਼ ਦਾ ਅਠਾਈਵਾਂ ਰਾਜਾ ਹੋਇਆ। ਇਸ ਦੇ ਪਿਤਾ ਦਾ ਨਾਮ ਰਾਜਾ ਤ੍ਰਿਸ਼ੰਕੂ ਸੀ। ਇਹ ਆਪਣੀ ਰਹਿਮਦਿਲੀ ਅਤੇ ਨਿਆਂ ਲਈ ਮਸ਼ਹੂਰ ਸੀ। ਇਕ ਦਿਨ ਇਸ ਦਾ ਪਿਤਾ ਰਾਜਾ ਤ੍ਰਿਸ਼ੰਕੂ ਵਿਸ਼ਿਸ਼ਟ ਮੁਨੀ ਜੀ ਨੂੰ ਜਾ ਕੇ ਕਹਿਣ ਲੱਗਾ ਕਿ ਹੇ ਮੁਨੀ ਜੀ! ਮੈਨੂੰ ਸਣਦੇਹਾ ਸਵਰਗ ਵਿਚ ਪਹੁੰਚਾ ਦਿਉ। ਵਿਸ਼ਿਸ਼ਟ ਮੁਨੀ ਅੱਗੋਂ ਕਹਿਣ ਲੱਗਾ ਕਿ ਹੇ ਰਾਜਨ! ਤੂੰ ਯੱਗ ਆਦਿਕ ਸ਼ੁਭ ਕਰਮ ਕਰ, ਫਿਰ ਸਰੀਰ ਛੱਡ ਕੇ ਸਵਰਗ ਵਿਚ ਜਾਵੇਂਗਾ। ਪਰ ਇਹ ਕਹਿੰਦਾ ਕਿ ਮੈਂ ਤਾਂ ਸਣਦੇਹੀ ਹੀ ਸਵਰਗ ਵਿਚ ਜਾਵਾਂਗਾ। ਚੰਗਾ ਵਿਸ਼ਿਸ਼ਟ ਮੁਨੀ ਜੀ, ਮੈਂ ਆਪ ਜੀ ਨੂੰ ਗੁਰੂ ਨਹੀਂ ਧਾਰਦਾ। ਉਥੇ ਆਣ ਕੇ ਇਹ ਵਿਸ਼ਵਾਮਿਤ੍ਰ ਜੀ ਦਾ ਚੇਲਾ ਬਣਿਆ। ਵਿਸ਼ਵਾਮਿਤ੍ਰ ਨੇ ਰਾਜੇ ਤ੍ਰਿਸ਼ੰਕੂ ਨੂੰ ਕਿਹਾ ਕਿ ਮੈਂ ਤੈਨੂੰ ਸਣਦੇਹੀ ਸਵਰਗ ਵਿਚ

ਪਹੁੰਚਾਵਾਂਗਾ। ਜਦੋਂ ਵਿਸ਼ਵਾਮਿਤ੍ਰ ਰਾਜੇ ਤ੍ਰਿਸ਼ੰਕੂ ਨੂੰ ਸਣਦੇਹੀ ਸਵਰਗ ਵਿਚ ਪਹੁੰਚਾਉਣ ਲੱਗਾ ਤਾਂ ਦੇਵਤਿਆਂ ਨੇ ਗੁਰੂ (ਵਿਸ਼ਿਸ਼ਟ ਮੁਨੀ) ਤੋਂ ਬੇਮੁੱਖ ਹੋਇਆ ਜਾਣ ਕੇ ਸਵਰਗ ਵਿਚ ਥਾਂ ਨਾ ਦਿੱਤਾ। ਦੇਵਤੇ ਰਾਜੇ ਨੂੰ ਥੱਲੇ ਨੂੰ ਸੁੱਟਣ ਤੇ ਵਿਸ਼ਵਾਮਿਤ੍ਰ ਮੰਤਰਾਂ ਦੇ ਬਲ ਨਾਲ ਰਾਜੇ ਨੂੰ ਉੱਪਰ ਵੱਲ ਨੂੰ ਚੜ੍ਹਾਵੇ। ਉਸ ਵੇਲੇ ਤ੍ਰਿਸ਼ੰਕੂ ਰਾਜਾ ਵਿਚਾਲੇ ਹੀ ਰਹਿ ਗਿਆ। (ਉਥੋਂ ਕਰਮਨਾਸ਼ਕਾ ਨਦੀ ਨਿਕਲਦੀ ਹੈ, ਜਿਸ ਨੂੰ ਨੌਵੇਂ ਪਾਤਸ਼ਾਹ ਜੀ ਨੇ ਚਰਨ ਪਾ ਕੇ ਜੀਵਾਂ ਦੇ ਭੈੜੇ ਕਰਮਾਂ ਦਾ ਨਾਸ਼ ਕੀਤਾ ਸੀ) ਆਪਣੇ ਪਿਤਾ ਦੀ ਹਾਲਤ ਬਾਰੇ ਸੁਣ ਕੇ ਰਾਜਾ ਹਰੀਚੰਦ ਵਿਸ਼ਿਸ਼ਟ ਮੁਨੀ ਦੇ ਪੈਰੀਂ ਪੈ ਗਿਆ। ਇਹ ਗੱਲ ਜਾਣ ਕਰਕੇ ਵਿਸ਼ਵਾਮਿਤ੍ਰ ਇਸ ਨਾਲ ਬਹੁਤ ਗ਼ੁੱਸੇ ਹੋ ਗਿਆ ਕਿ ਮੈਂ ਇਸ ਦੇ ਪਿਉ ਨੂੰ ਸਣਦੇਹੀ ਸਵਰਗ ਵਿਚ ਪਹੁੰਚਾਵਾਂ ਤੇ ਇਹ ਮੇਰੀ ਸੇਵਕੀ ਛੱਡ ਕੇ ਮੇਰੇ ਦੁਸ਼ਮਣ ਵਿਸ਼ਿਸ਼ਟ ਮੁਨੀ ਦਾ ਚੇਲਾ ਬਣ ਗਿਆ ਹੈ। ਇਸ ਈਰਖਾ ਦੇ ਕਰਕੇ ਰਾਜੇ ਹਰੀਚੰਦ ਨੂੰ ਸਬਕ ਸਿਖਾਉਣ ਲਈ ਇਸ ਨੇ ਸੂਰ ਦਾ ਰੂਪ ਧਾਰਨ ਕਰ ਕੇ ਰਾਜੇ ਦਾ ਬਾਗ਼ ਪੁੱਟ ਦਿੱਤਾ। ਮਾਲੀ ਨੇ ਰਾਜੇ ਨੂੰ ਆਣ ਕੇ ਕਿਹਾ ਕਿ ਮਹਾਰਾਜ ਇਕ ਬਹੁਤ ਭਾਰੀ ਸੂਰ ਆਇਆ ਹੈ, ਜਿਸ ਨੇ ਸਾਰਾ ਬਾਗ਼ ਹੀ ਉਜਾੜ ਦਿੱਤਾ ਹੈ। ਰਾਜੇ ਨੇ ਅਜੇ ਕੋਈ ਪੁੰਨ-ਦਾਨ ਨਹੀਂ ਸੀ ਕੀਤਾ। ਉਸ ਨੇ ਸੋਚਿਆ ਕਿ ਪਹਿਲਾਂ ਸੂਰ ਦਾ ਸ਼ਿਕਾਰ ਕਰ ਲਈਏ, ਫਿਰ ਹੀ ਕੋਈ ਪੁੰਨ-ਦਾਨ ਕਰਾਂਗੇ। ਸੋ ਰਾਜਾ ਘੋੜੇ ਉੱਪਰ ਚੜ੍ਹ ਕੇ ਸੂਰ ਦਾ ਸ਼ਿਕਾਰ ਕਰਨ ਲਈ ਉਸ ਦੇ ਮਗਰ ਗਿਆ। ਸੂਰ ਦੇ ਰੂਪ ਵਿਚ ਜੰਗਲ ਵੱਲ ਭੱਜ ਗਿਆ, ਬਹੁਤ ਦੂਰ ਉਜਾੜ ਵਿਚ ਜਾ ਕੇ ਸੂਰ ਅਲੋਪ ਹੋ ਗਿਆ ਤੇ ਵਿਸ਼ਵਾਮਿਤ੍ਰ ਇਕ ਬ੍ਰਾਹਮਣ ਦਾ ਰੂਪ ਧਾਰ ਕੇ ਖੂਹੀ ਉੱਪਰ ਬੈਠ ਗਿਆ। ਰਾਜੇ ਨੂੰ ਬਹੁਤ ਪਿਆਸ ਲੱਗੀ ਹੋਈ ਸੀ, ਬੁੱਲ੍ਹ ਸੁੱਕਦੇ ਜਾਂਦੇ ਸਨ, ਮਾਸ਼ਕੀ ਕੋਈ ਨਹੀਂ ਸੀ ਤੇ ਦਾਨ ਅਜੇ ਕੀਤਾ ਨਹੀਂ ਸੀ। ਇਹ ਬ੍ਰਾਹਮਣ ਬਣਿਆ ਬੈਠਾ ਵਿਸ਼ਵਾਮਿਤ੍ਰ ਰਾਜੇ ਨੂੰ ਕਹਿਣ ਲੱਗਾ ਕਿ ਹੇ ਰਾਜਨ! ਤੂੰ ਬਹੁਤ ਉਦਾਸ ਲੱਗਦਾ ਹੈਂ। ਰਾਜੇ ਨੇ ਕਿਹਾ ਕਿ ਮੈਨੂੰ ਬਹੁਤ ਪਿਆਸ ਲੱਗੀ ਹੈ, ਪਰ ਮੈਂ ਦਾਨ ਕਰਨ ਤੋਂ ਪਹਿਲਾਂ ਕੋਈ ਅੰਨ ਜਲ ਛਕਣਾ ਨਹੀਂ ਹੈ। ਤਾਂ ਇਹ ਕਹਿਣ ਲੱਗਾ ਕਿ ਹੇ ਰਾਜਨ! ਤੂੰ ਇਥੇ ਮੈਨੂੰ ਦਾਨ ਕਰਨ ਲਈ ਸੰਕਲਪ ਕਰ ਦੇ। ਸੰਕਲਪ ਕੀਤਾ ਤੇ ਦਾਨ ਕੀਤਾ, ਇੱਕੋ ਜਿਹਾ ਹੁੰਦਾ ਹੈ। ਰਾਜੇ ਨੇ ਦਾਨ ਕਰਨ ਦਾ ਸੰਕਲਪ ਕਰ ਕੇ ਪਾਣੀ ਪੀ ਲਿਆ ਤਾਂ ਵਿਸ਼ਵਾਮਿਤ੍ਰ ਨੇ ਸਰਾਪ ਨਾਲ ਇਸ ਦੀ ਸਾਰੀ ਸਮੱਗਰੀ ਨਾਸ਼ ਕਰ ਦਿੱਤੀ, ਜਿਸ ਕਰਕੇ ਇੱਕੀ ਭਾਰ ਦਾਨ ਨਾ ਹੋ ਸਕਿਆ। ਤਾਂ ਇਸ ਨੇ ਰਾਜੇ ਨੂੰ, ਰਾਣੀ ਨੂੰ ਤੇ ਇਸ ਦੇ ਪੁੱਤਰ ਨੂੰ ਤਿੰਨ ਭਾਰ ਦੇ ਬਦਲੇ ਲੈ ਲਿਆ ਤੇ ਰਾਜ ਭਾਗ ਵਿੱਚੋਂ ਕੱਢ ਦਿੱਤਾ ਤੇ ਰਾਜੇ ਨੂੰ ਕਿਹਾ ਕਿ ਤੂੰ ਆਪਣਾ ਦਾਨ ਦੇਣ ਦਾ ਪ੍ਰਣ ਪੂਰਾ ਕਰ। ਰਾਜੇ ਨੇ ਆਪਣੇ ਦਿਲ 'ਤੇ ਪੱਥਰ ਰੱਖ ਕੇ ਆਪਣੀ ਇਸਤਰੀ ਤੇ ਪੁੱਤਰ ਨੂੰ ਵੇਚਿਆ ਤੇ ਆਪ ਕਾਂਸ਼ੀ ਦੀ ਮੰਡੀ ਵਿਚ ਇਕ ਚੰਡਾਲ ਕੋਲ ਵਿਕਿਆ। ਜਿਥੇ ਇਹ ਸ਼ਮਸ਼ਾਨ ਭੂਮੀ ਵਿਚ ਮੁਰਦਿਆਂ ਨੂੰ ਸਾੜਦਾ ਸੀ ਤੇ ਚੰਡਾਲ ਵੱਲੋਂ ਹੁਕਮ ਸੀ ਕਿ ਸਵਾ ਰੁਪਈਆ ਲੈ ਕੇ ਫਿਰ ਕਿਸੇ ਨੂੰ ਸਸਕਾਰ ਕਰਨ ਦੇਣਾ। ਸੋ ਇਸ ਪ੍ਰਕਾਰ ਇਕ ਵਰ੍ਹਾ ਗੁਜ਼ਰ ਗਿਆ। ਉਧਰ ਇਕ ਦਿਨ ਰਾਣੀ ਆਪਣੇ ਪੁੱਤਰ ਸਮੇਤ ਤੁਰੀ ਆਉਂਦੀ ਸੀ, ਉਸ ਦੇ ਪੁੱਤਰ ਨੂੰ ਸੱਪ ਲੜ ਗਿਆ ਤੇ ਉਸ ਦੀ ਮੌਤ ਹੋ ਗਈ। ਇਹ ਵਿਰਲਾਪ ਕਰਦੀ ਹੋਈ ਪੁੱਤਰ ਦਾ ਸਸਕਾਰ ਕਰਨ ਲਈ ਸ਼ਮਸ਼ਾਨ ਭੂਮੀ ਕੋਲ ਆਈ। ਇਨ੍ਹਾਂ ਦੋਨਾਂ ਨੇ ਇਕ ਦੂਜੇ ਨੂੰ ਪਛਾਣ ਵੀ ਲਿਆ ਤੇ ਚਾਹਿਆ ਕਿ ਆਪਣੇ ਪੁੱਤਰ ਦੀ ਚਿਖਾ 'ਤੇ ਸੜ ਮਰੀਏ। ਰਾਜਾ ਕਹਿਣ ਲੱਗਾ ਕਿ ਮੇਰੇ ਮਾਲਕ ਦਾ ਹੁਕਮ ਹੈ ਕਿ ਸਵਾ ਰੁਪਈਆ ਲੈ ਕੇ ਫਿਰ ਕਿਸੇ ਨੂੰ ਸਸਕਾਰ ਕਰਨ ਦੇਣਾ। ਮੈਂ ਆਪਣੇ ਮਾਲਕ ਦੇ ਹੁਕਮ ਦੀ ਉਲੰਘਣਾ ਨਹੀਂ ਕਰ ਸਕਦਾ। ਰਾਣੀ ਵਿਰਲਾਪ ਕਰਦੀ ਹੋਈ ਸ਼ਮਸ਼ਾਨਘਾਟ ਦੇ ਬਾਹਰ ਆਪਣੇ ਪੁੱਤਰ ਦੀ ਲਾਸ਼ ਲੈ ਕੇ ਬੈਠ ਗਈ। ਰੋਂਦੀ ਰੋਂਦੀ ਬੇਹੋਸ਼ ਹੋ ਗਈ। ਉਧਰੋਂ ਕੁਝ ਚੋਰ, ਜੋ ਰਾਜੇ ਦੇ ਮਹਿਲਾਂ ਵਿਚ ਚੋਰੀ ਕਰ ਕੇ ਆ ਰਹੇ ਸਨ, ਉਨ੍ਹਾਂ ਨੇ ਸੁੱਖਣਾ ਸੁੱਖੀ ਹੋਈ ਸੀ, ਉਹ ਰਾਣੀ ਨੂੰ ਕੋਈ ਸੰਤਣੀ ਜਾਣ ਕੇ ਉਸ ਦੇ ਗਲ ਵਿਚ ਇਕ ਹੀਰਿਆਂ ਦਾ ਹਾਰ ਪਾ ਕੇ ਭੱਜ ਗਏ। ਉਧਰੋਂ ਰਾਜੇ ਦੇ ਸਿਪਾਹੀ ਵੀ ਆ ਗਏ, ਉਨ੍ਹਾਂ ਨੇ ਰਾਣੀ ਨੂੰ ਚੋਰਾਂ ਦੇ ਨਾਲ ਰਲੇ ਹੋਣਾ ਜਾਣ

ਕਰਕੇ ਫੜ ਕੇ ਰਾਜੇ ਦੇ ਦਰਬਾਰ ਵਿਚ ਪੇਸ਼ ਕਰ ਦਿੱਤਾ। ਰਾਜੇ ਨੇ ਉਸ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ। ਸਿਪਾਹੀ ਰਾਣੀ ਨੂੰ ਫੜ ਕੇ ਸ਼ਮਸ਼ਾਨਘਾਟ ਲੈ ਆਏ ਤੇ ਚੰਡਾਲ ਨੇ ਹਰੀਚੰਦ ਨੂੰ ਹੁਕਮ ਦਿੱਤਾ ਕਿ ਇਸ ਨੂੰ ਕਤਲ ਕਰ ਦੇਵੇਂ। ਤਾਂ ਰਾਜੇ ਨੇ ਆਪਣੀ ਰਾਣੀ ਨੂੰ ਜਾਣਦਿਆਂ ਹੋਇਆਂ ਵੀ ਆਪਣੇ ਮਾਲਕ ਦਾ ਹੁਕਮ ਮੰਨ ਕੇ ਉਸ ਨੂੰ ਮਾਰਨ ਲਈ ਜਦੋਂ ਕਿਰਪਾਨ ਕੱਢੀ ਤਾਂ ਉਸ ਵੇਲੇ ਭਗਵਾਨ ਨੇ ਪ੍ਰਗਟ ਹੋ ਕੇ ਹੱਥ ਫੜ ਲਿਆ। ਕਹਿੰਦੇ, ਹੇ ਰਾਜਨ! ਤੇਰਾ ਸਤ (ਦਾਨ) ਪੂਰਾ ਹੋ ਗਿਆ। ਭਗਵਾਨ ਨੇ ਸਾਰਾ ਰਾਜ-ਭਾਗ ਵੀ ਦੇ ਦਿੱਤਾ ਤੇ ਕਿਹਾ ਕਿ ਹੇ ਰਾਜਨ! ਮੰਗ, ਜੋ ਕੁਝ ਮੰਗਣਾ ਹੈ। ਰਾਜਾ ਕਹਿਣ ਲੱਗਾ ਕਿ ਹੇ ਭਗਵਾਨ ਜੀ, ਜੇਕਰ ਆਪ ਬਹੁਤ ਹੀ ਪ੍ਰਸੰਨ ਹੋਏ ਹੋ ਤਾਂ ਮੇਰੀ ਨਗਰੀ ਹੀ ਸਵਰਗ ਨੂੰ ਜਾਵੇ, ਐਸਾ ਵਰਦਾਨ ਬਖ਼ਸ਼ਿਸ਼ ਕਰੋ। ਭਗਵਾਨ ਨੇ ਖ਼ੁਸ਼ ਹੋ ਕੇ ਕਿਹਾ—'ਤਥਾਸਤੂ', ਇਸੇ ਪ੍ਰਕਾਰ ਹੀ ਹੋਵੇਗਾ। ਜਦੋਂ ਸਵਰਗ ਨੂੰ ਜਾਣ ਲਈ ਬਿਬਾਣ ਚੜ੍ਹਾ ਲਏ, ਅਜੇ ਥੋੜ੍ਹਾ ਹੀ ਉੱਪਰ ਗਏ ਕਿ ਗਧਾ ਹੀਂਗ ਪਿਆ। ਹਰੀ ਚੰਦ ਨੂੰ ਹੰਕਾਰ ਹੋ ਗਿਆ ਤੇ ਸੋਚਦਾ ਹੈ ਕਿ ਹੇ ਹਰੀਚੰਦਾ! ਤੇਰੇ ਜਿੰਨਾ ਦਾਨੀ ਕੌਣ ਹੈ, ਜਿਸ ਦੇ ਗਧੇ ਵੀ ਸਵਰਗ ਨੂੰ ਚੱਲੇ ਹਨ। ਉਸ ਹੰਕਾਰ ਕਰਕੇ ਇਸ ਦੀ ਪੁਰੀ ਉਥੇ ਹੀ ਰੁਕ ਗਈ। ਕਈ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ ਹਰੀਚੰਦ ਸਵਰਗ ਵਿਚ ਆਪਣੀ ਨਗਰੀ ਸਮੇਤ ਚਲਿਆ ਗਿਆ ਸੀ, ਪਰ ਨਾਰਦ ਮੁਨੀ ਨੇ ਫ਼ਰੇਬ ਨਾਲ ਇਸ ਦੇ ਮੂੰਹੋਂ ਇਸ ਦੀ ਉਸਤਤੀ ਕਰਾਈ, ਜਿਸ ਕਰਕੇ ਇਸ ਦੇ ਪੁੰਨ ਨਾਸ਼ ਹੋਣ ਤੋਂ ਇਸ ਨੂੰ ਸਵਰਗ ਵਿੱਚੋਂ ਕੱਢ ਦਿੱਤਾ ਗਿਆ। ਜਦ ਇਹ ਸਵਰਗੋਂ ਡਿੱਗ ਰਿਹਾ ਸੀ ਤਾਂ ਇਸ ਨੇ ਈਸ਼ਵਰ ਤੋਂ ਆਪਣੀ ਭੁੱਲ ਬਖ਼ਸ਼ਾਈ ਤਾਂ ਬਖ਼ਸ਼ਿਆ ਗਿਆ ਅਤੇ ਹੇਠਾਂ ਨੂੰ ਆਉਂਦਾ ਹੋਇਆ ਉਥੇ ਹੀ ਰੁਕ ਗਿਆ।

## ਬਲ ਛਲਿਆ ਸਤ ਪਾਲਦਾ; ਪਾਤਾਲ ਸਿਧਾਣਾ।

ਰਾਜਾ ਬਲ ਵੀ ਆਪਣਾ ਸਤ ਪਾਲਦਾ ਹੋਇਆ ਛਲਿਆ ਗਿਆ ਤੇ ਪਾਤਾਲ ਵਿਚ ਸਿਧਾਣਾ = ਚਲਾ ਗਿਆ ਸੀ।

ਇਸ ਦੀ ਸਾਖੀ ੧੦ਵੀਂ ਵਾਰ ਦੀ ਤੀਜੀ ਪਉੜੀ ਵਿਚ ਵੇਖੋ।

## ਕਰਨ ਸੁ ਕੰਚਨ ਦਾਨ ਕਰਿ; ਅੰਤੁ ਪਛੋਤਾਣਾ।

ਰਾਜਾ ਕਰਨ ਭੀ ਕੰਚਨ = ਸੋਨੇ ਦਾ ਦਾਨ ਕਰਿ = ਕਰਦਾ ਸੀ, ਪਰ ਅੰਤ ਸਮੇਂ ਸੁ = ਉਹ ਭੀ ਪਛੋਤਾਣਾ = ਪਛਤਾਇਆ।

ਰਾਜਾ ਕਰਣ ਰੋਜ਼ ਸਵਾ ਮਣ ਸੋਨਾ ਦਾਨ ਕਰਦਾ ਸੀ। ਜਦੋਂ ਇਸ ਸੰਸਾਰ ਨੂੰ ਛੱਡ ਕੇ ਪ੍ਰਲੋਕ ਵਿਚ ਗਿਆ ਤਾਂ ਉਥੇ ਇਸ ਨੂੰ ਖਾਣ-ਪੀਣ ਨੂੰ ਤਾਂ ਕੁਝ ਨਾ ਮਿਲਿਆ, ਪਰ ਸੋਨੇ ਦੇ ਢੇਰਾਂ ਦੇ ਢੇਰ ਇਸ ਨੂੰ ਦਿੱਤੇ ਗਏ। ਇਸ ਨੇ ਹੋਰ ਖਾਣ-ਪੀਣ ਦੇ ਪਦਾਰਥ ਮੰਗੇ ਤਾਂ ਉੱਤਰ ਮਿਲਿਆ—ਜੋ ਦਿੱਤਾ ਹੈ, ਉਹੀ ਲੈਣਾ ਹੈ। ਤੂੰ ਸੋਨਾ ਦਾਨ ਕੀਤਾ ਹੈ, ਇਸ ਕਰਕੇ ਤੈਨੂੰ ਸੋਨਾ ਹੀ ਮਿਲੇਗਾ। ਉਸ ਵੇਲੇ ਇਹ ਬਹੁਤ ਪਛਤਾਇਆ। ਫਿਰ ਬੇਨਤੀ ਕੀਤੀ ਕਿ ਮੈਨੂੰ ਇਕ ਦਿਨ ਦੀ ਮੋਹਲਤ ਦਿੱਤੀ ਜਾਵੇ। ਇਸ ਦੀ ਬੇਨਤੀ ਕਬੂਲ ਕੀਤੀ। ਫਿਰ ਇਹ ਜਗਤ 'ਤੇ ਆ ਗਿਆ। ਅਜੇ ਇਸ ਦੀ ਦੇਹ ਦਾ ਸਸਕਾਰ ਨਹੀਂ ਹੋਇਆ ਸੀ। ਇਹ ਉੱਠ ਕੇ ਬੈਠ ਗਿਆ ਤੇ ਪਿਤਰ ਲੋਕ ਦਾ ਇਕ ਦਿਨ ਯੱਗ ਕਰਦਾ ਰਿਹਾ। ਪਿਤਰ ਲੋਕ ਦਾ ਦਿਨ ਇਕ ਪੱਖ ਸਾਢੇ ਪੰਦਰਾਂ ਦਿਨਾਂ ਦਾ ਹੁੰਦਾ ਹੈ। ਰਾਜੇ ਕਰਣ ਦੇ ਯੱਗ ਦਾ ਦਿਨ ਹੀ ਜਗਤ ਉੱਤੇ ਸ਼ਰਾਧ ਮਸ਼ਹੂਰ ਹੋਏ ਹਨ।

## ਸਤਿਵਾਦੀ ਹੋਇ ਧਰਮ ਪੁਤੁ; ਕੂੜ ਜਮਪੁਰਿ ਜਾਣਾ।

ਧਰਮ ਪੁਤੁ = ਪੁੱਤਰ ਰਾਜਾ ਯੁਧਿਸ਼ਟਰ ਭੀ ਸਤਵਾਦੀ ਹੋਇ = ਹੋਇਆ ਸੀ, ਪਰ ਰਤਾ ਕੁ ਕੂੜ = ਝੂਠ ਬੋਲਣ ਕਰਕੇ ਉਸ ਨੂੰ ਭੀ ਜਮਪੁਰਿ = ਜਮਾਂ ਦੀ ਪੁਰੀ ਵਿਚ ਜਾਣਾ ਪਿਆ ਸੀ।

**ਸਾਖੀ ਯੁਧਿਸ਼ਟਰ ਰਾਜੇ ਦੀ—**ਜਦੋਂ ਮਹਾਂਭਾਰਤ ਦਾ ਯੁੱਧ ਹੋ ਰਿਹਾ ਸੀ ਤਾਂ ਭਗਵਾਨ ਕ੍ਰਿਸ਼ਨ ਜੀ ਨੇ ਕਿਹਾ—ਜਿਤਨਾ ਚਿਰ ਦ੍ਰੋਣਾਚਾਰਯ ਨਹੀਂ ਮਰਦਾ, ਉਤਨਾ ਚਿਰ ਤੇਰੀ ਜਿੱਤ ਹੋਣੀ ਮੁਸ਼ਕਲ ਹੈ। ਜੇਕਰ ਤੂੰ ਉੱਚੀ ਆਵਾਜ਼ ਨਾਲ ਕਹਿ ਦੇਵੇਂ ਕਿ 'ਅਸ਼੍ਵਸਥਾਮਾ ਹਤੋ' ਤਾਂ ਤੇਰੀ ਇਸ ਆਵਾਜ਼ ਨੂੰ ਸੁਣਦਾ ਹੀ ਦ੍ਰੋਣਾਚਾਰਯ ਮੋਹ ਵੱਸ ਹੋਣ ਕਰਕੇ ਸਮਾਧੀ ਲੈ ਲਵੇਗਾ। ਉਸ ਵੇਲੇ ਉਸ ਨੂੰ ਮਾਰ ਦਿੱਤਾ ਜਾਵੇਗਾ। ਤਦ ਤੁਹਾਡੀ ਜਿੱਤ ਹੋ ਜਾਏਗੀ। ਪਰ ਧਰਮਪੁੱਤਰ ਨੇ ਕਿਹਾ ਕਿ ਮੈਂ ਕਦੇ ਭੀ ਝੂਠ ਨਹੀਂ ਬੋਲਾਂਗਾ। ਫਿਰ ਸ੍ਰੀ ਕ੍ਰਿਸ਼ਨ ਜੀ ਨੇ ਇਕ ਹਾਥੀ ਦਾ ਨਾਮ ਅਸ਼੍ਵਸਥਾਮਾ ਰਖਾ ਕੇ ਕਿਹਾ—ਅਸੀਂ ਇਸ ਹਾਥੀ ਨੂੰ ਮਾਰ ਦੇਵਾਂਗੇ, ਤੂੰ ਉਸ ਵੇਲੇ ਉੱਚੀ ਆਵਾਜ਼ ਵਿਚ ਕਹਿ ਦੇਵੀਂ ਕਿ 'ਅਸ਼੍ਵਸਥਾਮਾ ਮਰ ਗਿਆ ਹੈ', ਪਰ ਭਗਵਾਨ ਨੇ ਫਿਰ ਕਿਹਾ ਕਿ ਤੂੰ 'ਹਾਥੀ' ਪਦ ਨਾਲ ਨਾ ਕਹੀਂ। ਪਰ ਧਰਮਪੁੱਤਰ ਨੇ ਇਹ ਗੱਲ ਨਾ ਮੰਨੀ। ਅੰਤ ਨੂੰ ਕ੍ਰਿਸ਼ਨ ਜੀ ਨੇ ਫਿਰ ਕਿਹਾ—ਤੂੰ ਇਉਂ ਕਹਿ ਦੇਵੀਂ ਕਿ 'ਅਸ਼੍ਵਸਥਾਮਾ ਹਤੋ' ਨਰੋ ਕਿ ਕੁੰਚਰੋ, ਇਸ ਗੱਲ ਦਾ ਪਤਾ ਨਹੀਂ। ਉਸ ਨੇ ਇਹ ਗੱਲ ਪ੍ਰਵਾਨ ਕਰ ਲਈ। ਜਦ ਹਾਥੀ ਮਾਰਿਆ ਗਿਆ ਤਾਂ ਧਰਮ ਪੁੱਤਰ ਯੁਧਿਸ਼ਟਰ ਨੇ ਉੱਚੀ ਆਵਾਜ਼ ਵਿਚ ਕਿਹਾ ਕਿ 'ਅਸ਼੍ਵਸਥਾਮਾ ਹਤੋ', ਪਰ ਜਦ ਉਸ ਨੇ ਅਗਲਾ ਪਦ 'ਨਰੋ ਕਿ ਕੁੰਚਰੋ', ਇਸ ਗੱਲ ਦਾ ਪਤਾ ਨਹੀਂ" ਆਖਣਾ ਸ਼ੁਰੂ ਕੀਤਾ ਤਾਂ ਭਗਵਾਨ ਕ੍ਰਿਸ਼ਨ ਨੇ ਉਸੇ ਵੇਲੇ ਧੌਂਸੇ, ਨਗਾਰੇ ਵਜਵਾ ਦਿੱਤੇ। ਜਿਸ ਰੌਲੇ ਕਰਕੇ ਦ੍ਰੋਣਾਚਾਰਯ ਅਗਲਾ ਪਦ ਸੁਣ ਹੀ ਨਾ ਸਕਿਆ ਅਤੇ 'ਅਸ਼੍ਵਸਥਾਮਾ ਹਤੋ' ਵਾਕ ਸੁਣਦਾ ਹੀ ਧਨੁਖ ਦੇ ਗੋਸ਼ੇ ਉੱਤੇ ਸਿਰ ਟੇਕ ਕੇ ਖੜਾ ਹੋ ਗਿਆ। ਧ੍ਰਿਸ਼ਟਦੁਯਮਨ ਨੇ ਸਮਾਂ ਤੇ ਸ੍ਰੀ ਕ੍ਰਿਸ਼ਨ ਜੀ ਦਾ ਇਸ਼ਾਰਾ ਪਾ ਕੇ ਉਸ ਨੂੰ ਤੀਰ ਮਾਰ ਕੇ ਮਾਰ ਦਿੱਤਾ।

ਜਦ ਪੰਜੇ ਪਾਂਡਵ ਰਾਜ-ਕਾਜ ਤੋਂ ਉਦਾਸ ਹੋ ਕੇ ਬਰਫ਼ ਵਿਚ ਗਲ ਮਰਨ ਲਈ ਹਿਮਾਲਿਆ ਨੂੰ ਤੁਰ ਪਏ ਤਾਂ ਨਕੁਲ, ਸਹਿਦੇਵ, ਭੀਮ, ਅਰਜਨ ਤੇ ਦਰੋਪਤੀ ਦੇ ਬਰਫ਼ ਵਿਚ ਡਿੱਗ ਜਾਣ ਮਗਰੋਂ ਧਰਮ ਪੁੱਤਰ ਲਈ ਇੰਦਰ ਲੋਕ ਵਿੱਚੋਂ ਬਿਬਾਣ ਆਇਆ। ਆਪ ਉਸ ਵਿਚ ਸਵਾਰ ਹੋ ਕੇ ਜਾ ਰਹੇ ਸਨ ਤਾਂ ਅੱਗੇ ਨਰਕਾਂ ਵਿਚ ਦਰੋਪਤੀ ਸਣੇ ਚੌਹਾਂ ਭਰਾਵਾਂ ਦੇ ਰੋਣ ਦੀ ਆਵਾਜ਼ ਸੁਣ ਕੇ ਧਰਮੀ ਰਾਜੇ ਨੇ ਦੇਵਤਿਆਂ ਨੂੰ ਕਿਹਾ—ਮੇਰਾ ਬਿਬਾਣ ਇਥੇ ਹੀ ਉਤਾਰ ਦਿਉ, ਜਦ ਮੇਰੇ ਭਰਾ ਤੇ ਧਰਮ ਪਤਨੀ ਨਰਕ ਵਿਚ ਪਏ ਹਨ ਤਾਂ ਇਨ੍ਹਾਂ ਤੋਂ ਬਗ਼ੈਰ ਮੈਂ ਸਵਰਗ ਵਿਚ ਜਾਣ ਨੂੰ ਤਿਆਰ ਨਹੀਂ ਹਾਂ। ਇਨ੍ਹਾਂ ਦੇ ਨਾਲ ਮਿਲ ਕੇ ਰਹਿਣ ਲਈ ਕੁੰਭੀ ਨਰਕ ਭੀ ਮੇਰੇ ਲਈ ਲੱਖਾਂ ਸਵਰਗਾਂ ਨਾਲੋਂ ਸੁਖਦਾਇਕ ਹੈ। ਇਹ ਕਹਿੰਦੇ ਹੀ ਧਰਮ ਪੁੱਤਰ ਦੇ ਛਾਲ ਮਾਰਦਿਆਂ ਹੀ ਨਰਕ ਦੂਰ ਹੋ ਗਿਆ ਤੇ ਸਵਰਗ ਪ੍ਰਗਟ ਹੋ ਗਿਆ ਫਿਰ ਕੋਲੋਂ ਧਰਮਰਾਜ ਨੇ ਕਿਹਾ—ਹੇ ਪੁੱਤਰ! ਤੂੰ ਭਰਮ ਮਾਤਰ ਝੂਠ ਬੋਲਿਆ ਸੀ, ਉਸ ਦਾ ਫਲ ਭੋਗਣ ਵਾਸਤੇ ਹੀ ਤੈਨੂੰ ਇਹ ਭਰਮ ਮਾਤਰ ਨਰਕ ਵਿਖਾਇਆ ਗਿਆ ਹੈ। ਤੁਸੀਂ ਇਥੋਂ ਗੋ-ਧਾਮ ਵਿਚ ਪਧਾਰੋ, ਤੇਰੇ ਚਾਰ ਭਰਾ ਤੇ ਸਤਵੰਤੀ ਦਰੋਪਤੀ ਸਣੇ ਉਥੇ ਉਡੀਕ ਕਰ ਰਹੇ ਹਨ।

## ਜਤੀ ਸਤੀ ਸੰਤੋਖੀਆ; ਹਉਮੈ ਗਰਬਾਣਾ।

ਸੰਸਾਰ ਵਿਚ ਜਤੀ, ਸਤੀ, ਸੰਤੋਖੀ ਤਾਂ ਬਹੁਤ ਹੋਏ ਹਨ, ਪਰ ਉਹ ਸਾਰੇ ਹਉਮੈ ਤੇ ਗਰਬਾਣਾ = ਹੰਕਾਰ ਵਿਚ ਫਸੇ ਹੋਏ ਰਹੇ।

## ਗੁਰ ਸਿਖ ਰੋਮ ਨ ਪੁਜਨੀ; ਬਹੁ ਮਾਣੁ ਨਿਮਾਣਾ॥੮॥

('ਪੁੱਜਨੀ' ਅੱਧਕ ਸਹਿਤ ਬੋਲੋ)

ਇਸ ਕਰਕੇ ਜੋ ਉਪਰੋਕਤ ਗਿਣੇ ਹਨ, ਉਹ ਗੁਰਸਿੱਖਾਂ ਦੇ ਰੋਮ ਦੇ ਬਰਾਬਰ ਭੀ ਨ = ਨਹੀਂ ਪੁਜਨੀ = ਪੁੱਜ ਸਕਦੇ, ਕਿਉਂਕਿ ਗੁਰਸਿੱਖ ਬਹੁ = ਬਹੁਤੇ ਮਾਣ ਵਾਲੇ ਹੋ ਕੇ ਭੀ ਨਿਮਾਣੇ ਹੋ ਕੇ ਹੀ ਰਹਿੰਦੇ ਹਨ॥੮॥

### ਪਉੜੀ ੯ (ਗੁਰਸਿੱਖ ਹਿੰਦੂ ਮੁਸਲਮਾਨ ਤੋਂ ਉੱਚੇ ਹਨ)

## ਮੁਸਲਮਾਣਾਂ ਹਿੰਦੂਆਂ; ਦੁਇ ਰਾਹ ਚਲਾਏ।

ਮੁਸਲਮਾਨਾਂ ਅਤੇ ਹਿੰਦੂਆਂ ਨੇ ਆਪੋ-ਆਪਣੇ ਦੁਇ = ਦੋ ਰਾਹ = ਰਸਤੇ (ਪੰਥ) ਚਲਾਏ ਹਨ।

## ਮਜਹਬ ਵਰਨ ਗਣਾਇੰਦੇ; ਗੁਰੁ ਪੀਰੁ ਸਦਾਏ।

ਮੁਸਲਮਾਨ ਆਪਣੇ ਚਾਰ ਮਜ਼ਹਬ (ਸ਼ੀਆ, ਸੁੰਨੀ, ਰਾਫ਼ਜ਼ੀ, ਇਮਾਮਸਾਫ਼ੀ) ਤੇ ਹਿੰਦੂ ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਗਣਾਇੰਦੇ = ਗਿਣਾਉਂਦੇ ਹਨ ਅਤੇ ਹਿੰਦੂ ਗੁਰੁ = ਗੁਰੂ ਤੇ ਮੁਸਲਮਾਨ ਪੀਰ ਸਦਾਏ = ਕਹਾਉਂਦੇ ਹਨ।

## ਸਿਖ ਮੁਰੀਦ ਪਖੰਡ ਕਰਿ; ਉਪਦੇਸ ਦ੍ਰਿੜਾਏ।

ਹਿੰਦੂ ਸਿਖ = ਚੇਲੇ ਤੇ ਮੁਸਲਮਾਨ ਮੁਰੀਦ = ਸੇਵਕ ਪਖੰਡ ਕਰਿ = ਕਰ ਕੇ ਉਪਦੇਸ਼ ਦ੍ਰਿੜਾਏ = ਦ੍ਰਿੜ੍ਹਾਉਂਦੇ ਹਨ।

## ਰਾਮ ਰਹੀਮ ਧਿਆਇੰਦੇ; ਹਉਮੈ ਗਰਬਾਏ।

ਹਿੰਦੂ ਰਾਮ ਰਾਮ ਤੇ ਮੁਸਲਮਾਨ ਰਹੀਮ ਨੂੰ ਧਿਆਇੰਦੇ = ਧਿਆਉਂਦੇ ਹਨ ਅਤੇ ਹਉਮੈ ਤੇ ਗਰਬਾਏ = ਹੰਕਾਰ ਵਿਚ ਫਸੇ ਹੋਏ ਹਨ।

## ਮਕਾ ਗੰਗ ਬਨਾਰਸੀ; ਪੂਜ ਜਾਰਤ ਆਏ।

('ਮੱਕਾ' ਅੱਧਕ ਸਹਿਤ ਬੋਲੋ)

ਮੁਸਲਮਾਨ ਮੱਕੇ ਦੀ ਜਾਰਤ = ਜ਼ਿਆਰਤ (ਯਾਤਰਾ) ਕਰਨ ਲਈ ਆਏ = ਆਉਂਦੇ ਹਨ ਭਾਵ ਯਾਤਰਾ ਕਰਦੇ ਹਨ ਅਤੇ ਹਿੰਦੂ ਗੰਗਾ ਤੇ ਬਨਾਰਸੀ = ਕਾਂਸ਼ੀ ਦੀ ਪੂਜ = ਪੂਜਾ ਕਰਦੇ ਹਨ।

## ਰੋਜੇ ਵਰਤ ਨਿਮਾਜ਼ ਕਰਿ; ਡੰਡਉਤ ਕਰਾਏ।

ਮੁਸਲਮਾਨ ਰੋਜ਼ੇ ਰੱਖਦੇ ਹਨ ਤੇ ਨਿਮਾਜ਼ ਕਰਿ = ਕਰਦੇ ਹਨ ਅਤੇ ਹਿੰਦੂ ਵਰਤ ਰੱਖਦੇ ਹਨ ਤੇ ਡੰਡਉਤ = ਡੰਡੇ ਵਤ ਲੰਮੇ ਪੈ ਕੇ ਦੇਵੀ ਦੇਵਤਿਆਂ ਨੂੰ ਨਮਸਕਾਰਾਂ ਕਰਾਏ = ਕਰਦੇ ਹਨ।

## ਗੁਰੁਸਿਖ ਰੋਮ ਨ ਪੁਜਨੀ; ਜੋ ਆਪ ਗਵਾਏ ॥੯॥

ਇਹ ਦੋਵੇਂ ਹਿੰਦੂ ਤੇ ਮੁਸਲਮਾਨ ਉਨ੍ਹਾਂ ਗੁਰਸਿੱਖਾਂ ਦੇ ਇਕ ਰੋਮ ਦੇ ਬਰਾਬਰ ਭੀ ਨ = ਨਹੀਂ ਪੁਜਨੀ = ਪੁੱਜ ਸਕਦੇ, ਜੋ = ਜਿਹੜੇ ਆਪਾ-ਭਾਵ ਨੂੰ ਗਵਾਏ = ਗਵਾ ਦਿੰਦੇ ਹਨ॥੯॥

### ਪਉੜੀ ੧੦ (ਗੁਰਸਿੱਖ ਹਿੰਦੂ ਮਤ-ਮਤਾਂਤ੍ਰਾਂ ਤੋਂ ਉੱਚਾ ਹੈ)

## ਛਿਅ ਦਰਸਨ ਵਰਤਾਇਆ; ਚਉਦਹ ਖਨਵਾਦੇ।

ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬਿਪਰ, ਦਰਵੇਸ਼) ਭੀ ਚਉਦਹ = ਚੌਦਾਂ ਖਨਵਾਦੇ = ਵਿੱਦਿਆ (ਚਾਰ ਵੇਦ, ਛੇ ਵੇਦਾਂਗ, ਨਿਆਇ, ਮੀਮਾਂਸਾ, ਪੁਰਾਣ ਅਤੇ ਧਰਮ ਸ਼ਾਸਤਰ) ਦੇ ਝਗੜਿਆਂ ਵਿਚ ਹੀ ਵਰਤਾਇਆ = ਵਰਤਦੇ ਹਨ।

***ਨੋਟ :*** ਚੌਦਾਂ ਵਿੱਦਿਆਂ ਦੀ ਸੰਖੇਪ ਜਾਣਕਾਰੀ ਲਈ ੩੭ਵੀਂ ਵਾਰ ਦੀ ਚੌਥੀ ਪਉੜੀ ਵਿਚ ਵੇਖੋ।

## ਘਰੈ ਘੁੰਮਿ ਘਰਬਾਰੀਆਂ; ਅਸਵਾਰ ਪਿਆਦੇ।

ਅਸਵਾਰ = ਘੋੜੇ ਉੱਤੇ ਸਵਾਰ ਰਾਜਿਆਂ ਦੀ ਚਾਕਰੀ ਕਰਨ ਵਾਲੇ ਪਿਆਦੇ = ਪੈਦਲ ਨੌਕਰ ਜੋ ਘਰਬਾਰੀਆ = ਗ੍ਰਿਹਸਥੀ ਹਨ, ਇਹ ਸਭ ਘਰੈ = ਘਰਾਂ ਦੇ ਕੰਮਾਂ ਦੀਆਂ ਘੁੰਮਿ = ਘੁੰਮਣਘੇਰੀਆਂ ਵਿਚ ਫਸੇ ਹੋਏ ਹਨ।

## ਸੰਨਿਆਸੀ ਦਸ ਨਾਮ ਧਰਿ; ਕਰਿ ਵਾਦ ਕਵਾਦੇ।

ਸੰਨਿਆਸੀ ਆਪਣੇ ਫ਼ਿਰਕਿਆਂ ਦੇ ਦਸ ਨਾਮ (ਤੀਰਥ, ਆਸ਼ਰਮ, ਵਣ, ਅਰਣਯ, ਗਿਰ, ਪਰਬਤ, ਸਾਗਰ, ਸਰਸਵਤੀ, ਭਾਰਤੀ, ਪੁਰੀ) ਧਰਿ = ਰੱਖ ਕੇ ਆਪਸੀ ਸੰਬਾਦ ਵਿਚ ਪ੍ਰਸ਼ਨਾਂ ਦੇ ਕਵਾਦੇ = ਉੱਤਰ ਦੇਣ ਸਮੇਂ ਵਾਦ = ਝਗੜਾ ਕਰਿ = ਕਰਦੇ ਹਨ।

## ਰਾਵਲ ਬਾਰਹ ਪੰਥ ਕਰਿ; ਫਿਰਦੇ ਉਦਮਾਦੇ।

ਰਾਵਲ = ਜੋਗੀ ਆਪਣੇ ਬਾਰਹ = ਬਾਰਾਂ ਪੰਥ (ਹੇਤ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰੂਜ, ਝੋਲੀ, ਰਾਵਲ, ਦਾਸ) ਕਰਿ = ਬਣਾ ਕੇ ਰਿਧੀਆਂ ਸਿਧੀਆਂ ਦੇ ਹੰਕਾਰ ਵਿਚ ਉਦਮਾਦੇ = ਮਤਵਾਲੇ ਤੇ ਸ਼ੁਦਾਈ ਹੋਏ ਫਿਰਦੇ ਹਨ।

## ਜੈਨੀ ਜੂਠ ਨ ਉਤਰੈ; ਜੂਠੇ ਪਰਸਾਦੇ।

(ਪਾਠਾਂਤ੍ਰ 'ਜੂਠੇ ਖਾਂਦੇ ਨਿਤ ਪਰਸਾਦੇ')

ਜੈਨ ਮਾਰਗ 'ਤੇ ਚੱਲਣ ਵਾਲੇ ਜੈਨੀਆਂ ਦੀ ਜੂਠ ਨ = ਨਹੀਂ ਉਤਰੈ = ਉਤਰਦੀ, ਕਿਉਂਕਿ ਉਹ ਹਮੇਸ਼ਾਂ ਆਪਣੇ ਚੇਲਿਆਂ ਦੀਆਂ ਬਚੀਆਂ ਜੂਠੀਆਂ ਪਰਸਾਦੇ = ਰੋਟੀਆਂ ਖਾਂਦੇ ਹਨ।

## ਗੁਰੁ ਸਿਖ ਰੋਮ ਨ ਪੁਜਨੀ; ਧੁਰਿ ਆਦਿ ਜੁਗਾਦੇ ॥੧੦॥

('ਪੁੱਜਨੀ' ਅੱਧਕ ਸਹਿਤ ਬੋਲੋ)

ਇਹ ਸਭ ਫ਼ਿਰਕੇ ਗੁਰਸਿੱਖ ਦੇ ਇਕ ਰੋਮ ਦੇ ਬਰਾਬਰ ਭੀ ਨ = ਨਹੀਂ ਪੁਜਨੀ = ਪੁੱਜ ਸਕਦੇ, ਕਿਉਂਕਿ ਗੁਰਸਿੱਖਾਂ ਦੀ ਟੇਕ ਧੁਰ ਤੋਂ ਹੀ ਜੋ ਆਦਿ = ਮੁੱਢ ਸਰੂਪ ਤੇ ਜੁਗਾਦੇ = ਚੌਹਾਂ ਜੁਗਾਂ ਦੇ ਆਦਿ ਤੋਂ ਜੋ ਪਰਮਾਤਮਾ ਹੈ, ਉਸ 'ਤੇ ਹੁੰਦੀ ਹੈ॥੧੦॥

### ਪਉੜੀ ੧੧ (ਗੁਰਸਿੱਖ ਮੁਸਲਮਾਨ ਮੱਤਾਂ ਤੋਂ ਉੱਚਾ ਹੈ)

## ਬਹੁ ਸੁੰਨੀ ਸੀਅ ਰਾਫਜ਼ੀ; ਮਜ਼ਹਬ ਮਨ ਭਾਣੇ।

ਬਹੁ = ਬਹੁਤੇ ਮੁਸਲਮਾਨਾਂ ਨੂੰ ਮਨ ਵਿਚ ਸੁੰਨੀ, ਸੀਆ, ਰਾਫ਼ਜ਼ੀ ਆਦਿ ਮਜ਼ਹਬ ਭਾਣੇ = ਚੰਗੇ ਲੱਗਦੇ ਹਨ।

## ਮੁਲਹਿਦ ਹੋਇ ਮੁਨਾਫਕਾ; ਸਭ ਭਰਮ ਭੁਲਾਣੇ।

ਮੁਲਹਿਦ = ਧਰਮ ਤੋਂ ਬੇਮੁੱਖ ਹੋਏ ਤੇ ਮੁਨਾਫਕਾ = ਪਾਖੰਡੀ ਮੁਸਲਮਾਨ ਇਹ ਸਭਿ = ਸਾਰੇ ਭਰਮਾਂ-ਭੁਲੇਖਿਆਂ ਵਿਚ ਭੁਲਾਣੇ = ਭੁੱਲੇ ਹੋਏ ਹਨ।

## ਈਸਾਈ ਮੂਸਾਈਆਂ; ਹਉਮੈ ਹੈਰਾਣੇ।

ਹਜ਼ਰਤ ਈਸਾ ਨੂੰ ਮੰਨਣ ਵਾਲੇ ਈਸਾਈ ਤੇ ਮੂਸਾਈਆਂ = ਮੂਸਾ ਪੈਗ਼ੰਬਰ ਦਾ ਮਤ ਧਾਰਨ ਕਰਨ ਵਾਲੇ ਆਪੋ-ਆਪਣੀ ਹਉਮੈ ਵਿਚ ਹੈਰਾਣੇ = ਹੈਰਾਨ ਹੋ ਰਹੇ ਹਨ।

## ਹੋਇ ਫਿਰੰਗੀ ਅਰਮਨੀ; ਰੂਮੀ ਗਰਬਾਣੇ।

ਫਿਰੰਗੀ = ਫ਼ਿਰੰਗ ਦੇ ਨਿਵਾਸੀ, ਅਰਮਨੀ = ਅਰਮਾਨੀਆਂ ਦੇ ਨਿਵਾਸੀ ਅਤੇ ਰੂਮੀ = ਰੂਮ ਦੇਸ਼ ਦੇ ਨਿਵਾਸੀ ਇਹ ਸਭ ਭੀ ਗਰਬਾਣੇ = ਹੰਕਾਰ ਵਿਚ ਮਤਵਾਲੇ ਹੋਏ ਫਿਰਦੇ ਹਨ।

## ਕਾਲੀ ਪੋਸ ਕਲੰਦਰਾ; ਦਰਵੇਸ ਦੁਗਾਣੇ।

ਕਾਲੀ ਪੋਸ = ਸਿਆਹ ਪੁਸ਼ਾਕ ਪਹਿਨਣ ਵਾਲੇ, ਕਲੰਦਰਾ = ਫ਼ਕੀਰਾਂ ਦੇ ਪੰਜ ਦਰਜਿਆਂ ਵਿੱਚੋਂ ਪੰਜਵੇਂ ਦਰਜੇ ਦੇ ਤਿਆਗੀ ਫ਼ਕੀਰ, ਦਰਵੇਸ਼ ਤੇ ਦੁਗਾਣੇ = ਨਿਮਾਜ਼ ਸਮੇਂ ਦੋ ਰੁਕਾਤਾਂ ਦਾ ਪਾਠ ਕਰਨ ਵਾਲੇ, ਇਹ ਵੀ ਸਭ ਹੰਕਾਰ ਵਿਚ ਮਸਤ ਹਨ।

## ਗੁਰੁ ਸਿਖ ਰੋਮ ਨ ਪੁਜਨੀ; ਗੁਰ ਹਟਿ ਵਿਕਾਣੇ ॥੧੧॥

('ਪੁੱਜਨੀ' ਤੇ 'ਹੱਟਿ' ਅੱਧਕ ਸਹਿਤ ਬੋਲੋ)

ਇਹ ਸਭ ਫ਼ਿਰਕੇ ਗੁਰਸਿੱਖ ਦੇ ਇਕ ਰੋਮ ਦੇ ਬਰਾਬਰ ਭੀ ਨ = ਨਹੀਂ ਪੁਜਨੀ = ਪੁੱਜ ਸਕਦੇ, ਕਿਉਂਕਿ ਗੁਰਸਿੱਖ ਗੁਰ = ਗੁਰੂ ਦੀ ਸਾਧਸੰਗਤ ਰੂਪ ਹਟਿ = ਹੱਟੀ ਉੱਤੇ ਵਿਕਾਣੇ = ਵਿੱਕ ਚੁੱਕੇ ਹਨ ਭਾਵ ਗੁਰੂ ਦੇ ਦਰ ਉੱਤੇ ਆਪਣਾ ਆਪ ਨਿਛਾਵਰ ਕਰ ਦਿੰਦੇ ਹਨ ॥੧੧॥

### ਪਉੜੀ ੧੨ (ਕਰਮ ਧਰਮ ਤੇ ਗੁਰਸਿੱਖੀ)

## ਜਪ ਤਪ ਸੰਜਮ ਸਾਧਨਾ; ਹਠ ਨਿਗ੍ਰਹ ਕਰਣੇ।

('ਹਠ' ਪੋਲਾ ਬੋਲੋ)

ਜਪ = ਮਨ ਕਰਕੇ ਮੰਤਰਾਂ ਦੇ ਜਾਪ ਕਰਨੇ, ਤਪ = ਸਰੀਰ ਕਰਕੇ ਤਪੱਸਿਆ ਕਰਨੀ, ਇੰਦਰੀਆਂ ਵੱਲੋਂ ਸੰਜਮ ਕਰਨ ਦੀ ਸਾਧਨਾ ਕਰਨੀ ਅਤੇ ਨਿਗ੍ਰਹ = ਇੰਦਰੀਆਂ ਨੂੰ ਰੋਕਣ ਲਈ ਹਠ ਕਰਨੇ।

**ਜਪ**—ਇਹ ਤਿੰਨ ਪ੍ਰਕਾਰ ਦਾ ਹੁੰਦਾ ਹੈ:

(੧) ਸਾਂਤਕੀ = ਮਨ ਦਾ ਬਿਸਰਾਮ ਪਾ ਜਾਣਾ।

(੨) ਰਾਜਸੀ = ਇੰਦਰੀਆਂ ਨੂੰ ਦਮਨ ਕਰਨਾ ਪਰ ਮਨ ਦਾ ਫੁਰਨਾ ਨਾ ਰੁਕਣਾ।

(੩) ਤਾਮਸੀ = ਕਿਸੇ ਨੂੰ ਮਾਰਨ ਵਾਸਤੇ ਜਾਪ ਕਰਨਾ।

**ਤਪ**—ਇਹ ਵੀ ਤਿੰਨ ਪ੍ਰਕਾਰ ਦਾ ਹੈ:

(੧) ਸਾਂਤਕੀ = ਚਿੱਤ ਦੀ ਇਕਾਗਰਤਾ ਕਰਨੀ।

(੨) ਰਾਜਸੀ = ਇੰਦਰੀਆਂ ਦਾ ਦਮਨ ਕਰ ਕੇ ਰੱਖਣਾ।

(੩) ਤਾਮਸੀ = ਜਲਧਾਰਾ ਕਰਨੇ, ਧੂਣੀਆਂ ਤਾਉਣੀਆਂ, ਵਰਤ ਰੱਖਣੇ ਆਦਿ।

## ਵਰਤ ਨੇਮ ਤੀਰਥ ਘਣੇ; ਅਧਿਆਤਮ ਧਰਣੇ।

ਵਰਤ ਰੱਖਣੇ, ਤੀਰਥਾਂ ਉੱਤੇ ਇਸ਼ਨਾਨ ਆਦਿ ਘਣੇ = ਬਹੁਤ ਨੇਮ ਕਰਨੇ ਅਤੇ ਅਧਿਆਤਮ = ਆਤਮਿਕ ਗਿਆਨ ਦੀ ਵਿਚਾਰ ਦੇ ਧਰਣੇ = ਧਾਰਨੀ ਹੋਣਾ।

## ਦੇਵੀ ਦੇਵਾ ਦੇਹੁਰੇ; ਪੂਜਾ ਪਰਵਰਣੇ ।

ਦੇਵੀ, ਦੇਵਾ = ਦੇਵਤਿਆਂ ਅਤੇ ਦੇਹੁਰੇ = ਮੰਦਰਾਂ ਦੀ ਪੂਜਾ ਲਈ ਪਰਵਰਣੇ = ਤਤਪਰ ਭਾਵ ਤਿਆਰ ਰਹਿਣਾ।

## ਹੋਮ ਜੱਗ ਬਹੁ ਦਾਨ ਕਰਿ; ਮੁਖ ਵੇਦ ਉਚਰਣੇ ।

('ਉੱਚਰਣੇ' ਅੱਧਕ ਸਹਿਤ ਬੋਲੋ)

ਬਹੁ = ਬਹੁਤ ਹੋਮ = ਹਵਨ ਕਰਨੇ, ਯੱਗ ਕਰਨੇ, ਦਾਨ-ਪੁੰਨ ਕਰਿ = ਕਰਨੇ ਅਤੇ ਮੁਖੋਂ ਵੇਦਾਂ ਦਾ ਪਾਠ ਉਚਰਣੇ = ਉਚਾਰਨਾ।

## ਕਰਮ ਧਰਮ ਭੈ ਭਰਮ ਵਿਚਿ; ਬਹੁ ਜੰਮਣ ਮਰਣੇ ।

ਅਜਿਹੇ ਕਰਮਾਂ ਧਰਮਾਂ ਤੇ ਭੈ = ਡਰ ਵਿਚ, ਭਰਮ = ਭਰਮਾਂ ਭੁਲੇਖਿਆਂ ਵਿਚ ਬਹੁ = ਬਹੁਤ ਸਾਰੇ ਜੰਮਣ ਮਰਣੇ = ਜੰਮਦੇ ਮਰਦੇ ਰਹਿੰਦੇ ਹਨ ਭਾਵ ਆਵਾਗਵਣ ਦੇ ਚੱਕਰਾਂ ਵਿਚ ਪੈ ਜਾਂਦੇ ਹਨ।

## ਗੁਰਮੁਖਿ ਸੁਖ ਫਲ ਸਾਧ ਸੰਗਿ; ਮਿਲਿ ਦੁਤਰੁ ਤਰਣੇ ॥੧੨॥

ਗੁਰਮੁਖਾਂ ਲਈ ਸਾਧਸੰਗਤ ਹੀ ਅਨੰਦ ਸਰੂਪ ਸੁਖ ਫਲ ਦੀ ਪ੍ਰਾਪਤੀ ਹੈ, ਜਿਸ ਵਿਚ ਮਿਲ ਕੇ ਉਹ ਦੁਤਰੁ = ਨਾ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਤਰਣੇ = ਤਰ ਜਾਂਦੇ ਹਨ॥੧੨॥

### ਪਉੜੀ ੧੩ (ਗੁਰਸਿੱਖ ਸਭ ਤੋਂ ਉੱਚਾ ਹੈ)

## ਉਦੇ ਅਸਤਿ ਵਿਚਿ ਰਾਜ ਕਰਿ; ਚਕ੍ਰਵਰਤਿ ਘਨੇਰੇ ।

ਸੰਸਾਰ ਅੰਦਰ ਉਦੇ = ਚੜ੍ਹਦੇ ਤੋਂ ਅਸਤਿ = ਲਹਿੰਦੀ ਦਿਸ਼ਾ ਵਿਚ ਰਾਜ ਕਰਿ = ਕਰਨ ਵਾਲੇ ਘਨੇਰੇ = ਬਹੁਤ ਸਾਰੇ ਚੱਕਰਵਰਤੀ ਰਾਜੇ ਹੋਏ ਹਨ।

## ਅਰਬ ਖਰਬ ਲੈ ਦਰਬ ਨਿਧਿ; ਰਸ ਭੋਗਿ ਚੰਗੇਰੇ ।

ਜੋ ਲੋਕਾਂ ਦੇ ਅਰਬਾਂ ਖਰਬਾਂ ਦੇ ਨਿਧਿ = ਖ਼ਜ਼ਾਨਿਆਂ ਵਿੱਚੋਂ ਦਰਬ = ਪੈਸੇ ਲੈ ਕੇ ਚੰਗੇਰੇ = ਚੰਗੇ ਰਸਾਂ ਦਾ ਭੋਗ ਭੋਗਦੇ ਹਨ।

## ਨਰਪਤਿ ਸੁਰਪਤਿ ਛਤ੍ਰਪਤਿ; ਹਉਮੈ ਵਿਚਿ ਘੇਰੇ ।

ਨਰਪਤਿ = ਪ੍ਰਜਾਪਤੀ ਰਾਜੇ, ਸੁਰਪਤਿ = ਦੇਵਤਿਆਂ ਦੇ ਸੁਆਮੀ ਇੰਦਰ, ਛਤ੍ਰਪਤਿ = ਚੱਕਰਵਰਤੀ ਰਾਜੇ, ਇਹ ਸਭ ਹਉਮੈ = ਹੰਕਾਰ ਦੇ ਘੇਰੇ ਵਿਚ ਘਿਰੇ ਹੋਏ ਹਨ।

## ਸਿਵ ਲੋਕਹੁੰ ਚੜ੍ਹਿ ਬ੍ਰਹਮ ਲੋਕ; ਬੈਕੁੰਠ ਵਸੇਰੇ ।

ਕਈ ਰਾਜੇ ਸ਼ਿਵ ਲੋਕਹੁੰ = ਲੋਕ ਤੋਂ ਚੜ੍ਹ ਕੇ ਬ੍ਰਹਮ ਲੋਕ ਅਤੇ ਬੈਕੁੰਠ ਦੇ ਵਸੇਰੇ = ਵਾਸੀ ਹੋਏ ਹਨ।

## ਚਿਰ ਜੀਵਣੁ ਬਹੁ ਹੰਢਣਾ; ਹੋਹਿ ਵਡੇ ਵਡੇਰੇ ।

ਕਈ ਚਿਰ ਜੀਵਣੁ = ਚਿਰ ਤਕ ਜਿਊਣ ਵਾਲੇ ਤੇ ਬਹੁ = ਬਹੁਤ ਉਮਰਾਂ ਹੰਢਣਾ = ਹੰਢਾਉਣ ਵਾਲੇ ਵਡੇ ਵਡੇਰੇ = ਵੱਡਿਆਂ ਤੋਂ ਵੱਡੇ ਹੋਏ ਹਨ।

## ਗੁਰਮੁਖਿ ਸੁਖ ਫਲ ਅਗਮ ਹੈ; ਹੁਇ ਭਲੇ ਭਲੇਰੇ ॥੧੩॥

ਪਰ ਗੁਰਮੁਖਾਂ ਦਾ ਨਾਮ ਰੂਪੀ ਸੁਖ ਫਲ ਇਨ੍ਹਾਂ ਸਭਨਾਂ ਦੀ ਅਗਮ = ਪਹੁੰਚ ਤੋਂ ਪਰ੍ਹੇ ਹੈ, ਇਸ ਕਰਕੇ ਗੁਰਮੁਖ ਭਲੇ ਭਲੇਰੇ = ਭਲਿਆਂ ਤੋਂ ਭਲੇ ਹੁਇ = ਹੋਏ ਹਨ ॥੧੩॥

### ਪਉੜੀ ੧੪ (ਗੁਰਸਿੱਖ ਸਭ ਤੋਂ ਉੱਚੇ ਹਨ)

## ਰੂਪ ਅਨੂਪ ਸਰੂਪ ਲਖ; ਹੁਇ ਰੰਗ ਬਿਰੰਗੀ।

ਲੱਖਾਂ ਹੀ ਰੂਪ = ਖ਼ੂਬਸੂਰਤੀਆਂ, ਅਨੂਪ = ਉਪਮਾ ਤੋਂ ਰਹਿਤ, ਰੰਗ-ਬਿਰੰਗੇ ਤੇ ਸਰੂਪ = ਸੋਹਣੇ ਰੂਪ ਹੁਇ = ਹੋਣ।

## ਰਾਗ ਨਾਦ ਸੰਬਾਦ ਲਖ; ਸੰਗਤਿ ਅਭੰਗੀ।

ਰਾਗਾਂ ਤੇ ਨਾਦ = ਸ਼ਬਦਾਂ ਦੀ ਸੰਬਾਦ = ਚਰਚਾ ਦੀਆਂ ਲੱਖਾਂ ਅਭੰਗੀ = ਅਖੰਡ ਸਰੂਪ ਭਾਵ ਇਕ-ਰਸ ਸੰਗਤਾਂ ਹੋਣ।

## ਗੰਧ ਸੁਗੰਧਿ ਮਿਲਾਪ ਲਖ; ਅਰਗਜੇ ਅਦੰਗੀ।

ਲੱਖਾਂ ਹੀ ਅਦੰਗੀ = ਦਾਗ਼ ਰਹਿਤ ਗੰਧ = ਸੁਗੰਧੀ ਤੇ ਸੁਗੰਧਿ = ਸ੍ਰੇਸ਼ਟ ਸੁਗੰਧੀਆਂ ਦੇ ਮਿਲਾਪ ਤੋਂ ਬਣੇ ਅਰਗਜੇ = ਸ੍ਰੇਸ਼ਟ ਸੁਗੰਧ ਵਾਲੇ ਅਤਰ ਆਦਿ ਪਦਾਰਥ ਹੋਣ।

## ਛਤੀਹ ਭੋਜਨ ਪਾਕਸਾਲ; ਰਸ ਭੋਗ ਸੁਢੰਗੀ।

ਪਾਕਸਾਲ = ਰਸੋਈ ਵਿਚ ਛਤੀਹ = ਛੱਤੀ ਪ੍ਰਕਾਰ ਦੇ ਭੋਜਨ ਤੇ ਹੋਰ ਰਸਾਂ ਦੇ ਭੋਗ ਵਾਲੇ ਪਦਾਰਥ ਸੁਢੰਗੀ = ਸੁਚੱਜੇ ਢੰਗ ਦੇ ਹੋਣ।

## ਪਾਟ ਪਟੰਬਰ ਗਹਿਣਿਆਂ; ਸੋਹਹਿ ਸਰਬੰਗੀ।

ਪਾਟ = ਸੂਤੀ ਤੇ ਪਟੰਬਰ = ਰੇਸ਼ਮੀ ਬਸਤਰ ਤੇ ਗਹਿਣੇ ਸਰਬੰਗੀ = ਸਾਰੇ ਅੰਗਾਂ 'ਤੇ ਸੋਹਹਿਂ = ਸ਼ੋਭਦੇ ਹੋਣ।

## ਗੁਰਮੁਖਿ ਸੁਖ ਫਲ ਅਗਮ ਹੈ; ਗੁਰੁਸਿਖ ਸਹਲੰਗੀ ॥੧੪॥

ਗੁਰਮੁਖਾਂ ਦਾ ਨਾਮ ਰੂਪੀ ਸੁਖ ਫਲ ਇਨ੍ਹਾਂ ਸਭਨਾਂ ਦੀ ਅਗਮ = ਪਹੁੰਚ ਤੋਂ ਪਰ੍ਹੇ ਹੈ, ਇਸ ਗੱਲ ਨੂੰ ਗੁਰਸਿੱਖਾਂ ਦੇ ਸਹਲੰਗੀ = ਨਾਲ ਦੇ ਸਾਥੀ ਹੀ ਜਾਣਦੇ ਹਨ ॥੧੪॥

### ਪਉੜੀ ੧੫ (ਗੁਰਮੁਖਾਂ ਦੀ ਅਵਸਥਾ ਮਨ ਬੁੱਧ ਤੋਂ ਪਰ੍ਹੇ)

## ਲਖ ਮਤਿ ਬੁਧਿ ਸੁਧਿ ਲਖ; ਲਖ ਉਕਤਿ ਚਤੁਰਾਈ।

ਲੱਖਾਂ ਮੱਤਾਂ, ਲੱਖਾਂ ਬੁੱਧੀਆਂ, ਲੱਖਾਂ ਸੁਧਿ = ਸੋਝੀਆਂ ਅਤੇ ਲੱਖਾਂ ਉਕਤਿ = ਜੁਗਤੀਆਂ ਤੇ ਲੱਖਾਂ ਚਤੁਰਾਈਆਂ ਹੋਣ।

## ਲਖ ਬਲ ਬਚਨ ਬਿਬੇਕ ਲਖ; ਪਰਕਿਰਤਿ ਕਮਾਈ।

ਲੱਖਾਂ ਹੀ ਬਲ = ਤਾਕਤ ਵਾਲੇ, ਲੱਖਾਂ ਹੀ ਬਿਬੇਕ = ਗਿਆਨ ਦੀ ਵਿਚਾਰ ਤੇ ਨਿਰਣੇ ਕਰਨ ਵਾਲੇ ਬਚਨ ਅਤੇ ਲੱਖਾਂ ਹੀ ਪਰਕਿਰਤਿ = ਮਾਇਆ ਪ੍ਰਾਪਤੀ ਦੀਆਂ ਕਮਾਈਆਂ ਹੋਣ।

## ਲਖ ਸਿਆਣਪ ਸੁਰਤਿ ਲਖ; ਲਖ ਸੁਰਤਿ ਘੜਾਈ।

ਲੱਖਾਂ ਹੀ ਸਿਆਣਪਾਂ, ਲੱਖਾਂ ਹੀ ਸੁਰਤਿ = ਸੋਝੀਆਂ ਤੇ ਲੱਖਾਂ ਹੀ ਸੁਰਤਿ ਨੂੰ ਘੜਾਈ = ਘੜਨ ਦੇ ਸਾਧਨ ਹੋਣ।

## ਗਿਆਨ ਧਿਆਨ ਸਿਮਰਣ ਸਹੰਸ; ਲਖ ਪਤਿ ਵਡਿਆਈ।

ਸਹੰਸ = ਹਜ਼ਾਰਾਂ ਹੀ ਗਿਆਨ, ਧਿਆਨ, ਸਿਮਰਨ ਦੀਆਂ ਜੁਗਤੀਆਂ ਤੇ ਲੱਖਾਂ ਹੀ ਪਤਿ = ਇੱਜ਼ਤਾਂ ਤੇ ਵਡਿਆਈਆਂ ਹੋਣ।

## ਹਉਮੈ ਅੰਦਰਿ ਵਰਤਣਾ; ਦਰਿ ਥਾਇ ਨ ਪਾਈ।

ਇਨ੍ਹਾਂ ਸਾਧਨਾਂ ਦੇ ਹੋਣ ਦੇ ਬਾਵਜੂਦ ਭੀ ਜੋ ਹਉਮੈ = ਹੰਕਾਰ ਅੰਦਰਿ = ਵਿਚ ਵਰਤਣਾ = ਵਰਤਦੇ ਹਨ, ਉਹ ਪਰਮਾਤਮਾ ਦੇ ਦਰ ਉੱਤੇ ਥਾਇ = ਥਾਂ ਨ = ਨਹੀਂ ਪਾਈ = ਪਾਉਂਦੇ ਭਾਵ ਕਬੂਲ ਨਹੀਂ ਹੁੰਦੇ।

## ਗੁਰਮੁਖਿ ਸੁਖ ਫਲ ਅਗਮ ਹੈ; ਸਤਿਗੁਰ ਸਰਣਾਈ ॥੧੫॥

ਗੁਰਮੁਖਾਂ ਦਾ ਨਾਮ ਰੂਪੀ ਸੁਖ ਫਲ ਇਨ੍ਹਾਂ ਸਾਰਿਆਂ ਦੀ ਅਗਮ = ਪਹੁੰਚ ਤੋਂ ਪਰ੍ਹੇ ਹੈ, ਕਿਉਂਕਿ ਇਹ ਸੁਖ ਫਲ ਗੁਰਮੁਖਾਂ ਨੂੰ ਸਤਿਗੁਰਾਂ ਦੀ ਸਰਣਾਈ = ਸ਼ਰਨ ਪੈਣ ਕਰਕੇ ਪ੍ਰਾਪਤ ਹੋਇਆ ਹੈ॥੧੫॥

### ਪਉੜੀ ੧੬ (ਗੁਰਸਿੱਖੀ ਦੀ ਮਹਾਨਤਾ)

## ਸਤਿ ਸੰਤੋਖ ਦਇਆ ਧਰਮੁ; ਲਖ ਅਰਥ ਮਿਲਾਹੀ।

ਸਤਿ, ਸੰਤੋਖ, ਦਇਆ, ਧਰਮ ਅਤੇ ਲੱਖਾਂ ਅਰਥ = ਵਿਚਾਰਾਂ ਦਾ ਆਪਸੀ ਮਿਲਾਹੀ = ਮੇਲ ਹੋਣਾ।

## ਧਰਤਿ ਅਗਾਸ ਪਾਣੀ ਪਵਣ; ਲਖ ਤੇਜ ਤਪਾਹੀ।

ਲੱਖਾਂ ਧਰਤਿ = ਧਰਤੀਆਂ, ਲੱਖਾਂ ਅਗਾਸ = ਆਕਾਸ਼, ਲੱਖਾਂ ਪਾਣੀ, ਲੱਖਾਂ ਪਵਣ = ਹਵਾਵਾਂ ਤੇ ਲੱਖਾਂ ਤੇਜ = ਅਗਨੀਆਂ ਤਪਾਹੀ = ਤਪਾਈਆਂ ਹੋਣ ਭਾਵ ਇਨ੍ਹਾਂ ਪੰਜਾਂ ਤੱਤਾਂ ਦੀ ਰਹਿਤ ਨੂੰ ਧਾਰਨ ਕਰਦੇ ਹੋਣ।

## ਖਿਮਾਂ ਧੀਰਜ ਲਖ ਲਖ; ਮਿਲਿ ਸੋਭਾ ਸਰਮਾਹੀ।

ਲੱਖਾਂ ਖਿਮਾਂ, ਲੱਖਾਂ ਧੀਰਜ ਅਤੇ ਸੋਭਾ = ਵਡਿਆਈ ਤੇ ਸਰਮਾਹੀ = ਵੈਰਾਗ ਭੀ ਮਿਲ ਜਾਵੇ।

## ਸਾਂਤਿ ਸਹਜ ਸੁਖ ਸੁਕ੍ਰਿਤਾ; ਭਾਉ ਭਗਤਿ ਕਰਾਹੀ।

ਜੇ ਲੱਖ ਸਾਂਤਿ = ਸ਼ਾਂਤੀ ਵਾਲੇ, ਸਹਿਜ ਵਾਲੇ, ਸੁਖ ਵਾਲੇ, ਸੁਕ੍ਰਿਤਾ = ਪੁੰਨ ਕਰਮ ਤੇ ਭਾਉ = ਪ੍ਰੇਮ ਅਤੇ ਭਗਤਿ = ਭਗਤੀਆਂ ਕਰਾਹੀ = ਕਰ ਲਈਆਂ ਜਾਣ।

## ਸਗਲ ਪਦਾਰਥ ਸਗਲ ਫਲ; ਆਨੰਦ ਵਧਾਹੀ।

ਜੇਕਰ ਇਨ੍ਹਾਂ ਸਗਲ = ਸਾਰਿਆਂ ਪਦਾਰਥਾਂ ਦੇ ਸਗਲ = ਸਾਰੇ ਫਲ ਅਨੰਦ ਵਧਾਹੀ = ਵਧਾ ਦੇਣ, ਤਾਂ ਵੀ :

## ਗੁਰਮੁਖਿ ਸੁਖ ਫਲ ਪਿਰਮ ਰਸ;
## ਇਕ ਤਿਲੁ ਨ ਪੁਜਾਹੀ ॥੧੬॥

('ਪੁੱਜਾਹੀ' ਅੱਧਕ ਸਹਿਤ ਬੋਲੋ)

ਗੁਰਮੁਖਾਂ ਦੇ ਪਿਰਮ = ਪ੍ਰੇਮ ਰਸ ਰੂਪ ਸੁਖ ਫਲ ਦੇ ਇਕ ਤਿਲ ਮਾਤਰ ਭੀ ਬਰਾਬਰ ਨ = ਨਹੀਂ ਪੁਜਾਹੀ = ਪੁੱਜ ਸਕਦੇ ॥੧੬॥

### ਪਉੜੀ ੧੭ (ਗੁਰਸਿੱਖ)

## ਲਖ ਲਖ ਜੋਗ ਧਿਆਨ ਮਿਲਿ; ਧਰਿ ਧਿਆਨ ਬਹੰਦੇ।

ਲੱਖਾਂ ਹੀ ਜੋਗ ਸਾਧਨਾ ਕਰਨ ਵਾਲੇ ਜੋਗੀ, ਲੱਖਾਂ ਧਿਆਨ ਲਾਉਣ ਵਾਲੇ ਧਿਆਨੀ ਪੁਰਸ਼ ਮਿਲ ਕੇ ਧਿਆਨ ਧਰ ਕੇ ਬਹੰਦੇ = ਬੈਠਦੇ ਹਨ।

## ਲਖ ਲਖ ਸੁੰਨ ਸਮਾਧਿ ਸਾਧਿ; ਨਿਜ ਆਸਣ ਸੰਦੇ।

ਲੱਖਾਂ ਹੀ ਸੁੰਨ = ਅਫੁਰ ਸਮਾਧੀ ਵਾਲੇ ਤੇ ਲੱਖਾਂ ਹੀ ਸਮਾਧੀ ਵਿਚ ਨਿਜ = ਆਪਣੀ ਆਸਣ = ਬੈਠਣ ਸੰਦੇ = ਦੀ ਵਿਧੀ ਨੂੰ ਸਾਧਿ = ਸਾਧਦੇ ਹਨ, ਇਹ ਸਭ ਕਰਮ ਆਪਣੇ ਨਿਜ ਸਰੂਪ ਦੀ ਪ੍ਰਾਪਤੀ ਲਈ ਕਰਦੇ ਹਨ।

## ਲਖ ਸੇਖ ਸਿਮਰਣ ਕਰਹਿੰ; ਗੁਣ ਗਿਆਨ ਗਣੰਦੇ।

ਲੱਖਾਂ ਹੀ ਸੇਖ = ਸ਼ੇਸ਼ਨਾਗ ਸਿਮਰਨ ਕਰਹਿੰ = ਕਰਦੇ ਹਨ ਅਤੇ ਲੱਖਾਂ ਹੀ ਲੋਕ ਪਰਮਾਤਮਾ ਦੇ ਗੁਣ ਤੇ ਗਿਆਨ ਦੀ ਗਣੰਦੇ = ਗਿਣਤੀ ਮਿਣਤੀ ਕਰਦੇ ਹਨ।

## ਮਹਿਮਾਂ ਲਖ ਮਹਾਤਮਾਂ; ਨਮਸਕਾਰ ਜੈਕਾਰ ਕਰੰਦੇ।

ਲੱਖਾਂ ਮਹਾਤਮਾਂ ਪਰਮੇਸ਼ਰ ਦੀ ਮਹਿਮਾਂ = ਵਡਿਆਈ ਕਰਦੇ ਹੋਏ ਨਮਸਕਾਰਾਂ ਤੇ ਜੈ ਜੈ ਕਾਰ ਕਰੰਦੇ = ਕਰਦੇ ਹਨ।

## ਉਸਤਤਿ ਉਪਮਾਂ ਲਖ ਲਖ; ਲਖ ਭਗਤ ਜਪੰਦੇ।

ਲੱਖਾਂ ਭਗਤ ਪਰਮਾਤਮਾ ਦੀ ਲੱਖਾਂ ਵਾਰ ਉਸਤਤਿ = ਵਡਿਆਈ, ਉਪਮਾਂ = ਸਿਫ਼ਤ ਤੇ ਲੱਖਾਂ ਉਸਦੇ ਜਾਪ ਜਪੰਦੇ = ਜਪਦੇ ਹਨ।

## ਗੁਰਮੁਖਿ ਸੁਖ ਫਲ ਪਿਰਮ ਰਸ; ਇਕ ਪਲ ਨ ਲਹੰਦੇ ॥੧੭॥

ਪਰ ਐਸੇ ਕਰਮ ਕਰਨ ਵਾਲੇ ਗੁਰਮੁਖਾਂ ਦੇ ਪਿਰਮ = ਪ੍ਰੇਮ ਰਸ ਰੂਪੀ ਸੁਖ ਫਲ ਦੇ ਅਨੰਦ ਨੂੰ ਇਕ ਪਲ ਮਾਤਰ ਭੀ ਨ = ਨਹੀਂ ਲਹੰਦੇ = ਲੈ ਸਕਦੇ ॥੧੭॥

## ਪਉੜੀ ੧੮ (ਗੁਰਸਿੱਖੀ ਦਾ ਰਸ ਵਿਸਮਾਦ ਤੋਂ ਪਰ੍ਹੇ ਹੈ)

### ਅਚਰਜ ਨੋ ਆਚਰਜੁ ਹੈ; ਆਚਰਜੁ ਹੋਵੰਦਾ।

ਗੁਰਮੁਖਾਂ ਦੇ ਅਸਚਰਜ ਰੂਪ ਪ੍ਰੇਮ ਰਸ ਨੋ = ਨੂੰ ਵੇਖ ਕੇ ਆਚਰਜੁ = ਅਸਚਰਜ ਵੀ ਆਚਰਜੁ = ਅਸਚਰਜ ਹੋਵੰਦਾ = ਹੋ ਜਾਂਦਾ ਹੈ।

### ਵਿਸਮਾਦੇ ਵਿਸਮਾਦੁ ਹੈ; ਵਿਸਮਾਦੁ ਰਹੰਦਾ।

ਗੁਰਮੁਖਾਂ ਦੇ ਵਿਸਮਾਦੇ = ਵਿਸਮਾਦੀ ਪ੍ਰੇਮ ਰਸ ਨੂੰ ਵੇਖ ਕੇ ਵਿਸਮਾਦ ਅਵਸਥਾ ਵਾਲੇ ਵਿਸਮਾਦੁ = ਅਸਚਰਜ ਹੋ ਰਹੰਦੇ = ਰਹਿੰਦੇ ਹਨ।

### ਹੈਰਾਣੈ ਹੈਰਾਣੁ ਹੈ; ਹੈਰਾਣੁ ਕਰੰਦਾ।

ਗੁਰਮੁਖਾਂ ਦਾ ਜੋ ਹੈਰਾਣ ਕਰਨ ਵਾਲਾ ਪ੍ਰੇਮ ਰਸ ਹੈ, ਉਹ ਹੈਰਾਣ ਹੋਣ ਵਾਲਿਆਂ ਨੂੰ ਹੈਰਾਣ ਕਰੰਦਾ = ਕਰਦਾ ਹੈ।

### ਅਬਿਗਤਹੁ ਅਬਿਗਤੀ ਹੈ; ਨਹਿ ਅਲਖ ਲਖੰਦਾ।

ਗੁਰਮੁਖਾਂ ਦਾ ਜੋ ਪ੍ਰੇਮ ਰਸ ਅਬਿਗਤਹੁੰ = ਅਬਿਗਤ ਤੋਂ ਅਬਿਗਤ ਹੈ, ਉਸ ਅਲਖ = ਲਖਣ ਤੋਂ ਰਹਿਤ ਪ੍ਰੇਮ ਰਸ ਨੂੰ ਕੋਈ ਲਖੰਦਾ = ਲਖ ਨਹੀਂ ਸਕਦਾ।

### ਅਕਥਹੁ ਅਕਥ ਅਲੇਖ ਹੈ; ਨਿਤ ਨੇਤਿ ਸੁਣੰਦਾ।

ਗੁਰਮੁਖਾਂ ਦਾ ਪ੍ਰੇਮ ਰਸ ਅਕਥਹੁੰ = ਅਕੱਥ ਤੋਂ ਅਕੱਥ ਅਤੇ ਅਲੇਖ = ਲੇਖੇ ਤੋਂ ਰਹਿਤ ਹੈ, ਜਿਸ ਨੂੰ ਨਿਤ = ਸਦਾ ਨੇਤਿ = ਬੇਅੰਤ ਬੇਅੰਤ ਕਰਕੇ ਹੀ ਸੁਣੰਦਾ = ਸੁਣੀਦਾ ਹੈ।

### ਗੁਰਮੁਖਿ ਸੁਖ ਫਲ ਪਿਰਮ ਰਸ;
### ਵਾਹੁ ਵਾਹੁ ਚਵੰਦਾ ॥੧੮॥

ਇਸ ਕਰਕੇ ਗੁਰਮੁਖਾਂ ਦਾ ਜੋ ਪਿਰਮ = ਪ੍ਰੇਮ ਰਸ ਰੂਪੀ ਸੁਖ ਫਲ ਹੈ, ਉਸ ਨੂੰ ਵਾਹੁ ਵਾਹੁ = ਵਾਹ ਵਾਹ ਭਾਵ ਅਸਚਰਜ ਅਸਚਰਜ ਹੀ ਚਵੰਦਾ = ਆਖੀਦਾ ਹੈ ॥੧੮॥

## ਪਉੜੀ ੧੯ (ਗੁਰੂ ਅਤੇ ਪਰਮੇਸ਼ਰ ਇਕ ਸਰੂਪ ਹਨ)

### ਇਕ ਕਵਾਉ ਪਸਾਉ ਕਰਿ; ਬ੍ਰਹਮੰਡ ਪਸਾਰੇ।

ਪਰਮੇਸ਼ਰ ਨੇ ਆਪਣੇ ਇਕ ਕਵਾਉ = ਫੁਰਨੇ ਤੋਂ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕਰਿ = ਕਰ ਕੇ ਕਈ ਬ੍ਰਹਿਮੰਡਾਂ ਦਾ ਵੀ ਪਸਾਰਾ ਕੀਤਾ ਹੈ।

### ਕਰਿ ਬ੍ਰਹਮੰਡ ਕਰੋੜ ਲਖ; ਰੋਮ ਰੋਮ ਸੰਜਾਰੇ।

ਪਰਮਾਤਮਾ ਨੇ ਕਰੋੜਾਂ ਹੀ ਬ੍ਰਹਿਮੰਡ ਬਣਾ ਕਰਕੇ ਆਪਣੇ ਇਕ-ਇਕ ਰੋਮ ਰੋਮ ਵਿਚ ਲੱਖਾਂ ਹੀ ਬ੍ਰਹਿਮੰਡ ਸੰਜਾਰੇ = ਮਿਲਾ ਕੇ ਰੱਖੇ ਹੋਏ ਹਨ।

## ਪਾਰਬ੍ਰਹਮ ਪੂਰਨ ਬ੍ਰਹਮ; ਗੁਰ ਰੂਪ ਮੁਰਾਰੇ।

ਨਿਰਗੁਣ ਸਰੂਪ ਪਾਰਬ੍ਰਹਮ ਹੀ ਪੂਰਨ ਬ੍ਰਹਮ = ਵਿਆਪਕ ਸਰੂਪ ਹੋ ਕੇ ਤੇ ਮੁਰਾਰੇ = ਹੰਕਾਰ ਨੂੰ ਨਾਸ਼ ਕਰਨ ਵਾਲੇ ਪ੍ਰਭੂ ਸਰਗੁਣ ਸਰੂਪ ਵਿਚ ਗੁਰੂ ਨਾਨਕ ਰੂਪ ਹੋਏ ਹਨ।

## ਗੁਰ ਚੇਲਾ ਚੇਲਾ ਗੁਰੂ; ਗੁਰੁ ਸਬਦ ਵੀਚਾਰੇ।

ਸ੍ਰੀ ਗੁਰੂ ਨਾਨਕ ਸਾਹਿਬ ਦੇ ਚੇਲਾ = ਸਿੱਖ ਭਾਈ ਲਹਿਣਾ ਜੀ, ਉਨ੍ਹਾਂ ਦੀ ਸੇਵਾ ਤੇ ਆਗਿਆ ਵਿਚ ਰਹਿ ਕੇ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਤੇ ਅੱਗੋਂ ਗੁਰੂ ਅੰਗਦ ਦੇਵ ਜੀ ਦੇ ਚੇਲਾ = ਸਿੱਖ (ਗੁਰੂ) ਅਮਰਦਾਸ ਜੀ ਉਨ੍ਹਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਗੁਰੂ ਸਰੂਪ ਹੋਏ ਭਾਵ ਇਕ ਸਰੂਪ ਹਨ ਅਤੇ ਗੁਰੂ ਦੇ ਸ਼ਬਦ ਦੀ ਗੁਰਮੁਖ ਜਨ ਵੀਚਾਰੇ = ਵਿਚਾਰ ਕਰਦੇ ਹਨ।

## ਸਾਧ ਸੰਗਤਿ ਸਚਖੰਡ ਹੈ; ਵਾਸਾ ਨਿਰੰਕਾਰੇ।

ਸਾਧਸੰਗਤ ਹੀ ਸਚਖੰਡ ਹੈ, ਜਿਸ ਵਿਚ ਨਿਰੰਕਾਰੇ = ਨਿਰਾਕਾਰ ਪ੍ਰਭੂ ਦਾ ਵਾਸਾ ਹੈ।

## ਗੁਰਮੁਖਿ ਸੁਖ ਫਲ ਪਿਰਮ ਰਸ; ਦੇਹਿ ਹਉਮੈ ਮਾਰੇ ॥੧੯॥

ਗੁਰਮੁਖਾਂ ਨੂੰ ਪਿਰਮ = ਪ੍ਰੇਮ ਰਸ ਰੂਪੀ ਸੁਖ ਫਲ ਦੀ ਪ੍ਰਾਪਤੀ ਇਸ ਕਰਕੇ ਹੋਈ ਹੈ, ਕਿਉਂਕਿ ਉਨ੍ਹਾਂ ਨੇ ਆਪਣੀ ਦੇਹਿ = ਦੇਹ (ਸਰੀਰ) ਦੇ ਹਉਮੈ = ਹੰਕਾਰ ਨੂੰ ਮਾਰੇ = ਮਾਰ ਦਿੱਤਾ ਹੈ।

### ਪਉੜੀ ੨੦ (ਖਟ ਗੁਰ ਉਸਤਤ)

## ਸਤਿਗੁਰ ਨਾਨਕ ਦੇਉ ਹੈ; ਪਰਮੇਸਰ ਸੋਈ।

ਸੱਚ ਸਰੂਪ ਸਤਿਗੁਰੂ ਨਾਨਕ ਦੇਉ = ਦੇਵ ਜੀ ਪ੍ਰਕਾਸ਼ ਸਰੂਪ ਹਨ, ਸੋਈ = ਉਹੀ ਪਰਮੇਸ਼ਰ ਦਾ ਸਰੂਪ ਹਨ।

## ਗੁਰ ਅੰਗਦ ਗੁਰੁ ਅੰਗ ਤੇ; ਜੋਤੀ ਜੋਤਿ ਸਮੋਈ।

ਗੁਰੁ = ਗੁਰੂ ਨਾਨਕ ਦੇਵ ਜੀ ਦੇ ਅੰਗ = ਸਰੀਰ ਤੇ = ਤੋਂ ਗੁਰ = ਗੁਰੂ ਅੰਗਦ ਦੇਵ ਜੀ ਪ੍ਰਗਟ ਹੋਏ, ਜੋਤੀ = ਪ੍ਰਕਾਸ਼ ਰੂਪ ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤਿ ਉਨ੍ਹਾਂ ਵਿਚ ਸਮੋਈ = ਪਾ ਦਿੱਤੀ **ਵਾ:** ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮੋਈ = ਸਮਾ ਗਏ ਤੇ ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਦੇ ਅੰਦਰ ਟਿਕਾ ਦਿੱਤੀ। ਜੈਸਾ ਕਿ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥** *(ਰਾਮਕਲੀ ਕੀ ਵਾਰ, ਅੰਗ ੯੬੬)*

## ਅਮਰਾਪਦ ਗੁਰੁ ਅੰਗਦਹੁੰ; ਹੋਇ ਜਾਣ ਜਣੋਈ।

ਗੁਰੁ = ਗੁਰੂ ਅੰਗਦਹੁੰ = ਅੰਗਦ ਦੇਵ ਜੀ ਤੋਂ ਅਮਰਾਪਦ = ਅਮਰ ਪਦਵੀ ਵਾਲੇ ਤੇ ਜਾਣ ਜਣੋਈ = ਜਾਣੀ ਜਾਣ ਭਾਵ ਅੰਤਰਜਾਮੀ **ਅਥਵਾ** ਜਾਣੋ ਕਿ ਸਭ ਕੁਝ ਜਣੋਈ = ਜਾਨਣ ਵਾਲੇ ਗੁਰੂ ਅਮਰਦਾਸ ਜੀ ਪ੍ਰਗਟ ਹੋਏ।

## ਗੁਰੁ ਅਮਰਹੁੰ ਗੁਰੁ ਰਾਮਦਾਸ; ਅੰਮ੍ਰਿਤ ਰਸ ਭੋਈ।

ਗੁਰੁ = ਗੁਰੂ ਅਮਰਹੁੰ = ਅਮਰਦਾਸ ਜੀ ਤੋਂ ਨਾਮ ਰੂਪੀ ਅੰਮ੍ਰਿਤ ਰਸ ਵਿਚ ਭੋਈ = ਭਿੱਜੇ ਹੋਏ ਭਾਵ ਅੱਠੇ ਪਹਿਰ ਨਾਮ ਵਿਚ ਰੰਗੇ ਹੋਏ ਗੁਰੁ = ਗੁਰੂ ਰਾਮਦਾਸ ਜੀ ਹੋਏ।

## ਰਾਮਦਾਸਹੁੰ ਅਰਜਨ ਗੁਰੂ; ਗੁਰੁ ਸਬਦ ਸਥੋਈ।

ਗੁਰੂ ਰਾਮਦਾਸਹੁੰ = ਰਾਮਦਾਸ ਜੀ ਤੋਂ ਗੁਰਬਾਣੀ ਕੇ ਬੋਹਿਥ, ਸ਼ਬਦ ਦੇ ਸਥੋਈ = ਸਥਾਈ ਗੁਰੂ ਅਰਜਨ ਦੇਵ ਜੀ ਪ੍ਰਗਟ ਹੋਏ।

## ਹਰਿਗੋਵਿੰਦ ਗੁਰੁ ਅਰਜਨਹੁੰ; ਗੁਰੁ ਗੋਵਿੰਦ ਹੋਈ।

ਗੁਰੁ = ਗੁਰੂ ਅਰਜਨਹੁੰ = ਅਰਜਨ ਦੇਵ ਜੀ ਤੋਂ ਗੋਵਿੰਦ = ਪਰਮੇਸ਼ਰ ਦਾ ਸਰੂਪ ਗੁਰ = ਗੁਰੂ ਹਰਿਗੋਬਿੰਦ ਸਾਹਿਬ ਜੀ ਹੋਈ = ਹੋਏ।

## ਗੁਰਮੁਖ ਸੁਖ ਫਲ ਪਿਰਮ ਰਸ; ਸਤਿਸੰਗ ਅਲੋਈ।

ਇਨ੍ਹਾਂ ਦੀ ਸੰਗਤ ਕਰਨ ਵਾਲੇ ਗੁਰਮੁਖਾਂ ਨੂੰ ਜੋ ਪਿਰਮ = ਪ੍ਰੇਮ ਰਸ ਰੂਪੀ ਸੁਖ ਫਲ ਪ੍ਰਾਪਤ ਹੁੰਦਾ ਹੈ, ਉਹ ਸਤਿਸੰਗਤ ਵਿਚ ਅਲੋਈ = ਦੇਖਿਆ ਜਾਂਦਾ ਹੈ।

## ਗੁਰੁ ਗੋਵਿੰਦਹੁੰ ਬਾਹਿਰਾ; ਦੂਜਾ ਨਹੀਂ ਕੋਈ ॥੨੦॥੩੮॥

ਗੁਰੁ = ਗੁਰੂ ਅਤੇ ਗੋਵਿੰਦਹੁੰ = ਪਰਮੇਸ਼ਰ ਤੋਂ ਬਾਹਰਾ ਦੂਜਾ ਹੋਰ ਕੋਈ ਨਹੀਂ ਹੈ ॥੨੦॥੩੮॥

# ਵਾਰ ੩੯

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਅਰਥ ਮੂਲਮੰਤਰ)**

## ਏਕੰਕਾਰੁ ਇਕਾਂਗ ਲਿਖਿ; ਊੜਾ ਓਅੰਕਾਰੁ ਲਿਖਾਇਆ।

ਏਕੰਕਾਰੁ = ਇਕ ਅਕਾਲ ਪੁਰਖ ਦਾ ਸਰੂਪ ਇਕਾਂਗ = ਇਕ ਲਿਖ ਕੇ ਤੇ ਓਅੰਕਾਰ ਦਾ ਸਰੂਪ ਊੜਾ ਲਿਖ ਕੇ ਲਿਖਾਇਆ = ਲਿਖਾਉਣਾ ਕੀਤਾ ਹੈ।

## ਸਤਿਨਾਮੁ ਕਰਤਾ ਪੁਰਖੁ; ਨਿਰਭਉ ਹੁਇ ਨਿਰਵੈਰੁ ਸਦਾਇਆ।

ਉਹ ਸਤਿਨਾਮੁ (ਸਤਿ + ਨਾਮੁ) ਸਤਿ = ਨਾਸ ਤੋਂ ਰਹਿਤ, ਨਾਮੁ = ਪ੍ਰਸਿੱਧ ਹੈ, ਕਰਤਾ = ਸਾਰੀ ਸ੍ਰਿਸ਼ਟੀ ਦਾ ਰਚੇਤਾ ਹੈ, ਪੁਰਖੁ = ਪੂਰਨ ਹੈ, ਨਿਰਭਉ = ਭੈ ਤੋਂ ਰਹਿਤ ਅਤੇ ਨਿਰਵੈਰੁ = ਵੈਰ ਤੋਂ ਰਹਿਤ ਹੁਇ = ਹੋ ਕੇ ਸਦਾਇਆ = ਕਹਾਇਆ ਹੈ।

## ਅਕਾਲ ਮੂਰਤਿ ਪਰਤਖਿ ਹੋਇ; ਨਾਉ ਅਜੂਨੀ ਸੈਭੰ ਭਾਇਆ।

(ਪਾਠਾਂਤ੍ਰ 'ਸੋਇ')

ਉਹ ਅਕਾਲ = ਕਾਲ ਤੋਂ ਰਹਿਤ, ਮੂਰਤਿ = ਸਰੂਪ ਹੈ, ਅਜੂਨੀ = ਜੂਨਾਂ ਤੋਂ ਰਹਿਤ ਹੈ, ਸੈਭੰ = ਸੁਤੇ ਹੀ ਪ੍ਰਕਾਸ਼ ਸਰੂਪ ਹੈ, ਇਹ ਨਾਉ = ਨਾਮ ਕਹਾਇਆ ਹੈ, ਜੋ ਪ੍ਰਤੱਖ ਸਰੂਪ ਹੋਇ = ਹੋਣ ਕਰਕੇ ਸਤਿਗੁਰਾਂ ਨੂੰ ਭਾਇਆ = ਚੰਗਾ ਲੱਗਿਆ ਹੈ।

## ਗੁਰਪ੍ਰਸਾਦਿ ਸੁ ਆਦਿ ਸਚੁ; ਜੁਗਹ ਜੁਗੰਤਰੁ ਹੋਂਦਾ ਆਇਆ।

ਸੁ = ਉਹ ਪ੍ਰਭੂ ਗੁਰਪ੍ਰਸਾਦਿ (ਗੁਰ + ਪ੍ਰਸਾਦਿ) ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਉਹ ਗੁਰ = ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ, ਆਦਿ ਸਚੁ = ਜਗਤ ਦੇ ਆਦਿ ਵਿਚ ਵੀ ਸੱਚ ਸਰੂਪ ਸੀ ਤੇ ਜੁਗਹ ਜੁਗੰਤਰੁ = ਜੁਗਾਂ ਜੁਗੰਤਰਾਂ ਭਾਵ ਸਤਜੁਗ, ਤ੍ਰੇਤਾ, ਦੁਆਪਰ ਤੋਂ ਹੋਂਦਾ = ਹੁੰਦਾ ਹੋਇਆ ਆਇਆ ਹੈ ਭਾਵ ਉਦੋਂ ਵੀ ਸੱਚ ਸਰੂਪ ਸੀ।

## ਹੈ ਭੀ ਹੋਸੀ ਸਚੁ ਨਾਉ; ਸਚੁ ਦਰਸਨ ਸਤਿਗੁਰੂ ਦਿਖਾਇਆ।

ਉਸ ਦਾ ਨਾਉ = ਨਾਮ ਭੀ = ਹੁਣ ਭੀ ਤੇ ਹੋਸੀ = ਅੱਗੇ ਨੂੰ ਵੀ ਸੱਚਾ ਹੋਵੇਗਾ ਤੇ ਉਸ ਦੇ ਦਰਸ਼ਨਾਂ ਨੂੰ ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਨੇ ਉਸ ਦੇ ਸੱਚ ਸਰੂਪ ਨੂੰ ਮੂਲ ਮੰਤ੍ਰ ਦੁਆਰਾ ਦਿਖਾਇਆ = ਦਿਖਾਉਣਾ ਕੀਤਾ ਹੈ।

ਹੁਣ ਭਾਈ ਸਾਹਿਬ ਜੀ ਮੂਲ ਮੰਤ੍ਰ ਲਿਖ ਕੇ ਜਪਣ ਦੀ ਵਿਧੀ ਦੱਸਦੇ ਹਨ।

## ਸਬਦੁ ਸੁਰਤਿ ਲਿਵਲੀਣੁ ਹੁਇ; ਗੁਰ ਚੇਲਾ ਪਰਚਾ ਪਰਚਾਇਆ।

ਸ਼ਬਦ-ਗੁਰੂ ਸੁਰਤਿ ਚੇਲੇ ਵਿਚ ਲਿਵਲੀਣੁ = ਮਗਨ ਹੁਇ = ਹੋ ਕੇ ਪਰਚੇ ਨੂੰ ਪਰਚਾਇਆ = ਪਰਚਾਉਣਾ ਕੀਤਾ ਹੈ।

## ਗੁਰੁ ਚੇਲਾ ਰਹਰਾਸਿ ਕਰਿ; ਵੀਹ ਇਕੀਹ ਚੜ੍ਹਾਉ ਚੜ੍ਹਾਇਆ।

ਜਿਨ੍ਹਾਂ ਨੇ ਗੁਰੁ = ਗੁਰੂ ਚੇਲੇ ਵਾਲੀ ਰਹਰਾਸਿ = ਰਹੁ-ਰੀਤੀ ਕਾਇਮ ਕਰਿ = ਕਰ ਕੇ ਵੀਹ ਵਿਸਵੇ ਸੰਸਾਰ ਨੂੰ ਛੱਡ ਕੇ ਮਨ ਨੂੰ ਇਕੀਹ = ਇਕ ਪਰਮੇਸ਼ਰ ਦੇ ਰਾਹ ਦੇ ਚੜ੍ਹਾਉ ਵੱਲ ਚੜ੍ਹਾਇਆ = ਚੜ੍ਹਾਉਣਾ ਕੀਤਾ ਹੈ।

## ਗੁਰਮੁਖਿ ਸੁਖ ਫਲੁ; ਅਲਖ ਲਖਾਇਆ ॥੧॥

ਇਕ ਪਰਮੇਸ਼ਰ ਵੱਲ ਚੜ੍ਹਾਉ ਕਰਨ ਵਾਲੇ ਗੁਰਮੁਖਾਂ ਨੇ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਦੇ ਅਲੱਖ ਸੁਖ ਫਲ ਰੂਪ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖ ਲਿਆ ਹੈ ॥੧॥

ਇਸ ਪਉੜੀ ਵਿਚ ਗੁਰਬਾਣੀ ਦੀ ਤਰਤੀਬ ਅਨੁਸਾਰ ਤਰਤੀਬ ਵਰਤੀ ਹੈ। ਗੁਰਬਾਣੀ ਵਿਚ ਮੂਲ ਮੰਤਰ '੧ਓ' ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤਕ ਸੰਪੂਰਨ ਲਿਖ ਕੇ ਬਾਕੀ ਉਸੇ ਮੂਲ ਮੰਤਰ ਦੇ ਮੰਗਲ ਰੂਪ ਵਿਚ ਚਾਰ ਹਿੱਸੇ ਬਣਾ ਕੇ ੫੬੭ ਵਾਰ ਵਰਤੇ ਹਨ ਅਤੇ ਮੂਲ ਮੰਤਰ ਵਾਲਾ ਵਿਚ ਗਿਣ ਕੇ ਮੰਗਲ ੫੬੮ ਹਨ। ਇਸੇ ਤਰ੍ਹਾਂ ਭਾਈ ਸਾਹਿਬ ਜੀ ਨੇ ਕਈ ਥਾਂ 'ਤੇ ਮੰਗਲ ਰੂਪ ਵਿਚ ਮੂਲਮੰਤਰ ਦੇ ਕੁਝ ਅੱਖਰ ਆਪਣੀ ਰਚਨਾ ਵਿਚ ਵਰਤੇ ਹਨ। ਇਸ ਪਉੜੀ ਵਿਚ ਸੰਪੂਰਨ ਮੂਲਮੰਤਰ ਲਿਖ ਕੇ ਗੁਰੂ ਕਾਲ ਤੋਂ ਚਲੀ ਆ ਰਹੀ ਸੰਪੂਰਨਤਾ ਦਰਸਾਈ ਹੈ। ਜੋ ਆਪ ਜੀ ਨੇ ਚਾਰ ਗੁਰੂਆਂ ਦੀ ਸੰਗਤ ਵਿੱਚੋਂ ਮੂਲਮੰਤਰ ਦ੍ਰਿੜ੍ਹ ਕੀਤਾ ਹੈ ਅਤੇ ਸੁਰਤ ਰਾਹੀਂ ਸ਼ਬਦ ਦਾ ਅਭਿਆਸ ਕੀਤਾ ਜਾਂ ਬਾਬਾ ਬੁੱਢਾ ਸਾਹਿਬ ਵਰਗੇ ਗੁਰਮੁਖਾਂ ਨੇ ਅਭਿਆਸ ਕੀਤਾ, ਉਸ ਸ਼ਬਦ ਸੁਰਤ ਦੇ ਤਰੀਕੇ ਨੂੰ ਇਸ ਮੂਲਮੰਤਰ ਦੀ ਵਿਆਖਿਆ ਰੂਪ ਪਉੜੀ ਵਿਚ ਗੁਰਸਿੱਖਾਂ ਨੂੰ ਸ਼ਬਦ ਸੁਰਤ ਦੇ ਅਭਿਆਸ ਦੀ ਸੈਨਤ ਕਰ ਦਿੱਤੀ ਹੈ, ਭਾਵ ਇਸ਼ਾਰਾ ਕਰ ਦਿੱਤਾ ਹੈ। ਭਾਈ ਸਾਹਿਬ ਜੀ ਦੀ ਸਾਰੀ ਰਚਨਾ ਵਿਚ ਕੇਵਲ ਇਕ ਥਾਂ ਹੀ ਸੰਪੂਰਨ ਮੂਲਮੰਤਰ ਲਿਖਿਆ ਹੋਇਆ ਪ੍ਰਾਪਤ ਹੁੰਦਾ ਹੈ। ਸੋ ਇਸ ਰਚਨਾ ਨੂੰ ਸਮਝ ਕੇ ਜਿਸ ਵੀ ਗੁਰਸਿੱਖ ਨੂੰ ਮੂਲਮੰਤਰ ਦਾ ਭੁਲੇਖਾ 'ਗੁਰਪ੍ਰਸਾਦਿ' ਤਕ ਹੈ, ਉਹ ਦੂਰ ਕਰ ਲੈਣਾ ਚਾਹੀਦਾ ਹੈ।

### ਪਉੜੀ ੨ (ਪੰਜ ਗੁਰੂ)

## ਨਿਰੰਕਾਰੁ ਆਕਾਰ ਕਰਿ; ਏਕੰਕਾਰੁ ਅਪਾਰ ਸਦਾਇਆ।

ਨਿਰਗੁਣ ਸਰੂਪ ਨਿਰੰਕਾਰ ਨੇ ਸਰਗੁਣ ਆਕਾਰ = ਸਰੂਪ ਧਾਰਨ ਕਰਿ = ਕਰ ਕੇ ਏਕੰਕਾਰੁ = ਅਦ੍ਵੈਤ ਬ੍ਰਹਮ ਹੋ ਕੇ ਅਪਾਰ = ਬੇਅੰਤ ਰੂਪ ਸਦਾਇਆ = ਕਹਾਇਆ ਹੈ।

## ਓਅੰਕਾਰੁ ਅਕਾਰ ਕਰਿ; ਇਕੁ ਕਵਾਉ ਪਸਾਉ ਕਰਾਇਆ।

ਓਅੰਕਾਰੁ = ਪਰਮਾਤਮਾ ਨੇ ਸਰਗੁਣ ਅਕਾਰ = ਸਰੂਪ ਧਾਰਣ ਕਰਿ = ਕਰ ਕੇ ਆਪਣੇ ਇਕ ਕਵਾਉ = ਫੁਰਨੇ ਤੋਂ ਸਾਰੀ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕਰਾਇਆ = ਕਰ ਦਿੱਤਾ ਹੈ।

## ਪੰਜ ਤਤ ਪਰਵਾਣ ਕਰਿ; ਪੰਜ ਮਿਤ੍ਰ ਪੰਜ ਸਤ੍ਰ ਮਿਲਾਇਆ।

ਪਰਮਾਤਮਾ ਨੇ ਸਰੀਰ ਅੰਦਰ ਪੰਜ ਤੱਤ (ਅਕਾਸ਼, ਧਰਤੀ, ਹਵਾ, ਅੱਗ, ਪਾਣੀ) ਪ੍ਰਵਾਣਨੀਕ ਕਰਿ = ਕਰ ਕੇ ਇੱਕੋ ਥਾਂ ਪੰਜ ਮਿੱਤਰਾਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ) ਅਤੇ ਪੰਜ ਸ਼ੱਤਰੂਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਿਲਾਇਆ = ਮਿਲਾਉਣਾ ਕੀਤਾ ਹੈ।

## ਪੰਜੇ ਤਿੰਨ ਅਸਾਧ ਸਾਧਿ; ਸਾਧੁ ਸਦਾਇ ਸਾਧੁ ਬਿਰਦਾਇਆ।

ਜਿਸ ਨੇ ਗੁਰੂ ਸਰੂਪ ਹੋ ਕੇ ਅਸਾਧ = ਨਾ ਸਾਧੇ ਜਾਣ ਵਾਲੇ ਪੰਜ ਵਿਸ਼ੇ-ਵਿਕਾਰਾਂ ਤਿੰਨੇ ਗੁਣਾਂ ਨੂੰ ਸਾਧ ਕੇ ਤੇ ਸਾਧੁ = ਗੁਰੂ ਸਦਾਇ = ਸਦਾ ਕੇ ਸਾਧ ਜਨਾਂ ਦਾ ਬਿਰਦਾਇਆ = ਧਰਮ ਰੱਖਿਆ ਹੈ।

## ਪੰਜੇ ਏਕੰਕਾਰ ਲਿਖਿ; ਅਗੋਂ ਪਿਛੀਂ ਸਹਸ ਫਲਾਇਆ।

ਪੰਜੇ ਸਤਿਗੁਰਾਂ ਨੇ ਏਕੰਕਾਰ = ਇਕ ਪਰਮੇਸ਼ਰ ਦਾ ਨਾਮ ਲਿਖ ਕੇ ਭਾਵ ਪਰਮਾਤਮਾ ਰੂਪ ਧੁਰ ਕੀ ਬਾਣੀ ਲਿਖ ਕੇ ਅੱਗੋਂ ਪਿੱਛੀਂ ਭਾਵ ਲੋਕ-ਪ੍ਰਲੋਕ ਵਿਚ ਸਹਸ = ਹਜ਼ਾਰਾਂ ਗੁਣਾਂ ਦੇ ਫਲ ਦਾ ਫਲਾਇਆ = ਫਲਵਾਨ ਕੀਤਾ ਹੈ।

## ਪੰਜੇ ਅਖਰ ਪਰਧਾਨ ਕਰਿ; ਪਰਮੇਸਰੁ ਹੁਇ ਨਾਉ ਧਰਾਇਆ।

ਪਰਮੇਸ਼ਰ ਨੇ ਪੰਜ ਗੁਰੂਆਂ ਦੇ ਪੰਜ ਅੱਖਰ ਪਰਧਾਨ ਕਰਿ = ਕਰ ਕੇ ਗੁਰੂ ਰੂਪ ਹੁਇ = ਹੋ ਕੇ ਆਪਣਾ ਨਾਉ = ਨਾਮ ਧਰਾਇਆ = ਰੱਖਿਆ ਹੈ।

## ਸਤਿਗੁਰੁ ਨਾਨਕ ਦੇਉ ਹੈ; ਗੁਰੁ ਅੰਗਦ ਅੰਗਹੁੰ ਉਪਜਾਇਆ।

ਪਹਿਲਾ ਨਾਮ ਸਤਿਗੁਰੂ ਨਾਨਕ ਦੇਉ = ਦੇਵ ਜੀ ਹੈ, ਫਿਰ ਉਨ੍ਹਾਂ ਨੇ ਅੰਗਹੁ = ਅੰਗ ਤੋਂ ਦੂਸਰੇ ਗੁਰੁ = ਗੁਰੂ ਅੰਗਦ ਦੇਵ ਜੀ ਉਪਜਾਇਆ = ਪੈਦਾ ਕੀਤੇ ਹਨ।

## ਅੰਗਦ ਤੇ ਗੁਰੁ ਅਮਰਪਦ; ਅੰਮ੍ਰਿਤ ਰਾਮ ਨਾਮੁ ਗੁਰੁ ਭਾਇਆ।

ਫਿਰ ਗੁਰੂ ਅੰਗਦ ਸਾਹਿਬ ਜੀ ਤੇ = ਤੋਂ ਅਮਰਪਦ = ਅਮਰ ਪਦਵੀ ਵਾਲੇ ਗੁਰੁ = ਗੁਰੂ ਅਮਰਦਾਸ ਜੀ ਹੋਏ, ਫਿਰ ਚਰਨਾਮ੍ਰਿਤ ਦੀ ਪਾਹੁਲ ਦੇ ਕੇ ਗੁਰੁ = ਗੁਰੂ ਰਾਮਦਾਸ ਜੀ ਦਾ ਨਾਮ ਉਨ੍ਹਾਂ ਨੂੰ ਭਾਇਆ = ਚੰਗਾ ਲੱਗਿਆ ਹੈ।

## ਰਾਮਦਾਸ; ਗੁਰੁ ਅਰਜਣ ਛਾਇਆ॥੨॥

ਫਿਰ ਗੁਰੂ ਰਾਮਦਾਸ ਜੀ ਤੋਂ ਗੁਰੁ = ਗੁਰੂ ਅਰਜਨ ਦੇਵ ਜੀ ਗੁਰਤਾ-ਗੱਦੀ ਉੱਤੇ ਬਿਰਾਜਮਾਨ ਹੋ ਕੇ ਛਾਇਆ = ਛਾਏ ਹਨ॥੨॥

### ਪਉੜੀ ੩ (ਗੁਰੂ ਹਰਿਗੋਬਿੰਦ ਸਾਹਿਬ)

## ਦਸਤਗੀਰ ਹੁਇ ਪੰਜ ਪੀਰ; ਹਰਿ ਗੁਰੁ ਹਰਿ ਗੋਬਿੰਦ ਅਤੋਲਾ।

ਪਹਿਲੇ ਪੰਜ ਪੀਰ = ਗੁਰੂ ਸੰਸਾਰ ਦਾ ਦਸਤਗੀਰ = ਹੱਥ ਫੜਨ ਵਾਲੇ ਹੋਏ ਹਨ ਅਤੇ ਅੱਗੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਹਰਿ = ਪਰਮਾਤਮਾ ਦਾ ਰੂਪ ਹੋਏ ਹਨ, ਜੋ ਕਿਸੇ ਦੀ ਬੁੱਧ ਰੂਪੀ ਤਰਾਜ਼ੂ ਤੋਂ ਅਤੋਲਾ = ਤੋਲੇ ਨਹੀਂ ਜਾ ਸਕਦੇ ਭਾਵ ਇਤਨੇ ਗੁਣਾਂ ਦੇ ਮਾਲਕ ਹਨ।

## ਦੀਨ ਦੁਨੀ ਦਾ ਪਾਤਸਾਹ; ਪਾਤਸਾਹਾ ਪਾਤਸਾਹ ਅਡੋਲਾ।

ਗੁਰੂ ਹਰਿਗੋਬਿੰਦ ਸਾਹਿਬ ਦੀਨ ਦੁਨੀ = ਲੋਕ-ਪ੍ਰਲੋਕ ਦੇ ਪਾਤਸ਼ਾਹ ਅਤੇ ਪਾਤਸ਼ਾਹਾਂ ਦੇ ਪਾਤਸ਼ਾਹ ਹਨ, ਜਿਨ੍ਹਾਂ ਦੀ ਅਡੋਲਾ = ਸਥਿਰ ਮੂਰਤ ਹੈ।

## ਪੰਜ ਪਿਆਲੇ ਅਜਰੁ ਜਰਿ; ਹੁਇ ਮਸਤਾਨ ਸੁਜਾਣ ਵਿਚੋਲਾ।

ਆਪ ਜੀ ਨੇ ਅਜਰੁ = ਨਾ ਜਰਣ ਵਾਲੇ ਪੰਜ ਪਿਆਲਿਆਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ) ਨੂੰ ਜਰ ਲਿਆ ਹੈ ਤੇ ਆਪ ਮਸਤਾਨ = ਮਸਤ ਹੁਇ = ਹੋ ਕੇ ਪਰਮਾਤਮਾ ਨਾਲ ਮਿਲਾਉਣ ਵਾਲੇ ਸੁਜਾਣ = ਦਾਨੇ ਵਿਚੋਲੇ ਹੋਏ।

## ਤੁਰੀਆ ਚੜ੍ਹਿ ਜਿਣਿ ਪਰਮ ਤਤੁ; ਛਿਅ ਵਰਤਾਰੇ ਕੋਲੋ ਕੋਲਾ।

ਆਪ ਨੇ ਤੁਰੀਆ ਪਦ 'ਤੇ ਚੜ੍ਹ ਕੇ ਪਰਮ ਤੱਤ ਨੂੰ ਜਿਣਿ = ਜਿੱਤ ਲਿਆ ਹੈ ਭਾਵ ਪਰਮਾਤਮਾ ਵਿਚ ਅਭੇਦ ਹੋ ਗਏ ਅਤੇ ਛਿਅ = ਛੇ ਦਰਸ਼ਨਾਂ ਦੇ ਵਰਤਾਰੇ ਕੋਲੋਂ ਕੋਲਾ = ਆਸ-ਪਾਸ ਹੀ ਵਰਤਦੇ ਹਨ ਭਾਵ ਸਭ ਨੂੰ ਆਤਮ ਸਰੂਪ ਹੀ ਸਮਝਦੇ ਹਨ।

## ਛਿਅ ਦਰਸਨ ਛਿਅ ਪੀੜ੍ਹੀਆਂ; ਇਕਸੁ ਦਰਸਨੁ ਅੰਦਰਿ ਗੋਲਾ।

('ਗੋਲਾ' ਕੱਸ ਕੇ ਬੋਲੋ)

ਸਤਿਗੁਰੂ ਜੀ ਦੇ ਛੇ ਦਰਸ਼ਨ, ਛੇ ਗੁਰਤਾ ਦੀਆਂ ਪੀੜ੍ਹੀਆਂ ਹੋਈਆਂ ਤੇ ਗੁਰਸਿੱਖ ਗੋਲਾ = ਦਾਸ ਬਣ ਕੇ ਛੇ ਜੋਤਾਂ ਅੰਦਰਿ = ਵਿਚ ਇਕਸੁ = ਇਕ ਵਾਹਿਗੁਰੂ ਦੇ ਦਰਸ਼ਨ ਦੇਖਦੇ ਹਨ, ਭਾਵ ਗੁਰਸਿੱਖ ਗੁਰਾਂ ਦੀ ਬਾਣੀ ਤੇ ਉਚਾਰਨ ਵਾਲੇ ਗੁਰੂ ਸਾਹਿਬਾਨਾਂ ਨੂੰ ਇਕ ਸਰੂਪ ਸਮਝਦੇ ਹਨ। ਜੈਸਾ ਕਿ :

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥** *(ਸੋਰਠਿ ਵਾਰ, ਮ: ੩, ਅੰਗ ੬੪੬)*

## ਜਤੀ ਸਤੀ ਸੰਤੋਖੀਆ; ਸਿਧ ਨਾਥ ਅਵਤਾਰ ਵਿਰੋਲਾ।

ਜਤੀ, ਸਤੀ, ਸੰਤੋਖੀ, ਸਿੱਧ, ਨਾਥ ਤੇ ਅਵਤਾਰ ਇਹ ਸਾਰੇ ਵਿਰੋਲਾ = ਵਿਰੋਲ ਲਏ ਹਨ ਭਾਵ ਸਭ ਦਾ ਸਾਰ ਗ੍ਰਹਿਣ ਕਰ ਕੇ ਬਾਕੀ ਫੋਗ ਵਾਂਗੂੰ ਤਿਆਗ ਦਿੱਤੇ ਹਨ।

## ਗਿਆਰਹ ਰੁਦ੍ਰ ਸਮੁੰਦ੍ਰ ਵਿਚਿ; ਮਰਿ ਜੀਵੇ ਤਿਸੁ ਰਤਨ ਅਮੋਲਾ।

ਇਸ ਸੰਸਾਰ-ਸਮੁੰਦਰ ਵਿਚ ਰੁਦ੍ਰ = ਸ਼ਿਵਜੀ ਦੇ ਗਿਆਰਾਂ ਅਵਤਾਰ ਹੋਏ ਹਨ, ਪਰ ਜੋ ਆਪਾ-ਭਾਵ ਮਰਿ = ਮਾਰ ਕੇ ਇਸ ਸੰਸਾਰ ਵਿਚ ਜੀਵੇ = ਜਿਉਂਦਾ ਹੈ, ਤਿਸੁ = ਉਸ ਨੂੰ ਹੀ ਅਮੋਲਾ = ਅਮੋਲਕ ਰਤਨ ਪ੍ਰਾਪਤ ਹੁੰਦੇ ਹਨ।

## ਬਾਰਹ ਸੋਲਾ ਮੇਲ ਕਰਿ; ਵੀਹ ਇਕੀਹ ਚੜ੍ਹਾਉ ਹਿੰਡੋਲਾ।

ਬਾਰਹ = ਬਾਰਾਂ ਰਾਸ਼ੀ ਸੂਰਜ ਤੋਂ ਭਾਵ ਬੀਰ ਰਸ, ਸੋਲ੍ਹਾਂ ਕਲਾ ਚੰਦਰਮਾ ਤੋਂ ਭਾਵ ਸ਼ਾਂਤ ਰਸ, ਬੀਰ ਰਸ ਤੇ ਸ਼ਾਂਤ ਰਸ ਨੂੰ ਮੇਲ ਕਰਕੇ ਵੀਹ ਵਿਸਵੇ ਸੰਪੂਰਨ ਗੁਰੂ ਸਾਹਿਬ ਨੇ ਇਕੀਹ = ਇਕ ਥਾਂ ਗੁਰਮਤਿ ਦੇ ਹਿੰਡੋਲਾ = ਝੂਲਣੇ 'ਤੇ ਚੜ੍ਹਾਉ = ਚੜ੍ਹਾ ਦਿੱਤਾ ਭਾਵ ਇਕ ਥਾਂ 'ਤੇ ਬੀਰ ਰਸ ਅਤੇ ਸ਼ਾਂਤ ਰਸ ਨੂੰ ਇਕੱਠਾ ਕਰ ਦਿੱਤਾ।

## ਅੰਤਰਜਾਮੀ; ਬਾਲਾ ਭੋਲਾ ॥੩॥

('ਬਾਲਾ', 'ਭੋਲਾ' ਦੋਵੇਂ ਧੋਲੇ ਬੋਲੋ)

ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਲਾ = ਬਹੁਤੇ ਭੋਲੇ ਬਣ ਕੇ ਰਹਿੰਦੇ ਹਨ ਭਾਵ ਆਪਣਾ ਆਪ ਨਹੀਂ ਲਖਾਉਂਦੇ ॥੩॥

### ਪਉੜੀ ੪ (ਗੁਰੂ ਚਰਣੋਦਕ ਮਹਿਮਾ)

## ਗੁਰ ਗੋਵਿੰਦ ਖੁਦਾਇ ਪੀਰ; ਗੁਰ ਚੇਲਾ ਚੇਲਾ ਗੁਰੁ ਹੋਆ।

ਗੁਰ = ਗੁਰੂ ਹਰਿਗੋਬਿੰਦ ਸਾਹਿਬ ਜੀ ਖੁਦਾਇ = ਪਰਮੇਸ਼ਰ ਸਰੂਪ ਪੀਰ = ਗੁਰੂ ਅਰਜਨ ਦੇਵ ਜੀ ਦਾ ਰੂਪ ਹਨ, ਜੋ ਗੁਰ = ਗੁਰੂ ਅਰਜਨ ਦੇਵ ਜੀ ਦੇ ਚੇਲਾ = ਸਿੱਖ ਬਣ ਕੇ ਫਿਰ ਚੇਲਾ = ਸਿੱਖ ਤੋਂ ਗੁਰੁ = ਗੁਰੂ ਹੋਆ = ਹੋਏ, ਭਾਵ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਇੱਕੋ ਰੂਪ ਹਨ।

## ਨਿਰੰਕਾਰ ਆਕਾਰ ਕਰਿ; ਏਕੰਕਾਰੁ ਅਕਾਰੁ ਪਛੋਆ।

ਨਿਰਗੁਣ ਸਰੂਪ ਨਿਰੰਕਾਰ ਪ੍ਰਭੂ ਨੇ ਸਰਗੁਣ ਆਕਾਰ = ਸਰੂਪ ਧਾਰਨ ਕਰਿ = ਕਰ ਕੇ ਪਹਿਲਾਂ ਏਕੰਕਾਰ ਸਰੂਪ ਰਚਿਆ ਤੇ ਬਾਕੀ ਹੋਰ ਅਕਾਰ ਪਛੋਆ = ਪਿੱਛੋਂ ਭਾਵ ਬਾਅਦ ਵਿਚ ਰਚੇ ਹਨ।

## ਓਅੰਕਾਰ ਅਕਾਰੁ ਲਖ; ਲਖ ਦਰੀਆਉ ਕਰੇਂਦੇ ਢੋਆ।

ਓਅੰਕਾਰ = ਪਰਮੇਸ਼ਰ ਆਪਣੇ ਵਿਚ ਸ੍ਰਿਸ਼ਟੀ ਦੇ ਲੱਖਾਂ ਅਕਾਰ ਭਾਵ ਲੱਖਾਂ ਬ੍ਰਹਿਮੰਡ ਤੇ ਲੱਖਾਂ ਦਰਿਆ ਇਉਂ ਢੋਆ = ਮੇਲ ਕਰੇਂਦੇ = ਕਰ ਲੈਂਦਾ ਹੈ, ਜਿਵੇਂ :

## ਲਖ ਦਰੀਆਉ ਸਮੁੰਦ੍ਰ ਵਿਚਿ; ਸਤ ਸਮੁੰਦ੍ਰ ਗੜਾੜ ਸਮੋਆ।

ਲੱਖਾਂ ਦਰਿਆ ਸਮੁੰਦਰ ਵਿਚ ਤੇ ਸੱਤ ਸਮੁੰਦਰ ਗੜਾੜ = ਮਹਾਂਸਾਗਰ ਵਿਚ ਸਮੋਆ = ਸਮਾ ਜਾਂਦੇ ਹਨ।

## ਲਖ ਗੜਾੜ ਕੜਾਹ ਵਿਚਿ; ਤ੍ਰਿਸਨਾ ਦਝਹਿ ਸੀਖ ਪਰੋਆ।

('ਸੀਂਖ' ਬਿੰਦੀ ਨਾਲ ਬੋਲੋ)

ਕੜਾਹ ਭਾਵ ਬੜਵਾ ਅਗਨੀ ਵਿਚ ਲੱਖਾਂ ਗੜਾੜ = ਮਹਾਂਸਾਗਰ ਇਉਂ ਸੜਦੇ ਹਨ, ਜਿਵੇਂ ਜੀਵ ਤ੍ਰਿਸ਼ਨਾ ਰੂਪੀ ਅਗਨੀ ਦੇ ਕੜਾਹੇ ਵਿਚ ਸੀਂਖ ਵਿਚ ਪਰੋਆ = ਪਰੋਤੇ ਹੋਏ ਮਾਸ ਵਾਂਗੂੰ ਸੜਦੇ ਹਨ।

## ਬਾਵਨ ਚੰਦਨ ਬੂੰਦ ਇਕ; ਠੰਢੇ ਤਤੇ ਹੋਇ ਖਲੋਆ।

ਇਹ ਸਾਰੇ ਸੜਨਹਾਰੇ ਬਾਵਨ ਚੰਦਨ ਦੀ ਇਕ ਬੂੰਦ ਨਾਲ ਤੱਤੇ ਤੋਂ ਠੰਢੇ ਹੋਇ = ਹੋ ਕੇ ਖਲੋਆ = ਖਲੋ ਜਾਂਦੇ ਹਨ। ਉਹ ਬਾਵਨ ਚੰਦਨ ਕਿਹੜਾ ਹੈ?

## ਬਾਵਨ ਚੰਦਨ ਲਖ ਲਖ; ਚਰਣ ਕਵਲ ਚਰਣੋਦਕੁ ਹੋਆ।

ਉਹ ਬਾਵਨ ਚੰਦਨ, ਜਿਸ ਦੀ ਇਕ ਬੂੰਦ ਨਾਲ ਬੜਵਾਅਗਨੀ ਦੇ ਕੜਾਹੇ ਵਿੱਚੋਂ ਜੀਵ ਠੰਢੇ ਹੁੰਦੇ ਹਨ, ਉਹ ਲੱਖਾਂ ਤੋਂ ਲੱਖਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਕਮਲਾਂ ਦੇ ਚਰਣੋਦਕ (ਚਰਣ + ਉਦਕ) ਚਰਨਾਂ ਦੇ ਉਦਕ = ਜਲ ਭਾਵ ਚਰਨਾਮ੍ਰਿਤ ਤੋਂ ਹੋਏ ਹਨ।

## ਪਾਰਬ੍ਰਹਮ ਪੂਰਨ ਬ੍ਰਹਮ; ਆਦਿ ਪੁਰਖੁ ਆਦੇਸੁ ਅਲੋਆ।

ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ, ਪੂਰਨ = ਪਰੀਪੂਰਨ, ਆਦਿ = ਸੰਸਾਰ ਦੇ ਮੁੱਢ ਰੂਪ, ਪੁਰਖੁ = ਪੂਰਨ ਬ੍ਰਹਮ = ਪਰਮੇਸ਼ਰ ਵਾਹਿਗੁਰੂ ਦਾ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਆਦੇਸੁ (ਆ + ਦੇਸੁ) ਦੇਸ, ਕਾਲ, ਵਸਤੂ ਦੇ ਭੇਦ ਤੋਂ ਆ = ਰਹਿਤ ਹਨ, ਇਹ ਅਲੋਆ = ਦੇਖਿਆ ਗਿਆ ਹੈ।

## ਹਰਿ ਗੋਵਿੰਦ ਗੁਰੁ; ਛਤ੍ਰ ਚੰਦੋਆ ॥੪॥

ਗੁਰੂ ਹਰਿਗੋਬਿੰਦ ਸਾਹਿਬ ਦੇ ਸੀਸ 'ਤੇ ਗੁਰਤਾ-ਗੱਦੀ ਦਾ ਛਤਰ ਅਤੇ ਜਸ ਰੂਪੀ ਚੰਦੋਆ ਝੂਲ ਰਿਹਾ ਹੈ ॥੪॥

### ਪਉੜੀ ੫ (ਪਰਉਪਕਾਰੀ ਗੁਰਮੁਖ)

## ਸੂਰਜ ਦੇ ਘਰਿ ਚੰਦ੍ਰਮਾ; ਵੈਰੁ ਵਿਰੋਧ ਉਠਾਵੈ ਕੇਤੇ।

ਜਿਵੇਂ ਸੂਰਜ ਦੇ ਘਰ ਵਿਚ ਚੰਦਰਮਾ ਆ ਜਾਵੇ ਤਾਂ ਕੇਤੇ = ਕਈ ਵੈਰ-ਵਿਰੋਧ ਉਠਾਵੈ = ਉੱਠ ਆਉਂਦੇ ਹਨ ਭਾਵ ਪੈਦਾ ਹੋ ਜਾਂਦੇ ਹਨ, ਕਿਉਂਕਿ ਜੋਤਿਸ਼ ਵਿੱਦਿਆ ਅਨੁਸਾਰ ਜੇਕਰ ਸੂਰਜ ਦੇ ਘਰ ਚੰਦਰਮਾ ਆਵੇ ਤਾਂ ਕਈ ਉਪੱਦ੍ਰਵ ਖੜ੍ਹੇ ਹੁੰਦੇ ਹਨ। ਇਸੇ ਤਰ੍ਹਾਂ ਜੇਕਰ ਤਮੋ ਗੁਣੀ ਸੂਰਜ ਰੂਪੀ ਮਾਇਆ ਦੇ ਘਰ ਸਤੋ ਗੁਣੀ ਚੰਦ ਰੂਪ ਨਾਮ ਭਗਤੀ ਵਾਲੇ ਆ ਜਾਣ ਤਾਂ ਵਿਕਾਰ ਆਦਿ ਦੀ ਖ਼ਰਾਬੀ ਹੁੰਦੀ ਹੈ।

## ਸੂਰਜ ਆਵੈ ਚੰਦ੍ਰ ਘਰਿ; ਵੈਰੁ ਵਿਸਾਰਿ ਸਮਾਲੈ ਹੇਤੇ।

ਜਦੋਂ ਸੂਰਜ ਚੰਦਰਮਾ ਦੇ ਘਰ ਆਵੈ = ਆਉਂਦਾ ਹੈ ਤਾਂ ਉਹ ਵੈਰ ਨੂੰ ਵਿਸਾਰਿ = ਭੁਲਾ ਕੇ ਹੇਤੇ = ਪਿਆਰ ਨੂੰ ਸਮਾਲੈ = ਸੰਭਾਲਦਾ ਹੈ, ਇਸੇ ਤਰ੍ਹਾਂ ਤਮੋ ਗੁਣ ਸੂਰਜ ਰੂਪੀ ਮਾਇਆ ਦੀ ਸ਼ਕਤੀ ਜਦੋਂ ਸਤੋ ਗੁਣੀ ਚੰਦਰਮਾ ਰੂਪ ਨਾਮ ਭਗਤੀ ਵਾਲਿਆਂ ਦੇ ਘਰ ਆਉਂਦੀ ਹੈ ਤਾਂ ਉਹ ਆਪਣੇ ਤਮੋ ਗੁਣੀ ਸੁਭਾਅ ਨੂੰ ਛੱਡ ਕੇ ਸ਼ਾਂਤ ਰੂਪੀ ਸੁਭਾਅ ਨੂੰ ਸੰਭਾਲਦੀ ਹੈ।

## ਜੋਤੀ ਜੋਤਿ ਸਮਾਇ ਕੈ; ਪੂਰਨ ਪਰਮ ਜੋਤਿ ਚਿਤਿ ਚੇਤੇ।

ਗੁਰਸਿੱਖ ਸਦਾ ਆਪਣੀ ਪਰਤਕ ਜੋਤ ਨੂੰ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਦੀ ਜੋਤਿ ਵਿਚ ਸਮਾਇ ਕੈ = ਸਮਾ ਕੇ ਉਸ ਪੂਰਨ ਅਤੇ ਪਰਮ ਜੋਤਿ ਪਰਮੇਸ਼ਰ ਨੂੰ ਆਪਣੇ ਚਿੱਤ ਵਿਚ ਚੇਤੇ ਰੱਖਦੇ ਹਨ।

## ਲੋਕ ਵੇਦ ਗੁਣੁ ਗਿਆਨੁ ਮਿਲਿ; ਪਿਰਮ ਪਿਆਲਾ ਮਜਲਸ ਭੇਤੇ।

ਮਜਲਸ = ਸਭਾ ਭਾਵ ਸਾਧਸੰਗਤ ਵਿਚ ਪਿਰਮ = ਪ੍ਰੇਮ ਦਾ ਪਿਆਲਾ ਪੀ ਕੇ ਲੋਕਾਂ ਨੂੰ ਵੇਦ = ਆਤਮਿਕ ਗਿਆਨ ਤੇ ਆਤਮਿਕ ਗੁਣਾਂ ਦੇ ਸਾਰੇ ਭੇਤ ਮਿਲ ਜਾਂਦੇ ਹਨ।

## ਛਿਅ ਰੁਤੀ ਛਿਅ ਦਰਸਨਾ; ਇਕੁ ਸੂਰਜੁ ਗੁਰ ਗਿਆਨੁ ਸਮੇਤੇ।

ਜਿਵੇਂ ਛਿਅ = ਛੇ ਰੁਤੀ = ਰੁੱਤਾਂ ਇਕ ਸੂਰਜ ਦੇ ਪ੍ਰਕਾਸ਼ ਵਿਚ ਸਮੇਤੇ = ਸਮਾ ਜਾਂਦੀਆਂ ਹਨ, ਇਸੇ ਪ੍ਰਕਾਰ ਛਿਅ = ਛੇ ਦਰਸ਼ਨਾਂ ਦਾ ਗਿਆਨ ਵੀ ਇਕ ਗੁਰੁ = ਗੁਰੂ ਦੇ ਗਿਆਨ ਵਿਚ ਸਮਾ ਜਾਂਦਾ ਹੈ।

## ਮਜਹਬ ਵਰਨ ਸਪਰਸ ਕਰਿ; ਅਸਟਧਾਤ ਇਕੁ ਧਾਤੁ ਸੁਖੇਤੇ।

ਜਿਵੇਂ ਅਸਟਧਾਤ = ਅੱਠ ਧਾਤਾਂ ਪਾਰਸ ਨਾਲ ਸਪਰਸ = ਛੂਹ ਕਰਿ = ਕਰਕੇ ਸੁਖੇਤੇ = ਸੁਖੈਣ ਹੀ ਇਕ

ਧਾਤ ਸੋਨਾ ਬਣ ਜਾਂਦੀਆਂ ਹਨ, ਇਸੇ ਤਰ੍ਹਾਂ ਚਾਰ ਵਰਨ ਤੇ ਚਾਰ ਮਜ਼ਹਬ ਵੀ ਗੁਰੂ ਰੂਪ ਪਾਰਸ ਨਾਲ ਮਿਲ ਕੇ ਇਕ ਗੁਰਮੁਖ ਰੂਪ ਹੋ ਜਾਂਦੇ ਹਨ।

## ਨਉ ਘਰ ਥਾਪੇ ਨਵੈਂ ਅੰਗ; ਦਸਮਾਂ ਸੁੰਨ ਲੰਘਾਇ ਅਗੇਤੇ।

ਪਰਮਾਤਮਾ ਨੇ ਨਵੈਂ = ਨੌਂ ਅੰਗਾਂ ਵਿਚ ਨੌਂ ਘਰ ਭਾਵ ਦਰਵਾਜ਼ੇ (ਦੋ ਅੱਖਾਂ, ਦੋ ਨੱਕ, ਦੋ ਕੰਨ, ਇਕ ਮੂੰਹ, ਗੁਦਾ, ਲਿੰਗ) ਥਾਪੇ = ਇਸਥਿਤ ਭਾਵ ਪੈਦਾ ਕੀਤੇ ਹਨ ਜੋ ਅਗੇਤੇ = ਅੱਗੇ ਲੰਘਾਇ = ਲੰਘਾਉਂਦੇ ਹਨ, ਭਾਵ ਜਿਨ੍ਹਾਂ ਦੁਆਰਾ ਚੀਜ਼ਾਂ ਅੰਦਰ ਤੇ ਬਾਹਰ ਆਉਂਦੀਆਂ ਹਨ, ਦਸਵਾਂ ਘਰ ਸੁੰਨ ਬਣਾਉਣਾ ਕੀਤਾ ਹੈ, ਭਾਵ ਜਿਸ ਵਿੱਚੋਂ ਆਉਣ-ਜਾਣ ਨਹੀਂ, ਪਰ ਤੱਤ ਸਰੂਪ ਵਿਚ ਸਮਾਉਣਾ ਪ੍ਰਾਪਤ ਹੁੰਦਾ ਹੈ। ਉਹ ਦਸਮ ਦੁਆਰ ਗੁਪਤ ਰੱਖਿਆ ਹੈ, ਜੋ ਸਹਿਜ ਪਦ ਕਹੀਦਾ ਹੈ **ਅਥਵਾ** ਜਿਵੇਂ ਨੌਂ ਅੰਗ ਤੇ ਸ਼ੂਨਯ (੦) ਹੈ, ਸ਼ੂਨਯ ਇਥੇ ਦੇਹੁਰੀ ਦੀਪਕ ਹੈ, ਸ਼ੂਨਯ ਦਸਮ ਦੁਆਰ ਵੱਲ ਵੀ ਤੇ ਅੰਗਾਂ ਵੱਲ ਵੀ ਹੈ, ਭਾਵ ਜਿਵੇਂ ੧ ਤੋਂ ਲੈ ਕੇ ੯ ਤਕ ਅੰਗ ਹਨ, ਇਸੇ ਤਰ੍ਹਾਂ ਨੌਂ ਗੋਲਕਾਂ ਹਨ, ਜਿਸ ਤਰ੍ਹਾਂ ਦਸਵਾਂ ਅੰਗ ਇਹ ਹੈ ਕਿ ਸ਼ੂਨਯ ਹੈ, ਉਵੇਂ ਦਸਵਾਂ ਦੁਆਰ ਸ਼ੂਨਯ (੦) ਹੈ, ਸ਼ੂਨਯ (੦) ਅੰਗ ਦਾ ਮੁੱਲ ਕੁਝ ਵੀ ਨਹੀਂ, ਤਿਵੇਂ ਬਿੰਦੀ ਨਾਲ ਦਸ ਗੁਣਾ ਵੱਧ ਜਾਂਦਾ ਹੈ, ਤਿਵੇਂ ਨੌਂ ਗੋਲਕਾਂ ਦੀ ਸੁਰਤ ਜਦੋਂ ਦਸਮ ਦੁਆਰ ਦੀ ਸੁੰਨਤਾ ਨਾਲ ਮਿਲਦੀ ਹੈ, ਤਦ ਉਹ ਸੁਰਤ ਅਮੋਲਕ ਹੋ ਕੇ ਵਾਹਿਗੁਰੂ ਦੇ ਚਰਨਾਂ ਵਿਚ ਪ੍ਰਾਪਤ ਹੋ ਜਾਂਦੀ ਹੈ, ਅੱਗੇ ਉਸ ਦੀ ਦਸ਼ਾ ਦੱਸਦੇ ਹਨ:

## ਨੀਲ ਅਨੀਲ ਅਨਾਹਦੋ; ਨਿਝਰੁ ਧਾਰਿ ਅਪਾਰ ਸਨੇਤੇ।

ਅਨਾਹਦੋ = ਅਨਾਹਦ ਸ਼ਬਦ ਦੀ ਨਿਝਰੁ = ਇਕ-ਰਸ ਧਾਰਾ ਤੇਲ ਵਤ ਸਨੇਤੇ = ਲੱਗ ਕੇ ਨੀਲ = ਗਿਣਤੀ ਤੋਂ ਅਨੀਲ = ਅਣਗਿਣਤ ਹੋ ਕੇ ਅਪਾਰ = ਪਾਰਾਵਾਰ ਤੋਂ ਰਹਿਤ ਹੋ ਜਾਂਦਾ ਹੈ।

## ਵੀਹ ਇਕੀਹ ਅਲੇਖ ਲੇਖ; ਸੰਖ ਅਸੰਖ ਨ ਸਤਿਜੁਗ ਤ੍ਰੇਤੇ।

ਜਦੋਂ ਜੀਵ ਵੀਹ ਵਿਸਵੇ ਸੰਸਾਰ ਨੂੰ ਛੱਡ ਕੇ ਇਕੀਹ = ਇਕ ਪਰਮੇਸ਼ਰ ਨਾਲ ਅਭੇਦ ਹੋ ਜਾਂਦਾ ਹੈ ਤਾਂ ਉਹ ਅਲੇਖ ਤੋਂ ਲੇਖੇ ਰਹਿਤ ਅਤੇ ਸੰਖ = ਗਿਣਤੀ ਤੋਂ ਅਸੰਖ = ਅਣਗਿਣਤ ਹੋ ਜਾਂਦਾ ਹੈ ਤਾਂ ਉਹ ਸਤਿਜੁਗ, ਤ੍ਰੇਤਾ ਆਦਿ ਜੁਗਾਂ ਵਿਚ ਨ = ਨਹੀਂ ਆਉਂਦਾ ਭਾਵ ਜਨਮ ਮਰਨ ਦੇ ਚੱਕਰਾਂ ਤੋਂ ਮੁਕਤ ਹੋ ਜਾਂਦਾ ਹੈ।

## ਚਾਰ ਵਰਨ ਤੰਬੋਲ ਰਸ; ਦੇਵ ਕਰੇਂਦਾ ਪਸੂ ਪਰੇਤੇ।

ਜਿਵੇਂ ਤੰਬੋਲ = ਪਾਨ ਦੇ ਰਸ ਵਿਚ ਚੂਨਾ, ਕੱਥ, ਸੁਪਾਰੀ, ਪਾਨ ਮਿਲਾਉਣ ਨਾਲ ਇਕ ਰੰਗ ਚੂ-ਚੂਹਾ ਨਿਕਲਦਾ ਹੈ, ਇਸੇ ਤਰ੍ਹਾਂ ਗੁਰੂ ਚਾਰ ਵਰਨਾਂ ਨੂੰ ਗੁਰਮਤਿ ਵਿਚ ਇਕ ਕਰ ਕੇ ਤੇ ਇਕ ਨਾਮ ਦਾ ਰੰਗ ਚੜ੍ਹਾ ਕੇ ਪਸ਼ੂ ਪ੍ਰੇਤਾਂ ਤੋਂ ਦੇਵਤੇ ਕਰੇਂਦਾ = ਕਰ ਦਿੰਦਾ ਹੈ।

## ਫਕਰ ਦੇਸ; ਕਿਉਂ ਮਿਲੈ ਦਮੇਤੇ ॥੫॥

ਪਰ ਫਕਰ = ਸਾਧ ਜਨਾਂ ਦਾ ਦੇਸ ਦਮੇਤੇ = ਦੰਮੜਿਆਂ ਭਾਵ ਪੈਸਿਆਂ ਨਾਲ ਕਿਉਂ = ਕਿਵੇਂ ਮਿਲੈ = ਮਿਲ ਸਕਦਾ ਹੈ ? ਭਾਵ ਨਹੀਂ ਮਿਲ ਸਕਦਾ।

## ਪਉੜੀ ੬ (ਸੱਚ ਸਭ ਤੋਂ ਉੱਚਾ ਹੈ)

## ਚਾਰਿ ਚਾਰਿ ਮਜਹਬ ਵਰਨ; ਛਿਅ ਦਰਸਨ ਵਰਤੈ ਵਰਤਾਰਾ।

ਚਾਰ ਮਜ਼ਹਬ (ਸ਼ੀਆ, ਸੁੰਨੀ, ਰਾਫ਼ਿਜ਼ੀ, ਇਮਾਮਸਾਫ਼ੀ), ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਅਤੇ ਛਿਅ = ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ, ਬਿਪਰ, ਸੰਨਿਆਸੀ, ਦਰਵੇਸ਼) ਆਦਿ ਦਾ ਵਰਤਾਰਾ ਜਗਤ ਵਿਚ ਵਰਤੈ = ਵਰਤ ਰਿਹਾ ਹੈ।

## ਸਿਵ ਸਕਤੀ ਵਿਚਿ ਵਣਜ ਕਰਿ; ਚਉਦਹ ਹਟ ਸਾਹ ਵਣਜਾਰਾ।

(‘ਹੱਟ’ ਅੱਧਕ ਸਹਿਤ ਬੋਲੋ)

ਚਉਦਹ = ਚੌਦਾਂ ਲੋਕਾਂ ਰੂਪੀ ਹਟ = ਬਾਜ਼ਾਰ ਵਿਚ ਸਾਹ = ਸ਼ਾਹੂਕਾਰ ਤੇ ਵਣਜਾਰਾ = ਵਣਜ ਕਰਨ ਵਾਲੇ ਸ਼ਿਵ ਸਕਤੀ = ਸਤੋ, ਤਮੋ ਗੁਣੀ ਬਿਰਤੀ ਵਿਚ ਵਣਜ = ਵਪਾਰ ਕਰਦੇ ਹਨ।

## ਸਚ ਵਣਜ ਗੁਰੁ ਹਟੀਐ; ਸਾਧਸੰਗਤਿ ਕੀਰਤਿ ਕਰਤਾਰਾ।

(‘ਹੱਟੀਐ’ ਅੱਧਕ ਸਹਿਤ ਬੋਲੋ)

ਪਰ ਸੱਚਾ ਵਣਜ = ਵਪਾਰ ਗੁਰੁ = ਗੁਰੂ ਦੀ ਸਾਧਸੰਗਤ ਰੂਪੀ ਹਟੀਐ = ਹੱਟੀ ਵਿਚ ਹੁੰਦਾ ਹੈ, ਉਥੇ ਕਰਤਾਰਾ = ਪ੍ਰਭੂ ਦਾ ਕੀਰਤਿ = ਕੀਰਤਨ ਰੂਪ ਵਣਜ ਹੁੰਦਾ ਹੈ। ਅਤੇ :

## ਗਿਆਨ ਧਿਆਨ ਸਿਮਰਨ ਸਦਾ; ਭਾਉ ਭਗਤਿ ਭਉ ਸਬਦ ਵਿਚਾਰਾ।

ਉਥੇ ਸਦਾ ਹੀ ਹਿਰਦੇ ਵਿਚ ਭਉ = ਡਰ ਧਾਰਨ ਕਰ ਕੇ ਨਿਰਗੁਣ ਸਰੂਪ ਦਾ ਗਿਆਨ ਤੇ ਸਰਗੁਣ ਸਰੂਪ ਦਾ ਧਿਆਨ, ਪ੍ਰਭੂ ਦਾ ਸਿਮਰਨ ਅਤੇ ਭਾਉ ਭਗਤਿ = ਪ੍ਰੇਮਾ-ਭਗਤੀ ਤੇ ਗੁਰੂ ਦੇ ਸ਼ਬਦ ਦੀ ਵਿਚਾਰਾ = ਵਿਚਾਰ ਹੁੰਦੀ ਹੈ।

## ਨਾਮ ਦਾਨ ਇਸਨਾਨ ਦ੍ਰਿੜ; ਗੁਰਮੁਖਿ ਪੰਥ ਰਤਨ ਵਾਪਾਰਾ।

ਗੁਰਮੁਖਤਾਈ ਦੇ ਪੰਥ ਵਿਚ ਨਾਮ, ਦਾਨ, ਇਸ਼ਨਾਨ ਦ੍ਰਿੜ = ਪੱਕਾ ਕਰਾਇਆ ਜਾਂਦਾ ਹੈ ਤੇ ਵੈਰਾਗ ਆਦਿ ਗੁਣਾਂ ਰੂਪੀ ਰਤਨਾਂ ਦਾ ਵਾਪਾਰਾ = ਵਪਾਰ ਹੁੰਦਾ ਹੈ।

## ਪਰਉਪਕਾਰੀ ਸਤਿਗੁਰੂ; ਸਚਖੰਡ ਵਾਸਾ ਨਿਰੰਕਾਰਾ।

ਨਿਰੰਕਾਰਾ = ਨਿਰਾਕਾਰ ਪ੍ਰਭੂ ਸਰੂਪ ਪਰਉਪਕਾਰੀ ਸਤਿਗੁਰੂ ਜੀ ਦਾ ਸੱਚਖੰਡ ਵਿਚ ਵਾਸਾ ਹੈ **ਵਾ:** ਸਚਖੰਡ = ਸਾਧਸੰਗਤ ਵਿਚ ਵਾਸਾ ਹੈ **ਅਥਵਾ** ਸਤਿਗੁਰੂ ਪਰਉਪਕਾਰੀ ਹਨ, ਜੋ ਨਿਰੰਕਾਰਾ = ਨਿਰਾਕਾਰ ਪ੍ਰਭੂ ਦੇ ਸਚਖੰਡ ਵਿਚ ਵੱਸਦੇ ਹਨ।

## ਚਉਦਹ ਵਿਦਿਆ ਸੋਧਿਕੈ; ਗੁਰਮੁਖਿ ਸੁਖ ਫਲ ਸਚ ਪਿਆਰਾ।

ਗੁਰਮੁਖਾਂ ਨੇ ਚਉਦਹ = ਚੌਦਾਂ ਵਿੱਦਿਆ (ਚਾਰ ਵੇਦ, ਛੇ ਵੇਦਾਂਗ, ਨਿਆਇ, ਮੀਮਾਂਸਾ, ਪੁਰਾਣ, ਧਰਮ-ਸ਼ਾਸਤਰ) ਨੂੰ ਸੋਧਿਕੈ = ਸੋਧ ਕੇ ਸੱਚੇ ਪ੍ਰਭੂ ਦੇ ਨਾਮ ਨਾਲ ਪਿਆਰਾ = ਪ੍ਰੇਮ ਕਰਨਾ ਹੀ ਸੁਖ ਫਲ ਜਾਣਿਆ ਹੈ।

***ਨੋਟ :*** ਚੌਦਾਂ ਵਿੱਦਿਆ ਦੀ ਜਾਣਕਾਰੀ ਲਈ ੩੭ਵੀਂ ਵਾਰ ਦੀ ਚੌਥੀ ਪਉੜੀ ਵੇਖੋ।

# ਸਚਹੁੰ ਓਰੈ ਸਭ ਕਿਛੁ; ਉਪਰਿ ਗੁਰਮੁਖਿ ਸਚ ਆਚਾਰਾ।

ਕਿਉਂਕਿ ਸਚਹੁੰ = ਸੱਚ ਨਾਮ ਤੋਂ ਸਭ ਕਿਛੁ = ਕੁਝ ਓਰੈ = ਉਰੇ ਹੀ ਹੈ, ਭਾਵ ਹੋਰ ਸਾਰੇ ਸਾਧਨ ਨਾਮ ਤੋਂ ਨੀਵੇਂ ਹਨ, ਸਤਿਨਾਮ ਸਰੂਪ ਲਖਣ ਦੇ ਬਰਾਬਰ ਨਹੀਂ ਹੋ ਸਕਦੇ। ਸਾਰਿਆਂ ਦੇ ਉੱਪਰ ਸੱਚੇ ਨਾਮ ਦਾ ਆਚਾਰਾ = ਕਰਤਵ ਹੈ ਤੇ ਇਸ ਕਰਕੇ ਗੁਰਮੁਖਾਂ ਦਾ ਆਚਾਰਾ = ਕਰਤਵ (ਕਰਨੀ) ਸੱਚ ਉੱਤੇ ਟਿਕਿਆ ਹੋਇਆ ਹੈ। ਜੈਸਾ ਕਿ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥** *(ਸਿਰੀਰਾਗੁ ਮ: ੧, ਅੰਗ ੬੨)*

# ਚੰਦਨ ਵਾਸ ਵਣਾਸਪਤਿ; ਗੁਰੁ ਉਪਦੇਸੁ ਤਰੈ ਸੈਸਾਰਾ।

ਜਿਵੇਂ ਚੰਦਨ ਦੀ ਵਾਸ = ਵਾਸ਼ਨਾ ਨਾਲ ਸਾਰੀ ਵਣਸਪਤਿ = ਬਨਸਪਤੀ ਚੰਦਨ ਹੋ ਜਾਂਦੀ ਹੈ, ਇਸੇ ਪ੍ਰਕਾਰ ਗੁਰੁ = ਗੁਰੂ ਦੇ ਉਪਦੇਸ਼ ਨਾਲ ਸਾਰਾ ਸੈਸਾਰਾ = ਸੰਸਾਰ ਤਰੈ = ਤਰ ਜਾਂਦਾ ਹੈ।

# ਅਪਿਉ ਪੀਆ; ਗੁਰਮਤਿ ਹੁਸਿਆਰਾ ॥੬॥

ਜਿਨ੍ਹਾਂ ਨੇ ਗੁਰਮਤਿ (ਗੁਰ + ਮਤਿ) ਗੁਰ = ਗੁਰੂ ਦੀ ਮਤਿ = ਸਿੱਖਿਆ ਰੂਪ ਅਪਿਉ = ਅੰਮ੍ਰਿਤ ਪੀਆ = ਪੀਤਾ ਹੈ, ਉਹ ਅਮਲੀਆਂ ਵਾਂਗ ਬੇਹੋਸ਼ ਨਹੀਂ ਹੁੰਦੇ, ਸਗੋਂ ਕਾਮ, ਕ੍ਰੋਧ ਆਦਿ ਵੈਰੀਆਂ ਵੱਲੋਂ ਹੁਸਿਆਰਾ = ਹੁਸ਼ਿਆਰ ਰਹਿੰਦੇ ਹਨ ਭਾਵ ਉਨ੍ਹਾਂ ਨੇ ਆਲਸਪੁਣੇ ਦੇ ਪੜਦੇ ਪਾੜ ਦਿੱਤੇ ਹਨ। ਬੇਹੋਸ਼ੀ ਤਾਂ ਤਮੋ ਗੁਣ ਦਾ ਕਾਰਜ ਹੈ, ਉਹ ਤ੍ਰਿਗੁਣ ਅਤੀਤ ਤੁਰੀਆ ਪਦ ਵਿਚ ਖੇਡਦੇ ਹਨ, ਜਿਥੇ ਹੋਸ਼ਾਂ ਦੀ ਹੋਸ਼, ਪੂਰਨ ਹੋਸ਼ ਸਰੂਪ ਹੋ ਰਹੇ ਹਨ, ਉਂਝ ਬਿਰਤੀ ਦੀ ਮਹਾਨਤਾ ਵਿਚ ਮਸਤ ਹਨ ॥੬॥

## ਪਉੜੀ ੭ (ਗੁਰਸਿੱਖਾਂ ਵਿਚ ਗੁਰੂ ਵਰਤਦਾ ਹੈ)

# ਅਮਲੀ ਸੋਫੀ ਚਾਕਰਾਂ; ਆਪੁ ਆਪਣੇ ਲਾਗੇ ਬੰਨੇ।

ਜਿਵੇਂ ਅਮਲੀ ਤੇ ਸੋਫੀ = ਨਸ਼ੇ ਦੇ ਅਮਲ ਤੋਂ ਰਹਿਤ ਰਹਿਣ ਵਾਲੇ ਤੇ ਚਾਕਰਾਂ = ਨੌਕਰ ਆਪੋ-ਆਪਣੇ ਬੰਨੇ = ਕਿਨਾਰੇ, ਪਾਸੇ ਭਾਵ ਕੰਮਾਂ ਵਿਚ ਜਾ ਲਾਗੇ = ਲੱਗਦੇ ਹਨ, ਅਰਥਾਤ ਅਮਲੀ ਅਮਲੀਆਂ ਵੱਲ ਤੇ ਸੋਫ਼ੀ ਸੋਫ਼ੀਆਂ ਵੱਲ ਜਾ ਬੈਠਦੇ ਹਨ ਅਤੇ ਨੌਕਰ ਆਪੋ-ਆਪਣੇ ਕੰਮਾਂ ਵਿਚ ਜਾ ਲੱਗਦੇ ਹਨ। ਇਸੇ ਪ੍ਰਕਾਰ ਗੁਰਸਿੱਖ ਸਾਧਸੰਗਤ ਵਿਚ ਜਾ ਕੇ ਗੁਰੂ ਦੇ ਸ਼ਬਦ ਨਾਲ ਜੁੜਦੇ ਹਨ।

# ਮਹਰਮ ਹੋਇ ਵਜੀਰ ਸੋ; ਮੰਤ੍ਰ ਪਿਆਲਾ ਮੂਲ ਨ ਮੰਨੇ।

('ਮੰਨ੍ਹੇ' ਬੋਲੋ)

ਜਿਵੇਂ ਜੋ ਵਜ਼ੀਰ ਪਾਤਸ਼ਾਹ ਦਾ ਮਹਰਮ = ਭੇਤੀ ਹੁੰਦਾ ਹੈ, ਸੋ = ਉਸ ਨੂੰ ਪਾਤਸ਼ਾਹ ਦੀ ਮੰਤ੍ਰ = ਸਲਾਹ ਦਾ ਪਿਆਲਾ ਮੂਲ = ਬਿਲਕੁਲ ਭਾਵ ਕਦਾਚਿਤ ਮੰਨੇ = ਮਨ੍ਹਾ ਨ = ਨਹੀਂ ਹੈ।

# ਨਾ ਮਹਿਰਮ ਹੁਸਿਆਰ ਮਸਤ;<br>ਮਰਦਾਨੀ ਮਜਲਸ ਕਰਿ ਭੰਨੇ।

ਪਰ ਜੋ ਮਹਿਰਮ = ਭੇਤੀ ਨਾ = ਨਹੀਂ ਹੁੰਦਾ, ਉਹ ਭਾਵੇਂ ਕਿਤਨਾ ਭੀ ਹੁਸ਼ਿਆਰ ਤੇ ਮਸਤ ਹੋਵੇ, ਉਸ ਨੂੰ ਮਰਦਾਨਗੀ ਮਜਲਸ = ਸਭਾ ਵਿੱਚੋਂ ਭੰਨੇ = ਭੰਨ ਭਾਵ ਬਾਹਰ ਕੱਢ ਕੇ ਦੂਰ ਕਰਿ = ਕੀਤਾ ਜਾਂਦਾ ਹੈ।

## ਤਕਰੀਰੀ ਤਹਰੀਰ ਵਿਚਿ; ਪੀਰ ਪਰਸਤ ਮੁਰੀਦ ਉਪੰਨੇ।

ਇਵੇਂ ਹੀ ਜੋ ਤਕਰੀਰੀ = ਬਾਣੀ (ਬੋਲਣ) ਤੇ ਤਹਰੀਰ = ਲਿਖਤ ਵਿਚ ਜੋ ਪੀਰ ਪਰਸਤ = ਗੁਰੂ ਪੂਜਕ ਮੁਰੀਦ = ਸਿੱਖ ਉਪੰਨੇ = ਪੈਦਾ ਹੋਏ ਹਨ ਭਾਵ ਜੋ ਗੁਰੂ ਦੇ ਭੇਤੀ ਹਨ, ਉਨ੍ਹਾਂ ਨੂੰ ਵਜ਼ੀਰੀ ਦੀ ਪਦਵੀ ਮਿਲਦੀ ਹੈ।

## ਗੁਰਮਤਿ ਅਲਖ ਨ ਲਖੀਐ; ਅਮਲੀ ਸੋਫੀ ਲਗੈ ਨ ਕੰਨੇ।

ਜੋ ਗੁਰਮਤਿ = ਗੁਰੂ ਦੀ ਸਿੱਖਿਆ ਨੂੰ ਲੈ ਕੇ ਅਲਖ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਨ = ਨਹੀਂ ਲਖੀਐ = ਲਖਦੇ, ਉਹ ਸੋਫ਼ੀ ਅਮਲੀਆਂ ਦੇ ਕੰਨੇ = ਪਾਸ ਨ = ਨਹੀਂ ਲਗੈ = ਲੱਗ ਭਾਵ ਬੈਠ ਸਕਦੇ ਭਾਵ ਉਹ ਪ੍ਰੇਮ ਰਸ ਵਾਲੇ ਨਹੀਂ ਹਨ।

## ਅਮਲੀ ਜਾਣਨਿ ਅਮਲੀਆਂ; ਸੋਫੀ ਜਾਣਨਿ ਸੋਫੀ ਵੰਨੇ।

(ਪਾਠਾਂਤ੍ਰ 'ਸੂਫੀ')

ਕਿਉਂਕਿ ਅਮਲੀ = ਅਮਲ ਕਰਨ ਵਾਲੇ ਅਮਲੀਆਂ ਨੂੰ ਜਾਣਨਿ = ਜਾਣਦੇ ਹਨ ਅਤੇ ਸੋਫੀ = ਅਮਲ ਨਾ ਕਰਨ ਵਾਲੇ ਸੋਫ਼ੀਆਂ ਦੇ ਵੰਨੇ = ਰੰਗ ਰੂਪ ਨੂੰ ਜਾਣਨਿ = ਜਾਣਦੇ ਹਨ।

## ਹੇਤੁ ਵਜੀਰੇ ਪਾਤਿਸਾਹ; ਦੁਇ ਖੋੜੀ ਇਕੁ ਜੀਉ ਸਿਧੰਨੇ।

ਸਿੱਖ ਰੂਪ ਵਜ਼ੀਰ ਤੇ ਗੁਰੂ ਰੂਪ ਪਾਤਸ਼ਾਹ ਦਾ ਆਪਸ ਵਿਚ ਹੇਤੁ = ਪਿਆਰ ਹੈ ਅਤੇ ਦੁਇ = ਦੋ ਖੋੜੀ = ਦੇਹਾਂ ਵਿਚ ਜੀਉ = ਆਤਮਾ ਇੱਕੋ ਸਿਧੰਨੇ = ਸਿੱਧ ਹੁੰਦਾ ਹੈ।

ਅਗਲੀ ਤੁਕ ਵਿਚ ਦ੍ਰਿਸ਼ਟਾਂਤ ਦਿੰਦੇ ਹਨ :

## ਜਿਉ ਸਮਸੇਰ ਮਿਆਨ ਵਿਚਿ; ਇਕਤੁ ਥੋਕੁ ਰਹਨ ਦੁਇ ਖੰਨੇ।

ਜਿਉ = ਜਿਵੇਂ ਮਿਆਨਾਂ ਵਿਚ ਸਮਸੇਰ = ਤਲਵਾਰਾਂ ਇੱਕੋ ਇਕ ਹੁੰਦੀਆਂ ਹਨ, ਭਾਵੇਂ ਰਹਿਣ ਦੇ ਖਾਨੇ ਦੁਇ = ਦੋ ਹੁੰਦੇ ਹਨ, ਪਰ ਸਭਨਾਂ ਥੋਕੁ = ਵਸਤੂਆਂ ਭਾਵ ਮਿਆਨਾਂ ਵਿਚ ਖੰਨੇ = ਖੰਡੇ, ਤਲਵਾਰਾਂ ਇਕਤੁ = ਇੱਕੋ ਹੁੰਦੀਆਂ ਹਨ।

ਇਸੇ ਪ੍ਰਕਾਰ ਗੁਰੂ ਤੇ ਸਿੱਖ ਦੀਆਂ ਦੇਹਾਂ ਭਾਵੇਂ ਦੋ ਹਨ, ਪਰ ਉਸ ਵਿਚ ਆਤਮਾ ਇੱਕੋ ਹੀ ਹੈ।

## ਵੀਹ ਇਕੀਹ; ਜਿਵੇਂ ਰਸ ਗੰਨੇ ॥੭॥

ਵੀਹ (੨੦) ਅਤੇ ਇਕੀਹ (੨੧) ਪਦ ਵਿਚ ਜਿਵੇਂ ੨ ਅੰਕ ਇੱਕੋ ਹੀ ਹੈ ਅਤੇ ਜਿਵੇਂ ਦੋ ਗੰਨੇ ਲੈ ਲਈਏ ਤਾਂ ਉਨ੍ਹਾਂ ਵਿਚ ਰਸ ਇੱਕੋ ਹੀ ਹੈ, ਇਵੇਂ ਗੁਰੂ ਅਤੇ ਸਿੱਖ ਵਿਚ ਆਤਮਾ ਇੱਕੋ ਹੀ ਹੈ ਅਤੇ ਬ੍ਰਹਮਾਨੰਦ ਰੂਪੀ ਰਸ ਵੀ ਇੱਕੋ ਹੀ ਹੈ॥੭॥

### ਪਉੜੀ ੮ (ਰਸੀਏ ਤੇ ਰਸਹੀਣੇ)

## ਚਾਕਰ ਅਮਲੀ ਸੋਫੀਆਂ; ਪਾਤਿਸਾਹ ਦੀ ਚਉਕੀ ਆਏ।

ਚਾਕਰ = ਚਾਅ ਨਾਲ ਸੇਵਾ ਕਰਨ ਵਾਲੇ ਅਤੇ ਅਮਲੀ = ਪ੍ਰੇਮ ਰੂਪੀ ਅਮਲ ਵਾਲੇ ਤੇ ਸੋਫੀਆਂ = ਪ੍ਰੇਮ ਰੂਪੀ ਅਮਲ ਤੋਂ ਹੀਣੇ ਇਹ ਸਾਰੇ ਗੁਰੂ ਪਾਤਸ਼ਾਹ ਦੀ ਚਉਕੀ = ਹਜ਼ੂਰੀ ਵਿਚ ਆਏ।

## ਹਾਜਰ ਹਾਜਰਾਂ ਲਿਖੀਅਨਿ; ਗੈਰ ਹਾਜਰਾਂ ਗੈਰ ਹਾਜਰ ਲਾਏ।

ਜੋ ਗੁਰੂ ਪਾਤਸ਼ਾਹ ਦੀ ਹਜ਼ੂਰੀ ਵਿਚ ਹਾਜ਼ਰ ਸਨ, ਉਨ੍ਹਾਂ ਨੂੰ ਹਾਜ਼ਰ ਲਿਖੀਅਨਿ = ਲਿਖਿਆ ਗਿਆ ਤੇ ਜੋ ਗ਼ੈਰ-ਹਾਜ਼ਰ ਸਨ, ਉਨ੍ਹਾਂ ਦੀ ਗ਼ੈਰ-ਹਾਜ਼ਰੀ ਲਾਏ = ਲਾਈ ਗਈ ਭਾਵ ਸਨਮੁਖ ਹਾਜ਼ਰ ਤੇ ਬੇਮੁੱਖ ਗ਼ੈਰ-ਹਾਜ਼ਰ ਲਿਖੇ ਗਏ।

## ਲਾਇਕ ਦੇ ਵੀਚਾਰਿਕੈ; ਵਿਰਲੇ ਮਜਲਸ ਵਿਚਿ ਸਦਾਏ।

ਉਨ੍ਹਾਂ ਵਿੱਚੋਂ ਜੋ ਲਾਇਕ ਸਨ, ਉਨ੍ਹਾਂ ਵਿਰਲਿਆਂ ਨੂੰ ਵੀਚਾਰਿਕੈ = ਵਿਚਾਰ ਕੇ ਭਾਵ ਜਾਣ ਕੇ ਸਦਾਏ = ਸੱਦਾ ਦੇ ਕੇ ਸਤਿਸੰਗਤ ਰੂਪ ਮਜਲਸ = ਸਭਾ ਵਿਚ ਬੁਲਾਇਆ ਗਿਆ।

## ਪਾਤਿਸਾਹ ਹੁਸਿਆਰ ਮਸਤ; ਖੁਸ਼ ਫਹਿਮੀ ਦੋਵੇ ਪਰਚਾਏ।

ਗੁਰੂ ਪਾਤਸ਼ਾਹ ਬ੍ਰਹਮ ਗਿਆਨ ਦੀ ਹੁਸਿਆਰ = ਹੋਸ਼ ਵਾਲੇ ਹਨ। ਉਨ੍ਹਾਂ ਨੇ ਮਸਤ ਤੇ ਖੁਸ਼ ਫਹਿਮੀ = ਮਨ, ਬੁੱਧ ਗਿਆਨ ਵਿਚ ਸਿਆਣੇ ਦੋਵੇਂ ਆਪੋ ਵਿਚ ਪਰਚਾਏ = ਪਰਚਾ ਦਿੱਤੇ।

## ਦੇਨਿ ਪਿਆਲੇ ਅਮਲੀਆਂ; ਸੋਫੀ ਸਭ ਪਿਆਵਣ ਲਾਏ।

ਅਮਲੀਆਂ ਨੂੰ ਪ੍ਰੇਮ ਦੇ ਪਿਆਲੇ ਭਰ-ਭਰ ਕੇ ਪਿਆਵਣ = ਪਿਆਉਣ ਲਈ ਸਭ = ਸਾਰੇ ਪ੍ਰੇਮ ਤੋਂ ਹੀਣੇ ਸੋਫ਼ੀਆਂ ਨੂੰ ਲਾਏ = ਲਾਇਆ ਹੋਇਆ ਸੀ ਭਾਵ ਪੰਡਤ, ਮੁੱਲਾਂ, ਭਾਈ ਪਰਮੇਸ਼ਰ ਦੀ ਕਥਾ-ਕੀਰਤਨ ਸੁਣਾਉਂਦੇ ਰਹੇ, ਪ੍ਰੇਮੀ ਸੁਣ ਕੇ ਅਨੁਭਵ ਕਰਦੇ ਹਨ।

## ਮਤਵਾਲੇ ਅਮਲੀ ਹੁਏ; ਪੀ ਪੀ ਚੜ੍ਹੇ ਸਹਜਿ ਘਰ ਜਾਏ।

ਅਮਲੀ ਪਰਮਾਤਮਾ ਦੇ ਪ੍ਰੇਮ ਦੇ ਪਿਆਲੇ ਪੀ ਪੀ ਕੇ ਮਤਵਾਲੇ = ਮਸਤ ਹੋਏ ਹਨ ਤੇ ਆਪਣੇ ਸਹਿਜ ਘਰ ਭਾਵ ਪਰਮੇਸ਼ਰ ਦੇ ਦਰ ਵਿਚ ਜਾਇ = ਜਾ ਚੜ੍ਹੇ = ਬਿਰਾਜੇ ਹਨ।

## ਸੋਫੀ ਮਾਰਨਿ ਟਕਰਾਂ; ਪੂਜ ਨਿਵਾਜੇ ਸੀਸ ਨਿਵਾਏ।

ਸੋਫੀ = ਪ੍ਰੇਮ ਰੂਪੀ ਅਮਲ ਤੋਂ ਹੀਣੇ ਲੋਕਾਂ ਨੂੰ ਹੀ ਪਿਆਲੇ ਪਿਆਉਂਦੇ ਰਹੇ, ਆਪ ਨਹੀਂ ਪੀਤਾ, ਭਾਵ ਦੂਜੇ ਲੋਕਾਂ ਨੂੰ ਉਪਦੇਸ਼ ਦੇਂਦੇ ਰਹੇ, ਆਪ ਅਮਲ ਨਹੀਂ ਕੀਤਾ ਤੇ ਆਪ ਟੱਕਰਾਂ ਮਾਰਨ = ਮਾਰ ਮਾਰ ਕੇ ਪੂਜਾ ਅਤੇ ਨਿਵਾਜਾਂ ਵਿਚ ਹੀ ਸੀਸ = ਸਿਰ ਨਿਵਾਏ = ਨਿਵਾਉਂਦੇ ਰਹੇ।

## ਵੇਦ ਕਤੇਬ ਅਜਾਬ ਵਿਚਿ;
## ਕਰਿ ਕਰਿ ਖੁਦੀ ਬਹਸ ਬਹਸਾਏ।

ਉਹ ਵੇਦਾਂ ਅਤੇ ਕਤੇਬਾਂ ਦੇ ਅਜਾਬ = ਦੁੱਖਾਂ ਵਿਚ ਫਸੇ ਹੋਏ ਰਹੇ ਅਤੇ ਖੁਦੀ = ਹੰਕਾਰ ਕਰਿ = ਕਰ ਕੇ ਬਹਸ ਬਹਸਾਏ = ਝਗੜਿਆਂ ਵਿਚ ਹੀ ਝਗੜੇ ਕਰਿ = ਕਰਦੇ ਰਹਿ ਗਏ।

## ਗੁਰਮੁਖਿ; ਸੁਖ ਫਲ ਵਿਰਲਾ ਪਾਏ ॥੮॥

ਇਸ ਪ੍ਰਕਾਰ ਕੋਈ ਵਿਰਲਾ ਹੀ ਹੈ, ਜੋ ਗੁਰਮੁਖ ਹੋ ਕੇ ਪ੍ਰੇਮ ਰਸ ਰੂਪੀ ਸੁਖ ਫਲ ਪਾਏ = ਪ੍ਰਾਪਤ ਕਰਦਾ ਹੈ ॥੮॥

## ਪਉੜੀ ੯ (ਵਿਰਲੇ ਗੁਰਮੁਖ ਅਲੱਖ ਨੂੰ ਲਖਦੇ ਹਨ)

**ਬਹੈ ਝਰੋਖੇ ਪਾਤਿਸਾਹ; ਖਿੜਕੀ ਖੋਲਿ ਦੀਵਾਨ ਲਗਾਵੈ।**

('ਖੋਲ੍ਹਿ' ਭਾਰਾ ਕਰ ਕੇ ਬੋਲੋ)

ਗੁਰੂ ਪਾਤਸ਼ਾਹ ਝਰੋਖੇ ਭਾਵ ਸਾਧਸੰਗਤ ਵਿਚ ਬਹੈ = ਬੈਠ ਕੇ ਆਪਣੀ ਰਸਨਾ ਰੂਪੀ ਖਿੜਕੀ ਖੋਲ੍ਹ ਕੇ ਉਪਦੇਸ਼ ਦੇਣ ਲਈ ਦੀਵਾਨ ਲਗਾਵੈ = ਲਗਾਉਂਦੇ ਹਨ।

**ਅੰਦਰਿ ਚਉਕੀ ਮਹਲ ਦੀ; ਬਾਹਰਿ ਮਰਦਾਨਾ ਮਿਲਿ ਆਵੈ।**

ਅੰਦਰ ਤੁਰੀਆ ਪਦ ਦੀ ਚਉਕੀ ਲਾਉਂਦੇ ਹਨ, ਵੈਰਾਗ ਤੇ ਸ੍ਵਣ ਉਨ੍ਹਾਂ ਅੰਦਰ ਮਹਿਲ ਦੀ ਚਉਕੀ ਹੈ ਅਤੇ ਬਾਹਰ ਮਰਦਾਨਾ = ਬਹਾਦਰ ਸੂਰਮੇ ਸਾਧਨਾ ਕਰਨ ਵਾਲੇ ਗੁਰਮੁਖ ਮਿਲ ਕੇ ਦਰਸ਼ਨ ਕਰਨ ਆਵੈ = ਆਉਂਦੇ ਹਨ।

**ਪੀਐ ਪਿਆਲਾ ਪਾਤਿਸਾਹੁ; ਅੰਦਰਿ ਖਾਸਾਂ ਮਹਲਿ ਪਿਲਾਵੈ।**

ਗੁਰੂ ਪਾਤਿਸਾਹੁ = ਪਾਤਸ਼ਾਹ ਆਪ ਬ੍ਰਹਮਾਨੰਦ ਦਾ ਪਿਆਲਾ ਪੀਐ = ਪੀਂਦੇ ਹਨ ਅਤੇ ਅੰਤਰਮੁਖੀ ਬਿਰਤੀ ਵਾਲੇ ਖ਼ਾਸ ਗੁਰਮੁਖਾਂ ਨੂੰ ਭੀ ਆਪਣੇ ਮਹਿਲ ਦੇ ਅੰਦਰ ਬ੍ਰਹਮਾਨੰਦ ਦਾ ਪਿਆਲਾ ਪਿਲਾਵੈ = ਪਿਆਉਂਦੇ ਹਨ।

**ਦੇਵਨ ਅਮਲੀ ਸੋਫੀਆਂ; ਅਵਲ ਦੋਮ ਦੇਖਿ ਦਿਖਲਾਵੈ।**

('ਅੱਵਲ' ਅੱਧਕ ਸਹਿਤ ਬੋਲੋ)

ਅਮਲੀ ਭਾਵ ਗੁਰਮੁਖ, ਸੋਫ਼ੀਆਂ ਨੂੰ ਭੀ ਪ੍ਰੇਮ ਦਾ ਪਿਆਲਾ ਦੇਵਨ = ਦਿੰਦੇ ਹਨ, ਪਰ ਅਵਲ = ਪਹਿਲੇ ਤੇ ਦੋਮ = ਦੂਜੇ ਦਰਜੇ ਦੇ ਸੋਫ਼ੀ ਪਿਆਲਿਆਂ ਨੂੰ ਦੇਖ ਦਿਖਲਾਵੈ = ਦਿਖਾਉਂਦੇ ਹਨ।

**ਕਰੇ ਮਨਾਹ ਸਰਾਬ ਦੀ; ਪੀਐ ਆਪੁ ਨ ਹੋਰੁ ਸੁਖਾਵੈ।**

ਜਿਵੇਂ ਸੋਫ਼ੀ ਸ਼ਰਾਬ ਪੀਣ ਦੀ ਮਨਾਹ = ਮਨਾਹੀ ਕਰੇ = ਕਰਦੇ ਹਨ ਤੇ ਆਪ ਪੀਐ = ਪੀਂਦੇ ਨ = ਨਹੀਂ ਤੇ ਹੋਰਨਾਂ ਨੂੰ ਵੀ ਪੀਂਦੇ ਦੇਖ ਕੇ ਸੁਖਾਵੈ = ਸੁਖਾਉਂਦੇ ਨਹੀਂ। ਇਸੇ ਤਰ੍ਹਾਂ ਮਨਮੁਖ ਵੀ ਪ੍ਰੇਮ ਰੂਪੀ ਪਿਆਲਾ ਪੀਣ ਦੀ ਮਨਾਹੀ ਕਰਦੇ ਹਨ ਤੇ ਨਾ ਹੀ ਉਹ ਆਪ ਪੀਂਦੇ ਹਨ ਤੇ ਨਾ ਹੀ ਹੋਰਨਾਂ ਨੂੰ ਪ੍ਰੇਮ ਰੂਪ ਪਿਆਲਾ ਪੀਂਦਾ ਵੇਖ ਕੇ ਸੁਖਾਉਂਦੇ ਹਨ।

**ਉਲਸ ਪਿਆਲਾ ਮਿਹਰ ਕਰਿ; ਵਿਰਲੇ ਦੇਇ ਨ ਪਛੋਤਾਵੈ।**

ਸਤਿਗੁਰੂ ਜੀ ਆਪਣੇ ਉਲਸ = ਸੀਤ ਪ੍ਰਸ਼ਾਦਿ ਦਾ ਪਿਆਲਾ ਮਿਹਰ = ਕਿਰਪਾ ਕਰਿ = ਕਰ ਕੇ ਕਿਸੇ ਵਿਰਲੇ ਨੂੰ ਹੀ ਦੇਇ = ਦਿੰਦੇ ਹਨ, ਪਰ ਜੇਕਰ ਕੋਈ ਅੱਗੋਂ ਪਿਆਲਾ ਲੈਣ ਦਾ ਚਾਹਵਾਨ ਨਹੀਂ ਤਾਂ ਸਤਿਗੁਰੂ ਜੀ ਪਛੋਤਾਵੈ = ਪਛਤਾਉਂਦੇ ਨ = ਨਹੀਂ ਹਨ।

**ਕਿਹੁ ਨ ਵਸਾਵੈ ਕਿਹੈ ਦਾ; ਗੁਨਹ ਕਰਾਇ ਹੁਕਮੁ ਬਖਸਾਵੈ।**

ਸਤਿਗੁਰੂ ਜੀ ਜਾਣਦੇ ਹਨ ਕਿ ਕਿਹੈ = ਕਿਸੇ ਦੇ ਵੀ ਵਸਾਵੈ = ਵੱਸ ਵਿਚ ਕਿਹੁ = ਕੁਝ ਨ = ਨਹੀਂ ਹੈ, ਸੀਤ ਪ੍ਰਸ਼ਾਦ ਲੈਣ ਤੋਂ ਨਾਂਹ ਉਨ੍ਹਾਂ ਦੇ ਕੀਤੇ ਹੋਏ ਗੁਨਹ = ਗੁਨਾਹ ਕਰਾਇ = ਕਰਾਉਂਦੇ ਹਨ ਤੇ ਇਹ ਗੁਨਾਹ ਵੀ ਪਰਮਾਤਮਾ ਦੇ ਹੁਕਮ ਵਿਚ ਹੀ ਬਖਸਾਵੈ = ਬਖ਼ਸ਼ੇ ਜਾਂਦੇ ਹਨ।

## ਹੋਰੁ ਨ ਜਾਣੈ ਪਿਰਮ ਰਸ; ਜਾਣੈ ਆਪ ਕੈ ਜਿਸੈ ਜਣਾਵੈ।

ਪਿਰਮ = ਪ੍ਰੇਮ ਦੇ ਰਸ ਨੂੰ ਹੋਰ ਕੋਈ ਨ = ਨਹੀਂ ਜਾਣੈ = ਜਾਣਦਾ, ਸਤਿਗੁਰੂ ਜੀ ਆਪ ਇਸ ਪ੍ਰੇਮ ਰਸ ਨੂੰ ਜਾਣੈ = ਜਾਣਦੇ ਹਨ ਕੈ = ਜਾਂ ਜਿਸੈ = ਜਿਸ ਨੂੰ ਜਣਾਵੈ = ਜਣਾਉਂਦੇ ਹਨ, ਉਹੀ ਜਾਣਦਾ ਹੈ।

## ਵਿਰਲੇ ਗੁਰਮੁਖਿ; ਅਲਖ ਲਖਾਵੈ ॥੯॥

ਇਸ ਪ੍ਰਕਾਰ ਵਿਰਲੇ ਗੁਰਮੁਖ ਹੀ ਅਲਖ = ਲਖਣ ਤੋਂ ਰਹਿਤ ਪਰਮਾਤਮਾ ਦੇ ਪ੍ਰੇਮ ਰਸ ਨੂੰ ਲਖਾਵੈ = ਲਖਦੇ ਭਾਵ ਜਾਣਦੇ ਹਨ ॥੯॥

### ਪਉੜੀ ੧੦ (ਬੇਅਮਲੀਆਂ ਰੂਪ ਗਿਆਨੀਆਂ ਦਾ ਹਾਲ)

## ਵੇਦ ਕਤੇਬ ਵਖਾਣਦੇ; ਸੋਫੀ ਹਿੰਦੂ ਮੁਸਲਮਾਣਾ।

ਹਿੰਦੂ ਵੇਦਾਂ (ਰਿਗ, ਜੁਜਰ, ਸਾਮ, ਅਥਰਬਣ) ਦਾ ਤੇ ਮੁਸਲਮਾਣਾ = ਮੁਸਲਮਾਨ ਕਤੇਬਾਂ (ਅੰਜੀਲ, ਤੌਰੇਤ, ਜੰਬੂਰ, ਕੁਰਾਨ) ਦਾ ਵਖਾਣਦੇ = ਕਥਨ ਕਰਦੇ ਹਨ, ਪਰ ਇਨ੍ਹਾਂ ਵਿੱਚੋਂ ਬਹੁਤੇ ਸੋਫੀ = ਬਿਨਾਂ ਅਮਲ ਤੋਂ ਹਨ ਭਾਵ ਪ੍ਰੇਮ ਰਸ ਤੋਂ ਹੀਣੇ ਹਨ।

## ਮੁਸਲਮਾਣੁ ਖੁਦਾਇ ਦੇ; ਹਿੰਦੂ ਹਰਿ ਪਰਮੇਸੁਰੁ ਭਾਣਾ।

ਮੁਸਲਮਾਨਾਂ ਵੱਲੋਂ ਪਰਮਾਤਮਾ ਦੇ ਨਾਮ ਨੂੰ ਖੁਦਾਇ = ਖ਼ੁਦਾ ਅਤੇ ਹਿੰਦੂਆਂ ਨੂੰ ਹਰਿ = ਹਰੀ ਪਰਮੇਸ਼ਰ ਕਹਿਣਾ ਭਾਣਾ = ਭਾਉਂਦਾ ਹੈ ਭਾਵ ਚੰਗਾ ਲੱਗਦਾ ਹੈ।

## ਕਲਮਾਂ ਸੁੰਨਤ ਸਿਦਕ ਧਰਿ; ਪਾਇ ਜਨੇਊ ਤਿਲਕੁ ਸੁਖਾਣਾ।

ਮੁਸਲਮਾਨਾਂ ਨੇ ਕਲਮਾਂ ਪੜ੍ਹਨ, ਸੁੰਨਤ ਕਰਾਉਣ ਵਿਚ ਸਿਦਕ = ਵਿਸ਼ਵਾਸ ਧਰਿ = ਰੱਖਿਆ ਹੈ ਅਤੇ ਹਿੰਦੂਆਂ ਨੂੰ ਜਨੇਊ ਪਾਇ = ਪਾਉਣਾ ਤੇ ਮੱਥੇ 'ਤੇ ਤਿਲਕ ਲਾਉਣਾ ਸੁਖਾਦਾ = ਸੁਖਾਉਂਦਾ ਭਾਵ ਚੰਗਾ ਲੱਗਦਾ ਹੈ।

## ਮਕਾ ਮੁਸਲਮਾਨ ਦਾ; ਗੰਗ ਬਨਾਰਸ ਦਾ ਹਿੰਦੁਵਾਣਾ।

('ਮੱਕਾ' ਕੱਸ ਕੇ ਬੋਲੋ)

ਮੱਕੇ ਵਿਚ ਕਾਬਾ ਮੁਸਲਮਾਨਾਂ ਦਾ ਅਸਥਾਨ ਹੈ, ਗੰਗਾ ਤੇ ਬਨਾਰਸ = ਕਾਂਸ਼ੀ ਹਿੰਦੁਵਾਣਾ = ਹਿੰਦੂ ਲੋਕਾਂ ਦਾ ਤੀਰਥ ਅਸਥਾਨ ਹੈ।

## ਰੋਜੇ ਰਖਿ ਨਿਮਾਜ ਕਰਿ; ਪੂਜਾ ਵਰਤ ਅੰਦਰਿ ਹੈਰਾਣਾ।

('ਰੋਜੇ' ਕੱਸ ਕੇ ਬੋਲੋ)

ਮੁਸਲਮਾਨ ਰੋਜ਼ੇ ਰੱਖ ਕੇ, ਨਿਮਾਜ਼ ਪੜ੍ਹ ਕਰਿ = ਕਰਕੇ ਅਤੇ ਹਿੰਦੂ ਦੇਵਤਿਆਂ ਦੀ ਪੂਜਾ ਕਰਨ ਤੇ ਵਰਤ ਰੱਖਣ ਅੰਦਰਿ = ਵਿਚ ਹੈਰਾਣਾ = ਹੈਰਾਨ ਹੋ ਰਹੇ ਹਨ।

## ਚਾਰਿ ਚਾਰਿ ਮਜਹਬ ਵਰਨ; ਛਿਅ ਘਰ ਗੁਰ ਉਪਦੇਸ ਵਖਾਣਾ।

ਮੁਸਲਮਾਨਾਂ ਦੇ ਚਾਰ ਮਜ਼ਹਬ (ਸ਼ੀਆ, ਸੁੰਨੀ, ਰਾਫ਼ਿਜ਼ੀ, ਇਮਾਮਸਾਫ਼ੀ), ਹਿੰਦੂਆਂ ਦੇ ਚਾਰ ਵਰਨ

(ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਛਿਅ = ਛੇ ਘਰ = ਸ਼ਾਸਤਰ (ਸਾਂਖ, ਨਿਆਇ, ਵਿਸ਼ੇਸ਼ਕ, ਪੂਰਬ ਮੀਮਾਂਸਾ, ਪਤੰਜਲ, ਵੇਦਾਂਤ) ਅਤੇ ਇਨ੍ਹਾਂ ਦੇ ਛੇ ਗੁਰ = ਗੁਰੂ (ਕਪਲ ਮੁਨੀ, ਗੌਤਮ ਮੁਨੀ, ਕਨਾਦ ਮੁਨੀ, ਜੈਮਿਨੀ ਮੁਨੀ, ਪਤੰਜਲ ਮੁਨੀ, ਬਿਆਸ ਰਿਖੀ) ਵੱਖੋ-ਵੱਖਰੇ ਉਪਦੇਸ਼ ਵਖਾਣਾ = ਕਥਨ ਕਰਦੇ ਹਨ।

## ਮੁਸਲਮਾਨ ਮੁਰੀਦ ਪੀਰ; ਗੁਰੁ ਸਿਖੀ ਹਿੰਦੂ ਲੋਭਾਣਾ।

ਮੁਸਲਮਾਨ ਵਰਗ ਪੀਰ ਤੇ ਮੁਰੀਦ = ਸੇਵਕੀ ਅਤੇ ਹਿੰਦੂ ਗੁਰੁ = ਗੁਰੂ ਤੇ ਸਿਖੀ = ਚੇਲੇ ਵਾਲੇ ਮਾਰਗ ’ਤੇ ਚੱਲ ਕੇ ਲੋਭਾਣਾ = ਲੁਭਾਇਮਾਨ ਹੋ ਰਹੇ ਹਨ।

## ਹਿੰਦੂ ਦਸ ਅਵਤਾਰ ਕਰਿ; ਮੁਸਲਮਾਣ ਇਕੋ ਰਹਿਮਾਣਾ।

ਹਿੰਦੂ ਮਤ ਦੇ ਲੋਕ ਦਸ ਅਵਤਾਰਾਂ (ਕੱਛ, ਮੱਛ, ਵਰਾਹ, ਨਰਸਿੰਘ, ਬਾਵਨ, ਪਰਸ ਰਾਮ, ਰਾਮਚੰਦਰ, ਕ੍ਰਿਸ਼ਨ ਅਤੇ ਬੁੱਧ, ਕਲਕੀ) ਅਤੇ ਮੁਸਲਮਾਨ ਇੱਕੋ ਰਹਿਮਾਣਾ = ਖ਼ੁਦਾ ਵਿਚ ਵਿਸ਼ਾਵਸ ਕਰਿ = ਕਰਦੇ ਹਨ।

## ਖਿੰਜੋਤਾਣਿ ਕਰੇਨਿ; ਧਿਙਾਣਾ ॥੧੦॥

ਪਰ ਦੋਵੇਂ ਮਤ ਹੀ ਧਿਙਾਣਾ = ਧੱਕੇਬਾਜ਼ੀ ਨਾਲ ਆਪਸ ਵਿਚ ਖਿੰਜੋਤਾਣਿ = ਖਿੱਚੋ-ਤਾਣ ਕਰੇਨਿ = ਕਰ ਰਹੇ ਹਨ ॥੧੦॥

### ਪਉੜੀ ੧੧

## ਅਮਲੀ ਖਾਸੇ ਮਜਲਸੀ; ਪਿਰਮ ਪਿਆਲਾ ਅਲਖੁ ਲਖਾਇਆ।

ਜਿਹੜੇ ਖਾਸੇ = ਖ਼ਾਸ ਮਜਲਸੀ = ਸਭਾ ਭਾਵ ਸਤਿਗੁਰੂ ਜੀ ਦੀ ਸਤਿਸੰਗਤ ਦੇ ਅਮਲੀ = ਪ੍ਰੇਮ ਰੂਪੀ ਅਮਲ ਵਾਲੇ ਹਨ, ਉਨ੍ਹਾਂ ਨੇ ਪਿਰਮ = ਪ੍ਰੇਮ ਦਾ ਪਿਆਲਾ ਪੀ ਕੇ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਲਖਣਾ ਬਿਰਤੀ ਦੁਆਰਾ ਲਖਾਇਆ = ਲਖ ਭਾਵ ਜਾਣ ਲਿਆ ਹੈ।

## ਮਾਲਾ ਤਸਬੀ ਤੋੜਿਕੈ; ਜਿਉਂ ਸਉ ਤਿਵੈਂ ਅਠੋਤਰੁ ਲਾਇਆ।

(‘ਮਾਲਾ’ ਪੋਲਾ ਬੋਲੋ, ‘ਲ੍ਹਾਇਆ’ ਭਾਰਾ ਕਰ ਕੇ ਬੋਲੋ)

ਮਾਲਾ ਅਤੇ ਤਸਬੀ ਨੂੰ ਤੋੜਿਕੈ = ਤੋੜ ਕੇ ਜਿਉਂ = ਜਿਵੇਂ ਸੌ ਤਿਵੈਂ = ਤਿਵੇਂ ਅਠੋਤਰੁ = ਅੱਠ ਉੱਪਰ, ਭਾਵ ੧੦੮ ਨੂੰ ਮਨੋ ਲਾਇਆ = ਲਾਹ ਦਿੱਤਾ ਹੈ ਭਾਵ ਮੁਸਲਮਾਨਾਂ ਦੀ ਤਸਬੀ, ਮਾਲਾ ਦੇ ੧੦੦ ਮਣਕੇ ਹੁੰਦੇ ਹਨ ਅਤੇ ਹਿੰਦੂਆਂ ਦੀ ਮਾਲਾ ਦੇ ੧੦੮ ਮਣਕੇ ਹੁੰਦੇ ਹਨ, ਗੁਰੂ ਜੀ ਨੇ ਇਹ ਦੋਵੇਂ ਤੋੜ ਕੇ ਕਥਨ ਕੀਤਾ ਹੈ। ਜੈਸਾ ਕਿ :

**ਊਠਤ ਬੈਠਤ ਸੋਵਤ ਨਾਮ ॥**
**ਕਹੁ ਨਾਨਕ ਜਨ ਕੈ ਸਦ ਕਾਮ ॥** *(ਗਉੜੀ ਸੁਖਮਨੀ ਮ: ੫, ਅੰਗ ੨੮੬)*

**ਵਾ:** **ਊਠਤ ਬੈਠਤ ਸੋਵਤ ਧਿਆਈਐ ॥**
**ਮਾਰਗਿ ਚਲਤ ਹਰੇ ਹਰਿ ਗਾਈਐ ॥੧॥** *(ਆਸਾ ਮ: ੫, ਅੰਗ ੩੮੬)*

**ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥** *(ਆਸਾ ਮ: ੫, ਅੰਗ ੩੭੯)*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗਿਣਤੀ ਮਿਣਤੀ ਦੀ ਲੋੜ ਨਹੀਂ ਭਾਵ ਉੱਠਦਿਆਂ, ਬੈਠਦਿਆਂ,

ਸੌਂਦਿਆਂ ਪਰਮੇਸ਼ਰ ਦੇ ਨਾਮ ਨੂੰ ਜਪਣਾ ਚਾਹੀਦਾ ਹੈ **ਵਾ:** ਸ੍ਵਾਸ ਸ੍ਵਾਸ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ।

**ਤਸਬੀ—**ਇਸ ਦਾ ਮੂਲ ਸਬਹੁ **ਅਥਵਾ** ਸੁਬਹਾਨ ਹੈ, ਪਵਿੱਤਰ ਰੂਪ (ਕਰਤਾਰ) ਨੂੰ ਸਿਮਰਨ ਦੀ ਕ੍ਰਿਆ, ਇਮਾਮ (ਮੇਰੁ) ਨੂੰ ਛੱਡ ਕੇ ਸੌ ਮਣਕੇ ਦੀ ਮਾਲਾ, ਖ਼ੁਦਾ ਦਾ ਜਾਤੀ ਨਾਮ 'ਅੱਲ੍ਹਾ' ਅਤੇ ਸਿਫ਼ਤੀ ਸੌ ਨਾਮਾ ਦੇ ਜਪ ਕਰਨ ਲਈ ਬਣਾਈ ਹੋਈ ਸਿਮਰਨੀ।

## ਮੇਰੁ ਇਮਾਮ ਰਲਾਇਕੈ; ਰਾਮੁ ਰਹੀਮੁ ਨ ਨਾਉ ਗਣਾਇਆ।

ਮੇਰ ਤੇ ਇਮਾਮ[1] ਨੂੰ ਰਲਾਇਕੈ = ਰਲਾ ਕੇ ਭਾਵ ਇਕੱਠੇ ਕਰ ਕੇ ਉਨ੍ਹਾਂ ਨੇ ਰਾਮ ਰਹੀਮ ਦੇ ਨਾਉ = ਨਾਮ ਨੂੰ ਨ = ਨਹੀਂ ਗਣਾਇਆ = ਗਿਣਿਆ ਭਾਵ ਗਿਣਤੀ ਤੋੜ ਦਿੱਤੀ ਭਾਵ ਗੁਰਸਿੱਖ ਰਾਮ ਰਹੀਮ ਨੂੰ ਛੱਡ ਕੇ ਵਾਹਿਗੁਰੂ ਦਾ ਸਿਮਰਨ ਕਰਦੇ ਹਨ।

## ਦੁਇ ਮਿਲਿ ਇਕੁ ਵਜੂਦੁ ਹੁਇ;
## ਚਉਪੜ ਸਾਰੀ ਜੋੜਿ ਜੁੜਾਇਆ।

ਹਿੰਦੂ ਤੇ ਮੁਸਲਮਾਨ ਦੁਇ = ਦੋਵੇਂ ਗੁਰੂ ਜੀ ਦੇ ਸਿੱਖ ਪੰਥ ਵਿਚ ਮਿਲ ਕੇ ਇਕ ਗੁਰਮੁਖ ਵਜੂਦ = ਰੂਪ ਹੁਇ = ਹੋ ਕੇ ਵਾਹਿਗੁਰੂ ਨਾਮ ਨੂੰ ਸਿਮਰਦੇ ਹਨ ਤੇ ਚਉਪੜ = ਸ਼ਤਰੰਜ ਦੀ ਖੇਡ ਦਾ ਜੋੜਿ ਜੁੜਾਇਆ = ਜੋਟਾ ਜੁੜਨ ਵਾਂਗੂੰ ਹਿੰਦੂ ਤੇ ਮੁਸਲਮਾਨ ਦੋਵੇਂ ਸਿੱਖ ਰੂਪ ਵਿਚ ਇਕ ਹੋ ਗਏ।

## ਸਿਵ ਸਕਤੀ ਨੋ ਲੰਘਿਕੈ; ਪਿਰਮ ਪਿਆਲੇ ਨਿਜ ਘਰਿ ਆਇਆ।

ਉਹ ਸਿਵ = ਕਲਿਆਣ ਸਰੂਪ ਪ੍ਰਭੂ ਦੀ ਸਕਤੀ = ਮਾਇਆ ਤੋਂ ਲੰਘਿਕੈ = ਲੰਘ ਕੇ ਪਿਰਮ = ਪ੍ਰੇਮ ਰਸ ਦਾ ਪਿਆਲਾ ਪੀ ਕੇ ਆਪਣੇ ਨਿੱਜ ਸਰੂਪ ਰੂਪੀ ਘਰ ਵਿਚ ਆਇਆ = ਆਉਂਦੇ ਹਨ।

## ਰਾਜਸੁ ਤਾਮਸੁ ਸਾਤਕੋ; ਤੀਨੋ ਲੰਘਿ ਚਉਥਾ ਪਦੁ ਪਾਇਆ।

ਉਨ੍ਹਾਂ ਨੇ ਰਾਜਸੁ = ਰਜੋ, ਤਾਮਸੁ = ਤਮੋ, ਸਾਤਕੋ = ਸਤੋ, ਇਨ੍ਹਾਂ ਤੀਨੋ = ਤਿੰਨਾਂ ਗੁਣਾਂ ਤੋਂ ਲੰਘ ਕੇ ਚੌਥਾ ਪਦ = ਤੁਰੀਆ ਪਦ ਪਾਇਆ = ਪਾ ਲਿਆ ਹੈ।

## ਗੁਰ ਗੋਵਿੰਦ ਖੁਦਾਇ ਪੀਰ; ਗੁਰਸਿਖ ਪੀਰੁ ਮੁਰੀਦੁ ਲਖਾਇਆ।

ਹਿੰਦੂ ਗੁਰ = ਗੁਰੂ ਨੂੰ ਗੋਵਿੰਦ = ਪਰਮੇਸ਼ਰ ਰੂਪ ਜਾਣ ਕੇ ਆਪ ਨੂੰ ਗੁਰਸਿਖ (ਗੁਰ + ਸਿਖ) ਗੁਰ = ਗੁਰੂ ਦੇ ਸਿੱਖ ਕਹਾਉਂਦੇ ਹਨ ਤੇ ਮੁਸਲਮਾਨ ਗੁਰੂ (ਨਾਨਕ ਦੇਵ ਜੀ) ਨੂੰ ਪੀਰ ਤੇ ਖੁਦਾਇ = ਖ਼ੁਦਾ ਰੂਪ ਲਖਾਇਆ = ਜਾਣ ਕੇ ਆਪਣੇ ਆਪ ਨੂੰ ਪੀਰ ਦੇ ਮੁਰੀਦ ਕਹਾਉਂਦੇ ਹਨ। ਪਰ ਗੁਰਸਿੱਖ ਜਨ ਗੁਰ ਤੇ ਸਿੱਖ ਅਤੇ ਪੀਰ ਤੇ ਮੁਰੀਦ ਨੂੰ ਇੱਕੋ ਜਾਣਦੇ ਹਨ ਭਾਵ ਅਰਥ ਨੂੰ ਸਮਝਦੇ ਹਨ, ਅੱਖਰਾਂ ਉੱਤੇ ਨਹੀਂ ਲੜਦੇ।

## ਸਚੁ ਸਬਦ ਪਰਗਾਸ ਕਰਿ; ਸਬਦ ਸੁਰਤਿ ਸਚੁ ਸਚੁ ਮਿਲਾਇਆ।

ਉਹ ਸਤਿਗੁਰੂ ਜੀ ਦੇ ਸੱਚੇ ਸ਼ਬਦ ਦੇ ਪ੍ਰਕਾਸ਼ ਕਰਿ = ਕਰਕੇ ਤੇ ਸ਼ਬਦ ਵਿਚ ਸੁਰਤਿ = ਸੁਰਤੀ ਜੋੜ ਕੇ ਸੱਚ ਰੂਪ ਪਰਮੇਸ਼ਰ ਵਿਚ ਸੱਚ ਰੂਪ ਹੋ ਕੇ ਮਿਲਾਇਆ = ਮਿਲ ਗਏ ਹਨ।

---

੧. **ਮੇਰ ਤੇ ਇਮਾਮ—**ਮਾਲਾ ਦੇ ਸ਼ਿਰੋਮਣ ਮਣਕੇ ਨੂੰ ਹਿੰਦੂ 'ਮੇਰ' ਤੇ ਮੁਸਲਮਾਨ 'ਇਮਾਮ' ਕਹਿੰਦੇ ਹਨ।

## ਸਚਾ ਪਾਤਿਸਾਹੁ; ਸਚੁ ਭਾਇਆ ॥੧੧॥

ਸਤਿਗੁਰੂ ਜੀ ਸੱਚੇ ਪਾਤਿਸਾਹੁ = ਪਾਤਸ਼ਾਹ ਹਨ ਤੇ ਉਨ੍ਹਾਂ ਨੂੰ ਸੱਚ ਹੀ ਭਾਇਆ = ਭਾਉਂਦਾ ਭਾਵ ਚੰਗਾ ਲੱਗਦਾ ਹੈ॥੧੧॥

### ਪਉੜੀ ੧੨ (ਸਤਿਗੁਰੂ ਦਾ ਨਿਵਾਸ ਸਤਿਸੰਗਤ ਵਿਚ)

## ਪਾਰਬ੍ਰਹਮੁ ਪੂਰਨ ਬ੍ਰਹਮੁ; ਸਤਿਗੁਰ ਸਾਧ ਸੰਗਤਿ ਵਿਚਿ ਵਸੈ।

ਨਿਰਗੁਣ ਸਰੂਪ ਪਾਰਬ੍ਰਹਮੁ = ਪਰਮੇਸ਼ਰ ਪੂਰਨ ਬ੍ਰਹਮ = ਵਿਆਪਕ ਸਰੂਪ ਹੋ ਕੇ ਸਰਗੁਣ ਸਰੂਪ ਵਿਚ ਸਤਿਗੁਰੂ ਰੂਪ ਹੋ ਕੇ ਸਾਧਸੰਗਤ ਵਿਚ ਵਸੈ = ਵੱਸਦਾ ਹੈ।

## ਸਬਦਿ ਸੁਰਤਿ ਆਰਾਧੀਐ; ਭਾਇ ਭਗਤਿ ਭੈ ਸਹਜ ਵਿਗਸੈ।

ਗੁਰੂ ਦੇ ਸ਼ਬਦ ਵਿਚ ਸੁਰਤਿ = ਸੁਰਤੀ ਜੋੜ ਕੇ ਹਿਰਦੇ ਵਿਚ ਪ੍ਰਭੂ ਨੂੰ ਭਾਇ ਭਗਤਿ = ਪ੍ਰੇਮਾ-ਭਗਤੀ ਤੇ ਭੈ = ਡਰ ਨਾਲ ਆਰਾਧੀਐ = ਆਰਾਧਨਾ ਕਰੀਏ ਭਾਵ ਭੈ-ਭਾਵਨੀ ਵਿਚ ਆਰਾਧੀਏ ਤਾਂ ਉਹ ਸਹਿਜੇ ਹੀ ਵਿਗਸੈ = ਪ੍ਰਕਾਸ਼ ਹੁੰਦਾ ਹੈ।

## ਨਾ ਓਹੁ ਮਰੈ ਨ ਸੋਗੁ ਹੋਇ; ਦੇਂਦਾ ਰਹੈ ਨ ਭੋਗੁ ਵਿਣਸੈ।

ਐਸੇ ਪਰਮੇਸ਼ਰ ਦੀ ਮਹਿਮਾ ਕੀ ਦੱਸੀਏ ? ਉਹ ਤਾਂ ਸਮਰੱਥ ਹੈ ਕਿ ਨਾ ਉਹ ਮਰੈ = ਨਾ ਤਾਂ ਉਹ ਕਦੇ ਮਰਦਾ ਹੈ ਅਤੇ ਨਾ ਹੀ ਉਸ ਨੂੰ ਕਦੇ ਸੋਗੁ = ਗ਼ਮ ਹੋਇ = ਹੁੰਦਾ ਹੈ ਅਤੇ ਉਹ ਸਾਰਿਆਂ ਨੂੰ ਹੀ ਦਾਤਾਂ ਦੇਂਦਾ = ਦਿੰਦਾ ਰਹੈ = ਰਹਿੰਦਾ ਹੈ ਤੇ ਉਸ ਦੁਆਰਾ ਦਿੱਤੇ ਹੋਏ ਭੋਗੁ = ਪਦਾਰਥ ਕਦੇ ਵਿਣਸੈ = ਮੁੱਕਦੇ ਨ = ਨਹੀਂ। ਜੈਸਾ ਕਿ :

**ਨਾ ਓਹੁ ਮਰੈ ਨ ਹੋਵੈ ਸੋਗੁ ॥**
**ਦੇਦਾ ਰਹੈ ਨ ਚੂਕੈ ਭੋਗੁ ॥** *(ਸੋਦਰੁ ਆਸਾ ਮ: ੧, ਅੰਗ ੯)*

ਵਾ: **ਮਰੈ ਨਾਹੀ ਸਦ ਸਦ ਹੀ ਜੀਵੈ ॥**
**ਅਮਰੁ ਭਇਆ ਅਬਿਨਾਸੀ ਥੀਵੈ ॥** *(ਮਾਰੂ ਸੋਲਹੇ ਮ: ੫, ਅੰਗ ੧੦੭੪)*

**ਦੇਦਾ ਦੇ ਲੈਦੇ ਥਕਿ ਪਾਹਿ ॥** *(ਜਪੁ ਜੀ ਸਾਹਿਬ, ਅੰਗ ੨)*

**ਰੋਖ ਰੂਹਾਨ ਕੀ ਰੋਜੀ ਨ ਟਾਰੈ ॥** *(ਸ੍ਰੀ ਦਸਮ ਗ੍ਰੰਥ, ਅੰਗ ੩੪)*

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥** *(ਸ੍ਰੀ ਦਸਮ ਗ੍ਰੰਥ, ਅੰਗ ੩੫)*

## ਗੁਰੂ ਸਮਾਣਾ ਆਖੀਐ; ਸਾਧ ਸੰਗਤਿ ਅਬਿਨਾਸੀ ਹਸੈ।

ਲੋਕ ਆਖੀਐ = ਕਹਿੰਦੇ ਹਨ ਕਿ ਗੁਰੂ ਸਮਾਣਾ = ਸਮਾ ਗਿਆ **ਅਥਵਾ** ਮਰ ਗਿਆ, ਪਰੰਤੂ ਉਹ ਅਗਿਆਨੀ ਇਹ ਨਹੀਂ ਜਾਣਦੇ ਕਿ ਗੁਰੂ ਤਾਂ ਅਬਿਨਾਸੀ = ਨਾਸ਼ ਤੋਂ ਰਹਿਤ ਹੈ, ਜੋ ਸਾਧਸੰਗਤ ਵਿਚ ਹਸੈ = ਹੱਸ ਭਾਵ ਪ੍ਰਕਾਸ਼ ਰਿਹਾ ਹੈ।

## ਛੇਵੀਂ ਪੀੜ੍ਹੀ ਗੁਰੂ ਦੀ; ਗੁਰ ਸਿਖਾਂ ਪੀੜੀ ਕੋ ਦਸੈ।

ਛੇਵੀਂ ਪੀੜ੍ਹੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹੈ, ਉਹ ਆਪ ਆਪਣੀ ਕੋ = ਕਿਹੜੀ ਪੀੜ੍ਹੀ ਗੁਰਸਿੱਖਾਂ ਨੂੰ ਦਸੈ = ਦੱਸਦੇ ਹਨ ? ਇਸ ਦਾ ਉੱਤਰ ਅਗਲੀ ਤੁਕ ਵਿਚ ਦੱਸਦੇ ਹਨ :

## ਸਚ ਨਾਉ ਸਚੁ ਦਰਸਨੋ; ਸਚਖੰਡ ਸਤਿਸੰਗ ਸਰਸੈ।

ਪਰਮੇਸ਼ਰ ਦਾ ਜੋ ਸੱਚ ਨਾਉ = ਨਾਮ, ਸੱਚਾ ਦਰਸਨੋ = ਦਰਸ਼ਨ ਅਤੇ ਸਤਿਸੰਗਤ ਰੂਪ ਸਚਖੰਡ ਹੈ, ਉਥੇ ਸਰਸੈ = ਸਹਿਤ ਰਸ ਦੇ ਸ਼ੋਭਨੀਕ ਹਨ। ਫਿਰ ਕਰਨਾ ਕੀ ਹੈ?

***ਉੱਤਰ :***

## ਪਿਰਮ ਪਿਆਲਾ ਸਾਧਸੰਗਿ; ਭਗਤ ਵਛਲੁ ਪਾਰਸੁ ਪਰਸੈ।

ਸਾਧਸੰਗਤ ਵਿਚ ਪਿਰਮ = ਪ੍ਰੇਮ ਦਾ ਪਿਆਲਾ ਪੀਣ ਨਾਲ ਭਗਤ ਵਛਲੁ = ਭਗਤਾਂ ਦਾ ਪਿਆਰਾ ਪ੍ਰਭੂ ਪਾਰਸ ਰੂਪ ਹੋ ਕੇ ਪਰਸੈ = ਪਰਸਦਾ ਹੈ।

## ਨਿਰੰਕਾਰ ਆਕਾਰ ਕਰਿ; ਹੋਇ ਅਕਾਲ ਅਜੋਨੀ ਜਸੈ।

ਨਿਰੰਕਾਰ = ਨਿਰਾਕਾਰ ਪ੍ਰਭੂ ਆਪ ਹੀ ਆਕਾਰ = ਸਰਗੁਣ ਸਰੂਪ ਹੋਇ = ਹੋ ਕਰਿ = ਕਰਕੇ ਅਕਾਲ = ਕਾਲ ਤੋਂ ਰਹਿਤ, ਅਜੋਨੀ = ਜੂਨਾਂ ਤੋਂ ਰਹਿਤ ਪਰਮਾਤਮਾ ਦਾ ਜਸੈ = ਜਸ ਕਰ ਰਿਹਾ ਹੈ।

## ਸਚਾ ਸਚੁ; ਕਸਉਟੀ ਕਸੈ ॥੧੨॥

ਪਰ ਸੱਚਾ ਗੁਰੂ ਸਿੱਖ ਨੂੰ ਸੱਚ ਦੀ ਕਸਉਟੀ 'ਤੇ ਕਸੈ = ਕੱਸ ਲਾਉਂਦਾ ਹੈ ਭਾਵ ਸੱਚ ਦੀ ਕਸਉਟੀ 'ਤੇ ਪਰਖਦਾ ਹੈ॥੧੨॥

***ਨੋਟ :*** 'ਵੱਸੈ', 'ਵਿਗੱਸੈ', 'ਵਿਣੱਸੈ', 'ਹੱਸੈ', 'ਦੱਸੈ', 'ਸਰੱਸੈ', 'ਪਰੱਸੈ', 'ਜੱਸੈ', 'ਕੱਸੈ' ਇਹ ਸਾਰੇ ਪਾਠ ਅੱਧਕ ਸਹਿਤ ਬੋਲਣੇ ਹਨ।

### ਪਉੜੀ ੧੩ (ਸਤਿਸੰਗ ਸਚਖੰਡ ਹੈ)

## ਓਅੰਕਾਰ ਅਕਾਰ ਕਰਿ; ਤ੍ਰੈ ਗੁਣ ਪੰਜ ਤਤ ਉਪਜਾਇਆ।

ਓਅੰਕਾਰ = ਪਰਮੇਸ਼ਰ ਨੇ ਸਰਗੁਣ ਅਕਾਰ = ਸਰੂਪ ਵਿਚ ਸ੍ਰਿਸ਼ਟੀ ਨੂੰ ਬਣਾ ਕਰਿ = ਕਰਕੇ ਤ੍ਰੈ = ਤਿੰਨ ਗੁਣਾਂ (ਰਜੋ, ਤਮੋ, ਸਤੋ) ਤੇ ਪੰਜ ਤੱਤਾਂ (ਹਵਾ, ਪਾਣੀ, ਅਗਨੀ, ਧਰਤੀ, ਅਕਾਸ਼) ਨੂੰ ਉਪਜਾਇਆ = ਪੈਦਾ ਕੀਤਾ।

## ਬ੍ਰਹਮਾ ਬਿਸਨੁ ਮਹੇਸ ਸਾਜਿ; ਦਸ ਅਵਤਾਰ ਚਲਿਤ ਵਰਤਾਇਆ।

ਫਿਰ ਬ੍ਰਹਮਾ, ਬਿਸਨੁ = ਵਿਸ਼ਨੂੰ, ਮਹੇਸ = ਸ਼ਿਵਜੀ ਨੂੰ ਸਾਜ = ਬਣਾ ਕੇ ਅਤੇ ਦਸ ਅਵਤਾਰਾਂ (ਕੱਛ, ਮੱਛ, ਵਰਾਹ ਆਦਿ) ਦਾ ਚਲਿਤ = ਕੌਤਕ ਵਰਤਾਇਆ = ਵਰਤਾਉਣਾ ਕੀਤਾ ਹੈ।

## ਛਿਅ ਰੁਤਿ ਬਾਰਹ ਮਾਹ ਕਰਿ; ਸਤ ਵਾਰ ਸੈਂਸਾਰ ਉਪਾਇਆ।

ਛਿਅ = ਛੇ ਰੁੱਤਾਂ, ਬਾਰਹ = ਬਾਰਾਂ ਮਾਹ = ਮਹੀਨੇ ਤੇ ਸਤ ਵਾਰ (ਦਿਨ) ਬਣਾ ਕਰਕੇ ਸੈਂਸਾਰ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ।

## ਜਨਮ ਮਰਨ ਦੇ ਲੇਖ ਲਿਖਿ; ਸਾਸਤ੍ਰ ਵੇਦ ਪੁਰਾਣ ਸੁਣਾਇਆ।

ਜੋ ਪਰਮਾਤਮਾ ਨੇ ਜੀਵਾਂ ਦੇ ਜਨਮ ਮਰਨ ਦੇ ਲੇਖ ਲਿਖੇ ਹਨ, ਉਨ੍ਹਾਂ ਨੂੰ ਰਿਖੀਆਂ ਨੇ ਸ਼ਾਸਤਰਾਂ, ਵੇਦਾਂ ਤੇ ਪੁਰਾਣਾਂ ਦੇ ਪਾਠ ਦੁਆਰਾ ਸੁਣਾਇਆ = ਸੁਣਾਉਣਾ ਕੀਤਾ ਹੈ।

## ਸਾਧਸੰਗਤਿ ਦਾ ਆਦਿ ਅੰਤ; ਥਿਤ ਨ ਵਾਰੁ ਨ ਮਾਹੁ ਲਿਖਾਇਆ।

ਪਰ ਇਨ੍ਹਾਂ ਵਿੱਚੋਂ ਨਾ ਹੀ ਕਿਸੇ ਨੇ ਸਾਧਸੰਗਤ ਦੇ ਆਦਿ = ਮੁੱਢ ਤੇ ਅੰਤ ਦੇ ਥਿੱਤ ਬਾਰੇ ਅਤੇ ਨਾ ਹੀ ਵਾਰ (ਦਿਨ) ਤੇ ਮਾਹੁ = ਮਹੀਨੇ ਬਾਰੇ ਲਿਖਾਇਆ = ਲਿਖਾਉਣਾ ਕੀਤਾ ਹੈ।

## ਸਾਧਸੰਗਤਿ ਸਚੁਖੰਡੁ ਹੈ; ਨਿਰੰਕਾਰ ਗੁਰੁ ਸਬਦ ਵਸਾਇਆ।

ਸਾਧਸੰਗਤ ਸਚਖੰਡ ਰੂਪ ਹੈ, ਜਿਸ ਨੂੰ ਨਿਰੰਕਾਰ = ਨਿਰਾਕਾਰ ਪ੍ਰਭੂ ਨੇ ਗੁਰੁ = ਗੁਰੂ-ਸ਼ਬਦ ਰੂਪ ਹੋ ਕੇ ਵਸਾਇਆ = ਵਸਾਉਣਾ ਕੀਤਾ ਹੈ।

## ਬਿਰਖਹੁ ਫਲ ਫਲ ਤੇ ਬਿਰਖ; ਅਕਲ ਕਲਾ ਕਰਿ ਅਲਖੁ ਲਖਾਇਆ।

ਜਿਵੇਂ ਬਿਰਖਹੁ = ਬ੍ਰਿਛ ਤੋਂ ਫਲ ਤੇ ਫਲ ਦੇ ਬੀਜ ਤੋਂ ਬਿਰਖ = ਬ੍ਰਿਛ ਪੈਦਾ ਹੁੰਦਾ ਹੈ, ਤਿਵੇਂ ਹੀ ਅਲਖ = ਲਖਣ ਤੋਂ ਰਹਿਤ ਸਾਧਸੰਗਤ ਹੈ, ਜਿਸ ਨੂੰ ਅਕਲ = ਕਲਪਨਾ ਤੋਂ ਰਹਿਤ ਪ੍ਰਭੂ ਨੇ ਆਪਣੀ ਕਲਾ = ਸ਼ਕਤੀ ਕਰਿ = ਨਾਲ ਲਖਾਇਆ = ਜਣਾਉਣਾ ਕੀਤਾ ਹੈ।

## ਆਦਿ ਪੁਰਖੁ ਆਦੇਸੁ ਕਰਿ; ਆਦਿ ਪੁਰਖੁ ਆਦੇਸੁ ਕਰਾਇਆ।

ਸਤਿਗੁਰਾਂ ਨੇ ਸਾਰੇ ਜਗਤ ਦੇ ਆਦਿ = ਮੁੱਢ ਰੂਪ, ਪੁਰਖੁ = ਪੂਰਨ ਪਰਮੇਸ਼ਰ ਨੂੰ ਆਦੇਸੁ = ਨਮਸਕਾਰ ਕਰਿ = ਕਰ ਕੇ ਫਿਰ ਜਗਤ ਪਾਸੋਂ ਆਦਿ = ਮੁੱਢ ਰੂਪ, ਪੁਰਖੁ = ਪੂਰਨ ਪਰਮੇਸ਼ਰ ਨੂੰ ਆਦੇਸੁ = ਨਮਸਕਾਰ ਕਰਾਇਆ = ਕਰਵਾਈ ਹੈ।

## ਪੁਰਖੁ ਪੁਰਾਤਨੁ ਸਤਿਗੁਰੂ; ਓਤ ਪੋਤਿ ਇਕੁ ਸੂਤ ਬਣਾਇਆ।

ਜਿਵੇਂ ਓਤ ਪੋਤਿ = ਤਾਣਾ ਪੇਟਾ ਇਕ ਸੂਤ ਵਿਚ ਬਣਾਇਆ ਹੁੰਦਾ ਹੈ, ਇਸੇ ਪ੍ਰਕਾਰ ਪੁਰਖ = ਵਿਆਪਕ ਪ੍ਰਭੂ ਤੇ ਸਤਿਗੁਰੂ ਜੀ ਪੁਰਾਤਨੁ = ਪੁਰਾਣੇ ਸਮੇਂ ਤੋਂ ਭਾਵ ਮੁੱਢ ਤੋਂ ਹੀ ਤਾਣੇ ਪੇਟੇ ਵਾਂਗ ਇਕ ਬਣੇ ਹੋਏ ਹਨ ਭਾਵ ਆਪਸ ਵਿਚ ਇਕ-ਮਿਕ ਹੋਏ ਹਨ।

## ਵਿਸਮਾਦੈ; ਵਿਸਮਾਦੁ ਮਿਲਾਇਆ॥੧੩॥

ਇਸ ਪ੍ਰਕਾਰ ਵਿਸਮਾਦੈ = ਅਸਚਰਜ ਰੂਪ ਗੁਰੂ ਦਾ ਵਿਸਮਾਦੁ = ਅਸਚਰਜ ਰੂਪ ਪ੍ਰਭੂ ਨਾਲ ਮੇਲ ਹੈ ਤੇ ਸਿੱਖਾਂ ਦਾ ਪ੍ਰਭੂ ਨਾਲ ਮੇਲ ਮਿਲਾਇਆ = ਮਿਲਾਉਣਾ ਕੀਤਾ ਹੈ॥੧੩॥

### ਪਉੜੀ ੧੪ (ਬ੍ਰਹਮਾ ਕਰਤਵ)

## ਬ੍ਰਹਮੇ ਦਿਤੇ ਵੇਦ ਚਾਰ; ਚਾਰਿ ਵਰਨ ਆਸਰਮ ਉਪਜਾਏ।

ਬ੍ਰਹਮਾ ਨੇ ਚਾਰ ਵੇਦ (ਰਿਗ ਵੇਦ, ਜੁਜਰ ਵੇਦ, ਸਾਮ ਵੇਦ, ਅਥਰਵਣ ਵੇਦ) ਦਿਤੇ = ਦੇ ਕੇ ਸੰਸਾਰ ਵਿਚ ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਤੇ ਚਾਰ ਆਸ਼ਰਮ (ਬ੍ਰਹਮਚਾਰੀ, ਗ੍ਰਿਹਸਥੀ, ਬਾਨਪ੍ਰਸਤੀ, ਸੰਨਿਆਸੀ) ਉਪਜਾਏ = ਪੈਦਾ ਕਰ ਦਿੱਤੇ।

## ਛਿਅ ਦਰਸਨ ਛਿਅ ਸਾਸਤ੍ਰਾਂ; ਛਿਅ ਉਪਦੇਸ ਭੇਸ ਵਰਤਾਏ।

ਛਿਅ = ਛੇ ਦਰਸ਼ਨਾਂ, ਛਿਅ = ਛੇ ਸ਼ਾਸਤਰਾਂ ਅਤੇ ਉਨ੍ਹਾਂ ਦੇ ਛਿਅ = ਛੇ ਉਪਦੇਸ਼ ਦੇ ਕੇ ਵੱਖੋ-ਵੱਖਰੇ ਭੇਸ = ਭੇਖ ਜਗਤ ਵਿਚ ਵਰਤਾਏ ਹਨ।

## ਚਾਰੇ ਕੁੰਡਾ ਦੀਪ ਸਤ; ਨਉ ਖੰਡ ਦਹਦਿਸ ਵੰਡ ਵੰਡਾਏ।

('ਕੁੰਡਾਂ' ਬਿੰਦੀ ਨਾਲ ਬੋਲੋ)

ਚਾਰ ਕੁੰਡਾ = ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਸੱਤ ਦੀਪ (ਜੰਬੂ, ਪਲਕ, ਸ਼ਾਲਮਲ, ਕੁਸਦੀਪ, ਕ੍ਰੌਚਦੀਪ, ਸਾਕ, ਪੁਸ਼ਕਰ) ਨੌਂ ਖੰਡਾਂ (ਭਾਰਤ, ਇਲਾਬ੍ਰਿਤ, ਕਿੰਪੁਰਸ਼, ਭਦ੍ਰ, ਕੇਤੁਮਾਲ, ਹਰਿ, ਹਿਰਣਯ, ਰਮਯ, ਕੁਸ) ਅਤੇ ਦਹਦਿਸ = ਦਸ ਦਿਸ਼ਾਵਾਂ (ਪੂਰਬ, ਅਗਨ ਕੋਣ, ਦੱਖਣ, ਨੈਰਿਤੀ ਕੋਣ, ਪੱਛਮ, ਵਾਯਵੀ ਕੋਣ, ਉੱਤਰ, ਈਸ਼ਾਨ ਕੋਣ, ਆਕਾਸ਼, ਪਤਾਲ) ਦੀ ਵੰਡ ਵੰਡਾਏ = ਵੰਡ ਦਿੱਤੀ।

## ਜਲ ਥਲ ਵਣ ਖੰਡ ਪਰਬਤਾਂ; ਤੀਰਥ ਦੇਵ ਸਥਾਨ ਬਣਾਏ।

ਜਲ = ਪਾਣੀ, ਥਲ = ਧਰਤੀ, ਵਣ ਖੰਡ = ਜੰਗਲ, ਪਰਬਤ, ਤੀਰਥ ਤੇ ਦੇਵ ਸਥਾਨ = ਅਸਥਾਨ ਬਣਾਏ = ਬਣਾਉਣਾ ਕੀਤੇ ਹਨ।

## ਜਪ ਤਪ ਸੰਜਮ ਹੋਮ ਜਗ; ਕਰਮ ਧਰਮ ਕਰਿ ਦਾਨ ਕਰਾਏ।

ਜਪ = ਮੰਤਰਾਂ ਦੇ ਜਾਪ ਕਰਨੇ, ਤਪ = ਤਪ ਕਰਨੇ, ਸੰਜਮ = ਇੰਦਰੀਆਂ ਨੂੰ ਰੋਕਣਾ, ਹੋਮ = ਹਵਨ, ਯੱਗ ਕਰਨੇ ਅਤੇ ਕਰਮ = ਸਕਾਮ ਕਰਮ ਕਰਨੇ, ਧਰਮ ਦੇ ਕਰਮ ਕਰਨੇ, ਦਾਨ ਕਰਿ = ਕਰਨੇ, ਇਹ ਸਭ ਬ੍ਰਹਮਾ ਦੇ ਕਰਾਏ ਕਰਮ ਹਨ।

## ਨਿਰੰਕਾਰ ਨ ਪਛਾਣਿਆ; ਸਾਧ ਸੰਗਤਿ ਦਸੈ ਨ ਦਸਾਏ।

ਪਰ ਕਿਸੇ ਨੇ ਵੀ ਇਕ ਨਿਰੰਕਾਰ = ਨਿਰਾਕਾਰ ਪ੍ਰਭੂ ਨੂੰ ਪਛਾਣਿਆ ਨ = ਨਹੀਂ ਹੈ ਕਿਉਂਕਿ ਪਰਮਾਤਮਾ ਬਾਰੇ ਸਾਧਸੰਗਤ ਹੀ ਦਸੈ = ਦੱਸ ਸਕਦੀ ਹੈ, ਉਸ ਤੋਂ ਬਿਨਾਂ ਹੋਰ ਕੋਈ ਵੀ ਦਸਾਏ = ਦੱਸ ਨ = ਨਹੀਂ ਸਕਦਾ।

## ਸੁਣਿ ਸੁਣਿ ਆਖਣੁ; ਆਖਿ ਸੁਣਾਏ ॥੧੪॥

ਹਰ ਕੋਈ ਪਰਮਾਤਮਾ ਦੇ ਆਖਣੁ = ਪ੍ਰਸੰਗਾਂ ਨੂੰ ਸੁਣ ਸੁਣ ਕੇ ਆਖ ਕੇ ਸੁਣਾਏ = ਸੁਣਾ ਰਹੇ ਹਨ ॥੧੪॥

### ਪਉੜੀ ੧੫ (ਵਿਸ਼ਨੂੰ ਕਰਤਵ)

## ਦਸ ਅਵਤਾਰੀ ਬਿਸਨੁ ਹੋਇ; ਵੈਰ ਵਿਰੋਧ ਜੋਧ ਲੜਵਾਏ।

ਬਿਸਨੁ = ਵਿਸ਼ਨੂੰ ਦਸ ਅਵਤਾਰੀ ਹੋਇ = ਹੋ ਕੇ ਵੈਰ-ਵਿਰੋਧ ਦੁਆਰਾ ਸਦਾ ਹੀ ਜੋਧ = ਯੋਧਿਆਂ ਨੂੰ ਲੜਵਾਏ = ਲੜਵਾਉਂਦਾ ਰਿਹਾ।

## ਦੇਵ ਦਾਨਵ ਕਰਿ ਦੁਇ ਧੜੇ; ਦੈਤ ਹਰਾਏ ਦੇਵ ਜਿਤਾਏ।

ਦੇਵ ਤੇ ਦਾਨਵ = ਦੈਂਤਾਂ ਦੇ ਦੁਇ = ਦੋ ਧੜੇ ਬਣਾ ਕਰਕੇ ਤੇ ਯੁੱਧ ਕਰਾ ਕੇ ਦੇਵ = ਦੇਵਤਿਆਂ ਨੂੰ ਜਿਤਾਏ = ਜਿਤਾ ਦਿੱਤਾ ਤੇ ਦੈਂਤਾਂ ਨੂੰ ਹਰਾਏ = ਹਰਾ ਦਿੱਤਾ।

## ਮਛ ਕਛ ਵੈਰਾਹ ਰੂਪ; ਨਰ ਸਿੰਘ ਬਾਵਨ ਬੋਧ ਉਪਾਏ।

ਵਿਸ਼ਨੂੰ ਜੀ ਨੇ ਆਪਣੇ ਦਸ ਅਵਤਾਰਾਂ ਵਿੱਚੋਂ (੧) ਮੱਛ, (੨) ਕੱਛ, (੩) ਵੈਰਾਹ, (੪) ਨਰਸਿੰਘ, (੫) ਬਾਵਨ, (੬) ਬੋਧ ਰੂਪ ਉਪਾਏ = ਪੈਦਾ ਕੀਤੇ।

## ਪਰਸਰਾਮ ਰਾਮ ਕ੍ਰਿਸਨ ਹੋਇ; ਕਿਲਕ ਕਲੰਕੀ ਨਾਉਂ ਗਣਾਏ।

(੭) ਪਰਸਰਾਮ, (੮) ਰਾਮ, (੯) ਕ੍ਰਿਸ਼ਨ, (੧੦) ਕਿਲਕ ਦੇਸ ਵਿਚ ਕਲੰਕੀ = ਕਲਕੀ ਅਵਤਾਰ ਹੋਵੇਗਾ, ਇਹ ਦਸ ਅਵਤਾਰ ਰੂਪ ਹੋਇ = ਹੋ ਕੇ ਨਾਉਂ = ਨਾਮ ਗਣਾਏ ਹਨ।

## ਚੰਚਲ ਚਲਿਤ ਪਖੰਡ ਬਹੁ;
## ਵਲ ਛਲ ਕਰਿ ਪਰਪੰਚ ਵਧਾਏ।

ਉਨ੍ਹਾਂ ਨੇ ਚੰਚਲਤਾ ਵਾਲੇ ਚਲਿਤ = ਕੌਤਕ, ਬਹੁ = ਬਹੁਤ ਪਖੰਡ ਤੇ ਵਲ ਛਲ ਕਰਿ = ਕਰ ਕੇ ਜਗਤ ਵਿਚ ਪਰਪੰਚ = ਵਲ-ਛਲ ਵਧਾਏ ਹਨ।

## ਪਾਰਬ੍ਰਹਮ ਪੂਰਨ ਬ੍ਰਹਮ; ਨਿਰਭਉ ਨਿਰੰਕਾਰ ਨ ਦਿਖਾਏ।

ਪਰੰਤੂ ਉਨ੍ਹਾਂ ਨੇ ਕਿਸੇ ਨੂੰ ਭੀ ਪਾਰਬ੍ਰਹਮ = ਪਾਪਾਂ-ਪੁੰਨਾਂ ਤੋਂ ਪਰ੍ਹੇ ਨਿਰਗੁਣ ਬ੍ਰਹਮ, ਪੂਰਨ ਬ੍ਰਹਮ = ਵਿਆਪਕ, ਨਿਰਭਉ = ਡਰ ਤੋਂ ਰਹਿਤ ਨਿਰੰਕਾਰ = ਨਿਰਾਕਾਰ ਪ੍ਰਭੂ ਨੂੰ ਨ = ਨਹੀਂ ਦਿਖਾਏ = ਦਿਖਾਇਆ ਸਗੋਂ ਆਪਣਾ ਨਾਮ ਹੀ ਜਪਾਉਂਦੇ ਰਹੇ।

## ਖਤ੍ਰੀ ਮਾਰਿ ਸੰਘਾਰ ਕਰਿ; ਰਾਮਾਯਣ ਮਹਾਭਾਰਤ ਭਾਏ।

('ਰਾਮਾਇਣ' ਬੋਲੋ)

ਪਰਸਰਾਮ ਨੇ ੨੧ ਵਾਰ ਖੱਤਰੀਆਂ ਨੂੰ ਮਾਰ ਕੇ ਸੰਘਾਰ = ਨਾਸ਼ ਕਰ ਦਿੱਤਾ ਤੇ ਜਗਤ ਨੂੰ ਰਾਮਾਇਣ ਤੇ ਮਹਾਂਭਾਰਤ ਹੀ ਭਾਏ = ਚੰਗੇ ਲੱਗਦੇ ਹਨ।

## ਕਾਮ ਕਰੋਧ ਨ ਮਾਰਿਓ; ਲੋਭ ਮੋਹ ਅਹੰਕਾਰ ਨ ਜਾਏ।

ਕਿਸੇ ਵੀ ਅਵਤਾਰ ਨੇ ਕਾਮ ਤੇ ਕ੍ਰੋਧ ਨੂੰ ਨ = ਨਹੀਂ ਮਾਰਿਓ = ਮਾਰਿਆ ਤੇ ਨ = ਨਾ ਹੀ ਕਿਸੇ ਦਾ ਲੋਭ, ਮੋਹ ਤੇ ਅਹੰਕਾਰ = ਹੰਕਾਰ ਜਾਏ = ਦੂਰ ਹੋਇਆ।

## ਸਾਧ ਸੰਗਤਿ ਵਿਣੁ; ਜਨਮ ਗਵਾਏ ॥੧੫॥

ਸਾਧਸੰਗਤ ਤੋਂ ਵਿਣੁ = ਬਿਨਾਂ ਹਰ ਇਕ ਨੇ ਆਪਣਾ ਮਨੁੱਖਾ ਜਨਮ ਬਿਰਥਾ ਗਵਾਏ = ਗਵਾ ਲਿਆ ਹੈ ॥੧੫॥

### ਪਉੜੀ ੧੬ (ਸ਼ਿਵ ਕਰਤਵ)

## ਇਕਦੂੰ ਗਿਆਰਹ ਰੁਦ੍ਰ ਹੋਇ; ਘਰਬਾਰੀ ਅਉਧੂਤ ਸਦਾਇਆ।

ਸ਼ਿਵਜੀ ਇਕਦੂੰ = ਇਕ ਤੋਂ ਗਿਆਰਹ = ਗਿਆਰਾਂ ਰੂਪਾਂ ਵਾਲਾ ਅਤੇ ਘਰਬਾਰੀ = ਗ੍ਰਿਹਸਥੀ ਹੋਇ = ਹੋ ਕੇ ਅਉਧੂਤ = ਤਿਆਗੀ ਸਦਾਇਆ = ਕਹਾਇਆ।

## ਜਤੀ ਸਤੀ ਸੰਤੋਖੀਆਂ; ਸਿਧ ਨਾਥ ਕਰਿ ਪਰਚਾ ਲਾਇਆ।

ਜਤੀ, ਸਤੀ, ਸੰਤੋਖੀਆਂ = ਸੰਤੋਖ ਰੱਖਣ ਵਾਲੇ, ਸਿੱਧ ਤੇ ਨਾਥ ਇਹ ਸਭ ਰਿਧੀਆਂ, ਸਿਧੀਆਂ ਦੀ ਪ੍ਰਾਪਤੀ ਕਰਿ = ਕਰਨ ਲਈ ਸ਼ਿਵ ਨਾਲ ਪਰਚਾ ਲਾਇਆ = ਲਾਉਂਦੇ ਹਨ।

## ਸੰਨਿਆਸੀ ਦਸ ਨਾਵ ਧਰਿ; ਜੋਗੀ ਬਾਰਹ ਪੰਥ ਚਲਾਇਆ।

ਸੰਨਿਆਸੀਆਂ ਨੇ ਆਪਣੇ ਦਸ ਨਾਵ = ਨਾਮ (ਤੀਰਥ, ਆਸ਼ਰਮ, ਬਨ, ਆਰਣਯ, ਗਿਰਿ, ਪਰਬਤ, ਸਾਗਰ, ਸਰਸਵਤੀ, ਭਾਰਤੀ, ਪੁਰੀ) ਧਰਿ = ਰੱਖ ਲਏ ਅਤੇ ਜੋਗੀਆਂ ਨੇ ਆਪਣੇ ਬਾਰਹ = ਬਾਰਾਂ ਪੰਥ (ਹੇਤ, ਪਾਵ, ਆਈ, ਗਮਯ, ਪਾਗਲ, ਗੋਪਾਲ, ਦਾਸ, ਕੰਥੜੀ, ਬਨ, ਧ੍ਰੂਜ, ਚੋਲੀ, ਰਾਵਲ) ਚਲਾਇਆ = ਚਲਾ ਲਏ।

## ਰਿਧਿ ਸਿਧਿ ਨਿਧਿ ਰਸਾਇਣਾਂ; ਤੰਤ ਮੰਤ ਚੇਟਕ ਵਰਤਾਇਆ।

ਹਰ ਪਾਸੇ ਰਿਧਿ = ਰਿਧੀਆਂ, ਸਿਧਿ = ਸਿਧੀਆਂ, ਨਿਧਿ = ਨਿਧੀਆਂ, ਰਸਾਇਣ ਵਿੱਦਿਆ, ਤੰਤ ਮੰਤ = ਤੰਤਰਾਂ ਮੰਤਰਾਂ ਦੇ ਚੇਟਕ = ਕੌਤਕਾਂ ਦਾ ਵਰਤਾਰਾ ਵਰਤਾਇਆ = ਵਰਤਣ ਲੱਗਾ।

## ਮੇਲਾ ਕਰਿ ਸਿਵਰਾਤ ਦਾ; ਕਰਾਮਾਤ ਵਿਚਿ ਵਾਦੁ ਵਧਾਇਆ।

ਸਿੱਧਾਂ ਨੇ ਅੱਚਲ ਵਟਾਲੇ ਵਿਚ ਸਿਵਰਾਤ = ਸ਼ਿਵਰਾਤਰੀ ਦਾ ਮੇਲਾ ਕਰ ਕੇ ਰਿਧੀਆਂ, ਸਿਧੀਆਂ ਦੀਆਂ ਕਰਾਮਾਤਾਂ ਵਿਚ ਵਾਦੁ = ਝਗੜਾ ਵਧਾਇਆ = ਵਧਾ ਦਿੱਤਾ।

## ਪੋਸਤ ਭੰਗ ਸਰਾਬ ਦਾ; ਚਲੈ ਪਿਆਲਾ ਭੁਗਤ ਭੁੰਚਾਇਆ।

ਮੇਲੇ ਵਿਚ ਪੋਸਤ, ਭੰਗ ਤੇ ਸ਼ਰਾਬ ਦੇ ਪਿਆਲੇ ਚਲੈ = ਚੱਲਣ ਲੱਗੇ ਅਤੇ ਕਈ ਪ੍ਰਕਾਰ ਦੇ ਭੁਗਤ = ਚੂਰਮਾ (ਭੋਜਨ) ਭੁੰਚਾਇਆ = ਛਕਣ ਛਕਾਉਣ ਲੱਗੇ।

## ਵਜਨਿ ਬੁਰਗੂ ਸਿੰਙੀਆਂ; ਸੰਖ ਨਾਦ ਰਹਰਾਸਿ ਕਰਾਇਆ।

('ਵੱਜਨਿ' ਕੱਸ ਕੇ ਬੋਲੋ)

ਮੇਲੇ ਵਿਚ ਬੁਰਗੂ = ਨਾਦ ਵਜਾਉਣ ਵਾਲੇ ਫ਼ਕੀਰ ਨਾਦ ਵਜਾ ਕੇ ਸਿੰਙੀਆਂ = ਹਿਰਨ ਦੇ ਸਿੰਗ ਦਾ ਵਾਜਾ ਵਜਾਉਣ ਵਾਲੇ ਜੋਗੀ ਵਾਜਾ ਵਜਾ ਕੇ ਅਤੇ ਕਈ ਸੰਖ ਦੀਆਂ ਨਾਦ = ਧੁਨਾਂ ਦੁਆਰਾ ਰਹਰਾਸਿ = ਰਹੁ-ਰੀਤੀ ਕਰਾਇਆ = ਕਰਦੇ ਕਰਾਉਂਦੇ ਸਨ।

## ਆਦਿ ਪੁਰਖੁ ਆਦੇਸੁ ਕਰਿ; ਅਲਖੁ ਜਗਾਇ ਨ ਅਲਖੁ ਲਖਾਇਆ।

ਆਦਿ = ਸਭ ਦੇ ਮੁੱਢ ਰੂਪ, ਪੁਰਖੁ = ਵਿਆਪਕ, ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਆਦੇਸੁ = ਨਮਸਕਾਰ ਕਰਿ = ਕਰ ਕੇ ਜਗਾਇ = ਜਗਾਉਂਦੇ ਭਾਵ ਪ੍ਰਗਟ ਕਰਦੇ ਹਨ, ਪਰ ਉਸ ਅਲੱਖ ਪ੍ਰਭੂ ਨੂੰ ਕਿਸੇ ਨੇ ਭੀ ਲਖਾਇਆ = ਲਖਿਆ ਨ = ਨਹੀਂ ਹੈ।

## ਸਾਧ ਸੰਗਤਿ ਵਿਣ; ਭਰਮ ਭੁਲਾਇਆ ॥੧੯॥

ਗੁਰੂ ਦੀ ਸਾਧਸੰਗਤ ਤੋਂ ਵਿਣ = ਬਿਨਾਂ ਸਭ ਭਰਮਾਂ ਵਿਚ ਭੁਲਾਇਆ = ਭੁੱਲੇ ਫਿਰਦੇ ਹਨ ॥੧੯॥

### ਪਉੜੀ ੧੭ (ਮੁਕਤੀ ਦਾ ਰਸਤਾ, ਸੱਚੀ ਮਰਿਆਦਾ)

## ਨਿਰੰਕਾਰ ਆਕਾਰ ਕਰਿ; ਸਤਿਗੁਰੁ ਗੁਰਾਂ ਗੁਰੂ ਅਬਿਨਾਸੀ।

ਨਿਰੰਕਾਰ = ਨਿਰਾਕਾਰ ਪ੍ਰਭੂ ਨੇ ਆਪਣੇ ਨਿਰਗੁਣ ਆਕਾਰ = ਸਰੂਪ ਤੋਂ ਸਰਗੁਣ ਸਰੂਪ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਰੂਪ ਧਾਰਨ ਕਰਿ = ਕੀਤਾ, ਜੋ ਅਬਿਨਾਸੀ = ਨਾਸ਼ ਰਹਿਤ ਤੇ ਗੁਰਾਂ = ਗੁਰੂਆਂ ਦੇ ਗੁਰੂ ਹਨ।

## ਪੀਰਾਂ ਪੀਰ ਵਖਾਣੀਐ; ਨਾਥਾਂ ਨਾਥ ਸਾਧਸੰਗਿ ਵਾਸੀ।

ਜੋ ਪੀਰਾਂ ਦੇ ਪੀਰ ਅਤੇ ਨਾਥਾਂ ਦੇ ਨਾਥ ਵਖਾਣੀਐ = ਕਥਨ ਕੀਤੇ ਜਾਂਦੇ ਹਨ ਅਤੇ ਉਹ ਸਾਧਸੰਗਤ ਵਿਚ ਵਾਸੀ = ਵੱਸਦੇ ਹਨ।

## ਗੁਰਮੁਖਿ ਪੰਥ ਚਲਾਇਆ; ਗੁਰਸਿਖੁ ਮਾਇਆ ਵਿਚਿ ਉਦਾਸੀ।

ਗੁਰੂ ਨਾਨਕ ਸਾਹਿਬ ਜੀ ਨੇ ਗੁਰਮੁਖਤਾਈ ਵਾਲਾ ਪੰਥ = ਰਸਤਾ ਚਲਾਇਆ = ਚਲਾਉਣਾ ਕੀਤਾ ਹੈ, ਜਿਸ ਉੱਤੇ ਚੱਲ ਕੇ ਗੁਰਸਿੱਖ ਮਾਇਆ ਵਿਚ ਭਾਵ ਸੰਸਾਰਕ ਕੰਮਾਂ-ਕਾਜਾਂ ਵਿਚ ਰਹਿ ਕੇ ਵੀ ਉਨ੍ਹਾਂ ਵੱਲੋਂ ਬਿਰਤੀ ਨੂੰ ਉਦਾਸੀ = ਉਪਰਾਮ ਰੱਖਦੇ ਹਨ।

## ਸਨਮੁਖਿ ਮਿਲਿ ਪੰਚ ਆਖੀਅਨਿ; ਬਿਰਦੁ ਪੰਚ ਪਰਮੇਸੁਰ ਪਾਸੀ।

ਜੋ ਗੁਰੂ ਨੂੰ ਸਨਮੁਖ ਹੋ ਕੇ ਮਿਲਦੇ ਹਨ, ਉਨ੍ਹਾਂ ਨੂੰ ਪੰਚ = ਸ੍ਰੇਸ਼ਟ ਸੰਤ ਆਖੀਅਨਿ = ਆਖਿਆ ਜਾਂਦਾ ਹੈ ਤੇ ਪੰਚ = ਸੰਤਾਂ ਦਾ ਬਿਰਦੁ = ਧਰਮ ਹੈ ਕਿ ਉਹ ਪਰਮੇਸ਼ਰ ਪਾਸੀ = ਪਾਸ ਪਹੁੰਚਾ ਦਿੰਦੇ ਹਨ।

## ਗੁਰਮੁਖਿ ਮਿਲਿ ਪਰਵਾਣ ਪੰਚ; ਸਾਧਸੰਗਤਿ ਸਚਖੰਡ ਬਿਲਾਸੀ।

ਪੰਚ = ਸ੍ਰੇਸ਼ਟ ਗੁਰਮੁਖਾਂ ਦਾ ਮਿਲਿ = ਮਿਲਣਾ ਹੀ ਪ੍ਰਵਾਣਨੀਕ ਹੈ, ਜੋ ਸਾਧਸੰਗਤ ਰੂਪ ਸਚਖੰਡ ਵਿਚ ਨਾਮ ਦੇ ਰੰਗ ਦਾ ਬਿਲਾਸੀ = ਅਨੰਦ ਮਾਣਦੇ ਹਨ।

## ਗੁਰ ਦਰਸਨ ਗੁਰ ਸਬਦ ਹੈ; ਨਿਜ ਘਰਿ ਭਾਇ ਭਗਤਿ ਰਹਰਾਸੀ।

ਗੁਰ = ਗੁਰੂ ਦਾ ਸ਼ਬਦ ਹੀ ਗੁਰ = ਸਤਿਗੁਰਾਂ ਦੇ ਦਰਸ਼ਨ ਹਨ, ਜੋ ਭਾਇ = ਪ੍ਰੇਮਾ ਭਗਤਿ = ਭਗਤੀ ਦੁਆਰਾ ਆਪਣੇ ਨਿੱਜ ਸਰੂਪ ਰੂਪੀ ਘਰ ਵਿਚ ਪਹੁੰਚਾਉਣ ਦੀ ਰਹਰਾਸੀ = ਰਹੁਰੀਤੀ ਹੈ।

## ਮਿਠਾ ਬੋਲਣੁ ਨਿਵ ਚਲਣੁ; ਖਟਿ ਖਵਾਲਣੁ ਆਸ ਨਿਰਾਸੀ।

ਗੁਰਸਿੱਖੀ ਦੀ ਰਹੁਰੀਤੀ ਹੈ ਕਿ ਮਿੱਠਾ ਬੋਲਣਾ, ਨਿਵ ਭਾਵ ਨਿਮਰਤਾ ਵਿਚ ਚੱਲਣਾ, ਖਟਿ = ਧਰਮ ਦੀ ਸੱਚੀ ਕਿਰਤ ਕਮਾ ਕੇ ਖਾਣਾ ਤੇ ਹੋਰਨਾਂ ਲੋੜਵੰਦਾਂ ਨੂੰ ਵੰਡ ਕੇ ਖਵਾਲਣੁ = ਖਵਾਉਣਾ ਤੇ ਆਸਾ ਰੂਪ ਸੰਸਾਰ ਦੇ ਮਾਇਕੀ ਪਦਾਰਥਾਂ ਵੱਲੋਂ ਨਿਰਾਸੀ = ਉਦਾਸ ਰਹਿਣਾ।

## ਸਦਾ ਸਹਜਿ ਵੈਰਾਗ ਹੈ; ਕਲੀ ਕਾਲ ਅੰਦਰਿ ਪਰਗਾਸੀ।

ਸਦਾ = ਹਮੇਸ਼ਾਂ ਹੀ ਸਹਿਜ ਵਿਚ ਅਤੇ ਪ੍ਰਭੂ ਦੇ ਵੈਰਾਗ ਵਿਚ ਰਹਿਣਾ ਹੈ, ਇਹ ਰਹੁਰੀਤੀ ਗੁਰੂ ਨਾਨਕ ਸਾਹਿਬ ਨੇ ਕਲੀ ਕਾਲ = ਕਲਿਜੁਗ ਦੇ ਸਮੇਂ ਅੰਦਰ ਪਰਗਾਸੀ = ਪ੍ਰਗਟ ਕੀਤੀ ਹੈ।

## ਸਾਧ ਸੰਗਤਿ ਮਿਲਿ; ਬੰਦ ਖਲਾਸੀ ॥੧੭॥

ਗੁਰਸਿੱਖੀ ਦੀ ਰਹੁਰੀਤੀ 'ਤੇ ਚੱਲਦਿਆਂ ਸਾਧਸੰਗਤ ਵਿਚ ਮਿਲ ਕੇ ਹੀ ਮਨੁੱਖਾ ਜੀਵਨ ਤੋਂ ਬੰਦ ਖਲਾਸੀ = ਛੁਟਕਾਰਾ ਭਾਵ ਮੁਕਤੀ ਪ੍ਰਾਪਤ ਹੁੰਦੀ ਹੈ॥੧੭॥

### ਪਉੜੀ ੧੮ (ਗੁਰਸਿੱਖੀ ਦੀ ਰੀਤੀ)

## ਨਾਰੀ ਪੁਰਖੁ ਪਿਆਰੁ ਹੈ; ਪੁਰਖੁ ਪਿਆਰ ਕਰੇਂਦੇ ਨਾਰੀ।

ਨਾਰੀ = ਇਸਤਰੀ ਦਾ ਪੁਰਖ ਨਾਲ ਪਿਆਰ ਹੁੰਦਾ ਹੈ ਤੇ ਪੁਰਖ ਨਾਰੀ = ਇਸਤਰੀ ਨੂੰ ਪਿਆਰ ਕਰੇਂਦੇ = ਕਰਦਾ ਹੈ।

## ਨਾਰਿ ਭਤਾਰੁ ਸੰਜੋਗ ਮਿਲਿ; ਪੁਤ ਸੁਪੁਤੁ ਕੁਪੁਤੁ ਸੈਂਸਾਰੀ।

ਨਾਰਿ = ਇਸਤਰੀ ਤੇ ਭਤਾਰੁ = ਪਤੀ ਦੇ ਸੰਜੋਗ ਦੇ ਮਿਲਿ = ਮਿਲਾਪ ਤੋਂ ਜਗਤ ਅੰਦਰ ਪੁਤ = ਪੁੱਤਰ ਸੁਪੁਤੁ = ਸਪੁੱਤਰ ਕੁਪੁਤੁ = ਕਪੁੱਤਰ ਪੈਦਾ ਹੁੰਦੇ ਹਨ।

## ਪੁਰਖਾ ਪੁਰਖਾਂ ਜੋ ਰਚਨਿ; ਤੇ ਵਿਰਲੇ ਨਿਰਮਲ ਨਿਰੰਕਾਰੀ।

ਜੋ ਪੁਰਖ ਪੁਰਖਾਂ = ਵਿਆਪਕ, ਨਿਰਮਲ = ਮੈਲ ਤੋਂ ਰਹਿਤ, ਨਿਰੰਕਾਰੀ = ਨਿਰਾਕਾਰ ਵਾਹਿਗੁਰੂ ਨਾਲ ਰਚਨਿ = ਜੁੜੇ ਹੋਏ ਹਨ, ਉਹ ਸੰਸਾਰ ਅੰਦਰ ਵਿਰਲੇ ਹੀ ਹਨ।

## ਪੁਰਖਹੁੰ ਪੁਰਖਾ ਉਪਜਦਾ; ਗੁਰੁ ਤੇ ਚੇਲਾ ਸਬਦ ਵੀਚਾਰੀ।

ਪੁਰਖਹੁੰ = ਪੁਰਖ ਤੋਂ ਪੁਰਖ ਉਪਜਦਾ = ਪੈਦਾ ਹੁੰਦਾ ਹੈ ਭਾਵ ਗੁਰੂ ਦੇ ਸ਼ਬਦ ਦੀ ਵੀਚਾਰੀ = ਵਿਚਾਰ ਦੁਆਰਾ ਗੁਰੂ ਤੇ = ਤੋਂ ਚੇਲਾ = ਸਿੱਖ ਉਤਪੰਨ ਹੁੰਦੇ ਹਨ।

## ਪਾਰਸ ਹੋਆ ਪਾਰਸਹੁੰ; ਗੁਰੁ ਚੇਲਾ ਚੇਲਾ ਗੁਣਕਾਰੀ।

ਪਾਰਸਹੁੰ = ਪਾਰਸ ਤੋਂ ਪਾਰਸ ਪੈਦਾ ਨਹੀਂ ਹੋਆ = ਹੁੰਦਾ, ਪਰ ਗੁਰੂ ਰੂਪੀ ਪਾਰਸ ਦੀ ਸਿੱਖਿਆ ਨਾਲ ਚੇਲਾ = ਸਿੱਖ ਰੂਪੀ ਪਾਰਸ ਬਣਿਆ ਹੈ ਤੇ ਫਿਰ ਉਹ ਚੇਲਾ = ਸਿੱਖ ਬਣ ਕੇ ਪਰਉਪਕਾਰ ਕਰਨ ਰੂਪ ਗੁਣਕਾਰੀ = ਗੁਣਾਂ ਵਾਲਾ ਹੋ ਗਿਆ।

## ਗੁਰਮੁਖਿ ਵੰਸੀ ਪਰਮ ਹੰਸ; ਗੁਰਸਿਖ ਸਾਧ ਸੇ ਪਰਉਪਕਾਰੀ।

ਸਤਿਗੁਰਾਂ ਤੋਂ ਚੱਲੀ ਗੁਰਮੁਖਾਂ ਦੀ ਵੰਸੀ = ਕੁਲ ਪਰਮ ਹੰਸ ਹੁੰਦੀ ਹੈ ਅਤੇ ਸੇ = ਉਹ ਗੁਰਸਿੱਖ ਤੇ ਸਾਧ ਜਨ ਜੋ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹਨ, ਉਹ ਪਰਉਪਕਾਰੀ ਹੁੰਦੇ ਹਨ।

## ਗੁਰ ਭਾਈ ਗੁਰਭਾਈਆਂ; ਸਾਕ ਸਚਾ ਗੁਰਵਾਕ ਜੁਹਾਰੀ।

ਗੁਰਭਾਈਆਂ ਦਾ ਗੁਰ ਭਾਈ ਨਾਲ ਸੱਚਾ ਸਾਕ ਹੁੰਦਾ ਹੈ, ਜੋ ਗੁਰਵਾਕ = ਗੁਰੂ ਦੇ ਬਚਨਾਂ ਅਨੁਸਾਰ ਇਕ ਦੂਜੇ ਨੂੰ ਜੁਹਾਰੀ = ਨਮਸਕਾਰ ਕਰਦੇ ਹਨ।

## ਪਰ ਤਨੁ ਪਰ ਧਨੁ ਪਰਹਰੇ; ਪਰ ਨਿੰਦਾ ਹਉਮੈ ਪਰਹਾਰੀ।

ਗੁਰਸਿੱਖ ਪਰ = ਪਰਾਈ ਤਨੁ = ਇਸਤਰੀ, ਪਰ = ਪਰਾਏ ਧਨ ਨੂੰ ਪਰਹਰੇ = ਤਿਆਗ ਦਿੰਦੇ ਹਨ ਤੇ

ਪਰ = ਪਰਾਈ ਨਿੰਦਾ = ਅਪਕੀਰਤੀ ਅਤੇ ਹਉਮੈ = ਹੰਕਾਰ ਨੂੰ ਵੀ ਪਰਹਾਰੀ = ਛੱਡ ਦਿੰਦੇ ਹਨ ਭਾਵ ਨਾਸ਼ ਕਰ ਦਿੰਦੇ ਹਨ।

## ਸਾਧਸੰਗਤਿ; ਵਿਟਹੁ ਬਲਿਹਾਰੀ ॥੧੮॥

ਇਸ ਕਰਕੇ ਸਾਧਸੰਗਤ ਵਿਟਹੁ = ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ ॥੧੮॥

**ਪਉੜੀ ੧੯ (ਗੁਰਸਿੱਖੀ ਦਾ ਸਾਕ ਸੱਚਾ ਸਾਕ ਹੈ)**

## ਪਿਉ ਦਾਦਾ ਪੜਦਾਦਿਓਂ; ਪੁਤ੍ਰ ਪੋਤਾ ਪੜਪੋਤਾ ਨਤਾ।

ਪਿਉ = ਪਿਤਾ ਦਾਦੇ, ਪੜਦਾਦਿਓਂ = ਪੜਦਾਦੇ ਤੋਂ ਲੈ ਕੇ ਜੋ ਪੁੱਤਰ, ਪੋਤਾ = ਪੋਤਰੇ, ਪੜਪੋਤਾ = ਪੜਪੋਤਰੇ ਤੇ ਨਤਾ = ਪੜਪੋਤਰੇ ਦਾ ਪੁੱਤਰ ਆਦਿ ਸਾਕ ਹਨ।

## ਮਾਂ ਦਾਦੀ ਪੜਦਾਦੀਓਂ; ਫੁਫੀ ਭੈਣ ਧੀਆਂ ਸਣਖਤਾ।

ਮਾਂ, ਦਾਦੀ, ਪੜਦਾਦੀਓਂ = ਪੜਦਾਦੀ ਤੋਂ ਲੈ ਕੇ ਜੋ ਫੁਫੀ = ਭੂਆ, ਭੈਣਾਂ, ਧੀਆਂ ਦੇ ਸਣਖਤਾ = ਸ੍ਰੇਸ਼ਟ ਸਾਕ ਹਨ।

## ਨਾਨਾ ਨਾਨੀ ਆਖੀਐ; ਪੜਨਾਨਾ ਪੜਨਾਨੀ ਪਤਾ।

ਨਾਨਾ, ਨਾਨੀ, ਪੜਨਾਨਾ, ਪੜਨਾਨੀ ਤੇ ਉਨ੍ਹਾਂ ਦੀਆਂ ਪਤਾ = ਔਲਾਦਾਂ ਦੇ ਜੋ ਸਾਕ ਆਖੀਐ = ਆਖੀਦੇ ਹਨ।

## ਤਾਇਆ ਚਾਚਾ ਜਾਣੀਐ;
## ਤਾਈ ਚਾਚੀ ਮਾਇਆ ਮਤਾ।

ਤਾਇਆ, ਤਾਈ, ਚਾਚਾ, ਚਾਚੀ ਦੇ ਜੋ ਰਿਸ਼ਤੇ ਜਾਣੀਐ = ਜਾਣੀਦੇ ਹਨ, ਇਹ ਵੀ ਮਾਇਆ ਵਿਚ ਮਤਾ = ਮਸਤ ਰਹਿੰਦੇ ਹਨ।

## ਮਾਮੇ ਤੈ ਮਾਮਾਣੀਆਂ; ਮਾਸੀ ਮਾਸੜ ਦੇ ਰੰਗ ਰਤਾ।

ਮਾਮੇ ਤੈ = ਤੇ ਮਾਮਾਣੀਆਂ = ਮਾਮੀਆਂ ਅਤੇ ਮਾਸੀ ਮਾਸੜ ਦੇ ਸਾਕ ਭੀ ਰੰਗ = ਪ੍ਰੇਮ ਦੇ ਵਿਚ ਰੱਤੇ ਰਹਿੰਦੇ ਹਨ।

## ਮਾਸੜ ਫੁਫੜ ਸਾਕ ਸਭ; ਸਹੁਰਾ ਸਸ ਸਾਲੀ ਸਾਲਤਾ।

('ਸੱਸ' ਕੱਸ ਕੇ ਬੋਲੋ)

ਮਾਸੜ, ਫੁੱਫੜ, ਸਹੁਰਾ, ਸੱਸ, ਸਾਲੀ, ਸਾਲਤਾ = ਸਾਲੇ ਦੇ ਬੇਟੇ ਦੇ ਜੋ ਸਭ = ਸਾਰੇ ਸਾਕ ਹਨ।

## ਤਾਏਰ ਪਿਤੀਏਰ ਮੇਲੁ ਮਿਲਿ; ਮਉਲੇਰ ਫੁਫੇਰ ਅਵਤਾ।

ਤਾਏਰ = ਤਾਏ ਦੇ ਪੁੱਤਰ, ਪਿਤੀਏਰ = ਦਾਦਕੇ ਜਾਂ ਪਿਤਾ ਦੀ ਕੁਲ, ਮਉਲੇਰ = ਮਾਮੇ ਦੀ ਵੰਸ਼, ਫੁਫੇਰ = ਭੂਆ ਦੀ ਸੰਤਾਨ ਦੇ ਮੇਲ ਮਿਲ ਕੇ ਅਵਤਾ = ਆਕੜ ਵਿਚ ਫਿਰਦੇ ਹਨ।

## ਸਾਂਢੂ ਕੁੜਮ ਕੁਟੰਬ ਸਭ; ਨਦੀ ਨਾਵ ਸੰਜੋਗ ਨਿਸਤਾ।

ਸਾਂਢੂ, ਕੁੜਮ ਆਦਿਕ ਸਭ = ਸਾਰੇ ਕੁਟੰਬ = ਪਰਿਵਾਰ ਨਦੀ ਵਿਚ ਨਾਵ = ਬੇੜੀ ਦੇ ਸੰਜੋਗ = ਪੂਰ ਵਾਂਗ ਨਿਸਤਾ = ਝੂਠੇ ਹਨ।

## ਸਚਾ ਸਾਕ ਨ ਵਿਛੜੈ; ਸਾਧ ਸੰਗਤਿ ਗੁਰੁ ਭਾਈ ਭਤਾ।

ਸਾਧਸੰਗਤ ਤੇ ਗੁਰਭਾਈ ਤੇ ਉਨ੍ਹਾਂ ਦੇ ਭਤਾ = ਭਰਾਤਾ ਬਨਿਆਂ ਦਾ ਸਾਕ = ਰਿਸ਼ਤਾ ਸੱਚਾ ਹੈ, ਜੋ ਕਦੇ ਵਿਛੜੈ = ਵਿੱਛੜਦਾ ਨ = ਨਹੀਂ ਹੈ।

## ਭੋਗ ਭੁਗਤਿ ਵਿਚਿ; ਜੋਗ ਜੁਗਤਾ ॥੧੯॥

ਐਸੇ ਸੱਚੇ ਸਾਕ ਵਾਲੇ ਸੰਸਾਰ ਵਿਚ ਰਹਿੰਦੇ ਭੁਗਤਿ = ਦੁਨਿਆਵੀ ਅਨੰਦ ਨੂੰ ਭੋਗ = ਭੋਗਦੇ ਹੋਏ ਜੋਗ ਰੂਪ ਭਗਤੀ ਵਿਚ ਜੁਗਤਾ = ਜੁੜੇ ਰਹਿੰਦੇ ਹਨ ॥੧੯॥

***ਨੋਟ :*** ਨੱਤਾ, ਸਣਖੱਤਾ, ਪੱਤਾ, ਮੱਤਾ, ਰੱਤਾ, ਸਾਲੱਤਾ, ਅਵੱਤਾ, ਨਿਸੱਤਾ, ਭੱਤਾ, ਜੁਗੱਤਾ, ਇਹ ਸਾਰੇ ਪਾਠ ਅੱਧਕ ਸਹਿਤ ਬੋਲੋ।

### ਪਉੜੀ ੨੦ (ਸਤਿਗੁਰ ਪਿਆਰ)

## ਪੀਊ ਦੇ ਨਾਂਹ ਪਿਆਰ ਤੁਲਿ; ਨ ਫੁਫੀ ਪਿਤੀਏ ਤਾਏ।

ਪੀਊ = ਪਿਤਾ ਦੇ ਪਿਆਰ ਦੇ ਤੁਲਿ = ਬਰਾਬਰ ਨਾ ਫੁਫੀ = ਭੂਆ ਅਤੇ ਨਾਂਹ = ਨਾ ਹੀ ਪਿਤੀਏ = ਤਾਏ ਚਾਚੇ ਦਾ ਪਿਆਰ ਹੈ।

## ਮਾਊ ਹੇਤੁ ਨ ਪੁਜਨੀ; ਹੇਤੁ ਨ ਮਾਮੇ ਮਾਸੀ ਜਾਏ।

ਮਾਊ = ਮਾਂ ਦੇ ਹੇਤੁ = ਪਿਆਰ ਦੇ ਬਰਾਬਰ ਨਾ ਤਾਂ ਮਾਮੇ ਦਾ ਹੇਤੁ = ਪਿਆਰ ਪੁਜਨੀ = ਪੁੱਜ ਸਕਦਾ ਹੈ ਤੇ ਨਾ ਹੀ ਮਾਸੀ ਦਾ ਪਿਆਰ ਬਰਾਬਰ ਜਾਏ = ਜਾ ਸਕਦਾ ਹੈ।

## ਅੰਬਾਂ ਸਧਰ ਨਾ ਲਹੈ; ਆਣ ਅੰਬਾਕੜੀਆਂ ਜੇ ਖਾਏ।

('ਸੱਧਰ' ਕੱਸ ਕੇ ਬੋਲੋ)

ਜੇ ਕੋਈ ਅੰਬਾਕੜੀਆਂ = ਕੱਚੀਆਂ ਅੰਬੀਆਂ ਆਣ = ਲਿਆ ਕੇ ਖਾਏ = ਖਾ ਲਵੇ ਤਾਂ ਉਸ ਦੀ ਅੰਬ ਖਾਣ ਦੀ ਸਧਰ = ਇੱਛਾ ਨਾ = ਨਹੀਂ ਲਹੈ = ਲਹਿੰਦੀ।

## ਮੂਲੀ ਪਾਨ ਪਟੰਤਰਾ; ਵਾਸ ਡਕਾਰ ਪਰਗਟੀ ਆਏ।

ਮੂਲੀ ਤੇ ਪਾਨ ਦੀ ਵਾਸ = ਵਾਸ਼ਨਾ ਦਾ ਪਟੰਤਰਾ = ਭੇਤ ਡਕਾਰ ਤੋਂ ਪਰਗਟੀ = ਪ੍ਰਗਟ ਹੋ ਆਏ = ਆਉਂਦਾ ਹੈ।

## ਸੂਰਜ ਚੰਦ ਨ ਪੁਜਨੀ; ਦੀਵੇ ਲਖ ਤਾਰੇ ਚਮਕਾਏ।

('ਪੁੱਜਨੀ' ਕੱਸ ਕੇ ਬੋਲੋ)

ਜੇਕਰ ਲੱਖਾਂ ਦੀਵੇ ਜਗਦੇ ਹੋਣ ਤਾਂ ਵੀ ਉਹ ਸੂਰਜ ਦੇ ਪ੍ਰਕਾਸ਼ ਤਕ ਪੁਜਨੀ = ਪਹੁੰਚ ਨਹੀਂ ਸਕਦੇ ਤੇ ਜੇਕਰ ਲੱਖਾਂ ਤਾਰੇ ਚਮਕਾਏ = ਚਮਕਦੇ ਹੋਣ, ਉਹ ਤਾਂ ਵੀ ਚੰਦ ਦੀ ਚਾਂਦਨੀ ਤਕ ਨਹੀਂ ਪਹੁੰਚ ਸਕਦੇ।

## ਰੰਗ ਮਜੀਠ ਕੁਸੁੰਭ ਦਾ; ਸਦਾ ਸਥੋਈ ਵੇਸ ਵਟਾਏ।

ਕੁਸੁੰਭ ਦਾ ਰੰਗ ਮਜੀਠ ਦੇ ਰੰਗ ਦਾ ਮੁਕਾਬਲਾ ਨਹੀਂ ਕਰ ਸਕਦਾ ਕਿਉਂਕਿ ਕੁਸੁੰਭੇ ਦਾ ਰੰਗ ਵੇਸ ਵਟਾਏ = ਵਟਾ ਜਾਂਦਾ ਹੈ ਤੇ ਮਜੀਠ ਦਾ ਰੰਗ ਸਦਾ ਸਥੋਈ = ਕਾਇਮ ਰਹਿੰਦਾ ਹੈ।

## ਸਤਿਗੁਰੁ ਤੁਲਿ ਨ ਮੇਹਰਬਾਨ; ਮਾਤਾ ਪਿਤਾ ਨ ਦੇਵ ਸਬਾਏ।

ਇਸ ਤਰ੍ਹਾਂ ਸਤਿਗੁਰਾਂ ਦੇ ਤੁਲਿ = ਬਰਾਬਰ ਕੋਈ ਵੀ ਮਿਹਰਬਾਨ = ਦਇਆ ਕਰਨ ਵਾਲਾ ਨ = ਨਹੀਂ ਹੋ ਸਕਦਾ, ਨਾ ਤਾਂ ਮਾਤਾ ਪਿਤਾ ਤੇ ਨਾ ਹੀ ਸਬਾਏ = ਸਾਰੇ ਦੇਵ = ਦੇਵਤੇ।

## ਡਿਠੇ ਸਭੇ; ਠੋਕ ਵਜਾਏ ॥੨੦॥

('ਸਭੇ' ਕੱਸ ਕੇ ਬੋਲੋ)

ਭਾਈ ਸਾਹਿਬ ਕਥਨ ਕਰਦੇ ਹਨ ਕਿ ਸਭੇ = ਸਾਰੇ ਸਾਕ ਠੋਕ ਵਜਾਏ = ਵਜਾ ਕੇ ਭਾਵ ਚੰਗੀ ਤਰ੍ਹਾਂ ਪਰਖ ਕਰਕੇ ਡਿਠੇ = ਦੇਖ ਲਏ ਹਨ ਕਿ ਕੋਈ ਕਿਸੇ ਦਾ ਸਹਾਇਕ ਨਹੀਂ ਹੈ॥੨੦॥ ਜੈਸਾ ਕਿ :

**ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ ॥੧੧੩॥** *(ਸਲੋਕ ਕਬੀਰ ਜੀ, ਅੰਗ ੧੩੭੦)*

### ਪਉੜੀ ੨੧ (ਸਤਿਗੁਰਾਂ ਦੀ ਵਡਿਆਈ ਦੀ ਅਕਥ ਕਥਾ)

## ਮਾਪੇ ਹੇਤੁ ਨ ਪੁਜਨੀ; ਸਤਿਗੁਰ ਹੇਤੁ ਸੁਚੇਤ ਸਹਾਈ।

('ਪੁੱਜਨੀ' ਕੱਸ ਕੇ ਬੋਲੋ)

ਮਾਪਿਆਂ ਦਾ ਹੇਤੁ = ਪਿਆਰ ਸਤਿਗੁਰਾਂ ਦੇ ਹੇਤੁ = ਪਿਆਰ ਬਰਾਬਰ ਨ = ਨਹੀਂ ਪੁਜਨੀ = ਪੁੱਜ ਸਕਦਾ, ਕਿਉਂਕਿ ਸਤਿਗੁਰਾਂ ਦਾ ਪਿਆਰ ਸੁਚੇਤ = ਸਾਵਧਾਨ ਕਰਨ ਵਾਲਾ ਤੇ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਕ ਹੁੰਦਾ ਹੈ।

## ਸਾਹ ਵਿਸਾਹ ਨ ਪੁਜਨੀ; ਸਤਿਗੁਰੁ ਸਾਹ ਅਥਾਹ ਸਮਾਈ।

ਸਾਹ = ਸ਼ਾਹੂਕਾਰ ਦਾ ਵਿਸਾਹ = ਭਰੋਸਾ ਵੀ ਸਾਹ = ਸ਼ਾਹੂਕਾਰ ਰੂਪ ਸਤਿਗੁਰ ਤਕ ਨ = ਨਹੀਂ ਪੁਜਨੀ = ਪੁੱਜ ਸਕਦਾ, ਕਿਉਂਕਿ ਸਤਿਗੁਰ ਜੀ ਅਥਾਹ = ਬੇਅੰਤ ਤੇ ਹਰ ਇਕ ਸਤਿਗੁਰ ਵਿਚ ਸਮਾਈ ਭਾਵ ਲੀਨ ਹੋ ਸਕਦਾ ਹੈ।

## ਸਾਹਿਬ ਤੁਲ ਨ ਸਾਹਿਬੀ; ਸਤਿਗੁਰੁ ਸਾਹਿਬ ਸਚਾ ਸਾਂਈ।

('ਸਾਂਈ' ਬਿੰਦੀ ਸਹਿਤ ਬੋਲੋ)

ਸਾਹਿਬ = ਮਾਲਕ ਦੀ ਸਾਹਿਬੀ = ਮਾਲਕੀ ਤੁਲ = ਬਰਾਬਰ ਹੋਰ ਕੋਈ ਮਾਲਕੀ ਨ = ਨਹੀਂ ਹੈ, ਸਤਿਗੁਰੂ ਜੀ ਸੱਚੇ ਸਾਹਿਬ ਤੇ ਸਾਂਈ = ਸੁਆਮੀ ਹਨ।

## ਦਾਤੇ ਦਾਤਿ ਨ ਪੁਜਨੀ; ਸਤਿਗੁਰੁ ਦਾਤਾ ਸਚੁ ਦ੍ਰਿੜਾਈ।

ਕੋਈ ਭੀ ਦਾਤ ਸਤਿਗੁਰੂ ਦਾਤੇ ਦੀ ਦਾਤ ਬਰਾਬਰ ਨ = ਨਹੀਂ ਪੁਜਨੀ = ਪੁੱਜ ਸਕਦੀ, ਕਿਉਂਕਿ ਦਾਤਾ = ਦਾਤਾਂ ਦੇਣ ਵਾਲੇ ਸਤਿਗੁਰੂ ਜੀ ਸੱਚ ਉਪਦੇਸ਼ ਨੂੰ ਦ੍ਰਿੜਾਈ = ਦ੍ਰਿੜਾਉਂਦੇ ਭਾਵ ਪੱਕਾ ਕਰਾਉਂਦੇ ਹਨ।

## ਵੈਦ ਨ ਪੁਜਨਿ ਵੈਦਗੀ; ਸਤਿਗੁਰ ਹਉਮੈ ਰੋਗ ਮਿਟਾਈ।

ਸਤਿਗੁਰਾਂ ਦੀ ਵੈਦਗੀ = ਹਕੀਮੀ ਦੇ ਬਰਾਬਰ ਕਿਸੇ ਵੈਦ ਦੀ ਹਕੀਮੀ ਨ = ਨਹੀਂ ਪੁਜਨਿ = ਪੁੱਜ ਸਕਦੀ, ਕਿਉਂਕਿ ਸਤਿਗੁਰੂ ਜੀ ਹਉਮੈ ਦੇ ਰੋਗ ਨੂੰ ਮਿਟਾਈ = ਮਿਟਾਉਂਦੇ ਹਨ ਤੇ ਵੈਦ ਦੇਹ ਦੇ ਰੋਗ ਨੂੰ ਮਿਟਾਉਂਦਾ ਹੈ।

## ਦੇਵੀ ਦੇਵ ਨ ਸੇਵ ਤੁਲ; ਸਤਿਗੁਰ ਸੇਵ ਸਦਾ ਸੁਖਦਾਈ।

ਦੇਵੀ ਦੇਵ = ਦੇਵਤਿਆਂ ਦੀ ਕੀਤੀ ਸੇਵ = ਸੇਵਾ ਸਤਿਗੁਰਾਂ ਦੀ ਸੇਵਾ ਦੇ ਤੁਲ = ਬਰਾਬਰ ਨ = ਨਹੀਂ ਪੁੱਜ ਸਕਦੀ, ਕਿਉਂਕਿ ਸਤਿਗੁਰਾਂ ਦੀ ਕੀਤੀ ਸੇਵ = ਟਹਿਲ ਸਦਾ ਲੋਕ ਤੇ ਪ੍ਲੋਕ ਵਿਚ ਸੁਖਦਾਈ = ਸੁਖ ਦੇਣ ਵਾਲੀ ਹੈ।

## ਸਾਇਰ ਰਤਨ ਨ ਪੁਜਨੀ; ਸਾਧ ਸੰਗਤਿ ਗੁਰਿ ਸਬਦੁ ਸੁਭਾਈ।

ਸਾਇਰ = ਸਮੁੰਦਰ ਦੇ ਰਤਨ ਵੀ ਸਤਿਗੁਰਾਂ ਦੇ ਸ਼ਬਦ ਰੂਪੀ ਰਤਨ ਦੇ ਬਰਾਬਰ ਨ = ਨਹੀਂ ਪੁਜਨੀ = ਪੁੱਜ ਸਕਦੇ, ਕਿਉਂਕਿ ਸਾਧਸੰਗਤ ਵਿਚ ਗੁਰੂ ਦੇ ਸ਼ਬਦ ਰੂਪੀ ਬੇਅੰਤ ਅਮੋਲਕ ਰਤਨ ਸੁਭਾਈ = ਸ਼ੋਭਾ ਪਾ ਰਹੇ ਹਨ।

## ਅਕਥ ਕਥਾ; ਵਡੀ ਵਡਿਆਈ ॥੨੧॥੩੯॥

ਸਤਿਗੁਰਾਂ ਦੀ ਕਥਾ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਅਤੇ ਵੱਡੀ ਵਡਿਆਈ = ਸ਼ੋਭਾ ਵਾਲੀ ਹੈ **ਵਾ:** ਜੋ ਗੁਰਸਿੱਖ ਲੱਖਣਾ ਬਿਰਤੀ ਦੁਆਰਾ ਜਾਣਦੇ ਹਨ, ਉਹ ਵੱਡੀ ਵਡਿਆਈ ਦੇ ਮਾਲਕ ਬਣਦੇ ਹਨ॥੨੧॥੩੯॥

# ਵਾਰ ੪੦

## ੧ਓ ਸਤਿਗੁਰ ਪ੍ਰਸਾਦਿ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਪਉੜੀ ੧ (ਸਤਿਗੁਰੂ)**

## ਸਉਦਾ ਇਕਤੁ ਹਟਿ ਹੈ; ਪੀਰਾਂ ਪੀਰ ਗੁਰਾਂ ਗੁਰੁ ਪੂਰਾ।

(‘ਹੱਟ’ ਕੱਸ ਕੇ ਬੋਲੋ)

ਨਾਮ ਦਾ ਸਉਦਾ ਇਕਤੁ = ਇਕ ਸਾਧਸੰਗਤ ਰੂਪੀ ਹੱਟ ਉੱਤੇ ਮਿਲਦਾ ਹੈ, ਜੋ ਪੀਰਾਂ ਦੇ ਪੀਰ ਤੇ ਗੁਰਾਂ ਗੁਰੁ = ਗੁਰੂਆਂ ਦੇ ਗੁਰੂ ਪੂਰਾ = ਪੂਰਨ ਗੁਰੂ ਨਾਨਕ ਦੇਵ ਜੀ ਕੋਲ ਹੈ।

## ਪਤਿਤ ਉਧਾਰਣੁ ਦੁਖ ਹਰਣੁ; ਅਸਰਣੁ ਸਰਣਿ ਵਚਨ ਦਾ ਸੂਰਾ।

ਸਤਿਗੁਰੂ ਜੀ ਪਤਿਤ = ਪਾਪੀਆਂ ਦਾ ਉਧਾਰਣੁ = ਉੱਧਾਰ ਕਰਨ ਵਾਲੇ, ਦੁਖ ਹਰਣੁ = ਦੂਰ ਕਰਨ ਵਾਲੇ ਅਸਰਣੁ = ਕਿਤੇ ਵੀ ਢੋਈ ਨਾ ਮਿਲਣ ਵਾਲਿਆਂ ਨੂੰ ਆਪਣੀ ਸਰਣਿ = ਪਨਾਹ ਵਿਚ ਰੱਖਣ ਵਾਲੇ ਅਤੇ ਬਚਨਾਂ ਦੇ ਸੂਰਾ = ਸੂਰਮੇ ਹਨ।

## ਅਉਗੁਣ ਲੈ ਗੁਣ ਵਿਕਣੈ; ਸੁਖ ਸਾਗਰੁ ਵਿਸਰਾਇ ਵਿਸੂਰਾ।

ਸਤਿਗੁਰੂ ਜੀ ਅਉਗਣ ਲੈ ਕੇ ਗੁਣਾਂ ਦੀ ਵਿਕਣੈ = ਵਿਕਰੀ ਕਰਦੇ ਹਨ ਅਤੇ ਸੁਖਾਂ ਦੇ ਸਾਗਰ ਹੋਣ ਕਰਕੇ ਸਾਰੇ ਵਿਸੂਰਾ = ਦੁੱਖ ਅਤੇ ਝੋਰੇ ਵਿਸਰਾਇ = ਦੂਰ ਕਰਨ ਵਾਲੇ ਹਨ।

## ਕਟ ਵਿਕਾਰ ਹਜਾਰ ਲਖ; ਪਰਉਪਕਾਰੀ ਸਦਾ ਹਜੂਰਾ।

ਸਤਿਗੁਰੂ ਜੀ ਪਾਪੀਆਂ ਦੇ ਹਜ਼ਾਰਾਂ ਤੇ ਲੱਖਾਂ ਵਿਕਾਰ ਕੱਟਣ ਵਾਲੇ ਹਨ, ਕਿਉਂਕਿ ਆਪ ਪਰਉਪਕਾਰੀ = ਪਰਉਪਕਾਰ ਕਰਨ ਵਾਲੇ ਤੇ ਸਦਾ ਸਭ ਦੇ ਹਜੂਰਾ = ਅੰਗ-ਸੰਗ ਰਹਿੰਦੇ ਹਨ।

## ਸਤਿਨਾਮੁ ਕਰਤਾ ਪੁਰਖੁ; ਸਤਿ ਸਰੂਪੁ ਨ ਕਦਹੀ ਊਰਾ।

ਸਤਿਗੁਰੂ ਜੀ ਸਭ ਨੂੰ, ਜੋ ਸਤਿਨਾਮੁ (ਸਤਿ + ਨਾਮੁ) ਸਤਿ = ਨਾਸ਼ ਤੋਂ ਰਹਿਤ ਹੈ, ਨਾਮੁ = ਜੋ ਪ੍ਰਸਿੱਧ ਹੈ, ਕਰਤਾ = ਜਗਤ ਦਾ ਰਚੇਤਾ, ਪੁਰਖੁ = ਵਿਆਪਕ ਪਰਮੇਸ਼ਰ ਦਾ ਮੂਲ ਮੰਤਰ ਦਿੰਦੇ ਹਨ, ਜੋ ਸਤਿ ਸਰੂਪ ਹੈ ਤੇ ਕਦਹੀ = ਕਦੀ ਵੀ ਊਰਾ = ਘੱਟਦਾ ਨਹੀਂ ਹੈ।

## ਸਾਧ ਸੰਗਤਿ ਸਚਖੰਡ ਵਸਿ; ਅਨਹਦ ਸਬਦ ਵਜਾਏ ਤੂਰਾ।

ਸਤਿਗੁਰੂ ਜੀ ਸਾਧਸੰਗਤ ਰੂਪੀ ਸਚਖੰਡ ਵਿਚ ਵਸਿ = ਵੱਸਦੇ ਹਨ, ਜਿਥੇ ਅਨਹਦ = ਇਕ-ਰਸ ਸ਼ਬਦ ਦੇ ਤੂਰਾ = ਵਾਜੇ ਵਜਾਏ ਜਾਂਦੇ ਹਨ।

## ਦੂਜਾ ਭਾਉ; ਕਰੇ ਚਕਚੂਰਾ ॥੧॥

ਸਤਿਗੁਰੂ ਜੀ ਜੀਵਾਂ ਦੇ ਦੂਜਾ = ਦ੍ਵੈਤ ਭਾਉ = ਭਾਵ ਨੂੰ ਚਕਚੂਰਾ = ਚਕਨਾਚੂਰ ਭਾਵ ਨਾਸ਼ ਕਰਦੇ ਹਨ ॥੧॥

### ਪਉੜੀ ੨ (ਸਾਧਸੰਗਤ ਦਾ ਪ੍ਰਤਾਪ)

## ਪਾਰਸ ਪਰਉਪਕਾਰ ਕਰਿ; ਜਾਤ ਨ ਅਸਟ ਧਾਤੁ ਵੀਚਾਰੇ।

ਜਿਵੇਂ ਪਾਰਸ ਪਰਉਪਕਾਰ ਕਰਿ = ਕਰਦਾ ਹੈ, ਅਸਟ = ਅੱਠ ਧਾਤਾਂ ਨੂੰ ਸੋਨਾ ਬਣਾਉਣ ਸਮੇਂ ਕਿਸੇ ਵੀ ਪ੍ਰਕਾਰ ਦੀ ਵੀਚਾਰੇ = ਵਿਚਾਰ ਨ = ਨਹੀਂ ਕਰਦਾ ਕਿ ਇਸ ਧਾਤ ਨੂੰ ਸੋਨਾ ਨਹੀਂ ਬਣਾਉਣਾ। ਇਸੇ ਤਰ੍ਹਾਂ ਪਾਰਸ ਦੀ ਨਿਆਈਂ ਸਤਿਗੁਰੂ ਜੀ ਪਰਉਪਕਾਰੀ ਹਨ, ਜੋ ਅੱਠ ਧਾਤਾਂ ਦੀ ਨਿਆਈਂ ਚਾਰ ਜਾਤ = ਵਰਨਾਂ ਤੇ ਚਾਰ ਮਜ਼ਹਬਾਂ ਨੂੰ ਸੋਨਾ ਰੂਪ ਗੁਰਮੁਖ ਬਣਾਉਣ ਸਮੇਂ ਕਿਸੇ ਵੀ ਪ੍ਰਕਾਰ ਦੀ ਵਿਚਾਰ ਨਹੀਂ ਕਰਦੇ।

## ਬਾਵਨ ਚੰਦਨ ਬੋਹਿੰਦਾ; ਅਫਲ ਸਫਲ ਨ ਜੁਗਤਿ ਉਰਧਾਰੇ।

ਜਿਵੇਂ ਬਾਵਨ ਚੰਦਨ ਅਫਲ = ਫਲਾਂ ਤੋਂ ਹੀਣੇ, ਸਫਲ = ਫਲਾਂ ਸਹਿਤ ਬ੍ਰਿਛਾਂ ਭਾਵ ਸਾਰੀ ਬਨਸਪਤੀ ਨੂੰ ਬੋਹਿੰਦਾ = ਸੁਗੰਧਿਤ ਕਰ ਦਿੰਦਾ ਹੈ, ਪਰ ਆਪਣੀ ਇਸ ਸੁਗੰਧਿਤ ਕਰਨ ਵਾਲੀ ਜੁਗਤਿ = ਜੁਗਤੀ ਨੂੰ ਉਰਧਾਰੇ (ਉਰ + ਧਾਰੇ) ਉਰ = ਹਿਰਦੇ ਵਿਚ ਧਾਰੇ = ਧਾਰਦਾ ਭਾਵ ਆਪਣਾ ਆਪ ਨਹੀਂ ਜਣਾਉਂਦਾ। ਇਸੇ ਪ੍ਰਕਾਰ ਬਾਵਨ ਚੰਦਨ ਰੂਪ ਸਤਿਗੁਰੂ ਜੀ, ਗੁਣਾਂ ਤੋਂ ਹੀਣੇ ਅਤੇ ਗੁਣਾਂ ਸਹਿਤ ਜੀਵਾਂ ਨੂੰ ਨਾਮ ਰੂਪੀ ਭਗਤੀ ਨਾਲ ਸੁਗੰਧਿਤ ਕਰ ਦਿੰਦੇ ਹਨ ਤੇ ਕਦੇ ਆਪਣੀ ਇਸ ਜੁਗਤ ਨੂੰ ਹਿਰਦੇ ਵਿਚ ਨਹੀਂ ਧਾਰਦੇ ਭਾਵ ਹੰਕਾਰ-ਵੱਸ ਆਪਣਾ ਆਪ ਨਹੀਂ ਜਣਾਉਂਦੇ।

## ਸਭ ਤੇ ਇੰਦਰ ਵਰਸਦਾ; ਥਾਉਂ ਕੁਥਾਉਂ ਨ ਅੰਮ੍ਰਿਤ ਧਾਰੇ।

ਜਿਵੇਂ ਇੰਦਰ = ਬੱਦਲ ਸਭ ਥਾਵਾਂ 'ਤੇ ਵਰਸਦਾ = ਵਰ੍ਹਦਾ ਹੈ, ਪਰ ਕਦੇ ਚੰਗੀ ਥਾਉਂ = ਥਾਂ ਤੇ ਕੁਥਾਉਂ = ਭੈੜੀ ਜਗ੍ਹਾ ਨ = ਨਹੀਂ ਦੇਖਦਾ, ਇਸੇ ਤਰ੍ਹਾਂ ਇੰਦਰ ਰੂਪ ਸਤਿਗੁਰੂ ਜੀ ਸਭ ਜਗ੍ਹਾ ਨਾਮ ਰੂਪੀ ਅੰਮ੍ਰਿਤ ਧਾਰੇ = ਧਾਰਾ ਵਰਸਾਉਣ ਸਮੇਂ ਚੰਗੇ ਮੰਦੇ ਪੁਰਸ਼ਾਂ ਦੀ ਵਿਚਾਰ ਨਹੀਂ ਕਰਦੇ।

## ਸੂਰਜ ਜੋਤਿ ਉਦੋਤ ਕਰਿ; ਓਤ ਪੋਤ ਹੋ ਕਿਰਣ ਪਸਾਰੇ।

ਜਿਵੇਂ ਸੂਰਜ ਆਪਣੇ ਜੋਤਿ = ਪ੍ਰਕਾਸ਼ ਦੀਆਂ ਕਿਰਨਾਂ ਨੂੰ ਓਤ ਪੋਤ = ਤਾਣੇ-ਪੇਟੇ ਦੀ ਨਿਆਈਂ ਆਕਾਸ਼ ਤੇ ਧਰਤੀ ਉੱਤੇ ਇਕ ਸਾਰ ਹੋ ਕੇ ਪਸਾਰੇ = ਪਸਾਰਦਾ ਹੈ। ਇਸ ਪ੍ਰਕਾਰ ਸੂਰਜ ਰੂਪ ਸਤਿਗੁਰੂ ਜੀ ਆਪਣੇ ਉਪਦੇਸ਼ ਰੂਪੀ ਕਿਰਨਾਂ ਦਾ ਤਾਣੇ-ਪੇਟੇ ਵਾਂਗ ਸੰਸਾਰ ਦੇ ਹਰ ਕੋਨੇ ਵਿਚ ਉਦੋਤ = ਪ੍ਰਕਾਸ਼ ਕਰਦੇ ਹਨ।

## ਧਰਤੀ ਅੰਦਰਿ ਸਹਨ ਸੀਲ; ਪਰਮਲ ਹਰੈ ਅਵਗੁਣ ਨ ਚਿਤਾਰੇ।

ਧਰਤੀ ਅੰਦਰਿ = ਵਿਚ ਬਹੁਤ ਸਹਿਨਸ਼ੀਲਤਾ ਹੈ, ਜੇਕਰ ਕੋਈ ਉਸ ਵਿੱਚੋਂ ਪਰਮਲ = ਚੰਦਨ ਨੂੰ ਹਰੈ = ਦੂਰ ਕਰ ਕੇ ਕੋਈ ਭੈੜੀ ਗੰਦਗੀ ਵਾਲੀ ਚੀਜ਼ ਉਸ ਉੱਤੇ ਸੁੱਟ ਦੇਵੇ ਤਾਂ ਵੀ ਉਹ ਉਸ ਦੇ ਅਵਗੁਣ = ਔਗੁਣ ਨ = ਨਹੀਂ ਚਿਤਾਰੇ = ਚਿਤਾਰਦੀ। ਇਸੇ ਤਰ੍ਹਾਂ ਸਤਿਗੁਰੂ ਜੀ ਧਰਤੀ ਦੀ ਨਿਆਈਂ

ਸਹਿਨਸ਼ੀਲਤਾ ਵਾਲੇ ਹਨ, ਜੇਕਰ ਕੋਈ ਨਿੰਦਕ ਪੁਰਸ਼ ਸੁਗੰਧੀ ਰੂਪ ਵਡਿਆਈ ਵਾਲੇ ਬਚਨ ਛੱਡ ਕੇ ਨਿੰਦਿਆ ਰੂਪ ਗੰਦਗੀ ਵਾਲੇ ਬਚਨ ਬੋਲੇ, ਤਾਂ ਸਤਿਗੁਰੂ ਜੀ ਉਸ ਦੇ ਔਗੁਣ ਨਹੀਂ ਚਿਤਾਰਦੇ ਭਾਵ ਸਮਾਨ ਬਿਰਤੀ ਵਿਚ ਰਹਿੰਦੇ ਹਨ।

## ਲਾਲ ਜਵਾਹਰ ਮਣਿ ਲੋਹਾ; ਸੁਇਨਾ ਪਾਰਸ ਜਾਤਿ ਬਿਚਾਰੇ।

ਜਿਵੇਂ ਲਾਲ, ਜਵਾਹਰ, ਮਣੀ ਆਦਿ ਵਿਚ ਜੋ ਮਹਾਨਤਾ ਹੈ ਅਤੇ ਲੋਹਾ ਪਾਰਸ ਨਾਲ ਛੁਹ ਕੇ ਸੋਨਾ ਬਣ ਜਾਤਿ = ਜਾਂਦਾ ਹੈ, ਉਸ ਦੀ ਬਿਚਾਰੇ = ਵਿਚਾਰ ਨਹੀਂ ਕੀਤੀ ਜਾਂਦੀ ਕਿ ਲੋਹੇ ਤੋਂ ਸੋਨਾ ਬਣਿਆ ਹੋਇਆ ਹੈ। ਲਾਲ, ਜਵਾਹਰ, ਮਣੀਆਂ ਦੀ ਇਹ ਵਿਚਾਰ ਨਹੀਂ ਕੀਤੀ ਜਾਂਦੀ ਕਿ ਕਿਹੜੇ ਪਹਾੜ ਵਿਚ ਪੈਦਾ ਹੋਏ ਹਨ, ਕੇਵਲ ਇਹੀ ਦੇਖਿਆ ਜਾਂਦਾ ਹੈ ਕਿ ਕੀਮਤੀ ਧਾਤੂਆਂ ਹਨ। ਇਸੇ ਤਰ੍ਹਾਂ ਜਗਿਆਸੂ ਰੂਪ ਲੋਹਾ ਗੁਰੂ ਰੂਪ ਪਾਰਸ ਨਾਲ ਮਿਲ ਕੇ ਸੁਇਨਾ = ਸ਼ੁੱਧ ਸਰੂਪ ਹੋ ਜਾਂਦਾ ਹੈ, ਮਣੀ ਦੀ ਨਿਆਈਂ ਭਗਤੀ, ਪ੍ਰੇਮ ਰੂਪੀ ਲਾਲ, ਬ੍ਰਹਮ ਗਿਆਨ ਰੂਪੀ ਜਵਾਹਰ ਨੂੰ ਪ੍ਰਾਪਤ ਕਰ ਲੈਂਦਾ ਹੈ। ਫਿਰ ਉਸ ਦੀ ਜਾਤ ਨਹੀਂ ਵਿਚਾਰੀ ਜਾਂਦੀ ਕਿ ਕਿਹੜੀ ਜਾਤ ਵਿੱਚੋਂ ਸੀ ਤੇ ਕਿਹੜੇ ਗੋਤ ਵਿੱਚੋਂ ਸੀ, ਉਹ ਬ੍ਰਹਮ ਗਿਆਨੀ ਗੁਰਸਿੱਖ ਹੋ ਜਾਂਦਾ ਹੈ।

## ਸਾਧਸੰਗਤਿ ਕਾ; ਅੰਤੁ ਨ ਪਾਰੇ ॥੨॥

ਇਸ ਤਰ੍ਹਾਂ ਸਾਧਸੰਗਤ ਕਾ = ਦੇ ਪਾਰੇ = ਪਾਰ-ਉਰਾਰ ਦਾ ਕੋਈ ਅੰਤ ਨ = ਨਹੀਂ ਪਾ ਸਕਦਾ ॥੨॥

### ਪਉੜੀ ੩ (ਸਤਿਗੁਰੂ ਸੇਵਾ ਸਭ ਫਲਦਾਤੀ)

## ਪਾਰਸ ਧਾਤ ਕੰਚਨ ਕਰੈ; ਹੋਇ ਮਨੂਰ ਨ ਕੰਚਨ ਝੂਰੈ।

ਜਿਵੇਂ ਪਾਰਸ ਅਸ਼ਟ ਧਾਤਾਂ ਨੂੰ ਕੰਚਨ = ਸੋਨਾ ਕਰੈ = ਕਰ ਦਿੰਦਾ ਹੈ, ਪਰ ਉਸ ਤੋਂ ਮਨੂਰ = ਸੜੇ ਲੋਹੇ ਦੀ ਭਸਮ ਕੰਚਨ = ਸੋਨਾ ਨਾ ਹੋਇ = ਹੋਣ ਕਰਕੇ ਪਾਰਸ ਝੂਰੈ = ਝੂਰਦਾ ਹੈ। ਇਸੇ ਤਰ੍ਹਾਂ ਪਾਰਸ ਦੀ ਨਿਆਈਂ ਸਤਿਗੁਰੂ ਜੀ ਹਨ, ਜੋ ਚਾਰ ਵਰਨਾਂ ਤੇ ਚਾਰ ਆਸ਼ਰਮਾਂ ਤੋਂ ਆਏ ਜਗਿਆਸੂਆਂ ਨੂੰ ਸ਼ੁੱਧ ਸਰੂਪ ਗੁਰਮੁਖ ਬਣਾ ਦਿੰਦੇ ਹਨ, ਪਰ ਲੋਹੇ ਦੀ ਮੈਲ ਵਤ ਨਾਸਤਕ ਸ਼ੁੱਧ ਸਰੂਪ ਨਹੀਂ ਹੁੰਦੇ ਤੇ ਸਦਾ ਹੀ ਝੂਰਦੇ ਰਹਿੰਦੇ ਹਨ।

***ਨੋਟ :*** ਮਨੂਰ ਦੋ ਤਰ੍ਹਾਂ ਦਾ ਹੁੰਦਾ ਹੈ, ਇਕ ਮਨੂਰ ਲੋਹਾ ਸੜ ਕੇ ਬਿਲਕੁਲ ਹੀ ਭਸਮ ਹੋ ਜਾਂਦਾ ਹੈ, ਉਸ ਨੂੰ ਭਸਮ ਲੋਹਾ ਕਹਿੰਦੇ ਹਨ। ਉਹ ਪਾਰਸ ਨਾਲ ਮਿਲ ਕੇ ਸੋਨਾ ਨਹੀਂ ਹੁੰਦਾ, ਜੋ ਭਾਈ ਸਾਹਿਬ ਨੇ ਇਸ ਪੰਕਤੀ ਵਿਚ ਦਿੱਤਾ ਹੈ।

ਦੂਸਰਾ ਮਨੂਰ, ਜੋ ਲੋਹਾ ਢਾਲਣ ਵੇਲੇ ਲੋਹੇ ਦੀ ਮੈਲ ਦਾ ਖੰਘਰ ਦੀ ਸ਼ਕਲ ਦਾ ਢੇਲਾ, ਜੋ ਸ਼ੁੱਧ ਲੋਹੇ ਤੋਂ ਵੱਖ ਹੋ ਜਾਂਦਾ ਹੈ, ਇਸ ਨੂੰ ਮੰਡੂਰ ਭੀ ਕਹਿੰਦੇ ਹਨ। ਇਹ ਪਾਰਸ ਨਾਲ ਮਿਲ ਕੇ ਸੋਨਾ ਹੋ ਜਾਂਦਾ ਹੈ।

## ਬਾਵਨ ਬੋਹੈ ਬਨਾਸਪਤਿ; ਬਾਂਸ ਨਿਗੰਧ ਨ ਬੋਹੈ ਹਜੂਰੈ।

ਬਾਵਨ ਚੰਦਨ ਸਾਰੀ ਬਨਸਪਤੀ ਨੂੰ ਬੋਹੈ = ਸੁਗੰਧਿਤ ਕਰਦਾ ਹੈ, ਪਰ ਨਿਗੰਧ = ਸੁਗੰਧ ਰਹਿਤ ਬਾਂਸ ਸਦਾ ਚੰਦਨ ਹਜੂਰੈ = ਕੋਲ ਰਹਿਣ ਕਰਕੇ ਵੀ ਬੋਹੈ = ਸੁਗੰਧਿਤ ਨ = ਨਹੀਂ ਹੁੰਦਾ। ਇਵੇਂ ਬਾਵਨ ਚੰਦਨ ਰੂਪ ਸਤਿਗੁਰੂ ਜੀ ਆਪਣੀ ਨਾਮ ਭਗਤੀ ਦੁਆਰਾ ਸਾਰੀ ਲੋਕਾਈ ਨੂੰ ਸੁਗੰਧਿਤ ਕਰਦੇ ਹਨ, ਪਰ ਬਾਂਸ ਦੀ ਨਿਆਈਂ ਨਾਮ ਤੋਂ ਹੀਣੇ ਮਨਮੁਖ ਲੋਕ ਸਤਿਗੁਰੂ ਜੀ ਦੇ ਕੋਲ ਰਹਿਣ ’ਤੇ ਵੀ ਨਾਮ ਦੀ ਸੁਗੰਧ ਤੋਂ ਵਾਂਝੇ ਰਹਿੰਦੇ ਹਨ।

## ਖੇਤੀ ਜੰਮੈ ਸਹਸ ਗੁਣ; ਕਲਰ ਖੇਤਿ ਨ ਬੀਜ ਉਗੂਰੈ।

('ਕੱਲਰ' ਕੱਸ ਕੇ ਬੋਲੋ)

ਜਿਵੇਂ ਖੇਤੀ ਚੰਗੀ ਜ਼ਮੀਨ ਅੰਦਰ ਸਹਸ = ਹਜ਼ਾਰਾਂ ਗੁਣਾਂ ਹੋ ਕੇ ਫਲਦੀ ਹੈ, ਪਰ ਕਲਰ = ਸ਼ੋਰੇ ਵਾਲੇ ਖੇਤ ਅੰਦਰ ਬੀਜ ਉਗੂਰੈ = ਉੱਗਦਾ ਨ = ਨਹੀਂ ਹੈ, ਇਸੇ ਤਰ੍ਹਾਂ ਸ਼ੁਭ ਗੁਣਾਂ ਨਾਲ ਭਰਪੂਰ ਹਿਰਦੇ ਅੰਦਰ ਨਾਮ ਰੂਪੀ ਖੇਤੀ ਹਜ਼ਾਰਾਂ ਗੁਣਾਂ ਹੋ ਕੇ ਫਲਦੀ ਹੈ, ਪਰ ਕੱਲਰੀ ਜ਼ਮੀਨ ਦੀ ਨਿਆਈਂ ਕਠੋਰ ਹਿਰਦੇ ਅੰਦਰ ਨਾਮ ਦਾ ਬੀਜ ਨਹੀਂ ਉੱਗਦਾ।

## ਉਲੂ ਸੁਝ ਨ ਸੁਝਈ; ਸਤਿਗੁਰੁ ਸੁਝ ਸੁਝਾਇ ਹਜੂਰੈ।

ਜਿਵੇਂ ਉੱਲੂ ਨੂੰ ਸੁਝ = ਸੂਰਜ ਦੇ ਪ੍ਰਕਾਸ਼ ਵਿਚ ਸੁਝਈ = ਦਿੱਸਦਾ ਨ = ਨਹੀਂ, ਇਸੇ ਤਰ੍ਹਾਂ ਉੱਲੂ ਦੀ ਨਿਆਈਂ ਮਨਮੁਖ ਲੋਕ ਸਤਿਗੁਰੂ ਰੂਪ ਸੂਰਜ ਦੇ ਪ੍ਰਕਾਸ਼ ਵਿਚ ਵੀ ਪ੍ਰਭੂ ਨੂੰ ਨਹੀਂ ਵੇਖ ਸਕਦੇ, ਪਰ ਸਤਿਗੁਰੂ ਰੂਪ ਸੁਝ = ਸੂਰਜ ਸਨਮੁਖ ਰਹਿਣ ਵਾਲੇ ਗੁਰਮੁਖਾਂ ਨੂੰ ਹਜੂਰੈ = ਅੰਗ-ਸੰਗ ਹੀ ਪ੍ਰਭੂ ਨੂੰ ਸੁਝਾਇ = ਦਿਖਾ ਦਿੰਦੇ ਹਨ।

## ਧਰਤੀ ਬੀਜੈ ਸੋ ਲੁਣੈ; ਸਤਿਗੁਰੁ ਸੇਵਾ ਸਭ ਫਲ ਚੂਰੈ।

ਧਰਤੀ ਅੰਦਰ ਜੋ ਕੁਝ ਵੀ ਬੀਜੈ = ਬੀਜੀਦਾ ਹੈ, ਸੋ = ਉਹੀ ਲੁਣੈ = ਵੱਢੀਦਾ ਹੈ, ਪਰ ਸਤਿਗੁਰਾਂ ਦੀ ਸੇਵਾ ਕਰਨ ਨਾਲ ਸਭ = ਸਾਰੇ ਫਲ ਚੂਰੈ = ਚੂਰਮੇ ਦੀ ਨਿਆਈਂ ਪ੍ਰਾਪਤ ਹੋ ਜਾਂਦੇ ਹਨ। ਜਿਵੇਂ ਚੂਰਮਾ ਖਾਣ ਵਾਲਾ ਸਨਿਗਧ ਪਦਾਰਥ ਜਿਸ ਵਿਚ ਘਿਉ, ਖੰਡ ਅਤੇ ਪੱਕਿਆ ਹੋਇਆ ਅੰਨ ਹੁੰਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਦੀ ਸੇਵਾ ਤੋਂ ਗਿਆਨ ਰੂਪੀ ਆਟਾ, ਪ੍ਰੇਮ ਰੂਪੀ ਘਿਉ, ਖੰਡ ਰੂਪੀ ਭਗਤੀ ਦਾ ਬਣਿਆ ਚੂਰਮਾ ਭੋਜਨ ਪ੍ਰਾਪਤ ਹੋ ਜਾਂਦਾ ਹੈ।

## ਬੋਹਿਥ ਪਵੈ ਸੁ ਨਿਕਲੈ; ਸਤਿਗੁਰੁ ਸਾਧ ਅਸਾਧੁ ਨ ਦੂਰੈ।

ਬੋਹਿਥ = ਜਹਾਜ਼ ਅੰਦਰ ਜੋ ਵੀ ਵਸਤੂ ਪਵੈ = ਪਾਈਦੀ ਹੈ, ਸੁ = ਉਹ ਹੀ ਸਮੁੰਦਰੋਂ ਪਾਰ ਨਿਕਲੈ = ਨਿਕਲਦੀ ਹੈ, ਪਰ ਸਤਿਗੁਰੂ ਰੂਪੀ ਜਹਾਜ਼ ਵਿਚ ਚੜ੍ਹਨ ਨਾਲ ਸਾਰੇ ਸਾਧ = ਭਲੇ ਪੁਰਸ਼ ਤੇ ਅਸਾਧੁ = ਖੋਟੇ ਪੁਰਸ਼ ਸੰਸਾਰ-ਸਮੁੰਦਰੋਂ ਤਰ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਸਾਰੇ ਪਾਪ ਦੂਰੈ = ਮਿਟ ਜਾਂਦੇ ਹਨ ਤੇ ਕੋਈ ਵਾਸ਼ਨਾ ਵੀ ਨ = ਨਹੀਂ ਰਹਿੰਦੀ।

## ਪਸੂ ਪਰੇਤਹੁੰ; ਦੇਵ ਵਿਚੂਰੈ ॥੩॥

ਇਸ ਪ੍ਰਕਾਰ ਸਤਿਗੁਰੂ ਜੀ ਕਿਸੇ ਦੇ ਔਗੁਣਾਂ ਨੂੰ ਨਾ ਵਿਚੂਰੈ = ਵਿਚਾਰਦੇ ਹੋਏ ਪਸ਼ੂ, ਪਰੇਤਹੁੰ = ਪ੍ਰੇਤਾਂ ਤੋਂ ਦੇਵਤੇ ਬਣਾ ਦਿੰਦੇ ਹਨ, ਭਾਵ ਮਨਮੁਖਾਂ ਵਾਲੀ ਬਿਰਤੀ ਤੋਂ ਗੁਰਮੁਖ ਬਿਰਤੀ ਵਾਲੇ ਬਣਾ ਦਿੰਦੇ ਹਨ ॥੩॥ ਜੈਸਾ ਕਿ :

**ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।** *(ਵਾਰ ੧੦, ਪਉੜੀ ੧੫)*

### ਪਉੜੀ ੪ (ਸਤਿਗੁਰ ਸ੍ਰੇਸ਼ਟਤਾ)

## ਕੰਚਨ ਹੋਵੈ ਪਾਰਸਹੁੰ; ਕੰਚਨ ਕਰੈ ਨ ਕੰਚਨ ਹੋਰੀ।

ਜਿਵੇਂ ਪਾਰਸਹੁੰ = ਪਾਰਸ ਤੋਂ ਕੰਚਨ = ਸੋਨਾ ਹੋਵੈ = ਹੁੰਦਾ ਹੈ, ਪਰੰਤੂ ਕੰਚਨ = ਸੋਨਾ ਹੋਰੀ = ਹੋਰ ਧਾਤ ਨੂੰ ਕੰਚਨ = ਸੋਨਾ ਨ = ਨਹੀਂ ਕਰੈ = ਕਰ ਸਕਦਾ।

## ਚੰਦਨ ਬਾਵਨ ਚੰਦਨਹੁੰ; ਓਦੂੰ ਹੋਰੁ ਨ ਪਵੈ ਕਰੋਰੀ।

ਜਿਵੇਂ ਬਾਵਨ ਚੰਦਨਹੁੰ = ਚੰਦਨ ਤੋਂ ਚੰਦਨ ਹੁੰਦਾ ਹੈ, ਪਰ ਓਦੂੰ = ਉਸ ਚੰਦਨ ਤੋਂ ਕਿਸੇ ਹੋਰ ਬੂਟੇ ਅੰਦਰ ਵਾਸ਼ਨਾ ਨ = ਨਹੀਂ ਪਵੈ = ਪੈਂਦੀ, ਕਰੋਰੀ = ਕਰੋੜਾਂ ਹੀ ਬਨਸਪਤੀ ਜਿਉਂ ਦੀ ਤਿਉਂ ਹੀ ਰਹਿੰਦੀ ਹੈ।

## ਵੁਠੈ ਜੰਮੈ ਬੀਜਿਆ; ਸਤਿਗੁਰੁ ਮਤਿ ਚਿਤਵੈ ਫਲ ਭੋਰੀ।

ਵਰਖਾ ਦੇ ਵੁਠੈ = ਵਰਸਣ ਨਾਲ ਹੀ ਜ਼ਮੀਨ ਅੰਦਰ ਬੀਜਿਆ ਬੀਜ ਜੰਮੈ = ਜੰਮਦਾ ਹੈ, ਪਰ ਸਤਿਗੁਰੂ ਜੀ ਦੀ ਮਤਿ = ਸਿੱਖਿਆ ਮਨ ਵਿਚ ਭੋਰੀ = ਰਤੀ ਕੁ ਚਿਤਵੈ = ਚਿਤਵਣ ਨਾਲ ਸਭ ਫਲ ਪ੍ਰਾਪਤ ਹੋ ਜਾਂਦੇ ਹਨ।

## ਰਾਤਿ ਪਵੈ ਦਿਹੁ ਆਥਵੈ; ਸਤਿਗੁਰੁ ਗੁਰੁ ਪੂਰਣ ਧੁਰ ਧੋਰੀ।

ਜਦ ਰਾਤ ਪਵੈ = ਪੈਂਦੀ ਹੈ, ਉਦੋਂ ਦਿਹੁ = ਦਿਨ ਆਥਵੈ = ਅਸਤ ਹੁੰਦਾ ਹੈ, ਪਰ ਪੂਰਨ ਸਤਿਗੁਰੂ ਗੁਰੁ = ਗੁਰੂ ਨਾਨਕ ਦੇਵ ਜੀ ਧੁਰ = ਮੁੱਢ ਤੋਂ ਹੀ ਧੋਰੀ = ਆਸਰਾ ਦੇਣ ਵਾਲੇ ਹਨ, ਜੋ ਸਦਾ ਇਕ-ਰਸ ਰਹਿੰਦੇ ਹਨ।

## ਬੋਹਿਥ ਪਰਬਤ ਨਾ ਚੜ੍ਹੈ; ਸਤਿਗੁਰੁ ਹਠ ਨਿਗ੍ਰਹੁ ਨ ਲਹੋਰੀ।

ਬੋਹਿਥ = ਜਹਾਜ਼ ਪਰਬਤ = ਪਹਾੜ ਉੱਤੇ ਨਾ = ਨਹੀਂ ਚੜ੍ਹੈ = ਚੜ੍ਹ ਸਕਦਾ, ਇਸੇ ਤਰ੍ਹਾਂ ਹੀ ਜੋਗ ਮਤ ਅਨੁਸਾਰ ਜੇ ਕੋਈ ਹਠ = ਜ਼ਿਦ ਕਰ ਕੇ ਆਪਣੇ ਇੰਦ੍ਰਿਆਂ ਨੂੰ ਨਿਗ੍ਰਹੁ = ਰੋਕਣਾ ਕਰੇ, ਪਰ ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਮਨ ਦੇ ਵਿੱਚੋਂ ਸੰਕਲਪਾਂ ਵਿਕਲਪਾਂ ਰੂਪੀ ਲਹੋਰੀ = ਲਹਿਰਾਂ ਨੂੰ ਨ = ਨਹੀਂ ਰੋਕਿਆ ਜਾ ਸਕਦਾ।

## ਧਰਤੀ ਨੋ ਭੁੰਚਾਲ ਡਰ; ਗੁਰਮਤਿ ਨਿਹਚਲ ਚਲੈ ਨ ਚੋਰੀ।

ਧਰਤੀ ਨੋ = ਨੂੰ ਭੁੰਚਾਲ = ਭੁਚਾਲ ਦਾ ਡਰ ਹੈ, ਪਰ ਗੁਰਮਤਿ = ਗੁਰੂ ਦੀ ਸਿੱਖਿਆ ਨਿਹਚਲ = ਅਚੱਲ ਹੈ, ਜੋ ਮਨ ਨੂੰ ਵਿਕਾਰਾਂ ਅਤੇ ਚੋਰੀ ਵਰਗੇ ਮਾੜੇ ਕੰਮਾਂ ਵਿਚ ਚਲੈ = ਚਲਾਇਮਾਨ ਨ = ਨਹੀਂ ਹੋਣ ਦਿੰਦੀ।

## ਸਤਿਗੁਰੁ; ਰਤਨ ਪਦਾਰਥ ਬੋਰੀ ॥੪॥

ਸਤਿਗੁਰੂ ਜੀ ਸਤਿ, ਸੰਤੋਖ, ਦਇਆ, ਧਰਮ ਆਦਿਕ ਸ਼ੁਭ ਗੁਣਾਂ ਰੂਪ ਰਤਨ ਪਦਾਰਥ ਦੀ ਬੋਰੀ ਹਨ ॥੪॥

### ਪਉੜੀ ੫ (ਸਾਧਸੰਗਤ ਤੋਂ ਬਲਿਹਾਰ)

## ਸੂਰਜ ਚੜਿਐ ਜਾਨਿ ਲੁਕ; ਉਲੂ ਅੰਧ ਕੰਧ ਜਗ ਮਾਹੀ।

(‘ਚੜ੍ਹਿਐ’ ਭਾਰਾ ਬੋਲੋ)

ਜਿਵੇਂ ਸੂਰਜ ਦੇ ਚੜਿਐ = ਚੜ੍ਹ ਜਾਣ ਨਾਲ ਉੱਲੂ ਅੰਧ = ਅੰਧੀਆਂ ਕੰਧਾਂ ਸਮਾਨ ਜਗ = ਜਗਤ ਮਾਹੀ = ਵਿਚ ਲੁਕ = ਛਿਪ ਜਾਂਦੇ ਹਨ, ਇਸੇ ਤਰ੍ਹਾਂ ਗੁਰੂ ਰੂਪ ਸੂਰਜ ਦੇ ਚੜ੍ਹਨ ਨਾਲ ਨਾਸਤਕ ਅਗਿਆਨ ਵਿਚ ਉੱਲੂਆਂ ਦੀ ਤਰ੍ਹਾਂ ਅੰਨ੍ਹੇ ਹੋ ਜਾਂਦੇ ਹਨ, ਉਨ੍ਹਾਂ ਦੇ ਅੱਗੇ ਸੰਸਾਰ ਵਿਚ ਦ੍ਵੈਸ਼ ਦੀ ਕੰਧ ਖੜੀ ਹੋ ਜਾਂਦੀ ਹੈ।

## ਬੁਕੇ ਸਿੰਘ ਉਦਿਆਨ ਮਹਿ; ਜੰਬੁਕ ਮਿਰਗ ਨ ਖੋਜੇ ਪਾਹੀ।

ਜਦੋਂ ਸਿੰਘ = ਸ਼ੇਰ ਉਦਿਆਨ = ਜੰਗਲ ਮਹਿ = ਵਿਚ ਬੁਕੇ = ਗਰਜਦਾ ਹੈ, ਤਦੋਂ ਜੰਬੁਕ = ਗਿੱਦੜ ਅਤੇ ਮਿਰਗ = ਹਿਰਨ ਆਸ ਪਾਹੀ = ਪਾਸ ਖੋਜੇ = ਲੱਭਿਆਂ ਵੀ ਲੱਭਦੇ ਨ = ਨਹੀਂ ਹਨ, ਇਸੇ ਤਰ੍ਹਾਂ ਜਦੋਂ ਸਤਿਗੁਰੂ ਰੂਪੀ ਸ਼ੇਰ ਸੰਸਾਰ ਰੂਪੀ ਜੰਗਲ ਵਿਚ ਗਰਜਦੇ ਹਨ, ਉਦੋਂ ਗਿੱਦੜ ਤੇ ਹਿਰਨ ਦੀ ਨਿਆਈਂ ਪਾਖੰਡੀ ਅਤੇ ਲੋਭੀ ਲੱਭਿਆਂ ਲੱਭਦੇ ਨਹੀਂ ਹਨ।

## ਚੜਿਆ ਚੰਦ ਅਕਾਸ ਤੇ; ਵਿਚਿ ਕੁਨਾਲੀ ਲੁਕੈ ਨਾਹੀ।

ਜਿਵੇਂ ਅਕਾਸ਼ ਤੇ = ਉੱਤੇ ਚੜ੍ਹਿਆ ਹੋਇਆ ਚੰਦ = ਚੰਦਰਮਾ ਕੁਨਾਲੀ = ਮਿੱਟੀ ਦੀ ਥਾਲੀ ਵਿਚ ਨਾਹੀ = ਨਹੀਂ ਲੁਕੈ = ਲੁਕਦਾ, ਇਸੇ ਪ੍ਰਕਾਰ ਗੁਰੂ ਰੂਪ ਚੰਦਰਮਾ ਸੰਸਾਰ ਰੂਪੀ ਆਕਾਸ਼ ਉੱਤੇ ਚੜ੍ਹਿਆ ਹੋਇਆ ਅਪਜਸ ਕਰਨ ਰੂਪ ਥਾਲੀ ਵਿਚ ਲੁਕਦਾ ਨਹੀਂ ਹੈ।

## ਪੰਖੀ ਜੇਤੇ ਬਨ ਬਿਖੈ; ਡਿਠੇ ਬਾਜ ਨ ਠਉਰਿ ਰਹਾਹੀ।

ਬਨ = ਜੰਗਲ ਬਿਖੈ = ਵਿਖੇ ਜੇਤੇ = ਜਿਤਨੇ ਭੀ ਪੰਖੀ = ਪੰਛੀ ਹਨ, ਸਾਰੇ ਬਾਜ਼ ਨੂੰ ਡਿਠੇ = ਦੇਖ ਕੇ ਠਉਰਿ = ਠਹਿਰੇ ਨ = ਨਹੀਂ ਰਹਾਹੀ = ਰਹਿੰਦੇ, ਇਸੇ ਤਰ੍ਹਾਂ ਸੰਸਾਰ ਰੂਪੀ ਜੰਗਲ ਵਿਚ ਜਿਤਨੇ ਭੀ ਪੰਛੀ ਰੂਪ ਪਾਖੰਡੀ ਹਨ, ਉਹ ਸਾਰੇ, ਗੁਰੂ ਰੂਪ ਬਾਜ਼ ਨੂੰ ਦੇਖ ਕੇ ਠਹਿਰ ਨਹੀਂ ਸਕਦੇ।

## ਚੋਰ ਯਾਰ ਹਰਾਮਖੋਰ; ਦਿਹੁ ਚੜਿਆ ਕੋ ਦਿਸੈ ਨਾਹੀ।

ਜਿਸ ਤਰ੍ਹਾਂ ਦਿਹੁ = ਦਿਨ ਚੜ੍ਹਨ ਨਾਲ ਚੋਰ, ਯਾਰ ਤੇ ਹਰਾਮਖੋਰ = ਹਰਾਮ ਦੀ ਖੋਰ ਖਾਣ ਵਾਲਿਆਂ ਵਿਚ ਕੋ = ਕੋਈ ਵੀ ਨਾਹੀ = ਨਹੀਂ ਦਿਸੈ = ਦਿੱਸਦਾ, ਇਸੇ ਤਰ੍ਹਾਂ ਜਦੋਂ ਹਿਰਦੇ ਅੰਦਰ ਸਤਿਗੁਰਾਂ ਦੇ ਉਪਦੇਸ਼ ਦਾ ਪ੍ਰਕਾਸ਼ ਹੁੰਦਾ ਹੈ, ਉਦੋਂ ਕਾਮ, ਕ੍ਰੋਧ ਆਦਿਕ ਵਿਸ਼ੇ-ਵਿਕਾਰ ਕਿਤੇ ਵੀ ਨਹੀਂ ਦਿੱਸਦੇ।

## ਸਾਧ ਸੰਗਤਿ ਵਿਟਹੁੰ; ਬਲਿ ਜਾਹੀ ॥੫॥

ਇਸ ਕਰਕੇ ਸਤਿਗੁਰਾਂ ਦੀ ਸਾਧਸੰਗਤ ਵਿਟਹੁੰ = ਤੋਂ ਸਭ ਬਲਿ = ਬਲਿਹਾਰ ਜਾਹੀ = ਜਾਂਦੇ ਹਨ ॥੫॥

### ਪਉੜੀ ੬ (ਸਾਧਸੰਗਤ ਧੰਨ ਹੈ)

## ਰਾਤਿ ਹਨ੍ਹੇਰੀ ਚਮਕਦੇ; ਲਖ ਕਰੋੜੀ ਅੰਬਰਿ ਤਾਰੇ।

ਜਿਵੇਂ ਆਕਾਸ਼ ਉੱਤੇ ਰਾਤ ਦੇ ਹਨ੍ਹੇਰੀ = ਹਨ੍ਹੇਰੇ ਵਿਚ ਲੱਖਾਂ, ਕਰੋੜੀ = ਕਰੋੜਾਂ ਤਾਰੇ ਚਮਕਦੇ ਹਨ। ਇਸ ਤਰ੍ਹਾਂ ਅਗਿਆਨਤਾ ਦੇ ਹਨੇਰੇ ਵਿਚ ਲੱਖਾਂ ਕਰੋੜਾਂ ਤਾਰਿਆਂ ਦੀ ਨਿਆਈਂ ਰਿਧੀਆਂ, ਸਿਧੀਆਂ ਚਮਕਦੀਆਂ ਹਨ।

## ਚੜਿਐ ਚੰਦ ਮਲੀਣ ਹੋਇ; ਕੋ ਲੁਕੈ ਕੋ ਬੁਕੈ ਬਬਾਰੇ।

ਚੰਦ ਦੇ ਚੜਿਐ = ਚੜ੍ਹਨ ਦੇ ਨਾਲ ਤਾਰਿਆਂ ਦੀ ਲੋਅ ਮਲੀਣ = ਮੈਲੀ ਹੋਇ = ਹੋ ਜਾਂਦੀ ਹੈ ਭਾਵ ਮੱਧਮ ਪੈ ਜਾਂਦੀ ਹੈ, ਉਨ੍ਹਾਂ ਵਿੱਚੋਂ ਕੋ = ਕੋਈ ਲੁਕੈ = ਲੁਕਦਾ ਹੈ, ਕੋ = ਕੋਈ ਬਬਾਰੇ = ਬੁੜ-ਬੁੜ ਕਰ ਕੇ ਬੁਕੈ = ਬੁੱਕਦੇ ਹਨ ਭਾਵ ਮੱਧਮ ਮੱਧਮ ਟਿਮਟਿਮਾਉਂਦੇ ਹਨ। ਇਸੇ ਤਰ੍ਹਾਂ ਸ਼ਬਦ ਰੂਪੀ ਚੰਦਰਮਾ ਦੇ ਚੜ੍ਹਨ

ਨਾਲ ਰਿਧੀਆਂ, ਸਿਧੀਆਂ ਵਾਲੇ ਸਾਰੇ ਮੱਧਮ ਪੈ ਜਾਂਦੇ ਹਨ, ਉਨ੍ਹਾਂ ਵਿੱਚੋਂ ਕੋਈ ਲੁਕਦਾ ਹੈ ਅਤੇ ਕੋਈ ਬੁੜ-ਬੁੜ ਕਰ ਕੇ ਬੋਲਦਾ ਹੈ।

## ਸੂਰਜ ਜੋਤਿ ਉਦੋਤ ਕਰਿ; ਤਾਰੇ ਚੰਦ ਨ ਰੈਣ ਅੰਧਾਰੇ।

ਜਿਵੇਂ ਸੂਰਜ ਆਪਣੀ ਜੋਤਿ ਦਾ ਉਦੋਤ = ਪ੍ਰਕਾਸ਼ ਕਰਿ = ਕਰਦਾ ਹੈ, ਉਦੋਂ ਸਾਰੇ ਤਾਰੇ, ਚੰਦਰਮਾ ਤੇ ਅੰਧਾਰੇ = ਹਨ੍ਹੇਰੀ ਰੈਣ = ਰਾਤ ਨ = ਨਹੀਂ ਰਹਿੰਦੀ, ਇਵੇਂ ਸਤਿਗੁਰਾਂ ਦੇ ਉਪਦੇਸ਼ ਦਾ ਜਦੋਂ ਪ੍ਰਕਾਸ਼ ਹੁੰਦਾ ਹੈ, ਉਦੋਂ ਸਾਰੇ ਅਗਿਆਨਤਾ ਰੂਪੀ ਤਾਰੇ, ਚੰਦਰਮਾ ਤੇ ਹਨ੍ਹੇਰੀ ਰਾਤ ਵਾਂਗ ਪਾਖੰਡ ਦੂਰ ਹੋ ਜਾਂਦੇ ਹਨ।

## ਦੇਵੀ ਦੇਵ ਨ ਸੈਵਕਾਂ; ਤੰਤ ਨ ਮੰਤ ਨ ਫੁਰਨ ਵਿਚਾਰੇ।

ਗੁਰੂ ਦੇ ਸ਼ਬਦ ਦੇ ਪ੍ਰਕਾਸ਼ ਦੁਆਰਾ ਨਾ ਹੀ ਦੇਵੀ, ਦੇਵਤਿਆਂ, ਨਾ ਹੀ ਸੈਵਕਾਂ = ਸ਼ਿਵ ਉਪਾਸ਼ਕਾਂ ਤੇ ਨਾ ਹੀ ਤੰਤ = ਤੰਤਰਾਂ ਮੰਤ = ਮੰਤਰਾਂ ਦੇ ਵਿਚਾਰੇ = ਵਿਚਾਰ ਫੁਰਨ = ਫੁਰਦੇ ਹਨ।

## ਵੇਦ ਕਤੇਬਾਂ ਅਸਟ ਧਾਤ; ਪੂਰੈ ਸਤਿਗੁਰੁ ਸਬਦ ਸਵਾਰੇ।

ਜਿਵੇਂ ਪਾਰਸ ਨਾਲ ਅਸਟ = ਅੱਠ ਧਾਤਾਂ ਛੂਹ ਕੇ ਸੋਨਾ ਹੋ ਕੇ ਸੰਵਰ ਜਾਂਦੀਆਂ ਹਨ, ਇਵੇਂ ਹੀ ਪੂਰੈ = ਪੂਰਨ ਸਤਿਗੁਰੂ ਦੇ ਸ਼ਬਦ ਨਾਲ ਮਿਲ ਕੇ ਵੇਦਾਂ ਵਾਲੇ ਚਾਰ ਵਰਨ ਤੇ ਕਤੇਬਾਂ ਵਾਲੇ ਚਾਰ ਮਜ਼ਹਬ ਇਕ ਗੁਰਮੁਖ ਹੋ ਕੇ ਸਵਾਰੇ = ਸੰਵਰ ਜਾਂਦੇ ਹਨ।

## ਗੁਰਮੁਖਿ ਪੰਥ ਸੁਹਾਵੜਾ; ਧੰਨ ਗੁਰੂ ਧੰਨ ਗੁਰੂ ਪਿਆਰੇ।

ਗੁਰਮੁਖਾਂ ਦਾ ਗੁਰਮੁਖਤਾਈ ਵਾਲਾ ਪੰਥ = ਰਸਤਾ ਬਹੁਤ ਸੁਹਾਵੜਾ = ਸ਼ੋਭਨੀਕ ਹੈ ਅਤੇ ਗੁਰੂ ਧੰਨ ਹੈ ਤੇ ਗੁਰੂ ਦੇ ਪਿਆਰੇ ਭੀ ਧੰਨ ਹਨ।

## ਸਾਧ ਸੰਗਤਿ; ਪਰਗਟ ਸੰਸਾਰੇ ॥੬॥

ਜੀਵਾਂ ਦਾ ਉੱਧਾਰ ਕਰਨ ਵਾਸਤੇ ਸਾਧਸੰਗਤ ਹੀ ਸੰਸਾਰੇ = ਸੰਸਾਰ ਅੰਦਰ ਪ੍ਰਗਟ ਰੂਪ ਹੈ, ਜਿਥੇ ਪਰਮਾਤਮਾ ਦਾ ਵਾਸਾ ਹੈ ॥੬॥

### ਪਉੜੀ ੭ (ਸਤਿਗੁਰੂ ਦੇ ਗਾਹਕ)

## ਚਾਰਿ ਵਰਨ ਚਾਰਿ ਮਜ਼ਹਬਾਂ; ਛਿਅ ਦਰਸਨ ਵਰਤਨ ਵਰਤਾਰੇ।

ਸੰਸਾਰ ਵਿਚ ਚਾਰ ਵਰਨਾਂ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼), ਚਾਰ ਮਜ਼ਹਬਾਂ (ਸ਼ੀਆ, ਸੁੰਨੀ, ਰਾਫ਼ਿਜ਼ੀ, ਇਮਾਮਸਾਫ਼ੀ) ਅਤੇ ਛਿਅ = ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬਿਪਰ, ਦਰਵੇਸ਼) ਦੇ ਵਰਤਾਰੇ ਵਰਤਨ = ਵਰਤਦੇ ਹਨ।

## ਦਸ ਅਵਤਾਰ ਹਜਾਰ ਨਾਵ; ਥਾਨ ਮੁਕਾਮ ਸਭੇ ਵਣਜਾਰੇ।

ਦਸ ਅਵਤਾਰ (ਕੱਛ, ਮੱਛ, ਵਰਾਹ ਆਦਿ) ਅਤੇ ਹੋਰ ਹਜ਼ਾਰਾਂ ਨਾਵਾਂ ਵਾਲੇ ਤੇ ਮੁਕਾਮੀ ਥਾਨ = ਥਾਵਾਂ ਵਾਲੇ ਸਭੇ = ਸਾਰੇ ਗੁਰੂ ਦੇ ਦਰ ਉੱਤੇ ਵਣਜਾਰੇ = ਵਣਜ ਕਰਨ ਵਾਲੇ ਹਨ।

## ਇਕਤੁ ਹਟਹੁ ਵਣਜ ਲੈ; ਦਸ ਦਿਸੰਤਰਿ ਕਰਨ ਪਸਾਰੇ।

ਸਾਰੇ ਵਣਜਾਰੇ ਗੁਰੂ ਦੀ ਇਕਤੁ = ਇਕ ਹਟਹੁ = ਹੱਟ ਉੱਤੇ ਨਾਮ ਰੂਪੀ ਵਣਜ = ਸੌਦਾ ਲੈ ਕੇ ਦਸੇ ਦਿਸੰਤਰਿ = ਦਿਸ਼ਾਵਾਂ ਵਿਚ ਪਸਾਰੇ = ਪਸਾਰਾ ਕਰਨ = ਕਰਦੇ ਹਨ ਭਾਵ ਗੁਰੂ ਦੇ ਉਪਦੇਸ਼ ਦਾ ਪ੍ਰਚਾਰ ਕਰਦੇ ਹਨ।

## ਸਤਿਗੁਰ ਪੂਰਾ ਸਾਹੁ ਹੈ; ਬੇਪਰਵਾਹੁ ਅਥਾਹ ਭੰਡਾਰੇ।

ਸਤਿਗੁਰੂ ਜੀ ਪੂਰਾ = ਪੂਰਨ ਬੇਪਰਵਾਹੁ = ਵੇਪ੍ਰਵਾਹ ਸਾਹੁ = ਸ਼ਾਹੂਕਾਰ ਹਨ, ਜਿਨ੍ਹਾਂ ਦੇ ਨਾਮ ਦੇ ਅਥਾਹ = ਬੇਅੰਤ ਭੰਡਾਰੇ = ਭੰਡਾਰ ਹਨ।

## ਲੈ ਲੈ ਮੁਕਰ ਪਾਨਿ ਸਭ; ਸਤਿਗੁਰ ਦੇਇ ਨ ਦੇਂਦਾ ਹਾਰੇ।

('ਮੁਕਰ' ਥੋੜ੍ਹਾ ਕੱਸ ਕੇ ਬੋਲੋ)

ਸਭ = ਸਾਰੇ ਗਾਹਕ ਸਤਿਗੁਰਾਂ ਤੋਂ ਦਾਤਾਂ ਲੈ ਲੈ ਕੇ ਮੁਕਰ ਪਾਨਿ = ਪੈਂਦੇ (ਜਾਂਦੇ) ਹਨ, ਪਰ ਸਤਿਗੁਰੂ ਜੀ ਦਾਤਾਂ ਦੇਇ = ਦਿੰਦੇ ਰਹਿੰਦੇ ਹਨ ਤੇ ਕਦੇ ਭੀ ਦਾਤਾਂ ਦੇਂਦਾ = ਦਿੰਦੇ ਹੋਏ ਹਾਰੇ = ਹਾਰਦੇ ਭਾਵ ਥੱਕਦੇ ਨ = ਨਹੀਂ ਹਨ।

## ਇਕੁ ਕਵਾਉ ਪਸਾਉ ਕਰਿ; ਓਅੰਕਾਰ ਅਕਾਰ ਸਵਾਰੇ।

ਓਅੰਕਾਰ = ਪਰਮਾਤਮਾ ਨੇ ਇਕ ਕਵਾਉ = ਵਾਕ ਤੋਂ ਸਾਰੀ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕਰਿ = ਕਰ ਕੇ ਆਪਣੇ ਸਰਗੁਣ ਅਕਾਰ = ਸਰੂਪ ਨੂੰ ਸਵਾਰੇ = ਸਵਾਰਿਆ ਹੈ।

## ਪਾਰਬ੍ਰਹਮ; ਸਤਿਗੁਰੁ ਬਲਿਹਾਰੇ ॥੭॥

ਇਸ ਲਈ ਭਾਈ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਪਾਰਬ੍ਰਹਮ ਰੂਪ ਸਤਿਗੁਰੂ ਜੀ ਤੋਂ ਬਲਿਹਾਰੇ = ਕੁਰਬਾਨ ਜਾਂਦਾ ਹਾਂ ॥੭॥

### ਪਉੜੀ ੮ (ਬਿਨਾਂ ਗੁਰੂ ਗਤਿ ਨਹੀਂ)

## ਪੀਰ ਪੈਕੰਬਰ ਔਲੀਏ; ਗੌਸ ਕੁਤਬ ਉਲਮਾਉ ਘਨੇਰੇ।

ਪੀਰ = ਮੁਸਲਮਾਨਾਂ ਦੇ ਮੁਰਸ਼ਦ ਅਖਵਾਉਣ ਵਾਲੇ, ਪੈਕੰਬਰ = ਪੈਗ਼ੰਬਰ, ਆਕਾਸ਼ ਤੋਂ ਭਾਵ ਖ਼ੁਦਾ ਦਾ ਪੈਗ਼ਾਮ ਸੁਨੇਹਾ ਲਿਆਉਣ ਵਾਲੇ (ਜਿਸ ਪ੍ਰਕਾਰ ਕੁਰਾਨ ਦੀ ਰਚਨਾ ਹੋਈ। ਇਕ ਲੱਖ ਚੌਵੀ ਹਜ਼ਾਰ ਪੈਗ਼ੰਬਰ ਅਤੇ ਇਕ ਹਜ਼ਾਰ ਖ਼ਲੀਫ਼ਾ ਮੰਨਿਆ ਹੈ। ਮੁਹੰਮਦ ਸਾਹਿਬ ਨੂੰ ਆਖ਼ਰੀ ਪੈਗ਼ੰਬਰ ਮੰਨਦੇ ਹਨ), ਔਲੀਏ = ਕਰਾਮਾਤੀ ਫ਼ਕੀਰ, ਗੌਸ = ਮੁਸਲਮਾਨ ਫ਼ਕੀਰਾਂ ਦਾ ਇਕ ਖ਼ਾਸ ਦਰਜਾ, ਕੁਤਬ = ਕਿਤਾਬਾਂ ਭਾਵ ਕਤੇਬਾਂ ਦਾ ਪ੍ਰਚਾਰ ਕਰਨ ਵਾਲਾ ਤੇ ਉਲਮਾਉ = ਵਿਦਵਾਨ ਘਨੇਰੇ = ਬਹੁਤ ਹੋਏ ਹਨ।

## ਸੇਖ ਮਸਾਇਕ ਸਾਦਕਾਂ; ਸੁਹਦੇ ਔਰੁ ਸਹੀਦ ਬਹੁਤੇਰੇ।

ਸੇਖ = ਮੁਸਲਮਾਨਾਂ ਵਿਚ ਸਰਬ-ਉੱਚ ਜਾਤੀ ਵਾਲੇ (ਜਿਸ ਤਰ੍ਹਾਂ ਹਿੰਦੂਆਂ ਵਿਚ ਬ੍ਰਾਹਮਣ ਉੱਚ ਜਾਤੀ ਵਾਲੇ ਮੰਨੇ ਜਾਂਦੇ ਹਨ **ਵਾ**: ਸੇਖ = ਬਜ਼ੁਰਗ **ਵਾ**: ਹਿੰਦੂਆਂ ਤੋਂ ਮੁਸਲਮਾਨ ਹੋਏ ਨੂੰ ਸੇਖ ਕਹਿੰਦੇ ਹਨ), ਮਸਾਇਕ = ਮਿਹਨਤਾਂ ਕਰਨ ਵਾਲੇ **ਵਾ**: ਮੁਸ਼ੱਕਤਾਂ ਕਰਨ ਵਾਲੇ ਫ਼ਕੀਰ ਲੋਕ, ਸਾਦਕਾਂ = ਸਿਦਕ ਭਰੋਸੇ

ਵਾਲੇ, ਮੁਰੀਦ ਅਖਵਾਉਣ ਵਾਲੇ, ਸੁਹਦੇ = ਅਲਬੇਰੇ ਫ਼ਕੀਰ, ਗ਼ਰੀਬ (ਪੋਠੋਹਾਰ ਵਿਚ ਗ਼ਰੀਬ ਨੂੰ ਸੁਹਦੇ ਕਹਿੰਦੇ ਹਨ), ਔਰ = ਅਤੇ ਸਹੀਦ = ਧਰਮ ਯੁੱਧ ਵਿਚ ਸਨਮੁੱਖ ਲੜ ਕੇ ਪ੍ਰਾਣ ਤਿਆਗਣ ਵਾਲੇ **ਵਾ:** ਸੁਹਦੇ = ਧਰਮ ਦੇ ਸਾਖੀ ਅਤੇ ਬਹੁਤੇਰੇ = ਬੇਅੰਤ ਸਹੀਦ = ਧਰਮ ਵੀਰ ਹੋਏ ਹਨ।

## ਕਾਜੀ ਮੁਲਾਂ ਮਉਲਵੀ; ਮੁਫਤੀ ਦਾਨਸਵੰਦ ਬੰਦੇਰੇ।

(‘ਕਾਜ਼ੀ’ ਪੋਲਾ, ‘ਮੁੱਲਾਂ’ ਕੱਸ ਕੇ ਤੇ ‘ਦਾਨਸ਼-ਵੰਦ’ ਬੋਲੋ)

ਕਾਜੀ = ਨਿਆਂ ਕਰਨ ਵਾਲੇ, ਸ਼ਰ੍ਹਾ ਦੀ ਵਿਵਸਥਾ ਦੱਸ ਕੇ, ਸ਼ਰ੍ਹਾ ਇਉਂ ਕਹਿੰਦੀ ਹੈ, ਫ਼ਤਵੇ ਲਾਉਣ ਵਾਲੇ, ਮੁਲਾਂ = ਮੁਲਾਣੇ, ਬੱਚਿਆਂ ਨੂੰ ਮਦੱਰਸਿਆਂ ਵਿਚ ਪੜ੍ਹਾਉਣ ਵਾਲੇ ਜਾਂ ਮੁਰਦਿਆਂ ਨੂੰ ਦਬਾਉਣ ਵੇਲੇ ਜਾਣ ਵਾਲੇ, ਮਉਲਵੀ = ਜਿਸ ਦਾ ਮੌਲਾ (ਪਰਮੇਸ਼ਰ) ਨਾਲ ਸੰਬੰਧ ਹੈ ਭਾਵ ਇਲਮ ਦੇਣ ਵਾਲੇ, ਮੁਫਤੀ = ਫ਼ਤਵਾ ਦੇਣ ਵਾਲਾ **ਵਾ:** ਕਾਜ਼ੀ ਦਾ ਫ਼ੈਸਲਾ ਜਾਰੀ ਕਰਨ ਵਾਲਾ ਕਰਮਚਾਰੀ ਅਤੇ ਦਾਨਸਵੰਦ = ਅਕਲਮੰਦ ਬੰਦੇਰੇ = ਬੰਦੇ ਭੀ ਅਨੇਕਾਂ ਹੋਏ ਹਨ।

## ਰਿਖੀ ਮੁਨੀ ਦਿਗੰਬਰਾ; ਕਾਲਖ ਕਰਾਮਾਤ ਅਗਲੇਰੇ।

ਰਿਖੀ = ਰਿਸ਼ੀ, ਮੁਨੀ, ਦਿਗੰਬਰਾ (ਦਿਗ + ਅੰਬਰਾ) ਦਿਗ = ਦਿਸ਼ਾ ਨੂੰ ਅੰਬਰਾ = ਬਸਤਰ ਬਣਾਉਣ ਵਾਲੇ ਨਾਂਗੇ ਭੀ ਕਰਾਮਾਤ ਦੀ ਕਾਲਖ ਵਿਚ ਫਸੇ ਹੋਏ ਅਗਲੇਰੇ = ਬਹੁਤੇ ਹਨ।

## ਸਾਧਕ ਸਿਧ ਅਗਣਤ ਹੈਨਿ; ਆਪ ਜਣਾਇਨਿ ਵਡੇ ਵਡੇਰੇ।

ਅਗਣਤ = ਅਣਗਿਣਤ ਹੀ ਸਾਧਕ = ਸਾਧਨਾਂ ਕਰਨ ਵਾਲੇ ਪੁਰਖ, ਸਿਧ = ਸਿਧੀਆਂ ਦੀ ਪ੍ਰਾਪਤੀ ਵਾਲੇ ਜੋਗੀ ਹੈਨਿ = ਹਨ, ਜੋ ਆਪਣੇ ਆਪ ਨੂੰ ਵਡੇ ਵਡੇਰੇ = ਵੱਡਿਆਂ ਤੋਂ ਵੱਡੇ ਜਣਾਇਨਿ = ਜਣਾਉਂਦੇ ਭਾਵ ਕਹਾਉਂਦੇ ਹਨ।

## ਬਿਨ ਗੁਰ ਕੋਇ ਨ ਸਿਝਈ; ਹਉਮੈ ਵਧਦੀ ਜਾਇ ਵਧੇਰੇ।

ਗੁਰ = ਗੁਰੂ ਤੋਂ ਬਿਨ = ਬਿਨਾਂ ਕੋਇ = ਕੋਈ ਭੀ ਸਿਝਈ = ਮੁਕਤ ਨ = ਨਹੀਂ ਹੋ ਸਕਦਾ, ਸਗੋਂ ਗੁਰੂ ਤੋਂ ਬਿਨਾਂ ਹਉਮੈ ਦੀ ਮੈਲ ਵਧੇਰੇ = ਬਹੁਤੀ ਵੱਧਦੀ ਜਾਇ = ਜਾਂਦੀ ਹੈ।

## ਸਾਧ ਸੰਗਤਿ ਬਿਨ; ਹਉਮੈ ਹੇਰੇ ॥੮॥

ਇਸ ਪ੍ਰਕਾਰ ਸਾਧਸੰਗਤ ਤੋਂ ਬਿਨ = ਬਿਨਾਂ ਇਹ ਸਭ ਹਉਮੈ = ਹੰਕਾਰ ਵਿਚ ਹੇਰੇ = ਦੇਖੀਦੇ ਹਨ ॥੮॥

### ਪਉੜੀ ੯ (ਓਅੰਕਾਰ ਤੋਂ ਬਿਨਾਂ ਸਭ ਨਿਊਨ ਹਨ)

## ਕਿਸੈ ਰਿਧਿ ਸਿਧਿ ਕਿਸੈ ਦੇਇ; ਕਿਸੈ ਨਿਧਿ ਕਰਾਮਾਤ ਸੁ ਕਿਸੈ।

ਸੁ = ਉਸ ਪ੍ਰਭੂ ਨੇ ਕਿਸੈ = ਕਿਸੇ ਨੂੰ ਰਿਧਿ = ਰਿਧੀਆਂ, ਕਿਸੈ = ਕਿਸੇ ਨੂੰ ਸਿਧਿ = ਸਿਧੀਆਂ, ਕਿਸੈ = ਕਿਸੇ ਨੂੰ ਨਿਧਿ = ਨਿਧੀਆਂ ਅਤੇ ਕਿਸੈ = ਕਿਸੇ ਨੂੰ ਕਰਾਮਾਤਾਂ ਦੇਇ = ਦਿੱਤੀਆਂ ਹਨ।

## ਕਿਸੈ ਰਸਾਇਣਿ ਕਿਸੈ ਮਣਿ; ਕਿਸੈ ਪਾਰਸ ਕਿਸੈ ਅੰਮ੍ਰਿਤ ਰਿਸੈ।

ਕਿਸੈ = ਕਿਸੇ ਨੂੰ ਰਸਾਇਣ ਵਿੱਦਿਆ, ਕਿਸੈ = ਕਿਸੇ ਨੂੰ ਮਣਿ = ਮਣੀ, ਕਿਸੈ = ਕਿਸੇ ਨੂੰ ਪਾਰਸ ਤੇ ਕਿਸੈ = ਕਿਸੇ ਨੂੰ ਅੰਮ੍ਰਿਤ ਰਿਸੈ = ਨਿਕਲਿਆ ਭਾਵ ਮਿਲਿਆ ਹੈ।

## ਤੰਤ ਮੰਤ ਪਾਖੰਡ ਕਿਸੈ; ਵੀਰਾਰਾਧ ਦਿਸੰਤਰ ਦਿਸੈ।

ਕਿਸੈ = ਕਿਸੇ ਨੂੰ ਤੰਤ ਮੰਤ = ਤੰਤਰਾਂ ਮੰਤਰਾਂ ਦੇ ਪਾਖੰਡ, ਕਿਸੇ ਨੂੰ ਵੀਰਾਰਾਧ (ਵੀਰ + ਅਰਾਧ) ੫੨ ਵੀਰਾਂ ਦੀ ਅਰਾਧਨਾ ਅਤੇ ਕਿਸੇ ਨੂੰ ਦਿਸੰਤਰ = ਦੇਸ਼ਾਂ-ਦੇਸ਼ਾਂਤਰਾਂ ਵਿਚ ਭਟਕਣਾ ਹੀ ਦਿਸੈ = ਦਿੱਸਦਾ ਹੈ।

## ਕਿਸੈ ਕਾਮਧੇਨੁ ਪਾਰਜਾਤ; ਕਿਸੈ ਲਖਮੀ ਦੇਵੈ ਜਿਸੈ।

ਕਿਸੈ = ਕਿਸੇ ਨੂੰ ਕਾਮਧੇਨ ਗਊ, ਕਿਸੇ ਨੂੰ ਪਾਰਜਾਤ = ਕਲਪ-ਬ੍ਰਿਛ ਅਤੇ ਕਿਸੈ = ਕਿਸੇ ਨੂੰ ਲਖਮੀ = ਲੱਛਮੀ ਹੀ ਦਿੱਤੀ ਹੋਈ ਹੈ, ਜਿਸੈ = ਜਿਸ ਨੂੰ ਉਹ ਪਰਮੇਸ਼ਰ ਦੇਵੈ = ਦਿੰਦਾ ਹੈ, ਉਸ ਨੂੰ ਹੀ ਕੁਝ ਮਿਲਦਾ ਹੈ।

## ਨਾਟਕ ਚੇਟਕ ਆਸਣਾ; ਨਿਵਲੀ ਕਰਮ ਭਰਮ ਭਉ ਮਿਸੈ।

ਕਈ ਨਾਟਕ = ਤਮਾਸ਼ੇ ਰਚਣ ਵਾਲੇ, ਚੇਟਕ = ਜਾਦੂ ਦਿਖਾਉਣ ਵਾਲੇ, ਆਸਣਾ = ਆਸਣ ਲਾਉਣ ਵਾਲੇ ਅਤੇ ਕਈ ਨਿਵਲੀ ਕਰਮ = ਨੇਤੀ ਧੋਤੀ ਆਦਿਕ ਕਰਮ ਕਰਨ ਵਾਲੇ ਭਰਮ ਤੇ ਭਉ = ਡਰ ਦੇ ਮਿਸੈ = ਬਹਾਨੇ ਕਰਦੇ ਹਨ।

## ਜੋਗੀ ਭੋਗੀ ਜੋਗੁ ਭੋਗੁ; ਸਦਾ ਸੰਜੋਗੁ ਵਿਜੋਗੁ ਸਲਿਸੈ।

ਜੋਗੀ ਜੋਗ ਦੀਆਂ ਜੁਗਤਾਂ, ਭੋਗੀ ਭੋਗ ਵਾਲੇ ਪਦਾਰਥਾਂ ਦੇ ਕਾਰਨ ਸੰਜੋਗ ਵਿਜੋਗੁ = ਮੇਲ-ਮਿਲਾਪ ਤੇ ਵਿਛੋੜੇ ਵਿਚ ਸਲਿਸੈ = ਵਿਸ਼ੇਸ਼ ਕਰਕੇ ਮਿਲਦੇ ਹਨ ਭਾਵ ਜੰਮਦੇ ਮਰਦੇ ਰਹਿੰਦੇ ਹਨ।

## ਓਅੰਕਾਰ; ਅਕਾਰ ਸੁ ਤਿਸੈ ॥੯॥

ਤਿਸੈ = ਉਸ ਸੁ = ਸ੍ਰੇਸ਼ਟ ਓਅੰਕਾਰ = ਪਰਮੇਸ਼ਰ ਤੋਂ ਹੀ ਸਾਰੀ ਸ੍ਰਿਸ਼ਟੀ ਦਾ ਅਕਾਰ ਬਣਿਆ ਹੋਇਆ ਹੈ ॥੯॥

***ਨੋਟ :*** ਕਿੱਸੈ, ਰਿੱਸੈ, ਦਿੱਸੈ, ਜਿੱਸੈ, ਮਿੱਸੈ, ਸਲਿੱਸੈ, ਤਿੱਸੈ, ਇਹ ਸਾਰੇ ਅੱਧਕ ਸਹਿਤ ਬੋਲੋ।

### ਪਉੜੀ ੧੦ (ਮਾਣਸ ਜਨਮ ਉੱਤਮਤਾ ਵਾਲਾ)

## ਖਾਣੀ ਬਾਣੀ ਜੁਗ ਚਾਰਿ; ਲਖ ਚਉਰਾਸੀਹ ਜੂਨਿ ਉਪਾਈ।

ਪਰਮੇਸ਼ਰ ਨੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ), ਚਾਰ ਬਾਣੀਆਂ (ਪਰਾ, ਪਸੰਤੀ, ਮੱਧਮ, ਬੈਖਰੀ), ਚਾਰ ਜੁਗ (ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਅਤੇ ਚਉਰਾਸੀਹ = ਚੌਰਾਸੀ ਲੱਖ ਜੂਨਾਂ ਉਪਾਈ = ਪੈਦਾ ਕੀਤੀਆਂ ਹਨ।

## ਉਤਮ ਜੂਨਿ ਵਖਾਣੀਐ; ਮਾਣਸ ਜੂਨਿ ਦੁਲੰਭ ਦਿਖਾਈ।

ਮਨੁੱਖਾ ਜੂਨ ਸਭ ਤੋਂ ਦੁਲੰਭ = ਦੁਰਲੱਭ ਜੂਨ ਵਖਾਣੀਐ = ਕਥਨ ਕੀਤੀ ਗਈ ਹੈ, ਇਸ ਕਰਕੇ ਇਸ ਨੂੰ ਸਭ ਤੋਂ ਉਤਮ = ਸ੍ਰੇਸ਼ਟ ਜੂਨ ਕਰਕੇ ਦਿਖਾਈ = ਦਿਖਾਇਆ ਗਿਆ ਹੈ।

## ਸਭ ਜੂਨੀ ਕਰਿ ਵਸ ਤਿਸੁ; ਮਾਣਸ ਨੋ ਦਿਤੀ ਵਡਿਆਈ।

ਮਾਣਸ = ਮਨੁੱਖਾ ਜੂਨ ਨੋ = ਨੂੰ ਸਭ ਤੋਂ ਵੱਡੀ ਵਡਿਆਈ = ਸ਼ੋਭਾ ਦਿੱਤੀ ਗਈ ਹੈ, ਕਿਉਂਕਿ ਹੋਰ ਸਭ = ਸਾਰੀਆਂ ਚੌਰਾਸੀ ਲੱਖ ਜੂਨੀ = ਜੂਨਾਂ ਤਿਸੁ = ਇਸ ਦੇ ਵੱਸ ਵਿਚ ਕਰਿ = ਕੀਤੀਆਂ ਹੋਈਆਂ ਹਨ।

## ਬਹੁਤੇ ਮਾਣਸ ਜਗਤ ਵਿਚਿ; ਪਰਾਧੀਨ ਕਿਛੁ ਸਮਝ ਨ ਪਾਈ।

ਜਗਤ ਵਿਚ ਬਹੁਤੇ ਮਾਣਸ = ਮਨੁੱਖ ਪਰਾਧੀਨ = ਇਕ ਦੂਸਰੇ ਦੇ ਅਧੀਨ ਰਹਿੰਦੇ ਹਨ ਤੇ ਉਨ੍ਹਾਂ ਨੂੰ ਅਧੀਨਤਾ ਦੇ ਕਾਰਨ ਆਪਣੇ ਆਪ ਦੀ ਕਿਛੁ = ਕੁਝ ਵੀ ਸਮਝ ਨ = ਨਹੀਂ ਪਾਈ = ਪੈਂਦੀ।

## ਤਿਨ ਮੈ ਸੋ ਆਧੀਨ ਜੋ; ਮੰਦੀ ਕੰਮੀ ਜਨਮੁ ਗਵਾਈ।

('ਮੈ' ਬਿੰਦੀ ਤੋਂ ਬਿਨਾਂ ਬੋਲੋ)

ਤਿਨ = ਉਨ੍ਹਾਂ ਮਨੁੱਖਾਂ ਮੈ = ਵਿੱਚੋਂ ਸੋ = ਉਹ ਮਨੁੱਖ ਆਧੀਨ = ਅਧੀਨ ਹਨ, ਜੋ ਮੰਦੀ = ਮੰਦੇ ਕੰਮੀ = ਕੰਮਾਂ ਵਿਚ ਆਪਣਾ ਮਨੁੱਖਾ ਜਨਮ ਗਵਾਈ = ਗਵਾ ਲੈਂਦੇ ਹਨ।

## ਸਾਧ ਸੰਗਤਿ ਦੇ ਵੁਠਿਆਂ; ਲਖ ਚਉਰਾਸੀਹ ਫੇਰਿ ਮਿਟਾਈ।

ਸਾਧਸੰਗਤ ਦੇ ਵਿਚ ਵੁਠਿਆਂ = ਨਿਵਾਸ ਕਰਨ ਦੇ ਨਾਲ ਚਉਰਾਸੀਹ = ਚੌਰਾਸੀ ਲੱਖ ਜੂਨਾਂ ਦਾ ਫੇਰਿ = ਗੇੜਾ ਮਿਟਾਈ = ਮਿਟ ਜਾਂਦਾ ਹੈ ਭਾਵ ਜੰਮਣ ਮਰਨ ਤੋਂ ਮੁਕਤ ਹੋ ਜਾਂਦਾ ਹੈ।

## ਗੁਰੁ ਸਬਦੀ; ਵਡੀ ਵਡਿਆਈ ॥੧੦॥

ਕਿਉਂਕਿ ਸਾਧਸੰਗਤ ਵਿਚ ਗੁਰੁ = ਗੁਰੂ ਦੇ ਸ਼ਬਦ ਦੀ ਹੀ ਵੱਡੀ ਵਡਿਆਈ ਹੈ॥੧੦॥

### ਪਉੜੀ ੧੧ (ਗੁਰਮੁਖ ਗਾਡੀ ਰਾਹ)

## ਗੁਰਸਿਖ ਭਲਕੇ ਉਠ ਕਰਿ; ਅੰਮ੍ਰਿਤ ਵੇਲੇ ਸਰੁ ਨਾਵੰਦਾ।

('ਨ੍ਹਾਵੰਦਾ' ਭਾਰਾ ਬੋਲੋ)

ਗੁਰਸਿੱਖ ਭਲਕੇ = ਹਰ ਰੋਜ਼ ਸਵੇਰੇ ਉੱਠ ਕਰਿ = ਕਰਕੇ ਅੰਮ੍ਰਿਤ ਵੇਲੇ ਸਰੁ = ਸਰੋਵਰ ਵਿਚ ਨਾਵੰਦਾ = ਨਹਾਉਂਦਾ ਹੈ, ਭਾਵ ਇਸ਼ਨਾਨ ਕਰਦਾ ਹੈ।

## ਗੁਰੁ ਕੈ ਬਚਨ ਉਚਾਰਿ ਕੈ; ਧਰਮਸਾਲਾ ਦੀ ਸੁਰਤਿ ਕਰੰਦਾ।

ਫਿਰ ਗੁਰੁ = ਗੁਰੂ ਕੈ = ਦੇ ਬਚਨ = ਉਪਦੇਸ਼ਾਂ ਨੂੰ ਉਚਾਰ ਕੈ = ਕੇ ਧਰਮਸਾਲਾ = ਸਾਧਸੰਗਤਿ ਵਿਚ ਜਾਣ ਦਾ ਸੁਰਤਿ = ਧਿਆਨ ਕਰੰਦਾ = ਕਰਦਾ ਹੈ।

## ਸਾਧ ਸੰਗਤਿ ਵਿਚਿ ਜਾਇ ਕੈ; ਗੁਰਬਾਣੀ ਦੇ ਪ੍ਰੀਤਿ ਸੁਣੰਦਾ।

ਸਾਧਸੰਗਤ ਵਿਚ ਜਾਇ = ਜਾ ਕੈ = ਕੇ ਗੁਰਬਾਣੀ = ਗੁਰੂ ਦੇ ਬਚਨਾਂ ਨੂੰ ਪ੍ਰੀਤਿ = ਪ੍ਰੇਮ ਨਾਲ ਸੁਣੰਦਾ = ਸੁਣਦਾ ਹੈ।

## ਸੰਕਾ ਮਨਹੁ ਮਿਟਾਇ ਕੈ; ਗੁਰੁ ਸਿਖਾਂ ਦੀ ਸੇਵ ਕਰੰਦਾ।

ਗੁਰਸਿੱਖ ਆਪਣੇ ਮਨਹੁਂ = ਮਨ ਵਿੱਚੋਂ ਵੱਡੇ ਹੋਣ ਦੀ ਸ਼ੰਕਾ ਨੂੰ ਮਿਟਾਇ ਕੈ = ਮਿਟਾ ਕੇ ਤਨ, ਮਨ, ਧਨ ਨਾਲ ਗੁਰਸਿੱਖਾਂ ਦੀ ਸੇਵ = ਸੇਵਾ ਕਰੰਦਾ = ਕਰਦਾ ਹੈ।

## ਕਿਰਤ ਵਿਰਤ ਕਰਿ ਧਰਮੁ ਦੀ; ਲੈ ਪਰਸਾਦ ਆਣਿ ਵਰਤੰਦਾ।

ਗੁਰਸਿੱਖ ਧਰਮ ਦੀ ਕਿਰਤ = ਕਮਾਈ ਕਰਿ = ਕਰ ਕੇ ਵਿਰਤ = ਉਪਜੀਵਿਕਾ ਕਮਾਉਂਦਾ ਹੈ ਤੇ

ਆਪਣੀ ਕਮਾਈ ਵਿੱਚੋਂ ਕੜਾਹ ਪ੍ਰਸ਼ਾਦ ਲੈ ਕੇ ਸਾਧਸੰਗਤ ਵਿਚ ਆਨਿ = ਆ ਕੇ ਵਰਤੰਦਾ = ਵਰਤਾਉਂਦਾ ਹੈ।

## ਗੁਰਸਿਖਾਂ ਨੋ ਦੇਇ ਕਰਿ; ਪਿਛੋਂ ਬਚਿਆ ਆਪ ਖਵੰਦਾ।

ਗੁਰਸਿੱਖਾਂ ਨੋ = ਨੂੰ ਦੇਇ = ਦੇ ਕਰਿ = ਕਰਕੇ ਪਿੱਛੋਂ ਜੋ ਬਚਿਆ = ਬਚਦਾ ਹੈ, ਉਹ ਆਪ ਖਵੰਦਾ = ਛਕਦਾ ਹੈ।

## ਕਲੀਕਾਲ ਪਰਗਾਸ ਕਰਿ; ਗੁਰੁ ਚੇਲਾ ਚੇਲਾ ਗੁਰੁ ਸੰਦਾ।

ਗੁਰਸਿੱਖ ਕਲੀਕਾਲ = ਕਲਿਜੁਗ ਅੰਦਰ ਗੁਰੂ ਦੇ ਬਚਨਾਂ ਦਾ ਆਪਣੇ ਹਿਰਦੇ ਅੰਦਰ ਪਰਗਾਸ = ਪ੍ਰਕਾਸ਼ ਕਰਿ = ਕਰਕੇ ਗੁਰੁ = ਗੁਰੂ ਦਾ ਚੇਲਾ = ਸਿੱਖ ਬਣ ਕੇ ਫਿਰ ਚੇਲਾ = ਸਿੱਖ ਤੋਂ ਗੁਰੁ = ਗੁਰੂ ਸੰਦਾ = ਦਾ ਰੂਪ ਹੀ ਹੋ ਜਾਂਦਾ ਹੈ ਭਾਵ ਇਕ ਰੂਪ ਹੋ ਜਾਂਦੇ ਹਨ।

## ਗੁਰਮੁਖਿ; ਗਾਡੀ ਰਾਹੁ ਚਲੰਦਾ ॥੧੧॥

ਇਸ ਤਰ੍ਹਾਂ ਗੁਰਮੁਖ ਸਤਿਗੁਰਾਂ ਵੱਲੋਂ ਚਲਾਏ ਗੁਰਮੁਖਤਾਈ ਦੇ ਗਾਡੀ ਰਾਹੁ = ਆਸਾਨ ਰਸਤੇ ਉੱਪਰ ਚਲੰਦਾ = ਚੱਲਦੇ ਹਨ ॥੧੧॥

### ਪਉੜੀ ੧੨ (ਗੁਰ ਆਗਿਆ ਵਿਚ ਲੀਨ)

## ਓਅੰਕਾਰ ਅਕਾਰ ਜਿਸੁ; ਸਤਿਗੁਰੁ ਪੁਰਖ ਸਿਰੰਦਾ ਸੋਈ।

ਜਿਸ ਓਅੰਕਾਰ = ਪਰਮਾਤਮਾ ਨੇ ਸ੍ਰਿਸ਼ਟੀ ਨੂੰ ਸਿਰੰਦਾ = ਸਾਜਿਆ ਹੈ, ਸਤਿਗੁਰੂ ਜੀ ਸੋਈ = ਉਸ ਪੁਰਖ = ਵਿਆਪਕ ਪ੍ਰਭੂ ਦਾ ਹੀ ਅਕਾਰ = ਸਰੂਪ ਹਨ।

## ਇਕ ਕਵਾਉ ਪਸਾਉ ਜਿਸ; ਸਬਦ ਸੁਰਤਿ ਸਤਿਸੰਗ ਵਿਲੋਈ।

ਜਿਸ ਪਰਮਾਤਮਾ ਨੇ ਆਪਣੇ ਇਕ ਕਵਾਉ = ਵਾਕ ਤੋਂ ਸਾਰੀ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕੀਤਾ ਹੈ, ਉਸ ਨੇ ਸਤਿਸੰਗਤ ਵਿਚ ਸ਼ਬਦ ਸੁਰਤ ਦੇ ਮਿਲਾਪ ਦਾ ਵਿਲੋਈ = ਰਿੜਕਣਾ ਕੀਤਾ ਹੈ।

## ਬ੍ਰਹਮਾ ਬਿਸਨੁ ਮਹੇਸੁ ਮਿਲਿ; ਦਸ ਅਵਤਾਰ ਵੀਚਾਰ ਨ ਹੋਈ।

ਬ੍ਰਹਮਾ, ਬਿਸਨੁ = ਵਿਸ਼ਨੂੰ, ਮਹੇਸੁ = ਸ਼ਿਵਜੀ ਨਾਲ ਮਿਲ ਕੇ ਦਸ ਅਵਤਾਰਾਂ (ਕੱਛ, ਮੱਛ, ਵਰਾਹ ਆਦਿ) ਪਾਸੋਂ ਪਰਮੇਸ਼ਰ ਦੀ ਉਹ ਵਿਚਾਰ ਨ = ਨਹੀਂ ਹੋਈ = ਹੋ ਸਕੀ, ਜੋ ਸਤਿਗੁਰਾਂ ਤੋਂ ਪ੍ਰਾਪਤ ਹੁੰਦੀ ਹੈ।

## ਭੇਦ ਨ ਬੇਦ ਕਤੇਬ ਨੋ; ਹਿੰਦੂ ਮੁਸਲਮਾਣ ਨ ਜਣੋਈ।

ਪਰਮਾਤਮਾ ਦੀ ਵਿਚਾਰ ਦੇ ਭੇਦ = ਭੇਤ ਨੋ = ਨੂੰ ਨਾ ਤਾਂ ਹਿੰਦੂਆਂ ਦੇ ਵੇਦ ਤੇ ਨਾ ਹੀ ਮੁਸਲਮਾਨਾਂ ਦੇ ਕਤੇਬ ਜਣੋਈ = ਜਾਣਦੇ ਹਨ।

## ਉਤਮ ਜਨਮ ਸਕਾਰਥਾ; ਚਰਣ ਸਰਣ ਸਤਿਗੁਰੁ ਵਿਰਲੋਈ।

ਉਨ੍ਹਾਂ ਵਿਰਲੋਈ = ਵਿਰਲੇ ਹੀ ਮਨੁੱਖਾਂ ਦਾ ਜਨਮ ਉਤਮ = ਸ੍ਰੇਸ਼ਟ ਤੇ ਸਕਾਰਥਾ = ਸਫਲ ਹੁੰਦਾ ਹੈ, ਜੋ ਸਤਿਗੁਰਾਂ ਦੀ ਚਰਨ ਸ਼ਰਨ ਵਿਚ ਆਉਂਦੇ ਹਨ। ਇਥੋਂ ਹੀ ਪਰਮਾਰਥ ਦੇ ਸਭ ਭੇਦ ਖੁੱਲ੍ਹਦੇ ਹਨ।

## ਗੁਰੁ ਸਿਖ ਸੁਣਿ ਗੁਰਸਿਖ ਹੋਇ; ਮੁਰਦਾ ਹੋਇ ਮੁਰੀਦ ਸੁ ਕੋਈ।

ਜੋ ਗੁਰੁ = ਗੁਰੂ ਦੀ ਸਿਖ = ਸਿੱਖਿਆ ਸੁਣ ਕੇ ਗੁਰਸਿੱਖ ਹੋਇ = ਹੁੰਦਾ ਹੈ ਤੇ ਮੁਰਦੇ ਵਾਂਗ ਹੋਇ = ਹੋ ਕੇ ਗੁਰੂ ਦਾ ਮੁਰੀਦ = ਸੇਵਕ ਬਣਦਾ ਹੈ, ਸੁ = ਉਹ ਕੋਈ ਵਿਰਲਾ ਹੀ ਹੁੰਦਾ ਹੈ।

## ਸਤਿਗੁਰੁ ਗੋਰਿਸਤਾਨ; ਸਮੋਈ ॥੧੨॥

ਐਸੇ ਗੁਰਸਿੱਖ ਜੋ ਮੁਰਦੇ ਵਾਂਗ ਆਪਾ ਭਾਵ ਮੇਟ ਕੇ ਗੁਰੂ ਦੇ ਸੇਵਕ ਹੋ ਜਾਂਦੇ ਹਨ, ਉਹ ਸਤਿਗੁਰੂ ਦੀ ਆਗਿਆ ਰੂਪ ਗੋਰਿਸਤਾਨ = ਕਬਰਸਤਾਨ ਵਿਚ ਸਮੋਈ = ਸਮਾ ਜਾਂਦੇ ਹਨ ਭਾਵ ਗੁਰੂ ਨਾਲ ਅਭੇਦ ਹੋ ਜਾਂਦੇ ਹਨ॥੧੨॥

### ਪਉੜੀ ੧੩ (ਗੁਰਸਿੱਖ ਸਭ ਸਾਧਕਾਂ ਤੋਂ ਵੱਡੇ ਹਨ)

## ਜਪ ਤਪ ਹਠ ਨਿਗ੍ਰਹ ਘਣੇ; ਚਉਦਹ ਵਿਦਿਆ ਵੇਦ ਵਖਾਣੇ।

ਘਣੇ = ਬਹੁਤ ਸਾਰੇ ਮੰਤਰਾਂ ਦੇ ਜਪ ਕਰ ਕੇ, ਕਠਿਨ ਤਪ ਕਰ ਕੇ ਤੇ ਹਠ = ਜ਼ਿੱਦ ਕਰ ਕੇ ਨਿਗ੍ਰਹ = ਇੰਦਰੀਆਂ ਨੂੰ ਰੋਕਦੇ ਹਨ ਅਤੇ ਬਹੁਤ ਸਾਰੇ ਚਉਦਹ = ਚੌਦਾਂ ਵਿੱਦਿਆ (ਚਾਰ ਵੇਦ, ਛੇ ਵੇਦਾਂਗ, ਨਿਆਇ, ਮੀਮਾਂਸਾ, ਪੁਰਾਣ, ਧਰਮ ਸ਼ਾਸਤਰ) ਤੇ ਵੇਦਾਂ ਦਾ ਵਖਾਣੇ = ਵਖਿਆਣ ਕਰਦੇ ਹਨ।

***ਨੋਟ :*** ਚੌਦਾਂ ਵਿੱਦਿਆ ਦੀ ਜਾਣਕਾਰੀ ਲਈ ੩੭ਵੀਂ ਵਾਰ ਦੀ ਚੌਥੀ ਪਉੜੀ ਵਿਚ ਵੇਖੋ।

## ਸੇਖ ਨਾਗ ਸਨਕਾਦਿਕਾ; ਲੋਮਸ ਅੰਤ ਅਨੰਤ ਨ ਜਾਣੇ।

ਸੇਖ = ਸ਼ੇਸ਼ਨਾਗ, ਸਨਕਾਦਿਕਾ = ਬ੍ਰਹਮਾ ਦੇ ਚਾਰ ਪੁੱਤਰ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਤੇ ਲੋਮਸ ਰਿਖੀ ਵੀ ਅਨੰਤ = ਬੇਅੰਤ ਪ੍ਰਭੂ ਦਾ ਅੰਤ ਨ = ਨਹੀਂ ਜਾਣੇ = ਜਾਣ ਸਕੇ।

## ਜਤੀ ਸਤੀ ਸੰਤੋਖੀਆ; ਸਿਧ ਨਾਥ ਹੁਇ ਨਾਥ ਭੁਲਾਣੇ।

ਜਤੀ = ਜਤ ਰੱਖਣ ਵਾਲੇ, ਸਤੀ = ਸਤ ਰੱਖਣ ਵਾਲੇ, ਸੰਤੋਖੀਆ = ਸੰਤੋਖ ਰੱਖਣ ਵਾਲੇ ਅਤੇ ਸਿਧ, ਜੋ ਆਪਣੇ ਆਪ ਨੂੰ ਨਾਥ = ਸੁਆਮੀ ਮੰਨਦੇ ਸਨ ਤੇ ਨੌਂ ਨਾਥ ਹੰਕਾਰੀ ਹੁਇ = ਹੋ ਕੇ ਪ੍ਰਭੂ ਨੂੰ ਭੁਲਾਣੇ = ਭੁੱਲੇ ਹੋਏ ਹਨ।

## ਪੀਰ ਪੈਕੰਬਰ ਅਉਲੀਏ; ਬੁਜਰਕਵਾਰ ਹਜਾਰ ਹੈਰਾਣੇ।

('ਬੁਜਰਕ-ਵਾਰ' ਬੋਲੋ)

ਪੀਰ = ਮੁਸਲਮਾਨਾਂ ਦੇ ਮੁਰਸ਼ਦ ਅਖਵਾਉਣ ਵਾਲੇ, ਪੈਕੰਬਰ = ਪੈਗ਼ੰਬਰ, ਖ਼ੁਦਾ ਦਾ ਸੁਨੇਹਾ ਲਿਆਉਣ ਵਾਲੇ, ਅਉਲੀਏ = ਕਰਾਮਾਤੀ ਫ਼ਕੀਰ ਅਤੇ ਹਜ਼ਾਰਾਂ ਬੁਜਰਕਵਾਰ = ਵਡਿਆਈ ਰੱਖਣ ਵਾਲੇ ਬਜ਼ੁਰਗ ਵੀ ਪਰਮਾਤਮਾ ਦੀ ਬੇਅੰਤਤਾ ਨੂੰ ਵੇਖ ਕੇ ਹੈਰਾਣੇ = ਹੈਰਾਨ ਹੋ ਰਹੇ ਹਨ।

## ਜੋਗ ਭੋਗ ਲਖ ਰੋਗ ਸੋਗ; ਲਖ ਸੰਜੋਗ ਵਿਜੋਗ ਵਿਡਾਣੇ।

ਲੱਖਾਂ ਹੀ ਜੋਗ ਦੀਆਂ ਜੁਗਤਾਂ, ਲੱਖਾਂ ਹੀ ਭੋਗ ਵਾਲੇ ਪਦਾਰਥਾਂ, ਲੱਖਾਂ ਰੋਗਾਂ, ਸੋਗ = ਗ਼ਮੀਆਂ ਤੇ ਲੱਖਾਂ ਸੰਜੋਗ ਵਿਜੋਗ = ਮਿਲਾਪ ਤੇ ਵਿਛੋੜੇ ਵਿਚ ਵਿਡਾਣੇ = ਅਸਚਰਜਮਈ ਹੋ ਰਹੇ ਹਨ।

## ਦਸ ਨਾਉ ਸੰਨਿਆਸੀਆਂ; ਭੰਭਲ ਭੂਸੇ ਖਾਇ ਭੁਲਾਣੇ।

ਸੰਨਿਆਸੀਆਂ ਦੇ ਦਸ ਨਾਉ = ਨਾਮ ਭਾਵ ਪੰਥਾਂ (ਤੀਰਥ, ਬਨ, ਪੁਰੀ, ਭਾਰਤੀ ਆਦਿ) ਵਿੱਚੋਂ ਬਹੁਤੇ ਹੰਕਾਰ ਵਿਚ ਪਰਮੇਸ਼ਰ ਨੂੰ ਭੁਲਾਣੇ = ਭੁੱਲ ਕੇ ਭੰਭਲ ਭੂਸੇ[1] = ਠੇਡੇ ਖਾਇ = ਖਾ ਰਹੇ ਹਨ।

## ਗੁਰੁ ਸਿਖ ਜੋਗੀ ਜਾਗਦੇ; ਹੋਰ ਸਭੇ ਬਨਵਾਸ ਲੁਕਾਣੇ।

ਗੁਰਸਿੱਖ ਜੋਗੀ ਹੀ ਜਾਗਦੇ ਭਾਵ ਸਾਵਧਾਨ ਹਨ, ਹੋਰ ਸਭੇ = ਸਾਰੇ ਤਾਂ ਬਨਵਾਸ = ਜੰਗਲਾਂ ਦੇ ਵਾਸੀ ਬਣ ਕੇ ਲੁਕਾਣੇ = ਲੁਕੇ ਹੋਏ ਹਨ।

## ਸਾਧ ਸੰਗਤਿ ਮਿਲਿ; ਨਾਮ ਵਖਾਣੇ ॥੧੩॥

ਕਿਉਂਕਿ ਗੁਰਸਿੱਖ ਸਾਧਸੰਗਤ ਵਿਚ ਮਿਲ ਕੇ ਪ੍ਰਭੂ ਦੇ ਨਾਮ ਦਾ ਵਖਾਣੇ = ਵਖਿਆਨ ਕਰਦੇ ਹਨ, ਇਸ ਕਰਕੇ ਉਹ ਸ੍ਰੇਸ਼ਟ ਹਨ ॥੧੩॥

### ਪਉੜੀ ੧੪ (ਸਤਿਗੁਰੂ ਸਿੱਖਿਆ)

## ਚੰਦ ਸੂਰਜ ਲਖ ਚਾਨਣੇ; ਤਿਲ ਨ ਪੁਜਨਿ ਸਤਿਗੁਰੁ ਮਤੀ।

('ਮੱਤੀ' ਅੱਧਕ ਸਹਿਤ ਬੋਲੋ)

ਲੱਖਾਂ ਚੰਦਰਮਾਂ ਤੇ ਸੂਰਜਾਂ ਦਾ ਚਾਨਣੇ = ਪ੍ਰਕਾਸ਼ ਸਤਿਗੁਰਾਂ ਦੀ ਮਤੀ = ਸਿੱਖਿਆ ਦੀ ਇਕ ਕਿਰਨ ਦੇ ਬਰਾਬਰ ਤਿਲ ਜਿੰਨਾ ਵੀ ਨ = ਨਹੀਂ ਪੁਜਨਿ = ਪੁੱਜ ਸਕਦਾ।

## ਲਖ ਪਾਤਾਲ ਆਕਾਸ ਲਖ; ਉਚੀ ਨੀਵੀ ਕਿਰਣ ਨ ਰਤੀ।

('ਰੱਤੀ' ਅੱਧਕ ਸਹਿਤ ਬੋਲੋ)

ਲੱਖਾਂ ਪਤਾਲਾਂ ਤੇ ਲੱਖਾਂ ਆਕਾਸ਼ ਵਿਚ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਦੀ ਕਿਰਨ ਰੱਤੀ ਭਰ ਵੀ ਉੱਚੀ ਨੀਵੀਂ ਨ = ਨਹੀਂ ਪੈਂਦੀ ਭਾਵ ਸਾਰੀ ਸ੍ਰਿਸ਼ਟੀ ਅੰਦਰ ਸਤਿਗੁਰਾਂ ਦੀ ਕਿਰਪਾ ਦੀ ਇਕ-ਰਸ ਕਿਰਨ ਦਾ ਪ੍ਰਕਾਸ਼ ਹੈ।

## ਲਖ ਪਾਣੀ ਲਖ ਪਉਣ ਮਿਲਿ; ਰੰਗ ਬਿਰੰਗ ਤਰੰਗਨ ਵਤੀ।

('ਵੱਤੀ' ਅੱਧਕ ਸਹਿਤ ਬੋਲੋ)

ਲੱਖਾਂ ਪਾਣੀ ਤੇ ਲੱਖਾਂ ਪਉਣ = ਪੌਣਾਂ ਮਿਲ ਕੇ ਰੰਗ-ਬਿਰੰਗੀਆਂ ਤਰੰਗਨ = ਤਰੰਗਾਂ ਵਤੀ = ਵਾਲੇ ਹੋ ਜਾਂਦੇ ਹਨ, ਪਰ ਫਿਰ ਵੀ ਸਤਿਗੁਰਾਂ ਦੇ ਉਪਦੇਸ਼ ਰੂਪੀ ਤਰੰਗ ਦੀ ਬਰਾਬਰੀ ਨਹੀਂ ਕਰ ਸਕਦੇ।

## ਆਦਿ ਨ ਅੰਤ ਨ ਮਧ ਪਲ; ਲਖ ਪਰਲਉ ਲਖ ਲਖ ਉਤਪਤੀ।

('ਉਤਪੱਤੀ' ਬੋਲੋ)

ਨ = ਨਾ ਆਦਿ = ਮੁੱਢ ਵਿਚ, ਨਾ ਅੰਤ ਵਿਚ, ਨਾ ਮਧ = ਵਿਚਲੇ ਸਮੇਂ ਅੰਦਰ ਪਲ = ਖਿਨ ਵਿਚ

---

੧. **ਭੰਭਲ ਭੂਸੇ**—ਖੇਤਾਂ ਵਿਚ ਹਨੇਰੇ ਤੁਰਿਆਂ ਕਦੇ ਭੰਭਲ (ਘਾਹ ਦੇ ਬੁੱਥਿਆਂ) ਨਾਲ ਕਦੇ ਭੂਸੇ (ਤੂੜੀ ਦੇ ਢੇਰਾਂ) ਨਾਲ ਪੈਰ ਜਾ ਕੇ ਵੱਜਣ ਤੋਂ ਇਹ ਮੁਹਾਵਰਾ ਬਣਿਆ ਹੈ, ਜਿਸ ਦਾ ਅਰਥ ਹੁਣ ਠੇਡੇ ਖਾਣਾ ਹੈ।

ਜੋ ਲੱਖਾਂ ਲੱਖਾਂ ਉਤਪਤੀਆਂ, ਲੱਖਾਂ ਹੀ ਪਰਲਉ ਹੋਈਆਂ ਹਨ, ਇਹ ਵੀ ਸਭ ਸਤਿਗੁਰਾਂ ਦੀ ਇਕ ਸਿੱਖਿਆ ਦੇ ਬਰਾਬਰ ਤੁੱਛ ਹਨ।

## ਧੀਰਜ ਧਰਮ ਨ ਪੁਜਨੀ; ਲਖ ਲਖ ਪਰਬਤ ਲਖ ਧਰਤੀ।

('ਧਰਤੀ' ਪੋਲਾ ਬੋਲੋ, 'ਧਰੱਤੀ' ਨਹੀਂ ਕਰਨਾ)

ਲੱਖਾਂ ਲੱਖਾਂ ਪਰਬਤਾਂ ਤੇ ਲੱਖਾਂ ਹੀ ਧਰਤੀਆਂ ਦਾ ਧੀਰਜ ਤੇ ਧਰਮ ਸਤਿਗੁਰਾਂ ਦੇ ਧੀਰਜ ਤੇ ਧਰਮ ਦੇ ਬਰਾਬਰ ਨ = ਨਹੀਂ ਪੁਜਨੀ = ਪੁੱਜ ਸਕਦਾ।

## ਲਖ ਗਿਆਨ ਧਿਆਨ ਲਖ; ਤੁਲਿ ਨ ਤੁਲੀਐ ਤਿਲ ਗੁਰਮਤੀ।

('ਗੁਰਮੱਤੀ' ਅੱਧਕ ਸਹਿਤ ਬੋਲੋ)

ਲੱਖਾਂ ਗਿਆਨ ਤੇ ਲੱਖਾਂ ਧਿਆਨ ਗੁਰਮਤੀ (ਗੁਰ + ਮਤੀ) ਗੁਰ = ਗੁਰੂ ਦੀ ਮਤੀ = ਸਿੱਖਿਆ ਦੇ ਤੁਲਿ = ਸਮਾਨ ਇਕ ਤਿਲ ਮਾਤਰ ਵੀ ਨਹੀਂ ਤੁਲੀਐ = ਤੋਲੇ ਜਾ ਸਕਦੇ।

## ਸਿਮਰਣ ਕਿਰਣ; ਘਣੀਂ ਘੋਲ ਘਤੀ ॥੧੪॥

('ਘੱਤੀ' ਬੋਲੋ)

ਇਸ ਕਰਕੇ ਭਾਈ ਸਾਹਿਬ ਸਤਿਗੁਰਾਂ ਦੇ ਸਿਮਰਣ ਦੀ ਇਕ ਕਿਰਨ ਤੋਂ ਘਣੀਂ = ਅਨੇਕਾਂ ਵਾਰ ਘੋਲ ਘਤੀ = ਬਲਿਹਾਰ, ਵਾਰਨੇ ਜਾਂਦੇ ਹਨ ॥੧੪॥

### ਪਉੜੀ ੧੫ (ਵਿਰਲੇ ਬੰਦੇ)

## ਲਖ ਦਰੀਆਉ ਕਵਾਉ ਵਿਚਿ; ਲਖ ਲਖ ਲਹਰਿ ਤਰੰਗ ਉਠੰਦੇ।

ਸਤਿਗੁਰਾਂ ਦੇ ਇਕ ਕਵਾਉ = ਫੁਰਨੇ ਵਿਚ ਲੱਖਾਂ ਦਰੀਆਉ = ਦਰਿਆ ਭਾਵ ਸ਼ਕਤੀਆਂ ਹਨ, ਜਿਨ੍ਹਾਂ ਵਿਚ ਲੱਖਾਂ ਬ੍ਰਹਿਮੰਡ ਰੂਪ ਲਹਿਰਾਂ ਤੇ ਲੱਖਾਂ ਬ੍ਰਹਮਾਦਿਕ ਰੂਪ ਤਰੰਗਾਂ ਉਠੰਦੇ = ਉੱਠਦੀਆਂ ਹਨ।

## ਇਕਸ ਲਹਿਰ ਤਰੰਗ ਵਿਚਿ; ਲਖ ਲਖ ਦਰੀਆਉ ਵਹੰਦੇ।

ਇਕਸ = ਇਕ ਇਕ ਲਹਿਰ ਤੇ ਤਰੰਗ ਵਿਚ ਲੱਖਾਂ ਲੱਖਾਂ ਦਰੀਆਉ = ਦਰਿਆ ਵਹੰਦੇ = ਵਹਿੰਦੇ ਹਨ **ਵਾ:** ਮਾਇਆ ਰੂਪ ਲਹਿਰਾਂ ਤੇ ਤਰੰਗਾਂ ਵਿਚ ਲੱਖਾਂ ਦਰਿਆ ਰੂਪ ਬ੍ਰਹਿਮੰਡ ਹਨ।

## ਇਕਸ ਇਕਸ ਦਰੀਆਉ ਵਿਚਿ; ਲਖ ਅਵਤਾਰ ਅਕਾਰ ਫਿਰੰਦੇ।

ਇਕਸ ਇਕਸ = ਇਕ ਇਕ ਦਰੀਆਉ = ਦਰਿਆ ਰੂਪ ਬ੍ਰਹਿਮੰਡ ਵਿਚ ਲੱਖਾਂ ਅਵਤਾਰ, ਲੱਖਾਂ ਅਕਾਰ = ਸਰੀਰ ਧਾਰਨ ਕਰ ਕੇ ਲਹਿਰਾਂ ਵਾਂਗ ਫਿਰੰਦੇ = ਫਿਰਦੇ ਹਨ।

## ਮਛ ਕਛ ਮਰਜੀਵੜੇ; ਅਗਮ ਅਥਾਹ ਨ ਥਾਹ ਲਹੰਦੇ।

ਮੱਛ, ਕੱਛ ਆਦਿਕ ਅਵਤਾਰ ਵੀ ਮਰਜੀਵੜੇ = ਦੇਹ ਅਭਿਮਾਨ ਤਿਆਗ ਕੇ ਜੀਵਨ ਪ੍ਰਾਪਤ ਕਰਨ ਵਾਲਿਆਂ ਵਾਂਗ ਉਸ ਅਗਮ = ਪਹੁੰਚ ਤੋਂ ਪਰ੍ਹੇ ਤੇ ਅਥਾਹ = ਬੇਅੰਤ ਪ੍ਰਭੂ ਦਾ ਥਾਹ = ਅੰਤ ਨ = ਨਹੀਂ ਲਹੰਦੇ = ਲੈ ਸਕਦੇ।

## ਪਰਵਦਗਾਰ ਅਪਾਰ ਹੈ; ਪਾਰਾਵਾਰ ਨ ਲਹਿਰ ਤਰੰਦੇ।

ਪਰਵਦਗਾਰ = ਸਭ ਦੀ ਪਾਲਣਾ ਕਰਨ ਵਾਲਾ ਪ੍ਰਭੂ ਅਪਾਰ = ਬੇਅੰਤ ਹੈ ਤੇ ਦੁਨੀਆਂ ਦੇ ਫੁਰਨਿਆਂ ਰੂਪ ਲਹਿਰਾਂ ਨੂੰ ਤਰੰਦੇ = ਤਰਦੇ ਹੋਏ ਪਰਮਾਤਮਾ ਦਾ ਪਾਰਾਵਾਰ = ਉਰਾਰ-ਪਾਰ ਨ = ਨਹੀਂ ਪਾ ਸਕਦੇ।

## ਅਜਰਾਵਰ ਸਤਿਗੁਰੁ ਪੁਰਖ; ਗੁਰਮਤਿ ਗੁਰਸਿਖ ਅਜਰ ਜਰੰਦੇ।

('ਅਜਰਾ-ਵਰ' ਬੋਲੋ)

ਸਤਿਗੁਰੂ ਜੀ ਅਜਰਾਵਰ (ਅਜਰਾ + ਵਰ) ਅਜਰਾ = ਦੇਵਤਿਆਂ ਤੋਂ ਵੀ ਵਰ = ਸ੍ਰੇਸ਼ਟ ਹਨ **ਵਾ:** (ਅ + ਜਰਾ + ਵਰ) ਵਰ = ਸ੍ਰੇਸ਼ਟ ਸਤਿਗੁਰੂ ਜੀ ਜਰਾ = ਬੁਢੇਪੇ ਤੋਂ ਅ = ਰਹਿਤ ਹਨ, ਪੁਰਖ = ਵਿਆਪਕ ਸਰੂਪ ਹਨ। ਗੁਰਸਿੱਖ ਗੁਰਮਤਿ = ਗੁਰੂ ਦੀ ਸਿੱਖਿਆ ਨੂੰ ਲੈ ਕੇ ਅਜਰ = ਨਾ ਜਰਨ ਵਾਲੇ ਗਿਆਨ ਨੂੰ ਜਰੰਦੇ = ਜਰ ਲੈਂਦੇ ਹਨ।

## ਕਰਨ ਬੰਦਗੀ; ਵਿਰਲੇ ਬੰਦੇ ॥੧੫॥

ਪਰ ਵਿਰਲੇ ਬੰਦੇ = ਮਨੁੱਖ ਹੀ ਇਸ ਤਰ੍ਹਾਂ ਦੀ ਬੰਦਗੀ ਕਰਨ ਵਾਲੇ ਹਨ ॥੧੫॥

### ਪਉੜੀ ੧੬ (ਆਦਿ ਪੁਰਖ)

## ਇਕ ਕਵਾਉ ਅਮਾਉ ਜਿਸ; ਕੇਵਡੁ ਵਡੇ ਦੀ ਵਡਿਆਈ।

ਜਿਸ ਪ੍ਰਭੂ ਦਾ ਇਕ ਕਵਾਉ = ਵਾਕ ਅਮਾਉ = ਮਾਪ ਰਹਿਤ ਹੈ, ਉਸ ਵੱਡੇ ਦੀ ਵਡਿਆਈ ਕੇਵਡੁ = ਕਿੱਡੀ ਵੱਡੀ ਹੋ ਸਕਦੀ ਹੈ ?

## ਓਅੰਕਾਰ ਅਕਾਰ ਜਿਸੁ; ਤਿਸੁ ਦਾ ਅੰਤੁ ਨ ਕੋਊ ਪਾਈ।

ਜਿਸ ਓਅੰਕਾਰ = ਬ੍ਰਹਮ ਦਾ ਸਾਰਾ ਅਕਾਰ ਹੈ, ਤਿਸ = ਉਸ ਦਾ ਕੋਊ = ਕੋਈ ਅੰਤ ਨ = ਨਹੀਂ ਪਾਈ = ਪਾ ਸਕਦਾ।

## ਅਧਾ ਸਾਹੁ ਅਥਾਹੁ ਜਿਸ; ਵਡੀ ਆਰਜਾ ਗਣਤ ਨ ਆਈ।

ਜਿਸ ਦਾ ਅੱਧਾ ਸਾਹੁ = ਸਾਹ ਅਥਾਹੁ = ਬੇਅੰਤ ਹੈ, ਉਸ ਦੀ ਆਰਜਾ = ਉਮਰ ਕਿੱਡੀ ਵੱਡੀ ਹੋ ਸਕਦੀ ਹੈ, ਜੋ ਗਣਤ = ਗਿਣਤੀ ਵਿਚ ਨ = ਨਹੀਂ ਆਈ = ਆਉਂਦੀ।

## ਕੁਦਰਤਿ ਕੀਮ ਨ ਜਾਣੀਐ; ਕਾਦਰੁ ਅਲਖੁ ਨ ਲਖਿਆ ਜਾਈ।

ਉਸ ਦੀ ਕੁਦਰਤਿ = ਸ਼ਕਤੀ ਦੀ ਕੀਮ = ਕੀਮਤ ਨ = ਨਹੀਂ ਜਾਣੀਐ = ਜਾਣੀ ਜਾ ਸਕਦੀ ਤੇ ਕਾਦਰੁ = ਕੁਦਰਤ ਨੂੰ ਰਚਣ ਵਾਲੇ ਅਲਖੁ = ਲਖਣ ਤੋਂ ਰਹਿਤ ਪ੍ਰਭੂ ਨੂੰ ਲਖਿਆ ਭੀ ਨ = ਨਹੀਂ ਜਾਈ = ਜਾ ਸਕਦਾ।

## ਦਾਤਿ ਨ ਕੀਮ ਨ ਰਾਤਿ ਦਿਹੁ; ਬੇਸੁਮਾਰ ਦਾਤਾਰੁ ਖੁਦਾਈ।

ਨਾ ਹੀ ਉਸ ਦੀਆਂ ਦਾਤਿ = ਦਾਤਾਂ ਦੀ ਤੇ ਨਾ ਹੀ ਉਸ ਦੇ ਬਣਾਏ ਰਾਤ ਤੇ ਦਿਹੁ = ਦਿਨ ਦੀ ਕੀਮ = ਕੀਮਤ ਪਾਈ ਜਾ ਸਕਦੀ ਹੈ। ਜੈਸਾ ਕਿ :

**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥** *(ਸੋਦਰੁ ਆਸਾ ਮ: ੧, ਅੰਗ ੧੦)*

ਅਤੇ ਉਹ ਦਾਤਾਰੁ = ਦਾਤਾਂ ਦੇਣ ਵਾਲਾ ਖੁਦਾਈ = ਪਰਮੇਸ਼ਰ ਬੇਸੁਮਾਰ = ਬੇਅੰਤ ਹੈ।

## ਅਬਿਗਤਿ ਗਤਿ ਅਨਾਥ ਨਾਥ; ਅਕਥ ਕਥਾ ਨੇਤਿ ਨੇਤਿ ਅਲਾਈ।

ਅਬਿਗਤਿ = ਵਿਅਕਤੀਗਤ ਤੋਂ ਰਹਿਤ ਤੇ ਅਨਾਥ = ਦੀਨਾਂ ਦੇ ਨਾਥ = ਸੁਆਮੀ ਪ੍ਰਭੂ ਦੀ ਗਤਿ = ਪ੍ਰਾਪਤੀ ਕਠਿਨ ਹੈ ਅਤੇ ਉਸ ਦੀ ਕਥਾ = ਵਿਚਾਰ ਭੀ ਅਕਥ = ਕਥਨ ਤੋਂ ਰਹਿਤ ਹੈ, ਜਿਸ ਕਰਕੇ ਸਾਰੇ ਉਸ ਨੂੰ ਨੇਤਿ ਨੇਤਿ = ਬੇਅੰਤ ਬੇਅੰਤ ਅਲਾਈ = ਆਖਦੇ ਹਨ।

## ਆਦਿ ਪੁਰਖੁ; ਆਦੇਸੁ ਕਰਾਈ ॥੧੬॥

ਜਿਸ ਕਰਕੇ ਭਾਈ ਸਾਹਿਬ ਜੀ ਆਦਿ = ਸਾਰੇ ਸੰਸਾਰ ਦੇ ਮੁੱਢ ਰੂਪ ਤੇ ਪੁਰਖੁ = ਵਿਆਪਕ ਪ੍ਰਭੂ ਨੂੰ ਆਦੇਸੁ = ਨਮਸਕਾਰ ਕਰਾਈ = ਕਰਦੇ ਹਨ ॥੧੬॥

### ਪਉੜੀ ੧੭ (ਸਕਾਮ ਕਰਮ ਨਿਖੇਧ)

## ਸਿਰ ਕਲਵਤੁ ਲੈ ਲਖ ਵਾਰ; ਹੋਮੇ ਕਟਿ ਕਟਿ ਤਿਲੁ ਤਿਲੁ ਦੇਹੀ।

('ਕਲਵੱਤ' ਅੱਧਕ ਸਹਿਤ ਬੋਲੋ)

ਜੇ ਕੋਈ ਕਾਂਸ਼ੀ ਵਿਚ ਲੱਖਾਂ ਵਾਰ ਕਲਵਤੁ = ਆਰੇ ਹੇਠ ਸਿਰ ਲੈ ਲਵੇ ਤੇ ਆਪਣੇ ਦੇਹੀ = ਸਰੀਰ ਨੂੰ ਤਿਲ ਤਿਲ = ਰਤੀ ਰਤੀ ਕੱਟ ਕੱਟ ਕੇ ਹੋਮੇ = ਹਵਨ ਕਰੇ।

## ਗਲੈ ਹਿਮਾਚਲ ਲਖ ਵਾਰਿ;
## ਕਰੈ ਉਰਧ ਤਪ ਜੁਗਤਿ ਸਨੇਹੀ।

ਜੇ ਕੋਈ ਹਿਮਾਚਲ ਦੇ ਪਹਾੜਾਂ ਦੀ ਬਰਫ਼ ਵਿਚ ਲੱਖਾਂ ਵਾਰ ਆਪਣੇ ਸਰੀਰ ਨੂੰ ਗਾਲੇ ਅਤੇ ਜੇ ਕੋਈ ਸਨੇਹੀ = ਪ੍ਰੇਮ ਨਾਲ ਉਰਧ = ਉਲਟਾ ਲਟਕ ਕੇ ਤਪ ਕਰਨ ਦੀ ਜੁਗਤਿ = ਜੁਗਤੀ ਕਰੈ = ਕਰੇ।

## ਜਲ ਤਪ ਸਾਧੈ ਅਗਨਿ ਤਪ; ਅਰਧ ਤਾਪ ਕਰਿ ਹੋਇ ਵਿਦੇਹੀ।

ਜੇ ਕੋਈ ਸਰਦੀਆਂ ਵਿਚ ਠੰਢੇ ਜਲ = ਪਾਣੀ ਅੰਦਰ ਤਪ ਸਾਧੈ = ਸਾਧੇ ਤੇ ਗਰਮੀਆਂ ਵਿਚ ਅਗਨਿ = ਅੱਗ ਦੀ ਧੂਣੀ ਲਾ ਕੇ ਤਪ ਕਰੇ ਅਤੇ ਜੇਕਰ ਕੋਈ ਅਰਧ = ਹੇਠਾਂ ਸਾਹ ਲੈ ਕੇ ਤਾਪ = ਤਪ ਕਰਿ = ਕਰ ਕੇ ਵਿਦੇਹੀ = ਸਰੀਰ ਰਹਿਤ ਹੋਇ = ਹੋ ਜਾਵੇ।

## ਵਰਤ ਨੇਮ ਸੰਜਮ ਘਣੇ; ਦੇਵੀ ਦੇਵ ਅਸਥਾਨ ਭਵੇਹੀ।

ਜੇ ਕੋਈ ਘਣੇ = ਬਹੁਤੇ ਵਰਤ, ਨੇਮ, ਸੰਜਮ = ਇੰਦਰੀਆਂ ਦਾ ਦਮਨ ਕਰੇ ਅਤੇ ਦੇਵੀ ਦੇਵ = ਦੇਵਤਿਆਂ ਦੇ ਅਸਥਾਨਾਂ 'ਤੇ ਭਵੇਹੀ = ਭੌਂਦਾ ਫਿਰੇ।

## ਪੁੰਨ ਦਾਨ ਚੰਗਿਆਈਆਂ; ਸਿਧਾਸਣ ਸਿੰਘਾਸਣ ਬੇਹੀ।

ਜੇ ਕੋਈ ਪੁੰਨ ਦਾਨ ਤੇ ਚੰਗਿਆਈਆਂ = ਭਲਿਆਈ ਵਾਲੇ ਕਰਮ ਕਰੇ ਤੇ ਸਿਧਾਸਣ (ਸਿਧ + ਆਸਣ) ਸਿੱਧਾਂ ਦੇ ਆਸਣ ਜਾਂ ਯੋਗ ਸ਼ਾਸਤਰ ਅਨੁਸਾਰ ਅਨੇਕ ਪ੍ਰਕਾਰ ਨਾਲ ਸਿੰਘਾਸਣ = ਤਖ਼ਤ 'ਤੇ ਬੇਹੀ = ਬੈਠੇ।

## ਨਿਵਲੀ ਕਰਮ ਭੁਇਅੰਗਮਾ; ਪੂਰਕ ਕੁੰਭਕ ਰੇਚ ਕਰੇਹੀ।

ਜੇ ਕੋਈ ਨਿਵਲੀ = ਨੇਤੀ ਧੋਤੀ ਕਰਮ ਕਰੇ, ਭੁਇਅੰਗਮਾ = ਭੁਜੰਗਮਾ ਨਾੜੀ ਨੂੰ ਸੂਰਜ ਦੀ ਸੁਰ ਦੁਆਰਾ

ਭੱਠੀ ਵਾਂਗ ਤਪਾ ਕੇ ਇਸ ਦੇ ਵਿੱਚੋਂ ਮਿੱਝ ਨੂੰ ਪਿਘਲਾ ਕੇ ਛੇ ਚੱਕਰਾਂ ਨੂੰ ਵਿੰਨ੍ਹ ਕੇ ਸਿੱਧੀ ਕਰੇ ਅਤੇ ਪੂਰਕ = ਸਵਾਸਾਂ ਨੂੰ ਚੜ੍ਹਾਵੇ, ਕੁੰਭਕ = ਸਵਾਸਾਂ ਨੂੰ ਤ੍ਰਿਕੁਟੀ ਵਿਚ ਠਹਿਰਾਵੇ ਤੇ ਰੇਚਕ = ਸਵਾਸਾਂ ਨੂੰ ਉਤਾਰਨਾ ਕਰੇਹੀ = ਕਰੇ।

## ਗੁਰਮੁਖਿ ਸੁਖਫਲ; ਸਰ ਨ ਸਭੇਹੀ ॥੧੭॥

('ਸੱਭੇਹੀ' ਕੱਸ ਕੇ ਬੋਲੋ)

ਪਰ ਇਹ ਸਭੇਹੀ = ਸਾਰੇ ਕਰਮ ਗੁਰਮੁਖਾਂ ਦੇ ਆਤਮਿਕ ਸੁਖਫਲ ਦੀ ਸਰ = ਬਰਾਬਰੀ ਨ = ਨਹੀਂ ਕਰ ਸਕਦੇ ॥੧੭॥

### ਪਉੜੀ ੧੮ (ਸੁਖਫਲ ਵਿਸ਼ੇਸ਼ਤਾ)

## ਸਹਸ ਸਿਆਣੇ ਸਾਪੁਰਸ; ਸਹਸ ਸਿਆਣਪ ਲਇਆ ਨ ਜਾਈ।

ਸਹਸ = ਹਜ਼ਾਰਾਂ ਸਿਆਣੇ ਤੇ ਸਾਪੁਰਸ = ਸ੍ਰੇਸ਼ਟ ਪੁਰਸ਼ਾਂ ਅਤੇ ਉਨ੍ਹਾਂ ਦੀਆਂ ਸਹਸ = ਹਜ਼ਾਰਾਂ ਸਿਆਣਪਾਂ ਨਾਲ ਨਾਮ ਰੂਪ ਸੁਖਫਲ ਨ = ਨਹੀਂ ਲਇਆ = ਲਿਆ ਜਾਈ = ਜਾ ਸਕਦਾ।

## ਸਹਸ ਸੁਘੜ ਸੁਘੜਾਈਆਂ; ਤੁਲੁ ਨ ਸਹਸ ਚਤੁਰ ਚਤੁਰਾਈ।

ਸਹਸ = ਹਜ਼ਾਰਾਂ ਸੁਘੜ = ਸੁੰਦਰ ਘਾੜਤ ਵਾਲਿਆਂ ਦੀ ਸੁਘੜਾਈਆਂ = ਸੁੰਦਰ ਘਾੜਤਾਂ ਤੇ ਸਹਸ = ਹਜ਼ਾਰਾਂ ਚਤੁਰਾਂ ਦੀਆਂ ਚਤੁਰਾਈਆਂ ਨਾਮ ਰੂਪ ਸੁਖਫਲ ਦੇ ਤੁਲੁ = ਬਰਾਬਰ ਨ = ਨਹੀਂ ਪਹੁੰਚ ਸਕਦੀਆਂ।

## ਲਖ ਹਕੀਮ ਲਖ ਹਿਕਮਤੀ; ਦੁਨੀਆਦਾਂਰ ਵਡੇ ਦੁਨਿਆਈ।

ਸੰਸਾਰ ਅੰਦਰ ਲੱਖਾਂ ਹਕੀਮ = ਵੈਦ, ਲੱਖਾਂ ਹਿਕਮਤੀ = ਹਿਕਮਤ ਵਾਲੇ ਦਾਨੇ ਪੁਰਸ਼ ਅਤੇ ਦੁਨਿਆਈ = ਦੁਨਿਆਵੀ ਕੰਮਾਂ ਵਾਲੇ ਵੱਡੇ ਦੁਨੀਆਂਦਾਰ ਹਨ, ਪਰ ਨਾਮ ਰੂਪ ਸੁਖਫਲ ਤੋਂ ਸਭ ਥੱਲੇ ਹਨ।

## ਲਖ ਸਾਹ ਪਾਤਸਾਹ ਲਖ; ਲਖ ਵਜੀਰ ਨ ਮਸਲਤ ਕਾਈ।

ਸੰਸਾਰ ਵਿਚ ਲੱਖਾਂ ਸਾਹ = ਰਾਜੇ, ਲੱਖਾਂ ਪਾਤਸ਼ਾਹ ਤੇ ਲੱਖਾਂ ਵਜ਼ੀਰ ਹਨ, ਪਰ ਗੁਰਮੁਖਾਂ ਦੇ ਸੁਖਫਲ ਦੇ ਸਾਹਮਣੇ ਇਨ੍ਹਾਂ ਦੀ ਕਾਈ = ਕੋਈ ਮਸਲਤ = ਸਲਾਹ ਨ = ਨਹੀਂ ਚੱਲਦੀ।

## ਜਤੀ ਸਤੀ ਸੰਤੋਖੀਆਂ; ਸਿਧ ਨਾਥ ਮਿਲਿ ਹਾਥ ਨ ਪਾਈ।

ਜਤੀ = ਜਤ ਰੱਖਣ ਵਾਲੇ, ਸਤੀ = ਸਤ ਰੱਖਣ ਵਾਲੇ, ਸੰਤੋਖੀਆਂ = ਸੰਤੋਖ ਰੱਖਣ ਵਾਲੇ ਅਤੇ ਸਿਧ ਤੇ ਨਾਥ ਆਪਸ ਵਿਚ ਮਿਲ ਕੇ ਵੀ ਸੁਖਫਲ ਦੀ ਹਾਥ = ਥਾਹ ਨ = ਨਹੀਂ ਪਾਈ = ਪਾ ਸਕਦੇ।

## ਚਾਰ ਵਰਨ ਚਾਰ ਮਜਹਬਾਂ; ਛਿਅ ਦਰਸਨ ਨਹਿ ਅਲਖੁ ਲਖਾਈ।

ਚਾਰ ਵਰਨ, ਚਾਰ ਮਜ਼ਹਬਾਂ ਤੇ ਛਿਅ = ਛੇ ਦਰਸ਼ਨ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬਿਪਰ ਤੇ ਦਰਵੇਸ਼) ਵੀ ਅਲਖੁ = ਲਖਣ ਤੋਂ ਰਹਿਤ ਸੁਖਫਲ ਨੂੰ ਨਹਿ = ਨਹੀਂ ਲਖਾਈ = ਲਖ ਸਕੇ।

## ਗੁਰਮੁਖਿ ਸੁਖਫਲ; ਵਡੀ ਵਡਿਆਈ ॥੧੮॥

ਇਸ ਕਰਕੇ ਗੁਰਮੁਖਾਂ ਦੇ ਆਤਮਿਕ ਸੁਖਫਲ ਦੀ ਵਡੀ ਵਡਿਆਈ = ਸ਼ੋਭਾ ਹੈ ॥੧੮॥

### ਪਉੜੀ ੧੯ (ਪੀਰ ਮੁਰੀਦੀ)

## ਪੀਰ ਮੁਰੀਦੀ ਗਾਖੜੀ; ਪੀਰਾਂ ਪੀਰੁ ਗੁਰਾਂ ਗੁਰੁ ਜਾਣੈ।

ਪੀਰ = ਗੁਰੂ ਦੀ ਮੁਰੀਦੀ = ਸੇਵਕੀ ਕਰਨੀ ਗਾਖੜੀ = ਕਠਿਨ ਹੈ, ਇਸ ਬਾਰੇ ਪੀਰਾਂ ਦੇ ਪੀਰ ਤੇ ਗੁਰਾਂ = ਗੁਰੂਆਂ ਦੇ ਗੁਰੁ = ਗੁਰੂ ਹੀ ਜਾਣੈ = ਜਾਣਦੇ ਹਨ।

## ਸਤਿਗੁਰੁ ਦਾ ਉਪਦੇਸ ਲੈ; ਵੀਹ ਇਕੀਹ ਉਲੰਘਿ ਸਿਵਾਣੈ।

ਜੋ ਸਤਿਗੁਰਾਂ ਦਾ ਉਪਦੇਸ਼ ਲੈ ਕੇ ਵੀਹ ਵਿਸਵੇ ਸੰਸਾਰ ਤੋਂ ਉਲੰਘਿ = ਲੰਘ ਕੇ ਇਕੀਹ = ਇਕ ਪਰਮੇਸ਼ਰ ਤਕ ਪਹੁੰਚ ਜਾਂਦਾ ਹੈ, ਉਹ ਹੀ ਇਸ ਜੁਗਤ ਨੂੰ ਸਿਵਾਣੈ = ਪਛਾਣਦਾ ਹੈ।

## ਮੁਰਦਾ ਹੋਇ ਮੁਰੀਦ ਸੋ; ਗੁਰੁ ਸਿਖ ਜਾਇ ਸਮਾਇ ਬਬਾਣੈ।

ਸੋ = ਜੋ ਮੁਰੀਦ = ਸੇਵਕ ਮੁਰਦਾ ਹੋਇ = ਹੋ ਜਾਂਦਾ ਹੈ ਭਾਵ ਗੁਰੂ ਦੀ ਆਗਿਆ ਵਾਲਾ ਹੋ ਜਾਂਦਾ ਹੈ, ਉਹ ਗੁਰਸਿੱਖ ਬਬਾਣੈ = ਬਾਬੇ ਗੁਰੂ ਨਾਨਕ ਸਾਹਿਬ ਦੀ ਗੁਰੂ ਵੰਸ ਵਿਚ ਜਾਇ = ਜਾ ਸਮਾਇ = ਸਮਾਉਂਦਾ ਹੈ।

## ਪੈਰੀਂ ਪੈ ਪਾਖਾਕ ਹੋਇ; ਤਿਸੁ ਪਾਖਾਕ ਪਾਕੁ ਪਤੀਆਣੈ।

ਜੋ ਗੁਰਸਿੱਖ ਸਤਿਗੁਰਾਂ ਦੇ ਪੈਰੀਂ = ਚਰਨੀਂ ਪੈ ਕੇ ਪਾਖਾਕ = ਚਰਨਾਂ ਦੀ ਧੂੜ ਹੋਇ = ਹੋ ਜਾਂਦਾ ਹੈ, ਸੰਸਾਰ ਦੇ ਲੋਕ ਤਿਸੁ = ਉਸ ਦੇ ਪਾਖਾਕ = ਚਰਨਾਂ ਦੀ ਧੂੜ ਨੂੰ ਪਾਕੁ = ਪਵਿੱਤਰ ਜਾਣ ਕੇ ਪਤੀਆਣੈ = ਪਤੀਜਦੇ ਹਨ।

## ਗੁਰਮੁਖਿ ਪੰਥ ਅਗੰਮੁ ਹੈ; ਮਰਿ ਮਰਿ ਜੀਵੈ ਜਾਇ ਪਛਾਣੈ।

ਗੁਰਮੁਖਾਂ ਦਾ ਗੁਰਮੁਖਤਾਈ ਵਾਲਾ ਪੰਥ = ਰਸਤਾ ਅਗੰਮੁ = ਪਹੁੰਚ ਤੋਂ ਪਰ੍ਹੇ ਹੈ, ਜਿਸ ਉੱਤੇ ਚੱਲ ਕੇ ਆਪਣੇ ਅੰਦਰਲੇ ਭਾਵ ਵਿਚ ਮਰ ਮਰ ਕੇ ਆਤਮਿਕ ਤੌਰ 'ਤੇ ਜੀਵੈ = ਜਿਊਂਦਾ ਹੈ ਤੇ ਨਿੱਜ ਸਰੂਪ ਵਿਚ ਜਾਇ = ਜਾ ਕੇ ਆਪਣੇ ਅਸਲੀ ਸਰੂਪ ਨੂੰ ਪਛਾਣੈ = ਪਛਾਣਦਾ ਹੈ।

## ਗੁਰ ਉਪਦੇਸੁ ਅਵੇਸੁ ਕਰਿ; ਕੀੜੀ ਭ੍ਰਿੰਗੀ ਵਾਂਗ ਵਡਾਣੈ।

ਗੁਰਸਿੱਖ ਗੁਰੂ ਦੇ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਅਵੇਸੁ = ਪ੍ਰਵੇਸ਼ ਕਰਿ = ਕਰ ਕੇ ਕੀੜੀ ਤੋਂ ਭ੍ਰਿੰਗੀ ਹੋ ਜਾਣ ਵਾਂਗ ਵਡਾਣੈ = ਅਸਚਰਜ ਰੂਪ ਹੋ ਜਾਂਦਾ ਹੈ।

## ਅਕਥ ਕਥਾ; ਕਉਣ ਆਖਿ ਵਖਾਣੈ ॥੧੯॥

ਐਸੇ ਗੁਰਮੁਖਾਂ ਦੀ ਕਥਾ = ਵਿਚਾਰ ਅਕਥ = ਕਥਨ ਤੋਂ ਰਹਿਤ ਹੈ, ਉਸ ਬਾਰੇ ਕਉਣ = ਕੌਣ ਆਖ ਕੇ ਵਖਾਣੈ = ਕਥਨ ਕਰ ਸਕਦਾ ਹੈ ਭਾਵ ਕੋਈ ਨਹੀਂ ਕਰ ਸਕਦਾ॥੧੯॥

### ਪਉੜੀ ੨੦ (ਅਸਚਰਜ ਖੇਡ)

## ਚਾਰ ਵਰਨ ਮਿਲਿ ਸਾਧਸੰਗਿ; ਚਾਰ ਚਵਕਾ ਸੋਲਹਿ ਜਾਣੈ।

('ਚਵੱਕਾ' ਅੱਧਕ ਸਹਿਤ ਬੋਲੋ)

ਚਾਰ ਵਰਨ (ਖੱਤਰੀ, ਬ੍ਰਾਹਮਣ, ਸ਼ੂਦ, ਵੈਸ਼) ਸਾਧਸੰਗਤ ਵਿਚ ਮਿਲ ਕੇ ਚਾਰ ਚਵਕਾ = ਚੌਕੇ

(੪ x ੪ = ੧੬) ਸੋਲਹਿ = ਸੋਲਾਂ ਕਲਾਂ (ਸਤਿ, ਸੰਤੋਖ, ਦਇਆ, ਧਰਮ, ਵਿਚਾਰ, ਸ਼ਾਂਤੀ, ਖਿਮਾ, ਧੀਰਜਤਾ, ਸਹਿਨਸ਼ੀਲਤਾ, ਸ਼ਰਧਾ, ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ, ਸਰੂਪ ਦਾ ਬੋਧ, ਸਰੂਪ ਦੀ ਸਿਖਿਆਤਤਾ) ਵਾਲੇ ਸੰਪੰਨ ਜਾਣੇ ਜਾਂਦੇ ਹਨ।

## ਪੰਜ ਸਬਦ ਗੁਰ ਸਬਦ ਲਿਵ; ਪੰਜੂ ਪੰਜੇ ਪੰਜੀਹ ਲਾਣੈ।

ਗੁਰ = ਗੁਰੂ ਦੇ ਸ਼ਬਦ ਵਿਚ ਲਿਵ ਲਾ ਕੇ ਪੰਜ ਸ਼ਬਦਾਂ ਤੋਂ ਅੱਗੇ ਪੰਜੂ ਪੰਜੇ (੫ x ੫ = ੨੫) ਪੰਜੀਹ = ਪੱਚੀ ਪ੍ਰਕਿਰਤੀਆਂ ਨੂੰ ਜਾਣੈ = ਜਾਣ ਲੈਂਦੇ ਹਨ।

## ਛਿਅ ਦਰਸਣ ਇਕ ਦਰਸਣੋ; ਛਿਅ ਛਕੇ ਛਤੀਹ ਸਮਾਣੈ।

ਛਿਅ = ਛੇ ਦਰਸ਼ਨਾਂ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬਿਪਰ, ਦਰਵੇਸ਼) ਇਕ ਗੁਰੂ ਦਾ ਦਰਸਣੋ = ਦਰਸ਼ਨ ਕਰ ਕੇ ਛਿਅ = ਛੇ ਛੱਕੇ (੬ x ੬ = ੩੬) ਛਤੀਹ = ਛੱਤੀ ਪ੍ਰਕਾਰ ਦੇ ਭੋਜਨਾਂ ਦੇ ਅਨੰਦ ਵਾਗੂੰ ਪੂਰਨ ਅਨੰਦ ਵਿਚ ਸਮਾਣੈ = ਸਮਾ ਜਾਂਦੇ ਹਨ।

## ਸਤ ਦੀਪ ਇਕ ਦੀਪਕੋ; ਸਤ ਸਤੇ ਉਣਵੰਜਹਿ ਭਾਣੈ।

ਗੁਰਸਿੱਖ ਸੱਤ ਦੀਪਾਂ (ਜੰਬੂ, ਪਲਕ, ਸ਼ਾਲਮਲ, ਕੁਸ਼ਦੀਪ, ਕ੍ਰੋਚਦੀਪ, ਸਾਕ, ਪੁਸ਼ਕਰ) ਦੀ ਥਾਂ ਇਕ ਪਰਮਾਤਮਾ ਦੇ ਦੀਪਕੋ = ਪ੍ਰਕਾਸ਼ ਦੁਆਰਾ ਸੱਤ ਸੱਤੇ (੭ x ੭ = ੪੯) ਉਣਵੰਜਹਿ = ਉਨੰਜਾ ਵਸਤੂਆਂ (ਸੱਤ ਕਲਾ, ਸੱਤ ਆਸਯ, ਸੱਤ ਧਾਤੂ, ਸੱਤ ਉਪ ਧਾਤੂ, ਸੱਤ ਮਲ, ਸੱਤ ਤ੍ਵਚਾ, ਸੱਤ ਦੋਖ) ਦੇ ਸੰਗ੍ਰਹਿ ਰੂਪ ਸਰੀਰ ਨੂੰ ਪਰਮਾਤਮਾ ਦੇ ਭਾਣੈ = ਹੁਕਮ ਵਿਚ ਚਲਾਉਂਦੇ ਹਨ।

## ਅਸਟ ਧਾਤ ਇਕੁ ਧਾਤ ਕਰਿ; ਅਠੂ ਅਠੇ ਚਉਹਠ ਮਾਣੈ।

ਅਸਟ = ਅੱਠ ਧਾਤਾਂ ਰੂਪ ਪੰਜ ਗਿਆਨ ਇੰਦਰੇ ਤੇ ਤਿੰਨ ਗੁਣਾਂ ਨੂੰ ਗੁਰੂ ਦੇ ਸ਼ਬਦ ਦੁਆਰਾ ਇਕ ਧਾਤ ਸ਼ੁੱਧ ਸੋਨਾ ਰੂਪ ਗੁਰਸਿੱਖ ਹੋ ਕਰਿ = ਕਰਕੇ ਅੱਠੂ ਅੱਠੇ (੮ x ੮ = ੬੪) ਚਉਹਠ = ਚੌਂਹਠ ਕਲਾਂ ਦਾ ਅਨੰਦ ਮਾਣੈ = ਮਾਣਦਾ ਹੈ।

## ਨਉ ਨਾਥ ਇਕ ਨਾਥ ਹੈ; ਨਉ ਨਾਏ ਏਕਾਸੀਹ ਦਾਣੈ।

ਜੋ ਨੌਂ ਨਾਥਾਂ (ਪ੍ਰਾਣ ਨਾਥ, ਗੋਪੀ ਨਾਥ, ਸੂਰਤ ਨਾਥ, ਗੋਰਖ ਨਾਥ, ਮਛੰਦਰ ਨਾਥ, ਮੰਗਲ ਨਾਥ, ਚਰਪਟ ਨਾਥ, ਚੰਬਾ ਨਾਥ, ਘੁਘੂ ਨਾਥ) ਦਾ ਇਕ ਨਾਥ ਵਾਹਿਗੁਰੂ ਹੈ, ਉਸ ਨੂੰ ਲਖ ਕੇ ਗੁਰਮੁਖ ਨਉ ਨਾਏ (੯ x ੯ = ੮੧) ਏਕਾਸੀਹ = ਇਕਾਸੀ ਖੰਡਾਂ ਵਿਚ ਦਾਣੈ = ਸਿਆਣੇ ਹੋ ਜਾਂਦੇ ਹਨ।

## ਦਸ ਦੁਆਰ ਨਿਰਧਾਰ ਕਰਿ; ਦਾਹੋ ਦਾਹੇ ਸਉ ਪਰਵਾਣੈ।

ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਦਸ ਦੁਆਰ = ਦਰਵਾਜ਼ਿਆਂ ਭਾਵ ਦਸ ਇੰਦਰੀਆਂ ਨੂੰ ਆਪਣੇ ਨਿਰਧਾਰ = ਵੱਸ ਵਿਚ ਕਰ ਲਿਆ ਹੈ, ਸੌ ਸ਼ਬਦ ਗਿਣਤੀ ਦੀ ਸੰਪੂਰਨਤਾ ਦਾ ਵਾਚਕ ਸ਼ਬਦ ਹੈ। ਇਥੇ ਹੀ ਸੰਪੂਰਨਤਾ ਦੇ ਬਾਕੀ ਦੇ ਸ਼ਬਦਾਂ ਵਾਂਗੂੰ ਜਿਵੇਂ ਕਿ ਵੀਹ ਵਿਸਵੇ ਜਿਥੇ ਜਾ ਕੇ ਵਿਘਾ ਪੂਰਾ ਹੋ ਜਾਂਦਾ ਹੈ। ਜੈਸਾ ਕਿ :

**ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥** *(ਗਉੜੀ ਸੁਖਮਨੀ ਮ: ੫, ਅੰਗ ੨੮੭)*

ਜਿਵੇਂ ਪੁਰਾਣੇ ਸਮੇਂ ਵਿਚ ਸੋਲਾਂ ਆਨੇ ਦਾ ਰੁਪਈਆ ਪੂਰਾ ਹੋ ਜਾਂਦਾ ਸੀ, ਇਸ ਲਈ ਕਿਹਾ ਜਾਂਦਾ ਸੀ ਕਿ ਸੋਲਾਂ ਆਨੇ ਇਹ ਗੱਲ ਸੱਚ ਹੈ, ਭਾਵ ਕਿ ਨਿਸਚੇ ਨਾਲ ਪੂਰੀ ਹੈ ਤੇ ਚਾਲੀ ਸੇਰ ਦਾ ਮਣ ਪੂਰਾ ਹੋ ਜਾਂਦਾ ਸੀ। ਇਸ ਕਰਕੇ ਇਹ ਗੱਲ ਪ੍ਰਚੱਲਤ ਹੋਈ ਕਿ ਇਹ ਗੱਲ ਚਾਲੀ ਸੇਰੀ ਆਖੀ, ਭਾਵ ਕਿ ਪੂਰੀ ਕਹੀ। ਇਸੇ ਤਰ੍ਹਾਂ ਸੌ ਦੀ ਗਿਣਤੀ ਵਿਚ ਗਿਣਤੀ ਦੀ ਸੰਪੂਰਨਤਾ ਹੋ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਇਹ ਗੱਲ ਸੌ ਫ਼ੀਸਦੀ ਸੱਚ ਹੈ, ਭਾਵ ਕਿ ਪੂਰੀ ਹੈ, ਇਸ ਨੂੰ ਅੰਗਰੇਜ਼ੀ ਵਿਚ hundred percent ਕਹਿੰਦੇ ਹਨ, ਭਾਵ ਕਿ ਗੱਲ ਪੂਰੀ ਹੈ। ਇਥੇ ਗਿਣਤੀ ਵਿਚ ਭਾਈ ਸਾਹਿਬ ਜੀ ਨੇ ਦਾਹੋ ਦਾਹੇ (੧੦ x ੧੦ = ੧੦੦) ਜਿਵੇਂ ਦਸ ਦਾਹਿਆ ਦਾ ਸੌ ਪੂਰਾ ਹੋ ਜਾਂਦਾ ਹੈ, ਦਾਹੋ ਦਾਹਿਆਂ ਦੀ ਨਿਆਈਂ ਦਸੇ ਇੰਦਰੀਆਂ ਨੂੰ ਸਾਧ ਕੇ ਪਰਮੇਸ਼ਰ ਦੀ ਪ੍ਰਾਪਤੀ ਕਰ ਕੇ ਅਤੇ ਅਭੇਦਤਾ ਰੂਪ ਹੋ ਕੇ ਪਰਵਾਣੈ = ਪ੍ਰਵਾਣਨੀਕ ਹੋ ਜਾਈਦਾ ਹੈ।

## ਗੁਰਮੁਖਿ ਸੁਖ ਫਲ; ਚੋਜ ਵਿਡਾਣੈ ॥੨੦॥

ਇਸ ਪ੍ਰਕਾਰ ਗੁਰਮੁਖਾਂ ਦੇ ਸੁਖ ਫਲ ਦੇ ਚੋਜ = ਕੌਤਕ ਵਿਡਾਣੈ = ਅਸਚਰਜਮਈ ਹਨ ॥੨੦॥

### ਪਉੜੀ ੨੧ (ਸਤਿਗੁਰ ਮਹਿਮਾ)

## ਸੌ ਵਿਚਿ ਵਰਤੇ ਸਿਖ ਸੰਤ; ਇਕੋਤਰ ਸੌ ਸਤਿਗੁਰ ਅਬਿਨਾਸੀ।

ਸਿੱਖ ਤੇ ਸੰਤ ਸੌ ਵਿਚ ਵਰਤੇ = ਵਰਤਦੇ ਹਨ, ਪਰ ਅਬਿਨਾਸੀ = ਨਾਸ਼ ਰਹਿਤ ਸਤਿਗੁਰੂ ਜੀ ਇਨ੍ਹਾਂ ਇਕੋਤਰ ਸੌ = ਸੌ ਉੱਪਰ ਇਕ ਹਨ।

## ਸਦਾ ਸਦੀਵ ਦੀਬਾਣ ਜਿਸ; ਅਸਥਿਰ ਸਦਾ ਨ ਆਵੈ ਜਾਸੀ।

ਜਿਸ ਸਤਿਗੁਰੂ ਦਾ ਦੀਬਾਣ = ਦਰਬਾਰ ਸਦਾ ਸਦੀਵ = ਸੱਚਾ ਹੈ, ਉਹ ਸਦਾ ਅਸਥਿਰ = ਅਚੱਲ ਤੇ ਜਨਮ-ਮਰਨ ਦੇ ਗੇੜ ਵਿਚ ਨ = ਨਾ ਹੀ ਆਵੈ = ਆਉਂਦੇ ਹਨ ਤੇ ਨਾ ਹੀ ਜਾਸੀ = ਜਾਂਦੇ ਹਨ।

## ਇਕ ਮਨ ਜਿਨ੍ਹੇ ਧਿਆਇਆ; ਕਾਟੀ ਗਲਹੁ ਤਿਸੈ ਜਮ ਫਾਸੀ।

ਜਿਨ੍ਹੇ = ਜਿਸ ਨੇ ਵੀ ਇਕ ਮਨ ਕਰਕੇ ਸਤਿਗੁਰੂ ਜੀ ਨੂੰ ਧਿਆਇਆ ਹੈ, ਤਿਸੈ = ਉਸ ਦੇ ਗਲਹੁ = ਗਲੋਂ ਜਮਾਂ ਦੀ ਫਾਸੀ = ਫਾਹੀ ਕਾਟੀ = ਕੱਟੀ ਜਾਂਦੀ ਹੈ।

## ਇਕੋ ਇਕ ਵਰਤਦਾ; ਸਬਦ ਸੁਰਤਿ ਸਤਿਗੁਰੂ ਜਣਾਸੀ।

ਜੋ ਵੀ ਸ਼ਬਦ ਸੁਰਤ ਵਿਚ ਲਿਵ ਲਾਉਂਦਾ ਹੈ, ਜੋ ਸੰਸਾਰ ਅੰਦਰ ਇੱਕੋ ਇਕ ਪਰਮਾਤਮਾ ਵਰਤਦਾ ਹੈ, ਉਸ ਬਾਰੇ ਸਤਿਗੁਰੂ ਜੀ ਜਣਾਸੀ = ਜਣਾ ਦਿੰਦੇ ਹਨ।

## ਬਿਨ ਦਰਸਨੁ ਗੁਰੁ ਮੂਰਤੋਂ; ਭ੍ਰਮਤਿ ਫਿਰੇ ਲਖ ਜੂਨਿ ਚਉਰਾਸੀ।

ਗੁਰੂ ਦੇ ਸ਼ਬਦ ਦੇ ਮੂਰਤੋਂ = ਸਰੂਪ ਦੇ ਦਰਸ਼ਨਾਂ ਤੋਂ ਬਿਨਾਂ ਜੀਵ ਚਉਰਾਸੀ = ਚੌਰਾਸੀ ਲੱਖ ਜੂਨਾਂ ਵਿਚ ਭ੍ਰਮਤਿ = ਭਟਕਦਾ ਫਿਰੇ = ਫਿਰਦਾ ਹੈ।

## ਬਿਨੁ ਦੀਖਿਆ ਗੁਰਦੇਵ ਦੀ; ਮਰਿ ਜਨਮੇ ਵਿਚਿ ਨਰਕ ਪਵਾਸੀ।

ਗੁਰਦੇਵ = ਸਤਿਗੁਰੂ ਨਾਨਕ ਦੇਵ ਜੀ ਦੀ ਦੀਖਿਆ = ਸਿੱਖਿਆ ਤੋਂ ਬਿਨ = ਬਿਨਾਂ ਜੀਵ ਚਉਰਾਸੀ ਲੱਖ ਜੂਨਾਂ ਵਿਚ ਜਨਮੇ = ਜੰਮਦਾ ਮਰਿ = ਮਰਦਾ ਰਹਿੰਦਾ ਹੈ ਤੇ ਨਰਕਾਂ ਵਿਚ ਪਵਾਸੀ = ਪੈਂਦਾ ਹੈ।

## ਨਿਰਗੁਣ ਸਰਗੁਣ ਸਤਿਗੁਰੂ; ਵਿਰਲਾ ਕੋ ਗੁਰ ਸਬਦ ਸਮਾਸੀ।

ਨਿਰਗੁਣ ਸਰੂਪ ਪਰਮਾਤਮਾ ਸਰਗੁਣ ਸਰੂਪ ਵਿਚ ਸਤਿਗੁਰੂ ਰੂਪ ਹਨ ਤੇ ਕੋ = ਕੋਈ ਵਿਰਲਾ ਹੀ ਗੁਰੂ ਦੇ ਸ਼ਬਦ ਵਿਚ ਸਮਾਸੀ = ਸਮਾਉਂਦਾ ਹੈ।

## ਬਿਨੁ ਗੁਰੁ ਓਟ ਨ ਹੋਰੁ ਕੋ; ਸਚੀ ਓਟ ਨ ਕਦੇ ਬਿਨਾਸੀ।

ਗੁਰੂ ਤੋਂ ਬਿਨੁ = ਬਿਨਾਂ ਹੋਰ ਕੋ = ਕੋਈ ਓਟ = ਆਸਰਾ ਨ = ਨਹੀਂ ਹੈ ਤੇ ਇਕ ਗੁਰੂ ਦਾ ਸੱਚਾ ਓਟ = ਆਸਰਾ ਕਦੇ ਬਿਨਾਸੀ = ਨਾਸ਼ ਨ = ਨਹੀਂ ਹੁੰਦਾ।

## ਗੁਰਾਂ ਗੁਰੂ ਸਤਿਗੁਰੁ ਪੁਰਖੁ; ਆਦਿ ਅੰਤਿ ਥਿਰੁ ਗੁਰੂ ਰਹਾਸੀ।

ਗੁਰਾਂ = ਗੁਰੂਆਂ ਦੇ ਗੁਰੂ ਸਤਿਗੁਰੂ ਜੀ ਪੁਰਖੁ = ਵਿਆਪਕ ਸਰੂਪ ਹਨ, ਜੋ ਆਦਿ = ਮੁੱਢ ਤੋਂ ਅੰਤਿ = ਅਖ਼ੀਰ ਤਕ ਥਿਰੁ = ਅਟੱਲ ਰਹਾਸੀ = ਰਹਿਣਗੇ।

## ਕੋ ਵਿਰਲਾ ਗੁਰਮੁਖਿ; ਸਹਜਿ ਸਮਾਸੀ ॥੨੧॥

ਕੋ = ਕੋਈ ਵਿਰਲਾ ਹੀ ਗੁਰਮੁਖ ਗੁਰੂ ਦੇ ਸ਼ਬਦ ਵਿਚ ਅਭੇਦ ਹੋ ਕੇ ਸਹਿਜ ਅਵਸਥਾ ਵਿਚ ਸਮਾਸੀ = ਸਮਾਉਂਦਾ ਹੈ ॥੨੧॥

### ਪਉੜੀ ੨੨ (ਮੂਲ ਵਰਣਨ)

## ਧਿਆਨ ਮੂਲ ਮੂਰਤ ਗੁਰੂ; ਪੂਜ ਮੂਲ ਗੁਰੁ ਚਰਣ ਪੁਜਾਏ।

ਸਾਰੇ ਧਿਆਨਾਂ ਦਾ ਮੂਲ = ਮੁੱਢ ਗੁਰੂ ਦੀ ਮੂਰਤ ਭਾਵ ਸ਼ਬਦ ਹੈ ਤੇ ਸਾਰੀਆਂ ਪੂਜਾ ਦਾ ਮੂਲ = ਮੁੱਢ ਗੁਰੂ ਦੇ ਚਰਨਾਂ ਦੀ ਪੁਜਾਏ = ਪੂਜਾ ਕਰਨਾ ਹੈ।

## ਮੰਤ੍ਰ ਮੂਲ ਗੁਰੁ ਵਾਕ ਹੈ; ਸਚੁ ਸਬਦੁ ਸਤਿਗੁਰੂ ਸੁਣਾਏ।

ਸਾਰੇ ਮੰਤਰਾਂ ਦਾ ਮੂਲ = ਮੁੱਢ ਗੁਰੂ ਦਾ ਵਾਕ = ਉਪਦੇਸ਼ ਹੈ ਤੇ ਸਤਿਗੁਰੂ ਜੀ ਸਦਾ ਸੱਚਾ ਸ਼ਬਦ ਹੀ ਸੁਣਾਏ = ਸੁਣਾਉਂਦੇ ਹਨ।

## ਚਰਣੋਦਕੁ ਪਵਿਤ੍ਰ ਹੈ; ਚਰਣ ਕਮਲ ਗੁਰੁ ਸਿਖ ਧੁਆਏ।

ਜੋ ਗੁਰਸਿੱਖ ਗੁਰੂ ਦੇ ਚਰਨ ਕਮਲਾਂ ਨੂੰ ਧੁਆਏ = ਧੋਂਦੇ ਹਨ, ਉਹ ਹੀ ਚਰਣੋਦਕੁ = ਚਰਨਾਮ੍ਰਿਤ ਪਵਿੱਤਰ ਹੈ।

## ਚਰਣਾਂਮ੍ਰਿਤ ਕਸਮਲ ਕਟੇ; ਗੁਰ ਧੂਰੀ ਬੁਰੇ ਲੇਖ ਮਿਟਾਏ।

('ਕਸੱਮਲ' ਅੱਧਕ ਸਹਿਤ ਬੋਲੋ)

ਸਤਿਗੁਰਾਂ ਦਾ ਚਰਣਾਮ੍ਰਿਤ ਕਸਮਲ = ਪਾਪਾਂ ਨੂੰ ਕਟੇ = ਕੱਟਦਾ ਹੈ ਤੇ ਸਤਿਗੁਰਾਂ ਦੀ ਧੂਰੀ = ਧੂੜੀ ਬੁਰੇ ਲੇਖਾਂ ਨੂੰ ਮਿਟਾਏ = ਮਿਟਾ ਦਿੰਦੀ ਹੈ।

## ਸਤਿਨਾਮੁ ਕਰਤਾ ਪੁਰਖੁ; ਵਾਹਿਗੁਰੂ ਵਿਚਿ ਰਿਦੈ ਸਮਾਏ।

ਜੋ ਸਤਿਨਾਮੁ (ਸਤਿ + ਨਾਮੁ) ਸਤਿ = ਨਾਸ਼ ਤੋਂ ਰਹਿਤ ਹੈ, ਨਾਮੁ = ਪ੍ਰਸਿੱਧ ਹੈ, ਕਰਤਾ = ਜਗਤ ਦਾ ਰਚੇਤਾ, ਪੁਰਖੁ = ਵਿਆਪਕ ਇਹ ਜੋ ਵਾਹਿਗੁਰੂ ਦਾ ਗੁਰਮੰਤ੍ਰ ਹੈ, ਉਸ ਨੂੰ ਰਿਦੈ = ਹਿਰਦੇ ਵਿਚ ਸਮਾਏ = ਸਮਾਉਣਾ ਚਾਹੀਦਾ ਹੈ।

## ਬਾਰਹ ਤਿਲਕ ਮਿਟਾਇ ਕਰਿ; ਗੁਰਮੁਖ ਤਿਲਕ ਨੀਸਾਣ ਚੜ੍ਹਾਏ।

ਗੁਰਮੁਖਾਂ ਨੂੰ ਵੈਰਾਗੀਆਂ ਦੇ ਬਾਰਹ = ਬਾਰਾਂ ਤਿਲਕਾਂ (ਮੱਥਾ, ਕੰਠ, ਉਦਰ, ਛਾਤੀ, ਦੋ ਕੁੱਖਾਂ, ਦੋ ਬਾਹਾਂ, ਦੋ ਕੰਨ, ਪਿੱਠ, ਕਮਰ) ਨੂੰ ਮਿਟਾਇ = ਮਿਟਾ ਕਰਿ = ਕਰਕੇ ਆਪਣੇ ਮਸਤਕ ਉੱਤੇ ਗੁਰੂ ਦੇ ਸ਼ਬਦ ਦਾ ਤਿਲਕ ਚੜ੍ਹਾਏ = ਚੜ੍ਹਾਉਣਾ ਚਾਹੀਦਾ ਹੈ।

## ਰਹੁਰਾਸੀ ਰਹੁਰਾਸਿ ਏਹੁ; ਇਕੋ ਜਪੀਐ ਹੋਰੁ ਤਜਾਏ।

ਗੁਰਸਿੱਖਾਂ ਲਈ ਸਾਰੀਆਂ ਰਹੁਰਾਸੀ = ਰਹੁ-ਰੀਤਾਂ ਵਿੱਚੋਂ ਏਹੁ = ਇਹ ਰਹੁਰਾਸਿ = ਰਹੁ-ਰੀਤੀ ਹੈ ਕਿ ਉਹ ਹੋਰ ਦਰਾਂ ਨੂੰ ਤਜਾਏ = ਤਿਆਗ ਕੇ ਇੱਕੋ ਪਰਮਾਤਮਾ ਦੇ ਨਾਮ ਨੂੰ ਜਪੀਐ = ਜਪੇ।

## ਬਿਨ ਗੁਰ ਦਰਸਣ ਦੇਖਣਾ; ਭ੍ਰਮਤਾ ਫਿਰੇ ਠਉਰ ਨਹੀ ਪਾਏ।

ਇਕ ਗੁਰ = ਗੁਰੂ ਦੇ ਦਰਸ਼ਨਾਂ ਤੋਂ ਬਿਨ = ਬਿਨਾਂ ਜੋ ਹੋਰ ਦਰ ਉੱਤੇ ਦੇਖਣਾ = ਦੇਖਦਾ ਹੈ, ਉਹ ਸਦਾ ਭ੍ਰਮਤਾ = ਭਟਕਦਾ ਫਿਰੇ = ਫਿਰਦਾ ਹੈ ਤੇ ਕਿਤੇ ਵੀ ਇਕ ਥਾਂ ਠਉਰ = ਟਿਕ ਕੇ ਨਹੀਂ ਬੈਠ ਪਾਏ = ਪਾਉਂਦਾ।

## ਬਿਨ ਗੁਰੁ ਪੂਰੇ; ਆਏ ਜਾਏ ॥੨੨॥੪੦॥

ਪੂਰੇ = ਪੂਰਨ ਗੁਰੁ = ਗੁਰੂ ਤੋਂ ਬਿਨ = ਬਿਨਾਂ ਜੀਵ ਚੌਰਾਸੀ ਲੱਖ ਜੂਨਾਂ ਵਿਚ ਆਏ ਜਾਏ = ਆਉਂਦਾ ਜਾਂਦਾ ਰਹਿੰਦਾ ਹੈ ਭਾਵ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ॥੨੧॥੪੦॥

ਕਈ ਲੋਕ ਸ਼ੱਕ ਕਰਦੇ ਹਨ ਕਿ ਚਾਲ੍ਹੀਵੀਂ ਵਾਰ ਭਾਈ ਗੁਰਦਾਸ ਜੀ ਦੀ ਰਚਿਤ ਨਹੀਂ ਹੈ, ਕਿਸੇ ਹੋਰ ਸਿੱਖ ਦੀ ਰਚੀ ਹੋਈ ਹੈ, ਪਰ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਵਿਚ ੪੦ ਵਾਰਾਂ ਭਾਈ ਗੁਰਦਾਸ ਜੀ ਦੀਆਂ ਰਚੀਆਂ ਦੱਸੀਆਂ ਹਨ। ਜੈਸਾ ਕਿ :

**ਗੁਰੁ ਅਰਜਨ ਪੁਨ ਕਹਾ ਸੁਨਾਈ॥ ਸੁਨਹੁ ਸ੍ਰਵਨ ਦੈ ਬਚ ਮਮ ਭਾਈ॥**
**ਵਾਰ ਚਲੀਸ ਰਚੋ ਤੁਮ ਪੂਰੀ॥ ਜਾਕੇ ਪੜੇ ਹੋਇ ਭ੍ਰਮ ਦੂਰੀ॥** *(ਧਿਆਇ ੪, ਅੰਕ ੩੬੩)*

ਚਾਲ੍ਹੀਵੀਂ ਵਾਰ ਦੀ ਰਚਨਾ, ਖ਼ਿਆਲ ਤੇ ਬੋਲੀ ਸਭ ਪਹਿਲੀਆਂ ੩੯ ਵਾਰਾਂ ਨਾਲ ਮਿਲਦੀਆਂ ਹਨ, ਇਸ ਕਰਕੇ ੪੦ ਵਾਰਾਂ ਭਾਈ ਗੁਰਦਾਸ ਭੱਲੇ ਜੀ ਦੀਆਂ ਹਨ।

ਇਉਂ ਭਾਈ ਸਾਹਿਬ ਜੀ ਉਪਕ੍ਰਮ ਉਪਸੰਹਾਰ ਦੀ ਰੀਤ ਨੂੰ ਵਰਤਦੇ ਹੋਏ 'ਨਮਸਕਾਰ ਗੁਰਦੇਵ ਕੋ' ਤੋਂ ਅਰੰਭ ਕਰਕੇ ੪੦ਵੀਂ ਵਾਰ ਦੀ ਅਖ਼ੀਰਲੀ ਪਉੜੀ ਵਿਚ ਪੂਰੇ ਗੁਰੂ 'ਤੇ ਭੋਗ ਪਾਇਆ ਹੈ ਭਾਵ ਗੁਰੂ ਤੋਂ ਹੀ ਗੱਲ ਸ਼ੁਰੂ ਕਰ ਕੇ ਗੁਰੂ 'ਤੇ ਹੀ ਸੰਪੂਰਨਤਾ ਕੀਤੀ ਹੈ।

# ਵਾਰ ੪੧

ਪਿੱਛੇ ਚਾਲੀ ਵਾਰਾਂ ਭਾਈ ਗੁਰਦਾਸ ਭੱਲੇ ਦੀਆਂ ਵਿਆਖਿਆ ਸਹਿਤ ਸੰਪੂਰਨ ਹੋਈਆਂ ਹਨ। ਭਾਈ ਗੁਰਦਾਸ ਨਾਮ ਦੇ ਤਿੰਨ ਸਿੱਖ ਹੋਏ ਹਨ, ਪਹਿਲੇ ਭਾਈ ਗੁਰਦਾਸ ਭੱਲੇ ਵੰਸ ਵਿਚ ਹੋਏ ਹਨ, ਜੋ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਸਕੇ ਭਤੀਜੇ ਸਨ, ਕਿਉਂਕਿ ਗੁਰੂ ਅਮਰਦਾਸ ਜੀ ਚਾਰ ਭਰਾ ਸਨ, ਸਭ ਤੋਂ ਵੱਡੇ ਗੁਰੂ ਅਮਰਦਾਸ ਜੀ, ਖੇਮ ਚੰਦ ਜੀ, ਕਲਿਆਣ ਚੰਦ ਜੀ, ਈਸ਼ਰਦਾਸ ਜੀ ਸਭ ਤੋਂ ਛੋਟੇ ਸਨ ਤੇ ਇਹ ਭਾਈ ਗੁਰਦਾਸ ਭੱਲੇ ਦੇ ਪਿਤਾ ਸਨ। ਦੂਸਰੇ ਭਾਈ ਗੁਰਦਾਸ ਜੀ ਨੌਂਵੇਂ ਪਾਤਸ਼ਾਹ ਦੇ ਚੌਰ-ਬਰਦਾਰੀ ਸਿੱਖ ਹੋਏ ਹਨ, ਇਨ੍ਹਾਂ ਦਾ ਪੁੱਤਰ ਭਾਈ ਕੀਰਤੀਆ ਦਸਵੇਂ ਪਾਤਸ਼ਾਹ ਦਾ ਚੌਰ-ਬਰਦਾਰੀ ਸਿੱਖ ਸੀ। ਤੀਸਰੇ ਭਾਈ ਗੁਰਦਾਸ ਭਾਈ ਬਹਿਲੋ ਦੀ ਵੰਸ਼ ਵਿਚ ਹੋਏ ਹਨ, ਜਿਨ੍ਹਾਂ ਦੀ ਇਹ ੪੧ਵੀਂ ਵਾਰ ਹੈ। ਇਹ ਸ਼ਖ਼ਸ ਪਹਿਲਾਂ ਭਾਵੇਂ ਕਲਗ਼ੀਧਰ ਪਾਤਸ਼ਾਹ ਵਾਸਤੇ ਚੰਗੇ ਸੰਸਕਾਰ ਨਹੀਂ ਸੀ ਰੱਖਦਾ, ਇਸ ਦਾ ਭਰਾ ਤਾਰਾ ਜੋ ਫੜ੍ਹਾਂ ਮਾਰਦਾ ਸੀ ਕਿ ਮੈਂ ਗੁਰੂ ਸਾਹਿਬ ਦੇ ਨਾਲ ਯੁੱਧ ਕਰਾਂਗਾ। ਜਦੋਂ ਗੁਰੂ ਸਾਹਿਬ ਦੇ ਨਾਲ ਰਾਮਰਾਇ ਨੇ ਮਿਲਾਪ ਕੀਤਾ, ਉਸ ਵੇਲੇ ਇਹ ਗੁਰਦਾਸ ਨਾਮੇ ਸਿੱਖ ਗੁਰੂ ਦੇ ਚਰਨੀਂ ਲੱਗਾ ਤੇ ਮਹਾਰਾਜ ਨੇ ਕਿਹਾ ਕਿ ਤੇਰਾ ਭਰਾ ਤਾਰਾ ਕਿਥੇ ਹੈ, ਜੋ ਯੁੱਧ ਕਰਨ ਦੀਆਂ ਗੱਲਾਂ ਕਰਦਾ ਸੀ। ਮਹਾਰਾਜ ਨੇ ਕਿਹਾ ਕਿ ਹੁਣ ਤਾਰਾ ਛਿਪ ਜਾਵੇਗਾ। ਫਿਰ ਐਸਾ ਹੀ ਹੋਇਆ। ਫਿਰ ਇਹ ਭਾਈ ਗੁਰਦਾਸ ਗੁਰੂ ਸਾਹਿਬ ਦੇ ਚਰਨੀਂ ਲੱਗਾ ਤੇ ਰਾਮਰਾਇ ਨੇ ਉਸ ਵੇਲੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਮੇਰੇ ਮਸੰਦ ਆਪ-ਹੁਦਰੀਆਂ ਕਰਨ ਲੱਗ ਪਏ ਹਨ, ਤੁਸਾਂ ਖ਼ਿਆਲ ਰੱਖਣਾ। ਤੇ ਜਦੋਂ ਰਾਮਰਾਇ ਨੂੰ ਸਮਾਧੀ ਸਥਿਤ ਜਿਊਂਦੇ ਨੂੰ ਮਸੰਦਾਂ ਨੇ ਸਾੜ ਦਿੱਤਾ ਤਾਂ ਫਿਰ ਉਸ ਦੇ ਘਰੋਂ ਮਾਤਾ ਪੰਜਾਬ ਕੌਰ ਨੇ ਮਹਾਰਾਜ ਨੂੰ ਚਿੱਠੀ ਲਿਖੀ ਤੇ ਗੁਰੂ ਸਾਹਿਬ ਨੇ ਜਾ ਕੇ ਮਸੰਦਾਂ ਨੂੰ ਸੋਧਿਆ। ਮਾਤਾ ਪੰਜਾਬ ਕੌਰ ਦੇ ਕਹਿਣ ਤੋਂ ਜਿਹੜੇ ਚੰਗੇ ਮਸੰਦ ਸਨ, ਉਨ੍ਹਾਂ ਵਿਚ ਭਾਈ ਬਹਿਲੋ ਦੀ ਵੰਸ਼ ਦੇ ਭਾਈ ਗੁਰਦਾਸ ਦਾ ਨਾਮ ਆਇਆ ਤੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਬਖ਼ਸ਼ਿਆ। ਫਿਰ ਸਮਾਂ ਪਾ ਕੇ ਮਾਤਾ ਪੰਜਾਬ ਕੌਰ ਦੇ ਕੋਲ ਰਹਿਣ ਵਾਲੇ ਮਸੰਦਾਂ ਨੇ ਚੁਗ਼ਲੀਆਂ ਕਰ ਕੇ ਗੁਰਦਾਸ ਨੂੰ ਦੇਹਰਾਦੂਨ ਤੋਂ ਕਢਾ ਦਿੱਤਾ। ਫਿਰ ਇਹ ਸਿੱਧਾ ਗੁਰੂ ਸਾਹਿਬ ਦੇ ਚਰਨਾਂ ਵਿਚ ਅਨੰਦਪੁਰ ਸਾਹਿਬ ਆ ਗਿਆ। ਉਥੇ ਜਾ ਕੇ ਇਹ ਅੰਮ੍ਰਿਤ ਪਾਨ ਕਰ ਕੇ ਗੁਰਦਾਸ ਸਿੰਘ ਬਣ ਗਿਆ। ਇਸ ਨੇ ਗੁਰੂ ਸਾਹਿਬ ਦੀ ਮਹਿਮਾ ਤੇ ਖ਼ਾਲਸੇ ਦੀ ਮਹਿਮਾ ਇਸ ਵਾਰ ਵਿਚ ਕੀਤੀ ਹੈ। ਇਸ ਵਾਰ ਦਾ ਸੰਮਤ ਇਸ ਪ੍ਰਕਾਰ ਹੈ:

**ਸੰਮਤ ਸਤਰਾਂ ਸੈ ਭਏ ਬਰਖ ਸਤਵੰਜਾ ਜਾਨਿ।**
**ਗੁਰਦਾਸ ਸਿੰਘ ਪੂਰਨ ਕੀਯੋ, ਸ੍ਰੀ ਮੁਖ ਗ੍ਰਿੰਥ ਪ੍ਰਮਾਨਿ।**

ਇਸ ਲਈ ਇਹ ੪੧ਵੀਂ ਵਾਰ ਗੁਰੂ ਸਾਹਿਬ ਦੇ ਵੇਲੇ ਗੁਰਦਾਸ ਸਿੰਘ ਨੇ ਉਚਾਰਨ ਕੀਤੀ ਅਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਪੁਰਾਤਨ ਗੁਰਸਿੱਖਾਂ ਨੇ ਭਾਈ ਗੁਰਦਾਸ ਦੀਆਂ ੪੦ ਵਾਰਾਂ ਦੇ ਨਾਲ ਇਹ ੪੧ਵੀਂ ਵਾਰ ਵੀ ਇਕੱਠੀ ਕਰ ਦਿੱਤੀ।

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

# ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦॥

(੧੦ ਅੰਕ ਨੂੰ 'ਦਸਵੀਂ' ਬੋਲੋ)

ਵਾਰ = ਪਉੜੀਆਂ **ਵਾ:** ਵਾਰ = ਜੱਸ, ਸ੍ਰੀ = ਸ਼ਿਰੋਮਣੀ, ਭਗਉਤੀ = ਪਰਮੇਸ਼ਰ ਦੀ ਸ਼ਕਤੀ, ਭਗਉਤੀ = ਸ੍ਰੀ ਸਾਹਿਬ, ਕਿਰਪਾਨ, ਜੋ ਦਸਮ ਪਾਤਸ਼ਾਹ ਨੇ ਜ਼ੁਲਮ ਦਾ ਨਾਸ਼ ਕਰਨ ਲਈ ਚੁੱਕੀ। ਇਸ ਵਾਰ ਵਿਚ ਪਾਤਸ਼ਾਹੀ ੧੦ = ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਤੇ ਉਨ੍ਹਾਂ ਦੀ ਜ਼ੁਲਮ ਵਿਰੁੱਧ ਚੁੱਕੀ ਹੋਈ ਤੇਗ ਕੀ = ਦੀ ਵਡਿਆਈ ਕੀਤੀ ਹੈ।

***ਨੋਟ :*** ਪਾਠਾਂਤ੍ਰ 'ਰਾਮਕਲੀ ਵਾਰ ਪਾਤਸ਼ਾਹੀ ਦਸਵੇਂ ਕੀ॥'

### ਪਉੜੀ ੧ (ਖੰਡੇ ਦਾ ਅੰਮ੍ਰਿਤ ਜਨਮ ਸਫਲ ਕਰਦਾ ਹੈ)

## ਹਰਿ ਸਚੇ ਤਖਤ ਰਚਾਇਆ; ਸਤਿ ਸੰਗਤਿ ਮੇਲਾ।

ਹਰਿ = ਹਰੀ ਪਰਮੇਸ਼ਰ ਨੇ ਸਤਿਸੰਗਤ ਰੂਪ ਮੇਲੇ ਦਾ ਸੱਚਾ ਤਖ਼ਤ ਰਚਾਇਆ = ਸਿਰਜਿਆ ਹੈ।

## ਨਾਨਕ ਨਿਰਭਉ ਨਿਰੰਕਾਰ; ਵਿਚਿ ਸਿਧਾਂ ਖੇਲਾ।

('ਸਿਧਾਂ' ਕੱਸ ਕੇ ਬੋਲੋ)

ਉਸ ਨਿਰਭਉ = ਭੈ ਤੋਂ ਰਹਿਤ, ਨਿਰੰਕਾਰ = ਅਕਾਰਾਂ ਤੋਂ ਰਹਿਤ ਪ੍ਰਭੂ ਦੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਧਾਂ ਵਿਚ ਖੇਲਾ = ਖੇਲੇ ਭਾਵ ਸ਼੍ਰੋਮਣੀ ਮੰਨੇ ਗਏ।

## ਗੁਰੁ ਸਿਮਰ ਮਨਾਈ ਕਾਲਕਾ; ਖੰਡੇ ਕੀ ਵੇਲਾ।

('ਕਾਲ-ਕਾ' ਬੋਲੋ, 'ਕਾਲਕਾਂ' ਬਿੰਦੀ ਨਾਲ ਨਹੀਂ ਬੋਲਣਾ)

ਸ੍ਰੀ ਗੁਰੁ = ਗੁਰੂ ਨਾਨਕ ਦੇਵ ਜੀ ਦੇ ਦਸਵੇਂ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਖੰਡੇ ਕੀ = ਦਾ ਅੰਮ੍ਰਿਤ ਛਕਾਉਣ ਵੇਲਾ = ਸਮੇਂ ਕਾਲਕਾ (ਕਾਲ + ਕਾ) ਕਾਲ ਕਾ = ਦਾ ਕਾਲ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਦਾ ਸਿਮਰ = ਸਿਮਰਨ ਮਨਾਈ = ਕੀਤਾ। ਜੈਸਾ ਕਿ :

**ਅੰਤ ਕਰਤ ਸਭ ਜਗ ਕੋ ਕਾਲਾ॥ ਨਾਮ ਕਾਲ ਤਾ ਤੇ ਜਗ ਡਾਲਾ॥**
**ਸਮੈ ਅੰਤ ਪਰ ਹੋਤ ਸਹਾਈ॥ ਤਾਂ ਤੇ ਸੰਖ੍ਯਾ ਸੰਤ ਬਤਾਈ॥** *(ਸ੍ਰੀ ਦਸਮ ਗ੍ਰੰਥ, ੨੪ ਅਵਤਾਰ, ਮੱਛ)*

## ਪੀਵਹੁ ਪਾਹੁਲ ਖੰਡਧਾਰ; ਹੁਇ ਜਨਮ ਸੁਹੇਲਾ।

(ਪਾਠਾਂਤ੍ਰ 'ਖੰਡੇਧਾਰ')

ਹੇ ਭਾਈ! ਖੰਡਧਾਰ = ਖੰਡੇ ਦੀ ਧਾਰ ਦਾ ਪਾਹੁਲ = ਅੰਮ੍ਰਿਤ ਪੀਵਹੁ = ਪੀਣਾ ਕਰੋ ਭਾਵ ਛਕੋ, ਤਦ ਹੀ ਇਹ ਮਨੁੱਖਾ ਜਨਮ ਸੁਹੇਲਾ = ਸੌਖਾ ਭਾਵ ਸਫਲਾ ਹੁਇ = ਹੋਵੇਗਾ।

## ਗੁਰਸੰਗਤਿ ਕੀਨੀ ਖਾਲਸਾ; ਮਨਮੁਖੀ ਦੁਹੇਲਾ।

ਗੁਰ = ਸਤਿਗੁਰੂ ਜੀ ਨੇ ਖ਼ਾਲਸਾ ਪੰਥ ਸਿਰਜ ਕੇ ਸੰਗਤ ਰੂਪ ਹੀ ਕੀਨੀ = ਕਰ ਦਿੱਤਾ, ਪਰ ਜਿਹੜੇ ਅਜੇ ਵੀ ਗੁਰੂ ਤੋਂ ਮਨਮੁਖੀ = ਬੇਮੁੱਖ ਹਨ, ਉਹ ਦੁਹੇਲਾ = ਦੁਖੀ ਹੁੰਦੇ ਹਨ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰ ਚੇਲਾ॥੧॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ **ਵਾ:** ਵਾਹ = ਅਸਚਰਜ ਸਰੂਪ ਹਨ,

ਵਾਹ = ਅਸਚਰਜ ਸਰੂਪ ਹਨ, ਜੋ ਆਪੇ ਹੀ ਗੁਰ = ਗੁਰੂ ਤੇ ਆਪੇ ਹੀ ਚੇਲਾ ਰੂਪ ਹੋਏ ਹਨ, ਭਾਵ ਗੁਰ-ਚੇਲਾ ਇਸ ਕਰਕੇ ਕਿਹਾ ਕਿ ਪਹਿਲਾਂ ਆਪ ਜੀ ਨੇ ਗੁਰੂ ਰੂਪ ਹੋ ਕੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ, ਫਿਰ ਉਨ੍ਹਾਂ ਤੋਂ ਆਪ ਛਕਿਆ॥੧॥

### ਪਉੜੀ ੨ (ਗੁਰਸਿੱਖਾਂ ਦੇ ਮੁੱਖ ਉੱਜਲੇ ਹਨ)

## ਸਚਾ ਅਮਰ ਗੋਬਿੰਦ ਕਾ; ਸੁਣ ਗੁਰੂ ਪਿਆਰੇ।

ਹੇ ਗੁਰੂ ਦੇ ਪਿਆਰੇ ਗੁਰਸਿੱਖ! ਗੁਰੂ ਗੋਬਿੰਦ ਸਿੰਘ ਜੀ ਕਾ = ਦਾ ਸੱਚਾ ਅਮਰ = ਹੁਕਮ ਪ੍ਰੇਮ ਨਾਲ ਸੁਣ = ਸੁਣਨਾ ਕਰ।

## ਸਤਿ ਸੰਗਤਿ ਮੇਲਾਪ ਕਰਿ; ਪੰਚ ਦੂਤ ਸੰਘਾਰੇ।

ਹੇ ਗੁਰਸਿੱਖ! ਸਤਿਗੁਰੂ ਜੀ ਦੀ ਸਤਿਸੰਗਤ ਨਾਲ ਮੇਲਾਪ = ਮਿਲਾਪ ਕਰਿ = ਕਰ ਕੇ ਪੰਚ = ਪੰਜੇ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਸੰਘਾਰੇ = ਨਾਸ਼ ਕਰ।

## ਵਿਚਿ ਸੰਗਤਿ ਢੋਈ ਨਾ ਲਹਨਿ; ਜੋ ਖਸਮੁ ਵਿਸਾਰੇ।

ਜੋ ਖਸਮੁ = ਮਾਲਕ ਪ੍ਰਭੂ ਨੂੰ ਵਿਸਾਰੇ = ਭੁਲਾ ਦਿੰਦੇ ਹਨ, ਉਹ ਸਾਧਸੰਗਤ ਵਿਚ ਢੋਈ = ਆਸਰਾ ਨਾ = ਨਹੀਂ ਲਹਨਿ = ਲੈਣਗੇ।

## ਗੁਰ ਸਿਖਾਂ ਮੱਥੇ ਉਜਲੇ; ਸਚੇ ਦਰਬਾਰੇ।

(ਪਾਠਾਂਤ੍ਰ 'ਗੁਰਮੁਖਿ')

ਸੱਚੇ ਅਕਾਲ ਪੁਰਖ ਵਾਹਿਗੁਰੂ ਦੇ ਦਰਬਾਰੇ = ਦਰਬਾਰ ਵਿਚ ਗੁਰਸਿੱਖਾਂ ਦੇ ਅੰਤਸ਼ਕਰਨ ਰੂਪੀ ਮੱਥੇ = ਮਸਤਕ ਉੱਜਲੇ ਹੁੰਦੇ ਹਨ।

## ਹਰਿ ਗੁਰੁ ਗੋਬਿੰਦੁ ਧਿਆਈਐ; ਸਦ ਅੰਮ੍ਰਿਤ ਵੇਲਾ।

ਇਸ ਕਰਕੇ ਸਦ = ਹਮੇਸ਼ਾਂ ਭਾਵ ਨਿਤਾਪ੍ਰਤੀ ਅੰਮ੍ਰਿਤ ਵੇਲੇ ਉੱਠ ਕੇ ਹਰਿ = ਹਰੀ ਪਰਮੇਸ਼ਰ ਰੂਪ ਗੁਰੁ = ਗੁਰੂ ਗੋਬਿੰਦ ਸਿੰਘ ਨੂੰ ਧਿਆਈਐ = ਧਿਆਉਣਾ ਚਾਹੀਦਾ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥੨॥

(ਪਾਠਾਂਤ੍ਰ 'ਵਾਹੁ ਵਾਹੁ')

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ **ਵਾ:** ਵਾਹ = ਅਸਚਰਜ ਸਰੂਪ, ਵਾਹ = ਅਸਚਰਜ ਸਰੂਪ ਹਨ, ਜੋ ਆਪੇ ਹੀ ਗੁਰੂ ਤੇ ਆਪੇ ਹੀ ਚੇਲਾ ਰੂਪ ਹੋਏ ਹਨ॥੨॥

### ਪਉੜੀ ੩ (ਸਾਰੀ ਦੁਨੀਆਂ ਹੁਕਮ ਵਿਚ ਹੈ)

## ਹੁਕਮੈ ਅੰਦਰਿ ਵਰਤਦੀ; ਇਹ ਸ੍ਰਿਸਟ ਸਬਾਈ।

(ਪਾਠਾਂਤ੍ਰ 'ਹਉਮੈ ਅੰਦਰਿ' ਤੇ 'ਸਭ ਸ੍ਰਿਸਟ')

ਇਹ ਸਬਾਈ = ਸਾਰੀ ਸ੍ਰਿਸਟ = ਸ੍ਰਿਸ਼ਟੀ ਅਕਾਲ ਪੁਰਖ ਵਾਹਿਗੁਰੂ ਦੇ ਹੁਕਮੈ = ਹੁਕਮ ਅੰਦਰਿ = ਵਿਚ ਵਰਤਦੀ ਹੈ **ਵਾ:** ਇਹ ਸਾਰੀ ਸ੍ਰਿਸ਼ਟੀ ਹਉਮੈ ਵਿਚ ਵਰਤਦੀ ਹੈ।

## ਇਕਿ ਆਪੇ ਗੁਰਮੁਖਿ ਕੀਤਿਓਨ; ਜਿਨਿ ਹੁਕਮ ਮਨਾਈ।

ਜਿਨ੍ਹਾਂ ਨੂੰ ਪਰਮੇਸ਼ਰ ਨੇ ਆਪਣਾ ਹੁਕਮ ਮਨਾਈ = ਮਨਾਉਣਾ ਕੀਤਾ ਹੈ, ਉਨ੍ਹਾਂ ਨੂੰ ਇਕ ਪਰਮੇਸ਼ਰ ਨੇ ਆਪੇ ਹੀ ਗੁਰਮੁਖ ਕੀਤਿਓਨ = ਕੀਤਾ ਹੈ ਭਾਵ ਬਣਾਇਆ ਹੈ।

## ਇਕਿ ਆਪੇ ਭਰਮ ਭੁਲਾਇਓਨ; ਦੂਜੈ ਚਿਤੁ ਲਾਈ।

ਕਈਆਂ ਨੂੰ ਇਕ ਅਕਾਲ ਪੁਰਖ ਵਾਹਿਗੁਰੂ ਨੇ ਆਪੇ ਹੀ ਭਰਮਾਂ ਵਿਚ ਭੁਲਾਇਓਨ = ਭੁਲਾਇਆ ਹੋਇਆ ਹੈ ਤੇ ਉਨ੍ਹਾਂ ਨੇ ਦੂਜੈ = ਦ੍ਵੈਤ-ਭਾਵ ਵਿਚ ਚਿੱਤ ਲਾਈ = ਲਾਇਆ ਹੋਇਆ ਹੈ।

## ਇਕਨਾ ਨੋ ਨਾਮੁ ਬਖਸਿਓਨ; ਹੁਇ ਆਪ ਸਹਾਈ।

ਇਕਨਾ = ਕਈਆਂ ਨੋ = ਨੂੰ ਪਰਮੇਸ਼ਰ ਨੇ ਆਪ ਸਹਾਈ = ਸਹਾਇਕ ਹੁਇ = ਹੋ ਕੇ ਨਾਮ ਦੀ ਦਾਤ ਬਖਸਿਓਨ = ਬਖ਼ਸ਼ ਦਿੱਤੀ ਹੈ।

## ਗੁਰਮੁਖਿ ਜਨਮੁ ਸਕਾਰਥਾ; ਮਨਮੁਖੀ ਦੁਹੇਲਾ।

ਇਸ ਕਰਕੇ ਗੁਰਮੁਖਾਂ ਦਾ ਜਨਮ ਸਕਾਰਥਾ = ਸਫਲਾ ਹੈ, ਪਰ ਜੋ ਗੁਰੂ ਤੋਂ ਮਨਮੁਖੀ = ਬੇਮੁੱਖ ਹਨ, ਉਹ ਪ੍ਰਲੋਕ ਵਿਚ ਦੁਹੇਲਾ = ਦੁਖੀ ਹੋਵਣਗੇ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੩॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ, ਜੋ ਆਪੇ ਹੀ ਗੁਰੂ ਤੇ ਚੇਲਾ ਰੂਪ ਹੋਏ ਹਨ ॥੩॥

### ਪਉੜੀ ੪ (ਗੁਰਸਿੱਖਾਂ ਦਾ ਹਰੀ ਵਾਹਿਗੁਰੂ ਨਾਲ ਮੇਲ)

## ਗੁਰਬਾਣੀ ਤਿਨਿ ਭਾਈਆ; ਜਿਨਿ ਮਸਤਕਿ ਭਾਗ।

ਗੁਰਬਾਣੀ ਤਿਨ = ਉਨ੍ਹਾਂ ਨੂੰ ਭਾਈਆ = ਭਾਉਂਦੀ ਭਾਵ ਚੰਗੀ ਲੱਗਦੀ ਹੈ, ਜਿਨਿ = ਜਿਨ੍ਹਾਂ ਦੇ ਮਸਤਕਿ = ਮੱਥੇ ਦੇ ਭਾਗ ਉੱਤਮ ਲਿਖੇ ਹੁੰਦੇ ਹਨ।

## ਮਨਮੁਖ ਛੁਟੜਿ ਕਾਮਣੀ; ਗੁਰਮੁਖਿ ਸੋਹਾਗ।

ਗੁਰੂ ਤੋਂ ਮਨਮੁਖ = ਬੇਮੁੱਖ ਛੁਟੜਿ = ਪਤੀ ਤੋਂ ਤਿਆਗੀ ਹੋਈ ਕਾਮਣੀ = ਇਸਤਰੀ ਦੀ ਨਿਆਈਂ ਹਨ ਤੇ ਗੁਰਮੁਖ ਸੋਹਾਗ = ਸੋਹਾਗਣ ਇਸਤਰੀ ਦੀ ਨਿਆਈਂ ਹਨ।

## ਗੁਰਮੁਖ ਉਜਲ ਹੰਸੁ ਹੈ; ਮਨਮੁਖ ਹੈ ਕਾਗ।

ਗੁਰਮੁਖ ਤਾਂ ਸ਼ੁਭ ਕਰਮ ਕਰਕੇ ਉਜਲ = ਚਿੱਟੇ ਹੰਸਾਂ ਦੀ ਨਿਆਈਂ ਹਨ ਤੇ ਮਨਮੁਖ ਪਾਪਾਂ ਕਰਕੇ ਕਾਲੇ ਕਾਗ = ਕਾਂ ਦੀ ਨਿਆਈਂ ਹਨ।

## ਮਨਮੁਖ ਊਂਧੇ ਕਵਲ ਹੈ; ਗੁਰਮੁਖਿ ਸੁਜਾਗ।

ਮਨਮੁਖ ਤਾਂ ਊਂਧੇ = ਮੂਧੇ ਹੋਏ ਕਵਲ = ਕਮਲ ਵਾਂਗੂੰ ਹੈ ਤੇ ਗੁਰਮੁਖ ਸੁਜਾਗ = ਖਿੜੇ ਹੋਏ ਕਮਲ ਦੇ ਫੁੱਲ ਵਾਂਗੂੰ ਹੈ।

## ਮਨਮੁਖਿ ਜੋਨਿ ਭਵਾਈਅਨਿ; ਗੁਰਮੁਖਿ ਹਰਿ ਮੇਲਾ।

ਮਨਮੁਖ ਤਾਂ ਚੌਰਾਸੀ ਲੱਖ ਜੋਨਿ = ਜੂਨਾਂ ਵਿਚ ਭਵਾਈਅਨਿ = ਭਵਾਏ ਜਾਂਦੇ ਹਨ ਤੇ ਗੁਰਮੁਖਾਂ ਦਾ ਹਰਿ = ਹਰੀ ਪਰਮੇਸ਼ਰ ਨਾਲ ਮੇਲਾ = ਮਿਲਾਪ ਹੁੰਦਾ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੪॥

ਹੇ ਭਾਈ! ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਨ ਕਰਕੇ ਵੀ ਵਾਹ = ਧੰਨ ਕਹਿਣਾ ਕਰੋ ਤੇ ਬਾਣੀ ਕਰਕੇ ਵੀ ਵਾਹ = ਧੰਨ ਕਹਿਣਾ ਕਰੋ, ਜੋ ਆਪੇ ਹੀ ਗੁਰੂ ਅਤੇ ਆਪੇ ਹੀ ਚੇਲਾ ਰੂਪ ਹੋਏ ਹਨ ॥੪॥

### ਪਉੜੀ ੫ (ਮਨਮੁਖਾਂ ਨੂੰ ਦਰਗਹ 'ਚ ਮਾਰ ਪੈਂਦੀ ਹੈ)

## ਸਚਾ ਸਾਹਿਬੁ ਅਮਰ ਸਚੁ; ਸਚੀ ਗੁਰਬਾਣੀ।

ਜੋ ਸਾਹਿਬੁ = ਮਾਲਕ ਪ੍ਰਭੂ ਸੱਚਾ ਹੈ, ਉਸ ਦਾ ਅਮਰ = ਹੁਕਮ ਭੀ ਸੱਚਾ ਹੈ ਤੇ ਗੁਰਬਾਣੀ ਭੀ ਸੱਚੀ ਹੈ।

## ਸਚੇ ਸੇਤੀ ਰੱਤਿਆ; ਸੁਖ ਦਰਗਹ ਮਾਣੀ।

ਸੱਚੇ ਅਕਾਲ ਪੁਰਖ ਵਾਹਿਗੁਰੂ ਸੇਤੀ = ਨਾਲ ਰੱਤਿਆ = ਪ੍ਰੇਮ ਕਰਨ ਨਾਲ ਪ੍ਰਭੂ ਦੀ ਦਰਗਹ ਵਿਚ ਸੁੱਖ ਮਾਣੀ = ਮਾਣੀਦਾ ਹੈ।

## ਜਿਨਿ ਸਤਿਗੁਰ ਸਚਾ ਧਿਆਇਆ;
## ਤਿਨ ਸੁਖ ਵਿਹਾਣੀ।

(ਪਾਠਾਂਤ੍ਰ 'ਸਚਾ ਸੇਵਿਆ')

ਜਿਨਿ = ਜਿਨ੍ਹਾਂ ਨੇ ਸੱਚੇ ਸਤਿਗੁਰੂ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ = ਉਨ੍ਹਾਂ ਦਾ ਜੀਵਨ ਸੁੱਖਾਂ ਵਿਚ ਵਿਹਾਣੀ = ਬਤੀਤ ਹੁੰਦਾ ਹੈ।

## ਮਨਮੁਖਿ ਦਰਗਹ ਮਾਰੀਅਨਿ; ਤਿਲ ਪੀੜੈ ਘਾਣੀ।

ਮਨਮੁਖਾਂ ਨੂੰ ਤਾਂ ਉਨ੍ਹਾਂ ਦੇ ਮੰਦੇ ਕਰਮਾਂ ਕਰਕੇ ਪਰਮੇਸ਼ਰ ਦੇ ਦਰਗਹ = ਦਰਬਾਰ ਵਿਚ ਅਜਿਹੀ ਮਾਰੀਅਨਿ = ਮਾਰ ਪਵੇਗੀ, ਜਿਵੇਂ ਤਿਲ ਘਾਣੀ ਵਿਚ ਪੀੜੈ = ਪੀੜੇ ਜਾਂਦੇ ਹਨ।

## ਗੁਰਮੁਖਿ ਜਨਮ ਸਦਾ ਸੁਖੀ; ਮਨਮੁਖੀ ਦੁਹੇਲਾ।

(ਪਾਠਾਂਤ੍ਰ 'ਸਕਾਰਥਾ')

ਹੇ ਭਾਈ! ਗੁਰਮੁਖਾਂ ਦਾ ਜਨਮ ਤਾਂ ਸਦਾ = ਹਮੇਸ਼ਾਂ ਹੀ ਸੁਖੀ = ਸੁੱਖਾਂ ਵਿਚ ਬਤੀਤ ਹੁੰਦਾ ਹੈ ਤੇ ਗੁਰੂ ਤੋਂ ਮਨਮੁਖੀ = ਬੇਮੁੱਖ ਹਮੇਸ਼ਾਂ ਹੀ ਦੁਹੇਲਾ = ਦੁਖੀ ਰਹਿੰਦੇ ਹਨ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੫॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਾਹ ਵਾਹ = ਧੰਨ ਧੰਨ ਹਨ, ਜੋ ਆਪੇ ਹੀ ਗੁਰੂ ਤੇ ਚੇਲਾ ਰੂਪ ਹੋਏ ਹਨ ॥੫॥

### ਪਉੜੀ ੬ (ਸੱਚੇ ਦਾ ਸੱਚਾ ਨਿਆਉ)

## ਸੱਚਾ ਨਾਮ ਅਮੋਲ ਹੈ; ਵਡਭਾਗੀ ਸੁਣੀਐ।

(ਪਾਠਾਂਤ੍ਰ 'ਗੁਰਮੁਖ ਨਾਮ')

ਅਕਾਲ ਪੁਰਖ ਵਾਹਿਗੁਰੂ ਦਾ ਸੱਚਾ ਨਾਮ ਅਮੋਲ = ਅਮੋਲਕ ਹੈ, ਪਰ ਇਸ ਨੂੰ ਵਡਭਾਗੀ = ਵੱਡੇ ਭਾਗਾਂ ਵਾਲਿਆਂ ਨੇ ਹੀ ਸੁਣੀਐ = ਸੁਣਿਆ ਹੈ।

## ਸਤਿਸੰਗਤਿ ਵਿਚਿ ਪਾਈਐ; ਨਿਤ ਹਰਿ ਗੁਣ ਗੁਣੀਐ।

ਇਹ ਅਮੋਲਕ ਨਾਮ ਸਤਿਸੰਗਤ ਵਿੱਚੋਂ ਜਾ ਕੇ ਪਾਈਐ = ਪਾਈਏ ਤਾਂ ਫਿਰ ਨਿਤ = ਨਿਤਾਪ੍ਰਤੀ, ਭਾਵ ਹਮੇਸ਼ਾਂ ਹੀ ਹਰਿ = ਹਰੀ ਪਰਮੇਸ਼ਰ ਦੇ ਗੁਣਾਂ ਦੀ ਗੁਣੀਐ = ਵਿਚਾਰ ਕਰ ਸਕੀਦੀ ਹੈ।

## ਧਰਮ ਖੇਤ ਕਲਜੁਗਿ ਸਰੀਰ; ਬੋਈਐ ਸੋ ਲੁਣੀਐ।

ਇਸ ਕਲਿਜੁਗ ਦੇ ਸਮੇਂ ਅੰਦਰ ਸਰੀਰ ਰੂਪੀ ਖੇਤ ਵਿਚ ਜੀਵ ਜਿਹੋ ਜਿਹਾ ਧਰਮ ਅਧਰਮ ਰੂਪ ਬੀਜ ਬੋਈਐ = ਬੀਜੇਗਾ, ਸੋ = ਉਹੋ ਜਿਹਾ ਹੀ ਫਲ ਲੁਣੀਐ = ਵੱਢੇਗਾ ਭਾਵ ਪ੍ਰਾਪਤ ਕਰੇਗਾ।

## ਸਚਾ ਸਾਹਿਬ ਸਚ ਨਿਆਉ; ਪਾਨੀ ਜਿਉਂ ਪੁਣੀਐ।

ਸੱਚਾ ਸਾਹਿਬ = ਮਾਲਕ ਪ੍ਰਭੂ ਇਸ ਤਰ੍ਹਾਂ ਸੱਚਾ ਨਿਆਉਂ ਕਰਦਾ ਹੈ, ਜਿਉਂ = ਜਿਵੇਂ ਹੰਸ ਦੁੱਧ ਤੇ ਪਾਨੀ ਨੂੰ ਪੁਣੀਐ = ਪੁਣ ਕੇ ਭਾਵ ਨਿਖੇੜ ਕੇ ਵੱਖਰਾ-ਵੱਖਰਾ ਕਰਦਾ ਹੈ।

## ਵਿਚਿ ਸੰਗਤਿ ਸਚ ਵਰਤਦਾ; ਨਿਤ ਨੇਹੁ ਨਵੇਲਾ।

ਉਹ ਸੱਚਾ ਪਰਮੇਸ਼ਰ ਸਾਧਸੰਗਤ ਵਿਚ ਵਰਤਦਾ ਹੈ, ਜਿਸ ਦਾ ਨੇਹੁ = ਪ੍ਰੇਮ ਨਿਤ = ਸਦਾ ਹੀ ਨਵੇਲਾ = ਨਵਾਂ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੬॥

ਹੇ ਭਾਈ! ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਨ, ਬਾਣੀ, ਸਰੀਰ ਕਰਕੇ ਵਾਹ = ਧੰਨ ਕਹਿਣਾ ਕਰੋ, ਕਿਉਂਕਿ ਉਹ ਵਾਹ = ਵਾਹਿਗੁਰੂ ਦਾ ਸਰੂਪ ਹਨ, ਜੋ ਆਪੇ ਹੀ ਗੁਰੂ ਤੇ ਆਪੇ ਹੀ ਚੇਲਾ ਰੂਪ ਹੋਏ ਹਨ ॥੬॥

### ਪਉੜੀ ੭ (ਕਲਿਜੁਗ ਵਿਚ ਸੇਵਾ ਸਿਮਰਨ ਮੁੱਖ ਹੈ)

## ਓਅੰਕਾਰ ਹਰਿ ਆਪਿ ਹੈ; ਹੋਸੀ ਭੀ ਆਪੈ।

ਓਅੰਕਾਰ = ਨਿਰਾਕਾਰ ਹਰਿ = ਹਰੀ ਪਰਮੇਸ਼ਰ ਹੁਣ ਵੀ ਆਪ ਹੀ ਹੈ, ਤੇ ਅੱਗੇ ਨੂੰ ਭੀ ਆਪੈ = ਆਪ ਹੀ ਹੋਸੀ = ਹੋਵੇਗਾ।

## ਓਹ ਆਪ ਉਪਾਵਨਹਾਰ ਹੈ; ਗੁਰੁ ਸਬਦੀ ਜਾਪੈ।

ਓਹ = ਉਹ ਅਕਾਲ ਪੁਰਖ ਵਾਹਿਗੁਰੂ ਆਪ ਹੀ ਜਗਤ ਨੂੰ ਉਪਾਵਨਹਾਰ = ਪੈਦਾ ਕਰਨ ਵਾਲਾ ਹੈ, ਉਸ ਨੂੰ ਗੁਰੁ = ਗੁਰੂ ਦੇ ਸਬਦੀ = ਸ਼ਬਦ ਦੁਆਰਾ ਜਾਪੈ = ਜਾਣਿਆ ਜਾਂਦਾ ਹੈ।

## ਖਿਨ ਮਹਿੰ ਢਾਹਿ ਉਸਾਰਦਾ; ਤਿਸ ਭਉ ਨ ਬਿਆਪੈ।

ਉਹ ਇਕ ਖਿਨ = ਛਿਨ ਮਹਿੰ = ਵਿਚ ਹੀ ਸੰਸਾਰ ਨੂੰ ਢਾਹਿ = ਢਾਹ ਭਾਵ ਲੈਅ ਕਰ ਦਿੰਦਾ ਹੈ ਤੇ ਛਿਨ ਵਿਚ ਹੀ ਉਸਾਰਦਾ = ਉਸਾਰ ਭਾਵ ਇਸਥਿਤ ਕਰ ਦਿੰਦਾ ਹੈ, ਉਸ ਨੂੰ ਕਿਸੇ ਦਾ ਭਉ = ਡਰ ਨ = ਨਹੀਂ ਬਿਆਪੈ = ਲੱਗਦਾ।

## ਕਲੀਕਾਲ ਗੁਰੁ ਸੇਵੀਐ; ਤਾਂ ਦੁਖ ਨ ਸੰਤਾਪੈ।

ਜੇਕਰ ਕਲੀਕਾਲ (ਕਲੀ + ਕਾਲ) ਕਲੀ = ਕਲਿਜੁਗ ਦੇ ਕਾਲ = ਸਮੇਂ ਵਿਚ ਗੁਰੁ = ਸਤਿਗੁਰਾਂ ਦੀ ਸੇਵੀਐ = ਸੇਵਾ ਕਰੀਏ ਤਾਂ ਕੋਈ ਦੁੱਖ ਨ = ਨਹੀਂ ਸੰਤਾਪੈ = ਸਤਾਉਂਦਾ।

## ਸਭ ਜਗ ਤੇਰਾ ਖੇਲ ਹੈ; ਤੂੰ ਗੁਣੀ ਗਹੇਲਾ।

ਹੇ ਅਕਾਲ ਪੁਰਖ ਵਾਹਿਗੁਰੂ ! ਇਹ ਸਭ = ਸਾਰਾ ਜਗ = ਜਗਤ ਤੇਰਾ ਖੇਲ ਹੈ ਤੇ ਤੂੰ ਗੁਣੀ = ਗੁਣਾਂ ਦਾ ਗਹੇਲਾ = ਸਮੁੰਦਰ ਹੈਂ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੭॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ, ਜੋ ਆਪੇ ਹੀ ਗੁਰੂ ਤੇ ਆਪੇ ਹੀ ਚੇਲਾ ਰੂਪ ਹਨ ॥੭॥

### ਪਉੜੀ ੮ (ਗੁਰੂ ਤੇ ਗੋਬਿੰਦ ਇਕ ਰੂਪ ਹਨ)

## ਆਦਿ ਪੁਰਖ ਅਨਭੈ ਅਨੰਤ ਗੁਰੁ; ਅੰਤ ਨ ਪਾਈਐ।

(ਪਾਠਾਂਤ੍ਰ 'ਅਬਿਗਤਿ')

ਜੋ ਆਦਿ = ਸਾਰੇ ਸੰਸਾਰ ਦਾ ਮੁੱਢ ਰੂਪ, ਪੁਰਖ = ਵਿਆਪਕ, ਅਨਭੈ = ਭੈ ਤੋਂ ਰਹਿਤ, ਅਨੰਤ = ਅੰਤ ਤੋਂ ਰਹਿਤ ਭਾਵ ਬੇਅੰਤ ਅਕਾਲ ਪੁਰਖ ਗੁਰ = ਵਾਹਿਗੁਰੂ ਹੈ, ਉਸ ਦਾ ਅੰਤ ਨ = ਨਹੀਂ ਪਾਈਐ = ਪਾਇਆ ਜਾ ਸਕਦਾ।

## ਅਪਰ ਅਪਾਰ ਅਗੰਮ ਆਦਿ; ਜਿਸ ਲਖੈ ਨ ਜਾਈਐ।

(ਪਾਠਾਂਤ੍ਰ 'ਅਨੰਤਿ')

ਜੋ ਪਰਮੇਸ਼ਰ ਅਗੰਮ = ਗੰਮਤਾ ਤੋਂ ਰਹਿਤ ਤੇ ਜਿਸ ਤੋਂ ਅਪਰ = ਪ੍ਰਕਿਰਤੀ ਉਰ੍ਹੇ ਤੇ ਉਹ ਆਪ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਆਦਿ = ਸਾਰੇ ਸੰਸਾਰ ਦਾ ਮੁੱਢ ਰੂਪ ਹੈ, ਉਸ ਨੂੰ ਲਖੈ = ਲਖਿਆ ਭਾਵ ਜਾਣਿਆ ਨ = ਨਹੀਂ ਜਾਈਐ = ਜਾ ਸਕਦਾ।

## ਅਮਰ ਅਜਾਚੀ ਸਤਿਨਾਮੁ; ਸਦ ਸਦਾ ਧਿਆਈਐ।

ਹੇ ਭਾਈ ! ਜੋ ਅਮਰ = ਮਰਨ ਤੋਂ ਰਹਿਤ, ਅਜਾਚੀ = ਨਾ ਮੰਗਣ ਵਾਲਾ, ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ ਹੈ, ਐਸੇ ਪਰਮੇਸ਼ਰ ਨੂੰ ਸਦ ਸਦਾ = ਸਦਾ ਸਦਾ ਹੀ ਧਿਆਈਐ = ਧਿਆਉਣਾ ਕਰੋ।

## ਸਚਾ ਸਾਹਿਬ ਸੇਵੀਐ; ਮਨ ਚਿੰਦਿਆ ਪਾਈਐ।

ਜੋ ਸਭ ਦਾ ਸੱਚਾ ਸਾਹਿਬ = ਮਾਲਕ ਪ੍ਰਭੂ ਹੈ, ਉਸ ਨੂੰ ਭਗਤੀ ਦੁਆਰਾ ਸੇਵੀਐ = ਸੇਵੀਏ, ਤਦ ਜੀਵਾਂ ਨੂੰ ਮਨ ਚਿੰਦਿਆ = ਮਨ ਇੱਛਤ ਫਲ ਪਾਈਐ = ਪ੍ਰਾਪਤ ਹੁੰਦਾ ਹੈ।

## ਅਨਿਕ ਰੂਪ ਧਰ ਪ੍ਰਗਟਿਆ; ਹੈ ਏਕ ਅਕੇਲਾ।

ਜੋ ਏਕ ਅਕੇਲਾ = ਇਕ ਇਕੱਲਾ ਅਦ੍ਵੈਤ ਸਰੂਪ ਅਕਾਲ ਪੁਰਖ ਵਾਹਿਗੁਰੂ ਹੈ, ਉਹ ਆਪ ਹੀ ਅਨਿਕ = ਅਨੇਕਾਂ ਰੂਪ ਧਰ = ਧਾਰ ਕੇ ਸੰਸਾਰ ਵਿਚ ਪ੍ਰਗਟਿਆ = ਪ੍ਰਗਟ ਹੋਇਆ ਹੈ। ਜੈਸਾ ਕਿ :

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥** *(ਗਉੜੀ ਥਿਤੀ ਮ: ੫, ਅੰਗ ੨੯੬)*

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੮॥

ਹੇ ਭਾਈ! ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵਾਹ = ਧੰਨਯ ਕਹਿਣਾ ਕਰੋ, ਕਿਉਂਕਿ ਉਹ ਵਾਹ = ਵਾਹਿਗੁਰੂ ਪਰਮੇਸ਼ਰ ਦਾ ਸਰੂਪ ਹਨ ਤੇ ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ ॥੮॥

### ਪਉੜੀ ੯ (ਪਰਮੇਸ਼ਰ ਦਾ ਨਾਮ ਤਾਰਦਾ ਹੈ)

## ਅਬਿਨਾਸੀ ਅਨੰਤ ਹੈ; ਘਟਿ ਘਟਿ ਦ੍ਰਿਸਟਾਇਆ।

ਜੋ ਅਬਿਨਾਸੀ = ਨਾਸ਼ ਤੋਂ ਰਹਿਤ, ਅਨੰਤ = ਅੰਤ ਤੋਂ ਰਹਿਤ ਪਰਮੇਸ਼ਰ ਹੈ, ਉਹ ਸਾਰਿਆਂ ਦੇ ਘਟਿ ਘਟਿ = ਹਿਰਦਿਆਂ ਹਿਰਦਿਆਂ ਵਿਚ **ਵਾ:** ਘਟਾਂ ਘਟਾਂ ਵਿਚ ਗਿਆਨ ਦ੍ਰਿਸ਼ਟੀ ਦੁਆਰਾ ਦ੍ਰਿਸਟਾਇਆ = ਦਿੱਸਦਾ ਹੈ।

## ਅਘਨਾਸੀ ਆਤਮ ਅਭੁਲ; ਨਹੀਂ ਭੁਲੈ ਭੁਲਾਇਆ।

ਜੋ ਅਘਨਾਸੀ (ਅਘ + ਨਾਸੀ) ਅਘ = ਪਾਪਾਂ ਨੂੰ ਨਾਸ਼ ਕਰਨ ਵਾਲਾ, ਆਤਮ (ਆ + ਤਮ) ਅਗਿਆਨਤਾ ਦੇ ਤਮ = ਹਨੇਰੇ ਤੋਂ ਆ = ਰਹਿਤ, ਅਭੁਲ = ਨਾ ਭੁੱਲਣ ਵਾਲਾ ਵਾਹਿਗੁਰੂ ਹੈ, ਉਹ ਕਿਸੇ ਦਾ ਭੁਲਾਇਆ ਭੁਲੈ = ਭੁੱਲਦਾ ਨਹੀਂ। ਜੈਸਾ ਕਿ :

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥** *(ਸਿਰੀਰਾਗੁ ਮ: ੧, ਅੰਗ ੬੧)*

## ਹਰਿ ਅਲਖ ਅਕਾਲ ਅਡੋਲ ਹੈ; ਗੁਰੁ ਸਬਦ ਲਖਾਇਆ।

ਜੋ ਅਲਖ = ਲਖਣ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਅਡੋਲ = ਡੋਲਣ ਤੋਂ ਰਹਿਤ ਹਰਿ = ਹਰੀ ਪਰਮੇਸ਼ਰ ਹੈ, ਉਹ ਗੁਰੁ = ਗੁਰੂ ਦੇ ਸ਼ਬਦ ਦੁਆਰਾ ਲਖਾਇਆ = ਜਾਣਿਆ ਜਾਂਦਾ ਹੈ।

## ਸਰਬ ਬਿਆਪੀ ਹੈ ਅਲੇਪ; ਤਿਸੁ ਲਗੈ ਨ ਮਾਇਆ।

ਜੋ ਪ੍ਰਭੂ ਸਰਬ ਬਿਆਪੀ = ਸਾਰਿਆਂ ਥਾਂ ਵਿਆਪਕ ਹੁੰਦਾ ਹੋਇਆ ਭੀ ਅਲੇਪ = ਨਿਰਲੇਪ ਹੈ, ਤਿਸੁ = ਉਸ ਨੂੰ ਮਾਇਆ ਦਾ ਮੋਹ ਨ = ਨਹੀਂ ਲਗੈ = ਲੱਗਦਾ।

## ਹਰਿ ਗੁਰਮੁਖਿ ਨਾਮ ਧਿਆਇਆ; ਜਿਤੁ ਲੰਘੇ ਵਹੇਲਾ।

ਹੇ ਭਾਈ! ਗੁਰਮੁਖ ਹੋ ਕਰਕੇ ਉਸ ਹਰਿ = ਹਰੀ ਪਰਮੇਸ਼ਰ ਵਾਹਿਗੁਰੂ ਦਾ ਨਾਮ ਧਿਆਇਆ = ਧਿਆਉਣਾ ਕਰ, ਜਿਤੁ = ਜਿਸ ਕਰਕੇ ਇਸ ਵਹੇਲਾ = ਦਲਦਲ, ਦੁੱਖ ਰੂਪੀ ਸੰਸਾਰ-ਸਮੁੰਦਰ ਤੋਂ ਲੰਘੇ = ਲੰਘ ਜਾਵੇਂਗਾ **ਵਾ:** ਵਹੇਲਾ = ਸੌਖਾ, ਛੇਤੀ ਲੰਘ ਜਾਵੇਂਗਾ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੯॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ, ਜੋ ਆਪ ਹੀ ਗੁਰੂ ਤੇ ਚੇਲਾ ਰੂਪ ਹਨ ॥੯॥

### ਪਉੜੀ ੧੦ (ਵਾਹਿਗੁਰੂ ਦਾ ਨਾਮ ਜਪ ਕੇ ਤਰੀਦਾ ਹੈ)

## ਨਿਰੰਕਾਰ ਨਰਹਰਿ ਨਿਧਾਨ; ਨਿਰਵੈਰ ਧਿਆਈਐ।

ਹੇ ਭਾਈ ! ਜੋ ਨਿਰੰਕਾਰ = ਨਿਰਾਕਾਰ, ਨਰਹਰਿ = ਪੁਰਖਾਂ ਨੂੰ ਹਰੇ ਭਰੇ ਕਰਨ ਵਾਲਾ ਨਿਧਾਨ = ਨਿਧੀਆਂ ਦਾ ਖ਼ਜ਼ਾਨਾ, ਨਿਰਵੈਰ = ਵੈਰ ਤੋਂ ਰਹਿਤ ਪਰਮੇਸ਼ਰ ਹੈ, ਉਸ ਨੂੰ ਧਿਆਈਐ = ਧਿਆਉਣਾ ਕਰੋ।

## ਨਾਰਾਇਣ ਨਿਰਬਾਣ ਨਾਥ; ਮਨ ਅਨਦਿਨ ਗਾਈਐ।

ਹੇ ਭਾਈ ! ਜਿਸ ਵਿਚ ਨਾਰਾਇਣ (ਨਾ + ਰਾਇਣ) ਅਵਿੱਦਿਆ ਰੂਪੀ ਰਾਇਣ = ਰਾਤ ਨਾ = ਨਹੀਂ ਹੈ **ਵਾ:** (ਨ + ਅਰ + ਆਇਣ) ਜਿਸ ਵਿਚ ਕਾਮ, ਕ੍ਰੋਧ ਰੂਪੀ ਅਰ = ਦੁਸ਼ਮਣਾਂ ਦਾ ਆਇਣ = ਘਰ ਨ = ਨਹੀਂ ਹੈ ਤੇ ਜੋ ਨਿਰਬਾਣ = ਬੰਧਨਾਂ ਤੋਂ ਰਹਿਤ ਨਾਥ = ਸੁਆਮੀ ਪ੍ਰਭੂ ਹੈ, ਉਸ ਨੂੰ ਮਨ ਵਿਚ ਅਨਦਿਨ = ਹਰ ਰੋਜ਼ **ਵਾ:** ਰਾਤ ਦਿਨ ਗਾਈਐ = ਗਾਉਣਾ ਕਰੋ।

## ਨਰਕ ਨਿਵਾਰਣ ਦੂਖ ਦਲਣ; ਜਪ ਨਰਕ ਨ ਜਾਈਐ।

ਜੋ ਨਰਕ ਨੂੰ ਨਿਵਾਰਣ = ਨਾਸ਼ ਕਰਨ ਵਾਲਾ ਤੇ ਦੁੱਖਾਂ ਨੂੰ ਦਲਣ = ਨਾਸ਼, ਮੇਟਣ ਵਾਲਾ ਪਰਮਾਤਮਾ ਹੈ, ਉਸ ਨੂੰ ਜਪ ਕੇ ਨਰਕਾਂ ਵਿਚ ਨ = ਨਹੀਂ ਜਾਈਐ = ਜਾਈਦਾ।

## ਦੇਨਹਾਰ ਦਇਆਲ ਨਾਥ; ਜੋ ਦੇਇ ਸੁ ਪਾਈਐ।

ਦੇਨਹਾਰ = ਦੇਣ ਵਾਲਾ ਦਇਆਲ = ਦਿਆਲੂ ਨਾਥ = ਸੁਆਮੀ ਪਰਮੇਸ਼ਰ ਜੋ ਦੇਇ = ਦਿੰਦਾ ਹੈ, ਸੁ = ਉਹੀ ਪਾਈਐ = ਪਾਈਦਾ ਹੈ।

## ਦੁਖ ਭੰਜਨ ਸੁਖ ਹਰਿ ਧਿਆਨ; ਮਾਇਆ ਰਚਿ ਖੇਲਾ।

ਹੇ ਭਾਈ ! ਜੋ ਦੁਖ ਭੰਜਨ = ਦੁੱਖਾਂ ਨੂੰ ਨਾਸ਼ ਕਰਨ ਵਾਲਾ ਤੇ ਸੁਖਾਂ ਦਾ ਦਾਤਾ ਤੇ ਮਾਇਆ ਦੇ ਦੁਆਰਾ ਜਗਤ ਦੀ ਖੇਲਾ = ਖੇਡ ਨੂੰ ਰਚਿ = ਰਚਣ ਵਾਲਾ ਹੈ, ਉਸ ਹਰਿ = ਹਰੀ ਪਰਮੇਸ਼ਰ ਦਾ ਧਿਆਨ ਧਰੋ।

***ਨੋਟ :*** ਇਹ ਦੋ ਉਪਰੋਕਤ ਤੁਕਾਂ ਦਾ ਭੇਦ ਹੈ, ਕਈ ਥਾਂ ਇਉਂ ਵੀ ਹਨ '**ਸਚਾ ਸਤਿਗੁਰ ਸੇਵੀਐ ਨਿਰਭਉ ਪਦ ਪਾਈਐ।**', '**ਵਹਿ ਅਨਿਕ ਰੂਪ ਹੋਇ ਪ੍ਰਗਟਿਆ ਹੈ ਆਪ ਇਕੇਲਾ।**'

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੧੦॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਾਹ ਵਾਹ = ਧੰਨ ਧੰਨ ਹਨ, ਜੋ ਆਪੇ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ, ਭਾਵ ਗੁਰ ਚੇਲਾ ਇਸ ਕਰਕੇ ਕਿਹਾ ਹੈ, ਕਿਉਂਕਿ ਸੱਚੇ ਪਾਤਸ਼ਾਹ ਨੇ ਪਹਿਲਾਂ ਆਪ ਪੰਜਾਂ ਪਿਆਰਿਆਂ ਨੂੰ ਗੁਰੂ ਰੂਪ ਹੋ ਕੇ ਅੰਮ੍ਰਿਤ ਦੀ ਦਾਤ ਬਖ਼ਸ਼ੀ, ਫਿਰ ਪੰਜਾਂ ਪਿਆਰਿਆਂ ਪਾਸੋਂ ਆਪ ਛਕਣਾ ਕੀਤਾ।

### ਪਉੜੀ ੧੧ (ਪ੍ਰਭੂ ਮਿਲਣ ਦਾ ਵੇਲਾ)

## ਪਾਰਬ੍ਰਹਮ ਪੂਰਨ ਪੁਰਖ; ਪਰਮੇਸੁਰ ਦਾਤਾ।

ਹੇ ਪਰਮੇਸੁਰ = ਵਾਹਿਗੁਰੂ ! ਤੂੰ ਪਾਰਬ੍ਰਹਮ = ਪ੍ਰਕਿਰਤੀ ਤੋਂ ਪਰ੍ਹੇ **ਵਾ:** ਪਾਪਾਂ ਪੁੰਨਾਂ ਤੋਂ ਪਰ੍ਹੇ, ਬ੍ਰਹਮ =

ਵਿਆਪਕ ਸਰੂਪ ਹੈ ਅਤੇ ਤੂੰ ਸਾਰਿਆਂ ਜੀਵਾਂ ਨੂੰ ਰੋਜ਼ੀ-ਰੋਟੀ ਦੇ ਕੇ ਪੂਰਨ = ਪੂਰਤੀ ਕਰਨ ਵਾਲਾ ਹੈਂ, ਤੂੰ ਪੁਰਖ = ਪੂਰਨ ਹੈਂ ਤੇ ਸਭ ਨੂੰ ਦਾਤਾਂ ਦੇਣ ਵਾਲਾ ਹੈਂ।

## ਪਤਿਤ ਪਾਵਨ ਪਰਮਾਤਮਾ; ਸਭ ਅੰਤਰਿ ਜਾਤਾ।

ਹੇ ਭਾਈ ! ਜੋ ਪਰਮਾਤਮਾ = ਪਰਮੇਸ਼ਰ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ (ਸ਼ੁੱਧ) ਕਰਨ ਵਾਲਾ ਹੈ, ਉਹ ਸਭ = ਸਾਰਿਆਂ ਦੇ ਅੰਤਰਿ = ਅੰਦਰ ਦੀ ਜਾਤਾ = ਜਾਣਨ ਵਾਲਾ ਹੈ।

## ਹਰਿ ਦਾਨਾ ਬੀਨਾ ਬੇਸ਼ੁਮਾਰ; ਬੇਅੰਤ ਬਿਧਾਤਾ।

ਹੇ ਹਰਿ = ਹਰੀ ਪਰਮੇਸ਼ਰ ! ਤੂੰ ਸਾਰਿਆਂ ਦੇ ਦਿਲਾਂ ਦੀ ਦਾਨਾ = ਜਾਣਨ ਵਾਲਾ ਹੈਂ **ਵਾ:** ਦਾਨਾ = ਗਿਆਤਾ ਹੈਂ, ਤੂੰ ਸਭ ਦੀਆਂ ਗੁਪਤ ਗੱਲਾਂ ਨੂੰ ਬੀਨਾ = ਦੇਖਣ ਵਾਲਾ ਹੈਂ, ਤੂੰ ਬੇਸ਼ੁਮਾਰ = ਗਿਣਤੀ ਤੋਂ ਰਹਿਤ ਤੇ ਬੇਅੰਤ = ਅੰਤ ਤੋਂ ਰਹਿਤ ਹੈਂ ਤੇ ਬਿਧਾਤਾ = ਫਲ ਪ੍ਰਦਾਤਾ ਹੈਂ।

## ਬਨਵਾਰੀ ਬਖਸਿੰਦ ਹੈ ਆਪ; ਆਪੇ ਪਿਤ ਮਾਤਾ।

(ਪਾਠਾਂਤ੍ਰ 'ਬਨਵਾਰੀ ਬਖਸਿੰਦ ਆਪ')

ਉਹ ਪਰਮੇਸ਼ਰ ਆਪ ਹੀ ਬਨਵਾਰੀ (ਬਨ + ਵਾਰੀ) ਬਨ = ਸੰਸਾਰ ਵਣ (ਜੰਗਲ) ਦਾ ਵਾਰੀ = ਵਾਲੀ ਭਾਵ ਮਾਲਕ ਹੈ, ਬਖਸਿੰਦ = ਬਖ਼ਸ਼ਣ ਵਾਲਾ ਹੈ ਤੇ ਆਪੇ ਹੀ ਸਾਰੇ ਸੰਸਾਰ ਦਾ ਮਾਤਾ ਪਿਤ = ਪਿਤਾ ਹੈ।

## ਇਹ ਮਾਨਸ ਜਨਮ ਅਮੋਲ ਹੈ; ਮਿਲਨੇ ਕੀ ਵੇਲਾ।

ਹੇ ਭਾਈ ! ਇਹ ਅਮੋਲਕ ਮਾਨਸ = ਮਨੁੱਖਾ ਜਨਮ ਅਕਾਲ ਪੁਰਖ ਵਾਹਿਗੁਰੂ ਨੂੰ ਮਿਲਨੇ = ਮਿਲਣ ਕੀ = ਦਾ ਵੇਲਾ = ਸਮਾਂ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੧੧॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ, ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ ॥੧੧॥

### ਪਉੜੀ ੧੨ (ਨਾਮ ਜਪਣ ਵਾਲਾ ਅਰੋਗੀ)

## ਭੈ ਭੰਜਨ ਭਗਵਾਨ ਭਜ; ਭੈ ਨਾਸਨ ਭੋਗੀ।

('ਭਜ' ਪੋਲਾ ਬੋਲੋ)

ਹੇ ਭਾਈ ! ਭੈ ਭੰਜਨ = ਡਰ ਨਾਸ਼ ਕਰਨ ਵਾਲੇ ਭਗਵਾਨ = ਪਰਮੇਸ਼ਰ ਦਾ ਭਜ = ਸਿਮਰਨ ਹੀ ਭੋਗੀ = ਸੰਸਾਰ ਦੇ ਭੋਗਾਂ ਦਾ ਭੈ = ਡਰ ਨਾਸਨ = ਨਾਸ਼ ਕਰਨ ਵਾਲਾ ਹੈ।

## ਭਗਤ ਵਛਲ ਦੁਖ ਭੰਜਨਾ; ਜਪ ਸਦਾ ਅਰੋਗੀ।

ਹੇ ਭਾਈ ! ਜੋ ਭਗਤ ਵਛਲ = ਭਗਤਾਂ ਦਾ ਪਿਆਰਾ ਤੇ ਦੁਖ ਭੰਜਨਾ = ਦੁੱਖਾਂ ਨੂੰ ਭੰਨਣ ਵਾਲਾ ਭਾਵ ਨਾਸ਼ ਕਰਨ ਵਾਲਾ ਪਰਮੇਸ਼ਰ ਹੈ, ਉਸ ਨੂੰ ਜਪ ਕੇ ਸਦਾ ਹੀ ਅਰੋਗੀ = ਰੋਗ ਰਹਿਤ ਰਹੀਦਾ ਹੈ।

## ਮਨ ਮੋਹਨਿ ਮੂਰਤਿ ਮੁਕੰਦ; ਪ੍ਰਭੁ ਜੋਗ ਸੰਜੋਗੀ।

ਹੇ ਭਾਈ ! ਜੋ ਮਨ ਨੂੰ ਮੋਹਨ ਵਾਲਾ ਤੇ ਮੁਕੰਦ = ਮੁਕਤੀ ਦਾ ਮੂਰਤਿ = ਸਰੂਪ ਭਾਵ ਮੁਕਤੀਦਾਤਾ ਪਰਮੇਸ਼ਰ ਹੈ, ਉਸ ਪ੍ਰਭੁ = ਪਰਮੇਸ਼ਰ ਵਾਹਿਗੁਰੂ ਸੰਜੋਗੀ = ਨਾਲ ਸਤਿਗੁਰੂ ਜੀ ਜੋਗ = ਜੋੜਦੇ ਹਨ।

## ਰਸੀਆ ਰਖਵਾਲਾ ਰਚਨਹਾਰ; ਜੋ ਕਰੇ ਸੁ ਹੋਗੀ।

ਜੋ ਆਪੇ ਹੀ ਜਗਿਆਸੂ ਰੂਪ ਹੋ ਕੇ ਨਾਮ ਦਾ **ਵਾ:** ਬ੍ਰਹਮਵੇਤਾ ਹੋ ਕੇ ਬ੍ਰਹਮਾਨੰਦ ਦਾ ਰਸੀਆ = ਰਸ ਲੈਣ ਵਾਲਾ, ਰਖਵਾਲਾ = ਸਭ ਦੀ ਰੱਖਿਆ ਕਰਨ ਵਾਲਾ, ਰਚਨਹਾਰ = ਸਾਰੀ ਸ੍ਰਿਸ਼ਟੀ ਨੂੰ ਰਚਣ ਵਾਲਾ ਪ੍ਰਭੂ ਹੈ, ਜੋ ਉਹ ਕਰੇ = ਕਰਦਾ ਹੈ ਸੁ = ਉਹੀ ਹੋਗੀ = ਹੁੰਦਾ ਹੈ।

## ਮਧੁਸੂਦਨ ਮਾਧੋ ਮੁਰਾਰਿ; ਬਹੁ ਰੰਗੀ ਖੇਲਾ।

ਹੇ ਭਾਈ! ਮਧੁਸੂਦਨ (ਮਧੁ + ਸੂਦਨ) ਮਧ ਕੈਟਭ ਨਾਮੇ ਦੈਂਤਾਂ **ਵਾ:** ਹੰਕਾਰ ਨੂੰ ਸੂਦਨ = ਕੱਟਣ ਵਾਲਾ ਅਤੇ ਮਾਧੋ = ਮਾਇਆ ਦਾ ਪਤੀ, ਮਾਲਕ ਮੁਰਾਰਿ = ਮੁਰਾਰੀ ਪ੍ਰਭੂ ਬਹੁ = ਬਹੁਤ ਰੰਗੀ = ਰੰਗਾਂ ਵਿਚ ਖੇਲਾ = ਖੇਡਦਾ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰ ਚੇਲਾ॥੧੨॥

ਹੇ ਭਾਈ! ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਨ ਕਰਕੇ ਵਾਹ = ਧੰਨ ਕਹੋ ਤੇ ਬਾਣੀ ਕਰਕੇ ਵੀ ਵਾਹ = ਧੰਨ ਕਹੋ, ਜੋ ਆਪ ਹੀ ਗੁਰ = ਗੁਰੂ ਤੇ ਆਪ ਹੀ ਚੇਲਾ ਰੂਪ ਹਨ॥੧੨॥

### ਪਉੜੀ ੧੩ (ਹਿਰਦੇ ਨਾਲ ਜਪ ਕੇ ਸੁਖੀ ਹੋਈਦਾ ਹੈ)

## ਲੋਚਾ ਪੂਰਨ ਲਿਖਨਹਾਰੁ; ਲੈ ਲੇਖ ਲਿਖਾਰੀ।

ਹੇ ਭਾਈ! ਉਹ ਪਰਮੇਸ਼ਰ ਸਭ ਦੀਆਂ ਲੋਚਾ = ਇੱਛਾਵਾਂ ਪੂਰਨ ਕਰਨ ਵਾਲਾ ਅਤੇ ਜੀਵਾਂ ਦੇ ਮਸਤਕ ਦੇ ਲੇਖਾਂ ਨੂੰ ਲੈ ਕੇ ਲਿਖਨਹਾਰੁ = ਲਿਖਣ ਵਾਲਾ ਲਿਖਾਰੀ ਹੈ।

## ਹਰਿ ਲਾਲਨ ਲਾਲ ਗੁਲਾਲ; ਸਚ ਸਚਾ ਵਾਪਾਰੀ।

ਉਹ ਲਾਲਨ = ਪਿਆਰਾ ਹਰਿ = ਹਰੀ ਪਰਮੇਸ਼ਰ ਲਾਲ ਗੁਲਾਲ = ਪਿਆਰਿਆਂ ਤੋਂ ਭੀ ਪਿਆਰਾ ਹੈ ਅਤੇ ਸੱਚ ਦਾ ਸੱਚਾ ਵਾਪਾਰੀ = ਵਪਾਰੀ ਹੈ।

## ਰਾਵਨਹਾਰ ਰਹੀਮ ਰਾਮ; ਆਪੇ ਨਰ ਨਾਰੀ।

ਹੇ ਭਾਈ! ਉਹ ਰਾਮ = ਪਰਮੇਸ਼ਰ ਆਪੇ ਹੀ ਰਾਵਨਹਾਰ = ਰਸਾਂ ਨੂੰ ਭੋਗਣ ਵਾਲਾ, ਰਹੀਮ = ਰਹਿਮ ਕਰਨ ਵਾਲਾ ਕ੍ਰਿਪਾਲੂ ਤੇ ਆਪੇ ਹੀ ਨਰ = ਪੁਰਸ਼ ਤੇ ਨਾਰੀ = ਇਸਤਰੀ ਰੂਪ ਹੋ ਕੇ ਸਾਰੇ ਜਗਤ ਵਿਚ ਵਰਤ ਰਿਹਾ ਹੈ।

## ਰਿਖੀਕੇਸ ਰਘੁਨਾਥ; ਜਪਿ ਜਾਈਐ ਬਲਿਹਾਰੀ।

ਹੇ ਭਾਈ! ਜੋ ਰਿਖੀਕੇਸ (ਰਿਖੀਕ + ਏਸ) ਰਿਖੀਕ = ਇੰਦਰੀਆਂ ਦਾ ਏਸ = ਈਸ਼ਰ, ਮਾਲਕ ਤੇ ਰਘੁਨਾਥ (ਰਘੁ + ਨਾਥ) ਰਘੁ = ਪ੍ਰਕਾਸ਼ ਸਰੂਪ ਨਾਥ = ਸੁਆਮੀ ਪਰਮੇਸ਼ਰ ਹੈ, ਉਸ ਨੂੰ ਜਪ ਕਰਕੇ ਉਸ ਤੋਂ ਬਲਿਹਾਰੀ = ਕੁਰਬਾਨ ਜਾਣਾ ਕਰੋ।

## ਹਰਿ ਪਰਮਹੰਸ ਭੈ ਨਾਸ ਹੈ; ਜਪਿ ਰਿਦੈ ਸੁਹੇਲਾ।

ਹੇ ਭਾਈ! ਜੋ ਪਰਮਹੰਸ = ਪਾਰਬ੍ਰਹਮ ਤੇ ਭੈ = ਡਰ ਦਾ ਨਾਸ਼ ਕਰਨ ਵਾਲਾ ਹਰਿ = ਹਰੀ ਪਰਮੇਸ਼ਰ ਹੈ, ਉਸ ਨੂੰ ਜਪ ਕੇ ਆਪਣਾ ਰਿਦੈ = ਹਿਰਦਾ ਸੁਹੇਲਾ = ਸੁਖੀ ਕਰੋ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੧੩॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ = ਅਸਚਰਜ ਵਾਹ = ਅਸਚਰਜ ਸਰੂਪ ਹਨ, ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ ॥੧੩॥

### ਪਉੜੀ ੧੪ (ਗੁਰੂ ਭਗਵੰਤ ਰੂਪ)

## ਪ੍ਰਾਨ ਮੀਤ ਪਰਮਾਤਮਾ; ਪੁਰਖੋਤਮ ਪੂਰਾ।

ਹੇ ਭਾਈ! ਉਹ ਪਰਮਾਤਮਾ = ਪਰਮੇਸ਼ਰ ਪ੍ਰਾਨ ਮੀਤ = ਪ੍ਰਾਣਾਂ ਦਾ ਮਿੱਤਰ, ਪੁਰਖੋਤਮ = ਉੱਤਮ ਪੁਰਖ ਤੇ ਸਭ ਜਗ੍ਹਾ ਪੂਰਾ = ਪੂਰਨ ਹੈ।

## ਹਰਿ ਪੇਖਨਹਾਰਾ ਪਾਤਿਸਾਹ; ਪ੍ਰਤਿਪਾਲ ਨ ਊਰਾ।

ਹੇ ਭਾਈ! ਉਹ ਪਾਤਸ਼ਾਹ ਰੂਪ ਹਰਿ = ਹਰੀ ਪਰਮੇਸ਼ਰ ਸਭ ਨੂੰ ਪੇਖਨਹਾਰਾ = ਵੇਖਣ ਵਾਲਾ ਤੇ ਪ੍ਰਤਿਪਾਲ = ਸਭ ਦੀ ਪਾਲਣਾ ਕਰਨ ਵਾਲਾ ਤੇ ਕਿਸੇ ਜਗ੍ਹਾ ਵਿਚ ਊਰਾ = ਉਣੇਪਣ ਵਾਲਾ ਨ = ਨਹੀਂ ਹੈ ਭਾਵ ਪੂਰਨ ਹੈ।

## ਵਹ ਪ੍ਰਗਟਿਓ ਪੁਰਖ ਭਗਵੰਤ ਰੂਪ; ਗੁਰੁ ਗੋਬਿੰਦ ਸੂਰਾ।

ਹੇ ਭਾਈ! ਵਹ = ਉਹ ਪੁਰਖ = ਪੂਰਨ ਭਗਵੰਤ = ਪਰਮੇਸ਼ਰ ਗੁਰੁ = ਗੁਰੂ ਗੋਬਿੰਦ ਸਿੰਘ ਸੂਰਮਾ ਰੂਪ ਹੋ ਕੇ ਪ੍ਰਗਟਿਓ = ਪ੍ਰਗਟ ਹੋਇਆ ਹੈ।

## ਵਹਿ ਅਨਦ ਬਿਨੋਦੀ ਚੋਜੀਆ; ਸਤਿਗੁਰ ਭਰਪੂਰਾ।

ਹੇ ਭਾਈ! ਵਹਿ = ਉਹ ਅਨਦ = ਅਨੰਦ ਸਰੂਪ ਅਤੇ ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਅ ਰੂਪ ਬਿਨੋਦੀ = ਕੌਤਕਾਂ ਨੂੰ ਕਰਨ ਵਾਲਾ ਚੋਜੀ ਪ੍ਰਭੂ ਭਰਪੂਰਾ = ਪਰੀਪੂਰਨ ਸਤਿਗੁਰੂ ਹੈ।

## ਵਹਿ ਨਿਸਦਿਨ ਹਰਿ ਗੁਣ ਗਾਈਐ; ਸਚ ਸਚੀ ਮੇਲਾ।

ਹੇ ਭਾਈ! ਨਿਸਦਿਨ = ਦਿਨ ਰਾਤ ਵਹਿ = ਉਸ ਹਰਿ = ਵਾਹਿਗੁਰੂ ਦੇ ਗੁਣ = ਜੱਸ ਤਾਈਂ ਗਾਈਐ = ਗਾਉਂਦੇ ਰਹੀਏ, ਕਿਉਂਕਿ ਇਸ ਮਨੁੱਖਾ ਜਨਮ ਦੀ ਸੱਚੀ ਵਾਰੀ ਵਿਚ ਹੀ ਉਸ ਸੱਚੇ ਪ੍ਰਭੂ ਨੂੰ ਮੇਲਾ = ਮਿਲ ਸਕੀਦਾ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੧੪॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਾਹ ਵਾਹ = ਅਸਚਰਜ ਸਰੂਪ ਹਨ, ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹੋਏ ਹਨ ॥੧੪॥

### ਪਉੜੀ ੧੫ (ਗੁਰੂ ਦਾ ਤੇਜ ਪ੍ਰਤਾਪ ਕੋਈ ਝੱਲ ਨਹੀਂ ਸਕਦਾ)

## ਓਹ ਗੁਰੁ ਗੋਬਿੰਦ ਹੁਇ ਪ੍ਰਗਟਿਆ; ਦਸਵੇਂ ਅਵਤਾਰਾ।

ਓਹ = ਉਹ ਗੁਰੂ ਨਾਨਕ ਦੇਵ ਜੀ ਦਸਵੇਂ ਅਵਤਾਰ ਵਿਚ ਗੁਰੁ = ਗੁਰੂ ਗੋਬਿੰਦ ਸਿੰਘ ਰੂਪ ਹੁਇ = ਹੋ ਕੇ ਪ੍ਰਗਟਿਆ = ਪ੍ਰਗਟ ਹੋਏ ਹਨ।

## ਜਿਨ ਅਲਖ ਅਕਾਲ ਨਿਰੰਜਨਾ; ਜਪਿਓ ਕਰਤਾਰਾ।

(ਪਾਠਾਂਤ੍ਰ 'ਅਪਾਰ')

ਜਿਨ = ਜਿਸ ਨੇ ਅਲਖ = ਲਖਣ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਨਿਰੰਜਨਾ = ਮਾਇਆ ਦੀ ਕਾਲਖ ਤੋਂ ਰਹਿਤ ਕਰਤਾਰਾ = ਪ੍ਰਭੂ ਦਾ ਨਾਮ ਜਪਿਆ ਤੇ ਗੁਰਸਿੱਖਾਂ ਪਾਸੋਂ ਜਪਾਇਆ ਹੈ।

## ਜਿਨ ਪੰਥ ਚਲਾਇਓ ਖਾਲਸਾ; ਧਰਿ ਤੇਜ ਕਰਾਰਾ।

ਹੇ ਭਾਈ! ਜਿਨ = ਜਿਸ ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਕਰਾਰਾ = ਕਰੜਾ ਤੇ ਤੇਜ ਧਰਿ = ਧਾਰ ਵਾਲਾ ਖ਼ਾਲਸਾ ਪੰਥ ਚਲਾਇਓ = ਚਲਾਉਣਾ ਕੀਤਾ ਹੈ।

## ਸਿਰ ਕੇਸ ਧਾਰਿ ਗਹਿ ਖੜਗ ਕੋ; ਸਭ ਦੁਸ਼ਟ ਪਛਾਰਾ।

(ਪਾਠਾਂਤ੍ਰ 'ਕਰ ਖੜਗ ਕੋ')

ਹੇ ਭਾਈ! ਉਸ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਹੋਏ ਖ਼ਾਲਸਾ ਪੰਥ ਨੇ ਸਿਰ 'ਤੇ ਕੇਸ ਧਾਰਿ = ਧਾਰਨ ਕਰ ਕੇ ਭਾਵ ਰੱਖ ਕੇ ਤੇ ਹੱਥ ਵਿਚ ਖੜਗ = ਤਲਵਾਰ ਕੋ = ਨੂੰ ਗਹਿ = ਫੜ ਕੇ ਸਭ = ਸਾਰੇ ਦੁਸ਼ਟਾਂ ਨੂੰ ਪਛਾਰਾ = ਪਟਕਾ ਕੇ ਮਾਰਿਆ ਭਾਵ ਨਾਸ਼ ਕਰ ਦਿੱਤਾ।

## ਸੀਲ ਜਤ ਕੀ ਕੱਛ ਪਹਿਰਿ; ਪਕੜੇ ਹਥੀਆਰਾ।

('ਜਤ' ਪੋਲਾ ਬੋਲੋ)

ਸੀਲ = ਨਿਮਰਤਾ, ਜਤ = ਜਤੀ ਹੋਣ ਦੀ ਤੇ ਇੰਦਰੀਆਂ ਨੂੰ ਰੋਕਣ ਕੀ = ਦੀ ਨਿਸ਼ਾਨੀ ਕੱਛ ਪਹਿਰਿ = ਪਹਿਨ ਕੇ ਹਥੀਆਰਾ = ਹਥਿਆਰ ਪਕੜੇ = ਫੜੇ ਹਨ। ਜੈਸਾ ਕਿ:

**ਖਾਲਸਾ ਸੋ ਜੋ ਸ਼ਸਤ੍ਰ ਕੋ ਧਾਰੇ॥ ਖਾਲਸਾ ਸੋ ਜੋ ਦੁਸ਼ਟ ਕੋ ਮਾਰੇ॥**

**ਵਾ: ਸ਼ਸਤ੍ਰਹੀਨ ਨ ਕਬਹੂੰ ਹੋਈ॥ ਰਹਿਤ ਵੰਤ ਖਾਲਸਾ ਹੈ ਸੋਈ॥** *(ਰਹਿਤਨਾਮਾ)*

## ਸਚ ਫਤੇ ਬੁਲਾਈ ਗੁਰੂ ਕੀ; ਜੀਤਿਓ ਰਣ ਭਾਰਾ।

ਸੱਚੇ ਗੁਰੂ ਕੀ = ਦੀ ਸੱਚੀ ਫਤੇ ('ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ') ਬੁਲਾਈ = ਬੁਲਾ ਕੇ ਵੱਡੇ ਵੱਡੇ ਤੇ ਭਾਰਾ = ਭਾਰੀ ਰਣ = ਜੰਗਾਂ ਨੂੰ ਜੀਤਿਓ = ਜਿੱਤਿਆ।

## ਸਭ ਦੈਤ ਅਰਿਣ ਕੋ ਘੇਰ ਕਰਿ; ਕੀਓ ਪਰਿਹਾਰਾ।

ਸਤਿਗੁਰੂ ਦੇ ਸਾਜੇ ਹੋਏ ਖ਼ਾਲਸੇ ਨੇ ਸਭ = ਸਾਰੇ ਦੈਂਤਾਂ ਰੂਪ ਅਰਿਣ = ਵੈਰੀਆਂ ਕੋ = ਨੂੰ ਘੇਰ ਕਰਿ = ਘੇਰ ਘੇਰ ਕੇ ਪਰਿਹਾਰਾ = ਨਾਸ਼ ਕੀਓ = ਕੀਤਾ।

## ਤਬ ਸਹਿਜੇ ਪ੍ਰਗਟਿਓ ਜਗਤ ਮੈਂ; ਗੁਰੁ ਜਾਪ ਅਪਾਰਾ।

ਤਬ = ਉਦੋਂ ਸਹਜੇ = ਸੁਤੇ-ਸਿੱਧ ਹੀ ਜਗਤ = ਸੰਸਾਰ ਮੈਂ = ਵਿਚ ਅਪਾਰ = ਪਾਰਾਵਾਰ ਤੋਂ ਰਹਿਤ ਗੁਰੁ = ਸਤਿਗੁਰੂ ਦਾ ਜਾਪ ਭਾਵ ਜਸ ਪ੍ਰਗਟਿਓ = ਪ੍ਰਗਟ ਹੋਇਆ।

## ਇਉਂ ਉਪਜੇ ਸਿੰਘ ਭੁਜੰਗੀਏ; ਨੀਲ ਅੰਬਰ ਧਾਰਾ।

ਇਉਂ = ਇਸ ਤਰ੍ਹਾਂ ਨੀਲ = ਨੀਲੇ ਅੰਬਰ = ਬਸਤਰ ਧਾਰਾ = ਧਾਰ ਕੇ ਭੁਜੰਗੀਏ = ਸੂਰਵੀਰ, ਯੋਧੇ ਸਿੰਘ ਉਪਜੇ = ਪੈਦਾ ਹੋਏ।

## ਤੁਰਕ ਦੁਸਟ ਸਭ ਖੈ ਕੀਏ; ਹਰਿ ਨਾਮ ਉਚਾਰਾ।

ਹਰਿ = ਹਰੀ ਪਰਮੇਸ਼ਰ ਦਾ ਨਾਮ ਉਚਾਰਾ = ਉਚਾਰਣ ਭਾਵ ਜਪਣ ਵਾਲੇ ਖ਼ਾਲਸੇ ਨੇ ਸਭ = ਸਾਰੇ ਦੁਸ਼ਟ ਤੁਰਕ ਖੈ = ਨਾਸ਼ ਕੀਏ = ਕਰ ਦਿੱਤੇ।

## ਤਿਨ ਆਗੈ ਕੋਇ ਨ ਠਹਿਰਿਓ; ਭਾਗੇ ਸਿਰਦਾਰਾ।

ਤਿਨ = ਉਨ੍ਹਾਂ ਆਗੈ = ਅੱਗੇ ਕੋਇ = ਕੋਈ ਭੀ ਨ = ਨਹੀਂ ਠਹਿਰਿਓ = ਠਹਿਰਦਾ, ਵੱਡੇ ਵੱਡੇ ਸਿਰਦਾਰਾ = ਸਰਦਾਰ ਭੀ ਆਪਣੀ ਫ਼ੌਜ ਸਮੇਤ ਡਰਦੇ ਮਾਰੇ ਭਾਗੇ = ਭੱਜ ਜਾਂਦੇ ਹਨ।

## ਤਹ ਰਾਜੇ ਸਾਹ ਅਮੀਰੜੇ; ਹੋਏ ਸਭ ਛਾਰਾ।

ਤਹ = ਉਨ੍ਹਾਂ ਦੇ ਹੱਥੋਂ ਸਭ ਜ਼ੁਲਮੀ ਰਾਜੇ, ਸਾਹ = ਸ਼ਾਹੂਕਾਰ, ਅਮੀਰੜੇ = ਅਮੀਰ ਆਦਿਕ ਛਾਰਾ = ਨਾਸ਼ ਹੋਏ = ਹੋ ਗਏ।

## ਫਿਰ ਸੁਨ ਕਰਿ ਐਸੀ ਧਮਕ ਕੋ; ਕਾਂਪੈ ਗਿਰਿ ਭਾਰਾ।

ਫਿਰ ਐਸੀ = ਇਸ ਤਰ੍ਹਾਂ ਦੀ ਧਮਕ ਕੋ = ਨੂੰ ਸੁਣ ਕਰਕੇ ਭਾਵ ਉਨ੍ਹਾਂ ਦੀ ਗਰਜ ਸੁਣ ਕੇ ਭਾਰਾ = ਵੱਡੇ ਵੱਡੇ ਗਿਰਿ = ਪਹਾੜੀ ਰਾਜੇ ਭੀ ਕਾਂਪੈ = ਕੰਬਦੇ ਸਨ।

## ਤਬ ਸਭ ਧਰਤੀ ਹਲਚਲ ਭਈ; ਛਾਡੇ ਘਰ ਬਾਰਾ।

ਤਬ = ਉਦੋਂ ਸਭ = ਸਾਰੀ ਧਰਤੀ 'ਤੇ ਹਲਚਲ = ਹੜਬੜੀ ਭਈ = ਹੋਈ ਤੇ ਲੋਕ ਘਰ ਬਾਰਾ = ਘਰ-ਬਾਰ ਛਾਡੇ = ਛੱਡ ਕੇ ਭੱਜ ਗਏ ਸਨ।

## ਇਉਂ ਐਸੇ ਦੁੰਦ ਕਲੇਸ ਮੈਂ; ਖਪਿਓ ਸੰਸਾਰਾ।

ਹੇ ਭਾਈ! ਫਿਰ ਇਉ = ਇਸ ਤਰ੍ਹਾਂ ਐਸੇ ਦੁੰਦ = ਹਲਚਲੀ ਵਾਲੇ ਕਲੇਸ = ਦੁੱਖ ਮੈਂ = ਵਿਚ ਸਾਰਾ ਸੰਸਾਰ ਖਪਿਓ = ਖਪ ਰਿਹਾ ਸੀ।

## ਤਿਹ ਬਿਨ ਸਤਿਗੁਰ ਕੋ ਹੈ ਨਹੀਂ; ਭੈ ਕਾਟਣਹਾਰਾ।

ਹੇ ਭਾਈ! ਤਿਹ = ਉਸ ਸਤਿਗੁਰੂ ਤੋਂ ਬਿਨ = ਬਿਨਾਂ ਐਸੇ ਦੁੱਖ ਤੇ ਭੈ = ਡਰ ਕੋ = ਨੂੰ ਕਾਟਣਹਾਰਾ = ਕੱਟਣ ਵਾਲਾ ਕੋਈ ਨਹੀਂ ਹੈ।

## ਗਹਿ ਐਸੇ ਖੜਗ ਦਿਖਾਈਐ; ਕੋ ਸਕੈ ਨ ਝੇਲਾ।

ਫਿਰ ਉਸ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨੇ ਖੜਕ = ਤਲਵਾਰ ਗਹਿ = ਫੜ ਕੇ ਐਸੇ ਕੌਤਕ ਦਿਖਾਈਐ = ਦਿਖਾਏ ਕਿ ਜਿਨ੍ਹਾਂ ਦੀ ਝਾਲ ਨੂੰ ਕੋ = ਕੋਈ ਭੀ ਝੇਲਾ = ਝੱਲ ਨ = ਨਹੀਂ ਸਕੈ = ਸਕਿਆ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥੧੫॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਅਸਚਰਜ ਸਰੂਪ ਹਨ, ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ॥੧੫॥

## ਪਉੜੀ ੧੬ (ਤੀਸਰਾ ਪੰਥ ਖ਼ਾਲਸਾ)

# ਗੁਰਬਰ ਅਕਾਲ ਕੇ ਹੁਕਮ ਸਿਉਂ; ਉਪਜਿਓ ਬਿਗਿਆਨਾ।

ਹੇ ਭਾਈ! ਉਸ ਅਕਾਲ ਪੁਰਖ ਰੂਪ ਗੁਰਬਰ (ਗੁਰ + ਬਰ) ਬਰ = ਸ੍ਰੇਸ਼ਟ ਗੁਰੂ ਕੇ = ਦੇ ਹੁਕਮ ਸਿਉਂ = ਨਾਲ ਹੀ ਪ੍ਰਭੂ ਦਾ ਬਿਗਿਆਨਾ = ਆਤਮ ਗਿਆਨ ਉਪਜਿਓ = ਉਤਪੰਨ ਹੋਇਆ ਹੈ।

# ਤਬ ਸਹਿਜੇ ਰਚਿਓ ਖਾਲਸਾ; ਸਾਬਤ ਮਰਦਾਨਾ।

ਤਬ = ਤਦੋਂ ਸਹਿਜੇ = ਸੁਤੇ ਹੀ ਸਤਿਗੁਰੂ ਜੀ ਨੇ ਸਾਬਤ ਸੂਰਤ ਵਾਲਾ ਤੇ ਮਰਦਾਨਾ = ਮਰਦਾਂ ਵਰਗਾ ਭਾਵ ਬਹਾਦਰ, ਸੂਰਬੀਰ ਖ਼ਾਲਸਾ ਰਚਿਓ = ਰਚਿਆ।

# ਇਉਂ ਉਠੇ ਸਿੰਘ ਭਭਕਾਰਕੈ; ਸਭ ਜਗ ਡਰਪਾਨਾ।

ਹੇ ਭਾਈ! ਗੁਰੂ ਦੇ ਸਿੰਘ ਇਉਂ = ਇਸ ਤਰ੍ਹਾਂ ਭਭਕਾਰਕੈ = ਭਬਕ ਮਾਰ ਕੇ ਉੱਠੇ ਕਿ ਸਭ = ਸਾਰਾ ਜਗ = ਜਗਤ ਡਰਪਾਨਾ = ਡਰ ਗਿਆ।

# ਮੜੀ ਗੋਰ ਦੇਵਲ ਮਸੀਤ; ਢਾਹਿ ਕੀਏ ਮੈਦਾਨਾ।

('ਮੜ੍ਹੀ' ਭਾਰਾ ਕਰ ਕੇ ਬੋਲੋ)

ਲੋਕਾਂ ਨੇ ਆਪੇ ਹੀ ਮੜ੍ਹੀਆਂ, ਗੋਰ = ਕਬਰਾਂ, ਦੇਵਲ = ਮੰਦਰ, ਮਸੀਤਾਂ ਢਾਹਿ = ਢਾਹ ਕੇ ਮੈਦਾਨਾ = ਮੈਦਾਨ ਕੀਏ = ਕਰ ਦਿੱਤੇ ਭਾਵ ਉਨ੍ਹਾਂ ਦੀ ਪੂਜਾ ਤੋਂ ਹਟ ਗਏ।

# ਬੇਦ ਪੁਰਾਨ ਖਟ ਸਾਸਤ੍ਰਾ; ਫੁਨ ਮਿਟੇ ਕੁਰਾਨਾ।

ਫੁਨ = ਫਿਰ ਵੇਦਾਂ, ਪੁਰਾਣਾਂ, ਖਟ = ਛੇ ਸ਼ਾਸਤਰਾਂ ਤੇ ਕੁਰਾਨ ਦਾ ਪੜ੍ਹਨਾ ਭੀ ਮਿਟੇ = ਮਿਟ ਗਿਆ।

# ਬਾਂਗ ਸਲਾਹਤ ਹਟਾਇ ਕਰਿ; ਮਾਰੇ ਸੁਲਤਾਨਾ।

ਬਾਂਗ ਤੇ ਸਲਾਹਤ = ਦਰੂਦ ਆਦਿਕ ਹਟਾਇ = ਹਟਾ ਕਰਿ = ਕਰਕੇ ਵੱਡੇ ਵੱਡੇ ਜ਼ੁਲਮੀ ਸੁਲਤਾਨਾ = ਬਾਦਸ਼ਾਹ ਭੀ ਮਾਰ ਦਿੱਤੇ।

# ਮੀਰ ਪੀਰ ਸਭ ਛਪਿ ਗਏ; ਸਭ ਮਜਹਬ ਉਲਟਾਨਾ।

ਉਸ ਵੇਲੇ ਸਭ = ਸਾਰੇ ਮੀਰ = ਅਮੀਰ ਤੇ ਪੀਰ ਛਪਿ = ਲੁਕ ਗਏ ਤੇ ਸਭ = ਸਾਰੇ ਮਜਹਬ = ਧਰਮ ਭੀ ਉਲਟਾਨਾ = ਉਲਟ ਗਏ ਭਾਵ ਸਾਰੇ ਲੋਕ ਆਪ ਹੀ ਸਿੰਘ ਬਣਨ ਲੱਗ ਪਏ।

# ਮੁਲਵਾਣੇ ਕਾਜੀ ਪੜ੍ਹ ਥਕੇ; ਕਛੁ ਮਰਮ ਨ ਜਾਨਾ।

ਹੇ ਭਾਈ! ਸਾਰੇ ਮੁਲਵਾਣੇ = ਮੁਲਾਣੇ ਤੇ ਕਾਜ਼ੀ ਪੜ੍ਹ ਪੜ੍ਹ ਕੇ ਥਕੇ = ਥੱਕ ਗਏ, ਪਰ ਫਿਰ ਭੀ ਉਹ ਖ਼ੁਦਾ ਪਰਮੇਸ਼ਰ ਦੇ ਮਰਮ = ਭੇਦ ਨੂੰ ਨ = ਨਹੀਂ ਜਾਨਾ = ਜਾਣ ਸਕੇ ਭਾਵ ਕਛੁ = ਕੁਝ ਵੀ ਨਹੀਂ ਜਾਣ ਸਕੇ।

# ਲਖ ਪੰਡਿਤ ਬ੍ਰਹਮਨ ਜੋਤਕੀ; ਬਿਖ ਸਿਉ ਉਰਝਾਨਾ।

ਲੱਖਾਂ ਪੰਡਿਤ, ਲੱਖਾਂ ਬ੍ਰਾਹਮਣ, ਲੱਖਾਂ ਜੋਤਕੀ = ਜੋਤਸ਼ੀ ਭੀ ਬਿਖ = ਵਿਸ਼ਿਆਂ ਦੇ ਸਿਉ = ਸੰਗ ਵਿਚ ਉਰਝਾਨਾ = ਫਸੇ ਹੋਏ ਸਨ।

## ਫੁਨ ਪਾਥਰ ਦੇਵਲ ਪੂਜਿ ਕਰਿ; ਅਤਿ ਹੀ ਭਰਮਾਨਾ।

ਫੁਨ = ਫਿਰ ਹੋਰ ਕਈ ਲੋਕ ਦੇਵਲ = ਮੰਦਰਾਂ ਵਿਚ ਪਾਥਰ = ਪੱਥਰਾਂ ਦੀ ਪੂਜਿ = ਪੂਜਾ ਕਰਿ = ਕਰਦੇ ਸਨ, ਇਸ ਤਰ੍ਹਾਂ ਲੋਕ ਅਤਿ ਹੀ = ਬਹੁਤ ਵੱਡੇ ਭਰਮਾਨਾ = ਭਰਮ ਵਿਚ ਭੁੱਲੇ ਹੋਏ ਸਨ।

## ਇਉਂ ਦੋਨੋਂ ਫਿਰਕੇ ਕਪਟ ਮੈਂ; ਰਚ ਰਹੇ ਨਿਦਾਨਾ।

ਹੇ ਭਾਈ! ਇਉਂ = ਇਸ ਤਰ੍ਹਾਂ ਦੋਨੋਂ = ਦੋਵੇਂ ਫਿਰਕੇ = ਪੰਥ ਭਾਵ ਹਿੰਦੂ ਤੇ ਮੁਸਲਮਾਨ ਕਪਟ = ਛਲ ਮੈਂ = ਵਿਚ ਰਚ ਕੇ ਭਾਵ ਫਸ ਕੇ ਇਕ ਦੂਜੇ ਦਾ ਨਿਦਾਨਾ = ਅੰਤ, ਖ਼ਾਤਮਾ ਕਰ ਰਹੇ ਸਨ।

## ਇਉਂ ਤੀਸਰ ਮਜਹਬ ਖਾਲਸਾ; ਉਪਜਿਓ ਪਰਧਾਨਾ।

ਹੇ ਭਾਈ! ਇਉਂ = ਇਸ ਕਰਕੇ ਸਤਿਗੁਰੂ ਜੀ ਨੇ ਦੋਹਾਂ ਤੋਂ ਪਰਧਾਨਾ = ਪਰਧਾਨ, ਸ੍ਰੇਸ਼ਟ, ਮੁਖੀ ਤੀਸਰ = ਤੀਸਰਾ ਖ਼ਾਲਸਾ ਮਜਹਬ = ਪੰਥ ਉਪਜਿਓ = ਪੈਦਾ ਕੀਤਾ ਭਾਵ ਪ੍ਰਗਟ ਕੀਤਾ। ਜੈਸਾ ਕਿ :

**ਖਾਲਸਾ ਅਕਾਲ ਪੁਰਖ ਕੀ ਫੌਜ॥ ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥** *(ਸ੍ਰੀ ਸਰਬ ਲੋਹ ਗ੍ਰੰਥ)*

## ਜਿਨ ਗੁਰ ਗੋਬਿੰਦ ਕੇ ਹੁਕਮ ਸਿਉਂ; ਗਹਿ ਖੜਗ ਦਿਖਾਨਾ।

ਜਿਨ = ਜਿਸ ਖ਼ਾਲਸੇ ਨੇ ਗੁਰ = ਗੁਰੂ ਗੋਬਿੰਦ ਸਿੰਘ ਜੀ ਕੇ = ਦੇ ਹੁਕਮ ਸਿਉਂ = ਨਾਲ ਖੜਗ = ਤਲਵਾਰ ਗਹਿ = ਫੜ ਕੇ ਜੰਗ ਕਰ ਕੇ ਦਿਖਾਨਾ = ਦਿਖਾਏ।

## ਤਿਹ ਸਭ ਦੁਸਟਨ ਕਉ ਛੇਦਿਕੈ; ਅਕਾਲ ਜਪਾਨਾ।

ਤਿਹ = ਉਸ ਖ਼ਾਲਸੇ ਨੇ ਸਭ = ਸਾਰੇ ਦੁਸਟਨ = ਦੁਸ਼ਟਾਂ ਕਉ = ਨੂੰ ਛੇਦਿਕੈ = ਨਾਸ਼ ਕਰ ਕੇ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਆਪ ਜਪਿਆ ਤੇ ਸੰਸਾਰ ਨੂੰ ਭੀ ਜਪਾਨਾ = ਜਪਾਇਆ।

## ਫਿਰ ਐਸਾ ਹੁਕਮ ਅਕਾਲ ਕਾ; ਜਗ ਮੈਂ ਪ੍ਰਗਟਾਨਾ।

ਹੇ ਭਾਈ! ਫਿਰ ਜਗ = ਜਗਤ ਮੈਂ = ਵਿਚ ਅਕਾਲ ਪੁਰਖ ਨੇ ਖ਼ਾਲਸੇ ਕਾ = ਦਾ ਐਸਾ ਹੁਕਮ ਪ੍ਰਗਟਾਨਾ = ਪ੍ਰਗਟ ਕਰ ਦਿੱਤਾ ਕਿ :

## ਤਬ ਸੁੰਨਤ ਕੋਇ ਨ ਕਰਿ ਸਕੈ; ਕਾਂਪਤ ਤੁਰਕਾਨਾ।

ਤਬ = ਤਦੋਂ ਕੋਇ = ਕੋਈ ਭੀ ਡਰਦੇ ਮਾਰੇ ਸੁੰਨਤ ਨ = ਨਹੀਂ ਕਰ ਸਕੈ = ਸਕਦਾ ਸੀ, ਸਾਰੇ ਤੁਰਕਾਨਾ = ਤੁਰਕ ਕਾਂਪਤ = ਕੰਬਦੇ ਸੀ।

## ਇਉਂ ਉੱਮਤ ਸਭ ਮੁਹੰਮਦੀ; ਖਪਿ ਗਈ ਨਿਦਾਨਾ।

ਹੇ ਭਾਈ! ਇਉਂ = ਇਸ ਤਰ੍ਹਾਂ ਮੁਹੰਮਦ ਦੀ ਸਭ = ਸਾਰੀ ਉੱਮਤ = ਕੌਮ ਖਪ ਕੇ ਅੰਤ ਨੂੰ ਨਿਦਾਨਾ = ਨਾਸ਼ ਹੋ ਗਈ।

## ਤਬ ਫਤੇ ਡੰਕ ਜਗ ਮੈਂ ਘੁਰੇ; ਦੁਖ ਦੁੰਦ ਮਿਟਾਨਾ।

ਹੇ ਭਾਈ! ਤਬ = ਤਦੋਂ ਜਗ = ਜਗਤ ਮੈਂ = ਵਿਚ ਖ਼ਾਲਸੇ ਦੀ ਫਤੇ ਦਾ ਡੰਕਾ ਘੁਰੇ = ਗਰਜਿਆ ਭਾਵ ਵੱਜਿਆ ਤੇ ਸਭ ਦੁੱਖ ਦੁੰਦ = ਕਲੇਸ਼ ਮਿਟਾਨਾ = ਮਿਟ ਗਏ।

## ਇਉਂ ਤੀਸਰ ਪੰਥ ਚਲਾਇਅਨ; ਵਡ ਸੂਰ ਗਹੇਲਾ।

ਹੇ ਭਾਈ! ਇਉਂ = ਇਸ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਡ = ਵੱਡਾ ਸੂਰ = ਸੂਰਮਾ ਤੇ ਗਹੇਲਾ = ਬਹਾਦਰ ਤੀਸਰ = ਤੀਸਰਾ ਪੰਥ ਚਲਾਇਅਨ = ਚਲਾਉਣਾ ਕੀਤਾ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੧੬॥

ਹੇ ਭਾਈ! ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ, ਜੋ ਆਪੇ ਹੀ ਗੁਰੁ = ਗੁਰੂ ਤੇ ਆਪੇ ਹੀ ਚੇਲਾ ਰੂਪ ਹੋਏ ਹਨ ॥੧੬॥

### ਪਉੜੀ ੧੭ (ਗੁਰੂ ਜੀ ਨੇ ਅਵਤਾਰ ਧਾਰ ਕੇ ਸਤਿਜੁਗ ਵਰਤਾਇਆ)

## ਜਾਗੇ ਸਿੰਘ ਬਲਵੰਤ ਬੀਰ; ਸਭ ਦੁਸ਼ਟ ਖਪਾਏ।

ਹੇ ਭਾਈ! ਇਹ ਉਹ ਬਲਵੰਤ = ਬਲ ਵਾਲੇ ਸਿੰਘ ਬੀਰ = ਸੂਰਮੇ ਜਾਗੇ ਭਾਵ ਪ੍ਰਗਟ ਹੋਏ ਹਨ, ਜਿਨ੍ਹਾਂ ਨੇ ਸਭ = ਸਾਰੇ ਦੁਸ਼ਟ ਖਪਾਏ = ਨਾਸ਼ ਕਰ ਦਿੱਤੇ।

## ਦੀਨ ਮੁਹੰਮਦੀ ਉਠ ਗਏ; ਹਿੰਦਕ ਠਹਿਰਾਏ।

ਮੁਹੰਮਦੀ ਦੀਨ ਭਾਵ ਮੁਸਲਮਾਨਾਂ ਦੇ ਮਜ਼ਹਬ ਦਾ ਜ਼ੋਰ ਭੀ ਉਠ = ਮਰ ਭਾਵ ਖ਼ਤਮ ਹੋ ਗਏ = ਗਿਆ ਅਤੇ ਹਿੰਦਕ = ਹਿੰਦੂ ਧਰਮ ਭੀ ਠਹਿਰਾਏ = ਟਿਕ ਭਾਵ ਰੁਕ ਗਿਆ, ਭਾਵ ਹਿੰਦੂਆਂ ਦਾ ਮੁਸਲਮਾਨ ਬਣਨਾ ਬੰਦ ਹੋ ਗਿਆ ਤੇ ਮੁਸਲਮਾਨਾਂ ਦੇ ਭੀ ਉਪਰੋਕਤ ਗੱਲਾਂ ਤੋਂ ਨਿਸਚੇ ਉੱਠ ਗਏ।

## ਤਹ ਕਲਮਾ ਕੋਇ ਨ ਪੜ੍ਹ ਸਕੈ; ਨਹੀਂ ਜਿਕਰ ਅਲਾਏ।

ਤਹ = ਉਸ ਸਮੇਂ ਨ = ਨਾ ਤਾਂ ਕੋਇ = ਕੋਈ ਕਲਮਾਂ ਪੜ੍ਹ ਸਕੈ = ਸਕਦਾ ਸੀ ਤੇ ਨਹੀਂ = ਨਾ ਹੀ ਕੋਈ ਇਸ ਦਾ ਜ਼ਿਕਰ ਅਲਾਏ = ਅਲਾਪਦਾ ਸੀ।

## ਨਿਮਾਜ ਦਰੂਦ ਨ ਫਾਤਿਹਾ; ਨਹਿ ਲੰਡ ਕਟਾਏ।

ਨਾ ਕੋਈ ਨਿਮਾਜ਼ ਪੜ੍ਹ ਕੇ ਦਰੂਦ[1] = ਬੇਨਤੀਆਂ ਕਰਦਾ ਸੀ ਤੇ ਨਾ ਕੋਈ ਫਾਤਿਹਾ = ਫਾਤੀਆ[2] ਪੜ੍ਹਾਉਂਦਾ ਸੀ ਤੇ ਨਹਿ = ਨਾ ਹੀ ਕੋਈ ਲੰਡ ਕਟਾਏ = ਗੁਪਤ ਅੰਗ ਦੀ ਸੁੰਨਤ ਕਰਾਉਂਦਾ ਸੀ।

## ਯਹਿ ਰਾਹ ਸਰੀਅਤ ਮੇਟ ਕਰਿ; ਮੁਸਲਮ ਭਰਮਾਏ।

ਯਹਿ = ਇਹ ਸਰੀਅਤ = ਸ਼ਰ੍ਹਾ ਦੇ ਰਾਹ ਨੂੰ ਮੇਟ = ਮਿਟਾ ਕਰਿ = ਕਰਕੇ ਸਾਰੇ ਮੁਸਲਮ = ਮੁਸਲਮਾਨਾਂ ਨੂੰ ਭਰਮਾਏ = ਭਰਮ ਵਿਚ ਭੁਲਾ ਦਿੱਤਾ।

---

੧. ਜਿਵੇਂ ਗੁਰਮਤਿ ਵਿਚ ਕੜਾਹ ਪ੍ਰਸ਼ਾਦ ਦੇ ਕੋਲ ਸ੍ਰੀ ਅਨੰਦੁ ਸਾਹਿਬ ਜੀ ਦਾ ਸੰਪੂਰਨ ਪਾਠ ਚਾਲੀ ਪਉੜੀਆਂ ਵਾਲਾ ਪੜ੍ਹਿਆ ਜਾਂਦਾ ਹੈ। ਇਸੇ ਪ੍ਰਕਾਰ ਸੁਲਤਾਨ, ਪੀਰ ਦੇ ਪੁਜਾਰੀ ਰੋਟ ਅਰਪਨ ਸਮੇਂ ਕੁਝ ਸਤੋਤ੍ਰ ਪੜ੍ਹਦੇ ਹਨ, ਉਸ ਨੂੰ ਦਰੂਦ ਕਹਿੰਦੇ ਹਨ।

੨. ਜਿਵੇਂ ਸਿੱਖਾਂ ਵਿਚ ਕੀਰਤਨ ਸੋਹਿਲਾ ਪੜ੍ਹ ਕੇ ਮ੍ਰਿਤਕ ਦਾ ਸਸਕਾਰ ਕੀਤਾ ਜਾਂਦਾ ਹੈ, ਇਸੇ ਤਰ੍ਹਾਂ ਕੁਰਾਨ ਦੀ ਪਹਿਲੀ ਸੂਰਤ, ਜਿਸ ਦੀਆਂ ਸੱਤ ਆਇਤਾਂ ਹਨ। ਇਸਲਾਮ ਵਿਚ ਇਹ ਮੂਲਮੰਤਰ ਕਰਕੇ ਮੰਨੀ ਗਈ ਹੈ। ਇਸ ਦਾ ਪਾਠ ਖ਼ਾਸ ਕਰਕੇ ਰੋਗੀਆਂ ਦੇ ਰੋਗ ਦੂਰ ਕਰਨ ਲਈ ਅਤੇ ਮੋਏ ਹੋਏ ਪ੍ਰਾਣੀਆਂ ਦੇ ਭਲੇ ਵਾਸਤੇ ਕੀਤਾ ਜਾਂਦਾ ਹੈ। ਪੰਜਾਬੀ ਵਿਚ ਅਖਾਣ ਹੈ ਕਿ 'ਉਸ ਦਾ ਫਾਤੀਆ ਪੜ੍ਹਿਆ ਗਿਆ'। ਇਸ ਦਾ ਭਾਵ ਕਿ ਉਸ ਦਾ ਅੰਤ ਹੋ ਗਿਆ।

## ਗੁਰੁ ਫਤੇ ਬੁਲਾਈ ਸਭਨ ਕਉ; ਸਚ ਖੇਲ ਰਚਾਏ।

ਹੇ ਭਾਈ! ਅਕਾਲ ਪੁਰਖ ਨੇ ਸਭਨ = ਸਾਰਿਆਂ ਕਉ = ਨੂੰ ਵਾਹਿਗੁਰੂ ਜੀ ਕੀ ਫ਼ਤਹਿ ਬੁਲਾਈ = ਬੁਲਾਉਣ ਦਾ ਸੱਚਾ ਖੇਲ ਰਚਾਏ = ਰਚਾਇਆ ਹੈ।

## ਨਿਜ ਸੂਰ ਸਿੰਘ ਵਰਿਆਮੜੇ; ਬਹੁ ਲਾਖ ਜਗਾਏ।

ਸਤਿਗੁਰੂ ਜੀ ਨੇ ਨਿਜ = ਆਪਣੇ ਬਹੁ = ਬਹੁਤੇ ਗੁਣਾਂ ਵਾਲੇ ਲਾਖ = ਲੱਖਾਂ ਹੀ ਸੂਰ = ਸੂਰਬੀਰ ਵਰਿਆਮੜੇ = ਬਹਾਦਰ ਸਿੰਘ ਜਗਾਏ ਭਾਵ ਪੈਦਾ ਕਰ ਦਿੱਤੇ।

## ਸਭ ਜਗ ਤਿਨਹੂੰ ਘੇਰ ਕਰਿ; ਤੁਰਕਾਂ ਚੁਣ ਖਾਏ।

ਤਿਨਹੂੰ = ਉਨ੍ਹਾਂ ਨੇ ਸਭ = ਸਾਰੇ ਜਗ = ਜਗਤ ਦੇ ਜ਼ੁਲਮਾਂ ਨੂੰ ਘੇਰ ਕੇ ਤਬਾਹ ਕਰ ਦਿੱਤਾ ਅਤੇ ਤੁਰਕਾਂ ਨੂੰ ਭੀ ਚੁਣ ਚੁਣ ਕੇ ਖਾਏ = ਨਾਸ਼ ਕਰ ਦਿੱਤਾ।

## ਫਿਰ ਸੁਖ ਉਪਜਾਏ ਜਗਤ ਮਹਿ; ਸਭ ਦੁਖ ਬਿਸਰਾਏ।

ਇਸ ਤਰ੍ਹਾਂ ਫਿਰ ਜਗਤ ਮਹਿ = ਵਿੱਚੋਂ ਜ਼ੁਲਮ ਖ਼ਤਮ ਹੋਣ ਤੋਂ ਸੁੱਖ ਉਪਜਾਏ = ਪੈਦਾ ਹੋਇਆ ਅਤੇ ਸਭ = ਸਾਰਿਆਂ ਨੂੰ ਦੁੱਖ ਬਿਸਰਾਏ = ਭੁੱਲ ਗਏ।

## ਨਿਜ ਦੋਹੀ ਫਿਰੀ ਗੋਬਿੰਦ ਕੀ; ਅਕਾਲ ਜਪਾਏ।

ਹੇ ਭਾਈ! ਇਉਂ ਪਰਮੇਸ਼ਰ ਨੇ ਨਿਜ = ਆਪਣੇ ਸਰਗੁਣ ਸਰੂਪ ਗੁਰੂ ਗੋਬਿੰਦ ਸਿੰਘ ਜੀ ਕੀ = ਦੀ ਜੱਸ ਰੂਪੀ ਦੋਹੀ = ਦੁਹਾਈ ਫਿਰੀ = ਫੇਰ ਦਿੱਤੀ ਤੇ ਸਤਿਗੁਰਾਂ ਨੇ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਸਾਰੇ ਸੰਸਾਰ ਨੂੰ ਜਪਾਏ = ਜਪਾਉਣਾ ਕੀਤਾ।

## ਤਿਹ ਨਿਰਭੈ ਰਾਜ ਕਮਾਇਅਨੁ; ਸਚੁ ਅਦਲ ਚਲਾਏ।

('ਅਦਲ' ਪੋਲਾ ਬੋਲੋ)

ਤਿਹ = ਉਸ ਖ਼ਾਲਸੇ ਨੇ ਜਗਤ ਵਿਚ ਨਿਰਭੈ = ਭੈ ਤੋਂ ਰਹਿਤ ਹੋ ਕੇ ਰਾਜ ਕਮਾਇਅਨੁ = ਕਮਾਉਣਾ ਕੀਤਾ ਅਤੇ ਸੱਚੇ ਅਦਲ = ਨਿਆਉਂ ਦੀ ਮਰਿਆਦਾ ਚਲਾਏ = ਤੋਰੀ।

## ਇਉਂ ਕਲਜੁਗ ਮੈਂ ਅਵਤਾਰ ਧਾਰਿ; ਸਤਿਜੁਗ ਵਰਤਾਏ।

ਹੇ ਭਾਈ! ਇਉਂ = ਇਸ ਤਰ੍ਹਾਂ ਸਤਿਗੁਰੂ ਜੀ ਨੇ ਕਲਿਜੁਗ ਮੈਂ = ਵਿਚ ਅਵਤਾਰ ਧਾਰਨ ਕਰਕੇ ਸਤਿਜੁਗ ਵਰਤਾਏ = ਵਰਤਾ ਦਿੱਤਾ।

## ਸਭ ਤੁਰਕ ਮਲੇਛ ਖਪਾਇ ਕਰਿ; ਸਚ ਬਣਤ ਬਨਾਏ।

ਸਭ = ਸਾਰੇ ਤੁਰਕਾਂ, ਮਲੇਛਾਂ ਦਾ ਖਪਾਇ = ਨਾਸ਼ ਕਰਿ = ਕਰ ਕੇ ਸੱਚੀ ਬਣਤ ਬਨਾਏ = ਬਣਾਈ।

## ਤਬ ਸਕਲ ਜਗਤ ਕਉ ਸੁਖ ਦੀਏ; ਦੁਖ ਮਾਰ ਹਟਾਏ।

ਤਬ = ਤਦੋਂ ਸਕਲ = ਸਾਰੇ ਜਗਤ ਕੋ = ਨੂੰ ਸੁਖ ਦੀਏ = ਦਿੱਤੇ ਤੇ ਦੁੱਖਾਂ ਨੂੰ ਮਾਰ ਹਟਾਏ = ਨਾਸ਼ ਕੀਤਾ।

## ਇਉਂ ਹੁਕਮ ਭਯੋ ਕਰਤਾਰ ਕਾ; ਸਭ ਦੂੰਦ ਮਿਟਾਏ।

(‘ਭਇਓ’ ਬੋਲੋ)

ਹੇ ਭਾਈ! ਇਉਂ = ਇਸ ਤਰ੍ਹਾਂ ਜਦੋਂ ਕਰਤਾਰ = ਪ੍ਰਭੂ ਦਾ ਹੁਕਮ ਭਯੋ = ਹੋਇਆ ਤਾਂ ਸਭ = ਸਾਰੇ ਦੂੰਦ = ਕਲੇਸ਼ ਮਿਟਾਏ = ਮਿਟ ਗਏ।

## ਤਬ ਸਹਿਜੇ ਧਰਮ ਪ੍ਰਗਾਸਿਆ; ਹਰਿ ਹਰਿ ਜਸ ਗਾਏ।

ਤਬ = ਤਦੋਂ ਸਹਿਜੇ = ਸੁਤੇ ਹੀ ਸੱਚੇ ਧਰਮ ਦਾ ਪ੍ਰਗਾਸਿਆ = ਪ੍ਰਕਾਸ਼ ਹੋਇਆ ਤੇ ਹਰ ਕੋਈ ਹਰਿ = ਹਰੀ ਪਰਮੇਸ਼ਰ ਦਾ ਜੱਸ ਗਾਏ = ਗਾਉਣ ਲੱਗਾ।

## ਵਹਿ ਪ੍ਰਗਟਿਓ ਮਰਦ ਅਗੰਮੜਾ; ਵਰੀਆਮ ਇਕੇਲਾ।

ਵਹਿ = ਉਹ ਅਗੰਮੜਾ = ਗੰਮਤਾ ਤੋਂ ਰਹਿਤ, ਮਰਦ = ਬਹਾਦਰ, ਵਰੀਆਮ = ਸੂਰਬੀਰ ਇਕੇਲਾ = ਇਕ ਅਕਾਲ ਪੁਰਖ ਹੀ ਗੁਰੂ ਰੂਪ ਹੋ ਕੇ ਪ੍ਰਗਟਿਓ = ਪ੍ਰਗਟ ਹੋਇਆ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ ॥੧੭॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਅਸਚਰਜ ਸਰੂਪ ਹਨ, ਜੋ ਆਪ ਹੀ ਗੁਰੂ ਤੇ ਚੇਲਾ ਰੂਪ ਹਨ ॥੧੭॥

### ਪਉੜੀ ੧੮ (ਗੁਰਮੰਤ੍ਰ ਵਾਹਿਗੁਰੂ ਤਾਰਨ ਵਾਲਾ ਹੈ)

## ਨਿਜ ਫਤੇ ਬੁਲਾਈ ਸਤਿਗੁਰੂ; ਕੀਨੋ ਉਜੀਆਰਾ।

ਸਤਿਗੁਰੂ ਜੀ ਨੇ ਨਿਜ = ਆਪ ਵਾਹਿਗੁਰੂ ਜੀ ਕੀ ਫ਼ਤਹਿ ਬੁਲਾਈ ਤੇ ਇਸ ਦਾ ਸੰਸਾਰ ਵਿਚ ਉਜੀਆਰਾ = ਪ੍ਰਕਾਸ਼ ਕੀਨੋ = ਕੀਤਾ।

## ਝੂਠ ਕਪਟ ਸਭ ਛਪ ਗਏ; ਸਭ ਸਚ ਵਰਤਾਰਾ।

ਇਸ ਫ਼ਤਹਿ ਨੂੰ ਸੁਣ ਕਰਕੇ ਸਭ = ਸਾਰੇ ਝੂਠੇ, ਕਪਟੀ ਛਪ = ਲੁਕ ਗਏ ਤੇ ਹਰ ਪਾਸੇ ਸੱਚ ਦਾ ਵਰਤਾਰਾ ਵਰਤ ਗਿਆ।

## ਫਿਰ ਜੱਗ ਹੋਮ ਠਹਿਰਾਇਕੈ; ਨਿਜ ਧਰਮ ਸਵਾਰਾ।

ਫਿਰ ਗੁਰੂ ਨੇ ਹੋਮ = ਹਵਨ, ਯੱਗ ਤੇ ਪਾਖੰਡਾਂ ਨੂੰ ਠਹਿਰਾਇਕੈ = ਠਹਿਰਾ ਕੇ ਭਾਵ ਰੋਕ ਕੇ ਨਿਜ = ਆਪਣਾ ਸੱਚਾ ਨਿਰੋਲ ਧਰਮ ਸਵਾਰਾ = ਸਵਾਰਿਆ ਹੈ।

## ਤੁਰਕ ਦੂੰਦ ਸਭ ਉਠ ਗਇਓ; ਰਚਿਓ ਜੈਕਾਰਾ।

ਤੁਰਕਾਂ ਦੇ ਸਭ = ਸਾਰੇ ਦੂੰਦ = ਝਗੜੇ ਉਠ ਗਇਓ = ਗਏ ਭਾਵ ਨਾਸ਼ ਹੋ ਗਏ ਤੇ ਜੈਕਾਰਾ ਰਚਿਓ = ਰਚਿਆ ਭਾਵ ਖ਼ਾਲਸੇ ਦੀ ਜੈਕਾਰਾ = ਜੈ ਜੈ ਕਾਰ ਹੋ ਰਹੀ ਹੈ।

## ਜਹ ਉਪਜੇ ਸਿੰਘ ਮਹਾਂਬਲੀ; ਖਾਲਸ ਨਿਰਧਾਰਾ।

ਜਹ = ਜਦੋਂ ਤੋਂ ਖਾਲਸ = ਸ਼ੁੱਧ ਸਰੂਪ ਮਹਾਂਬਲੀ ਸਿੰਘ ਉਪਜੇ = ਪੈਦਾ ਹੋਏ ਹਨ, ਉਦੋਂ ਤੋਂ ਨਿਰਧਾਰਾ = ਨਿਰਣਾ ਕੀਤਾ ਗਿਆ ਹੈ ਕਿ :

## ਸਭ ਜਗ ਤਿਨਹੂੰ ਬਸ ਕੀਓ; ਜਪ ਅਲਖ ਅਪਾਰਾ।

ਤਿਨਹੂੰ = ਉਨ੍ਹਾਂ ਨੇ ਸਭ = ਸਾਰੇ ਜਗ = ਜਗਤ ਨੂੰ ਆਪਣੇ ਵੱਸ ਵਿਚ ਕੀਓ = ਕਰ ਕੇ ਅਲਖ = ਲਖਣ ਤੋਂ ਰਹਿਤ, ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ਦਾ ਜਾਪ ਜਪਾਉਣਾ ਸ਼ੁਰੂ ਕੀਤਾ ਹੈ।

## ਗੁਰੁ ਧਰਮ ਸਿਮਰ ਜਗ ਚਮਕਿਓ; ਮਿਟਿਓ ਅੰਧਿਆਰਾ।

ਜਦੋਂ ਤੋਂ ਗੁਰੁ = ਸਤਿਗੁਰੂ ਜੀ ਦੇ ਸੱਚੇ ਧਰਮ ਨੂੰ ਸਿਮਰ ਕੇ ਜਗ = ਜਗਤ ਚਮਕਿਓ = ਪ੍ਰਕਾਸ਼ਿਤ ਹੋਇਆ ਹੈ ਤੇ ਅੰਧਿਆਰਾ = ਅਗਿਆਨ ਦਾ ਹਨੇਰਾ ਮਿਟਿਓ = ਮਿਟਿਆ ਹੈ।

## ਤਬ ਕੁਸਲ ਖੇਮ ਆਨੰਦ ਸਿਉਂ; ਬਸਿਓ ਸੰਸਾਰਾ।

ਤਬ = ਤਦ ਤੋਂ ਹੀ ਸਾਰਾ ਸੰਸਾਰਾ = ਸੰਸਾਰ ਕੁਸਲ ਖੇਮ = ਸੁੱਖ-ਸਾਂਦ ਤੇ ਅਨੰਦ ਸਿਉਂ = ਨਾਲ ਬਸਿਓ = ਵੱਸ ਰਿਹਾ ਹੈ।

## ਹਰਿ ਵਾਹਿਗੁਰੂ ਹਰਿ ਵਾਹਿਗੁਰੂ ਗੁਰ ਮੰਤਰ; ਜਗ ਤਾਰਨਹਾਰਾ।

(ਪਾਠਾਂਤ੍ਰ 'ਹਰਿ ਵਾਹਿਗੁਰੂ ਮੰਤਰ ਅਗੰਮ')

ਹੇ ਭਾਈ! ਹਰਿ = ਪਰਮੇਸ਼ਰ ਨੂੰ ਮਿਲਾਉਣ ਵਾਲਾ 'ਵਾਹਿਗੁਰੂ' ਗੁਰਮੰਤਰ, ਹਰਿ = ਪਰਮੇਸ਼ਰ ਨੂੰ ਮਿਲਾਉਣ ਵਾਲਾ 'ਵਾਹਿਗੁਰੂ' ਗੁਰਮੰਤਰ ਹੀ ਇਸ ਜਗ = ਸੰਸਾਰ-ਸਮੁੰਦਰ ਤੋਂ ਤਾਰਨਹਾਰਾ = ਤਾਰਨ ਵਾਲਾ ਹੈ। ਇਹ ਦੋ ਵਾਰ ਕਹਿ ਕੇ ਦ੍ਰਿੜ੍ਹ ਕਰਵਾਇਆ ਹੈ।

## ਜੋ ਸਿਮਰੈ ਨਰ ਪ੍ਰੇਮ ਸਿਉਂ; ਪਹੁਚੈ ਦਰਬਾਰਾ।

ਹੇ ਭਾਈ! ਜੋ = ਜਿਹੜਾ ਨਰ = ਪੁਰਸ਼ ਇਸ ਵਾਹਿਗੁਰੂ ਮੰਤਰ ਨੂੰ ਪ੍ਰੇਮ ਸਿਉਂ = ਨਾਲ ਸਿਮਰੈ = ਸਿਮਰੇਗਾ, ਉਹ ਪਰਮੇਸ਼ਰ ਦੇ ਦਰਬਾਰਾ = ਦਰਬਾਰ ਵਿਚ ਪਹੁਚੈ = ਪਹੁੰਚੇਗਾ।

## ਸਭ ਪਕੜੋ ਚਰਨ ਗੋਬਿੰਦ ਕੇ; ਛਾਡੋ ਜੰਜਾਰਾ।

ਇਸ ਕਰਕੇ ਹੇ ਭਾਈ! ਤੁਸੀਂ ਸਭ = ਸਾਰੇ ਉਸ ਪਰਮੇਸ਼ਰ ਰੂਪ ਗੁਰੂ ਗੋਬਿੰਦ ਸਿੰਘ ਜੀ ਕੇ = ਦੇ ਚਰਨ ਪਕੜੋ = ਫੜੋ ਤੇ ਸੰਸਾਰ ਦੇ ਜੰਜਾਰਾ = ਜੰਜਾਲਾਂ ਨੂੰ ਛਾਡੋ = ਛੱਡ ਦਿਉ।

## ਨਿਤ ਹੀ ਦਰਗਹ ਕੁਟੀਅਨ; ਮਨਮੁਖਿ ਕੂੜਿਆਰਾ।

(ਪਾਠਾਂਤ੍ਰ 'ਨਾਤਰ')

ਕਿਉਂਕਿ ਹੇ ਭਾਈ! ਮਨਮੁਖ ਕੂੜਿਆਰਾ = ਝੂਠਿਆਂ ਨੂੰ ਪ੍ਰਭੂ ਦੇ ਦਰਗਹ = ਦਰਬਾਰ ਵਿਚ ਨਿਤ = ਸਦਾ ਹੀ ਕੁਟੀਅਨ = ਮਾਰ ਪੈਂਦੀ ਹੈ।

## ਤਹ ਪਹੁਚੈ ਸੋਈ ਜੋ ਹਰਿ ਭਜੈ; ਸਭ ਤਜੈ ਬਿਕਾਰਾ।

(ਪਾਠਾਂਤ੍ਰ 'ਤਹ ਛੁਟੈ')

ਹੇ ਭਾਈ! ਤਹ = ਉਥੇ ਭਾਵ ਪ੍ਰਭੂ ਦੀ ਸੱਚੀ ਦਰਗਹ ਵਿਚ ਸੋਈ = ਉਹੀ ਜੀਵ ਪਹੁਚੈ = ਪਹੁੰਚੇਗਾ, ਜੋ ਸਭ = ਸਾਰੇ ਵਿਸ਼ੇ-ਵਿਕਾਰਾਂ ਨੂੰ ਤਜੈ = ਛੱਡ ਕੇ ਹਰਿ = ਹਰੀ ਪਰਮੇਸ਼ਰ ਦਾ ਭਜੈ = ਭਜਨ ਸਿਮਰਨ ਕਰੇਗਾ।

## ਇਸ ਮਨ ਚੰਚਲ ਕਉ ਘੇਰ ਕਰਿ; ਸਿਮਰੈ ਕਰਤਾਰਾ।

ਜੋ ਇਸ ਚੰਚਲ ਮਨ ਕਉ = ਨੂੰ ਘੇਰ ਕਰਕੇ ਭਾਵ ਵੱਸ ਕਰਿ = ਕਰ ਕੇ ਕਰਤਾਰਾ = ਪ੍ਰਭੂ ਨੂੰ ਸਿਮਰੈ = ਸਿਮਰੇਗਾ।

## ਫਿਰ ਤਬ ਪਹੁਚੈ ਹਰਿ ਹੁਕਮ ਸਿਉਂ; ਨਿਜ ਦਸਵੈ ਦੁਆਰਾ।

ਫਿਰ ਤਬ = ਤਦ ਉਹ ਹਰਿ = ਹਰੀ ਪਰਮੇਸ਼ਰ ਦੇ ਹੁਕਮ ਸਿਉਂ = ਨਾਲ ਨਿਜ = ਆਪਣੇ ਸਰੂਪ ਰੂਪੀ ਦਸਵੈ = ਦਸਵੇਂ ਦੁਆਰ ਵਿਚ ਜਾ ਪੁੱਜੇਗਾ।

## ਫਿਰ ਸਹਿਜੇ ਭੇਟੈ ਗਗਨ ਮੈਂ; ਆਤਮ ਨਿਰਧਾਰਾ।

ਹੇ ਭਾਈ! ਫਿਰ ਉਹ ਸਹਿਜੇ = ਸੁਤੇ ਹੀ ਤੇ ਨਿਰਧਾਰ ਹੀ ਹਿਰਦੇ ਰੂਪੀ ਗਗਨ = ਅਕਾਸ਼ ਮੈਂ = ਵਿਚ ਆਤਮ ਭਾਵ ਆਪਣੇ ਨਿਜ ਸਰੂਪ ਵਿਚ ਜਾ ਭੇਟੈ = ਮਿਲੇਗਾ।

## ਤਬ ਵਹ ਨਿਰਖੈ ਸੁਰਗ ਮੈਂ; ਆਨੰਦ ਸੁਹੇਲਾ।

ਹੇ ਭਾਈ! ਜਦ ਉਹ ਇਸ ਅਵਸਥਾ ਵਿਚ ਪਹੁੰਚ ਜਾਵੇਗਾ, ਤਬ = ਤਦ ਵਹ = ਉਹ ਜਗਤ ਮੈਂ = ਵਿਚ ਰਹਿੰਦਾ ਹੋਇਆ ਭੀ ਸੁਰਗ = ਸਵਰਗ ਦਾ ਅਨੰਦ ਤੇ ਸੁਹੇਲਾ = ਸੁਖ ਨਿਰਖੈ = ਦੇਖੇਗਾ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥੧੮॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਅਸਚਰਜ ਸਰੂਪ ਹਨ, ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ॥੧੮॥

### ਪਉੜੀ ੧੯ (ਖ਼ਾਲਸਾ ਪੰਥ ਦਾ ਪ੍ਰਤਾਪ)

## ਵਹਿ ਉਪਜਿਓ ਚੇਲਾ ਮਰਦ ਕਾ; ਮਰਦਾਨ ਸਦਾਏ।

ਹੇ ਭਾਈ! ਗੁਰੂ ਗੋਬਿੰਦ ਸਿੰਘ ਜੀ ਮਰਦ = ਬਹਾਦਰ ਕਾ = ਦਾ ਚੇਲਾ ਖ਼ਾਲਸਾ ਪੰਥ ਵਹਿ = ਉਹ ਉਪਜਿਓ = ਪੈਦਾ ਹੋਇਆ ਹੈ, ਜੋ ਵੱਡਾ ਮਰਦਾਨ = ਬਹਾਦਰ ਸਦਾਏ = ਕਹਾਉਂਦਾ ਹੈ।

## ਜਿਨ ਸਭ ਪ੍ਰਿਥਵੀ ਕਉ ਜੀਤ ਕਰਿ; ਨੀਸਾਣ ਝੁਲਾਏ।

ਜਿਨ = ਜਿਸ ਖ਼ਾਲਸਾ ਪੰਥ ਨੇ ਸਭ = ਸਾਰੀ ਪ੍ਰਿਥਵੀ = ਧਰਤੀ ਕਉ = ਨੂੰ ਜੀਤ = ਜਿੱਤ ਕਰਿ = ਕਰਕੇ ਧਰਮ ਦੇ ਨੀਸਾਣ = ਝੰਡੇ ਝੁਲਾਏ = ਝੁਲਾ ਦਿੱਤੇ।

## ਤਬ ਸਿੰਘਨ ਕਉ ਬਖਸ ਕਰਿ; ਬਹੁ ਸੁਖ ਦਿਖਲਾਏ।

ਹੇ ਭਾਈ! ਤਬ = ਤਦੋਂ ਤੋਂ ਹੀ ਸਤਿਗੁਰੂ ਜੀ ਸਿੰਘਨ = ਸਿੰਘਾਂ ਕਉ = ਨੂੰ ਬਖ਼ਸ਼ਿਸ਼ਾਂ ਕਰਿ = ਕਰ ਕੇ ਬਹੁ = ਅਨੇਕਾਂ ਸੁਖ ਦਿਖਲਾਏ = ਦਿਖਾਉਂਦੇ ਹਨ।

## ਫਿਰ ਸਭ ਪ੍ਰਿਥਵੀ ਕੇ ਊਪਰੇ; ਹਾਕਮ ਠਹਿਰਾਏ।

ਫਿਰ ਸਤਿਗੁਰੂ ਜੀ ਆਪਣੇ ਸਿੰਘਾਂ ਨੂੰ ਸਭ = ਸਾਰੀ ਪ੍ਰਿਥਵੀ = ਧਰਤੀ ਕੇ = ਦੇ ਊਪਰੇ = ਉੱਤੇ ਹਾਕਮ ਠਹਿਰਾਏ = ਠਹਿਰਾ ਭਾਵ ਬਣਾ ਦਿੱਤਾ, ਭਾਵ ਰਾਜ-ਭਾਗ ਬਖ਼ਸ਼ ਦਿੱਤਾ।

## ਤਿਨਹੂੰ ਜਗਤ ਸੰਭਾਲ ਕਰਿ; ਆਨੰਦ ਰਚਾਏ।

ਤਿਨਹੂੰ = ਉਨ੍ਹਾਂ ਸਿੰਘਾਂ ਨੇ ਜਗਤ ਦੀ ਸੰਭਾਲ ਕਰਿ = ਕਰ ਕੇ ਸੰਸਾਰ ਵਿਚ ਸੁਖ ਅਨੰਦ ਰਚਾਏ = ਰਚਾ ਦਿੱਤਾ।

## ਤਿਹ ਸਿਮਰਿ ਸਿਮਰਿ ਅਕਾਲ ਕਉ; ਹਰਿ ਹਰਿ ਗੁਣ ਗਾਏ।

ਹੇ ਭਾਈ! ਤਿਹ = ਉਨ੍ਹਾਂ ਸਿੰਘਾਂ ਸੂਰਮਿਆਂ ਨੇ ਅਕਾਲ ਪੁਰਖ ਕਉ = ਨੂੰ ਸਿਮਰ ਸਿਮਰ ਕੇ ਹਰ ਇਕ ਪਾਸੋਂ ਹਰਿ = ਹਰੀ ਪਰਮੇਸ਼ਰ ਦੇ ਗੁਣ = ਜੱਸ ਨੂੰ ਗਾਏ = ਗਵਾਉਣਾ ਕੀਤਾ ਹੈ।

## ਵਹਿ ਗੁਰੁ ਗੋਬਿੰਦ ਗਾਜੀ ਸਬਲ; ਜਿਨ ਸਿੰਘ ਜਗਾਏ।

('ਗਾਜੀ' ਥੋੜ੍ਹਾ ਕੱਸ ਕੇ ਬੋਲੋ)

ਹੇ ਭਾਈ! ਵਹਿ = ਉਹ ਗਾਜੀ = ਧਰਮਵੀਰ ਗੁਰੂ ਗੋਬਿੰਦ ਸਿੰਘ ਜੀ ਧੰਨ ਹੈ, ਜਿਸ ਨੇ ਸਬਲ = ਬਲ ਦੇ ਸਹਿਤ ਬਲਵਾਨ ਸਿੰਘ ਜਗਾਏ, ਭਾਵ ਬਣਾਏ ਹਨ।

## ਤਬ ਭਇਓ ਜਗਤ ਸਭ ਖਾਲਸਾ; ਮਨਮੁਖ ਭਰਮਾਏ।

ਤਬ = ਤਦ ਸਭ = ਸਾਰੇ ਜਗਤ ਵਿੱਚੋਂ ਆ ਆ ਕੇ ਖ਼ਾਲਸਾ ਭਇਓ = ਹੋਇਆ ਤੇ ਗੁਰੂ ਤੋਂ ਮਨਮੁਖ = ਬੇਮੁੱਖ ਭਰਮਾਏ = ਭਰਮਾਂ ਵਿਚ ਭਟਕ ਰਹੇ ਹਨ।

## ਇਉਂ ਉਠ ਭਬਕੇ ਬਲਬੀਰ ਸਿੰਘ; ਸਸਤਰ ਚਮਕਾਏ।

ਹੇ ਭਾਈ! ਬਲਬੀਰ = ਬਲ ਵਾਲੇ ਸਿੰਘ ਸ਼ਸਤਰਾਂ ਨੂੰ ਚਮਕਾਏ = ਚਮਕਾਉਂਦੇ ਹੋਏ ਇਉਂ = ਇਸ ਤਰ੍ਹਾਂ ਭਬਕ ਮਾਰ ਕੇ ਉੱਠੇ, ਜਿਵੇਂ ਕਾਲੇ ਬੱਦਲਾਂ ਵਿੱਚੋਂ ਗਰਜਦੀ ਬਿਜਲੀ ਚਮਕਦੀ ਹੋਵੇ।

## ਤਬ ਸਭ ਤੁਰਕਨ ਕਉ ਛੇਦ ਕਰਿ; ਅਕਾਲ ਜਪਾਏ।

ਤਦੋਂ ਉਨ੍ਹਾਂ ਬਲਬੀਰ ਸਿੰਘਾਂ ਨੇ ਸਭ = ਸਾਰੇ ਤੁਰਕਨ = ਤੁਰਕਾਂ ਨੂੰ ਛੇਦ = ਨਾਸ਼ ਕਰਿ = ਕਰ ਕੇ ਸਭ ਨੂੰ ਇਕ ਅਕਾਲ ਪੁਰਖ ਵਾਹਿਗੁਰੂ ਦਾ ਜਾਪ ਜਪਾਏ = ਜਪਾਇਆ।

## ਸਭ ਛਤ੍ਰਪਤੀ ਚੁਨ ਚੁਨ ਹਨੇ; ਕਹੂੰ ਟਿਕਨ ਨ ਪਾਏ।

ਉਨ੍ਹਾਂ ਨੇ ਸਭ = ਸਾਰੇ ਜ਼ੁਲਮੀ ਛਤ੍ਰਪਤੀ = ਚੱਕ੍ਰਵਰਤੀ ਰਾਜੇ ਚੁਣ ਚੁਣ ਕੇ ਹਨੇ = ਮਾਰ ਦਿੱਤੇ, ਕਹੂੰ = ਕਿਤੇ ਵੀ ਜ਼ਾਲਮਾਂ ਨੂੰ ਟਿਕਨ ਨੂੰ ਥਾਂ ਨ = ਨਹੀਂ ਪਾਏ = ਮਿਲੀ ਭਾਵ ਸਭ ਜ਼ਾਲਮ ਚੁਣ ਚੁਣ ਨਾਸ਼ ਕਰ ਦਿੱਤੇ।

## ਤਬ ਜਗ ਮੈਂ ਧਰਮ ਪ੍ਰਗਾਸਿਓ; ਸਚ ਹੁਕਮ ਚਲਾਏ।

ਹੇ ਭਾਈ! ਤਬ = ਤਦ ਸਾਰੇ ਜਗ = ਜਗਤ ਮੈਂ = ਵਿਚ ਧਰਮ ਪ੍ਰਗਾਸਿਓ = ਪ੍ਰਕਾਸ਼ਿਤ ਹੋਇਆ ਤੇ ਸੱਚ ਦਾ ਹੁਕਮ ਚਲਾਏ = ਚਲਾਇਆ।

## ਯਹ ਗਿਆਰਾਂ ਸਦੀ ਨਬੇੜ ਕਰਿ; ਗੁਰ ਫਤੇ ਬੁਲਾਏ।

ਉਨ੍ਹਾਂ ਨੇ ਯਹ = ਉਹ ਗਿਆਰਾਂ ਸਦੀ = ਸੌ ਵਰ੍ਹੇ ਦੀ ਬਣੀ ਹੋਈ ਪਾਤਸ਼ਾਹੀ ਹਕੂਮਤ ਨੂੰ ਨਬੇੜ ਕਰਿ = ਕਰਕੇ ਵਾਹਿਗੁਰੂ ਜੀ ਕੀ ਫ਼ਤਹਿ ਬੁਲਾਏ = ਬੁਲਾ ਦਿੱਤੀ।

*ਨੋਟ :* ਪੋਥੀਆਂ ਵਿਚ 'ਯਹ ਬਾਰਾਂ' ਪਾਠ ਹੈ, ਪਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਨੇ 'ਯਹ ਗਿਆਰਾਂ' ਪਾਠ ਮੰਨਿਆ ਹੈ, ਜੋ ਸ਼ੁੱਧ ਹੈ ਕਿਉਂਕਿ ਮੁਹੰਮਦ ਸਾਹਿਬ ਦਾ ਜਨਮ ੨੦ ਅਪ੍ਰੈਲ ਸੰਨ ੫੭੧ ਨੂੰ ਹੋਇਆ, ੪੦ ਸਾਲ ਦੀ ਉਮਰ ਵਿਚ ਪੈਗ਼ੰਬਰੀ ਪ੍ਰਗਟ ਹੋਈ। ਇਉਂ ੬ਵੀਂ ਸਦੀ ਸਮਾਪਤ ਹੋਣ 'ਤੇ ੭ਵੀਂ ਸਦੀ ਵਿਚ ਇਨ੍ਹਾਂ ਦਾ ਰਾਜ ਕਾਇਮ ਹੋਇਆ। ਇਉਂ ੭ਵੀਂ ਸਦੀ ਤੋਂ ੧੭ਵੀਂ ਸਦੀ ਤਕ ਗਿਆਰਾਂ ਹੀ ਬਣਦਾ ਹੈ, ਕਿਉਂਕਿ ੧੬੯੯ ਈ. ਵਿਚ ਖ਼ਾਲਸਾ ਪ੍ਰਗਟ ਹੋਇਆ, ਜਦੋਂ ੧੭ਵੀਂ ਸਦੀ ਦਾ ਇਕ ਸਾਲ ਰਹਿੰਦਾ ਸੀ।

## ਤਬ ਦੁਸਟ ਮਲੇਛ ਸਹਿਜੇ ਖਪੇ; ਛਲ ਕਪਟ ਉਡਾਏ।

ਤਬ = ਤਦੋਂ ਸਹਿਜੇ ਹੀ ਦੁਸ਼ਟ, ਮਲੇਛ = ਭੈੜੇ ਪੁਰਸ਼ ਖਪੇ = ਨਾਸ਼ ਹੋ ਗਏ ਤੇ ਛਲ ਤੇ ਕਪਟ ਉਡਾਏ = ਉੱਡ ਗਏ ਭਾਵ ਨਾਸ਼ ਹੋ ਗਏ।

## ਇਉਂ ਹਰਿ ਅਕਾਲ ਕੇ ਹੁਕਮ ਸੋਂ; ਰਣ ਜੁੱਧ ਮਚਾਏ।

ਹੇ ਭਾਈ! ਇਉਂ = ਇਸ ਤਰ੍ਹਾਂ ਹਰਿ = ਹਰੀ ਅਕਾਲ ਪੁਰਖ ਕੇ = ਦੇ ਹੁਕਮ ਸੋਂ = ਨਾਲ ਰਣ = ਜੰਗ ਯੁੱਧ ਮਚਾਏ = ਮੱਚੇ ਭਾਵ ਹੋਏ ਹਨ।

## ਤਬ ਕੂਦੇ ਸਿੰਘ ਭੁਜੰਗੀਏ; ਦਲ ਕਟਕ ਉਡਾਏ।

ਤਬ = ਤਦੋਂ ਭੁਜੰਗੀਏ = ਸੂਰਬੀਰ ਸਿੰਘ ਕੁੱਦੇ ਭਾਵ ਪੈਦਾ ਹੋਏ ਤੇ ਜ਼ਾਲਮ ਕਟਕ = ਫ਼ੌਜਾਂ ਦੇ ਦਲਾਂ ਦੇ ਦਲ ਉਡਾਏ = ਉਡਾ ਦਿੱਤੇ ਭਾਵ ਨਾਸ਼ ਕਰ ਦਿੱਤੇ।

## ਇਉਂ ਫਤੇ ਭਈ ਜਗ ਜੀਤ ਕਰਿ; ਸਚੁ ਤਖਤ ਰਚਾਏ।

ਇਉਂ = ਇਸ ਤਰ੍ਹਾਂ ਜਗ = ਜਗਤ ਨੂੰ ਜੀਤ = ਜਿੱਤ ਕਰਿ = ਕਰਕੇ ਖ਼ਾਲਸੇ ਦੀ ਫ਼ਤਹਿ ਭਈ = ਹੋਈ ਤੇ ਸਾਧਸੰਗਤ ਰੂਪ ਸੱਚਾ ਤਖ਼ਤ ਰਚਾਏ = ਰਚਾਇਆ ਭਾਵ ਬਣਾਇਆ।

## ਬਹੁ ਦੀਓ ਦਿਲਾਸਾ ਜਗਤ ਕਉ; ਹਰਿ ਭਗਤਿ ਦਿੜਾਏ।

ਖ਼ਾਲਸੇ ਨੇ ਸਾਰੇ ਜਗਤ ਕਉ = ਨੂੰ ਬਹੁ = ਬੜਾ ਦਿਲਾਸਾ ਦਿੱਤਾ ਤੇ ਹਰਿ = ਹਰੀ ਪਰਮੇਸ਼ਰ ਦੀ ਭਗਤਿ = ਭਗਤੀ ਦਿੜਾਏ = ਦ੍ਰਿੜ੍ਹਾਈ ਭਾਵ ਪੱਕੀ ਕਰਾਈ।

## ਤਬ ਸਭ ਪ੍ਰਿਥਵੀ ਸੁਖੀਆ ਭਈ; ਦੂਖ ਦਰਦ ਗਵਾਏ।

ਤਬ = ਤਦ ਤੋਂ ਸਭ = ਸਾਰੀ ਪ੍ਰਿਥਵੀ = ਧਰਤੀ ਸੁਖੀਆ = ਸੁਖੀ ਭਈ = ਹੋਈ ਤੇ ਉਨ੍ਹਾਂ ਦੇ ਦੁੱਖ ਦਰਦ ਗਵਾਏ = ਮਿਟ ਗਏ।

## ਫਿਰ ਹੋਇ ਨਿਹਚਲ ਬਖਸਿਓ; ਜਗਤ ਭੈ ਤ੍ਰਾਸ ਚੁਕਾਏ।

ਫਿਰ ਸਤਿਗੁਰੂ ਜੀ ਨੇ ਧਰਤੀ ਨੂੰ ਨਿਹਚਲ = ਅਚੱਲ ਹੋਇ = ਹੋਣਾ ਬਖਸਿਓ = ਬਖ਼ਸ਼ਿਆ ਤੇ ਇਸ ਜਗਤ ਦੇ ਭੈ = ਡਰ ਤੇ ਜਮਾਂ ਦੇ ਤ੍ਰਾਸ = ਡਰ ਚੁਕਾਏ = ਚੁਕਾ ਦਿੱਤੇ ਭਾਵ ਨਾਸ਼ ਕਰ ਦਿੱਤੇ।

## ਗੁਰਦਾਸ ਖੜਾ ਦਰ ਪਕੜਿ ਕੈ; ਇਉਂ ਉਚਰ ਸੁਣਾਏ।

ਹੇ ਸਤਿਗੁਰੂ ਜੀ! ਮੈਂ ਗੁਰਦਾਸ ਭੀ ਆਪ ਜੀ ਦਾ ਦਰ ਪਕੜਿ = ਫੜ ਕੈ = ਕੇ ਖੜ੍ਹਾ ਹਾਂ, ਇਉਂ = ਇਸ ਤਰ੍ਹਾਂ ਉਚਰ = ਉਚਾਰ ਕੇ ਭਾਵ ਕਥਨ ਕਰ ਕੇ ਸੁਣਾਏ = ਸੁਣਾਉਂਦਾ ਹਾਂ।

## ਹੇ ਸਤਿਗੁਰ ਜਮ ਤ੍ਰਾਸ ਸਿਉਂ; ਮੋਹਿ ਲੇਹੁ ਛਡਾਏ।

ਹੇ ਸੱਚੇ ਸਤਿਗੁਰੂ ਜੀ! ਮੋਹਿ = ਮੈਨੂੰ ਭੀ ਜਮਾਂ ਦੇ ਤ੍ਰਾਸ = ਡਰ ਸਿਉਂ = ਤੋਂ ਛਡਾਏ = ਛੁਡਾ ਲੇਹੁ = ਲਵੋ।

## ਹਉ ਦਾਸਨ ਕੋ ਦਾਸਰੋ; ਗੁਰ ਟਹਿਲ ਕਮਾਏ।

ਹੇ ਗੁਰ = ਸਤਿਗੁਰੂ ਜੀ! ਹਉ = ਮੈਂ ਆਪ ਜੀ ਦੇ ਦਾਸਨ = ਦਾਸਾਂ ਦਾ ਭੀ ਦਾਸਰੋ = ਦਾਸ ਹਾਂ ਤੇ ਉਨ੍ਹਾਂ ਦੀ ਟਹਿਲ = ਸੇਵਾ ਕਮਾਏ = ਕਮਾਉਣੀ ਕਰਦਾ ਹਾਂ।

## ਤਬ ਛੂਟੇ ਬੰਧਨ ਸਕਲ ਫੁਨ; ਨਰਕ ਨ ਜਾਏ।

(ਪਾਠਾਂਤ੍ਰ 'ਤਬ ਟੂਟੇ')

ਹੇ ਗੁਰੂ ਜੀ! ਤਬ = ਤਦ ਤਾਂ ਫੁਨ = ਫਿਰ ਮੇਰੇ ਸਕਲ = ਸਾਰੇ ਬੰਧਨ ਛੂਟੇ = ਛੁੱਟ ਜਾਣਗੇ **ਵਾ:** ਟੁੱਟ ਜਾਣਗੇ ਤੇ ਮੈਂ ਮੁੜ ਕੇ ਨਰਕ ਵਿਚ ਨ = ਨਹੀਂ ਜਾਏ = ਜਾਵਾਂਗਾ।

## ਹਰਿ ਦਾਸਾਂ ਚਿੰਦਿਆ ਸਦ ਸਦਾ; ਦਾਸਾਂ ਗੁਰ ਮੇਲਾ।

ਕਿਉਂਕਿ ਹੇ ਹਰਿ = ਹਰੀ ਪਰਮੇਸ਼ਰ! ਜਿਹੜੇ ਤੇਰੇ ਦਾਸਾਂ ਨੇ ਸਦ ਸਦਾ = ਸਦਾ ਹੀ ਤੈਨੂੰ ਚਿੰਦਿਆ = ਚਿਤਵਿਆ ਹੈ, ਉਨ੍ਹਾਂ ਦਾਸਾਂ ਦਾ ਗੁਰ = ਗੁਰੂ ਨਾਲ ਮੇਲਾ = ਮੇਲ ਹੁੰਦਾ ਹੈ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥੧੯॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਧੰਨ ਧੰਨ ਹਨ, ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ॥੧੯॥

### ਪਉੜੀ ੨੦ (ਨਾਨਕ ਗੁਨ ਗਾਏ)

## ਸੰਤ ਭਗਤ ਗੁਰ ਸਿਖ ਹੈ; ਜਗ ਤਾਰਣ ਆਏ।

ਹੇ ਭਾਈ! ਗੁਰ = ਗੁਰੂ ਦੇ ਸਿੱਖ ਤੇ ਸੰਤ ਭਗਤ ਜਗ = ਜਗਤ ਨੂੰ ਤਾਰਨ ਲਈ ਆਏ = ਆਉਂਦੇ ਹਨ।

## ਸੇ ਪਰਉਪਕਾਰੀ ਜਗਤ ਮੈ; ਗੁਰ ਮੰਤ੍ਰ ਜਪਾਏ।

ਹੇ ਭਾਈ! ਸੇ = ਉਹ ਜਗਤ ਮੈ = ਵਿਚ ਪਰਉਪਕਾਰੀ ਹਨ, ਜੋ ਗੁਰ = ਗੁਰੂ ਦਾ ਵਾਹਿਗੁਰੂ ਮੰਤ੍ਰ ਜਪਾਏ = ਜਪਾਉਂਦੇ ਹਨ।

## ਸੇਵਕ ਸੋ ਪਰਵਾਣ ਹੈ; ਹਰਿ ਨਾਮ ਧਿਆਏ।

ਸੋ = ਉਹ ਸੇਵਕ ਪ੍ਰਭੂ ਦੀ ਦਰਗਾਹ ਵਿਚ ਪਰਵਾਣ = ਪ੍ਰਵਾਣਨੀਕ ਹੁੰਦਾ ਹੈ, ਜੋ ਹਰਿ = ਹਰੀ ਪਰਮੇਸ਼ਰ ਦਾ ਨਾਮ ਧਿਆਏ = ਧਿਆਉਂਦਾ ਹੈ।

## ਜਪ ਤਪ ਸੰਜਮ ਸਾਧਨਾ; ਹਰਿ ਭਗਤਿ ਕਮਾਏ।

ਹੇ ਭਾਈ! ਉਸ ਜੀਵ ਨੇ ਜਪ, ਤਪ, ਸੰਜਮ = ਇੰਦਰੀਆਂ ਦਾ ਦਮਨ ਕਰਨਾ, ਇਹ ਸਾਰੇ ਸਾਧ ਲਏ ਹਨ, ਜੋ ਹਰਿ = ਵਾਹਿਗੁਰੂ ਦੇ ਨਾਮ ਦੀ ਭਗਤਿ = ਭਗਤੀ ਕਮਾਏ = ਕਮਾਉਣਾ ਕਰਦਾ ਹੈ।

## ਕਾਮ ਕ੍ਰੋਧ ਫੁਨ ਲੋਭ ਮੋਹ; ਅਹੰਕਾਰ ਚੁਕਾਏ।

ਫੁਨ = ਫਿਰ ਉਹ ਪਰਮੇਸ਼ਰ ਦੇ ਨਾਮ ਦੀ ਭਗਤੀ ਕਰਦਾ ਹੋਇਆ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ = ਹੰਕਾਰ ਭੀ ਚੁਕਾਏ = ਚੁਕਾ ਦਿੰਦਾ ਹੈ ਭਾਵ ਨਾਸ਼ ਕਰ ਦਿੰਦਾ ਹੈ।

## ਜੋਗ ਜੁਗਤਿ ਘਟਿ ਸੋਧ ਕਰਿ; ਪਵਣਾ ਠਹਿਰਾਏ।

ਉਸ ਨੇ ਨਾਮ ਰੂਪੀ ਜੋਗ ਦੀ ਜੁਗਤੀ ਨਾਲ ਆਪਣੇ ਘਟਿ = ਹਿਰਦੇ ਨੂੰ ਸੋਧ = ਸ਼ੁੱਧ ਕਰ ਕੇ ਪਵਣਾ = ਪਉਣ (ਹਵਾ) ਦੀ ਨਿਆਈਂ ਸੁਆਸਾਂ ਨੂੰ ਭੀ ਠਹਿਰਾਏ = ਰੋਕ ਲਿਆ ਹੈ।

## ਤਬ ਖਟ ਚਕ੍ਰ ਸਹਿਜੇ ਖਿੜੇ; ਗਗਨਾ ਘਰਿ ਛਾਏ।

ਤਬ = ਤਦ ਉਸ ਦੇ ਸਹਿਜੇ ਹੀ ਤਨ ਦੇ ਖਟ = ਛੇ ਚੱਕਰ ਖਿੜੇ ਭਾਵ ਖੁੱਲ੍ਹ ਜਾਂਦੇ ਹਨ ਅਤੇ ਉਹ ਗਗਨਾ = ਆਕਾਸ਼ ਭਾਵ ਦਸਮ ਦੁਆਰ ਵਿਚ ਛਾਇ = ਛਾ ਭਾਵ ਜਾ ਟਿਕਦਾ ਹੈ।

**ਤਨ ਦੇ ਛੇ ਚੱਕਰ :**

| | *ਚੱਕਰ ਦਾ ਨਾਮ* | *ਸਥਾਨ* | *ਪਤਰੇ* | *ਰੰਗ* | *ਵਾਸਾ* |
|---|---|---|---|---|---|
| ੧. | ਮੂਲਾਧਾਰ ਚੱਕਰ | ਗੁਦਾ ਵਿਚ | ਚਾਰ ਪਤਰੇ | ਪੀਲਾ | ਗਣੇਸ਼ ਦਾ |
| ੨. | ਸ੍ਵਾਧਿਸ਼ਠਾਨ ਚੱਕਰ | ਲਿੰਗ ਵਿਚ | ਛੇ ਪਤਰੇ | ਲਾਲ | ਬ੍ਰਹਮਾ ਦਾ |
| ੩. | ਮਣੀਪੂਰਕ ਚੱਕਰ | ਨਾਭੀ ਵਿਚ | ਦਸ ਪਤਰੇ | ਨੀਲਾ | ਵਿਸ਼ਨੂੰ ਜੀ ਦਾ |
| ੪. | ਅਨਾਹਦ ਚੱਕਰ | ਹਿਰਦੇ ਵਿਚ | ਬਾਰ੍ਹਾਂ ਪਤਰੇ | ਸੋਨੇ ਰੰਗਾ | ਸ਼ਿਵਜੀ ਦਾ |
| ੫. | ਵਿਸ਼ੁੱਧ ਚੱਕਰ | ਕੰਠ ਵਿਚ | ਸੋਲ੍ਹਾਂ ਪਤਰੇ | ਲਾਲ ਰੰਗ | ਜੀਵ ਦਾ |
| ੬. | ਆਗਿਆ ਚੱਕਰ | ਭਰਵੱਟਿਆਂ ਵਿਚ | ਦੋ ਪਤਰੇ | ਚਿੱਟਾ | ਬ੍ਰਹਸਪਤਿ ਦਾ |

## ਤਬ ਦਰਗਹ ਮੁਖ ਉਜਲੇ; ਪਤਿ ਸਿਉਂ ਘਰਿ ਜਾਏ।

ਹੇ ਭਾਈ! ਤਬ = ਤਦੋਂ ਉਸ ਦਾ ਪ੍ਰਭੂ ਦੇ ਦਰਗਹ = ਦਰਬਾਰ ਵਿਚ ਮੁਖ = ਮੂੰਹ ਉਜਲੇ = ਉੱਜਲਾ ਹੁੰਦਾ ਹੈ ਤੇ ਉਹ ਪਤਿ = ਇੱਜ਼ਤ ਸਿਉਂ = ਨਾਲ ਆਪਣੇ ਨਿਜ ਘਰਿ = ਸਰੂਪ ਵਿਚ ਜਾਹਿ = ਜਾਂਦਾ ਹੈ।

## ਨਿਜ ਸੁੰਨ ਸਮਾਧਿ ਲਗਾਇਕੈ; ਅਨਹਦ ਲਿਵਲਾਏ।

ਫਿਰ ਉਹ ਨਿਜ = ਆਪਣੇ ਸਰੂਪ ਦੀ ਸੁੰਨ = ਅਫੁਰ ਸਮਾਧਿ = ਸਮਾਧੀ ਲਗਾਇਕੈ = ਲਗਾ ਕੇ ਅਨਹਦ = ਇਕ ਰਸ ਸ਼ਬਦ ਵਿਚ ਲਿਵਲਾਏ = ਬਿਰਤੀ ਲਾਉਂਦਾ ਹੈ।

## ਕਲੀਕਾਲ ਮਰਦਾਨ ਮਰਦ; ਨਾਨਕ ਗੁਨ ਗਾਏ।

ਹੇ ਭਾਈ! ਉਹ ਜੀਵ ਕਲੀਕਾਲ (ਕਲੀ + ਕਾਲ) ਕਲੀ = ਕਲਿਜੁਗ ਦੇ ਕਾਲ = ਸਮੇਂ ਵਿਚ ਮਰਦਾਨ ਮਰਦ = ਬਹਾਦਰ ਤੋਂ ਭੀ ਬਹਾਦਰ ਹੈ, ਜੋ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਨੂੰ ਗਾਏ = ਗਾਉਂਦਾ ਹੈ।

## ਯਹ ਵਾਰ ਭਗਉਤੀ ਜੋ ਪੜੈ; ਅਮਰਾ ਪਦ ਪਾਏ।

('ਪੜ੍ਹੈ' ਭਾਰਾ ਬੋਲੋ)

ਹੇ ਭਾਈ! ਜੋ = ਜਿਹੜਾ ਪੁਰਸ਼ ਯਹ = ਇਸ ਭਗਉਤੀ ਦੀ ਵਾਰ ਨੂੰ ਪੜੈ = ਪੜ੍ਹੇਗਾ, ਉਹ ਅਮਰਾ = ਮਰਨ ਤੋਂ ਰਹਿਤ ਪਦ = ਪਦਵੀ ਨੂੰ ਪਾਏ = ਪ੍ਰਾਪਤ ਕਰੇਗਾ।

## ਤਿਹ ਦੂਖ ਸੰਤਾਪ ਨ ਕਛੁ ਲਾਗੈ; ਆਨੰਦ ਵਰਤਾਏ।

ਤਿਹ = ਉਸ ਨੂੰ ਕਛੁ = ਕੁਝ ਵੀ ਦੂਖ = ਦੁੱਖ, ਸੰਤਾਪ = ਕਲੇਸ਼ ਨ = ਨਹੀਂ ਲਾਗੈ = ਲੱਗੇਗਾ ਤੇ ਉਹ ਆਨੰਦ = ਅਨੰਦ ਸਰੂਪ ਵਿਚ ਵਰਤਾਏ = ਵਰਤੇਗਾ।

## ਫਿਰ ਜੋ ਚਿਤਵੈ ਸੋਈ ਲਹੈ; ਘਟਿ ਅਲਖ ਲਖਾਏ।

ਹੇ ਭਾਈ! ਫਿਰ ਉਹ ਜੋ ਚਿਤਵੈ = ਚਿਤਵਨੀ ਕਰੇਗਾ, ਸੋਈ = ਉਹੀ ਲਹੈ = ਪ੍ਰਾਪਤ ਕਰੇਗਾ ਅਤੇ ਸਤਿਗੁਰੂ ਜੀ ਉਸ ਦੇ ਘਟਿ = ਹਿਰਦੇ ਵਿਚ ਅਲਖ = ਲਖਣ ਤੋਂ ਰਹਿਤ ਪ੍ਰਭੂ ਨੂੰ ਲੱਖਣਾ ਬਿਰਤੀ ਦੁਆਰਾ ਲਖਾਏ = ਲਖਾ ਦੇਣਗੇ।

## ਤਬ ਨਿਸਦਿਨ ਇਸ ਵਾਰ ਸੋਂ; ਮੁਖ ਪਾਠ ਸੁਣਾਏ।

ਫਿਰ ਉਹ ਤਬ = ਤਦੋਂ ਨਿਸਦਿਨ = ਰਾਤ ਦਿਨ ਇਸ ਵਾਰ ਦਾ ਪਾਠ ਆਪਣੇ ਮੁਖ = ਮੂੰਹ ਸੋਂ = ਨਾਲ ਹੋਰਨਾਂ ਨੂੰ ਸੁਣਾਏ = ਸੁਣਾਏਗਾ।

## ਸੋ ਲਹੈ ਪਦਾਰਥ ਮੁਕਤਿ ਪਦ; ਚੜ੍ਹ ਗਗਨ ਸਮਾਏ।

ਸੋ = ਉਹ ਮੁਕਤ ਪਦਾਰਥ ਦੀ ਪਦ = ਪਦਵੀ ਨੂੰ ਲਹੈ = ਪ੍ਰਾਪਤ ਕਰ ਲਏਗਾ, ਤੇ ਮਨ ਰੂਪੀ ਘੋੜੇ 'ਤੇ ਚੜ੍ਹ ਕੇ ਗਗਨ = ਆਕਾਸ਼ ਦੀ ਨਿਆਈਂ ਅਲਖ ਪ੍ਰਭੂ ਵਿਚ ਸਮਾਏ = ਸਮਾ ਜਾਏਗਾ।

## ਤਬ ਕਛੂ ਨ ਪੂਛੈ ਜਮ ਧਰਮ ਤਿਸ; ਸਭ ਪਾਪ ਮਿਟਾਏ।

(ਪਾਠਾਂਤ੍ਰ 'ਪੂਜੈ')

ਹੇ ਭਾਈ! ਤਬ = ਉਸ ਵੇਲੇ ਤਿਸ = ਉਸ ਨੂੰ ਜਮ ਰਾਜ ਕਛੂ = ਕੁਝ ਭੀ ਕਰਮ ਧਰਮ ਨ = ਨਹੀਂ ਪੂਛੈ = ਪੁੱਛੇਗਾ ਤੇ ਉਸ ਦੇ ਸਭ = ਸਾਰੇ ਪਾਪ ਮਿਟਾਏ = ਮਿਟ ਜਾਣਗੇ।

## ਤਬ ਲਗੈ ਨ ਤਿਸ ਜਮਦੰਡ ਦੁਖ; ਨਹਿ ਹੋਇ ਦੁਹੇਲਾ।

ਤਬ = ਤਦੋਂ ਤਿਸ = ਉਸ ਨੂੰ ਜਮਦੰਡ = ਜਮਾਂ ਦਾ ਡੰਡ ਤੇ ਦੁੱਖ ਨ = ਨਹੀਂ ਲਗੈ = ਲੱਗੇਗਾ ਤੇ ਉਹ ਦੁਹੇਲਾ = ਦੁਖੀ ਭੀ ਨਹਿ = ਨਹੀਂ ਹੋਇ = ਹੋਵੇਗਾ।

## ਵਾਹ ਵਾਹ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥੨੦॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਹ ਵਾਹ = ਅਸਚਰਜ ਸਰੂਪ ਹਨ, ਜੋ ਆਪ ਹੀ ਗੁਰੂ ਤੇ ਆਪ ਹੀ ਚੇਲਾ ਰੂਪ ਹਨ॥੨੦॥

### ਪਉੜੀ ੨੧ (ਗੁਰੂ ਮਹਿਮਾ)

## ਹਰਿ ਸਤਿਗੁਰ ਨਾਨਕ; ਖੇਲ ਰਚਾਇਆ।

(ਪਾਠਾਂਤ੍ਰ 'ਰਚਾਯੰ')

ਹੇ ਭਾਈ! ਹਰਿ = ਹਰੀ ਪਰਮੇਸ਼ਰ ਰੂਪ ਸਤਿਗੁਰੂ ਨਾਨਕ ਦੇਵ ਜੀ ਨੇ ਹੀ ਇਹ ਸਾਰੀ ਖੇਲ = ਖੇਡ ਰਚਾਇਆ = ਰਚੀ ਹੈ ਕਿ :

## ਅੰਗਦ ਕੋ ਪ੍ਰਭੁ; ਅਲਖ ਲਖਾਇਆ।

(ਪਾਠਾਂਤ੍ਰ 'ਲਖਾਯੰ')

ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਸਿੱਖ ਬਣਾ ਕੇ ਅਲਖ = ਲਖਣ ਤੋਂ ਰਹਿਤ ਪ੍ਰਭੁ = ਪਰਮੇਸ਼ਰ ਕੋ = ਨੂੰ ਲਖਾਇਆ = ਲਖਾ ਦਿੱਤਾ।

## ਪ੍ਰਿਥਮ ਮਹਲ; ਹਰਿ ਨਾਮ ਧਿਆਇਓ।

('ਮਹੱਲ' ਅੱਧਕ ਸਹਿਤ ਬੋਲੋ)

ਪ੍ਰਿਥਮ = ਪਹਿਲੇ ਮਹਲ = ਸਰੂਪ ਵਿਚ ਗੁਰੂ ਨਾਨਕ ਦੇਵ ਜੀ ਨੇ ਆਪ ਹਰਿ = ਹਰੀ ਪਰਮੇਸ਼ਰ ਦੇ ਨਾਮ ਨੂੰ ਧਿਆਇਓ = ਧਿਆਉਣਾ ਕੀਤਾ।

## ਦੁਤੀਏ ਅੰਗਦ; ਹਰਿ ਗੁਣ ਗਾਇਓ।

ਦੁਤੀਏ = ਦੂਸਰੇ ਸਰੂਪ ਵਿਚ ਗੁਰੂ ਅੰਗਦ ਦੇਵ ਜੀ ਹੋ ਕੇ ਹਰਿ = ਵਾਹਿਗੁਰੂ ਦੇ ਗੁਣਾਂ ਨੂੰ ਗਾਇਓ = ਗਾਉਣਾ ਕੀਤਾ।

## ਤੀਸਰ ਮਹਲ; ਅਮਰ ਪਦ ਧਿਆਨਾ।

('ਮਹੱਲ' ਬੋਲੋ, ਪਾਠਾਂਤ੍ਰ 'ਪਰਧਾਨਾ')

ਹੇ ਭਾਈ! ਮੈਂ ਤੀਸਰ = ਤੀਸਰੇ ਮਹਲ = ਸਰੂਪ ਗੁਰੂ ਅਮਰਦਾਸ ਜੀ ਦੇ ਪਦ = ਚਰਨਾਂ ਦਾ ਧਿਆਨਾ = ਧਿਆਨ ਧਰਦਾ ਹਾਂ।

## ਜਿਨਿ ਘਟ ਮਹਿ ਨਿਰਖੇ; ਹਰਿ ਭਗਵਾਨਾ।

ਜਿਨਿ = ਜਿਨ੍ਹਾਂ ਨੇ ਆਪਣੇ ਘਟ = ਹਿਰਦੇ ਮਹਿ = ਵਿਚ ਹਰਿ = ਹਰੀ ਭਗਵਾਨ = ਪਰਮੇਸ਼ਰ ਨੂੰ ਨਿਰਖੇ = ਵੇਖਿਆ। ਅਤੇ :

## ਜਲ ਭਰਿਓ; ਸਤਿਗੁਰੁ ਕੇ ਦੁਆਰੇ।

ਜਿਨ੍ਹਾਂ ਨੇ ਸਤਿਗੁਰੂ ਗੁਰੂ ਅੰਗਦ ਦੇਵ ਜੀ ਕੇ = ਦੇ ਦੁਆਰੇ = ਦਰ 'ਤੇ ਜਲ = ਪਾਣੀ ਭਰਿਓ = ਭਰਣਾ ਕੀਤਾ।

## ਤਬ ਯਹ ਪਾਇਓ; ਮਹਲ ਅਪਾਰੇ।

('ਮਹੱਲ' ਬੋਲੋ)

ਤਬ = ਤਦੀ ਹੀ ਗੁਰੂ ਅਮਰਦਾਸ ਜੀ ਨੇ ਯਹ = ਇਹ ਅਪਾਰੇ = ਪਾਰਾਵਾਰ ਤੋਂ ਰਹਿਤ ਮਹਲ = ਪਦਵੀ ਨੂੰ ਪਾਇਓ = ਪ੍ਰਾਪਤ ਕੀਤਾ।

## ਗੁਰ ਰਾਮਦਾਸ; ਚਉਥੇ ਪਰਗਾਸਾ।

ਹੇ ਭਾਈ! ਚੌਥੇ ਸ੍ਰੀ ਗੁਰ = ਗੁਰੂ ਰਾਮਦਾਸ ਜੀ ਸੰਸਾਰ ਵਿਚ ਪਰਗਾਸਾ = ਪ੍ਰਗਟ ਹੋਏ।

## ਜਿਨਿ ਰਟੇ ਨਿਰੰਜਨ; ਹਰਿ ਅਬਿਨਾਸਾ।

('ਰਟੇ' ਪੋਲਾ ਬੋਲੋ)

ਜਿਨਿ = ਜਿਨ੍ਹਾਂ ਨੇ ਨਿਰੰਜਨ = ਮਾਇਆ ਦੀ ਕਾਲਖ ਤੋਂ ਨਿਰਲੇਪ, ਅਬਿਨਾਸਾ = ਨਾਸ਼ ਤੋਂ ਰਹਿਤ ਹਰਿ = ਹਰੀ ਪਰਮੇਸ਼ਰ ਦਾ ਨਾਮ ਰਟੇ = ਰਟਿਆ ਭਾਵ ਜਪਿਆ।

## ਗੁਰ ਅਰਜਨ; ਪੰਚਮ ਠਹਿਰਾਇਓ।

ਗੁਰੂ ਰਾਮਦਾਸ ਜੀ ਨੇ ਪੰਚਮ = ਪੰਜਵੇਂ ਗੁਰ = ਗੁਰੂ ਅਰਜਨ ਦੇਵ ਜੀ ਨੂੰ ਤਖ਼ਤ 'ਤੇ ਠਹਿਰਾਇਓ = ਠਹਿਰਾਇਆ ਭਾਵ ਬਿਠਾਇਆ।

## ਜਿਨ ਸਬਦ ਸੁਧਾਸਰ; ਗਰੰਥ ਬਣਾਇਓ।

(ਪਾਠਾਂਤ੍ਰ 'ਸੁਧਾਰ')

ਜਿਨ੍ਹਾਂ ਨੇ ਪਹਿਲਾਂ ਸਤਿਗੁਰਾਂ ਦੇ ਸ਼ਬਦ ਇਕੱਤਰ ਕਰ ਕੇ ਸੁਧਾਸਰ = ਅੰਮ੍ਰਿਤਸਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਣਾਇਓ = ਬਣਾਉਣਾ ਭਾਵ ਰਚਨਾ ਕੀਤਾ।

## ਗਰੰਥ ਬਣਾਇ; ਉਚਾਰ ਸੁਨਾਇਓ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਣਾਇ = ਬਣਾ ਕੇ ਭਾਵ ਰਚ ਕੇ ਸਾਰੀਆਂ ਸਿੱਖ ਸੰਗਤਾਂ ਨੂੰ ਉਚਾਰ ਕੇ ਸੁਨਾਇਓ = ਸੁਣਾਉਣਾ ਕੀਤਾ।

## ਤਬ ਸਰਬ ਜਗਤ ਮੈਂ; ਪਾਠ ਰਚਾਇਓ।

ਤਬ = ਤਦੋਂ ਤੋਂ ਹੀ ਸਰਬ = ਸਾਰੇ ਜਗਤ ਮੈਂ = ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਚਾਇਓ = ਰਚ ਭਾਵ ਪ੍ਰਚੱਲਤ ਹੋ ਗਿਆ।

## ਕਰਿ ਪਾਠ ਗ੍ਰੰਥ; ਜਗਤ ਸਭ ਤਰਿਓ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਿ = ਕਰਨ ਵਾਲੇ ਸਭ = ਸਾਰੇ ਜਗਤ = ਸੰਸਾਰ ਵਿੱਚੋਂ ਤਰਿਓ = ਤਰ ਗਏ।

## ਜਿਹ ਨਿਸ ਬਾਸੁਰ; ਹਰਿ ਨਾਮ ਉਚਰਿਓ।

ਹੇ ਭਾਈ! ਜਿਹ = ਜਿਹੜਾ ਪੁਰਸ਼ ਨਿਸ = ਰਾਤ ਬਾਸੁਰ = ਦਿਨ ਹਰਿ = ਹਰੀ ਪਰਮੇਸ਼ਰ ਦਾ ਨਾਮ ਉਚਰਿਓ = ਉਚਾਰਦਾ ਭਾਵ ਸਿਮਰਦਾ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ।

## ਗੁਰ ਹਰਿ ਗੋਬਿੰਦ; ਖਸਟਮ ਅਵਤਾਰੇ।

ਗੁਰ = ਗੁਰੂ ਹਰਿਗੋਬਿੰਦ ਸਾਹਿਬ ਜੀ ਖਸਟਮ = ਛੇਵੇਂ ਅਵਤਾਰੇ = ਅਵਤਾਰ ਹੋਏ।

## ਜਿਨ ਪਕੜ ਤੇਗ; ਬਹੁ ਦੁਸਟ ਪਛਾਰੇ।

ਜਿਨ = ਜਿਨ੍ਹਾਂ ਨੇ ਤੇਗ = ਤਲਵਾਰ ਪਕੜ = ਫੜ ਕੇ ਬਹੁ = ਬਹੁਤੇ ਦੁਸ਼ਟਾਂ ਨੂੰ ਪਛਾਰੇ = ਨਾਸ਼ ਕੀਤਾ।

## ਇਉਂ ਸਭ ਮੁਗਲਨ ਕਾ; ਮਨ ਬਉਰਾਨਾ।

ਇਉਂ = ਇਸ ਤਰ੍ਹਾਂ ਸਭ = ਸਾਰੇ ਮੁਗਲਨ = ਮੁਗ਼ਲਾਂ ਕਾ = ਦਾ ਮਨ ਬਉਰਾਨਾ = ਪਾਗਲਾਂ ਵਾਂਗ ਕਰ ਦਿੱਤਾ।

## ਤਬ ਹਰਿ ਭਗਤਨ ਸਿਉਂ; ਦੁੰਦ ਰਚਾਨਾ।

ਤਬ = ਤਦੋਂ ਉਨ੍ਹਾਂ ਨੇ ਹਰਿ = ਹਰੀ ਪਰਮੇਸ਼ਰ ਦੇ ਭਗਤਨ = ਭਗਤਾਂ ਸਿਉਂ = ਨਾਲ ਦੁੰਦ = ਝਗੜਾ ਕਰਨਾ ਰਚਾਨਾ = ਰਚ ਦਿੱਤਾ ਭਾਵ ਸ਼ੁਰੂ ਕਰ ਦਿੱਤਾ।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

(ਪਾਠਾਂਤ੍ਰ 'ਹੀ')

ਮੈਂ ਗੁਰਦਾਸ ਇਉਂ = ਇਸ ਤਰ੍ਹਾਂ ਪੁਕਾਰਾ = ਫ਼ਰਿਆਦ ਕਰਿ = ਕਰਦਾ ਹਾਂ ਕਿ :

## ਹੇ ਸਤਿਗੁਰੁ; ਮੁਹਿ ਲੇਹੁ ਉਬਾਰਾ॥੨੧॥

ਹੇ ਸਤਿਗੁਰੂ ਜੀ! ਮੁਹਿ = ਮੈਨੂੰ ਇਸ ਸੰਸਾਰ-ਸਮੁੰਦਰ ਤੋਂ ਉਬਾਰਾ = ਉਬਾਰ ਭਾਵ ਤਾਰ ਲੇਹੁ = ਲਵੋ॥੨੧॥

### ਪਉੜੀ ੨੨ (ਗੁਰੂ ਮਹਿਮਾ)

## ਸਪਤਮ ਮਹਲ; ਅਗਮ ਹਰਿ ਰਾਇਆ।

('ਮਹੱਲ' ਬੋਲੋ)

ਸਪਤਮ = ਸੱਤਵੇਂ ਮਹਲ = ਸਰੂਪ ਵਿਚ ਅਗਮ = ਗੰਮਤਾ ਤੋਂ ਰਹਿਤ ਗੁਰੂ ਹਰਿ ਰਾਇਆ = ਹਰਿਰਾਏ ਸਾਹਿਬ ਜੀ ਪ੍ਰਗਟ ਹੋਏ।

## ਜਿਨ ਸੁੰਨ ਧਿਆਨ ਕਰਿ; ਜੋਗ ਕਮਾਇਆ।

ਜਿਨ = ਜਿਨ੍ਹਾਂ ਨੇ ਸੁੰਨ = ਅਫੁਰ ਅਵਸਥਾ ਵਿਚ ਧਿਆਨ ਕਰਿ = ਕਰ ਕੇ ਭਾਵ ਲਾ ਕੇ ਗੁਰਮਤਿ ਜੋਗ ਕਮਾਇਆ = ਕਮਾਉਣਾ ਕੀਤਾ।

## ਚੜ੍ਹ ਗਗਨ ਗੁਫਾ ਮਹਿ; ਰਹਿਓ ਸਮਾਈ।

ਉਹ ਦਸਮ ਦੁਆਰ ਰੂਪੀ ਗਗਨ = ਆਕਾਸ਼ ਉੱਤੇ ਚੜ੍ਹ ਕੇ ਆਪਣੇ ਸਰੂਪ ਰੂਪੀ ਗੁਫ਼ਾ ਮਹਿ = ਵਿਚ ਸਮਾਈ = ਸਮਾ ਰਹਿਓ = ਰਹੇ ਹਨ।

## ਜਹਿ ਬੈਠ ਅਡੋਲ; ਸਮਾਧਿ ਲਗਾਈ।

ਕਿਉਂਕਿ ਉਹ ਜਹਿ = ਜਿਥੇ ਬੈਠਦੇ, ਉਥੇ ਹੀ ਅਡੋਲ ਸਮਾਧਿ = ਸਮਾਧੀ ਲਗਾਈ = ਲਗਾ ਲੈਂਦੇ।

## ਸਭ ਕਲਾ ਖੈਂਚ ਕਰਿ; ਗੁਪਤ ਰਹਾਯੰ।

('ਰਹਾਇਅੰ' ਉਚਾਰਣ ਹੈ)

ਸਭ = ਸਾਰੀਆਂ ਕਲਾ = ਸ਼ਕਤੀਆਂ ਖੈਂਚ = ਖਿੱਚ ਕਰਿ = ਕਰਕੇ ਭਾਵ ਵੱਸ ਵਿਚ ਕਰ ਕੇ ਭੀ ਆਪ ਗੁਪਤ ਰਹਾਯੰ = ਰਹਿੰਦੇ ਹਨ।

## ਤਹਿ ਆਪਨ ਰੂਪ ਕੋ; ਨਹਿੰ ਦਿਖਲਾਯੰ।

('ਦਿਖਲਾਇਅੰ' ਉਚਾਰਣ ਹੈ)

ਤਹਿ = ਉਹ ਗੁਰੂ ਹਰਿਰਾਏ ਜੀ ਆਪਨ = ਆਪਣੇ ਅਸਲ ਸਰੂਪ ਕੋ = ਨੂੰ ਕਿਸੇ ਅੱਗੇ ਭੀ ਨਹਿੰ = ਨਹੀਂ ਸੀ ਦਿਖਲਾਯੰ = ਦਿਖਾਉਂਦੇ ਭਾਵ ਪ੍ਰਗਟ ਕਰਦੇ।

## ਇਉਂ ਇਸ ਪਰਕਾਰ; ਗੁਬਾਰ ਮਚਾਯੰ।

ਇਉਂ = ਇਵੇਂ ਇਸ ਪ੍ਰਕਾਰ ਮੁਗ਼ਲਾਂ ਨੇ ਆਪ ਜੀ ਦਾ ਸ਼ਾਂਤੀ ਵਾਲਾ ਸੁਭਾਅ ਦੇਖ ਕੇ ਜ਼ੁਲਮ ਦਾ ਗੁਬਾਰ = ਹਨੇਰਾ ਮਚਾਯੰ = ਮਚਾ ਦਿੱਤਾ।

## ਤਹ ਦੇਵ ਅੰਸ ਕੋ; ਬਹੁ ਚਮਕਾਯੰ।

ਹੇ ਭਾਈ! ਤਹ = ਤਦ ਦੇਵ = ਗੁਰੂ ਜੀ ਦੀ ਅੰਸ ਕੋ = ਨੂੰ ਬਹੁ = ਬਹੁਤ ਚਮਕਾਯੰ = ਚਮਕਾਇਆ ਭਾਵ ਵੰਸ਼ ਤੇਜ਼ੀ ਨਾਲ ਚਮਕੀ।

## ਹਰਿ ਕ੍ਰਿਸਨ ਭਯੋ; ਅਸਟਮ ਬਲਬੀਰਾ।

('ਭਇਓ' ਬੋਲੋ)

ਫਿਰ ਅਸਟਮ = ਅੱਠਵੇਂ ਬਲਬੀਰਾ = ਰੂਹਾਨੀਅਤ ਸ਼ਕਤੀ ਦੇ ਬਲ ਵਾਲੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਪ੍ਰਗਟ ਭਯੋ = ਹੋਏ।

## ਜਿਨ ਪਹੁੰਚ ਦੇਹਲੀ; ਤਜਿਓ ਸਰੀਰਾ।

ਜਿਨ = ਜਿਨ੍ਹਾਂ ਨੇ ਦੇਹਲੀ = ਦਿੱਲੀ ਪਹੁੰਚ = ਪੁੱਜ ਕੇ ਆਪਣਾ ਸਰੀਰਾ = ਸਰੀਰ ਤਜਿਓ = ਤਿਆਗਿਆ।

## ਬਾਲ ਰੂਪ ਧਰ; ਸ੍ਵਾਂਗ ਰਚਾਇ।

(ਪਾਠਾਂਤ੍ਰ 'ਧਰਿਓ', 'ਸੁਆਂਗ' ਬੋਲੋ)

ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਬਾਲ ਰੂਪ ਧਰ = ਧਾਰ ਕੇ ਕਈ ਸ੍ਵਾਂਗ = ਸਾਂਗ ਭਾਵ ਕੌਤਕ ਰਚਾਇ = ਰਚੇ।

## ਤਬ ਸਹਿਜੇ ਤਨ ਕੋ; ਛੋਡ ਸਿਧਾਇ।

ਤਬ = ਤਦ ਸਹਿਜੇ = ਸੁਤੇ ਹੀ ਆਪਣੇ ਤਨ = ਸਰੀਰ ਕੋ = ਨੂੰ ਛੋਡ = ਛੱਡ ਕੇ ਸਚਖੰਡ ਸਿਧਾਇ = ਚਲੇ ਗਏ।

## ਇਉਂ ਮੁਗਲਨ ਸੀਸ; ਪਰੀ ਬਹੁ ਛਾਰਾ।

ਹੇ ਭਾਈ! ਇਉਂ = ਇਸ ਤਰ੍ਹਾਂ ਮੁਗਲਨ = ਮੁਗ਼ਲਾਂ ਦੇ ਸੀਸ = ਸਿਰ ਉੱਤੇ ਲਾਹਨਤਾਂ ਦੀ ਬਹੁ = ਬਹੁਤ ਛਾਰਾ = ਸੁਆਹ ਪਰੀ = ਪਈ।

## ਵਹਿ ਖੁਦ ਪਤਿ ਸਿਉਂ; ਪਹੁੰਚੇ ਦਰਬਾਰਾ।

ਵਹਿ = ਉਹ ਖੁਦ = ਆਪ (ਸਤਿਗੁਰੂ ਜੀ) ਪਤਿ = ਇੱਜ਼ਤ ਸਿਉਂ = ਨਾਲ ਵਾਹਿਗੁਰੂ ਦੇ ਦਰਬਾਰਾ = ਦਰਬਾਰ ਵਿਚ ਪਹੁੰਚੇ = ਪਹੁੰਚ ਗਏ।

## ਅਉਰੰਗੇ ਇਉਂ; ਬਾਦ ਰਚਾਇਓ।

ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਇਉਂ = ਇਸ ਤਰ੍ਹਾਂ ਫਿਰ ਅਉਰੰਗੇ = ਔਰੰਗਜ਼ੇਬ ਨੇ ਬਾਦ = ਝਗੜੇ ਰਚਾਇਓ = ਰਚਾਉਣੇ ਸ਼ੁਰੂ ਕਰ ਦਿੱਤੇ।

## ਤਿਨ ਅਪਨਾ ਕੁਲ; ਸਭ ਨਾਸ ਕਰਾਇਓ।

ਤਿਨ = ਉਸ ਨੇ ਅਪਨਾ = ਆਪਣੀ ਸਭ = ਸਾਰੀ ਕੁਲ ਨਾਸ ਕਰਾਇਓ = ਕਰਵਾ ਲਈ।

## ਇਉਂ ਠਹਕਿ ਠਹਕਿ; ਮੁਗਲਨ ਸਿਰਿ ਝਾਰੀ।

ਹੇ ਭਾਈ! ਇਉਂ = ਇਸ ਪ੍ਰਕਾਰ ਆਪੋ ਵਿਚ ਠਹਕਿ ਠਹਕਿ = ਟਕਰਾ ਟਕਰਾ ਕੇ ਭਾਵ ਲੜ ਲੜ ਕੇ ਮੁਗਲਨ = ਮੁਗ਼ਲਾਂ ਦੇ ਸਿਰ ਝਾਰੀ = ਝਾੜੇ ਭਾਵ ਵੱਢੇ ਗਏ।

## ਫੁਨਿ ਹੋਇ ਪਾਪੀ; ਸਭ ਨਰਕ ਸਿਧਾਰੀ।

ਫੁਨਿ = ਫਿਰ ਸਭ = ਸਾਰੇ ਮੁਗਲਨ ਪਾਪੀ ਹੋਇ = ਹੋ ਕੇ ਨਰਕ ਨੂੰ ਸਿਧਾਰੀ = ਚਲੇ ਗਏ।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

(ਪਾਠਾਂਤ੍ਰ 'ਹੀ')

ਮੈਂ ਗੁਰਦਾਸ ਇਉਂ = ਇਸ ਪ੍ਰਕਾਰ ਪੁਕਾਰਾ = ਫ਼ਰਿਆਦ (ਬੇਨਤੀ) ਕਰਿ = ਕਰਦਾ ਹਾਂ ਕਿ :

## ਹੇ ਸਤਿਗੁਰ; ਮੁਹਿ ਲੇਹੁ ਉਬਾਰਾ ॥੨੨॥

ਹੇ ਸਤਿਗੁਰੂ ਜੀ! ਮੁਹਿ = ਮੈਨੂੰ ਸੰਸਾਰ ਦੇ ਦੁੱਖਾਂ ਕਲੇਸ਼ਾਂ ਤੋਂ ਉਬਾਰਾ = ਉਬਾਰ ਭਾਵ ਬਚਾ ਲੇਹੁ = ਲਵੋ ॥੨੨॥

### ਪਉੜੀ ੨੩ (ਗੁਰੂ ਮਹਿਮਾ)

## ਗੁਰ ਨਾਨਕ; ਸਭ ਕੇ ਸਿਰਤਾਜਾ।

ਹੇ ਭਾਈ! ਸ੍ਰੀ ਗੁਰੂ ਨਾਨਕ ਦੇਵ ਜੀ ਸਭ = ਸਾਰਿਆਂ ਕੇ = ਦੇ ਸਿਰਤਾਜਾ = ਸਿਰਤਾਜ ਹਨ।

## ਜਿਸ ਕਉ ਸਿਮਰ; ਸਰੇ ਸਭ ਕਾਜਾ।

ਹੇ ਭਾਈ! ਜਿਸ ਕਉ = ਨੂੰ ਸਿਮਰਨ ਨਾਲ ਸਭ = ਸਾਰੇ ਕਾਜ = ਕਾਰਜ ਸਰੇ = ਸੰਵਰ ਜਾਂਦੇ ਹਨ।

## ਗੁਰ ਤੇਗ ਬਹਾਦਰ; ਸ੍ਵਾਂਗ ਰਚਾਯੰ।

('ਸੁਆਂਗ', 'ਰਚਾਇਅੰ' ਉਚਾਰਣ ਹੈ)

ਗੁਰ = ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਸ੍ਵਾਂਗ = ਸਾਂਗ (ਕੌਤਕ) ਰਚਾਯੰ = ਰਚਾਇਆ ਕਿ :

## ਤਹ ਆਪਨ ਸੀਸ ਦੇ; ਜਗ ਠਹਰਾਯੰ।

ਤਹ = ਉਨ੍ਹਾਂ ਨੇ ਆਪਨ = ਆਪਣਾ ਸੀਸ ਦੇ ਕੇ ਜਗ = ਜਗਤ ਵਿਚ ਹਿੰਦੂ ਧਰਮ ਨੂੰ ਠਹਰਾਯੰ = ਠਹਰਾਇਆ ਭਾਵ ਬਚਾਇਆ।

## ਇਸ ਬਿਧਿ ਮੁਗਲਨ ਕੋ; ਭਰਮਾਇਓ।

ਇਸ ਬਿਧਿ = ਪ੍ਰਕਾਰ ਸਤਿਗੁਰੂ ਜੀ ਨੇ ਮੁਗਲਨ = ਮੁਗ਼ਲਾਂ ਕੋ = ਨੂੰ ਭਰਮਾਇਓ = ਭਰਮ ਵਿਚ ਭੁਲਾ ਦਿੱਤਾ, ਤੇ :

## ਤਹ ਸਤਿਗੁਰੁ ਅਪਨਾ; ਬਲ ਨ ਜਨਾਇਓ।

ਸਤਿਗੁਰੂ ਜੀ ਨੇ ਤਹ = ਉਨ੍ਹਾਂ ਦੇ ਅੱਗੇ ਆਪਣਾ ਬਲ ਨ = ਨਹੀਂ ਜਨਾਇਓ = ਜਨਾਇਆ ਭਾਵ ਪ੍ਰਗਟ ਕੀਤਾ।

## ਪ੍ਰਭੁ ਹੁਕਮ ਬੂਝ; ਪਹੁੰਚੇ ਦਰਬਾਰਾ।

ਪ੍ਰਭੁ = ਪ੍ਰਭੂ ਦਾ ਹੁਕਮ ਬੂਝ = ਸਮਝ ਕੇ ਸਤਿਗੁਰੂ ਜੀ ਦਰਬਾਰਾ = ਪਰਮੇਸ਼ਰ ਦੇ ਦਰਬਾਰ ਸਚਖੰਡ ਵਿਚ ਪਹੁੰਚੇ = ਪਹੁੰਚ ਗਏ।

## ਤਹ ਸਤਿਗੁਰ ਕੀਨੀ; ਮਿਹਰ ਅਪਾਰਾ।

ਤਹ = ਉਸ ਸਤਿਗੁਰੂ ਨੇ ਹਿੰਦੂਆਂ 'ਤੇ ਅਪਾਰਾ = ਬੇਅੰਤ ਮਿਹਰ ਕੀਨੀ = ਕੀਤੀ।

## ਇਉਂ ਮੁਗਲਨ ਕੋ; ਦੋਸ਼ ਲਗਾਨਾ।

ਇਉਂ = ਇਸ ਤਰ੍ਹਾਂ ਮੁਗਲਨ = ਮੁਗ਼ਲਾਂ ਦੇ ਸਿਰ ਸ਼ਹੀਦੀ ਦਾ ਦੋਸ਼ ਲਗਾਨਾ = ਲੱਗਿਆ।

## ਹੋਇ ਖਰਾਬ; ਖਪਿ ਗਏ ਨਿਦਾਨਾ।

ਉਹ ਮੁਗ਼ਲ ਅੰਤ ਨੂੰ ਖਰਾਬ = ਖ਼ੁਆਰ ਹੋ ਕੇ ਤੇ ਆਪਸ ਵਿਚ ਖਪ ਕੇ ਨਿਦਾਨਾ = ਨਾਸ਼ ਹੋ ਗਏ।

## ਯਹ ਨਉ ਮਹਲੋਂ ਕੀ; ਜੁਗਤਿ ਸੁਨਾਈ।

('ਮਹੱਲੋਂ' ਬੋਲੋ)

ਯਹ = ਇਹ ਨੌਂ ਸਤਿਗੁਰਾਂ ਦੇ ਮਹਲੋਂ = ਸਰੂਪਾਂ ਕੀ = ਦੀ ਜੁਗਤਿ = ਮਰਿਆਦਾ ਸੁਨਾਈ = ਸੁਣਾਉਣਾ ਕੀਤੀ ਹੈ।

## ਜਿਹ ਕਰਿ ਸਿਮਰਨ; ਹਰਿ ਭਗਤਿ ਰਚਾਈ।

ਜਿਹ = ਜਿਨ੍ਹਾਂ ਨੇ ਆਪ ਵਾਹਿਗੁਰੂ ਦਾ ਸਿਮਰਨ ਕਰਿ = ਕਰ ਕੇ ਸੰਸਾਰ ਨੂੰ ਹਰਿ = ਹਰੀ ਪਰਮੇਸ਼ਰ ਦੀ ਭਗਤਿ = ਭਗਤੀ ਵਿਚ ਰਚਾਈ = ਰਚਾਇਆ ਹੈ।

## ਹਰਿ ਭਗਤਿ ਰਚਾਇ; ਨਾਮ ਨਿਸਤਾਰੇ।

ਸਤਿਗੁਰਾਂ ਨੇ ਹਰਿ = ਹਰੀ ਪਰਮੇਸ਼ਰ ਦੇ ਨਾਮ ਭਗਤਿ = ਭਗਤੀ ਵਿਚ ਰਚਾਇ = ਰਚਾ ਕੇ ਭਾਵ ਲਾ ਕੇ ਸੰਸਾਰ ਨੂੰ ਨਿਸਤਾਰੇ = ਤਾਰਿਆ ਹੈ।

## ਤਬ ਸਭ ਜਗ ਮੈਂ; ਪ੍ਰਗਟਿਓ ਜੈਕਾਰੇ।

ਤਬ = ਤਦੋਂ ਸਭ = ਸਾਰੇ ਜਗ = ਸੰਸਾਰ ਮੈਂ = ਵਿਚ ਸਤਿਗੁਰੂ ਜੀ ਦੀ ਜੈਕਾਰੇ = ਜੈ-ਜੈਕਾਰ ਪ੍ਰਗਟਿਓ = ਪ੍ਰਗਟ ਹੋਈ।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

ਮੈਂ ਗੁਰਦਾਸ ਇਉਂ = ਇਸ ਤਰ੍ਹਾਂ ਪੁਕਾਰਾ = ਫ਼ਰਿਆਦ ਕਰਿ = ਕਰਦਾ ਹਾਂ ਕਿ :

# ਹੇ ਸਤਿਗੁਰੁ; ਮੁਹਿ ਲੇਹੁ ਉਬਾਰਾ ॥੨੩॥

ਹੇ ਸਤਿਗੁਰੂ ਜੀ! ਮੁਹਿ = ਮੈਨੂੰ ਭੀ ਜਨਮ ਮਰਨ ਦੇ ਚੱਕਰਾਂ ਤੋਂ ਉਬਾਰਾ = ਉਬਾਰ ਭਾਵ ਬਚਾ ਲੇਹੁ = ਲੈਣਾ ਕਰੋ ॥੨੩॥

### ਪਉੜੀ ੨੪ (ਗੁਰੂ ਮਹਿਮਾ)

# ਓਹ ਗੁਰੁ ਗੋਬਿੰਦ ਸਿੰਘ; ਦਸਵਾਂ ਅਵਤਾਰਾ।

ਉਹ ਸ੍ਰੀ ਗੁਰੁ = ਗੁਰੂ ਗੋਬਿੰਦ ਸਿੰਘ ਜੀ ਦਸਵੇਂ ਅਵਤਾਰਾ = ਅਵਤਾਰ ਪ੍ਰਗਟ ਹੋਏ।

# ਜਿਨ ਖਾਲਸ ਪੰਥ; ਅਜੀਤ ਸੁਧਾਰਾ।

ਜਿਨ = ਜਿਨ੍ਹਾਂ ਨੇ ਅਜੀਤ = ਨਾ ਜਿੱਤੇ ਜਾਣ ਵਾਲਾ ਸ਼ੁੱਧ ਨਿਰੋਲ ਖ਼ਾਲਸਾ ਪੰਥ ਸੁਧਾਰਾ = ਸੁਧਾਰਿਆ ਭਾਵ ਸਾਜਿਆ। ਅਤੇ :

# ਤੁਰਕ ਦੁਸਟ ਸਭ; ਮਾਰ ਬਿਦਾਰੇ।

ਸਭ = ਸਾਰੇ ਦੁਸਟ = ਦੋਸ਼ ਸਹਿਤ, ਤੁਰਕਾਂ ਨੂੰ ਮਾਰ ਕੇ ਬਿਦਾਰੇ = ਨਾਸ਼ ਕਰ ਦਿੱਤਾ।

# ਸਭ ਪ੍ਰਿਥਵੀ; ਕੀਨੀ ਗੁਲਜਾਰੇ।

ਹੇ ਭਾਈ! ਜਿਸ ਨੇ ਸਭ = ਸਾਰੀ ਪ੍ਰਿਥਵੀ = ਧਰਤੀ ਗੁਲਜਾਰੇ = ਫੁਲਵਾੜੀ ਵਾਂਗ ਪ੍ਰਫੁੱਲਤ ਕੀਨੀ = ਕਰ ਦਿੱਤੀ।

# ਯੌਂ ਪ੍ਰਗਟੇ ਸਿੰਘ; ਮਹਾਂ ਬਲਬੀਰਾ।

ਯੌਂ = ਇਉਂ ਖ਼ਾਲਸਾ ਪੰਥ ਵਿਚ ਮਹਾਂ = ਵੱਡੇ ਬਲਬੀਰਾ (ਬਲ + ਬੀਰਾ) ਬਲ = ਬਲਵਾਨ, ਬੀਰਾ = ਸੂਰਮੇ ਸਿੰਘ ਪ੍ਰਗਟੇ = ਪ੍ਰਗਟ ਹੋਏ।

# ਤਿਨ ਆਗੈ; ਕੋਈ ਧਰੇ ਨ ਧੀਰਾ।

ਹੇ ਭਾਈ! ਤਿਨ = ਉਨ੍ਹਾਂ ਦੇ ਆਗੈ = ਅੱਗੇ ਕੋਈ ਵੱਡੇ ਤੋਂ ਵੱਡਾ ਸੂਰਮਾ ਭੀ ਧੀਰਾ = ਧੀਰਜ ਨ = ਨਹੀਂ ਧਰੇ = ਧਰਦਾ।

# ਫਤੇ ਭਈ; ਦੁਖ ਦੁੰਦ ਮਿਟਾਏ।

ਸਤਿਗੁਰਾਂ ਦੀ ਫਤੇ = ਜਿੱਤ ਭਈ = ਹੋਈ ਤੇ ਸਾਰੇ ਦੁਖ ਦੁੰਦ = ਕਲੇਸ਼ ਮਿਟਾਏ = ਮਿਟ ਗਏ।

# ਹਰਿ ਅਕਾਲ ਕਾ; ਜਾਪ ਜਪਾਏ।

ਸਤਿਗੁਰੂ ਜੀ ਨੇ ਸਭ ਨੂੰ ਹਰਿ = ਹਰੀ ਅਕਾਲ ਪੁਰਖ ਵਾਹਿਗੁਰੂ ਕਾ = ਦਾ ਜਾਪ ਜਪਾਏ = ਜਪਾਉਣਾ ਕੀਤਾ ਹੈ।

# ਪ੍ਰਿਥਮ ਮਹਲ; ਜਪਿਓ ਕਰਤਾਰਾ।

('ਮਹੱਲ' ਬੋਲੋ)

ਪ੍ਰਿਥਮ = ਪਹਿਲੇ ਮਹਲ = ਸਰੂਪ ਗੁਰੂ ਨਾਨਕ ਦੇਵ ਜੀ ਨੇ ਆਪ ਕਰਤਾਰਾ = ਪਰਮੇਸ਼ਰ ਨੂੰ ਜਪਿਓ = ਸਿਮਰਿਆ। ਫਿਰ :

## ਸਭ ਪ੍ਰਿਥਵੀ ਕੋ; ਲੀਓ ਉਬਾਰਾ।

ਸਭ = ਸਾਰੀ ਪ੍ਰਿਥਵੀ = ਧਰਤੀ ਦੇ ਜੀਵਾਂ ਕੋ = ਨੂੰ ਨਾਮ ਦੀ ਦਾਤ ਬਖ਼ਸ਼ ਕੇ ਜਮਾਂ ਤੋਂ ਉਬਾਰਾ = ਬਚਾ ਲੀਓ = ਲੀਤਾ।

## ਹਰਿ ਭਗਤਿ ਦ੍ਰਿੜਾਏ; ਨਰੂ ਸਭ ਤਾਰੇ।

ਸਤਿਗੁਰੂ ਜੀ ਨੇ ਹਰਿ = ਹਰੀ ਪਰਮੇਸ਼ਰ ਦੀ ਭਗਤਿ = ਭਗਤੀ ਦਿੜਾਏ = ਦ੍ਰਿੜ੍ਹ ਕਰਾ ਕੇ ਸਭ = ਸਾਰੇ ਨਰੂ = ਪੁਰਖਾਂ ਨੂੰ ਨਾ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਤਾਰੇ = ਤਾਰਿਆ।

## ਜਬ ਆਗਿਆ ਕੀਨੀ; ਅਲਖ ਅਪਾਰੇ।

ਜਬ = ਜਦੋਂ ਅਲਖ = ਲਖਣ ਤੋਂ ਰਹਿਤ ਅਪਾਰੇ = ਪਾਰਾਵਾਰ ਤੋਂ ਰਹਿਤ ਪ੍ਰਭੂ ਨੇ ਆਗਿਆ ਕੀਨੀ = ਕੀਤੀ, ਤਦ :

## ਇਉਂ ਸਤਸੰਗਤਿ ਕਾ; ਮੇਲ ਮਿਲਾਯੰ।

(ਪਾਠਾਂਤ੍ਰ 'ਸੰਤ ਭਗਤ', 'ਮਿਲਾਇਅੰ' ਉਚਾਰਣ ਹੈ)

ਇਉਂ = ਇਸ ਪ੍ਰਕਾਰ ਮੈਨੂੰ ਭੀ ਸਤਿਸੰਗਤ ਕਾ = ਦਾ ਮੇਲ-ਮਿਲਾਪ ਮਿਲਾਯੰ = ਮਿਲ ਗਿਆ।

## ਨਿਸ ਬਾਸੁਰ; ਹਰਿ ਹਰਿ ਗੁਨ ਗਾਯੰ।

ਹੁਣ ਮੈਂ ਨਿਸ = ਰਾਤ ਬਾਸੁਰ = ਦਿਨ ਹਰਿ = ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਹਰਿ = ਹਰੀ ਪਰਮੇਸ਼ਰ ਦੇ ਗੁਣ ਗਾਯੰ = ਗਾਉਂਦਾ ਹਾਂ।

***ਨੋਟ :*** ਇਉਂ ਵੀ ਪੰਕਤੀ ਆਉਂਦੀ ਹੈ, 'ਜਹ ਨਿਸ ਬਾਸੁਰ ਹਰਿ ਕੇ ਗੁਨ ਗਾਯੰ'।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

(ਪਾਠਾਂਤ੍ਰ 'ਯੋਂ ਕਰਿ ਹੀ')

ਮੈਂ ਗੁਰਦਾਸ ਇਉਂ = ਇਸ ਤਰ੍ਹਾਂ ਪੁਕਾਰਾ = ਪੁਕਾਰ ਕਰਿ = ਕਰਦਾ ਹਾਂ ਕਿ :

## ਹੇ ਸਤਿਗੁਰੁ; ਮੁਹਿ ਲੇਹੁ ਉਬਾਰਾ ॥੨੪॥

ਹੇ ਸਤਿਗੁਰੂ ਜੀ ! ਮੁਹਿ = ਮੈਨੂੰ ਭੀ ਇਸ ਨਾ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਉਬਾਰਾ = ਤਾਰ ਲੇਹੁ = ਲਵੋ ॥੨੪॥

### ਪਉੜੀ ੨੫ (ਗੁਰ ਪਰਮੇਸ਼ਰ ਮਹਿਮਾ)

## ਤੂੰਹੈ ਅਲਖ ਅਪਾਰ; ਨਿਰੰਜਨ ਦੇਵਾ।

ਹੇ ਸਤਿਗੁਰੂ ਜੀ ! ਤੂੰ ਹੀ ਅਲਖ = ਲਖਣ ਤੋਂ ਰਹਿਤ, ਅਪਾਰ = ਪਾਰਾਵਾਰ ਤੋਂ ਰਹਿਤ, ਨਿਰੰਜਨ = ਮਾਇਆ ਦੀ ਕਾਲਖ ਤੋਂ ਰਹਿਤ ਤੇ ਦੇਵਾ = ਪ੍ਰਕਾਸ਼ ਰੂਪ ਹੈਂ।

## ਬ੍ਰਹਮਾ ਬਿਸਨ ਸਿਵ; ਲਖੈ ਨ ਭੇਵਾ।

ਹੇ ਗੁਰੂ ਜੀ ! ਬ੍ਰਹਮਾ, ਬਿਸਨ = ਵਿਸ਼ਨੂੰ ਜੀ ਤੇ ਸ਼ਿਵਜੀ ਭੀ ਤੇਰੇ ਭੇਵਾ = ਭੇਦ ਨੂੰ ਲਖੈ = ਲਖ ਭਾਵ ਜਾਣ ਨ = ਨਹੀਂ ਸਕਦੇ।

## ਤੁਮ ਨਾਥ ਨਿਰੰਜਨ; ਗਹਿਰ ਗੰਭੀਰੇ।

ਨਿਰੰਜਨ = ਮਾਇਆ ਦੀ ਕਾਲਖ ਤੋਂ ਰਹਿਤ, ਗਹਿਰ = ਨਿਰਹੱਲ, ਗੰਭੀਰੇ = ਡੂੰਘੇ ਪਰਮੇਸ਼ਰ! ਤੁਮ = ਤੁਸੀਂ ਹੀ ਜਗਤ ਦੇ ਨਾਥ = ਸੁਆਮੀ ਹੋ।

## ਤੁਮ ਚਰਨਨ ਸਿਉਂ; ਬਾਂਧਿਓ ਧੀਰੇ।

ਤੁਮ = ਤੁਹਾਡੇ ਚਰਨਨ = ਚਰਨਾਂ ਸਿਉਂ = ਨਾਲ ਬਾਂਧਿਓ = ਬੱਝ ਕੇ ਹੀ ਮੇਰਾ ਮਨ ਧੀਰਜਤਾ ਧੀਰੇ = ਧਾਰਦਾ ਹੈ।

## ਅਬ ਗਹਿ ਪਕੜਿਓ; ਤੁਮਰਾ ਦਰਬਾਰਾ।

ਮੈਂ ਅਬ = ਹੁਣ ਤੁਮਰਾ = ਤੁਹਾਡੇ ਸੱਚੇ ਦਰਬਾਰਾ = ਦਰਬਾਰ ਨੂੰ ਹੀ ਮਨ ਵਿਚ ਗਹਿ = ਗ੍ਰਹਿਣ ਕਰ ਕੇ ਪਕੜਿਓ = ਫੜਿਆ ਹੈ।

## ਜਿਉਂ ਜਾਨਹੁ; ਤਿਉਂ ਲੇਹੁ ਉਬਾਰਾ।

(ਪਾਠਾਂਤ੍ਰ 'ਸੁਧਾਰਾ')

ਹੇ ਗੁਰੂ ਜੀ! ਜਿਉਂ = ਜਿਵੇਂ ਠੀਕ ਜਾਨਹੁ = ਜਾਣੋ, ਤਿਉਂ = ਤਿਵੇਂ ਹੀ ਮੇਰਾ ਉਬਾਰਾ = ਨਿਸਤਾਰਾ ਕਰੋ।

## ਹਮ ਕਾਮੀ ਕ੍ਰੋਧੀ; ਅਤਿ ਕੂੜਿਆਰੇ।

ਹਮ = ਅਸੀਂ ਕਾਮੀ, ਕ੍ਰੋਧੀ ਤੇ ਅਤਿ = ਬਹੁਤ ਕੂੜਿਆਰੇ = ਝੂਠੇ ਹਾਂ।

## ਤੁਮ ਹੀ ਠਾਕੁਰ; ਬਖਸਨਹਾਰੇ।

ਹੇ ਠਾਕੁਰ = ਮਾਲਕ ਗੁਰੂ ਜੀ! ਤੁਮ = ਤੁਸੀਂ ਹੀ ਬਖਸਨਹਾਰੇ = ਬਖ਼ਸ਼ਣ ਵਾਲੇ ਹੋ।

## ਨਹਿੰ ਕੋ ਤੁਮ ਬਿਨੁ; ਅਵਰ ਹਮਾਰਾ।

ਹੇ ਸਤਿਗੁਰੂ ਜੀ! ਤੁਮ = ਤੁਹਾਡੇ ਤੋਂ ਬਿਨੁ = ਬਿਨਾਂ ਹਮਾਰਾ = ਸਾਡਾ ਅਵਰ = ਹੋਰ ਕੋ = ਕੋਈ ਭੀ ਰਾਖਾ ਨਹਿੰ = ਨਹੀਂ ਹੈ।

## ਜੋ ਕਰਿ ਹੈ; ਹਮਰੀ ਪ੍ਰਤਿਪਾਰਾ।

ਜੋ = ਜਿਹੜਾ ਹਮਰੀ = ਸਾਡੀ ਪ੍ਰਤਿਪਾਰਾ = ਪ੍ਰਤਿਪਾਲਣਾ ਕਰਿ ਹੈ = ਕਰ ਸਕੇ।

## ਤੁਮ ਅਗਮ ਅਡੋਲ; ਅਤੋਲ ਨਿਰਾਲੇ।

ਹੇ ਗੁਰੂ ਜੀ! ਤੁਮ = ਤੁਸੀਂ ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮ = ਗੰਮਤਾ ਤੋਂ ਰਹਿਤ, ਅਡੋਲ = ਡੋਲਣ ਤੋਂ ਰਹਿਤ, ਅਤੋਲ = ਤੋਲਣ ਤੋਂ ਰਹਿਤ ਤੇ ਸਾਰਿਆਂ ਤੋਂ ਨਿਰਾਲੇ ਹੋ।

## ਸਭ ਜਗ ਕੀ; ਕਰਿ ਹੋ ਪ੍ਰਤਿਪਾਲੇ।

ਤੁਸੀਂ ਹੀ ਸਭ = ਸਾਰੇ ਜਗ = ਜਗਤ ਕੀ = ਦੀ ਪ੍ਰਤਿਪਾਲੇ = ਪਾਲਣਾ ਕਰਿ = ਕਰਨ ਵਾਲੇ ਹੋ।

## ਜਲ ਥਲ ਮਹੀਅਲ; ਹੁਕਮ ਤੁਮਾਰਾ।

ਹੇ ਸਤਿਗੁਰੂ ਜੀ! ਜਲਾਂ, ਥਲਾਂ, ਮਹੀਅਲ (ਮਹੀ + ਅਲ) ਮਹੀ = ਧਰਤੀ ਤੇ ਅਲ = ਆਕਾਸ਼ ਵਿਚ ਭੀ ਤੁਮਰਾ = ਤੁਹਾਡਾ ਹੀ ਹੁਕਮ ਚੱਲਦਾ ਹੈ।

## ਤੁਮ ਕੋ ਸਿਮਰਿ; ਤਰਿਓ ਸੰਸਾਰਾ।

ਤੁਮ ਕੋ = ਤੁਹਾਨੂੰ ਹੀ ਸਿਮਰਿ = ਯਾਦ ਕਰ ਕੇ ਸਾਰਾ ਸੰਸਾਰਾ = ਸੰਸਾਰ ਤਰਿਓ = ਤਰਿਆ ਹੈ।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

ਮੈਂ ਗੁਰਦਾਸ ਭੀ ਇਉਂ = ਇਸ ਤਰ੍ਹਾਂ ਪੁਕਾਰਾ = ਫ਼ਰਿਆਦ ਕਰਿ = ਕਰਦਾ ਹਾਂ ਕਿ :

## ਹੇ ਸਤਿਗੁਰੁ; ਮੁਹਿ ਲੇਹੁ ਉਬਾਰਾ॥੨੫॥

ਹੇ ਸਤਿਗੁਰੂ ਜੀ! ਮੁਹਿ = ਮੈਨੂੰ ਭੀ ਇਸ ਸੰਸਾਰ ਤੋਂ ਉਬਾਰਾ = ਤਾਰ ਲੇਹੁ = ਲਵੋ॥੨੫॥

### ਪਉੜੀ ੨੬ (ਗੁਰੂ ਪਰਮੇਸ਼ਰ ਮਹਿਮਾ)

## ਤੁਮ ਅਛਲ ਅਛੇਦ; ਅਭੇਦ ਕਹਾਯੰ।

('ਅਛੱਲ' ਤੇ 'ਕਹਾਇਅੰ' ਉਚਾਰਨ ਕਰੋ)

ਹੇ ਸਤਿਗੁਰੂ ਜੀ! ਤੁਮ = ਤੁਸੀਂ ਅਛਲ = ਛਲਣ ਤੋਂ ਰਹਿਤ, ਅਛੇਦ = ਕੱਟਣ ਤੋਂ ਰਹਿਤ, ਅਭੇਦ = ਵਿੰਨ੍ਹਣ ਤੋਂ ਰਹਿਤ ਕਹਾਯੰ = ਕਹਾਉਂਦੇ ਹੋ।

## ਬੈਠ ਤਖਤ ਪਰ; ਹੁਕਮ ਚਲਾਯੰ।

ਤੁਸੀਂ ਗੁਰਤਾ-ਗੱਦੀ ਦੇ ਸੱਚੇ ਤਖ਼ਤ ਪਰ = ਉੱਤੇ ਬੈਠ ਕੇ ਸਭ 'ਤੇ ਹੁਕਮ ਚਲਾਯੰ = ਚਲਾਉਂਦੇ ਹੋ।

## ਤੁਮ ਬਿਨ; ਦੂਸਰ ਅਵਰ ਨ ਕੋਈ।

ਤੁਮ = ਤੁਹਾਡੇ ਤੋਂ ਬਿਨ = ਬਿਨਾਂ ਇਸ ਜਗਤ ਨੂੰ ਚਲਾਉਣ ਵਾਲਾ ਕੋਈ ਅਵਰ = ਹੋਰ ਦੂਸਰ = ਦੂਜਾ ਨ = ਨਹੀਂ ਹੈ।

## ਤੁਮ ਏਕੋ ਏਕ; ਨਿਰੰਜਨ ਸੋਈ।

ਤੁਮ = ਤੁਸੀਂ ਸੋਈ = ਉਸ ਇੱਕੋ ਇਕ ਨਿਰੰਜਨ = ਮਾਇਆ ਦੀ ਕਾਲਖ ਤੋਂ ਰਹਿਤ ਪ੍ਰਭੂ ਦਾ ਸਰੂਪ ਹੋ।

## ਓਅੰਕਾਰ ਧਰ; ਖੇਲ ਰਚਾਯੰ।

ਹੇ ਓਅੰਕਾਰ = ਪਰਮੇਸ਼ਰ ਰੂਪ ਸਤਿਗੁਰੂ ਜੀ! ਤੁਸਾਂ ਹੀ ਇਕ ਫੁਰਨੇ ਨਾਲ ਸੰਸਾਰ ਦੀ ਖੇਲ = ਖੇਡ ਨੂੰ ਰਚਾਯੰ = ਰਚਿਆ ਹੈ।

## ਆਪ ਅਗੋਚਰ; ਗੁਪਤ ਰਹਾਯੰ।

ਤੁਸੀਂ ਆਪ ਅਗੋਚਰ = ਇੰਦਰੀਆਂ ਦੇ ਅਵਿਸ਼ੇ ਤੇ ਗੁਪਤ ਹੋ ਕੇ ਆਪਣੀ ਰਚਨਾ ਵਿਚ ਰਹਾਯੰ = ਰਹਿੰਦੇ ਹੋ।

## ਪ੍ਰਭੁ ਤੁਮਰਾ ਖੇਲ; ਅਗਮ ਨਿਰਧਾਰੇ।

ਹੇ ਪ੍ਰਭੁ = ਪਰਮੇਸ਼ਰ ਰੂਪ ਸਤਿਗੁਰੂ ਜੀ! ਤੁਮਰਾ = ਤੁਹਾਡਾ ਖੇਲ ਅਗਮ = ਗੰਮਤਾ ਤੋਂ ਰਹਿਤ ਤੇ ਨਿਰਧਾਰੇ = ਆਸਰੇ ਤੋਂ ਬਿਨਾਂ ਹੈ।

## ਤੁਮ ਸਭ ਘਟ ਭੀਤਰ; ਸਭ ਤੇ ਨਜ਼ਾਰੇ।

ਤੁਮ = ਤੁਸੀਂ ਸਭ = ਸਾਰੇ ਜੀਵਾਂ ਦੇ ਘਟ = ਹਿਰਦਿਆਂ ਭੀਤਰ = ਵਿਚ ਵੱਸਦੇ ਹੋਏ ਭੀ ਸਭ = ਸਾਰਿਆਂ ਤੇ = ਤੋਂ ਨਜ਼ਾਰੇ = ਵੱਖਰੇ ਹੋ।

## ਤੁਮ ਐਸੋ ਅਚਰਜ; ਖੇਲ ਬਨਾਇਓ।

ਤੁਮ = ਤੁਸੀਂ ਐਸੋ = ਅਜਿਹਾ ਅਸਚਰਜ ਖੇਲ ਬਨਾਇਓ = ਬਣਾਇਆ ਹੈ ਕਿ:

## ਜਿਹ ਲਖ ਬ੍ਰਹਮੰਡ ਕੋ; ਧਾਰ ਖਪਾਇਓ।

ਜਿਹ = ਜਿਸ ਵਿਚ ਲੱਖਾਂ ਬ੍ਰਹਿਮੰਡਾਂ ਕੋ = ਨੂੰ ਧਾਰ ਕੇ ਭਾਵ ਬਣਾ ਕੇ ਖਪਾਇਓ = ਨਾਸ਼ ਕਰ ਦਿੰਦੇ ਹੋ।

*ਨੋਟ:* 'ਇਹ ਸਭ ਜਗ ਝੂਠੇ ਧੰਧੇ ਖਪਾਇਓ', ਇਹ ਪੰਕਤੀ ਇਉਂ ਵੀ ਆਉਂਦੀ ਹੈ।

## ਬਿਨ ਸਿਮਰਨ ਤੇ; ਛੁਟੈ ਨ ਕੋਈ।

ਹੇ ਗੁਰੂ ਜੀ! ਤੁਹਾਡੇ ਸਿਮਰਨ ਤੇ = ਤੋਂ ਬਿਨਾਂ ਕੋਈ ਭੀ ਇਸ ਸੰਸਾਰ ਤੋਂ ਨ = ਨਹੀਂ ਛੁਟੈ = ਛੁੱਟੇਗਾ।

## ਤੁਮ ਕੋ ਭਜੈ; ਸੋ ਮੁਕਤਾ ਹੋਈ।

ਜੋ ਤੁਮ ਕੋ = ਤੁਹਾਨੂੰ ਭਜੈ = ਭਜੇਗਾ ਭਾਵ ਸਿਮਰੇਗਾ, ਸੋ = ਉਹ ਮੁਕਤਾ = ਮੁਕਤ ਹੋਈ = ਹੋਵੇਗਾ।

## ਗੁਰਦਾਸ ਗਰੀਬ; ਤੁਮਨ ਕਾ ਚੇਲਾ।

ਹੇ ਸਤਿਗੁਰੂ ਜੀ! ਮੈਂ ਗ਼ਰੀਬ ਗੁਰਦਾਸ ਭੀ ਤੁਮਨ = ਤੁਹਾਡਾ ਭਾਵ ਆਪ ਜੀ ਕਾ = ਦਾ ਚੇਲਾ = ਸਿੱਖ ਹਾਂ।

## ਜਪ ਜਪ ਤੁਮ ਕੋ; ਭਇਓ ਸੁਹੇਲਾ।

ਮੈਂ ਤੁਮ ਕੋ = ਤੁਹਾਨੂੰ ਜਪ ਜਪ ਕੇ ਹੀ ਸੁਹੇਲਾ = ਸੁਖੀ ਭਇਓ = ਹੋਇਆ ਹਾਂ।

## ਇਹ ਭੂਲ ਚੂਕ; ਸਭ ਬਖਸ ਕਰੀਜੈ।

ਹੇ ਸਤਿਗੁਰੂ ਜੀ! ਤੁਸੀਂ ਬਖ਼ਸ਼ਣਹਾਰ ਹੋ, ਇਹ ਮੇਰੀਆਂ ਸਭ = ਸਾਰੀਆਂ ਭੂਲ ਚੂਕ[1] = ਭੁੱਲਾਂ ਚੁੱਕਾਂ ਬਖ਼ਸ਼, ਭਾਵ ਮਾਫ਼ ਕਰੀਜੈ = ਕਰ ਦਿਉ, ਅਤੇ:

## ਗੁਰਦਾਸ ਗੁਲਾਮ; ਆਪਨ ਕਰਿ ਲੀਜੈ।

ਮੈਨੂੰ ਗੁਰਦਾਸ ਨੂੰ ਆਪਣਾ ਗੁਲਾਮ = ਦਾਸ ਕਰਿ = ਬਣਾ ਲੀਜੈ = ਲਵੋ।

---

੧. ਜੋ ਨਾ ਕਰਨਾ ਚਾਹੇ, ਉਹ ਹੋ ਜਾਵੇ, ਇਹ ਭੁੱਲ ਹੈ। ਜੋ ਕਰਨਾ ਚਾਹੇ, ਉਹ ਕਰ ਨਾ ਸਕੇ, ਇਹ ਚੁੱਕ ਹੈ।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

ਮੈਂ ਗੁਰਦਾਸ ਭੀ ਆਪ ਜੀ ਦੇ ਚਰਨਾਂ ਵਿਚ ਇਉਂ = ਇਸ ਤਰ੍ਹਾਂ ਪੁਕਾਰਾ = ਫ਼ਰਿਆਦ ਕਰਿ = ਕਰਦਾ ਹਾਂ ਕਿ :

## ਹੇ ਸਤਿਗੁਰੁ; ਮੋਹਿ ਲੇਹੁ ਉਬਾਰਾ॥੨੬॥

ਹੇ ਸਤਿਗੁਰੂ ਜੀ! ਮੋਹਿ = ਮੈਨੂੰ ਭੀ ਇਸ ਸੰਸਾਰ-ਸਮੁੰਦਰ ਤੋਂ ਉਬਾਰਾ = ਤਾਰ ਲੇਹੁ = ਲਵੋ॥੨੬॥

### ਪਉੜੀ ੨੭ (ਅੰਤਿਮ ਬੇਨਤੀ)

## ਇਹ ਕਵਨ ਕੀਟ; ਗੁਰਦਾਸ ਬਿਚਾਰਾ।

(ਪਾਠਾਂਤ੍ਰ 'ਯਹ ਕਉਣ')

ਇਹ ਗੁਰਦਾਸ ਵਿਚਾਰਾ ਕਵਨ = ਕਿਹੜਾ ਕੀਟ = ਕੀੜਾ ਹੈ ?

## ਜੋ ਅਗਮ ਨਿਗਮ ਕੀ; ਲਖੈ ਸੁਮਾਰਾ।

ਜੋ ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮ = ਗੰਮਤਾ ਤੋਂ ਰਹਿਤ, ਨਿਗਮ = ਵੇਦਾਂ ਕਰਕੇ ਨਾ ਜਾਣੇ ਜਾਣ ਵਾਲੇ ਸਤਿਗੁਰਾਂ ਦੇ ਕੌਤਕਾਂ ਕੀ = ਦੀ ਸੁਮਾਰਾ = ਗਿਣਤੀ ਲਖੈ = ਜਾਣੇਗਾ।

## ਜਬ ਕਰਿ ਕਿਰਪਾ; ਗੁਰ ਬੂਝ ਬੁਝਾਈ।

ਜਬ = ਜਦੋਂ ਸਤਿਗੁਰਾਂ ਨੇ ਕਿਰਪਾ ਕਰਿ = ਕਰ ਕੇ ਮੈਨੂੰ ਕੁਝ ਬੂਝ = ਸਮਝ ਬੁਝਾਈ = ਸਮਝਾਈ ਭਾਵ ਬਖ਼ਸ਼ੀ।

## ਤਬ ਯਹ ਕਥਾ; ਉਚਾਰ ਸੁਨਾਈ।

(ਪਾਠਾਂਤ੍ਰ 'ਇਹ')

ਤਬ = ਤਦੋਂ ਮੈਂ ਯਹ = ਇਹ ਗੁਰਾਂ ਦੀ ਕਥਾ ਉਚਾਰ ਕੇ ਸੁਨਾਈ = ਸੁਣਾਉਣਾ ਕੀਤੀ ਹੈ।

## ਬਿਨਾ ਹੁਕਮ; ਇਕ ਝੁਲੈ ਨ ਪਾਤਾ।

('ਪਾਤਾ' ਕੱਸ ਕੇ ਬੋਲੋ)

ਹੇ ਭਾਈ! ਸਤਿਗੁਰਾਂ ਦੇ ਹੁਕਮ ਤੋਂ ਬਿਨਾਂ ਤਾਂ ਇਕ ਪੱਤਾ ਭੀ ਨ = ਨਹੀਂ ਝੁਲੈ = ਝੁਲਦਾ ਭਾਵ ਹਿੱਲਦਾ।

## ਹੋਵੈ ਸੋ; ਜੋ ਕਰੈ ਬਿਧਾਤਾ।

ਹੇ ਭਾਈ! ਸੋ = ਉਹੀ ਹੋਵੈ = ਹੁੰਦਾ ਹੈ, ਜੋ ਬਿਧਾਤਾ = ਪਰਮੇਸ਼ਰ ਕਰੈ = ਕਰਦਾ ਹੈ।

## ਹੁਕਮੈ ਅੰਦਰਿ; ਸਗਲ ਅਕਾਰੇ।

ਉਸ ਅਕਾਲ ਪੁਰਖ ਵਾਹਿਗੁਰੂ ਦੇ ਹੁਕਮੈ = ਹੁਕਮ ਦੇ ਅੰਦਰਿ = ਵਿਚ ਸਗਲ ਅਕਾਰੇ = ਸਾਰੇ ਆਕਾਰ, ਭਾਵ ਜੀਵ-ਜੰਤੂ ਹਨ।

## ਬੂਝੈ ਹੁਕਮ; ਸੁ ਉਤਰੈ ਪਾਰੇ।

ਜੋ ਉਸ ਦੇ ਹੁਕਮ ਨੂੰ ਬੁਝੈ = ਸਮਝਦਾ ਹੈ, ਸੁ = ਉਹ ਸੰਸਾਰ-ਸਮੁੰਦਰ ਤੋਂ ਪਾਰੇ = ਪਾਰ ਉਤਰੈ = ਉਤਰਦਾ ਹੈ, ਕਿਉਂਕਿ :

## ਹੁਕਮੈ ਅੰਦਰਿ; ਸੁਰ ਨਰ ਸੇਸਾ।

ਹੇ ਭਾਈ! ਉਸ ਪ੍ਰਭੂ ਦੇ ਹੁਕਮੈ = ਹੁਕਮ ਅੰਦਰਿ = ਵਿਚ ਸੁਰ = ਦੇਵਤੇ, ਨਰ = ਮਨੁੱਖ ਤੇ ਸੇਸਾ = ਸ਼ੇਸ਼ਨਾਗ ਆਦਿ ਚੱਲਦੇ ਹਨ।

## ਹੁਕਮੈ ਅੰਦਰਿ; ਬ੍ਰਹਮ ਮਹੇਸਾ।

ਉਸ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਬ੍ਰਹਮਾ ਤੇ ਮਹੇਸਾ = ਸ਼ਿਵਜੀ ਹੈ।

## ਹੁਕਮੈ ਅੰਦਰਿ; ਬਿਸਨੁ ਬਨਾਯੰ।

(‘ਬਨਾਇਅੰ’ ਬੋਲੋ)

ਪਰਮੇਸ਼ਰ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਬਿਸਨੁ = ਵਿਸ਼ਨੂੰ ਬਨਾਯੰ = ਬਣਿਆ ਹੈ।

## ਹੁਕਮੈ ਅੰਦਰਿ; ਦੀਵਾਨ ਲਗਾਯੰ।

ਉਸ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਸਾਰੇ ਦੇਵੀ ਦੇਵਤੇ ਆਪਣੇ ਦੀਵਾਨ = ਦਰਬਾਰ ਲਗਾਯੰ = ਲਗਾਉਂਦੇ ਹਨ।

## ਹੁਕਮੈ ਅੰਦਰਿ; ਧਰਮ ਰਚਾਯੰ।

ਪ੍ਰਭੂ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਧਰਮਰਾਜਾ ਰਚਾਯੰ = ਰਚਾਇਆ ਭਾਵ ਪੈਦਾ ਹੋਇਆ ਹੈ।

## ਹੁਕਮੈ ਅੰਦਰਿ; ਇੰਦ੍ਰ ਉਪਾਯੰ।

ਉਸ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਇੰਦ੍ਰ ਉਪਾਯੰ = ਪੈਦਾ ਹੋਇਆ ਹੈ।

## ਹੁਕਮੈ ਅੰਦਰਿ; ਸਸੀ ਅਰੁ ਸੂਰੇ।

(‘ਸਸੀ’ ਪੋਲਾ ਬੋਲੋ)

ਹੇ ਭਾਈ! ਉਸ ਪਰਮਾਤਮਾ ਦੇ ਹੁਕਮ ਅੰਦਰਿ = ਵਿਚ ਹੀ ਸਸੀ = ਚੰਦਰਮਾ ਅਰੁ = ਅਤੇ ਸੂਰੇ = ਸੂਰਜ ਹੈ।

## ਸਭ ਹਰਿ ਚਰਨਨ ਕੀ; ਬਾਂਛਹਿ ਧੂਰੇ।

ਇਹ ਸਭ = ਸਾਰੇ ਦੇਵੀ ਦੇਵਤੇ, ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਹਰਿ = ਹਰੀ ਪਰਮੇਸ਼ਰ ਦੇ ਚਰਨਨ = ਚਰਨਾਂ ਕੀ = ਦੀ ਧੂਰੇ = ਧੂੜ ਬਾਂਛਹਿ = ਚਾਹੁੰਦੇ ਹਨ।

## ਹੁਕਮੈ ਅੰਦਰਿ; ਧਰਨਿ ਅਕਾਸਾ।

ਉਸ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਧਰਨਿ = ਧਰਤੀ ਤੇ ਅਕਾਸਾ = ਆਕਾਸ਼ ਹੈ।

## ਹੁਕਮੈ ਅੰਦਰਿ; ਸਾਸ ਗਿਰਾਸਾ।

ਉਸ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਸਾਸ ਗਿਰਾਸਾ = ਸੁਆਸ ਆਉਂਦੇ ਜਾਂਦੇ ਹਨ।

***ਨੋਟ :*** ਜੋ ਉਪਰੋਕਤ ਤੁਕਾਂ ਵਿਚ ਨੌਂ ਵਾਰੀ ‘ਹੁਕਮੈ’ ਪਦ ਆਇਆ ਹੈ, ਇਸ ਦੀ ਥਾਂ ’ਤੇ ਕਈ ਥਾਵਾਂ ’ਤੇ ‘ਹੁਕਮੀ’ ਪਾਠ ਵੀ ਆਉਂਦਾ ਹੈ।

## ਬਿਨਾ ਹੁਕਮ; ਕੋ ਮਰੈ ਨ ਜੀਵੈ।

ਉਸ ਪ੍ਰਭੂ ਦੇ ਹੁਕਮ ਤੋਂ ਬਿਨਾਂ ਕੋ = ਕੋਈ ਭੀ ਮਰੈ = ਮਰਦਾ ਤੇ ਜੀਵੈ = ਜਿਊਂਦਾ ਨ = ਨਹੀਂ।

## ਬੂਝੈ ਹੁਕਮ; ਸੋ ਨਿਹਚਲ ਥੀਵੈ।

ਹੇ ਭਾਈ! ਜਿਹੜਾ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਨੂੰ ਬੂਝੈ = ਸਮਝਦਾ ਹੈ, ਸੋ = ਉਹ ਨਿਹਚਲ = ਅਚੱਲ ਥੀਵੈ = ਹੁੰਦਾ ਹੈ।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

ਮੈਂ ਗੁਰਦਾਸ ਤੁਹਾਡੇ ਚਰਨਾਂ ਵਿਚ ਇਉਂ = ਇਸ ਤਰ੍ਹਾਂ ਪੁਕਾਰਾ = ਫ਼ਰਿਆਦ (ਬੇਨਤੀ) ਕਰਿ = ਕਰਦਾ ਹਾਂ ਕਿ:

## ਹੇ ਸਤਿਗੁਰੁ; ਮੋਹਿ ਲੇਹੁ ਉਬਾਰਾ॥੨੭॥

ਹੇ ਸਤਿਗੁਰੂ ਜੀ! ਮੋਹਿ = ਮੈਨੂੰ ਭੀ ਸੰਸਾਰ-ਸਮੁੰਦਰ ਤੋਂ ਉਬਾਰਾ = ਤਾਰ ਲੇਹੁ = ਲਵੋ॥੨੭॥

### ਪਉੜੀ ੨੮ (ਵਾਰ ਦੀ ਸਮਾਪਤੀ ਦੀ ਬੇਨਤੀ ਅਤੇ ਵਾਰ ਦਾ ਫਲ)

## ਯਹ ਵਾਰ ਭਗਉਤੀ; ਮਹਾਂ ਪੁਨੀਤੇ।

(ਪਾਠਾਂਤ੍ਰ 'ਇਹ')

ਹੇ ਭਾਈ! ਯਹ = ਇਹ ਭਗਉਤੀ ਦੀ ਵਾਰ ਮਹਾਂ = ਵੱਡੀ ਪੁਨੀਤੇ = ਪਵਿੱਤਰ ਹੈ।

## ਜਿਸ ਉਚਰਤਿ; ਉਪਜਤਿ ਪਰਤੀਤੇ।

ਜਿਸ ਨੂੰ ਉਚਰਤਿ = ਉਚਾਰਦਿਆਂ ਭਾਵ ਪਾਠ ਕਰਦਿਆਂ ਹਿਰਦੇ ਵਿਚ ਸਤਿਗੁਰਾਂ ਦੀ ਪਰਤੀਤੇ = ਪ੍ਰਤੀਤ, ਸ਼ਰਧਾ ਉਪਜਤਿ = ਪੈਦਾ ਹੁੰਦੀ ਹੈ।

## ਜੋ ਇਸ ਵਾਰ ਸੋਂ; ਪ੍ਰੇਮ ਲਗਾਵੈ।

ਜੋ = ਜਿਹੜਾ ਪੁਰਸ਼ ਇਸ ਵਾਰ ਸੋਂ = ਨਾਲ ਪ੍ਰੇਮ ਲਗਾਵੈ = ਲਾਵੇਗਾ ਭਾਵ ਕਰੇਗਾ:

## ਸੋ ਮਨ ਬਾਂਛਤ; ਫਲ ਪਾਵੈ।

(ਪਾਠਾਂਤ੍ਰ 'ਸੋਈ')

ਹੇ ਭਾਈ! ਸੋ = ਉਹ ਮਨ ਬਾਂਛਤ = ਚਾਹੁੰਦੇ ਹਨ ਫਲ ਪਾਵੈ = ਪ੍ਰਾਪਤ ਕਰੇਗਾ।

## ਮਿਟੈ ਸਗਲ; ਦੁਖ ਦੁੰਦ ਕਲੇਸਾ।

(ਪਾਠਾਂਤ੍ਰ 'ਮਿਟਹਿ', 'ਦੁਖ ਦਰਦ')

ਉਸ ਦੇ ਸਗਲ = ਸਾਰੇ ਦੁਖ, ਦੁੰਦ = ਝਗੜੇ ਤੇ ਕਲੇਸਾ = ਕਲੇਸ਼ ਮਿਟੈ = ਮਿਟ ਜਾਣਗੇ, ਅਤੇ:

## ਫੁਨ ਪ੍ਰਗਟੈ; ਬਹੁ ਸੁਖ ਪ੍ਰਵੇਸਾ।

ਫੁਨ = ਫਿਰ ਬਹੁ = ਬਹੁਤ ਸਾਰੇ ਸੁੱਖਾਂ ਦਾ ਪ੍ਰਵੇਸਾ = ਵਾਸਾ ਵਿਸ਼ੇਸ਼ ਕਰਕੇ ਉਸ ਦੇ ਹਿਰਦੇ ਵਿਚ ਪ੍ਰਗਟੈ = ਉਪਜ ਜਾਵੇਗਾ।

## ਜੋ ਅਹਿਨਿਸਿ ਰਟਹੈ; ਯਹ ਵਾਰੇ।

(ਪਾਠਾਂਤ੍ਰ 'ਨਿਸ ਬਾਸੁਰ', 'ਇਹ ਵਾਰੇ')

ਜੋ = ਜਿਹੜਾ ਯਹ = ਇਹ ਵਾਰੇ = ਵਾਰ ਨੂੰ ਅਹਿਨਿਸਿ = ਦਿਨ ਰਾਤ ਰਟਹੈ = ਰਟੇਗਾ ਭਾਵ ਪੜ੍ਹੇਗਾ।

## ਸੋ ਪਹੁੰਚੈ; ਧੁਰ ਹਰਿ ਦਰਬਾਰੇ।

ਸੋ = ਉਹ ਧੁਰ = ਮੁੱਢ ਰੂਪ ਹਰਿ = ਹਰੀ ਪਰਮੇਸ਼ਰ ਦੀ ਦਰਬਾਰੇ = ਦਰਗਾਹ ਵਿਚ ਪਹੁੰਚੈ = ਪਹੁੰਚੇਗਾ।

## ਯਹ ਵਾਰ ਭਗਉਤੀ; ਸਮਾਪਤਿ ਕੀਨੀ।

(ਪਾਠਾਂਤ੍ਰ 'ਇਹ')

ਯਹ = ਇਹ ਭਗਉਤੀ ਦੀ ਵਾਰ ਮੈਂ ਸਮਾਪਤ ਕੀਨੀ = ਕਰ ਦਿੱਤੀ ਹੈ।

## ਘਟ ਬਿਦਿਆ ਕੀ; ਸਭ ਬਿਧਿ ਚੀਨੀ।

ਇਸ ਨੂੰ ਬਿਧਿ = ਵਿਧੀ ਅਨੁਸਾਰ ਪੜ੍ਹਿਆਂ ਸਭ = ਸਾਰੀ ਵਿੱਦਿਆ ਘਟ = ਹਿਰਦੇ ਕੀ = ਦੀ ਭਾਵ ਹਿਰਦੇ ਵਿਚ ਚੀਨੀ = ਜਾਣੀ ਜਾਂਦੀ ਹੈ।

## ਸਤਿਗੁਰ ਸਾਹਿਬ; ਭਏ ਦਿਆਲਾ।

ਹੇ ਭਾਈ! ਜਦ ਤੋਂ ਸਤਿਗੁਰੂ ਸਾਹਿਬ ਜੀ ਦਿਆਲਾ = ਦਿਆਲੂ ਭਏ = ਹੋਏ ਹਨ:

## ਤਬ ਛੂਟ ਗਏ; ਸਭ ਹੀ ਜੰਜਾਲਾ।

ਤਬ = ਤਦੋਂ ਤੋਂ ਹੀ ਮੇਰੇ ਸਭ = ਸਾਰੇ ਜੰਜਾਲਾ = ਬੰਧਨ ਛੂਟ = ਛੁੱਟ ਗਏ ਭਾਵ ਨਾਸ਼ ਹੋ ਗਏ।

## ਕਰ ਕਿਰਪਾ; ਪ੍ਰਭ ਹਰਿ ਗਿਰਧਾਰੇ।

ਹੇ ਗਿਰਧਾਰੇ (ਗਿਰ + ਧਾਰੇ) ਗਿਰ = ਪਹਾੜਾਂ ਦੇ ਧਾਰੇ = ਆਸਰਾ ਰੂਪ ਹਰਿ = ਹਰੀ ਪ੍ਰਭ = ਪਰਮੇਸ਼ਰ! ਮੇਰੇ 'ਤੇ ਆਪਣੀ ਕਿਰਪਾ ਕਰ, ਅਤੇ:

## ਪਕੜਿ ਬਾਂਹ; ਭਉਜਲ ਤੇ ਤਾਰੇ।

ਮੇਰੀ ਬੁੱਧ ਰੂਪੀ ਬਾਂਹ ਪਕੜ = ਫੜ ਕੇ ਮੈਨੂੰ ਭੀ ਇਸ ਸੰਸਾਰ-ਸਮੁੰਦਰ ਤੇ = ਤੋਂ ਤਾਰੇ = ਤਾਰ ਲੈਣਾ ਕਰ।

## ਇਉਂ ਕਰਿ ਹੈ; ਗੁਰਦਾਸ ਪੁਕਾਰਾ।

ਮੈਂ ਗੁਰਦਾਸ ਆਪ ਜੀ ਦੇ ਚਰਨਾਂ ਵਿਚ ਇਉਂ = ਇਸ ਤਰ੍ਹਾਂ ਪੁਕਾਰਾ = ਫ਼ਰਿਆਦ ਕਰਿ = ਕਰਦਾ ਹਾਂ ਕਿ:

## ਹੇ ਸਤਿਗੁਰੁ; ਮੁਹਿ ਲੇਹੁ ਉਬਾਰਾ ॥੨੮॥੪੧॥

ਹੇ ਸਤਿਗੁਰੁ ਜੀ! ਮੁਹਿ = ਮੈਨੂੰ ਭੀ ਇਸ ਨਾ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਉਬਾਰਾ = ਤਾਰ ਲੇਹੁ = ਲਵੋ ॥੨੮॥

—ਵਾਰਾਂ ਸਮਾਪਤੰ—

# ਸ਼ੁਕਰਾਨਾ

ਸ਼ੁਕਰਾਨਾ ਸ੍ਰੀ ਵਾਹਿਗੁਰੂ, ਸ਼ੁਕਰਾਨਾ ਗੁਰੁਦੇਵ।
ਜਿੰਹ ਕਰੁਣਾ ਪੂਰਣ ਭਈ, ਜੋਇ ਟੀਕੇ ਕੀ ਸੇਵ॥੧॥

ਸੰਮਤ ਬੀਸ ਪਚੁਤਰੇ, ਉਂਨੀ ਮਾਘ ਸੁ ਜਾਨ।
ਸ਼ੁੱਕਰਵਾਰ ਸ਼ੁਭ ਦਿਵਸ ਕੋ, ਟੀਕਾਰੰਭ ਪਛਾਨ॥੨॥

ਸੰਮਤ ਬੀਸ ਸਤੱਤਰੇ, ਸ਼ੁਭ ਦਿਵਸ ਸੋਮਵਾਰ।
ਕੱਤਕ ਸੁਦੀ ਪੂਨਿਮ ਭਯੋ, ਪੂਰਯੋ ਟੀਕਾਕਾਰ॥੩॥

ਸ੍ਰੀ ਪ੍ਰਭੁ ਸ੍ਰੀ ਗੁਰਦੇਵ ਨੇ, ਕ੍ਰਿਪਾ ਕੀਨਿ ਮਹਾਨ।
ਵਾਰਾਂ ਭਾਈ ਗੁਰਦਾਸ ਕਾ, ਟੀਕਾ ਪੂਰਨ ਜਾਨ॥੪॥

# ਧੰਨਵਾਦ

ਗੁਰੂ ਸਾਹਿਬਾਨ ਦੀ ਮਹਾਨ ਬਖ਼ਸ਼ਿਸ਼ ਦਾ ਸਦਕਾ, ਜੋ ਨਿਰਮਲ ਪੰਥ ਦਾ ਨਿਰਮਾਣ ਹੋਇਆ, ਇਸ ਨਿਰਮਲ ਪੰਥ ਨੂੰ ਸਦੀਵ ਪਾਲਣ-ਪੋਸ਼ਣ ਲਈ ਆਪਣੀ ਰਸਨਾ ਤੋਂ ਅੰਮ੍ਰਿਤਮਈ ਬਾਣੀ ਉਚਾਰਨ ਕੀਤੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੁਭਾਇਮਾਨ ਹੈ। ਇਸ ਗੁਰਬਾਣੀ ਦੇ ਗੁਹਝ ਭੇਦ ਜਾਨਣ ਲਈ ਆਪਣੇ ਅਨਿੰਨ ਸੇਵਕ ਭਾਈ ਗੁਰਦਾਸ ਸਾਹਿਬ ਜੀ ਤੋਂ ਕਿਰਪਾ ਕਰ ਕੇ ਗੁਰਬਾਣੀ ਦੀ ਕੁੰਜੀ ਰੂਪ ਬਾਣੀ ਦੀ ਰਚਨਾ ਕਰਵਾਈ। ਉਸ ਮਹਾਨ ਰਚਨਾ ਦਾ ਪ੍ਰਚਾਰ ਵਿਆਖਿਆ, ਜੋ ਸੀਨਾ-ਬਸੀਨਾ ਸੰਪ੍ਰਦਾਵਾਂ ਵਿਚ ਚੱਲਿਆ ਆ ਰਿਹਾ ਹੈ, ਉਸ ਨੂੰ ਸਟੀਕ ਦੇ ਰੂਪ ਵਿਚ ਤਿਆਰ ਕਰਨ ਲਈ ਜੋ ਗੁਰਸਿੱਖਾਂ ਵੱਲੋਂ ਪ੍ਰੇਰਨਾ ਮਿਲ ਰਹੀ ਸੀ, ਜਦੋਂ ਤੋਂ *ਗੁਰਵਾਕ ਚਾਨਣ*, ਜਿਸ ਵਿਚ ਮੁਖਵਾਕਾਂ ਦੀ ਵਿਆਖਿਆ ਹੈ ਅਤੇ *ਗੁਰ-ਪ੍ਰਕਰਣ ਚਾਨਣ*, ਜਿਸ ਵਿਚ ਗੁਰੂ ਸਾਹਿਬਾਨ ਦੇ ਗੁਰਪੁਰਬ ਤੇ ਜੋਤੀ ਜੋਤਿ ਸਮਾਉਣ ਸੰਬੰਧੀ ਵਿਆਖਿਆ ਹੈ, ***ਗੁਰਬਾਣੀ ਅਰਥ ਭੰਡਾਰ*** ਦੇ ਸਟੀਕ ਇਹ ਪੁਸਤਕਾਂ ਜਿਉਂ ਜਿਉਂ ਗਿਆਨੀ ਸਿੰਘ ਸਾਹਿਬਾਨਾਂ ਕੋਲ ਗਈਆਂ, ਉਨ੍ਹਾਂ ਨੇ ਜ਼ੋਰਦਾਰ ਸ਼ਬਦਾਂ ਵਿਚ ਪ੍ਰੇਰਨਾ ਦਿੱਤੀ ਕਿ ਭਾਈ ਗੁਰਦਾਸ ਜੀ ਦੀ ਰਚਨਾ ਦਾ ਟੀਕਾ ਤਿਆਰ ਕੀਤਾ ਜਾਵੇ। ਇਹ ਗੁਰਸਿੱਖਾਂ ਦੀ ਪ੍ਰੇਰਨਾ ਦਾ ਸ੍ਰੋਤ ਲੈ ਕੇ ਅਤੇ ਗੁਰੂ ਸਾਹਿਬ ਦੇ ਭਰੋਸੇ ਅਤੇ ਪਰਮ ਪੂਜਨੀਕ ਮਾਤਾ ਗੁਜਰ ਕੌਰ ਜੀ ਤੇ ਅਮਰ ਸ਼ਹੀਦ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੀ ਦੇ ਪਵਿੱਤਰ ਅਸਥਾਨ ਫ਼ਤਹਿਗੜ੍ਹ ਸਾਹਿਬ ਦੇ ਨਜ਼ਦੀਕ ਗੁਰਮਤਿ ਵਿਦਿਆਲਾ, ਜੱਥਾ ਰੰਧਾਵਾ ਦੇ ਅਸਥਾਨ ਵਿਖੇ ਅੰਮ੍ਰਿਤ ਵੇਲੇ ਅਰਦਾਸ ਕਰ ਕੇ ਸੰਮਤ ੨੦੭੫, ੧੯ ਮਾਘ, ਦਿਨ ਸ਼ੁੱਕਰਵਾਰ ਤੇ ਈਸਵੀ ਸੰਨ ੧ ਫ਼ਰਵਰੀ ੨੦੧੯ ਨੂੰ ਆਰੰਭ ਕੀਤਾ ਸੀ, ਉਹ ਅੱਜ ਸੰਮਤ ੨੦੭੭, ੧੬ ਮੱਘਰ, ਕੱਤਕ ਸੁਦੀ ਪੂਰਨਮਾਸ਼ੀ, ਦਿਨ ਸੋਮਵਾਰ ਤੇ ਈਸਵੀ ਸੰਨ ੨੦੨੦, ੩੦ ਨਵੰਬਰ ਨੂੰ ਅੰਮ੍ਰਿਤ ਵੇਲੇ ਦੇ ਨਿਤਨੇਮ ਅਤੇ ਚੱਲਦੀ ਹੋਈ ਲੜੀਵਾਰ ੭ਵੀਂ ਕਥਾ ਤੋਂ ਉਪਰੰਤ ਅਰਦਾਸ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ੫੫੧ਵੇਂ ਪ੍ਰਕਾਸ਼ ਗੁਰਪੁਰਬ 'ਤੇ ਸਮਾਪਤੀ ਕੀਤੀ ਹੈ ਤੇ ਇਸ ਸਟੀਕ ਦੀ ਸੰਪੂਰਨਤਾ ਕਰਨ ਵਿਚ ਸੇਵਾਵਾਂ ਨਿਭਾਉਣ ਵਾਲੇ ਸਹਾਇਕ ਲਿਖਾਰੀ ਭਾਈ ਗੁਰਸ਼ਰਨ ਸਿੰਘ ਜੀ (ਸਰਹਿੰਦ ਫ਼ਤਹਿਗੜ੍ਹ ਸਾਹਿਬ) ਤੇ ਭਾਈ ਮਨਦੀਪ ਸਿੰਘ ਜੀ (ਖਰੜ, ਮੋਹਾਲੀ) ਜਿਨ੍ਹਾਂ ਨੇ ਜੱਥੇ ਵਿੱਚੋਂ ਵਿਦਿਆ ਪ੍ਰਾਪਤ ਕਰ ਕੇ ਮਿਹਨਤ ਕੀਤੀ ਅਤੇ ਤਾੜਨਾ ਸਹਿ ਕੇ ਵੀ ਇਸ ਸਟੀਕ ਨੂੰ ਸੰਪੂਰਨ ਕਰਵਾਇਆ। ਦਾਸ ਇਨ੍ਹਾਂ ਦਾ ਵੀ ਧੰਨਵਾਦ ਕਰਦਾ ਹੈ। ਅੰਤ ਵਿਚ ਵਿਦਵਾਨਾਂ, ਗਿਆਨੀ ਸਿੰਘ ਸਾਹਿਬਾਨਾਂ ਦੇ ਸਨਮੁਖ ਬੇਨਤੀ ਕੀਤੀ ਜਾਂਦੀ ਹੈ ਕਿ ਜੋ ਅਨਜਾਣਪੁਣੇ ਵਿਚ ਜਾਂ ਛਪਾਈ ਵੇਲੇ ਪ੍ਰੈਸ ਤੋਂ ਅਨੇਕਾਂ ਗ਼ਲਤੀਆਂ, ਤਰੁੱਟੀਆਂ ਰਹਿ ਗਈਆਂ ਹੋਣਗੀਆਂ, ਜਿਵੇਂ ਸਤਿਗੁਰਾਂ ਦਾ ਫ਼ੁਰਮਾਨ ਹੈ:

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥** *(ਸਿਰੀਰਾਗੁ ਮ: ੧, ਅੰਗ ੬੧)*

ਸੋ ਜਿਥੇ ਵੀ ਕੋਈ ਗ਼ਲਤੀ ਧਿਆਨ ਵਿਚ ਆਵੇ ਤਾਂ ਲਿਖ ਭੇਜਣੀਆਂ ਤਾਂ ਕਿ ਅਗਲੀ ਐਡੀਸ਼ਨ ਵਿਚ ਸੁਧਾਈ ਹੋ ਸਕੇ। ਸੋ ਦਾਸ ਅਖ਼ੀਰ ਵਿਚ ਭੁੱਲ-ਚੁੱਕ ਦੀ ਖਿਮਾ ਮੰਗਦਾ ਹੋਇਆ ਗੁਰੂ ਸਾਹਿਬਾਨ ਦਾ ਰੋਮ ਰੋਮ ਕਰਕੇ ਸ਼ੁਕਰਨਾ ਕਰਦਾ ਹੈ।

*ਦਾਸਨਿ ਦਾਸ*

**ਹਰੀ ਸਿੰਘ**

ਗੁਰਮਤਿ ਵਿਦਿਆਲਾ, ਜੱਥਾ ਰੰਧਾਵਾ

